


# ਪੰਜਾਬੀ ਵਿਸ਼ਵ ਕੋਸ਼

## ਜਿਲਦ ਗਿਆਰਵੀਂ

### ਝ ਤੋਂ ਡਰਬਨ



# ਦੋ ਸ਼ਬਦ

ਆਧੁਨਿਕ ਯੁੱਗ ਵਿਚ ਜ਼ਿੰਦਗੀ ਦੀ ਵੰਨ-ਸੁਵੰਨਤਾ ਅਤੇ ਜਟਲਿਤਾ ਵੱਧ ਜਾਣ ਕਾਰਨ ਗਿਆਨ-ਵਿਗਿਆਨ ਦੇ ਦਿਸਹੱਦੇ ਇੰਨੇ ਵਿਸ਼ਾਲ ਹੋ ਗਏ ਹਨ ਕਿ ਇਕ ਸਾਧਾਰਣ ਮਨੁੱਖ ਵੀ ਜੀਵਨ ਨਾਲ ਸਬੰਧਤ ਸਾਰੇ ਵਿਸ਼ਿਆਂ ਬਾਰੇ ਘੱਟੋ-ਘੱਟ ਮੁਢਲੀ ਜਾਣਕਾਰੀ ਹਾਸਲ ਕਰਨ ਲਈ ਜਗਿਆਸਾ ਰੱਖਦਾ ਹੈ। ਵਿਸ਼ਵ ਕੋਸ਼ ਹੀ ਇਕੋ ਇੱਕ ਜ਼ਰੀਆ ਹੈ ਜਿਸ ਰਾਹੀਂ ਆਮ ਮਨੁੱਖ ਗਿਆਨ ਦੇ ਵੱਖ ਵੱਖ ਵਿਸ਼ਿਆਂ ਬਾਰੇ ਇੱਕ ਥਾਂ ਅਤੇ ਇਕ ਖਾਸ ਤਰਤੀਬ ਵਿਚ ਇਹ ਜਾਣਕਾਰੀ ਪ੍ਰਾਪਤ ਕਰ ਸਕਦਾ ਹੈ।

ਵਿਕਸਿਤ ਦੇਸ਼ਾਂ ਵਿਚ ਅਤੇ ਵਿਕਸਿਤ ਭਾਸ਼ਾਵਾਂ ਵਿਚ ਮਨੁੱਖ ਦੀ ਇਸ ਲੋੜ ਨੂੰ ਚਿਰਾਂ ਤੋਂ ਪੂਰਾ ਕੀਤਾ ਜਾਂਦਾ ਆ ਰਿਹਾ ਹੈ। ਜਿਥੋਂ ਤੀਕ ਭਾਰਤੀ ਭਾਸ਼ਾਵਾਂ ਦਾ ਸਬੰਧ ਹੈ, ਇਨ੍ਹਾਂ ਵਿਚ ਵਿਦਵਾਨਾਂ ਨੇ ਵੱਖ ਵੱਖ ਵਿਸ਼ਿਆਂ ਬਾਰੇ ਵਿਸ਼ਾ-ਗਰੰਥਾਂ ਵਿਚ ਗਿਆਨ ਮੁਹੱਈਆ ਕਰਨ ਦੇ ਉਪਰਾਲੇ ਕੀਤੇ ਹਨ ਪਰ ਕਿਸੇ ਇਕ ਹਵਾਲਾ ਗ੍ਰੰਥ ਵਿਚ ਸਰਬਪੱਖੀ ਗਿਆਨ ਉਪਲਬੱਧ ਕਰਵਾਉਣ ਦੇ ਯਤਨ ਨਹੀਂ ਹੋ ਸਕੇ। ਆਜ਼ਾਦੀ ਪਿੱਛੋਂ ਕੇਂਦਰ ਸਰਕਾਰ ਵੱਲੋਂ ਰਾਜ ਸਰਕਾਰਾਂ ਨੂੰ ਭਾਰਤੀ ਭਾਸ਼ਾਵਾਂ ਵਿਚ ਅਜਿਹੀਆਂ ਹਵਾਲਾ ਪੁਸਤਕਾਂ ਤਿਆਰ ਕਰਨ ਲਈ ਉਤਸ਼ਾਹ ਦਿੱਤਾ ਗਿਆ ਪਰ ਫਿਰ ਵੀ ਗਿਆਨ ਦੇ ਇਸ ਖੇਤਰ ਵਿਚ ਕੋਈ ਖਾਸ ਪ੍ਰਾਪਤੀ ਨਾ ਹੋਈ। ਅੱਜ ਦੇ ਮਿਆਰ ਅਨੁਸਾਰ ਉਹ ਭਾਸ਼ਾ ਹੀ ਵਿਕਸਿਤ ਮੰਨੀ ਜਾ ਸਕਦੀ ਹੈ ਜਿਸ ਵਿਚ ਵਿਸ਼ਵ ਕੋਸ਼ ਵਰਗੀ ਬੁਨਿਆਦੀ ਸਮੱਗਰੀ ਹੋਵੇ। ਪੰਜਾਬੀ ਪ੍ਰੇਮੀਆਂ ਲਈ ਇਹ ਬੜੀ ਖੁਸ਼ੀ ਤੇ ਮਾਣ ਵਾਲੀ ਗੱਲ ਹੈ ਕਿ ਪੰਜਾਬੀ ਉਨ੍ਹਾਂ ਦੋ ਚਾਰ ਉੱਨਤ ਭਾਰਤੀ ਭਾਸ਼ਾਵਾਂ ਵਿਚੋਂ ਇਕ ਹੈ ਜਿਨ੍ਹਾਂ ਵਿਚ ਵਿਸ਼ਵ ਕੋਸ਼ ਤਿਆਰ ਕੀਤੇ ਜਾ ਰਹੇ ਹਨ। ਭਾਸ਼ਾ ਵਿਭਾਗ, ਪੰਜਾਬ ਵੱਲੋਂ ਹੁਣ ਤੀਕ ਪੰਜਾਬੀ ਅਤੇ ਇਸ ਦੀਆਂ ਉਪ-ਭਾਸ਼ਾਵਾਂ ਵਿਚ ਦੋ-ਭਾਸ਼ੀ ਅਤੇ ਤ੍ਰੈ-ਭਾਸ਼ੀ ਕੋਸ਼ ਤਿਆਰ ਕੀਤੇ ਜਾ ਚੁੱਕੇ ਹਨ। ਇਸ ਤੋਂ ਇਲਾਵਾ ਵਿਭਾਗ ਸਚਿੱਤਰ ਪੰਜਾਬੀ ਬਾਲ ਕੋਸ਼ ਅਤੇ ਵਿਗਿਆਨ ਤੇ ਸਮਾਜਕ ਵਿਗਿਆਨ ਵਿਸ਼ਿਆਂ ਨਾਲ ਸਬੰਧਤ ਲਗਭਗ 30 ਵਿਸ਼ਿਆਂ ਦੀਆਂ ਸ਼ਬਦਾਵਲੀਆਂ ਤਿਆਰ ਕਰਕੇ ਪ੍ਰਕਾਸ਼ਿਤ ਕਰ ਚੁੱਕਿਆ ਹੈ। ਇਸ ਖੇਤਰ ਵਿਚ ਇਕੋ ਇਕ ਘਾਟ ਮਹਿਸੂਸ ਹੋ ਰਹੀ ਸੀ, ਪੰਜਾਬੀ ਵਿਸ਼ਵ ਕੋਸ਼ ਦੀ ਅਣਹੋਂਦ। ਵਿਭਾਗ ਲਈ ਅਤੇ ਪੰਜਾਬੀ ਪਾਠਕਾਂ ਲਈ ਇਹ ਬੜੀ ਮਾਣ ਦੀ ਗੱਲ ਹੈ ਕਿ ਵਿਭਾਗ ਵੱਲੋਂ ਇਸ ਖੇਤਰ ਵਿਚ ਵੀ ਵੱਡੀ ਮੱਲ ਮਾਰ ਲਈ ਗਈ ਹੈ। ਐਨਸਾਈਕਲੋਪੀਡੀਆ ਬ੍ਰਿਟੈਨਿਕਾ ਦੇ ਪੈਟਰਨ ਤੇ ਤਿਆਰ ਕੀਤੇ ਜਾ ਰਹੇ 25 ਜਿਲਦਾਂ ਵਿਚ ਪੰਜਾਬੀ ਵਿਸ਼ਵ ਕੋਸ਼ ਦੀਆਂ ਦੱਸ ਜਿਲਦਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ।

ਪੰਜਾਬੀ ਵਿਸ਼ਵ ਕੋਸ਼ ਨੂੰ ਮਿਆਰੀ ਬਣਾਉਣ ਲਈ ਹਰ ਸੰਭਵ ਯਤਨ ਕੀਤਾ ਗਿਆ ਹੈ ਪਰ ਇਸ ਤਰ੍ਹਾਂ ਦੇ ਬਹੁਤ ਵੱਡੇ ਪ੍ਰਾਜੈਕਟ ਵਿਚ ਕੁਝ ਤਰੁੱਟੀਆਂ ਦਾ ਰਹਿ ਜਾਣਾ ਸੁਭਾਵਕ ਹੈ। ਮੈਨੂੰ ਉਮੀਦ ਹੈ ਕਿ ਸੁਚੇਤ ਪਾਠਕ ਪਹਿਲੀਆਂ ਜਿਲਦਾਂ ਵਾਂਗ ਇਸ ਦਾ ਵੀ ਸੁਆਗਤ ਕਰਨਗੇ ਅਤੇ ਇਸ ਵਿਚ ਰਹਿ ਗਈਆਂ ਖ਼ਾਮੀਆਂ ਬਾਰੇ ਵਿਭਾਗ ਨੂੰ ਜਾਣੂ ਕਰਵਾਉਂਦੇ ਹੋਏ ਆਪਣੇ ਵੱਡਮੁੱਲੇ ਸੁਝਾਅ ਲਿਖ ਭੇਜਣ ਦੀ ਕਿਰਪਾ ਕਰਨਗੇ ਤਾਂ ਕਿ ਅਗਲੀਆਂ ਜਿਲਦਾਂ ਨੂੰ ਹੋਰ ਮਿਆਰੀ ਬਣਾਇਆ ਜਾ ਸਕੇ।

ਗਿਆਰਵੀਂ ਜਿਲਦ ਵਿਚ 'ਝ' ਅੱਖਰ ਤੋਂ 'ਡਰਬਨ' ਤੱਕ ਦੀਆਂ ਐਂਟਰੀਆਂ ਸ਼ਾਮਲ ਹਨ। ਇਸ ਦੇ ਮੁੱਢ ਵਿਚ ਵਿਸ਼ਵਕੋਸ਼ ਦੀ ਵਰਤੋਂ ਅਤੇ ਹਵਾਲਾ ਪੁਸਤਕਾਂ ਦੀ ਸ਼ਬਦ-ਸੰਖੇਪ ਸੂਚੀ ਦਿੱਤੀ ਹੋਈ ਹੈ ਜਿਹੜੀ ਪਾਠਕਾਂ ਨੂੰ ਇਸ ਦਾ ਅਧਿਐਨ ਕਰਨ ਵਿਚ ਸਹਾਈ ਹੋਵੇਗੀ।

ਮੈਂ ਵਿਸ਼ਵ ਕੋਸ਼ ਭਾਗ ਦੇ ਸਮੂਹ ਅਮਲੇ ਅਤੇ ਵਿਸ਼ੇਸ਼ ਤੌਰ ਤੇ ਸ. ਕੁਲਦੀਪ ਸਿੰਘ ਕਥਰਵਾਲ ਸਾਬਕਾ ਸ. ਡ., ਸ. ਅਵਤਾਰ ਸਿੰਘ ਹੱਦ ਸ. ਡ., ਸ੍ਰੀਮਤੀ ਬਲਵੰਤ ਕੌਰ ਸ. ਡ., ਸ੍ਰੀਮਤੀ ਪਰਮਜੀਤ ਕੌਰ ਸ. ਡ. ਅਤੇ ਸ. ਗੁਰਨਾਮ ਸਿੰਘ ਭੁੱਲਰ ਜਿਹੜੇ ਹੁਣ ਇਸ ਭਾਗ ਵਿਚ ਨਹੀਂ ਰਹੇ ਦਾ ਦਿਲੋਂ ਰਿਣੀ ਹਾਂ ਜਿਨ੍ਹਾਂ ਨੇ ਸ. ਰਛਪਾਲ ਸਿੰਘ ਗਿੱਲ ਮੁੱਖ ਸੰਪਾਦਕ ਦੀ ਦੇਖ ਰੇਖ ਹੇਠ ਬਹੁਤ ਲਗਨ ਤੇ ਫਰਜ਼ ਸ਼ਨਾਸੀ ਨਾਲ ਕੰਮ ਕਰਕੇ ਇਸ ਜਿਲਦ ਦੀ ਸੰਪੂਰਨਤਾ ਵਿਚ ਨਿਗਰ ਯੋਗਦਾਨ ਪਾਇਆ ਹੈ।

**ਡਾ. ਮਦਨ ਲਾਲ ਹਸੀਜਾ**

ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

# ਸੰਪਾਦਕੀ ਬੋਰਡ

# ਪੰਜਾਬੀ ਵਿਸ਼ਵ ਕੋਸ਼ ਦੀ ਵਰਤੋਂ

ਪੰਜਾਬੀ ਵਿਸ਼ਵ ਕੋਸ਼ ਵਿਚ ਸਾਹਿਤ ਤੇ ਕਲਾ, ਸਮਾਜ ਵਿਗਿਆਨ ਅਤੇ ਵਿਗਿਆਨ ਨਾਲ ਸਬੰਧਤ ਵਿਸ਼ਿਆਂ ਦੀਆਂ ਐਂਟਰੀਆਂ ਨੂੰ ਦਿੱਤੀ ਗਈ ਤਰਤੀਬ ਦੀ ਹੇਠਾਂ ਵਿਆਖਿਆ ਕੀਤੀ ਜਾਂਦੀ ਹੈ ਤਾਂ ਜੋ ਪਾਠਕ ਨੂੰ ਲੋੜੀਂਦੀ ਐਂਟਰੀ ਲੱਭਣ ਵਿਚ ਆਸਾਨੀ ਰਹੇ।

1. ਐਂਟਰੀਆਂ ਦੀ ਤਰਤੀਬ ਉਨ੍ਹਾਂ ਦੇ ਨਾਵਾਂ ਅਨੁਸਾਰ ਰੱਖੀ ਗਈ ਹੈ ਨਾ ਕਿ ਵਿਸ਼ਿਆਂ ਅਨੁਸਾਰ ਅਤੇ ਇਹ ਤਰਤੀਬ ਗੁਰਮੁਖੀ ਦੀ ਪੈਂਤੀ ਦੇ ਅੱਖਰ-ਕ੍ਰਮ ਅਨੁਸਾਰ ਰੱਖੀ ਗਈ ਹੈ ਜਿਵੇਂ ਕਿ ੳ, ਅ, ੲ, .......ਲ, ਵ, ੜ। ਇਸ ਤੋਂ ਅੱਗੇ ਇੱਕੋ ਹੀ ਅੱਖਰ ਨੂੰ ਲਗਾਂ ਮਾਤਰਾਂ ਦੇ ਹਿਸਾਬ ਨਾਲ ਤਰਤੀਬਵਾਰ ਕੀਤਾ ਗਿਆ ਹੈ। ਉਨ੍ਹਾਂ ਵਿਚ ਮੁਕਤਾ (ਸ) ਸਭ ਤੋਂ ਪਹਿਲਾਂ ਅਤੇ ਕ੍ਰਮਵਾਰ ਕੰਨਾ (ਸਾ), ਸਿਹਾਰੀ (ਸਿ), ਬਿਹਾਰੀ (ਸੀ), ਔਂਕੜ (ਸੁ), ਦੁਲੈਂਕੜ (ਸੂ), ਲਾਂ (ਸੇ), ਦੁਲਾਂ (ਸੈ), ਹੋੜਾ (ਸੋ) ਅਤੇ ਕਨੌੜਾ (ਸੌ) ਰੱਖੇ ਗਏ ਹਨ।

ਤਰਤੀਬ ਵਿਚ ਬਿੰਦੀ (ਸਾਂ), ਟਿੱਪੀ (ਸੰ) ਅਤੇ ਅੱਧਕ (ਸੱ) ਆਦਿ ਨੂੰ ਕੋਈ ਵੱਖਰਾ ਕ੍ਰਮ ਨਹੀਂ ਦਿੱਤਾ ਗਿਆ। ਇਸੇ ਤਰ੍ਹਾਂ ਜੇ ਕਿਸੇ ਐਂਟਰੀ ਦੇ ਸਿਰਲੇਖ ਵਿਚ ਕੌਮਾ (,) ਆਉਂਦਾ ਹੈ ਤਾਂ ਅੱਖਰ-ਕ੍ਰਮ ਵਿਚ ਉਸ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ।

2. ਕਿਸੇ ਸ਼ਬਦ ਦੇ ਪੈਰ ਵਿਚ ਆਉਣ ਵਾਲੇ 'ਰ' ਅਤੇ 'ਵ' ਨੂੰ ਕ੍ਰਮ ਦੇਣ ਲੱਗਿਆਂ ਪੂਰਾ 'ਰ' ਅਤੇ 'ਵ' ਮੰਨਿਆ ਗਿਆ ਹੈ। ਜਿਥੇ ਕਿਤੇ ਕਿਸੇ ਅੱਖਰ ਦੇ ਪੈਰ ਵਿਚ 'ਰ' ਆਇਆ ਹੈ ਅਤੇ ਉਸ ਅੱਖਰ ਨੂੰ ਕੋਈ ਲਗ ਮਾਤਰਾ ਲੱਗੀ ਹੋਈ ਹੈ ਤਾਂ ਅੱਖਰ-ਕ੍ਰਮ ਵਿਚ ਉਹ ਲਗ ਮਾਤਰਾ 'ਰ' ਨੂੰ ਹੀ ਮੰਨੀ ਗਈ ਹੈ ਨਾ ਕਿ ਮੂਲ ਅੱਖਰ ਨੂੰ ਜਿਵੇਂ ਅੰਮ੍ਰਿਤ।

3. ਐਂਟਰੀ ਦਾ ਸਿਰਲੇਖ ਭਾਵੇਂ, ਇਕ, ਦੋ ਜਾਂ ਬਹੁਤੇ ਸ਼ਬਦਾਂ ਦਾ ਹੈ ਤਰਤੀਬ ਪਹਿਲੇ ਸ਼ਬਦ ਨੂੰ ਮੁੱਖ ਰੱਖਕੇ ਹੀ ਦਿੱਤੀ ਗਈ ਹੈ ਜਿਵੇਂ—

**ੳ** :

**ਉਰਦੂ ਭਾਸ਼ਾ ਅਤੇ ਸਾਹਿਤ** :

**ਉੜੀਸਾ** :

4. ਭੂਗੋਲ ਨਾਲ ਸਬੰਧਤ ਇਕੋ ਨਾਂ ਦੀਆਂ ਇਕੋ ਹੀ ਥਾਂ ਤੇ ਕਈ ਕਈ ਐਂਟਰੀਆਂ ਦਰਜ ਹਨ। ਉਨ੍ਹਾਂ ਵਿਚੋਂ ਲੋੜੀਂਦੀ ਐਂਟਰੀ ਲੱਭਣ ਵਿਚ ਪਾਠਕ ਦੀ ਸਹੂਲਤ ਲਈ ਤਰਤੀਬ ਦੇਣ ਲੱਗਿਆਂ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ। ਅਜਿਹੀਆਂ ਐਂਟਰੀਆਂ ਦੀ ਤਰਤੀਬ ਹੇਠ ਲਿਖੇ ਅਨੁਸਾਰ ਰੱਖੀ ਗਈ ਹੈ :—

**ਕਪੂਰਥਲਾ** : ਰਿਆਸਤ—

**ਕਪੂਰਥਲਾ** : ਜ਼ਿਲ੍ਹਾ—

**ਕਪੂਰਥਲਾ** : ਸ਼ਹਿਰ—

ਇਸ ਤਰ੍ਹਾਂ ਪਾਠਕ ਨੂੰ ਕਪੂਰਥਲਾ ਰਿਆਸਤ, ਜ਼ਿਲ੍ਹਾ ਜਾਂ ਸ਼ਹਿਰ ਲੱਭਣ ਵਿਚ ਮੁਸ਼ਕਲ ਪੇਸ਼ ਨਹੀਂ ਆਵੇਗੀ। ਇਕੋ ਹੀ ਨਾਂ ਦੇ ਕਈ ਕਈ ਸ਼ਹਿਰਾਂ ਦੀ ਸੂਰਤ ਵਿਚ ਐਂਟਰੀ ਦਾ ਆਰੰਭਕ ਵਾਕ ਅਜਿਹੇ ਢੰਗ ਨਾਲ ਸ਼ੁਰੂ ਕੀਤਾ ਗਿਆ ਹੈ ਕਿ ਉਸ ਦਾ ਪਹਿਲਾ ਹੀ ਸ਼ਬਦ ਇਹ ਸਪਸ਼ਟ ਕਰ ਦਿੰਦਾ ਹੈ ਕਿ ਇਹ ਸ਼ਹਿਰ ਕਿਸ ਰਾਜ ਜਾਂ ਕਿਸ ਦੇਸ਼ ਨਾਲ ਸਬੰਧ ਰੱਖਦਾ ਹੈ। ਉਦਾਹਰਣ ਲਈ :—

(ੳ) **ਕਿੰਗਜ਼ਟਨ** : ਸੰਯੁਕਤ ਰਾਜ ਅਮਰੀਕਾ ਦਾ ਇਹ ਸ਼ਹਿਰ...........

**ਕਿੰਗਜ਼ਟਨ** : ਕੈਨੇਡਾ ਦਾ ਇਹ ਸ਼ਹਿਰ ............

(ਅ) **ਕਾਨਕਰਡ (Concord)** : ਕੈਲਿਫ਼ੋਰਨੀਆ ਰਾਜ (ਸ. ਰ. ਅ.) ਦੀ ਕਾਂਟ੍ਰਾ ਕਾਂਸਟਾ ਕਾਊਂਟੀ ਦਾ ਇਕ ਸ਼ਹਿਰ ਹੈ ਜੋ...

**ਕਾਨਕਰਡ (Concord)** : ਮੈਸਾਚੂਸੇਟਸ ਰਾਜ (ਸ. ਰ. ਅ.) ਦੀ ਮਿਡਲ ਸੈਕਸ ਕਾਊਂਟੀ ਦਾ ਇਕ ਸ਼ਹਿਰ ਹੈ ਜੋ.....

5. ਕ੍ਰਾਸ ਹਵਾਲੇ ਵਾਲੀਆਂ ਐਂਟਰੀਆਂ ਦੀ ਸੂਰਤ ਵਿਚ ਇਹ ਯਤਨ ਕੀਤਾ ਗਿਆ ਹੈ ਕਿ ਐਂਟਰੀ ਨੂੰ ਉਸ ਦੇ ਮੌਜੂਦਾ ਨਾਂ ਹੇਠ ਦਿੱਤਾ ਜਾਵੇ ਅਤੇ ਉਸ ਦੇ ਦੂਜੇ ਨਾਂ ਨੂੰ ਕ੍ਰਾਸ ਹਵਾਲੇ ਵਜੋਂ ਉਸ ਦੇ ਬਣਦੇ ਅੱਖਰ-ਕ੍ਰਮ ਅਨੁਸਾਰ ਦਿੱਤਾ ਜਾਵੇ, ਜਿਵੇਂ ਕਿ ਐਂਟਰੀ 'ਬੀਜਿੰਗ' ਦੇ ਨਾਂ ਹੇਠ ਪਵੇਗੀ ਪਰ ਜਿਥੇ 'ਪੀਕਿੰਗ' ਐਂਟਰੀ ਆਵੇਗੀ ਉਥੇ ਲਿਖਿਆ ਹੋਵੇਗਾ—

**ਪੀਕਿੰਗ** : 'ਵੇਖੋ, ਬੀਜਿੰਗ'

6. ਇਕੋ ਹੀ ਨਾਂ ਦੀਆਂ ਜੀਵਨੀਆਂ ਦਾ ਕ੍ਰਮ ਉਨ੍ਹਾਂ ਦੇ ਜੀਵਨ-ਕਾਲ ਅਨੁਸਾਰ ਦਿੱਤਾ ਗਿਆ ਹੈ ਜਿਵੇਂ :—

**ਸ਼ਾਹ ਨਵਾਜ਼ ਖ਼ਾਂ (18ਵੀਂ ਸਦੀ)** :

**ਸ਼ਾਹ ਨਵਾਜ਼ ਖ਼ਾਂ (20ਵੀਂ ਸਦੀ)** :

7. ਐਂਟਰੀਆਂ ਦੇ ਅਖ਼ੀਰ ਵਿਚ ਉਨ੍ਹਾਂ ਵਿਚ ਵਰਤੀਆਂ ਗਈਆਂ ਹਵਾਲਾ ਪੁਸਤਕਾਂ ਦਾ ਨਾਂ ਸੰਖੇਪ ਰੂਪ ਵਿਚ ਦਿੱਤਾ ਗਿਆ ਹੈ। ਇਸੇ ਤਰ੍ਹਾਂ ਐਂਟਰੀ ਵਿਚ ਵੀ ਸੰਖੇਪ ਸ਼ਬਦ ਵਰਤੇ ਗਏ ਹਨ ਜਿਨ੍ਹਾਂ ਦਾ ਪੂਰਾ ਨਾਂ ਪਾਠਕ ਆਰੰਭ ਵਿਚ ਦਿੱਤੀ ਗਈ 'ਸ਼ਬਦ-ਸੰਖੇਪ' ਸੂਚੀ ਵਿਚੋਂ ਵੇਖ ਸਕਦੇ ਹਨ।

ਪੰਜਾਬੀ ਵਿਸ਼ਵ ਕੋਸ਼ ਵਿਚ ਉਪਰੋਕਤ ਨਿਯਮ ਪਾਲਣ ਦਾ ਪੂਰਾ ਪੂਰਾ ਯਤਨ ਕੀਤਾ ਗਿਆ ਹੈ ਪਰ ਫਿਰ ਵੀ ਮੁਢਲੀਆਂ ਜਿਲਦਾਂ ਦੀ ਸਮੱਗਰੀ ਕਾਫ਼ੀ ਪਹਿਲਾਂ ਤਿਆਰ ਹੋਣ ਕਰਕੇ ਕਿਤੇ ਕਿਤੇ ਇਨ੍ਹਾਂ ਨਿਯਮਾਂ ਦੀ ਪਾਲਣਾ ਵਿਚ ਉਕਾਈ ਦੀ ਸੰਭਾਵਨਾ ਵੀ ਹੋ ਸਕਦੀ ਹੈ। ਪੰਜਾਬੀ ਵਿਸ਼ਵ ਕੋਸ਼ ਦੀਆਂ ਅਗਲੀਆਂ ਜਿਲਦਾਂ ਵਿਚ ਉਪਰੋਕਤ ਨਿਯਮਾਂ ਦੀ ਪੂਰੀ ਪਾਲਣਾ ਕੀਤੀ ਜਾਵੇਗੀ।

# ਸ਼ਬਦ-ਸੰਖੇਪ ਸੂਚੀ

## ਹਵਾਲਾ ਪੁਸਤਕਾਂ

| | |
|---|---|
| ਅ. ਹਿ. ਇੰਡ.—ਸਮਿਥ | ਅਰਲੀ ਹਿਸਟਰੀ ਆਫ਼ ਇੰਡੀਆ—ਸਮਿਥ |
| ਅ. ਹਿ. ਇੰਡ.—ਘੋਸ਼ | ਅਰਲੀ ਹਿਸਟਰੀ ਆਫ਼ ਇੰਡੀਆ—ਘੋਸ਼ |
| ਅੰਡ. ਯੰ. ਚਾ. | ਅੰਡਰਸਟੈਂਡਿੰਗ ਦੀ ਯੰਗ ਚਾਈਲਡ—ਡਬਲਿਊ. ਈ. ਬਲਾਟਜ਼ |
| ਅ.ਫ਼ਿ.-ਰਾਜਮ | ਅਟਾਮਿਕ ਫ਼ਿਜ਼ਿਕਸ—ਜੇ. ਬੀ. ਰਾਜਮ |
| ਆੱਕ. ਕੰ. ਅਮੈ. ਲਿਟ. | ਆੱਕਸਫ਼ੋਰਡ ਕੰਪੈਨੀਅਨ ਟੂ ਅਮੈਰੀਕਨ ਲਿਟਰੇਚਰ |
| ਆੱਕ. ਕੰ. ਆ. | ਆੱਕਸਫ਼ੋਰਡ ਕੰਪੈਨੀਅਨ ਟੂ ਆਰਟ |
| ਆੱਕ. ਕੰ. ਇੰਗ. ਲਿਟ. | ਆੱਕਸਫ਼ੋਰਡ ਕੰਪੈਨੀਅਨ ਟੂ ਇੰਗਲਿਸ਼ ਲਿਟਰੇਚਰ |
| ਆੱ. ਕੈ.—ਸੋਨੀ | ਆੱਰਗੈਨਿਕ ਕੈਮਿਸਟਰੀ—ਪੀ. ਐੱਲ. ਸੋਨੀ |
| ਆੱ. ਕੈ.—ਫਿਨਾਰ | ਆੱਰਗੈਨਿਕ ਕੈਮਿਸਟਰੀ—ਆਈ. ਐੱਨ. ਫ਼ਿਨਾਰ |
| ਆੱ. ਕੈ.—ਮੋਰੀਸਨ-ਬਾਇਡ | ਆੱਰਗੈਨਿਕ ਕੈਮਿਸਟਰੀ—ਮੋਰੀਸਨ ਅਤੇ ਬਾਇਡ |
| ਐਡ. ਸ. ਹਿ. ਪੰ. | ਦਾ ਐਡਵਾਂਸਡ ਸਟਡੀ ਇਨ ਦੀ ਹਿਟਸਰੀ ਆਫ਼ ਦੀ ਪੰਜਾਬ-ਜੀ. ਐਸ. ਛਾਬੜਾ |
| ਐਡ. ਹਿ. ਇੰਡ. | ਐਡਵਾਂਸ ਹਿਸਟਰੀ ਆਫ਼ ਇੰਡੀਆ—ਆਰ. ਸੀ. ਮਜੂਮਦਾਰ |
| ਐਨ. ਉਰ. | ਐਨਸਾਈਕਲੋਪੀਡੀਆ ਆਫ਼ ਉਰਦੂ |
| ਐਨ. ਅਮੈ. | ਐਨਸਾਈਕਲੋਪੀਡੀਆ ਆਫ਼ ਅਮੈਰੀਕਾਨਾ |
| ਐਨ. ਇਸ. | ਐਨਸਾਈਕਲੋਪੀਡੀਆ ਆਫ਼ ਇਸਲਾਮ |
| ਐਨ. ਇੰਡ. | ਐਨਸਾਈਕਲੋਪੀਡੀਆ ਇੰਡੀਕਾ |
| ਐਨ. ਸਾਈ. | ਐਨਸਾਈਕਲੋਪੀਡੀਆ ਆਫ਼ ਸਾਈਕਾਲੋਜੀ |
| ਐਨ. ਬ੍ਰਿ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ |
| ਐਨ. ਬ੍ਰਿ. ਮਾ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮਾਈਕ੍ਰੋਪੀਡੀਆ |
| ਐਨ. ਬ੍ਰਿ. ਮੈ. | ਐਨਸਾਈਕਲੋਪੀਡੀਆ ਬ੍ਰਿਟੈਨਿਕਾ ਮੈਕਰੋਪੀਡੀਆ |
| ਐਨ. ਰਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ-ਵਰਜਿਲੀਅਸ |
| ਐਨ. ਰਿ. ਐਥਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ ਐਂਡ ਐਥਿਕਸ |
| ਐਮ ਫ੍ਰੀ. ਫਾ. ਪੰ. | ਐਮੀਨੈਂਟ ਫ਼੍ਰੀਡਮ ਫ਼ਾਈਟਰਜ਼ ਆਫ਼ ਪੰਜਾਬ-ਫ਼ੌਜਾ ਸਿੰਘ |
| ਐਵ. ਐਨ. | ਐਵਰੀਮੈਨਜ਼ ਐਨਸਾਈਕਲੋਪੀਡੀਆ |
| ਇੰ. ਐਨ. ਸੋ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਸੋਸ਼ਲ ਸਾਇੰਸਜ਼ |
| ਇ. ਐਨ. ਕੈ. ਸਾ. | ਇੰਟਰਨੈਸ਼ਨਲ ਐਨਸਾਈਕਲੋਪੀਡੀਆ ਆਫ਼ ਕੈਮੀਕਲ ਸਾਇੰਸ |
| ਇ. ਬਾ. | ਇਕਨਾਮਿਕ ਬਾੱਟਨੀ—ਐੱਫ਼. ਹਿੱਲ. |
| ਇੰਡ. ਪਾਕਿ. | ਇੰਡੀਆ ਐਂਡ ਪਾਕਿਸਤਾਨ—ਓ. ਐੱਚ. ਕੇ. ਸਪੇਟ |
| ਇੰਡ. ਰਿ. ਜਗ. | ਇੰਡੀਆ, ਏ ਰਿਜਿਨਲ ਜੀਓਗ੍ਰਾਫ਼ੀ—ਆਰ. ਐੱਲ. ਸਿੰਘ |
| ਇਨ. | ਇਨਸੈੱਕਟਸ—ਐੱਮ. ਐੱਸ. ਮੈਨੀ |
| ਇਨ. ਪੈ. ਕ੍ਰਾ. | ਇਨਸੈੱਕਟਸ ਪੈਸਟਸ ਆਫ਼ ਕ੍ਰਾਪਸ |
| ਇੰਪ. ਗ. ਇੰਡ. | ਇੰਪੀਰੀਅਲ ਗਜ਼ਟੀਅਰ ਆਫ਼ ਇੰਡੀਆ |
| ਏ. ਇੰਡ. | ਏਨਸ਼ੀਐਂਟ ਇੰਡੀਆ—ਰ. ਕ. ਮੁਕਰਜੀ |
| ਏ. ਹਿ. ਪਰ. | ਏ ਹਿਸਟਰੀ ਆਫ਼ ਪਰਸ਼ੀਆ—ਸਾਈਕਸ |
| ਸ. ਇੰਡ. | ਸਨੇਕਸ ਆਫ਼ ਇੰਡੀਆ—ਪੀ. ਜੇ. ਦੇਵ੍ਰਸ |
| ਸ. ਸਾ. ਹਾ. | ਦੀ ਸਟੈਂਡਰਡ ਸਾਈਕਲੋਪੀਡੀਆ ਆਫ਼ ਹਾਰਟੀਕਲਚਰ |
| ਸਟੇ. ਯੀ. ਬੁ. | ਸਟੇਟਸਮੈਨ ਯੀਅਰ ਬੁੱਕ |
| ਸ਼ਾ. ਐਨ. ਇਸ. | ਸ਼ਾਰਟਰ ਐਨਸਾਈਕਲੋਪੀਡੀਆ ਆਫ਼ ਇਸਲਾਮ |
| ਸਾ. ਟੂ. | ਸਾਇੰਸ ਟੂਡੇ |
| ਸਾ. ਰਿ. | ਸਾਇੰਸ ਰਿਪੋਰਟਰ |
| ਸਿ. ਸ਼੍ਰਾ. ਵੈ. ਪਾਕਿ. | ਸਿੱਖ ਸ਼੍ਰਾਈਨਜ਼ ਇਨ ਵੈੱਸਟ ਪਾਕਿਸਤਾਨ—ਖ਼ਾਨ ਮੁਹੰਮਦ ਵਲੀ ਉੱਲਾ ਖ਼ਾਂ |
| ਸਿ. ਪੋ. ਯੂ. ਆ. | ਸਿੱਖ ਪੋਰਟ੍ਰੇਟਸ ਬਾਈ ਯੂਰਪੀਅਨ ਆਰਟਿਸਟਸ |
| ਸਿ. ਮਿ. | ਸਿੱਖ ਮਿਸਲਾਂ—ਸੋਹਣ ਸਿੰਘ ਸੀਤਲ |
| ਹਿ. ਏ. ਇੰਡ. | ਹਿਸਟਰੀ ਆਫ਼ ਏਨਸ਼ੀਐਂਟ ਇੰਡੀਆ—ਡਾ. ਤ੍ਰਿਪਾਠੀ |
| ਹਿੰ. ਸ਼. ਸਾ | ਹਿੰਦੀ ਸ਼ਬਦ ਸਾਗਰ |

## ਹਵਾਲਾ ਪੁਸਤਕਾਂ

| | |
|---|---|
| ਹਿ. ਸੰ. ਲਿਟ. | ਏ ਹਿਸਟਰੀ ਆਫ਼ ਸੰਸਕ੍ਰਿਤ ਲਿਟਰੇਚਰ—ਏ. ਬੀ. ਕੀਥ |
| ਹਿੰ. ਸਾ. ਇਤਿ. | ਹਿੰਦੀ ਸਾਹਿਤ ਕਾ ਇਤਿਹਾਸ—ਰਾਮ ਚੰਦਰ ਸ਼ੁਕਲ |
| ਹਿੰ. ਸਾ. ਕੋ. | ਹਿੰਦੀ ਸਾਹਿਤ ਕੋਸ਼ |
| ਹਿ. ਸਿ.—ਕਨਿੰਘਮ | ਹਿਸਟਰੀ ਆਫ਼ ਸਿੱਖਸ-ਕਨਿੰਘਮ |
| ਹਿ. ਸਿ.—ਖੁ. ਸਿੰ. | ਹਿਸਟਰੀ ਆਫ਼ ਸਿੱਖਸ—ਖ਼ੁਸ਼ਵੰਤ ਸਿੰਘ |
| ਹਿ. ਸਿ.—ਹ. ਰ. ਗੁ. | ਹਿਸਟਰੀ ਆਫ਼ ਸਿੱਖਸ-ਹਰੀ ਰਾਮ ਗੁਪਤਾ |
| ਹਿੰ. ਕਾ. ਸੈ. | ਹਿੰਦੂ ਕਾਸਟਸ ਐਂਡ ਸੈਕਟਸ |
| ਹਿ. ਗੁ. | ਹਿਸਟਰੀ ਆਫ਼ ਗੁਪਤਾਜ਼ |
| ਹਿ. ਪੰ. | ਹਿਸਟਰੀ ਆਫ਼ ਦੀ ਪੰਜਾਬ—ਮੁਹੰਮਦ ਲਤੀਫ਼ |
| ਹਿ. ਪ. | ਹਿਸਟਰੀ ਆਫ਼ ਪਰਸ਼ੀਆ—ਸਾਈਕਸ |
| ਹਿ. ਫ਼੍ਰੀ. ਮੂ. ਇੰਡ | ਹਿਸਟਰੀ ਆਫ਼ ਫ਼੍ਰੀਡਮ ਮੂਵਮੈਂਟ ਇੰਨ ਇੰਡੀਆ—ਮਜੂਮਦਾਰ |
| ਹਿੰ. ਮਿ. ਕੋ. | ਹਿੰਦੂ ਮਿਥਿਹਾਸ ਕੋਸ਼ |
| ਹਿ. ਮੈ. ਇੰਡ. | ਹਿਸਟਰੀ ਆਫ਼ ਮੈਡਿਈਵਲ ਇੰਡੀਆ—ਈਸ਼ਵਰੀ ਪ੍ਰਸਾਦ |
| ਹਿੰ. ਵ. | ਹਿੰਦੂ ਵਰਲਡ |
| ਹਿੰ. ਵਿ. ਕੋ. | ਹਿੰਦੀ ਵਿਸ਼ਵ ਕੋਸ਼ |
| ਹੂ. ਇੰਡੀ. ਮਾਰ. | ਹੂ-ਜ਼ ਹੂ ਆਫ਼ ਇੰਡੀਅਨ ਮਾਰਟਰਜ਼ |
| ਹੂ. ਇੰਡੀ. ਰਾਈ. | ਹੂ-ਜ਼ ਹੂ ਆਫ਼ ਇੰਡੀਅਨ ਰਾਈਟਰਜ਼ |
| ਹੈਂ. ਐ. | ਹੈਂਡਬੁੱਕ ਆਫ਼ ਐਗਰੀਕਲਚਰ—ਆਈ. ਸੀ. ਏ. ਆਰ. |
| ਹੈ. ਫ਼ਿਜ਼ਿ. ਬਾ. ਕੈ. | ਹੈਂਡਬੁੱਕ ਆਫ਼ ਫ਼ਿਜ਼ਿਆਲੋਜੀ ਐਂਡ ਬਾਇਓ-ਕੈਮਿਸਟਰੀ |
| ਹੈ. ਵ. ਐ. | ਹੈਮੰਡ ਵਰਲਡ ਐਟਲਸ |
| ਕ. ਐਨ. ਲਿਟ. | ਕਲਾਸੀਕਲ ਐਨਸਾਈਕਲੋਪੀਡੀਆ ਆਫ਼ ਲਿਟਰੇਚਰ |
| ਕ. ਸ. ਸਾਈ. | ਕਨਟੈਂਪਰੇਰੀ ਸਕੂਲਜ਼ ਆਫ਼ ਸਾਈਕਾਲੋਜੀ—ਰਾਬਰਟ ਵੁਡਵਰਥ |
| ਕੰ. ਹਿ. ਇੰਡ | ਕੰਪਰੀਹੈਨਸਿਵ ਹਿਸਟਰੀ ਆਫ਼ ਇੰਡੀਆ—ਨੀਲ ਕਾਂਤ ਸ਼ਾਸ਼ਤਰੀ |
| ਕਾ. ਇੰਡ. | ਕਾਸਟਸ ਇਨ ਇੰਡੀਆ |
| ਕਾ. ਟ੍ਰੀ. | ਕਾਮਨ ਟ੍ਰੀਜ਼—ਡਾ. ਐੱਚ. ਸੰਤਾਪੂ |
| ਕਾ. ਬ. | ਕਾਮਨ ਬਰਡਜ਼—ਸਲੀਮ ਅਲੀ ਅਤੇ ਲਾਇਕ ਫ਼ਤਿਹ ਅਲੀ |
| ਕੈਂ. ਹਿ. ਇਸ. | ਕੈਂਬਰਿਜ ਹਿਸਟਰੀ ਆਫ਼ ਇਸਲਾਮ |
| ਕੈਂ. ਹਿ. ਇੰਡ | ਕੈਂਬਰਿਜ ਹਿਸਟਰੀ ਆਫ਼ ਇੰਡੀਆ—ਵੂਲਜ਼ਲੇ ਹੇਗ |
| ਕੋਲ. ਐਨ. | ਕੋਲੀਅਰਜ਼ ਐਨਸਾਈਕਲੋਪੀਡੀਆ |
| ਗ. ਇੰਡ. ਪਾਕਿ. | ਗਜ਼ਟੀਅਰ ਆਫ਼ ਇੰਡੀਆ ਐਂਡ ਪਾਕਿਸਤਾਨ |
| ਗ. ਇੰ. ਮੈ. ਪ. | ਗਲਾਸਰੀ ਆਫ਼ ਇੰਡੀਅਨ ਮੈਡੀਸਨਲ ਪਲਾਂਟਸ |
| ਗ. ਟ੍ਰਾ. ਕਾ. | ਗਲਾਸਰੀ ਆਫ਼ ਦੀ ਟ੍ਰਾਈਬਜ਼ ਐਂਡ ਕਾਸਟਸ ਆਫ਼ ਦੀ ਪੰਜਾਬ ਐਂਡ ਨਾਰਥ ਵੈੱਸਟ ਫ਼ਰੰਟੀਅਰਜ਼ ਪ੍ਰਾਵਿਨਸ |
| ਗ੍ਰੇ. ਮੈ. ਸਾ. | ਗ੍ਰੇਟ ਮੈਨ ਆਫ਼ ਸਾਇੰਸ—ਫ਼ਿਲਿਪ ਲੇਨਾਰਟ |
| ਗਾ. ਫ. | ਗਾਰਡਨ ਫ਼ਲਾਵਰਜ਼—ਵਿਸ਼ਨੂੰ ਸਰੂਪ |
| ਗੁ. ਅੰ. | ਗੁਪਤਾ ਅੰਪਾਇਰ—ਆਰ. ਕੇ. ਮੁਖਰਜੀ |
| ਗੁ. ਨਾ. ਸ਼. ਰ. | ਗੁਰੂ ਨਾਨਕ ਸ਼ਬਦ ਰਤਨਾਕਰ—ਡਾ. ਕਾਲਾ ਸਿੰਘ ਬੇਦੀ |
| ਗੁ. ਨਾ. ਪ੍ਰ | ਗੁਰੂ ਨਾਨਕ ਪ੍ਰਕਾਸ਼—ਭਾਈ ਸੰਤੋਖ ਸਿੰਘ |
| ਗੁ. ਪ੍ਰ. ਸੂ. ਗ੍ਰੰ. | ਗੁਰੂ ਪ੍ਰਤਾਪ ਸੂਰਜ ਗ੍ਰੰਥ—ਭਾਈ ਸੰਤੋਖ ਸਿੰਘ |
| ਗੁ. ਪਾ. 6ਵੀਂ | ਗੁਰਬਿਲਾਸ ਪਾਤਸ਼ਾਹੀ ਛੇਵੀਂ |
| ਗੁ. ਮਾ. | ਗੁਰਮਤਿ ਮਾਰਤੰਡ |
| ਗੁ. ਲਿ. ਜ. ਵਿ. | ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ—ਜੀ. ਬੀ. ਸਿੰਘ |
| ਗੂ. ਮੈ. ਡਿ. | ਗੂਲਡ ਮੈਡੀਕਲ ਡਿਕਸ਼ਨਰੀ |
| ਚੀ. ਫੈ. ਨੋ. ਪੰ. | ਚੀਫ਼ਸ ਐਂਡ ਫ਼ੈਮਿਲੀਜ਼ ਆਫ਼ ਨੋਟ ਇਨ ਦਾ ਪੰਜਾਬ—ਐਲ. ਐਚ. ਗ੍ਰਿਫ਼ਿਨ |
| ਚੈਂਬ. ਐਨ. | ਚੈਂਬਰਜ਼ ਐਨਸਾਈਕਲੋਪੀਡੀਆ |
| ਚੋ. ਇੰਡ. ਡ੍ਰ. ਇੰਡ. | ਚੋਪੜਾਜ਼ ਇੰਡਿਜਿਨਸ ਡ੍ਰਗਜ਼ ਆਫ਼ ਇੰਡੀਆ |

## ਹਵਾਲਾ ਪੁਸਤਕਾਂ

| | |
|---|---|
| ਜਗ. ਡਿ. | ਦੀ ਜੀਓਗ੍ਰਾਫ਼ੀਕਲ ਡਿਕਸ਼ਨਰੀ—ਐਨ. ਐਲ. ਡੇ |
| ਜਗ. ਡਿ. ਏ. ਐਂਡ. ਮੈ. ਇੰਡ. | ਜੀਓਗ੍ਰਾਫ਼ੀਕਲ ਡਿਕਸ਼ਨਰੀ ਆਫ਼ ਏਨਸ਼ੀਐਂਟ ਮੈਡਿਈਵਲ ਇੰਡੀਆ |
| ਜਗ. ਪਾਕਿ. | ਜੀਓਗ੍ਰਾਫ਼ੀ ਆਫ਼ ਪਾਕਿਸਤਾਨ (ਤੀਜੀ ਐਡੀਸ਼ਨ)—ਕਾਜ਼ੀ ਅਹਿਮਦ |
| ਜੀ. ਐ. ਲਾ. ਐਨ. | ਜੀ-ਮੈਕਸ ਐਨੀਮਲ ਲਾਈਫ਼ ਐਨਸਾਈਕਲੋਪੀਡੀਆ |
| ਦਾ. ਇੰਡ. ਡਾ. | ਦਾ ਟਾਈਮਜ਼ ਆਫ਼ ਇੰਡੀਆ ਡਾਇਰੈਕਟਰੀ ਐਂਡ ਯੀਅਰ ਬੁੱਕ |
| ਟ੍ਰਾ. ਬ. | ਟ੍ਰਾੱਪੀਕਲ ਬਰਡਜ਼—ਕਲਾਈਵ ਰੂਟਸ |
| ਟੈ. ਬੁ. ਕੈ.-ਗਰੋਵਰ | ਏ ਟੈੱਕਸਟ ਬੁੱਕ ਆਫ਼ ਕੈਮਿਸਟਰੀ-ਗਰੋਵਰ |
| ਟੈ. ਬੁ. ਫਿ. ਕੈ. | ਟੈੱਕਸਟ ਬੁੱਕ ਆਫ਼ ਫ਼ਿਜ਼ੀਕਲ ਕੈਮਿਸਟਰੀ—ਨਿਰੰਜਨ ਸਿੰਘ, ਜੋਗਿੰਦਰ ਸਿੰਘ |
| ਟੈ. ਬੁ. ਮੈ. | ਟੈੱਕਸਟ ਬੁੱਕ ਆਫ਼ ਮੈਡੀਸਨ—ਸੰਪਾਦਕ : ਡਬਲਿਊ. ਐੱਨ. ਮਾਨ |
| ਡਿ. ਐਜੂ. | ਡਿਕਸ਼ਨਰੀ ਆਫ਼ ਐਜੂਕੇਸ਼ਨ—ਸੰਪਾਦਕ : ਕਾਰਟਰ ਵੀ. ਗੁੱਡ |
| ਡਿ. ਇਸ. | ਏ ਡਿਕਸ਼ਨਰੀ ਆਫ਼ ਇਸਲਾਮ |
| ਡਿ. ਸਾਈ. | ਏ ਡਿਕਸ਼ਨਰੀ ਆਫ਼ ਸਾਈਕਾਲੋਜੀ—ਜੇਮਜ਼ ਡ੍ਰੇਵਰ |
| ਡਿ. ਸਾ. ਬਾ. | ਡਿਕਸ਼ਨਰੀ ਆਫ਼ ਸਾਇੰਟਿਫਿਕ ਬਾਇਓਗ੍ਰਾਫ਼ੀ—ਚਾਰਲਸ, ਸੀ. ਜੀ. |
| ਡਿ. ਹਿੰ. ਮਾਈ. | ਏ ਡਿਕਸ਼ਨਰੀ ਆਫ਼ ਹਿੰਦੂ ਮਾਈਥਾਲੋਜੀ |
| ਡਿ. ਜਗ. | ਏ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ |
| ਡਿ. ਨੈ. ਬ਼ਾ. | ਡਿਕਸ਼ਨਰੀ ਆਫ਼ ਨੈਸ਼ਨਲ ਬਾਇਓਗ੍ਰਾਫ਼ੀ |
| ਡਿ. ਪੁ. ਸਾ. | ਡਿਕਸ਼ਨਰੀ ਆਫ਼ ਪੁਲੀਟੀਕਲ ਸਾਇੰਸ—ਜੋਸਫ਼ ਡੱਨਰ |
| ਤਵਾ. ਗੁ. ਖ਼ਾ. | ਤਵਾਰੀਖ਼ ਗੁਰੂ ਖ਼ਾਲਸਾ—ਗਿਆਨੀ ਗਿਆਨ ਸਿੰਘ |
| ਤਾ. ਅ. ਉਰ.—ਇ. ਹੁਸੈਨ | ਤਾਰੀਖ਼ਿ ਅਦਬਿ ਉਰਦੂ—ਇਜਾਜ਼ ਹੁਸੈਨ |
| ਤਾ. ਅ. ਉਰ.—ਸਕਸੈਨਾ | ਤਾਰੀਖ਼ਿ ਅਦਬਿ ਉਰਦੂ—ਸਕਸੈਨਾ |
| ਦੇਹਲੀ—ਹਿ. ਐਂਡ ਪਲੇ. ਇੰਟ. | ਦੇਹਲੀ-ਹਿਸਟਰੀ ਐਂਡ ਪਲੇਸਿਜ਼ ਆਫ਼ ਇੰਟਰੈਸਟ—ਡਾ. ਪ੍ਰਭਾ ਚੋਪੜਾ |
| ਨਿ. ਕ. ਯੂ. ਬਾ. | ਨਿਊ ਕਨਸਾਈਜ਼ ਯੂਨੀਵਰਸਲ ਬਾਇਓਗ੍ਰਾਫ਼ੀ |
| ਨਿ. ਡਿ. ਸਾਈ. | ਏ ਨਿਊ ਡਿਕਸ਼ਨਰੀ ਆਫ਼ ਸਾਈਕਾਲੋਜੀ—ਫ਼ਿਲਿਪ ਲਾਰੈਂਸ ਹੈਰੀਮੈਨ |
| ਨਿ. ਯੂ. ਐਨ. | ਨਿਊ ਯੂਨੀਵਰਸਲ ਐਨਸਾਈਕਲੋਪੀਡੀਆ |
| ਨਿ. ਲਾ. ਐਨ. ਮਾਈ. | ਨਿਊ ਲਾਰਾਊਸ ਐਨਸਾਈਕਲੋਪੀਡੀਆ ਆਫ਼ ਮਾਈਥਾਲੋਜੀ |
| ਨਿ. ਵ. ਐਨ. | ਦੀ ਨਿਊ ਵਰਲਡ ਐਨਸਾਈਕਲੋਪੀਡੀਆ |
| ਪੰ. ਸਨ. ਸਾ. | ਪੰਜਾਬ ਦੇ ਸਨਮਾਨਿਤ ਸਾਹਿਤਕਾਰ—ਭਾਸ਼ਾ ਵਿਭਾਗ, ਪੰਜਾਬ |
| ਪੰ. ਸਾ. ਇ.—ਕੋਹਲੀ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਸੁਰਿੰਦਰ ਸਿੰਘ ਕੋਹਲੀ |
| ਪੰ. ਸਾ. ਇ.—ਦਰਦੀ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਗੋਪਾਲ ਸਿੰਘ ਦਰਦੀ |
| ਪੰ. ਸਾ. ਇ.—ਨਰੂਲਾ | ਪੰਜਾਬੀ ਸਾਹਿਤ ਦਾ ਇਤਿਹਾਸ—ਡਾ. ਸੁਰਿੰਦਰ ਸਿੰਘ ਨਰੂਲਾ |
| ਪੰ. ਸਾ. ਇ.—ਪੰਜਾਬ | ਪੰਜਾਬੀ ਸਾਹਿਤ ਦਾ ਇਤਿਹਾਸ—ਪੰਜਾਬ ਯੂਨੀਵਰਸਿਟੀ |
| ਪੰ. ਸਾ. ਇ.—ਪੰਜਾਬੀ | ਪੰਜਾਬੀ ਸਾਹਿਤ ਦਾ ਇਤਿਹਾਸ—ਪੰਜਾਬੀ ਯੂਨੀਵਰਸਿਟੀ |
| ਪੰ. ਸਾ. ਇ. —ਭਾ. ਵਿ. ਪੰ. | ਪੰਜਾਬੀ ਸਾਹਿਤ ਦਾ ਇਤਿਹਾਸ—ਭਾਸ਼ਾ ਵਿਭਾਗ, ਪੰਜਾਬ |
| ਪੰ. ਸਾ. ਇ.—ਰਸ | ਪੰਜਾਬੀ ਸਾਹਿਤ ਦਾ ਇਤਿਹਾਸ—ਨਿਹਾਲ ਸਿੰਘ ਰਸ |
| ਪੰ. ਸਾ. ਕੋ. | ਪੰਜਾਬੀ ਸਾਹਿਤ ਕੋਸ਼—ਪੰਜਾਬੀ ਯੂਨੀਵਰਸਿਟੀ |
| ਪੰ. ਸ਼ਾ. ਤਜ਼. | ਪੰਜਾਬੀ ਸ਼ਾਇਰਾਂ ਦਾ ਤਜ਼ਕਰਾ—ਮੌਲਾ ਬਖ਼ਸ਼ ਕੁਸ਼ਤਾ |
| ਪੰ. ਹੀ. | ਪੰਜਾਬ ਦੇ ਹੀਰੇ—ਮੌਲਾ ਬਖ਼ਸ਼ ਕੁਸ਼ਤਾ |
| ਪੰ. ਕਾ. | ਪੰਜਾਬ ਕਾਸਟਸ—ਇਬੈਟਸਨ |
| ਪੰ. ਕੋ. | ਪੰਜਾਬੀ ਕੋਸ਼ |
| ਪ. ਡਿਜ਼ੀ. | ਪਲਾਂਟ ਡਿਜ਼ੀਜ਼ਿਜ਼—ਆਰ. ਐਸ. ਮਾਥੁਰ |
| ਪ. ਪੰ. | ਪਲਾਂਟਸ ਆਫ਼ ਦੀ ਪੰਜਾਬ |
| ਪੰ. ਪ੍ਰ. | ਪੰਥ ਪ੍ਰਕਾਸ਼—ਗਿ. ਗਿਆਨ ਸਿੰਘ |
| ਪ. ਫ਼ਿਜ਼ਿ. | ਪਲਾਂਟ ਫ਼ਿਜ਼ਿਆੱਲੋਜੀ—ਐਸ. ਐਂਡਰਸਨ |
| ਪ੍ਰਾ. ਚਰਿ. ਕੋ. | ਪ੍ਰਾਚੀਨ ਚਰਿੱਤਰ ਕੋਸ਼ |
| ਪ੍ਰਾ. ਪੰ. ਪ੍ਰ. | ਪ੍ਰਾਚੀਨ ਪੰਥ ਪ੍ਰਕਾਸ਼—ਰਤਨ ਸਿੰਘ ਭੰਗੂ |
| ਪੰ. ਲਿ. ਮਾ. | ਪ੍ਰਾਚੀਨ ਲਿਪੀ ਮਾਲਾ—ਪੰਡਤ ਗੌਰੀ ਸ਼ੰਕਰ ਓਝਾ |

## ਹਵਾਲਾ ਪੁਸਤਕਾਂ

| | |
|---|---|
| ਪ੍ਰਿੰ. ਇਨ. ਮੈ. | ਪ੍ਰਿੰਸੀਪਲਜ਼ ਆਫ਼ ਇਟਰਨਲ ਮੈਡੀਸਨ—ਹੈਰੀਸਨ |
| ਪ੍ਰਿ. ਫ਼. ਵੈ. | ਪ੍ਰਿਜ਼ਰਵੇਸ਼ਨ ਆਫ਼ ਫ਼ਰੂਟਸ ਐਂਡ ਵੈਜੀਟੇਬਲਜ਼—ਆਈ. ਸੀ. ਏ. ਆਰ. |
| ਪੰ. ਲਿ. ਕੋ. | ਪੰਜਾਬੀ ਲਿਖਾਰੀ ਕੋਸ਼—ਜੋਗਿੰਦਰ ਸਿੰਘ ਰਾਮਦੇਵ |
| ਪੰ. ਲੋ. ਵਿ. ਕੋ. | ਪੰਜਾਬੀ ਲੋਕਧਾਰਾ ਵਿਸ਼ਵ ਕੋਸ਼—ਵਣਜਾਰਾ ਬੇਦੀ |
| ਪਾ. ਹੈਂ. ਇੰ. ਬ. | ਪਾਪੂਲਰ ਹੈਂਡ-ਬੁੱਕ ਆਫ਼ ਇੰਡੀਅਨ ਬਰਡਜ਼ |
| ਪੇਂਟ. ਸਿ. | ਪੇਟਿੰਗਜ਼ ਆਫ਼ ਦੀ ਸਿੱਖਸ—ਡਬਲਿਊ. ਆਰਚਰ |
| ਫ. ਐ. | ਫ਼ਰੰਟੀਅਰ ਆਫ਼ ਐਸਟ੍ਰਾਨੋਮੀ—ਫ਼ਰੈੱਡ ਹਾਇਲ |
| ਫ਼ੰ. ਇ. ਇੰਜ. | ਫ਼ੰਡਾਮੈਂਟਲਜ਼ ਆਫ਼ ਇਰੀਗੇਸ਼ਨ ਇੰਜੀਨੀਅਰਿੰਗ—ਭਾਰਤ ਸਿੰਘ |
| ਫ. ਸ਼੍. ਇੰ. | ਫ਼ਲਾਵਰਿੰਗ ਸ਼੍ਰੱਬਜ਼ ਇਨ ਇੰਡੀਆ—ਐਸ. ਐਲ. ਜਿੰਦਲ |
| ਫ਼. ਕ. ਇੰ. | ਫ਼ਰੂਟ ਕਲਚਰ ਇਨ ਇੰਡੀਆ—ਸ਼ਾਮ ਸਿੰਘ |
| ਫ. ਟ੍ਰੀ. ਸ਼੍. ਇੰ. | ਫਲਾਵਰਿੰਗ ਟ੍ਰੀਜ਼ ਐਂਡ ਸ਼੍ਰੱਬਜ਼ ਇਨ ਇੰਡੀਆ |
| ਫਾ. ਮੁ. ਐਂਪ. | ਫਾਲ ਆਫ਼ ਦੀ ਮੁਗ਼ਲ ਐਂਪਾਇਰ—ਜਾਦੂ ਨਾਥ ਸਰਕਾਰ |
| ਫ਼ੈ. ਮੈ. ਡਿ. | ਫ਼ੈਮਿਲੀ ਮੈਡੀਕਲ ਡਿਕਸ਼ਨਰੀ—ਡਾ. ਤ੍ਰਿਪਾਠੀ |
| ਫ਼ੋ. ਸਿ. ਇੰਡ. | ਦੀ ਫ਼ੋਰਟੀਫਾਈਡ ਸਿਟੀਜ਼ ਆਫ਼ ਇੰਡੀਆ—ਸਿਡਨੀ ਟਾਇ |
| ਬ੍ਰਿ. ਰੂ. ਇੰ. ਆਫ਼ | ਬ੍ਰਿਟਿਸ਼ ਰੂਲ ਇਨ ਇੰਡੀਆ ਐਂਡ ਆਫ਼ਟਰ—ਵੀ. ਡੀ. ਮਹਾਜਨ |
| ਬ੍ਰਿ.ਯੀ.ਬੁ. | ਬ੍ਰਿਟੈਨਿਕਾ, ਯੀਅਰ ਬੁੱਕ |
| ਬਾ. ਕੈ. | ਬਾਇਓ-ਕੈਮਿਸਟਰੀ—ਕਲਾਈਨਰ ਅਤੇ ਆੱਰਟਨ |
| ਬੁ. ਇੰ. ਬ. | ਦੀ ਬੁੱਕ ਆਫ਼ ਇੰਡੀਅਨ ਬਰਡਜ਼—ਸਲੀਮ ਅਲੀ |
| ਬੁ. ਪਾ. ਸਾ. | ਦੀ ਬੁੱਕ ਆਫ਼ ਪਾਪੂਲਰ ਸਾਇੰਸ |
| ਬੇ. ਨੀ. ਵ. | ਬੇਸਿਕ ਨੀਡਲ ਵਰਕ—ਵਾਈਨ ਫ਼ਰੀਡ ਐਂਡ ਬੁੱਲ |
| ਭਾ. ਅਜਾ. | ਭਾਰਤ ਦੇ ਅਜਾਇਬ ਘਰ |
| ਭਾ. ਪਹਿ. | ਭਾਰਤ ਦੇ ਪਹਿਲਵਾਨ—ਬਲਵੀਰ ਸਿੰਘ ਕੰਵਲ |
| ਭਾ. ਪ੍ਰ. ਵਿ. | ਭਾਰਤ ਦੇ ਪ੍ਰਸਿੱਧ ਵਿਗਿਆਨੀ—ਜਗਜੀਤ ਸਿੰਘ |
| ਮ. ਕੋ. | ਮਹਾਨ ਕੋਸ਼ |
| ਮਾ. ਮੈ. ਕੌਂ. | ਮਾਡਰਨ ਮੈਡੀਕਲ ਕੌਂਸਲਰ |
| ਮੁ. ਐਂਪਾ. | ਦੀ ਮੁਗ਼ਲ ਐਂਪਾਇਰ—ਡਾ. ਅਸ਼ਿਰਬਾਦੀ ਲਾਲ ਸ੍ਰੀਵਾਸਤਵਾ |
| ਮੈ. ਹੈ. ਐਨ. | ਮੈਡੀਕਲ ਐਂਡ ਹੈਲਥ ਐਨਸਾਈਕਲੋਪੀਡੀਆ |
| ਮੈਕ. ਐਨ. ਸਾ. ਟ. | ਮੈਕਗ੍ਰਾਅ-ਹਿੱਲ ਐਨਸਾਈਕਲੋਪੀਡੀਆ ਆਫ਼ ਸਾਇੰਸ ਐਂਡ ਟੈਕਨਾਲੋਜੀ |
| ਮੈਕ. ਐਨ. ਵ. ਬਾ. | ਮੈਕਗ੍ਰਾਅ-ਹਿੱਲ ਐਨਸਾਈਕਲੋਪੀਡੀਆ ਆਫ਼ ਵਰਲਡ ਬਾਇਓਗ੍ਰਾਫ਼ੀਜ |
| ਮੈਕ. ਮਾ. ਮੈ. ਸਾ. | ਮੈਕਗ੍ਰਾਅ-ਹਿੱਲ ਮਾਡਰਨ ਮੈੱਨ ਆਫ਼ ਸਾਇੰਸ |
| ਮੈਥ. ਡਿ. | ਮੈਥੇਮੈਟਿਕਸ ਡਿਕਸ਼ਨਰੀ—ਜੇਮਜ਼ ਐਂਡ ਜੇਮਜ਼ |
| ਮੈ. ਪ. ਇੰ. ਪਾ. | ਮੈਡੀਸਿਨਲ ਪਲਾਂਟਸ ਆਫ਼ ਇੰਡੀਆ ਐਂਡ ਪਾਕਿਸਤਾਨ |
| ਮੈ. ਮੈ. | ਮੈਨ ਆਫ਼ ਮੈਥੇਮੈਟਿਕਸ—ਈ. ਟੀ. ਬੈੱਲ |
| ਯੂਨੀ. ਐਨ. | ਯੂਨੀਵਰਸਲ ਐਨਸਾਈਕਲੋਪੀਡੀਆ |
| ਰ. ਸਿੰ. | ਰਣਜੀਤ ਸਿੰਘ—ਸਰ ਲੈਪਲ ਗ੍ਰਿਫ਼ਿਨ |
| ਰਾ. ਸਿੱ. ਪਾ. ਪੰ. | ਰਾਈਜ਼ ਆਫ਼ ਦੀ ਸਿੱਖ ਪਾਵਰ ਇਨ ਦੀ ਪੰਜਾਬ—ਸੋਹਨ ਸਿੰਘ ਸੀਤਲ |
| ਰਾ. ਫਾ. ਮੁ. ਐਂਪ. | ਰਾਈਜ਼ ਐਂਡ ਫ਼ਾਲ ਆਫ਼ ਦੀ ਮੁਗ਼ਲ ਐਂਪਾਇਰ-ਆਰ.ਪੀ. ਤ੍ਰਿਪਾਠੀ |
| ਲਾ. ਐਨ. ਵਰ. | ਲਾਰੌਂਸ ਐਨਸਾਈਕਲੋਪੀਡੀਆ ਆਫ਼ ਵਰਲਡ—ਪਾਲ ਹੈਮਲਿਨ |
| ਲਾਂ. ਡਿ. ਜਗ. | ਲਾਂਗਮੈਨ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ—ਸਰ ਡਡਲੇ ਸਟੈਂਪ |
| ਲਿੰ. ਸ. ਇੰਡ. | ਲਿੰਗੁਇਸਟਿਕ ਸਰਵੇ ਆਫ਼ ਇੰਡੀਆ—ਗ੍ਰੀਅਰਸਨ |
| ਲਿਟ. ਹਿ. ਐਰੈ. | ਏ ਲਿਟਰੇਰੀ ਹਿਸਟਰੀ ਆਫ਼ ਦੀ ਐਰੈਬਜ—ਨਿਕਲਸਨ |
| ਲਿਟ ਹਿ. ਪਰ. | ਏ ਲਿਟਰੇਰੀ ਹਿਸਟਰੀ ਆਫ਼ ਪਰਸ਼ੀਆ—ਬ੍ਰਾਊਨ |
| ਵ. ਹੂ. ਸਾ. | ਵਰਲਡ ਹੂ-ਜ਼ ਹੂ ਇਨ ਸਾਇੰਸ |
| ਵ. ਟੈ. | ਵਰਕਸ਼ਾਪ ਟੈਕਨਾਲੋਜੀ—ਡਬਲਿਊ. ਏ. ਚੈਪਮੈਨ |
| ਵ. ਯੂ. ਐਨ. | ਵਰਲਡ ਯੂਨੀਵਰਸਿਟੀ ਐਨਸਾਈਕਲੋਪੀਡੀਆ |
| ਵਾ. ਨਾਂ. ਸ. ਐਨ. | ਵਾਨ ਨਾਂਸਟਰਾਂਡ ਸਾਇੰਟਿਫ਼ਿਕ ਐਨਸਾਈਕਲੋਪੀਡੀਆ |
| ਵੈ. ਜਗ. ਡਿ. | ਵੈਬਸਟਰਜ਼ ਜੀਓਗ੍ਰਾਫ਼ੀਕਲ ਡਿਕਸ਼ਨਰੀ |

| ਮਹਾਂਦੀਪ | | ਮਹਾਂਸਾਗਰ | |
|---|---|---|---|
| ਉ. ਅਮ. | ਉੱਤਰੀ ਅਮਰੀਕਾ | ਉ. ਅੰਧ. ਮਹਾਂ. | ਉੱਤਰੀ ਅੰਧ ਮਹਾਂਸਾਗਰ |
| ਅੰਟਾ. | ਅੰਟਾਰਕਟਿਕਾ | ਆਰ. ਮਹਾਂ. | ਆਰਕਟਿਕ ਮਹਾਂਸਾਗਰ |
| ਅਫ਼. | ਅਫ਼ਰੀਕਾ | ਸ਼ਾਂ. ਮਹਾਂ. | ਸ਼ਾਂਤ ਮਹਾਂਸਾਗਰ |
| ਆਸ. | ਆਸਟ੍ਰੇਲੀਆ | ਹਿੰ. ਮਹਾਂ. | ਹਿੰਦ ਮਹਾਂਸਾਗਰ |
| ਏ. | ਏਸ਼ੀਆ | ਦੱ. ਅੰਧ. ਮਹਾਂ. | ਦੱਖਣੀ ਅੰਧ ਮਹਾਂਸਾਗਰ |
| ਦੱ. ਅਮ. | ਦੱਖਣੀ ਅਮਰੀਕਾ | | |
| ਯੂ. | ਯੂਰਪ | | |

| ਸਾਗਰ | | | |
|---|---|---|---|
| ਅ. ਸਾ. | ਅਰਬ ਸਾਗਰ | ਖਾ. ਫ਼ਾ | ਖਾੜੀ ਫ਼ਾਰਸ |
| ਐਡ. ਸਾ. | ਐਡਰਿਆਟਿਕ ਸਾਗਰ | ਖਾ. ਬੰ. | ਖਾੜੀ ਬੰਗਾਲ |
| ਇੰ. ਚੈ. | ਇੰਗਲਿਸ਼ ਚੈਨਲ | ਜਾ. ਸਾ. | ਜਾਪਾਨ ਸਾਗਰ |
| ਏ. ਸਾ. | ਏਜੀਅਨ ਸਾਗਰ | ਦੱ. ਚੀ. ਸਾ. | ਦੱਖਣੀ ਚੀਨ ਸਾਗਰ |
| ਸ. ਸਾ. | ਸਫ਼ੈਦ ਸਾਗਰ | ਪੀ. ਸਾ. | ਪੀਲਾ ਸਾਗਰ |
| ਕਾ. ਸਾ. | ਕਾਲਾ ਸਾਗਰ | ਪੂ. ਚੀ. ਸਾ. | ਪੂਰਬੀ ਚੀਨ ਸਾਗਰ |
| ਕੈਸ. ਸਾ. | ਕੈਸਪੀਅਨ ਸਾਗਰ | ਬਾ. ਸਾ. | ਬਾਲਟਿਕ ਸਾਗਰ |
| ਕੈਰਿ. ਸਾ. | ਕੈਰਿਬੀਅਨ ਸਾਗਰ | ਬੇ. ਸਾ. | ਬੇਰਿੰਗ ਸਾਗਰ |
| | | ਰੂ. ਸਾ. | ਰੂਮ ਸਾਗਰ |
| | | ਲਾ. ਸਾ. | ਲਾਲ ਸਾਗਰ |

| ਦੇਸ਼ | | | |
|---|---|---|---|
| ਉ. ਕੋ. | ਉੱਤਰੀ ਕੋਰੀਆ | ਥਾਈ. | ਥਾਈਲੈਂਡ |
| ਅਫ਼ਗ. | ਅਫ਼ਗਾਨਿਸਤਾਨ | ਦੱ. ਅਫ. | ਦੱਖਣੀ ਅਫ਼ਰੀਕਾ |
| ਅਰ. | ਅਰਜਨਟੀਨਾ | ਦੱ. ਕੋ. | ਦੱਖਣੀ ਕੋਰੀਆ |
| ਅਲ. | ਅਲਜੀਰੀਆ | ਨਾਈ. | ਨਾਈਜੀਰੀਆ |
| ਆਸ. | ਆਸਟ੍ਰੇਲੀਆ | ਨਿ. ਜ਼ੀ. | ਨਿਊਜ਼ੀਲੈਂਡ |
| ਇੰਗ. | ਇੰਗਲੈਂਡ | ਨੀ. ਲੈ. | ਨੀਦਰਲੈਂਡਜ਼ |
| ਇਜ਼. | ਇਜ਼ਰਾਈਲ | ਪੱ. ਜਰ. | ਪੱਛਮੀ ਜਰਮਨੀ |
| ਇਟ. | ਇਟਲੀ | (ਐਫ. ਆਰ. ਜੀ.) | (ਫ਼ੈਡਰਲ ਰੀਪਬਲਿਕ ਆਫ਼ ਜਰਮਨੀ) |
| ਇੰਡੋ. | ਇੰਡੋਨੇਸ਼ੀਆ | ਪੱ. ਦੀ. ਸ. | ਪੱਛਮੀ ਦੀਪਸਮੂਹ |
| ਇਥੋ. | ਇਥੋਪੀਆ | (ਵੈ. ਇੰਡੀ.) | (ਵੈਸਟ ਇੰਡੀਜ਼) |
| ਇਰ. | ਇਰਾਕ | ਪਾਕਿ. | ਪਾਕਿਸਤਾਨ |
| ਈਰ | ਈਰਾਨ | ਪੁਰ. | ਪੁਰਤਗਾਲ |
| ਸ. ਅ. | ਸਾਊਦੀ ਅਰਬ | ਪੂ. ਜਰ. | ਪੂਰਬੀ ਜਰਮਨੀ |
| ਸ. ਅ. ਐਮੀ | ਸੰਯੁਕਤ ਅਰਬ ਐਮੀਰਾਤ | (ਜੀ. ਡੀ. ਆਰ.) | (ਜਰਮਨ ਡੈਮੋਕ੍ਰੈਟਿਕ ਰੀਪਬਲਿਕ) |
| ਸਕੈਂ. | ਸਕੈਂਡੇਨਵੀਆ | ਪੂ. ਦੀ. ਸ. | ਪੂਰਬੀ ਦੀਪ-ਸਮੂਹ |
| ਸਪੇ. | ਸਪੇਨ | (ਈ. ਇੰਡੀ.) | (ਈਸਟ ਇੰਡੀਜ਼) |
| ਸ. ਰ. ਅ. | ਸੰਯੁਕਤ ਰਾਜ ਅਮਰੀਕਾ | ਪੋ. | ਪੋਲੈਂਡ |
| ਸਵਿ. | ਸਵਿਟਜ਼ਰਲੈਂਡ | ਫ਼ਰਾਂ. | ਫ਼ਰਾਂਸ |
| ਸੋ. ਸੰਘ | ਸੋਵੀਅਤ ਸਮਾਜਵਾਦੀ ਗਣਰਾਜ ਸੰਘ | ਫ਼ਿਲ. | ਫ਼ਿਲਪੀਨ |
| ਹੰਗ. | ਹੰਗਰੀ | ਬੰ. ਦੇਸ਼ | ਬੰਗਲਾ ਦੇਸ਼ |
| ਹਾ. | ਹਾਲੈਂਡ | ਬੁਲ. | ਬੁਲਗਾਰੀਆ |

| | | | |
|---|---|---|---|
| ਕ. | ਕਤਾਰ | ਬੈਲ. | ਬੈਲਜੀਅਮ |
| ਕੀ. | ਕੀਨੀਆ | ਭਾ. | ਭਾਰਤ |
| ਕੁ. | ਕੁਵੈਤ | ਮੰਗੋ. | ਮੰਗੋਲੀਆ |
| ਕੇ. ਅਮ. | ਕੇਂਦਰੀ ਅਮਰੀਕਾ | ਮਲਾ. | ਮਲਾਇਆ |
| ਕੈ. | ਕੈਨੇਡਾ | ਮਿ. | ਮਿਸਰ |
| ਕੋਲੰ. | ਕੋਲੰਬੀਆ | ਮੈਕ. | ਮੈਕਸੀਕੋ |
| ਗ੍ਰੀ. | ਗ੍ਰੀਨਲੈਂਡ | ਯ. ਅ. ਗ. | ਯਮਨ ਅਰਬ ਗਣਰਾਜ |
| ਚੀ. | ਚੀਨ | ਯ. ਲੋ. ਗ. | ਯਮਨ ਲੋਕਰਾਜੀ ਗਣਰਾਜ |
| ਜਰ. | ਜਰਮਨੀ | ਯੂਗੋ. | ਯੂਗੋਸਲਾਵੀਆ |
| ਜਾ. | ਜਾਪਾਨ | ਯੂਨ. | ਯੂਨਾਨ |
| ਜਾਰ. | ਜਾਰਡਨ | ਰੋਮਾ. | ਰੋਮਾਨੀਆ |
| ਤਨ. | ਤਨਜ਼ਾਨੀਆ | ਲੈਬ | ਲੈਬਨਾਨ |
| ਤੁਰ. | ਤੁਰਕੀ | ਵੀਅ. | ਵੀਅਤਨਾਮ |

## ਭਾਰਤ ਦੇ ਰਾਜ ਅਤੇ ਸੰਘੀ ਖੇਤਰ

| | | | |
|---|---|---|---|
| ਉ. ਪ੍ਰ. | ਉੱਤਰ ਪ੍ਰਦੇਸ਼ | ਤਾਮ. | ਤਾਮਿਲਨਾਡੂ |
| ਉੜੀ. | ਉੜੀਸਾ | ਤ੍ਰਿ. | ਤ੍ਰਿਪੁਰਾ |
| ਅਰੁ. | ਅਰੁਨਾਚਲ ਪ੍ਰਦੇਸ਼ | ਨਾਗਾ. | ਨਾਗਾਲੈਂਡ |
| ਅਸਾ. | ਆਸਾਮ | ਪ. | ਪੰਜਾਬ |
| ਆਂ. ਪ੍ਰ. | ਆਂਧਰਾ ਪ੍ਰਦੇਸ਼ | ਪੱ. ਬੰ. | ਪੱਛਮੀ ਬੰਗਾਲ |
| ਸਿੱਕ. | ਸਿੱਕਮ | ਬਿਹਾ. | ਬਿਹਾਰ |
| ਹਰਿ. | ਹਰਿਆਣਾ. | ਮਹਾ. | ਮਹਾਰਾਸ਼ਟਰ |
| ਹਿ. ਪ੍ਰ. | ਹਿਮਾਚਲ ਪ੍ਰਦੇਸ਼ | ਮਨੀ. | ਮਨੀਪੁਰ |
| ਕਰ. | ਕਰਨਾਟਕ | ਮ. ਪ੍ਰ. | ਮੱਧ ਪ੍ਰਦੇਸ਼ |
| ਕੇਰ. | ਕੇਰਲ | ਮਿਜ਼ੋ. | ਮਿਜ਼ੋਰਮ |
| ਗੁਜ. | ਗੁਜਰਾਤ | ਮੇਘਾ. | ਮੇਘਾਲਿਆ |
| ਗੋ. | ਗੋਆ | ਰਾਜ. | ਰਾਜਸਥਾਨ |
| ਜ. ਕ. | ਜੰਮੂ ਕਸ਼ਮੀਰ | | |

| | | | |
|---|---|---|---|
| ਅੰਡੋ. ਨਿਕੋ. | ਅੰਡੇਮਾਨ ਅਤੇ ਨਿਕੋਬਾਰ ਦੀਪਸਮੂਹ | ਦਾ. ਨ. ਹ. | ਦਾਦਰਾ ਅਤੇ ਨਗਰ ਹਵੇਲੀ |
| ਚੰਡੀ. | ਚੰਡੀਗੜ੍ਹ | ਪਾਂਡੀ. | ਪਾਂਡੀਚਰੀ |
| ਦ. | ਦਮਨ | ਲਕ. ਮਿਨੀ. | ਲਕਸ਼-ਮਿਨੀਕਾਇ |
| ਦਿ. | ਦਿਉ | | |

## ਆਮ ਸ਼ਬਦ

| | | | |
|---|---|---|---|
| ਅੰ. ਅੰਕ. | ਅੰਤਮ ਅੰਕੜੇ | ਜ. | ਜਨਮ |
| ਅੰਦਾ. | ਅੰਦਾਜ਼ਨ | ਤਾ. ਮਰ. | ਤਾਜ਼ਾ ਮਰਦਮ-ਸ਼ੁਮਾਰੀ |
| ਅਨੁ. | ਅਨੁਵਾਦ | ਨਿ. ਖੇ. | ਨਿਰਪੱਖ ਖੇਤਰ |
| ਆ. ਅੰਕ. | ਆਰਜ਼ੀ ਅੰਕੜੇ | ਬਿ. | ਬਿਕਰਮੀ |
| ਈ. | ਈਸਵੀ | ਮਿਉਂ. | ਮਿਉਂਸਪਲਟੀ |
| ਈ. ਪੂ. | ਈਸਵੀ ਪੂਰਵ | ਮੌ. | ਮੌਤ |
| ਸ਼. ਖੇ. | ਸ਼ਹਿਰੀ ਖੇਤਰ | ਰਾ. ਕਾ. | ਰਾਜ-ਕਾਲ |
| ਹ. ਪੁ. | ਹਵਾਲਾ ਪੁਸਤਕ | ਲ. | ਲਗੱਭਗ |

## ਅੰਕੜੇ

| | | | |
|---|---|---|---|
| ਉ. ਵਿਥ. | ਉੱਤਰੀ ਵਿਥਕਾਰ | ਪੱ. ਲੰਬ. | ਪੱਛਮੀ ਲੰਬਕਾਰ |
| ਏਕ. | ਏਕੜ | ਪੂ. ਲੰਬ. | ਪੂਰਬੀ ਲੰਬਕਾਰ |
| ਸੈ. | ਸੈਲਸੀਅਸ | ਫ਼ਾ. | ਫ਼ਾਰਨਹੀਟ |
| ਸੈਂ. | ਸੈਂਟੀਗ੍ਰੇਡ | ਮਿ. ਮੀ. | ਮਿਲੀ ਮੀਟਰ |
| ਸੈ. ਮੀ. | ਸੈਂਟੀਮੀਟਰ | ਮਿਲੀ. | ਮਿਲੀਅਨ |
| ਹੈਕ. | ਹੈਕਟੇਅਰ | ਮੀ. | ਮੀਟਰ |
| ਕਿ. ਗ੍ਰਾ. | ਕਿਲੋਗ੍ਰਾਮ | ਮੀ$^2$ | ਵਰਗ ਮੀਟਰ |
| ਕਿ. ਮੀ. | ਕਿਲੋਮੀਟਰ | ਮੀ$^3$ | ਕਿਊਬਿਕ ਮੀਟਰ (ਘਣ ਮੀਟਰ) |
| ਕੈ. | ਕੈੱਲਵਿਨ | ਮੈ. ਖੇ. | ਮੈਟਰੋਪਾਲਿਟਨ ਖੇਤਰ |
| ਗ੍ਰਾ. | ਗ੍ਰਾਮ | ਵ. ਕਿ. ਮੀ. | ਵਰਗ ਕਿਲੋਮੀਟਰ |
| ਦੱ. ਵਿੱਥ. | ਦੱਖਣੀ ਵਿਥਕਾਰ | ਵ. ਮੀ. | ਵਰਗ ਮੀਲ |



ਝੂਲਾ ਪੁਲ

# ਝ

ਇਸ ਅੱਖਰ ਦਾ ਉਚਾਰਣ ਝੱਜਾ ਹੈ ਅਤੇ ਇਹ ਗੁਰਮੁਖੀ ਲਿਪੀ ਦਾ ਚੌਦਵਾਂ ਅੱਖਰ ਹੈ। ਇਹ ਚਵਰਗ (ਜਾਂ ਤਾਲੂ) ਦਾ ਚੌਥਾ ਵਰਣ ਹੈ ਅਤੇ ਇਕ ਵਿਅੰਜਨ ਹੈ। ਇਸ ਨੂੰ ਸਾਰੀਆਂ ਲਗਾਂ-ਮਾਤਰਾਂ ਲੱਗਦੀਆਂ ਹਨ। ਇਹ ਅੱਖਰ ਜਦੋਂ ਸ਼ਬਦ ਦੇ ਆਰੰਭ ਵਿਚ ਹੁੰਦਾ ਹੈ ਤਾਂ ਅਘੋਸ਼ ਅਲਪ ਪ੍ਰਾਣ ਹੋ ਜਾਂਦਾ ਹੈ ਅਤੇ ਪ੍ਰਾਣ ਦੀ ਜਗ੍ਹਾ ਇਕ ਤਰ੍ਹਾਂ ਦੀ ਸੁਰ ਲੈ ਲੈਂਦਾ ਹੈ। ਇਹਦੇ ਲਾਗੇ ਦਾ ਸੂਰ ਇਸ ਸੁਰ ਵਿਚ ਬੋਲਿਆ ਜਾਂਦਾ ਹੈ ਜਿਵੇਂ ਝਟ=ਚੁਟ। ਸ਼ਬਦ ਦੇ ਵਿਚਕਾਰ ਜਾਂ ਅੰਤ ਵਿਚ ਇਹ ਐਸ਼ ਅਲਪ ਪ੍ਰਾਣ ਬਣ ਜਾਂਦਾ ਹੈ ਜਿਵੇਂ ਕੁਝ=ਕੁੱਜ। ਇਹ ਸੁਰ ਪਹਿਲੀ ਦੱਸੀ ਗਈ ਸੁਰ ਨਾਲੋਂ ਵੱਖਰੀ ਹੈ। ਇਸ ਨੂੰ ਨੀਵੀਂ ਚੜ੍ਹਦੀ ਸੁਰ ਕਹਿੰਦੇ ਹਨ। ਇਹ ਧੁਨੀ ਇਕ ਪਾਸੇ ਸੰਸਕ੍ਰਿਤ ਦੇ झ ਦੀ ਥਾਂ ਆਉਂਦੀ ਹੈ ਅਤੇ ਦੂਜੇ ਪਾਸੇ 'ਚ' ਦੀ ਜਗ੍ਹਾ ਵੱਲ ਆਈ ਦਿੱਸਦੀ ਹੈ।

'ਝ' ਅੱਖਰ ਦੇ ਉਚਾਰਣ ਦਾ ਟਿਕਾਣਾ ਖਰ੍ਹਵੇਂ ਤਾਲੂ ਦਾ ਉਤਲਾ ਭਾਗ ਅਤੇ ਜੀਭ ਦਾ ਵਿਚਲਾ ਭਾਗ ਹੈ।

ਅਸ਼ੋਕ ਦੀਆਂ ਉਕਰਾਈਆਂ ਵਿਚ ਇਸ ਅੱਖਰ ਦੀ ਸ਼ਕਲ ਹੈ। ਇਸ ਅੱਖਰ ਦੀ ਇਹ ਸ਼ਕਲ ਆਮ ਹੈ ਅਤੇ ਕਲਾਤਮਕ ਵੀ। ਇਸ ਅੱਖਰ ਦੀ ਵਰਤੋਂ ਘੱਟ ਹੋਣ ਕਰਕੇ ਇਸਦੇ ਭਿੰਨ-ਭਿੰਨ ਸਰੂਪ ਬਹੁਤ ਘੱਟ ਹਨ। ਉਕੇਰੇ ਦੀ ਲਾਪਰਵਾਹੀ ਕਾਰਨ ਫਿਰ ਵੀ ਕੁਝ ਥੋੜ੍ਹੇ ਜਿਹੇ ਬਦਲਵੇਂ ਰੂਪ ਲੱਭ ਪੈਂਦੇ ਹਨ। ਕਿਤੇ ਇਸਦਾ ਸੱਜਾ ਭਾਗ ਥੋੜ੍ਹੀ ਜਿਹੀ ਟੇਢ ਵਾਲਾ ਹੈ, ਕਿਤੇ ਖੱਬੀ ਖੜ੍ਹੀ ਲਕੀਰ ਬਹੁਤ ਲੰਮੀ ਹੋ ਜਾਂਦੀ ਹੈ ਅਤੇ ਸੱਜੇ ਪਾਸੇ ਵਾਲਾ ਭਾਗ ਛੁਟੇਰਾ ਹੋ ਜਾਂਦਾ ਹੈ।

'ਝ' ਦਾ ਕੋਣਦਾਰ ਸਰੂਪ ਹੈ

ਚੌਥੀ ਸਦੀ ਈਸਵੀਂ ਤੋਂ 'ਝ' ਦੇ ਮਿਲਦੇ ਭਿੰਨ ਭਿੰਨ ਸਰੂਪ ਨਾਲ ਦਿੱਤੀ ਗਈ ਪੱਟੀ ਵਿਚ ਦਰਸਾਏ ਗਏ ਹਨ।

'ਝ' ਦੀ ਪੱਟੀ ਦਾ ਬਲਾਕ

ਪੰਜਾਬ ਦੀਆਂ ਹੋਰ ਲਿਪੀਆਂ ਤੇ ਲਿਖਤਾਂ ਦਾ ਟਾਕਰਾ ਗੁਰਮੁਖੀ ਦੇ 'ਝ' ਅੱਖਰ ਨਾਲ ਹੇਠਾਂ ਦਿੱਤੀਆਂ ਸਾਰਣੀਆਂ ਅਨੁਸਾਰ ਹੈ :

| ਸ਼ਾਸਤ੍ਰੀ ਜਾਂ ਦੇਵਨਾਗਰੀ | ਲੰਡੇ | ਸ਼ਾਰਦਾ | ਗੁਰਮੁਖੀ | ਪੁਰਾਣੇ ਅੱਖਰ ਬ੍ਰਾਹਮੀ ਵਗੈਰਾ |
|---|---|---|---|---|
| | | | | |
| ਸਰਾਫ਼ੀ ਜ਼ਿਲ੍ਹਾ ਗੁਜਰਾਂਵਾਲਾ | | ਉੱਚੀ ਲਿਪੀ | ਹੁਕਮਨਾਮੇ | ਗੁਰਮੁਖੀ |
| | | 3 | | |

| | | |
|---|---|---|
| | ਅੱਜ ਦੀ ਗੁਰਮੁਖੀ | ਝ |
| ਗੁਪਤ ਲਿਪੀ | ਅਲਾਹਾਬਾਦ ( 375 ਈ. ) | |
| | ਬਾਵਰ ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ ( 532 ਈ. ) | |
| | ਹੋਰਯੁਜੀ ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ ( 606-647 ਈ. ) | |
| ਸ਼ਾਰਦਾ ਲਿਪੀ | ਮੇਰੂ ਵਰਮਾ ਚੰਬਾ ( 800 ਈ. ) | |
| | ਬਖਸ਼ਾਲੀ ( 800 ਈ. ) | |
| | ਸਰਾਹਾਂ ( 10 ਵੀਂ ਸਦੀ ) | |
| | ਸ਼ੁੰਗਲ ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ ( 1204 ਈ. ) | |
| | ਕੁੱਲੂ ( 1559 ਈ. ) | |
| | ਸ਼ਕੁੰਤਲਾ ਖਰੜਾ ( 16 ਵੀਂ ਸਦੀ ) | |
| | ਸ਼ਾਰਦਾ ( ਮੌਜੂਦਾ ) | |
| | ਟਾਕਰੀ | |
| | ਲੰਡੇ | |
| | ਡੋਗਰੀ | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ ( 1850 ਈ. ) | ਝ |

ਹ. ਪੁ.—ਦੀ ਹਿਸਟਰੀ ਐਂਡ ਪੇਲੀਓਗ੍ਰਾਫ਼ੀ ਆੱਫ਼ ਮੌਰੀਅਨ ਬ੍ਰਾਹਮੀ ਸਕ੍ਰਿਪਟ— ਸੀ. ਐਸ. ਉਪਾਸਕ; ਇੰਡੀਅਨ ਪੇਲੀਓਗ੍ਰਾਫ਼ੀ-ਅਹਿਮਦ ਹਸਨ ਦਾਨੀ; ਪ੍ਰਾ. ਲਿ. ਮਾ. ਪੰਡਤ ਗੌਰੀ ਸ਼ੰਕਰ ਓਝਾ; ਲਿੰਗੁਇਸਟਿਕ ਸਰਵੇ ਆੱਫ਼ ਇੰਡੀਆ, ਜਿਲਦ IX (ii) ਜੀ. ਗ੍ਰੀਅਰਸਨ; ਗੁ. ਲਿ. ਜ. ਵਿ.; ਪੰਜਾਬੀ ਭਾਸ਼ਾ ਦਾ ਵਿਆਕਰਣ—ਦੁਨੀ ਚੰਦ। —ਸੁਰਿੰਦਰ ਸਿੰਘ ਕੋਹਲੀ।

**ਝੰਗ ਮਘਿਆਣਾ** : ਜ਼ਿਲ੍ਹਾ— ਪੱਛਮੀ ਪੰਜਾਬ (ਪਾਕਿਸਤਾਨ) ਦੇ ਸਰਗੋਧਾ ਮੰਡਲ ਦਾ ਇਕ ਜ਼ਿਲ੍ਹਾ ਹੈ। ਇਸੇ ਹੀ ਨਾਂ ਦਾ ਸ਼ਹਿਰ ਇਥੋਂ ਦਾ ਸਦਰ-ਮੁਕਾਮ ਹੈ। ਇਸ ਦਾ ਰਕਬਾ 8,809 ਵ. ਕਿ. ਮੀ. ਅਤੇ ਆਬਾਦੀ 1,962,000 (1981) ਹੈ। ਇਹ ਜ਼ਿਲ੍ਹਾ ਚਨਾਬ ਦਰਿਆ ਦੇ ਕੰਢਿਆਂ ਤੇ ਵਸਿਆ ਹੋਇਆ ਹੈ।

ਇਥੇ ਚਨਾਬ ਨਹਿਰ-ਸਿਸਟਮ ਰਾਹੀਂ ਸਿੰਜਾਈ ਕੀਤੀ ਜਾਂਦੀ ਹੈ। ਕਣਕ ਅਤੇ ਕਪਾਹ ਦੀਆਂ ਫ਼ਸਲਾਂ ਦੀ ਪੈਦਾਵਾਰ ਵਾਲੀ ਲਗਭਗ 400,000 ਹੈਕਟੇਅਰ ਭੂਮੀ ਦੀ ਸਿੰਜਾਈ ਹਵੇਲੀ ਨਹਿਰ ਕਰਦੀ ਹੈ। ਝੰਗ ਮਘਿਆਣਾ ਦੇ ਉੱਤਰ-ਪੂਰਬ ਵਿਚ ਵਾਕਿਆ ਚਿਨਿਓਟ ਵਿਖੇ ਲੱਕੜੀ ਉਪਰ ਨੱਕਾਸ਼ੀ ਅਤੇ ਜੜਾਊ ਕੰਮਾਂ ਵਾਲੀਆਂ ਵਸਤਾਂ ਤਿਆਰ ਕੀਤੀਆਂ ਜਾਂਦੀਆਂ ਹਨ। ਝੰਗ ਮਘਿਆਣਾ ਦੇ ਦੱਖਣ ਵੱਲ ਸ਼ੋਰਕੋਟ ਸ਼ਹਿਰ ਦੇ ਖੰਡਰ ਹਨ, ਕਿਹਾ ਜਾਂਦਾ ਹੈ ਕਿ 325 ਈ. ਪੂ. ਦੌਰਾਨ ਸਿਕੰਦਰ ਮਹਾਨ ਨੇ ਇਸ ਸ਼ਹਿਰ ਨੂੰ ਜਿੱਤ ਕੇ ਆਪਣੇ ਕਬਜ਼ੇ ਵਿਚ ਲਿਆ।

ਸੰਨ 1805 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਸਿਆਲਾਂ ਨਾਲ ਲੜਾਈ ਕਰਕੇ ਇਸ ਨੂੰ ਜਿੱਤ ਲਿਆ ਅਤੇ ਆਪਣੇ ਰਾਜ ਵਿਚ ਸ਼ਾਮਲ ਕੀਤਾ। ਸੰਨ 1849 ਵਿਚ ਇਹ ਬਰਤਾਨਵੀ ਰਾਜ ਦੇ ਕਬਜ਼ੇ ਵਿਚ ਆ ਗਿਆ।

ਹ. ਪੁ.—ਐਨ. ਬ੍ਰਿ. ਮਾ. 6 : 548

**ਝੰਗ ਮਘਿਆਣਾ** : ਸ਼ਹਿਰ—ਇਹ ਪਾਕਿਸਤਾਨ ਦੇ ਸੂਬਾ ਪੰਜਾਬ ਦੇ ਸਰਗੋਧਾ ਮੰਡਲ ਦੇ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਅਤੇ ਇਕ ਉੱਘਾ ਸ਼ਹਿਰ ਹੈ। ਕਿਸੇ ਸਮੇਂ ਝੰਗ ਅਤੇ ਮਘਿਆਣਾ ਦੋ ਅਲੱਗ-ਅਲੱਗ ਸ਼ਹਿਰ ਹੁੰਦੇ ਸਨ। ਹੌਲੀ-ਹੌਲੀ ਵਧਦੇ ਤੇ ਵਿਕਾਸ ਕਰਦੇ ਹੋਏ ਇਹ ਆਪੋ ਵਿਚ ਮਿਲ ਗਏ ਅਤੇ ਇਨ੍ਹਾਂ ਦਾ ਇਹ ਅਜੋਕਾ ਨਾਂ ਬਣ ਗਿਆ। ਲਾਹੌਰ ਸ਼ਹਿਰ ਦੇ ਦੱਖਣ-ਪੱਛਮ ਵਿਚ ਦਰਿਆ ਚਨਾਬ ਦੇ ਉਪਰ 190 ਕਿ. ਮੀ. (120 ਮੀਲ) ਦੀ ਦੂਰੀ ਤੇ ਵਾਕਿਆ ਹੈ। ਮਘਿਆਣਾ ਵਾਲਾ ਹਿੱਸਾ ਦਰਿਆਈ ਘਾਟੀ ਦੇ ਉਪਰੋਂ ਦਿੱਸਦੀਆਂ ਪਹਾੜੀਆਂ ਦੇ ਸਿਰੇ ਤੇ ਵਸਿਆ ਹੋਇਆ ਨਵੇਂ ਸ਼ਹਿਰ ਦੇ ਰੂਪ ਵਿਚ ਹੈ ਅਤੇ ਝੰਗ ਇਸਦੇ ਹੇਠਲੇ ਪਾਸੇ ਵਸਿਆ ਪੁਰਾਣੇ ਸ਼ਹਿਰ ਦਾ ਹਿੱਸਾ ਹੈ। ਜਰਨੈਲੀ ਸੜਕ ਇਥੋਂ ਦੀ ਹੁੰਦੀ ਹੋਈ ਇਨ੍ਹਾਂ ਨੂੰ ਪਿਸ਼ਾਵਰ ਅਤੇ ਲਾਹੌਰ ਨਾਲ ਜੋੜਦੀ ਹੈ।

ਮਘਿਆਣਾ ਦੀ ਸਥਾਪਨਾ ਸਭ ਤੋਂ ਪਹਿਲਾਂ ਸੰਨ 1462 ਵਿਚ ਮਘਿਆਣਾ ਸਿਆਲਾਂ ਦੇ ਬਜ਼ੁਰਗ ਮੇਘਾ ਨੇ ਕੀਤੀ। ਹੜ੍ਹ ਆਉਣ ਨਾਲ ਇਹ ਸ਼ਹਿਰ ਇਕ ਵਾਰੀ ਬੁਰੀ ਤਰ੍ਹਾਂ ਤਬਾਹ ਹੋ ਗਿਆ ਅਤੇ ਸੰਨ 1688 ਵਿਚ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੇ ਇਸ ਨੂੰ ਮੁੜ ਵਸਾਇਆ। ਸੰਨ 1805 ਵਿਚ ਇਥੇ ਮਹਾਰਾਜਾ ਰਣਜੀਤ ਸਿੰਘ ਦਾ ਕਬਜ਼ਾ ਹੋ ਗਿਆ। ਸੰਨ 1867 ਵਿਚ ਇਥੇ ਮਿਉਂਸਪਲ ਕਮੇਟੀ ਦੀ ਸਥਾਪਨਾ ਹੋ ਗਈ। ਮਘਿਆਣਾ ਵਿਚ ਉੱਨ-ਇਕੱਤਰ ਕਰਨ ਦਾ ਕੇਂਦਰ ਅਤੇ ਹੱਥ-ਖੱਡੀ ਉਦਯੋਗ ਸਥਾਪਿਤ ਹਨ। ਇਸ ਤੋਂ ਇਲਾਵਾ ਇਥੇ ਸਾਬਣ, ਚਮੜਾ, ਜਿੰਦਰੇ ਅਤੇ ਪਿੱਤਲ ਦਾ ਸਾਮਾਨ ਬਣਾਉਣ ਦੇ ਉਦਯੋਗ ਵੀ ਪ੍ਰਫੁੱਲਤ ਹਨ।

ਝੰਗ ਵਿਖੇ ਕੰਬਲ ਬਣਾਉਣ ਦਾ ਸਰਕਾਰੀ ਕੇਂਦਰ ਅਤੇ ਕੱਪੜਾ ਬਣਾਉਣ ਦੇ ਉਦਯੋਗ ਵੀ ਸਥਾਪਿਤ ਹਨ। ਇਥੇ ਇਕ ਹਸਪਤਾਲ ਅਤੇ ਪੰਜਾਬ ਯੂਨੀਵਰਸਿਟੀ ਨਾਲ ਸਬੰਧਤ ਸਰਕਾਰੀ ਕਾਲਜ ਹੈ।

ਆਬਾਦੀ—195,000 (1981)

ਹ. ਪੁ.—ਐਨ. ਬ੍ਰਿ. ਮਾ. 6 : 548; ਇੰ. ਗ. ਇੰਡ. 14 : 134

**ਝੰਡਾ** : ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਸਿੱਖ ਕਰਨਾਲ ਜ਼ਿਲ੍ਹੇ (ਭਾਰਤ ਦੇ ਹਰਿਆਣਾ ਰਾਜ) ਦੇ ਸਿਆਵੇ ਪਿੰਡ ਦਾ ਜੰਮ-ਪਲ ਸੀ। ਇਸ ਦਾ ਜਨਮ ਤਰਖਾਣਾਂ ਦੇ ਘਰ ਹੋਇਆ। ਪਿਤਾ-ਪੁਰਖੀ ਕਿੱਤਾ ਕਰਦਿਆਂ-ਕਰਦਿਆਂ ਇਹ ਇਕ ਮਹਾਂ ਆਤਮ-ਗਿਆਨੀ ਅਤੇ ਉਪਕਾਰੀ ਸਿੰਘ ਹੋਇਆ। ਕੁਝ ਸਮੇਂ ਤੱਕ ਇਸ ਨੇ ਗੁਰੂ ਜੀ ਨਾਲ ਯਾਤਰਾ ਵੀ ਕੀਤੀ। ਸੰਨ 1702 (ਸੰਮਤ 1759) ਵਿਚ ਇਸ ਦੇ ਸਾਰੇ ਪਰਿਵਾਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛੱਕਿਆ। ਗੁਰੂ ਜੀ ਨੇ ਇਸ ਪਰਿਵਾਰ ਨੂੰ ਇਕ ਝੰਡਾ ਬਖਸ਼ਿਸ਼ ਕੀਤਾ ਜਿਹੜਾ ਇਨ੍ਹਾਂ ਕੋਲ ਹੁਣ ਵੀ ਮੌਜੂਦ ਹੈ।

2. ਇਸੇ ਨਾਂ ਦਾ ਸ੍ਰੀ ਗੁਰੂ ਅਮਰਦਾਸ ਜੀ ਦਾ ਵੀ ਇਕ ਪ੍ਰੇਮੀ ਸਿੱਖ ਹੋਇਆ ਹੈ।

ਹ. ਪੁ.—ਮ. ਕੋ.

**ਝੰਡਾ ਬੁੰਗਾ** : ਇਹ ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਉਢੀ ਅੱਗੇ ਵਾਲਾ ਬੁੰਗਾ ਹੈ ਜਿਥੇ ਦੋ ਉੱਚੇ ਸੁਨਹਿਰੀ ਨਿਸ਼ਾਨ ਖੜ੍ਹੇ ਹਨ। ਸੰਨ 1775 ਵਿਚ ਇਥੇ ਬ੍ਰਹਮਬੂਟੇ ਦੇ ਉਦਾਸੀ ਸੰਤਾਂ ਨੇ ਨਿਸ਼ਾਨ ਖੜ੍ਹਾ ਕੀਤਾ ਸੀ। ਉਹ ਨਿਸ਼ਾਨ ਸੰਨ 1841 ਵਿਚ ਝੱਖੜ ਨਾਲ ਡਿਗ ਪਿਆ ਸੀ। ਇਹ ਝੰਡਾ ਸਰੋਵਰ ਵਿਚ ਪੁਲ ਦੇ ਨਾਲ ਰੱਖ ਦਿੱਤਾ ਗਿਆ। ਇਸ ਤੋਂ ਬਾਅਦ ਇਕ ਨਿਸ਼ਾਨ ਮਹਾਰਾਜਾ ਸ਼ੇਰ ਸਿੰਘ ਨੇ ਅਤੇ ਦੂਜਾ ਸਰਦਾਰ ਦੇਸਾ ਸਿੰਘ ਮਜੀਠੀਏ ਨੇ ਲਗਵਾਇਆ। ਦੋਵੇਂ ਝੰਡੇ ਵਿਚੋਂ ਲੋਹੇ ਦੇ ਅਤੇ ਉਪਰੋਂ ਤਾਂਬੇ ਦੇ ਸੁਨਹਿਰੀ ਪੱਤਰਿਆਂ ਨਾਲ ਮੜ੍ਹੇ ਹੋਏ ਹਨ। ਇਹ ਬੁੰਗਾ ਸੰਨ 1923 ਵਿਚ ਕਾਰ ਸੇਵਾ ਵੇਲੇ ਨਵੇਂ ਸਿਰਿਓਂ ਬਣਾਇਆ ਗਿਆ ਸੀ।

ਹ. ਪੁ.—ਮ. ਕੋ.

**ਝੰਡਾ ਭਾਈ** : ਇਹ ਬਾਬਾ ਬੁੱਢਾ ਜੀ ਦਾ ਪੜਪੋਤਾ ਸੀ। ਇਸਦਾ ਜਨਮ 1580 ਈ. (1637 ਸੰ.) ਵਿਚ ਭਾਈ ਭਾਨਾ ਜੀ ਦੇ ਘਰ ਹੋਇਆ। 'ਦਾਬਿਸਤਾਨੇ ਮਜ਼ਾਹਬ' ਨਾਮੀ ਪੁਸਤਕ ਦੇ ਲੇਖਕ ਨੇ ਇਸ ਬਾਰੇ ਲਿਖਿਆ ਹੈ ਕਿ ਗੁਰੂ ਦਾ ਹੁਕਮ ਮੰਨਣ ਵਿਚ ਇਸ ਦਾ ਕੋਈ ਹੋਰ ਸਿੱਖ ਸਾਨ੍ਹੀ ਨਹੀਂ ਹੋ ਸਕਿਆ। ਇਕ ਵਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸੈਰ ਕਰਦੇ ਹੋਏ ਸੁਭਾਵਿਕ ਤੌਰ ਤੇ ਹੀ ਭਾਈ ਝੰਡੇ ਨੂੰ ਉਥੇ ਹੀ ਠਹਿਰਨ ਲਈ ਆਖਿਆ। ਗੁਰੂ ਸਾਹਿਬ ਬਾਗ਼ ਦੇ ਦੂਜੇ ਰਸਤੇ ਤੋਂ ਮਹਿਲਾਂ ਨੂੰ ਚਲੇ ਗਏ। ਭਾਈ ਝੰਡਾ ਤਿੰਨ ਦਿਨ ਅਡੋਲ ਉਸੇ ਜਗ੍ਹਾ ਤੇ ਹੀ ਖੜ੍ਹਾ ਰਿਹਾ। ਪਤਾ ਲੱਗਣ ਤੇ ਗੁਰੂ ਸਾਹਿਬ ਨੇ ਉਸ ਨੂੰ ਉਥੋਂ ਬੁਲਾਇਆ। 1661 ਈ: (ਸੰ 1718) ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਮ. ਕੋ.

**ਝੰਡੇਆਣਾ** : ਇਹ ਭਾਰਤ ਦੇ ਪੰਜਾਬ ਰਾਜ ਦੇ ਜ਼ਿਲ੍ਹਾ ਫ਼ਰੀਦਕੋਟ ਦੀ ਮੋਗਾ ਤਹਿਸੀਲ ਦਾ ਇਕ ਪਿੰਡ ਹੈ, ਜਿਹੜਾ ਤਲਵੰਡੀ ਦੇ ਰੇਲਵੇ ਸਟੇਸ਼ਨ ਦੇ ਪੱਛਮ ਵੱਲ 2 ਕੁ ਕਿ. ਮੀ. ਦੀ ਵਿਥ ਤੇ ਵਾਕਿਆ ਹੈ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨਾਲ ਸਬੰਧਤ ਇਥੇ ਇਕ ਗੁਰਦੁਆਰਾ ਹੈ ਜਿਥੇ ਅਨੇਕਾਂ ਸ਼ਰਧਾਲੂ ਸਿੱਖ ਦਰਸ਼ਨ ਕਰਨ ਆਉਂਦੇ ਹਨ।

ਹ. ਪੁ.—ਮ. ਕੋ. 547

**ਝੱਬਰ ਕਰਤਾਰ ਸਿੰਘ** : ਅਕਾਲੀ ਲਹਿਰ ਦੇ ਇਸ ਉੱਘੇ ਨੇਤਾ ਦਾ ਜਨਮ ਸੰਨ 1874 ਵਿਚ ਜ਼ਿਲ੍ਹਾ ਸ਼ੇਖ਼ੂਪੁਰਾ ਦੇ ਪਿੰਡ ਝਬਿਆਨਾ ਵਿਖੇ ਇਕ ਰੱਜੇ-ਪੁੱਜੇ ਜੱਟ ਘਰਾਣੇ ਵਿਚ ਹੋਇਆ। ਇਸ ਦੇ ਪਿਤਾ ਦਾ ਨਾਂ ਤੇਜ ਸਿੰਘ ਸੀ। ਇਸ ਦਾ ਦਾਦਾ ਮੰਗਲ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦਾ ਇਕ ਸਰਦਾਰ ਸੀ। ਸਥਾਨਕ ਸਹੂਲਤਾਂ ਦੀ ਘਾਟ ਕਾਰਨ ਇਸ ਦਾ ਪਿਤਾ ਇਸਦੀ ਪੜ੍ਹਾਈ ਵੱਲ ਬਹੁਤਾ ਧਿਆਨ ਨਾ ਦੇ ਸਕਿਆ। ਬਚਪਨ ਵਿਚ ਇਸ ਨੇ ਗੁਰਦੁਆਰੇ ਦੇ ਸਕੂਲ ਵਿਚ ਹੀ ਗੁਰਮੁਖੀ ਦਾ ਮੁਢਲਾ ਗਿਆਨ ਹਾਸਲ ਕੀਤਾ। ਬਾਅਦ ਵਿਚ ਗੁਰਮਤਿ ਕਾਲਜ, ਅੰਮ੍ਰਿਤਸਰ ਵਿਖੇ ਦਾਖ਼ਲ ਹੋ ਗਿਆ ਜਿਥੇ ਇਸ ਨੇ ਸਾਹਿਤ ਦਾ ਡੂੰਘਾ ਅਧਿਐਨ ਕੀਤਾ, ਜਿਸਦੇ ਫ਼ਲਸਰੂਪ ਇਸ ਵਿਚ ਸਿਖੀ ਲਈ ਹੋਰ ਵੀ ਪਿਆਰ ਤੇ ਵਿਸ਼ਵਾਸ ਦ੍ਰਿੜ ਹੋ ਗਿਆ ਅਤੇ ਇਹ ਇਕ ਚੰਗਾ ਬੁਲਾਰਾ ਅਤੇ ਲੇਖਕ ਬਣਿਆ।

ਆਪਣੀ ਪੜ੍ਹਾਈ ਖ਼ਤਮ ਕਰਨ ਉਪਰੰਤ ਸੰਨ 1910 ਵਿਚ ਇਹ ਲਾਹੌਰ ਜਾ ਕੇ ਰਹਿਣ ਲੱਗਾ। ਇਥੇ ਇਸ ਨੇ ਨੇੜੇ-ਤੇੜੇ ਦੇ ਸ਼ਹਿਰਾਂ ਅਤੇ ਪਿੰਡਾਂ ਵਿਚ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਸਿੰਘ ਸਭਾ ਲਾਹੌਰ ਦੀ ਮਦਦ ਨਾਲ ਗੁਰਦੁਆਰਿਆਂ ਦੇ ਸੁਧਾਰ ਲਈ ਲੋਕਾਂ ਨੂੰ ਪ੍ਰੇਰਿਆ।

ਸਿੱਖੀ ਦੇ ਪ੍ਰਚਾਰ ਤੋਂ ਇਲਾਵਾ ਇਸਨੇ ਵਿੱਦਿਆ ਦੀ ਉੱਨਤੀ ਵਿਚ ਵੀ ਕਾਫ਼ੀ ਯੋਗਦਾਨ ਪਾਇਆ। ਭਾਈ ਮੂਲ ਸਿੰਘ ਗਰਮੂਲਾ ਦੇ ਉੱਦਮ ਨਾਲ ਸੰਨ 1913 ਵਿਚ ਸ਼ੇਖ਼ੂਪੁਰਾ ਜ਼ਿਲ੍ਹੇ ਦੇ ਸੱਚਾ-ਸੌਦਾ ਚੂੜ੍ਹਕਾਣਾ ਵਿਚ ਪ੍ਰਾਇਮਰੀ ਸਕੂਲ ਚਾਲੂ ਕੀਤਾ ਗਿਆ। ਕਰਤਾਰ ਸਿੰਘ ਝੱਬਰ ਦੇ ਯਤਨਾਂ ਸਦਕਾ ਸੰਨ 1917 ਵਿਚ ਇਹ ਮਿਡਲ ਸਕੂਲ ਬਣਿਆ ਅਤੇ ਫਿਰ ਇਸੇ ਸਕੂਲ ਨੇ ਹਾਈ ਸਕੂਲ ਦਾ ਰੂਪ ਧਾਰਨ ਕੀਤਾ।

ਸੰਨ 1919 ਵਿਚ ਕੌਮੀ ਪੱਧਰ ਤੇ ਰੋਲਟ ਬਿਲਾਂ ਵਿਰੁੱਧ ਹੋਣ ਵਾਲੇ ਸੰਘਰਸ਼ਾਂ ਅਤੇ ਜਲ੍ਹਿਆਂ ਵਾਲੇ ਬਾਗ਼ ਦੀ ਤ੍ਰਾਸਦੀ ਦਾ ਇਸਦੇ ਮਨ ਤੇ ਡੂੰਘਾ ਅਸਰ ਹੋਇਆ, ਜਿਸ ਦੇ ਫਲਸਰੂਪ ਇਸਨੇ ਅੰਗਰੇਜ਼ਾਂ ਦੇ ਖ਼ਿਲਾਫ਼ ਭੜਕਾਊ ਤਕਰੀਰਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਅਤੇ ਸਿਆਸਤ ਵਿਚ ਸਰਗਰਮ ਹੋ ਗਿਆ। ਸਿੱਟੇ ਵਜੋਂ ਅੰਗਰੇਜ਼ੀ ਸਰਕਾਰ ਨੇ ਇਸ ਨੂੰ ਝੂਠੇ ਮੁਕੱਦਮੇ ਵਿਚ ਫ਼ਸਾ ਕੇ ਮੌਤ ਦੀ ਸਜ਼ਾ ਸੁਣਾਈ ਪਰ ਬਾਅਦ ਵਿਚ ਇਹ ਮੌਤ ਦੀ ਸਜ਼ਾ ਉਮਰ-ਕੈਦ ਵਿਚ ਬਦਲ ਦਿੱਤੀ ਗਈ ਅਤੇ ਇਸ ਨੂੰ ਕਾਲੇ ਪਾਣੀ ਭੇਜ ਦਿੱਤਾ ਗਿਆ। ਸੰਨ 1920 ਵਿਚ ਆਮ ਮੁਆਫ਼ੀ ਸਮੇਂ ਇਸ ਨੂੰ ਵੀ ਰਿਹਾਅ ਕਰ ਦਿੱਤਾ ਗਿਆ ਅਤੇ ਇਹ ਫਿਰ ਪੰਜਾਬ ਵਾਪਸ ਆ ਗਿਆ ਪਰ ਸਰਕਾਰ ਦੇ ਇਸ ਦੀਆਂ ਸਰਗਰਮੀਆਂ ਤੇ ਕਰੜੀ ਨਿਗਾਹ ਰੱਖੀ। ਇਸ ਸਮੇਂ ਇਹ ਕਾਂਗਰਸੀਆਂ ਨਾਲ ਮਿਲ ਗਿਆ ਅਤੇ ਹੁਕਮਰਾਨਾਂ ਦੇ ਵਿਰੋਧ ਵਿਚ ਇਸਨੇ ਕਈ ਥਾਈਂ ਸਖ਼ਤ ਸ਼ਬਦਾਂ ਦੀ ਵਰਤੋਂ ਕੀਤੀ।

ਇਸ ਦੀ ਦਿਲਚਸਪੀ ਗੁਰਦੁਆਰਿਆਂ ਦੇ ਸੁਧਾਰ ਵੱਲ ਜ਼ਿਆਦਾ ਸੀ ਜਿਸ ਕਰਕੇ ਗੁਰਦੁਆਰਾ ਸੁਧਾਰ-ਲਹਿਰ ਵਿਚ ਇਸਨੇ ਵੱਧ-ਚੜ੍ਹ ਕੇ ਹਿੱਸਾ ਲਿਆ। ਇਸ ਲਹਿਰ ਦਾ ਮੂਲ ਕਾਰਨ ਸਿੱਖਾਂ ਦੇ ਧਾਰਮਕ ਅਸਥਾਨਾਂ ਅਤੇ ਗੁਰਦੁਆਰਿਆਂ ਦੇ ਨਿਗਰਾਨ ਮਹੰਤਾਂ ਅਤੇ ਪੁਜਾਰੀਆਂ ਦੀ ਇਖ਼ਲਾਕੀ ਗਿਰਾਵਟ ਅਤੇ ਕੁਰੀਤੀਆਂ ਸਨ। ਗੁਰਦੁਆਰਿਆਂ ਨੂੰ ਮਹੰਤਾਂ ਅਤੇ ਪੁਜਾਰੀਆਂ ਦੇ ਸ਼ਿਕੰਜੇ ਵਿਚੋਂ ਆਜ਼ਾਦ ਕਰਵਾਉਣ ਲਈ ਇਸ ਨੇ ਸਿੱਖ ਮੁਜਾਹਿਦਾਂ (ਖਾੜਕੂਆਂ) ਦਾ ਇਕ ਜਥਾ ਤਿਆਰ ਕੀਤਾ। ਹਰਿਮੰਦਰ ਸਾਹਿਬ, ਅਕਾਲ ਤਖ਼ਤ (ਅੰਮ੍ਰਿਤਸਰ), ਬਾਬੇ ਦੀ ਬੇਰ (ਸਿਆਲਕੋਟ), ਸੱਚਾ ਸੌਦਾ (ਸ਼ੇਖ਼ੂਪੁਰਾ), ਪੰਜਾ ਸਾਹਿਬ (ਹਸਨ ਅਬਦਾਲ) ਅਤੇ ਨਨਕਾਣਾ ਸਾਹਿਬ ਦੇ ਗੁਰਦੁਆਰਿਆਂ ਵਿਚੋਂ ਮਹੰਤਾਂ ਨੂੰ ਕੱਢਣ ਵਿਚ ਇਸ ਨੇ ਅਹਿਮ ਹਿੱਸਾ ਪਾਇਆ। ਗੁਰਦੁਆਰਾ-ਸੁਧਾਰ ਲਹਿਰ ਜਾਰੀ ਹੋਣ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਈ ਅਕਾਲੀ ਦਲ ਕਾਇਮ ਕੀਤੇ ਗਏ। ਇਸ ਲਹਿਰ ਦਾ ਸਭ ਤੋਂ ਵੱਡਾ ਸਾਕਾ ਸ੍ਰੀ ਨਨਕਾਣਾ ਸਾਹਿਬ ਦਾ ਹੈ ਜਿਸ ਵਿਚ 200 ਦੇ ਕਰੀਬ ਸਿੰਘ ਸ਼ਹੀਦ ਹੋਏ। ਇਸ ਨੇ ਲਾਹੌਰ ਦੇ ਕਮਿਸ਼ਨਰ ਮਿ. ਕਿੰਗ ਤੋਂ ਗੁਰਦੁਆਰੇ ਦੀਆਂ ਚਾਬੀਆਂ ਸ਼੍ਰੋਮਣੀ ਕਮੇਟੀ ਨੂੰ ਦਿਵਾਈਆਂ ਜਿਸ ਕਰਕੇ ਸਿੱਖ ਸੰਗਤ ਵਿਚ ਕਰਤਾਰ ਸਿੰਘ ਝੱਬਰ ਬਹੁਤ ਪ੍ਰਸਿੱਧ ਅਤੇ ਪ੍ਰਭਾਵਸ਼ਾਲੀ ਨੇਤਾ ਬਣ ਗਿਆ। ਇਸ ਉਪਰੰਤ ਇਸ ਨੇ ਅਪਣੇ ਜੱਥੇ ਦੀ ਮਦਦ ਨਾਲ ਨਨਕਾਣਾ ਸਾਹਿਬ ਤੇ ਕਈ ਹੋਰ ਗੁਰਦੁਆਰਿਆਂ ਤੇ ਕਬਜ਼ਾ ਕੀਤਾ। ਇਸ ਦੋਸ਼ ਵਿਚ 12 ਮਾਰਚ 1921 ਨੂੰ ਕਮਿਸ਼ਨਰ ਲਾਹੌਰ ਮਿਸਟਰ ਕਿੰਗ ਨੇ ਫ਼ੌਜ ਭੇਜ ਕੇ ਝੱਬਰ ਨੂੰ ਗ੍ਰਿਫ਼ਤਾਰ ਕਰ ਲਿਆ। ਲਾਹੌਰ ਦੇ ਸੈਸ਼ਨ ਜੱਜ ਮਿਸਟਰ ਕੀਉ ਦੀ ਅਦਾਲਤ ਵਿਚ ਮੁਕੱਦਮਾ ਚਲਾਇਆ ਗਿਆ ਅਤੇ ਇਸ ਜ਼ਿੰਮੇ 33 ਜੁਰਮ ਲਗਾਏ ਗਏ। ਇਸ ਨੂੰ 14 ਸਾਲ ਦੀ ਲੰਬੀ ਕੈਦ ਦੀ ਸਜ਼ਾ ਸੁਣਾਈ ਗਈ। ਇਸ ਤੇ ਸ. ਸੁੰਦਰ ਸਿੰਘ ਮਜੀਠਾ ਅਤੇ ਸ. ਜੋਗਿੰਦਰ ਸਿੰਘ ਨੇ ਅਗੋਂ ਮੋਰਚਾ ਨਾ ਲਾਉਣ ਦੀ ਗੱਲ ਮੰਨ ਕੇ ਇਸ ਨੂੰ ਰਿਹਾ ਕਰਵਾ ਲਿਆ। ਸੰਨ 1925 ਵਿਚ ਉਸ ਨੂੰ ਸਰਕਾਰ ਦੇ ਖ਼ਿਲਾਫ਼ ਭੜਕੀਲੀਆਂ ਤਕਰੀਰਾਂ ਕਰਨ ਦੇ ਜੁਰਮ ਵਿਚ ਫਿਰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਇਸ ਵਾਰੀ ਇਸ ਨੂੰ ਬਹੁਤ ਤਸੀਹੇ ਦਿੱਤੇ ਗਏ ਜਿਸ ਕਾਰਨ ਇਸ ਦੀ ਸਰੀਰਕ ਹਾਲਤ ਬਹੁਤ ਵਿਗੜ ਗਈ। ਇਹ ਦਸੰਬਰ 1928 ਤੱਕ ਜੇਲ੍ਹ ਵਿਚ ਰਿਹਾ।

ਸੰਨ 1925 ਵਿਚ ਗੁਰਦੁਆਰਾ ਐਕਟ ਪਾਸ ਹੋਣ ਤੋਂ ਬਾਅਦ ਇਸ ਨੇ ਆਪਣੀ ਜ਼ਿੰਦਗੀ ਦਾ ਬਹੁਤਾ ਸਮਾਂ ਪਿੰਡ ਰਹਿ ਕੇ ਧਰਮ ਪ੍ਰਚਾਰ ਵੱਲ ਹੀ ਲਗਾਇਆ। ਇਹ ਆਪਣੀ ਕੌਮ ਤੇ ਕਿਸੇ ਤਰ੍ਹਾਂ ਦੀ ਵੀ ਜ਼ਿਆਦਤੀ ਬਰਦਾਸ਼ਤ ਨਹੀਂ ਸੀ ਕਰਦਾ। ਲੋੜ ਪੈਣ ਤੇ ਹਰ ਤਰ੍ਹਾਂ ਦੀ ਕੁਰਬਾਨੀ ਦੇਣ ਲਈ ਤਿਆਰ ਬਰ ਤਿਆਰ ਰਹਿੰਦਾ ਸੀ।

ਸੰਨ 1935 ਵਿਚ ਪੁਲਿਸ ਨੇ ਇਸ ਦੇ ਖ਼ਿਲਾਫ਼ ਇਕ ਝੂਠੇ ਕਤਲ ਦੇ ਕੇਸ ਦੀ ਸਾਜ਼ਸ਼ ਰਚੀ। ਮਹਾਰਾਜਾ ਪਟਿਆਲਾ ਦੀ ਵੇਲੇ ਸਿਰ ਕੀਤੀ ਦਖ਼ਲ-ਅੰਦਾਜ਼ੀ ਨਾਲ ਇਸ ਨੂੰ ਫ਼ਾਂਸੀ ਲਾਉਣ ਦੀ ਸਾਜ਼ਿਸ਼ ਸਿਰੇ ਨਾ ਚੜ੍ਹੀ।

20 ਨਵੰਬਰ 1962 ਨੂੰ ਜ਼ਿਲ੍ਹਾ ਕਰਨਾਲ ਦੇ ਹਾਬੜੀ ਪਿੰਡ ਵਿਖੇ ਇਹ ਅਣਖੀ ਦੇਸ਼ ਭਗਤ ਸਦਾ ਦੀ ਨੀਂਦ ਸੌਂ ਗਿਆ।

ਹ. ਪੁ.—ਐ. ਕ੍ਰੀ. ਫ਼ਾ. ਪੰ. 149; ਅਕਾਲੀ ਲਹਿਰ ਦੇ ਮਹਾਨ ਨੇਤਾ ਪੰ: 96

**ਝਬਾਲ** : ਭਾਰਤ ਵਿਚ ਪੰਜਾਬ ਰਾਜ ਦੇ ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਦਾ ਇਕ ਪੁਰਾਣਾ ਅਤੇ ਇਤਿਹਾਸਕ ਪਿੰਡ ਹੈ ਜਿਹੜਾ ਪੱਟੀ ਤੋਂ 35 ਕਿ. ਮੀ. ਦੂਰ ਅੰਮ੍ਰਿਤਸਰ-ਖੇਮਕਰਨ ਸੜਕ ਤੇ ਰੇਲਵੇ ਸਟੇਸ਼ਨ ਤਰਨਤਾਰਨ ਤੋਂ ਲਗਭਗ 15 ਕਿ. ਮੀ. ਦੀ ਦੂਰੀ ਤੇ ਵੱਸਿਆ ਹੋਇਆ ਹੈ।

ਇਸ ਪਿੰਡ ਦਾ ਪਹਿਲਾਂ ਨਾਂ ਛੰਭਵਾਲ ਸੀ। ਰਵਾਇਤ ਅਨੁਸਾਰ ਕਿਸੇ ਸਮੇਂ ਇਕ ਪਿੰਡ ਦੇ ਨੇੜਿਉਂ ਦੀ ਛੰਭ (ਦਰਿਆ) ਲੰਘਦਾ ਹੁੰਦਾ ਸੀ ਜਿਸ ਕਾਰਨ ਇਸ ਦਾ ਨਾਂ ਛੰਭਵਾਲ ਪਿਆ ਪਰ ਹੁਣ ਅਜਿਹਾ ਕੋਈ ਦਰਿਆ ਇਸਦੇ ਲਾਗਿਓਂ ਨਹੀਂ ਲੰਘਦਾ। ਹੌਲੀ-ਹੌਲੀ ਇਸ ਦਾ ਨਾਂ ਵਿਗੜ ਕੇ ਝਬਾਲ ਪੈ ਗਿਆ।

ਪਿੰਡ ਦੀ ਆਬਾਦੀ ਦੇ ਨਾਲ ਹੀ ਪਿੰਡ ਵਿਚ ਬੀਬੀ ਵੀਰੋ ਤੇ ਮਾਈ ਭਾਗੋ ਜੀ ਦੇ ਦੋ ਇਤਿਹਾਸਕ ਗੁਰਦੁਆਰੇ ਹਨ। ਬੀਬੀ ਵੀਰੋ ਜੀ ਦਾ ਗੁਰਦੁਆਰਾ ਉਸ ਥਾਂ ਤੇ ਹੈ ਜਿਥੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਆਪਣੀ ਸਪੁੱਤਰੀ ਵੀਰੋ ਜੀ ਦਾ ਵਿਆਹ ਇਸ ਪਿੰਡ ਦੇ

ਨਿਵਾਸੀ ਧਰਮੇ ਦੇ ਸਪੁੱਤਰ ਸਾਧੂ ਜੀ ਨਾਲ 26 ਜੇਠ 1686 ਨੂੰ ਕੀਤਾ ਸੀ। ਇਸ ਗੁਰਦੁਆਰੇ ਦਾ ਨਾਂ ਮਾਣਕ ਚੌਂਕ ਹੈ। ਇਥੇ ਹਰ ਸਾਲ 26 ਜੇਠ ਨੂੰ ਭਾਰੀ ਮੇਲਾ ਲਗਦਾ ਹੈ। ਦੂਜਾ ਗੁਰਦੁਆਰਾ ਮਾਈ ਭਾਗੋ ਜੀ ਦਾ ਹੈ ਜਿਨ੍ਹਾਂ ਦਾ ਸਿੱਖ ਇਤਿਹਾਸ ਵਿਚ ਵਿਸ਼ੇਸ਼ ਸਥਾਨ ਹੈ। ਮਾਈ ਭਾਗੋ ਪਿੰਡ ਝਬਾਲ ਦੇ ਹੀ ਜੰਮਪਲ ਸਨ।

ਬੀਬੀ ਵੀਰੋ ਦੇ ਗੁਰਦੁਆਰੇ ਦੇ ਲਾਗੇ ਹੀ ਪੁਰਾਣੇ ਕਿਲਿਆਂ ਦੇ ਖੰਡਰ ਅੱਜ ਵੀ ਮੌਜੂਦ ਹਨ। ਇਨ੍ਹਾਂ ਖੰਡਰਾਂ ਦੇ ਹੇਠਾਂ ਸੁਰੰਗਾਂ ਬਾਰੇ ਵੀ ਪਤਾ ਲੱਗਾ ਹੈ ਜਿਹੜੀਆਂ ਝਬਾਲ ਤੋਂ ਪੱਟੀ, ਲਾਹੌਰ ਅਤੇ ਸਿੰਘਪੁਰਾ ਆਦਿ ਨੂੰ ਜਾਂਦੀਆਂ ਸਨ ਪਰ ਹੁਣ ਇਹ ਸੁਰੰਗਾਂ ਲਗਭਗ ਖ਼ਤਮ ਹੋ ਚੁੱਕੀਆਂ ਹਨ।

ਇਥੇ ਮਾਰਕੀਟ ਕਮੇਟੀ ਦਾ ਦਫ਼ਤਰ, ਬਿਜਲੀ ਦਾ ਪਾਵਰ ਹਾਊਸ, ਪੁਲਿਸ ਸਟੇਸ਼ਨ, ਬੈਂਕ, ਪਸ਼ੂਆਂ ਅਤੇ ਆਦਮੀਆਂ ਦੇ ਹਸਪਤਾਲਾਂ, ਡਾਕ-ਤਾਰ ਘਰ ਆਦਿ ਦੀਆਂ ਸਹੂਲਤਾਂ ਪ੍ਰਾਪਤ ਹਨ। ਅੰਮ੍ਰਿਤਸਰ-ਝਬਾਲ ਸੜਕ ਤੇ ਇਕ ਖਾਦ ਫੈਕਟਰੀ ਲੱਗੀ ਹੋਈ ਹੈ। ਇਸ ਤੋਂ ਇਲਾਵਾ ਪਿੰਡ ਵਿਚ ਸ਼ੈਲਰ ਅਤੇ ਬਰਫ਼ ਦਾ ਕਾਰਖ਼ਾਨਾ ਵੀ ਹਨ। ਝਬਾਲ ਆਸ ਪਾਸ ਦੇ ਪਿੰਡਾਂ ਦਾ ਮੁੱਖ ਖ਼ਰੀਦ ਕੇਂਦਰ ਹੈ।

ਇੱਥੇ ਮਾਰਕੀਟ ਕਮੇਟੀ ਦਾ ਦਫ਼ਤਰ ਹੋਣ ਕਾਰਨ ਇਲਾਕੇ ਦੇ ਕਿਸਾਨਾਂ ਨੂੰ ਜਿਣਸਾਂ ਮੰਡੀਆਂ ਵਿਚ ਲਿਆਉਣ ਦੀ ਕਾਫ਼ੀ ਸਹੂਲਤ ਹੈ।

ਪਿੰਡ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਇਥੋਂ ਦੀ ਸੂਦ ਬਰਾਦਰੀ ਵਪਾਰਕ ਕੰਮਾਂ ਵਿਚ ਕਾਫ਼ੀ ਅੱਗੇ ਹੈ।

ਸਿੱਖਿਆ ਮੁਹੱਈਆ ਕਰਨ ਲਈ ਪਿੰਡ ਵਿਚ ਸਰਕਾਰੀ ਹਾਈ ਸਕੂਲ, ਮਿਡਲ ਤੇ ਪ੍ਰਾਇਮਰੀ ਸਕੂਲਾਂ ਤੋਂ ਇਲਾਵਾ ਕੁਝ ਮਾਡਲ ਸਕੂਲ ਵੀ ਹਨ।

ਆਬਾਦੀ—7095 (1981)

ਹ. ਪੁ.—ਮ. ਕੋ. 542; 878; ਡਿਸ. ਸੈਂ. ਹੈਂ. ਅੰਮ੍ਰਿਤਸਰ ਡਿਸ. 42; ਪੰ. ਟ੍ਰਿ. 25.8.84

**ਝਬਾਲ ਖ਼ਾਨਦਾਨ** : ਗੌਂਦਰ ਸੂਦ ਖੱਤਰੀ ਸਿੱਖਾਂ ਦਾ ਇਹ ਪ੍ਰਸਿੱਧ ਪਰਿਵਾਰ ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਵਿਚ ਝਬਾਲ ਦੇ ਨੇੜੇ ਪਿੰਡ ਹੀਰਾਪੁਰ ਦਾ ਵਸਨੀਕ ਸੀ। ਇਹ ਪਿੰਡ ਹੀਰਾ ਸਿੰਘ ਨੇ ਆਪ ਬਣਵਾਇਆ ਸੀ। ਹੀਰਾ ਸਿੰਘ ਦਾ ਦਾਦਾ ਇਕ ਸਾਧਾਰਨ ਜਿਹਾ ਲੇਖਕ ਸੀ ਅਤੇ ਇਸ ਦੇ ਪਿਤਾ ਸਰਦਾਰ ਜੈ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੀ ਫ਼ਰਾਂਸੀਸੀ ਰੈਜਮੈਂਟ ਵਿਚ ਜਮਾਂਦਾਰ ਦੇ ਅਹੁਦੇ ਤੇ ਨੌਕਰੀ ਕਰਨੀ ਸ਼ੁਰੂ ਕੀਤੀ। ਸੰਨ 1848 ਵਿਚ ਪਿਸ਼ਾਵਰ ਵਿਖੇ ਜਦੋਂ ਅੰਗਰੇਜ਼ ਅਫ਼ਸਰ ਲਾਰੰਸ ਉਪਰ ਕੁਝ ਬਾਗ਼ੀ ਸਿੱਖ ਫ਼ੌਜੀਆਂ ਨੇ ਹਮਲਾ ਕਰ ਦਿੱਤਾ ਤਾਂ ਜੈ ਸਿੰਘ ਨੂੰ ਇਸ ਦੀ ਬਹਾਦਰੀ ਦੇ ਕਾਰਨਾਮੇ ਕਾਰਨ ਸਰ ਹੈਨਰੀ ਡੇਲੀ ਦੀ ਕਮਾਨ ਹੇਠ ਫ਼ਸਟ ਪੰਜਾਬ (ਇਰਰੈਗੂਲਰ) ਕੈਵੇਲਰੀ ਵਿਚ ਰਿਸਾਲਦਾਰ ਨਿਯੁਕਤ ਕਰ ਦਿੱਤਾ ਗਿਆ। ਸਰ ਹੈਨਰੀ ਡੈਲੀ, ਜਰਨੈਲ ਜਾਨ ਵਾਟਸਨ ਅਤੇ ਸਰ ਜੇਮਜ਼ ਹੋਪ ਗਰਾਂਟ ਨੇ ਇਸ ਸਿੱਖ ਅਫ਼ਸਰ ਦੇ ਬਹਾਦਰਾਨਾ ਵਤੀਰੇ, ਯੋਗਤਾ ਅਤੇ ਈਮਾਨਦਾਰੀ ਦੀ ਭਰਪੂਰ ਸ਼ਲਾਘਾ ਕੀਤੀ। ਇਸ ਤੋਂ ਬਾਅਦ ਇਸ ਨੇ ਔਧ ਮਾਊਂਟੇਡ ਪੁਲਿਸ ਦੀ ਚੌਥੀ ਰੈਜਮੈਂਟ ਦੀ ਕਮਾਨ ਸੰਭਾਲੀ। ਬਹਾਦਰੀ ਦੇ ਕਾਰਨਾਮਿਆਂ ਅਤੇ ਚੰਗੇ ਪ੍ਰਬੰਧਕੀ ਗੁਣਾਂ ਕਾਰਨ ਇਸ ਨੂੰ ਭੜੈਚ ਜ਼ਿਲ੍ਹੇ ਦੇ ਜਮਦਾਕ ਇਲਾਕੇ ਵਿਚ 26 ਪਿੰਡ ਅਲਾਟ ਹੋਏ ਅਤੇ ਇਸ ਤੋਂ ਇਲਾਵਾ ਪੈਨਸ਼ਨ ਵੀ ਲਗਾਈ ਗਈ। ਸੰਨ 1867 ਵਿਚ ਇਸ ਦੀ ਮੌਤ ਹੋ ਗਈ।

ਇਸ ਦੇ ਪੁੱਤਰ ਹੀਰਾ ਸਿੰਘ ਨੇ ਵੀ ਅੰਗਰੇਜ਼ ਸਰਕਾਰ ਪ੍ਰਤੀ ਪੂਰੀ ਵਫ਼ਾਦਾਰੀ ਨਿਭਾਈ। ਸੰਨ 1855 ਵਿਚ ਇਸ ਨੇ ਆਪਣੇ ਪਿਤਾ ਦੀ ਹੀ ਰੈਜਮੈਂਟ ਵਿਚ ਦਫ਼ਾਦਾਰ ਦੇ ਅਹੁਦੇ ਤੇ ਨੌਕਰੀ ਸ਼ੁਰੂ ਕੀਤੀ। ਬਗ਼ਾਵਤ ਛਿੜਨ ਤੇ ਇਹ ਜਮਾਂਦਾਰ ਨਿਯੁਕਤ ਹੋ ਗਿਆ ਅਤੇ ਜਲਦੀ ਹੀ ਤਰੱਕੀ ਉਪਰੰਤ ਰਿਸਾਲਦਾਰ ਬਣ ਗਿਆ। ਇਹ ਬਹੁਤ ਸਾਰੀਆਂ ਮੁਹਿੰਮਾਂ ਵਿਚ ਸ਼ਾਮਿਲ ਹੋਇਆ। ਆਪਣੇ ਪਿਤਾ ਦੀ ਮੌਤ ਤੋਂ ਬਾਅਦ ਇਸ ਨੇ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਔਧ ਵਿਚ ਆਪਣੀ ਜਾਇਦਾਦ ਦੀ ਦੇਖ-ਰੇਖ ਵਿਚ ਲੱਗ ਗਿਆ। ਇਸ ਨੇ ਪਰਥਾਪੁਰ ਦੇ ਇਲਾਕੇ ਵਿਚ 80 ਹਜ਼ਾਰ ਵਿਘੇ ਜ਼ਮੀਨ ਖ਼ਰੀਦੀ। ਇਹ ਆਪਣੇ ਇਲਾਕੇ ਦਾ ਮੰਨਿਆ-ਪ੍ਰਮੰਨਿਆ ਜ਼ਿਮੀਂਦਾਰ ਗਿਣਿਆ ਜਾਂਦਾ ਸੀ। ਇਸਨੇ ਅੰਮ੍ਰਿਤਸਰ ਦੀ ਤਰਨਤਾਰਨ ਤਹਿਸੀਲ ਵਿਚ ਵੀ ਜ਼ਮੀਨ ਖ਼ਰੀਦੀ। ਇਹ ਮੁਜ਼ਾਰਿਆਂ ਪ੍ਰਤੀ ਨਰਮਦਿਲ ਅਤੇ ਆਦਰਸ਼ ਗੁਣਾਂ ਵਾਲਾ ਜ਼ਿਮੀਂਦਾਰ ਸੀ। ਇਸ ਨੇ ਆਪਣੇ ਜੱਦੀ ਪਿੰਡ ਝਬਾਲ ਵਿਖੇ 20,000 ਦੀ ਲਾਗਤ ਨਾਲ ਇਕ ਖ਼ੂਬਸੂਰਤ ਤਲਾਬ ਬਣਵਾਇਆ ਅਤੇ ਇਸ ਦੀ ਮੁਰੰਮਤ ਅਤੇ ਸਾਂਭ-ਸੰਭਾਲ ਦੇ ਉਦੇਸ਼ ਲਈ ਸਰਕਾਰੀ ਖਾਤੇ ਵਿਚ 10,000 ਰੁਪਿਆ ਜਮ੍ਹਾਂ ਕਰਵਾਇਆ। ਇਸ ਨੇ ਅੰਮ੍ਰਿਤਸਰ ਵਿਖੇ ਇਕ ਸਰਾਂ ਵੀ ਬਣਾਈ ਅਤੇ ਇਸ ਦੀ ਦੇਖ-ਭਾਲ ਲਈ 50,000 ਰੁਪਏ ਦੀ ਰਾਸ਼ੀ (ਜ਼ਮੀਨ ਆਦਿ ਦੀ ਸ਼ਕਲ ਵਿਚ) ਵੱਖਰੀ ਰੱਖੀ। ਇਸ ਨੇ ਭੜੈਚ ਅਤੇ ਨਿਪਾਲਗੰਜ ਦੇ ਲੋਕਾਂ ਲਈ ਲੋਕ-ਭਲਾਈ ਦੇ ਅਨੇਕਾਂ ਕੰਮ ਕੀਤੇ। ਸੰਨ 1888 ਵਿਚ ਇਸ ਨੂੰ ਰਾਜਾ ਦਾ ਖ਼ਿਤਾਬ ਹਾਸਲ ਹੋਇਆ। ਆਪਣੀ ਕੋਈ ਔਲਾਦ ਨਾ ਹੋਣ ਕਾਰਨ ਇਸ ਨੇ ਆਪਣੀ ਭੈਣ ਦੇ ਪੋਤਰੇ ਕਰਮ ਸਿੰਘ ਨੂੰ ਮੁਤਬੰਨਾ ਬਣਾਇਆ। ਸੰਨ 1893 ਵਿਚ ਇਸ ਦੀ ਮੌਤ ਹੋਣ ਉਪਰੰਤ ਕਰਮ ਸਿੰਘ ਅੰਗਰੇਜ਼ੀ ਸਰਕਾਰ ਵੱਲੋਂ ਸੂਬਾਈ ਦਰਬਾਰੀ ਬਣਾਇਆ। ਜੰਗ ਦੌਰਾਨ ਇਸ ਨੇ ਸਰਕਾਰ ਦੀ ਖੁਲ੍ਹੇ ਦਿਲ ਨਾਲ ਮਦਦ ਕੀਤੀ। ਇਸ ਸੇਵਾ ਬਦਲੇ ਇਸ ਨੂੰ ਕਈ ਸਨਦਾਂ ਪ੍ਰਾਪਤ ਹੋਈਆਂ।

ਰਾਜਾ ਹੀਰਾ ਸਿੰਘ ਦੀ ਭੈਣ ਦਾ ਪੁੱਤਰ ਸਰਦਾਰ ਚੈਨ ਸਿੰਘ ਔਧ ਵਿਚ ਡਿਵੀਜ਼ਨਲ ਦਰਬਾਰੀ ਲੱਗਿਆ ਅਤੇ ਇਸ ਨੇ ਆਪਣੀ ਰਿਹਾਇਸ਼ ਹੀਰਾਪੁਰ ਵਿਖੇ ਹੀ ਰੱਖੀ। ਇਸ ਨੂੰ ਚਨਾਬ ਕਲੋਨੀ ਵਿਚ 10 ਮੁਰੱਬੇ ਜ਼ਮੀਨ ਅਲਾਟ ਹੋਈ। ਸੰਨ 1913 ਇਸ ਨੂੰ ਆਨਰੇਰੀ ਮੈਜਿਸਟਰੇਟ ਅਤੇ ਸਿਵਲ ਜੱਜ ਦਾ ਅਹੁਦਾ ਮਿਲਿਆ। ਜੰਗ ਦੌਰਾਨ ਇਸ ਦੀਆਂ ਸੇਵਾਵਾਂ ਬਦਲੇ ਸਰਕਾਰ ਵੱਲੋਂ ਇਸ ਨੂੰ ਸਰਦਾਰ ਬਹਾਦੁਰ ਦਾ ਖ਼ਿਤਾਬ ਅਤੇ 'ਰੋਬ ਆਫ਼ ਆਨਰ' ਨਾਲ ਸਨਮਾਨਿਆ ਗਿਆ। ਕਮਾਂਡਰ—ਇਨ-ਚੀਫ਼ ਨੇ ਖ਼ੁਸ਼ ਹੋ ਕੇ ਇਸ ਨੂੰ ਇਕ ਤੋਪ ਅਤੇ ਸਨਦ ਭੇਟ ਕੀਤੀ। ਇਸ ਨੇ ਅਕਾਲੀ ਲਹਿਰ ਨੂੰ ਦਬਾਉਣ ਵਿਚ ਵੀ ਸਰਕਾਰ ਦੀ ਮਦਦ ਕੀਤੀ।

ਹੀਰਾ ਸਿੰਘ ਦੀ ਭੈਣ ਦੇ ਵੱਡੇ ਪੁੱਤਰ ਸਰਦਾਰ ਲਾਭ ਸਿੰਘ ਦੇ ਅੱਗੇ ਤਿੰਨ ਪੁੱਤਰ ਸਨ ਜਿਨ੍ਹਾਂ ਵਿਚੋਂ ਵੱਡੇ ਲੜਕੇ ਕਰਮ ਸਿੰਘ ਨੂੰ ਸਰਦਾਰ ਹੀਰਾ ਸਿੰਘ ਨੇ ਮੁਤਬੰਨਾ ਬਣਾਇਆ ਸੀ। ਦੂਜਾ ਪੁੱਤਰ ਧਰਮ ਸਿੰਘ ਸਪੈਸ਼ਲ ਮੈਜਿਸਟਰੇਟ ਅਤੇ ਛੋਟਾ ਧਿਆਨ ਸਿੰਘ ਭੜੈਚ ਮਿਉਂਸਪਲ ਬੋਰਡ ਦਾ ਕਾਰਜਕਾਰੀ ਅਫ਼ਸਰ ਨਿਯੁਕਤ ਹੋਇਆ।

ਇਸੇ ਪਰਿਵਾਰ ਦੇ ਜੈਮਤ ਰਾਏ ਦੇ ਪੜਪੋਤਰੇ ਸ਼ਿਵ ਰਾਮ ਕਸ਼ਪ ਨੇ ਇੰਗਲੈਂਡ ਵਿਚ ਬਨਸਪਤੀ ਵਿਗਿਆਨ ਵਿਚ ਉਚੇਰੀ ਵਿੱਦਿਆ ਹਾਸਲ ਕਰਨ ਉਪਰੰਤ ਇੰਡੀਅਨ ਐਜੂਕੇਸ਼ਨ ਸਰਵਿਸ ਵਿਚ ਨੌਕਰੀ ਕੀਤੀ। ਬਹੁਤ ਵਰ੍ਹੇ ਇਹ ਲਾਹੌਰ ਦੇ ਗੌਰਮਿੰਟ ਕਾਲਜ ਵਿਚ ਬਨਸਪਤੀ-ਵਿਗਿਆਨ ਦਾ ਪ੍ਰੋਫ਼ੈਸਰ ਰਿਹਾ। ਆਪਣੀ ਨੌਕਰੀ ਦੌਰਾਨ ਹੀ ਦਿਲ ਦੇ ਦੌਰੇ ਕਾਰਨ 1934 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਚੀ. ਐਂ. ਫ਼ੈ. ਆਫ਼. ਨੋ. 468

**ਝਬੂਆ** : ਜ਼ਿਲ੍ਹਾ—ਇਹ ਕੇਂਦਰੀ ਭਾਰਤ ਦੇ ਮੱਧ ਪ੍ਰਦੇਸ਼ ਰਾਜ ਦਾ ਇਕ ਜ਼ਿਲ੍ਹਾ ਹੈ ਜਿਸਦਾ ਰਕਬਾ 6,800 ਵ. ਕਿ. ਮੀ. ਅਤੇ

ਆਬਾਦੀ 11,30,405 (1991) ਹੈ। ਇਸੇ ਹੀ ਨਾਂ ਦਾ ਸ਼ਹਿਰ ਇਥੋਂ ਦਾ ਸਦਰ-ਮੁਕਾਮ ਹੈ।

ਇਸ ਜ਼ਿਲ੍ਹੇ ਦੀ ਸਥਪਨਾ ਸੰਨ 1948 ਵਿਚ ਝਬੂਆ ਅਤੇ ਇਸ ਦੇ ਨਾਲ ਲੱਗਦੀਆਂ ਕੁਝ ਹੋਰ ਰਿਆਸਤਾਂ ਨੂੰ ਰਲਾ ਕੇ ਹੋਈ।

ਏਨਾਸ ਮਾਹੀ ਦਰਿਆ ਅਤੇ ਇਨ੍ਹਾਂ ਦੀਆਂ ਸਹਾਇਕ ਨਦੀਆਂ ਦੇ ਆਲੇ-ਦੁਆਲੇ ਦੀ ਧਰਤੀ ਵਾਹੀਯੋਗ ਹੈ। ਕਣਕ, ਮੱਕੀ, ਬਾਜਰਾ ਅਤੇ ਕਪਾਹ ਇਥੋਂ ਦੀਆਂ ਪ੍ਰਮੁੱਖ ਫ਼ਸਲਾਂ ਹਨ। ਜ਼ਿਲ੍ਹੇ ਵਿਚ ਕਈ ਥਾਵਾਂ ਤੇ ਮੈਗਨੀਜ਼ ਦੇ ਭੰਡਾਰ ਵੀ ਹਨ।

ਹ. ਪੁ.—ਐਨ. ਬ੍ਰਿ. ਮਾ. 6 : 547

**ਝਬੂਆ** : ਸ਼ਹਿਰ—ਇਹ ਕੇਂਦਰੀ ਭਾਰਤ ਦੇ ਮੱਧ ਪ੍ਰਦੇਸ਼ ਰਾਜ ਵਿਚ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਇਕ ਸ਼ਹਿਰ ਅਤੇ ਪ੍ਰਬੰਧਕੀ ਸਦਰ-ਮੁਕਾਮ ਹੈ, ਜਿਹੜਾ ਬਹਾਦਰ ਸਾਗਰ (ਝੀਲ) ਦੇ ਕੰਢੇ ਤੇ ਸਥਿਤ ਹੈ। ਇਸ ਸ਼ਹਿਰ ਨੂੰ 16ਵੀਂ ਸਦੀ ਵਿਚ ਲਭਾਨਾ (Labhana) ਜਾਤੀ ਦੇ ਇਕ ਮਸ਼ਹੂਰ ਧਾੜਵੀ ਝੱਬੂ ਨਾਇਕ ਨੇ ਵਸਾਇਆ ਅਤੇ ਇਹ ਪਹਿਲੀ ਝਬੂਆ ਰਿਆਸਤ ਦੀ ਰਾਜਧਾਨੀ ਰਿਹਾ। ਸੜਕ ਰਾਹੀਂ ਇਹ ਧਾਰ ਨਾਲ ਜੁੜਿਆ ਹੋਇਆ ਹੈ। ਇਥੇ ਜ਼ਰਾਇਤੀ ਅਤੇ ਇਮਾਰਤੀ ਲੱਕੜੀ ਦਾ ਬਾਜ਼ਾਰ ਅਤੇ ਵਿਕਰਮ ਯੂਨੀਵਰਸਿਟੀ ਨਾਲ ਸਬੰਧਤ ਸਰਕਾਰੀ ਕਾਲਜ ਵੀ ਹੈ।

ਆਬਾਦੀ—22,644 (1991)

ਹ. ਪੁ.—ਐਨ. ਬ੍ਰਿ. ਮਾ. 6 : 547

**ਝਰੀਆ** : ਇਹ ਪੂਰਬੀ ਭਾਰਤ ਦੇ ਦੱਖਣੀ ਬਿਹਾਰ ਰਾਜ ਦੇ ਧੰਨਬਾਦ ਜ਼ਿਲ੍ਹੇ ਦਾ ਪ੍ਰਸਿੱਧ ਕੋਲਾ-ਖੇਤਰ ਹੈ ਜਿਹੜਾ 280 ਵ. ਕਿ. ਮੀ. ਦੇ ਘੇਰੇ ਵਿਚ ਫੈਲੀ ਦਮੋਦਰ ਘਾਟੀ ਵਿਚ ਸਥਿਤ ਹੈ। ਇਥੋਂ ਦੀਆਂ ਖਾਣਾਂ ਵਿਚੋਂ ਬਿਟੂਮਨੀ ਕੋਲਾ ਕੱਢਿਆ ਜਾਂਦਾ ਹੈ ਜਿਹੜਾ ਪੱਥਰ ਦਾ ਕੋਲਾ ਬਣਾਉਣ ਲਈ ਬਹੁਤ ਵਧੀਆ ਹੈ। ਭਾਰਤ ਵਿਚ ਸਭ ਤੋਂ ਵਧ ਕੋਲਾ ਇਸੇ ਘਾਟੀ ਖ਼ਾਸ ਕਰਕੇ ਝਰੀਆ ਅਤੇ ਰਾਣੀਗੰਜ ਖੇਤਰ ਦੀਆਂ ਖ਼ਾਣਾਂ ਵਿਚੋਂ ਨਿਕਲਦਾ ਹੈ। ਖੁਲ੍ਹੀਆਂ ਖਾਣਾਂ ਵਿਚੋਂ ਕੋਲਾ ਸੌਖੇ ਤਰੀਕੇ ਨਾਲ ਹੀ ਕੱਢ ਲਿਆ ਜਾਂਦਾ ਹੈ ਪਰ ਮਜ਼ਦੂਰਾਂ ਦੀ ਮਿਹਨਤ ਅਤੇ ਸੁਰੱਖਿਆ ਸਹੂਲਤਾਂ ਬਹੁਤੀਆਂ ਚੰਗੀਆਂ ਨਹੀਂ ਹਨ। ਖਾਣਾਂ ਵਿਚ ਕੰਮ ਕਰਨ ਵਾਲੇ ਮਜ਼ਦੂਰ ਜ਼ਿਆਦਾ ਕਰਕੇ ਸਥਾਨਕ ਲੋਕ ਹੀ ਹਨ ਜਿਹੜੇ ਫ਼ਸਲਾਂ ਦੀ ਕਟਾਈ ਸਮੇਂ ਖ਼ੇਤਾਂ ਵਿਚ ਵੀ ਕੰਮ ਕਰਦੇ ਹਨ।

ਝਰੀਆ ਨੂੰ ਧੰਨਬਾਦ ਸ਼ਹਿਰ ਦਾ ਰੇਲਵੇ ਸਟੇਸ਼ਨ ਲਗਦਾ ਹੈ। ਇਥੇ ਕੇਂਦਰੀ ਸਰਕਾਰ ਦੁਆਰਾ ਚਲਾਈ ਗਈ 'ਇੰਡੀਅਨ ਸਕੂਲ ਆਫ਼ ਮਾਈਨਜ਼ ਐਂਡ ਅਪਲਾਈਡ ਜੀਆਲੋਜੀ' ਸੰਸਥਾ ਸਥਾਪਿਤ ਹੈ। ਇਸ ਦੇ ਨੇੜੇ ਹੀ 'ਨੈਸ਼ਨਲ ਫਿਊਲ ਰਿਸਰਚ ਇੰਸਟੀਚਿਊਟ' ਅਤੇ ਡਿਗਰੀ ਕਾਲਜ ਵੀ ਹੈ। ਝਰੀਆ ਨਾਂ ਦਾ ਹੀ ਸ਼ਹਿਰ ਇਸ ਖੇਤਰ ਦਾ ਮੁੱਖ ਸ਼ਹਿਰ ਹੈ।

ਆਬਾਦੀ—69,641 (1991)

ਹ. ਪੁ.—ਐਨ. ਬ੍ਰਿ. ਮਾ. 6 : 548

**ਝੱਲੀਆਂ ਕਲਾਂ** : ਪੰਜਾਬ ਰਾਜ ਦੇ ਰੋਪੜ ਦਾ ਇਹ ਪਿੰਡ ਰੋਪੜ ਤੋਂ ਚਮਕੌਰ ਸਾਹਿਬ ਨੂੰ ਜਾਂਦੀ ਸੜਕ ਅਤੇ ਸਰਹਿੰਦ ਨਹਿਰ ਦੇ ਖੱਬੇ ਕੰਢੇ ਰੋਪੜ ਤੋਂ 9 ਕਿ.ਮੀ. ਦੀ ਦੂਰੀ ਤੇ ਵਾਕਿਆ ਹੈ।

ਪਿੰਡ ਦੇ ਬਜ਼ੁਰਗਾਂ ਦੇ ਕਹਿਣ ਅਨੁਸਾਰ ਇਸ ਪਿੰਡ ਨੂੰ ਲੁਧਿਆਣਾ ਜ਼ਿਲ੍ਹੇ ਦੇ ਧਮੋਟ ਪਿੰਡ ਤੋਂ ਆਏ ਦੋ ਸਕੇ ਭਰਾਵਾਂ ਤਖ਼ਤ ਸਿੰਘ ਤੇ ਬਾਬਾ ਬਖ਼ਸ਼ ਸਿੰਘ ਨੇ ਵਸਾਇਆ ਸੀ। ਇਨ੍ਹਾਂ ਦਾ ਗੋਤ 'ਝੱਲੀ ਗਿੱਲ' ਸੀ। ਪਿੰਡ ਦਾ ਨਾਂ ਇਨ੍ਹਾਂ ਬਾਬਿਆਂ ਦੇ ਗੋਤ 'ਝੱਲੀ ਗਿੱਲ' ਕਾਰਨ ਹੀ ਪਿਆ। ਇਸ ਪਿੰਡ ਵਿਚ ਹੁਣ ਵੀ 'ਝੱਲੀ ਗਿੱਲ' ਗੋਤ ਦੇ ਜ਼ਿਮੀਂਦਾਰਾਂ ਦੀ ਗਿਣਤੀ ਵਧੇਰੇ ਹੈ। ਧਮੋਟ ਤੋਂ ਇਸ ਗੋਤ ਵਾਲੇ ਲੋਕਾਂ ਨੇ ਕਈ ਹੋਰ ਪਿੰਡ ਵੀ ਵਸਾਏ ਜਿਨ੍ਹਾਂ ਵਿਚ ਝੱਲੀਆਂ ਖ਼ੁਰਦ ਅਤੇ ਸਿੰਬਲ ਝੱਲੀਆਂ ਵਰਣਨਯੋਗ ਹਨ। ਦੂਜੇ ਪਿੰਡਾਂ ਨਾਲੋਂ ਵੱਡਾ ਹੋਣ ਕਾਰਨ ਇਸ ਪਿੰਡ ਦਾਂ ਨਾਂ ਝੱਲੀਆਂ ਕਲਾਂ ਪਿਆ। ਅੰਗਰੇਜ਼ੀ ਰਾਜ ਸਮੇਂ ਇਹ ਪਿੰਡ 22 ਪਿੰਡਾਂ ਦੀ ਜ਼ੈਲ ਸੀ।

ਇਥੇ ਸਹਿਕਾਰੀ ਐਗਰੀਕਲਚਰਲ ਸੁਸਾਇਟੀ, ਇਫ਼ਕੋ ਸੈਂਟਰ, ਪਸ਼ੂਆਂ ਲਈ ਏ. ਆਈ. ਡਿਸਪੈਂਸਰੀ, ਡਾਕ-ਘਰ ਅਤੇ ਸਿੱਖਿਆ ਮੁਹੱਈਆ ਕਰਨ ਲਈ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਦੀਆਂ ਸਹੂਲਤਾਂ ਪ੍ਰਾਪਤ ਹਨ।

ਪਿੰਡ ਵਿਚ ਲਗਭਗ 60 ਹਜ਼ਾਰ ਵਿੱਘੇ ਦਾ ਰਕਬਾ ਵਾਹੀਯੋਗ ਹੈ। ਨੰਗਲ ਹਾਈਡਲ ਨਹਿਰ ਬਣਨ ਤੋਂ ਬਾਅਦ ਇਥੇ ਪਾਣੀ ਦਾ ਪੱਧਰ ਉੱਚਾ ਹੋ ਗਿਆ ਹੈ।

ਧਾਨ, ਕਣਕ ਅਤੇ ਕਮਾਦ ਇਥੋਂ ਦੀਆਂ ਪ੍ਰਮੁੱਖ ਫ਼ਸਲਾਂ ਹਨ।

ਹ. ਪੁ.—ਪੰਜਾਬੀ ਟ੍ਰਿਬਿਊਨ, 29.10.85

**ਝਾਂਸੀ** : ਜ਼ਿਲ੍ਹਾ—ਇਹ ਉੱਤਰੀ ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦਾ ਇਕ ਜ਼ਿਲ੍ਹਾ ਹੈ। ਇਸ ਦਾ ਰਕਬਾ 5,027 ਵ. ਕਿ. ਮੀ. ਅਤੇ ਆਬਾਦੀ 1,429,698 (1991) ਹੈ। ਇਸੇ ਨਾਂ ਦਾ ਸ਼ਹਿਰ ਇਸ ਦਾ ਪ੍ਰਬੰਧਕੀ ਸਦਰਮੁਕਾਮ ਹੈ। ਝਾਂਸੀ ਜ਼ਿਲ੍ਹਾ ਉੱਤਰ ਵਿਚ ਗੰਗਾ ਦੇ ਮੈਦਾਨ ਅਤੇ ਦੱਖਣ ਵਿਚ ਵਿੰਧਿਆ ਪਰਬਤ ਲੜੀ ਦਰਮਿਆਨ ਬੁੰਦੇਲ ਖੰਡ ਵਿਚ ਸਥਿਤ ਹੈ। ਇਸ ਦੇ ਉੱਤਰੀ ਹਿੱਸੇ ਦੀ ਮਿੱਟੀ ਕਾਲੀ ਅਤੇ ਉਪਜਾਊ ਹੈ ਜਿਸ ਕਾਰਨ ਇਥੇ ਕਪਾਹ, ਤੇਲ ਦੇ ਬੀਜ ਅਤੇ ਅਨਾਜ ਦੀਆਂ ਫ਼ਸਲਾਂ ਦੀ ਚੋਖੀ ਪੈਦਾਵਾਰ ਹੁੰਦੀ ਹੈ। ਬੇਟਵਾ ਦਰਿਆ ਅਤੇ ਉਸਦੀਆਂ ਸਹਾਇਕ ਨਦੀਆਂ ਇਸ ਦੀ ਜਲ-ਨਿਕਾਸੀ ਕਰਦੀਆਂ ਹਨ। ਝਾਂਸੀ ਦੇ ਇਕੋ ਜਿਹੇ ਸ਼ਹਿਰ ਜਿਹੜੇ ਖੜਵਾਂ ਕੱਪੜਾ ਬਣਾਉਣ ਲਈ ਪ੍ਰਸਿੱਧ ਹਨ, ਜ਼ਿਲ੍ਹੇ ਦੇ ਉੱਘੇ ਸ਼ਹਿਰ ਹਨ। ਬਰਸਾਤ ਘੱਟ ਹੋਣ ਕਾਰਨ ਸੋਕਾ ਆਮ ਹੀ ਪੈਂਦਾ ਹੈ। ਸਰਦੀਆਂ ਵਿਚ ਮੌਸਮ ਵਧੇਰੇ ਖੁਸ਼ਗਵਾਰ ਨਹੀਂ ਹੁੰਦਾ। ਜ਼ਿਲ੍ਹੇ ਦਾ ਦੱਖਣੀ ਭਾਗ ਕੁਝ ਉਚਾਈ ਉੱਪਰ ਸਥਿਤ ਹੋਣ ਕਰਕੇ ਉੱਤਰੀ ਭਾਗ ਨਾਲੋਂ ਘੱਟ ਗਰਮ ਹੈ।

ਜ਼ਿਲ੍ਹੇ ਵਿਚ ਕਈ ਥਾਵਾਂ ਤੇ ਪੁਰਾਤੱਤਵੀ ਖੰਡਰ ਮਿਲਦੇ ਹਨ। ਜਿਨ੍ਹਾਂ ਵਿਚ ਚਾਂਦਪੁਰ, ਦਿਉਗੜ੍ਹ, ਦੁੱਧਈ, ਲਲਿਤਪੁਰ ਅਤੇ ਮਦਨਪੁਰ ਆਦਿ ਥਾਵਾਂ ਤੇ ਵਾਕਿਆ ਚੰਦੇਲਾਂ ਦੀਆਂ ਕਈ ਯਾਦਗਾਰਾਂ, ਮੰਦਰਾਂ ਅਤੇ ਹੋਰ ਇਮਾਰਤਾਂ ਦੇ ਰੂਪ ਵਿਚ ਮਿਲਦੀਆਂ ਹਨ।

ਇਥੋਂ ਤੇਲ ਦੇ ਬੀਜ ਘਿਉ ਅਤੇ ਪਾਨ ਬਾਹਰ ਭੇਜਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 6 : 548 ਇੰਪ. ਗ. ਇੰ. 14 : 135

**ਝਾਂਸੀ** : ਸ਼ਹਿਰ—ਉੱਤਰੀ ਭਾਰਤ ਦੇ ਉੱਤਰ-ਪ੍ਰਦੇਸ਼ ਰਾਜ ਵਿਚ ਇਸੇ ਨਾਂ ਦੇ ਜ਼ਿਲ੍ਹੇ ਦਾ ਪ੍ਰਬੰਧਕੀ ਸਦਰਮੁਕਾਮ ਹੈ ਜਿਹੜਾ ਆਗਰਾ ਦੇ ਦੱਖਣ-ਪੂਰਬ ਵੱਲ 200 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਸ ਸ਼ਹਿਰ ਦੀ ਸਥਾਪਨਾ ਸੰਨ 1613 ਵਿਚ ਓਰਛਾ ਦੇ ਰਾਜਾ ਬੀਰ ਸਿੰਘ ਨੇ ਇਥੇ ਇਕ ਕਿਲਾ ਬਣਾ ਕੇ ਕੀਤੀ। ਇਹ ਚਾਰ-ਦੀਵਾਰੀ ਵਾਲਾ ਸ਼ਹਿਰ ਹੈ ਜੋ ਕਿਲੇ ਦੇ ਆਲੇ-ਦੁਆਲੇ ਵੱਸਿਆ ਹੋਇਆ ਹੈ। ਇਸ ਦਾ ਪੁਰਾਣਾ ਨਾਂ ਬਲਵੰਤਾ ਨਗਰ ਹੈ।

ਸੰਨ 1732 ਤੱਕ ਇਹ ਸ਼ਹਿਰ ਬੁੰਦੇਲਾਂ ਦੇ ਕਬਜ਼ੇ ਵਿਚ ਸੀ। ਸੰਨ 1732 ਵਿਚ ਇਸ ਨੂੰ ਮਰਾਠਿਆਂ ਨੇ ਹਥਿਆ ਲਿਆ ਅਤੇ ਛਤਰਸਾਲ ਦੀ ਸਲਾਹ ਉੱਤੇ ਨਾਲ ਲਗਦੇ ਇਲਾਕੇ ਨੂੰ ਸ਼ਾਮਿਲ ਕਰਕੇ ਉਨ੍ਹਾਂ ਨੇ ਕਿਲੇ ਨੂੰ ਹੋਰ ਮਜ਼ਬੂਤ ਬਣਾਇਆ। ਸੰਨ 1853 ਵਿਚ ਝਾਂਸੀ ਦੇ ਰਾਜੇ ਗੰਗਾਧਰ ਰਾਓ ਦੀ ਬਿਨਾਂ ਕਿਸੇ ਵਾਰਸ ਦੇ ਮੌਤ ਹੋ ਜਾਣ ਕਾਰਨ ਇਹ ਸ਼ਹਿਰ ਅੰਗਰੇਜ਼ਾਂ ਦੇ ਕਬਜ਼ੇ ਹੇਠ ਚਲਿਆ ਗਿਆ। ਝਾਂਸੀ ਦੀ ਰਾਣੀ ਲਕਸ਼ਮੀ ਬਾਈ ਨੇ ਇਸ ਦਾ ਵਿਰੋਧ ਕੀਤਾ ਅਤੇ ਗਵਰਨਰ ਜਨਰਲ ਅਤੇ ਕੋਰਟ ਆਫ਼ ਡਾਇਰੈਕਟਰਜ਼ ਅੱਗੇ ਕਈ ਅਪੀਲਾਂ ਕੀਤੀਆਂ ਪਰ ਫ਼ੈਸਲਾ ਇਸ ਦੇ ਹੱਕ ਵਿਚ ਨਾ ਹੋਇਆ। ਸੰਨ 1857 ਵਿਚ ਅੰਗਰੇਜ਼ਾਂ ਦੇ ਇਸ ਸਲੂਕ ਨੇ ਰਾਣੀ ਨੂੰ ਬਗ਼ਾਵਤ ਕਰਨ ਲਈ ਮਜ਼ਬੂਰ ਕਰ ਦਿੱਤਾ। ਸੰਨ 1857 ਦੇ ਗ਼ਦਰ ਦੌਰਾਨ ਇਥੇ ਬਹੁਤ ਖ਼ੂਨ ਖ਼ਰਾਬਾ ਹੋਇਆ। ਸੰਨ 1886 ਵਿਚ ਗਵਾਲੀਅਰ ਦਾ ਕਿਲਾ ਖ਼ਾਲੀ ਕਰਵਾਉਣ ਬਦਲੇ ਇਕ ਵਾਰ ਫਿਰ ਇਹ ਅੰਗਰੇਜ਼ਾਂ ਦੇ ਕਬਜ਼ੇ ਹੇਠ ਚਲਾ ਗਿਆ।

ਇਥੇ ਇਕ ਭਾਰੀ ਰੇਲਵੇ ਜੰਕਸ਼ਨ ਅਤੇ ਰੇਲ ਦੀਆਂ ਪਟੜੀਆਂ ਬਣਾਉਣ ਦੇ ਕਈ ਕਾਰਖ਼ਾਨੇ ਹਨ। ਗ਼ਲੀਚੇ, ਸਿਲਕ ਅਤੇ ਪਿੱਤਲ ਦਾ ਸਾਮਾਨ ਬਣਾਉਣ ਦੇ ਕਈ ਛੋਟੇ ਉਦਯੋਗ ਵਿਕਸਤ ਹਨ। ਇਸ ਤੋਂ ਇਲਾਵਾ ਲੋਹੇ ਅਤੇ ਇਸਪਾਤ ਦੇ ਕਾਰਖ਼ਾਨੇ ਅਤੇ ਇਕ ਜ਼ਰਾਇਤੀ ਮੰਡੀ ਹੈ। ਸ਼ਹਿਰ ਵਿਚ ਉੱਚ ਸਿਖਿਆ ਮੁਹੱਈਆ ਕਰਨ ਲਈ ਬੁੰਦੇਲ ਖੰਡ ਯੂਨੀਵਰਸਿਟੀ ਵੀ ਹੈ।

ਆਬਾਦੀ—368,154 (1991)

ਹ. ਪੁ.—ਐਨ. ਬ੍ਰਿ. ਮਾ. 6 : 548

**ਝਾਂਸੀ ਦੀ ਰਾਣੀ** : ਵੇਖੋ, ਲਕਸ਼ਮੀ ਬਾਈ

**ਝਾ, ਗੰਗਾਨਾਥ (ਪੰਡਤ)** : ਸੰਸਕ੍ਰਿਤ ਦੇ ਇਸ ਵਿਦਵਾਨ ਦਾ ਜਨਮ 15 ਸਤੰਬਰ, 1872 ਨੂੰ ਦਰਭੰਗਾ ਵਿਚ ਹੋਇਆ। ਇਸ ਨੇ ਮੈਥਿਲੀ, ਹਿੰਦੀ ਅਤੇ ਸੰਸਕ੍ਰਿਤ ਦੀ ਵਿਦਿਆ ਪ੍ਰਾਪਤ ਕੀਤੀ। ਸੰਨ 1892 ਵਿਚ ਇਸ ਨੇ ਆਲਾਹਾਬਾਦ ਯੂਨੀਵਰਸਿਟੀ ਤੋਂ ਐਮ. ਏ. ਕੀਤੀ। ਮਗਰੋਂ ਸੰਨ 1909 ਵਿਚ 'ਪੂਰਵ ਮੀਮਾਂਸਾ' ਦੇ 'ਪ੍ਰਭਾਕਰ ਮਤ' ਉਤੇ ਖੋਜ ਭਰਪੂਰ ਪੁਸਤਕ ਲਿਖ ਕੇ ਇਸ ਨੇ ਡੀ. ਲਿਟ. ਦੀ ਡਿਗਰੀ ਪ੍ਰਾਪਤ ਕੀਤੀ। ਸੰਸਕ੍ਰਿਤ ਸਾਹਿਤ ਪ੍ਰਤੀ ਆਪਣੀਆਂ ਸੇਵਾਵਾਂ ਬਦਲੇ ਝਾ ਨੇ 'ਮਹਾਮਹੋਪਾਧਿਆਇ', 'ਵਿਦਿਆ ਸਾਗਰ' ਅਤੇ 'ਐਮ. ਐਲ. ਡੀ.' ਦੀਆਂ ਡਿਗਰੀਆਂ ਪ੍ਰਾਪਤ ਕੀਤੀਆਂ।

ਆਰੀਆ ਸਮਾਜੀ ਸੰਸਕਾਰਾਂ ਨੂੰ ਮੰਨਣ ਵਾਲੇ ਸਾਦੇ ਜੀਵਨ ਅਤੇ ਉਚ ਵਿਚਾਰਾਂ ਵਾਲੇ ਡਾ. ਝਾ. ਨੇ ਸੰਨ 1900 ਵਿਚ ਮਈਰ ਸੈਂਟਰਲ ਕਾਲਜ ਅਲਾਹਾਬਾਦ ਵਿਚ ਸੰਸਕ੍ਰਿਤ ਪੜ੍ਹਾਉਣੀ ਸ਼ੁਰੂ ਕੀਤੀ। ਦੋ ਸਾਲਾਂ ਮਗਰੋਂ ਇਹ ਉਥੇ ਹੀ ਸੰਸਕ੍ਰਿਤ ਵਿਭਾਗ ਦਾ ਮੁਖੀ ਬਣ ਗਿਆ। ਸੰਨ 1917 ਵਿਚ ਡਾ. ਝਾ ਬਨਾਰਸ ਦੇ ਸੰਸਕ੍ਰਿਤ ਕਾਲਜ ਦਾ ਪਹਿਲਾ ਭਾਰਤੀ ਪ੍ਰਿੰਸੀਪਲ ਨਿਯੁਕਤ ਹੋਇਆ। ਸੰਨ 1923 ਵਿਚ ਇਸ ਨੂੰ ਪੁਨਰ ਸੰਗਠਿਤ ਅਲਾਹਾਬਾਦ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਨਿਯੁਕਤ ਕੀਤਾ ਗਿਆ ਜਿਥੇ ਇਹ 1932 ਵਿਚ ਆਪਣੀ ਰਿਟਾਇਰਮੈਂਟ ਤੱਕ ਕਾਇਮ ਰਿਹਾ। 17 ਨਵੰਬਰ, 1941 ਨੂੰ ਪੰਡਤ ਗੰਗਾਨਾਥ ਝਾ ਦੀ ਮੌਤ ਹੋ ਗਈ।

ਸੰਸਕ੍ਰਿਤ ਦੇ ਬਹੁਤ ਔਖੇ ਗ੍ਰੰਥਾਂ ਦਾ ਅੰਗਰੇਜ਼ੀ ਵਿਚ ਅਨੁਵਾਦ ਕਰਕੇ ਡਾ. ਝਾ ਨੇ ਭਾਰਤ ਦੇ ਵਿਚਾਰਾਂ ਨੂੰ ਪੱਛਮੀ ਦੇਸ਼ਾਂ ਤੱਕ ਪਹੁੰਚਾਇਆ। ਇਸ ਨੇ ਮੈਥਿਲੀ, ਹਿੰਦੀ, ਸੰਸਕ੍ਰਿਤ ਅਤੇ ਅੰਗਰੇਜ਼ੀ ਭਾਸ਼ਾਵਾਂ ਵਿਚ ਪੁਸਤਕਾਂ ਲਿਖੀਆਂ ਜਿਨ੍ਹਾਂ ਵਿਚ ਮੀਮਾਂਸਾਮੰਡਨਮ, ਪ੍ਰਭਾਕਰਪ੍ਰਦੀਪ, ਨਿਆਇਪ੍ਰਕਾਸ਼, ਪਟਨਾ ਯੂਨੀਵਰਸਿਟੀ ਰੀਡਰਸ਼ਿਪ ਲੈਕਚਰਜ਼ ਆਨ ਹਿੰਦੂ ਲਾਅ, ਵੇਦਾਂਤ ਦੀਪਿਕਾ, ਪ੍ਰਭਾਕਰ ਸਕੂਲ ਆਫ਼ ਪੂਰਵਮੀਮਾਂਸਾ, ਫ਼ਿਲਾਸਫੀਕਲ ਡਿਸਿਪਲਿਨ ਆਦਿ ਸ਼ਾਮਲ ਹਨ। ਇਸ ਨੇ ਸੰਸਕ੍ਰਿਤ, ਹਿੰਦੀ ਅਤੇ ਅੰਗਰੇਜ਼ੀ ਦੀਆਂ ਪੁਸਤਕਾਂ ਦਾ ਸੰਪਾਦਨ ਵੀ ਕੀਤਾ, ਜਿਵੇਂ—ਮੀਮਾਂਸਾ ਪਰਿਭਾਸ਼ਾ, ਕ੍ਰਿਸ਼ਨ ਯਜ਼ਵਨ, ਵਾਦ ਵਿਨੋਦ, ਸ਼ੰਕਰ ਮਿਸ਼ਰ, ਭਾਵਨਾ ਵਿਵੇਕ, ਮੰਡਨ ਮਿਸ਼ਰ, ਪਾਰੀਜਾਤਹਰਣ, ਉਮਾਪਤੀ ਉਪਾਧਿਆਇ ਅਤੇ ਇੰਡੀਅਨ ਥਾੱਟ (ਭਾਗ 1-2)।

ਅਲਾਹਾਬਾਦ ਯੂਨੀਵਰਸਿਟੀ ਦਾ ਗੰਗਾਨਾਥ ਝਾ ਰਿਸਰਚ ਇੰਸਟੀਚਿਊਟ ਇਸ ਦੇ ਪ੍ਰਮੁੱਖ ਸਮਾਰਕਾਂ ਵਿਚੋਂ ਇਕ ਹੈ ਜਿਸ ਦੀ ਸਥਾਪਨਾ 17 ਨਵੰਬਰ 1943 ਨੂੰ ਹੋਈ।

ਹ. ਪੁ.—ਹਿੰ. ਵਿ. ਕੋ. 5 : 101; ਡਿ. ਨੈ. ਬਾਇ. 2 : 240

**ਝਾਬੇਵਾਲ, ਰਾਮ ਸਿੰਘ (ਗਿਆਨੀ)** : ਪੰਜਾਬ ਦੇ ਇਸ ਢਾਡੀ ਦਾ ਜਨਮ 29 ਅਗਸਤ, 1913 ਨੂੰ ਲੁਧਿਆਣੇ ਜ਼ਿਲ੍ਹੇ ਦੇ ਝਾਬੇਵਾਲ ਪਿੰਡ ਵਿਚ ਸ. ਕਰਤਾਰ ਸਿੰਘ ਦੇ ਘਰ ਹੋਇਆ।

ਸੰਨ 1939 ਵਿਚ ਇਹ ਫ਼ੌਜ ਵਿਚ ਭਰਤੀ ਹੋਇਆ ਪਰ ਟੋਪੀ ਪਾਉਣ ਤੋਂ ਇਨਕਾਰ ਕਰਨ ਤੇ ਸੰਨ 1946 ਵਿਚ ਇਸ ਨੂੰ ਫ਼ੌਜ ਤੋਂ ਅਲਗ ਕਰ ਦਿੱਤਾ ਗਿਆ। ਅੱਜਕਲ੍ਹ ਇਸ ਨੇ ਢਾਡੀ ਦਾ ਕਿੱਤਾ ਅਪਣਾਇਆ ਹੋਇਆ ਹੈ। ਇਸ ਨੇ ਪੰਜਾਬ ਦੀਆਂ ਇਤਿਹਾਸਕ ਬੀਰ-ਗਾਥਾਵਾਂ ਨੂੰ ਗਾ ਕੇ ਪੰਜਾਬੀਆਂ ਨੂੰ, ਜਿਥੇ ਆਤਮਕ ਤੌਰ ਤੇ ਬਲਵਾਨ ਬਣਾਉਣ ਵਿਚ ਹਿੱਸਾ ਪਾਇਆ ਉਥੇ ਢਾਡੀ ਪਰੰਪਰਾ ਨੂੰ ਸੁਰਜੀਤ ਰੱਖਣ ਵਿਚ ਵੀ ਸ਼ਲਾਘਾਯੋਗ ਕੰਮ ਕੀਤਾ। ਇਹ ਵਧੀਆ



ਗਿਆਨੀ ਰਾਮ ਸਿੰਘ ਝਾਬੇਵਾਲ

ਬੀਰ-ਰਸੀ ਵਾਰਾਂ ਦਾ ਲੇਖਕ ਵੀ ਸੀ। ਇਸ ਦੀਆਂ ਵਾਰਾਂ ਨੂੰ ਬਦੇਸ਼ਾਂ ਵਿਚ ਵੀ ਸੁਣਿਆ ਜਾਂਦਾ ਹੈ। ਇਹ ਪੰਜਾਬ ਦੇ ਗੌਰਵਮਈ ਇਤਿਹਾਸ ਅਤੇ ਸੁਤੰਤਰਤਾ, ਸੰਗਰਾਮ ਲਈ ਪੰਜਾਬ ਵਾਸੀਆਂ ਵਲੋਂ ਕੀਤੀਆਂ ਸ਼ਾਨਦਾਰ ਕੁਰਬਾਨੀਆਂ ਦੀਆਂ ਗਾਥਾਵਾਂ ਨੂੰ ਬਹੁਤ ਸੁੰਦਰ ਢੰਗ ਨਾਲ ਪੇਸ਼ ਕਰਦਾ ਹੈ।

ਪੰਜਾਬ ਅਤੇ ਪੰਜਾਬੀਅਤ ਦੀ ਅਦੁੱਤੀ ਸੇਵਾ ਕਾਰਨ ਭਾਸ਼ਾ, ਵਿਭਾਗ, ਪੰਜਾਬ ਨੇ ਸੰਨ 1985 ਵਿਚ ਇਸ ਨੂੰ ਸ਼੍ਰੋਮਣੀ ਢਾਡੀ ਵਜੋਂ ਸਨਮਾਨਿਆ।

ਹ. ਪੁ.—ਸੁਵੀਨਰ ਸਾ. ਸਨ. ਸਮਾ.—1985

**ਝਾ ਰਿਸਰਚ ਇਨਸਟੀਚੀਊਟ (ਪ੍ਰਯਾਗ)** : ਇਹ ਸੰਸਥਾ ਡਾ. ਗੰਗਾਨਾਥ ਝਾ ਦੀ ਯਾਦਗਾਰ ਵਜੋਂ 17 ਨਵੰਬਰ, 1943

ਨੂੰ ਹੋਂਦ ਵਿਚ ਆਈ। (1) ਸੰਸਕ੍ਰਿਤ ਤੇ ਹੋਰ ਭਾਰਤੀ ਭਾਸ਼ਾਵਾਂ ਨੂੰ ਉਤਸ਼ਾਹ ਦੇਣਾ ਤੇ ਉਨ੍ਹਾਂ ਵਿਚ ਖੋਜ ਕਰਨੀ, (2) ਇਸ ਦੇ ਅੰਤਰਗਤ ਲਾਇਬ੍ਰੇਰੀਆਂ ਤੇ ਰੀਡਿੰਗ ਰੂਮ ਦਾ ਉਪਬੰਧ ਕਰਨਾ, (3) ਪ੍ਰਾਚੀਨ ਤੇ ਦੁਰਲੱਭ ਸੰਸਕ੍ਰਿਤ ਗ੍ਰੰਥਾਂ ਨੂੰ ਛਪਾਉਣਾ (4) ਪ੍ਰਾਚੀਨ ਹੱਥ ਲਿਖਤ ਗ੍ਰੰਥਾਂ ਦਾ ਸੰਗ੍ਰਹਿ ਕਰਨਾ, (5) ਖੋਜ ਭਰਪੂਰ ਤੇ ਲੋਕਪ੍ਰਿਅ ਸਭਿਆਚਾਰਕ ਭਾਸ਼ਣਾਂ ਦਾ ਪ੍ਰਬੰਧ ਕਰਨਾ, (6) ਤਿਮਾਹੀ ਖੋਜ-ਪਤ੍ਰਿਕਾ ਦਾ ਪ੍ਰਕਾਸ਼ਨ ਕਰਨਾ ਅਤੇ (7) ਇਨਾਮ ਤੇ ਵਜ਼ੀਫ਼ੇ ਦੇ ਕੇ ਯੋਗ ਵਿਦਵਾਨਾਂ ਦੁਆਰਾ ਖੋਜ ਕਰਵਾਉਣਾ, ਇਸ ਸੰਸਥਾ ਦੇ ਮੁੱਖ ਉਦੇਸ਼ ਹਨ। ਮੈਂਬਰਸ਼ਿਪ ਅਤੇ ਜੀਵਨ ਭਰ ਦੇ ਮੈਂਬਰਸ਼ਿਪ ਲਈ ਨਿਸ਼ਚਿਤ ਫ਼ੀਸ ਰਖੀ ਹੋਈ ਹੈ।

ਵਿਸ਼ੇਸ਼ ਵਿਦਵਾਨ, ਜਿਨ੍ਹਾਂ ਦੀ ਗਿਣਤੀ 25 ਤੋਂ ਵੱਧ ਹੋਵੇ, ਕਾਰਜਕਾਰੀ ਕਮੇਟੀ ਦੇ ਦੋ ਤਿਹਾਈ ਮੈਂਬਰਾਂ ਦੇ ਮਤ ਦੁਆਰਾ ਚੁਣੇ ਜਾਂਦੇ ਹਨ। ਇਸ ਦੀ ਸਾਲਾਨਾ ਕਾਨਫ਼ਰੰਸ ਹਰ ਸਾਲ ਨਵੰਬਰ ਵਿਚ ਹੁੰਦੀ ਹੈ ਅਤੇ ਇਸ ਵਿਚ ਵਿਸ਼ੇਸ਼ ਵਿਦਵਾਨ ਭਾਸ਼ਣ ਦਿੰਦੇ ਹਨ।

ਰਾਜ ਸਰਕਾਰ ਹਰ ਸਾਲ ਇਸ ਸੰਸਥਾ ਨੂੰ ਵਿਸ਼ੇਸ਼ ਮਾਲੀ ਸਹਾਇਤਾ ਦਿੰਦੀ ਹੈ। ਇਸ ਵਿਚ ਸੰਸਕ੍ਰਿਤ ਦੀਆਂ ਅੱਠ ਹਜ਼ਾਰ ਹੱਥ ਲਿਖਤਾਂ ਤੋਂ ਇਲਾਵਾ, ਕੁਝ ਅਰਬੀ ਤੇ ਫ਼ਾਰਸੀ ਅਤੇ ਹਿੰਦੀ ਦੇ ਹੱਥ ਲਿਖਤ ਗ੍ਰੰਥ ਅਤੇ ਲਗਭਗ ਦੱਸ ਹਜ਼ਾਰ ਛਪੇ ਹੋਏ ਗ੍ਰੰਥ ਹਨ। ਸੰਸਕ੍ਰਿਤ ਡਾਕੂਮੈਂਟ ਮੀਮਾਂਸਾ, ਜੁਰਿਸਪ੍ਰੂਡੈਂਸ, ਪ੍ਰਾਤਿਮੋਕਸ਼ ਸੂਤ੍ਰ ਅਤੇ ਡਿਸਕ੍ਰਿਪਟਿਵ ਕੈਟਾਲਾਗ ਆਫ਼ ਮੈਨੂਸਕ੍ਰਿਪਟ ਆਦਿ ਇਸ ਦੇ ਕੁਝ ਪ੍ਰਕਾਸ਼ਿਤ ਗ੍ਰੰਥ ਹਨ।

ਇਹ ਸੰਸਥਾ 12 ਜਨਵਰੀ, 1945 ਨੂੰ ਰਜਿਸਟਰ ਹੋਈ।

ਹ. ਪੁ.—ਹਿੰ. ਵਿ. ਕੋ. 5 : 105

**ਝਾਲਵਾੜ** : ਜ਼ਿਲ੍ਹਾ—ਉੱਤਰ ਪੱਛਮੀ ਭਾਰਤ ਦੇ ਰਾਜਸਥਾਨ ਰਾਜ ਦਾ ਇਕ ਜ਼ਿਲ੍ਹਾ ਹੈ। ਇਸਦਾ ਰਕਬਾ 6,216 ਵ. ਕਿ. ਮੀ. ਹੈ। ਪਹਿਲਾਂ ਇਹ ਇਕ ਪੁਰਾਣੀ ਦੇਸੀ ਰਿਆਸਤ ਸੀ। ਝਾਲਾ ਰਾਜਪੂਤਾਂ ਦੇ ਇਥੇ ਰਾਜ ਕਰਨ ਤੋਂ ਬਾਅਦ ਇਸ ਦਾ ਨਾਂ ਝਾਲਾਵਾੜ ਪਿਆ।

ਇਸ ਦੀ ਸਥਾਪਨਾ ਸੰਨ 1838 ਵਿਚ ਕੋਟਾ ਦੀ ਵੰਡ ਤੋਂ ਬਾਅਦ ਹੋਈ। 1897 ਵਿਚ ਇਸ ਦਾ ਵੱਡਾ ਹਿੱਸਾ ਕੋਟਾ ਦੇ ਕਬਜ਼ੇ ਹੇਠ ਚਲੇ ਜਾਣ ਤੋਂ ਬਾਅਦ 1948 ਵਿਚ ਇਹ ਰਾਜਸਥਾਨ ਰਾਜ ਦਾ ਇਕ ਹਿੱਸਾ ਬਣ ਗਿਆ।

ਇਸ ਦੇ ਦੱਖਣ ਵਿਚ ਪਹਾੜ ਅਤੇ ਉੱਤਰ ਵਿਚ ਉਪਜਾਊ ਮੈਦਾਨੀ ਧਰਤੀ ਹੈ। ਕਪਾਹ, ਕਣਕ, ਤੇਲ ਦੇ ਬੀਜ, ਮੱਕੀ ਅਤੇ ਜਵਾਰ ਇਥੋਂ ਦੀਆਂ ਪ੍ਰਮੁੱਖ ਫ਼ਸਲਾਂ ਹਨ। ਜ਼ਿਲ੍ਹੇ ਵਿਚ ਕਈ ਥਾਵਾਂ ਤੇ ਕੱਚੇ ਲੋਹੇ ਅਤੇ ਬਲੂਆ ਪੱਥਰ ਦੇ ਭੰਡਾਰ ਮਿਲਦੇ ਹਨ।

ਆਬਾਦੀ—9,56,971 (1991)

ਹ. ਪੁ.—ਐਨ. ਬ੍ਰਿ. ਮਾ. 6 : 547

**ਝਾਲਾਵਾੜ** : ਸ਼ਹਿਰ—ਇਹ ਉੱਤਰ ਪੱਛਮੀ ਭਾਰਤ ਦੇ ਰਾਜਸਥਾਨ ਰਾਜ ਵਿਚ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਇਕ ਸ਼ਹਿਰ ਅਤੇ ਪ੍ਰਬੰਧਕੀ ਸਦਰਮੁਕਾਮ ਹੈ। ਇਹ ਝਾਲਾਰਪਟਨ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸ ਸ਼ਹਿਰ ਦੇ ਨਾਂ ਬਾਰੇ ਇਤਿਹਾਸਕਾਰਾਂ ਵਿਚ ਕਾਫ਼ੀ ਮਤ-ਭੇਦ ਰਿਹਾ ਹੈ। ਕਈਆਂ ਦਾ ਵਿਚਾਰ ਹੈ ਕਿ ਝਾਲਾ ਰਾਜਪੂਤਾਂ ਦੇ ਇਥੇ ਵਸਣ ਕਰਕੇ ਇਸ ਸ਼ਹਿਰ ਦਾ ਨਾਂ ਝਾਲਾਰਪਟਨ ਪ੍ਰਚਲਿਤ ਹੋਇਆ ਪਰ ਇਸ ਦੇ ਉਲਟ ਕਈਆਂ ਦੇ ਮਤ ਅਨੁਸਾਰ ਇਥੇ ਸਥਿਤ ਇਕ ਪਹਾੜ ਵਿਚੋਂ ਲਗਾਤਾਰ ਪਾਣੀ ਨਿਕਲਦੇ ਰਹਿਣ ਕਾਰਨ ਇਸ ਦਾ ਇਹ ਨਾਂ ਪਿਆ। ਟਾਡ ਦੇ ਅਨੁਸਾਰ ਇਥੋਂ ਦੇ ਪ੍ਰਾਚੀਨ ਮੰਦਰਾਂ ਵਿਚ ਜ਼ਿਆਦਾ ਘੰਟੇ ਲੱਗੇ ਹੋਣ ਕਾਰਨ ਇਹ ਨਾਂ ਪ੍ਰਚਲਿਤ ਹੋਇਆ।

ਪੁਰਾਣੇ ਝਾਲਾਰਪਟਨ ਸ਼ਹਿਰ ਦੀ ਸਥਾਪਨਾ ਸੰਨ 1796 ਵਿਚ ਹੋਈ ਸੀ। ਮੌਜੂਦਾ ਸ਼ਹਿਰ, ਮਹਿਲ ਅਤੇ ਛਾਉਣੀ ਵਾਲਾ ਹਿੱਸਾ ਉੱਤਰ ਵਿਚ ਸਥਿਤ ਹੈ।

ਝਾਲਾਰਪਟਨ ਵਿਖੇ ਇਕ ਛਾਉਣੀ ਹੈ, ਇਥੇ ਕਈ ਹੋਰ ਪ੍ਰਮੁੱਖ ਸੜਕਾਂ ਆ ਕੇ ਮਿਲਦੀਆਂ ਹਨ। ਇਥੇ ਇਕ ਜ਼ਰਾਇਤੀ ਵਪਾਰਕ ਕੇਂਦਰ ਹੈ। ਰਾਜਸਥਾਨ ਦੀ ਯੂਨੀਵਰਸਿਟੀ ਨਾਲ ਸਬੰਧਤ ਇਕ ਸਰਕਾਰੀ ਕਾਲਜ ਵੀ ਹੈ।

ਆਬਾਦੀ—38,671 (1991)

ਹ. ਪ.—ਐਨ. ਬ੍ਰਿ. ਮਾ. 6 : 547; ਹਿੰ. ਵਿ. ਕੋ. 5 : 106

**ਝਾਵੇਰੀ, ਨਯਨ ਸੁਸ਼ੀਲ** : ਭਾਰਤ ਦੀ ਇਸ ਪ੍ਰਸਿਧ ਨਰਤਕੀ ਦਾ ਜਨਮ 12 ਮਈ, 1927 ਨੂੰ ਰਾਜਸਥਾਨ ਵਿਚ ਹੋਇਆ। ਬੀ. ਏ. ਕਰਨ ਉਪਰੰਤ ਸੰਨ 1941 ਵਿਚ ਇਸ ਨੇ ਅਲੱਗ-ਅਲੱਗ ਸ਼ੈਲੀ ਦਾ ਨਾਚ ਸਿੱਖਣਾ ਸ਼ੁਰੂ ਕੀਤਾ ਪਰ ਸੰਨ 1945 ਵਿਚ ਗੁਰੂ ਬਿਪਨ ਸਿੰਘ ਤੋਂ ਮਨੀਪੁਰੀ ਨਾਚ ਦੀ ਬਾਕਾਇਦਾ ਤਾਲੀਮ ਹਾਸਲ ਕਰਨੀ ਸ਼ੁਰੂ ਕੀਤੀ। ਇਸ ਨੇ ਵੱਖ ਵੱਖ ਸੰਸਥਾਵਾਂ ਵੱਲੋਂ ਆਯੋਜਿਤ ਕੀਤੇ ਗਏ ਕਈ ਨ੍ਰਿਤ-ਨਾਟਕਾਂ ਵਿਚ ਵੀ ਭਾਗ ਲਿਆ। ਕਈ ਭਾਰਤੀ ਸਭਿਆਚਾਰਕ ਡੈਲੀਗੇਸ਼ਨਾਂ ਦੇ ਪ੍ਰਤਿਨਿਧ ਵਜੋਂ ਇਸ ਨੇ ਕਈ ਦੇਸ਼ ਦਾ ਦੌਰਾ ਕੀਤਾ।

ਝਾਵੇਰੀ ਨੇ ਆਪਣੇ ਮਨੀਪੁਰੀ ਨਾਚ ਲਈ ਸੰਗੀਤ ਨਾਟਕ ਅਕਾਦਮੀ ਦਾ ਐਵਾਰਡ ਪ੍ਰਾਪਤ ਕੀਤਾ। ਇਸ ਤੋਂ ਇਲਾਵਾ ਸੰਗੀਤ ਪੀਠ-ਸੁਰ ਸਿੰਗਾਰ ਸੰਸਦ, ਬੰਬਈ ਵਲੋਂ ਇਸ ਨੂੰ ਨ੍ਰਿਤ-ਵਿਲਾਸ ਦਾ ਖ਼ਿਤਾਬ ਦੇ ਕੇ ਸਨਮਾਨਿਆ ਗਿਆ।

ਹ. ਪੁ.—ਇੰ. ਹੁਜ਼. ਹੂ : 1982

**ਝਾੜ ਸਾਹਿਬ** : ਉਹ ਝਾੜ ਅਰਥਾਤ ਬੂਟਾ ਜਿਸ ਹੇਠ ਗੁਰੂ ਸਾਹਿਬ ਵਿਰਾਜੇ ਸਨ 'ਝਾੜ ਸਾਹਿਬ' ਅਖਵਾਉਂਦਾ ਹੈ। ਇਤਿਹਾਸ ਵਿਚ ਕਈ ਝਾੜ ਸਾਹਿਬ ਅਖਵਾਉਂਦੇ ਹਨ, ਜਿਨ੍ਹਾਂ ਵਿਚੋਂ ਕੁਝ ਹੇਠ ਲਿਖੇ ਹਨ—

1. ਜ਼ਿਲ੍ਹਾ ਲੁਧਿਆਣਾ, ਤਹਿਸੀਲ ਸਮਰਾਲਾ ਦੇ ਪਿੰਡ ਜੁੜਵਾਲ ਤੋਂ ਇਕ ਮੀਲ ਦੱਖਣ ਵੱਲ, ਨਹਿਰ ਤੋਂ ਪਾਰ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਜੰਡ ਸਾਹਿਬ ਤੋਂ ਮਾਛੀਵਾੜੇ ਜਾਂਦੇ ਹੋਏ ਗੁਰੂ ਜੀ ਇਥੇ ਵਿਰਾਜੇ ਸਨ। ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਤੋਂ ਹੀ ਇਸ ਨਾਲ 75 ਵਿਘੇ ਜ਼ਮੀਨ ਹੈ।

2. ਜ਼ਿਲ੍ਹਾ ਅੰਮ੍ਰਿਤਸਰ ਦੀ ਤਰਨਤਾਰਨ ਤਹਿਸੀਲ ਦੇ ਪਿੰਡ 'ਵਾਂ' ਵਿਚ ਛਿਪਦੇ ਵੱਲ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਗੁਰਦੁਆਰਾ ਹੈ। ਜਦੋਂ ਗੁਰੂ ਜੀ ਇਥੇ ਆਏ ਸਨ ਉਸ ਸਮੇਂ ਇਥੇ ਸੰਘਣਾ ਜੰਗਲ ਸੀ। ਜਿਨ੍ਹਾਂ ਕਰੀਰਾਂ ਨਾਲ ਗੁਰੂ ਜੀ ਦਾ ਘੋੜਾ ਬੰਨ੍ਹਿਆ ਸੀ ਉਹ ਅੱਜ ਵੀ ਮੌਜੂਦ ਹਨ। ਗੁਰਦੁਆਰਾ ਬਹੁਤ ਸੁੰਦਰ ਬਣਿਆ ਹੋਇਆ ਹੈ। ਹਰ ਸਾਲ 7 ਹਾੜ ਨੂੰ ਇਥੇ ਮੇਲਾ ਲਗਦਾ ਹੈ। ਇਹ ਸਥਾਨ ਰੇਲਵੇ ਸਟੇਸ਼ਨ ਕੈਰੋਂ ਤੋਂ 6 ਕਿ. ਮੀ. ਪੱਛਮ ਵੱਲ ਹੈ।

3. ਲਾਹੌਰ ਜ਼ਿਲ੍ਹੇ (ਹੁਣ ਪਾਕਿਸਤਾਨ) ਦੀ ਕਸੂਰ ਤਹਿਸੀਲ ਦੇ ਪਿੰਡ ਗੱਜਲ ਤੋਂ ਤਕਰੀਬਨ ਇਕ ਕਿ. ਮੀ. ਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ। ਮਨਿਹਾਲ ਤੋਂ ਚਲਦੇ ਗੁਰੂ ਜੀ ਇਥੇ ਆਏ। ਇਥੇ ਦਾ ਦਰਬਾਰ ਛੋਟਾ ਜਿਹਾ ਪਰ ਪੱਕਾ ਬਣਿਆ ਹੋਇਆ ਹੈ। ਗੁਰਦੁਆਰੇ ਨਾਲ 20 ਵਿਘੇ ਜ਼ਮੀਨ ਲੱਗੀ ਹੋਈ ਸੀ।

ਹ. ਪੁ.—ਮ. ਕੋ.

**ਝਾੜੀ ਸਾਹਿਬ** : ਪਾਕਿਸਤਾਨ ਦੇ ਲਾਹੌਰ ਜ਼ਿਲ੍ਹੇ ਦੇ ਪਿੰਡ ਤਰਗੇ ਦੇ ਪੱਛਮ ਵੱਲ ਤਕਰੀਬਨ ਇਕ ਕਿ. ਮੀ. ਦੀ ਦੂਰੀ ਤੇ ਇਹ ਸ੍ਰੀ ਗੁਰੂ ਅਮਰਦਾਸ ਜੀ ਦਾ ਗੁਰਦੁਆਰਾ ਹੈ। ਕਸੂਰ ਜਾਂਦੇ ਹੋਏ ਰਸਤੇ ਵਿਚ 'ਕਾਦੀਵਿੰਡ' ਦੇ ਲੋਕਾਂ ਦੀ ਪ੍ਰੇਮ ਭਰੀ ਬੇਨਤੀ ਤੇ ਗੁਰੂ ਜੀ ਇਥੇ ਠਹਿਰ ਗਏ। ਇਥੇ ਛੋਟਾ ਜਿਹਾ ਅਸਥਾਨ ਬਣਿਆ ਹੋਇਆ ਹੈ ਅਤੇ ਨਾਲ ਹੀ ਉਹ ਬਿਰਛ ਹੈ ਜਿੱਥੇ ਗੁਰੂ ਜੀ ਨੇ ਘੋੜੇ ਅਗਾੜੀ-ਪਛਾੜੀ ਬੱਧੇ ਸਨ। ਕੋਲ ਹੀ ਇਕ ਪੱਕਾ ਦਾਲਾਨ ਹੈ, ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਇਥੇ ਹਰ ਸਾਲ ਵੈਸਾਖੀ ਨੂੰ ਮੇਲਾ ਲੱਗਦਾ ਹੈ।

ਹ. ਪੁ.—ਮ. ਕੋ.

**ਝਿਊਰ** : ਇਹ ਪੰਜਾਬ ਦੇ ਕੰਮੀਆਂ ਦੀ ਇਕ ਜਾਤ ਹੈ। ਝਿਊਰ ਨੂੰ ਝੀਵਰ, ਕਹਾਰ, ਮਹਿਰਾ ਅਤੇ ਮਾਛੀ ਵੀ ਕਿਹਾ ਜਾਂਦਾ ਹੈ। ਪੰਜਾਬ ਦੇ ਪਾਣੀ ਢੋਣ ਵਾਲੇ, ਮੱਛੀਆਂ ਫੜਨ ਵਾਲੇ ਅਤੇ ਟੋਕਰੀਆਂ ਬਣਾਉਣ ਵਾਲੇ ਸਾਰੇ ਇਸੇ ਜਾਤ ਵਿਚ ਆਉਂਦੇ ਹਨ। ਇਹ ਵਿਆਹਾਂ ਵਿਚ ਡੋਲੀਆਂ ਲਿਜਾਣ ਦਾ ਕੰਮ ਕਰਦੇ ਹਨ।

ਇਨ੍ਹਾਂ ਦਾ ਮੁੱਖ ਪੇਸ਼ਾ ਪਾਣੀ ਨਾਲ ਸਬੰਧਤ ਹੈ। ਬਹੁਤ ਸਾਰੀਆਂ ਥਾਵਾਂ ਤੇ ਸੰਘਾੜਿਆਂ ਦੀ ਖੇਤੀ ਅਤੇ ਮੱਛੀਆਂ ਦੇ ਜਾਲ ਬਣਾਉਣ ਤੇ ਮੱਛੀਆਂ ਫੜਨ ਦਾ ਕੰਮ ਇਸੇ ਜਾਤ ਦੇ ਲੋਕ ਕਰਦੇ ਹਨ। ਇਹ ਖੂਹ-ਪੁੱਟਣ ਵਿਚ ਮਾਹਿਰ ਹੁੰਦੇ ਹਨ ਅਤੇ ਪਿੰਡਾਂ ਵਿਚ ਆਮ ਤੌਰ ਤੇ ਖੂਹ ਲਾਉਣ ਦਾ ਕੰਮ ਇਸੇ ਜਾਤ ਦੇ ਲੋਕ ਕਰਦੇ ਹਨ। ਪਿੰਡਾਂ ਵਿਚ ਵਿਆਹ-ਸ਼ਾਦੀਆਂ ਦੇ ਰਸਮੀ ਮੌਕਿਆਂ ਤੇ ਕੰਮ ਕਰਕੇ ਰਿਵਾਜ ਦੇ ਮੁਤਾਬਕ ਆਪਣਾ ਲਾਗ ਲੈਂਦੇ ਹਨ। ਵਿਆਹ-ਸ਼ਾਦੀਆਂ ਅਤੇ ਹੋਰ ਇਹੋ ਜਿਹੇ ਰਸਮੀ ਮੌਕਿਆਂ ਦੇ ਪਾਣੀ ਭਰਨ, ਪਾਣੀ ਪਿਲਾਉਣ ਅਤੇ ਖਾਣਾ ਬਣਾਉਣ ਦਾ ਕੰਮ ਵੀ ਕਰਦੇ ਹਨ।

ਖੇਤਾਂ ਵਿਚ ਕੰਮ ਕਰਨ ਲਈ ਕਿਸਾਨਾਂ ਨੂੰ ਟੋਕਰੀਆਂ ਬਣਾ ਕੇ ਦੇਣ ਤੋਂ ਇਲਾਵਾ ਫ਼ਸਲਾਂ ਦੀ ਵਾਢੀ ਅਤੇ ਝੋਨੇ ਦੀ ਬੀਜਾਈ ਵੇਲੇ ਖੇਤਾਂ ਵਿਚ ਕੰਮ ਤੇ ਲੱਗੇ ਬੰਦਿਆਂ ਨੂੰ ਪਾਣੀ ਪਿਲਾਉਣ ਦਾ ਕੰਮ ਵੀ ਕਰਦੇ ਹਨ। ਕੇਂਦਰੀ ਅਤੇ ਪੱਛਮੀ ਪੰਜਾਬ ਵਿਚ ਮੁਸਲਮਾਨ ਝਿਊਰਾਂ ਨੂੰ ਹੀ ਮਾਛੀ ਕਿਹਾ ਜਾਂਦਾ ਹੈ। ਫ਼ਰਕ ਸਿਰਫ਼ ਇੰਨਾ ਹੈ ਕਿ ਪੱਛਮ ਅਤੇ ਕੇਂਦਰ ਦੇ ਮਾਛੀ ਖੇਤਾਂ ਵਿਚ ਖੇਤ ਮਜ਼ਦੂਰਾਂ ਦੇ ਤੌਰ ਤੇ ਕੰਮ ਕਰਦੇ ਹਨ ਜਦੋਂ ਕਿ ਪੂਰਬ ਵਿਚ ਝਿਊਰ ਖੇਤਾਂ ਵਿਚ ਕਦੇ ਘੱਟ ਵੱਧ ਹੀ ਕੰਮ ਕਰਦੇ ਹਨ।

ਪੱਛਮ ਅਤੇ ਕੇਂਦਰ ਵਿਚ ਮਾਛੀ ਦਾਈ ਅਤੇ ਦਾਇਆ ਆਦਿ ਦਾ ਕੰਮ ਵੀ ਕਰਦੇ ਹਨ। ਦਾਈ-ਦਾਇਆ, ਭਠਿਆਰੇ, ਭੜਭੂੰਜੇ ਇਹ ਸਾਰੇ ਇਸੇ ਜਾਤ ਦੇ ਮੰਨੇ ਜਾਂਦੇ ਹਨ। ਭਠਿਆਰੇ ਆਮ ਤੌਰ ਤੇ ਕਾਫ਼ਲਿਆਂ ਦੇ ਨਾਲ ਜਿਥੇ ਡੇਰਾ ਲਗਦਾ ਹੈ ਤੰਦੂਰੀਏ ਦਾ ਕੰਮ ਕਰਦੇ ਹਨ ਅਤੇ ਖਾਣਾ ਬਣਾ ਕੇ ਵੇਚਦੇ ਹਨ। ਭੜਭੂੰਜੇ, ਜਿਹਾ ਕਿ ਇਨ੍ਹਾਂ ਦੇ ਨਾਂ ਤੋਂ ਹੀ ਭਾਸਦਾ ਹੈ, ਦਾਣੇ ਭੁੰਨਣ ਦਾ ਕੰਮ ਕਰਦੇ ਹਨ।

ਦਿੱਲੀ ਦੇ ਹੇਠਲੇ ਪਾਸੇ ਜਮਨਾ ਦਰਿਆ ਦੇ ਖੱਬੇ ਕੰਢੇ ਤੇ ਵਸੇ ਹੋਏ ਥੋੜ੍ਹੇ ਜਿਹੇ ਲੋਕ ਆਪਣੇ ਆਪ ਨੂੰ ਧੀਵਰ ਸਦਾਉਂਦੇ ਹਨ। ਇਹ ਮੱਛੀਆਂ ਫੜਨ, ਮਲਾਹ ਅਤੇ ਭੜਭੂੰਜਿਆਂ ਦਾ ਕੰਮ ਕਰਦੇ ਸਨ ਅਤੇ ਆਪਣੇ ਆਪ ਨੂੰ ਦੇਸੀ ਝਿਊਰਾਂ ਤੋਂ ਵੱਖ ਰੱਖਦੇ ਸਨ। ਚੋਰੀ ਦੀ ਆਦਤ ਕਰਕੇ ਇਸ ਜਾਤ ਨੂੰ ਅਪਰਾਧੀ ਜਾਤ ਕਿਹਾ ਗਿਆ ਹੈ। ਆਮ ਤੌਰ ਤੇ ਇਹ ਗਾਉਣ ਵਾਲਿਆਂ, ਭਿਖਾਰੀਆਂ ਆਦਿ ਦਾ ਭੇਸ ਧਾਰ ਕੇ ਫਿਰਦੇ ਸਨ ਅਤੇ ਮੌਕਾ ਤਾੜ ਕੇ ਸੰਨ੍ਹ ਆਦਿ ਲਾ ਕੇ ਵੱਡੇ ਪੈਮਾਨੇ ਤੇ ਚੋਰੀਆਂ ਕਰਦੇ ਸਨ। ਇਸ ਜਾਤ ਦੇ ਲੋਕ ਅਲੀਗੜ੍ਹ, ਬੁਲੰਦ ਸ਼ਹਿਰ ਅਤੇ ਉੱਤਰ ਪੱਛਮ ਪ੍ਰਾਂਤਾਂ ਦੇ ਹੋਰ ਜ਼ਿਲ੍ਹਿਆਂ ਵਿਚ ਵੀ ਦਰਿਆ ਦੇ ਕੰਢਿਆਂ ਤੇ ਵਸੇ ਹੋਏ ਸਨ।

ਪਿੰਡਾਂ ਵਿਚ ਜਿਥੇ ਕਿਤੇ ਸਾਂਝਾ ਚੁੱਲ੍ਹਾ ਬਾਲਣ ਦੀ ਪ੍ਰਥਾ ਹੈ, ਕਿਸਾਨ-ਵਰਗ ਦੇ ਲੋਕ ਗਰਮੀਆਂ ਦੇ ਮੌਸਮ ਵਿਚ ਰਲ ਕੇ ਰੋਟੀ ਪਕਾਉਂਦੇ ਹਨ, ਉਥੇ ਮੁਸਲਮਾਨਾਂ ਵਿਚ ਮਾਛੀ ਅਤੇ ਹਿੰਦੂਆਂ ਅਤੇ ਸਿੱਖਾਂ ਵਿਚ ਝਿਊਰ ਜਾਤ ਦਾ ਕਾਫ਼ੀ ਮਹੱਤਵ ਹੈ।

ਇਹ ਸਹੀ ਅਰਥਾਂ ਵਿਚ ਪਿੰਡ ਦੇ ਕੰਮੀ ਹਨ। ਸਮਾਜਕ ਪੱਖੋਂ ਇਨ੍ਹਾਂ ਦਾ ਦਰਜਾ ਕਾਫੀ ਉੱਚਾ ਹੈ। ਹਰ ਧਰਮ ਦੇ ਲੋਕ ਇਸ ਜਾਤ ਦੇ ਲੋਕਾਂ ਹੱਥੋਂ ਪਾਣੀ ਪੀਂਦੇ ਹਨ ਅਤੇ ਇਨਾਂ ਨੂੰ ਲਗਭਗ ਹਰ ਧਰਮ ਦੇ ਲੋਕਾਂ ਦੀ ਰਸੋਈ ਵਿਚ ਦਾਖ਼ਲ ਹੋਣ ਦੀ ਖੁਲ੍ਹ ਪ੍ਰਾਪਤ ਹੈ। ਇਸ ਦੇ ਬਾਵਜੂਦ ਇਹ ਲਾਗੀ ਹੀ ਮੰਨੇ ਜਾਂਦੇ ਹਨ।

ਹ. ਪੁ.—ਪੰ. ਕਾ. : 306

**ਝਿੰਗੜ, ਕਰਮ ਸਿੰਘ ਸ਼ਹੀਦ** : ਬੱਬਰ ਅਕਾਲੀ ਲਹਿਰ ਦੇ ਇਸ ਦੇਸ਼ ਭਗਤ ਦਾ ਜਨਮ ਪਿੰਡ ਝਿੰਗੜ ਜ਼ਿਲ੍ਹਾ ਜਲੰਧਰ ਵਿਚ ਦੁਨੀ ਚੰਦ ਸ਼ੇਰਗਿੱਲ ਦੇ ਘਰ ਹੋਇਆ। ਕੈਨੇਡਾ ਤੋਂ ਆ ਕੇ ਇਹ ਦਲੀਪ ਸਿੰਘ ਗੋਸਲ ਅਤੇ ਹੋਰ ਬੱਬਰਾਂ ਨਾਲ ਰਲ ਕੇ ਦੇਸ਼ ਦੀ ਸੇਵਾ ਵਿਚ ਰੁੱਝ ਗਿਆ। ਸੰਨ 1915 ਤੋਂ ਲੈ ਕੇ ਤਿੰਨ ਸਾਲ ਦੇ ਲਗਭਗ ਮੁਲਤਾਨ ਅਤੇ ਕੈਂਬਲਪੁਰ ਜੇਲ੍ਹਾਂ ਵਿਚ ਰਿਹਾ। ਮਾਰਚ 1922 ਵਿਚ ਇਸ ਨੇ ਆਪਣੇ ਪਿੰਡ ਝਿੰਗੜ ਵਿਖੇ ਰਾਜਸੀ ਦੀਵਾਨ ਲਗਾ ਕੇ ਅੰਗਰੇਜ਼ੀ ਸਰਕਾਰ ਦੀਆਂ ਜ਼ਿਆਦਤੀਆਂ ਬਾਰੇ ਤਕਰੀਰ ਕੀਤੀ। ਅਜਿਹੀਆਂ ਤਕਰੀਰਾਂ ਕਾਰਨ ਪੁਲਿਸ ਨੇ 6 ਮਈ, 1922 ਨੂੰ ਇਸ ਨੂੰ ਹਿਰਾਸਤ ਵਿਚ ਲੈ ਲਿਆ। ਅਦਾਲਤ ਵਿਚ ਇਸ ਨੇ ਕੋਈ ਵੀ ਬਿਆਨ ਦੇਣ ਤੋਂ ਇਨਕਾਰ ਕਰ ਦਿੱਤਾ ਅਤੇ ਨਾ-ਮਿਲਵਰਤਨ ਉੱਤੇ ਪੂਰੀ ਤਰ੍ਹਾਂ ਅਮਲ ਕੀਤਾ। ਜੱਜ ਨੇ ਇਸ ਨੂੰ ਆਪਣਾ ਬਿਆਨ ਲਿਖਤੀ ਰੂਪ ਵਿਚ ਦੇਣ ਦੀ ਇਜਾਜ਼ਤ ਦੇ ਦਿੱਤੀ। ਇਸ ਨੇ 19 ਸਫ਼ਿਆਂ ਵਿਚ ਬਜ ਬਜ ਕੇਸ ਸਬੰਧੀ ਅਤੇ ਗੁਰਦੁਆਰਾ ਸੁਧਾਰ ਲਹਿਰ ਬਾਰੇ ਲਿਖਿਆ। ਕਈ ਪੰਨਿਆਂ ਵਿਚ ਮੁਕੱਦਮੇ ਦੀਆਂ ਗਵਾਹੀਆਂ ਦੀ ਆਲੋਚਨਾ ਸੀ.ਆਈ.ਡੀ. ਨੂੰ ਗਾਲ੍ਹਾਂ ਅਤੇ ਗੁਰਮੁਖੀ ਵਿਚ ਕੁਝ ਕਵਿਤਾਵਾਂ ਲਿਖੀਆਂ।

ਜੱਜ ਨੇ ਆਪਣੇ ਫ਼ੈਸਲੇ ਵਿਚ ਇਸ ਉਪਰ ਕਈ ਝੂਠੇ ਕਤਲਾਂ ਦੇ ਕੇਸਾਂ ਦੇ ਮੁਕੱਦਮੇ ਦਾਇਰ ਕਰਕੇ ਸਾਰੀ ਉਮਰ ਲਈ ਜਲਾਵਤਨ ਕਰਨ ਦੀ ਸਜ਼ਾ ਸੁਣਾਈ।

ਮੁਲਤਾਨ ਜੇਲ੍ਹ ਵਿਚ ਆਪਣੇ ਹੋਰ 13 ਸਾਥੀਆਂ ਸਮੇਤ ਇਸ ਨੇ ਜੇਲ੍ਹਾਂ ਦੇ ਸੁਧਾਰ ਲਈ ਸਰਕਾਰ ਕੋਲ ਕਈ ਅਪੀਲਾਂ ਕੀਤੀਆਂ ਅਤੇ ਸਿੱਧੀ ਟੱਕਰ ਲਈ। ਬਾਕੀ ਕੈਦੀਆਂ ਨੇ ਕਰਮ ਸਿੰਘ ਝਿੰਗੜ ਨੂੰ ਆਪਣਾ ਨੇਤਾ ਚੁਣ ਲਿਆ।

ਜਨਵਰੀ 1938 ਵਿਚ ਦੇਸ਼ ਭਰ ਦੀਆਂ ਜੇਲ੍ਹਾਂ ਵਿਚਲੇ ਕੁੱਲ ਕ੍ਰਾਂਤੀਕਾਰੀਆਂ ਨੇ ਐਲਾਨ ਕਰ ਦਿੱਤਾ ਕਿ ਕਾਂਗਰਸੀਆਂ ਦੀ ਤਰ੍ਹਾਂ ਕ੍ਰਾਂਤੀਕਾਰੀਆਂ ਦੀ ਵੀ ਰਿਹਾਈ ਹੋਣੀ ਚਾਹੀਦੀ ਹੈ। ਇਸ ਐਲਾਨ ਮੁਤਾਬਕ ਲਾਹੌਰ ਅਤੇ ਮੁਲਤਾਨ ਦੀਆਂ ਜੇਲ੍ਹਾਂ ਵਿਚ ਸਭ ਤੋਂ ਪਹਿਲਾਂ ਗਦਰੀ ਬਾਬਾ ਗੁਰਮੁਖ ਸਿੰਘ ਅਤੇ ਬੱਬਰ ਸਿੰਘ ਸੁਰੈਣੀ ਨੇ ਭੁੱਖ ਹੜਤਾਲ ਸ਼ੁਰੂ ਕਰ ਦਿੱਤੀ। ਉਨ੍ਹਾਂ ਦਿਨਾਂ ਵਿਚ ਬੱਬਰ ਕਰਮ ਸਿੰਘ ਝਿੰਗੜ ਮੁਲਤਾਨ ਜੇਲ੍ਹ ਦੇ ਹਸਪਤਾਲ ਵਿਚ ਸਖ਼ਤ ਬੀਮਾਰ ਸੀ। ਮੁਲਕ ਦੇ ਸਾਰੇ ਕ੍ਰਾਂਤੀਕਾਰੀਆਂ ਨੇ ਸਾਰੀਆਂ ਜੇਲ੍ਹਾਂ ਵਿਚ ਭੁੱਖ-ਹੜਤਾਲ ਸ਼ੁਰੂ ਕਰ ਦਿੱਤੀ। 1938 ਵਿਚ ਬੱਬਰਾਂ ਦੀਆਂ ਰਿਹਾਈਆਂ ਸ਼ੁਰੂ ਹੋਈਆਂ।

21 ਅਪ੍ਰੈਲ, 1938 ਨੂੰ ਕਰਮ ਸਿੰਘ ਝਿੰਗੜ ਅਤੇ ਉਸ ਦੇ ਕੁਝ ਹੋਰ ਸਾਥੀਆਂ ਦੀ ਰਿਹਾਈ ਦਾ ਹੁਕਮ ਸੁਣਾਇਆ ਗਿਆ। ਉਸ ਸਮੇਂ ਇਹ ਹਸਪਤਾਲ ਵਿਚ ਸਖ਼ਤ ਬੀਮਾਰ ਸੀ। ਖ਼ਬਰ ਸੁਣਦਿਆਂ ਹੀ ਇਸ

ਨੇ ਜੇਲ੍ਹ ਦੇ ਹਸਪਤਾਲ ਵਿਚ ਹੀ ਆਪਣੇ ਪ੍ਰਾਣ ਤਿਆਗ ਦਿੱਤੇ। ਮੁਲਤਾਨ ਜੇਲ੍ਹ ਦੇ ਸ਼ਮਸਾਨ ਘਾਟ ਵਿਚ ਜਿਥੇ ਪਹਿਲਾਂ ਕਈ ਦੇਸ਼ ਭਗਤਾਂ ਦਾ ਸੰਸਕਾਰ ਕੀਤਾ ਜਾ ਚੁੱਕਿਆ ਸੀ ਇਸ ਦਾ ਅੰਤਮ ਸੰਸਕਾਰ ਕਰ ਦਿੱਤਾ ਗਿਆ।

ਹ. ਪੁ.—ਬੱਬਰ ਅਕਾਲੀ ਲਹਿਰ ਦਾ ਇਤਿਹਾਸ ; ਹਿਸਟਰੀ ਆਫ਼ ਦੀ ਬੱਬਰ ਖਾਲਸਾ

**ਝਿੰਜੜੀ** : ਪੰਜਾਬ ਰਾਜ ਦੇ ਰੋਪੜ ਜ਼ਿਲ੍ਹੇ ਵਿਚ ਰੋਪੜ ਤੋਂ ਨੰਗਲ ਵਲ ਜਾਂਦੀ ਮੁੱਖ ਸੜਕ ਤੇ 1.60 ਕਿ. ਮੀ. ਦੀ ਦੂਰੀ ਤੇ ਇਕ ਪਹਾੜੀ ਤੇ ਸਥਿਤ ਇਕ ਪਿੰਡ ਹੈ। ਇਹ ਕੋਟਲਾ ਪਾਵਰ ਹਾਊਸ ਤੋਂ 3 ਕਿ. ਮੀ. ਅਤੇ ਆਨੰਦਪੁਰ ਸਾਹਿਬ ਤੋਂ 4 ਕਿ. ਮੀ. ਦੀ ਦੂਰੀ ਤੇ ਹੈ। ਇਸ ਦਾ ਰਕਬਾ 3500 ਏਕੜ ਦੇ ਲਗਭਗ ਹੈ।

ਕਿਹਾ ਜਾਂਦਾ ਹੈ ਕਿ ਇਥੇ ਜ਼ਿਆਦਾ ਝਿੜੀਆਂ, ਉਜਾੜ ਅਤੇ ਢਾਹੇ ਟਿੱਬੇ ਹੋਣ ਕਾਰਨ ਇਸ ਦਾ ਨਾਂ ਝਿੰਜੜੀ ਪ੍ਰਚਿਲਤ ਹੋਇਆ। ਇਸ ਪਿੰਡ ਵਿਚ 300 ਦੇ ਕਰੀਬ ਘਰ ਹਨ। ਜ਼ਿਆਦਾ ਵਸੋਂ ਗੁੱਜਰ, ਸੈਣੀ, ਬ੍ਰਾਹਮਣ, ਹਰੀਜਨ, ਰਾਜਪੂਤ ਅਤੇ ਜੱਟ ਸਿੱਖਾਂ ਦੀ ਹੈ। ਨਿੱਕੂਵਾਲ ਪਿੰਡ ਵੀ ਇਸੇ ਪਿੰਡ ਵਿਚ ਬੱਝਿਆ ਹੋਇਆ ਹੈ। ਦੋਹਾਂ ਪਿੰਡਾਂ ਦੀ ਪੰਚਾਇਤ ਸਾਂਝੀ ਹੈ। ਪਿੰਡ ਪਹਾੜੀ ਤੇ ਹੋਣ ਕਾਰਨ ਅਤੇ ਨੇੜੇ ਭੱਠਾ ਨਾ ਹੋਣ ਕਾਰਨ ਪਿੰਡ ਦੇ ਮਕਾਨ ਕੱਚੇ ਹੀ ਹਨ। ਇਥੋਂ ਨੈਣਾ ਦੇਵੀ ਦਾ ਮੰਦਰ ਅਤੇ ਆਨੰਦਪੁਰ ਸਾਹਿਬ ਦੀ ਦਸ਼ਮੇਸ਼ ਅਕੈਡਮੀ ਵੀ ਦਿਖਾਈ ਦਿੰਦੀ ਹੈ।

ਇਥੋਂ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀ ਹੈ। ਕੁਝ ਲੋਕ ਆਨੰਦਪੁਰ ਸਾਹਿਬ ਹਾਈਡਲ ਪ੍ਰਾਜੈਕਟ ਤੇ ਵੀ ਕੰਮ ਕਰਦੇ ਹਨ।

ਇਥੇ ਇਕ ਪ੍ਰਾਇਮਰੀ ਸਕੂਲ ਹੈ ਜਿਸ ਦੀ ਹਾਲਤ ਕੋਈ ਬਹੁਤੀ ਚੰਗੀ ਨਹੀਂ ਹੈ। ਇਸ ਤੋਂ ਇਲਾਵਾ ਇਕ ਡਾਕਖ਼ਾਨਾ ਵੀ ਹੈ।

ਹ. ਪੁ.—ਪੰ. ਟ੍ਰਿ. —29.12.1983

**ਝਿੜਾ ਸਾਹਿਬ** : ਇਹ ਤਹਿਸੀਲ ਊਨਾ (ਹੁਣ ਹਿਮਾਚਲ ਪ੍ਰਦੇਸ਼ ਵਿਚ) ਦਾ ਇਕ ਪਿੰਡ ਹੈ। ਇਹ ਆਨੰਦਪੁਰ ਸਾਹਿਬ ਤੋਂ ਪੂਰਬ-ਦੱਖਣ ਵੱਲ ਛੇ ਕੁ ਕਿ. ਮੀ. ਦੇ ਫ਼ਾਸਲੇ ਤੇ ਹੈ। ਇਥੇ ਗੁਰੂ ਹਰਿਗੋਬਿੰਦ ਜੀ ਦਾ ਗੁਰਦੁਆਰਾ ਹੈ। ਕੀਰਤਪੁਰ ਸਾਹਿਬ ਵਿਖੇ ਰਹਿੰਦੇ ਹੋਏ ਗੁਰੂ ਜੀ ਇਥੇ ਸ਼ਿਕਾਰ ਖੇਡਣ ਲਈ ਆਇਆ ਕਰਦੇ ਸਨ। ਬਾਬਾ ਗੁਰਦਿੱਤਾ ਜੀ ਦੀ ਇੱਛਾ ਅਨੁਸਾਰ ਗੁਰੂ ਜੀ ਨੇ ਇਥੇ ਲੋਕਾਂ ਦੇ ਹਿਤ ਲਈ ਖੂਹ ਲਗਵਾਇਆ ਸੀ ਜੋ ਹਾਲੇ ਵੀ ਮੌਜੂਦ ਹੈ। ਇਸ ਦੇ ਨਾਲ ਹੀ ਗੁਰਦੁਆਰਾ ਹੈ। ਰਾਜਾ ਤਾਰਾ ਚੰਦ ਹੂੰਡਰੀਏ ਨੇ ਪੰਜ ਸੌ ਘੁਮਾਉਂ ਦੇ ਕਰੀਬ ਜ਼ਮੀਨ ਇਸ ਗੁਰਦੁਆਰੇ ਦੇ ਨਾਂ ਲਗਵਾਈ ਸੀ। ਗੁਰਦੁਆਰੇ ਦੇ ਨਾਲ ਹੀ ਰਿਹਾਇਸ਼ੀ ਮਕਾਨ ਵੀ ਬਣੇ ਹੋਏ ਹਨ।

2. ਇਸੇ ਨਾਂ ਦਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਹੋਰ ਗੁਰਦੁਆਰਾ ਹੈ। ਇਹ ਜ਼ਿਲ੍ਹਾ ਸੰਗਰੂਰ ਵਿਚ ਪਿੰਡ ਕਾਂਝਲੇ ਦੇ ਲਾਗੇ ਲਹਿੰਦੇ ਵੱਲ ਹੈ। ਸੰਤ ਅਤਰ ਸਿੰਘ ਜੀ ਦੇ ਚਾਟੜੇ ਮਹੰਤ ਬਿਸ਼ਨ ਸਿੰਘ ਜੀ ਦੇ ਉੱਦਮ ਨਾਲ ਇਹ ਸੁੰਦਰ ਅਸਥਾਨ ਬਣ ਗਿਆ ਹੈ। ਇਥੇ ਲੰਗਰ ਦਾ ਪ੍ਰਬੰਧ ਵੀ ਬਹੁਤ ਚੰਗਾ ਹੈ। ਇਹ ਸਥਾਨ ਰੇਲਵੇ ਸਟੇਸ਼ਨ ਸੰਗਰੂਰ ਤੋਂ ਦੱਖਣ-ਪੱਛਮ ਵਲ 11-12 ਕਿ. ਮੀ. ਦੀ ਦੂਰੀ ਤੇ ਹੈ।

ਹ. ਪੁ.—ਮ. ਕੋ.

**ਝੁਨਝੁਨੂ** : ਜ਼ਿਲ੍ਹਾ—ਉੱਤਰ ਪੱਛਮੀ ਭਾਰਤ ਦੇ ਰਾਜਸਥਾਨ ਰਾਜ ਦਾ ਜ਼ਿਲ੍ਹਾ ਹੈ। ਇਸ ਦਾ ਰਕਬਾ 9,929 ਵ. ਕਿ. ਮੀ. ਹੈ। ਇਸੇ ਹੀ ਨਾਂ ਦਾ ਸ਼ਹਿਰ ਇਸ ਦਾ ਸਦਰ ਮੁਕਾਮ ਹੈ।

ਬਾਜਰਾ, ਛੋਲੇ, ਮੂੰਗੀ ਅਤੇ ਜਵੀ ਇਥੋਂ ਦੀਆਂ ਪ੍ਰਮੁੱਖ ਫ਼ਸਲਾਂ ਹਨ। ਜ਼ਿਲ੍ਹੇ ਵਿਚ ਕਈ ਥਾਵਾਂ ਤੇ ਤਾਂਬੇ ਅਤੇ ਕੈਲਸ਼ੀਅਮ ਕਾਰਬੋਨੇਟ (ਚੂਨਾ-ਪੱਥਰ) ਦੇ ਭੰਡਾਰ ਹਨ। ਇਥੇ ਇਕ ਗੂੰਦ ਫ਼ੈਕਟਰੀ ਵੀ ਹੈ।

ਆਬਾਦੀ—1,582,421 (1991)

ਹ. ਪੁ.—ਐਨ. ਬ੍ਰਿ. ਮਾ. 6 : 548

**ਝੁਨਝੁਨੂ** : ਸ਼ਹਿਰ—ਇਹ ਉੱਤਰ-ਪੱਛਮੀ ਭਾਰਤ ਦੇ ਰਾਜਸਥਾਨ ਰਾਜ ਵਿਚ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਇਕ ਸ਼ਹਿਰ ਅਤੇ ਪ੍ਰਬੰਧਕੀ ਸਦਰ-ਮੁਕਾਮ ਹੈ।

ਇਹ ਉੱਨ, ਪਸ਼ੂ, ਖੱਲਾਂ ਅਤੇ ਛੋਲਿਆਂ ਆਦਿ ਦਾ ਸਥਾਨਕ ਵਪਾਰਕ ਕੇਂਦਰ ਹੈ। ਇਥੇ ਰੰਗਾਈ ਦੀ ਫ਼ੈਕਟਰੀ ਅਤੇ ਉੱਨ ਦੀਆਂ ਮਿੱਲਾਂ ਦੇ ਪ੍ਰਮੁੱਖ ਉਦਯੋਗ ਵਿਕਸਤ ਹਨ। 10ਵੀਂ ਸਦੀ ਦਾ ਜੈਨੀ ਮੰਦਰ ਅਤੇ ਕਮਖਾਨੀ ਪੰਥ ਦੇ ਸਰਪ੍ਰਸਤ ਕਮਰ-ਉਦ-ਦੀਨ ਦਾ ਮਕਬਰਾ ਵੀ ਇਥੇ ਹੀ ਹੈ। ਇਥੇ ਇਕ ਹਸਪਤਾਲ ਅਤੇ ਰਾਜਸਥਾਨ ਯੂਨੀਵਰਸਿਟੀ ਨਾਲ ਸਬੰਧਤ ਇਕ ਕਾਲਜ ਵੀ ਹੈ।

ਆਬਾਦੀ—72,187 (1991)

ਹ. ਪੁ.—ਐਨ. ਬ੍ਰਿ. ਮਾ. 6 : 548

**ਝੁੰਬਾ ਖ਼ਾਨਦਾਨ** : ਇਹ ਪੰਜਾਬ ਦਾ ਇਕ ਖ਼ਾਨਦਾਨ ਹੈ ਜਿਸ ਦਾ ਮੋਢੀ ਭਾਈ ਬੁੱਢਾ ਸਿੰਘ ਸੀ। ਇਸ ਨੇ 1762 ਈ. ਵਿਚ ਸਿੱਖ ਜਥੇਬੰਦੀ/ਦਲ ਵਿਚ ਸ਼ਾਮਲ ਹੋ ਕੇ ਸਰਹਿੰਦ ਤੇ ਹਮਲਾ ਕੀਤਾ। ਇਸ ਹਮਲੇ ਵਿਚ ਸਿੰਘ ਫ਼ੌਜਾਂ ਨੇ ਇਥੋਂ ਦੇ ਗਵਰਨਰ ਜ਼ੈਨ ਖਾਨ ਨੂੰ ਮਾਰ ਕੇ ਸਰਹਿੰਦ ਤੇ ਆਪਣਾ ਕਬਜ਼ਾ ਕਰ ਲਿਆ। ਲੁੱਟ ਦਾ ਮਾਲ ਜੇਤੂਆਂ ਵਿਚਕਾਰ ਦਿੱਤੀ ਗਈ ਸਹਾਇਤਾ ਦੇ ਹਿਸਾਬ ਨਾਲ ਵੰਡਿਆ ਗਿਆ ਅਤੇ ਭਾਈ ਬੁੱਢਾ ਸਿੰਘ ਦੇ ਹਿੱਸੇ ਸਰਹਿੰਦ ਦੇ ਕੁਝ ਪਿੰਡ, ਇਕ ਊਠ ਵਾਲੀ ਤੋਪ ਅਤੇ 115 ਤੋੜੇਦਾਰ ਬੰਦੂਕਾਂ ਆਈਆਂ।

ਇਸ ਤੋਂ ਇਲਾਵਾ ਬੁੱਢਾ ਸਿੰਘ ਝੁੰਬਾ ਵਾਪਸ ਪਰਤ ਗਿਆ ਅਤੇ ਥੋੜ੍ਹੀ ਦੇਰ ਬਾਅਦ ਬੋਹੜ (ਅਬੋਹਰ) ਦੇ ਇਲਾਕੇ ਵਿਚ 28 ਪਿੰਡਾਂ ਤੇ ਆਪਣਾ ਕਬਜ਼ਾ ਜਮਾ ਲਿਆ। ਬਾਅਦ ਵਿਚ ਕੋਟਕਪੂਰੇ ਦੇ ਮੁਖੀ ਰਣਜੀਤ ਸਿੰਘ ਅਤੇ ਭਾਈ ਦੇਸਾ ਸਿੰਘ ਨਾਲ ਬਦਕ ਬੋਦਲਾ ਦੀ ਲੁੱਟ ਵਿਚ ਸ਼ਾਮਲ ਹੋਇਆ ਅਤੇ ਇਸ ਨੂੰ ਲੁੱਟ ਤੇ ਮਾਲ ਦਾ ਅੱਠਵਾਂ ਹਿੱਸਾ ਮਿਲਿਆ। 34 ਸਾਲਾਂ ਦੀ ਲੜਾਈਆਂ ਭਰੀ ਜ਼ਿੰਦਗੀ ਗੁਜ਼ਾਰਨ ਤੋਂ ਬਾਅਦ 1774 ਵਿਚ ਕੈਥਲ ਵਿਖੇ ਇਸ ਦੀ ਮੌਤ ਹੋ ਗਈ। ਉਸ ਸਮੇਂ ਇਸ ਨੂੰ ਜ਼ਮੀਨ ਦੀ 84,000 ਰੁਪਏ ਸਾਲਾਨਾ ਮਾਲੀਏ ਦੀ ਆਮਦਨ ਸੀ। ਇਸ ਦਾ ਲੜਕਾ ਟੇਕ ਸਿੰਘ ਆਪਣੇ ਪਿਤਾ ਵਲੋਂ ਮਿਲੀ ਜਾਗੀਰ ਦੀਆਂ ਹੱਦਾਂ ਵਧਾਉਣ ਦੀ ਕੋਸ਼ਿਸ਼ ਵਿਚ ਮਾਰਿਆ ਗਿਆ। ਟੇਕ ਸਿੰਘ ਦੇ ਭਤੀਜੇ ਰਾਮ ਸਿੰਘ ਨੇ ਮਹਾਰਾਜਾ ਪਟਿਆਲਾ ਨਾਲ ਸਰਹਿੰਦ ਦੀ ਜ਼ਮੀਨ ਦਾ ਵਟਾਂਦਰਾ ਕਰਕੇ ਬਦਲੇ ਵਿਚ ਆਦਮਪੁਰ ਦੇ 12 ਪਿੰਡਾਂ ਦੀ ਜ਼ਮੀਨ ਲੈ ਲਈ। ਇਸ ਦੇ ਵਾਰਸ ਫ਼ੌਜਦਾਰ ਸਿੰਘ ਸਮੇਂ ਨਾਭੇ ਦੇ ਮਹਾਰਾਜੇ ਨਾਲ ਹੋਈ ਲੜਾਈ ਵਿਚ ਬੱਬਰਪੁਰ ਦੀ ਮਲਕੀਅਤ ਖੁੱਸ ਗਈ। ਫ਼ੌਜਦਾਰ ਸਿੰਘ ਤੋਂ ਬਾਅਦ ਮੇਹਰ ਸਿੰਘ ਨੇ 1835 ਵਿਚ ਪਟਿਆਲੇ ਦੇ ਮਹਾਰਾਜਾ ਕਰਮ ਸਿੰਘ ਤੋਂ ਬੋਹੜ ਦੇ ਬਦਲੇ ਝੁੰਬਾ ਇਲਾਕੇ ਦੇ ਪੰਜ ਪਿੰਡ ਲੈ ਲਏ ਪਰ ਇਸ ਦਾ ਬਿਉਰਾ ਤਿਆਰ ਕਰਨ ਵੇਲੇ ਹੋਈ ਲੜਾਈ ਕਾਰਨ ਮਹਾਰਾਜੇ ਨੇ ਕਬਜ਼ਾ ਦੇਣ ਤੋਂ ਨਾਂਹ ਕਰ ਦਿੱਤੀ ਅਤੇ ਇਸ ਲੜਾਈ ਵਿਚ ਮੇਹਰ ਸਿੰਘ ਲਾਪਤਾ ਹੋ ਗਿਆ। ਤੁਰਤ ਬਾਅਦ ਇਸਨੇ ਅੰਬਾਲੇ ਜਾ ਕੇ ਗਵਰਨਰ ਜਨਰਲ ਦੇ ਏਜੰਟ ਕੋਲ ਸ਼ਰਨ ਲੈ ਲਈ। ਗਵਰਨਰ ਨੇ ਕੇਸ ਦਾ ਫ਼ੈਸਲਾ ਇਸ ਦੇ ਹੱਕ ਵਿਚ ਕਰਕੇ ਪਿੰਡ ਇਸ ਨੂੰ ਦੁਆ ਦਿੱਤੇ। ਸੰਨ 1838 ਵਿਚ ਅੰਗਰੇਜ਼ਾਂ

ਦੇ ਇਥੇ ਕਬਜ਼ਾ ਕਰਨ ਤੇ ਦੋਹਾਂ ਭਰਾਵਾਂ ਮੇਹਰ ਸਿੰਘ ਅਤੇ ਕੁੰਦਾ ਸਿੰਘ ਨੇ ਜ਼ਮੀਨ ਨੂੰ ਆਪਸ ਵਿਚ ਵੰਡ ਲਿਆ। ਮੇਹਰ ਸਿੰਘ ਨੂੰ ਝੁੰਬਾ-ਹਸਨਾ, ਬਾਹੁਜਾਤਰੀ, ਪਿਓਰੀ, ਘੱਘਰ ਪਿੰਡ, ਅੱਧਾ ਬਾਹੂਬੀਆਂ ਅੰਤੇ ਬਹਕ ਬੋਦਲਾਂ ਦਾ ਕੁਝ ਹਿੱਸਾ ਮਿਲਿਆ। ਸੰਨ 1841 ਵਿਚ ਇਸ ਦੀ ਮੌਤ ਹੋ ਗਈ। ਸੁਣਨ ਵਿਚ ਆਇਆ ਹੈ ਕਿ ਇਸ ਦੇ ਸਾਲਿਆਂ ਨੇ ਇਸ ਦੇ ਪੁੱਤਰ ਦੇ ਨਾਬਾਲਗ ਹੋਣ ਕਾਰਨ ਜਾਇਦਾਦ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈਣ ਲਈ ਇਸ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ ਅਤੇ ਜਾਇਦਾਦ ਮੁਖ਼ਤਿਆਰ ਬਣ ਗਏ ਪਰ ਵਾਹੀਕਾਰਾਂ ਤੇ ਜ਼ੁਲਮ ਅਤੇ ਅਤਿਆਚਾਰ ਕਰਨ ਕਾਰਨ ਬਹੁਤ ਬਦਨਾਮ ਹੋ ਗਏ। ਮੇਹਰ ਸਿੰਘ ਦੇ ਭਰਾ ਕੁੰਦਾ ਸਿੰਘ ਨੇ ਪਿੰਡ ਵਾਸੀਆਂ ਦੀ ਸਹਿਮਤੀ ਨਾਲ ਇਨ੍ਹਾਂ ਨੂੰ ਕਤਲ ਕਰ ਦਿੱਤਾ। ਇਸ ਦੇ ਇਸ ਦੋਸ਼ ਦੇ ਬਦਲੇ ਸਾਰੀ ਖ਼ਾਨਦਾਨੀ ਜਾਗੀਰ ਜ਼ਬਤ ਕਰ ਲਈ ਗਈ ਅਤੇ ਕੁੰਦਾ ਸਿੰਘ ਦੇ ਪਰਿਵਾਰ ਅਤੇ ਰਿਸ਼ਤੇਦਾਰਾਂ ਦੇ ਗੁਜ਼ਾਰੇ ਲਈ ਕੁਝ ਪੈਨਸ਼ਨ ਲਾ ਦਿੱਤੀ ਗਈ। ਸੰਨ 1850 ਵਿਚ ਪ੍ਰਬੰਧਕੀ ਬੋਰਡ ਦੁਆਰਾ ਕੇਸ ਦੀ ਦੁਬਾਰਾ ਨਜ਼ਰਸਾਨੀ ਹੋਈ ਅਤੇ ਮੇਹਰ ਸਿੰਘ ਦੇ ਪੁੱਤਰ ਜ਼ਬਰਜੰਗ ਸਿੰਘ ਨੂੰ ਇਸ ਦੇ ਪਿਤਾ ਵਾਲੀ ਝੰਬ, ਘੱਘਰ ਅਤੇ ਬਹਕ ਬੋਦਲਾਂ ਦੇ ਕੁਝ ਹਿੱਸੇ ਦੀ ਜਾਗੀਰ ਵਾਪਸ ਦੇ ਦਿੱਤੀ ਗਈ। ਭਾਈ ਜ਼ਬਰਜੰਗ ਸਿੰਘ ਦੀ ਮੌਤ ਤੋਂ ਬਾਅਦ ਪਰਿਵਾਰ ਦੀਆਂ ਤਿੰਨ ਔਰਤਾਂ ਨੂੰ ਹਸਨਾ, ਬਾਹੋ ਖ਼ੁਰਦ ਅਤੇ ਕਲਾਂ ਦੀ ਜਾਗੀਰ ਦਿੱਤੀ ਗਈ। ਇਸ ਤੋਂ ਮਗਰੋਂ ਜ਼ਬਰਜੰਗ ਸਿੰਘ ਦਾ ਵੱਡਾ ਪੁੱਤਰ ਭਾਈ ਸ਼ਿਵ ਸ਼ਾਮ ਸਿੰਘ ਜਾਗੀਰ ਦਾ ਵਾਰਿਸ ਬਣਿਆ। ਇਸ ਨੇ 1893 ਵਿਚ ਆਨਰੇਰੀ ਮੈਜਿਸਟਰੇਟ ਅਤੇ 1895 ਵਿਚ ਆਨਰੇਰੀ ਸਿਵਲ ਜੱਜ ਵਜੋਂ ਸੇਵਾ ਕੀਤੀ। ਵੱਡੀ ਜੰਗ ਦੌਰਾਨ ਇਸ ਨੇ 11,200 ਰੁ.ਦਾ ਜੰਗੀ ਕਰਜ਼ਾ ਅਤੇ 22,000 ਰੁ. ਦੀ ਰਾਸ਼ੀ ਆਪਣੇ ਇਲਾਕੇ ਵਿਚੋਂ ਇਕੱਠੀ ਕਰਕੇ ਸਰਕਾਰ ਨੂੰ ਮੱਦਦ ਵਜੋਂ ਦਿੱਤੀ। ਇਸ ਤੋਂ ਇਲਾਵਾ 377 ਰੰਗਰੂਟਾਂ ਦੀ ਭਰਤੀ ਕਰਵਾਈ। ਇਨ੍ਹਾਂ ਸੇਵਾਵਾਂ ਬਦਲੇ ਇਸ ਨੂੰ ਇਕ ਰਿਕਰੂਟਿੰਗ ਬੈਜ ਅਤੇ ਕਈ ਮਾਣ ਪੱਤਰਾਂ ਨਾਲ ਸਨਮਾਨਿਆ ਗਿਆ। ਸੰਨ 1916 ਵਿਚ ਇਸ ਨੂੰ ਸਰਕਾਰ ਵਲੋਂ ਮੁਲਤਾਨ ਜ਼ਿਲ੍ਹੇ ਵਿਚ 10 ਮੁਰੱਬੇ (250 ਏਕੜ) ਜ਼ਮੀਨ ਇਨਾਮ ਵਜੋਂ ਭੇਟ ਕੀਤੀ ਗਈ। ਤਿੰਨ ਨਾਬਾਲਗ ਪੁੱਤਰਾਂ ਨੂੰ ਪਿਛੇ ਛੱਡ ਕੇ ਉਹ 1920 ਵਿਚ ਅਕਾਲ ਚਲਾਣਾ ਕਰ ਗਿਆ।

ਸਭ ਤੋਂ ਵੱਡਾ ਪੁੱਤਰ ਭਾਈ ਸਿਰੀ ਰਾਮ ਸਿੰਘ ਆਪਣੇ ਪਿਤਾ ਦੇ ਜਾਨਸ਼ੀਨ ਵਜੋਂ ਜ਼ੈਲਦਾਰ ਅਤੇ ਸੂਬਾਈ ਦਰਬਾਰੀ ਚੁਣਿਆ ਗਿਆ। ਸੰਨ 1931 ਵਿਚ ਇਸ ਨੇ ਚਾਰ ਨਾਮੀ ਖ਼ਤਰਨਾਕ ਡਾਕੂਆਂ ਨਾਲ ਮੁਕਾਬਲਾ ਕਰਕੇ ਆਪਣੀ ਬਹਾਦਰੀ ਦਾ ਸਬੂਤ ਦਿੱਤਾ। ਇਸ ਦੀ ਬਹਾਦਰੀ ਦੇ ਕਾਰਨਾਮੇ ਕਾਰਨ ਇਸ ਨੂੰ ਸਰਦਾਰ ਬਹਾਦਰ ਦਾ ਖਿਤਾਬ ਦਿੱਤਾ ਗਿਆ। ਇਹ ਆਨਰੇਰੀ ਮੈਜਿਸਟਰੇਟ ਵੀ ਰਿਹਾ। ਸੰਨ 1935 ਵਿਚ ਇਸ ਨੂੰ ਸਿਲਵਰ ਜੁਬਲੀ ਮੈਡਲ ਨਾਲ ਸਨਮਾਨਿਆ ਗਿਆ। ਸੰਨ 1974 ਵਿਚ ਇਸ ਦੀ ਮੌਤ ਹੋ ਗਈ। ਇਸ ਦੇ ਦੋ ਪੁੱਤਰਾਂ ਵਿਚੋਂ ਵੱਡੇ ਪੁੱਤਰ ਸਤਿੰਦਰ ਪਾਲ ਸਿੰਘ ਦੀ ਦਸੰਬਰ, 1983 ਵਿਚ ਮੌਤ ਹੋ ਗਈ ਅਤੇ ਛੋਟਾ ਪੁੱਤਰ ਕਰਮਜੀਤ ਸਿੰਘ ਅੱਜਕਲ੍ਹ ਚੰਡੀਗੜ੍ਹ ਰਹਿੰਦਾ ਹੈ।

ਭਾਈ ਸਿਰੀ ਰਾਮ ਸਿੰਘ ਦੇ ਛੋਟੇ ਭਰਾ ਭਾਈ ਨਰਿੰਦਰ ਸਿੰਘ ਲਾਹੌਰ ਦੇ ਐਚੀਸਨ ਕਾਲਜ ਤੋਂ ਵਿਦਿਆ ਪ੍ਰਾਪਤ ਕਰਨ ਉਪਰੰਤ ਖ਼ਾਨਦਾਨੀ ਜਾਗੀਰ ਦੀ ਦੇਖਭਾਲ ਵਿਚ ਲਗ ਗਏ। ਸੰਨ 1977 ਵਿਚ ਇਸ ਦੀ ਮੌਤ ਹੋ ਗਈ। ਇਨ੍ਹਾਂ ਦੇ ਤਿੰਨ ਲੜਕੇ ਹਨ। ਵੱਡਾ ਪੁੱਤਰ ਭਾਈ ਮਹਿੰਦਰ ਸਿੰਘ ਬੀ. ਏ. ਪਾਸ ਕਰਨ ਮਗਰੋਂ ਰਾਜਨੀਤੀ ਵਿਚ ਸ਼ਾਮਲ ਹੋ ਗਿਆ। ਛੋਟੇ ਪੁੱਤਰ ਭਾਈ ਬੀਰਇੰਦਰ ਸਿੰਘ ਅਤੇ ਸ਼ਿਵਇੰਦਰ ਸਿੰਘ ਨੇ ਬਨਾਰਸ ਯੂਨੀਵਰਸਿਟੀ ਤੋਂ ਇੰਜੀਨੀਅਰਿੰਗ ਪਾਸ ਕਰਕੇ ਨੌਕਰੀ ਕੀਤੀ। ਅੱਜਕਲ੍ਹ ਰਿਟਾਇਰ ਹੋਣ ਤੋਂ ਬਾਅਦ ਭਾਈ ਬੀਰਇੰਦਰ ਸਿੰਘ ਪੰਚਕੂਲਾ ਅਤੇ ਭਾਈ ਸ਼ਿਵਇੰਦਰ ਸਿੰਘ ਪਟਿਆਲੇ ਰਹਿ ਰਹੇ ਹਨ।

ਹ. ਪੁ.—ਚੀ. ਫੈ. ਨੌ. 1 : 237

**ਝੂੰਮਰ** : ਇਹ ਪੱਛਮੀ ਪੰਜਾਬ (ਪਾਕਿਸਤਾਨ) ਦੇ ਸਾਂਦਲ-ਬਾਰ ਦੇ ਵਸਨੀਕਾਂ ਜਿਨ੍ਹਾਂ ਨੂੰ ਜਾਂਗਲੀ ਕਿਹਾ ਜਾਂਦਾ ਹੈ, ਦਾ ਪ੍ਰਸਿੱਧ ਨਾਚ ਹੈ। ਇਸ ਵਿਚ ਵਧੇਰੇ ਕਰਕੇ ਗੱਭਰੂ ਹੀ ਹਿੱਸਾ ਲੈਂਦੇ ਹਨ। ਵਿਆਹ-ਸ਼ਾਦੀ, ਪੁੱਤਰ ਦੇ ਜਨਮ ਅਤੇ ਹੋਰ ਖ਼ੁਸ਼ੀ ਦੇ ਮੌਕਿਆਂ ਤੇ ਝੂੰਮਰ ਪਾਇਆ ਜਾਂਦਾ ਹੈ। ਬਾਰ ਦੇ ਲੋਕ ਹਾੜ ਅਤੇ ਸਾਵਣ ਦੇ ਮਹੀਨਿਆਂ ਵਿਚ ਚੰਦ-ਚਾਨਣੀ ਰਾਤ ਪਿੰਡ ਤੋਂ ਬਾਹਰ ਝੂੰਮਰ ਪਾ ਕੇ ਖ਼ੁਸ਼ੀ ਮਨਾਉਂਦੇ ਹਨ।

ਇਸ ਨਾਚ ਵਿਚ ਢੋਲ ਦੀਆਂ ਤਿੰਨ ਤਾਲਾਂ ਹੁੰਦੀਆਂ ਹਨ—ਪਹਿਲੀ ਮੱਠੀ, ਦੂਜੀ ਤੇਜ਼ ਅਤੇ ਤੀਜੀ ਬਹੁਤ ਤੇਜ਼। ਮੱਠੀ ਤਾਲ ਨੂੰ 'ਝੂੰਮਰ ਦੀ ਤਾਲ' ਦੂਜੀ ਨੂੰ 'ਚੀਣਾ ਛੜਨਾ' ਅਤੇ ਤੀਜੀ ਨੂੰ 'ਧਮਾਲ' ਆਖਦੇ ਹਨ।

ਝੂੰਮਰ ਪਾਉਣ ਵਾਲੇ ਗੱਭਰੂ ਇਕ ਖੁਲ੍ਹੀ ਥਾਂ ਤੇ ਇਕ ਭਰਾਈ (ਢੋਲੀ) ਦੇ ਗਿਰਦ ਖੜ੍ਹੇ ਹੁੰਦੇ ਹਨ। ਭਰਾਈ ਪਹਿਲਾਂ ਜ਼ੋਰ ਦੀ ਢੋਲ ਵਜਾਉਂਦਾ ਹੈ ਤਾਂ ਕਿ ਲੋਕ ਇਕੱਠੇ ਹੋ ਜਾਣ। ਫਿਰ ਝੂੰਮਰ ਦੇ ਤਾਲ ਦਾ ਡੱਗਾ ਵਜਾ ਦਿੰਦਾ ਹੈ। ਝੂੰਮਰ ਦਾ ਡੱਗਾ ਵਜਦਿਆਂ ਹੀ ਜਵਾਨ ਚੁਕੰਨੇ ਹੋ ਜਾਂਦੇ ਹਨ ਤੇ ਦੋਵੇਂ ਹੱਥ ਉੱਪਰ ਚੁੱਕ ਲੈਂਦੇ ਹਨ। ਇਕ ਪੈਰ ਪੂਰਾ ਜ਼ਮੀਨ ਤੇ ਰਹਿੰਦਾ ਹੈ ਅਤੇ ਦੂਜੇ ਦੀ ਅੱਡੀ ਉਪਰ ਚੁੱਕ ਲਈ ਜਾਂਦੀ ਹੈ ਅਤੇ ਗੋਡੇ ਕੁਝ ਨੀਵੇਂ ਹੁੰਦੇ ਹਨ ਤੇ ਨਾਚ ਸ਼ੁਰੂ ਹੋ ਜਾਂਦਾ ਹੈ। ਗੱਭਰੂ ਤਾਲ ਨਾਲ ਪੈਰ ਮਿਲਾਉਂਦੇ, ਹੱਥ ਹਿਲਾਉਂਦੇ ਅਤੇ ਬਾਹਾਂ ਉਲਾਰਦੇ ਘੇਰੇ ਵਿਚ ਚਲਦੇ ਹਨ। ਹੱਥ ਪਹਿਲਾਂ ਹੇਠਾਂ ਵੱਲ ਜ਼ਮੀਨ ਤੇ ਲੈ ਕੇ ਜਾਂਦੇ ਹਨ, ਫਿਰ ਮੁੱਠਾਂ ਮੀਟ ਕੇ ਛਾਤੀ ਤੇ ਰੱਖਦੇ ਹਨ ਤੇ ਫੇਰ ਉਲਾਰਦੇ ਹੋਏ ਸਿਰ ਤੋਂ ਉਪਰ ਲੈ ਜਾਂਦੇ ਹਨ। ਇਸ ਪ੍ਰਕਾਰ ਨਾਚ ਚਲਦਾ ਰਹਿੰਦਾ ਹੈ। ਜਦੋਂ ਨਾਚ ਮਸਤ ਚਾਲ ਚੱਲ ਪੈਂਦਾ ਹੈ ਤਾਂ ਢੋਲੀ ਮਲਕੜੇ ਜਿਹੇ ਗੀਤ ਦਾ ਇਕ ਟੱਪਾ ਬੋਲਦਾ ਹੈ। ਝੂੰਮਰੀ ਉਨ੍ਹਾਂ ਦੇ ਮਗਰ ਟੱਪਾ ਦੁਹਰਾਉਂਦੇ ਹਨ ਅਤੇ ਇਸ ਤਰ੍ਹਾਂ ਸਾਰਾ ਗੀਤ ਗਾਇਆ ਜਾਂਦਾ ਹੈ।

ਝੂੰਮਰਾਂ ਦੇ ਗੀਤਾਂ ਦੇ ਵਿਸ਼ੇ ਵੀ ਢੋਲੇ ਵਾਂਗ ਕਈ ਪ੍ਰਕਾਰ ਦੇ ਹਨ। ਉਦਾਹਰਣ ਵਜੋਂ ਇਕ ਗੀਤ ਘਰ ਵਿਚ ਪਾਣੀ ਦੀ ਥੁੜ੍ਹ ਬਾਰੇ ਹੈ ਜਿਸ ਵਿਚ ਖੂਹ ਦੀ ਲੋੜ ਦੱਸੀ ਗਈ ਹੈ :

ਮੈਂ ਜੋ ਤੈਨੂੰ ਆਖਿਆ ਜੱਟਾ
ਥੱਲ ਵਿਚ ਖੂਹ ਲਵਾ ਭਲਾ।
ਡਾਚੀਆਂ ਪਾਣੀ ਪੀਵਸਨ
ਤੇ ਤੋਤੇ ਕਰਨੀ ਦੁਆ ਭਲਾ।

ਇਕ ਹੋਰ ਪਿਆਰ ਬਾਰੇ ਗੀਤ ਇਸ ਪ੍ਰਕਾਰ ਚਲਦਾ ਹੈ :

ਮੈਂ ਪਾਣੀ ਭਰੇਨੀਆਂ ਪੱਤਣੂੰ,
ਭੈੜੇ ਨੈਣ ਨਾ ਰਹਿੰਦੇ ਤਕਣੂੰ,
ਸੁਐ ਦੰਦ ਵੀ ਨਾ ਰਹਿੰਦੇ ਹਸਣੂੰ,
ਭਾਵੇਂ ਜਾਣੇ ਤੇ ਭਾਵੇਂ ਨਾ ਜਾਣੇ,
ਮੇਰਾ ਢੋਲਾ ਜਵਾਨੀਆਂ ਮਾਣੇ।

ਜਿਵੇਂ ਜਿਵੇਂ ਡੱਗੇ ਦੀ ਚਾਲ ਤੇਜ਼ ਹੁੰਦੀ ਹੈ, ਝੂੰਮਰ ਦੀ ਚਾਲ ਵੀ ਤੇਜ਼ ਹੁੰਦੀ ਜਾਂਦੀ ਹੈ। ਫਿਰ ਗੀਤ ਵੀ ਉਸ ਚਾਲ ਨਾਲ ਢੁੱਕਦਾ

ਨਵਾਂ ਛੁਹਿਆ ਜਾਂਦਾ ਹੈ। ਸਭ ਤੋਂ ਤਿੱਖਾ ਗੀਤ ਚੀਨਾ ਛੜਣ ਦਾ ਹੈ ਜੋ ਇਸ ਪ੍ਰਕਾਰ ਚਲਦਾ ਹੈ :

ਚੀਨਾ ਇੰਵ ਛੜੀਂਦਾ ਹੋ

ਮੁਹਲਾ ਘਮ ਮਰੀਂਦਾ ਹੋ।

ਹੁਣ ਝੁੰਮਰੀ ਦੋਨੋ ਹੱਥ ਉੱਪਰ ਲੈ ਜਾਂਦੇ ਹਨ ਤੇ ਫੇਰ ਹੇਠਾਂ ਤਾੜੀ ਮਾਰਦੇ ਹਨ ਤੇ ਗੀਤ ਦੇ ਬੋਲ ਬੋਲਦੇ ਘੇਰੇ ਵਿਚ ਹਰਕਤ ਕਰਦੇ ਹਨ। ਇਹ ਚਾਲ ਬਹੁਤ ਤੇਜ਼ ਹੋ ਜਾਂਦੀ ਹੈ ਤੇ ਇਸ ਨਾਲ ਝੁੰਮਰੀ ਜਲਦੀ ਥੱਕ ਜਾਂਦੇ ਹਨ। ਫਿਰ ਜਲਦੀ ਹੀ ਝੁੰਮਰੀ ਇਕ ਇਕ ਕਰਕੇ ਹਟਣੇ ਸ਼ੁਰੂ ਹੋ ਜਾਂਦੇ ਹਨ ਅਤੇ ਜਦੋਂ ਸਿਰਫ਼ ਇਕ ਝੁੰਮਰੀ ਰਹਿ ਜਾਂਦਾ ਹੈ ਤਾਂ ਢੋਲ ਵਾਲਾ ਇਕ ਜ਼ੋਰ ਦਾ ਡੱਗਾ ਲਗਾ ਕੇ ਬੰਦ ਕਰ ਦਿੰਦਾ ਹੈ।

ਹ. ਪੁ.—ਪੰ. ਸਾ. ਕੋ.—ਪੰਜਾਬੀ ਯੂਨੀ.; ਪੰਜਾਬ-ਰੰਧਾਵਾ

**ਝੂਲਨਾ** : ਝੂਲਨਾ ਸ਼ਬਦ ਕਿਰਿਆ ਵੀ ਹੈ ਤੇ ਨਾਂਵ ਵੀ। 'ਕਿਰਿਆ' ਰੂਪ ਵਿਚ ਇਸ ਸ਼ਬਦ ਦਾ ਅਰਥ ਝੂਲਣਾ ਜਾਂ ਝੂਟੇ ਲੈਣਾ ਹੈ। ਨਾਂਵ ਰੂਪ ਵਿਚ ਝੂਲਨਾ ਦਾ ਭਾਵ ਹੈ ਝੂਲਾ, ਪੰਘੂੜਾ, ਪੀਂਘ ਆਦਿ। ਬੱਚੇ ਨੂੰ ਸੁਆਉਣ ਲਈ ਗਾਇਆ ਗੀਤ ਵੀ ਝੂਲਨਾ ਅਖਵਾਉਂਦਾ ਹੈ। ਉਦਾਹਰਣ ਵਜੋਂ :

'ਝੂਲੋ ਮੇਰੇ ਲਾਲ ਜੀ ਝੂਲਨਾ'

ਕਵਿਤਾ ਦੇ ਖੇਤਰ ਵਿਚ ਝੂਲਨਾ ਛੰਦ ਹੈ। ਝੂਲਨਾ ਗਣਿਕ ਛੰਦ ਹੈ ਇਸ ਦੀ ਪੁਰਾਤਨ ਸਾਹਿਤ ਵਿਚ ਹੋਈ ਵਰਤੋਂ ਆਮ ਮਿਲਦੀ ਹੈ। ਆਧੁਨਿਕ ਸਾਹਿਤ ਵਿਚ ਹੋਰ ਕਾਵਿ-ਛੰਦਾਂ ਨਾਲ ਇਸ ਛੰਦ ਦੀ ਵਰਤੋਂ ਵੀ ਬਹੁਤ ਘਟ ਗਈ ਹੈ। ਝੂਲਨਾ ਕਿਉਂਕਿ ਗਣਿਕ ਛੰਦ ਹੈ ਇਸ ਲਈ ਗੁਣਾ ਦੇ ਹਿਸਾਬ ਵਿਚ ਛੰਦ ਦੇ ਕਈ ਰੂਪ ਮਿਲਦੇ ਹਨ :—ਪਹਿਲੇ ਰੂਪ ਵਿਚ ਰਗਣ ਹੁੰਦੇ ਹਨ :

"ਕੌਣ ਸੀ ਨੀ ਸਖੀ ਸਾਂਵਲਾ ਕਾਨ੍ਹ ਸੀ,

ਜਾਂਵਦਾ ਜਾਂਵਦਾ ਬੰਸਰੀ ਵਜਾ ਗਿਆ।"

(ਵਿਧਾਤਾ ਸਿੰਘ ਤੀਰ)

ਦੂਜਾ ਰੂਪ ਜਿੱਥੇ ਝੂਲਨੇ ਨੂੰ ਸਵੱਯੇ ਦੇ ਰੂਪ ਵਿਚ ਵਰਤ ਲਿਆ ਜਾਂਦਾ ਹੈ। ਇਸ ਰੂਪ ਵਿਚ ਸੱਤ ਵਾਰ ਭਗਣ ਵਰਤ ਕੇ ਅੰਤ ਦੋ ਗੁਰੂ ਵਰਤੇ ਜਾਂਦੇ ਹਨ :—

ਕਾਨ ਸੁਨੀ ਧੁਨਿ ਦੇਵਨ ਕੀ ਸਭ,

ਦਾਨਵ ਮਾਰਣ ਕੋ ਪ੍ਰਣ ਕੀਨੋ।

ਤੀਜਾ ਰੂਪ ਜਿਸ ਵਿਚ ਪ੍ਰਤਿ ਚਰਣ 37 ਮਾਤ੍ਰਾਂ ਹਨ। ਪਹਿਲੇ ਤਿੰਨ ਵਿਸ਼ਰਾਮ 10, 10 ਮਾਤਰਾਂ ਤੇ ਅੰਤਲਾ ਸੱਤ ਮਾਤਰਾਂ ਤੇ ਅੰਤ ਵਿਚ ਡਗਣ। ਉਦਾਹਰਣ ਵਜੋਂ

ਚੰਦ ਸਤ ਭੇਦਿਆ, ਨਾਦ ਸਤ ਪੂਰਿਆ,

ਸੂਰ ਸਤ ਖੋੜਸਾ, ਦੱਤ ਕੀਆ।

ਅਬਲ ਅਬਲ ਤੋੜਿਆ ਅਚਲ ਚਲ ਥਾਪਿਆ,

ਅਘੜੁ ਘੜਿਆ ਤਹਾ, ਅਪਿਉ ਪੀਆ।

(ਮਾਰੂ ਜੈ ਦੇਵ)

ਚੌਥਾ ਰੂਪ ਸਵੱਯੇ ਦੇ ਰੂਪ ਵਿਚ ਜਦੋਂ ਪ੍ਰਤਿ ਚਰਣ 32 ਮਾਤ੍ਰਾਂ ਤੇ ਬਿਸਰਾਮ ਅੱਠ-ਅੱਠ ਤੇ ਹੁੰਦਾ ਹੈ। ਅੰਤ ਯਗਣ ਦੀ ਥਾਂ ਦੋ ਗੁਰੂ। ਉਦਾਹਰਣ ਵਜੋਂ

ਜੂਝ ਪਰੀ ਸਭ ਸੈਨ ਲਮੀ ਜਬ

ਤਉ ਮਹਿਖਾਸੁਰ ਖੜਗ ਸੰਭਾਰਿਓ।

ਚੰਡ ਪ੍ਰਚੰਡ ਕਿ ਸਾਮੁਹਿ ਜਾਏ

ਭਯਾਨਕ ਭਾਲੁਕੁ ਜਿਉਂ ਭਭਕਾਰਿਓ।

ਮੁਗਦਰੁ ਲੈ ਅਪਨੇ ਕਰ ਚੰਡ ਸੁ

ਕੈਬਰਤਾ ਤਨ ਉਪਰਿ ਡਾਰਿਓ।

ਜਿਉ ਹਨੁਮਾਨ ਉਖਾਰ ਪਹਾਰ ਕੋ

ਰਾਵਨ ਕੇ ਉਰ ਭੀਤਰ ਮਾਰਿਓ। (56)

(ਚੰਡੀ ਚਰਿਤ ਪਾ. 10)

ਪੰਜਵਾਂ ਰੂਪ ਜਿਸ ਵਿਚ ਪ੍ਰਤਿ ਚਰਣ 26 ਮਾਤਰਾਂ। ਸੱਤ ਸੱਤ ਤੇ ਤਿੰਨ ਵਾਰ ਵਿਸ਼ਰਾਮ ਤੇ ਚੌਥਾ ਵਿਸ਼ਰਾਮ ਪੰਜ ਮਾਤਰਾਂ ਤੇ। ਜਿਵੇਂ

ਗੁਰੁ ਕਿਰਪਾ ਨਿਧਿ, ਸੁਣ ਖਾਨਿ ਹੈ,

ਉਧਦੇਸ਼ ਤਿੰਹ, ਮਨ ਧਾਰ

ਝੂਲਨੇ ਹਿੰਦੀ ਵਿਚ ਬਹੁਤ ਲਿਖੇ ਗਏ ਹਨ। ਪੰਜਾਬੀ ਵਿਚ ਇਸ ਛੰਦ ਦੀ ਵਰਤੋਂ ਬਹੁਤੀ ਨਹੀਂ ਹੋਈ।

ਹ. ਪੁ.—ਮ. ਕੋ.; ਪੰ. ਸਾ. ਕੋ.

**ਝੂਲਾਪੁਲ** : ਦੋ ਰੱਸੇ ਜਾਂ ਰੱਸਿਆਂ ਦੇ ਸੈੱਟ ਨੂੰ ਜਿਹੜੇ ਆਪਸ ਵਿਚ ਵਲੇ ਹੋਏ ਹੁੰਦੇ ਹਨ ਅਤੇ ਇਕ ਝੂਲੇ ਦੀ ਤਰ੍ਹਾਂ ਲਟਕ ਰਹੇ ਰਸਤੇ ਦਾ ਕੰਮ ਕਰਦੇ ਹਨ, ਝੂਲਾ ਪੁਲ ਕਿਹਾ ਜਾਂਦਾ ਹੈ। ਰੱਸੇ ਕਿਸੇ ਵੀ ਮਜ਼ਬੂਤ ਪਦਾਰਥ ਦੇ ਹੋ ਸਕਦੇ ਹਨ। ਤਾਰਾਂ ਦੀਆਂ ਕੇਬਲਾਂ ਤੋਂ ਤਿਆਰ ਕੀਤੇ ਰੱਸੇ ਸਰਵੋਤਮ ਹੁੰਦੇ ਹਨ, ਕਿਉਂਕਿ ਖਿੱਚੇ ਜਾਣ ਉੱਤੇ ਇਹ ਵਧਦੇ ਨਹੀਂ। ਲੋਹੇ ਦੀ ਜੰਜ਼ੀਰ ਵਾਲੇ ਝੂਲੇ ਲਟਕਾਉਂਣੇ ਸੌਖੇ ਹੁੰਦੇ ਹਨ ਪ੍ਰੰਤੂ ਕੇਬਲਾਂ ਵਰਗੇ ਭਰੋਸੇ ਯੋਗ ਨਹੀਂ ਹੁੰਦੇ। ਸਣ੍ਹ ਦੇ ਰੱਸਿਆਂ ਦਾ ਇਸਤੇਮਾਲ ਛੋਟੇ ਛੋਟੇ ਝੂਲੇ ਪੁਲਾਂ ਲਈ ਕੀਤਾ ਜਾਂਦਾ ਹੈ। ਇਹ ਬਹੁਤੇ ਹੰਢਣਸਾਰ ਨਹੀਂ ਹੁੰਦੇ ਕਿਉਂਕਿ ਖਿੱਚਣ ਨਾਲ ਇਹ ਵਧ ਜਾਂਦੇ ਹਨ ਅਤੇ ਸਮੱਸਿਆ ਦਾ ਕਾਰਨ ਬਣ ਜਾਂਦੇ ਹਨ। ਹੋਰ ਕੋਈ ਵਧੀਆ ਪਦਾਰਥ ਨਾ ਮਿਲਣ ਦੀ ਹਾਲਤ ਵਿਚ ਬੈਂਤ, ਟਾਹਣੀਆਂ ਜਾਂ ਬਾਂਸ ਦੀਆਂ ਬਣੀਆਂ ਰੱਸੀਆਂ ਦਾ ਇਸਤੇਮਾਲ ਕੀਤਾ ਜਾਂਦਾ ਹੈ। ਕਸ਼ਮੀਰ ਅਤੇ ਤਿੱਬਤ ਦੇ ਰੱਸੀ ਵਾਲੇ ਪੁਲ (ਜਿਨ੍ਹਾਂ ਵਿਚ ਤਿੰਨ ਸਮਾਂਤਰ



ਚਿੱਤਰ 1. ਹਿਮਾਲੀਆ ਦੀ ਘਾਟੀ ਵਿਚ ਬਣਿਆ ਬੈਂਤ ਦਾ ਕਲਾਤਮਕ ਝੂਲਾਪੁਲ

ਰੱਸੀਆਂ ਹੁੰਦੀਆਂ ਹਨ, ਦੋ ਹੱਥਾਂ ਵਿਚ ਫੜਨ ਲਈ ਅਤੇ ਇਕ ਪੈਰ ਰੱਖਣ ਲਈ ਅਤੇ ਥੋੜ੍ਹੀ ਥੋੜ੍ਹੀ ਦੂਰੀ ਉੱਤੇ ਲੱਕੜ ਦੇ ਡੰਡੇ ਲੱਗੇ ਹੁੰਦੇ ਹਨ) ਯਾਤਰੀਆਂ ਲਈ ਖ਼ਤਰਨਾਕ ਅਤੇ ਡਰਾਉਣੇ ਹੁੰਦੇ ਹਨ ਪ੍ਰੰਤੂ ਹਿਮਾਲੀਆ ਦੀਆਂ ਘਾਟੀਆਂ ਵਿਚ ਬਣਾਏ ਬੈਂਤ ਦੇ ਪੁਲ ਕਲਾਤਮਕ ਅਤੇ ਦੇਖਣ ਨੂੰ ਸੋਹਣੇ ਲਗਦੇ ਹਨ ਅਤੇ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਬੈਂਤ ਨਾਲ ਬਣਿਆ ਘੇਰਾ ਯਾਤਰੀਆਂ ਲਈ ਵਧੇਰੇ ਸੁਰੱਖਿਅਕ ਹੁੰਦਾ ਹੈ। (ਚਿੱਤਰ 1)।

ਸਥਾਨਕ ਲੋੜਾਂ ਅਨੁਸਾਰ ਵੱਖ ਵੱਖ ਕਿਸਮ ਦੇ ਝੂਲਾਪੁਲ ਬਣਾਏ ਜਾਂਦੇ ਹਨ।

1. ਸਰਕਨ ਪੁਲ—ਇਸ ਵਿਚ ਰਸਤਾ ਰੱਸਿਆਂ ਦੇ ਉਪਰ ਦੀ ਰੱਖਿਆ ਹੋਇਆ ਹੁੰਦਾ ਹੈ।

2. ਘੋੜੀ ਪੁਲ—ਇਸ ਵਿਚ ਰੱਸਿਆਂ ਉੱਤੇ ਘੋੜੀਆਂ ਲਗਾ ਕੇ ਲਗਭਗ ਸਮਤਲ ਰਸਤਾ ਬਣਾਉਂਦੇ ਹਨ। ਇਸ ਨਾਲ ਪੁਲ ਵਿਚ ਮਜ਼ਬੂਤੀ ਤਾਂ ਜ਼ਰੂਰ ਆਉਂਦੀ ਹੀ ਹੈ ਪਰ ਲੱਕੜ ਦਾ ਖ਼ਰਚ ਬਹੁਤ ਜ਼ਿਆਦਾ ਹੋ ਜਾਂਦਾ ਹੈ।

3. ਸਾਧਾਰਣ ਝੂਲਾਪੁਲ—ਇਸ ਵਿਚ ਤਾਰ, ਜੰਜੀਰ ਜਾਂ ਰੱਸੀ ਦੇ ਝੂਲਿਆਂ ਰਾਹੀਂ ਰੱਸਿਆਂ (ਤਾਰਾਂ ਜਾਂ ਕੇਬਲਾਂ) ਨਾਲ ਪੁਲ ਲਟਕਦਾ ਰਹਿੰਦਾ ਹੈ। ਇਹੋ ਪੁਲ ਹੀ ਵਿਗਿਆਨਕ ਪੱਖੋਂ ਵਿਕਸਤ ਹੋਇਆ, ਜਿਹੜਾ ਸਾਧਾਰਣ ਪੁਲ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਵੱਡੇ ਪੁਲਾਂ ਵਿਚ ਠੰਢ ਅਤੇ ਗਰਮੀ ਜਾਂ ਭਾਰ ਦੇ ਘਟਣ-ਵਧਣ ਨਾਲ ਕੇਬਲ ਦੀ ਲੰਬਾਈ ਵਿਚ ਵਾਧੇ ਜਾਂ ਘਾਟੇ ਲਈ ਗੁੰਜਾਇਸ਼ ਰੱਖਣੀ ਜ਼ਰੂਰੀ ਹੈ ਅਤੇ ਨਿਮਨ-ਲਿਖਤ ਉਪਾਅ ਕਰਨੇ ਜ਼ਰੂਰੀ ਹਨ :

1. ਬੇਲਣਾਂ ਦੇ ਉੱਤੇ ਰੱਖੀ ਹੋਈ ਕਾਠੀ ਦੇ ਉੱਪਰ ਦੀ ਕੇਬਲ ਲੰਘਾਉਣਾ—ਅਜਿਹਾ ਕਰਨ ਲਈ ਬੁਰਜੀ ਦੇ ਦੋਵੇਂ ਪਾਸੇ ਕੇਬਲ ਦਾ ਝੁਕਾਅ ਇਕ ਸਮਾਨ ਹੋਣਾ ਚਾਹੀਦਾ ਹੈ।

2. ਕੇਬਲ ਨੂੰ ਕਿਸੇ ਟਰੱਕ ਉੱਪਰ ਦੀ ਲੰਘਾਉਣਾ ਚਾਹੀਦਾ ਹੈ, ਇਸ ਵਿਚ ਕੇਬਲ ਦੀ ਚਾਲ ਬੁਰਜ ਦੇ ਉੱਪਰ ਵੀ ਉਨੀ ਹੀ ਹੋਵੇਗੀ, ਜਿੰਨੀ ਟਰੱਕ ਦੀ। ਕਾਠੀ ਰੱਖਣ ਨਾਲ ਇਸ ਦੀ ਚਾਲ ਦੁੱਗਣੀ ਹੋ ਜਾਂਦੀ ਹੈ।

3. ਬੁਰਜ ਨਾਲ ਲਟਕਾਏ ਹੋਏ ਬਾਲੇ ਜਾਂ ਉਸ ਉੱਤੇ ਲੱਗੀ ਹੋਈ ਗੁੱਲੀ ਵਿਚ ਦੀ ਕੇਬਲ ਲੰਘਾਉਣਾ। ਇਸ ਹਾਲਤ ਵਿਚ ਮੁੱਖ ਕੇਬਲ ਅਤੇ ਪਿਛਲੀ ਕੇਬਲ ਵਿਚ ਜਿਹੜਾ ਤਣਾਉ ਹੋਵੇਗਾ, ਉਸ ਦਾ ਕੋਈ ਪ੍ਰਭਾਵ ਨਹੀਂ ਰਹੇਗਾ। ਇਸ ਲਈ ਬੁਰਜ ਅਜਿਹੇ ਹੋਣੇ ਚਾਹੀਦੇ ਹਨ ਕਿ ਪ੍ਰਤਿਕਿਰਿਆ ਦੀ ਦਿਸ਼ਾ ਵਿਚ ਪਰਿਵਰਤਨ ਦਾ ਮੁਕਾਬਲਾ ਕਰ ਸਕਣ ਭਾਵ ਲੋੜ ਅਨੁਸਾਰ ਉਨ੍ਹਾਂ ਵਿਚ ਪਿਛਲੀ ਤਣਾਉ ਜਾਂ ਟੇਕ ਜਾਂ ਦੋਵੇਂ ਲਗਾਉਣੇ ਚਾਹੀਦੇ ਹਨ।

4. ਕੇਬਲ ਨੂੰ ਬੁਰਜ ਦੇ ਸਿਖ਼ਰ ਨਾਲ ਬੰਨ੍ਹ ਦੇਣਾ ਚਾਹੀਦਾ ਹੈ ਅਤੇ ਬੁਰਜ ਦਾ ਹੇਠਲਾ ਹਿੱਸਾ ਕਬਜ਼ੇਦਾਰ ਰੱਖਣਾ ਚਾਹੀਦਾ ਹੈ। ਇਸ ਨਾਲ ਲੋੜ ਅਨੁਸਾਰ ਸਮੁੱਚਾ ਬੁਰਜ ਹੀ ਅਗੋਂ ਪਿੱਛੋਂ ਵੱਲ ਤਿਰਛਾ ਹੋ ਸਕਦਾ ਹੈ।

ਕੇਬਲਾਂ ਦਾ ਝੁਕਾਅ ਚੌੜਾਈ ਦੇ ਅੱਧ ਵਿਚ ਇਸ ਦੇ 10ਵੇਂ ਤੋਂ 15ਵੇਂ ਹਿੱਸੇ ਤੱਕ ਹੋਣਾ ਚਾਹੀਦਾ ਹੈ। ਝੁਕਾਅ ਜਿੰਨਾ ਘੱਟ ਹੋਵੇਗਾ, ਪੁਲ ਉਨਾ ਹੀ ਸਥਿਰ ਹੋਵੇਗਾ, ਰਸਤਾ ਪੁਲ ਦੇ ਦਰਮਿਆਨ ਥੰਮ੍ਹਲੇ ਦੇ 60ਵੇਂ ਹਿੱਸੇ ਦੇ ਬਰਾਬਰ ਉੱਚਾ ਰੱਖਿਆ ਜਾਂਦਾ ਹੈ। ਸਥਿਰਤਾ ਵਧਾਉਣ ਲਈ ਤਾਂਕਿ ਭਾਰ ਪੈਣ ਨਾਲ ਨਾ ਹਿੱਲੇ, ਪੁਲ ਨੂੰ ਅਨੇਕਾਂ ਸਥਿਰ ਕਿੱਲਿਆਂ ਨਾਲ ਚੌੜਾਈ-ਰੁਖ ਤੱਟ ਉਤੇ ਬੰਨ੍ਹ ਦਿੱਤਾ ਜਾਂਦਾ ਹੈ। ਪੁਲ ਨੂੰ ਪੱਕੇ ਤੌਰ ਤੇ ਚੌੜਾ ਵੀ ਰੱਖਿਆ ਜਾ ਸਕਦਾ ਹੈ ਅਤੇ ਇਸ ਦਾ ਬੰਨੇਰਾ ਜਾਂ ਹੱਥ ਦੇ ਸਹਾਰੇ ਲਈ ਸੰਰਚਨਾ ਕੈਂਚੀਦਾਰ ਗਾਡਰਾਂ ਦੀ ਬਣਾਈ ਜਾਂਦੀ ਹੈ ਤੇ ਇਨ੍ਹਾਂ ਵਿਚਲਾ ਫ਼ਾਸਲਾ ਵੀ ਪੁਲ ਦੀ ਚੌੜਾਈ ਨਾਲੋਂ ਕੁਝ ਵਧੇਰੇ ਰੱਖਿਆ ਜਾਂਦਾ ਹੈ ਤਾਂ ਜੋ ਕੇਬਲ ਦਾ ਝੁਕਾਅ ਠੀਕ ਹਾਲਤ ਵਿਚ ਰਹੇ ਅਤੇ ਇਕ ਦੂਜੇ ਨੂੰ ਸੰਭਾਲਦਾ ਰਹੇ। ਇਹ ਝੁਕਾਅ ਚੌੜਾਈ ਦੇ 30ਵੇਂ ਹਿੱਸੇ ਤੋਂ ਲੈ ਕੇ 80ਵੇਂ ਹਿੱਸੇ ਤੀਕ ਹੁੰਦਾ ਹੈ। ਇਹ ਵੀ ਡੋਲਨ ਨੂੰ ਘਟਾਉਣ ਵਿਚ ਸਹਾਈ ਹੁੰਦਾ ਹੈ।

ਵੱਡੇ ਪੁਲਾਂ ਵਿਚ ਡੋਲਨ ਦਾ ਧਿਆਨ ਰੱਖਣਾ ਬਹੁਤ ਮਹੱਤਵਪੂਰਨ ਹੈ। ਇਨ੍ਹਾਂ ਉੱਪਰ ਚੱਲਣ ਵਾਲੇ ਭਾਰ ਨਾਲੋਂ ਹਵਾ ਨਾਲ ਕਈ ਗੁਣਾਂ ਜ਼ਿਆਦਾ ਡੋਲਨ ਪੈਦਾ ਹੁੰਦੇ ਹਨ। ਸੰਨ 1940 ਦੌਰਾਨ ਵਾਸ਼ਿੰਗਟਨ ਵਿਖੇ ਬਣਾਇਆ ਗਿਆ ਟੱਕੋਗਾ ਨਾਮੀ ਪੁਲ ਜਿਸ ਦੀ ਚੌੜਾਈ 850 ਮੀ. ਸੀ ਉਸ ਦੇ ਟੁੱਟਣ ਦਾ ਕਾਰਣ ਅਜਿਹੇ ਡੋਲਨ ਹੀ ਸੀ ਜਿਨ੍ਹਾਂ ਨੂੰ ਇਹ ਸਹਾਰ ਨਾ ਸਕਿਆ। ਜਿਸ ਦੇ ਸਿੱਟੇ ਵਜੋਂ ਇਸ ਸਮੱਸਿਆ ਦਾ ਧਿਆਨਪੂਰਵਕ ਅਧਿਐਨ ਕੀਤਾ ਗਿਆ ਅਤੇ ਅਜਿਹੇ ਪੁਲਾਂ ਦੀ ਬਣਤਰ ਦੀ ਤਕਨੀਕ ਵਿਚ ਸੋਧ ਕੀਤੀ ਗਈ। ਅੱਜਕਲ੍ਹ ਵਧੇਰੇ ਚੌੜਾਈ ਵਾਲੇ (ਲਗਭਗ 3 ਕਿ. ਮੀ. ਤਕ) ਝੂਲਾ-ਪੁਲਾਂ ਦੀਆਂ ਸੰਭਾਵਨਾਵਾਂ ਉਤੇ ਵਿਚਾਰ ਕੀਤਾ ਜਾ ਰਿਹਾ ਹੈ। ਇਸ ਦੀ ਉਸਾਰੀ ਦੀ ਸਰਲਤਾ ਕਾਰਨ ਹੀ ਵਧੇਰੀ ਲੰਬਾਈ ਵਾਸਤੇ ਇਨ੍ਹਾਂ ਨੂੰ ਉਪਯੋਗੀ ਮੰਨਿਆ ਜਾਂਦਾ ਹੈ। ਮੁੱਖ ਕੇਬਲਾਂ ਦੇ ਹਜ਼ਾਰਾਂ ਤਾਰਾਂ ਦੇ ਰੱਸੇ ਇਕ ਇਕ ਕਰਕੇ ਚੌੜਾਈ ਦੇ ਆਰ ਪਾਰ ਪਾ ਕੇ ਅਤੇ ਕੇਬਲਾਂ ਪੂਰੀਆਂ ਕਰਕੇ ਦੋਵੇਂ ਪਾਸੇ ਲੰਗਰਾਂ ਨਾਲ ਕਸ ਦਿੱਤੀਆਂ ਜਾਂਦੀਆਂ ਹਨ। ਕੇਬਲਾਂ ਕਸਣ ਤੋਂ ਬਾਅਦ ਉਨ੍ਹਾਂ ਵਿਚਕਾਰ ਰਸਤਾ ਲਟਕਾਉਣ ਵਿਚ ਕੋਈ ਔਕੜ ਨਹੀਂ ਆਉਂਦੀ। ਡਾਟਾਂ ਲੰਘਾਉਣ ਦੀ ਵੀ ਕੋਈ ਜ਼ਰੂਰਤ ਨਹੀਂ ਹੁੰਦੀ। ਸਟੀਲ ਵੀ ਘੱਟ ਲਗਦਾ ਹੈ ਅਤੇ ਤਾਰਾਂ ਆਦਿ ਸਾਮਾਨ ਦੀ ਢੋਆ-ਢੁਆਈ ਵੀ ਆਸਾਨੀ ਨਾਲ ਹੋ ਜਾਂਦੀ ਹੈ। ਇਨ੍ਹਾਂ ਸਹੂਲਤਾਂ ਕਰਕੇ ਹੀ ਅਸਥਾਈ ਰਸਤਿਆਂ ਲਈ ਝੂਲਾ-ਪੁਲਾਂ ਦਾ ਖ਼ਾਸ ਕਰਕੇ ਇੰਜੀਨੀਅਰੀ ਵਿਚ ਵਧੇਰੇ ਇਸਤੇਮਾਲ ਹੁੰਦਾ ਹੈ।

ਲਗਭਗ 600 ਮੀ. ਨਾਲੋਂ ਵੱਡੀ ਲੰਬਾਈ ਲਈ ਝੂਲਾ-ਪੁਲ



ਚਿੱਤਰ 2 : ਭਿੰਨ-ਭਿੰਨ ਪ੍ਰਕਾਰ ਦੇ ਝੂਲਾਪੁਲ

ਇਕੋ ਇਕ ਮੁਮਕਿਨ ਸਾਧਨ ਹੈ। ਹੋਰ ਕਿਸੇ ਵੀ ਕਿਸਮ ਦੇ ਪੁਲ ਦਾ ਵੱਡੇ ਤੋਂ ਵੱਡਾ ਅਤੇ ਕਾਮਯਾਬ ਪਾਟ (ਕਯੂਬੈਕ, ਕੈਨੇਡਾ ਦੇ ਬਾਹੂਧਰਨ ਪੁਲ ਦਾ) 450 ਮੀ. ਹੈ, ਜਦੋਂ ਕਿ 1280 ਮੀ. ਪਾਟ ਵਾਲਾ ਪੁਲ ਗੋਲਡਨ ਗੇਟ ਨਾਮੀ ਝੂਲਾਪੁਲ (ਚਿੱਤਰ 2) ਆਪਣੀ ਸਿਲਵਰ ਜੁਬਲੀ ਮਨਾ ਰਿਹਾ ਹੈ। ਛੋਟੀ ਲੰਬਾਈ ਵਾਲੇ ਝੂਲਾ-ਪੁਲ ਬਾਹੂਧਰਨ ਪੁਲਾਂ ਦੇ ਲਿਹਾਜ਼ ਨਾਲ ਮਹਿੰਗੇ ਪੈਂਦੇ ਹਨ। ਜਦੋਂ ਵੀ ਪੁਲ ਦੇ ਪਾਟ ਦੀ ਲੰਬਾਈ 250 ਮੀ. ਤੋਂ ਵਧਣ ਲਗਦੀ ਹੈ ਤਾਂ ਇੰਜੀਨੀਅਰ ਸੋਚਣ ਲਈ ਮਜਬੂਰ ਹੋ ਜਾਂਦੇ ਹਨ ਕਿ ਲੋਹੇ ਦੀ ਡਾਟ ਪ੍ਰਬਲਿਤ ਕੰਕਰੀਟ ਦੀ ਡਾਟ ਵਾਲਾ ਬਾਹੂਧਰਨ ਪੁਲ ਜਾਂ ਝੂਲਾ-ਪੁਲ ਵਿਚੋਂ ਕਿਹੜਾ ਉਪਯੋਗੀ ਰਹੇਗਾ।

ਅਮਰੀਕਾ ਇੰਜੀਨੀਅਰੀ ਨੇ ਇਸ ਖੇਤਰ ਵਿਚ ਵਿਸ਼ੇਸ਼ ਉੱਨਤੀ ਕੀਤੀ ਹੈ ਅਤੇ ਸੰਸਾਰ ਵਿਚ ਅਨੇਕਾਂ ਵੱਡੇ-ਵੱਡੇ ਪੁਲ ਉਸਾਰੇ ਹਨ। ਬ੍ਰਿਟੇਨ ਵਿਚ ਸਭ ਤੋਂ ਵੱਡਾ 'ਕਲਿਫਟਨ' ਝੂਲਾਪੁਲ ਹੈ, ਜਿਸ ਦੇ ਪਾਟ ਦੀ ਲੰਬਾਈ 214 ਮੀ. ਅਤੇ ਯੂਰਪ ਦਾ ਸਭ ਤੋਂ ਵੱਡਾ 'ਰੋਡੇਨ' ਕਿਚੇਰਨਪੁਲ, ਜਰਮਨੀ ਵਿਚ 380 ਮੀ. ਲੰਬਾਈ ਵਾਲਾ ਹੈ ਪ੍ਰੰਤੂ ਅਮਰੀਕਾ ਵਿਚ 20 ਤੋਂ ਵੱਧ ਪੁਲ ਇਨ੍ਹਾਂ ਤੋਂ ਵੀ ਵੱਡੇ ਹਨ। ਇਨ੍ਹਾਂ ਤੋਂ ਇਲਾਵਾ ਸੰਸਾਰ ਦਾ ਸਭ ਤੋਂ ਵੱਡਾ ਪੁਲ ਸਾਨ ਫ਼ਰਾਂਸਿਸਕੋ ਵਿਖੇ ਗੋਲਡਨ ਗੇਟ (1937) 1280 ਮੀ., ਮਿਸ਼ਿਗਨ ਵਿਖੇ ਮੇਕਿਨਕ ਸਟਰੇਟਸ (1957) 1150 ਮੀ. ਅਤੇ ਨਿਊਯਾਰਕ, ਅਮਰੀਕਾ ਵਿਚ ਜਾਰਜ ਵਾਸ਼ਿੰਗਟਨ ਪੁਲ (1931) 1070 ਮੀ. ਲੰਬਾ (ਚਿੱਤਰ 3) ਹਨ।




ਚਿੱਤਰ 3 : ਗੋਲਡਨ ਗੇਟ, ਸਾਨ ਫ਼ਰਾਂਸਿਸਕੋ

ਭਾਰਤ ਵਿਚ ਸਥਾਈ ਪੁਲ ਬਹੁਤ ਘੱਟ ਹਨ। ਪਹਾੜਾਂ ਵਿਚ ਜਿਥੇ ਘਾਟੀ ਦੀ ਡੂੰਘਾਈ ਜਾਂ ਨਦੀ ਦੇ ਪ੍ਰਵਾਹ ਕਾਰਨ ਵਿਚਕਾਰ ਥੰਮ੍ਹਲੇ ਨਹੀਂ ਬਣਾਏ ਜਾ ਸਕਦੇ ਉਥੇ ਹੀ ਝੂਲਾਪੁਲ ਬਣਦੇ ਹਨ। ਰਿਸ਼ੀਕੇਸ਼ ਦੇ ਨੇੜੇ ਗੰਗਾ ਨਦੀ ਉਤੇ ਲਛਮਣ-ਝੂਲਾਪੁਲ ਵਰਣਨ ਯੋਗ ਹੈ, ਬੇਸ਼ਕ ਇਸ ਉਤੇ ਗੱਡੀਆਂ ਨਹੀਂ ਚਲ ਸਕਦੀਆਂ। ਹਿਮਾਚਲ ਪ੍ਰਦੇਸ਼ ਵਿਚ ਕਾਂਗੜਾ ਜ਼ਿਲ੍ਹੇ ਵਿਚ ਬਿਆਸ ਨਦੀ ਉਤੇ ਮੰਡੀ ਸ਼ਹਿਰ ਤੋਂ 19.3 ਕਿ. ਮੀ. ਉਪਰ ਪੰਡੋਵ ਨਾਮੀ ਸਥਾਨ ਉਤੇ 87.77 ਮੀ. ਪਾਟ ਵਾਲਾ ਪੁਲ ਹੈ, ਜਿਹੜਾ 1923 ਵਿਚ ਬਣਾਇਆ ਗਿਆ ਸੀ। ਇਸ ਉੱਤੇ 2 ਟਨ ਭਾਰ ਤਕ ਦੀਆਂ ਗੱਡੀਆਂ ਚਲ ਸਕਦੀਆਂ ਹਨ।

ਹ. ਪੁ.—ਹਿੰ. ਵਿ. ਕੋ. 5 : 107

**ਝੈਰਿੰਗ ਰੁਡਾਲਫ਼ ਫ਼ਾਨ** : ਕਾਨੂੰਨ ਦੇ ਇਸ ਵਿਦਵਾਨ ਦਾ ਜਨਮ 22 ਅਗਸਤ, 1818 ਨੂੰ ਔਰਿਕ ਜੋ ਜਰਮਨੀ ਵਿਚ ਹੈ, ਵਿਖੇ ਹੋਇਆ। ਕਈ ਵਾਰ ਇਸ ਨੂੰ ਸਮਾਜ ਵਿਗਿਆਨੀ ਕਾਨੂੰਨਦਾਨ ਕਿਹਾ ਜਾਂਦਾ ਹੈ ਕਿਉਂਕਿ ਇਸ ਨੇ ਸਮਾਜਿਕ ਉਪਯੋਗਤਾਵਾਦ ਦੇ ਫ਼ਲਸਫ਼ੇ ਨੂੰ ਉੱਨਤ ਕੀਤਾ। ਸੰਨ 1852-68 ਦੌਰਾਨ ਇਸ ਨੇ ਗ਼ੀਸਨ ਵਿਖੇ, 1872 ਤੋਂ ਗੋਟਿੰਗਨ ਵਿਖੇ ਅਤੇ ਥੋੜ੍ਹੇ-ਥੋੜ੍ਹੇ ਸਮੇਂ ਲਈ ਚਾਰ ਹੋਰ ਯੂਨੀਵਰਸਿਟੀਆਂ ਤੋਂ ਰੋਮਨ ਕਾਨੂੰਨ ਦੀ ਸਿੱਖਿਆ ਪ੍ਰਾਪਤ ਕੀਤੀ। ਇਸ ਦੀ ਚਾਰ ਜਿਲਦਾਂ ਵਿਚ ਛਪੀ ਪੁਸਤਕ 'ਦੀ ਸਪਿਰਿਟ ਆਫ਼ ਦੀ ਰੋਮਨ ਲਾਅ' (1852-65) ਵਿਚ ਇਸ ਨੇ ਬਦਲਦੇ ਹੋਏ ਸਮਾਜਿਕ ਜੀਵਨ ਦਾ ਕਾਨੂੰਨ ਨਾਲ ਸਬੰਧ ਬਾਰੇ ਵਿਸਤ੍ਰਿਤ ਜਾਣਕਾਰੀ ਦਿੱਤੀ ਹੈ। ਇਸ ਦੀ ਪੁਸਤਕ 'ਲਾਅ ਐਜ਼ ਏ ਮੀਨਜ਼ ਟੂ ਐਨ ਐਂਡ' (1924) 20ਵੀਂ ਸਦੀ ਦੀ ਇਕ ਪ੍ਰਭਾਵਸ਼ਾਲੀ ਪੁਸਤਕ ਹੋਈ ਹੈ। ਇਸ ਵਿਚ ਇਸ ਨੇ ਦੱਸਿਆ ਹੈ ਕਿ ਕਾਨੂੰਨ ਦਾ ਮੰਤਵ ਵਿਅਕਤੀਗਤ ਅਤੇ ਸਮਾਜੀ ਹਿਤਾਂ ਦੀ ਰੱਖਿਆ ਕਰਨਾ ਅਤੇ ਝਗੜਿਆਂ ਨੂੰ ਘਟਾਉਣਾ ਹੈ। ਇਸ ਨੇ ਉਨ੍ਹਾਂ 'ਕਾਨੂੰਨਦਾਨੀ ਧਾਰਨਾਵਾਂ' ਦਾ ਮਖੌਲ ਉਡਾਇਆ ਹੈ ਜਿਨ੍ਹਾਂ ਦਾ ਝੁਕਾਅ ਮਕੈਨਕੀ ਫ਼ੈਸਲਿਆਂ ਦੇ ਮਾਮਲਿਆਂ ਵੱਲ ਹੈ।

17 ਸਤੰਬਰ, 1892 ਨੂੰ ਗੋਟਿੰਗਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 5 : 557

**ਝੌਂਕਾ ਭੱਠੀ** : ਇਸ ਭੱਠੀ ਵਿਚ ਕੋਕ ਅਤੇ ਤਾਪ ਦੁਆਰਾ ਉਤਪੰਨ ਹੋਈ ਕਾਰਬਨ ਦੀ ਕਿਰਿਆ ਦੁਆਰਾ ਲੋਹੇ ਦੀ ਕੱਚੀ-ਧਾਤ ਨੂੰ ਕੱਚੇ ਲੋਹੇ ਵਿਚ ਬਦਲਿਆ ਜਾਂਦਾ ਹੈ। ਜਾਲਣ ਦਬਾਉ ਹੇਠ ਹਵਾ ਦੇ ਝੌਂਕਿਆਂ ਨਾਲ ਕੀਤਾ ਜਾਂਦਾ ਹੈ। ਕੱਚੀ-ਧਾਤ ਅਤੇ ਕੋਕ ਸੁਆਹ ਨਾਲ ਮਿਲੇ ਭੋਂ-ਖਣਿਜਾਂ ਨੂੰ ਧਾਤ-ਮੈਲ ਵਿਚ ਬਦਲਣ ਲਈ ਭੱਠੀ ਵਿਚ ਚੂਨਾ-ਪੱਥਰ ਭਰਿਆ ਜਾਂਦਾ ਹੈ। ਪਿਘਲੇ ਹੋਏ ਕੱਚੇ ਲੋਹੇ ਅਤੇ ਧਾਤ-ਮੈਲ ਨੂੰ ਚੁੱਲ੍ਹੇ ਵਿਚੋਂ ਬਾਹਰ ਕੱਢ ਲਿਆ ਜਾਂਦਾ ਹੈ। ਸਿੱਕਾ, ਤਾਂਬਾ ਅਤੇ ਦੂਸਰੀਆਂ ਧਾਤਾਂ ਦੇ ਉਤਪਾਦਨ ਲਈ ਵੀ ਝੌਂਕਾ ਭੱਠੀਆਂ ਵਰਤੀਆਂ ਜਾਂਦੀਆਂ ਹਨ (ਨੱਾਨ ਫ਼ੈਰਸ ਝੌਂਕਾ ਭੱਠੀਆਂ)।

ਮੱਧ-ਕਾਲ ਵਿਚ ਲੋਹਾ ਇਨ੍ਹਾਂ ਭੱਠੀਆਂ ਦੇ ਮੁਕਾਬਲੇ ਛੋਟੀਆਂ ਭੱਠੀਆਂ ਵਿਚ ਤਿਆਰ ਕੀਤਾ ਜਾਂਦਾ ਸੀ ਅਤੇ ਸ਼ੁੱਧ ਕੱਚੀ-ਧਾਤ ਨੂੰ ਚਾਰਕੋਲ ਦੁਆਰਾ ਲੇਵੀ ਵਰਗੇ ਪਦਾਰਥ ਵਿਚ ਬਦਲ ਕੇ ਹਥੌੜੇ ਨਾਲ ਕੁਟ ਕੇ ਸ਼ੁੱਧ ਕੀਤਾ ਜਾਂਦਾ ਸੀ। ਲਗਭਗ 15ਵੀਂ ਸਦੀ ਦੇ ਨੇੜੇ ਭੱਠੀ ਉਪਰ ਇਕ ਚਿਮਨੀ ਲਗਾਈ ਗਈ। ਇਸ ਨਾਲ ਧਾਤਵੀ ਉਪਜ ਦਾ ਪਿਘਲਣਾ ਸੰਭਵ ਹੋ ਗਿਆ ਅਤੇ ਭੋਂ ਅਸ਼ੁੱਧੀਆਂ ਮੁਕਤ ਕੱਚਾ ਲੋਹਾ ਪ੍ਰਾਪਤ ਹੋਣ ਲਗਾ। ਇਸ ਤਰ੍ਹਾਂ ਝੌਂਕਾ-ਭੱਠੀ ਪਹਿਲੀ ਵਾਰ ਵਰਤੋਂ ਵਿਚ ਆਈ।

18ਵੀਂ ਸਦੀ ਤੱਕ ਕੇਵਲ ਚਾਰਕੋਲ ਹੀ ਭੱਠੀ ਦਾ ਬਾਲਣ ਰਿਹਾ। ਚਾਰਕੋਲ ਤਿਆਰ ਕਰਨ ਲਈ ਜੰਗਲਾਂ ਦੇ ਜੰਗਲ ਖ਼ਤਮ ਹੋ ਜਾਂਦੇ ਸਨ, ਇਸ ਲਈ ਮਲਕਾ ਐਲਿਜ਼ਬੈਥ ਦੇ ਰਾਜ ਦੌਰਾਨ 1558 ਵਿਚ ਜੰਗਲ ਨਾ ਕੱਟਣ ਦਾ ਕਾਨੂੰਨ ਬਣ ਗਿਆ। ਇਸ ਨਾਲ ਲੋਹਾ ਤਿਆਰ ਕਰਨ ਵਾਲਿਆਂ ਨੂੰ ਬੜੀ ਮੁਸ਼ਕਿਲ ਪੇਸ਼ ਆਉਣ ਲੱਗੀ ਅਤੇ ਇਨ੍ਹਾਂ ਨੇ ਚਾਰਕੋਲ ਦੀ ਥਾਂ 'ਸਮੁੰਦਰੀ ਕੋਲ', ਪਿੱਟ-ਕੋਲ ਆਦਿ ਦੀ ਵਰਤੋਂ ਕਰਨ ਦੀ ਕੋਸ਼ਿਸ਼ ਕੀਤੀ। ਐਬਰਾਹਮ ਡਾਰਬੀ I ਨੇ ਕੋਲਬਰੂਕਡੇਲ ਵਿਖੇ 18ਵੀਂ ਸਦੀ ਦੇ ਸ਼ੁਰੂ ਵਿਚ ਕੋਕ ਦੁਆਰਾ ਲੋਹੇ ਦੀ ਸਮੈਲਟਿੰਗ (ਗਾਲਣਾ) ਸ਼ੁਰੂ ਕੀਤੀ। ਪਹਿਲੇ ਕੋਕ, ਚਾਰਕੋਲ ਜਾਲਣ ਵਾਲੇ ਢੰਗਾਂ ਵਾਂਗ ਹੀ ਤਿਆਰ ਕੀਤੇ ਗਏ ਸਨ। ਸੰਨ 1938 ਵਿਚ ਜੂਲੀਅਨ ਨੇ ਸੁਝਾਅ ਦਿੱਤਾ ਕਿ ਉੱਚ ਦਬਾਉ ਝੌਂਕਾ ਭੱਠੀ ਬਾਹਰ ਨਿਕਲ ਰਹੀਆਂ ਗੈਸਾਂ ਨੂੰ ਕੰਟਰੋਲ ਕਰਨ ਲਈ ਚਲਾਈ ਜਾ ਸਕਦੀ ਹੈ, ਇਹ ਢੰਗ ਮਗਰੋਂ ਕਲੀਵਲੈਂਡ ਓ. ਵਿਖੇ ਵਿਕਸਿਤ ਹੋ ਗਿਆ। ਇਸ ਤਰ੍ਹਾਂ ਪਹਿਲੀ ਦਬਾਉ ਵਾਲੀ ਭੱਠੀ 26 ਅਪ੍ਰੈਲ, 1944 ਨੂੰ ਸ਼ੁਰੂ ਹੋਈ। ਇਸ ਬਾਰੇ ਭੱਠੀ ਉੱਤੇ ਕੰਮ ਕਰਨ ਵਾਲੇ ਜੇ.

ਸਲਾਟਰ ਨੇ ਮਈ, 1947 ਵਿਚ ਦਸਿਆ। ਅਜੋਕੀਆਂ ਝੌਂਕਾ-ਭੱਠੀਆਂ ਦੀ ਕੁਲ ਉਚਾਈ ਲਗਭਗ 30 ਮੀ.ਤੋਂ ਜ਼ਿਆਦਾ ਹੁੰਦੀ ਹੈ, ਇਸ ਦੇ ਚੁੱਲ੍ਹਿਆਂ ਦਾ ਵਿਆਸ 10 ਮੀ. ਤੋਂ ਜ਼ਿਆਦਾ ਹੁੰਦਾ ਹੈ ਅਤੇ ਇਨ੍ਹਾਂ ਦੁਆਰਾ ਪ੍ਰਤਿ ਦਿਨ ਲਗਭਗ 3,000 ਮੀਟ੍ਰਿਕ ਟਨ ਲੋਹਾ ਤਿਆਰ ਕੀਤਾ ਜਾ ਸਕਦਾ ਹੈ।

**ਕਾਰਜ-ਵਿਧੀ**—ਝੌਂਕਾ ਭੱਠੀ ਵਿਚ ਸਿੱਧੀ ਵਰਤੋਂ ਵਾਲੀਆਂ ਵਧੇਰੇ ਉਚਿਤ ਕੱਚੀਆਂ-ਧਾਤਾਂ ਲਾਲ ਹੈਮਾਟਾਈਟ ($Fe_2O_3$) ਪੀਲੀਆਂ ਜਾਂ ਭੂਰੀਆਂ ਲਿਮੋਨਿਟਿਕ ਕੱਚੀਆਂ-ਧਾਤਾਂ $Fe_2O_3(H_2O)$ ਅਤੇ ਕਾਲਾ ਮੈਗਨੇਟਾਈਟ ($Fe_3O_4$) ਹਨ। ਇਨ੍ਹਾਂ ਕੁਦਰਤੀ ਅਸ਼ੁੱਧ ਕੱਚੀਆਂ-ਧਾਤਾਂ ਵਿਚੋਂ ਜ਼ਿਆਦਾ ਲੋਹਾ ਪ੍ਰਾਪਤ ਕਰਨ ਲਈ ਆੱਕਸੀਜਨ ਬਾਹਰ ਕਢਣੀ ਪੈਂਦੀ ਹੈ, ਅਰਥਾਤ ਇਸ ਦਾ ਲਘੂਕਰਨ ਕਰਨਾ ਪੈਂਦਾ ਹੈ। ਇਸ ਲਘੂਕਰਨ ਲਈ ਉੱਚ ਤਾਪਮਾਨ ਤੇ ਕਾਰਬਨ ਅਤੇ ਕਾਰਬਨ ਮਾੱਨੋਆੱਕਸਾਈਡ ਵਰਗੇ ਉਚਿਤ ਲਘੂਕਾਰਕਾਂ ਦੀ ਲੋੜ ਪੈਂਦੀ ਹੈ। ਇਸ ਤੋਂ ਇਲਾਵਾ ਕੱਚੀਆਂ-ਧਾਤਾਂ ਵਿਚ ਕੁਝ ਹਿੱਸਾ ਸਿਲਿਕਾ, ਐਲੂਮਿਨਾ, ਚੂਨਾ, ਮੈਗਨੀਸ਼ੀਆ, ਸੋਡਾ, ਪੋਟਾਸ਼ ਆਦਿ ਵਰਗੇ ਭੌਂ-ਪਦਾਰਥ ਹੁੰਦੇ ਹਨ। ਇਨ੍ਹਾਂ ਸਾਰਿਆਂ ਨੂੰ ਪਿਘਲੀ ਧਾਤ-ਮੈਲ ਦੇ ਰੂਪ ਵਿਚ ਕੱਢਿਆ ਜਾਂਦਾ ਹੈ। ਕਾਫ਼ੀ ਉੱਚ-ਤਾਪਮਾਨ ਉੱਤੇ ਭੱਠੀ ਵਿਚ ਭਰੇ ਫਲੱਕਸ ਸਟੋਨ ਤੋਂ ਬਣੇ ਬੇਸਿਕ ਆੱਕਸਾਈਡ ਚੂਨਾ ਅਤੇ ਮੈਗਨੀਸ਼ੀਆ ਪਿਘਲੀ ਹੋਈ ਧਾਤ-ਮੈਲ ਬਣਾਉਣ ਲਈ ਤੇਜ਼ਾਬੀ ਆੱਕਸਾਈਡ, ਸਿਲਿਕਾ, ਐਲੂਮਿਨਾ ਅਤੇ ਦੂਸਰੇ ਭੌਂ ਪਦਾਰਥਾਂ ਨਾਲ ਮਿਲ ਜਾਂਦੇ ਹਨ। ਧਾਤ-ਮੈਲ ਦੀ ਘਣਤਾ ਘੱਟ ਹੋਣ ਕਾਰਨ ਇਹ ਲੋਹੇ ਵਿਚ ਨਹੀਂ ਰਲਦੀ, ਸਗੋਂ ਉਪਰ ਤੈਰਦੀ ਰਹਿੰਦੀ ਹੈ ਅਤੇ ਇਸ ਤਰ੍ਹਾਂ ਵੱਖਰੀ ਕਰ ਲਈ ਜਾਂਦੀ ਹੈ।

ਕੱਚਾ-ਲੋਹਾ ਕਿਸੇ ਵੀ ਪੱਖੋਂ ਸ਼ੁੱਧ ਲੋਹਾ ਨਹੀਂ ਸਗੋਂ ਇਸ ਵਿਚ ਕਾਰਬਨ, ਸਿਲੀਕਾਨ, ਮੈਂਗਨੀਜ਼ ਤੇ ਫ਼ਾੱਸਫ਼ੋਰਸ 5% ਤੋਂ 9% ਅਤੇ ਕੁਝ-ਕੁ ਮਾਤਰਾ ਗੰਧਕ ਦੀ ਰਲੀ ਹੁੰਦੀ ਹੈ। ਇਨ੍ਹਾਂ ਸਾਰੇ ਅੰਸ਼ਾਂ ਦਾ ਕੱਚੇ-ਲੋਹੇ ਦੇ ਗੁਣਾਂ ਉੱਤੇ ਕਾਫ਼ੀ ਪ੍ਰਭਾਵ ਪੈਂਦਾ ਹੈ। ਲੋੜੀਂਦੇ ਦਰਜੇ ਦੀ ਉਪਜ ਪ੍ਰਾਪਤ ਕਰਨ ਲਈ ਕੱਚਾ ਲੋਹਾ ਤਿਆਰ ਕਰਨ ਵਾਲੇ ਪਦਾਰਥ ਦੇ ਪੁੰਜ ਜਾਂ 'ਬਰਡਨ' ਵਿਚ ਲੋਹੇ ਤੋਂ ਬਿਨਾਂ ਹੇਠ ਲਿਖੇ ਦੂਸਰੇ ਅੰਸ਼ ਲੋੜੀਂਦੀ ਮਾਤਰਾ ਅਨੁਸਾਰ ਹੋਣੇ ਚਾਹੀਦੇ ਹਨ (1) ਬਰਡਨ ਜਿਸ ਵਿਚ ਲੋਹ-ਕੱਚੀ-ਧਾਤ, ਧਾਤ-ਮੈਲ ਬਣਾਉਣ ਲਈ ਫ਼ਲੱਕਸ ਅਤੇ ਦੂਸਰੇ ਹੋਰ ਪਦਾਰਥ ਜਿਵੇਂ ਕਿ ਮੈਂਗਨੀਜ਼ ਕੱਚੀ-ਧਾਤ ਜਾਂ ਫ਼ਾੱਸਫ਼ੋਰਿਕ ਚਟਾਨ ਸ਼ਾਮਲ ਹੋਣ; (2) ਬਾਲਣ, ਜਿਹੜਾ ਆਮ ਕਰਕੇ ਕੋਕ ਹੁੰਦਾ ਹੈ (3) ਹਵਾ ਦਾ ਝੋਂਕਾ, ਜਿਹੜਾ ਕਿ ਬਾਲਣ ਨੂੰ ਜਾਲਣ ਲਈ ਭੱਠੀ ਦੇ ਚੁੱਲ੍ਹੇ ਦੇ ਉੱਪਰ ਭੇਜਿਆ ਅੰਦਰ ਜਾਂਦਾ ਹੈ ਅਤੇ ਜਿਸ ਨਾਲ ਧਾਤ ਅਤੇ ਧਾਤ-ਮੈਲ ਦੋਵਾਂ ਦੇ ਪਿਘਲਣ ਲਈ ਲੋੜੀਂਦਾ ਤਾਪਮਾਨ ਕਾਇਮ ਰਹਿੰਦਾ ਹੈ। ਅਜੋਕੀ ਭੱਠੀ ਵਿਚ ਚਿਮਨੀ, ਬੱਸ਼ ਅਤੇ ਚੁੱਲ੍ਹਾ ਹੁੰਦੇ ਹਨ। ਬਰਡਨ ਦੇ ਅੰਸ਼ ਭੱਠੀ ਵਿਚੋਂ 8 ਤੋਂ 16 ਘੰਟੇ ਵਿਚ ਅਤੇ ਗੈਸ, ਬਰਡਨ ਤੋਂ ਉੱਪਰ ਵੱਲ 3 ਤੋਂ 5 ਸੈਕਿੰਡਾਂ ਵਿਚ ਲੰਘਦੇ ਹਨ। ਵਿਧੀ ਦੌਰਾਨ ਵੱਡੀ ਮਾਤਰਾ ਵਿਚ ਜਾਲਣ ਅਤੇ ਨਾ ਜਾਲਣ ਵਾਲੇ ਅੰਸ਼ਾਂ ਵਾਲੀਆਂ ਗੈਸਾਂ ਉਤਪੰਨ ਹੁੰਦੀਆਂ ਹਨ। ਇਨ੍ਹਾਂ ਗੈਸਾਂ ਦੀ ਆਇਤਨ ਅਨੁਸਾਰ ਪ੍ਰਤਿਸ਼ਤ ਮਾਤਰਾ ਕਾਰਬਨ ਮਾੱਨੋਆੱਕਸਾਈਡ 24-27, ਕਾਰਬਨ ਡਾਈਆੱਕਸਾਈਡ 13-16, ਹਾਈਡ੍ਰੋਜਨ 1-2, ਮੀਥੇਨ 0.25 ਅਤੇ ਨਾਈਟ੍ਰੋਜਨ 56-59 ਹੈ।

**ਭੱਠੀ ਦੀ ਬਣਤਰ ਅਤੇ ਕਿਰਿਆ**—ਇਹ ਭੱਠੀ ਸਟੀਲ ਸ਼ੈੱਲ ਵਿਚ ਢਕੀ ਫ਼ਾਇਰਬ੍ਰਿੱਕ ਲਾਈਨਿੰਗ ਦੀ ਬਣੀ ਹੁੰਦੀ ਹੈ। ਚੁੱਲ੍ਹੇ ਵਿਚ ਆਮ ਕਰਕੇ ਫ਼ਾਇਰਬ੍ਰਿੱਕ ਦੀ ਥਾਂ ਕਾਰਬਨ ਉੱਚਤਾਪ-ਸਹਿ ਗ੍ਰੈਫ਼ਾਈਟ ਬਲਾਕ ਦੀ ਵਰਤੋਂ ਕੀਤੀ ਜਾਂਦੀ ਹੈ। ਭੱਠੀ ਵਿਚ 1,000 ਮੀਟ੍ਰਿਕ ਟਨ ਭਾਰ ਭਰਿਆ ਜਾ ਸਕਦਾ ਹੈ ਜਦੋਂ ਕਿ ਲਾਈਨਿੰਗ ਅਤੇ ਭੱਠੀ ਦਾ ਭਾਰ ਲਗਭਗ 1,200 ਮੀਟ੍ਰਿਕ ਟਨ ਹੁੰਦਾ ਹੈ। ਉੱਚ ਤਾਪਮਾਨ ਵਾਲੇ ਭੱਠੀ ਦੇ ਹਿੱਸਿਆਂ ਨੂੰ ਪਾਣੀ ਨਾਲ ਠੰਢਾ ਕਰਕੇ ਬਚਾਇਆ ਜਾਂਦਾ ਹੈ। ਭੱਠੀ ਦੀ ਲਾਈਨਿੰਗ ਦਾ ਜੀਵਨ ਕਾਲ ਲਗਭਗ 5 ਸਾਲ ਹੈ ਜਿਸ ਦੌਰਾਨ 2,000,000 ਮੀਟ੍ਰਿਕ ਟਨ ਤਕ ਲੋਹਾ ਬਣਾਇਆ ਜਾ ਸਕਦਾ ਹੈ। ਟਰੱਕਾਂ ਵਿਚੋਂ ਕੱਚੇ ਮਾਲ, ਵੱਡੇ ਭਾਂਡਿਆਂ ਵਿਚ ਇਕੱਠੇ ਕਰ ਲਏ ਜਾਂਦੇ ਹਨ ਅਤੇ ਉਥੋਂ ਲੋੜ ਅਨੁਸਾਰ ਇਨ੍ਹਾਂ ਨੂੰ ਸਕੇਲ ਕਾਰ ਵਿਚ ਲਿਜਾਇਆ ਜਾਂਦਾ ਹੈ। ਭਾਰ ਕਰਨ ਮਗਰੋਂ ਸਕੇਲ ਕਾਰ ਨੂੰ ਸਕਿਪ ਵਿਚ ਢੇਰੀ ਕਰਕੇ ਖਾਲੀ ਕਰ ਲਿਆ ਜਾਂਦਾ ਹੈ। ਇਸ ਸਕਿਪ ਨੂੰ ਬਿਜਲੀ ਨਾਲ ਇਕ ਝੁਕੇ ਹੋਏ ਪਥ ਤੋਂ ਭੱਠੀ ਦੇ ਸਿਖਰ ਵੱਲ ਲਿਜਾਇਆ ਜਾਂਦਾ ਹੈ, ਜਿਥੇ ਇਹ ਆਪਣੇ ਆਪ ਉਲਟ ਜਾਂਦਾ ਹੈ ਅਤੇ ਰੁਕ ਜਾਂਦਾ ਹੈ। ਇਹ ਪਦਾਰਥ ਇਕ ਬੈੱਲ ਉੱਤੇ ਪਹੁੰਚ ਜਾਂਦੇ ਹਨ ਜਿਹੜੀ ਕਿ ਪੂਰਨ ਚੱਕਰ ਵਿਚ ਕਿਸੇ ਵੀ ਬਿੰਦੂ ਉੱਤੇ ਯੰਤ੍ਰਿਕ ਤੌਰ ਤੇ ਘੁੰਮ ਸਕਦੀ ਹੈ। ਯੋਗ ਸਥਿਤੀ ਦੇ ਘੁੰਮਣ ਮਗਰੋਂ ਇਹ ਪਦਾਰਥ ਹੇਠਾਂ ਇਕ ਦੂਸਰੀ ਵੱਡੀ ਬੈੱਲ ਉੱਤੇ ਆ ਜਾਂਦੇ ਹਨ। ਜਦੋਂ ਹੇਠਲੀ ਬੈੱਲ ਪੂਰਨ ਤੌਰ ਤੇ ਭਰ ਜਾਂਦੀ ਹੈ ਤਾਂ ਇਸ ਬੈੱਲ ਨੂੰ ਹੇਠਾਂ ਵੱਲ ਕੀਤਾ ਜਾਂਦਾ ਹੈ ਅਤੇ ਪਦਾਰਥ ਭੱਠੀ ਵਿਚ ਚਲੇ ਜਾਂਦੇ ਹਨ। ਵੱਡੀ ਬੈੱਲ ਤੋਂ ਠੋਸਾਂ ਦਾ ਸਤੱਰ ਲਗਭਗ 2.45 ਮੀ. ਹੇਠਾਂ ਹੁੰਦਾ ਹੈ। ਲੋੜੀਂਦੇ ਦਬਾਉ ਉਤੇ ਹਵਾ ਜਾਂ ਝੋਂਕਾ ਬਲੋਅਰ ਦੁਆਰਾ ਭੇਜਿਆ ਜਾਂਦਾ ਹੈ। ਕਿਸੇ ਵੀ ਹਾਲਤ ਵਿਚ ਝੋਂਕਾ ਭੱਠੀ ਦੀਆਂ ਗੈਸਾਂ ਦੀ ਵਰਤੋਂ ਚਾਲਕ ਸ਼ਕਤੀ ਦੇ ਸ੍ਰੋਤ ਦੇ ਤੌਰ ਤੇ ਕੀਤੀ ਜਾਂਦੀ ਹੈ। ਸਕਾਟਲੈਂਡ ਦੇ ਜੇਮਜ਼ ਨੀਲਸਨ ਨੇ 1828 ਵਿਚ ਸਿੱਧ ਕੀਤਾ ਕਿ ਭੱਠੀ ਵਿਚ ਦਾਖਲ ਹੋਣ ਤੋਂ ਪਹਿਲਾਂ ਹਵਾ ਦੇ ਝੋਂਕੇ ਦਾ ਤਾਪਮਾਨ ਵਧਾਉਣ ਨਾਲ ਬਾਲਣ ਦੀ ਬਹੁਤ ਬੱਚਤ ਹੁੰਦੀ ਹੈ ਅਤੇ 980° ਸੈਂ. ਜਾਂ ਵੱਧ ਤਕ ਤਾਪਮਾਨ ਦੇ ਹਵਾ ਦੇ ਝੋਂਕੇ ਵਰਦੇ ਜਾਂਦੇ ਹਨ। ਉੱਚ ਦਬਾਉ ਉੱਤੇ ਹਵਾ ਦਾ ਝੋਂਕਾ ਭੇਜਣਾ ਅਤੇ ਹਵਾ ਦੇ ਝੋਂਕੇ ਵਿਚ ਵਧੇਰੇ ਆੱਕਸੀਜਨ ਦੀ ਵਰਤੋਂ ਨਾਲ ਭੱਠੀ ਦਾ ਉਤਪਾਦਨ ਵਧਦਾ ਹੈ ਅਤੇ ਬਾਲਣ ਦੀ ਬੱਚਤ ਹੁੰਦੀ ਹੈ। ਆੱਕਸੀਜਨ ਦੀ ਵਰਤੋਂ 1876 ਵਿਚ ਹੈਨਰੀ ਬੈਸੇਮਰ ਦੁਆਰਾ ਪੇਟੈਂਟ ਕੀਤੀ ਗਈ ਅਤੇ 1933-40 ਵਿਚ ਜਰਮਨੀ ਵਿਚ ਓਬਰਾਹਾਉਜ਼ੈੱਨ ਵਿਖੇ ਵਿਕਸਿਤ ਹੋਈ। ਹਵਾ ਦੇ ਝੋਂਕੇ ਨੂੰ ਗਰਮ ਕਰਨ ਲਈ ਗਰਮ ਝੋਂਕੇ ਵਾਲੇ ਸਟੋਵਾਂ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਹਰ ਯੂਨਿਟ ਇੱਟਾਂ ਦੇ ਬਣੇ ਪੁੰਜ ਦਾ ਬਣਿਆ ਹੁੰਦਾ ਹੈ। ਇਨ੍ਹਾਂ ਇੱਟਾਂ ਦਾ ਤਾਪਮਾਨ ਲੋੜੀਂਦੀ ਤੀਬਰਤਾ ਤਕ ਝੋਂਕਾ ਭੱਠੀ ਦੀਆਂ ਗੈਸਾਂ ਦੇ ਜਾਲਣ ਦੁਆਰਾ ਵਧਾਇਆ ਜਾ ਸਕਦਾ ਹੈ। ਫਿਰ ਗੈਸਾਂ ਨੂੰ ਬੰਦ ਕਰ ਦਿੱਤਾ ਜਾਂਦਾ ਹੈ ਅਤੇ ਹਵਾ ਦੇ ਝੋਂਕੇ ਨੂੰ ਭੱਠੀ ਵੱਲ ਜਾਂਦੇ ਹੋਏ ਸਟੋਵ ਵਿਚੋਂ ਲੰਘਾਇਆ ਜਾਂਦਾ ਹੈ। ਵਿਧੀ ਨੂੰ ਲਗਾਤਾਰ ਚਾਲੂ ਰੱਖਣ ਲਈ ਦੋ ਜਾਂ ਦੋ ਤੋਂ ਵੱਧ ਸਟੋਵਾਂ ਦੀ ਲੋੜ ਪੈਂਦੀ ਹੈ।

ਭੱਠੀ ਵਿਚੋਂ ਬਾਹਰ ਨਿਕਲਣ ਵਾਲੀਆਂ ਗੈਸਾਂ ਨੂੰ ਪ੍ਰਾਇਮਰੀ ਧੂੜਗ੍ਰਾਹੀਆਂ ਵਿਚੋਂ ਲੰਘਾਉਣ ਮਗਰੋਂ ਟਾਵਰਾਂ ਵਿਚੋਂ ਲੰਘਾਇਆ ਜਾਂਦਾ ਹੈ, ਜਿਥੇ ਇਨ੍ਹਾਂ ਨੂੰ ਗਰਮ ਝੋਂਕਾਂ ਸਟੋਵਾਂ ਵਿਚ ਵਰਤਣ ਤੋਂ ਪਹਿਲਾਂ ਪਾਣੀ ਨਾਲ ਧੋਤਾ ਜਾਂਦਾ ਹੈ। ਬਾਕੀ ਦੀਆਂ ਗੈਸਾਂ ਨੂੰ ਭਾਫ਼ ਉਤਪੰਨ ਕਰਨ ਲਈ ਜਾਂ ਝੋਂਕਾ ਭੱਠੀ ਦੇ ਗੈਸ ਦੁਆਰਾ ਚਲਣ ਵਾਲੇ ਇੰਜਨਾਂ ਵਿਚ ਸਿੱਧੇ ਬਾਲਣ ਦੇ ਤੌਰ ਤੇ ਵਰਤ ਲਿਆ ਜਾਂਦਾ ਹੈ। ਉਪਲੱਬਧ ਗੈਸਾਂ ਦੀ ਅਨੁਮਾਨਿਤ ਵੰਡ ਇਸ ਤਰ੍ਹਾਂ ਹੈ :

| | | |
|---|---|---|
| ਗਰਮ ਝੋਂਕਾ ਸਟੋਵ .......................... | = | 27% |
| ਹਵਾ ਦੇ ਝੋਂਕੇ ਦੀ ਸ਼ਕਤੀ..................... | = | 15% |
| ਵਿਅਰਥ .................................... | = | 3% |
| ਦੂਸਰੇ ਮੰਤਵਾਂ ਲਈ ਉਪਲੱਬਧ ............. | = | 55% |

**ਨਾਨ.ਫੈਰਸ ਝੌਂਕਾ ਭੱਠੀਆਂ**—ਝੌਂਕਾ ਭੱਠੀਆਂ ਦੀ ਵਰਤੋਂ ਕੁਝ ਨਾਨ.ਫੈਰਸ ਧਾਤਾਂ ਜਿਵੇਂ ਕਿ ਖ਼ਾਸ ਕਰਕੇ ਸਿੱਕਾ ਅਤੇ ਕੁਝ ਦੂਸਰੀਆਂ ਧਾਤਾਂ ਜਿਵੇਂ ਐਂਟੀਮਨੀ, ਕਲੱਈ, ਤਾਂਬਾ ਅਤੇ ਜਿਸਤ ਭੱਠੀਆਂ ਨਾਲੋਂ ਛੋਟੀਆਂ ਅਤੇ ਆਮ ਕਰਕੇ ਆਇਤਾਕਾਰ ਹੁੰਦੀਆਂ ਹਨ। ਇਨ੍ਹਾਂ ਵਿਚ ਗਰਮ ਝੌਂਕਾ ਨਾ ਵਰਤਣ ਕਰਕੇ ਤੱਤੇ ਸਟੋਵਾਂ ਦੀ ਲੋੜ ਨਹੀਂ ਹੁੰਦੀ।

ਅਜੋਕੀਆਂ ਸਿੱਕਾ ਝੌਂਕਾ ਭੱਠੀਆਂ ਦੀ ਉਚਾਈ ਟੁਵੀਅਰਾਂ ਤੋਂ ਉੱਪਰ ਲਗਭਗ 5.2 ਮੀ. ਤੋਂ 8.5 ਮੀ. ਹੁੰਦੀ ਹੈ। ਟੁਵੀਅਰਾਂ ਦੀ ਅੰਦਰਲੀ ਲੰਬਾਈ ਲਗਭਗ 4.9 ਮੀ. ਅਤੇ ਚੌੜਾਈ ਲਗਭਗ 1.5 ਮੀ. ਹੁੰਦੀ ਹੈ। ਇਨ੍ਹਾਂ ਤੋਂ ਵੱਡੀਆਂ ਭੱਠੀਆਂ ਵੀ ਟ੍ਰੇਲ, ਬ੍ਰਿਟਿਸ਼ ਕੋਲੰਬੀਆ ਅਤੇ ਪੋਰਟ ਪਿਰੀ, ਆਸਟ੍ਰੇਲੀਆ ਵਿਚ ਬਣਾਈਆਂ ਗਈਆਂ ਹਨ। ਭੱਠੀ ਦੀਆਂ ਦੀਵਾਰਾਂ ਪਾਣੀ ਦੁਆਰਾ ਠੰਢੇ ਕੀਤੇ ਅਜਿਹੇ ਸਟੀਲ ਜੈੱਕਟਾਂ ਦੀਆਂ ਹੁੰਦੀਆਂ ਹਨ ਜਿਹੜੇ ਉੱਚ ਤਾਪ ਸਹਿ ਇੱਟ ਦੇ ਕਰੂਸੀਬਲ (ਕੁਠਾਲੀ) ਉੱਤੇ ਟਿਕੇ ਹੁੰਦੇ ਹਨ। ਇਹ ਜੈੱਕਟ ਭੱਠੀ ਦਾ ਉਪਰਲਾ ਭਾਗ ਬਣਾਉਣ ਲਈ ਆਇਤਾਕਾਰ ਇੱਟਾਂ ਦੀ ਸ਼ਾਫਟ ਵੱਲ ਵਧੇ ਹੁੰਦੇ ਹਨ। ਪਾਸਿਆਂ ਉੱਤੇ ਸਟੀਲ ਜੈੱਕਟਾਂ ਦੀ ਢਲਾਣ ਇਸ ਤਰ੍ਹਾਂ ਹੁੰਦੀ ਹੈ ਕਿ ਭੱਠੀ ਦੇ ਸਿਖਰ ਦਾ ਖੇਤਰਫ਼ਲ ਵੱਡਾ ਹੁੰਦਾ ਹੈ।

ਭੱਠੀ ਨੂੰ ਮੁੱਖ ਤੌਰ ਤੇ ਲੈੱਡ ਸਲਫ਼ਾਈਡ ਦੇ ਸੰਘਣੇ ਪਦਾਰਥਾਂ ਦੀਆਂ ਜੰਮੀਆਂ ਤਹਿਆਂ ਤੋਂ ਬਣੇ ਲੈੱਡ ਆੱਕਸਾਈਡ, ਯੋਗ ਧਾਤ-ਮੈਲ ਬਣਾਉਣ ਲਈ ਫ਼ਲੱਕਸਾਂ ਅਤੇ ਬਾਲਣ ਦੇ ਲਘੂਕਾਰਕ ਦੇ ਰੂਪ ਵਿਚ ਕੋਕ ਨਾਲ ਭਰਿਆ ਜਾਂਦਾ ਹੈ। ਜਿਉਂ ਹੀ ਇਹ ਸਾਰੇ ਪਦਾਰਥ ਭੱਠੀ ਵਿਚ ਗਰਮ ਹੁੰਦੇ ਹਨ ਤਾਂ ਸਿੱਕਾ ਅਤੇ ਧਾਤ-ਮੈਲ ਉਤਪੰਨ ਹੋ ਕੇ ਕਰੂਸੀਬਲ ਵਿਚ ਧਾਤ ਹੇਠਾਂ ਅਤੇ ਧਾਤ-ਮੈਲ ਉੱਪਰ ਬੈਠ ਜਾਂਦੀ ਹੈ। ਆਮ ਕਰਕੇ ਧਾਤ ਲਗਾਤਾਰ ਕਰੂਸੀਬਲ ਦੇ ਥੱਲੇ ਤੋਂ ਇਕ ਰਸਤੇ ਰਾਹੀਂ ਇਕ ਭਾਂਡੇ ਵਿਚ ਜਾਈ ਜਾਂਦੀ ਹੈ ਅਤੇ ਕਰੂਸੀਬਲ ਵਿਚੋਂ ਧਾਤ ਮੈਲ ਨੂੰ ਥੋੜ੍ਹੀ ਥੋੜ੍ਹੀ ਦੇਰ ਬਾਅਦ ਬਾਹਰ ਕੱਢ ਦਿੱਤਾ ਜਾਂਦਾ ਹੈ। ਧੂੜ, ਧੂੰਆਂ ਅਤੇ ਗੈਸਾਂ ਭਠੀ ਦੇ ਸਿਖ਼ਰ ਤੋਂ ਚਿਮਨੀ ਰਾਹੀਂ ਬਾਹਰ ਚੱਲੀਆਂ ਜਾਂਦੀਆਂ ਹਨ। ਐਂਟੀਮਨੀ ਅਤੇ ਕਲੱਈ ਦੇ ਉਤਪਾਦਨ ਲਈ ਵੀ ਇਹੋ ਜਿਹੀਆਂ ਝੌਂਕਾ ਭੱਠੀਆਂ ਵਰਤੀਆਂ ਜਾਂਦੀਆਂ ਹਨ।

ਤਾਂਬਾ ਝੌਂਕਾ ਭੱਠੀਆਂ ਵੀ ਸਿੱਕਾ ਝੌਂਕਾ ਭੱਠੀਆਂ ਵਰਗੀਆਂ ਹੀ ਹੁੰਦੀਆਂ ਹਨ ਪ੍ਰੰਤੂ ਫ਼ਰਕ ਕੇਵਲ ਇੰਨਾ ਹੁੰਦਾ ਹੈ ਕਿ ਇਨ੍ਹਾਂ ਵਿਚ ਸਾਰੇ ਤਰਲਾਂ ਨੂੰ ਇਕੋ ਸੁਰਾਖ਼ ਰਾਹੀਂ ਬਾਹਰ ਕੱਢ ਲਿਆ ਜਾਂਦਾ ਹੈ ਅਤੇ ਮਗਰੋਂ ਇਕ ਬਰਤਨ, ਜਿਸ ਨੂੰ ਮੂਹਰਲਾ ਚੁੱਲ੍ਹਾ (ਫੋਰਹਰਥ) ਵੀ ਕਿਹਾ ਜਾਂਦਾ ਹੈ, ਵਿਚ ਵੱਖਰੇ ਹੋਣ ਦਿੱਤਾ ਜਾਂਦਾ ਹੈ। ਝੌਂਕਾ ਭੱਠੀਆਂ ਵਿਚ ਆਮ ਕਰਕੇ ਤਾਂਬਾ ਸਲਫ਼ਾਈਡ ਖਣਿਜਾਂ ਅਤੇ ਫ਼ਲੱਕਸਾਂ ਦੇ ਮਿਸ਼ਰਣ ਨੂੰ ਪਿਘਲਾ ਕੇ ਧਾਤ-ਮੈਲ ਅਤੇ ਤਰਲ ਸਲਫ਼ਾਈਡ ਫ਼ੇਜ਼, ਜਿਸ ਨੂੰ ਮੈਟ ਕਿਹਾ ਜਾਂਦਾ ਹੈ, ਤਿਆਰ ਕੀਤਾ ਜਾਂਦਾ ਹੈ। ਇਸ ਤੋਂ ਮਗਰੋਂ ਮੈਟ ਨੂੰ ਬੈਸੇਮਰ ਕਿਸਮ ਦੇ ਪਰਿਵਰਤਨ-ਯੰਤਰ ਵਿਚ ਧਾਤਵੀ ਤਾਂਬਾ ਤਿਆਰ ਕੀਤਾ ਜਾਂਦਾ ਹੈ।

ਝੌਂਕਾ ਭੱਠੀ ਵਿਚ ਜਿਸਤ ਤਿਆਰ ਕਰਨਾ ਕੋਈ ਆਮ ਵਿਧੀ ਨਹੀਂ ਹੈ, ਇਸ ਢੰਗ ਨਾਲ ਸਭ ਤੋਂ ਪਹਿਲਾਂ ਜਿਸਤ ਇੰਗਲੈਂਡ ਵਿਚ ਐਵਨਮਾਊਥ ਵਿਖੇ 1950 ਵਿਚ ਤਿਆਰ ਕੀਤੀ ਗਈ ਸੀ। ਇਹ ਵਿਧੀ ਉਪ੍ਰੋਕਤ ਵਿਧੀਆਂ ਨਾਲੋਂ ਬਿਲਕੁਲ ਵੱਖਰੀ ਹੈ ਕਿਉਂਕਿ ਇਸ ਵਿਚ ਜਿਸਤ ਵਾਸ਼ਪਾਂ ਦੇ ਰੂਪ ਵਿਚ ਤਿਆਰ ਕੀਤਾ ਜਾਂਦਾ ਹੈ ਅਤੇ ਭੱਠੀ ਵਿਚੋਂ ਗੈਸਾਂ ਦੇ ਨਾਲ ਹੀ ਬਾਹਰ ਨਿਕਲ ਜਾਂਦਾ ਹੈ। ਜਿਸਤ ਦੇ ਵਾਸ਼ਪਾਂ ਨੂੰ ਮਗਰੋਂ ਪਿਘਲੇ ਹੋਏ ਸਿੱਕੇ ਦੀ ਬੁਛਾੜ ਨਾਲ ਦ੍ਰਵਿਤ ਕੀਤਾ ਜਾਂਦਾ ਹੈ ਅਤੇ ਮਗਰੋਂ ਜਿਸਤ ਨੂੰ ਪਿਘਲੀ ਹੋਈ ਸਿੱਕਾ-ਜਿਸਤ ਮਿਸ਼ਰਿਤ-ਧਾਤ ਨਾਲੋਂ ਵੱਖਰਾ ਕੀਤਾ ਜਾਂਦਾ ਹੈ। ਪਿਘਲੀ ਹੋਈ ਸਿੱਕਾ ਧਾਤ-ਮੈਲ ਅਤੇ ਜਿਸਤ-ਸਿੱਕਾ ਮਿਲੀ ਕੱਚੀ-ਧਾਤ ਤੋਂ ਉਤਪੰਨ ਤਰਲ ਸਿੱਕੇ ਨੂੰ ਭੱਠੀ ਦੇ ਹੇਠਲੇ ਭਾਗ ਤੋਂ ਬਾਹਰ ਕੱਢਿਆ ਜਾਂਦਾ ਹੈ।

ਉਪ੍ਰੋਕਤ ਭੱਠੀਆਂ ਤੋਂ ਵੀ ਛੋਟੀਆਂ ਅਤੇ ਆਮ ਕਰਕੇ ਸਿਲਿੰਡਰਾਕਾਰ ਭੱਠੀਆਂ ਸਿੱਕਾ, ਰੱਦੀ ਤਾਂਬੇ ਨੂੰ ਪਿਘਲਾਉਣ ਲਈ ਵਰਤੀਆਂ ਜਾਂਦੀਆਂ ਹਨ।

ਹ. ਪੁ.—ਐਨ. ਬ੍ਰਿ. 3 : 764

**ਝੋਨਾ** : ਇਹ ਇਕ ਅਨਾਜ ਵਾਲੀ ਫ਼ਸਲ ਹੈ ਜਿਸ ਤੋਂ ਤਿਆਰ ਕੀਤੇ ਚੌਲ ਕਰੀਬ ਅੱਧੀ ਦੁਨੀਆ ਦੀ ਵਸੋਂ ਭੋਜਨ ਵਜੋਂ ਵਰਤਦੀ ਹੈ। ਚੀਨ, ਜਾਪਾਨ, ਕੋਰੀਆ, ਫ਼ਿਲਪਾਈਨ, ਭਾਰਤ ਅਤੇ ਕਈ ਹੋਰ ਦੇਸ਼ਾਂ ਵਿਚ ਕਣਕ ਤੋਂ ਵੱਧ ਮਹੱਤਵਪੂਰਨ ਕਾਰਬੋਹਾਈਡ੍ਰੇਟ ਦਾ ਸੋਮਾ ਹੈ। ਪੂਰਬ ਦੇ ਕਈ ਦੇਸ਼ਾਂ ਵਿਚ ਚੌਲਾਂ ਦੀ ਖ਼ਪਤ 90 ਤੋਂ 180 ਕਿ. ਗ੍ਰਾ. ਪ੍ਰਤਿ ਸਾਲ ਪ੍ਰਤਿ ਵਿਅਕਤੀ ਹੈ।

ਭਾਰਤ ਵਿਚ ਇਹ ਫ਼ਸਲ ਸੰਨ 1976-77 ਵਿਚ ਕਰੀਬ 38,606,000 ਹੈਕਟੇਅਰ ਭੂਮੀ ਵਿਚ ਬੀਜੀ ਗਈ ਅਤੇ ਇਸ ਤੋਂ 42,787,000 ਟਨ ਝੋਨੇ ਦੀ ਉਪਜ ਪ੍ਰਾਪਤ ਹੋਈ।

ਇਸ ਫ਼ਸਲ ਦੀ ਉਤਪਤੀ ਬਾਰੇ ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਇਹ ਫ਼ਸਲ ਦੱਖਣੀ ਭਾਰਤ ਦੇ ਊਸ਼ਣ-ਖੰਡੀ ਇਲਾਕੇ ਵਿਚ ਉਤਪੰਨ ਹੋਈ ਅਤੇ ਪੂਰਬੀ ਪਾਸੇ ਵਲ ਚੀਨ ਅਤੇ ਪੱਛਮੀ ਵੱਲ ਪਰਸ਼ੀਆ ਅਤੇ ਮਿਸਰ ਵਿਚ 5000 ਸਾਲ ਪਹਿਲਾਂ ਫੈਲ ਗਈ।




**(ੳ) ਫੁੱਲ ਦਾ ਹਿੱਸਾ, ਛੇ ਪੁੰਕੇਸਰ ਦਿਖਾਉਂਦਾ ਹੋਇਆ ; (ੳ') ਝੋਨੇ ਦੀ ਮੁੰਜਰ; (ਅ) ਇਕ ਪੁੰਕੇਸਰ (ਵੱਡਾ ਕਰਕੇ ਦਿਖਾਇਆ ਹੋਇਆ)**

ਦੂਸਰੀਆਂ ਅਨਾਜ ਵਾਲੀਆਂ ਫ਼ਸਲਾਂ ਦੀ ਤਰ੍ਹਾਂ ਝੋਨੇ ਦੀਆਂ ਕਾਸ਼ਤ ਕੀਤੀਆਂ ਜਾਂਦੀਆਂ ਕਿਸਮਾਂ ਇਕੋ ਹੀ ਜਾਤੀ ਨਾਲ ਸਬੰਧਤ ਹਨ ਅਤੇ ਇਨ੍ਹਾਂ ਵਿਚ ਕ੍ਰੋਮੋਸੋਮਾਂ ਦੇ 12 ਜੋੜੇ ਹੁੰਦੇ ਹਨ। ਇਸ ਦਾ ਪੌਦਾ ਇਕ ਸਾਲ ਵਾਲਾ ਹੁੰਦਾ ਹੈ ਜੋ 0.6 ਮੀ. ਤੋਂ ਕਰੀਬ 1.8 ਮੀ. ਤਕ ਉੱਚਾ ਹੋ ਸਕਦਾ ਹੈ। ਪੌਦਾ ਕਾਫ਼ੀ ਝਾੜ ਮਾਰਦਾ ਹੈ ਜਿਸ ਦੀ ਗਿਣਤੀ ਪੌਦੇ ਤੋਂ ਪੌਦੇ ਦੀ ਦੂਰੀ ਅਤੇ ਜ਼ਮੀਨ ਦੀ ਜ਼ਰਖੇਜ਼ੀ ਤੇ ਨਿਰਭਰ ਕਰਦੀ ਹੈ। ਬਹੁਤ ਸਾਰੀਆਂ ਕਿਸਮਾਂ 20 ਦਿਨਾਂ ਵਿਚ ਪੱਕ ਜਾਂਦੀਆਂ ਹਨ।

**ਕਾਸ਼ਤ**—ਪੂਰਬ ਦੇ ਸਾਰੇ ਦੇਸ਼ਾਂ ਵਿਚ ਬਿਜਾਈ ਇਕੋ ਹੀ ਢੰਗ ਨਾਲ ਕੀਤੀ ਜਾਂਦੀ ਹੈ। ਕਈ ਦੇਸ਼ਾਂ ਵਿਚ ਜਿਵੇਂ ਸੰਯੁਕਤ ਰਾਜ ਅਮਰੀਕਾ ਵਿਚ, ਪੂਰਬੀ ਢੰਗ, ਮਜ਼ਦੂਰੀ ਦੀ ਕੀਮਤ ਜ਼ਿਆਦਾ ਹੋਣ

ਕਾਰਨ ਨਹੀਂ ਅਪਣਾਇਆ ਜਾ ਸਕਦਾ। ਉਥੇ ਝੋਨੇ ਦੀ ਬਿਜਾਈ ਬੀਜ ਡਰਿਲ ਨਾਲ ਕੀਤੀ ਜਾਂਦੀ ਹੈ। ਇਥੇ ਹੀ ਇਕ ਰਾਜ ਕੈਲੀਫ਼ੋਰਨੀਆ ਵਿਚ ਤਾਂ ਬਿਜਾਈ ਹਵਾਈ ਜਹਾਜ਼ ਰਾਹੀਂ ਬੀਜ ਦਾ ਛਿੱਟਾ ਦੇ ਕੇ ਵੀ ਕੀਤੀ ਜਾਂਦੀ ਹੈ, ਜਿਸ ਤੋਂ ਬਾਅਦ ਖੇਤਾਂ ਨੂੰ ਪਾਣੀ ਲਗਾ ਦਿੱਤਾ ਜਾਂਦਾ ਹੈ।

ਝੋਨੇ ਦੀ ਫ਼ਸਲ ਚੀਕਣੀ ਮੈਰਾ ਜ਼ਮੀਨ, ਜੋ ਨਰਮ ਗਾਰਾ ਬਣਾਉਂਦੀ ਹੈ, ਉਸ ਵਿਚ ਕਾਫ਼ੀ ਚੰਗੀ ਹੁੰਦੀ ਹੈ। ਇਸ ਦੀ ਕਾਸ਼ਤ ਤਰ ਕਛਾਰੀ, ਹਲਕੀ ਰੇਤਲੀ ਜਾਂ ਰੋੜਾਂ ਵਾਲੀ ਭੋਂ ਤੇ ਵੀ ਕੀਤੀ ਜਾ ਸਕਦੀ ਹੈ। ਇਨ੍ਹਾਂ ਤੋਂ ਇਲਾਵਾ ਇਹ ਫ਼ਸਲ ਡੂੰਘੀਆਂ, ਖਾਰੀਆਂ, ਤੇਜ਼ਾਬੀ ਜ਼ਮੀਨਾਂ ਤੇ ਵੀ ਹੋ ਜਾਂਦੀ ਹੈ। ਲੰਮੀ ਦੇਰ ਤਕ ਖੇਤ ਵਿਚ ਰਹਿਣ ਵਾਲੀਆਂ ਕਿਸਮਾਂ ਲਈ ਨੀਵੀਆਂ ਮੈਰਾ ਜ਼ਮੀਨਾਂ ਨੂੰ ਪਹਿਲ ਦਿੱਤੀ ਜਾਂਦੀ ਹੈ ਜਦ ਕਿ ਛੇਤੀ ਪੱਕਣ ਵਾਲੀਆਂ ਫ਼ਸਲਾਂ ਲਈ ਉੱਚੀਆਂ ਮੈਰਾ ਅਤੇ ਹਲਕੀਆਂ ਜ਼ਮੀਨਾਂ ਚੁਣੀਆਂ ਜਾਂਦੀਆਂ ਹਨ।

ਇਹ ਫ਼ਸਲ ਵੱਧ ਤਾਪਮਾਨ ਅਤੇ ਨਮੀ ਵਾਲੀਆਂ ਹਾਲਤਾਂ ਵਿਚ ਬਹੁਤ ਚੰਗੀ ਤਰ੍ਹਾਂ ਵਧਦੀ ਫੁਲਦੀ ਹੈ। ਫਿਰ ਵੀ ਘੱਟ ਤੋਂ ਘੱਟ ਬਾਰਸ਼ ਜਿਵੇਂ 35 ਸੈਂ. ਮੀ. ਤੋਂ ਲੈ ਕੇ 500 ਸੈਂ. ਮੀ. ਪ੍ਰਤੀ ਸਾਲ ਬਾਰਸ਼ ਵਾਲੀਆਂ ਥਾਵਾਂ ਤੇ ਕਾਸ਼ਤ ਕਰਨ ਲਈ ਵੀ ਕਿਸਮਾਂ ਮਿਲ ਜਾਂਦੀਆਂ ਹਨ ਕਿਉਂਕਿ ਇਹ ਨੀਮ-ਜਲੀ ਪੌਦਾ ਹੈ। ਇਸ ਦੀ ਕਾਸ਼ਤ ਵਿਚ ਮੁੱਖ ਔਕੜ ਪਾਣੀ ਦੀ ਅਣਹੋਂਦ ਹੁੰਦੀ ਹੈ।

ਊਸ਼ਣ ਅਤੇ ਉਪ ਊਸ਼ਣ-ਖੰਡੀ ਖੇਤਰਾਂ ਵਿਚ ਜਿਵੇਂ ਦੱਖਣੀ ਭਾਰਤ ਵਿਚ ਝੋਨੇ ਦੀ ਫ਼ਸਲ ਸਾਰਾ ਸਾਲ ਹੀ ਉਗਾਈ ਜਾ ਸਕਦੀ ਹੈ। ਸੀਤ-ਖੰਡੀ ਖੇਤਰਾਂ ਵਿਚ ਉੱਚੇ ਥਾਵਾਂ ਤੇ ਇਹ ਗਰਮ ਮੌਸਮ ਵਿਚ ਬੀਜੀ ਜਾਂਦੀ ਹੈ। ਜੁਲਾਈ ਦਾ ਦੂਜਾ ਹਿੱਸਾ ਲੰਬੀ ਦੇਰ ਤਕ ਰਹਿਣ ਵਾਲੀਆਂ ਕਿਸਮਾਂ ਲਈ ਆਸਾਮ, ਬੰਗਾਲ, ਉੜੀਸਾ, ਬਿਹਾਰ, ਉੱਤਰ ਪ੍ਰਦੇਸ਼, ਪੰਜਾਬ, ਮੱਧ ਪ੍ਰਦੇਸ਼ ਅਤੇ ਮਹਾਰਾਸ਼ਟਰ ਵਿਚ ਢੁੱਕਵਾਂ ਸਮਾਂ ਹੈ। ਕੁਝ ਰਾਜਾਂ ਵਿਚ 'ਦੋਹਰੀ ਫ਼ਸਲ' (ਇਕ ਸਾਲ ਵਿਚ ਇਕੋ ਜ਼ਮੀਨ ਤੇ ਦੋ ਫ਼ਸਲਾਂ ਲੈਣੀਆਂ) ਲਈ ਜਾਂਦੀ ਹੈ। ਜਿਵੇਂ ਆਂਧਰਾ ਪ੍ਰਦੇਸ਼, ਤਾਮਿਲਨਾਡੂ, ਮੈਸੂਰ ਅਤੇ ਕੇਰਲ ਆਦਿ ਵਿਚ ਇਕ ਜਲਦੀ ਪੱਕਣ ਵਾਲੀ ਕਿਸਮ ਤੋਂ ਬਾਅਦ ਲੰਮੀ ਦੇਰ ਨਾਲ ਪੱਕਣ ਵਾਲੀ ਫ਼ਸਲ ਬੀਜੀ ਜਾਂਦੀ ਹੈ। ਇਸ ਤੋਂ ਉਲਟ ਕਈ ਜਗ੍ਹਾ ਤੇ 'ਤਿਹਰੀ ਫ਼ਸਲ' ਵੀ ਲਈ ਗਈ ਹੈ। ਖ਼ਾਸ ਕਰਕੇ ਜਿਥੇ ਪਾਣੀ ਦੀ ਸਹੂਲੀਅਤ ਆਮ ਹੁੰਦੀ ਹੈ। ਕੇਂਦਰੀ ਚੌਲ ਖੋਜ ਸੰਸਥਾ ਦੇ ਫਾਰਮ ਵਿਚ ਅਜਿਹਾ ਕੀਤਾ ਗਿਆ ਹੈ ਜਿਥੇ ਬਿਜਾਈ ਦੀ ਯੋਜਨਾ ਵਿਚ ਤਬਦੀਲੀਆਂ ਕਰਕੇ ਇਕ ਏਕੜ ਤੋਂ 4100 ਕਿ. ਗ੍ਰਾ. ਝਾੜ ਪ੍ਰਾਪਤ ਕੀਤਾ ਜਾ ਸਕਿਆ ਹੈ।

ਇਸ ਫ਼ਸਲ ਦੀ ਬਿਜਾਈ ਲਈ ਜ਼ਮੀਨੀ ਤਿਆਰੀ ਇਸ ਗਲ ਤੇ ਵੀ ਨਿਰਭਰ ਕਰਦੀ ਹੈ ਕਿ ਫ਼ਸਲ ਖ਼ੁਸ਼ਕ ਭੋਂ ਵਿਚ ਬੀਜੀ ਜਾਂਦੀ ਹੈ ਜਾਂ ਪਾਣੀ ਵਾਲੀ ਹਾਲਤ ਵਿਚ। ਖ਼ੁਸ਼ਕ ਹਾਲਤ ਵਿਚ ਭੋਂ ਨੂੰ ਬਾਰ ਬਾਰ ਵਾਹ ਕੇ ਚੰਗੀ ਬਾਰੀਕ ਕਰ ਲਿਆ ਜਾਂਦਾ ਹੈ। ਖੇਤ ਵਿਚੋਂ ਪਿਛਲੀ ਫ਼ਸਲ ਦੀ ਰਹਿੰਦ ਖੂੰਹਦ ਸਭ ਕੱਢ ਦਿੱਤੀ ਜਾਂਦੀ ਹੈ। ਫ਼ਾਰਮੀ ਖਾਦ ਜੇਕਰ ਪਾਉਣੀ ਹੋਵੇ ਤਾਂ ਪਹਿਲੀਆਂ ਇਕ ਦੋ ਵਹਾਈਆਂ ਸਮੇਂ ਪਾ ਦਿੱਤੀ ਜਾਂਦੀ ਹੈ ਤਾਂ ਕਿ ਇਹ ਬਿਜਾਈ ਤੋਂ ਪਹਿਲਾਂ ਜ਼ਮੀਨ ਵਿਚ ਚੰਗੀ ਤਰ੍ਹਾਂ ਰਚ ਮਿਚ ਸਕੇ। ਪਾਣੀ ਵਾਲੀ ਹਾਲਤ ਵਿਚ ਬਿਜਾਈ ਕਰਨ ਲਈ ਜ਼ਮੀਨ ਵਿਚ ਇਕ ਮਹੀਨਾ ਪਹਿਲਾਂ ਪਾਣੀ ਲਗਾਇਆ ਜਾਂਦਾ ਹੈ ਅਤੇ ਇਸ ਖੜ੍ਹੇ ਪਾਣੀ ਵਿਚ ਹੀ ਖੇਤ ਦੀ ਵਹਾਈ ਕੀਤੀ ਜਾਂਦੀ ਹੈ। ਇਸ ਤਰ੍ਹਾਂ ਕਾਫ਼ੀ ਵਹਾਈ ਤੋਂ ਬਾਅਦ ਖੇਤ ਬਿਜਾਈ ਲਈ ਤਿਆਰ ਹੋ ਜਾਂਦਾ ਹੈ।

ਬਿਜਾਈ ਜੇਕਰ ਖ਼ੁਸ਼ਕ ਹਾਲਤ ਵਿਚ ਕੀਤੀ ਜਾਣੀ ਹੋਵੇ ਤਾਂ ਬੀਜ ਨੂੰ ਕਤਾਰਾਂ ਵਿਚ ਬੀਜਿਆ ਜਾਂਦਾ ਹੈ ਪਰ ਜਿਥੇ ਬਾਰਸ਼ ਘੱਟ ਪੈਂਦੀ ਹੋਵੇ ਉਥੇ ਬੀਜ ਨੂੰ ਛਿੱਟਾ ਦੇ ਕੇ ਬੀਜਿਆ ਜਾਂਦਾ ਹੈ। ਦੂਸਰੀ ਹਾਲਤ ਵਿਚ ਬਿਜਾਈ ਕਰਨ ਲਈ ਪਹਿਲਾਂ ਨਰਸਰੀ ਤਿਆਰ ਕੀਤੀ ਜਾਂਦੀ ਹੈ। ਨਰਸਰੀ ਲਈ ਨਿੱਕੀਆਂ ਕਿਆਰੀਆਂ ਚੰਗੀ ਤਰ੍ਹਾਂ ਤਿਆਰ ਕੀਤੀਆਂ ਜਾਂਦੀਆਂ ਹਨ ਅਤੇ ਇਨ੍ਹਾਂ ਵਿਚ ਬੀਜ ਸੰਘਣਾ ਬੀਜਿਆ ਜਾਂਦਾ ਹੈ। ਜਦ ਇਹ ਪਨੀਰੀ 4 ਤੋਂ 6 ਹਫ਼ਤਿਆਂ ਦੀ ਹੋ ਜਾਂਦੀ ਹੈ ਤਾਂ ਇਸ ਨੂੰ ਪੁੱਟ ਕੇ ਤਿਆਰ ਕੀਤੇ ਖੇਤਾਂ ਵਿਚ ਲਗਾਇਆ ਜਾਂਦਾ ਹੈ। ਜਿਥੋਂ ਤਕ ਸੰਭਵ ਹੋ ਸਕੇ ਪਨੀਰੀ ਕਤਾਰਾਂ ਵਿਚ ਹੀ ਲਗਾਈ ਜਾਣੀ ਚਾਹੀਦੀ ਹੈ। ਆਮ ਤੌਰ ਤੇ ਜਲਦੀ ਪੱਕਣ ਵਾਲੀਆਂ ਕਿਸਮਾਂ 15 ਸੈਂ. ਮੀ. ਦੀ ਵਿੱਥ (ਕਤਾਰ ਤੋਂ ਕਤਾਰ ਅਤੇ ਪੌਦੇ ਤੋਂ ਪੌਦੇ ਦੀ ਵਿੱਥ) ਤੇ ਲਗਾਈਆਂ ਜਾਣੀਆਂ ਚਾਹੀਦੀਆਂ ਹਨ ਜਦ ਕਿ ਵਿਚਕਾਰਲੀ ਜਾਂ ਦੇਰੀ ਨਾਲ ਪੱਕਣ ਵਾਲੀਆਂ ਕਿਸਮਾਂ ਨੂੰ 23×15 ਸੈਂ. ਮੀ. ਅਤੇ 23×23 ਸੈਂ. ਮੀ. ਕ੍ਰਮਵਾਰ ਵਿੱਥ ਤੇ ਲਗਾਇਆ ਜਾਣਾ ਚਾਹੀਦਾ ਹੈ।

ਝੋਨੇ ਦੀ ਫ਼ਸਲ ਨਾਈਟ੍ਰੋਜਨ ਖਾਦ ਨੂੰ ਬਹੁਤ ਮੰਨਦੀ ਹੈ ਭਾਵੇਂ ਕਾਰਬਾਨਿਕ ਹੋਵੇ ਜਾਂ ਅਕਾਰਬਾਨਿਕ। ਇਸ ਦੀ ਮਿਕਦਾਰ 20 ਕਿ. ਗ੍ਰਾ. ਨਾਈਟ੍ਰੋਜਨ (N) ਹੈ ਇਹ ਭਾਵੇਂ ਕਾਰਬਾਨਿਕ ਜਾਂ ਦੋਹਾਂ ਦਾ ਮਿਸ਼ਰਣ ਹੋਵੇ। ਹਰੀ ਖਾਦ ਦੇਣ ਨਾਲ ਵੀ ਫ਼ਸਲ ਕਾਫ਼ੀ ਚੰਗੀ ਪੈਦਾਵਾਰ ਦੇ ਜਾਂਦੀ ਹੈ। ਇਸ ਲਈ ਚੰਗੀ ਹਰੀ ਖਾਦ ਪੈਦਾ ਕਰਨ ਲਈ ਫ਼ਸਲ ਨੂੰ 22 ਤੋਂ 70 ਕਿ. ਗ੍ਰਾ. ਸੁਪਰ ਫ਼ਾਸਫ਼ੇਟ ਖਾਦ ਦੇਣੀ ਚਾਹੀਦੀ ਹੈ। ਜਦੋਂ ਕਾਰਬਾਨਿਕ ਖਾਦ ਉਪਲੱਬਧ ਨਾ ਹੋਵੇ ਤਾਂ ਫ਼ਸਲ ਨੂੰ 50 ਤੋਂ 70 ਕਿ. ਗ੍ਰਾ. ਅਮੋਨੀਅਮ ਸੁਪਰਫ਼ਾਸਫ਼ੇਟ ਖਾਦ ਦੇ ਦੇਣੀ ਚਾਹੀਦੀ ਹੈ ਜੋ ਬਿਜਾਈ ਤੋਂ ਇਕ ਦਮ ਪਹਿਲਾਂ ਹੀ ਪਾ ਦੇਣੀ ਚਾਹੀਦੀ ਹੈ ਅਤੇ ਇਹੋ ਹੀ ਮਿਕਦਾਰ ਜਦ ਫ਼ਸਲ ਇਕ ਮਹੀਨੇ ਦੀ ਹੋ ਜਾਏ ਤਾਂ ਦੇ ਦੇਣੀ ਚਾਹੀਦੀ ਹੈ। ਫ਼ਾਸਫ਼ੋਰਸ ਖਾਦ 10 ਤੋਂ 20 ਕਿ. ਗ੍ਰਾ. ਦੇ ਹਿਸਾਬ $P_2O_5$ ਪਾਉਣੀ ਚਾਹੀਦੀ ਹੈ। ਤੇਜ਼ਾਬੀ ਅਤੇ ਲੇਟਰਾਈਟ੍ਰਿਕ ਜ਼ਮੀਨਾਂ ਤੇ ਹੱਡੀਆਂ ਦੀ ਖਾਦ ਜੋ $P_2O_5$ ਦੀ ਹਾਲਤ ਵਿਚ ਪਾਈ ਜਾਵੇ ਤਾਂ ਲਾਹੇਵੰਦ ਰਹਿੰਦੀ ਹੈ।

ਜਿੰਨਾਂ ਚਿਰ ਤਕ ਪੌਦਾ ਪੂਰੀ ਤਰ੍ਹਾਂ ਪਕੜ ਨਾ ਫੜ ਜਾਏ ਪਾਣੀ ਖੇਤ ਵਿਚ 2.5 ਸੈਂ. ਮੀ.ਤਕ ਖੜ੍ਹਾ ਰੱਖਣਾ ਚਾਹੀਦਾ ਹੈ। ਇਸ ਤੋਂ ਬਾਅਦ 5 ਸੈਂ.ਮੀ. ਪਾਣੀ ਦਾਣੇ ਬਣਨ ਤਕ ਰਹਿਣਾ ਲਾਜ਼ਮੀ ਹੈ। ਇਹ ਪਾਣੀ ਕੁਝ ਦੇਰ ਬਾਅਦ ਕੱਢ ਦੇਣਾ ਚਾਹੀਦਾ ਹੈ ਅਤੇ ਦੁਬਾਰਾ ਫਿਰ ਪਾਣੀ ਭਰ ਦੇਣਾ ਚਾਹੀਦਾ ਹੈ। ਫ਼ਸਲ ਦੀ ਕਟਾਈ ਤੋਂ ਦੋ ਹਫ਼ਤੇ ਪਹਿਲਾਂ ਪਾਣੀ ਕੱਢ ਦੇਣਾ ਚਾਹੀਦਾ ਹੈ ਜਿਸ ਨਾਲ ਫ਼ਸਲ ਜਲਦੀ ਤੇ ਇਕ ਸਾਰ ਪੱਕ ਜਾਂਦੀ ਹੈ। ਫ਼ਸਲ ਵਿਚ ਖੜ੍ਹੀਆਂ ਜੜ੍ਹੀ ਬੂਟੀਆਂ ਨੂੰ ਹੱਥ ਨਾਲ ਕੱਢ ਦੇਣਾ ਚਾਹੀਦਾ ਹੈ।

ਫ਼ਸਲ ਦੀ ਕਟਾਈ ਲਈ ਉਹ ਹਾਲਤ ਸਭ ਤੋਂ ਚੰਗੀ ਤਰ੍ਹਾਂ ਹੁੰਦੀ ਹੈ ਜਦ ਮੁੰਜਰਾਂ ਚੰਗੀ ਤਰ੍ਹਾਂ ਪੱਕ ਜਾਣ ਅਤੇ ਤਣੇ ਅਜੇ ਹਰੇ ਹੀ ਹੋਣ। ਜਦ ਦਾਣੇ ਪੂਰੀ ਤਰ੍ਹਾਂ ਪੱਕੇ ਹੋਣ ਤਾਂ ਕਟਾਈ ਕਰਨ ਸਮੇਂ ਬਹੁਤ ਸਾਰੇ ਦਾਣੇ ਝੜ ਜਾਂਦੇ ਹਨ ਅਤੇ ਝੜਾਈ ਵਿਚ ਫਰਕ ਪੈ ਜਾਂਦਾ ਹੈ। ਇਸ ਫਸਲ ਦੀ ਕਟਾਈ ਦਾਤਰੀਆਂ ਨਾਲ ਕੀਤੀ ਜਾਂਦੀ ਹੈ ਅਤੇ ਇਸ ਨੂੰ ਦੋ ਜਾਂ ਤਿੰਨ ਦਿਨਾਂ ਲਈ ਸੁਕਾਇਆ ਜਾਂਦਾ ਹੈ। ਜਿਸ ਤੋਂ ਬਾਅਦ ਇਕ ਹਫ਼ਤੇ ਲਈ ਇਕੱਠੀ ਕਰਕੇ ਰਖਿਆ ਜਾਂਦਾ ਹੈ ਅਤੇ ਬਾਅਦ ਵਿਚ ਛੋਟੇ-ਛੋਟੇ ਬੰਡਲਾਂ ਵਿਚ ਬੰਨ੍ਹ ਕੇ ਇਕ ਵੱਡੀ ਲੱਕੜ ਜਾਂ ਮਿੱਟੀ ਦੀ ਬਣੀ ਹੋਈ ਬੰਨੀ ਤੇ ਝਾੜਨ ਨਾਲ ਦਾਣੇ ਅਲੱਗ ਕੀਤੇ ਜਾਂਦੇ ਹਨ। ਅੱਜਕਲ੍ਹ ਹਾਰਵੈਸਟ ਕੰਬਾਈਨਾਂ ਦੀ ਮਦਦ ਨਾਲ ਫ਼ਸਲ ਦੀ ਕਟਾਈ ਅਤੇ ਝੜਾਈ ਹੋ ਜਾਂਦੀ ਹੈ।

ਇਸ ਫ਼ਸਲ ਦਾ ਝਾੜ 500 ਤੋਂ 2500 ਕਿ. ਗ੍ਰਾ. ਪ੍ਰਤੀ ਏਕੜ ਤਕ ਮਿਲ ਸਕਦਾ ਹੈ ਪਰ ਇਹ ਝਾੜ ਜ਼ਮੀਨ, ਕਾਸ਼ਤ ਦੇ ਮੌਸਮ, ਖਾਦ, ਸਿੰਜਾਈ ਅਤੇ ਕਾਸ਼ਤ ਦੇ ਚੰਗੇ ਤਰੀਕਿਆਂ ਤੇ ਨਿਰਭਰ ਕਰਦਾ ਹੈ।

**ਝੋਨੇ ਦੀਆਂ ਬੀਮਾਰੀਆਂ** : ਕਿਉਂਕਿ ਇਸ ਫ਼ਸਲ ਤੋਂ ਏਸ਼ੀਆ ਦੇ ਬਹੁਤ ਸਾਰੇ ਲੋਕ ਭੋਜਨ ਅਤੇ ਵਿਸ਼ੇਸ਼ ਕਰਕੇ ਕਾਰਬੋਹਾਈਡ੍ਰੇਟ ਪ੍ਰਾਪਤ ਕਰਦੇ ਹਨ, ਇਸ ਲਈ ਇਸ ਫ਼ਸਲ ਦੀਆਂ ਬੀਮਾਰੀਆਂ ਵੀ ਕਾਫ਼ੀ ਮਹੱਤਵ ਪੂਰਨ ਹਨ। ਸੰਨ 1934 ਵਿਚ ਝੋਨੇ ਦੇ ਬਲਾਸਟ ਰੋਗ ਨਾਲ ਜਾਪਾਨ ਦੇ ਕਈ ਜ਼ਿਲ੍ਹਿਆਂ ਵਿਚ ਕਾਲ ਤਕ ਵੀ ਪੈ ਗਿਆ। ਭਾਰਤ ਵਿਚ ਸੰਨ 1943 ਵਿਚ ਬੰਗਾਲ ਰਾਜ ਵਿਚ ਜੋ ਕਾਲ ਪਿਆ ਉਸ ਦਾ ਮੂਲ ਕਾਰਨ ਝੋਨੇ ਦੀ ਹੀ ਇਕ ਬੀਮਾਰੀ (Helminthosporim leaf spot) ਸੀ।

ਝੋਨੇ ਦੀਆਂ ਪ੍ਰਮੁੱਖ ਬੀਮਾਰੀਆਂ ਵਿਚ ਹੈਲਮਿੰਥੋਸਪੋਰੀਅਮ, ਬਲਾਸਟ ਜਾਂ ਸਿਰੇ ਗਲਣ ਦਾ ਰੋਗ ਸ਼ਾਮਲ ਹੈ ਜੋ ਇਕ ਪ੍ਰਕਾਰ ਦੀ ਉੱਲੀ (Piriculoria oryzae) ਦੁਆਰਾ ਫੈਲਦੀ ਹੈ। ਬੀਮਾਰੀਆਂ ਲਗਣ ਕਾਰਨ ਝਾੜ 60 ਪ੍ਰਤਿਸ਼ਤ ਤਕ ਵੀ ਘੱਟ ਹੋ ਸਕਦਾ ਹੈ। ਝੋਨੇ ਦੀ ਇਕ ਹੋਰ ਬੀਮਾਰੀ ਜੋ ਜਾਪਾਨ ਵਿਚ ਮਿਲਦੀ ਹੈ ਅਤੇ ਇਸ ਨੂੰ ਬੈਕੇਨੀ ਬੀਮਾਰੀ ਕਿਹਾ ਜਾਂਦਾ ਹੈ। ਇਹ ਇਕ ਖ਼ਾਸ ਦਿਲਚਸਪੀ ਵਾਲੀ ਬੀਮਾਰੀ ਹੈ ਕਿਉਂਕਿ ਇਸ ਤੋਂ ਇਕ ਪਦਾਰਥ ਪੈਦਾ ਹੁੰਦਾ ਹੈ ਜੋ ਪੌਦਿਆਂ ਦੇ ਵਾਧੇ ਲਈ ਸਹਾਇਕ ਹੁੰਦਾ ਹੈ।

ਹ. ਪੁ.—ਹੈਂਡ ਬੁੱਕ ਆਫ਼ ਐਗਰੀਕਲਚਰ : 140; ਮੈਕ. ਐਨ. ਸ. ਟ. 11 : 562

—O—



ਇਸ ਅੱਖਰ ਦਾ ਉਚਾਰਣ ਞਞਾ ਹੈ ਅਤੇ ਇਹ ਗੁਰਮੁਖੀ ਲਿਪੀ ਦਾ ਪੰਦਰ੍ਹਵਾਂ ਅੱਖਰ ਹੈ। ਇਹ ਚਵਰਗ (ਜਾਂ ਤਾਲੂ) ਦਾ ਪੰਜਵਾਂ ਤੇ ਅਖ਼ੀਰਲਾ ਵਰਣ ਹੈ। ਇਹ ਅਨੁਨਾਸਿਕ ਹੈ। ਇਸ ਦਾ ਉਚਾਰਣ ਮੂੰਹ ਅਤੇ ਨੱਕ ਵਿਚੋਂ ਹੁੰਦਾ ਹੈ। ਉਸ ਵੇਲੇ ਜੀਭ ਅਤੇ ਬੁਲ੍ਹਾਂ ਦੀ ਹਾਲਤ ਉਹੋ ਹੁੰਦੀ ਹੈ ਜਿਹੜੀ ਵਰਗ ਦੇ ਘੋਸ਼ ਦਾ ਉਚਾਰਣ ਕਰਨ ਵੇਲੇ ਹੁੰਦੀ ਹੈ। ਇਸ ਅੱਖਰ ਦੇ ਉਚਾਰਣ ਦਾ ਟਿਕਾਣਾ ਖਰ੍ਹਵੇ ਤਾਲੂ ਦਾ ਉਤਲਾ ਭਾਗ ਅਤੇ ਜੀਭ ਦਾ ਵਿਚਕਾਰਲਾ ਭਾਗ ਹੈ।

ਅਸ਼ੋਕ ਦੀਆਂ ਉਕਰਾਈਆਂ ਵਿਚ ਇਸ ਅੱਖਰ ਦੀ ਸ਼ਕਲ ਰੋਮਨ ਲਿਪੀ ਦੇ 'h' ਵਰਗੀ ਹੈ। — — ਇਸ ਦੀ ਵਰਤੋਂ ਬਹੁਤ ਘੱਟ ਹੋਈ ਹੈ। ਜਦੋਂ ਇਸਦਾ ਸੱਜਾ ਭਾਗ ਕੁਝ ਮੁੜਵਾਂ ਹੁੰਦਾ ਜਾਂਦਾ ਹੈ ਤਾਂ ਇਹ ਪ੍ਰਵਾਰੀ ਲਿਖਤ (ਸ਼ਿਕਸਤਾ) ਦਾ ਅੰਗ ਜਾਪਦਾ ਹੈ। ਜਦੋਂ ਉਕੇਰਾ ਉਪਰਲੇ ਅਤੇ ਹੇਠਲੇ ਦੋਹਾਂ ਭਾਗਾਂ ਨੂੰ ਠੀਕ ਤਰ੍ਹਾਂ ਨਹੀਂ ਜੋੜਦਾ ਅਤੇ ਦੋਵੇਂ ਭਾਗ ਵੱਖ ਵੱਖ ਲਗਦੇ ਹਨ ਤਾਂ ਇਸ ਦਾ ਇਕ ਬੇਤਰਤੀਬਾ ਜਿਹਾ ਸਰੂਪ ਬਣ ਜਾਂਦਾ ਹੈ ਜਿਵੇਂ । ਠੀਕ ਉਕਰਾਈ ਲਈ ਇਸ ਦਾ ਹੇਠਲਾ ਭਾਗ ਹਮੇਸ਼ਾ ਖੜ੍ਹੀ ਲਕੀਰ ਦੇ ਸੱਜੇ ਪਾਸੇ ਹੁੰਦਾ ਹੈ।

ਇਸ ਅੱਖਰ ਦੇ ਕੁਝ ਵਿਸ਼ੇਸ਼ ਭਿੰਨ ਭਿੰਨ ਰੂਪ ਹੇਠਾਂ ਦਿੱਤੇ ਜਾਂਦੇ ਹਨ :—

- ਕੋਣਦਾਰ ਸੱਜੀ ਕੁੰਡੀ ਵਾਲਾ 'ਞ'
- ਹੇਠਲੇ ਸਿਰੇ ਤੇ ਲੰਮੀ ਖੁਮਦਾਰ ਖੜੀ ਲਕੀਰ ਵਾਲਾ 'ਞ'
- 'ਜਞਾ' 'ਞ' ਦੇ ਕੁੰਡੀ ਵਾਲੇ ਸਰੂਪ ਸਣੇ
- ਵਿਚ, 'ਞ' ਦਾ ਪੂਰਨ ਸਰੂਪ ਵਿਖਾਂਦੇ ਹੋਏ

ਚੌਥੀ ਸਦੀ ਈਸਵੀਂ ਤੋਂ 'ਞ' ਦੇ ਮਿਲਦੇ ਭਿੰਨ ਭਿੰਨ ਸਰੂਪ ਨਾਲ ਦਿੱਤੀ ਗਈ ਪੱਟੀ ਵਿਚ ਦਰਸਾਏ ਗਏ ਹਨ।

ਪੰਜਾਬ ਦੀਆਂ ਹੋਰ ਲਿਪੀਆਂ ਤੇ ਲਿਖਤਾਂ ਦਾ ਟਾਕਰਾਂ ਗੁਰਮੁਖੀ ਦੇ 'ਞ' ਅੱਖਰ ਨਾਲ ਹੇਠਾਂ ਦਿੱਤੀਆਂ ਸਾਰਣੀਆਂ ਅਨੁਸਾਰ ਹੈ :—

| ਸ਼ਾਸਤ੍ਰੀ ਜਾਂ ਦੇਵਨਾਗਰੀ | ਸ਼ਾਰਦਾ | ਗੁਰਮੁਖੀ | ਟਾਕਰੀ | ਪੁਰਾਣੇ ਅੱਖਰ ਬ੍ਰਾਹਮੀ ਵਗੈਰਾ |
|---|---|---|---|---|
| ञ | | ਞ | | |

| | | | |
|---|---|---|---|
| | ਅੱਜ ਦੀ ਗੁਰਮੁਖੀ | | ਞ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| ਗੁਪਤ ਲਿਪੀ | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| ਕੁਟਿਲ ਲਿਪੀ | ਹੋਰਯੁਜੀ | ( 500-550 ਈ. ) | |
| ਕੁਟਿਲ ਲਿਪੀ | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| ਕੁਟਿਲ ਲਿਪੀ | ਮੇਰੂ ਵਰਮਾ ਚੰਬਾ | ( 800 ਈ. ) | |
| ਕੁਟਿਲ ਲਿਪੀ | ਬਖਸ਼ਾਲੀ | ( 800 ਈ. ) | |
| ਸ਼ਾਰਦਾ ਲਿਪੀ | ਸਰਾਹਾਂ | ( 10 ਵੀਂ ਸਦੀ ) | |
| ਸ਼ਾਰਦਾ ਲਿਪੀ | ਸ਼ੁੰਗਲ | ( 11 ਵੀਂ ਸਦੀ ) | |
| ਸ਼ਾਰਦਾ ਲਿਪੀ | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| ਸ਼ਾਰਦਾ ਲਿਪੀ | ਕੁੱਲੂ | ( 1559 ਈ. ) | |
| ਸ਼ਾਰਦਾ ਲਿਪੀ | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| ਸ਼ਾਰਦਾ ਲਿਪੀ | ਸ਼ਾਰਦਾ | ( ਮੌਜੂਦਾ ) | |
| ਸ਼ਾਰਦਾ ਲਿਪੀ | ਟਾਕਰੀ | | |
| ਸ਼ਾਰਦਾ ਲਿਪੀ | ਲੰਡੇ | | |
| ਸ਼ਾਰਦਾ ਲਿਪੀ | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| ਗੁਰਮੁਖੀ ਲਿਪੀ | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| ਗੁਰਮੁਖੀ ਲਿਪੀ | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| ਗੁਰਮੁਖੀ ਲਿਪੀ | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| ਗੁਰਮੁਖੀ ਲਿਪੀ | ਪਾਦਰੀਆਂ ਵਾਲਾ ਟਾਈਪ | ( 1850 ਈ. ) | ਞ |

| ਸਰਾਫੀ ਜ਼ਿਲ੍ਹਾ ਗੁਜਰਾਂ ਵਾਲਾ | | ਗੁਰਮੁਖੀ | | |
|---|---|---|---|---|
| ੬ ੭ | | ੪ | | |

ਹ. ਪੁ.—ਦੀ ਹਿਸਟਰੀ ਐਂਡ ਪੇਲੀਓਗ੍ਰਾਫੀ ਆੱਫ ਮੌਰੀਅਨ ਬ੍ਰਾਹਮੀ ਸਕ੍ਰਿਪਟ—ਸੀ. ਐਸ. ਉਪਾਸਕ; ਇੰਡੀਅਨ ਪੇਲੀਓਗ੍ਰਾਫ਼ੀ—ਅਹਿਮਦ ਹਸਨ ਦਾਨੀ; ਪ੍ਰਾ. ਲਿ. ਮਾ. ਪੰਡਤ ਗੌਰੀ ਸ਼ੰਕਰ ਓਝਾ; ਲਿੰਗੁਇਸਟਿਕ ਸਰਵੇ ਆੱਫ ਇੰਡੀਆ ਜਿਲਦ IX (ii)—ਜੀ. ਗ੍ਰੀਅਰਸਨ; ਗੁਨ ਲਿ. ਜ. ਵਿ.; ਪੰਜਾਬੀ ਭਾਸ਼ਾ ਦਾ ਵਿਆਕਰਣ ਦੁਨੀ ਚੰਦ।

**—ਸੁਰਿੰਦਰ ਸਿੰਘ ਕੋਹਲੀ**

—O—





ਟੈਨਿਸੀ ਦਰਿਆ ਦਾ ਦ੍ਰਿਸ਼

ਇਹ ਪੰਜਾਬੀ ਵਰਣਮਾਲਾ ਦਾ ਸੋਲ੍ਹਵਾਂ ਅੱਖਰ ਅਤੇ ਹਿੰਦੀ ਜਾਂ ਸੰਸਕ੍ਰਿਤ ਵਰਣਮਾਲਾ ਦਾ ਗਿਆਰ੍ਹਵਾਂ ਵਿਅੰਜਨ ਅਤੇ ਟਵਰਗ ਦਾ ਪਹਿਲਾ ਵਰਣ ਹੈ। ਗੁਰਮੁਖੀ ਲਿਪੀ ਦਾ 'ਟ' ਅੱਖਰ ਬ੍ਰਹਮੀ ਲਿਪੀ ਦੇ 'ਟ' ਦੇ ਸਮਾਨ ਹੈ। ਇਹ ਅੱਖਰ ਬ੍ਰਹਮੀ ਤੋਂ ਵੀ ਪਹਿਲਾਂ ਪ੍ਰਚਲਤ ਸੀ ਅਰਥਾਤ ਇਹ ਅੱਖਰ ਸਿੰਧ ਘਾਟੀ ਦੀ ਲਿਪੀ ਦਾ ਰੂਪ ਹੈ। ਇਹ ਪ੍ਰਾਚੀਨਤਮ ਰੂਪ ਹੈ ਅਰਥਾਤ ਇਸ ਦਾ ਇਤਿਹਾਸ ਤਿੰਨ-ਚਾਰ ਹਜ਼ਾਰ ਸਾਲ ਪੁਰਾਣਾ ਹੈ। ਗੁਰਮੁਖੀ ਲਿਪੀ ਦਾ 'ਟ' ਅੱਖਰ ਨਾਗਰੀ ਲਿਪੀ ਦੇ 'ਟ' ਅੱਖਰ ਵਰਗਾ ਹੀ ਹੈ। ਸ਼ਾਰਦਾ ਦੇ ਉੱਤਰੀ ਹਿੰਦ ਦੀਆਂ ਬਾਕੀ ਸਭ ਲਿਪੀਆਂ ਵਿਚ ਇਹ ਅੱਖਰ ਇਉਂ ਹੀ ਰਹਿੰਦਾ ਹੈ ਅਤੇ ਇਸ ਦੀ ਸ਼ਕਲ ਆਪਣੀਆਂ ਪੁਰਾਣੀਆਂ ਅਸ਼ੋਕ ਦੇ ਵੇਲੇ ਦੀਆਂ ਸ਼ਕਲਾਂ ਨਾਲ ਹੋਰ ਸਭਨਾਂ ਅੱਖਰਾਂ ਨਾਲ ਵਧੇਰੇ ਮਿਲਦੀ ਹੈ।

ਇਸ ਦਾ ਉਚਾਰਣ-ਅਸਥਾਨ ਮੂਰਧਨੀ ਹੈ ਅਰਥਾਤ ਇਹ ਧੁਨੀ ਤਾਲੂ ਤੋਂ ਜ਼ਰਾ ਪਰ੍ਹੇ ਹਟ ਕੇ 'ਮੂਰਧਨ' ਥਾਂ ਨਾਲ ਟਕਰਾ ਕੇ ਪੈਦਾ ਹੁੰਦੀ ਹੈ। ਇਸ ਦਾ ਉਚਾਰਣ ਕਰਨ ਲਈ ਜੀਭ ਦੇ ਅਗਲੇ ਭਾਗ ਨੂੰ ਤਾਲੂ ਨਾਲ ਲਗਾਉਣਾ ਪੈਂਦਾ ਹੈ।

ਹ. ਪੁ.—ਮ. ਕੋ. ਹਿੰ. ਸ਼. ਸਾ.; 4 :1862; ਗੁ. ਲਿ. ਦਾ ਜ. ਤੇ ਵਿ.—ਜੀ.ਬੀ. ਸਿੰਘ

**ਟਅਟੋਰੀ** : ਪ੍ਰੀਫੈਕਚਰ—ਇਹ ਦੱਖਣ ਪੱਛਮੀ ਜਾਪਾਨ ਦੇ ਪੱਛਮੀ ਹਾਂਸੂ ਦੀਪ ਦੀ ਇਕ ਪ੍ਰੀਫੈਕਚਰ ਹੈ ਜੋ ਜਾਪਾਨ ਸਾਗਰ ਦੇ ਨਾਲ ਨਾਲ ਫੈਲੀ ਹੋਈ ਹੈ। ਪ੍ਰੀਫੈਕਚਰ ਦਾ ਕੁਲ ਖੇਤਰਫਲ 3492 ਵ. ਕਿ. ਮੀ. (1348 ਵ. ਮੀਲ) ਹੈ ਅਤੇ ਆਬਾਦੀ 612,000 (1983 ਅੰ) ਹੈ। ਇਸ ਦੇ ਤੱਟੀ ਮੈਦਾਨੀ ਦੇ ਦੱਖਣ ਵੱਲ ਚੂਗੋਕੂ—ਸਾਮਯਾਕੂ ਪਰਬਤ ਲੜੀ ਹੈ। ਤੱਟ ਵਰਤੀ ਸ਼ਾਨ ਈਨ ਕਾਈਗਾਨ ਰਾਸ਼ਟਰੀ ਪਾਰਕ ਖੇਤਰ ਵੀ ਪ੍ਰੀਫੈਕਚਰ ਵਿਚ ਸ਼ਾਮਲ ਹੈ। ਟਅਟੋਰੀ ਇਸ ਦਾ ਸਦਰ ਮੁਕਾਮ ਹੈ ਤੇ ਇਸ ਦੇ ਨਜ਼ਦੀਕ ਹੀ 16 ਕਿ. ਮੀ. ਵਿਚ ਫੈਲੇ ਰੇਤਲੇ ਟਿੱਬੇ ਹਨ ਜਿਨ੍ਹਾਂ ਕਰਕੇ ਇਹ ਪ੍ਰੀਫੈਕਚਰ ਸੈਲਾਨੀਆਂ ਦੀ ਦਿਲਚਸਪੀ ਦਾ ਕੇਂਦਰ ਹੈ।

ਇਹ ਮੁੱਖ ਤੌਰ ਤੇ ਇਕ ਖੇਤੀ ਪ੍ਰਧਾਨ ਖੇਤਰ ਹੈ ਜਿਸ ਵਿਚ ਚੌਲ, ਫਲ, ਤਮਾਕੂ ਅਤੇ ਡੇਅਰੀ ਉਤਪਾਦਨ ਹੁੰਦਾ ਹੈ। ਯੋਨਾਗੋ, ਕੁਰਾਬੋਸ਼ੀ ਅਤੇ ਟਅਟੋਰੀ ਇਥੋਂ ਦੇ ਉਦਯੋਗਕ ਸ਼ਹਿਰ ਹਨ ਜਿਨ੍ਹਾਂ ਵਿਚ ਮਸ਼ੀਨਰੀ, ਖਾਣ ਦੀਆਂ ਪ੍ਰਾਸੈੱਸਡ ਚੀਜ਼ਾਂ, ਕਾਗਜ਼ ਅਤੇ ਕਾਗਜ਼ ਦਾ ਗੁੱਦਾ, ਕਪੜਾ ਅਤੇ ਲਕੜੀ ਦਾ ਸਮਾਨ ਤਿਆਰ ਕੀਤਾ

| | | | |
|---|---|---|---|
| | ਅੱਜ ਦੀ ਗੁਰਮੁਖੀ | | ਟ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| | ਹੋਰਯੁਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| | ਮੇਰੂ ਵਰਮਾ ਚੰਬਾ | ( 800 ਈ. ) | |
| ਸ਼ਾਰਦਾ ਲਿਪੀ | ਬਖਸ਼ਾਲੀ | ( 800 ਈ. ) | |
| | ਸਰਾਹਾਂ | ( 10 ਵੀਂ ਸਦੀ ) | |
| | ਸੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | ਟ |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਟ |

ਜਾਂਦਾ ਹੈ। ਇਥੇ ਬਿਜਲੀ ਯੁੱਕਤ ਸਾਨ ਈਨ ਮੋਲ ਰੇਲ ਲਾਈਨ ਅਤੇ ਇਸ ਦੀਆਂ ਸ਼ਾਖ਼ਾਵਾਂ ਰੇਲਵੇ ਸੇਵਾ ਪ੍ਰਦਾਨ ਕਰਦੀਆਂ ਹਨ।

ਹ. ਪੁ.—ਐਨ. ਬ੍ਰਿ. ਮਾ. 10 : 63; ਐਨ. ਅਮੈ. 2

**ਟਅਟੋਰੀ** : ਸ਼ਹਿਰ—ਇਹ ਦੱਖਣ ਪੱਛਮੀ ਜਾਪਾਨ ਦੇ ਪੱਛਮੀ ਹਾਂਸੂ ਦੀਪ ਦੀ ਇਸੇ ਨਾਂ ਦੀ ਪ੍ਰੀਫੈਕਚਰ ਦਾ ਸਦਰ-ਮੁਕਾਮ ਅਤੇ ਬੰਦਰਗਾਹੀ ਸ਼ਹਿਰ ਹੈ ਜੋ ਜਾਪਾਨ ਸਾਗਰ ਤੱਟ ਤੇ ਨਜ਼ਦੀਕ ਸੈਂਡਾਈ ਦਰਿਆ ਤੇ ਕੋਬੇ ਸ਼ਹਿਰ ਤੋਂ 120 ਕਿ. ਮੀ. ਉੱਤਰ ਪੱਛਮ ਵੱਲ ਵਸਿਆ ਹੋਇਆ ਹੈ। ਸ਼ਹਿਰ ਖ਼ਰੀਦੋ ਫ਼ਰੋਖ਼ਤ ਦਾ ਕੇਂਦਰ ਹੈ ਤੇ ਇਥੇ ਕੱਚਾ ਰੇਸ਼ਮ, ਚੌਲ, ਕਪੜਾ, ਕਾਗਜ਼ ਅਤੇ ਲਕੜੀ ਦੇ ਕੰਮ ਨਾਲ ਸਬੰਧਤ ਉਦਯੋਗ ਹਨ। ਟਅਟੋਰੀ ਯੂਨੀਵਰਸਿਟੀ ਦਾ ਕੈਂਪਸ ਵੀ ਇਸ ਸ਼ਹਿਰ ਵਿਚ ਹੀ ਸਥਾਪਤ ਹੈ। ਇਥੇ ਗਰਮ ਪਾਣੀ ਦੇ ਚਸ਼ਮੇ ਹਨ ਜਿਨ੍ਹਾਂ ਕਰਕੇ ਸਿਹਤ ਪੱਖੋਂ ਇਹ ਥਾਂ ਸੈਲਾਨੀਆਂ ਦੀ ਦਿਲਚਸਪੀ ਦਾ ਕੇਂਦਰ ਹੈ। ਇਹ ਸ਼ਹਿਰ ਕਰੈਬ ਮੱਛੀ ਅਤੇ ਗਾਂ ਦੇ ਮਾਸ ਲਈ ਮਸ਼ਹੂਰ ਹੈ।

ਆਬਾਦੀ—134,522 (1983 ਅੰਦਾ.)

ਹ. ਪੁ.—ਐਨ. ਅਮੈ. 26 : 873; ਐਨ. ਬ੍ਰਿ. ਮਾ. 10 : 63

**ਟਅਵੂੰਬਾ** : ਆਸਟ੍ਰੇਲੀਆ ਦੇ ਦੱਖਣੀ-ਪੂਰਬੀ ਕੁਵੀਨਜ਼-ਲੈਂਡ ਵਿਚ ਗ੍ਰੇਟ ਡਿਵਾਈਡਿੰਗ ਪਰਬਤ-ਲੜੀ ਉਪਰ 380 ਮੀ. ਦੀ ਉਚਾਈ ਉੱਤੇ ਵਸਿਆ ਇਕ ਸ਼ਹਿਰ ਹੈ ਜੋ ਬ੍ਰਿਸਬੇਨ ਤੋਂ 104 ਕਿ. ਮੀ. ਪੱਛਮ ਵਿਚ ਮੁੱਖ ਰੇਲਾਂ ਅਤੇ ਸੜਕਾਂ ਦਾ ਜੰਕਸ਼ਨ ਤੇ ਗਰਮੀਆਂ ਦੀ ਵਧੀਆ ਸੈਰਗਾਹ ਹੈ। ਇਸ ਦੇ ਪਿਛਵਾੜੇ ਵਿਚ ਡਾਰਲਿੰਗ ਡਾਊਨਜ਼ ਦਾ ਮੈਦਾਨੀ ਖੇਤਰ ਹੈ ਜਿਥੇ ਚਰਾਂਦਾਂ ਅਤੇ ਉਪਜਾਊ ਜ਼ਮੀਨ ਹੈ। ਇਥੇ ਫਲਾਂ ਅਤੇ ਕਈ ਫ਼ਸਲਾਂ ਦੀ ਪੈਦਾਵਾਰ ਹੁੰਦੀ ਹੈ। ਇਥੇ ਇਮਾਰਤੀ ਲਕੜੀ ਵੀ ਮਿਲਦੀ ਹੈ। ਇਨ੍ਹਾਂ ਸਭ ਚੀਜ਼ਾਂ ਦੀ ਮੰਡੀ ਟਅਵੂੰਬਾ ਹੀ ਹੈ। ਅੱਜਕਲ੍ਹ ਇਥੇ ਇੰਜੀਨੀਅਰਿੰਗ, ਭੋਜਨ ਦੀਆਂ ਚੀਜ਼ਾਂ ਦੀ ਪ੍ਰਾਸੈਸਿੰਗ ਅਤੇ ਰੇਲਾਂ ਦੀ ਮੁਰੰਮਤ ਕਰਨ ਦੀਆਂ ਸਨਅਤਾਂ ਉੱਨਤ ਹਨ।

ਇਸ ਸ਼ਹਿਰ ਦੀ ਸਥਾਪਨਾ 1849 ਵਿਚ ਪਿੰਡ ਦੇ ਤੌਰ ਤੇ ਹੋਈ ਸੀ ਤੇ 1858 ਵਿਚ ਇਹ ਸ਼ਹਿਰ ਬਣ ਗਿਆ ਅਤੇ 1860 ਵਿਚ ਮਿਊਂਸਪੈਲਟੀ ਬਣਿਆ ਅਤੇ 1904 ਵਿਚ ਇਹ ਮੁਕੰਮਲ ਸ਼ਹਿਰ ਬਣ ਗਿਆ।

ਟਅਵੂੰਬਾ ਨੂੰ ਪਹਿਲਾਂ ਦਲਦਲਾਂ ਕਰਕੇ ਜਾਣਿਆ ਜਾਂਦਾ ਸੀ ਤੇ ਮੌਜੂਦਾ ਨਾਂ ਆਦਿ ਵਾਸੀਆਂ ਦੀ ਭਾਸ਼ਾ ਦੇ ਸ਼ਬਦ 'ਟਾਵੂਮ' ਤੋਂ ਪਿਆ ਹੈ ਜਿਸ ਤੋਂ ਭਾਵ ਖਰਬੂਜ਼ੇ ਤੋਂ ਹੈ।

ਆਬਾਦੀ—63401 (1981)

27° 33′ ਉ. ਵਿਥ; 151° 58′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 46

**ਟਸਕਨੀ** : ਇਹ ਇਟਲੀ ਦਾ ਇਕ ਕੇਂਦਰੀ ਖੰਡ ਹੈ ਜੋ ਇਟਲੀ ਪ੍ਰਾਇਦੀਪ ਦੇ ਉੱਤਰ-ਪੱਛਮੀ ਹਿੱਸੇ ਵਿਚ ਟਰੀਨੀਅਨ ਸਾਗਰ ਤੱਟ ਉੱਤੇ ਵਾਕਿਆ ਹੈ। ਇਸ ਦੇ ਪੱਛਮ ਵਿਚ ਲਗਯੂਰੀਅਨ ਖੰਡ ਹੈ। ਇਹ ਤਿਕੋਣਾ ਜਿਹਾ ਖੇਤਰ ਹੈ। ਇਸ ਖੰਡ ਵਿਚ ਮਾਸਕਾ ਰਾਜ, ਲੂਕਾ, ਪਿਸਟਾਇਆ, ਫੀਰੈਂਟਸੇ, ਲੀਵਾਰਨੋ, ਪੀਜਾ, ਆਰੈਟਸੋਆ, ਸੀਐਨਾ ਅਤੇ ਗੈਰੋਸੇਟੋ ਨੌਂ ਪ੍ਰਾਂਤ ਸ਼ਾਮਲ ਹਨ। ਇਨ੍ਹਾਂ ਸਾਰਿਆਂ ਪ੍ਰਾਂਤਾਂ ਸਮੇਤ ਇਸ ਦਾ ਖੇਤਰਫਲ 22990 ਵ. ਕਿ. ਮੀ. ਹੈ ਅਤੇ ਆਬਾਦੀ 3,581,742 (1983) ਹੈ। ਫਲੋਰੈਂਸ ਇਸ ਦੀ ਰਾਜਧਾਨੀ ਹੈ। ਫਲੋਰੈਂਸ ਅਤੇ ਲੈੱਗਹਾਰਨ ਇਸ ਖੇਤਰ ਦੇ ਵੱਡੇ ਸ਼ਹਿਰ ਹਨ।

ਭੂਗੋਲਿਕ ਤੌਰ ਤੇ ਟਸਕਨੀ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਸ ਖੇਤਰ ਦੇ ਉੱਤਰ ਅਤੇ ਉੱਤਰ-ਪੂਰਬ ਵਿਚ ਐਪੀਨਾਈਨ ਪਹਾੜ ਹਨ ਜਿਨ੍ਹਾਂ ਵਿਚ ਕਈ ਵਾਦੀਆਂ ਅਤੇ ਉੱਚੀਆਂ ਪਹਾੜੀਆਂ ਵੀ ਹਨ। ਉਬੜ ਖਾਬੜ ਖੇਤਰ ਟਸਕਨੀ ਪਠਾਰ ਨੇ ਮਲਿਆ ਹੋਇਆ ਹੈ। ਅੰਦਰੂਨੀ ਹਿੱਸਿਆਂ ਵਿਚ ਆਰਨੋ ਦਰਿਆਈ ਵਾਦੀ ਵਾਲਾ ਨੀਵਾਂ ਖੇਤਰ ਹੈ। ਇਹ ਟਸਕਨੀ ਦਾ ਮੈਦਾਨੀ ਇਲਾਕਾ ਹੈ। ਇਸੇ ਤਰ੍ਹਾਂ ਦੇ ਨੀਵੇਂ ਮੈਦਾਨੀ ਖੇਤਰ ਸਮੁੰਦਰ ਦੇ ਨਾਲ ਲਗਵੇਂ ਸਾਹਿਲੀ ਮੈਦਾਨ ਹਨ। ਇੰਜ ਟਸਕਨੀ ਪਹਾੜਾਂ, ਪਠਾਰਾਂ ਤੇ ਮੈਦਾਨਾਂ ਵਾਲਾ ਇਲਾਕਾ ਹੈ।

ਇਸ ਖੇਤਰ ਦੀ ਜਲਵਾਯੂ ਮੌਅਤਦਿਲ ਹੈ। ਪੱਛਮੀ ਹਿੱਸਿਆਂ ਉੱਤੇ ਸਮੁੰਦਰ ਦਾ ਕਾਫ਼ੀ ਪ੍ਰਭਾਵ ਹੈ। ਉੱਚੇ ਖੇਤਰਾਂ ਉੱਤੇ ਬਰਫ਼ ਵੀ ਪੈਂਦੀ ਹੈ। ਵਰਖਾ ਸਰਦੀ ਵਿਚ ਪੈਂਦੀ ਹੈ ਤੇ ਗਰਮੀਆਂ ਖ਼ੁਸ਼ਕ ਹੀ ਰਹਿ ਜਾਂਦੀਆਂ ਹਨ।

ਟਸਕਨੀ ਇਕ ਜ਼ਰਾਇਤੀ ਖੇਤਰ ਹੈ ਜਿਥੇ ਕੋਈ ਵੀ ਖੇਤਰ ਬੰਜਰ ਨਹੀਂ ਵੇਖਿਆ ਜਾ ਸਕਦਾ। ਆਰਨੋ ਤੇ ਇਸ ਦੀਆਂ ਸਹਾਇਕ ਨਦੀਆਂ ਦੀਆਂ ਵਾਦੀਆਂ ਤੇ ਸਾਹਿਲੀ ਮਾਰੈਸੋ ਖੇਤਰ ਦੀਆਂ ਦਲਦਲਾਂ ਵੀ ਵਾਹੀ ਅਧੀਨ ਲਿਆਂਦੀਆਂ ਗਈਆਂ ਹਨ। ਕਣਕ ਇਥੋਂ ਦੀ ਖ਼ਾਸ ਫ਼ਸਲ ਹੈ। ਮੱਕੀ, ਮੋਟੇ ਅਨਾਜ, ਕਚਾਲੂ, ਚੁਕੰਦਰ, ਅੰਗੂਰ, ਜੈਤੂਨ ਤੇ ਹੋਰ ਫੁੱਲਾਂ ਆਦਿ ਦੀ ਕਾਸ਼ਤ ਹੁੰਦੀ ਹੈ। ਇਥੇ ਵਧੀਆ ਕਿਸਮ ਦੀ ਸ਼ਰਾਬ ਬਣਾਈ ਜਾਂਦੀ ਹੈ।

ਆਰਨੋ ਦਰਿਆਈ ਵਾਦੀ ਵਿਚ ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ। ਟਸਕਨੀ ਵਿਚ ਜੰਗਲ ਕਾਫ਼ੀ ਹਨ। ਅਖਰੋਟ ਇਥੋਂ ਦੀ ਖ਼ਾਸ ਉਪਜ ਹੈ। ਪਸ਼ੂ ਵੀ ਪਾਲੇ ਜਾਂਦੇ ਹਨ। ਟਰੀਨੀਅਨ ਸਾਗਰ ਦੇ ਪਾਣੀ ਵਿਚੋਂ ਮੱਛੀਆਂ ਫੜੀਆਂ ਜਾਂਦੀਆਂ ਹਨ।

ਇਸ ਖੇਤਰ ਵਿਚ ਐਲਬਾ ਟਾਪੂ ਤੋਂ ਲੋਹਾ ਕੱਢਿਆ ਜਾਂਦਾ ਹੈ। ਮਾਟ ਐਮੀਆਤਾ ਵਿਚੋਂ ਪਾਰਾ ਮਿਲਦਾ ਹੈ। ਵਾਲਟੈਰਾ ਨੇੜੇ ਗਰਮ ਪਾਣੀ ਦੇ ਚਸ਼ਮੇ ਹਨ। ਇਸ ਦੇ ਨੇੜੇ ਲੂਣ ਦੀਆਂ ਖਾਣਾਂ ਵੀ ਹਨ। ਇਥੇ ਮੈਂਗਨੀਜ਼, ਮੈਗਨੇਟਾਈਟ, ਤਾਂਬਾ ਅਤੇ ਲੋਹਾ ਵੀ ਮਿਲਦਾ ਹੈ। ਟਸਕਨੀ ਦੇ ਸ਼ਹਿਰਾਂ ਵਿਚ ਸਨਅਤਾਂ ਉੱਨਤ ਹਨ। ਪਯੋਮਬੀਨੋ (Piombino) ਅਤੇ ਪੋਰਟੋਫੈਰਾਇਓ ਵਿਚ ਲੋਹਾ ਢਾਲਿਆ ਜਾਂਦਾ ਹੈ। ਲੈੱਗਹਾਰਨ ਵਿਚ ਜਹਾਜ਼ ਨਿਰਮਾਣ ਵਰਕਸ਼ਾਪਾਂ ਹਨ। ਪੀਜਾ ਅਤੇ ਐਮਪਾਲੀ ਵਿਚ ਸ਼ੀਸ਼ਾ ਤਿਆਰ ਕੀਤਾ ਜਾਂਦਾ ਹੈ। ਪ੍ਰਾਟੋ ਅਤੇ ਲੂਕਾ ਵਿਚ ਕਪੜੇ ਬਣਦੇ ਹਨ। ਫਲੋਰੈਂਸ ਵਿਚ ਵਿਸ਼ੇਸ਼ ਮਿੱਟੀ ਦੇ ਭਾਂਡੇ, ਕਲਾ ਕ੍ਰਿਤੀਆਂ, ਲੋਹਾ ਤੇ ਇਸਪਾਤ ਬਣਦਾ ਹੈ। ਛੋਟੇ ਸ਼ਹਿਰਾਂ ਵਿਚ ਦਸਤਕਾਰੀਆਂ ਉੱਨਤ ਹਨ।

ਇਥੋਂ ਦੀ ਆਮਦਨੀ ਦਾ ਵੱਡਾ ਸਾਧਨ ਸੈਲਾਨੀਆਂ ਤੋਂ ਆਉਂਦਾ ਹੈ। ਇਸ ਖੇਤਰ ਵਿਚ ਆਵਾਜਾਈ ਦੇ ਸਾਧਨ ਵੀ ਵਧੀਆ ਹਨ। ਨੇਪਲਸ ਤੇ ਮਿਲਨ ਵਿਚਾਲੇ ਤੇਜ਼ ਰਫ਼ਤਾਰ ਵਾਲੀਆਂ ਗੱਡੀਆਂ ਚਲਦੀਆਂ ਹਨ। ਇਸ ਤੋਂ ਇਲਾਵਾ ਕੌਮੀ ਸ਼ਾਹਰਾਹਾਂ ਰਾਹੀਂ ਵੀ ਆਵਾਜਾਈ ਹੁੰਦੀ ਹੈ। ਲੈੱਗਹਾਰਨ ਇਥੋਂ ਦੀ ਇਕ ਖ਼ਾਸ ਬੰਦਰਗਾਹ ਹੈ।

**ਇਤਿਹਾਸ**—ਰੋਮਨ ਸਮਿਆਂ ਤੋਂ ਪਹਿਲਾਂ ਆਰਨੋ ਦਰਿਆਈ ਵਾਦੀ ਵਾਲਾ ਇਲਾਕਾ ਲਗਯੂਰੀਅਨ ਅਤੇ ਇਤਰੂਸਕਨ ਸਾਮਰਾਜਾਂ ਨੂੰ ਵੱਖ ਕਰਨ ਵਾਲਾ ਸਰਹੱਦੀ ਖੇਤਰ ਹੋਇਆ ਕਰਦਾ ਸੀ। ਚੌਥੀ

ਸਦੀ ਈ. ਪੂ. ਦੇ ਵਿਚਕਾਰਲੇ ਸਾਲਾਂ ਵਿਚ ਇਤਰੂਸਕਨ ਸਾਮਰਾਜ ਰੋਮਨਾਂ ਅਧੀਨ ਆ ਗਿਆ। ਇਸ ਖੇਤਰ ਦਾ ਨਾਂ 'ਟੱਸਕੀਆ' ਪੈ ਗਿਆ। ਰੋਮਨ ਸਾਮਰਾਜ ਦੇ ਪਤਨ ਪਿਛੋਂ ਇਸ ਖੇਤਰ ਉੱਤੇ ਗਾਥਾਂ, ਬਾਜਨਤੀਨੀਆ ਅਤੇ ਲੰਬਾਰਡਾਂ ਨੇ ਹਮਲੇ ਕੀਤੇ ਤੇ ਤਬਾਹ ਕਰ ਛੱਡਿਆ। ਲੰਬਾਰਡਾਂ ਅਤੇ ਫਰੈਂਕਾਂ ਨੇ ਟਸਕਨੀ ਦੀ ਸੱਤਾ ਨੂੰ ਕਾਇਮ ਰਖਿਆ। ਲੂਕਾ ਉਨ੍ਹਾਂ ਅਧੀਨ ਟਸਕਨੀ ਦਾ ਵੱਡਾ ਸ਼ਹਿਰ ਸੀ। 1115 ਈ. ਵਿਚ ਫਰੈਂਕਾਂ ਦੁਆਰਾ ਨਿਯੁਕਤ ਮਾਤਿਲਦਾ ਸਾਮੰਤ ਦੀ ਮੌਤ ਪਿਛੋਂ ਇਥੋਂ ਫਰੈਂਕਾਂ ਸ਼ਾਸਨ ਦਾ ਅੰਤ ਹੋ ਗਿਆ। 12ਵੀਂ ਤੇ 13ਵੀਂ ਸਦੀ ਵਿਚ ਇਹ ਖੇਤਰ ਕਈ ਸਿਟੀ-ਸਟੇਟਾਂ ਵਿਚ ਵੰਡਿਆ ਗਿਆ। ਫ਼ਲੋਰੈਂਸ ਸਿਟੀ ਸਟੇਟ ਦੇ ਡਿਊਕਾਂ ਨੇ ਇਨ੍ਹਾਂ ਸਿਟੀ ਸਟੇਟਾਂ ਨੂੰ ਫਿਰ ਇਕੱਠਿਆ ਕਰ ਲਿਆ। ਇਸ ਪਿਛੋਂ ਲੋਰੈਨ, ਸਾਰਡੀਨੀਆ ਅਤੇ ਇਟਲੀ ਸਾਮਰਾਜ ਦਾ ਹਿੱਸਾ ਬਣਦਾ ਰਿਹਾ। ਸੰਨ 1861 ਵਿਚ ਇਹ ਇਟਲੀ ਸਾਮਰਾਜ ਵਿਚ ਸ਼ਾਮਲ ਹੋਇਆ। ਮੌਜੂਦਾ ਟਸਕਨੀ ਦੀ ਹੱਦਬੰਦੀ 1948 ਵਿਚ ਹੋਈ। ਥੋੜ੍ਹੀ ਬਹੁਤ ਖ਼ੁਦਮੁਖ਼ਤਾਰੀ ਇਸ ਨੂੰ 1970 ਵਿਚ ਪ੍ਰਾਪਤ ਹੋਈ।

ਆਬਾਦੀ—3,570,926 (1981)

ਹ. ਪੁ.—ਐਨ. ਅਮੈ. 27 : 287; ਕੋਲੀ. ਐਨ. 18 : 590; ਐਨ. ਬ੍ਰਿ. ਮਾ. 12 : 69

**ਟਸਕੰਬੀਆ** : ਇਹ ਅਮਰੀਕਾ ਦੀ ਉੱਤਰ ਪੱਛਮੀ ਐਲਾਬਾਮਾ ਰਾਜ ਦੀ ਕਾਲਬਰਟ ਕਾਉਂਟੀ ਦਾ ਇਕ ਸ਼ਹਿਰ ਹੈ ਜੋ ਮਸਲ ਸੋਲ ਖੇਤਰ ਵਿਚ ਟੈਨੈਸੀ ਦਰਿਆ ਤੇ ਸਥਿਤ ਹੈ। ਇਸ ਸ਼ਹਿਰ ਦੀ ਸਥਾਪਨਾ 1817 ਵਿਚ ਹੋਈ। ਉਸ ਸਮੇਂ ਇਸ ਦਾ ਨਾਂ ਆੱਕੋਕੋਪੋਸਾ ਸੀ। ਇਸ ਦਾ ਮਤਲਬ ਚਿਕਾਸਾ-ਚਾਕਟਾ ਅਰਥਾਤ 'ਠੰਢਾ ਪਾਣੀ' ਸੀ ਤੇ ਇਹ ਨਾਂ ਇਥੋਂ ਦੀ ਇਕ ਸਥਾਨਕ ਤੰਗ ਖਾੜੀ ਕਰਕੇ ਰਖਿਆ ਗਿਆ ਸੀ। ਇਸ ਸ਼ਹਿਰ ਦਾ ਮੌਜੂਦਾ ਨਾਂ ਇਥੋਂ ਦੇ ਇਕ ਇੰਡੀਅਨ ਸਰਦਾਰ ਦੇ ਨਾਂ ਤੇ 1822 ਵਿਚ ਰਖਿਆ ਗਿਆ। ਇਥੋਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ ਜਾਂ ਫਿਰ ਹਲਕੇ ਫੁਲਕੇ ਉਦਯੋਗ ਹਨ।

ਸ਼ਹਿਰ ਦੀ ਮਹੱਤਤਾ ਹੈਲਨ ਕੀਲਰ ਦਾ ਜਨਮ-ਸਥਾਨ ਹੋਣ ਕਰਕੇ ਵੀ ਹੈ ਜੋ ਕਿ ਇਕ ਅੰਨ੍ਹੀ ਅਤੇ ਬੋਲੀ ਲੈਕਚਰਰ ਦੇ ਤੌਰ ਤੇ ਸੰਸਾਰ ਭਰ ਵਿਚ ਮਸ਼ਹੂਰ ਸੀ। ਵਿਲਿਅਮ ਜਿਬਸਨ ਦਾ ਇਸ ਦੇ ਬਚਪਨ ਬਾਰੇ ਲਿਖਿਆ ਮਸ਼ਹੂਰ ਨਾਟਕ 'ਦੀ ਮਿਰਿਕਲ ਵਰਕਰ' ਹਰ ਸਾਲ ਗਰਮੀਆਂ ਦੀ ਰੁੱਤ ਵਿਚ ਇਥੇ ਖੇਡਿਆ ਜਾਂਦਾ ਹੈ।

ਸ਼ਹਿਰ ਨੂੰ 1820 ਵਿਚ ਕਸਬੇ ਦਾ ਅਤੇ 1865 ਵਿਚ ਸ਼ਹਿਰ ਦਾ ਦਰਜਾ ਮਿਲਿਆ ਅਤੇ 1867 ਵਿਚ ਇਸ ਨੂੰ ਕਾਊਂਟੀ ਦਾ ਸਦਰ-ਮੁਕਾਮ ਬਣਾ ਦਿੱਤਾ ਗਿਆ।

ਆਬਾਦੀ—9.137 (1980)

34° 44′ ਉ. ਵਿਥ; 87° 42′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 204

**ਟਸਕਾਨੀਆ** : ਇਹ ਇਟਲੀ ਦੇ ਲੇਸ਼ੀਅਮ ਖੇਤਰ ਵਿਟਰਬੋ ਪ੍ਰਾਂਤ ਦਾ, ਵਿਟਰਬੋ ਦੇ ਪੱਛਮ ਵੱਲ ਸਥਿਤ ਇਕ ਸ਼ਹਿਰ ਹੈ। ਪੁਰਾਣਾ ਟਸਕਾਨੀਆ ਜਾਂ ਟਸਕਾਨਾ ਤੀਜੀ ਪੂ. ਈ. ਵਿਚ ਇਕ ਪ੍ਰਫੁਲਤ ਇਤਰੂਸਕਨ ਕੇਂਦਰ ਸੀ ਅਤੇ ਇਸ ਦੇ ਨਜ਼ਦੀਕ ਤੋਂ ਇਤਰੂਸਕਨ ਮਕਬਰੇ ਮਿਲੇ ਹਨ। ਸੰਨ 1971 ਵਿਚ ਇਥੇ ਇਕ ਭਿਆਨਕ ਭੂਚਾਲ ਆਇਆ ਜਿਸ ਨਾਲ ਸ਼ਹਿਰ ਵਿਚ ਪਾਏ ਜਾਂਦੇ ਇਤਰੂਰੀਆਈ ਰੋਮਨ ਅਤੇ ਮੱਧ ਕਾਲੀ ਸਭਿਅਤਾਵਾਂ ਦੇ ਬਹੁਤ ਸਾਰੇ ਸਮਾਰਕਾਂ ਦੇ ਕੀਮਤੀ ਭੰਡਾਰ ਤਬਾਹ ਹੋ ਗਏ ਜਿਸ ਵਿਚ ਅੱਠਵੀਂ ਅਤੇ ਬਾਰ੍ਹਵੀਂ ਸਦੀਆਂ ਦੇ ਬਣੇ ਦੋ ਗਿਰਜੇ ਵੀ ਸਨ।

ਆਬਾਦੀ—7,165 (1981)

42° 25′ ਉ. ਵਿਥ.; 11° 52′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 203

**ਟਸਕਾਰੱਵਸ** : ਇਹ ਅਮਰੀਕਾ ਦੇ ਓਹਾਈਓ ਰਾਜ ਦਾ ਇਕ ਦਰਿਆ ਹੈ ਜੋ ਰਾਜ ਦੇ ਉੱਤਰ ਪੂਰਬੀ ਹਿੱਸੇ ਦੀ ਸਮਿਟ ਕਾਊਂਟੀ ਵਿਚੋਂ ਨਿਕਲ ਕੇ ਦੱਖਣ ਵੱਲ ਨੂੰ ਮੈਸਿਲਾੱਨ, ਡੋਵਰ ਅਤੇ ਨਿਊ ਫਿਲਾਡੈਲਫ਼ੀਆ ਆਦਿ ਸ਼ਹਿਰਾਂ ਕੋਲੋਂ ਵਗਦਾ ਹੋਇਆ ਪੱਛਮ ਦੀ ਦਿਸ਼ਾ ਵੱਲ ਰੁੱਖ ਕਰਦਾ ਹੋਇਆ ਕੱਸ਼ਾਕਟਾੱਨ ਦੇ ਨਜ਼ਦੀਕ ਵੱਲ੍ਹਹਾਨਡਿੰਗ ਦਰਿਆ ਵਿਚ ਮਿਲ ਜਾਂਦਾ ਹੈ। ਇਸ ਤਰ੍ਹਾਂ 201 ਕਿ. ਮੀ. ਦੀ ਲੰਬਾਈ ਤੈਅ ਕਰਨ ਤੋਂ ਬਾਅਦ ਇਹ ਮਸਕਿੰਗਮ ਦਰਿਆ ਬਣਾਉਂਦਾ ਹੈ। ਡੋਵਰ ਝੀਲ ਦੇ ਜਲ ਭੰਡਾਰ ਨੂੰ ਹੜ੍ਹਾਂ ਦੇ ਪਾਣੀ ਤੋਂ ਰਾਹਤ ਦੇਣ ਲਈ ਟਸਕਾਰੱਵਸ ਅਤੇ ਟੈਪਾਨ ਦਰਿਆਵਾਂ ਦੇ ਉੱਤੇ ਹੜ੍ਹਾਂ ਦੇ ਬਚਾਅ ਲਈ ਡੈਮ ਬਣਾਇਆ ਹੋਇਆ ਹੈ। ਇਸੇ ਦੀਆਂ ਸਹਾਇਕ ਨਦੀਆਂ ਪੀਡਮਾਂਟ, ਲੀਜ਼ਵਿਲ ਅਤੇ ਐਟਵੁੱਡ ਝੀਲਾਂ ਦੇ ਜਲ ਭੰਡਾਰ ਹਨ। ਇਸ ਦਰਿਆ ਦਾ ਨਾਂ ਇਥੋਂ ਦੇ ਇਸ ਨਾਂ ਦੇ ਇਕ ਇੰਡੀਅਨ ਕਬੀਲੇ ਦੇ ਨਾਂ ਤੇ ਹੈ।

40° 17′ ਉ. ਵਿਥ.; 81° 52′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 204

**ਟਸਕਾਰੋਰਾ** : ਇਹ ਉੱਤਰੀ ਅਮਰੀਕਾ ਦੇ ਇਰਾਕੀ ਭਾਸ਼ਾ ਬੋਲਣ ਵਾਲੇ ਇੰਡੀਅਨ ਲੋਕਾਂ ਦਾ ਇਕ ਕਬੀਲਾ ਹੈ ਜੋ ਗੱਲੀ ਦੇ ਆਲੇ ਦੁਆਲੇ ਦੇ ਖੇਤਰ ਵਿਚ ਜਿਸ ਨੂੰ ਹੁਣ ਉੱਤਰੀ ਕੈਰੋਲਾਈਨਾ ਕਹਿੰਦੇ ਹਨ, ਵਿਚ ਵਸੇ ਹੋਏ ਹਨ। ਸਤਾਰ੍ਹਵੀਂ ਸਦੀ ਵਿਚ ਜਦੋਂ ਯੂਰਪੀਅਨ ਲੋਕਾਂ ਦਾ ਇਨ੍ਹਾਂ ਨਾਲ ਪਹਿਲੀ ਵਾਰੀ ਮੇਲ ਹੋਇਆ ਤਾਂ ਇਹ ਰੇਸ਼ਿਆ ਅਤੇ ਦਵਾਈ ਆਦਿ ਵਿਚ ਇੰਡੀਅਨ ਭੰਗ (Hemp) ਦੀ ਵਰਤੋਂ ਕਰਨ ਲਈ ਮਸ਼ਹੂਰ ਸਨ। ਇਨ੍ਹਾਂ ਦਾ ਨਾਂ ਟਸਕਾਰੋਰਾ ਇਕ ਇਰਾਕੀ ਸ਼ਬਦ ਜਿਸ ਦਾ ਸ਼ਾਬਦਿਕ ਅਰਥ ਭੰਗ ਇਕੱਠੀ ਕਰਨ ਵਾਲੇ ਹੈ, ਤੋਂ ਪਿਆ ਹੈ। ਬੇਸ਼ਕ ਇਹ ਬੜੇ ਮਾਹਰ ਸ਼ਿਕਾਰੀ ਹਨ ਪਰ ਫਿਰ ਵੀ ਕਾਫ਼ੀ ਹੱਦ ਤੱਕ ਇਹ ਮੱਕੀ ਦੀ ਖੇਤੀ ਤੇ ਨਿਰਭਰ ਕਰਦੇ ਹਨ। ਬਾਅਦ ਵਿਚ ਇਨ੍ਹਾਂ ਨੇ ਆਪਣੇ ਨਾਲ ਲਗਦੇ ਇੰਡੀਅਨਜ਼ ਨਾਲ ਰਮ ਦਾ ਵਪਾਰ ਕਰਕੇ ਆਪਣੀ ਅਰਥ ਵਿਵਸਥਾ ਨੂੰ ਹੋਰ ਚੰਗਾ ਕੀਤਾ।

ਕਿਹਾ ਜਾਂਦਾ ਹੈ ਕਿ ਇਹ ਲੋਕ ਪਹਿਲਾਂ ਉੱਤਰ ਵੱਲ 'ਫ਼ਾਈਵ ਨੇਸ਼ਨਜ਼' ਦੇ ਨਾਲ ਰਹਿੰਦੇ ਸਨ ਪਰ ਬਾਅਦ ਵਿਚ ਅੰਗਰੇਜ਼ਾਂ ਨੇ ਇੰਡੀਅਨ ਖੇਤਰ ਉੱਤੇ ਨਾਜਾਇਜ਼ ਕਬਜ਼ਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਇੰਡੀਅਨ ਲੋਕਾਂ ਨੂੰ ਜਬਰੀ ਫੜਕੇ ਗੁਲਾਮਾਂ ਦੇ ਤੌਰ ਤੇ ਵੇਚਣ ਲਗ ਪਏ। ਨਤੀਜੇ ਵਜੋਂ 1711 ਤੋਂ 1713 ਤੱਕ ਟਸਕਾਰੋਰਾ ਲੜਾਈਆਂ ਹੋਈਆਂ। ਕੈਰੋਲਾਈਨਾ ਅਤੇ ਵਰਜੀਨੀਆ ਦੀਆਂ ਫ਼ੌਜਾਂ ਨੇ ਮਿਲਕੇ ਕਟਾਬਾ ਚੈਰਾਕੀ ਅਤੇ ਹੋਰ ਵਿਰੋਧੀ ਇੰਡੀਅਨਾਂ ਦੀ ਸਹਾਇਤਾ ਨਾਲ ਇਨ੍ਹਾਂ ਨੂੰ ਹਰਾ ਕੇ ਇਥੋਂ ਭਜਾ ਦਿੱਤਾ।

ਸੰਨ 1713 ਦੇ ਸ਼ੁਰੂ ਵਿਚ ਟਸਕਾਰੋਰਾ ਨੇ ਬਹੁਤ ਹੌਲੀ-ਹੌਲੀ ਉੱਤਰ ਵੱਲ ਜਾਣਾ ਸ਼ੁਰੂ ਕੀਤਾ ਅਤੇ 1803 ਤੱਕ ਵੀ ਇਹ ਲੋਕ ਪੂਰੀ ਤਰ੍ਹਾਂ ਉੱਤਰ ਵੱਲ ਨਹੀਂ ਸਨ ਗਏ। ਕੁਝ ਲੋਕ ਪੈਨਸਲਵੇਨੀਆ ਵਿਚ ਜੂਨਿਐਟਾ ਅਤੇ ਮਸਕਵੈਹੈਨਾ ਦਰਿਆਵਾਂ ਦੇ ਨਾਲ ਆਬਾਦ ਹੋ ਗਏ ਪਰ ਇਨ੍ਹਾਂ ਵਿਚੋਂ ਬਹੁਤੇ ਲੋਕ ਨਿਊਯਾਰਕ ਵਿਚ ਜਿਥੇ ਹੁਣ

ਬਿੰਗੁਮਟਨ ਹੈ, ਵਿਖੇ ਅਤੇ ਓਨਾਈਡਾ ਝੀਲ ਦੇ ਨੇੜੇ ਆਬਾਦ ਹੋ ਗਏ। ਸਰਕਾਰੀ ਤੌਰ ਤੇ ਬੇਸ਼ਕ 1722 ਤੋਂ ਇਨ੍ਹਾਂ ਨੂੰ ਇਰਾਕੀਜ਼ ਲੀਗ ਵਿਚ ਛੇਵੇਂ ਨੇਸ਼ਨ ਦੇ ਤੌਰ ਤੇ ਮਿਲਾ ਲਿਆ ਗਿਆ ਸੀ ਪਰ ਤਾਂ ਵੀ ਇਨ੍ਹਾਂ ਨੂੰ ਵੋਟ ਦਾ ਅਧਿਕਾਰ ਨਹੀਂ ਸੀ।

ਬਾਅਦ ਦੀਆਂ ਬਸਤੀਵਾਦ ਲੜਾਈਆਂ ਵਿਚ ਇਨ੍ਹਾਂ ਲੋਕਾਂ ਨੇ ਬਹੁਤਾ ਕਰਕੇ ਬਰਤਾਨੀਆਂ ਦਾ ਸਾਥ ਦਿੱਤਾ ਪਰ ਅਮਰੀਕਨ ਕ੍ਰਾਂਤੀ ਸਮੇਂ ਇਨ੍ਹਾਂ ਵਿਚੋਂ ਤਕਰੀਬਨ ਅੱਧੇ ਲੋਕਾਂ ਨੇ ਓਨਾਈਡਾ ਇੰਡੀਅਨਜ਼ ਦਾ ਸਾਥ ਦਿੱਤਾ ਅਤੇ ਨਵ ਆਬਾਦੀਆਂ ਦਾ ਸਮਰਥਨ ਕੀਤਾ। ਸੰਨ 1779 ਦੀ ਸੁਲਿਵਾਨ-ਮੁਹਿੰਮ ਨੇ ਅੰਨ੍ਹੇਵਾਹ ਦੋਹਾਂ ਗਰੁੱਪਾਂ ਨੂੰ ਸਜ਼ਾ ਦਿੱਤੀ, ਜਿਸ ਕਾਰਨ ਕੁਝ ਸ਼ਰਨਾਰਥੀ ਇਥੋਂ ਕੈਨੇਡਾ ਚਲੇ ਗਏ ਅਤੇ ਉਨ੍ਹਾਂ ਦੇ ਜਾਨਸ਼ੀਨ ਕੈਨੇਡਾ ਵਿਚ ਸਿਕਸ ਨੇਸ਼ਨਜ਼ ਰਿਜ਼ਰਵ ਵਿਚ ਹੁਣ ਵੀ ਰਹਿੰਦੇ ਹਨ। ਸੰਨ 1785 ਦੀ ਫੋਰਟ ਹੁਰਕਿਮਰ ਸੰਧੀ ਅਨੁਸਾਰ ਓਨਾਈਡਾ ਇੰਡੀਅਨਜ਼ ਨੇ ਇਨ੍ਹਾਂ ਲੋਕਾਂ ਦੀ ਜ਼ਮੀਨ ਅਮਰੀਕਨ ਲੋਕਾਂ ਨੂੰ ਵੇਚ ਦਿੱਤੀ। ਇਸ ਤਰ੍ਹਾਂ ਬੇਦਖ਼ਲ ਕੀਤੇ ਜਾਣ ਤੋਂ ਬਾਅਦ ਇਹ ਲੋਕ ਸੈਨਿਕਾ ਖੇਤਰ ਵਿਚ ਚਲੇ ਗਏ ਅਤੇ ਉਥੇ ਇਨ੍ਹਾਂ ਨੇ ਨੀਐਗਰਾ ਕਾਊਂਟੀ ਵਿਚ ਜਾੱਨਸਨਜ਼ ਲੈਂਡਿਗ ਦੇ ਨੇੜੇ ਇਕ ਪਿੰਡ ਦੀ ਸਥਾਪਨਾ ਕੀਤੀ। ਇਨ੍ਹਾਂ ਨੂੰ ਸ਼ਾਂਤ ਕਰਨ ਲਈ ਸੈਨਿਕਾ ਨੇ ਇਕ ਵ. ਮੀਲ ਥਾਂ ਅਤੇ ਰਾੱਬਰਟ ਮੌਰਿਸ ਨੇ ਦੋ ਵ. ਮੀਲ ਖੇਤਰ ਇਨ੍ਹਾਂ ਨੂੰ ਦੇ ਦਿੱਤਾ। ਇਥੋਂ ਦੀ ਸੰਘੀ ਸਰਕਾਰ ਨੇ ਇਨ੍ਹਾਂ ਨੂੰ ਆਪਣੇ ਨਿਜੀ ਧਨ ਨਾਲ ਗਲੈਂਡ ਲੈਂਡ ਕੰਪਨੀ ਤੋਂ ਹੋਰ ਜ਼ਮੀਨ ਖ਼ਰੀਦਣ ਦੀ ਆਗਿਆ ਦੇ ਦਿੱਤੀ। ਨਿਊਯਾਰਕ ਵਿਚ ਇਨ੍ਹਾਂ ਦੀ ਕੁਲ ਰਾਖਵੀਂ ਭੂਮੀ 6,249 ਏਕੜ ਹੈ।

ਟਸਕਾਰੋਰਾ ਵਿਚ ਇਰਾਕ ਦੇ ਬਾਕੀ ਕਬੀਲਿਆਂ ਦੇ ਮੁਕਾਬਲੇ ਇੰਡੀਅਨ ਲੱਛਣ/ਆਦਤਾਂ ਬਹੁਤ ਘੱਟ ਹਨ। ਇਹ ਸਾਰੇ ਹੀ ਨਾ ਮਾਤਰ ਈਸਾਈ ਹਨ। ਇਨ੍ਹਾਂ ਦੇ ਫ਼ਰਨੀਚਰ ਅਤੇ ਪਹਿਰਾਵਾ ਇਨ੍ਹਾਂ ਦੇ ਪੇਂਡੂ ਅੰਗਰੇਜ਼ ਗੁਆਂਢੀਆਂ ਨਾਲ ਮਿਲਦਾ ਹੈ। ਹੁਣ ਇਹ ਲੋਕ ਵੀ ਖੇਤੀ ਛੱਡ ਕੇ ਮਿੱਲਾਂ ਜਾਂ ਖੇਤਾਂ ਆਦਿ ਵਿਚ ਮਜ਼ਦੂਰੀ ਕਰਨ ਲਗ ਪਏ ਹਨ ਅਤੇ ਇਨ੍ਹਾਂ ਦੀਆਂ ਔਰਤਾਂ ਵੀ ਅੰਗਰੇਜ਼ ਔਰਤਾਂ ਵਾਂਗ ਦੁਕਾਨਾਂ, ਸਟੋਰਾਂ ਜਾਂ ਦਫ਼ਤਰਾਂ ਆਦਿ ਵਿਚ ਕੰਮ ਕਰਨਾ ਪਸੰਦ ਕਰਦੀਆਂ ਹਨ। ਇਨ੍ਹਾਂ ਦੀ ਆਬਾਦੀ ਵੀ ਹੁਣ ਘਟਦੀ ਜਾ ਰਹੀ ਹੈ। ਸੰਨ 1701 ਵਿਚ ਇਨ੍ਹਾਂ ਦੇ 17 ਕਸਬੇ ਸਨ ਅਤੇ 5000 ਦੇ ਲਗਭਗ ਆਬਾਦੀ ਸੀ ਪਰ 1953 ਵਿਚ ਅਬਾਦੀ ਕੇਵਲ 500 ਨਿਊਯਾਰਕ ਵਿਚ ਅਤੇ 530 ਕੈਨੇਡਾ ਵਿਚ ਸੀ।

ਹ. ਪੁ.—ਐਨ. ਅਮੇ. 27 : 288; ਐਨ. ਬ੍ਰਿ. ਮਾ. 10 : 204

**ਟਸਕਾਲੂਸਾ** : ਇਹ ਐਲਬਾਮਾ ਦੀ ਇਸੇ ਨਾਂ ਦੀ ਕਾਊਂਟੀ ਦਾ ਸਦਰ-ਮੁਕਾਮ ਹੈ ਜੋ ਬਰਮਿੰਘਮ ਦੇ ਦੱਖਣ ਪੱਛਮ ਵੱਲ 75 ਕਿ. ਮੀ. ਦੀ ਦੂਰੀ ਤੇ ਬਲੈਕ ਵਾਰੀਅਰ ਦਰਿਆ ਦੇ ਕੰਢੇ ਉੱਤੇ ਸਥਿਤ ਹੈ। ਇਹ ਲੁਇਵਿਲ ਅਤੇ ਨੈਸਵਿਲ, ਸਦਨ ਗਲਫ ਅਤੇ ਮੋਬੀਲ-ਓਹਾਈਓ ਰੇਲ ਰਾਹਾਂ ਨਾਲ ਜੁੜਿਆ ਹੋਇਆ ਹੈ। ਸ਼ਹਿਰ ਵਿਚ ਨਗਰਪਾਲਿਕਾ ਅਧੀਨ ਇਕ ਹਵਾਈ ਅੱਡਾ ਵੀ ਹੈ। ਇਸ ਸ਼ਹਿਰ ਨੂੰ ਸੰਨ 1816 ਵਿਚ ਥਾਮਸ ਯਾਰਕ ਨੇ ਵਸਾਇਆ ਸੀ ਤੇ ਇਸ ਦਾ ਨਾਂ ਇਥੋਂ ਦੇ ਇਕ ਇੰਡੀਅਨ (ਮੁਖੀ) ਦੇ ਨਾਂ ਤੇ ਪਿਆ ਸੀ, ਜਿਹੜਾ 1540 ਵਿਚ ਸਪੇਨ ਦੇ ਦੱਖਣੀ ਐਲਬਾਮ ਵਿਚ ਇਕ ਖੋਜੀ ਨਾਲ ਬਹਾਦਰੀ ਨਾਲ ਲੜਿਆ ਸੀ। ਸੰਨ 1826 ਤੋਂ 46 ਤੱਕ ਇਹ ਸ਼ਹਿਰ ਐਲਬਾਮਾ ਦੀ ਰਾਜਧਾਨੀ ਰਿਹਾ ਅਤੇ ਘਰੇਲੂ ਯੁੱਧ ਸਮੇਂ ਲਗਭਗ ਅੱਧਾ ਸ਼ਹਿਰ ਸੜ ਗਿਆ ਸੀ। ਇਥੇ 1850 ਤੋਂ ਪਹਿਲਾਂ ਦੀਆਂ ਬਣੀਆਂ ਸਰਾਵਾਂ ਹਨ। ਸ਼ਹਿਰ ਵਿਚ ਪਾਗਲਾਂ ਲਈ ਬਰਾਈਸ ਸਟੇਟ ਹਸਪਤਾਲ (1861); ਦਿਮਾਗੀ ਤੌਰ ਤੇ ਪਛੜੇ ਲੋਕਾਂ ਲਈ ਪਾਰਟ ਲਾਉ ਸਟੇਟ ਸਕੂਲ ਹੈ। ਯੂਨੀਵਰਸਿਟੀ ਆਫ਼ ਐਲਬਾਮਾ ਆਦਿ ਸੰਸਥਾਵਾਂ ਹਨ।

ਇਥੇ ਕਾਗ਼ਜ਼, ਸੂਤ ਦੀਆਂ ਚੀਜ਼ਾਂ, ਰਬੜ ਟਾਇਰ, ਫ਼ਿਨਾਇਲ ਅਤੇ ਬੇਕਰੀ ਦੀਆਂ ਚੀਜ਼ਾਂ ਤਿਆਰ ਕੀਤੀਆ ਜਾਂਦੀਆਂ ਹਨ। ਇਸ ਤੋਂ ਇਲਾਵਾ ਇਥੇ ਲੱਕੜੀ ਦਾ ਕੰਮ ਅਤੇ ਤੇਲ ਸਾਫ਼ ਕਰਨ ਦਾ ਕੰਮ ਵੀ ਹੁੰਦਾ ਹੈ। ਸੰਨ 1911 ਵਿਚ ਇਥੇ ਇਕ ਤਿੰਨ ਮੈਂਬਰੀ ਕਮਿਸ਼ਨ ਸਰਕਾਰ ਅਪਣਾਈ ਗਈ।

ਆਬਾਦੀ—75,211 (1980)

33° 13′ ਉ. ਵਿਥ.; 87° 33′ ਪੱ. ਲੰਬ.

ਹ. ਪੁ.—ਐਨ. ਅਮੇ. 27 : 287; ਐਨ. ਬ੍ਰਿ. ਮਾ. 10 : 203

**ਟਸਕੀਗੀ ਸੰਸਥਾ** : ਇਹ ਹਬਸ਼ੀਆਂ ਲਈ ਸਾਂਝੀ ਵਿੱਦਿਆ ਦੀ ਇਕ ਮਨਜ਼ੂਰ ਸ਼ੁਦਾ ਸੰਸਥਾ ਹੈ ਜਿਸਨੂੰ ਬੁਕਰ ਟੀ. ਵਾਸ਼ਿੰਗਟਨ ਨੇ ਐਲਬਾਮਾ ਸਟੇਟ ਲੈਜਿਸਲੇਚਰ ਐਕਟ ਅਧੀਨ 1881 ਵਿਚ ਸਥਾਪਤ ਕੀਤਾ। ਸ਼ੁਰੂ ਤੋਂ ਹੀ ਇਸ ਸੰਸਥਾ ਦਾ ਮੁੱਖ ਉਦੇਸ਼ ਉਦਯੋਗਕ ਅਤੇ ਵਿਵਸਾਇਕ ਸਿਖਲਾਈ ਦੇਣਾ ਹੈ। ਸੰਨ 1923 ਵਿਚ ਇਥੇ ਕਾਲਜ ਕੋਰਸ ਸ਼ੁਰੂ ਕੀਤੇ ਗਏ ਅਤੇ 1939 ਤੋਂ ਹਾਈ ਸਕੂਲ ਵਿਭਾਗ ਖ਼ਤਮ ਕਰ ਦਿੱਤਾ ਗਿਆ। ਸੰਨ 1937 ਵਿਚ ਸਕੂਲ ਦਾ ਨਾਂ ਬਦਲ ਕੇ ਟਸਕੀਗੀ ਸੰਸਥਾ ਰਖ ਦਿੱਤਾ ਗਿਆ। ਸੰਨ 1962 ਵਿਚ ਇਥੇ 2,365 ਵਿਦਿਆਰਥੀ ਅਤੇ 242 ਅਧਿਆਪਕ ਸਨ। ਸੰਸਥਾ ਵਿਚ ਖੇਤੀਬਾੜੀ, ਗ੍ਰਹਿ ਵਿਗਿਆਨ, ਗ੍ਰਹਿ-ਅਰਥ ਸ਼ਾਸਤਰ, ਸਿੱਖਿਆ-ਸਕੂਲ, ਮਕੈਨੀਕਲ ਉਦਯੋਗ, ਨਰਸ ਸਿਖਲਾਈ ਅਤੇ ਸਰੀਰਕ ਸਿੱਖਿਆ ਵਿਭਾਗ ਆਦਿ ਦੇ ਵਿਸ਼ਿਆਂ ਦੇ ਵੱਖ ਵੱਖ ਸਕੂਲ ਅਤੇ ਵਿਭਾਗ ਹਨ ਸੰਨ 1936 ਤੋਂ ਇਥੇ ਕਮਰਸ਼ਲ ਆਹਾਰ-ਵਿਗਿਆਨ ਦਾ ਵਿਸ਼ਾ ਵੀ ਸ਼ਾਮਲ ਕੀਤਾ ਗਿਆ। ਇਸ ਸੰਸਥਾ ਦੇ ਦਿਹਾਤੇ ਕੈਂਪਸ ਵਿਚ ਹੀ ਡਾ. ਜਾਰਜ ਵਾਸ਼ਿੰਗਟਨ ਦੀਆਂ ਯਾਦਾਂ ਸਾਂਭੀਆਂ ਹੋਈਆਂ ਹਨ ਜਿਸ ਵਿਚ ਇਸ ਦਾ ਦਫ਼ਤਰ, ਖੋਜ ਪ੍ਰਯੋਗਸ਼ਾਲਾ ਆਦਿ ਸ਼ਾਮਲ ਹੈ।

ਸੰਸਥਾ ਵਿਚ ਇਕ ਹਬਸ਼ੀਆਂ ਸਬੰਧੀ ਰਿਕਾਰਡ ਅਤੇ ਖੋਜ ਵਿਭਾਗ ਵੀ ਹੈ ਜਿਸ ਵਿਚ ਹਬਸ਼ੀਆਂ ਦੀ ਸਿੱਖਿਆ, ਆਰਥਿਕ ਅਤੇ ਸਮਾਜਕ ਹਾਲਤਾਂ ਸਬੰਧੀ ਅਤੇ ਹਬਸ਼ੀਆਂ ਦੀ ਜ਼ਿੰਦਗੀ ਦੇ ਹੋਰ ਪੱਖਾਂ ਸਬੰਧੀ ਜਾਣਕਾਰੀ ਦਿੱਤੀ ਅਤੇ ਇਕੱਠੀ ਕੀਤੀ ਜਾਂਦੀ ਹੈ।

ਇਸ ਤੋਂ ਇਲਾਵਾ ਇਥੇ ਸਿਹਤ ਸਬੰਧੀ ਇਕ ਸਾਲਾਨਾ ਕਲਿਨਿਕ, ਸਿਹਤ ਕੇਂਦਰ, ਬਾਲ ਵਿਭਾਗ ਜਿਸ ਵਿਚ ਐਲਬਾਮਾ ਸਟੇਟ ਦੇ ਹਬਸ਼ੀਆਂ ਦੇ ਨਾਕਾਰਾ ਬੱਚਿਆਂ ਦੀ ਦੇਖ ਭਾਲ ਕੀਤੀ ਜਾਂਦੀ ਹੈ। ਇਥੋਂ ਦੀ ਲਾਇਬ੍ਰੇਰੀ ਵਿਚ 52,000 ਪੁਸਤਕਾਂ ਹਨ ਜਿਨ੍ਹਾਂ ਵਿਚੋਂ 2000 ਪੁਸਤਕਾਂ ਕੇਵਲ ਹਬਸ਼ੀਆਂ ਨਾਲ ਸਬੰਧਤ ਹਨ। ਸੰਸਥਾ ਦੇ ਸੰਸਥਾਪਕ ਬੁਕਰ ਵੀ ਵਾਸ਼ਿੰਗਟਨ ਦਾ 1915 ਵਿਚ ਦਿਹਾਂਤ ਹੋ ਗਿਆ।

ਹੇਠਲੇ ਦੱਖਣੀ ਇਲਾਕੇ ਦੇ ਹਬਸ਼ੀਆਂ ਦੇ ਖੇਤੀਬਾੜੀ ਦੇ ਵਿਕਾਸ ਦੇ ਕੰਮਾਂ ਦਾ ਮੁੱਖ ਦਫ਼ਤਰ ਵੀ ਸੰਸਥਾ ਵਿਚ ਹੈ।

ਹ. ਪੁ.—ਐਨ. ਅਮੇ. 27 : 288

**ਟਸਾਨਕਾਫ ਅਲੈਕਜ਼ਾਂਦਰ** : ਬਲਗਾਰੀਆ ਦੇ ਇਸ ਪ੍ਰਧਾਨ ਮੰਤਰੀ ਅਤੇ ਸਿਆਸਤਦਾਨ ਦਾ ਜਨਮ 1879 ਵਿਚ ਆਰੈਕਾਵਾ ਵਿਖੇ ਹੋਇਆ। ਇਸਨੇ ਸੋਫੀਆ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ ਅਰਥ ਸ਼ਾਸਤਰ ਦਾ ਪ੍ਰੋਫ਼ੈਸਰ ਲਗ ਗਿਆ। ਪਹਿਲੇ ਸੰਸਾਰ ਯੁੱਧ ਵਿਚ ਇਸਦੇ ਦੇਸ਼ ਦੀ ਹਾਰ ਹੋ ਜਾਣ

ਬਾਅਦ ਇਸਨੇ ਸਿਆਸੀ ਮਾਮਲਿਆਂ ਵਿਚ ਵਧ ਚੜ੍ਹ ਕੇ ਹਿੱਸਾ ਲੈਣਾ ਸ਼ੁਰੂ ਕੀਤਾ ਅਤੇ ਨਾਰਡੈਨ ਸਗੋਵਾਰ (Norden Sgodor) ਨਾਮੀ ਇਕ ਗਰੁੱਪ ਦਾ ਨੇਤਾ ਬਣ ਗਿਆ। ਸੰਨ 1923 ਦੇ ਅੰਦੋਲਨ ਦੇ ਨੇਤਾਂਵਾਂ ਵਿਚੋਂ ਇਹ ਵੀ ਇਕ ਸੀ ਜਿਸਨੇ ਅਲੈਕਜ਼ਾਂਦਰ ਸਟੈਂਬੋਲਿਸਕੀ (1879-1923) ਦੀ ਤਾਨਾਸ਼ਾਹੀ ਹਟਾ ਕੇ ਸਾਰੀਆਂ ਪਾਰਟੀਆਂ ਦੀ ਇਕ ਸਾਂਝੀ ਸਰਕਾਰ ਬਣਾਈ ਸੀ ਪਰ ਇਸ ਵਿਚ ਕਮਿਊਨਿਸਟ ਸ਼ਾਮਲ ਨਹੀਂ ਸਨ। ਸਤੰਬਰ, 1923 ਵਿਚ ਦੇਸ਼ ਦੇ ਪ੍ਰਧਾਨ ਤੇ ਤੌਰ ਤੇ ਇਸ ਨੂੰ ਬਹੁਤ ਸਾਰੀਆਂ ਜਾਨਾਂ ਦਾ ਨੁਕਸਾਨ ਝੱਲ ਕੇ ਕਮਿਊਨਿਸਟਾਂ ਨੂੰ ਦਬਾਉਣਾ ਪਿਆ। ਇਸ ਦੀ ਨਿਊਈ (Nauilly) ਦੀ ਸੰਧੀ ਦੀਆਂ ਸ਼ਰਤਾਂ ਲਾਗੂ ਕਰਨ ਅਤੇ ਰਾਸ਼ਟਰ ਦੀ ਆਰਥਿਕ ਹਾਲਤ ਨੂੰ ਮੁੜ ਠੀਕ ਕਰਨ ਦੀ ਕੋਸ਼ਿਸ਼ ਅਸਫਲ ਸਾਬਤ ਹੋਈ। ਸੰਨ 1925 ਦੇ ਅੰਤ ਤੇ ਇਸਨੇ ਅਸਤੀਫ਼ਾ ਦੇ ਦਿੱਤਾ। ਇਥੋਂ ਦੇ ਰਾਜੇ, ਬੋਰਿਸ ਦੇ ਖਿਲਾਫ਼ ਸਾਜਿਸ਼ ਕਰਨ ਦੇ ਦੋਸ਼ ਵਿਚ ਇਸ ਨੂੰ ਥੋੜ੍ਹੀ ਦੇਰ ਲਈ ਕੈਦ ਕੀਤਾ ਗਿਆ। ਸੰਨ 1944 ਵਿਚ ਬਲਗਾਰੀਆ ਤੇ ਰੂਸ ਦਾ ਕਬਜ਼ਾ ਹੋ ਗਿਆ ਅਤੇ ਰੂਸੀਆਂ ਤੋਂ ਬਚਣ ਲਈ ਇਹ ਜਰਮਨੀ ਚਲਾ ਗਿਆ। ਇਸਨੇ ਆਪਣੇ ਆਖਰੀ ਸਾਲ ਅਰਜਨਟੀਨਾ ਵਿਚ ਕੱਟੇ। ਇਥੇ ਹੀ 17 ਜੁਲਾਈ, 1959 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 27 : 188; ਐਨ. ਬ੍ਰਿ. ਮਾ. 10 : 156

**ਟਸਿਮਸ਼ੀਐਨ** : ਇਹ ਉੱਤਰੀ ਅਮਰੀਕਾ ਵਿਚ ਰਹਿਣ ਵਾਲੇ ਇੰਡੀਅਨ ਕਬੀਲਿਆਂ ਦਾ ਇਕ ਗਰੁੱਪ ਹੈ, ਜੋ ਬ੍ਰਿਟਿਸ਼ ਕੋਲੰਬੀਆ ਵਿਚ ਸਕੀਨਾ ਅਤੇ ਨੈਸ ਦਰਿਆਵਾਂ ਦੇ ਕੰਢਿਆਂ ਤੇ ਵਸੇ ਹੋਏ ਹਨ। ਇਨ੍ਹਾਂ ਨੂੰ ਕਈ ਵਾਰੀ ਸਕੀਨਾ ਰਿਵਰ ਇੰਡੀਅਨਜ਼ ਵੀ ਕਿਹਾ ਜਾਂਦਾ ਹੈ। ਇਹ ਆਮ ਕਰਕੇ ਦਰਿਆਈ ਜਾਂ ਸਮੁੰਦਰੀ ਖ਼ੁਰਾਕ ਖ਼ਾਸ ਤੌਰ ਤੇ ਸ਼ਾਮਨ ਮੱਛੀ ਅਤੇ ਕੈਂਡਲ ਫ਼ਿਸ਼ ਤੇ ਨਿਰਭਰ ਕਰਦੇ ਹਨ। ਇਸ ਤੋਂ ਇਲਾਵਾ ਇਹ ਲੋਕ ਰਿੱਛ, ਪਹਾੜੀ ਬੱਕਰੀਆਂ ਕਈ ਹੋਰ ਵੱਡੇ ਵੱਡੇ ਸ਼ਿਕਾਰੀ ਜਾਨਵਰਾਂ ਦਾ ਸ਼ਿਕਾਰ ਕਰਦੇ ਹਨ। ਇਨ੍ਹਾਂ ਦੇ ਘਰ ਦਿਉਦਾਰ ਦੀ ਲਕੜੀ ਦੇ ਬੌਹੱਦ ਵੱਡੇ ਸ਼ਤੀਰਾਂ ਅਤੇ ਤਖ਼ਤਿਆਂ ਦੇ ਬਣੇ ਹੁੰਦੇ ਹਨ ਜਿਨ੍ਹਾਂ ਵਿਚ ਆਮ ਤੌਰ ਤੇ 100 ਤੋਂ ਵੀ ਵੱਧ ਵਿਅਕਤੀ ਰਹਿ ਸਕਦੇ ਹਨ। ਘਰ ਦਾ ਮੁਖੀ ਇਨ੍ਹਾਂ ਦਾ ਪ੍ਰਧਾਨ ਹੁੰਦਾ ਹੈ। ਹਰ ਇਕ ਟੱਬਰ ਦਾ ਅਤੇ ਕਸਬੇ ਦਾ ਆਪਣਾ ਆਪਣਾ ਇਕ ਖ਼ਾਸ ਪ੍ਰਧਾਨ ਹੁੰਦਾ ਹੈ। ਖੋਖਲੇ ਮੁੱਢ ਤੋਂ ਬਣੀਆਂ ਬੇੜੀਆਂ ਬੇਸ਼ਕ ਇਹ ਲੋਕ ਆਪ ਬਣਾਉਂਦੇ ਹਨ ਪਰ ਬਹੁਤੀਆਂ ਕਿਸ਼ਤੀਆਂ ਇਹ ਇਨ੍ਹਾਂ ਦੇ ਗਵਾਂਢੀ ਹਾਈਡਾਂ ਤੋਂ ਲੈਂਦੇ ਹਨ।

ਮੁਕਾਬਲਨ ਬਹੁਤੀ ਦੇਰ ਤੱਕ ਤਾਂ ਇਹ ਲੋਕ ਅਲੱਗ ਹੀ ਰਹੇ। ਇਨ੍ਹਾਂ ਨੇ ਅੰਗਰੇਜ਼ ਸਭਿਅਤਾ ਦਾ ਅਸਰ ਪਹਿਲਾਂ ਪਹਿਲ 1862 ਵਿਚ ਮਹਿਸੂਸ ਕੀਤਾ ਜਦੋਂ ਵਿਲੀਅਮ ਡੰਕਨ ਨੇ ਮੈੱਟਲਾ ਕੈਟਲਾ ਵਿਖੇ ਅੰਗਲੀਕੀ ਮਿਸ਼ਨ ਦੀ ਸਥਾਪਨਾ ਕੀਤੀ। ਜਦੋਂ ਪ੍ਰਿੰਸ ਰੂਪਰਟ ਤੱਕ ਗ੍ਰੈਂਡ ਟ੍ਰੰਕ ਪੈਸਿਫ਼ਿਕ ਰੇਲ ਆਉਣ ਲਗੀ ਤਾਂ ਸੋਨੇ ਦੀ ਭਾਲ ਵਿਚ ਥੋੜ੍ਹੇ ਜਿਹੇ ਸਮੇਂ ਵਿਚ ਲੋਕਾਂ ਦੀ ਭੀੜ ਆਈ। ਸੰਨ 1887 ਵਿਚ ਆਪਣੇ ਉਤਲੇ ਅਫ਼ਸਰਾਂ ਨਾਲ ਕਾਫ਼ੀ ਵਾਦ-ਵਿਵਾਦ ਤੋਂ ਬਾਅਦ ਡੰਕਨ ਨੇ ਈਸਾਈ ਬਣਾਏ ਇਨ੍ਹਾਂ ਲੋਕਾਂ ਨੂੰ ਅਲਾਸਕਾ ਵਿਚ ਐਨੇਟ ਦੀਪ ਵਿਖੇ ਲਿਆ ਵਸਾਇਆ, ਜਿਥੇ ਅਮਰੀਕਾ ਸਰਕਾਰ ਦੁਆਰਾ ਦਿੱਤੀ ਹੋਈ ਜ਼ਮੀਨ ਤੇ ਇਹ ਲੋਕ ਅੱਜ ਵੀ ਰਹਿੰਦੇ ਹਨ।

ਟਸਿਮਸ਼ੀਐਨ ਲੋਕ ਲੱਕੜ ਤਰਾਸ਼ੀ ਦੇ ਕੰਮਾਂ ਦੀ ਖ਼ੂਬਸੂਰਤੀ ਲਈ ਖ਼ਾਸ ਤੌਰ ਤੇ ਜਾਣੇ ਜਾਂਦੇ ਹਨ। ਇਸ ਕਲਾ ਦੁਆਰਾ ਇਹ ਲੋਕ ਬਹੁਤ ਬਾਰੀਕ ਅਤੇ ਪੇਚੀਦਾ ਨਮੂਨਿਆਂ ਵਿਚ ਤਰਾਸ਼ ਕੇ ਲੱਕੜ ਦੇ ਪਰਦੇ, ਛੁਣਛੁਣੇ ਅਤੇ ਖ਼ਾਸ ਮੌਕਿਆਂ ਤੇ ਚੀਜ਼ਾਂ ਪਰੋਸਣ ਲਈ ਵਰਤੇ ਜਾਣ ਵਾਲੇ ਬਰਤਨ ਅਤੇ ਹੋਰ ਕਈ ਚੀਜ਼ਾਂ ਬਣਾਉਂਦੇ ਹਨ।

ਇਨ੍ਹਾਂ ਤੋਂ ਇਲਾਵਾ ਇਹ ਲੋਕ ਜੰਗਲੀ ਬੱਕਰੀਆਂ ਦੇ ਸਿੰਗਾਂ ਤੋਂ ਤਿਉਹਾਰਾਂ ਅਤੇ ਕਬੀਲੇ ਦੀਆਂ ਦਾਵਤਾਂ ਆਦਿ ਤੇ ਵਰਤਣ ਲਈ ਵੱਡੀਆਂ ਵੱਡੀਆਂ ਕੜਛੀਆਂ ਚਮਚੇ ਅਤੇ ਹੋਰ ਚੀਜ਼ਾਂ ਵੀ ਬਣਾਉਂਦੇ ਹਨ। ਹੁਣ ਇਨ੍ਹਾਂ ਲੋਕਾਂ ਵਿਚ ਡੰਕਨ ਆਬਾਦੀਆਂ ਵੀ ਸ਼ਾਮਲ ਹਨ।

ਹ. ਪੁ.—ਐਨ. ਅਮੈ. 27 : 189; ਐਨ. ਬ੍ਰਿ. ਮਾ. 10 : 160

**ਟਸੀਟਸੀਜ਼** : ਇਹ ਇਸਤੰਬੋਲ ਦਾ ਇਕ ਕਵੀ ਅਤੇ ਵਿਦਵਾਨ ਸੀ। ਇਸ ਦੀਆਂ ਕਵਿਤਾਵਾਂ ਬਹੁਤ ਉਪਦੇਸ਼ਾਤਮਕ ਸਨ ਤੇ ਇਨ੍ਹਾਂ ਵਿਚ ਇਸਨੇ ਪ੍ਰਾਚੀਨ ਯੂਨਾਨੀ ਸਾਹਿਤ ਅਤੇ ਵਿਦਵਤਾ, ਜਿਸ ਦਾ ਇਸ ਨੇ ਬਹੁਤ ਅਧਿਐਨ ਕੀਤਾ ਸੀ, ਬਾਰੇ ਬਹੁਤ ਅਣਮੁੱਲੀ ਜਾਣਕਾਰੀ ਸੰਭਾਲ ਰਖੀ ਸੀ। ਇਸਨੇ ਬਾਜਨਤੀਨੀ ਵਿਆਕਰਣ ਅਤੇ ਕਵਿਤਾ ਦੀ ਰਚਨਾ ਕੀਤੀ। ਕੁਝ ਸਮਾਂ ਇਹ ਇਸਤੰਬੋਲ ਵਿਖੇ ਅਧਿਆਪਕ ਵੀ ਰਿਹਾ ਅਤੇ ਪਿੱਛੋਂ ਇਸ ਨੇ ਹੋਰ ਵਧੇਰੇ ਸਮਾਂ ਅਧਿਐਨ ਲਈ ਲਗਾਉਣ ਦੇ ਇਰਾਦੇ ਨਾਲ ਨੌਕਰੀ ਛੱਡ ਦਿੱਤੀ। ਇਹ ਆਪਣੀ ਵਿੱਦਿਆ ਕਰਕੇ ਬੇਹਦ ਹੰਕਾਰੀ, ਕਪਟੀ ਤੇ ਗ਼ੈਰ-ਇਤਬਾਰੀ ਮਨੁੱਖ ਸੀ।

ਇਹ ਕੁਝ ਸਮਾਂ ਪ੍ਰਾਂਤ ਦੇ ਗਵਰਨਰ ਦਾ ਸਕੱਤਰ ਵੀ ਰਿਹਾ। ਪਿਛੋਂ ਇਹ ਪੜ੍ਹਾਉਣ ਅਤੇ ਲਿਖਣ ਨਾਲ ਆਪਣੀ ਉਪਜੀਵਕਾ ਕਮਾਉਣ ਲਗ ਪਿਆ। ਇਸ ਨੂੰ ਸਾਹਿਤ ਦਾ ਬਹੁਤ ਗਿਆਨ ਸੀ ਅਤੇ ਇਸ ਦੀ ਵਿਦਵਤਾ ਬੇਜੋੜ ਸੀ। ਇਸ ਦੇ ਬਾਵਜੂਦ ਇਸ ਦੀਆਂ ਲਿਖਤਾਂ ਵਿਚ ਅਨੇਕ ਉਕਾਈਆਂ ਸਨ। ਆਪਣੀ ਗ਼ਰੀਬੀ ਕਾਰਨ ਇਹ ਬਹੁਤ ਪੁਸਤਕਾਂ ਨਾ ਖ਼ਰੀਦ ਸਕਣ ਕਰਕੇ ਆਪਣੀ ਯਾਦਾਸ਼ਤ ਨਾਲ ਲਿਖਦਾ ਸੀ ਜਿਸ ਕਰਕੇ ਕਈ ਗੱਲਾਂ ਰਹਿ ਜਾਂਦੀਆਂ ਸਨ।

'ਦੀ ਬੁਕ ਆਫ਼ ਹਿਸਟ੍ਰੀਜ਼' ਇਸ ਦੀ ਇਕ ਲੰਬੀ ਕਵਿਤਾ ਹੈ, ਜੋ ਕਿ ਤੇਰ੍ਹਾਂ ਜਿਲਦਾਂ ਵਿਚ ਵੰਡੀ ਹੋਈ ਹੈ ਤੇ ਹਰ ਜਿਲਦ ਵਿਚ 1000 ਪੰਕਤੀਆਂ ਹਨ। ਇਹ ਰਚਨਾ ਸਾਹਿਤ, ਇਤਿਹਾਸ ਤੇ ਧਰਮ ਦਾ ਸੰਗ੍ਰਹਿ ਹੈ। ਇਸ ਵਿਚ ਟਸੀਟਸੀਜ਼ ਨੇ ਆਪਣੇ ਮਿੱਤਰਾਂ ਨੂੰ ਲਿਖੇ ਆਪਣੇ ਹੀ ਪੱਤਰਾਂ ਦੀ ਵਿਆਖਿਆ ਕੀਤੀ ਹੈ। ਇਸ ਵਿਚ ਲਗਭਗ 400 ਲੇਖਕਾਂ ਦਾ ਹਵਾਲਾ ਦਿੱਤਾ ਗਿਆ ਹੈ। ਇਸ ਦੀ ਇਕ ਹੋਰ ਰਚਨਾ 'ਈਲੀਅਡ' ਅਤੇ 'ਓਡੀਸੀ' ਉੱਤੇ ਲਿਖੀ ਹੋਈ ਹੈ, ਜਿਸ ਨੂੰ ਇਸ ਨੇ 'ਐਲੀਮੋਰੀਆਈ' ਦਾ ਨਾਂ ਦਿੱਤਾ ਹੈ। ਇਨ੍ਹਾਂ ਪੁਸਤਕਾਂ ਤੋਂ ਟਸੀਟਸੀਜ਼ ਦੇ ਜੀਵਨ ਬਾਰੇ ਤੇ ਇਸ ਦੇ ਸਮੇਂ ਦੇ ਹਾਲਾਤ ਬਾਰੇ ਭਰਪੂਰ ਜਾਣਕਾਰੀ ਮਿਲਦੀ ਹੈ। ਟਸੀਟਸੀਜ਼ ਨੇ ਆਪਣੇ ਬਾਰੇ ਵੱਧ ਤੋਂ ਵੱਧ ਲਿਖਿਆ। ਇਸ ਦੀਆਂ ਲਿਖਤਾਂ ਦਾ ਬਹੁਤਾ ਹਿੱਸਾ ਬੇਸੁਆਦ ਅਤੇ ਇਤਬਾਰ ਨਾ ਕਰਨ-ਯੋਗ ਹੈ।

ਹ. ਪੁ.—ਐਨ. ਬ੍ਰਿ. 10 : 226; ਚੈ. ਐਨ. 14 : 53

**ਟਸੀ ਟਸੀ ਮੱਖੀ** : ਇਹ ਮੱਸਡੀ ਕੁਲ ਤੇ ਗਲੱਸਾਈਨਾ ਪ੍ਰਜਾਤੀ ਦੀ ਲਹੂ ਚੂਸਣ ਵਾਲੀ ਅਫ਼ਰੀਕਨ ਮੱਖੀ ਹੈ। ਇਸ ਦੀਆਂ ਲਗਭਗ 21 ਜਾਤੀਆਂ ਹਨ ਜਿਨ੍ਹਾਂ ਵਿਚੋਂ ਕੁਝ ਕੁ ਬਹੁਤ ਜ਼ਿਆਦਾ ਡਾਕਟਰੀ ਅਤੇ ਆਰਥਿਕ ਮਹੱਤਤਾ ਵਾਲੀਆਂ ਹਨ ਕਿਉਂਕਿ ਉਹ ਮਨੁੱਖ ਵਿਚ ਸੌਣ ਦੀ ਬੀਮਾਰੀ ਅਤੇ ਪਾਲਤੂ ਡੰਗਰਾਂ ਵਿਚ ਵੀ ਅਜਿਹੀ ਹੀ ਇਕ ਬੀਮਾਰੀ ਫੈਲਾਉਂਦੀਆਂ ਹਨ। ਆਮ ਤੌਰ ਤੇ ਇਹ ਮੱਖੀਆਂ ਜੰਗਲਾਂ ਵਿਚ ਹੀ ਹੁੰਦੀਆਂ ਹਨ ਪਰ ਖੇਤਾਂ ਅਤੇ ਬਾਗ਼ਾਂ ਵਿਚ ਵੀ ਆਪਣਾ ਪਰਪੋਸ਼ੀ ਦਿਸਣ ਤੇ ਉਡਾਰੀਆਂ ਮਾਰ ਲੈਂਦੀਆਂ ਹਨ। ਇਹ ਮੱਖੀਆਂ ਕਿਸੇ ਕਿਸੇ ਥਾਂ ਤੇ ਬਹੁਤ ਜ਼ਿਆਦਾ ਮਿਲਦੀਆਂ ਹਨ, ਇਨ੍ਹਾਂ ਥਾਵਾਂ ਨੂੰ 'ਫਲਾਈ ਬੈਲਟ' ਕਿਹਾ ਜਾਂਦਾ ਹੈ।

ਅਫ਼ਰੀਕਾ ਵਿਚ ਇਨ੍ਹਾਂ ਕੀੜਿਆਂ ਨੂੰ ਸਿਰਫ਼ 'ਮੱਖੀ' ਜਾਂ 'ਟਸੀ ਟਸੀ' ਕਹਿੰਦੇ ਹਨ ਜਿਸ ਦੇ ਅਰਥ ਮੱਝਾਂ-ਗਾਵਾਂ ਨੂੰ ਖ਼ਤਮ ਕਰ ਦੇਣ ਵਾਲੀ ਮੱਖੀ ਹਨ। ਇਨ੍ਹਾਂ ਦੀਆਂ ਸਾਰੀਆਂ ਜਾਤੀਆਂ ਦੇਖਣ ਵਿਚ ਇਕੋ ਜਿਹੀਆਂ ਲਗਦੀਆਂ ਹਨ। ਇਹ ਮੱਖੀਆਂ ਲਗਭਗ 6-16 ਮਿ. ਮੀ. ਲੰਮੀਆਂ ਤੇ ਪੀਲੇ ਜਿਹੇ ਭੂਰੇ ਤੋਂ ਲੈ ਕੇ ਗੂੜ੍ਹੇ ਭੂਰੇ ਤੱਕ ਰੰਗਾਂ ਦੀਆਂ ਹੁੰਦੀਆਂ ਹਨ; ਇਨ੍ਹਾਂ ਦੀ ਛਾਤੀ ਦਾ ਰੰਗ ਉਪਰੋਂ ਸਲੇਟੀ ਜਿਹਾ ਹੁੰਦਾ ਹੈ ਜਿਸ ਉੱਤੇ ਗੂੜ੍ਹੇ ਰੰਗ ਦੇ ਨਿਸ਼ਾਨ ਹੁੰਦੇ ਹਨ ਅਤੇ ਕਈਆਂ ਦੇ ਪੇਟ-ਹਿੱਸੇ ਉੱਤੇ ਧਾਰੀਆਂ ਹੁੰਦੀਆਂ ਹਨ। ਸਰੀਰ ਉੱਤੇ ਟਾਵੇਂ ਟਾਵੇਂ ਕਰੜੇ ਵਾਲ ਹੁੰਦੇ ਹਨ। ਇਨ੍ਹਾਂ ਦੇ ਮੂੰਹ ਅੰਗ ਵਿੰਨ੍ਹਣ ਕਿਸਮ ਦੇ ਹੁੰਦੇ ਹਨ ਅਤੇ ਲੰਮੇ ਮੈਕਸਿਲਰੀ ਪੈਲਪਾਂ ਵਿਚ ਸਿਮਟੇ ਹੋਣ ਕਰਕੇ ਸੁੰਡ ਵਰਗੇ ਲਗਦੇ ਹਨ। ਟੋਹਣੀ ਉੱਤੇ ਇਕ ਕਰੜੇ ਵਾਲ ਵਰਗਾ ਉਪਅੰਗ੍ਰ ਹੁੰਦਾ ਹੈ ਜਿਸ ਉੱਤੇ ਇਕ ਇਕਹਿਰੀ ਕਤਾਰ ਵਿਚ ਲੰਮੇ, ਸ਼ਾਖ਼ਾਵਾਂ ਵਾਲੇ ਵਾਲ ਹੁੰਦੇ ਹਨ।



**ਟਸੀ ਟਸੀ ਮੱਖੀ** *(Glossina Palpalis)*

ਇਨ੍ਹਾਂ ਮੱਖੀਆਂ ਦਾ ਆਯੂਕਾਲ ਆਮ ਤੌਰ ਤੇ 1-3 ਮਹੀਨੇ ਦਾ ਹੈ। ਇਹ ਬੱਚਿਆਂ ਨੂੰ ਜਨਮ ਦਿੰਦੀਆਂ ਹਨ। ਮਾਦਾ ਦੇ ਸਰੀਰ ਦੇ ਅੰਦਰ ਹੀ ਅੰਡੇ ਵਿਚੋਂ ਲਾਰਵਾ ਨਿਕਲਦਾ ਹੈ ਅਤੇ ਬੱਚੇਦਾਨੀ ਦੀ ਭਿੱਤੀ ਤੇ ਲੱਗੀਆਂ ਦੋ ਦੁੱਧ ਗਲੈਂਡਾਂ ਵਿਚੋਂ ਨਿਕਲਦੇ ਪੋਸ਼ਕ-ਰਿਸਾਉ ਉੱਤੇ ਆਹਾਰ ਕਰਦਾ ਹੈ। ਭਰੂਣ ਪਰਿਵਰਧਨ ਅਤੇ ਲਾਰਵਾ ਦੀਆਂ ਤਿੰਨ ਹਾਲਤਾਂ ਤਕਰੀਬਨ ਨੌਂ ਦਿਨ ਵਿਚ ਪੂਰੀਆਂ ਹੁੰਦੀਆਂ ਹਨ। ਮਾਦਾ ਲਗਭਗ ਹਰ ਦੱਸਾਂ ਦਿਨਾਂ ਵਿਚ ਇਕ ਲਾਰਵੇ ਨੂੰ ਜਨਮ ਦਿੰਦੀ ਹੈ। ਇਹ ਲਾਰਵਾ ਜ਼ਮੀਨ ਦੇ ਅੰਦਰ ਵੜਕੇ, ਕੁਝ ਘੰਟਿਆਂ ਵਿਚ ਹੀ ਪਿਊਪਾ ਅਵਸਥਾ ਧਾਰਨ ਕਰ ਲੈਂਦਾ ਹੈ ਜਿਸ ਵਿਚੋਂ ਫਿਰ ਕਈ ਹਫ਼ਤਿਆਂ ਬਾਅਦ ਮੱਖੀ ਨਿਕਲਦੀ ਹੈ।

ਨਰ ਅਤੇ ਮਾਦਾ ਦੋਨੋਂ, ਤਕਰੀਬਨ ਰੋਜ਼ ਹੀ ਤੇਜ਼ ਧੁੱਪ ਦੇ ਸਮੇਂ ਆਹਾਰ ਕਰਦੇ ਹਨ। ਸਿਰਫ਼ ਕੁਝ ਮੱਖੀਆਂ ਰਾਤ ਨੂੰ ਵੀ ਕੱਟਦੀਆਂ ਹਨ। ਮਨੁੱਖ ਨੂੰ ਕੱਟਣ ਵਾਲੀਆਂ ਤਕਰੀਬਨ 80% ਨਰ ਮੱਖੀਆਂ ਹੀ ਹੁੰਦੀਆਂ ਹਨ; ਮਾਦਾ ਜ਼ਿਆਦਾ ਤਰ ਡੰਗਰਾਂ ਨੂੰ ਕੱਟਦੀਆਂ ਹਨ।

ਇਨ੍ਹਾਂ ਦੀਆਂ ਸਿਰਫ਼ ਦੋ ਜਾਤੀਆਂ ਹੀ ਸੌਣ ਦੀ ਬੀਮਾਰੀ ਵਾਲੇ ਪ੍ਰੋਟੋਜ਼ੋਨ ਪਰਜੀਵੀ ਫ਼ੈਲਾਉਂਦੀਆਂ ਹਨ। ਜਦੋਂ ਕਿਸੇ ਗ੍ਰੱਸੇ ਮਨੁੱਖ ਨੂੰ ਕੱਟਦੀਆਂ ਹਨ ਤਾਂ ਉਸਦੇ ਸਰੀਰ ਵਿਚੋਂ ਇਹ ਪਰਜੀਵੀ ਮੱਖੀ ਦੇ ਸਰੀਰ ਵਿਚ ਆਕੇ ਉਸ ਦੀਆਂ ਆਂਦਰਾਂ ਵਿਚੋਂ ਹੋ ਕੇ ਲੁਆਬ-ਗਲੈਂਡਾਂ ਵਿਚ ਪਹੁੰਚ ਜਾਂਦੇ ਹਨ। ਜਦੋਂ ਇਹ ਮੱਖੀ ਕਿਸੇ ਹੋਰ ਨੂੰ ਕੱਟਦੀ ਹੈ ਤਾਂ ਇਸ ਦਾ ਲੁਆਬ ਉਸਦੇ ਸਰੀਰ ਵਿਚ ਜਾਂਦਾ ਹੈ ਅਤੇ ਨਾਲ ਹੀ ਇਹ ਪਰਜੀਵੀ ਵੀ ਚਲੇ ਜਾਂਦੇ ਹਨ।

ਇਸ ਦੀਆਂ ਅਨੁਕੂਲ ਵਾਤਾਵਰਨਕ ਹਾਲਤਾਂ ਨੂੰ ਖ਼ਤਮ ਕਰਨਾ, ਇਸ ਦੀ ਰੋਕ ਥਾਮ ਦਾ ਸਭ ਤੋਂ ਵਧੀਆ ਤਰੀਕਾ ਹੈ।

ਹ. ਪੁ.—ਐਨ. ਬ੍ਰਿ. 22 : 526

**ਟਸੁਗਾਰੂ ਜਲ-ਡਮਰੂ** : ਇਹ ਉੱਤਰ ਪੱਛਮੀ ਸ਼ਾਂਤ ਮਹਾਸਾਗਰ ਵਿਚ ਜਾਪਾਨ ਤੋਂ ਹਾਂਸੂ ਅਤੇ ਹਕਾਈਡੋ ਦੀਪਾਂ ਵਿਚਕਾਰ ਲਗਭਗ 25 ਤੋਂ 40 ਕਿ. ਮੀ. ਚੌੜਾ ਇਕ ਜਲ-ਡਮਰੂ (ਜਲ ਮਾਰਗ) ਹੈ। ਇਹ ਖਾਰੇ ਅਤੇ ਨਿੱਘੇ ਪਾਣੀ ਦੇ ਟਸੁਮਾਰੂ ਰੌਅ ਨੂੰ (ਜੋ ਟਸੂਸੀਮਾ ਰੌਅ ਦੀ ਵਧੀ ਹੋਈ ਸ਼ਾਖ਼ਾ ਹੈ) ਸ਼ਾਂਤ ਮਹਾਸਾਗਰ ਵਿਚ ਲਿਜਾਂਦਾ ਹੈ। ਹ੍ਰੋਕਾਉਡੇਟ, ਹਾਕਾਈਡੋ ਦੀਪ ਉੱਤੇ ਇਕ ਬੰਦਰਗਾਹੀ ਸ਼ਹਿਰ ਹੈ ਇਸੇ ਤਰ੍ਹਾਂ ਮੁਟਸੂ ਖਾੜੀ ਉੱਤੇ ਏਮਾਰੀ ਸ਼ਹਿਰ ਹੈ।

41° 35′ ਉ. ਵਿਥ.; 141° 00′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 162

**ਟਸੁਰੂਗਾ** : ਇਹ ਜਾਪਾਨ ਦੇ ਹਾਂਸ਼ੂ ਦੀਪ ਦੀ ਫੂਕੂਈ ਪ੍ਰੀਫ਼ੈਕਚਰ ਦਾ ਇਕ ਸ਼ਹਿਰ ਹੈ ਜੋ ਜਾਪਾਨ ਸਾਗਰ ਤੇ ਟਸੁਰੂਗਾ ਖਾੜੀ ਦੇ ਸਾਹਮਣੇ ਸਥਿਤ ਹੈ। ਇਹ ਮੁੱਢਲੇ ਇਤਿਹਾਸਕ ਕਾਲ ਤੋਂ ਹੀ ਇਕ ਪ੍ਰਫੁਲਿਤ ਬੰਦਰਗਾਹ ਸੀ ਅਤੇ ਏਸ਼ੀਆ ਦੀ ਮੁੱਖ ਧਰਤੀ ਲਈ ਮੁੱਖ ਸੰਪਰਕ ਕੇਂਦਰ ਸੀ। ਇਸ ਤੋਂ ਇਲਾਵਾ ਦੇਸ਼ ਦੇ ਦੋ ਪੁਰਾਣੇ ਰਾਜਧਾਨੀ ਸ਼ਹਿਰਾਂ, ਨਾਰਾ ਅਤੇ ਕੀਓਟੋ ਲਈ ਮੁੱਖ ਜਹਾਜ਼-ਬਦਲੀ ਦਾ ਕੇਂਦਰ ਸੀ। ਇਥੇ ਉਦਯੋਗਕ ਵਿਕਾਸ ਦੂਜੇ ਸੰਸਾਰ ਯੁੱਧ ਤੋਂ ਬਾਅਦ ਹੋਇਆ ਜਿਸ ਵਿਚ ਰਸਾਇਣਿਕ ਪਦਾਰਥ ਅਤੇ ਸੀਮਿੰਟ ਵਗ਼ੈਰਾ ਤਿਆਰ ਕੀਤਾ ਜਾਂਦਾ ਹੈ।

ਆਬਾਦੀ—61,844 (1980)

35° 39′ ਉ. ਵਿਥ.; 136° 04′ ਪੂ. ਲੰਬ.

ਹ. ਪੁ—ਐਨ. ਬ੍ਰਿ. ਮਾ. 10 : 163

**ਟਸੂ** : ਇਹ ਜਾਪਾਨ ਦੇ ਹਾਂਸੂ ਦੀਪ ਦੀ ਮੀ (Mie) ਪ੍ਰੀਫ਼ੈਕਚਰ ਦਾ ਸਦਰ ਮੁਕਾਮ ਹੈ ਜੋ ਆਨੋ (Ano) ਦਰਿਆ ਦੇ ਮੁਹਾਣੇ ਤੇ ਈਸੇ (Ise) ਖਾੜੀ ਦੇ ਸਾਹਮਣੇ ਸਥਿਤ ਹੈ। ਇਸ ਸ਼ਹਿਰ ਦਾ ਮੁੱਢ 16ਵੀਂ ਸਦੀ ਵਿਚ ਇਸ ਥਾਂ ਇਕ ਕਿਲਾ ਬਣਾਉਣ ਨਾਲ ਬੱਝਾ। ਟੋਕੂਗਾਵਾ ਕਾਲ (1603-1867) ਵਿਚ ਇਹ ਕਪਾਹ ਦੇ ਵਪਾਰ ਦੇ ਕੇਂਦਰ ਅਤੇ ਇਕ ਡਾਕ-ਨਗਰ ਰਿਹਾ। ਟਸੂ ਵਿਖੇ ਆਧੁਨਿਕ ਕਿਸਮ ਦੀ ਪਹਿਲੀ ਸੂਤੀ ਕਪੜੇ ਦੀ ਮਿੱਲ ਸੰਨ 1898 ਵਿਚ ਲਗੀ। ਦੂਜੇ ਸੰਸਾਰ ਯੁੱਧ ਤੋਂ ਬਾਅਦ ਹੋਰ ਫ਼ੈਕਟਰੀਆਂ ਵੀ ਲੱਗੀਆਂ ਜਿਨ੍ਹਾਂ ਵਿਚ ਬਿਜਲਈ ਮਸ਼ੀਨਾਂ ਅਤੇ ਹੋਰ ਸਾਜ਼ ਸਮਾਨ ਬਣਾਇਆ ਜਾਂਦਾ ਸੀ।

ਟਸੂ ਇਕ ਵਿਦਿਅਕ ਕੇਂਦਰ ਹੈ ਇਥੇ ਮੀ ਨੈਸ਼ਨਲ ਯੂਨੀਵਰ-ਸਿਟੀ ਅਤੇ ਮੀ ਪ੍ਰੀਫ਼ੈਕਚਰ ਯੂਨੀਵਰਸਿਟੀ ਹੈ। ਸ਼ਹਿਰ ਵਿਚ ਦੋ ਵੱਡੇ ਮੰਦਰ ਅਤੇ ਇਕ ਹੋਰ ਧਰਮ ਅਸਥਾਨ ਹੈ। ਇਥੋਂ ਦੇ ਟਸੂ ਪਾਰਕ ਵਿਚ ਇਕ ਅਜਾਇਬ ਘਰ ਹੈ ਅਤੇ ਪੁਰਾਣੇ ਕਿਲੇ ਦੇ ਵਿਚ ਲਾਇਬ੍ਰੇਰੀ ਹੈ।

ਆਬਾਦੀ—146,243 (1981)

34° 43′ ਉ. ਵਿਥ.; 136° 31′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 162

**ਟਸੂਸੀਮਾ** : ਇਹ ਜਾਪਾਨ ਦੀ ਨਾਗਾਸਾਕੀ ਪ੍ਰੀਫ਼ੈਕਚਰ ਦਾ ਇਕ ਦੀਪ ਹੈ। ਫ਼ੌਜੀ ਨੁਕਤੇ ਤੋਂ ਇਹ ਮਹੱਤਵਪੂਰਨ ਦੀਪ ਹੈ। ਇਹ ਜਾਪਾਨ ਅਤੇ ਕੋਰੀਆ ਦੇ ਵਿਚਕਾਰ ਕਿਊਸ਼ੂ ਤੋਂ ਲਗਭਗ 90 ਕਿ. ਮੀ. ਦੀ ਦੂਰੀ ਤੇ ਪੂਰਬੀ ਚੀਨ ਸਾਗਰ ਅਤੇ ਜਾਪਾਨ ਸਾਗਰ ਦੇ

ਵਿਚਕਾਰਲੇ ਜਲ-ਮਾਰਗ ਤੇ ਸਥਿੱਤ ਹੈ। ਇਹ ਲਗਭਗ 75 ਕਿ. ਮੀ. ਲੰਬਾ ਅਤੇ 15 ਕਿ. ਮੀ. ਚੌੜਾ ਹੈ। ਉੱਚੇ ਜਵਾਰ ਭਾਟਾ ਸਮੇਂ ਇਸ ਦੇ ਉੱਤਰੀ ਅਤੇ ਦੱਖਣੀ ਹਿੱਸੇ ਵੱਖ ਹੋ ਜਾਂਦੇ ਹਨ। ਇਹ ਪਥਰੀਲੇ ਅਤੇ ਵੀਰਾਨ ਦੀਪ ਦੀ ਸਮੁੰਦਰ ਸਤ੍ਹਾ ਤੋਂ ਲਗਭਗ 600 ਮੀ. ਉੱਚਾ ਹੈ। ਇਜੂਹਾਰਾ ਇਥੋਂ ਦਾ ਮੁੱਖ ਸ਼ਹਿਰ ਅਤੇ ਰਾਜਧਾਨੀ ਹੈ। ਮੱਛੀ ਫੜਨਾ ਇਥੋਂ ਦਾ ਮੁੱਖ ਧੰਦਾ ਹੈ। ਇਹ ਸ਼ਹਿਰ ਇਥੇ 27-28 ਮਈ 1905 ਨੂੰ ਜਾਪਾਨ ਅਤੇ ਰੂਸ ਵਿਚਕਾਰ ਹੋਈ ਇਕ ਫ਼ੈਸਲਾਕੁਨ ਸਮੁੰਦਰੀ ਲੜਾਈ (ਟਸੂਸ਼ੀਮਾ-ਲੜਾਈ) ਲਈ ਮਸ਼ਹੂਰ ਹੈ। ਇਸ ਲੜਾਈ ਵਿਚ ਜਾਪਾਨੀ ਜਲ ਬੇੜੇ ਨੇ ਰੂਸੀ ਬਾਲਟਿਕ ਜਲ ਬੇੜੇ ਨੂੰ ਤਬਾਹ ਕਰਕੇ ਰੂਸੀ ਜਾਪਾਨੀ ਲੜਾਈ ਦਾ ਅੰਤ ਕੀਤਾ ਸੀ। ਦੂਜੇ ਸੰਸਾਰ ਯੁੱਧ ਸਮੇਂ ਜਾਪਾਨੀਆਂ ਨੇ ਟਸੂਸ਼ੀਮਾ ਖਾੜੀ ਵਿਚ ਬਾਰੂਦ ਵਾਲੀਆਂ 600 ਸੁਰੰਗਾਂ ਵਿਛਾ ਦਿੱਤੀਆਂ ਸਨ ਜਿਸ ਕਾਰਨ ਅਮਰੀਕਾ ਦੀਆਂ ਪਨਡੁਬੀਆਂ ਜਾਪਾਨੀ ਸਾਗਰ ਵਿਚ ਨਾ ਪਹੁੰਚ ਸਕੀਆਂ।

ਆਬਾਦੀ—58,672 (1970)

34° 20′ ਉ. ਵਿਥ.; 129° 20′ ਪੂ. ਲੰਬ.

ਹ. ਪੁ.—ਐਨ. ਅਮੈ. 27 : 190; ਐਨ. ਬ੍ਰਿ. ਮਾ. 16 : 163

**ਟਸੂਚੀਊਰਾ (Tsuchura)** : ਇਹ ਜਾਪਾਨ ਦੇ ਹਾਂਸੂ ਦੀਪ ਦੀ ਈਬਾਰਾਕੀ ਪ੍ਰੀਫ਼ੈਕਚਰ ਦਾ ਇਕ ਸ਼ਹਿਰ ਹੈ ਜੋ ਕਾਸੂਮੀਗਾ ਝੀਲ ਦੇ ਪੱਛਮੀ ਕੰਢੇ ਤੇ ਵਾਕਿਆ ਹੈ। ਮੁਰੋਮਾਚੀ ਰਾਜਕਾਲ (1338-1573) ਦੇ ਸਮੇਂ ਇਸ ਥਾਂ ਤੇ ਇਕ ਕਿਲਾ ਬਣਾਇਆ ਗਿਆ ਸੀ। ਬਾਅਦ ਵਿਚ ਟਸੂਚੀਊਰਾ ਜਲ ਅਤੇ ਥਲ ਢੋਆ-ਢੁਆਈ ਦੇ ਇਕ ਚੰਗੇ ਪ੍ਰਫੁਲਤ ਕੇਂਦਰ ਦੇ ਤੌਰ ਤੇ ਵਿਕਸਤ ਹੋ ਗਿਆ। ਮੱਛੀ ਫੜਨ ਦਾ ਧੰਦਾ ਵੀ ਬਹੁਤ ਉੱਨਤ ਹੋ ਗਿਆ। ਸੰਨ 1896 ਵਿਚ ਇਥੋਂ ਦੀ ਰੇਲ ਲਾਈਨ ਵੀ ਚਾਲੂ ਹੋ ਗਈ। ਸੰਨ 1920 ਵਿਚ ਇਥੇ ਇਕ ਜਾਪਾਨੀ ਨੌਸੈਨਿਕ ਅੱਡਾ, ਉਸ ਨਾਲ ਸਬੰਧਤ ਮਸ਼ੀਨਰੀ ਅਤੇ ਉਸਾਰੀ ਉਦਯੋਗ ਸਥਾਪਤ ਕੀਤਾ ਗਿਆ। ਦੂਜੇ ਸੰਸਾਰ ਯੁੱਧ ਤੋਂ ਬਾਅਦ ਸ਼ਹਿਰ ਦੀ ਮਹੱਤਤਾ ਕਾਫ਼ੀ ਹੱਦ ਤਕ ਘੱਟ ਗਈ ਸੀ ਪਰ ਉਸ ਤੋਂ ਬਾਅਦ ਫਿਰ ਤੋਂ ਇਕ ਪ੍ਰਮੁੱਖ ਪ੍ਰਬੰਧਕੀ, ਵਪਾਰਕ ਅਤੇ ਸੰਸਕ੍ਰਿਤਕ ਕੇਂਦਰ ਵਜੋਂ ਉਭਰ ਕੇ ਅੱਗੇ ਆਇਆ। ਆਵਾਜਾਈ ਦੇ ਸਾਧਨਾ ਦੇ ਸੁਧਾਰ ਨਾਲ ਇਸ ਦਾ ਟੋਕੀਓ ਦੇ ਇਕ ਉਪ ਨਗਰ ਦੇ ਤੌਰ ਤੇ ਵਿਕਾਸ ਹੋਇਆ।

ਆਬਾਦੀ—113,924 (1981)

36° 05′ ਉ. ਵਿਥ.; 140° 12′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 162

**ਟਸੂਯਾਮਾ** : ਇਹ ਜਾਪਾਨ ਦੇ ਹਾਂਸੂ ਦੀਪ ਦੀ ਓਕਾਯਾਮਾ (Okayama) ਪ੍ਰੀਫ਼ੈਕਚਰ ਦਾ ਇਕ ਸ਼ਹਿਰ ਹੈ ਜੋ ਟਸੂਯਾਮਾ ਬੇਸਨ ਵਿਚ ਯੋਸ਼ੀਈ (Yoshii) ਦਰਿਆ ਤੇ ਸਥਿਤ ਹੈ। ਇਹ ਪ੍ਰਮੁੱਖ ਡਾਕ ਨਗਰ 1616 ਵਿਚ ਇਕ ਕਿਲੇਦਾਰ ਸ਼ਹਿਰ ਬਣਿਆ। ਇਹ ਹੁਣ ਵੀ ਇਥੋਂ ਦੇ ਸਥਾਨਕ ਘਰੇਲੂ ਉਦਯੋਗਾਂ ਦਾ ਕੇਂਦਰ ਹੈ ਜਿਸ ਵਿਚ ਜੁਰਾਬਾਂ, ਦਾਤੀਆਂ ਅਤੇ ਰੇਸ਼ਮੀ ਜਾਲੀ ਦਾ ਕਪੜਾ ਬਣਾਇਆ ਜਾਂਦਾ ਹੈ। ਪੁਰਾਣੇ ਕਿਲੇ ਅਤੇ ਹੋਰ ਇਮਾਰਤਾਂ ਦੇ ਖੰਡਰਾਤ ਸੈਲਾਨੀਆਂ ਲਈ ਕਾਫ਼ੀ ਦਿਲਚਸਪੀ ਰਖਦੇ ਹਨ। ਇਸ ਦੇ ਦੁਆਲੇ ਦੇ ਜ਼ਰਾਇਤੀ ਖੇਤਰ ਵਿਚ ਚੌਲ, ਕਣਕ ਆਦਿ ਦੀ ਉਪਜ ਹੁੰਦੀ ਹੈ ਤੇ ਦੁੱਧ ਲਈ ਗਊਆਂ ਪਾਲੀਆਂ ਜਾਂਦੀਆਂ ਹਨ।

ਆਬਾਦੀ—83,136 (1980)

35°3′ ਉ. ਵਿਥ.; 134°00′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 163

**ਟਸੈਟਾਲ (Tzeltal)** : ਇਹ ਦੱਖਣ ਪੂਰਬੀ ਮੈਕਸੀਕੋ ਦੇ ਕੇਂਦਰੀ ਚੀਆਪਾਸ ਵਿਚ ਵਸੇ ਮਾਇਆ ਇੰਡੀਅਨ ਲੋਕ ਹਨ। ਇਨ੍ਹਾਂ ਦੇ ਪੱਛਮ ਵਿਚ ਟਸੋਸੀਲ ਲੋਕ ਰਹਿੰਦੇ ਹਨ ਜਿਨ੍ਹਾਂ ਨਾਲ ਇਨ੍ਹਾਂ ਦੀ ਭਾਸ਼ਾ ਅਤੇ ਸੰਸਕ੍ਰਿਤੀ ਬਹੁਤ ਮਿਲਦੀ ਹੈ। ਇਨ੍ਹਾਂ ਦੇ ਘਰ ਮੈਦਾਨਾਂ ਤੋਂ ਲੈ ਕੇ ਛੋਟੀਆਂ ਪਹਾੜੀਆਂ ਅਤੇ ਉੱਚੀਆਂ ਚੋਟੀਆਂ ਤੱਕ ਹਨ। ਇਹ ਲੋਕ ਖੇਤੀਬਾੜੀ ਕਰਦੇ ਹਨ ਅਤੇ ਮੱਕੀ ਅਤੇ ਕਈ ਕਿਸਮਾਂ ਦੀਆਂ ਫਲੀਆਂ, ਕਦੂ, ਮੂੰਗਫਲੀ ਆਦਿ ਦੀ ਪੈਦਾਵਾਰ ਵੀ ਕਰਦੇ ਹਨ। ਖੇਤੀਬਾੜੀ ਪੁਰਾਣੀ ਕਿਸਮ ਦੇ ਸੰਦਾਂ ਜਿਵੇਂ ਕਹੀ ਅਤੇ ਖੁਰਪੇ ਆਦਿ ਨਾਲ ਕੀਤੀ ਜਾਂਦੀ ਹੈ। ਇਹ ਲੋਕ ਜ਼ਿਆਦਾ ਕਰਕੇ ਪਿੰਡਾਂ ਵਿਚ ਜਾਂ ਨਾਲ ਲਗਦੀਆਂ ਪੰਡੋਰੀਆਂ ਵਿਚ ਰਹਿੰਦੇ ਹਨ ਪਰ ਕਈ ਪਿੰਡਾਂ ਵਿਚ ਕੇਵਲ ਗ਼ੈਰ ਇੰਡੀਅਨ ਹੀ ਰਹਿੰਦੇ ਹਨ। ਘਰ ਲੱਕੜੀ ਦੀਆਂ ਗੇਲੀਆਂ ਦੇ ਅਤੇ ਫੂਸ ਦੀਆਂ ਛੱਤਾਂ ਵਾਲੇ ਹੁੰਦੇ ਹਨ। ਮਿੱਟੀ ਦੇ ਬਰਤਨ ਬਣਾਉਣਾ, ਕੱਤਣਾ, ਬੁਣਨਾ, ਚਟਾਈਆਂ ਅਤੇ ਟੋਕਰੀਆਂ ਆਦਿ ਬਣਾਉਣਾ ਇਨ੍ਹਾਂ ਦੀਆਂ ਮੁੱਖ ਦਸਤਕਾਰੀਆਂ ਹਨ।

ਹਰੇਕ ਕਬੀਲੇ ਦਾ ਆਪਣਾ ਵੱਖਰਾ ਪਹਿਰਾਵਾ ਹੁੰਦਾ ਹੈ ਜਿਨ੍ਹਾਂ ਵਿਚ ਆਦਮੀ ਮੁੱਖ ਤੌਰ ਤੇ ਨਿਕਰਾਂ, ਗੋਡਿਆਂ ਤੱਕ ਦੀਆਂ, ਕਮੀਜ਼ਾਂ, ਹੈਟ, ਸੈਂਡਲ ਅਤੇ ਲਾਲ ਰੰਗ ਦੇ ਕਮਰਬੰਦ ਪਹਿਨਦੇ ਹਨ; ਔਰਤਾਂ ਉੱਨ ਦੀਆਂ ਬਣੀਆਂ ਸ਼ਕਰਟਾਂ, ਕਮਰਬੰਦ ਸੂਤੀ ਚੋਲੀ ਅਤੇ ਸ਼ਾਲ ਪਹਿਨਦੀਆਂ ਹਨ। ਔਰਤਾਂ ਹਮੇਸ਼ਾ ਨੰਗੇ ਪੈਰੀਂ ਰਹਿੰਦੀਆਂ ਹਨ।

ਇਨ੍ਹਾਂ ਵਿਚ ਰਸਮੀ ਸਾਕਾਦਾਰੀਆਂ ਹੁੰਦੀਆਂ ਹਨ ਪਰ ਜ਼ਿਆਦਾ ਤਰ ਇਹ ਗ਼ੈਰ ਇੰਡੀਅਨ ਕਬੀਲਿਆਂ ਜਾਂ ਪ੍ਰਭਾਵਸ਼ਾਲੀ ਮਿਲੇ ਜੁਲੇ ਕਬੀਲਿਆਂ ਵਿਚ ਜ਼ਿਆਦਾ ਹੁੰਦੀਆਂ ਹਨ। ਧਾਰਮਕ ਪਖੋਂ ਇਹ ਲੋਕ ਰੋਮਨ ਕੈਥੋਲਿਕ ਹਨ। ਕਈ ਸਾਰੀਆਂ ਗ਼ੈਰਈਸਾਈ ਰਸਮਾਂ ਵੀ ਪ੍ਰਚੱਲਤ ਹਨ।

ਹ. ਪੁ.—ਐਨ. ਬ੍ਰਿ. ਮਾ. 10 : 226

**ਟਸੋਸੀਲ (Tzotzil)** : ਇਹ ਦੱਖਣ ਪੂਰਬੀ ਮੈਕਸੀਕੋ ਦੇ ਚੀਆਪਾਸ ਰਾਜ ਵਿਚ ਮਾਇਆ ਇੰਡੀਅਨ ਲੋਕਾਂ ਵਿਚੋਂ ਹਨ। ਭਾਸ਼ਾ ਅਤੇ ਸੰਸਕ੍ਰਿਤੀ ਦੇ ਪੱਖ ਤੋਂ ਇਹ ਲੋਕ ਇਨ੍ਹਾਂ ਦੇ ਗਵਾਂਢੀ ਟਸੈਟਾਲ ਕਬੀਲੇ ਨਾਲ ਬਹੁਤ ਹੱਦ ਤੱਕ ਮਿਲਦੇ-ਜੁਲਦੇ ਹਨ। ਇਹ ਲੋਕ ਜ਼ਿਆਦਾ ਕਰਕੇ ਪਹਾੜੀ ਉੱਚ ਭੂਮੀਆਂ ਅਤੇ ਨੀਵੀਆਂ ਵਾਦੀਆਂ ਵਿਚ ਰਹਿੰਦੇ ਹਨ। ਸਥਾਨਕ ਟਸੋਸੀਲ ਮੁੱਖ ਤੌਰ ਤੇ ਉੱਚੀਆਂ ਪਹਾੜੀਆਂ ਤੇ ਹੀ ਰਹਿੰਦੇ ਹਨ। ਇਹ ਮੁੱਖ ਤੌਰ ਤੇ ਖੇਤੀਬਾੜੀ ਕਰਦੇ ਹਨ ਤੇ ਮੱਕੀ, ਫਲੀਆਂ, ਕਦੂ ਆਦਿ ਦੀਆਂ ਫ਼ਸਲਾਂ ਉਗਾਉਂਦੇ ਹਨ। ਖੇਤਾਂ ਨੂੰ ਸਾਫ਼ ਕਰਨ ਲਈ ਅੱਗ ਲਗਾ ਦਿੱਤੀ ਜਾਂਦੀ ਹੈ। ਕਹੀ ਅਤੇ ਖੁਰਪੇ ਦੀ ਸਹਾਇਤਾ ਨਾਲ ਖੇਤੀ ਕੀਤੀ ਜਾਂਦੀ ਹੈ। ਇਥੇ ਨਾਸ਼ਪਾਤੀ ਵੀ ਉਗਾਈ ਜਾਂਦੀ ਹੈ। ਉੱਨ ਲਈ ਭੇਡਾਂ ਪਾਲੀਆਂ ਜਾਂਦੀਆਂ ਹਨ ਅਤੇ ਕਿਤੇ ਕਿਤੇ ਸੂਰ, ਮੁਰਗੀਆਂ ਅਤੇ ਤੁਰਕੀ ਕੁੱਕੜ ਵੀ ਪਾਲੇ ਜਾਂਦੇ ਹਨ। ਇਸ ਤੋਂ ਇਲਾਵਾ ਸ਼ਿਕਾਰ ਕਰਨਾ ਅਤੇ ਮੱਛੀ-ਫੜਨ ਦਾ ਕਿੱਤਾ ਵੀ ਕੁਝ ਹਦ ਤੱਕ ਪ੍ਰਚੱਲਤ ਹੈ। ਕੁਝ ਥਾਵਾਂ ਤੇ ਘੁਮਾਰਾ ਕੰਮ ਵੀ ਹੁੰਦਾ ਹੈ ਪਰ ਜੁਲਾਹਾ ਕੰਮ ਸਭ ਥਾਵਾਂ ਤੇ ਹੁੰਦਾ ਹੈ। ਇਥੋਂ ਦੇ ਸਥਾਨਕ ਰੇਸ਼ਿਆ ਤੋਂ ਟੋਕਰੀਆਂ, ਜਾਲ, ਹੈਟ ਤੇ ਰੱਸੀਆਂ ਆਦਿ ਬਣਾਈਆਂ ਜਾਂਦੀਆਂ ਹਨ। ਬੋਹੋਮ (Bohom) ਖੇਤਰ ਵਚ ਲੱਕੜੀ, ਪੱਥਰ ਅਤੇ ਚਮੜੇ ਦਾ ਕੰਮ ਕੀਤਾ ਜਾਂਦਾ ਹੈ। ਘਰ ਕਈ ਕਿਸਮ ਦੀਆਂ ਚੀਜ਼ਾਂ ਨਾਲ ਬਣਾਏ ਜਾਂਦੇ ਹਨ ਜਿਵੇਂ ਸਿਰਕੀਆਂ, ਡੰਡੇ, ਸ਼ਤੀਰੀਆਂ, ਘਾਹ ਫੂਸ ਆਦਿ। ਘਰ ਆਮ

ਤੌਰ ਤੇ ਇਕ ਕੇਂਦਰੀ ਪਿੰਡ ਦੇ ਦੁਆਲੇ ਬਣੇ ਹੁੰਦੇ ਹਨ। ਇਨ੍ਹਾਂ ਦਾ ਪਹਿਰਾਵਾ ਇਕ ਫਿਰਕੇ ਤੋਂ ਦੂਜੇ ਫਿਰਕੇ ਤੱਕ ਕਾਫ਼ੀ ਵੱਖਰਾ ਵੱਖਰਾ ਹੈ,ਪਰ ਮੁੱਖ ਤੌਰ ਤੇ ਮਰਦ ਕਮੀਜ਼, ਨਿਕਰ, ਗੁਲੂਬੰਦ, ਹੈਟ ਅਤੇ ਉੱਨ ਦਾ ਚੋਗਾ, ਜਿਸ਼ ਨੂੰ ਇਹ ਪੋਚੋ ਕਹਿੰਦੇ ਹਨ, ਪਹਿਨਦੇ ਹਨ ਅਤੇ ਔਰਤਾਂ ਚੋਲੀ, ਲੰਬੀ ਸਕਰਟ, ਕਮਰਬੰਦ ਅਤੇ ਸ਼ਾਲ ਪਹਿਨਦੀਆਂ ਹਨ। ਪਹਿਰਾਵੇ ਦੇ ਰੰਗ, ਨਮੂਨਾ, ਸਾਮਾਨ, ਲੰਬਾਈ ਆਦਿ ਵੀ ਨਵੇਕਲੀ ਕਿਸਮ ਦੀ ਹੁੰਦੀ ਹੈ।

ਰਸਮੀ ਸਾਕਾਦਾਰੀਆਂ ਆਮ ਹਨ। ਕਈ ਫ਼ਿਰਕਿਆ ਵਿਚ ਰੋਮਨ ਕੈਥੋਲਿਕ ਪ੍ਰਭਾਵ ਬਹੁਤ ਘੱਟ ਹੈ ਪਰ ਈਸਾਈ ਮਿਥਿਹਾਸ ਦਾ ਇਥੋਂ ਦੇ ਸਥਾਨਕ ਵਿਸ਼ਵਾਸਾਂ ਉੱਤੇ ਕਾਫ਼ੀ ਪ੍ਰਭਾਵ ਹੈ।

ਹ. ਪੁ.—ਐਨ. ਬ੍ਰਿ. ਮਾ. 10 : 226

**ਟਹਿਕਨ ਦਾਸ** : ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਕਵੀ ਸੀ। ਇਸ ਨੇ ਮਹਾਂਭਾਰਤ ਦੇ ਅਸ਼ਵਮੇਧ ਪਰਬ ਦਾ ਛੰਦਾਬੰਦੀ ਭਾਖਾ ਵਿਚ ਅਨੁਵਾਦ ਕੀਤਾ। ਇਹ ਗੁਜਰਾਤ ਨਿਵਾਸੀ ਰੰਗੀਲ ਦਾਲ ਚੋਮੜੇ ਦਾ ਪੁੱਤਰ ਸੀ। ਇਸ ਦੀ ਰੁਚੀ ਸਾਹਿਤ ਵੱਲ ਸੀ ਪਰ ਜੀਵਨ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਇਹ ਫ਼ੌਜ ਵਿਚ ਭਰਤੀ ਹੋ ਗਿਆ। ਉਥੇ ਹੀ ਇਸ ਨੇ ਹਾੜ੍ਹਵਦੀ ਤ੍ਰੌਸਦੀ ਦਿਨ ਬੁੱਧਵਾਰ 1726 ਬਿਕਰਮੀ ਨੂੰ ਅਸ਼ਵਮੇਧ ਪਰਬ ਦਾ ਅਨੁਵਾਦ ਸੰਪੂਰਣ ਕੀਤਾ। ਇਸ ਦੇ ਕੁੱਲ 73 ਅਧਿਆਇ ਹਨ। ਇਹ ਗ੍ਰੰਥ ਮਹਾਰਾਜਾ ਹੀਰਾ ਸਿੰਘ ਨਾਭਾ ਦੇ ਉੱਦਮ ਨਾਲ 1898 ਈ. ਵਿਚ ਜੈਮਨੀ ਅਸ਼ਵਮੇਧ ਨਾਂ ਅਧੀਨ ਪ੍ਰਕਾਸ਼ਿਤ ਹੋਇਆ ਸੀ। ਇਹ ਗ੍ਰੰਥ ਹੱਥ-ਲਿਖਤ ਰੂਪ ਵਿਚ ਤਿੰਨ ਜਿਲਦਾਂ ਵਿਚ ਸਿੱਖ ਰੈਫਰੈਂਸ ਲਾਇਬਰੇਰੀ, ਅੰਮ੍ਰਿਤਸਰ ਵਿਚ ਸੁਰੱਖਿਅਤ ਹੈ, ਜਿਸ ਨੂੰ ਗੁਰੂ ਜੀ ਦੇ ਦਰਬਾਰੀ ਲਿਖਾਰੀ ਭਾਈ ਬਾਲ ਗੋਬਿੰਦ ਫਤਹਿ ਚੰਦ ਨੇ 1753 ਬਿਕਰਮੀ ਵਿਚ ਲਿਖਿਆ। ਇਹ ਗ੍ਰੰਥ 1726 ਵਿਚ ਲਿਖਿਆ ਗਿਆ ਹੋਣ ਕਾਰਨ, ਇਸ ਵਿਚ ਗੁਰੂ ਜੀ ਦੀ ਉਸਤਤ ਜਾਂ ਪ੍ਰੇਰਣਾ ਵੱਲ ਸੰਕੇਤ ਨਹੀਂ ਹੈ ਪਰ ਦਰਬਾਰੀ ਕਵੀਆਂ ਦੀ ਸੂਚੀ ਵਿਚ ਇਸ ਦਾ ਨਾਮ ਮਿਲਦਾ ਹੈ ਜਿਸ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਹ ਵੱਡੀ ਉਮਰ ਵਿਚ ਗੁਰੂ ਸਾਹਿਬ ਪਾਸ ਆਇਆ ਹੋਵੇ ਤੇ ਆਪਣਾ ਇਹ ਗ੍ਰੰਥ ਭੇਟ ਕੀਤਾ ਹੋਵੇ।

ਕਵੀ ਟਹਿਕਨ ਦਾਸ ਦੀ ਇਕ ਹੋਰ ਰਚਨਾ 'ਰਤਨ-ਟਾਗ' ਮਿਲਦੀ ਹੈ, ਜੋ ਸੰਸਕ੍ਰਿਤ ਦੇ ਪ੍ਰਸਿਧ ਗ੍ਰੰਥ ਅਮਰਕੋਸ਼ ਦਾ ਭਾਖਾ ਅਨੁਵਾਦ ਹੈ। ਇਸ ਦੇ 28 ਪ੍ਰਭਾਵ ਤੇ 1426 ਛੰਦ ਹਨ। ਇਹ ਕੋਸ਼ ਅਜੇ ਤੱਕ ਪ੍ਰਕਾਸ਼ਿਤ ਨਹੀਂ ਹੋਇਆ ਹੈ। ਇਸ ਦਾ ਇਕ ਖਰੜਾ ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਵਿਚ ਮਿਲਦਾ ਹੈ।

ਇਸ ਦੀ ਕੁਝ ਕਵਿ ਰਚਨਾ 'ਸ਼ਬਦ ਸਲੋਕ' ਪੁਸਤਕ ਵਿਚ ਵੀ ਸੰਗ੍ਰਹਿ ਕੀਤੀ ਗਈ ਮਿਲਦੀ ਹੈ।

ਹ. ਪੁ.—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਿਆਰਾ ਸਿੰਘ ਪਦਮ

**ਟਹਿਕਾਲਾ** : ਯੂਨਾਨ ਦੇ ਥੈਸਾਲੀ ਖੇਤਰ ਵਿਚ ਟਹਿਕਾਲਾ ਡਿਪਾਰਟਮੈਂਟ ਦੀ ਰਾਜਧਾਨੀ ਹੈ ਜੋ ਪੀਨੀਅੱਸ ਦਰਿਆ ਦੇ ਉੱਤਰ ਵੱਲ ਲਾਰਿਸ ਤੋਂ 56 ਕਿ. ਮੀ. ਪੱਛਮ ਵੱਲ ਸਥਿਤ ਹੈ। ਇਹ ਏਥਨਜ਼ ਥੈਮਾਲਾਨਿਕੀ ਮੁੱਖ ਰੇਲਵੇ ਲਾਈਨ ਨਾਲ ਵੀ ਜੁੜਿਆ ਹੋਇਆ ਹੈ ਅਤੇ ਸੜਕਾਂ ਦਾ ਜੰਕਸ਼ਨ ਵੀ ਹੈ। ਪੁਰਾਣੇ ਸਮਿਆਂ ਵਿਚ ਵੀ ਇਹ ਸ਼ਹਿਰ ਕਾਫ਼ੀ ਮਹਤੱਵਪੂਰਨ ਸੀ ਅਤੇ ਇਕ ਮਸ਼ਹੂਰ ਵਪਾਰਕ ਕੇਂਦਰ ਸੀ। ਉਦੋਂ ਇਸ ਦਾ ਨਾਂ ਟ੍ਰਿਕਾ ਹੁੰਦਾ ਸੀ। ਇਸ ਉੱਤੇ 1081 ਈ. ਵਿਚ ਨਾਰਮਨਾਂ ਦਾ ਕਬਜ਼ਾ ਹੋਇਆ ਇਸ ਪਿਛੋਂ ਇਹ ਥੈਸਾਲੀ ਦਾ ਮਸ਼ਹੂਰ ਸ਼ਹਿਰ ਰਿਹਾ। ਤੁਰਕਾਂ ਅਧੀਨ ਇਹ ਥੈਸਾਲੀ ਪਾਸਾ ਦਾ ਸਦਰ ਮੁਕਾਮ ਵੀ ਰਿਹਾ। ਇਹ ਟਰਿਕਾਲਾ ਅਤੇ ਸਟੈਗੋਈ ਮੈਟਰੋਪਾਲਿਟਨ ਬਿਸ਼ਪ ਦੀ ਸੀਟ ਵੀ ਰਿਹਾ ਹੈ। ਇਸ ਪਿਛੋਂ ਇਹ ਥੈਸਾਲੀ ਸਮੇਤ ਯੂਨਾਨ ਵਿਚ ਸ਼ਾਮਲ ਕਰ ਲਿਆ ਗਿਆ। ਦੂਜੇ ਮਹਾਂਯੁੱਧ ਦੌਰਾਨ ਇਥੇ ਬੰਬਾਰੀ ਵੀ ਹੋਈ।

ਅੱਜਕਲ੍ਹ ਇਹ ਸ਼ਹਿਰ ਆਲੇ-ਦੁਆਲੇ ਦੇ ਇਲਾਕੇ ਦੇ ਜ਼ਰਾਇਤੀ ਉਤਪਾਦਨਾਂ ਦੀ ਮੰਡੀ ਹੈ। ਸਰਦੀਆਂ ਵਿਚ ਪਹਾੜੀ ਚਰਵਾਹੇ ਇਥੇ ਆ ਵਸਦੇ ਹਨ ਜਿਸ ਨਾਲ ਇਥੋਂ ਦੀ ਵਸੋਂ ਬਹੁਤ ਵੱਧ ਜਾਂਦੀ ਹੈ। ਹੁਣ ਵੀ ਜ਼ਿਆਦਾਤਰ ਇਹ ਵਪਾਰਕ ਸ਼ਹਿਰ ਦੇ ਤੌਰ ਤੇ ਹੀ ਜਾਣਿਆ ਜਾਂਦਾ ਰਿਹਾ ਹੈ।

ਆਬਾਦੀ—40,857 (1981)

ਹ. ਪੁ.—ਐਨ. ਬ੍ਰਿ. ਮਾ. 10 : 123

**ਟਹਿਲ ਸਿੰਘ** : ਭਾਰਤ ਦੇ ਇਸ ਸ਼ਹੀਦ ਦੇਸ਼-ਭਗਤ ਦਾ ਜਨਮ 1875 ਨੂੰ ਅਣਵੰਡੇ ਪੰਜਾਬ ਦੇ ਸ਼ੇਖੂਪੁਰਾ ਜ਼ਿਲੇ ਦੇ ਨਿਜਾਮਪੁਰਾ ਦੇਵਾ ਸਿੰਘ ਵਾਲਾ ਨਾਮੀ ਪਿੰਡ ਵਿਚ ਹੋਇਆ। ਇਹ ਪਿੰਡ ਹੁਣ ਪਾਕਿਸਤਾਨ ਵਿਚ ਹੈ। ਇਸ ਦੇ ਪਿਤਾ ਦਾ ਨਾਂ ਚੰਦਾ ਸਿੰਘ ਸੀ। ਇਸਨੇ ਨਨਕਾਣਾ ਸਾਹਿਬ ਮੋਰਚੇ ਵਿਚ ਹਿੱਸਾ ਲਿਆ ਅਤੇ ਫ਼ਰਵਰੀ, 1921 ਵਿਚ ਨਨਕਾਣਾ ਸਾਹਿਬ ਦੇ ਮੋਰਚੇ ਵਿਚ ਹੀ ਗੁਰਦਵਾਰਾ ਜਨਮ-ਅਸਥਾਨ, ਨਨਕਾਣਾ ਸਾਹਿਬ ਵਿਖੇ ਸ਼ਹੀਦੀ ਪਾ ਗਿਆ।

ਹ. ਪੁ.—ਹੂ. ਇੰਡੀ. ਮਾ. 358; ਪੰ. ਵਿ. ਕੋ. 1 : 231

**ਟਹਿਲ ਪੁਰਾ** : ਜ਼ਿਲਾ ਪਟਿਆਲਾ ਦਾ ਇਕ ਪਿੰਡ ਹੈ। ਇਸ ਦੀ ਧਾਰਮਕ ਮਹੱਤਤਾ ਇਸ ਕਰਕੇ ਹੈ ਕਿ ਇੱਥੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਆ ਕੇ ਬਿਰਾਜਮਾਨ ਹੋਏ ਸਨ। ਇਹ ਪਿੰਡ ਸੰਮਤ 1887 (1830 ਈ.) ਵਿਚ ਆਬਾਦ ਹੋਇਆ। ਗੁਰੂ ਸਾਹਿਬ ਜਦੋਂ ਇਥੇ ਆਏ ਉਦੋਂ ਇਹ ਪਿੰਡ ਨਹੀਂ ਸੀ। ਗੁਰੂ ਜੀ ਇਕ ਪਿੱਪਲ ਹੇਠ ਬੈਠੇ ਸਨ ਜੋ ਹੁਣ ਵੀ ਮੌਜੂਦ ਹੈ। ਸਾਬਕਾ ਰਿਆਸਤ ਪਟਿਆਲੇ ਨੇ ਇੱਥੇ ਗੁਰਦੁਆਰਾ ਬਣਵਾ ਦਿੱਤਾ ਸੀ। ਰੇਲਵੇ ਸਟੇਸ਼ਨ ਕੌਲੀ ਤੋਂ ਇਹ 62 ਕਿ. ਮੀ. ਪੂਰਬ-ਦਖਣ ਵੱਲ ਸਥਿਤ ਹੈ।

ਹ. ਪੁ.—ਮ. ਕੋ.

**ਟਕਸਾਲ** : ਟਕਸਾਲ ਉਸ ਕਾਰਖ਼ਾਨੇ ਨੂੰ ਕਹਿੰਦੇ ਹਨ, ਜਿਥੇ ਦੇਸ਼ ਦੀ ਸਰਕਾਰ ਦੁਆਰਾ ਜਾਂ ਉਸ ਦੇ ਦਿੱਤੇ ਹੋਏ ਅਧਿਕਾਰਾਂ ਨਾਲ ਸਿੱਕਿਆਂ ਦਾ ਨਿਰਮਾਣ ਹੁੰਦਾ ਹੈ। ਭਾਰਤ ਵਿਚ ਅਜਿਹੀਆਂ ਟਕਸਾਲਾਂ ਕਲਕੱਤੇ ਅਤੇ ਬੰਬਈ ਵਿਚ ਹਨ।

ਇਤਿਹਾਸ—ਸਿੱਕਿਆਂ ਦਾ ਸਭ ਤੋਂ ਪਹਿਲਾਂ ਨਿਰਮਾਣ ਸ਼ਾਇਦ ਅੱਠਵੀਂ ਸਦੀ ਈ. ਪੂ. ਵਿਚ ਛੋਟੇ ਏਸ਼ੀਆ ਦੇ ਲਿਡੀਆ ਪ੍ਰਦੇਸ਼ ਵਿਚ ਹੋਇਆ। ਚੀਨ ਵਿਚ ਵੀ ਲਗਭਗ ਇਸੇ ਹੀ ਕਾਲ ਵਿਚ ਇਨ੍ਹਾਂ ਦਾ ਆਰੰਭ ਹੋਇਆ ਅਤੇ ਇਥੋਂ ਹੀ ਇਹ ਰਵਾਇਤ ਜਾਪਾਨ ਅਤੇ ਕੋਰੀਆ ਵਿਚ ਫੈਲੀ। ਭਾਵੇਂ ਪੱਕੇ ਤੌਰ ਤੇ ਨਹੀਂ ਕਿਹਾ ਜਾ ਸਕਦਾ ਕਿ ਭਾਰਤ ਵਿਚ ਇਨ੍ਹਾਂ ਦਾ ਆਰੰਭ ਕਦੋਂ ਹੋਇਆ, ਫਿਰ ਵੀ ਚੌਥੀ ਸਦੀ ਈ. ਪੂ. ਵਿਚ ਸਿੱਕੇ ਬਣਨੇ ਜ਼ਰੂਰ ਸ਼ੁਰੂ ਹੋ ਗਏ ਸਨ।

ਪ੍ਰਾਚੀਨ ਕਾਲ ਤੋਂ ਹੀ ਸਿੱਕੇ ਧਾਤਾਂ ਦੇ ਬਣਦੇ ਆ ਰਹੇ ਹਨ। ਇਸ ਕੰਮ ਲਈ ਇਲੈੱਕਟਰਮ (ਇਕ ਧਾਤ ਜਿਸ ਵਿਚ ਸੋਨੇ ਅਤੇ ਚਾਂਦੀ ਕੁਦਰਤੀ ਤੌਰ ਤੇ ਰਲੇ ਹੋਏ ਹੁੰਦੇ ਹਨ), ਸੋਨਾ, ਚਾਂਦੀ, ਤਾਂਬਾ ਅਤੇ ਕਾਂਸੀ ਦਾ ਇਸਤੇਮਾਲ ਹੁੰਦਾ ਆਇਆ ਹੈ। ਇਨ੍ਹਾਂ ਤੋਂ ਇਲਾਵਾ

ਸਿੱਕਾ, ਲੋਹਾ, ਐਲੂਮਿਨੀਅਮ ਅਤੇ ਨਿਕਲ ਦਾ ਵੀ ਇਸ ਆਧੁਨਿਕ ਯੁਗ ਵਿਚ ਪ੍ਰਯੋਗ ਹੋਇਆ ਹੈ।

ਪਹਿਲਾਂ ਸ਼ੁੱਧ ਸੋਨੇ ਜਾਂ ਚਾਂਦੀ ਦੇ ਸਿੱਕਿਆਂ ਨੂੰ ਮਹੱਤਤਾ ਦਿੱਤੀ ਜਾਂਦੀ ਸੀ ਕਿਉਂਕਿ ਦੂਜੇ ਦੇਸ਼ਾਂ ਦੇ ਵਿਉਪਾਰੀ ਇਨ੍ਹਾਂ ਨੂੰ ਖ਼ੁਸ਼ੀ ਨਾਲ ਸਵੀਕਾਰ ਕਰ ਲੈਂਦੇ ਸਨ ਪ੍ਰੰਤੂ ਇਹ ਦੇਖਿਆ ਗਿਆ ਹੈ ਕਿ ਸੋਨੇ ਜਾਂ ਚਾਂਦੀ ਵਿਚ ਤਾਂਬਾ ਮਿਲਾਉਣ ਨਾਲ ਨਾ ਕੇਵਲ ਉਸ ਦਾ ਖ਼ਰਚ ਘਟਦਾ ਹੈ ਸਗੋਂ ਸਿੱਕੇ ਵਿਚ ਮਜ਼ਬੂਤੀ ਅਤੇ ਕਰੜਾਈ ਵੱਧ ਜਾਂਦੀ ਹੈ, ਜਿਸ ਕਾਰਨ ਸਿੱਕੇ ਘਸਦੇ ਘੱਟ ਹਨ ਅਤੇ ਵਧੇਰੇ ਚਿਰ ਚਲਦੇ ਹਨ। ਜੇਕਰ ਤਾਂਬੇ ਦੀ ਮਾਤਰਾ ਵਧਾ ਦਿੱਤੀ ਜਾਵੇ ਤਾਂ ਜੰਗਾਲ ਲਗਣ ਦੀ ਸੰਭਾਵਨਾ ਵੱਧ ਜਾਂਦੀ ਹੈ। ਇਸੇ ਲਈ ਤਾਂਬੇ ਦੀ ਮਾਤਰਾ ਇੰਨੀ ਕੁ ਰਖਣੀ ਚਾਹੀਦੀ ਹੈ, ਜਿਸ ਨਾਲ ਜੰਗਾਲ ਨਾ ਲਗੇ।

ਯੂਨਾਨ ਵਿਚ ਸਭ ਤੋਂ ਪਹਿਲਾਂ ਸੋਨੇ ਅਤੇ ਚਾਂਦੀ ਦੇ ਸਿੱਕੇ ਸ਼ੁੱਧ ਧਾਤ ਤੋਂ ਬਣਾਏ ਜਾਂਦੇ ਸਨ ਪ੍ਰੰਤੂ ਰੋਮ ਸਮਰਾਟਾਂ ਦੇ ਸਮੇਂ ਇਨ੍ਹਾਂ ਵਿਚ ਤਾਂਬਾ ਮਿਲਾਇਆਂ ਜਾਣ ਲਗ ਪਿਆ ਸੀ। ਰੋਮ ਸਾਮਰਾਜ ਦੇ ਪਿਛਲੇਰੇ ਕਾਲ ਦੇ ਸਿੱਕਿਆਂ ਵਿਚ 2 ਪ੍ਰਤਿਸ਼ਤ ਜਾਂ ਇਸ ਤੋਂ ਵੀ ਘੱਟ ਸੋਨੇ ਦੀ ਮਿਕਦਾਰ ਹੁੰਦੀ ਸੀ। ਮੱਧਕਾਲ ਵਿਚ ਪੱਛਮੀ ਯੂਰਪ ਵਿਚ ਫਿਰ ਸ਼ੁਧ ਧਾਤਾਂ ਦਾ ਇਸਤੇਮਾਲ ਹੋਣ ਲਗ ਪਿਆ ਸੀ। ਇੰਗਲੈਂਡ ਵਿਚ 1526 ਈ. ਵਿਚ 22 ਕੈਰਟ (11/12 ਸ਼ੁਧ) ਸ਼ੁਧ ਸੋਨੇ ਦਾ ਇਸਤੇਮਾਲ ਆਰੰਭ ਹੋਇਆ। ਫ਼ਰਾਂਸ ਅਤੇ ਹੋਰ ਦੇਸ਼ਾਂ ਵਿਚ ਸੋਨੇ ਅਤੇ ਚਾਂਦੀ, ਦੋਨੋਂ ਤਰ੍ਹਾਂ ਦੇ, ਸਿੱਕਿਆਂ ਵਿਚ 10 ਹਿੱਸਿਆਂ ਵਿਚ 9 ਹਿੱਸੇ ਸ਼ੁਧ-ਧਾਤ ਰਲਾਈ ਜਾਂਦੀ ਸੀ। ਭਾਰਤ ਵਿਚ ਸੰਨ 1941 ਤੱਕ ਇਨ੍ਹਾਂ ਦੋਨੋਂ ਧਾਤਾਂ ਦੇ ਸਿੱਕਿਆਂ ਦੇ 12 ਹਿੱਸਿਆਂ ਵਿਚ 11 ਹਿੱਸੇ ਸ਼ੁਧ ਧਾਤ ਮਿਲਾਈ ਜਾਂਦੀ ਸੀ ਪ੍ਰੰਤੂ ਇਸ ਸਾਲ ਤੋਂ ਬਾਅਦ ਚਾਂਦੀ ਦੇ ਸਿੱਕਿਆਂ ਵਿਚ ਚਾਂਦੀ ਦਾ ਹਿੱਸਾ ਅੱਧਾ ਕਰ ਦਿੱਤਾ ਗਿਆ।

ਸੰਯੁਕਤ ਰਾਜ ਅਮਰੀਕਾ ਵਿਚ ਸੰਨ 1934 ਤੋਂ 10 ਹਿੱਸਿਆਂ ਵਿਚ ਨੌਂ ਹਿੱਸੇ ਸ਼ੁੱਧ ਅਤੇ ਭਾਰ ਅਨੁਸਾਰ $15\frac{5}{21}$ ਗਰੇਨ ਸੋਨੇ ਦੇ ਡਾਲਰ ਦਾ ਪ੍ਰਚਲਨ ਆਰੰਭ ਹੋਇਆ। ਦੂਜੇ ਸੰਸਾਰ ਯੁੱਧ ਸਮੇਂ ਸੰਨ 1942 ਤੋਂ ਪੰਜ ਸੈਂਟ ਦੇ ਸਿੱਕੇ 35 ਪ੍ਰਤਿਸ਼ਤ ਚਾਂਦੀ, 56 ਪ੍ਰਤਿਸ਼ਤ ਤਾਂਬਾ ਅਤੇ 9 ਪ੍ਰਤਿਸ਼ਤ ਮੈਂਗਨੀਜ਼ ਨਾਲ ਬਣਨ ਲਗੇ ਪ੍ਰੰਤੂ ਸੰਨ 1945 ਤੋਂ ਇਸ ਮਿਸ਼ਰਤ ਧਾਤ ਦੀ ਥਾਂ 75 ਪ੍ਰਤਿਸ਼ਤ ਤਾਂਬੇ ਅਤੇ 25 ਪ੍ਰਤਿਸ਼ਤ ਨਿਕਲ ਵਾਲੀ ਮਿਸ਼ਰਤ ਧਾਤ ਦਾ ਪ੍ਰਯੋਗ ਹੋਣ ਲੱਗਾ। ਸੰਨ 1946 ਤੋਂ ਪਹਿਲਾਂ ਇਸ ਦੇਸ਼ ਦੇ ਚਾਂਦੀ ਦੇ ਸਿੱਕਿਆਂ ਵਿਚ 90 ਪ੍ਰਤਿਸ਼ਤ ਚਾਂਦੀ ਅਤੇ 10 ਪ੍ਰਤਿਸ਼ਤ ਤਾਂਬਾ ਰਲਿਆ ਹੁੰਦਾ ਸੀ।

ਛੋਟੇ ਸਿੱਕਿਆਂ ਲਈ ਫ਼ਰਾਂਸ ਨੇ 95 ਪ੍ਰਤਿਸ਼ਤ ਤਾਂਬਾ, 4 ਪ੍ਰਤਿਸ਼ਤ ਟਿਨ ਅਤੇ 1 ਪ੍ਰਤਿਸ਼ਤ ਜਿਸਤ ਦਾ ਪ੍ਰਯੋਗ ਕਰਨਾ ਆਰੰਭ ਕਰ ਦਿੱਤਾ ਸੀ ਅਤੇ ਦੇਖਾ ਦੇਖੀ ਬਾਕੀ ਦੇਸ਼ਾਂ ਵਿਚ ਵੀ ਅਜਿਹਾ ਹੀ ਹੋਣ ਲਗ ਪਿਆ ਸੀ। ਸੰਨ 1861 ਬੈਲਜੀਅਮ ਵਿਚ ਚਾਂਦੀ ਦੀ ਥਾਂ ਇਕ ਤਾਂਬੇ ਅਤੇ ਨਿਕਲ ਦੀ ਮਿਸ਼ਰਤ ਧਾਤ, ਜਿਸ ਵਿਚ 75 ਪ੍ਰਤਿਸ਼ਤ ਤਾਂਬਾ ਅਤੇ 25 ਪ੍ਰਤਿਸ਼ਤ ਨਿਕਲ ਹੁੰਦਾ ਸੀ, ਪ੍ਰਯੋਗ ਹੋਣ ਲੱਗੀ। ਸੰਨ 1947 ਤੋਂ ਸਿੱਕਿਆਂ ਵਿਚ ਚਾਂਦੀ ਦੀ ਥਾਂ ਇਸ ਧਾਤ ਦਾ ਪ੍ਰਯੋਗ ਇੰਗਲੈਂਡ ਨੇ ਵੀ ਸ਼ੁਰੂ ਕੀਤਾ ਅਤੇ ਛੇਤੀ ਹੀ ਦੂਜੇ ਹੋਰ ਦੇਸ਼ਾਂ ਵਿਚ ਵੀ ਇਸੇ ਧਾਤ ਦੀ ਵਰਤੋਂ ਹੋਣ ਲਗ ਪਈ। ਨਿਕਲ-ਪਿਤਲ ਸਿੱਕੇ ਵੀ (ਜਿਸ ਵਿਚ 79 ਪ੍ਰਤਿਸ਼ਤ ਤਾਂਬਾ, 20 ਪ੍ਰਤਿਸ਼ਤ ਜਿਸਤ ਅਤੇ 1 ਪ੍ਰਤਿਸ਼ਤ ਨਿਕਲ ਹੁੰਦਾ ਹੈ) ਅਨੇਕਾਂ ਦੇਸ਼ਾਂ ਵਿਚ ਬਣਨ ਲੱਗੇ। ਸੰਯੁਕਤ ਰਾਜ ਅਮਰੀਕਾ ਦੇ ਇਕ ਸੈਂਟ ਦੇ ਸਿੱਕੇ ਫ਼ਰਵਰੀ 1943 ਤੋਂ ਕਾਂਸੀ ਦੀ ਥਾਂ ਜਿਸਤ ਚੜ੍ਹੀ ਸਟੀਲ ਦੇ ਬਣਾਏ ਜਾਣ ਲੱਗੇ ਪ੍ਰੰਤੂ 10 ਮਹੀਨੇ ਬਾਅਦ ਇਨ੍ਹਾਂ ਦਾ ਨਿਰਮਾਣ ਬੰਦ ਕਰ ਦਿੱਤਾ ਗਿਆ ਸੀ।

ਸਿੱਕਿਆਂ ਦਾ ਨਿਰਮਾਣ—ਪ੍ਰਾਚੀਨ ਕਾਲ ਵਿਚ ਸਿੱਕੇ ਦੋ ਠੱਪਿਆਂ ਦੇ ਵਿਚਕਾਰ ਰੱਖ ਕੇ, ਹਥੌੜੇ ਨਾਲ ਬਣਾਏ ਜਾਂਦੇ ਸਨ। ਭਾਰਤ ਵਿਚ ਇਹ ਵਿਧੀ 19ਵੀਂ ਸਦੀ ਤੱਕ ਪ੍ਰਚੱਲਤ ਰਹੀ। ਕਿਸੇ ਕਿਸੇ ਥਾਂ ਸਿੱਕੇ ਢਾਲ੍ਹੇ ਵੀ ਜਾਂਦੇ ਸਨ। ਆਧੁਨਿਕ ਟਕਸਾਲ ਵਿਚ ਸਿੱਕੇ ਵਿਸ਼ੇਸ਼ ਕਰਕੇ ਮਸ਼ੀਨਾਂ ਦੁਆਰਾ ਠੱਪੇ ਜਾਂਦੇ ਸਨ ਇਹ ਕੰਮ ਅੱਠ ਸਟੈਪਾਂ ਵਿਚ ਹੁੰਦਾ ਹੈ।

1. **ਧਾਤ ਸ਼ੁਧ ਕਰਨਾ**—ਇਸ ਕੰਮ ਲਈ ਬਿਜਲੱਈ ਅਪਘਟਨ ਵਿਧੀ ਅਪਨਾਈ ਜਾਂਦੀ ਹੈ।

2. **ਸਿਲਾਂ ਤਿਆਰ ਕਰਨਾ**—ਸ਼ੁੱਧ ਧਾਤਾਂ ਨੂੰ ਪਿਘਲਾ ਕੇ ਸਿਲਾਂ ਤਿਆਰ ਕੀਤੀਆਂ ਜਾਂਦੀਆਂ ਹਨ।

3. **ਸਿਲਾਂ ਨੂੰ ਵੇਲ੍ਹ ਕੇ ਪਤੀਆਂ (Fillets or Strips) ਤਿਆਰ ਕਰਨਾ**—ਇਹ ਕੰਮ ਢਾਲੀਆਂ ਗਈਆਂ ਸਿਲਾਂ ਜਾਂ ਪਤੀਆਂ ਨੂੰ ਵਾਰ ਵਾਰ ਕਈ ਬੇਲਨਾਂ ਦੇ ਵਿਚੋਂ ਦੀ ਲੰਘਣ ਤੋਂ ਬਾਅਦ ਪੂਰਾ ਹੁੰਦਾ ਹੈ। ਅਖੀਰਲੇ ਬੇਲਨ ਸਭ ਤੋਂ ਘੱਟ ਵਿਆਸ ਦੇ ਹੁੰਦੇ ਹਨ। ਜਦੋਂ ਲੋੜੀਂਦੀ ਮੋਟਾਈ ਦੀਆਂ ਪੱਤੀਆਂ ਬਣ ਜਾਂਦੀਆਂ ਹਨ ਤਾਂ ਇਨ੍ਹਾਂ ਵਿਚੋਂ ਇਕ ਜਾਂ ਦੋ ਟਿੱਕੀਆਂ ਕਟ ਕੇ ਤੋਲ ਲਈਆਂ ਜਾਂਦੀਆਂ ਹਨ। ਜੇਕਰ ਭਾਰੀ ਹੋਣ ਤਾਂ ਪਤੀਆਂ ਨੂੰ ਫਿਰ ਦੁਬਾਰਾ ਬੇਲ ਕੇ ਪਤਲਾ ਕੀਤਾ ਜਾਂਦਾ ਹੈ।

4. **ਟਿੱਕੀਆਂ ਕਟਣਾ**—ਇਹ ਕੰਮ ਚਿੱਤਰ 1 ਵਿਚ ਦਿਖਾਈਆਂ ਮਸ਼ੀਨਾਂ ਨਾਲ ਕੀਤਾ ਜਾਂਦਾ ਹੈ।

5. **ਟਿੱਕੀਆਂ ਦਾ ਤਾਪ ਉਪਚਾਰ ਅਤੇ ਸਫਾਈ ਕਰਨਾ**—ਟਿੱਕੀਆਂ ਨੂੰ ਭੱਠੀਆਂ ਵਿਚ ਗਰਮ ਕਰਕੇ ਠੰਢਾ ਕਰਦੇ ਹਨ, ਜਿਸ ਨਾਲ ਉਹ ਕੁਝ ਨਰਮ ਹੋ ਜਾਂਦੀਆਂ ਹਨ। ਇਸ ਕ੍ਰਿਆਂ ਤੋਂ ਬਾਅਦ ਇਨ੍ਹਾਂ ਦਾ ਰੰਗ ਕਾਲਾ ਜਿਹਾ ਹੋ ਜਾਂਦਾ ਹੈ। ਫਿਰ ਇਹ ਗਰਮ ਹਲਕੇ ਗੰਧਕ ਦੇ ਤੇਜ਼ਾਬ ਅਤੇ ਬਾਕਰੋਮੇਟ ਦੇ ਮਿਸ਼ਰਣ ਵਿਚ ਪਾ ਦਿੱਤੀਆਂ ਜਾਂਦੀਆਂ ਹਨ। ਇਸ ਤਰ੍ਹਾਂ ਇਹ ਸਾਫ਼ ਹੋ ਕੇ ਨਿਕਲਦੀਆਂ ਹਨ। ਧੋਣ ਨਾਲ ਤੇਜ਼ਾਬ ਉਤਰ ਜਾਂਦਾ ਹੈ ਤੇ ਇਨ੍ਹਾਂ ਨੂੰ ਸੁਕਾ ਲਿਆ ਜਾਂਦਾ ਹੈ।

6. **ਟਿੱਕੀਆਂ ਦੇ ਕਿਨਾਰੇ ਬਣਾਉਣੇ (Upsetting)**—ਬੇਲਨ ਨਾਲ ਇਨ੍ਹਾਂ ਦੇ ਕਿਨਾਰਿਆਂ ਨੂੰ ਉਭਰਵੇਂ ਬਣਾਇਆ ਜਾਂਦਾ ਹੈ। ਅਜਿਹਾ ਇਸ ਲਈ ਕੀਤਾ ਜਾਂਦਾ ਹੈ ਕਿ ਪ੍ਰਚਾਲਨ ਵੇਲੇ




**ਕਟਾਈ ਮਸ਼ੀਨ**

(ਚਾਂਦੀ ਜਾਂ ਕਿਸੇ ਹੋਰ ਧਾਤ ਦੀਆਂ ਪੱਤੀਆਂ ਵਿਚੋਂ ਇਕੋਂ ਵਾਰੀ ਦੋ-ਦੋ ਟਿੱਕੀਆਂ ਬਣਾਉਣ ਵਾਲੀ ਮਸ਼ੀਨ ਹੈ ਜਿਸ ਵਿਚ 1. ਕੱਟਣ ਵਾਲੇ ਫੌਲਾਦੀ ਬੇਲਨ 2. ਉਪਰਲਾ ਫੱਟਾ 3. ਪੱਟੀ ਭੇਜਣ ਵਾਲਾ ਬੇਲਨ 4. ਚਾਂਦੀ ਦੀ ਪੱਟੀ ਤੇ 5. ਹੇਠਲਾ ਫੱਟਾ ਹੈ।)

ਇਸ ਉੱਤੇ ਲਿਖੇ ਅੱਖਰ ਆਦਿ ਘਸ ਨਾ ਜਾਣ। ਇਸੇ ਸਮੇਂ ਕਿਨਾਰਿਆਂ ਉੱਪਰ ਕੋਈ ਡਿਜ਼ਾਈਨ ਜਾਂ ਅੱਖਰ ਲਿਖ ਦਿੱਤੇ ਜਾਂਦੇ ਹਨ। ਅਜਿਹੇ ਕੁਝ ਭਾਰਤੀ ਸਿੱਕਿਆਂ ਉੱਤੇ ਖੜੀਆਂ ਧਾਰੀਆਂ ਜਾਂ ਦੰਦੇ ਬਣੇ ਹੋਏ ਹਨ।

7. **ਟਿੱਕੀਆਂ ਦੇ ਭਾਰ ਦੀ ਜਾਂਚ**—ਟਿੱਕੀਆਂ ਨੂੰ ਤੋਲ ਕੇ ਵਧੇਰੇ ਜਾਂ ਘੱਟ ਭਾਰ ਵਾਲੀਆਂ ਨੂੰ ਅੱਡ ਕਰ ਲਿਆ ਜਾਂਦਾ ਹੈ। ਖਰਾਬ ਟਿੱਕੀਆਂ ਨੂੰ ਕਢ ਕੇ ਫਿਰ ਪਿਘਲਾਇਆ ਜਾਂਦਾ ਹੈ।

8. **ਟਿੱਕੀਆਂ ਨੂੰ ਠੱਪਿਆਂ ਦੇ ਵਿਚਕਾਰ ਦਬਾ ਕੇ ਸਿੱਕੇ ਤਿਆਰ ਕਰਨਾ**—ਹਰੇਕ ਟਿੱਕੀ ਹੇਠਲੇ ਠੱਪੇ ਉੱਤੇ ਰੱਖੀ ਜਾਂਦੀ ਹੈ ਅਤੇ ਉੱਪਰ ਵਾਲਾ ਠੱਪਾ ਉਸ ਉੱਤੇ ਜ਼ੋਰ ਨਾਲ ਡਿਗਦਾ ਹੈ। ਦਬਾਉ ਪੈਣ ਨਾਲ ਨਰਮ ਧਾਤ ਠੱਪੇ ਵਿਚਲੀਆਂ ਝਿਰੀਆਂ ਵਿਚ ਭਰ ਜਾਂਦੀ ਹੈ, ਦਬਾਉ ਸਮੇਂ ਟਿੱਕੀ ਨੂੰ ਇਕ ਕੜਾ ਘੇਰੀ ਰਖਦਾ ਹੈ ਜਿਸ ਕਰਕੇ ਇਸ ਦੀ ਚੌੜਾਈ ਹੋਰ ਨਹੀਂ ਵਧਦੀ। ਇਹ ਕੰਮ ਹੁਣ ਮਸ਼ੀਨਾਂ ਨਾਲ ਕੀਤਾ ਜਾਂਦਾ ਹੈ (ਚਿੱਤਰ 2)। ਠੱਪੇ ਕਠੋਰ ਕਾਰਬਨ ਫ਼ੌਲਾਦ ਦੇ ਬਣੇ ਹੋਏ ਹੁੰਦੇ ਹਨ। ਇਹ 50,000 ਸਿੱਕੇ ਬਣਾਉਣ ਤੋਂ ਬਾਅਦ ਬੇਕਾਰ ਹੋ ਜਾਂਦੇ ਹਨ। ਅਖੀਰ ਵਿਚ ਹਰ ਇਕ ਸਿੱਕੇ ਨੂੰ ਤੋਲ ਕੇ ਅਤੇ ਦੇਖਕੇ ਜਾਂਚ ਕੀਤੀ ਜਾਂਦੀ ਹੈ।




**ਚਿੱਤਰ 2 : ਸਿੱਕੇ ਬਣਾਉਣ ਵਾਲਾ ਦਬਾਉ ਯੰਤਰ**

(ਇਸ ਭਾਰੀ ਯੰਤਰ ਨਾਲ ਕਈ ਟਨਾਂ ਦੀ ਦਾਬ ਪੈਂਦੀ ਹੈ ਅਤੇ ਪਹਿਲੋਂ ਤਿਆਰ ਕੀਤੀਆਂ ਟਿੱਕੀਆਂ ਉੱਤੇ ਅੱਖਰ ਆਦਿ ਉਭਰ ਜਾਂਦੇ ਹਨ ਜਿਸ ਵਿਚ 1. ਟਿੱਕੀਆਂ ਭਰਨ ਦੀ ਥਾਂ 2. ਉਪਰ ਵਾਲਾ ਠੱਪਾ 3. ਹੇਠਲਾ ਠੱਪਾ 4. ਤਿਆਰ ਹੋਏ ਸਿੱਕੇ ਨਿਕਲਣ ਵਾਲੀ ਪਾਈਪ)

ਪੜਤਾਲ ਕਰਨ ਵਾਲੇ ਦੇ ਸਾਹਮਣੇ ਇਹ ਸਿੱਕੇ ਇਕ ਗਤੀਸ਼ੀਲ ਪੱਟੇ ਉੱਤੇ ਇਸ ਤਰ੍ਹਾਂ ਰਖੇ ਹੁੰਦੇ ਹਨ ਕਿ ਇਸ ਦੇ ਦੋਵੇਂ ਪਾਸੇ ਵਾਰੋ ਵਾਰੀ ਦਿਖਾਈ ਦਿੰਦੇ ਹਨ। ਘੱਟ ਕੀਮਤ ਵਾਲੇ ਸਿੱਕਿਆਂ ਨੂੰ ਛਡ ਕੇ ਬਾਕੀ ਸਾਰੇ ਸਿੱਕਿਆਂ ਦੀ ਤੋਲ ਕੇ ਪੜਤਾਲ ਕੀਤੀ ਜਾਂਦੀ ਹੈ। ਇਹ ਕੰਮ ਸਵੈ-ਚਾਲਿਤ ਤਕੜੀਆਂ ਨਾਲ ਕੀਤਾ ਜਾਂਦਾ ਹੈ। ਇਨ੍ਹਾਂ ਸਿੱਕਿਆਂ ਨੂੰ ਠਣਕਾ ਕੇ ਸਿੱਕਾ ਮਾਹਿਰ ਖੋਟੇ ਹੋਣ ਦਾ ਅੰਦਾਜ਼ਾ ਲਗਾਉਂਦੇ ਹਨ।

9. **ਗਿਣਤੀ**—ਅਖੀਰ ਵਿਚ ਸਿੱਕੇ ਗਿਣਤੀ ਕਰਨ ਵਾਲੀਆਂ ਮਸ਼ੀਨਾਂ ਵਿਚ ਦੀ ਲੰਘਾਏ ਜਾਂਦੇ ਹਨ, ਜਿਹੜੀਆਂ ਵੱਖੋ ਵੱਖਰੀ ਲੋੜੀਂਦੀ ਗਿਣਤੀ ਨਾਲ ਥੈਲੀਆਂ ਭਰਦੀਆਂ ਰਹਿੰਦੀਆਂ ਹਨ। ਇਹ ਥੈਲੀਆਂ ਟਕਸਾਲ ਤੋਂ ਬਾਹਰ ਪ੍ਰਚਲਨ ਲਈ ਭੇਜੀਆਂ ਜਾਂਦੀਆਂ ਹਨ।

ਹ. ਪੁ.—ਹਿੰ. ਵਿ. ਕੋ. 110; ਚੈਂਬ. ਐਨ. 9 : 431

**ਟੱਕਰ ਸੋਫ਼ੀ** : ਰੂਸ ਦੀ ਇਸ ਅਦਾਕਾਰਾ ਦਾ ਜਨਮ 13 ਜਨਵਰੀ, 1884 ਨੂੰ ਹੋਇਆ ਜਦੋਂ ਕਿ ਇਸ ਦੀ ਯਹੂਦੀ ਮਾਂ ਰੂਸ ਤੋਂ ਅਮਰੀਕਾ ਜਾ ਰਹੀ ਸੀ। ਟੱਕਰ ਨੇ ਕੁਨੈਕਟੀਕਟ ਰਾਜ ਵਿਚ



**ਸ਼ੋਫੀ ਟੱਕਰ**

ਹਾਰਟਫੋਰਡ ਵਿਖੇ ਆਪਣੇ ਪਿਤਾ ਦੇ ਰੈਸਟੋਰੈਂਟ ਵਿਚ ਗਾਣਾ ਗਾਉਣ ਦੀ ਸ਼ੁਰੂਆਤ ਕੀਤੀ। ਸੰਨ 1906 ਵਿਚ ਇਹ ਨਿਊਯਾਰਕ ਚਲੀ ਗਈ। ਉੱਥੇ 1909 ਵਿਚ ਇਸ ਨੇ ਨਾਟਕ ਵਿਚ ਅਦਾਕਾਰੀ ਕੀਤੀ। ਸੰਨ 1914 ਤੱਕ ਇਹ ਇਕ ਉੱਘੀ ਅਦਾਕਾਰਾ ਬਣ ਗਈ ਸੀ। ਆਪਣੇ 62 ਸਾਲ ਦੇ ਸਟੇਜੀ ਜੀਵਨ ਦੌਰਾਨ ਟੱਕਰ ਨੇ ਸੰਯੁਕਤ ਰਾਜ ਅਮਰੀਕਾ ਵਿਚ ਪਰਿਹਾਸ ਨਾਟਕਾਂ, ਜਸ਼ਨੀ ਗੀਤਾਂ ਅਤੇ ਨਾਈਟ ਕਲੱਬਾਂ ਲਈ ਕੰਮ ਕੀਤਾ। ਆਪਣੇ ਅੱਥਰੇ ਅੰਦਾਜ਼ ਨਾਲ ਇਹ ਆਪਣੇ 'ਸਮ ਆਫ਼ ਦੀਜ਼ ਡੇਅਜ਼' ਗੀਤ ਗਾ ਕੇ ਦਰਸ਼ਕਾਂ ਦੇ ਦਿਲ ਮੋਹ ਲੈਂਦੀ ਸੀ।

9 ਫ਼ਰਵਰੀ, 1966 ਨੂੰ ਨਿਊਯਾਰਕ ਸ਼ਹਿਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 168

**ਟਕਰ ਖ਼ਾਨਦਾਨ** : ਸੰਯੁਕਤ ਰਾਜ ਅਮਰੀਕਾ ਦੇ ਵਰਜੀਨੀਆ ਰਾਜ ਦੇ ਇਕ ਅਮੀਰ ਖ਼ਾਨਦਾਨ ਦਾ ਨਾਉਂ ਸੀ ਜਿਸ ਦੇ ਬਹੁਤ ਸਾਰੇ ਮੈਂਬਰ ਕਈ ਪੁਸ਼ਤਾਂ ਤਕ ਦੇਸ਼ ਦੇ ਉੱਘੇ ਕਾਨੂੰਨਦਾਰ ਅਤੇ ਵਿਧਾਇਕ ਰਹੇ। ਇਸ ਖ਼ਾਨਦਾਨ ਦੇ ਮੁੱਢ ਬਾਰੇ ਇਤਿਹਾਸ ਨੂੰ ਵਧੇਰੇ ਜਾਣਕਾਰੀ ਪ੍ਰਾਪਤ ਨਹੀਂ ਹੈ ਪਰ ਇਸ ਦਾ ਪਹਿਲਾ ਉੱਘਾ ਮੈਂਬਰ ਸੇਂਟ ਜਾਰਜ ਟਕਰ ਨੂੰ ਹੀ ਮੰਨਿਆ ਗਿਆ ਹੈ ਜਿਸ ਦਾ ਜਨਮ 29 ਜੂਨ, 1752 ਵਿਚ ਪੋਰਟ ਰਾਇਲ ਬਾਰਮੂਦਾ ਵਿਖੇ ਹੋਇਆ। ਵਰਜੀਨੀਆ ਵਿਚ ਆ ਜਾਣ ਮਗਰੋਂ ਇਸ ਨੇ ਵਿਲੀਅਮ ਅਤੇ ਮੇਰੀ ਕਾਲਜ ਵਿਚੋਂ ਬੀ. ਏ. ਦੀ ਡਿਗਰੀ ਹਾਸਲ ਕੀਤੀ ਅਤੇ ਕਾਨੂੰਨੀ ਵਿਦਿਆ ਪ੍ਰਾਪਤ ਕਰਨ ਮਗਰੋਂ ਇਸ ਨੇ ਵਿਲਿਅਮਜ਼ ਵਰਗ ਵਿਚ ਵਕਾਲਤ ਕਰਨੀ ਆਰੰਭ ਕਰ ਦਿੱਤੀ। ਕਾਲੋਨੀਆਂ ਦੇ ਸਬੰਧ ਵਿਚ ਹੋਈ ਬਗ਼ਾਵਤ ਵਿਚ ਇਸ ਨੇ ਕਾਲੋਨੀਆਂ ਦਾ ਪੱਖ ਪੂਰਿਆ। 1778 ਈ. ਵਿਚ ਇਸ ਨੇ ਚੈਸਟਰਫੀਲਡ ਕਾਊਂਟੀ ਦੇ ਜਾੱਨ ਰੈਂਡਾੱਲਫ਼ ਦੀ ਵਿਧਵਾ ਫ੍ਰੈਂਕਸ ਰੈਂਡਾੱਲਫ਼ ਨਾਲ ਸ਼ਾਦੀ ਕਰ ਲਈ।

1788 ਵਿਚ ਇਹ ਵਰਜੀਨੀਆਂ ਦਾ ਜਨਰਲ ਕੋਰਟ ਦਾ ਜੱਜ ਬਣਿਆ। ਇਸ ਦੀ ਬਲੈਕ ਸਟੋਨ 'ਜ ਕਾਮੈਂਟਰੀਜ਼', ਜਿਹੜੀ ਪੰਜ ਜਿਲਦਾਂ ਵਿਚ ਹੈ, ਇਕ ਉੱਘੀ ਪੁਸਤਕ ਹੈ।

10 ਨਵੰਬਰ, 1827 ਵਿਚ ਨੈਲਸਨ ਕਾਊਂਟੀ ਵਿਖੇ ਇਸਦੀ ਮੌਤ ਹੋਈ।

**ਹੈਨਰੀ ਸੇਂਟ ਜਾਰਜ ਟਕਰ** : ਇਸ ਦਾ ਜਨਮ 29 ਦਸੰਬਰ 1780 ਵਿਚ ਚੈਸਟਰਫੀਲਡ ਕਾਊਂਟੀ (ਸੰਯੁਕਤ ਰਾਜ ਅਮਰੀਕਾ) ਵਿਚ ਸੇਂਟ ਜਾਰਜ ਟਕਰ ਦੇ ਘਰ ਹੋਇਆ। ਇਸ ਨੇ ਵਿਲੀਅਮ ਅਤੇ ਮੇਰੀ ਕਾਲਜ ਵਿਚ ਸਿੱਖਿਆ ਪ੍ਰਾਪਤੀ ਮਗਰੋਂ ਵਿਨਚੈਸਟਰ ਵਿਖੇ ਵਕਾਲਤ ਆਰੰਭ ਕੀਤੀ। ਸੰਨ 1806 ਵਿਚ ਇਸ ਨੇ ਐਨੀ ਐਵਰਲਾਈਨ ਹੰਟਰ ਨਾਲ ਸ਼ਾਦੀ ਕੀਤੀ। ਸੰਨ 1807-1808 ਵਿਚ ਇਸ ਨੇ ਵਰਜੀਨੀਆ ਦੇ ਹਾਊਸ ਆਫ਼ ਡੈਲੀਗੇਟਸ ਵਿਚ ਕੰਮ ਕੀਤਾ ਅਤੇ 1812 ਵਿਚ ਇਹ ਲੜਾਈ ਵਿਚ ਚਲਾ ਗਿਆ। ਸੰਨ 1815 ਵਿਚ ਇਹ ਯੂਨਾਈਟਿਡ ਸਟੇਟਸ ਕਾਂਗਰਸਮੈੱਨ ਵਿਚ ਚੁਣਿਆ ਗਿਆ ਸੀ ਅਤੇ 1819 ਤੋਂ 1823 ਦੌਰਾਨ ਇਹ ਵਰਜੀਨੀਆ ਸੈਨੇਟ ਦਾ ਮੈਂਬਰ ਰਿਹਾ। ਜੱਜ ਦੇ ਤੌਰ ਤੇ ਇਸ ਨੂੰ ਬਹੁਤ ਮਾਣ ਅਤੇ ਪ੍ਰਸ਼ੰਸਾ ਮਿਲੀ। 1824-31 ਦੌਰਾਨ ਇਸ ਨੇ ਵਿਨਚੈਸਟਰ ਵਿਚ ਇਕ ਪ੍ਰਾਈਵੇਟ ਲਾਅ ਸਕੂਲ ਵਿਚ ਪੜ੍ਹਾਇਆ ਅਤੇ 1841-45 ਦੌਰਾਨ ਇਹ ਵਰਜੀਨੀਆ ਯੂਨੀਵਰਸਿਟੀ ਵਿਚ ਲਾਅ ਦਾ ਅਧਿਆਪਕ ਬਣ ਗਿਆ ਅਤੇ ਇਸ ਵਿਸ਼ੇ ਸਬੰਧੀ ਇਸਨੇ ਆਪਣੇ ਵਿਚਾਰਾਂ ਨੂੰ ਲਿਖਤੀ ਰੂਪ ਦਿੱਤਾ।

28 ਅਗਸਤ, 1848 ਵਿਚ ਵਿਨਚੈਸਟਰ ਵਿਖੇ ਇਸ ਦੀ ਮੌਤ ਹੋ ਗਈ।

**ਨਾਥੇਨੀਅਲ ਬੈਵਰਲੀ ਟਕਰ** : ਇਸ ਦਾ ਜਨਮ 6 ਸਤੰਬਰ, 1784 ਵਿਚ ਚੈਸਟਰਫੀਲਡ ਕਾਊਂਟੀ (ਸੰਯੁਕਤ ਰਾਜ ਅਮਰੀਕਾ) ਵਿਖੇ ਹੋਇਆ। ਇਹ ਸੇਂਟ ਜਾਰਜ ਟਕਰ ਦਾ ਪੁੱਤਰ ਅਤੇ ਹੈਨਰੀ ਸੇਂਟ ਜਾਰਜ ਟਕਰ ਦਾ ਛੋਟਾ ਭਰਾ ਸੀ। ਇਸ ਨੇ ਵੀ 1801 ਵਿਚ ਵਿਦਿਆ ਸਮਾਪਤੀ ਤੋਂ ਬਾਅਦ ਵਕਾਲਤ ਸ਼ੁਰੂ ਕੀਤੀ ਅਤੇ 1812 ਦੀ ਲੜਾਈ ਵਿਚ ਹਿੱਸਾ ਲਿਆ। ਜੈਫ਼ਰਸਨ ਕਾਊਂਟੀ ਦੇ ਸੰਗਠਨ ਦੇ ਸਬੰਧ ਵਿਚ ਇਹ ਮਿਜ਼ੂਰੀ ਆ ਗਿਆ ਅਤੇ ਪਹਿਲਾਂ ਸਰਕਟ ਕੋਰਟ ਜੱਜ ਅਤੇ ਮਗਰੋਂ 1830-33 ਦੌਰਾਨ ਜ਼ਿਲਾ ਕੋਰਟ ਦੇ ਜੱਜ ਵਜੋਂ ਕੰਮ ਕੀਤਾ। 1833 ਈ. ਵਿਚ ਇਹ ਵਰਜੀਨੀਆ ਵਾਪਸ ਆ ਗਿਆ ਅਤੇ ਉਥੋਂ ਦੇ ਵਿਲੀਅਮ ਮੇਰੀ ਕਾਲਜ ਵਿਚ ਕਾਨੂੰਨੀ ਸਿੱਖਿਆ ਦਾ ਅਧਿਆਪਕ ਬਣ ਗਿਆ। ਇਸ ਨੇ ਰਾਜਨੀਤੀ ਸਬੰਧੀ ਕਾਫ਼ੀ ਪੁਸਤਕਾਂ ਅਤੇ ਨਾਵਲ ਲਿਖੇ। 'ਜਾਰਜ ਬਾਲਕਾਂਬ' (1836), 'ਪਾਰਟੀਜ਼ਨ ਲੀਡਰ' (1836) ਦੋ ਜਿਲਦਾਂ ਵਿਚ ਅਤੇ Gertrude (1844-45) ਇਸ ਦੀਆਂ ਪ੍ਰਸਿੱਧ ਪੁਸਤਕਾਂ ਹਨ।

26 ਅਗਸਤ, 1851 ਵਿਚ ਵਿਨਚੈਸਟਰ ਵਿਖੇ ਇਸ ਦੀ ਮੌਤ ਹੋ ਗਈ।

**ਨਾਥੇਨੀਅਨ ਬੈਵਰਲੀ ਟਕਰ, (ਦੂਜਾ)** ; ਹੈਨਰੀ ਸੇਂਟ ਜਾਰਜ ਦਾ ਪੁੱਤਰ ਸੀ। ਇਸ ਦਾ ਜਨਮ 8 ਜੂਨ, 1890 ਨੂੰ ਵਿਨਚੈਸਟਰ ਵਿਖੇ ਹੋਇਆ। ਇਸ ਨੇ ਆਪਣੀ ਸਿੱਖਿਆ ਰਿਚਮੰਡ ਅਕਾਦਮੀ ਅਤੇ ਵਰਜੀਨੀਆ ਯੂਨੀਵਰਸਿਟੀ ਵਿਚ ਮੁਕੰਮਲ ਕੀਤੀ। 1853-56 ਦੌਰਾਨ ਇਸ ਨੇ ਵਾਸ਼ਿੰਗਟਨ ਸੈਲੀਨਲ ਦੀ ਸੰਪਾਦਨਾ ਕੀਤੀ। 1857 ਈ. ਵਿਚ ਲਿਵਰਪੂਲ ਵਿਖੇ ਇਕ ਅਮਰੀਕਨ ਕਾਂਸਲ ਦੀ ਹੈਸੀਅਤ ਵਿਚ ਇਸ ਨੂੰ ਨਾਂਥੈਨੀਅਲ ਹਾਥਰਨ ਦੀ ਜਗ੍ਹਾ ਚੁਣ ਲਿਆ ਗਿਆ।

ਕਨਫੈੱਡਰੇਟ ਆਰਮੀ ਵਿਚ ਆ ਜਾਣ ਮਗਰੋਂ ਇਸ ਨੇ 1862-63 ਵਿਚ ਦੱਖਣੀ ਅਮਰੀਕਾ ਲਈ ਫ਼ਰਾਂਸ ਨਾਲ ਅਤੇ 1864 ਵਿਚ ਕੈਨੇਡਾ ਨਾਲ ਵਪਾਰਕ ਸਬੰਧ ਸਥਾਪਿਤ ਕੀਤੇ। ਅਮਰੀਕਨ ਘਰੇਲੂ ਲੜਾਈ ਦੀ ਸਮਾਪਤੀ ਤੇ ਇਸ ਉਪਰ ਲਿੰਕਨ ਦੇ ਕਤਲ ਦੀ ਸਾਜਸ਼ ਵਿਚ ਸ਼ਾਮਲ ਹੋਣ ਦਾ ਦੋਸ਼ ਲਾਇਆ ਗਿਆ ਪਰ ਨਵੰਬਰ 1865 ਵਿਚ ਇਹ ਇਸ ਦੋਸ਼ ਤੋਂ ਮੁਕਤ ਹੋ ਗਿਆ। ਇਸ ਨੇ ਆਪਣਾ ਬਹੁਤ ਸਾਰਾ ਸਮਾਂ ਇੰਗਲੈਂਡ ਮੈਕਸੀਕੋ ਅਤੇ ਕੈਨੇਡਾ ਵਿਚ ਬਿਤਾਇਆ ਅਤੇ ਅੰਤ 1872 ਵਿਚ ਇਹ ਵਾਸ਼ਿੰਗਟਨ ਡੀ. ਸੀ. ਵਿਚ ਆ ਕੇ ਰਹਿਣ ਲੱਗ ਪਿਆ। ਇਥੇ ਹੀ 4 ਜੁਲਾਈ, 1890 ਵਿਚ ਇਸ ਦੀ ਮੌਤ ਹੋ ਗਈ।

**ਜਾੱਨ ਰੈਂਡਾਲਫ ਟਕਰ** : ਇਹ ਹੈਨਰੀ ਸੇਂਟ ਜਾਰਜ ਦਾ ਛੋਟਾ ਪੁੱਤਰ ਅਤੇ ਨਾਥੈਲੀਅਨ ਬੈਵਰਲੀ ਟਕਰ ਦਾ ਛੋਟਾ ਭਰਾ ਸੀ। ਇਸ ਦਾ ਜਨਮ 24 ਦਸੰਬਰ, 1823 ਵਿਚ ਵਿਨਚੈਸਟਰ ਵਿਖੇ ਹੋਇਆ। ਵਰਜੀਨੀਆ ਯੂਨੀਵਰਸਿਟੀ ਤੋਂ ਇਸ ਨੇ ਕਾਨੂੰਨ ਦੀ ਡਿਗਰੀ ਹਾਸਲ ਕੀਤੀ ਅਤੇ 1845-57 ਦੌਰਾਨ ਇਸ ਨੇ ਵਿਨਚੈਸਟਰ ਵਿਖੇ ਵਕਾਲਤ ਕੀਤੀ।

1857-65 ਦੌਰਾਨ ਇਹ ਵਰਜੀਨੀਆ ਦਾ ਅਟਾਰਨੀ ਜਨਰਲ ਰਿਹਾ ਅਤੇ ਇਸ ਮਗਰੋਂ ਇਸ ਨੇ ਮੁੜ ਆਪਣੀ ਨਿੱਜੀ ਵਕਾਲਤ ਸ਼ੁਰੂ ਕਰ ਦਿੱਤੀ। 1870-74 ਈ. ਅਤੇ ਫਿਰ 1889-97 ਈ. ਦੌਰਾਨ ਇਹ ਵਰਜੀਨੀਆ ਯੂਨੀਵਰਸਿਟੀ ਵਿਚ ਕਾਨੂੰਨ ਦਾ ਅਧਿਆਪਕ ਲਗਿਆ ਰਿਹਾ। 1875-87 ਦੌਰਾਨ ਯੂਨਾਈਟਿਡ ਸਟੇਟਸ ਕਾਂਗਰਸਮੈਨ ਦਾ ਮੈਂਬਰ ਚੁਣਿਆ ਗਿਆ। ਇਸ ਕਾਂਗਰਸ ਵਿਚ ਇਹ ਡੈਮੋਕ੍ਰੇਟਿਕ ਨੇਤਾ ਸੀ ਅਤੇ ਇਸ ਨੇ ਕਰਾਂ ਸਬੰਧੀ ਕਈ ਸੁਧਾਰ ਕੀਤੇ।

1892-93 ਵਿਚ ਇਹ ਅਮਰੀਕਾ ਦੀ ਬਾਰ ਐਸੋਸੀਏਸ਼ਨ ਦਾ ਪ੍ਰਧਾਨ ਰਿਹਾ। ਇਸ ਨੇ 1899 ਵਿਚ 'ਕਾਨਸਟੀਚਿਊਸ਼ਨ ਆੱਫ਼ ਦਾ ਯੂਨਾਈਟਿਡ ਸਟੇਟਸ' ਨਾਉਂ ਦੀ ਪੁਸਤਕ ਦੋ ਜਿਲਦਾਂ ਵਿਚ ਲਿਖੀ। 13 ਫਰਵਰੀ, 1897 ਵਿਚ ਇਸ ਦੀ ਮੌਤ ਹੋ ਗਈ।

**ਹੈਨਰੀ ਸੇਂਟ ਜਾਰਜ ਟਕਰ** : ਇਸ ਦਾ ਜਨਮ 5 ਅਪ੍ਰੈਲ, 1853 ਵਿਚ ਵਿਨਚੈਸਟਰ ਵਿਖੇ ਹੋਇਆ। ਇਹ ਜਾਨ ਰੈਂਡਾੱਲਫ਼ ਟਕਰ ਦਾ ਪੁੱਤਰ ਸੀ। ਇਸ ਨੇ ਵਾਸ਼ਿੰਗਟਨ ਅਤੇ ਲੀ ਯੂਨੀਵਰਸਿਟੀ ਵਿਚ ਵਿਦਿਆ ਪ੍ਰਾਪਤ ਕੀਤੀ। ਮਗਰੋਂ ਇਸ ਨੇ ਕਈ ਸਾਲ ਵਕਾਲਤ ਕੀਤੀ। ਸੰਨ 1889 ਵਿਚ ਇਹ ਆਪਣੇ ਮੁਲਕ ਦੇ ਹਾਊਸ ਆੱਫ਼ ਰੀਪ੍ਰੈਜ਼ੈਂਟੇਟਿਵਜ਼ ਵਿਚ ਚੁਣਿਆ ਗਿਆ। 8 ਸਾਲ ਤੱਕ ਇਹ ਇਸ ਦਾ ਮੈਂਬਰ ਰਿਹਾ। 1877-1902 ਈ. ਦੌਰਾਨ ਇਹ ਵਾਸ਼ਿੰਗਟਨ ਵਿਖੇ ਲਾਅ ਸਕੂਲ ਵਿਚ ਡੀਨ ਦੀ ਪਦਵੀ ਤੇ ਰਿਹਾ। 1903-1905 ਦੌਰਾਨ ਇਹ ਕੋਲੰਬੀਅਨ ਯੂਨੀਵਰਸਿਟੀ ਦਾ ਡੀਨ ਅਤੇ 1904-05 ਵਿਚ ਅਮਰੀਕਨ ਬਾਰ ਐਸੋਸੀਏਸ਼ਨ ਦਾ ਪ੍ਰਧਾਨ ਰਿਹਾ। 1909 ਅਤੇ 1921 ਵਿਚ ਦੋ ਵਾਰੀ ਇਹ ਵਰਜੀਨੀਆ ਦਾ ਗਵਰਨਰ ਬਣਨ ਲਈ ਨਾਕਾਮਯਾਬ ਰਿਹਾ। 1922 ਈ. ਵਿਚ ਇਹ ਮੁੜ ਕਾਂਗਰਸ ਵਿਚ ਚੁਣਿਆ ਗਿਆ। 1915 ਵਿਚ ਇਸ ਦੀ ਲਿੱਖੀ 'ਲਿਮੀਟੇਸ਼ਨਜ਼ ਆੱਨ ਦੀ ਟ੍ਰੀਟੀਮੇਕਿੰਗ ਪਾਵਰ ਅੰਡਰ ਦਾ ਕਾਨਸਟੀਚਿਊਸ਼ਨ ਆੱਫ਼ ਦਾ ਯੂਨਾਈਟਿਡ ਸਟੇਟਸ' ਅਤੇ 1916 ਵਿਚ 'ਵਿਮੈਨਜ਼ ਸਫਰੇਜ ਬਾਈ ਕਾਨਸਟੀਚਿਊਸ਼ਨਲ ਅਮੈਂਡਮੈਂਟ, ਕਾਫ਼ੀ ਪ੍ਰਸਿੱਧ ਹੋਈ।

ਹ. ਪੁ.—ਐਨ. ਅਮੈ. 27 : 204

**ਟਕਰ ਜਾਰਜ** : ਸੰਯੁਕਤ ਰਾਜ ਅਮਰੀਕਾ ਦੇ ਇਸ ਸਿਖਿਆ ਸ਼ਾਸਤਰੀ ਅਤੇ ਰਾਜਨੀਤਿਕ ਅਰਥਸਾਸ਼ਤਰੀ ਦਾ ਜਨਮ 20 ਅਸਗਤ, 1775 ਨੂੰ ਬੈਰਮੁਡਾ (Bermuda) ਵਿਖੇ ਹੋਇਆ। 1797 ਵਿਚ ਵਿਲੀਅਮ ਐਂਡ ਮੇਰੀ ਕਾਲਜ ਤੋਂ ਗਰੈਜੂਏਸ਼ਨ ਕਰਨ ਉਪਰੰਤ

ਇਸ ਨੇ ਲਿੰਚਬਰਗ (Lymchburg) ਵਿਖੇ ਵਕਾਲਤ ਕਰਨੀ ਸ਼ੁਰੂ ਕਰ ਦਿੱਤੀ ਅਤੇ ਕਈ ਸਾਲਾਂ ਤੱਕ ਰਾਜ ਦੀ ਵਿਧਾਨ ਸਭਾ ਦਾ ਮੈਂਬਰ ਰਿਹਾ। 1819-1825 ਈ. ਤੱਕ ਇਹ ਅਮਰੀਕਾ ਦੇ ਹਾਊਸ ਆੱਫ਼ ਰੀਪ੍ਰਜ਼ੈਂਟੇਟਿਵਜ਼ ਦਾ ਮੈਂਬਰ ਰਿਹਾ ਅਤੇ 1825 ਤੋਂ 1845 ਵਿਚ ਸੇਵਾ ਮੁੱਕਤ ਹੋਣ ਤਕ ਵਰਜੀਨੀਆ ਯੂਨੀਵਰਸਿਟੀ ਵਿਚ ਦਰਸ਼ਨ ਅਤੇ ਰਾਜਨੀਤਿਕ ਅਰਥਸਾਸ਼ਤਰ ਦਾ ਪ੍ਰੋਫ਼ੈਸਰ ਰਿਹਾ। ਇਸ ਨੇ ਕਈ ਪੁਸਤਕਾਂ ਵੀ ਲਿਖੀਆਂ ਜਿਵੇਂ 'ਦੀ ਲਾਈਫ਼ ਆਫ਼ ਥਾਮਸ ਜੈਫਰਸ਼ਨ' (1837); 'ਦੀ ਥਿਉਰੀ ਆੱਫ਼ ਮਨੀ ਐਂਡ ਬੈਂਕਸ ਇੰਨਵੈਸਟੀਗੇਟਿਡ' (1939); 'ਪ੍ਰਾਗਰੈਸ ਆੱਫ਼ ਯੁਨਾਈਟਿਡ ਸਟੇਟਸ ਆੱਫ ਪਾਪੂਲੇਸ਼ਨ ਐਂਡ ਵੈਲਥ, ਇੰਨ ਫਿਫਟੀ ਯੀਅਰਜ਼' (1843) ਅਤੇ ਦੀ ਹਿਸਟਰੀ ਆੱਫ਼ ਦੀ ਯੂਨਾਈਟਿਡ ਸਟੇਟਸ 1856-57 ਚਾਰ ਜਿਲਦਾਂ। 10 ਅਪ੍ਰੈਲ, 1861 ਨੂੰ ਐਲਬੈਮਾਰਲ (Albemarle) ਕਾਊਂਟੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 27 : 205

**ਟਕਰ ਜੋਸ਼ੀਆ** : ਇਸ ਅੰਗਰੇਜ਼ ਅਰਥ ਸ਼ਾਸਤਰੀ ਦਾ ਜਨਮ Langhame wales ਵਿਖੇ 1712 ਈ. ਨੂੰ ਹੋਇਆ। ਇਸ ਨੇ ਆੱਕਸਫੋਰਡ ਤੋਂ 1739 ਵਿਚ ਐਮ. ਏ. ਅਤੇ 1755 ਵਿਚ ਡੀ. ਡੀ. ਕੀਤੀ। ਸੰਨ 1737 ਵਿਚ ਇਸ ਨੂੰ ਬ੍ਰਿਸਟਲ ਵਿਖੇ ਸੇਂਟ ਸਾਈਫਨਜ਼ ਵਿਚ ਕਯੂਰੇਟਰ ਲਗਾ ਦਿੱਤਾ ਗਿਆ। ਇਥੇ ਇਸ ਦੀ ਰਾਜਨੀਤੀ ਅਤੇ ਵਪਾਰ ਵਿਚ ਦਿਲਚਸਪੀ ਹੋ ਗਈ ਅਤੇ ਇਥੇ ਹੀ ਇਸ ਨੂੰ 1749 ਵਿਚ ਆਲ ਸੇਂਟਸ ਗਿਰਜੇ ਦਾ ਪ੍ਰਬੰਧਕ ਲਗਾ ਦਿੱਤਾ ਗਿਆ। 1758 ਈ. ਵਿਚ ਇਹ ਗਲਾਸੈਟਰ ਦਾ ਡੀਨ ਬਣਿਆ। ਰਾਜਨੀਤਿਕ-ਅਰਥ ਸ਼ਾਸਤਰ ਦੇ ਖੇਤਰ ਵਿਚ ਇਹ ਵਪਾਰ ਲਈ ਬਸਤੀਆਂ ਦੇ ਵਿਰੁੱਧ ਲੜਾਈ ਕਰਨ ਦੇ ਖਿਲਾਫ਼ ਸੀ ਅਤੇ ਬਹੁਤ ਸਾਰੇ ਪੱਤਰਾਂ ਅਤੇ ਪੈਂਫਲਿਟਾਂ ਵਿਚ ਇਸ ਨੇ ਇਸ ਬਾਰੇ ਅਤੇ ਏਕਾਧਿਕਾਰ ਦੀਆਂ ਬੁਰਾਈਆਂ ਨੂੰ ਉਘਾੜਿਆ। ਇਸ ਨਾਲ ਐਡਮ ਸਮਿੱਥ ਦੇ ਕੁਝ ਵਿਚਾਰਾਂ ਦਾ ਪੂਰਨ ਗਿਆਨ ਹੋਇਆ। ਇਸ ਦੀਆਂ ਲਿਖਤਾਂ ਵਿਚ 'ਐਲੀਮੈਂਟਸ ਆੱਫ਼ ਕਾੱਮਰਸ ਐਂਡ ਥਿਓਰੀ ਆੱਫ਼ ਟੈਕਸਿਜ਼' (1855) ਅਤੇ 'ਦੀ ਕੇਸ ਆੱਫ਼ ਗੋਇੰਗ ਟੂ ਵਾਰ ਫਾਰ ਦੀ ਸੇਕ ਆੱਫ਼ ਟਰੇਡ' (1963) ਪ੍ਰਸਿੱਧ ਹਨ। 4 ਨਵੰਬਰ, 1799 ਨੂੰ ਇੰਗਲੈਂਡ ਵਿਚ ਗਲਾਸੈਟਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 27 : 205

**ਟੱਕਰ, ਬੈਂਜਾਮਿਨ ਰਿਕਟਸਨ** : ਇਸ ਅਮਰੀਕਨ ਅਰਾਜਕਤਾਵਾਦੀ ਦਾ ਜਨਮ 17 ਅਪ੍ਰੈਲ, 1854 ਨੂੰ ਮੈਸਾਚੂਸੈਟਸ ਰਾਜ ਵਿਚ ਨਿਊ ਬੈਡਫੋਰਡ ਵਿਖੇ ਹੋਇਆ। ਮੈਸਾਚੂਸੈਟਸ ਇੰਸਟੀ-ਚਿਯੂਟ ਆੱਫ਼ ਟੈਕਨਾਲੋਜੀ ਵਿਚੋਂ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਸ ਨੇ ਇਕ ਛਪਾਈ ਦੇ ਦਫ਼ਤਰ ਵਿਚ ਕੰਮ ਕੀਤਾ। 1877 ਈ. ਵਿਚ ਇਸਨੇ ਜੋਸੀਆ ਵਾਰਨ (Josiah Warren) ਅਤੇ ਪਿਅਰੇ ਜੋਸਫ ਪ੍ਰਾਉਡਹਾਨ (Pierre Joseph Proudhon) ਦੇ ਸਮਾਜਕ ਸਿਧਾਂਤਾਂ ਦੇ ਅਸਰ ਅਧੀਨ ਰੈਡਿਕਲ-ਰਿਵਯੂ ਦੀ ਸਥਾਪਨਾ ਕੀਤੀ। ਇਸਦੇ ਫੇਲ ਹੋ ਜਾਣ ਤੋਂ ਬਾਅਦ 1881 ਵਿਚ ਇਸ ਨੇ ਲਿਬਰਟੀ ਨਾਮੀ ਇਕ ਹੋਰ ਰਸਾਲਾ ਜਾਰੀ ਕੀਤਾ ਤੇ ਇਸਦਾ ਇਸ ਨੇ 1908 ਤਕ ਸੰਪਾਦਨ ਦਾ ਕੰਮ ਵੀ ਕੀਤਾ। 1908 ਵਿਚ ਇਹ ਅਮਰੀਕਾ ਛਡ ਕੇ ਯੂਰਪ ਵਿਚ ਚਲਾ ਗਿਆ। ਇਸ ਦੀ ਮੁੱਖ ਲਿਖਤ 'ਸਟੇਟ ਸੋਸ਼ਲਿਜਮ ਐਂਡ ਐਨਾਰਕਿਜ਼ਮ' (1899) ਹੈ।

22 ਜੂਨ,1939 ਨੂੰ ਮਾਨਾਕੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 27 : 205

**ਟਕਲੀ ਇਮਰੇ** (Thokoly Imre) : ਹੰਗਰੀ ਦੇ ਇਸ ਦੇਸ਼ ਭਗਤ ਦਾ ਜਨਮ 25 ਸਤੰਬਰ, 1657 ਨੂੰ ਕੈਸਮਾਰਕ ਵਿਖੇ ਹੋਇਆ। ਹੰਗਰੀ ਦੇ ਲੋਕਾਂ ਨੇ ਇਸ ਨੂੰ ਹੈਪਸਬਰਗ ਹੁਕਮਰਾਨ, ਲੀਓਪੋਲਡ ਪਹਿਲੇ ਦੇ ਵਿਰੁਧ ਕੀਤੀ ਬਗਾਵਤ ਦੀ ਅਗਵਾਈ ਕਰਨ ਲਈ ਚੁਣਿਆ। ਇਸ ਨੇ ਅਪਰ ਹੰਗਰੀ ਤੇ ਹਮਲਾ ਕਰ ਕੇ ਮਾਰੇਵੀਆ ਨੂੰ ਉਜਾੜ ਦਿੱਤਾ ਅਤੇ ਅਪਰ ਆਸਟ੍ਰੀਆ ਦੇ ਵਿਚ ਦਾਖਲ ਹੋ ਗਿਆ। ਨਤੀਜੇ ਵਜੋਂ 1681 ਵਿਚ ਬਾਦਸ਼ਾਹ ਨੂੰ ਹੰਗਰੀ ਦੇ ਲੋਕਾਂ ਦੀਆਂ ਕੁਝ ਮੰਗਾਂ ਸਾਹਮਣੇ ਝੁਕਣਾ ਪਿਆ। ਤੁਰਕੀਆਂ ਦੀ ਸਹਾਇਤਾ ਨਾਲ ਇਸਨੇ ਬਾਦਸ਼ਾਹ ਦਾ ਵਿਰੋਧ ਜਾਰੀ ਰਖਿਆ ਪਰ ਤੁਰਕਾਂ ਨੇ ਉਨ੍ਹਾਂ ਦੀ 1683 ਵਿਚ ਵੀਐਨਾ (Vienna) ਸਾਹਮਣੇ ਹੋਈ ਹਾਰ ਦਾ ਇਸ ਤੇ ਇਲਜਾਮ ਲਗਾਇਆ ਪਰ ਏਡਰੀਆਨੋਪਲ (Adrianople) ਵਿਖੇ ਥੋੜ੍ਹੀ ਦੇਰ ਕੈਦ ਰਹਿਣ ਤੋਂ ਬਾਅਦ ਇਸ ਨੂੰ ਤੁਰਕਾਂ ਨੇ ਫਿਰ ਬਹਾਲ ਕਰ ਦਿੱਤਾ ਅਤੇ ਇਸ ਨੂੰ ਟਰਾਂਸਲੰਵਾਨੀਆਂ ਦਾ ਪ੍ਰਿੰਸ ਬਣਾਉਣ ਲਈ ਹੋਈ ਚੋਣ ਵਿਚ ਇਸ ਦੀ ਮਦਦ ਕੀਤੀ ਅਤੇ ਇਸ ਤਰ੍ਹਾਂ ਇਹ ਉਸ ਦੇਸ਼ ਵਿਚ ਘੁਸ ਗਿਆ ਅਤੇ 1690 ਵਿਚ ਇਸ ਦੇ ਵਿਰੁਧ ਭੇਜੀਆਂ ਸ਼ਾਹੀ ਫ਼ੌਜਾਂ ਨੂੰ ਹਰਾ ਦਿੱਤਾ। ਬੇਸ਼ਕ ਬਾਅਦ ਵਿਚ ਇਸ ਨੂੰ ਸੇਵਾ-ਮੁਕਤ ਹੋਣ ਲਈ ਮਜ਼ਬੂਰ ਕਰ ਦਿੱਤਾ ਗਿਆ। ਫਿਰ ਵੀ ਇਹ 1699 ਤਕ ਤੁਰਕੀ ਅਤੇ ਆਸਟਰੀਆ ਵਿਚਕਾਰ ਹੋਈਆਂ ਲੜਾਈਆਂ ਵਿਚ ਆਪਣਾ ਹਿਸਾ ਪਾਉਂਦਾ ਰਿਹਾ। 1699 ਈ. ਦੀ ਕਾਰਲੋਵਿਸ ਦੀ ਸੰਧੀ ਦੇ ਖ਼ਤਮ ਹੋ ਜਾਣ ਦੇ ਫਲਸਰੂਪ ਤੁਰਕੀ ਨੇ ਹੰਗਰੀਆਂ ਦੀ ਪੱਖ ਪੂਰਨੀ ਛੱਡ ਦਿੱਤੀ, ਇਸ ਤੇ ਇਸ ਨੇ ਵੀ ਵਿਰੋਧ ਕਰਨਾ ਛੱਡ ਦਿੱਤਾ ਅਤੇ ਕਾਂਸਟੈਂਟਾਈਨਓਪਲ ਵਿਖੇ ਪਾਸੇ ਹੋ ਕੇ ਰਹਿਣ ਲੱਗਾ। ਤੁਰਕੀ ਦੇ ਸੁਲਤਾਨ ਨੇ ਇਸ ਨੂੰ ਸ਼ਾਸਕ ਵਰਗ ਦੇ ਕਈ ਸਾਰੇ ਖਿਤਾਬ ਅਤੇ 'Prince of Widdin' ਦਾ ਖਿਤਾਬ ਦਿੱਤਾ। ਸੰਨ 1705 ਵਿਚ ਨਿਕਾਮੀਡੀਆ (Nicomedia) ਵਿਖੇ ਇਸ ਦੀ ਮੌਤ ਹੋ ਗਈ ਅਤੇ 1906 ਵਿਚ ਇਥੋਂ ਇਸ ਦੀਆਂ ਅਸਥੀਆਂ ਨੂੰ ਹੰਗਰੀ ਵਿਚ ਲਿਆਇਆ ਗਿਆ।

ਹ. ਪੁ.—ਐਨ. ਅਮੈ. 26 : 570

**ਟਕਾਸੀਜੀ ਦਰਿਆ** (Tuckasegee River) : ਸੰਯੁਕਤ ਰਾਜ ਦੇ ਉੱਤਰੀ ਕੈਰੋਲਾਈਨਾ ਰਾਜ ਦਾ ਇਹ ਇਕ ਦਰਿਆ ਹੈ ਜਿਹੜਾ ਜੈਕਸਨ ਕਾਊਂਟੀ ਵਿਚ, ਬਰੈਵਰਡ (Brevard) ਦੇ ਪੱਛਮ ਵਿਚ ਪੈਂਦੀ ਬਲਯੂ ਰਿਜ (Blue Ridge) ਵਿਚੋਂ ਨਿਕਲਦੀ ਹੈ। ਇਹ ਕਲਾਵੀ ਹਵਿਟੀਅਰ ਅਤੇ ਹਰਾਈਸਨ ਸਿੱਟੀ ਤੋਂ ਪਿੱਛੋਂ 80 ਕਿ. ਮੀ. (50 ਮੀਲ) ਉੱਤਰ-ਪੱਛਮ ਦੀ ਦਿਸ਼ਾ ਵਿਚ ਵਹਿੰਦਾ ਹੋਇਆ ਅਖੀਰ ਲਿਟਲ ਟੈਨਿਸੀ ਦਰਿਆ ਵਿਚ ਪੈਂਦੀ ਫੋਨ ਟਾਨਾ ਝੀਲ ਵਿਚ ਜਾ ਡਿਗਦਾ ਹੈ। ਬਰਾਈਸਨ ਸਿਟੀ ਦੇ 35 ਕਿ. ਮੀ. (22 ਮੀਲ) ਦੱਖਣ-ਪੱਛਮ ਵਿਚ ਟਕਾਸੀਜੀ ਦਰਿਆ ਉੱਤੇ ਸਥਿਤ ਗਲੈਨਵਿਲ ਡੈਮ (1941) ਨੇ ਗਲੈਨਵਿਲ ਜਲ-ਭੰਡਾਰ ਨੂੰ ਘੇਰਿਆ ਹੋਇਆ ਹੈ। ਸ਼ਾਇਦ ਇਸ ਦਰਿਆ ਦਾ ਨਾਂ ਟਸਿਕਸਿਟਸੀ ਭਾਵ ਰੀਂਗਦਾ ਕੱਛੂ ਨਾਂ ਦੇ ਇਕ ਚੈਰੋਕੀ ਇੰਡੀਅਨ ਪਿੰਡ ਪਿਛੇ ਪਿਆ ਹੋਵੇ। ਕਿਸੇ ਵੇਲੇ ਇਹ ਪਿੰਡ ਇਸ ਦਰਿਆ ਦੇ ਕੰਢੇ ਵਸਿਆ ਹੁੰਦਾ ਸੀ।

ਹ. ਪੁ.—ਐਨ. ਬ੍ਰਿ. ਮਾ. 12 : 26

**ਟੰਗਸਟਨ** (Tungsten) : ਇਹ ਆਵਰਤੀ ਸਾਰਣੀ ਦੇ VI b ਗਰੁਪ ਦਾ ਸਭ ਤੋਂ ਭਾਰਾ ਤੱਤ ਹੈ। ਇਸ ਦਾ ਰਸਾਇਣਿਕ ਚਿੰਨ੍ਹ W ਅਤੇ ਪਰਮਾਣਵੀ ਕ੍ਰਮ ਅੰਕ 74 ਹੈ। ਟੰਗਸਟਨ ਨਾਂ ਦਾ ਅਰਥ 'ਭਾਰਾ ਪੱਥਰ' (Tung = ਭਾਰਾ ਅਤੇ Sten = ਪੱਥਰ) ਹੈ। ਇਸ ਧਾਤ ਦਾ ਪਰਮਾਣੂ-ਭਾਰ 183.92 ਹੈ। ਇਸ ਦੀ ਚਾਂਦੀ ਵਰਗੀ ਧਾਤਵੀ

| Ia | IIa | IIIb | IVb | Vb | VIb | VIIb | VIII | VIII | VIII | Ib | IIb | IIIa | IVa | Va | VIa | VIIa | 0 |
|---|---|---|---|---|---|---|---|---|---|---|---|---|---|---|---|---|---|
| 1 H | | | | | | | | | | | | | | | | | 2 He |
| 3 Li | 4 Be | | | | | | | | | | | 5 B | 6 C | 7 N | 8 O | 9 F | 10 Ne |
| 11 Na | 12 Mg | | | | | | | | | | | 13 Al | 14 Si | 15 P | 16 S | 17 Cl | 18 Ar |
| 19 K | 20 Ca | 21 Sc | 22 Ti | 23 V | 24 Cr | 25 Mn | 26 Fe | 27 Co | 28 Ni | 29 Cu | 30 Zn | 31 Ga | 32 Ge | 33 As | 34 Se | 35 Br | 36 Kr |
| 37 Rb | 38 Sr | 39 Y | 40 Zr | 41 Nb | 42 Mo | 43 Tc | 44 Ru | 45 Rh | 46 Pd | 47 Ag | 48 Cd | 49 In | 50 Sn | 51 Sb | 52 Te | 53 I | 54 Xe |
| 55 Cs | 56 Ba | 57 La | 72 Hf | 73 Ta | 74 W | 75 Re | 76 Os | 77 Ir | 78 Pt | 79 Au | 80 Hg | 81 Tl | 82 Pb | 83 Bi | 84 Po | 85 At | 86 Rn |
| 87 Fr | 88 Ra | 89 Ac | 104 Rf | 105 Ha | 106 | 107 | 108 | 109 | 110 | 111 | 112 | 113 | 114 | 115 | 116 | 117 | 118 |

| | | | | | | | | | | | | | | |
|---|---|---|---|---|---|---|---|---|---|---|---|---|---|---|
| ਲੈਂਥੇਨਾਈਡ ਸੀਰੀਜ਼ | 58 Ce | 59 Pr | 60 Nd | 61 Pm | 62 Sm | 63 Eu | 64 Gd | 65 Tb | 66 Dy | 67 Ho | 68 Er | 69 Tm | 70 Yb | 71 Lu |
| ਐਕੱਟਿਨਾਈਡ ਸੀਰੀਜ਼ | 90 Th | 91 Pa | 92 U | 93 Np | 94 Pu | 95 Am | 96 Cm | 97 Bk | 98 Cr | 99 Es | 100 Fm | 101 Md | 102 No | 103 Lr |

**ਟੰਗਸਟਨ**

ਲਿਸ਼ਕ ਹੁੰਦੀ ਹੈ ਅਤੇ ਪਿਘਲਾਉ-ਦਰਜਾ 3410° ਸੈਂ. (ਸਾਰੀਆਂ ਧਾਤਾਂ ਨਾਲੋਂ ਵੱਧ) ਹੈ। ਇਸ ਦੇ ਪੰਜ ਸਥਾਈ ਸਮਸਥਾਨਕ 180, 182, 183, 185 ਅਤੇ 186 ਪਰਮਾਣੂ ਭਾਰ ਵਾਲੇ ਹਨ ਅਤੇ ਨੌਂ ਰੇਡੀਉਐਕਟਿਵ ਸਮਸਥਾਨਕ ਤਿਆਰ ਕੀਤੇ ਗਏ ਹਨ ਜਿਨ੍ਹਾਂ ਦੇ ਪਰਮਾਣੂ-ਭਾਰ 176, 177, 178, 179, 181, 183, 185, 187 ਅਤੇ 188 ਹਨ। ਇਸ ਦਾ ਉਬਾਲ-ਦਰਜਾ 5930° ਸੈਂ. ਅਤੇ ਵਿਸ਼ਿਸ਼ਟ-ਤਾਪ 0.032 ਕੈਲੋਰੀ ਪ੍ਰਤੀ ਗ੍ਰਾਮ (20° ਸੈਂ. ਉੱਤੇ) ਹੈ। ਇਸ ਦੀ ਵਿਸ਼ਿਸ਼ਟ—ਘਣਤਾ ਸੋਨੇ ਜਿੰਨੀ ਅਰਥਾਤ ਅਨੀਲੀਕ੍ਰਿਤ ਹਾਲਤ ਵਿਚ 19.3 ਅਤੇ ਢਲਵੀ ਹਾਲਤ ਵਿਚ 21.4 ਗ੍ਰਾ. ਪ੍ਰਤਿ ਸੈਂ. ਹੈ। ਟੰਗਸਟਨ ਅਨੁਚੁੰਬਕੀ ਧਾਤ ਹੈ। ਚੁੰਬਕੀ ਸਟੀਲਾਂ ਵਿਚ 4% ਟੰਗਸਟਨ ਹੁੰਦੀ ਹੈ ਪ੍ਰੰਤੂ ਇਨ੍ਹਾਂ ਚੁੰਬਕਾਂ ਦੀ ਥਾਂ ਵਧੇਰੇ ਤਰ ਐਲੂਮਿਨੀਅਮ ਨਿਕਲ-ਕੋਬਾਲਟ-ਲੋਹਾ ਮਿਸ਼ਰਿਤ ਧਾਤਾਂ ਨੇ ਲੈ ਲਈ ਹੈ।

ਰਸਾਇਣਿਕ ਤੌਰ ਤੇ ਟੰਗਸਟਨ ਸਾਪੇਖੀ ਤੌਰ ਤੇ ਇਕ ਅਕਿਰਿਆਸ਼ੀਲ ਧਾਤ ਹੈ। ਅਪੂਰਨ ਆਰਬਿਟਾਂ (O ਅਤੇ P) ਵਿਚ ਇਲੈੱਕਟ੍ਰਾਨ ਦੀ ਵੰਡ $5s^2$, $5p^6$, $5d^4$, $6s^2$ ਹੈ। ਅਜਿਹੇ ਯੋਗਿਕ ਤਿਆਰ ਕੀਤੇ ਗਏ ਹਨ ਜਿਨ੍ਹਾਂ ਵਿਚ ਤੱਤ ਦੇ ਪਾਜ਼ਿਟਿਵ ਆੱਕਸੀਜਨ-ਕ੍ਰਮ-ਅੰਕ 2, 3, 4, 5, ਅਤੇ 6 ਹੁੰਦੇ ਹਨ ਅਤੇ ਮਗਰਲਾ ਬਹੁਤ ਹੀ ਮਹੱਤਵਪੂਰਨ ਹੈ। ਟੰਗਸਟਨ ਉੱਤੇ ਆਮ ਤੇਜ਼ਾਬਾਂ, ਖਾਰਾਂ ਅਤੇ ਐਕਵਾ ਰਿਜੀਆ ਦਾ ਕੋਈ ਤੇਜ਼ ਅਸਰ ਨਹੀਂ ਹੁੰਦਾ। ਇਹ ਗਾੜ੍ਹੇ ਨਾਈਟ੍ਰਿਕ ਅਤੇ ਕਲੋਰਿਕ ਐਸਿਡਾਂ ਦੇ ਮਿਸ਼ਰਣਾਂ ਨਾਲ ਕਿਰਿਆ ਕਰਦਾ ਹੈ। ਬਹੁਤ ਹੀ ਬਾਰੀਕ ਕੀਤਾ ਟੰਗਸਟਨ ਹਾਈਡ੍ਰੋਜਨ ਪਰਆੱਕਸਾਈਡ ਵਿਚ ਘੁਲਣਸ਼ੀਲ ਹੈ। ਸਭ ਤੋਂ ਵਧੀਆ ਘੋਲਕ ਪਿਘਲਿਆ ਹੋਇਆ ਪੋਟਾਸ਼ੀਅਮ ਨਾਈਟ੍ਰਾਈਟ ਹੈ ਅਤੇ ਇਹ ਕਿਰਿਆ ਆਮ ਕਰਕੇ ਵਿਸਫ਼ੋਟਕ ਹੁੰਦੀ ਹੈ। ਤਾਪ ਦੀਪਤੀ ਉੱਤੇ ਹੀਲੀਅਮ, ਨੀਆੱਨ, ਆਰਗਾਨ, ਕ੍ਰਿਪਟਾੱਨ ਅਤੇ ਜ਼ੀਨਾੱਨ ਵਰਗੀਆਂ ਉੱਤਮ ਗੈਸਾਂ ਨੂੰ ਛੱਡ ਕੇ ਟੰਗਸਟਨ ਨਾਈਟਰੋਜਨ ਸਮੇਤ ਸਾਰੀਆਂ ਗੈਸਾਂ ਨਾਲ ਕਿਰਿਆ ਕਰਦਾ ਹੈ। ਟੰਗਸਟਨ, ਫ਼ੈਰਸ ਧਾਤਾਂ, ਮਾਲਿਬਿਡਨਮ, ਥੋਰੀਅਮ, ਕ੍ਰੋਮੀਅਮ ਆਦਿ ਨਾਲ ਮਿਲ ਕੇ ਤੁਰੰਤ ਮਿਸ਼ਰਿਤ ਧਾਤਾਂ ਬਣਾਉਂਦਾ ਹੈ ਟੰਗਸਟਨ ਦਾ ਆੱਕਸੀਕਰਣ ਕਮਰੇ ਦੇ ਤਾਪਮਾਨ ਉੱਤੇ ਨਹੀਂ ਸਗੋਂ ਲਾਲ ਸੁਰਖ਼ ਤਾਪ ਤੇ ਹੁੰਦਾ ਹੈ। ਕਲੋਰੀਨ, ਬ੍ਰੋਮੀਨ, ਆਇਓਡੀਨ, ਕਾਰਬਨ ਡਾਈਆੱਕਸਾਈਡ, ਕਾਰਬਨ ਮੋਨੋਆੱਕਸਾਈਡ ਗੈਸਾਂ ਅਤੇ ਗੰਧਕ ਕੇਵਲ ਉੱਚ ਤਾਪਮਾਨ ਉੱਤੇ ਟੰਗਸਟਨ ਨਾਲ ਕਿਰਿਆ ਕਰਦੇ ਹਨ। ਕਾਰਬਨ, ਬੋਰਾਨ ਅਤੇ ਸਿਲੀਕਾੱਨ ਵੀ ਉੱਚੇ ਤਾਪਮਾਨ ਉੱਤੇ ਹੀ ਟੰਗਸਟਨ ਨਾਮ ਮਿਲ ਕੇ ਯੋਗਿਕ ਬਣਾਉਂਦੇ ਹਨ।

**ਧਾਤ ਨਿਸ਼ਕਰਸ਼ਣ ਅਤੇ ਨਿਰਮਾਣ**—ਖੁਦਾਈ ਕੀਤੀ ਕੱਚੀ ਧਾਤ ਵਿਚ 0.5% ਤੋਂ 2.0% ਟੰਗਸਟਨ ਹੁੰਦਾ ਹੈ। ਇਸ ਲਈ ਇਸ ਦੇ ਨਿਸ਼ਕਰਸ਼ਣ ਲਈ ਇਸ ਨੂੰ ਸੰਘਣਾ ਕਰਨਾ ਪੈਂਦਾ ਹੈ। ਕੱਚੀ ਧਾਤ ਵਿਚ ਵੂਲਫ਼ੈਮਾਈਟ; ਕੁਆਰਟਜ਼ ਅਤੇ ਹੋਰ ਗੈਸ ਪਦਾਰਥ ਨਾਲ ਮਿਲਿਆ ਹੁੰਦਾ ਹੈ ਪ੍ਰੰਤੂ ਉੱਚ ਘਣਤਾ ਕਾਰਨ ਇਸ ਨੂੰ ਬੜੀ ਆਸਾਨੀ ਨਾਲ ਸ਼ੁੱਧ ਕੀਤਾ ਜਾ ਸਕਦਾ ਹੈ। ਵੂਲਫ਼ੈਮਾਈਟ ਨੂੰ ਕੈਸਿਟੇਰਾਈਟ $Sno_2$ ਨਾਲੋਂ ਵੱਖਰਾ ਕਰਨ ਲਈ ਚੁੰਬਕੀ ਢੰਗਾਂ ਦੀ ਵਰਤੋਂ ਕੀਤੀ ਜਾਂਦੀ ਹੈ, ਕਿਉਂ ਜੋ ਵੂਲਫ਼ੈਮਾਈਟ ਚੁੰਬਕੀ ਹੈ।

ਅੱਜਕਲ੍ਹ ਕੱਚੀ ਧਾਤ ਵਿਚੋਂ ਟੰਗਸਟਨ ਕੱਢਣ ਲਈ ਟੰਗਸਟਨ ਦੇ ਕਾਰਖਾਨੇ ਤਾਰਨ ਵਿਧੀਆਂ ਅਤੇ ਖੋਰਨ-ਵਿਧੀਆਂ ਵਰਤਦੇ ਹਨ। ਦੁਨੀਆ ਵਿਚ ਕੁੱਲ ਉਤਪਾਦਨ ਦਾ 80% ਤੋਂ ਜ਼ਿਆਦਾ ਵਿਸ਼ੇਸ਼ ਸਟੀਲਾਂ ਵਿਚ ਵਰਤਿਆ ਜਾਂਦਾ ਹੈ। ਇਨ੍ਹਾਂ ਸਟੀਲਾਂ ਲਈ ਵਰਤਿਆ ਜਾਂਦਾ ਸਟੈਂਡਰਡ ਕੱਚਾ ਮਾਲ ਫ਼ੈਰੋਟੰਗਸਟਨ ਹੈ ਜਿਸ ਵਿਚ ਲਗਭਗ 80% ਟੰਗਸਟਨ ਅਤੇ ਬਹੁਤ ਥੋੜ੍ਹੀ ਕਾਰਬਨ ਹੁੰਦੀ ਹੈ। ਇਹ ਕੇਵਲ ਬਿਜਲੱਈ ਭੱਠੀ ਵਿਚ ਹੀ ਬਣਾਇਆ ਜਾਂਦਾ ਹੈ। ਇਸ ਵਿਚ ਮੁੱਖ ਕਿਰਿਆ $FeWO_4 + 2\ Fe\ Si = 2Fe + FeW + 2\ SiO_2$ ਹੈ। ਇਸ ਵਿਚੋਂ 80% ਫ਼ੈਰੋਟੰਗਸਟਨ ਦਾ ਪਿਘਲਾਉ ਦਰਜਾ 1000° ਸੈਂ. ਹੋਣ ਕਰਕੇ ਇਸ ਨੂੰ ਭੱਠੀ ਵਿਚੋਂ ਬਾਹਰ ਵੱਲ ਵਹਾਇਆ ਨਹੀਂ ਜਾ ਸਕਦਾ। ਇਸ ਲਈ ਜਦੋਂ ਲਘੂਕਰਨ ਪੂਰਾ ਹੋ ਜਾਂਦਾ ਹੈ ਤਾਂ ਸਲੈਗ (ਧਾਤ-ਮੈਲ) ਨੂੰ ਬਾਹਰ ਕੱਢ ਦਿਤਾ ਜਾਂਦਾ ਹੈ, FeW ਮਿਸ਼ਰਿਤ-ਧਾਤ ਨੂੰ ਭੱਠੀ ਵਿਚ ਜੰਮ ਜਾਣ ਦਿੱਤਾ ਜਾਂਦਾ ਹੈ ਅਤੇ ਤੋੜ ਫੋੜ ਕੇ ਮਿਸ਼ਰਿਤ-ਧਾਤ ਦੇ ਕੇਕ ਨੂੰ ਕੱਢ ਕੇ ਅਜਿਹੇ ਛੋਟੇ ਟੁਕੜਿਆਂ ਵਿਚ ਤੋੜ ਲਿਆ ਜਾਂਦਾ ਹੈ ਜਿਹੜੇ ਟੰਗਸਟਨ ਸਟੀਲ ਨਿਰਮਾਣ ਯੋਗ ਹੋਣ। ਇਸ ਵਿਚ 80% FeW ਮਿਸ਼ਰਿਤ-ਧਾਤ ਪ੍ਰਤੀ ਟਨ ਬਿਜਲੀ-ਸ਼ਕਤੀ ਦੀ ਖ਼ਪਤ 4,000 ਕਿ. ਵਾਟ ਆ. ਤੋਂ 8,000 ਕਿ. ਵਾਟ. ਆ. ਹੁੰਦੀ ਹੈ।

ਟੰਗਸਟਨ ਲੈਂਪਾਂ ਅਤੇ ਨਿਰਵਾਯੂ ਨਲੀਆਂ ਵਿਚ ਵਰਤੋਂ ਲਈ ਟੰਗਸਟਨ ਬਣਾਉਣ ਲਈ ਵੂਲਫ਼ੈਮਾਈਟ ਦੇ ਸੰਘਣੇ ਪਦਾਰਥਾਂ ਨੂੰ ਆੱਕਸੀਕਾਰਕ ਵਾਯੂਮੰਡਲ ਦੀ ਹੋਂਦ ਵਿਚ ਪਿਘਲੇ ਹੋਏ ਸੋਡੀਅਮ ਕਾਰਬੋਨੇਟ (900° ਸੈਂ. - 1000° ਸੈਂ.) ਨਾਲ ਮਿਲਾਇਆ ਹੁੰਦਾ ਹੈ। ਇਸ ਤਰ੍ਹਾਂ ਸੋਡੀਅਮ ਟੰਗਸਟਨ ਬਣਦਾ ਹੈ ਅਤੇ ਲੋਹਾ ਤੇ ਮੈਂਗਨੀਜ਼ ਆੱਕਸਾਈਡਾਂ ਵਿਚ ਬਦਲ ਜਾਂਦੇ ਹਨ :

$$4\ FeWO_4 + O_2 + 4\ Na_2\ Co_3 = 4\ NaWO_4 + 2\ Fe_2\ O_3 + 4\ CO_2$$

$$6\ MnWO_4 + O_2 + 6\ Na_2CO_3 = 6\ Na_2WO_4 + 2Mn_3\ O_4 + 6CO_2$$



ਘੁਲਣਸ਼ੀਲ ਸੋਡੀਅਮ ਟੰਗਸਟਨ ਨੂੰ ਉਬਲਦੇ ਪਾਣੀ ਨਾਲ ਨਿਸ਼ਕਰਸ਼ ਕਰਕੇ ਉਬਲਦੇ ਹਾਈਡ੍ਰੋਕਲੋਰਿਕ ਐਸਿਡ ਨਾਲ ਕਿਰਿਆ ਕਰਵਾਈ ਜਾਂਦੀ ਹੈ ਜਿਸ ਵਿਚ ਟੰਗਸਟਿਕ ਐਸਿਡ ਦਾ ਰਵਾਹੀਨ ਪੀਲਾ ਤਲਛੱਟ ਪ੍ਰਾਪਤ ਹੁੰਦਾ ਹੈ। ਇਸ ਦੇ ਭਸਮੀਕਰਨ ਦੁਆਰਾ $Wo_3$ ਪ੍ਰਾਪਤ ਕੀਤਾ ਜਾਂਦਾ ਹੈ। ਇਸ ਨੂੰ ਸ਼ੀਲਾਈਟ ਤੋਂ ਤਿਆਰ ਕਰਨ ਲਈ ਬਾਰੀਕ ਪੀਸੀ ਹੋਈ ਕੱਚੀ-ਧਾਤ ਦਾ ਹਾਈਡ੍ਰੋਕਲੋਰਿਕ ਐਸਿਡ ਨਾਲ ਅਪਘਟਨ ਕੀਤਾ ਜਾਂਦਾ ਹੈ, ਜਿਸ ਨਾਲ ਕੈਲਸ਼ੀਅਮ ਕਲੋਰਾਈਡ ਘੋਲ਼ ਵਿਚ ਚਲਾ ਜਾਂਦਾ ਹੈ। ਟੰਗਸਟਿਕ ਐਸਿਡ, ਸਿਲੀਕਾ ਵਰਗੀਆਂ ਅਸ਼ੁੱਧੀਆਂ ਸਮੇਤ ਮੈਲ ਦੇ ਤੌਰ ਤੇ ਰਹਿ ਜਾਂਦਾ ਹੈ। ਇਨ੍ਹਾਂ ਵਿਧੀਆਂ ਦੁਆਰਾ ਪ੍ਰਾਪਤ ਟੰਗਸਟਿਕ ਐਸਿਡ ਨੂੰ ਸ਼ੁੱਧ ਕਰਨ ਲਈ ਇਸ ਨੂੰ ਅਮੋਨੀਆ ਵਿਚ ਘੋਲ ਕੇ ਅਮੋਨੀਅਮ ਪੈਰਾਟੰਗਸਟੇਟ, $5\ (NH_4)2\ 0.12\ WO_3\ X\ H_2O$ ਦੇ ਰਵੇ ਬਣਾਏ ਜਾ ਸਕਦੇ ਹਨ। ਇਸਤੋਂ ਸ਼ੁੱਧ ਟੰਗਸਟਿਕ ਐਸਿਡ ਪ੍ਰਾਪਤ ਕਰਨ ਲਈ ਇਸ ਦਾ ਹਾਈਡ੍ਰੋਕਲੋਰਿਕ ਐਸਿਡ ਨਾਲ ਅਪਘਟਨ ਕੀਤਾ ਜਾਂਦਾ ਹੈ ਜਾਂ ਹਵਾ ਵਿਚ ਜਲਾ ਕੇ ਟੰਗਸਟਿਕ ਆੱਕਸਾਈਡ ਬਣਾ ਲਿਆ

ਜਾਂਦਾ ਹੈ। ਵਿਸ਼ੇਸ਼ ਜਾਂ ਲੋੜੀਂਦੀ ਸ਼ੁੱਧਤਾ ਵਾਲਾ ਟੰਗਸਟਿਕ ਐਸਿਡ ਤਿਆਰ ਕਰਨ ਲਈ ਇਨ੍ਹਾਂ ਵਿਧੀਆਂ ਨੂੰ ਵਾਰ ਵਾਰ ਦੁਹਰਾਇਆ ਜਾ ਸਕਦਾ ਹੈ। ਅਜਿਹੇ ਸ਼ੁੱਧ ਟੰਗਸਟਿਕ ਆੱਕਸਾਈਡ ਨੂੰ 1,350° ਸੈਂ. ਉੱਤੇ ਕਈ ਘੰਟੇ ਗਰਮ ਕਰਕੇ ਗਾੜ੍ਹਾ ਕੀਤਾ ਜਾਂਦਾ ਹੈ। ਇਸ ਤੋਂ ਮਗਰੋਂ ਇਸ. ਦਾ ਹਾਈਡ੍ਰੋਜਨ ਨਾਲ ਲਘੂਕਰਨ (850° ਸੈਂ. ਉੱਤੇ) ਕਰਕੇ ਧਾਤ ਪ੍ਰਾਪਤ ਕੀਤੀ ਜਾਂਦੀ ਹੈ :



$$WO_3 + {}_3H_2 = W + {}_3H_2O$$

ਇਸ ਤਰ੍ਹਾਂ ਪ੍ਰਾਪਤ ਧਾਤ ਦੇ ਪਾਊਡਰ ਨੂੰ ਪਾਊਡਰ ਧਾਤ-ਕਰਮ ਢੰਗਾਂ ਰਾਹੀਂ ਟੰਗਸਟਨ ਧਾਤ ਦੀਆਂ ਛੜਾਂ ਵਿਚ ਬਦਲਿਆ ਜਾਂਦਾ ਹੈ।

**ਲਾਭ**—ਟੰਗਸਟਨ ਦੀ ਮੁੱਖ ਵਰਤੋਂ ਟੰਗਸਟਨ ਸਟੀਲ ਅਤੇ ਹਾਈ ਸਪੀਡ ਕਟਿੰਗ ਟੂਲ ਬਣਾਉਣ ਲਈ ਕੀਤੀ ਜਾਂਦੀ ਹੈ। ਟੰਗਸਟਨ ਸਟੀਲ ਦੀ ਵਰਤੋਂ ਹਥਿਆਰਾਂ, ਆਟੋਮੋਬਾਈਲਾਂ, ਉੱਚ ਦਬਾਉ ਵਾਲੇ ਸਾਜ਼-ਸਮਾਨ ਆਦਿ ਵਿਚ ਕੀਤੀ ਜਾਂਦੀ ਹੈ। ਟੇਲਰ ਹਾਈ-ਸਪੀਡ ਸਟੀਲ ਵਿਚ ਲਗਭਗ 18% ਟੰਸਗਟਨ, 5% ਕ੍ਰੋਮੀਅਮ ਅਤੇ 1% ਵੈਨੇਡੀਅਮ ਹੁੰਦਾ ਹੈ। ਸੈਟੇਲਾਈਟ ਹਾਈ-ਸਪੀਡ ਟੂਲਜ਼ ਵਿਚ ਟੰਗਸਟਨ, ਕ੍ਰੋਮੀਅਮ ਅਤੇ ਕੋਬਾਲਟ ਹੁੰਦੇ ਹਨ। ਲੈਂਪਾਂ ਅਤੇ ਨਿਰਵਾਯੂ ਨਲੀਆਂ ਤੋਂ ਬਿਨਾਂ ਟੰਗਸਟਨ ਦੀ ਵਰਤੋਂ ਬਿਜਲੱਈ ਕੁਨੈੱਕਸ਼ਨਾਂ, ਐੱਕਸ-ਕਿਰਨ ਨਲੀਆਂ ਅਤੇ ਪ੍ਰਤਿਦੀਪਤ ਪ੍ਰਕਾਸ਼ ਨਲੀਆਂ ਵਿਚ ਵੀ ਕੀਤੀ ਜਾਂਦੀ ਹੈ। ਬੇਰੀਅਮ ਆੱਕਸਾਈਡ ਸਟ੍ਰਾਂਸ਼ੀਅਮ ਆੱਕਸਾਈਡ-ਲੇਪਿਤ ਟੰਗਸਟਨ ਕੈਥੋਡ ਸਭ ਤੋਂ ਵਧੀਆ ਇਲੈੱਕਟ੍ਰਾੱਨ ਉਤਸਰਜਕਾਂ ਵਿਚੋਂ ਇਕ ਹੈ। ਕਈ ਪ੍ਰਤਿਦੀਪਤ ਲੈਂਪਾਂ ਵਿਚ ਸ਼ੀਲਾਈਟ ਦੀ ਵਰਤੋਂ ਫ਼ਾੱਸਫ਼ੋਰਸ ਦੇ ਤੌਰ ਤੇ ਕੀਤੀ ਜਾਂਦੀ ਹੈ। ਇਕ ਮਿਸ਼ਰਿਤ-ਧਾਤ ਜਿਸ ਵਿਚ 90% ਟੰਗਸਟਨ, 4% ਤਾਂਬਾ ਅਤੇ 6% ਨਿਕਲ ਹੋਵੇ, ਦੀ ਵਰਤੋਂ ਰੇਡੀਅਮ-ਕਿਰਨ-ਪੁੰਜ ਇਲਾਜ ਵਿਚ ਬਚਾਉ ਲਈ ਕੀਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 22: ਮੈਕ. ਐਨ. ਸ. ਟ. 14 : 138

**ਟੰਗਲ** : ਇਹ ਹਿਮਾਲਾ ਪਰਬਤ ਦੀ ਸਿੰਗਾਲੀਲਾ ਨਾਮੀ ਪਰਬਤ ਲੜੀ ਦੀ ਪ੍ਰਮੁੱਖ ਚੋਟੀਆਂ ਵਿਚੋਂ ਹੈ। ਇਸ ਦੀ ਸਮੁੰਦਰ ਸਤ੍ਹਾ ਤੋਂ ਉੱਚਾਈ ਲਗਭਗ 3025 ਮੀ. ਹੈ। ਇਸ ਪਹਾੜ ਦੇ ਹੇਠੋਂ ਲਿਟਲ ਰਨਗੀਤ ਨਾਮੀ ਨਦੀ ਨਿਕਲਦੀ ਹੈ। ਨੇਪਾਲ ਫਰੰਟੀਅਰ ਸੜਕ ਇਸ ਪਹਾੜੀ ਦੇ ਉੱਪਰੋਂ ਦੀ ਨਿਕਲਦੀ ਹੈ। ਇਥੇ ਸੈਲਾਨੀਆਂ ਦੇ ਠਹਿਰਨ ਲਈ ਇਕ ਰਿਹਾਇਸ਼ੀ ਬੰਗਲਾ ਬਣਿਆ ਹੋਇਆ ਹੈ।

27°2′ ਉ. ਵਿਥ.; 88°5′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 : 225

**ਟੱਗਾ** : ਇਹ ਦਿੱਲੀ ਅਤੇ ਕਰਨਾਲ ਦੇ ਜਮਨਾ ਖਾਦਿਰ ਵਿਚ ਰਹਿਣ ਵਾਲੀ ਇਕ ਜਾਤੀ ਹੈ ਜਿਸ ਦਾ ਆਰੰਭ ਗੌੜ ਬ੍ਰਾਹਮਣਾਂ ਵਿਚੋਂ ਮੰਨਿਆ ਜਾਂਦਾ ਹੈ। ਇਨ੍ਹਾਂ ਨੂੰ ਟੱਗਾ ਇਸ ਕਰਕੇ ਕਿਹਾ ਜਾਂਦਾ ਹੈ ਕਿ ਇਨ੍ਹਾਂ ਨੇ ਪ੍ਰੋਹਤੀ ਦਾ ਕੰਮ ਛੱਡ ਕੇ ਖੇਤੀ ਕਰਨੀ ਆਰੰਭ ਕਰ ਦਿੱਤੀ ਸੀ। ਇਨ੍ਹਾਂ ਦੇ ਆਰੰਭ ਬਾਰੇ ਵਿਸਥਾਰ ਨਾਲ ਵਿਚਾਰ ਕਰਨ ਉਪਰੰਤ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਹ ਸਿਥੀਆ ਦੀ ਟੱਕਾ ਜਾਤੀ ਨਾਲ ਬਹੁਤ ਮੇਲ ਖਾਂਦੇ ਹਨ। ਕਿਹਾ ਜਾਂਦਾ ਹੈ ਕਿ ਟੱਕਾ ਲੋਕ ਸੱਪ ਦੀ ਪੂਜਾ ਕਰਦੇ ਸਨ ਅਤੇ ਰਾਜਾ ਜਨਮੇਜਾ ਨੇ ਸੱਪਾਂ ਦਾ ਨਾਸ਼ ਕੀਤਾ ਸੀ। ਇਨ੍ਹਾਂ ਨੂੰ ਐੱਚ ਈਲੀਅਟ ਨੇ ਹਰਿਆਣੇ ਦੇ ਇਸ ਕਰਕੇ ਮੰਨਿਆ ਹੈ ਕਿਉਂਕਿ ਜੀਂਦ ਵਿਚ ਸਫੈਦੋ ਵਿਖੇ ਰਾਜਾ ਜਨਮੇਜੇ ਨੇ ਸੱਪਾਂ ਦਾ ਨਾਸ਼ ਕੀਤਾ ਸੀ।

ਇਹ ਸ਼ਾਇਦ ਅਪਰ ਜਮਨਾ ਖਾਦਿਰ ਵਿਚ ਸਭ ਤੋਂ ਪੁਰਾਣੇ ਰਹਿਣ ਵਾਲੇ ਲੋਕ ਹਨ ਜਿਨ੍ਹਾਂ ਉਪਰ ਦਰਿਆ ਦਾ ਬਹੁਤ ਘਟ ਅਸਰ ਹੋਇਆ ਹੈ। ਖਿਆਲ ਕੀਤਾ ਜਾਂਦਾ ਹੈ ਕਿ ਰਾਜਾ ਜਨਮੇਜਾ ਦੇ ਸਮੇਂ ਇਸ ਦੇਸ਼ ਵਿਚ ਗੌੜ ਬ੍ਰਾਹਮਣ ਨਹੀਂ ਸਨ। ਇਸ ਲਈ ਉਸ ਨੇ ਸਮੁੰਦਰ ਤੋਂ ਪਾਰੋਂ ਕਾਫ਼ੀ ਗੌੜ ਬ੍ਰਾਹਮਣ ਬੁਲਾ ਲਏ। ਉਨ੍ਹਾਂ ਵਿਚੋਂ ਅੱਧਿਆਂ ਨੇ ਸ਼ਾਇਦ ਆਪਣੀਆਂ ਸੇਵਾਵਾਂ ਬਦਲੇ ਪੈਸਾ ਨਾ ਲਿਆ ਹੋਵੇਗਾ ਅਤੇ ਬਾਦਸ਼ਾਹ ਨੇ ਉਨ੍ਹਾਂ ਨੂੰ 184 ਪਿੰਡ ਦੇ ਦਿੱਤੇ ਤੇ ਉਨ੍ਹਾਂ ਨੇ ਅੱਗੇ ਤੋਂ ਦਾਨ ਲੈਣਾ ਬੰਦ ਕਰ ਦਿੱਤਾ। ਇਨ੍ਹਾਂ ਵਿਚੋਂ ਲਗਭਗ ਤਿੰਨ ਚੌਥਾਈ ਨੇ ਇਸਲਾਮ ਗ੍ਰਹਿਣ ਕਰ ਲਿਆ ਤੇ ਜਨੇਊ ਪਾਉਣਾ ਛੱਡ ਦਿੱਤਾ ਜਦੋਂ ਕਿ ਹਿੰਦੂ ਅਜੇ ਵੀ ਜਨੇਊ ਪਾਉਂਦੇ ਹਨ ਪਰ ਬ੍ਰਾਹਮਣ ਇਨ੍ਹਾਂ ਨਾਲ ਸ਼ਾਦੀ ਨਹੀਂ ਕਰਦੇ ਅਤੇ ਇਹ ਵਿਚਾਰੇ ਗਰੀਬ ਕਿਸਾਨੀ ਜੀਵਨ ਬਤੀਤ ਕਰਦੇ ਹਨ। ਇਹ ਇਥੋਂ ਦੀ ਇਕ ਹੋਰ ਜੁਰਮ ਪੇਸ਼ਾ ਬ੍ਰਾਹਮਣੀ ਬਰਾਦਰੀ ਨਾਲੋਂ ਵੱਖ ਹਨ। ਪ੍ਰਾਸ਼ਰ, ਗੌਤਮ, ਭਾਰਦਵਾਜ, ਸਾਰੋਹਾ ਆਦਿ ਇਨ੍ਹਾਂ ਦੇ ਗੋਤ ਹਨ।

ਹ. ਪੁ.—ਗ. ਟ੍ਰਾ. ਕਾ.

**ਟਜ਼ਾਰਾ, ਟ੍ਰਿਸਟਾਂ (Tzara, Tristan)** : ਇਸ ਫ਼ਰਾਂਸੀਸੀ ਬੋਲਣ ਵਾਲੇ ਰੋਮਾਨੀ ਕਵੀ ਅਤੇ ਨਿਬੰਧਕਾਰ ਦਾ ਜਨਮ 1896 ਵਿਚ ਰੋਮਾਨੀਆ ਵਿਚ ਮਵਾਨੇਸਟੀ ਵਿਖੇ ਹੋਇਆ। ਇਹ ਕਲਾ ਦੀ ਡਾਡਾ (Dada) ਨਾਮੀ ਇਨਕਲਾਬੀ ਲਹਿਰ ਦੇ ਮੋਢੀ ਵਜੋਂ ਜਾਣਿਆ ਜਾਂਦਾ ਹੈ। ਇਸ ਲਹਿਰ ਦਾ ਉਦੇਸ਼ ਅਜੋਕੀ ਸਭਿਅਤਾ ਦੀਆਂ ਸਾਰੀਆਂ ਕੀਮਤਾਂ ਨੂੰ ਤਹਿਸ-ਨਹਿਸ ਕਰਨਾ ਹੈ। ਇਸ ਲਹਿਰ ਦਾ ਜਨਮ ਪਹਿਲੇ ਸੰਸਾਰ ਯੁੱਧ ਸਮੇਂ ਜਿਊਰਿਕ ਵਿਖੇ ਹੋਇਆ ਸੀ। ਇਸ ਸਿਲਸਿਲੇ ਵਿਚ ਟਜ਼ਾਰਾ ਨੇ 1916 ਵਿਚ La Premiere Adventure Celeste de Monsieur Antipyrine 1918 ਵਿਚ Vingtcing poemes ਅਤੇ 1924 ਵਿਚ ਡਾਡਾ ਦਾ ਮੈਨੀਫ਼ੈਸਟੋ Sept Manifestes Dada ਪੁਸਤਕਾਂ ਛਪਵਾਈਆਂ।



ਟ੍ਰਿਸਟਾਂ ਟਜ਼ਾਰਾ

1930 ਦੇ ਲਾਗੇ ਚਾਗੇ ਟਜ਼ਾਰਾ ਦਾ ਵਿਨਾਸ਼ਵਾਦ ਤੋਂ ਜੀਅ ਉਕਤਾ ਗਿਆ ਅਤੇ ਅਚੇਤ ਮਨ ਦੀਆਂ ਗੁੰਝਲਾਂ ਰੂਪਮਾਨ ਕਰਨ ਲਈ ਇਹ ਪਰਾਯਥਾਰਥਵਾਦ (Sur-realism) ਦਾ ਧਾਰਨੀ ਬਣ ਗਿਆ। ਇਸ ਨੇ ਪਰਾਯਥਾਰਥਵਾਦ ਅਤੇ ਮਾਰਕਸਵਾਦ ਵਿਚ ਸੁਮੇਲ ਪੈਦਾ ਕਰਨ ਲਈ ਅਣਥਕ ਕੋਸ਼ਿਸ਼ਾਂ ਕੀਤੀਆਂ ਅਤੇ 1936 ਵਿਚ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋ ਗਿਆ। ਇਹ ਇਕ ਸਿਆਣਾ ਸਰੋਦੀ ਕਵੀ ਬਣ ਗਿਆ ਸੀ। "L'Homme approximatif' (1931) `Parler Seul (1950) ਅਤੇ `La Face interieure (1953) ਇਸ ਦੀਆਂ ਪ੍ਰਸਿੱਧ ਕ੍ਰਿਤਾਂ ਹਨ। ਇਨ੍ਹਾਂ ਵਿਚ ਇਸ ਨੇ

ਡਾਡਾ ਵਾਲੀ ਤਹਿਸ-ਨਹਿਸ ਕਰ ਦੇਣ ਵਾਲੀ ਸ਼ਬਦਾਵਲੀ ਦੀ ਥਾਵੇਂ ਮਾਨਵਤਾ ਦੀ ਭਾਸ਼ਾ ਵਰਤੀ ਹੈ।

ਇਸ ਦੀ ਮੌਤ ਦਸੰਬਰ 1963 ਵਿਚ ਪੈਰਿਸ ਵਿਚ ਹੋਈ।

ਹ. ਪੁ.—ਐਨ. ਬ੍ਰਿ. ਮਾ. 10 : 226

**ਟਜ਼ੂ ਸਸੂ** : ਚੀਨ ਦੇ ਇਸ ਦਰਸ਼ਨਵਾਦੀ ਦਾ ਜਨਮ 483 ਈ. ਪੂ. ਵਿਚ ਹੋਇਆ। ਇਹ ਕਾੱਨਫਿਊਸ਼ੀਅਸ ਦਾ ਪੋਤਾ ਸੀ ਅਤੇ ਪ੍ਰਾਚੀਨ ਲੂ ਰਾਜ (ਮੌਜੂਦਾ ਸਾਂਟੁੰਗ ਪ੍ਰਾਂਤ) ਦਾ ਨਿਵਾਸੀ ਸੀ। ਇਸ ਦੀ ਲਿਖੀ ਪੁਸਤਕ 'ਡਾਕਟ੍ਰਿਨ ਆਫ਼ ਦੀ ਮੀਨ' ਇਕ ਕਲਾਸਕੀ ਰਚਨਾ ਸਾਬਤ ਹੋਈ ਅਤੇ ਅੱਜਕਲ੍ਹ 'ਲੀ ਦੀ' ਪੁਸਤਕ ਦਾ ਹਿੱਸਾ ਹੈ। ਇਸ ਵਿਚ ਕਾੱਨਫਿਊਸ਼ੀਅਸ ਦੇ ਉਸ ਸਿਧਾਂਤ ਦੀ ਪੁਸ਼ਟੀ ਕੀਤੀ ਗਈ ਹੈ ਜਿਸ ਵਿਚ ਉਹ ਇਕ ਆਦਰਸ਼ਕ ਮਨੁੱਖ ਦੇ ਸੰਤੁਲਨ ਦੀ ਅਵਸਥਾ (ਚੁੰਗ ਯੁੰਗ) ਦੀ ਔਸਤ ਦੇ ਨਾਲ ਤੁਲਨਾ ਕਰਦਾ ਹੈ। ਇਸ ਸਿਧਾਂਤ ਅਨੁਸਾਰ ਈਮਾਨਦਾਰੀ ਨੂੰ ਸਵਰਗ ਦਾ ਰਸਤਾ ਦੱਸਿਆ ਗਿਆ ਹੈ।

ਹ. ਪੁ.—ਐਨ. ਬ੍ਰਿ. ਮਾ. 10 : 227

**ਟਟਵਾਈਲਰ, ਜੂਲੀਆ ਸਟ੍ਰਡਵਿਕ** : ਅਮਰੀਕਾ ਦੇ ਇਸ ਸਿਖਿਆ-ਸ਼ਾਸਤਰੀ ਅਤੇ ਸਮਾਜ-ਸੁਧਾਰਕ ਦਾ ਜਨਮ 15 ਅਗਸਤ, 1841 ਨੂੰ ਗ੍ਰੀਨ ਸਪਰਿੰਗ ਵਿਖੇ ਹੋਇਆ। ਇਸ ਦੇ ਪਿਤਾ ਹੈਨਰੀ ਟਟਵਾਈਲਰ ਨੇ 1847 ਵਿਚ ਲੜਕੀਆਂ ਦਾ ਗ੍ਰੀਨ ਸਪਰਿੰਗ ਸਕੂਲ ਸਥਾਪਤ ਕੀਤਾ ਸੀ। ਇਹ ਸਕੂਲ ਕੁਝ ਅਜਿਹੇ ਸਿਧਾਂਤਾਂ ਦੇ ਆਧਾਰਤ ਸੀ ਜੋ ਉਸ ਸਮੇਂ ਤੋਂ ਪਹਿਲਾਂ ਚਲ ਰਹੇ ਸਨ। ਇਸ ਦਾ ਮੰਤਵ ਖਾਸ ਕਰਕੇ ਵਿਗਿਆਨਕ ਸਿਖਿਆ ਉੱਤੇ ਜ਼ੋਰ ਦੇਣਾ ਸੀ। ਇਸ ਦੇ ਪਿਤਾ ਨੇ ਇਸ ਦੀ ਮੁਢਲੀ ਸਿੱਖਿਆ ਆਪਣੀ ਦੇਖ-ਰੇਖ ਵਿਚ ਕਰਵਾਈ। ਕੁਝ ਦੇਰ ਟਸਕਾਲੂਸਾ ਦੇ ਲੜਕੀਆਂ ਦੇ ਧਰਮ-ਸਕੂਲ ਵਿਚ ਸਿੱਖਿਆ ਦੇਣ ਤੋਂ ਬਾਅਦ ਇਹ ਉਚੇਰੀ ਵਿੱਦਿਆ ਲਈ ਵਿਦੇਸ਼ ਚਲੀ ਗਈ। ਉਸ ਸਮੇਂ ਔਰਤਾਂ ਲਈ ਇਹ ਬੜੀ ਵਿਲੱਖਣ ਗੱਲ ਸੀ। 1876 ਵਿਚ ਐਲਬਾਮਾ ਵਾਪਸ ਆ ਕੇ ਇਸਨੇ ਕਿੰਡਰਗਾਰਟਨ ਕਿਸਮ ਦੀ ਸਿੱਖਿਆ ਪ੍ਰਣਾਲੀ ਚਾਲੂ ਕੀਤੀ ਜੋ ਉਸ ਸਮੇਂ ਜਰਮਨੀ ਵਿਚ ਵਿਕਸਤ ਹੋਈ ਸੀ। 1882 ਈ. ਵਿਚ ਜਦੋਂ ਇਹ ਲਿਵਿੰਗਸਟੋਨ ਫੀਮੇਲ ਅਕਾਦਮੀ ਦੀ ਪ੍ਰਿੰਸੀਪਲ ਸੀ ਤਾਂ ਇਸ ਨੇ ਰਾਜ ਦੀ ਵਿਧਾਨ ਸਭਾ ਤੋਂ ਇਕ ਨਾਰਮਲ ਵਿਭਾਗ ਖੋਲ੍ਹਣ ਲਈ ਰਕਮ ਲੈ ਲਈ ਅਤੇ ਅਗਲੇ ਸਾਲ ਹੀ ਐਲਬਾਮਾ ਨਾਰਮਲ ਕਾਲਜ ਸਥਾਪਤ ਕਰ ਦਿੱਤਾ ਜਿਸ ਦੀ ਇਹ ਪਹਿਲਾਂ ਸਹਿ ਪ੍ਰਿੰਸੀਪਲ ਫਿਰ ਪ੍ਰਿੰਸੀਪਲ ਅਤੇ ਅੰਤ ਪ੍ਰਧਾਨ ਬਣੀ। ਇਸ ਨੇ ਔਰਤਾਂ ਲਈ ਤਕਨੀਕੀ ਅਤੇ ਵਿਵਸਾਇਕ ਸਿੱਖਿਆ ਪ੍ਰਣਾਲੀ ਸਥਾਪਤ ਕਰਨ ਦੀ ਵੀ ਪਹਿਲ ਕੀਤੀ ਅਤੇ ਸਰਕਾਰ ਤੋਂ ਹੋਰ ਸਹਾਇਤਾ ਲੈ ਕੇ 1896 ਵਿਚ ਐਲਬਾਮਾ ਗਰਲਜ਼ ਇੰਡਸਟ੍ਰੀਅਲ ਸਕੂਲ ਸਥਾਪਤ ਕੀਤਾ। ਇਸ ਦੀ ਕੋਸ਼ਿਸ਼ ਨਾਲ ਹੀ ਐਲਬਾਮਾ ਯੂਨੀਵਰਸਿਟੀ ਵਿਚ ਲੜਕੀਆਂ ਨੂੰ ਵੀ ਦਾਖਲਾ ਮਿਲਣ ਲਗਾ। ਇਸ ਨੇ ਐਲਬਾਮਾ ਵਿਚ ਜੇਲ੍ਹਾਂ ਦੇ ਸੁਧਾਰ ਲਈ ਵੀ ਬਹੁਤ ਮਿਹਨਤ ਕੀਤੀ। ਇਸ ਦੀਆਂ ਕੋਸ਼ਿਸ਼ਾਂ ਕਰਕੇ ਹੀ ਜੇਲ-ਸੁਧਾਰਾਂ ਲਈ ਕਾਨੂੰਨ ਪਾਸ ਹੋਏ, ਪਹਿਲੇ ਕਿਸ਼ੋਰ-ਅਪਰਾਧੀ ਸੁਧਾਰ ਸਕੂਲ ਖੋਲ੍ਹੇ ਗਏ ਅਤੇ ਕੈਦੀਆਂ ਨੂੰ ਤਕਨੀਕੀ ਅਤੇ ਵਿਵਸਾਇਕ ਸਿੱਖਿਆ ਦੀ ਸਿਖਿਲਾਈ ਦਿੱਤੀ ਜਾਣ ਲੱਗੀ। ਇਨ੍ਹਾਂ ਵਿਸ਼ਿਆਂ ਤੇ ਹੀ ਇਸ ਨੇ ਕਈ ਰਸਾਲਿਆਂ ਲਈ ਲਿਖਿਆ। ਇਸ ਦੀ ਇਕ ਕਵਿਤਾ ਐਲਬਾਮਾ ਇਥੋਂ ਦਾ ਰਾਜਕੀ ਗੀਤ ਬਣ ਗਈ।

24 ਮਾਰਚ, 1916 ਨੂੰ ਬਰਸਿੰਘਮ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 27 : 290

**ਟਟੀਹਰੀ** (**Lapuring**) : ਇਹ ਕੈਰਾਡ੍ਰਾਇਫ਼ਾੱਰਮੀਜ਼ ਵਰਗ ਦੀ ਕੈਰਾਡ੍ਰਾਇਡੀ ਕੁਲ ਅਤੇ ਵਾਨੈੱਲਸ (Vanellus) ਪ੍ਰਜਾਤੀ ਦਾ ਪੰਛੀ ਹੈ। ਇਹ ਪੁਰਾਣੀ ਦੁਨੀਆ ਦੇ ਉੱਤਰੀ ਹਿੱਸੇ ਵਿਚ ਯੂਰਪ ਤੋਂ ਸਾਇਬੇਰੀਆ ਤਕ ਮਿਲਦਾ ਹੈ ਪਰ ਸਰਦੀ ਵਿਚ ਇਹ ਦੱਖਣ ਵੱਲ ਅਫਰੀਕਾ, ਭਾਰਤ ਤੇ ਜਾਪਾਨ ਤਕ ਪ੍ਰਵਾਸ ਕਰ ਜਾਂਦਾ ਹੈ।

ਇਹ ਇਕ ਵੱਡਾ, ਲੰਮੀਆਂ ਲੱਤਾਂ ਵਾਲਾ ਪੰਛੀ ਹੈ ਜਿਸ ਦੇ ਪਰ ਚੌੜੇ ਤੇ ਗੋਲ-ਗੋਲ, ਤਰਕੀਬਨ 30 ਸੈਂ. ਮੀ. ਲੰਮੇ ਹੁੰਦੇ ਹਨ। ਖੰਭਾਂ ਦਾ ਰੰਗ ਬਹੁਤਾ ਕਰਕੇ ਕਾਲਾ, ਹਰਾ ਜਿਹਾ ਅਤੇ ਚਿੱਟਾ ਹੁੰਦਾ ਹੈ ਅਤੇ ਸਿਰ ਤੇ ਕਲਗੀ ਹੁੰਦੀ ਹੈ।

ਇਹ ਖੁਲ੍ਹੇ ਖੇਤਾਂ ਤੇ ਬਾਗ਼ਾਂ ਵਿਚ ਮਿਲਦੇ ਹਨ। ਇਹ ਜ਼ਮੀਨ ਉਤੇ ਕਿਸੇ ਟੋਏ ਵਿਚ ਘਾਹ ਰਖਕੇ ਆਲ੍ਹਣਾ ਬਣਾਉਂਦੇ ਅਤੇ ਉਸ ਵਿਚ ਆਮ ਤੌਰ ਤੇ ਚਾਰ, ਭੂਰੇ ਜਿਹੇ ਰੰਗ ਦੇ ਕਾਲੇ ਚਟਾਖਾਂ ਵਾਲੇ ਅੰਡੇ ਦਿੰਦੇ ਹਨ। ਇਹ ਕੀੜੇ-ਮਕੌੜੇ ਰੀੜ੍ਹ-ਰਹਿਤ ਪ੍ਰਾਣੀ (ਵਰਮ), ਬੀਜ, ਕਾਈ ਆਦਿ ਖਾਂਦੇ ਹਨ।

ਹ. ਪੁ.—ਐਨ. ਬ੍ਰਿ. 13 : 719

**ਟਟੀਹਰੀ, ਸਮੁੰਦਰੀ** (**Tern**) : ਇਹ ਕੈਰਾਡ੍ਰਾਇਫ਼ਾੱਰਮੀਜ਼ ਵਰਗ ਦੀ ਲੈਰਿਡੀ (Laridae) ਕੁਲ ਅਤੇ ਸਟੱਰਨਿਨੀ (Sterninae) ਉਪ-ਕੁਲ ਦੇ ਮੱਛੀਆਂ ਖਾਣ ਵਾਲੇ ਪੰਛੀ ਹਨ। ਇਨ੍ਹਾਂ ਦੀਆਂ ਤਕਰੀਬਨ 50 ਜਾਤੀਆਂ ਮਿਲਦੀਆਂ ਜਿਨ੍ਹਾਂ ਵਿਚੋਂ ਕੋਈ 12 ਜਾਤੀਆਂ ਤਾਂ ਅਮਰੀਕਾ ਵਿਚ ਹੀ ਕਾਫ਼ੀ ਵਿਸਤ੍ਰਿਤ ਮਿਲਦੀਆਂ ਹਨ। ਇਨ੍ਹਾਂ ਵਿਚੋਂ ਕਈ ਤਾਂ ਸਰਬਵਿਆਪੀ ਹਨ। ਬਹੁਤੀਆਂ ਕਿਸਮਾਂ ਸਮੁੰਦਰੀ ਹਨ ਪਰ ਕਈ ਅਲੂਣੇ ਪਾਣੀ ਦੇ ਨੇੜੇ ਵੀ ਆਲ੍ਹਣੇ ਬਣਾਉਂਦੀਆਂ ਹਨ। ਕਾਲੀ ਸਮੁੰਦਰੀ ਟਟੀਹਰੀ ਪੂਰੀ ਤਰ੍ਹਾਂ ਅਲੂਣੇ ਪਾਣੀ ਦੀ ਜਾਤੀ ਹੈ। ਇਹ ਆਮ ਤੌਰ ਤੇ ਚਿੱਟੇ ਜਾਂ ਸਲੇਟੀ ਰੰਗ ਦੇ ਪੰਛੀ ਹੁੰਦੇ ਹਨ ਜਿਨ੍ਹਾਂ ਵਿਚੋਂ ਕਈਆਂ ਦੇ ਸਿਰ ਤਾਂ ਕਾਲੇ ਹੁੰਦੇ ਹਨ। ਬਹੁਤਿਆਂ ਦੀ ਲੰਮੀ ਪੂਛ ਹੁੰਦੀ ਹੈ, ਕਈਆਂ ਦੀ ਪੂਛ ਤਾਂ ਬਹੁਤ ਹੀ ਲੰਬੀ ਅਤੇ ਡੂੰਘੇ ਕੱਟ ਵਾਲੀ ਹੁੰਦੀ ਹੈ। ਇਹ ਪੰਛੀਆਂ ਵਰਗੇ ਹੀ ਹੁੰਦੇ ਹਨ ਪਰ ਉਡਾਰੀ ਸਮੇਂ ਇਹ ਆਪਣੀ ਚੁੰਝ ਹੇਠਾਂ ਵੱਲ ਰਖਦੇ ਹਨ।



ਸਮੁੰਦਰੀ ਟਟੀਹਰੀ

ਹ. ਪੁ.—ਮੈਕ. ਐਨ. ਸ. ਟੀ. 13 : 494

**ਟੰਡਨ, ਪੁਰਸ਼ੋਤਮ ਦਾਸ** : ਭਾਰਤ ਦੇ ਇਸ ਰਾਜਨੀਤੀ ਵੇਤਾ, ਅਤੇ ਸੁਤੰਤਰਤਾ ਸੰਗਰਾਮੀ ਦਾ ਜਨਮ 1 ਅਗਸਤ, 1882 ਨੂੰ ਅਲਾਹਾਬਾਦ ਵਿਚ ਸਾਲਿਗਰਾਮ ਟੰਡਨ ਦੇ ਘਰ ਹੋਇਆ। ਸੰਨ 1904 ਵਿਚ ਕਾਨੂੰਨ ਦੀ ਡਿਗਰੀ ਪ੍ਰਾਪਤ ਕਰਨ ਉਪਰੰਤ ਇਤਿਹਾਸ ਵਿਚ ਐਮ. ਏ. ਪਾਸ ਕੀਤੀ। ਇਸ ਉੱਤੇ ਪੰ. ਮਦਨ ਮੋਹਨ

ਮਾਲਵੀਆ ਅਤੇ ਲਾਲਾ ਲਾਜਪਤ ਰਾਇ ਦਾ ਬਹੁਤ ਪ੍ਰਭਾਵ ਸੀ। ਰਾਸ਼ਟਰੀ ਅੰਦੋਲਨ ਵਿਚ ਡਾ: ਰਾਜਿੰਦਰ ਪ੍ਰਸ਼ਾਦ, ਜਵਾਹਰ ਲਾਲ ਨਹਿਰੂ ਅਤੇ ਪੰ. ਗੋਵਿੰਦ ਵਲਭ ਪੰਤ ਆਦਿ ਇਸਦੇ ਸਹਿਕਰਮੀ ਸਨ।

ਸੰਨ 1906 ਵਿਚ ਇਹ ਲਾਅ ਦੇ ਖੇਤਰ ਵਿਚ ਦਾਖਲ ਹੋਇਆ। 1908 ਵਿਚ ਸਰ ਤੇਜ ਬਹਾਦਰ ਸਪਰੂ ਦੇ ਸਹਾਇਕ ਵਜੋਂ ਇਹ ਅਲਾਹਾਬਾਦ ਹਾਈ ਕੋਰਟ ਦੀ ਬਾਰ ਵਿਚ ਦਾਖਲ ਹੋਇਆ ਅਤੇ ਜਲਦੀ ਹੀ ਕਾਫ਼ੀ ਨਾਮਨਾ ਖਟਿਆ। ਹਿੰਦੀ ਭਾਸ਼ਾ ਦੇ ਵਿਕਾਸ ਲਈ ਇਸ ਨੇ ਕਈ ਅਹੁਦਿਆਂ ਤੋਂ ਅਸਤੀਫਾ ਦੇ ਦਿੱਤਾ। ਸੰਨ 1928 ਤੋਂ 1929 ਤੱਕ ਇਹ ਲਾਹੌਰ ਵਿਚ ਪੰਜਾਬ ਨੈਸ਼ਨਲ ਬੈਂਕ ਦਾ ਪ੍ਰਸ਼ਾਸਕ ਰਿਹਾ। ਇਹ ਇੰਡੀਅਨ ਨੈਸ਼ਨਲ ਕਾਂਗਰਸ ਦਾ ਮੈਂਬਰ ਵੀ ਵਿਦਿਆਰਥੀ ਜੀਵਨ ਵਿਚ ਹੀ ਬਣ ਗਿਆ ਸੀ। 1921 ਈ. ਵਿਚ ਨਾ ਮਿਲਵਰਤਨ ਅੰਦੋਲਨ ਵਿਚ ਸਰਗਰਮੀ ਨਾਲ ਹਿੱਸਾ ਲੈਣ ਕਰਕੇ ਇਸ ਨੂੰ ਕੈਦ ਕਰ ਲਿਆ ਗਿਆ। 1923 ਵਿਚ ਇਹ ਗੋਰਖਪੁਰ ਜ਼ਿਲ੍ਹਾ ਕਾਂਗਰਸ ਕਮੇਟੀ ਦਾ ਪ੍ਰਧਾਨ ਚੁਣਿਆ ਗਿਆ। ਕਿਸਾਨਾਂ ਦੀ ਤਰਸਯੋਗ ਹਾਲਤ ਨੂੰ ਸੁਧਾਰਣ ਲਈ 1918 ਈ. ਵਿਚ ਇਸਨੇ ਅਲਾਹਾਬਾਦ ਜ਼ਿਲ੍ਹਾ ਕਿਸਾਨ ਕਮੇਟੀ ਬਣਾਈ। ਸੰਨ 1929 ਵਿਚ ਇਸ ਨੇ ਇਸ ਕਮੇਟੀ ਨੂੰ ਫਿਰ ਹਲਾਸ਼ੇਰੀ ਦਿੱਤੀ ਅਤੇ 1930 ਈ. ਵਿਚ ਇਸ ਦੀ ਨੇਤਾਗਿਰੀ ਵਿਚ ਇਸ ਕਮੇਟੀ ਨੇ ਰਾਜ ਵਿਚ ਕਰ ਨਾ ਦੇਣ ਅੰਦੋਲਨ ਵਿਚ ਹਿੱਸਾ ਪਾਉਣ ਵਿਚ ਪਹਿਲ ਕੀਤੀ। ਸਿਵਲ ਨਾਮਿਲਵਰਤਨ ਅੰਦੋਲਨ ਸਮੇਂ ਇਸ ਨੂੰ ਫੜ ਲਿਆ ਗਿਆ। 1931 ਈ. ਦੇ ਕਾਂਗਰਸ ਦੇ ਕਰਾਚੀ ਸੈਸ਼ਨ ਵਿਚ ਇਹ ਕਾਂਗਰਸ ਦੀ ਕਾਰਜਕਾਰੀ ਕਮੇਟੀ ਦਾ ਮੈਂਬਰ ਬਣ ਗਿਆ। 1932 ਈ. ਤੋਂ ਬਾਅਦ ਕਿਸਾਨ ਸਭਾ ਦੁਆਰਾ ਅੰਦੋਲਨ ਕਰਵਾਉਣ ਕਰਕੇ ਇਹ ਕਈ ਵਾਰੀ ਜੇਲ੍ਹ ਗਿਆ। 1937-38 ਅਤੇ ਫਿਰ 1949 ਵਿਚ ਦੁਬਾਰਾ ਬਣਾਈ ਅਸੈਂਬਲੀ ਸਭਾ ਵਿਚ ਇਹ ਉੱਤਰ ਪ੍ਰਦੇਸ਼ ਰਾਜ ਦੀ ਵਿਧਾਨ ਸਭਾ ਦਾ ਸਪੀਕਰ ਰਿਹਾ। 1942 ਦੇ ਅੰਦੋਲਨ ਵਿਚ ਇਸ ਨੂੰ ਸਤਵੀਂ ਵਾਰੀ ਕੈਦ ਕੀਤਾ ਗਿਆ ਪਰ ਇਸਦੀ ਸਿਹਤ ਕਮਜ਼ੋਰ ਹੋਣ ਕਰਕੇ ਰਿਹਾ ਕਰ ਦਿੱਤਾ ਗਿਆ। ਰਿਹਾ ਹੋਣ ਤੋਂ ਬਾਅਦ ਇਹ ਕਾਂਗਰਸ ਕਮੇਟੀ ਨੂੰ ਫਿਰ ਤੋਂ ਸੰਗਠਤ ਕਰਨ ਵਿਚ ਜੁੱਟ ਗਿਆ। 1944 ਈ. ਵਿਚ ਇਹ ਸੰਵਿਧਾਨਕ ਅਸੈਂਬਲੀ ਲਈ, 1952 ਵਿਚ ਲੋਕ ਸਭਾ ਲਈ, 1956 ਵਿਚ ਰਾਜ ਸਭਾ ਲਈ ਚੁਣਿਆ ਗਿਆ ਪਰ ਇਸ ਤੋਂ ਬਾਅਦ ਸਿਹਤ ਦੀ ਕਮਜ਼ੋਰੀ ਕਰਕੇ ਇਸ ਨੂੰ ਇਨ੍ਹਾਂ ਕੰਮਾਂ ਵਿਚ ਸਰਗਰਮੀ ਨਾਲ ਹਿੱਸਾ ਲੈਣ ਤੋਂ ਮਜਬੂਰਨ ਹਟਣਾ ਪਿਆ। 1950 ਈ. ਵਿਚ ਇਸ ਨੂੰ ਸਰਵ ਹਿੰਦ ਕਾਂਗਰਸ ਪਾਰਟੀ ਦਾ ਪ੍ਰਧਾਨ ਚੁਣਿਆ ਗਿਆ ਪਰ 1951 ਵਿਚ ਕਾਂਗਰਸ ਦੀ ਕਾਰਜਕਾਰੀ ਕਮੇਟੀ ਬਣਾਉਣ ਅਤੇ ਕੁਝ ਮਾਮਲਿਆਂ ਤੇ ਪੰਡਤ ਜਵਾਹਰ ਲਾਲ ਨਹਿਰੂ ਨਾਲ ਮਤਭੇਤ ਹੋ ਜਾਣ ਕਰਕੇ ਇਸਨੇ ਇਸ ਪਦ ਤੋਂ ਅਸਤੀਫਾ ਦੇ ਦਿੱਤਾ।

ਹਿੰਦੀ ਭਾਸ਼ਾ ਨਾਲ ਸਬੰਧਤ ਕਈ ਸੰਸਥਾਵਾਂ ਦਾ ਇਹ ਮੈਂਬਰ ਅਤੇ ਪ੍ਰਧਾਨ ਵੀ ਰਿਹਾ ਅਤੇ ਇਸਨੇ ਹਿੰਦੀ ਦੇ ਪਰਸਾਰ ਲਈ ਲਕ ਤੋੜਵੇਂ ਯਤਨ ਕੀਤੇ। 1960 ਵਿਚ ਭਾਰਤ ਦੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦ ਨੇ ਇਸ ਨੂੰ ਟੰਡਨ ਅਭਿਨੰਦਨ ਗ੍ਰੰਥ ਦੇ ਕੇ ਸਨਮਾਨਿਆ। 1961 ਈ. ਵਿਚ ਇਸ ਨੂੰ ਭਾਰਤ ਰਤਨ ਦਾ ਖ਼ਿਤਾਬ ਦਿੱਤਾ ਗਿਆ।

ਟੰਡਨ ਡੂੰਘੇ ਧਾਰਮਿਕ ਵਿਚਾਰਾਂ ਦਾ ਵਿਅਕਤੀ ਸੀ। ਬੇਸ਼ਕ ਹਿੰਦੂ ਧਰਮ ਨੂੰ ਮੰਨਦਾ ਸੀ ਪਰ ਇਸ ਉੱਤੇ ਸੁਆਮੀਆਂ ਦਾ ਪ੍ਰਭਾਵ ਹੋਣ ਕਰਕੇ ਇਹ ਹਿੰਦੂ ਧਰਮ ਦੇ ਤੰਗ ਅਤੇ ਕਟੜ ਪੰਥੀ ਮੁਤਅਸਬਾ ਤੋਂ ਆਜ਼ਾਦ ਸੀ ਇਸ ਦੇ ਮਨ ਵਿਚ ਹਿੰਦੂ ਧਰਮ ਦੀ ਜਾਤ ਪਾਤ ਅਤੇ ਛੂਆ ਛੂਤ ਵਾਲੀ ਵੱਖਵਾਦੀ ਪ੍ਰਣਾਲੀ ਲਈ ਕੋਈ ਥਾਂ ਨਹੀਂ ਸੀ। ਇਹ ਹਿੰਦੂ ਅਤੇ ਮੁਸਲਮਾਨਾਂ ਨੂੰ ਇਕੋ ਮੁਹਲੇ ਵਿਚ ਨਾਲ ਜੁੜਵੇਂ ਘਰਾਂ ਵਿਚ ਇਕੱਠੇ ਵਸਦੇ ਵੇਖਣ ਦਾ ਚਾਹਵਾਨ ਸੀ।

ਹਿੰਦੂ ਅਤੇ ਮੁਸਲਮਾਨਾਂ ਵਿਚਕਾਰਲੇ ਪਾੜੇ ਲਈ ਇਹ ਬਰਤਾਨਵੀ ਸਰਕਾਰ ਨੂੰ ਜ਼ਿੰਮੇਵਾਰ ਠਹਿਰਾਉਂਦਾ ਸੀ। ਦੇਸ਼ ਦੇ ਬਟਵਾਰੇ ਦੇ ਇਹ ਬੇਹਦ ਖਿਲਾਫ਼ ਸੀ। ਇਹ ਹਮੇਸ਼ਾ ਹੀ ਭਾਰਤ ਦੀ ਗ਼ਰੀਬ ਸ੍ਰੇਣੀ ਲਈ ਲੜਦਾ ਰਿਹਾ ਅਤੇ ਇਹ ਦਲਿਤ ਸ਼੍ਰੇਣੀ ਨੂੰ ਉੱਚਾ ਉਠਾਉਣ ਲਈ ਯਤਨਸ਼ੀਲ ਰਿਹਾ।

ਭਾਰਤ ਦੇ ਇਤਿਹਾਸ ਵਿਚ ਟੰਡਨ ਦਾ ਵਿਸ਼ੇਸ਼ ਸਥਾਨ ਹੈ, ਇਸ ਨੂੰ ਪੰ. ਮਦਨ ਮੋਹਨ ਮਾਲਵੀਆ ਅਤੇ ਲਾਲਾ ਲਾਜਪਤ ਰਾਏ ਦਾ ਜਾਨਸ਼ੀਨ ਕਿਹਾ ਜਾਂਦਾ ਹੈ ਪਰ ਇਹ ਉਨ੍ਹਾਂ ਵਾਂਗ ਰੂੜ੍ਹੀਵਾਦੀ ਵਿਚਾਰਾਂ ਦਾ ਨਹੀਂ ਸੀ। ਇਸ ਦਾ ਵਿਚਾਰ ਸੀ ਕਿ ਵਿਦਿਆਰਥੀਆਂ ਨੂੰ ਆਪਣੀ ਧਰਤੀ ਬਾਰੇ ਅਤੇ ਆਪਣੇ ਪੁਰਾਣੇ ਸੰਸਕ੍ਰਿਤਕ ਵਿਰਸੇ ਬਾਰੇ ਜਾਣਕਾਰੀ ਹੋਣੀ ਜ਼ਰੂਰੀ ਹੈ। ਇਹ ਹਿੰਦੀ ਦਾ ਵਿਦਵਾਨ ਹੋਣ ਦੇ ਨਾਲ ਨਾਲ ਉਰਦੂ ਅਤੇ ਫ਼ਾਰਸੀ ਭਾਸ਼ਾ ਦਾ ਵੀ ਚੰਗਾ ਵਿਦਵਾਨ ਸੀ।

ਜੁਲਾਈ, 1961 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਡਿ. ਨੈ. ਬਾ. 4 : 320

**ਟਨਸਟਾਲ, ਕਥਬਰਟ** : ਇਹ ਇਕ ਪ੍ਰਸਿੱਧ ਅੰਗਰੇਜ਼ ਪਾਦਰੀ ਸੀ ਅਤੇ ਸੁਧਾਰ ਵਾਦੀ ਲਹਿਰ ਸਮੇਂ ਕੰਜ਼ਰਵੇਟਿਵ ਪਾਰਟੀ ਦਾ ਉੱਘਾ ਨੇਤਾ ਸੀ। ਇਸ ਦਾ ਜਨਮ 1474 ਈ. ਵਿਚ ਨੱਰਥ ਯਾਰਕਸ਼ਿਰ ਵਿਚ ਹੈਕਫੋਰਥ ਵਿਖੇ ਹੋਇਆ। ਇਹ ਨਾਜਾਇਜ਼ ਬੱਚਾ ਸੀ। ਇਸ ਨੇ ਆਕਸਫੋਰਡ, ਕੈਂਬਰਿਜ ਅਤੇ ਪਾਡਾਵਾ ਦੀਆਂ ਯੂਨੀਵਰਸਿਟੀਆਂ ਤੋਂ ਕਾਨੂੰਨ ਦੀ ਵਿਦਿਆ ਪ੍ਰਾਪਤ ਕੀਤੀ। 1508-09 ਈ. ਵਿਚ ਇਹ ਕੈਂਟਰਬਰੀ ਦੇ ਲਾਟਪਾਦਰੀ ਦਾ ਚਾਂਸਲਰ ਨਿਯੁਕਤ ਹੋਇਆ। 1504 ਤੋਂ ਮਗਰੋਂ ਇਸ ਨੇ ਕਾਰਡੀਨਲ ਵੁਲਜ਼ੇ ਦੀ ਨੌਕਰੀ ਵਿਚ ਬਹੁਤ ਉੱਨਤੀ ਕੀਤੀ ਜਦੋਂ ਕਿ ਇਸ ਨੂੰ ਵਿਦੇਸ਼ ਭੇਜਿਆ ਗਿਆ ਸੀ। 1530 ਤੋਂ 1552 ਅਤੇ 1553 ਤੋਂ 1559 ਈ. ਤਕ ਇਹ ਡਰਹੈਮ ਦਾ ਬਿਸ਼ਪ ਸੀ। 1522 ਵਿਚ ਇਸ ਨੇ ਗਣਿਤ ਦੀ ਇਕ ਪੁਸਤਕ 'De arte supputandi Libri quattor' ਲਿਖੀ। ਇਸ ਤੋਂ ਇਲਾਵਾ ਇਸ ਨੇ ਇਊਕੇਰਿਸਟ ਬਾਰੇ ਇਕ ਟਿਪਣੀ ਲਿਖੀ। ਸਰ ਟਾਮਸ ਮੋਰ ਨਾਲ ਇਸਦੀ ਬਹੁਤ ਦੋਸਤੀ ਸੀ।

ਸੁਧਾਰਵਾਦੀ ਲਹਿਰ ਸਮੇਂ ਨਾ ਚਾਹੁੰਦਿਆਂ ਹੋਇਆਂ ਵੀ ਇਸ ਨੂੰ ਪੋਪ ਨਾਲੋਂ ਸਬੰਧ ਤੋੜਨੇ ਪਏ ਪਰ ਇਹ ਜ਼ਬਰਦਸਤੀ ਨਾਲ ਨਵਾਂ ਧਰਮ ਚਲਾਉਣ ਦੇ ਵਿਰੁਧ ਸੀ। ਹੈਨਰੀ ਅੱਠਵੇਂ ਨਾਲ ਇਸ ਦੇ ਸਬੰਧ ਚੰਗੇ ਰਹੇ ਪਰ ਐਡਵਰਡ ਛੇਵੇਂ ਦੌਰਾਨ ਇਸ ਨੂੰ ਕੈਦ ਕੀਤਾ ਗਿਆ। ਮਹਾਰਾਣੀ ਮੈਰੀ ਨੇ ਇਸ ਨੂੰ ਬਹਾਲ ਕਰ ਦਿੱਤਾ ਪਰ 1559 ਵਿਚ ਮਹਾਰਾਣੀ ਐਲਿਜ਼ਬੈਥ ਨੇ ਫਿਰ ਇਸ ਨੂੰ ਲਾਹ ਦਿੱਤਾ।

ਹ. ਪੁ.—ਐਨ. ਬ੍ਰਿ. ਮਾ. 10 : 186

**ਟਨਜ਼ਬਰਗ** : ਇਹ ਦੱਖਣੀ ਪੂਰਬੀ ਨਾਰਵੇ ਦੀ ਸਮੁੰਦਰੀ ਬੰਦਰਗਾਹ ਅਤੇ ਇਸ ਦੀ ਵੈਸਟਫਾਲ ਕਾਉਂਟੀ ਦਾ ਸਦਰ ਮੁਕਾਮ ਹੈ ਜੋ ਆਜ਼ਲੋ ਦੇ ਦੱਖਣ ਵਲ ਇਸ ਤੋਂ ਲਗਭਗ 65 ਕਿ. ਮੀ. ਦੀ ਦੂਰੀ ਤੇ ਟਨਜ਼ਬਰਗ ਦਰਿਆ ਖਾੜੀ ਦੇ ਕੰਢੇ ਤੇ ਸਥਿਤ ਹੈ। ਇਹ ਨਾਰਵੇ ਦਾ ਸਭ ਤੋਂ ਪੁਰਾਣਾ ਸ਼ਹਿਰ ਮੰਨਿਆ ਜਾਂਦਾ ਹੈ। ਇਸ ਦੀ ਸਥਾਪਨਾ 871 ਈ. ਵਿਚ ਹੋਈ ਸੀ ਅਤੇ ਬਾਅਦ ਵਿਚ ਇਹ ਇਕ ਮਹੱਤਵਪੂਰਨ ਵਪਾਰਕ ਕੇਂਦਰ ਬਣ ਗਿਆ। ਤੇਰ੍ਹਵੀਂ ਸਦੀ ਵਿਚ ਹਾਕੂਨ ਕਾਹੁਨਸਨ ਨਾਮੀ ਰਾਜੇ ਨੇ ਆਪਣਾ ਟੇਨਜ਼ਬਰਗ ਨਾਮੀ ਕਿਲਾ ਇਥੇ ਬਣਵਾਇਆ ਸੀ। ਸੰਨ 1536 ਵਿਚ ਅੱਗ ਲਗ ਜਾਣ

ਨਾਲ ਸਾਰਾ ਸ਼ਹਿਰ ਤਬਾਹ ਹੋ ਗਿਆ। 17ਵੀਂ ਅਤੇ 18ਵੀਂ ਸਦੀਆਂ ਵਿਚ ਇਹ ਨਾਰਵੇ ਵਿਚ ਸਮੁੰਦਰੀ ਜਹਾਜ਼ਾਂ ਅਤੇ ਵੇਲ ਮੱਛੀ ਦਾ ਸ਼ਿਕਾਰ ਦਾ ਪ੍ਰਮੁੱਖ ਕੇਂਦਰ ਸੀ। 1950 ਈ. ਵਿਚ ਇਹ ਨਾਰਵੇ ਦੇ ਸਮੁੰਦਰ ਤੱਟੀ ਸ਼ਹਿਰਾਂ ਵਿਚੋਂ ਤੀਜਾ ਵੱਡਾ ਸ਼ਹਿਰ ਸੀ। ਉਦਯੋਗਿਕ ਪੱਖ ਤੋਂ ਇਥੇ ਧਾਤ ਦੇ ਕੰਮ ਦੀਆਂ ਦੁਕਾਨਾਂ, ਸਮੁੰਦਰੀ ਜਹਾਜ਼ਾਂ, ਚਮੜਾ ਅਤੇ ਬੀਅਰ ਤਿਆਰ ਕਰਨ ਦੇ ਕਾਰਾਖ਼ਾਨੇ ਹਨ। ਟਨਜ਼ਬਰਗ ਇਸ ਦੀਆਂ ਚਾਂਦੀ ਦੀਆਂ ਤਿਆਰ ਕੀਤੀਆਂ ਚੀਜ਼ਾਂ ਲਈ ਮਸ਼ਹੂਰ ਹੈ। ਸੈਲਾਨੀਆਂ ਦੀ ਦਿਲਚਸਪੀ ਲਈ ਕਈ ਪੁਰਾਣੀਆਂ ਇਤਿਹਾਸਕ ਇਮਾਰਤਾਂ ਵੀ ਇਥੇ ਹਨ ਜਿਨ੍ਹਾਂ ਵਿਚ ਇਥੋਂ ਦਾ ਪੁਰਾਣਾ ਕਿਲਾ ਮਸ਼ਹੂਰ ਹੈ।

ਆਬਾਦੀ—31,5511 (1990)

59° 17′ ਉ. ਵਿਥ.; 10° 25′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 44 ਐਨ. ਅਮੈ. 26 : 689

**ਟਨਬ੍ਰਿਜ** : ਇਹ ਇੰਗਲੈਂਡ ਦੀ ਕੈਂਟ ਕਾਊਂਟੀ ਦਾ ਰਿਹਾਇਸ਼ੀ ਸ਼ਹਿਰ ਅਤੇ ਬਰੋ ਹੈ ਜੋ ਲੰਡਨ ਦੇ ਦੱਖਣ-ਪੂਰਬ ਵੱਲ ਇਸ ਤੋਂ 60 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਸ ਸ਼ਹਿਰ ਦੀ ਸਥਾਪਨਾ 1889 ਈ. ਵਿਚ ਹੋਈ। 17ਵੀਂ ਸਦੀ ਵਿਚ ਸ਼ਾਹੀ ਸਰਪ੍ਰਸਤੀ ਅਧੀਨ ਇਹ ਸ਼ਹਿਰ ਇਕ ਸਿਹਤਆਬ ਸਥਾਨ ਦੇ ਤੌਰ ਤੇ ਵਿਕਸਿਤ ਹੋਇਆ ਅਤੇ ਇੰਗਲਿਸ਼ ਚੈਨਲ ਦੇ (ਬਤੌਰ ਸੈਰਗਾਹ ਦੇ) ਵਿਕਸਤ ਹੋਣ ਤੋਂ ਪਹਿਲਾਂ ਇਥੋਂ ਦੇ ਅਮੀਰ, ਫ਼ੈਸ਼ਨੇਬਲ ਲੋਕਾਂ ਦੀ ਸੈਰਗਾਹ ਦੇ ਤੌਰ ਤੇ ਆਪਣੀ ਸਿਖਰ ਤੇ ਸੀ। ਇਥੇ 17ਵੀਂ ਸਦੀ ਦੀਆਂ ਕਈ ਪੁਰਾਣੀਆਂ ਇਮਾਰਤਾਂ ਅਤੇ ਇਤਿਹਾਸਕ ਯਾਦਗਾਰਾਂ ਸੰਭਾਲੀਆਂ ਹੋਈਆਂ ਹਨ। 19ਵੀਂ ਸਦੀ ਦਾ ਬਣਿਆ ਸ਼ਹਿਰ ਅਤੇ ਇਸ ਦੇ ਨਾਲ ਆਧੁਨਿਕ ਕਿਸਮ ਦਾ ਬਜ਼ਾਰ ਰੇਲਵੇ ਸਟੇਸ਼ਨ ਦੇ ਨਜ਼ਦੀਕ ਵਸਿਆ ਹੋਇਆ ਹੈ। ਟਾਨਬ੍ਰਿਜ ਬਹੁਤ ਸੋਹਣੇ ਤਰੀਕੇ ਨਾਲ ਇੰਗਲੈਂਡ ਦੇ ਦੱਖਣ-ਪੂਰਬੀ ਖੇਤਰ ਵਿਚ, ਜਿਸ ਨੂੰ ਵੀਲਡ ਕਹਿੰਦੇ ਹਨ, ਵਸਿਆ ਹੋਇਆ ਹੈ ਅਤੇ ਇੰਗਲੈਂਡ ਤੋਂ ਬਹੁਤ ਆਸਾਨੀ ਨਾਲ ਇਥੋਂ ਆਇਆ-ਜਾਇਆ ਜਾ ਸਕਦਾ ਹੈ।

ਆਬਾਦੀ—99,538 (1991)

51° 08′ ਉ. ਵਿਥ.; 0° 16′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 179

**ਟਨ ਬੁਰੀ** (**Thon Buri**) : ਇਹ ਦੱਖਣ ਕੇਂਦਰੀ ਥਾਈਲੈਂਡ ਦੇ ਇਸੇ ਹੀ ਨਾਂ ਦੇ ਸਾਬਕਾ ਪ੍ਰਾਂਤ ਦਾ ਇਕ ਸ਼ਹਿਰ ਹੈ ਜੋ ਬੈਂਕਾਕ ਦੇ ਸਾਹਮਣੇ ਚਾਉਪਰਾਈਆ ਦੇ ਪੱਛਮੀ ਕੰਢੇ ਤੇ ਵਸਿਆ ਹੋਇਆ ਹੈ। 1767 ਤੋਂ 1782 ਈ. ਤੱਕ ਟਾਨਬੁਰੀ ਸ਼ਹਿਰ ਦੇਸ਼ ਦੀ ਰਾਸ਼ਟਰੀ ਰਾਜਧਾਨੀ ਰਿਹਾ ਹੈ ਪਰ ਹੁਣ ਇਹ ਬੈਂਕਾਕ ਦਾ ਹੀ ਇਕ ਉਪਨਗਰ ਹੈ ਜੋ ਹੁਣ ਦੇਸ਼ ਦੀ ਰਾਜਧਾਨੀ ਹੈ ਤੇ ਇਸ ਨਾਲ ਇਹ ਤਿੰਨ ਪੁੱਲਾਂ ਰਾਹੀਂ ਜੁੜਿਆ ਹੋਇਆ ਹੈ। 1972 ਈ. ਤੋਂ ਟਾਨਬੁਰੀ ਅਤੇ ਬੈਂਕਾਕ ਨੂੰ ਇਕ ਸ਼ਹਿਰੀ ਪ੍ਰਾਵਿੰਸ ਬਣਾ ਦਿੱਤਾ ਗਿਆ ਹੈ ਤੇ ਉਸ ਦਾ ਨਾਂ ਬੈਂਕਾਕ-ਟਾਨਬੁਰੀ ਮੈਟਰੋਪਾ ਲਿਟਨ ਹੈ। ਸ਼ਹਿਰ ਦੇ ਬਾਹਰੀ ਖੇਤਰ ਵਿਚ ਫਲ ਉਗਾਏ ਜਾਂਦੇ ਹਨ। ਇਥੋਂ ਦੇ ਹਲਕੇ ਉਦਯੋਗਾਂ ਵਿਚ ਚੌਲ ਛੜਨ ਦੇ ਕਾਰਖ਼ਾਨੇ ਅਤੇ ਆਰਾ ਮਿਲਾਂ ਸ਼ਾਮਲ ਹਨ। ਦਰਿਆ ਦੇ ਸਾਹਮਣੇ ਵਾਟ ਅਰੁਨ ਦੇ ਮੰਦਰ ਦੀ ਇਮਾਰਤ ਟਾਨਬੁਰੀ ਸ਼ਹਿਰ ਦੀ ਸਭ ਤੋਂ ਵਧੀਆ ਇਮਾਰਤ ਹੈ। ਇਥੇ ਕਈ ਹਸਪਤਾਲ, ਸਿੱਖਿਆ ਸੰਸਥਾਵਾਂ ਅਤੇ ਨੇਵਲ ਅਕੈਡਮੀ ਹਨ। ਇਹ ਮਲੇਸ਼ੀਆ ਰੇਲਵੇ ਦਾ ਆਖ਼ਰੀ ਸਟੇਸ਼ਨ ਹੈ।

ਹ. ਪੁ.—ਐਨ. ਬ੍ਰਿ. ਮਾ. 9 : 967

**ਟਨਰ** (**Tonder**) : ਡੈਨਮਾਰਕ ਦੇ ਦੱਖਣੀ ਪੱਛਮੀ ਜਟਲੈਂਡ ਵਿਚ ਸਾਨਾਈਲੇਨ ਕਾਊਂਟੀ ਵਿਚ ਆਬਨਰਾ ਤੋਂ ਦੱਖਣ-ਪੱਛਮ ਵੱਲ ਦਾ ਸ਼ਹਿਰ ਹੈ। ਇਸ ਦੀ ਸਥਾਪਨਾ 13ਵੀਂ ਸਦੀ ਵਿਚ ਕੀਤੀ ਗਈ ਸੀ। 1243 ਈ. ਵਿਚ ਇਸ ਨੂੰ ਨਿਗਮਤ ਕੀਤਾ ਗਿਆ ਸੀ। ਮੱਧ ਕ਼ਾਲੀਨ ਸਮਿਆਂ ਵਿਚ ਇਸ ਬੰਦਰਗਾਹ ਵਿਚ ਗਾਦ ਭਰ ਜਾਣ ਤੋਂ ਪਹਿਲਾਂ ਇਹ ਝਾਲਰਾਂ ਆਦਿ ਬਣਾਉਣ ਲਈ ਮਸ਼ਹੂਰ ਸੀ। ਫਿਰ 1920 ਈ. ਵਿਚ ਇਹ ਕੰਮ ਮੁੜ ਸ਼ੁਰੂ ਕੀਤਾ ਗਿਆ। ਅੱਜਕਲ੍ਹ ਇਥੇ ਸ਼ਰਾਬ ਬਣਾਉਣ, ਮੀਟ ਪੈਕ ਕਰਨ ਅਤੇ ਨਕਲੀ ਮੱਖਣ ਬਣਾਉਣ ਦਾ ਕੰਮ ਕੀਤਾ ਜਾਂਦਾ ਹੈ। ਇਥੋਂ ਦੀਆਂ ਇਤਿਹਾਸਕ ਰੁਚੀ ਵਾਲੀਆਂ ਥਾਵਾਂ ਵਿਚ ਕ੍ਰਾਈਸਟ ਚਰਚ (1592), ਬਹੁਤ ਸਾਰੀਆਂ ਤਿਕੋਣੀਆਂ ਜਿਹੀਆਂ ਇਮਾਰਤਾਂ ਅਤੇ 16ਵੀਂ ਸਦੀ ਦਾ ਬਣਿਆ ਟਾਨਰਹਸ ਕਿਲਾ ਹੈ। ਇਸ ਕਿਲੇ ਵਿਚ ਅੱਜਕਲ੍ਹ ਅਜਾਇਬ ਘਰ ਬਣਿਆ ਹੋਇਆ ਹੈ। ਇਹ ਸ਼ਹਿਰ 1864 ਵਿਚ ਜਰਮਨ ਨੂੰ ਦੇ ਦਿੱਤਾ ਗਿਆ ਸੀ ਪਰ 1920 ਵਿਚ ਇਥੇ ਰਾਇਸ਼ੁਮਾਰੀ ਕਰਵਾਈ ਗਈ ਅਤੇ ਇਹ ਡੈਨਮਾਰਕ ਨੂੰ ਸੌਂਪ ਦਿੱਤਾ ਗਿਆ।

ਆਬਾਦੀ—ਸ਼ਹਿਰ—7,914 (1981)

ਮਿਉ. 12,583 (1981)

54° 56′ ਉ. ਵਿਥ.; 8° 54′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 838

**ਟੱਪਨ, ਪਾਲ ਵਿਲਬਰ** : ਇਸ ਅਮਰੀਕੀ ਅਪਰਾਧ-ਵਿਗਿਆਨੀ ਅਤੇ ਕਾਨੂੰਨਦਾਨ ਦਾ ਜਨਮ 25 ਦਸੰਬਰ, 1911 ਨੂੰ ਕੁਨੈਕਟੀਕਟ ਰਾਜ ਵਿਚ ਡੈਨਬਰੀ ਵਿਖੇ ਹੋਇਆ। ਵਿਸਕਾਨਸਨ ਦੀ ਯੂਨੀਵਰਸਿਟੀ ਤੋਂ ਪੜ੍ਹਾਈ ਖ਼ਤਮ ਕਰਨ ਉਪਰੰਤ ਇਸ ਨੇ ਬਰਕਲੇ, ਨਿਊਯਾਰਕ ਅਤੇ ਹਾਰਵਰਡ ਆਦਿ ਕਈ ਯੂਨੀਵਰਸਿਟੀਆਂ ਵਿਚ ਪੜ੍ਹਾਇਆ। ਇਸ ਨੇ ਫ਼ੌਜਦਾਰੀ ਨਿਆਂ-ਪ੍ਰਣਾਲੀ ਦੀ ਬੜੀ ਆਲੋਚਨਾ ਕੀਤੀ ਕਿ ਕਿਵੇਂ ਇਹ ਮਨੁੱਖੀ ਹੱਕਾਂ ਨੂੰ ਅਣਡਿੱਠ ਕਰਦੀ ਹੈ। ਇਸ ਸਬੰਧ ਵਿਚ ਇਸ ਨੇ 'Delinquent Girls in Court,' (1947) ਨਾਮੀ ਖੋਜ-ਪ੍ਰਬੰਧ ਲਿਖਿਆ।

ਇਕ ਅਪਰਾਧ-ਵਿਗਿਆਨੀ ਵਜੋਂ ਟੱਪਨ ਨੂੰ ਐਡਵਿਨ ਸ਼ਦਰਲੈਂਡ ਦੇ 'ਪ੍ਰਤੱਖ ਅਪਰਾਧ' ਦੇ ਸਿਧਾਂਤ ਨੂੰ ਚਣੌਤੀ ਦੇਣ ਕਾਰਨ ਜਾਣਿਆ ਜਾਂਦਾ ਹੈ। 1955 ਤੋਂ 1960 ਈ. ਵਿਚਕਾਰ ਇਸ ਨੇ ਕਈ ਕਾਨਫ਼ਰੰਸਾਂ ਵਿਚ ਸੰਯੁਕਤ ਰਾਜ ਅਮਰੀਕਾ ਦੇ ਸਲਾਹਕਾਰ ਅਤੇ ਪ੍ਰਤੀਨਿਧ ਵਜੋਂ ਭਾਗ ਲਿਆ। 1952-62 ਈ. ਦੌਰਾਨ ਇਹ ਅਮਰੀਕੀ ਲਾਅ ਇਨਸਟੀਚਿਊਟ ਵੱਲੋਂ ਤਿਆਰ ਕੀਤੀ ਜਾ ਰਹੀ ਦੰਡਾਵਲੀ ਲਈ ਸਹਾਇਕ ਰਪੋਟਰ ਵਜੋਂ ਕੰਮ ਨਿਭਾਉਂਦਾ ਰਿਹਾ। ਇਸ ਨੇ ਕਈ ਕਿਸਮ ਦੇ ਉੱਤਮ ਸੁਝਾਅ ਪੇਸ਼ ਕੀਤੇ।

ਆਪਣੇ ਸਖ਼ਤ ਰੁਝੇਵਿਆਂ ਦੇ ਬਾਵਜੂਦ ਟੱਪਨ ਨੇ 'ਕ੍ਰਾਈਮ, ਜਸਟਿਸ ਐਂਡ ਕੁਰੈਕਸ਼ਨਜ਼' (1960) ਨਾਂ ਦੀ ਇਕ ਉੱਘੀ ਪੁਸਤਕ ਪ੍ਰਕਾਸ਼ਿਤ ਕੀਤੀ। 9 ਜੁਲਾਈ, 1964 ਨੂੰ ਕੈਲਿਫੋਰਨੀਆਂ ਵਿਚ ਓਕਲੈਂਡ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਦੀ ਫੋਨਟਾਨਾ ਡਿਕਸ਼ਨਰੀ ਆਫ਼ ਮਾਡਰਨ ਥਿੰਕਰਜ਼—ਐਲਨ ਬੁਲਾੱਕ ਤੇ ਆਰ. ਵੀ. ਵੁਡਿੰਗਜ਼

**ਟਪਰ ਸਰ ਚਾਰਲਸ** : ਕੈਨੇਡਾ ਦੇ ਇਸ ਪਰਧਾਨ ਮੰਤਰੀ ਦਾ ਜਨਮ ਨੋਵਾ ਸਕਾਸ਼ੀਆ ਵਿਚ ਐਮਹਰਸਟ ਵਿਖੇ 2 ਜੁਲਾਈ, 1821 ਨੂੰ ਹੋਇਆ। 1864 ਤੋਂ 1867 ਈ. ਤਕ ਇਹ ਨੋਵਾ ਸਕਾਸੀਆ ਦਾ ਮੁੱਖ ਮੰਤਰੀ ਰਿਹਾ। 1867 ਈ. ਵਿਚ ਨੋਵਾ

ਸਕਾਸ਼ੀਆ ਨੂੰ ਕੈਨੇਡਾ ਦਾ ਇਕ ਰਾਜ਼ ਬਣਾਉਣ ਦਾ ਵਿਧਾਨ ਇਸ ਨੇ ਹੀ ਬਣਾਇਆ ਸੀ। 1879 ਅਤੇ 1884 ਈ. ਤਕ ਇਹ ਕੈਨੇਡਾ ਦਾ ਰੇਲਵੇ ਅਤੇ ਨਹਿਰੀ ਮਹਿਕਮੇ ਦਾ ਮੰਤਰੀ ਰਿਹਾ ਅਤੇ ਇਸ ਸਮੇਂ ਇਸਨੇ ਕੈਨੇਡੀਅਨ ਪੈਸੇਫਿਕ ਰੇਲਵੇ ਨੂੰ ਚਾਰਟਰ ਦਿੱਤਾ।

1855 ਈ. ਵਿਚ ਇਹ ਨੋਵਾ ਸਕਾਸੀਆ ਦੀ ਵਿਧਾਨ ਸਭਾ ਲਈ ਚੁਣਿਆ ਗਿਆ ਅਤੇ 1856 ਤੋਂ 1860 ਤੱਕ ਇਹ ਪ੍ਰਾਵਿੰਸ਼ਲ ਸਕੱਤਰ ਅਤੇ ਫਿਰ ਪਰਧਾਨ ਬਣਿਆ। ਇਹ ਉੱਤਰੀ ਅਮਰੀਕਾ ਦੇ ਬਰਤਾਨਵੀਂ ਰਾਜਾਂ ਨੂੰ ਇਕੱਠਾ ਕਰਨਾ ਚਾਹੁੰਦਾ ਸੀ। ਨੋਵਾ ਸਕਾਸ਼ੀਆ ਨੂੰ ਕਨੇਡਾ ਦਾ ਪ੍ਰਵਿੰਸ ਬਣਾਉਣਾ ਚਾਹੁੰਦਾ ਸੀ। ਆਪਣੇ ਇਸ ਉਦੇਸ਼ ਨੂੰ ਇਸਨੇ 1867 ਵਿਚ ਪੂਰਾ ਕੀਤਾ ਪਰ ਇਸ ਉਦੇਸ਼ ਨੂੰ ਪੂਰਾ ਕਰਨ ਦਾ ਇਸ ਦਾ ਢੰਗ ਹਿੰਸਾਤਮਕ ਸੀ ਜਿਸ ਕਰਕੇ ਇਥੋਂ ਦੇ ਸਥਾਨਕ ਲੋਕਾਂ ਨੇ ਇਸ ਦਾ ਵਿਰੋਧ ਕੀਤਾ ਪਰ ਲੋਕਾਂ ਦੇ ਇਸ ਨੂੰ ਹਰਾਉਣ ਦੇ ਯਤਨ ਅਸਫਲ ਰਹੇ ਅਤੇ ਇਹ ਕੈਨੇਡਾ ਦੇ ਹਾਊਸ ਆਫ਼ ਕਾਮਨਜ਼ ਲਈ ਚੁਣ ਲਿਆ ਗਿਆ। 1870 ਤੋਂ 73 ਤੱਕ ਅਤੇ 1878 ਤੋਂ ਬਾਅਦ ਸਰ ਜਾਨ ਮੈਕਡਾਫਲਡ ਦੇ ਕੰਜ਼ਰਵੇਟਿਵ ਮੰਤਰੀ ਮੰਡਲ ਵਿਚ ਰਿਹਾ। 1884 ਤੋਂ 1896 ਈ. ਤੱਕ ਇਹ ਲੰਡਨ ਵਿਚ ਹਾਈ ਕਮਿਸ਼ਨਰ ਦੇ ਅਹੁਦੇ ਤੇ ਰਿਹਾਂ ਪਰ ਇਸ ਸਮੇਂ ਵਿਚੋਂ ਵੀ 1887-88 ਵਿਚ ਇਹ ਕੈਨੇਡਾ ਵਿਚ ਮੈਕਡਾਨਲਡ ਤੇ ਮੰਤਰੀ ਮੰਡਲ ਵਿਚ ਵਿਤ ਮੰਤਰੀ ਦੇ ਅਹੁਦੇ ਤੇ ਰਿਹਾ। 1896 ਈ. ਵਿਚ ਇਹ ਕੈਨੇਡਾ ਦਾ ਪ੍ਰਧਾਨ ਮੰਤਰੀ ਬਣਿਆ ਪਰ ਉਸੇ ਸਾਲ ਇਸ ਦੀ ਪਾਰਟੀ ਦੇ ਹਾਰ ਜਾਣ ਤੋਂ ਬਾਅਦ ਇਹ ਵਿਰੋਧੀ ਪਾਰਟੀ ਦੇ ਲੀਡਰ ਦੇ ਤੌਰ ਤੇ ਰਿਹਾ।

30 ਅਕਤੂਬਰ, 1915 ਨੂੰ ਬੈਕਸਿਲਿ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 188

**ਟੱਪਾ (ਮਾਹੀਆ)** : ਆਮ ਮਨੁੱਖਾਂ ਦੇ ਮਨੋਭਾਵ ਤੇ ਉਦਗਾਰ ਆਪਣੇ ਤੀਬਰ ਵੇਗ ਵਾਸਤਵਿਕ ਰੂਪ ਵਿਚ ਲੋਕ ਗੀਤਾਂ ਵਿਚ ਹੀ ਸਾਕਾਰ ਹੁੰਦੇ ਹਨ। ਕਈ ਵਾਰ ਮਨੁੱਖ ਦੇ ਅੰਦਰ ਛਿਨ ਪਲ ਲਈ ਕੋਈ ਮਨੋਭਾਵ ਉਠਦਾ ਹੈ, ਜੋ ਸਮੁੰਦਰ ਵਿਚ ਉਠੀ ਲਹਿਰ ਵਾਂਗ ਸਮੁੰਦਰ ਦੀ ਵਿਸ਼ਾਲਤਾ ਦੇ ਸਾਹਮਣੇ ਕੋਈ ਵਿਸ਼ੇਸ਼ਤਾ ਨਾ ਰਖਦਿਆਂ ਹੋਇਆ ਵੀ, ਇਕ ਹੋਂਦ ਤੇ ਗੌਰਵ ਦਾ ਮਾਲਕ ਹੁੰਦਾ ਹੈ। ਅਜਿਹੇ ਛਿਨ ਪਲ ਲਈ ਉਠੇ ਭਾਵ ਸਮੁਚੇ ਭਾਵਾਂ ਦਾ ਹੀ ਇਕ ਪ੍ਰਤੀਕ ਜਾਂ ਅੰਸ਼ ਹੁੰਦੇ ਹਨ। ਅਜਿਹੇ ਮਨੋਵੇਗਾਂ ਸਮੇਂ ਉਚਾਰੇ ਗਏ ਪੰਜਾਬੀ ਲੋਕ ਗੀਤਾਂ ਦੀ ਇਕ ਵੰਨਗੀ ਨੂੰ ਟੱਪੇ ਜਾਂ ਮਾਹੀਏ ਦਾ ਨਾਂ ਦਿੱਤਾ ਗਿਆ ਹੈ।

ਇੰਜ ਜਾਪਦਾ ਹੈ ਕਿ ਇਹ ਨਿੱਕੇ ਕਾਵਿ-ਰੂਪ-ਬੋਲੀਆਂ, ਟੱਪੇ ਆਦਿ—ਪੰਜਾਬ ਦੇ ਪੁਰਾਣੇ ਤੇ ਸੁਪ੍ਰਸਿੱਧ ਕਾਵਿ ਰੂਪ 'ਸਲੋਕ' ਦੇ ਹੀ ਲੌਕਿਕ ਰੂਪ ਹਨ। 'ਮਾਹੀਏ ਦੀਆਂ ਕਲੀਆਂ' ਸਲੋਕ ਕਾਵਿ-ਰੂਪ ਦਾ ਹੀ ਇਕ ਅੰਗ ਹੈ। ਮਾਹੀਆ ਕਾਵਿ ਰੂਪ ਬੜਾ ਪੁਰਾਣਾ ਹੈ ਅਤੇ 'ਟੱਪੇ' ਇਸ ਦਾ ਪੁਰਾਣਾ ਨਾਂ ਜਾਪਦਾ ਹੈ। ਸੰਭਵ ਹੈ ਕਿ ਸ਼ਾਹ ਹੁਸੈਨ ਵੇਲੇ 'ਟੱਪੇ ਦੀਆਂ ਕਲੀਆਂ' ਨੂੰ 'ਮਾਹੀਆ' ਦਾ ਨਾਂ ਦਿੱਤਾ ਗਿਆ ਹੋਵੇ।

ਇਹ ਇਕ ਛੋਟੇ ਆਕਾਰ ਦਾ ਦੋ ਸਤਰਾਂ ਦਾ ਗੀਤ ਹੈ, ਪਹਿਲੀ ਸੱਤਰ ਆਕਾਰ ਵਿਚ ਦੂਜੀ ਸੱਤਰ ਨਾਲੋਂ ਅੱਧੀ ਹੁੰਦੀ ਹੈ। ਦੂਜੀ ਸੱਤਰ ਦੇ ਦੋ ਤੁਕਾਂਗ ਹੁੰਦੇ ਹਨ। ਇਨ੍ਹਾਂ ਦੋ ਤੁਕਾਂਗਾਂ ਨੂੰ ਕਈ ਦੋ ਸੱਤਰਾਂ ਮੰਨ ਕੇ ਮਾਹੀਏ ਦੀਆਂ ਤਿੰਨ ਤੁਕਾਂ ਗਿਣਦੇ ਹਨ। ਪਹਿਲੀ ਤੁਕ ਵਿਚ ਕੋਈ ਚਿੱਤਰ, ਸੰਕੇਤ, ਝਾਕੀ, ਦ੍ਰਿਸ਼ਟਾਂਤ ਜਾਂ ਮੂੰਹ ਆਈ ਗੱਲ ਆਖੀ ਹੁੰਦੀ ਹੈ ਜਦ ਕਿ ਦੂਜੀ ਤੁਕ ਵਿਚ ਅਸਲ ਗੱਲ ਦੱਸੀ ਗਈ ਹੁੰਦੀ ਹੈ। ਭਾਵ ਪੱਖੋਂ ਦੂਜੀ ਸੱਤਰ ਸੁਤੰਤਰ ਤੇ ਸੰਪੂਰਨ ਹੁੰਦੀ ਹੈ। ਇਸ ਵਿਚ ਦਿਲ ਦੀ ਵੇਦਨਾ ਜਾਂ ਹੁਲਾਸ ਦਾ ਸੰਜਮ ਨਾਲ ਵਰਣਨ ਕੀਤਾ ਹੁੰਦਾ ਹੈ। ਖਿਆਲ ਸਿਧਾ ਦਿਲ ਵਿਚੋਂ ਨਿਕਲਿਆ ਹੋਣ ਕਰਕੇ ਡੂੰਘਾ ਤੇ ਟੁੰਬਵਾਂ ਹੁੰਦਾ ਹੈ। ਹਰ ਟੱਪਾ ਇਕ ਪੂਰੀ ਕਵਿਤਾ ਦਾ ਸਵਾਦ ਦੇ ਜਾਂਦਾ ਹੈ। ਰਾਗ ਅਤੇ ਲੈਅ ਪੱਖੋਂ ਵੀ ਇਹ ਬੜੀ ਰਸੀਲੀ ਕਿਰਤ ਹੈ :—

ਦੋ ਪੱਤਰ ਅਨਾਰਾਂ ਦੇ,
ਸਾਡੀ ਗਲ਼ੀ ਲੰਘ ਮਾਹੀਆ, ਦੁੱਖ ਟੁੱਟਣ ਬੀਮਾਰਾਂ ਦੇ।

ਟੱਪਾ ਗਾਇਣ ਦਾ ਪ੍ਰਚਾਰ ਸੱਭ ਤੋਂ ਪਹਿਲਾਂ ਗੁਲਾਮ ਨਬੀ ਸ਼ੋਰੀ ਨੇ ਕੀਤਾ। ਇਸ ਵਿਚ ਗੀਤ ਦੇ ਸ਼ਬਦ ਬਹੁਤ ਘੱਟ ਹੁੰਦੇ ਹਨ ਅਤੇ ਇਸ ਦੇ ਸਥਾਈ ਤੇ ਅੰਤਰਾ ਦੇ ਦੋ ਭਾਗ ਹੁੰਦੇ ਹਨ। ਇਸ ਗਾਇਣ ਦੀ ਪ੍ਰਕਿਰਤੀ ਸ਼ੂਦਰ ਮੰਨੀ ਜਾਂਦੀ ਹੈ ਅਤੇ ਇਸ ਵਿਚ ਸਿੰਗਾਰ ਰਸ ਪ੍ਰਧਾਨ ਹੁੰਦਾ ਹੈ। ਇਸ ਨੂੰ ਸ਼ੂਦਰ ਪ੍ਰਕਿਰਤੀ ਦੇ ਰਾਗ ਜਿਵੇਂ ਕਾਫ਼ੀ, ਭੈਰਵੀ, ਖਮਾਜ, ਝਿੰਝੋਟੀ, ਪੀਲੂ ਆਦਿ ਵਿਚ ਗਾਇਆ ਜਾਂਦਾ ਹੈ। ਇਸ ਵਿਚ ਵਿਸ਼ੇਸ਼ ਤਾਲ ਦੀ ਵਰਤੋਂ ਕੀਤੀ ਜਾਂਦੀ ਹੈ ਜਿਸ ਨੂੰ ਟੱਪਾ ਤਾਲ ਕਿਹਾ ਜਾਂਦਾ ਹੈ। ਇਸ ਵਿਚ ਖਟਕੇ, ਮੁਰਕੀ, ਮੀਂਡ, ਤਾਨਾਂ ਆਦਿ ਦਾ ਸੁੰਦਰ ਰੂਪ ਦੇਖਣ ਨੂੰ ਮਿਲਦਾ ਹੈ।

ਹ. ਪੁ.—ਪੰਜਾਬ ਦਾ ਲੋਕ ਸਾਹਿਤ—ਡਾ. ਸੋਹਿੰਦਰ ਸਿੰਘ ਬੇਦੀ; ਸੰਗੀਤ ਸ਼ਾਸਤਰ ਦਰਪਣ (ਭਾਗ ਪਹਿਲਾ)—ਸ਼ਾਂਤੀ ਗਵਰਧਨ

**ਟਬਮੈਨ ਹੈਰੀਅਟ** : ਇਹ ਇਕ ਅਮਰੀਕਨ ਹਬਸ਼ੀ ਔਰਤ ਸੀ ਜਿਸਨੇ ਹਬਸ਼ੀਆਂ ਨੂੰ ਗੁਲਾਮੀ ਦੀ ਹਾਲਤ ਵਿਚੋਂ ਕੱਢਣ ਲਈ ਯਤਨਸ਼ੀਲ ਕੰਮ ਕੀਤਾ। ਇਸ ਦਾਂ ਜਨਮ ਅਮਰੀਕਾ ਵਿਚ ਡੋਰਚੈਸਟਰ ਵਿਖੇ 1821 ਈ. ਵਿਚ ਬੈਂਜਾਮਿਨ ਰਾਜ ਅਤੇ ਹੈਰੀਅਟ ਗਰੀਨ ਦੇ ਘਰ ਹੋਇਆ। ਬਚਪਨ ਤੋਂ ਹੀ ਇਸ ਨੂੰ ਖੇਤਾਂ ਵਿਚ ਮਜ਼ਦੂਰੀ ਕਰਨ ਲਗਾ ਦਿੱਤਾ ਗਿਆ ਅਤੇ 1844 ਈ. ਵਿਚ ਇਸ ਦੇ ਮਾਲਕ ਨੇ ਇਸ ਨੂੰ ਉਥੋਂ ਦੇ ਇਕ ਹੋਰ ਗੁਲਾਮ ਜਾਨ ਟਬਮੈਨ ਨਾਲ ਜਬਰੀ ਵਿਆਹ ਦਿੱਤਾ। 1894 ਈ. ਵਿਚ ਇਹ ਇਥੋਂ ਭਜ ਕੇ ਉੱਤਰ ਵੱਲ ਚਲੀ ਗਈ ਅਤੇ ਇਸ ਤੋਂ ਬਾਅਦ ਇਸ ਨੇ ਧਰਤੀ ਹੇਠਲੇ ਰੇਲ ਰਾਹ ਦੁਆਰਾ ਹੋਰ ਗੁਲਾਮਾਂ ਨੂੰ ਆਜ਼ਾਦ ਕਰਨ ਲਈ ਉਨ੍ਹਾਂ ਦੀ ਸਹਾਇਤਾ ਕੀਤੀ। ਇਸ ਨੇ ਬਹੁਤ ਜੋਖੋਂ ਵਾਲਾ ਕੰਮ ਆਪਣੇ ਸਿਰ ਲਿਆ ਅਤੇ ਭਗੌੜੇ ਹੋਏ ਗੁਲਾਮਾਂ ਵਿਚੋਂ ਜੋ ਡਰਦੇ ਮਾਰੇ ਵਾਪਸ ਜਾਣਾ ਚਾਹੁੰਦੇ ਸਨ ਉਨ੍ਹਾਂ ਵਿਰੁਧ ਇਹ ਬੜੀ ਸਖ਼ਤੀ ਨਾਲ ਪੇਸ਼ ਆਈ। ਈਸਾਈ ਸੁਧਾਰਕ ਸਭਾ ਅਤੇ ਹੋਰ ਕਈ ਹਮਦਰਦਾਂ ਨੇ ਇਸ ਕੰਮ ਵਿਚ ਇਸ ਦੀ ਸਹਾਇਤਾ ਕੀਤੀ ਅਤੇ ਜਾਨ ਬਰੇਊਨ ਇਸ ਦੇ ਮਿੱਤਰਾਂ ਵਿਚੋਂ ਸੀ। 1857 ਈ. ਵਿਚ ਇਸ ਨੇ ਆਪਣੇ ਮਾਤਾ-ਪਿਤਾ ਨੂੰ ਗੁਲਾਮੀ ਤੋਂ ਕੱਢ ਕੇ ਨਿਊਯਾਰਕ ਵਿਚ ਸਥਾਪਤ ਕੀਤਾ। ਕੁਲ ਮਿਲਾ ਕੇ ਇਸ ਨੇ ਲਗਭਗ 300 ਗੁਲਾਮਾਂ ਨੂੰ ਇਸ ਢੰਗ ਨਾਲ ਆਜ਼ਾਦੀ ਦਿਵਾਈ। ਗੁਲਾਮਾਂ ਜਾਂ ਭਗੌੜਿਆਂ ਨੂੰ ਇਧਰੋਂ ਉਧਰ ਲੈ ਜਾਣ ਦੇ ਸਫਰ ਸਮੇਂ ਇਹ ਇਕ ਰਸੋਈਏ ਦੇ ਤੌਰ ਤੇ ਕੰਮ ਕਰਦੀ ਸੀ। ਬੇਸ਼ਕ ਇਸ ਨੂੰ ਬਚਪਨ ਤੋਂ ਹੀ ਕੋਈ ਰਸਮੀ ਸਿੱਖਿਆ ਨਹੀਂ ਮਿਲੀ ਸੀ ਅਤੇ ਇਹ ਬਿਲਕੁਲ ਅਨਪੜ੍ਹ ਸੀ ਫਿਰ ਵੀ ਇਹ ਬੋਸਟਨ ਵਿਖੇ ਗੁਲਾਮੀ ਵਿਰੁਧ ਕੀਤੀਆਂ ਬੈਠਕਾਂ ਵਿਚ ਬੋਲਦੀ ਸੀ ਅਤੇ ਨਿਊਯਾਰਕ ਸ਼ਹਿਰ ਦੇ 'ਨੈਸ਼ਨਲ ਐਂਟੀ ਸਲੇਵਰੀ ਸਟੈਂਡਰਡ' ਨੂੰ ਛਾਪਣ ਲਈ ਸਮੱਗਰੀ ਭੇਜਦੀ ਸੀ।

ਘਰੇਲੂ ਯੁੱਧ ਸਮੇਂ ਇਹ ਸਾਊਥ ਕੈਰੋਲਾਈਨਾ ਵਿਖੇ ਯੂਨੀਅਨ ਆਰਮੀ ਨਾਲ ਸਬੰਧਤ ਸੀ ਅਤੇ ਇਸ ਸਮੇਂ ਦੌਰਾਨ ਕਈ ਕਿਸਮ ਦੇ ਕੰਮ ਕੀਤੇ। ਲੜਾਈ ਤੋਂ ਬਾਅਦ ਇਹ ਆਬਰਨ ਵਿਖੇ ਰਹਿਣ ਲੱ ਅਤੇ ਅੰਤ ਤਕ ਹਬਸ਼ੀਆਂ ਨੂੰ ਗੁਲਾਮੀ ਤੋਂ ਆਜ਼ਾਦ ਕਰਵਾਏ

ਲਈ ਯਤਨਸ਼ੀਨ ਰਹੀ। ਇਸ ਦੀ ਮੌਤ ਤੋਂ ਬਾਅਦ ਆਬਰਨ ਦੇ ਸ਼ਹਿਰੀਆਂ ਨੇ ਇਸ ਦੀ ਇਕ ਯਾਦਗਾਰ ਬਣਾਈ।

10 ਮਾਰਚ, 1913 ਨੂੰ ਨਿਊਯਾਰਕ ਵਿਚ ਆਬਰਨ ਵਿਖੇ ਹੀ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 27 : 203

**ਟਬਮੈਨ ਵਿਲਿਅਮ** : ਅਮਰੀਕਾ ਦੇ ਇਸ ਰਾਜਨੀਤੀਵੇਤਾ ਅਤੇ ਪ੍ਰਧਾਨ ਦਾ ਜਨਮ 29 ਨਵੰਬਰ 1985 ਨੂੰ ਲਾਈਬਿਰੀਆ (Liberia) ਵਿਚ ਹਾਰਪੈਰ ਵਿਖੇ ਹੋਇਆ। ਇਹ ਅਫ਼ਰੀਕਾ ਦੇ ਸਭ ਤੋਂ ਪਹਿਲੇ ਗਣਰਾਜ ਲਾਈਬਿਰੀਆ ਦਾ 17ਵਾਂ ਪ੍ਰਧਾਨ ਸੀ ਅਤੇ 27 ਸਾਲ ਅਹੁਦੇ ਤੇ ਰਹਿਣ ਕਰਕੇ ਮਸ਼ਹੂਰ ਹੈ।

ਇਹ ਮੁੱਢਲੇ ਅਮਰੀਕਨ ਪਰਵਾਸੀਆ ਦੇ ਵੰਸ ਵਿਚੋਂ ਸੀ ਜੋ ਜ਼ਿਆਦਾ ਕਰਕੇ ਆਜ਼ਾਦ ਕੀਤੇ ਹੋਏ ਗੁਲਾਮ ਸਨ। ਇਹ ਬਹੁਤ ਗਰੀਬ ਸੀ ਅਤੇ ਰਾਜ ਦਾ ਕੰਮ ਕਰਦਾ ਸੀ। ਇਹ ਚਾਹੁੰਦਾ ਸੀ ਕਿ ਟਬਮੈਨ ਸਮੇਤ ਇਸ ਦੇ ਬੱਚੇ ਹਰ ਰੋਜ਼ ਪਰਿਵਾਰ ਵਿਚ ਪ੍ਰਾਥਨਾ ਕਰਨ ਅਤੇ ਨਾਲ ਹੀ ਗਿਰਜੇ ਤੇ ਸਕੂਲ ਜਾਣ। ਬੱਚਿਆਂ ਨੂੰ ਜ਼ਮੀਨ ਤੇ ਸੌਣਾ ਪੈਂਦਾ ਸੀ ਕਿਉਂਕਿ ਇਸ ਦੇ ਪਿਤਾ ਦਾ ਖ਼ਿਆਲ ਸੀ ਕਿ ਮੰਜਿਆਂ ਤੇ ਸੌਣ ਨਾਲ ਚੰਗਾ ਆਚਰਨ ਬਣਨ ਵਿਚ ਰੁਕਾਵਟ ਪੈਂਦੀ ਹੈ। ਵਿਲੀਅਮ ਨੇ ਜੋ ਆਪਣੇ ਪਰਿਵਾਰ ਵਿਚ ਦੂਜੇ ਨੰਬਰ ਤੇ ਸੀ ਪਹਿਲਾਂ ਇਕ ਧਰਮ ਪ੍ਰਚਾਰਕ ਬਣਨ ਦੀ ਸਕੀਮ ਬਣਾਈ ਅਤੇ 19 ਸਾਲ ਦੀ ਉਮਰ ਵਿਚ ਇਸ ਨੂੰ ਧਰਮ ਪਰਚਾਰ ਕਰਨ ਦਾ ਅਧਿਕਾਰ ਪ੍ਰਾਪਤ ਹੋ ਗਿਆ। ਉਸੇ ਸਮੇਂ ਹੀ ਇਸ ਨੇ ਕਲੈਕਟਰ ਆਫ਼ ਕਸਟਮ ਦੀ ਆਰਜ਼ੀ ਨੌਕਰੀ ਮਿਲ ਗਈ। ਇਸ ਨੇ ਨੌਕਰੀ ਤੇ ਨਾਲ ਨਾਲ ਹੀ 23 ਸਾਲ ਦੀ ਉਮਰ ਵਿਚ ਵਕਾਲਤ ਪਾਸ ਕਰ ਲਈ ਅਤੇ ਬਾਅਦ ਵਿਚ ਬੇਰੂਤ ਅਤੇ ਲੈਬਨਾੱਨ ਵਿਖੇ ਵੀ ਸਿੱਖਿਆ ਪ੍ਰਾਪਤ ਕੀਤੀ। ਇਥੇ ਇਸ ਦੀ ਅੰਤਰ-ਰਾਸ਼ਟਰੀ ਸਬੰਧਾਂ ਅਤੇ ਇਤਿਹਾਸ ਵਿਚ ਦਿਲਚਸਪੀ ਵੱਧ ਗਈ।



ਵੀ. ਐੱਸ. ਵਿਲਿਅਮ ਟਬਮੈਨ

ਲਾਈਬਿਰੀਆ ਵਾਪਸ ਆ ਕੇ ਟਬਮੈਨ ਨੇ ਸਥਾਨਕ ਵਿਧਾਨ ਸਭਾ ਦੀ ਚੋਣ ਜਿੱਤੀ ਅਤੇ ਫਿਰ ਕਈ ਵੱਖ ਵੱਖ ਆਹੁਦਿਆਂ ਤੇ ਕੰਮ ਕੀਤਾ ਜਿਵੇਂ ਕਿ ਟਰਾਇਲ ਜੱਜ, ਪਬਲਿਕ ਪ੍ਰਾਸੀਕਿਊਟਰ ਆਰਬੀਟਰੇਸ਼ਨ ਰੈਫਰੀ ਆਦਿ। 35 ਸਾਲ ਦੀ ਉਮਰ ਵਿਚ ਇਸ ਨੇ ਲਾਈਬਿਰੀਆ ਦੀ ਸੈਟਨ ਦੀ ਚੋਣ ਜਿੱਤ ਲਈ। ਰਾਜਧਾਨੀ ਮਾਨਰੋਵੀਆ ਵਿਖੇ ਇਸ ਨੇ ਅਮਰੀਕਨ ਲਾਈਬਿਰੀਅਨ ਲੋਕਾਂ ਦੀ ਸਰਕਾਰ ਵਿਰੁਧ ਆਵਾਜ਼ ਉਠਾਈ, ਜੋ ਬਹੁਤ ਸਮੇਂ ਤੋਂ ਇਥੇ ਪ੍ਰਭੁਸਤਾ ਵਿਚ ਸੀ। ਇਸ ਸਬੰਧੀ ਇਸ ਦੀਆਂ ਚਾਲਾਂ ਇੰਨੀਆਂ ਪ੍ਰਭਾਵਸ਼ਾਲੀ ਸਨ ਇਸ ਦੀ ਪਾਰਟੀ ਨੇ ਇਸ ਨੂੰ ਸੁਪਰੀਮ ਕੋਰਟ ਵਿਚ ਐਸੋਸੀਏਟ ਜੱਜ ਦੇ ਅਹੁਦੇ ਤੇ ਪਹੁੰਚਾ ਦਿੱਤਾ। ਇਸ ਪਦਵੀ ਤੇ ਇਹ 1943 ਤਕ ਰਿਹਾ ਅਤੇ ਫਿਰ ਅਚਾਨਕ ਹੀ ਇਸ ਨੇ ਦੇਸ਼ ਦੇ ਪ੍ਰਧਾਨ ਦੀ ਚੋਣ ਲੜਨ ਦਾ ਐਲਾਨ ਕਰ ਦਿੱਤਾ ਤੇ ਆਉਂਦੀਆਂ ਚੋਣਾਂ ਵਿਚ ਆਸਾਨੀ ਨਾਲ ਜਿੱਤ ਗਿਆ ਅਤੇ ਫਿਰ ਲਗਾਤਾਰ ਛੇ ਵਾਰੀ ਇਸ ਨੇ ਇਹ ਚੋਣ ਜਿੱਤੀ ਸੀ। ਸੰਨ 1944 ਵਿਚ ਇਹ ਅਤੇ ਲੈਬਨਾੱਨ ਦਾ ਇਸ ਤੋਂ ਪਹਿਲਾਂ ਪ੍ਰਧਾਨ ਅਮਰੀਕਾ ਦੇ ਵਾਈਟ ਹਾਊਸ ਵਿਚ ਪ੍ਰਧਾਨ ਰੂਸਵੈਲਟ ਦੇ ਮਹਿਮਾਨਾਂ ਦੇ ਤੌਰ ਤੇ ਰਹੇ ਅਫ਼ਰੀਕਨ ਰਾਜਾਂ ਦੇ ਮੁਖੀਆਂ ਵਿਚੋਂ ਇਹ ਪਹਿਲੇ ਪ੍ਰਧਾਨ ਸਨ ਜਿਨ੍ਹਾਂ ਨੂੰ ਇਹ ਮਾਣ ਪ੍ਰਾਪਤ ਹੋਇਆ ਅਤੇ ਅਮਰੀਕਾ ਦੀਆਂ ਅਖ਼ਬਾਰਾਂ ਦੁਆਰਾ ਹੀ ਇਸਦਾ ਬਹੁਤ ਆਦਰ ਸਤਿਕਾਰ ਕੀਤਾ ਗਿਆ। ਲਾਈਬਿਰੀਆ ਵਿਚ ਇਸ ਨੇ ਬਹੁਤ ਸਾਰੇ ਰਾਜਨੀਤਿਕ ਅਤੇ ਸਮਾਜਕ ਸੁਧਾਰ ਕੀਤੇ ਜਿਨ੍ਹਾਂ ਵਿਚ 21 ਸਾਲ ਤੋਂ ਵੱਧ ਉਮਰ ਦੀਆਂ ਔਰਤਾਂ ਨੂੰ ਵੋਟ ਦੇਣ ਦਾ ਅਤੇ ਜਾਇਦਾਦ ਦੀ ਵਾਰਸ ਹੋਣ ਦਾ ਹੱਕ ਦਿੱਤਾ। ਸਭ ਨਸਲਾਂ, ਕਬੀਲਿਆਂ ਦੇ ਲੋਕਾਂ ਨੂੰ ਜੋ ਕੁਲ ਆਬਾਦੀ ਦਾ ਲਗਭਗ 80% ਸਨ, ਸਰਕਾਰ ਦੇ ਸਿੱਧੇ ਸਾਂਝੀਵਾਲ ਹੋਣ ਦਾ ਹੱਕ ਦਿੱਤਾ। ਸਾਰੇ ਦੇਸ ਵਿਚ ਪਬਲਿਕ ਸਕੂਲ ਪ੍ਰਣਾਲੀ ਸਥਾਪਤ ਕੀਤੀ ਅਤੇ ਇਸ ਲਈ ਦੇਸ਼ ਦੀ ਕਰ ਤੋਂ ਪ੍ਰਾਪਤ ਕੁਲ ਆਮਦਨ ਦਾ ਅੱਧੇ ਤੋਂ ਵੀ ਵੱਧ ਹਿੱਸਾ ਖਰਚਣ ਦੀ ਸਵੀਕ੍ਰਿਤੀ ਦਿੱਤੀ। ਲਾਈਬਿਰੀਆ ਦੇ ਕੁਦਰਤੀ ਸਾਧਨਾਂ ਦੀ ਵਰਤੋਂ ਸ਼ੁਰੂ ਕੀਤੀ ਤਾਂ ਜੋ ਇਥੋਂ ਦੇ ਸਾਰੇ ਲੋਕਾਂ ਦੇ ਜੀਵਨ ਪੱਧਰ ਨੂੰ ਉੱਚਾ ਉਠਾਇਆ ਜਾ ਸਕੇ। ਅਜਿਹਾ ਕਰਨ ਲਈ ਇਸ ਨੇ ਵਿਦੇਸ਼ ਤੋਂ ਮਾਹਿਰਾਂ ਦੀ ਅਤੇ ਧਨ ਦੀ ਸਹਾਇਤਾ ਲਈ। ਇਸ ਨੇ ਅਫ਼ਰੀਕਾ ਵਿਚ ਸ਼ਾਂਤੀ ਬਣਾਈ ਰੱਖਣ ਲਈ ਲਾਈਬੀਰਆ ਵੱਲੋਂ ਲਗਾਤਾਰ ਇਕ ਵਿਚੋਲੇ ਦਾ ਕੰਮ ਜਾਰੀ ਰੱਖਿਆ। 23 ਜੁਲਾਈ 1971 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 167

**ਟੰਬਾ ਝੀਲ (Tumba Lake)** : ਜੇਅਰ ਗਣਰਾਜ (ਅਫ਼ਰੀਕਾ) ਦੇ ਉੱਤਰ-ਪੱਛਮ ਵਿਚ ਵਾਕਿਆ ਇਹ ਝੀਲ ਅਸਲ ਵਿਚ ਦਰਿਆ ਕਾਂਗੋ ਦੇ ਬੇਸਿਨ ਦਾ ਹੀ ਇਕ ਹਿੱਸਾ ਹੈ। ਇਹ ਲੇਕ ਲੀਓਪੋਲਡ (Lac Leopold) ਤੋਂ 120 ਕਿ. ਮੀ. ਉੱਤਰ ਪੱਛਮ ਵੱਲ 500 ਵ. ਕਿ. ਮੀ. ਦੇ ਰਕਬੇ ਉੱਪਰ ਫੈਲੀ ਹੋਈ ਹੈ। ਇਹ 2 ਤੋਂ 6 ਮੀਟਰ ਤੱਕ ਡੂੰਘੀ, 36 ਕਿ. ਮੀ. ਲੰਬੀ ਅਤੇ 13 ਤੋਂ 19 ਕਿ. ਮੀ. ਤੱਕ ਚੌੜੀ ਹੈ। ਟੰਬਾ ਝੀਲ ਦਾ ਪਾਣੀ ਉਬੰਗੀ ਦਰਿਆ ਦੇ ਸੰਗਮ ਦੇ ਸਾਹਮਣੇ ਇਰੈਬੂ (Irebu) ਚੈਨਲ ਰਾਹੀਂ ਦਰਿਆ ਕਾਂਗੋ ਵਿਚ ਜਾ ਮਿਲਦਾ ਹੈ। ਝੀਲ ਦੀ ਡੂੰਘਾਈ ਘੱਟ ਹੋਣ ਤੇ ਨੀਵੇਂ ਕੰਢਿਆ ਕਾਰਨ ਇਹ ਜਹਾਜ਼ਰਾਨੀ ਯੋਗ ਨਹੀਂ। ਸਿਰਫ਼ ਦਰਿਆਈ ਸਟੀਮਰ ਹੀ ਚਲਦੇ ਹਨ।

0° 48′ ਦੱ. ਵਿਥ.; 18° 03′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 177

**ਟਬਾਰ ਟਾਪੂ** : ਪੱਛਮੀ ਸ਼ਾਂਤ ਮਹਾਂਸਾਗਰ ਵਿਚ ਨਿਊ ਆਇਰਲੈਂਡ ਦੇ ਉੱਤਰ-ਪੂਰਬ ਵਿਚ ਬਿਸਮਾਰਕ ਟਾਪੂਆਂ ਦਾ ਉੱਤਰ-ਪੂਰਬੀ ਗਰੁਪ ਹੈ। ਪ੍ਰਸ਼ਾਸਨ ਪੱਖੋਂ ਇਹ ਨਿਊ ਗਿਨੀ ਦਾ ਹਿੱਸਾ ਹਨ। ਇਸ ਸਮੂਹ ਵਿਚ ਟਬਾਰ, ਟਟਾਊ ਅਤੇ ਸਿਮਬੇਰੀ ਤਿੰਨ ਵੱਡੇ ਟਾਪੂਆਂ ਤੋਂ ਇਲਾਵਾ ਕਈ ਹੋਰ ਛੋਟੇ ਮੂੰਗੇ ਦੀਆਂ ਵਲਗਣਾਂ ਵਾਲੇ ਟਾਪੂ ਵੀ ਸ਼ਾਮਲ ਹਨ। ਟਟਾਊ ਸਭ ਤੋਂ ਵੱਡਾ ਟਾਪੂ ਹੈ ਜਿਹੜਾ 16 ਕਿ. ਮੀ. ਲੰਬਾ ਅਤੇ 9.6 ਕਿ. ਮੀ. ਚੌੜਾ ਹੈ। ਟਬਾਰ ਵੀ ਲਗਭਗ

ਇੰਜ ਹੀ ਹੈ ਪਰ ਚੌੜਾ ਥੋੜਾ ਘੱਟ ਹੈ। ਇਹ ਸਾਰੇ ਟਾਪੂ ਇਕੋ ਲਾਈਨ ਵਿਚ 40 ਕਿ. ਮੀ. ਲੰਬੀ ਲੜੀ ਵਿਚ ਫੈਲੇ ਹੋਏ ਹਨ। ਟਬਾਰ ਉੱਤੇ ਉੱਚੇ ਭੂ ਆਕਾਰ ਵੇਖੇ ਜਾ ਸਕਦੇ ਹਨ। ਇਹ 447 ਮੀ. ਤਕ ਉੱਚਾ ਹੈ। ਟਬਾਰ ਵਿਚ ਰਹਿਣ ਵਾਲੇ ਲੋਕ ਨਿਊ ਆਇਰਲੈਂਡ ਦੇ ਲੋਕਾਂ ਨਾਲ ਲੜਦੇ ਝਗੜਦੇ ਰਹਿੰਦੇ ਸਨ। ਇਹ ਲੋਕ ਵੱਡੀਆਂ ਮੂਰਤੀਆਂ ਬਣਾਉਣ ਲਈ ਜਾਣੇ ਜਾਂਦੇ ਹਨ। ਇਨ੍ਹਾਂ ਟਾਪੂਆਂ ਦੀ ਖੋਜ 1910 ਈ. ਵਿਚ ਕੀਤੀ ਗਈ ਸੀ। ਇਨ੍ਹਾਂ ਨੂੰ ਫਿਸਰ ਟਾਪੂ ਵੀ ਕਹਿੰਦੇ ਸਨ।

ਹ. ਪੁ.—ਐਨ. ਅਮੇ. 26; ਵੈ. ਜਗ. ਡਿ.

**ਟਬੈੱਸਟੀ** : ਅਫ਼ਰੀਕਾ ਵਿਚ ਕੇਂਦਰੀ ਸਹਿਰਾ (ਮਾਰੂਥਲ) ਵਿਚਕਾਰਲੀ ਉਚਾਣ ਦਾ ਇਕ ਹਿੱਸਾ ਹੈ ਜੋ ਉੱਤਰ ਪੱਛਮੀ ਚਾਡ ਵਿਚ ਉੱਤਰ-ਪੂਰਬੀ ਨਾਈਜਰ ਅਤੇ ਦੱਖਣੀ ਲਿਬੀਆ ਵਿਚ ਫੈਲਿਆ ਹੋਇਆ ਹੈ। ਇਸਨੂੰ ਟਾਬੈਸੱਟੀ ਪਰਬਤ ਵੀ ਕਹਿੰਦੇ ਹਨ। ਇਸ ਪਰਬਤ ਦੀ ਕੁਲ ਲੰਬਾਈ 480 ਕਿ. ਮੀ. ਅਤੇ ਚੌੜਾਈ ਲਗਭਗ 265 ਕਿ. ਮੀ. ਹੈ। ਇਸ ਦੀ ਏਮੀਕੂਸਾ ਨਾਂ ਦੀ ਉੱਚੀ ਜਵਾਲਾਮੁਖੀ ਚੋਟੀ 3415 ਮੀ. ਸਹਿਰਾ ਦੀ ਸਭ ਤੋਂ ਉੱਚੀ ਚੋਟੀ ਹੈ। ਸਫੋਟਸ਼ੀਲ ਚਟਾਨਾਂ ਦੇ ਬਣੇ ਇਹ ਪਹਾੜ ਰਵੇਦਾਰ ਚਟਾਨਾਂ ਵਿਚੋਂ ਨਿਕਲੇ ਹੋਏ ਹਨ ਜੋ ਰਤੀਲੇ ਪੱਥਰਾਂ/ਚਟਾਨਾਂ ਨਾਲ ਢੱਕੀਆਂ ਹੋਈਆਂ ਹਨ। ਕਿਸੇ ਸਮੇਂ ਇਥੇ ਵਗਦੇ ਤ੍ਰਿੰਨ ਦਰਿਆਵਾਂ ਨਾਲ ਬਣੀਆਂ ਡੂੰਘੀਆਂ ਦਰਾੜਾਂ ਤੋਂ ਪਤਾ ਲੱਗਦਾ ਹੈ ਕਿ ਪਹਿਲਾਂ ਇਥੋਂ ਦਾ ਜਲਵਾਯੂ ਕਾਫ਼ੀ ਤਰ ਸੀ।

ਟਾਬੈਸਟੀ ਖੇਤਰ ਵਿਚ ਖਣਿਜ ਪਦਾਰਥਾਂ ਦੀ ਬਹੁਤਾਤ ਹੈ ਜਿਸ ਵਿਚ ਟੰਗਸਟਨ, ਕਲੀ ਅਤੇ ਤੇਲ ਸ਼ਾਮਲ ਹਨ। ਇਥੇ ਫਰੀ ਯੂਨੀਵਰਸਿਟੀ ਆਫ਼ (ਪੱਛਮੀ) ਬਰਲਿਨ ਨਾਲ ਸਬੰਧਤ ਇਕ ਮਾਰੂਥਲ ਖੋਜ ਸਟੇਸ਼ਨ (ਡੇਜ਼ਰਟ ਰੀਸ਼ਰਚ ਸਟੇਸ਼ਨ) ਹੈ। ਇਸ ਦੇ ਉੱਤਰੀ ਹਿੱਸੇ ਵਿਚ (Aozon) ਪੱਟੀ ਹੈ ਜਿਸਦਾ ਕੁੱਲ ਖੇਤਰਫਲ 70,000 ਵ. ਕਿ. ਮੀ. ਹੈ। ਇਸ ਖੇਤਰ ਵਿਚ ਭਾਰੀ ਗਿਣਤੀ ਵਿਚ ਯੂਰੇਨੀਅਮ ਦੇ ਭੰਡਾਰ ਮਿਲਣ ਦੀ ਸੰਭਾਵਨਾ ਹੈ। ਇਸ ਖੇਤਰ ਉੱਤੇ ਸੰਨ 1973 ਤੋਂ ਲਿਬੀਆ ਦਾ ਅਧਿਕਾਰ ਹੈ। ਇਥੋਂ ਦੇ ਵਸਨੀਕ ਬਹੁਤਾ ਕਰਕੇ ਟੱਪਰੀਵਾਸ ਹਨ।

21°30′ ਉ. ਵਿਥ.; 17°30′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 755

**ਟਮਯਾਵਾ ਝੀਲ (Tamiahva lake)** : ਪੂਰਬੀ ਮੈਕਸੀਕੋ ਦੇ ਵੈਰਾਕੂਰੁਜ ਰਾਜ ਵਿਚ ਤੱਟਵਰਤੀ ਖੇਤਰ ਦੀ ਝੀਲ ਹੈ ਜਿਹੜੀ 96 ਕਿ. ਮੀ. ਲੰਬੀ ਹੈ। ਇਹ ਟੈਮਪੀਕੋ ਤੋਂ 105 ਕਿ. ਮੀ. ਦੂਰ ਦੱਖਣ ਵਲ ਕੇਪ ਰਾਹੋ (Cape Roho) ਦੇ ਨਾਲ ਨਾਲ ਫੈਲੀ ਹੋਈ ਹੈ। ਇਹ ਰੇਤੀਲਾ ਪ੍ਰਾਇਦੀਪ ਇਸ ਝੀਲ ਨੂੰ ਖਾੜੀ ਮੈਕਸੀਕੋ ਨਾਲੋਂ ਵੱਖ ਕਰਦਾ ਹੈ। ਇਸ ਝੀਲ ਵਿਚ ਅਣਗਿਣਤ ਟਾਪੂ ਹਨ। ਝੀਲ ਦੇ ਦੱਖਣ ਪੱਛਮੀ ਸਿਰੇ ਉੱਤੇ ਇਸੇ ਝੀਲ ਦੇ ਨਾਂ ਦਾ ਸ਼ਹਿਰ ਵਸਿਆ ਹੋਇਆ ਹੈ ਅਤੇ ਪੱਛਮੀ ਸਿਰੇ ਉੱਤੇ ਮੁੱਖ ਧਰਤੀ ਉਤੇ ਸੈਨ ਹੈਰਾਨਮੋ ਵਡਾ ਸ਼ਹਿਰ ਹੈ। ਝੀਲ ਵਿਚ ਛੋਟੇ ਜਹਾਜ਼ ਵੀ ਚਲਦੇ ਹਨ।

21°35′ ਉ. ਵਿਥ.; 97°35′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 529

**ਟਮਾਟਰ** : ਇਹ 'ਰਖਿਅਕ' ਭੋਜਨ ਵਿਚੋਂ ਇਕ ਬਹੁਤ ਹੀ ਮਹੱਤਵਪੂਰਨ ਸਬਜ਼ੀ ਹੈ। ਇਸ ਵਿਚ ਵਿਸ਼ੇਸ਼ ਖੁਰਾਕੀ ਗੁਣ ਹੁੰਦੇ ਹਨ। ਸੰਸਾਰ ਦੇ ਬਹੁਤ ਸਾਰੇ ਭਾਗਾਂ 'ਚ ਇਸ ਦੀ ਤਕੜੀ ਫ਼ਸਲ ਹੁੰਦੀ ਹੈ। ਟਮਾਟਰ, ਆਲੂ ਤੇ ਸ਼ਕਰਕੰਦੀ ਤੋਂ ਪਿਛੋਂ, ਝਾੜ ਦੇ ਲਿਹਾਜ਼ ਨਾਲ ਸੰਸਾਰ ਦੀ ਸਭ ਤੋਂ ਵੱਡੀ ਸਬਜ਼ੀ ਫ਼ਸਲ ਹੈ। ਡੱਬੇ ਬੰਦ ਹੋਣ ਵਾਲੀਆਂ ਸਬਜ਼ੀਆਂ 'ਚੋਂ ਇਸ ਦਾ ਨੰਬਰ ਪਹਿਲਾ ਹੈ।

ਟਮਾਟਰ ਤਰੀ ਬਣਾਉਣ ਅਤੇ ਆਚਾਰ ਬਣਾਉਣ ਅਤੇ ਕਾਂਜੀ ਬਣਾਉਣ ਦੇ ਕੰਮ ਆਉਂਦਾ ਹੈ। ਇਸ ਦਾ ਸਲਾਦ ਵੀ ਬਣਦਾ ਹੈ ਅਤੇ ਹੋਰ ਵੀ ਕਈ ਢੰਗਾਂ ਨਾਲ ਵਰਤਿਆ ਜਾਂਦਾ ਹੈ। ਮੱਧ ਤੇ ਦੱਖਣੀ ਅਮਰੀਕਾ ਦੇ ਵਸਨੀਕ ਪੂਰਵ-ਇਤਿਹਾਸਕ-ਕਾਲ ਤੋਂ ਟਮਾਟਰਾਂ ਦੀ ਭੋਜਨ ਦੇ ਤੌਰ ਤੇ ਵਰਤੋਂ ਕਰਦੇ ਆਏ ਹਨ। ਇਹ ਪਹਿਲਾਂ ਪੀਰੂ ਤੇ ਮੈਕਸੀਕੋ ਦੇ ਖੰਡਾਂ 'ਚ ਹੁੰਦਾ ਸੀ। ਯੂਰਪ ਵਿਚ ਟਮਾਟਰ 16ਵੀਂ ਸਦੀ ਦੇ ਸ਼ੁਰੂ ਵਿਚ ਸਪੇਨ ਦੇ ਸੈਲਾਨੀ ਲਿਆਏ। ਪਿਛੋਂ ਜਾ ਕੇ ਯੂਰਪੀ ਪਰਵਾਸੀਆਂ ਨੇ ਇਸ ਨੂੰ ਸੰਯੁਕਤ ਰਾਜ ਅਮਰੀਕਾ ਤੇ ਕੈਨੇਡਾ ਵਿਚ ਪ੍ਰਚਲਤ ਕੀਤਾ। ਭਾਰਤ ਵਿਚ ਇਸ ਨੂੰ ਪਹਿਲੀ ਵਾਰ ਸ਼ਾਇਦ ਪੁਰਤਗੇਜ਼ੀ ਲਿਆਏ ਪਰ ਇਸ ਗੱਲ ਦਾ ਪੱਕਾ ਵੇਰਵਾ ਨਹੀਂ ਮਿਲਦਾ ਕਿ ਇਹ ਭਾਰਤ ਵਿਚ ਕਦੋਂ ਅਤੇ ਕਿਵੇਂ ਆਇਆ। ਕੁਝ ਸਾਲ ਪਹਿਲਾਂ ਭਾਰਤ ਵਿਚ ਅੰਦਾਜ਼ਨ 36,000 ਹੈਕਟੇਅਰ ਤੋਂ ਕੁਝ ਵੱਧ ਰਕਬੇ ਵਿਚ ਟਮਾਟਰ ਦੀ ਕਾਸ਼ਤ ਕੀਤੀ ਜਾਂਦੀ ਸੀ ਪਰ ਹੁਣ ਇਹ ਰਕਬਾ ਕਾਫ਼ੀ ਵਧ ਗਿਆ ਹੈ।

ਟਮਾਟਰ ਭੋਜਨ ਤੱਤਾਂ ਦੇ ਲਿਹਾਜ਼ ਨਾਲ ਬਹੁਤ ਹੀ ਮਹੱਤਵ ਪੂਰਨ ਸਬਜ਼ੀ ਹੈ। ਇਸ ਲਈ ਸਾਡੀ ਖੁਰਾਕ ਵਿਚ ਇਸ ਦਾ ਵਿਸ਼ੇਸ਼ ਸਥਾਨ ਹੈ। ਹੇਠਲੀ ਸਾਰਣੀ ਵਿਚ ਟਮਾਟਰ ਦੇ ਅਹਾਰਕ ਗੁਣਾਂ ਦਾ ਵੇਰਵਾ ਦਿੱਤਾ ਗਿਆ ਹੈ।

(100 ਗ੍ਰਾਮ ਖਾਣ ਯੋਗ ਭਾਰ ਵਿਚ)

| | | | |
|---|---|---|---|
| ਨਮੀ | 93.1 ਗ੍ਰਾਮ | ਥਿਆਮਈਨ | 0.07 ਮਿ.ਗ੍ਰਾ. |
| ਪ੍ਰੋਟੀਨ | 1.9 ,, | ਰਿਬੋਫਲਾਵੀਨ | 0.01 ,, ,, |
| ਚਰਬੀ | 0.1 ,, | ਨਿਕੋਟੀਨ ਐਸਿਡ | 0.04 ,, ,, |
| ਖਣਿਜਾਂ | 0.6 ,, | ਵਿਟਾਮਿਨ ਸੀ | 30 ,, ,, |
| ਰੇਸ਼ੇ | 0.7 ,, | ਕੈਲਸ਼ੀਅਮ | 20 ,, ,, |
| ਹੋਰ ਕਾਰਬੋ-ਹਾਈਡ੍ਰੇਟ | 3.6 ਮਿ. ਗ੍ਰਾਮ | ਮੈਗਨੀਸ਼ੀਅਮ | 15 ,, ,, |
| ਸੋਡੀਅਮ | 45.8 ,, | ਆਗਜ਼ੈਲਿਕ ਐਸਿਡ | 2 ,, ,, |
| ਪੋਟਾਸ਼ੀਅਮ | 114 ,, | ਫ਼ਾਸਫੋਰਸ | 36 ,, ,, |
| ਤਾਂਬਾ | 0.19 ,, | ਲੋਹਾ | 1.8 ,, ,, |
| ਗੰਧਕ | 24 ,, | ਕਲੋਰੀਆਂ | 23 ,, ,, |
| ਕਲੋਰੀਨ | 38 ,, | | |

ਵਿਟਾਮਿਨ ਏ 320 ਪ੍ਰਤੀ ਇਕਾਈ

ਟਮਾਟਰਾਂ ਦੀਆਂ ਕਈ ਕਿਸਮਾਂ ਹਨ ਅਤੇ ਹਰ ਕਿਸਮ ਦੇ ਖੁਰਾਕੀ ਤੱਤ ਵੀ ਵੱਖ ਵੱਖ ਹਨ ਜਿਹੜੇ ਟਮਾਟਰ ਦੇ ਉਗਾਏ ਜਾਣ ਵਾਲੇ ਵਾਤਾਵਰਣ ਤੇ ਨਿਰਭਰ ਕਰਦੇ ਹਨ। ਟਮਾਟਰ ਦਾ ਸਬੰਧ ਸਲੋਨੇਸੀ ਕੁਲ ਤੇ ਲਾਈਕੋਪਰਸੀਕਨ ਪ੍ਰਜਾਤੀ ਨਾਲ ਹੈ। ਟਮਾਟਰ ਦੀਆਂ ਬਹੁਤ ਸਾਰੀਆਂ ਜਾਤੀਆਂ ਹਨ ਪਰ ਉਨ੍ਹਾਂ ਵਿਚੋਂ ਕੇਵਲ ਦੋ ਹੀ ਖਾਣ ਦੇ ਕੰਮ ਆਉਂਦੀਆਂ ਹਨ। ਇਕ ਐੱਸਕਿਊਲੈਂਟਮ, ਜਿਸ ਦੀ ਖੇਤੀ ਆਮ ਕੀਤੀ ਜਾਂਦੀ ਹੈ, ਤੇ ਦੂਸਰੀ ਪਿੰਘਾਈਨੈਲੀਫੋਲੀਅਮ ਜਿਸ ਦੇ ਟਮਾਟਰ ਛੋਟੇ ਹੁੰਦੇ ਹਨ। ਭਾਰਤ ਵਿਚ ਉਗਾਈਆਂ

ਜਾਂਦੀਆਂ ਕਿਸਮਾਂ ਨੂੰ ਤਿੰਨ ਵਰਗਾਂ ਵਿਚ ਵੰਡਿਆਂ ਜਾ ਸਕਦਾ ਹੈ : ਡੀਟਰਮੀਨੇਟ, ਇਨਡਰਮੀਨੇਟ ਅਤੇ ਇੰਟਰਮੀਨੇਟਾ। ਪਹਿਲੇ ਵਰਗ ਦੀਆਂ ਕਿਸਮਾਂ ਅਗੇਤੀਆਂ ਹੁੰਦੀਆਂ ਹਨ। ਭਾਰਤੀ ਖੇਤੀ ਖੋਜ-ਸੰਸਥਾ ਦੀਆਂ ਸਿਫਾਰਸ਼ ਕੀਤੀਆਂ ਤੇ ਖੂਬ ਪ੍ਰਚੱਲਤ ਹੋ ਰਹੀਆਂ ਕਿਸਮਾਂ ਵਿਚੋਂ ਪੂਸਾ ਅਰਲੀਡਵਾਰਫ, ਪੂਸਾ ਰੂਬੀ, ਸਾਈਓਕਸ, ਮਾਰਗਲੋਬ, ਬੈਸਟ ਆਫ਼ ਆਲ, ਫ਼ਾਇਰ ਬਾਲ, ਐਸ-120, ਅਟੈਲੀਅਨ ਰੈੱਡਪੀਅਰ ਤੇ ਰੋਮਾ ਆਦਿ ਪ੍ਰਮੁੱਖ ਹਨ। ਅਟੈਲੀਅਨ ਰੈਡਪੀਅਰ ਤੇ ਰੋਮਾਂ ਕਿਸਮਾਂ ਦੇ ਟਮਾਟਰ ਸ਼ਕਲ ਵਿਚ ਨਾਸ਼ਪਤੀ ਵਰਗੇ ਹੁੰਦੇ ਹਨ ਤੇ ਦੂਰ ਤਕ ਲਿਜਾਏ ਜਾ ਸਕਦੇ ਹਨ।

ਟਮਾਟਰ ਕਿਉਂਕਿ ਗਰਮ ਰੁੱਤ ਦੀ ਫਸਲ ਹੈ ਇਸ ਲਈ ਇਸ ਦੇ ਪੌਦੇ ਬਹੁਤ ਪਾਲਾ ਬਰਦਾਸ਼ਤ ਨਹੀਂ ਕਰ ਸਕਦੇ। 21° ਸੈਂ. ਤੋਂ 23° ਸੈਂ. ਔਸਤ ਮਾਸਿਕ ਦਰਜਾ ਹਰਾਰਤ 'ਚ ਟਮਾਟਰ ਚੰਗੇ ਹੁੰਦੇ ਹਨ ਪਰ ਵਪਾਰਕ ਤੌਰ ਤੇ ਟਮਾਟਰ ਦੀ ਕਾਸ਼ਤ 18° ਸੈਂ. ਤੋਂ ਲੈ ਕੇ 27° ਸੈਂ. ਤੇ ਵੀ ਕੀਤੀ ਜਾਂਦੀ ਹੈ। ਤਾਪਮਾਨ ਤੇ ਰੌਸ਼ਨੀ ਦੇ ਘਟ ਵਧ ਹੋਣ ਦਾ ਪੌਦਿਆਂ ਦੇ ਫਲਣ, ਫਲਾਂ ਦੇ ਰੰਗ ਤੇ ਖੁਰਾਕੀ ਗੁਣਾਂ ਤੇ ਬਹੁਤ ਅਸਰ ਪੈਂਦਾ ਹੈ। ਭਾਰੀ ਮੈਰਾ ਭੂਮੀ ਜਿਸ ਦੀ ਉਪਰਲੀ ਤਹਿ ਵਿਚ ਕੁਝ ਰੇਤ ਤੇ ਹੇਠਲੀ ਤਹਿ ਵਿਚ ਚੀਕਣੀ ਮਿੱਟੀ ਹੋਵੇ, ਟਮਾਟਰ ਲਈ ਸਭ ਤੋਂ ਵਧੀਆ ਰਹਿੰਦੀ ਹੈ। ਜ਼ਮੀਨ ਦੀ ਚੰਗੀ ਬਣਾਵਟ ਬੁਨਿਆਦੀ ਮਹੱਤਵ ਰੱਖਦੀ ਹੈ। 6.0 ਤੋਂ 7.0 ਦਰਜੇ ਅਮਲ ਖਾਰਾਪਨ ਸੰਕੇਤ (PH) ਵਾਲੀ ਜ਼ਮੀਨ ਵਿਚ ਟਮਾਟਰ ਸਭ ਤੋਂ ਵਧੀਆ ਹੁੰਦੇ ਹਨ। ਟਮਾਟਰਾਂ ਦੀ ਬਿਜਾਈ ਪਨੀਰੀ ਲਗਾ ਕੇ ਕੀਤੀ ਜਾਂਦੀ ਹੈ। ਉੱਤਰੀ ਭਾਰਤ ਵਿਚ ਦੋ ਬਿਜਾਈਆਂ ਕੀਤੀਆਂ ਜਾਂਦੀਆਂ ਹਨ। ਪੱਤਝੜ-ਸਰਦੀਆਂ ਦੀ ਫਸਲ ਲਈ ਪਨੀਰੀ ਜੂਨ-ਜੁਲਾਈ 'ਚ ਅਤੇ ਬਹਾਰ-ਗਰਮੀਆਂ ਦੀ ਫਸਲ ਨਵੰਬਰ 'ਚ ਬੀਜੀ ਜਾਂਦੀ ਹੈ। ਇਕ ਹੈਕਟੇਅਰ ਲਈ 400 ਗ੍ਰਾਮ ਬੀਜ ਦੀ ਲੋੜ ਪੈਂਦੀ ਹੈ।

ਟਮਾਟਰਾਂ ਨੂੰ ਬਹੁਤ ਵੱਡੀ ਮਿਕਦਾਰ ਵਿਚ ਤਿਆਰ ਖੁਰਾਕ ਮਿਲਣੀ ਚਾਹੀਦੀ ਹੈ। ਇਸ ਲਈ ਚੰਗਾ ਝਾੜ ਲੈਣ ਲਈ ਗੋਹੇ ਕੂੜੇ ਦੀ ਚੰਗੀ ਤਰ੍ਹਾਂ ਗਲੀ ਸੜੀ ਖਾਦ 20-25 ਟਨ ਫ਼ੀ ਹੈਕਟੇਅਰ ਦੇ ਹਿਸਾਬ, ਜ਼ਮੀਨ ਦੀ ਤਿਆਰੀ ਵੇਲੇ ਪਾ ਕੇ ਮਿੱਟੀ ਨਾਲ ਮਿਲਾ ਦੇਣੀ ਚਾਹੀਦੀ ਹੈ। ਪਨੀਰੀ ਖੇਤ ਵਿਚ ਲਾਉਣ ਸਮੇਂ 220 ਕਿ. ਗ੍ਰਾ. ਸਿੰਗਲ ਸੁਪਰ ਫਾਸਫ਼ੇਟ ਪੌਦਿਆਂ ਦੀਆਂ ਜੜ੍ਹਾਂ ਦੇ ਨੇੜੇ ਨੇੜੇ ਪਾਉਣੀ ਚਾਹੀਦੀ ਹੈ। ਇਸ ਤੋਂ ਬਿਨਾਂ 110 ਕਿ. ਗ੍ਰਾ. ਅਮੋਨੀਅਮ ਸਲਫ਼ੇਟ ਤੇ 70 ਕਿ. ਗ੍ਰਾ. ਪੋਟਾਸ਼ੀਅਮ ਸਲਫ਼ੇਟ ਵੀ ਪਾਉਣੀ ਚਾਹੀਦੀ ਹੈ। ਇਕ ਮਹੀਨੇ ਬਾਅਦ 110 ਕਿ. ਗ੍ਰਾ. ਅਮੋਨੀਅਮ ਸਲਫ਼ੇਟ ਖੜੀ ਫ਼ਸਲ ਨੂੰ ਦੇਣੀ ਲਾਭਕਾਰੀ ਹੈ। ਗੋਹੇ-ਕੂੜੇ ਦੀ ਖਾਦ ਨਾ ਮਿਲੇ ਤਾਂ ਅਮੋਨੀਅਮ ਸਲਫ਼ੇਟ ਦੂਣੀ ਪਾ ਦੇਣੀ ਚਾਹੀਦੀ ਹੈ।

ਟਮਾਟਰਾਂ ਦੀ ਸਿੰਜਾਈ ਬਹੁਤ ਸਾਵਧਾਨੀ ਨਾਲ ਕਰਨ ਦੀ ਲੋੜ ਹੁੰਦੀ ਹੈ। ਠੀਕ ਸਮੇਂ ਲੋੜੀਂਦੀ ਮਾਤਰਾ ਵਿਚ ਪਾਣੀ ਦੇਣਾ ਬਹੁਤ ਜ਼ਰੂਰੀ ਹੈ। ਘਟ ਜਾਂ ਵਧ ਪਾਣੀ ਦੇਣਾ ਠੀਕ ਨਹੀਂ। ਪਾਣੀ ਇਸ ਢੰਗ ਤੇ ਮਿਕਦਾਰ ਵਿਚ ਦੇਣਾ ਚਾਹੀਦਾ ਹੈ ਕਿ ਜ਼ਮੀਨ ਦੀ ਨਮੀ ਇਕਸਾਰ ਬਣੀ ਰਹੇ।

ਟਮਾਟਰਾਂ ਦੀ ਗੁਡਾਈ ਬਹੁਤ ਛੇਤੀ-ਛੇਤੀ ਪਰ ਪੇਤਲੀ ਕਰਨ ਦੀ ਲੋੜ ਹੁੰਦੀ ਹੈ, ਖਾਸ ਕਰਕੇ ਪਹਿਲਾ ਇਕ ਮਹੀਨਾ। ਵਰਖਾ ਜਾਂ ਸਿੰਜਾਈ ਪਿਛੋਂ ਜ਼ਮੀਨ ਦੀ ਉਤਲੀ ਤਹਿ ਸਖ਼ਤ ਹੋ ਜਾਂਦੀ ਹੈ ਅਤੇ ਉਸ ਦੇ ਉੱਤੇ ਪੇਪੜੀਆਂ ਜਿਹੀਆਂ ਜੰਮ ਜਾਂਦੀਆਂ ਹਨ। ਇਸ ਲਈ ਖੁਰਪੀ ਨਾਲ ਮਿੱਟੀ ਨੂੰ ਪੋਲੀ ਕਰ ਦੇਣਾ ਚਾਹੀਦਾ ਹੈ ਅਤੇ ਪੇਪੜੀਆਂ ਤੋੜ ਦੇਣੀਆਂ ਚਾਹੀਦੀਆਂ ਹਨ। ਇਸ ਦੇ ਨਾਲ ਹੀ ਹਰ ਤਰ੍ਹਾਂ ਦਾ ਘਾਹ ਫੂਸ ਤੇ ਨਦੀਨ ਆਦਿ ਵੀ ਕੱਢ ਦੇਣਾ ਚਾਹੀਦਾ ਹੈ।

ਮੰਡੀ ਲਈ ਟਮਾਟਰਾਂ ਦੀ ਅਗੇਤੀ ਫ਼ਸਲ ਤਿਆਰ ਕਰਨੀ ਹੋਵੇ ਤਾਂ ਕਈ ਵਾਰ ਪੌਦਿਆਂ ਦੀ ਛੰਗਾਈ ਕਰ ਦਿੱਤੀ ਜਾਂਦੀ ਹੈ, ਕੇਵਲ ਇਕ ਡੰਡੀ ਹੀ ਰਹਿਣ ਦਿੱਤੀ ਜਾਂਦੀ ਹੈ ਤੇ ਉਸ ਨੂੰ ਕਿਸੇ ਡੰਡੇ ਜਾਂ ਬਾਂਸ ਆਦਿ ਨਾਲ ਬੰਨ੍ਹਦਿੱਤਾ ਜਾਂਦਾ ਹੈ। ਛੰਗਾਈ ਤੇ ਸੁਧਾਈ ਦੇ ਬਹੁਤ ਸਾਰੇ ਢੰਗ ਪ੍ਰਚੱਲਤ ਹਨ। ਇਕੋ ਡੰਡੀ ਰੱਖਣ ਤੇ ਉਸ ਨੂੰ ਟੇਕ ਦੇਣ ਦਾ ਰਿਵਾਜ ਆਮ ਹੈ। ਇਸ ਤਰੀਕੇ ਅਨੁਸਾਰ ਮੁੱਖ ਤਣੇ ਤੇ ਪੱਤਿਆਂ ਦੇ ਮੁੱਢੀਂ ਜੋ ਵੀ ਨਵੀਆਂ ਨਸਰਾਂ ਆਦਿ ਫੁੱਟਦੀਆਂ ਹਨ, ਉਨ੍ਹਾਂ ਸਾਰੀਆਂ ਨੂੰ ਹੱਥ ਨਾਲ ਮੁੱਛ ਦਿੱਤਾ ਜਾਂਦਾ ਹੈ।



ਟਮਾਟਰ ਦੀ ਇਕ ਕਿਸਮ

ਸ਼ੁਰੂ ਬਸੰਤ ਤੇ ਪੱਤਝੜ ਵਿਚ ਟਮਾਟਰਾਂ ਦੇ ਪੌਦਿਆਂ ਨੂੰ ਕਈ ਵਾਰ ਫਲ ਨਹੀਂ ਪੈਂਦੇ। ਇਹ ਇਕ ਆਮ ਸਮੱਸਿਆ ਹੈ। ਬਹਾਰ ਦੇ ਸ਼ੁਰੂ ਵਿਚ ਤਾਪਮਾਨ ਦੇ ਘਟ ਹੋਣ ਕਰਕੇ ਤੇ ਪੱਤਝੜ ਦੇ ਸ਼ੁਰੂ ਵਿਚ ਤਾਪਮਾਨ ਜ਼ਿਆਦਾ ਹੋਣ ਕਰਕੇ ਅਜਿਹਾ ਹੁੰਦਾ ਹੈ। ਇਸ ਲਈ ਕਈ ਗੁਣਕਾਰੀ ਦੁਆਈਆਂ ਦਾ ਪ੍ਰਯੋਗ ਲਾਹੇਵੰਦ ਸਿੱਧ ਹੁੰਦਾ ਹੈ ਜਿਵੇਂ ਪੈਰਾਕਲੋਰੋਫਿਨੋਕਸੀਏਸਿਟਿਕ ਐਸਿਡ (15 ਤੋਂ 20 ਪੀ ਪੀ ਐਮ); 2, 4-ਡਾਈਕਲੋਰੋਫਿਨੋਕਸੀਏਸਿਟਿਕ ਐਸਿਡ (2, 4-0) (1 ਤੋਂ 5 ਪੀ ਪੀ ਐਮ) ਅਤੇ ਜਿਬਰੈਲਿਕ ਐਸਿਡ (50 ਪੀ ਪੀ ਐਮ) ਆਦਿ। ਯੂਰੀਆ (1 ਫ਼ੀ ਸਦੀ) ਤੇ 2.4—ਡੀ ਦਾ ਘੋਲ (1.2 ਹਿੱਸੇ ਪ੍ਰਤੀ ਰੁੱਖ) ਪੂਰੇ ਪੌਦੇ ਤੇ ਉਸ ਸਮੇਂ ਛਿੜਕਾਉਣਾ, ਜਦ ਕਿ ਫੁੱਲਾਂ ਦੇ ਪਹਿਲੇ ਕੁਝ ਕੁ ਗੁਛੇ ਹੀ ਨਿਕਲਣ, ਬਹੁਤ ਹੀ ਮੁਫੀਦ ਤੇ ਸਸਤਾ ਸਿਧ ਹੋਇਆ ਹੈ।

ਪੱਕ ਜਾਣ ਤੇ ਟਮਾਟਰ ਕਦੋਂ ਤੋੜਨੇ ਚਾਹੀਦੇ ਹਨ, ਇਸ ਦਾ ਨਿਰਭਰ ਇਸ ਗੱਲ ਤੇ ਹੈ ਕਿ ਉਨ੍ਹਾਂ ਦੀ ਖੇਤੀ ਕਿਸ ਮੰਤਵ ਲਈ ਕੀਤੀ ਜਾ ਰਹੀ ਹੈ ਅਤੇ ਖੇਤਾਂ ਤੋਂ ਮੰਡੀ ਦੀ ਦੂਰੀ ਕਿੰਨੀ ਹੈ। ਟਮਾਟਰ ਕੱਚੇ ਹਰੇ, ਪੱਕੇ ਹਰੇ, ਪੱਕ ਰਹੇ, ਰੰਗ ਵਟਾ ਰਹੇ, ਅਧ ਪੱਕੇ, ਗੁਲਾਬੀ ਪੱਕੇ ਜਾਂ ਪੂਰੇ ਪੱਕੇ ਤੇ ਲਾਲ ਸੂਹੇ ਹੀ ਤੋੜ ਲਏ ਜਾਂਦੇ ਹਨ। ਜੇ ਟਮਾਟਰ ਬਾਹਰ ਭੇਜਣੇ ਹੋਣ ਤਾਂ ਸਖ਼ਤ ਤੇ ਹਰੇ ਹਰੇ ਹੀ ਤੋੜ ਲਏ ਜਾਂਦੇ ਹਨ। ਜੇ ਟਮਾਟਰਾਂ ਨੂੰ ਹੋਰ ਪਦਾਰਥ ਤਿਆਰ ਕਰਨ ਲਈ ਡੱਬੇ ਬੰਦ ਕਰਨਾ ਹੋਵੇ ਤਾਂ ਉਹ ਪੂਰੇ ਤੌਰ ਤੇ ਪੱਕ ਜਾਣ ਤੇ ਹੀ ਤੋੜੇ ਜਾਂਦੇ ਹਨ। ਟਮਾਟਰਾਂ ਦਾ ਝਾੜ ਆਮ ਤੌਰ ਤੇ 160 ਕੁਇੰਟਲ ਤੋਂ 240 ਕੁਇੰਟਲ ਫ਼ੀ ਹੈਕਟੇਅਰ ਮਿਲਦਾ ਹੈ। ਟਮਾਟਰਾਂ ਦੀ ਦਰਜਾਬੰਦੀ ਕਿਸੇ ਹੱਦ ਤੱਕ ਵਿਸ਼ੇਸ਼ ਸ਼ਹਿਰੀ ਮੰਡੀਆਂ ਨੂੰ ਮੁੱਖ ਰੱਖ ਕੇ ਕੀਤੀ ਜਾਂਦੀ ਹੈ। ਭਾਰਤੀ ਮਾਣਕ (ਮਾਪ ਮੋਲ) ਸੰਸਥਾਂ ਨੇ ਟਮਾਟਰਾਂ ਦੇ ਚਾਰ ਦਰਜੇ ਨਿਯੁਕਤ ਕੀਤੇ ਹਨ ਸੁਪਰ ਏ, ਸੁਪਰ, ਫੈਂਸੀ ਤੇ ਕਮਰਸ਼ੀਅਲ।

ਟਮਾਟਰਾਂ ਨੂੰ ਗੋਦਾਮਾਂ ਵਿਚ ਰਖਣ ਲੀ 12° ਸੈਂ. ਤੋਂ 15° ਸੈਂ. ਤਾਪਮਾਨ ਸਭ ਤੋਂ ਸੁਖਾਵਾਂ ਰਹਿੰਦਾ ਹੈ। ਜੇ ਟਮਾਟਰਾਂ ਨੂੰ ਦਰਜਾ-ਜਮਾਉ ਤੇ ਰੱਖਿਆ ਜਾਏ ਤਾਂ ਉਹ ਖਰਾਬ ਹੋਣ ਲੱਗ ਜਾਂਦੇ ਹਨ। ਪੱਕੇ ਹਰੇ ਟਮਾਟਰ 10° ਸੈਂ. ਤੋਂ 15° ਸੈਂ. ਤੇ ਇਕ ਮਹੀਨਾ ਠੀਕ ਰਹਿ ਸਕਦੇ ਹਨ। ਪੱਕੇ ਹੋਏ ਟਮਾਟਰ 4.5° ਸੈਂ. ਤੇ 10 ਕੁ ਦਿਨ ਠੀਕ ਰਹਿ ਸਕਦੇ ਹਨ।

ਟਮਾਟਰਾਂ ਨੂੰ ਕਈ ਕਿਸਮ ਦੇ ਰੋਗ ਲੱਗ ਜਾਂਦੇ ਹਨ। ਇਹ ਰੋਗ ਫਫੂੰਦੀ, ਕੀਟਾਣੂ, ਜੀਵਾਣੂ, ਵਿਸ਼ਾਣੂ ਤੇ ਜੜ੍ਹ-ਗੰਢ ਨੇਮਾਟੋਡ ਜਾਂ ਗੈਰ-ਮਾਮੂਲੀ ਵਾਤਾਵਰਣ ਕਾਰਨ ਲਗਦੇ ਹਨ। ਇਕ ਰੋਗ ਗਿੱਲਾ ਸਾੜਾ ਆਮ ਤੌਰ ਤੇ ਕਿਆਰੀਆਂ ਵਿਚ ਲੱਗੀ ਪਨੀਰੀ ਨੂੰ ਲਗਦਾ ਹੈ, ਜਿਸ ਨਾਲ ਪੌਦੇ ਜ਼ਮੀਨ ਕੋਲੋਂ ਗਲ ਕੇ ਡਿਗ ਜਾਂਦੇ ਹਨ। ਇਸ ਦੀ ਰੋਕਥਾਮ ਲਈ ਜ਼ਮੀਨ ਨੂੰ ਭਾਫ਼ ਜਾਂ ਫਾਰਮਲਿਨ ਆਦਿ ਜਾਂ ਕੋਈ ਹੋਰ ਤੇਜ਼ ਤਾਂਬਾ-ਯੁਕਤ ਫਫੂੰਦੀ-ਨਾਸ਼ਕ ਦੁਆਈ ਵਰਤ ਕੇ ਕਿਰਮ ਰਹਿਤ ਕਰਨਾ ਬਹੁਤ ਜ਼ਰੂਰੀ ਹੈ। ਬੂਟੇ ਕੁਮਲਾਉਣ ਦਾ ਰੋਗ ਫਿਊਜ਼ੇਰੀਅਮ ਇਕ ਕਿਸਮ ਦੀ ਫਫੂੰਦੀ ਕਾਰਨ ਲਗਦਾ ਹੈ ਅਤੇ ਪੌਦੇ ਦੇ ਥੱਲੇ ਦੇ ਪੱਤੇ ਪੀਲੇ ਪੈ ਜਾਂਦੇ ਹਨ ਅਤੇ ਪੱਤਰ-ਡੰਡੀਆਂ ਡਿਗ ਪੈਂਦੀਆਂ ਹਨ। ਹੌਲੀ-ਹੌਲੀ ਰੋਗੀ ਪੌਦੇ ਕੁਮਲਾਉਣ ਲਗ ਪੈਂਦੇ ਹਨ ਅਤੇ ਅਖ਼ੀਰ ਮਰ ਜਾਂਦੇ ਹਨ। ਇਸ ਰੋਗ ਦੀ ਰੋਕਥਾਮ ਲਈ ਅਰੋਗ ਪੌਦਿਆਂ ਤੋਂ ਪ੍ਰਾਪਤ ਕੀਤੇ ਬੀਜ ਬੀਜਣੇ ਚਾਹੀਦੇ ਹਨ ਅਤੇ ਟਮਾਟਰਾਂ ਨਾਲ ਅਜਿਹੀਆਂ ਫ਼ਸਲਾਂ ਅਦਲ ਬਦਲ ਕੇ ਬੀਜੀਆਂ ਜਾਣੀਆਂ ਚਾਹੀਦੀਆਂ ਹਨ ਜਿਨ੍ਹਾਂ ਤੇ ਫਫੂੰਦੀ ਦਾ ਅਸਰ ਨਾ ਹੁੰਦਾ ਹੋਵੇ। ਅਗੇਤੀ ਝੁਲਸਣ ਰੋਗ ਇਕ ਫਫੂੰਦੀ ਤੋਂ ਫੈਲਦਾ ਹੈ। ਇਹ ਰੋਗ ਪੱਤਿਆਂ ਤੇ ਟਾਹਣੀਆਂ ਤੇ ਹਮਲਾ ਕਰਦਾ ਹੈ ਅਤੇ ਇਸ ਨਾਲ ਕੱਚੇ ਟਮਾਟਰਾਂ ਤੇ ਭੂਰੇ ਦਾਗ ਪੈ ਜਾਂਦੇ ਹਨ। ਇਸ ਦੀ ਰੋਕਥਾਮ ਲਈ ਤਾਂਬਾ ਯੁਕਤ ਦੁਆਈ ਨਾਲ ਰੋਗ-ਰਹਿਤ ਕਰਨ ਅਤੇ ਪੌਦਿਆਂ ਤੇ ਕਦੇ ਕਦੇ ਬੋਰਡੋ-ਮਿਸ਼ਰਣ ਛਿੜਕਾਅ ਕਰਨ ਨਾਲ ਇਸ ਰੋਗ ਤੇ ਕਾਬੂ ਪਾਇਆ ਜਾ ਸਕਦਾ ਹੈ। ਇਸੇ ਹੀ ਤਰ੍ਹਾਂ ਦਾ ਪਛੇਤੀ ਝੁਲਸਣ ਇਕ ਰੋਗ ਬਹੁਤ ਹੀ ਮਾਰੂ ਹੈ। ਇਸ ਦੀ ਜਲਦੀ ਰੋਕਥਾਮ ਲਈ ਬੋਰਡੋ-ਮਿਸ਼ਰਣ (4-4-50) ਦਾ ਭਰਵਾਂ ਛਿੜਕਾਅ ਕਰਨਾ ਲਾਭਕਾਰੀ ਹੈ। ਕੁਝ ਹੋਰ ਰੋਗਾਂ ਜਿਵੇਂ ਪਤਰ ਸਾੜਾ, ਬੈਕਟੀਰੀਅਲ ਕੈਂਕਰ ਤੇ ਚਿੱਤੀ ਰੋਗ ਆਦਿ ਅਜਿਹੇ ਰੋਗ ਹਨ ਜੋ ਬੀਮਾਰੀ ਰਹਿਤ ਕਿਸਮਾਂ ਬੀਜਣ ਅਤੇ ਵੇਲੇ ਸਿਰ ਸੁਰਖਿਆ ਸਾਧਨ ਅਪਣਾਉਣ ਨਾਲ ਵੀ ਘਟ ਕੀਤੇ ਜਾ ਸਕਦੇ ਹਨ। ਜੜ੍ਹ-ਗੰਢ ਨੇਮਾਟੋਡ ਬਹੁਤ ਹੀ ਛੋਟੇ ਛੋਟੇ ਕੀੜੇ ਹੁੰਦੇ ਹਨ ਜੋ ਸਿਰਫ਼ ਖੁਰਦਬੀਨ ਨਾਲ ਹੀ ਵੇਖੇ ਜਾ ਸਕਦੇ ਹਨ। ਇਹ ਕੀੜੇ ਜੜ੍ਹਾਂ ਵਿਚ ਵੜ ਜਾਂਦੇ ਹਨ ਅਤੇ ਉਨ੍ਹਾਂ ਨੂੰ ਪੋਲੀਆਂ ਕਰ ਦਿੰਦੇ ਹਨ। ਉਨ੍ਹਾਂ ਵਿਚ ਉਚੇ ਨੀਵੇਂ ਉਠਾਅ ਜਿਹੇ ਪੈ ਜਾਂਦੇ ਹਨ। ਨੇਮਾਟੋਡ ਦੀ ਲਾਗ ਵਾਲੇ ਪੌਦਿਆਂ ਦਾ ਰੰਗ ਪਹਿਲਾਂ ਪੀਲਾ ਤੇ ਫਿਰ ਪੀਲੇ ਤੋਂ ਨੀਲਾ ਹੋ ਜਾਂਦਾ ਹੈ ਤੇ ਉਹ ਛੇਤੀਂ ਹੀ ਮਰ ਜਾਂਦੇ ਹਨ। ਨੇਮਾਟੋਡ ਕਾਰਨ ਟਮਾਟਰਾਂ ਦਾ ਝਾੜ ਬਹੁਤ ਘਟ ਜਾਂਦਾ ਹੈ। ਇਸ ਲਈ ਇਨ੍ਹਾਂ ਦੀ ਸਫਲ ਰੋਕਥਾਮ ਲਈ ਨੇਮਾਗੋਨ ਵਰਗੀ ਨੇਮਾਟੋਡ ਦੁਆਈ ਜ਼ਮੀਨ ਵਿਚ ਧੂੜਨੀ ਚਾਹੀਦੀ ਹੈ। ਇਨ੍ਹਾਂ ਨੇਮਾਟੋਡਾਂ ਦਾ ਟਾਕਰਾ ਕਰਨ ਵਾਲੀਆਂ ਕਿਸਮਾਂ ਬੀਜਣੀਆਂ ਚਾਹੀਦੀਆਂ ਹਨ।

ਟਮਾਟਰਾਂ ਤੇ ਕਈ ਪ੍ਰਕਾਰ ਦੀ ਕੀੜੇ ਮਕੌੜੇ ਹਮਲਾ ਕਰਦੇ ਹਨ। ਟਮਾਟਰਾਂ ਦੀ ਸੁੰਡੀ ਇਕ ਬਹੁਤ ਹੀ ਮਾਰੂ ਕੀੜਾ ਹੈ। ਜਿਉਂ ਹੀ ਇਹ ਸੁੰਡੀ ਆਂਡੇ ਤੋਂ ਬਾਹਰ ਨਿਕਲਦੀ ਹੈ, ਇਹ ਪੱਤਿਆਂ ਤੇ ਰੀਂਗਣ ਲਗ ਪੈਂਦੀ ਹੈ ਤੇ ਉਨ੍ਹਾਂ ਦੇ ਨਰਮ ਤੇ ਹਰੇ ਹਰੇ ਹਿੱਸੇ ਖਾ ਜਾਂਦੀ ਹੈ। ਜਦ ਟਮਾਟਰ ਅਜੇ ਛੋਟੇ ਛੋਟੇ ਹੀ ਹੋਣ ਤਾਂ ਹਰ ਪੰਦਰਵਾੜੇ ਡੀ. ਡੀ. ਟੀ. (0.1 ਫ਼ੀ ਸਦੀ) ਦਾ ਛਿੜਕਾਅ ਕਰਨਾ ਚਾਹੀਦਾ ਹੈ। ਕਈ ਕਿਸਮਾਂ ਦੀਆਂ ਭੂੰਡੀਆਂ ਜਿਵੇਂ ਐਪੀਲਾਚਨਾ ਭੂੰਡੀ ਤੇ ਲਾਰਵੇ ਦੋਵੇਂ ਪੱਤੇ ਖਾ ਜਾਂਦੇ ਹਨ। ਇਹ ਪੱਤਿਆਂ ਨੂੰ ਇਕ ਪਾਸਿਉਂ ਨਹੀਂ ਖਾਂਦੀਆਂ ਸਗੋਂ ਕਦੇ ਇਕ ਪਾਸਿਉਂ ਤੇ ਕਦੇ ਦੂਸਰੇ ਪਾਸਿਉਂ ਬੇਤਰਤੀਬੀ ਨਾਲ ਖਾਂਦੀਆਂ ਹਨ ਜਿਸ ਨਾਲ ਪੌਦੇ ਇਕ ਖਾਸ ਤਰ੍ਹਾਂ ਦੀ ਝਾਲਰ ਵਰਗੇ ਲਗਣ ਲੱਗ ਪੈਂਦੇ ਹਨ। ਇਸ ਦੀ ਰੋਕਥਾਮ ਲਈ ਜੇ ਹੋ ਸਕੇ ਤਾਂ ਆਂਡਿਆਂ ਅਤੇ ਇੱਲੀਆਂ ਨੂੰ ਹੱਥ ਨਾਲ ਚੁਣ ਕੇ ਨਸ਼ਟ ਕਰ ਦੇਣਾ ਚਾਹੀਦਾ ਹੈ। ਇਸ ਤੋਂ ਇਲਾਵਾ ਡੀ. ਡੀ.ਟੀ. ਦਾ ਧੂੜਾ (5 ਫ਼ੀ ਸਦੀ) 15 ਤੋਂ 20 ਪੌਂਡ ਫ਼ੀ ਏਕੜ ਦੇ ਹਿਸਾਬ ਧੂੜ ਦੇਣਾ ਚਾਹੀਦਾ ਹੈ ਜਾਂ 50 ਤੋਂ 100 ਗੈਲਨ ਡੀ. ਡੀ. ਟੀ. (91 ਫ਼ੀ ਸਦੀ) ਘੋਲ ਫ਼ੀ ਏਕੜ ਦਾ ਛਿੜਕਾਅ ਕਰਨਾ ਚਾਹੀਦਾ ਹੈ। ਛਿੜਕਾਅ ਕਰਨ ਤੋਂ ਪਹਿਲਾਂ ਸਾਰੇ ਪੱਕੇ ਪੱਕੇ ਟਮਾਟਰ ਤੋੜ ਲੈਣੇ ਚਾਹੀਦੇ ਹਨ ਜਾਂ ਜੇਕਰ ਛਿੜਕਾਅ ਤੋਂ ਪਿਛੋਂ ਦਸ ਕੁ ਦਿਨ ਦੇ ਅੰਦਰ ਅੰਦਰ ਟਮਾਟਰ ਤੋੜਨੇ ਹੋਣ ਤਾਂ ਉਨ੍ਹਾਂ ਨੂੰ ਖੂਬ ਚੰਗੀ ਤਰ੍ਹਾਂ ਧੋ ਕੇ ਵਰਤਣਾ ਚਾਹੀਦਾ ਹੈ। ਇਨ੍ਹਾਂ ਤੋਂ ਬਿਨਾ ਗਰਮ ਸਿੱਲੇ ਇਲਾਕਿਆਂ ਵਿਚ ਜੈਸਿਡ ਤੇ ਸਿਉਂਕ ਵੀ ਟਮਾਟਰਾਂ ਦੀ ਫ਼ਸਲ ਨੂੰ ਬਹੁਤ ਨੁਕਸਾਨ ਪਹੁੰਚਾਉਂਦੀ ਹੈ।

ਹ. ਪੁ.–ਸਬਜ਼ੀਆਂ–ਚੌਧਰੀ : 43

**ਟਯਾਟੇ** : ਇਹ ਦੱਖਣੀ ਬ੍ਰਾਜ਼ੀਲ ਸਾਓ ਪਾਊਲੂ ਰਾਜ ਵਿਚ ਵਹਿਣ ਵਾਲਾ ਦਰਿਆ ਹੈ ਅਤੇ ਇਸ ਰਾਜ ਦੇ ਸੈਰ-ਡੂ-ਮਾਰ (Serra do Mar) ਪਰਬਤੀ ਸਿਲਸਿਲੇ ਵਿਚੋਂ ਸਾਓ ਪਾਊਲੂ ਸ਼ਹਿਰ ਦੇ ਪੂਰਬ ਵੱਲੋਂ ਨਿਕਲ ਕੇ ਉੱਤਰ ਪੱਛਮ ਦਿਸ਼ਾ ਵੱਲ ਵਗਦਾ ਹੈ ਅਤੇ 1,130 ਕਿ. ਮੀ. ਦਾ ਫ਼ਾਸਲਾ ਤਹਿ ਕਰਨ ਉਪਰੰਤ ਇਹ ਇਲਾ ਗਰੈਂਡ (Ilha grande) ਦੇ ਸਥਾਨ ਤੇ ਪੈਰਾਨਾ (Parana) ਦਰਿਆ ਵਿਚ ਜਾ ਮਿਲਦਾ ਹੈ। ਪਿਰਾਸਾਕੋਬਾ (Piracicaba), ਯੈਕਾਰੀ (Zacarie) ਅਤੇ ਸੋਰੂਕੈਬਾ (Sorocaba) ਇਸ ਦੀਆਂ ਸਹਾਇਕ ਨਦੀਆਂ ਹਨ। ਦਰਿਆ ਟਯਾਟੇ 70,990 ਵ. ਕਿ. ਮੀ. ਦੇ ਰਕਬੇ ਦਾ ਜਲ-ਨਿਕਾਸ ਕਰਦਾ ਹੈ। ਸਾਓ ਪਾਊਲੂ ਰਾਜ ਦੇ ਕਈ ਵੱਡੇ ਵੱਡੇ ਸ਼ਹਿਰ ਇਸ ਦਰਿਆ ਦੇ ਕੰਢਿਆਂ ਦੇ ਨੇੜੇ ਨੇੜੇ ਵੱਸੇ ਹੋਏ ਹਨ। ਥੋੜ੍ਹੀ ਥੋੜ੍ਹੀ ਦੂਰੀ ਤੇ ਅਬਸ਼ਾਰ ਤੇ ਝਾਲਾਂ ਕਾਰਨ ਇਸ ਵਿਚ ਜਹਾਜ਼ਰਾਨੀ ਨਹੀਂ ਹੋ ਸਕਦੀ। ਕਈ ਥਾਈਂ ਬਿਜਲੀ ਪੈਦਾ ਕਰਨ ਲਈ ਵੀ ਝਾਲਾਂ ਬਣਾਈਆਂ ਗਈਆਂ ਹਨ।

20° 40′ ਦੱ. ਵਿਥ; 51° 35′ ਪੂ. ਲੰਬ.

ਹ. ਪੁ.– ਐਨ. ਬ੍ਰਿ. ਮਾ. 9 : 1003

**ਟਯਾਬਾਸ** (Tayabas) :- ਇਹ ਫਿਲਪੀਨ ਗਣਰਾਜ ਦੇ ਲੂਜਾਨ (Luzan) ਨਾਂ ਦੇ ਟਾਪੂ ਦਾ ਪ੍ਰਾਂਤ ਹੈ ਜਿਸ ਦਾ ਅਜੋਕਾ ਨਾਂ ਕੇਸੋਨ (Queson) ਹੈ ਜਿਹੜਾ 1946 ਵਿਚ ਕਾਮਨ ਵੈਲਥ ਫਿਲਪੀਨ ਦੇ ਪਹਿਲੇ ਪ੍ਰੈਜ਼ੀਡੈਂਟ ਮੈਨੂਅਲ ਲੂਈ ਕੇਸੋਨ (Mauuel Luis Queson) ਦੇ ਸਤਿਕਾਰ ਵਿਚ ਟਯਾਬਾਸ ਤੋਂ ਬਦਲ ਕੇ ਰਖਿਆ ਗਿਆ। ਇਸ ਦੇ ਪੂਰਬ ਵਿਚ ਖਾੜੀ ਲਮਾਨ (Luman) ਅਤੇ ਪੱਛਮ ਵਿਚ ਬਟੈਂਗਾਸ (batangas) ਪ੍ਰਾਂਤ ਹੈ। ਇਸਦੀ ਸ਼ਕਲ ਲੰਬੂਤਰੀ ਜਿਹੀ ਹੈ ਅਤੇ ਇਹ 11946 ਵ. ਕਿ. ਮੀ. (4,612 ਵ. ਮੀਲ) ਦੇ ਰਕਬੇ ਤੇ ਫੈਲਿਆ ਹੋਇਆ ਹੈ। ਇਸ ਦੀ ਲੰਬਾਈ 230 ਕਿ. ਮੀ. ਅਤੇ ਚੌੜਾਈ 8 ਤੋਂ 56 ਕਿ. ਮੀ. ਤੱਕ ਹੈ। ਇਸਦੇ ਦਖਣੀ ਸਾਹਿਲ ਤੋਂ ਹਟਵਾਂ ਅਲਬਾਟ ਦੀਪ, ਪਾਲੀਯੋ ਦੀਪ ਸਮੂਹ ਅਤੇ ਬਾਨਡਾਕ ਪ੍ਰਾਇਦੀਪ ਵੀ ਇਸ ਪ੍ਰਾਂਤ ਵਿਚ ਸ਼ਾਮਲ ਹਨ। ਇਸ ਦਾ ਦਖਣੀ ਪਾਸਾ ਘਟ ਚੌੜਾ Isthmus ਦਾ ਬਣਿਆ ਹੋਇਆ ਹੈ, ਜਿਸ ਕਰਕੇ ਲੂਜਾਨ ਦੋ ਪ੍ਰਾਇਦੀਪਾਂ ਵਿਚ ਵੰਡਿਆ ਗਿਆ ਹੈ।

ਟਯਾਬਾਸ ਪ੍ਰਾਂਤ ਦਾ ਧਰਾਤਲ ਸਾਧਾਰਣ ਰੂਪ ਵਿਚ ਉੱਚਾ-ਨੀਵਾਂ ਤੇ ਪਰਬਤੀ ਕਿਸਮ ਦਾ ਹੈ। ਜਿਥੇ ਮੈਦਾਨ ਤੇ ਜਰਖੇਜ ਵਾਦੀਆਂ ਹਨ ਉਥੇ ਚੌਲਾਂ ਦੀ ਫ਼ਸਲ ਬਹੁਤ ਵਧੀਆ ਹੁੰਦੀ ਹੈ ਅਤੇ ਵਾਦੀਆਂ ਵਿਚ ਚਰਾਂਦਾ ਵੀ ਮਿਲਦੀਆਂ ਹਨ। ਇਥੇ ਸਿੰਗਾਂ ਵਾਲੇ ਪਸ਼ੂ ਅਤੇ ਘੋੜੇ ਪਾਲੇ ਜਾਂਦੇ ਹਨ।

ਟਯਾਬਾਸ ਵਿਚ ਮੁੱਖ ਵਸੋਂ ਟਾਗਲਾ (Tagala ) ਕੌਮ ਦੇ ਲੋਕਾਂ ਦੀ ਹੈ। ਸੰਨ 1735 ਵਿਚ ਇਸ ਪ੍ਰਾਂਤ ਦੀ ਆਬਾਦੀ ਸਿਰਫ਼

10,000 ਸੀ। ਵੀਹਵੀਂ ਸਦੀ ਦੇ ਆਰੰਭ ਤੱਕ 39,690 ਤਕ ਪਹੁੰਚ ਗਈ। ਟਯਾਬਾਸ ਇਸ ਪ੍ਰਾਂਤ ਦਾ ਮੁੱਖ ਸ਼ਹਿਰ ਹੈ। ਲੁਸੇਨਾ (Lucena) ਇਥੋਂ ਦਾ ਸਨਅੱਤੀ ਸ਼ਹਿਰ ਤੇ ਸਦਰ-ਮੁਕਾਮ ਹੈ।

ਇਥੋਂ ਦੇ ਲੋਕ ਖੇਤੀ ਕਰਦੇ ਹਨ ਅਤੇ ਮੱਛੀਆਂ ਫੜਨ ਦਾ ਕੰਮ ਕਰਦੇ ਹਨ। ਚੌਲ ਅਤੇ ਨਾਰੀਅਲ ਇਸ ਇਲਾਕੇ ਦੀਆਂ ਮੁੱਖ ਫ਼ਸਲਾਂ ਹਨ।

ਆਬਾਦੀ - 11,29, 277 (1980)

**ਟਯੈਮ ਅਮੇਡੀ (Thierry Amedee)** : ਇਹ ਇਕ ਫ਼ਰਾਂਸੀਸੀ ਇਤਿਹਾਸਕਾਰ ਅਤੇ ਰਾਜਨੀਤੀਵਾਨ ਸੀ। ਇਸਦਾ ਜਨਮ 2 ਅਗਸਤ, 1797 ਨੂੰ ਬਲਾਵਾ (Blois) ਵਿਖੇ ਹੋਇਆ। ਆਪਣੀ ਪੜ੍ਹਾਈ ਉਪਰੰਤ ਸਭ ਤੋਂ ਪਹਿਲਾਂ ਜਲ-ਸੈਨਾ ਦੀ ਨੌਕਰੀ ਕੀਤੀ ਪਰ ਕੁਝ ਚਿਰ ਬਾਅਦ ਸੰਨ 1828 ਵਿਚ ਇਹ ਬਜ਼ੈਨਸਾਨ (Besancon) ਵਿਖੇ ਇਤਿਹਾਸ ਦੇ ਵਿਸ਼ੇ ਦਾ ਪ੍ਰੋਫ਼ੈਸਰ ਲੱਗ ਗਿਆ। ਟਾਇਐਰੀ ਅਮੇਡੀ ਅਤਿ ਉਦਾਰਵਾਦੀ ਖਿਆਲਾਂ ਦਾ ਸੀ ਜਿਸ ਕਰਕੇ ਕੁਝ ਚਿਰ ਲਈ ਪਬਲਿਕ ਸੂਚਨਾ ਮੰਤਰੀ ਇਸਦੀ ਉਨਤੀ ਦੇ ਰਾਹ ਵਿਚ ਰੋੜਾ ਬਣਿਆ ਰਿਹਾ ਪਰ 1830 ਵਿਚ ਇਹ ਓਤ-ਸੋਨ (Haute Saone) ਡਿਪਾਰਟਮੈਂਟ ਦਾ ਮੁੱਖ ਪ੍ਰਸ਼ਾਸਨ ਅਧਿਕਾਰੀ ਬਣ ਗਿਆ। ਸੰਨ 1836 ਵਿਚ ਇਹ ਪੈਰਿਸ ਪਰਤਿਆ ਅਤੇ ਇਥੇ ਇਸਨੂੰ ਸਟੇਟ ਦੀ ਕੌਂਸਲ ਦੀਆਂ ਦਰਖਾਸਤਾਂ ਸਬੰਧੀ ਮੁਖੀ ਬਣਾ ਦਿੱਤਾ ਗਿਆ। ਇਸੇ ਤਰ੍ਹਾਂ ਦੀਆਂ ਕਈ ਰਾਜਨੀਤਿਕ ਨਿਯੁਕਤੀਆਂ ਦੇ ਨਾਲ ਨਾਲ ਇਸਨੇ ਫ਼ਰਾਂਸ ਦੇ ਕੌਮੀ ਇਤਿਹਾਸ ਦੇ ਮੁੱਢ; ਪ੍ਰਾਚੀਨ ਲੋਕ ਅਤੇ ਨਾਲ ਦੀਆਂ ਹੋਰ ਜਾਤੀਆਂ ਅਤੇ ਰੋਮਨਾਂ ਦੀ ਗਾੱਲ ਵਾਸੀਆਂ ਤੇ ਫ਼ਤਹਿ ਵਰਗੇ ਵਿਸ਼ੇਸ਼ ਇਤਿਹਾਸਕ ਵਿਸ਼ਿਆਂ ਸਬੰਧੀ ਖੋਜ ਜਾਰੀ ਰੱਖੀ। ਸੰਨ 1841 ਵਿਚ ਇਸਨੂੰ ਇਸ ਸੰਸਥਾ ਦਾ ਮੈਂਬਰ ਅਤੇ 1860 ਵਿਚ ਸੈਨੇਟਰ ਬਣਾਇਆ ਗਿਆ। ਸੰਨ 1868 ਵਿਚ ਇਸਨੂੰ ਲੀਜਿਆਨ-ਆਨਰ (Legion of Honour) ਦਾ ਤਮਗਾ ਭੇਟ ਹੋਇਆ।

ਪੈਰਿਸ ਵਿਖੇ 26 ਮਾਰਚ, 1873 ਨੂੰ ਇਹ ਪ੍ਰਾਣ ਤਿਆਗ ਗਿਆ।

ਹ. ਪੁ. —ਐਨ. ਅਮੈ. 26 : 551

**ਟਯੈਰੀ ਜੈਕੂਅਸ ਨਿਕੋਲਾਸ ਆਗਸਟਿਨ** : ਇਹ ਫ਼ਰਾਂਸ ਦਾ ਇਕ ਪ੍ਰਸਿੱਧ ਇਤਿਹਾਸਕਾਰ ਹੋਇਆ ਹੈ ਜਿਸਨੇ ਇਤਿਹਾਸ ਨੂੰ ਤਰਕਪੂਰਨ ਦਲੀਲਾਂ ਨਾਲ ਸਜੀਵ ਰੂਪ ਵਿਚ ਪੇਸ਼ ਕੀਤਾ। ਇਸਦੇ ਇਸ ਨਾਟ੍ਰਕੀ ਢੰਗ ਕਾਰਨ ਇਸਨੂੰ ਫ਼ਰਾਂਸੀਸੀ ਇਤਿਹਾਸਕਾਰਾਂ ਵਿਚ ਸਿਰਮੌਰ ਮੰਨਿਆ ਜਾਂਦਾ ਹੈ।

ਟਯੈਰੀ ਦਾ ਜਨਮ 10 ਮਈ ਸੰਨ 1795 ਨੂੰ ਬਿਵਾ (Bevis) ਵਿਖੇ ਹੋਇਆ। ਇਸਦੀ ਮੁੱਢਲੀ ਸਿਖਿਆ ਬਿਵਾ ਅਤੇ ਪੈਰਿਸ ਵਿਖੇ ਹੋਈ। ਸੰਨ 1815 ਵਿਚ ਇਹ ਪ੍ਰੋਵਿੰਸ਼ਲ ਸਕੂਲ ਵਿਚ ਅਧਿਆਪਕ ਬਣ ਗਿਆ ਪਰ ਅਗਲੇ ਹੀ ਸਾਲ ਇਸਨੇ ਆਪਣਾ ਇਹ ਪੇਸ਼ਾ ਤਿਆਗ ਦਿਤਾ ਅਤੇ ਪੈਰਿਸ ਆ ਗਿਆ ਜਿਥੇ ਇਸਦੀ ਭੇਟ ਸੇਂਟ ਸਾਈਮਨ ਨਾਲ ਹੋਈ। ਟਯੈਰੀ ਸੇਂਟ ਸਾਈਮਨ ਦੇ ਆਦਰਸ਼ਕ ਸਮਾਜ ਪ੍ਰਤੀ ਵਿਚਾਰਾਂ ਤੋਂ ਬੇਹਦ ਪ੍ਰਭਾਵਿਤ ਹੋਇਆ ਅਤੇ 1814 ਈ. ਵਿਚ ਉਸਦਾ ਸਕੱਤਰ ਬਣ ਗਿਆ ਅਤੇ ਉਸਦੇ ਕੰਮ ਵਿਚ ਪੂਰੀ ਮਦਦ ਕਰਨ ਲਗਾ। ਇਹ ਆਪਣੇ ਆਪ ਨੂੰ ਸੇਂਟ ਸਾਈਮਨ ਦਾ ਮੁਤਬੰਨਾ ਵੀ ਕਹਿੰਦਾ ਸੀ। ਸੰਨ 1816 ਵਿਚ ਇਸਨੇ ਆਪਣੀ ਨਿਜੀ ਖੋਜ ਪੁਸਤਕ Des Vations et de Levois nesponts mumels ਛਾਪੀ ਪਰ ਸੰਨ 1817 ਵਿਚ ਇਹ ਸੇਂਟ ਸਾਈਮਨ ਨਾਲੋਂ ਵਖ ਹੋ ਗਿਆ। ਸੰਨ 1820 ਵਿਚ ਇਸਨੇ ਫ਼ਰਾਂਸੀਸੀ ਇਤਿਹਾਸ ਤੇ ਦਸ ਖੋਜ-ਪੱਤਰ ਛਾਪੇ ਜਿਨ੍ਹਾਂ ਤੋਂ ਬਾਅਦ ਇਹ ਕਾਫ਼ੀ ਮਸ਼ਹੂਰ ਹੋ ਗਿਆ ਅਤੇ ਇਕ ਚੰਗਾ ਇਤਿਹਾਸਕਾਰ ਬਣ ਗਿਆ। ਇਸ ਉਪਰ ਸਰ ਵਾਲਟਰ ਸਕਾਟ ਦੇ ਵਿਚਾਰਾਂ ਨੇ ਵੀ ਕਾਫ਼ੀ ਪ੍ਰਭਾਵ ਪਾਇਆ। ਇਸਨੇ ਇਤਿਹਾਸ ਨੂੰ ਬੜੇ ਨਾਟਕੀ ਢੰਗ ਵਿਚ ਪੇਸ਼ ਕੀਤਾ।

ਟਯੈਰੀ ਨੇ ਜਰਮਨੀ ਦੇ ਹਮਲਿਆਂ, ਨਾਰਮਨਾਂ ਦੀ ਜਿੱਤ, ਮੱਧ-ਕਾਲੀਨ ਫ਼ਰਾਂਸ ਦੀ ਇਨਕਲਾਬੀ ਸਰਕਾਰ ਦੇ ਸੰਗਠਨ ਕੌਮ ਦੀ ਆਜ਼ਾਦ ਸਰਕਾਰ ਵਲ ਕ੍ਰਮਵਾਰ ਉਨਤੀ ਅਤੇ ਸੰਸਦੀ ਸੰਸਥਾ ਆਦਿ ਦਾ ਇਤਿਹਾਸ ਲਿਖਿਆ । ਲਿਖਣ ਤੋਂ ਪਹਿਲਾਂ ਮੂਲ ਸੋਮਿਆਂ ਤੋਂ ਜਾਣਕਾਰੀ ਲੈਣ ਬਾਰੇ ਇਸਨੇ ਕਲਾਡ ਫਾਰੀਲ ਤੋਂ ਸਿਖਿਆ। Hastoine De la conquete de langlelemne Pan les Nomands (1825) ਜੋ ਕਿ ਤਿੰਨ ਜਿਲਦਾਂ ਵਿਚ ਸੀ ਅਤੇ 'ਹਿਸਟਰੀ ਆਫ ਦਾ ਕਾਨਕੇਸਟ ਆਫ਼ ਇੰਗਲੈਂਡ ਬਾਈ ਦਾ ਨਾਰਮਲਜ' ਇਸ ਦੀਆਂ ਪ੍ਰਸਿੱਧ ਕਿਤਾਬਾਂ ਹਨ। ਇਸ ਦੌਰਾਨ ਇਸ ਦੀ ਨਜ਼ਰ ਕਾਫੀ ਕਮਜ਼ੋਰ ਹੋ ਚੁਕੀ ਸੀ। ਆਪਣੇ ਕੰਮ ਵਿਚ ਮੱਦਦ ਲਈ ਇਸਨੇ ਸੈਕਟਰੀ ਰੱਖੇ ਅਤੇ 1830 ਵਿਚ ਇਹ ਬਿਲਕੁਲ ਹੀ ਅੰਨ੍ਹਾ ਹੋ ਗਿਆ।

ਸੰਨ 1841 ਵਿਚ ਫ਼ਰਾਂਸੀਸੀ ਅਕਾਡਮੀ ਨੇ ਇਸਨੂੰ ਸਭ ਤੋਂ ਪਹਿਲੀ ਵਾਰ ਪ੍ਰਿਕਸ ਗਾਬਰਤ ਇਨਾਮ ਦਿਤਾ।

ਟਯੈਰੀ ਫ਼ਰਾਂਸ ਦੀ 1830 ਦੀ ਕ੍ਰਾਂਤੀ ਦਾ ਵੱਡਾ ਹਾਮੀ ਸੀ। ਇਸਦਾ ਹਮੇਸ਼ਾ ਹੀ ਮੱਧ-ਵਰਗੀ ਲੋਕਾਂ ਦੇ ਹਿਤਾਂ ਵੱਲ ਧਿਆਨ ਰਿਹਾ ਅਤੇ ਇਸਦੇ ਇਹ ਵਿਚਾਰ ਉਸ ਦੀਆਂ ਲਿਖਤਾਂ ਵਿਚ ਸਪੱਸ਼ਟ ਹੁੰਦੇ ਹਨ।

22 ਮਈ 1856 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ :-ਐਨ. ਬ੍ਰਿ. ਮਾ : 11 : 708; ਐਨ. ਅਮੈ. 26 ; 552

**ਟਯੋਟਾ** : ਇਹ ਜਾਪਾਨ ਦੇ ਹਾਂਸੂ ਦੀਪ ਦੀ ਆਈਚੀ ਪ੍ਰੀਫ਼ੈਕਚਰ ਦਾ ਇਕ ਸ਼ਹਿਰ ਹੈ ਜਿਹੜਾ ਦਰਿਆ ਯਾਹਾਗੀਗਵਾ ਦੇ ਕੰਢੇ, ਇਸ ਦੇ ਮਧ ਮਾਰਗ ਵਿਚ ਵਸਿਆ ਹੋਇਆ ਹੈ। ਇਹ ਸ਼ਹਿਰ ਰੇਸ਼ਮ ਦੇ ਕੋਏ ਇਕਤਰ ਕਰਨ ਅਤੇ ਉਨ੍ਹਾਂ ਦੇ ਵੰਡ-ਕੇਂਦਰ ਦੇ ਰੂਪ ਵਿਚ ਇਕ ਕਿਲੇਦਾਰ ਸ਼ਹਿਰ ਦੇ ਤੌਰ ਤੇ ਆਬਾਦ ਹੋਇਆ। ਸੰਨ 1938 ਵਿਚ ਟਯੋਟਾ ਮੋਟਰ ਕੰਪਨੀ ਦਾ ਹੈਡ ਆਫ਼ਿਸ ਤਬਦੀਲ ਕਰਕੇ ਇਸ ਸ਼ਹਿਰ ਵਿਚ ਲਿਆਂਦਾ ਗਿਆ। ਇਸ ਇੰਡਸਟ੍ਰੀ ਦੀ ਮਾਅਰਕੇ ਦੀ ਤਰੱਕੀ ਸਦਕਾ ਟਯੋਟਾ ਸ਼ਹਿਰ ਵੀ ਖੂਬ ਵਧਿਆ ਫੁੱਲਿਆ। ਅਜੋਕਾ ਸ਼ਹਿਰ ਮੁੱਖ ਤੌਰ ਤੇ ਆਟੋਮੋਬਾਈਲ ਅਸੈਂਬਲੀ ਦਾ ਉਦਯੋਗਿਕ ਕੇਂਦਰ ਹੈ।

ਆਬਾਦੀ- 3,37,122 (1991)

35°05' ਉ. ਵਿਥ ; 137°09' ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 10 : 76 (1981 ਐਡੀਸ਼ਨ)

**ਟਯੋਨਵੀਲ** : ਇਹ ਉੱਤਰ ਪੂਰਬੀ ਫ਼ਰਾਂਸ ਦੇ ਲੋਰੈਨ ਖੇਤਰ ਦੇ ਮੋਜ਼ੈੱਲ ਡਿਪਾਰਟਮੈਂਟ ਦਾ ਇਕ ਸ਼ਹਿਰ ਹੈ ਜੋ ਲਕਸਮਬਰਗ ਸੀਮਾ ਉਪਰ ਮੋਜ਼ੈੱਲ ਦਰਿਆ ਦੇ ਕੰਢੇ ਦੇ ਵਸਿਆ ਹੋਇਆ ਹੈ। ਪਹਿਲਾਂ ਇਹ ਹੋਲੀ ਰੋਮਨ ਰਾਜ ਦਾ ਇਕ ਹਿੱਸਾ ਸੀ। ਸੰਨ 1643 ਵਿਚ ਟਯੋਨਵੀਲ ਨੂੰ ਗਰੇਟ ਕੌਂਡੇ ਨੇ ਸਪੇਨੀਆਂ ਕੋਲੋਂ ਲਿਆ ਸੀ। ਸੰਨ 1870 ਤੋਂ 1919 ਤਕ ਇਸ ਉਤੇ ਜਰਮਨੀ ਦਾ ਅਧਿਕਾਰ ਰਿਹਾ ਉਸ ਸਮੇਂ ਇਸ ਨੂੰ ਡੀਡਨਹੋਫਲ ਕਿਹਾ ਜਾਂਦਾ ਸੀ। ਸ਼ਹਿਰ ਵਿਚ ਲਕਸਮਬਰਗ ਦੇ ਕਾਊਂਟਾਂ ਦੁਆਰਾ ਤੇਰ੍ਹਵੀਂ ਸਦੀ ਦੇ ਬਣਾਏ ਇਕ

ਮਹਿਲ ਦੇ ਖੰਡਰਾਤ ਹਾਲੇ ਵੀ ਮੌਜੂਦ ਹਨ। ਟਯੋਨਵੀਲ ਲੋਹੇ ਦੀ ਖਾਣਾਂ ਵਾਲੇ ਜ਼ਿਲ੍ਹੇ ਦਾ ਕੇਂਦਰ ਹੈ ਤੇ ਇਥੇ ਧਾਤ ਵਿਗਿਆਨ ਨਾਲ ਸਬੰਧਤ ਕਈ ਭਾਰੇ ਉਦਯੋਗ ਸਥਾਪਤ ਹਨ। ਹੁਣ ਇਥੇ ਲੋਰੇਨ ਲੋਹਾ ਉਦਯੋਗ ਵੀ ਵਿਕਸਤ ਹੋ ਗਿਆ ਹੈ।

ਆਬਾਦੀ– 34,758 (1982)

ਹ. ਪੁ.– ਐਨ. ਬ੍ਰਿ. ਮਾ. 11: 710

**ਟ੍ਰਸਟੀ** : ਕਾਨੂੰਨ ਅਨੁਸਾਰ ਉਸ ਵਿਅਕਤੀ ਨੂੰ ਟ੍ਰਸਟੀ ਕਿਹਾ ਜਾਂਦਾ ਹੈ, ਜਿਸ ਦੇ ਨਾਂ ਕਾਨੂੰਨੀ ਤੌਰ ਤੇ ਟ੍ਰਸਟ ਦੀ ਜਾਇਦਾਦ ਹੋਵੇ ਅਤੇ ਜੋ ਟ੍ਰਸਟ ਦਾ ਕਾਰਜ-ਪ੍ਰਬੰਧ ਸੰਭਾਲਦਾ ਹੋਵੇ। ਇਕ ਟ੍ਰਸਟ ਦੇ ਇਕ ਤੋਂ ਵਧ ਵੀ ਟ੍ਰਸਟੀ ਹੋ ਸਕਦੇ ਹਨ। ਟ੍ਰਸਟੀ ਕੋਈ ਨਿਗਮ ਜਾਂ ਆਦਾਰਾ ਵੀ ਹੋ ਸਕਦਾ ਹੈ, ਜਿਸ ਨੂੰ ਟ੍ਰਸਟ ਦਾ ਕੰਮ ਕਾਨੂੰਨ ਅਨੁਸਾਰ ਚਲਾਉਣ ਲਈ ਦਿੱਤਾ ਗਿਆ ਹੁੰਦਾ ਹੈ, ਜਿਵੇਂ ਕਿ ਬੈਂਕ ਜਾਂ ਕੰਪਨੀਆਂ ਆਦਿ। ਇਕ ਟ੍ਰਸਟੀ ਜਾਂ ਟ੍ਰਸਟੀਆਂ ਪਾਸ ਸਿਰਫ਼ ਉਹੋ ਅਧਿਕਾਰ ਹੁੰਦੇ ਹਨ, ਜਿਹੜੇ ਉਸ/ਉਨ੍ਹਾਂ ਨੂੰ ਟ੍ਰਸਟ ਵਿਲੇਖ ਦੁਆਰਾ ਪ੍ਰਦਾਨ ਕੀਤੇ ਗਏ ਹੁੰਦੇ ਹਨ ਜਾਂ ਇੰਗਲੈਂਡ ਦੀ ਸੂਰਤ ਵਿਚ ਕਾਨੂੰਨ ਦੁਆਰਾ ਪ੍ਰਦਾਨ ਕੀਤੇ ਗਏ ਹੁੰਦੇ ਹਨ। ਇਨ੍ਹਾਂ ਅਧਿਕਾਰਾਂ ਵਿਚੋਂ ਅਕਸਰ ਆਮ ਅਧਿਕਾਰ ਇਹ ਹੁੰਦੇ ਹਨ : ਟ੍ਰਸਟ ਮਿਲਖ ਨੂੰ ਵੇਚਣਾ, ਪੂੰਜੀ-ਨਿਵੇਸ਼, ਵਸੂਲੀਆਂ ਕਰਨੀਆਂ ਤੇ ਆਮਦਨ ਦੀ ਵੰਡ ਕਰਨੀ, ਮਿਲਖ ਨੂੰ ਠੇਕੇ ਤੇ ਦੇਣਾ ਜਾਂ ਟ੍ਰਸਟ ਕਾਇਮ ਕਰਨ ਵਾਲੇ ਦਾ ਕਾਰੋਬਾਰ ਚਲਦਾ ਰਖਣਾ ਆਦਿ।

ਟ੍ਰਸਟ ਦੀ ਮਿਲਖ ਕਿਸੇ ਖਾਸ ਵਿਅਕਤੀ ਜਾਂ ਵਿਅਕਤੀਆਂ ਦੇ ਲਾਭ ਹਿਤ ਜਾਂ ਪਬਲਿਕ ਵਰਤੋਂ ਲਈ ਹੋ ਸਕਦੀ ਹੈ। ਜਿਸ ਵਿਅਕਤੀ ਜਾਂ ਵਿਅਕਤੀਆਂ ਦੇ ਹਿਤ ਲਈ ਟ੍ਰਸਟ ਦੀ ਮਿਲਖ ਹੁੰਦੀ ਹੈ, ਉਸ ਜਾਂ ਉਨ੍ਹਾਂ ਨੂੰ ਟ੍ਰਸਟ ਦਾ ਲਾਭ-ਪਾਤਰ ਕਿਹਾ ਜਾਂਦਾ ਹੈ। ਟ੍ਰਸਟ ਆਮ ਕਰਕੇ ਵਿਆਹ ਦੀ ਤਕਮੀਲ ਜਾਂ ਵਸੀਅਤ ਦੁਆਰਾ ਕਾਇਮ ਕੀਤੇ ਜਾਂਦੇ ਹਨ। ਪਹਿਲੀ ਸੂਰਤ ਵਿਚ ਇਹ ਪਤਨੀ ਦੇ ਵਿਆਹ ਦੌਰਾਨ ਉਸ ਤੇ ਖ਼ਰਚਾ ਪਾਨਦਾਨ ਲਈ ਅਤੇ ਉਸ ਦੇ ਵਿਧਵਾ ਹੋ ਜਾਣ ਤੇ ਉਸ ਦੇ ਅਤੇ ਉਸ ਦੇ ਨਾਬਾਲਗ ਬੱਚਿਆਂ ਦੇ ਖ਼ਰਚ ਲਈ ਕਾਇਮ ਕੀਤੇ ਜਾਂਦੇ ਹਨ।

ਕਿਸੇ ਵੀ ਵਿਅਕਤੀ ਨੂੰ ਟ੍ਰਸਟ ਕਾਇਮ ਕਰਨ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ ਪਰ ਜਦੋਂ ਉਹ ਇਕ ਵਾਰ ਟਰਸਟ ਕਾਇਮ ਕਰ ਦਿੰਦਾ ਹੈ ਤਾਂ ਉਤੋਂ ਤਕ ਉਸ ਨੂੰ ਇਸ ਦੇ ਤੋੜਨ ਦਾ ਅਧਿਕਾਰ ਨਹੀਂ ਜਦੋਂ ਤਕ ਕਿ ਟ੍ਰਸਟ ਵਿਲੇਖ ਦੇ ਉਪਬੰਧ ਉਸ ਨੂੰ ਅਜਿਹਾ ਕਰਨ ਲਈ ਅਧਿਕਾਰਿਤ ਨਹੀਂ ਕਰਦੇ ਜਾਂ ਟ੍ਰਸਟ ਮਿਲਖ ਦੇ ਸਾਰੇ ਲਾਭ-ਪਾਤਰਾਂ ਦੀ ਉਸ ਨੂੰ ਅਜਿਹਾ ਕਰਨ ਦੀ ਰਜ਼ਾਮੰਦੀ ਨਹੀਂ ਮਿਲ ਜਾਂਦੀ। ਟ੍ਰਸਟੀ ਟ੍ਰਸਟ ਦੀਆਂ ਸ਼ਰਤਾਂ ਤੇ ਬਾਨ੍ਹਾਂ ਅਨੁਸਾਰ ਕਾਰਜ ਕਰਨ ਲਈ ਪਾਬੰਦ ਹੁੰਦਾ ਹੈ ਅਤੇ ਖਿਆਨਤ ਦੀ ਸੂਰਤ ਵਿਚ ਉਹ ਜਵਾਬਦੇਹ ਹੁੰਦਾ ਹੈ ਪਰ ਅਦਾਲਤ ਟ੍ਰਸਟੀ ਨੂੰ ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ ਤੇ ਉਸ ਦੀ ਨਿਜੀ ਦੇਣਦਾਰੀ ਤੋਂ ਮੁਕਤ ਕਰ ਸਕਦੀ ਹੈ। ਜੇਕਰ ਉਸ ਨੇ ਇਮਾਨਦਾਰੀ ਨਾਲ ਯੁਕਤੀਪੂਰਬਕ ਕੰਮ ਕੀਤਾ ਹੋਵੇ। ਕਪਟ ਪੂਰਣ ਪ੍ਰਬੰਧ ਦੀ ਸੂਰਤ ਵਿਚ ਮਿਰਤਕ ਟ੍ਰਸਟੀਆਂ ਦੀ ਮਿਲਖ ਦੇਣਦਾਰੀ ਲਈ ਪ੍ਰਯੋਗ ਕੀਤੀ ਜਾ ਸਕਦੀ ਹੈ।

ਹ. ਪੁ. ਐਨ. ਅਮੇ. 27 : 179 ਐਨ. ਬ੍ਰਿ. ਮਾ. 10.153

**ਟ੍ਰਸਟੀਸ਼ਿਪ ਸਿਸਟਮ** : ਕੁਝ ਇਕ ਗ਼ੈਰ-ਸ਼ਾਸਕ ਇਲਾਕਿਆਂ ਦਾ ਸ਼ਾਸਨ ਚਲਾਉਣ ਲਈ ਇਹ ਇਕ ਤਰੀਕਾ ਹੈ ਜਿਹੜਾ ਸੰਯੁਕਤ ਰਾਸ਼ਟਰ ਦੇ ਚਾਰਟਰ ਦੇ ਅਨੁਛੇਦ 75 ਵਿਚ ਉਪਬੰਧਿਤ ਹੈ। ਰਾਸ਼ਟਰ ਸੰਘ (ਲੀਗ ਆਫ਼ ਨੇਸ਼ਨਜ਼) ਦੀ ਸ਼ਾਸਨ-ਆਦੇਸ਼ ਪ੍ਰਣਾਲੀ ਵਾਂਗ ਹੀ ਸੰਯੁਕਤ ਰਾਸ਼ਟਰ ਸੰਘ ਵਲੋਂ ਟ੍ਰਸਟੀਸ਼ਿਪ ਸਿਸਟਮ (ਪ੍ਰਣਾਲੀ) ਸਥਾਪਿਤ ਕੀਤਾ ਗਿਆ ਸੀ। ਇਸ ਪ੍ਰਣਾਲੀ ਦੀ ਸਥਾਪਨਾ ਇਸ ਅਸੂਲ ਤੇ ਕੀਤੀ ਗਈ ਸੀ ਕਿ ਹਾਰੇ ਹੋਏ ਦੁਸ਼ਮਣਾਂ ਤੋਂ ਹਥਿਆਏ ਗਏ ਬਸਤੀਵਾਦੀ ਇਲਾਕਿਆਂ ਨੂੰ ਕੋਈ ਵੀ ਜੇਤੂ-ਦੇਸ਼ ਆਪਣੇ ਵਿਚ ਸ਼ਾਮਲ ਨਹੀਂ ਕਰੇਗਾ ਅਤੇ ਉਨ੍ਹਾਂ ਇਲਾਕਿਆਂ ਦਾ ਰਾਜ ਪ੍ਰਬੰਧ ਅੰਤਰਰਾਸ਼ਟਰੀ ਨਿਗਰਾਨੀ ਹੇਠ ਇਕ ਸ਼ਾਸਨ-ਆਦੇਸ਼ਾਤਮਕ ਸਰਕਾਰ ਜਾਂ ਟ੍ਰਸਟ ਦੁਆਰਾ ਉਨ੍ਹਾਂ ਚਿਰ ਤਕ ਚਲਾਇਆ ਜਾਵੇਗਾ ਜਿੰਨਾ ਚਿਰ ਤਕ ਉਹ ਇਲਾਕੇ ਖ਼ੁਦ ਹੀ ਆਪਣਾ ਸੰਭਾਵੀ ਦਰਜਾ ਨਿਸ਼ਚਿਤ ਕਰਨ ਦੇ ਸਮਰੱਥ ਨਹੀਂ ਹੋ ਜਾਂਦੇ।

**ਸਥਾਪਨਾ ਤੇ ਬੁਨਿਆਦੀ ਅਸੂਲ**—ਪ੍ਰੈਜ਼ੀਡੈਂਟ ਵੁਡਰੋ ਵਿਲਸਨ ਨੇ 1919 ਦੀ ਪੈਰਿਸ ਸ਼ਾਂਤੀ ਕਾਨਫ਼ਰੰਸ ਦੇ ਮੌਕੇ ਤੇ ਪਹਿਲੇ ਵਿਸ਼ਵ ਯੁੱਧ ਪਿਛੋਂ ਜਰਮਨੀ ਅਤੇ ਤੁਰਕੀ ਤੋਂ ਖੋਹੇ ਗਏ ਇਲਾਕਿਆਂ ਨੂੰ ਅੰਤਰ-ਰਾਸ਼ਟਰੀ ਨਿਗਰਾਨੀ ਹੇਠ ਰੱਖਣ ਦੀ ਧਾਰਨਾ ਪੇਸ਼ ਕੀਤੀ ਸੀ। ਇਸ ਦੇ ਹੀ ਨਤੀਜੇ ਵਜੋਂ ਸ਼ਾਸਨ-ਆਦੇਸ਼ ਪ੍ਰਣਾਲੀ ਹੋਂਦ ਵਿਚ ਆਈ। ਕਿਉਂਕਿ ਇਨ੍ਹਾਂ ਇਲਾਕਿਆਂ ਨੂੰ ਕਿਸੇ ਵੀ ਦੇਸ਼ ਵਿਚ ਸ਼ਾਮਲ ਨਹੀਂ ਕੀਤਾ ਜਾਣਾ ਸੀ, ਇਸ ਕਰਕੇ ਅੰਤਰਰਾਸ਼ਟਰੀ ਕਾਨੂੰਨ ਵਿਚ ਵਿਸ਼ੇਸ਼ ਕਰਕੇ ਪ੍ਰਭਤਾ ਦੇ ਪ੍ਰਸ਼ਨ ਤੇ ਇਨ੍ਹਾਂ ਇਲਾਕਿਆਂ ਦਾ ਦਰਜਾ ਕਈ ਵਿਦਵਤਾ ਭਰਪੂਰ ਗ੍ਰੰਥਾਂ ਦਾ ਵਿਸ਼ਾ ਬਣ ਗਿਆ। ਪ੍ਰਭਤਾ ਬਾਰੇ ਕੋਈ ਫ਼ੈਸਲਾ ਲੈਣ ਤੋਂ ਬਿਨਾਂ ਹੀ ਇਹ ਵੀ ਸਹਿਮਤੀ ਦਿੱਤੀ ਗਈ ਕਿ ਪ੍ਰਭਤਾ ਉਨ੍ਹਾਂ ਇਲਾਕਿਆਂ ਦਾ ਸ਼ਾਸਨ ਚਲਾਉਣ ਵਾਲੇ ਸ਼ਾਸਨ-ਆਦੇਸ਼ ਪ੍ਰਾਪਤ ਰਾਸ਼ਟਰ ਜਾਂ ਟ੍ਰਸਟ ਕੋਲ ਨਹੀਂ ਹੋਵੇਗੀ। ਇਹ ਇਲਾਕੇ ਪ੍ਰਬੰਧ ਚਲਾਉਣ ਵਾਲੇ ਰਾਸ਼ਟਰਾਂ ਦੀਆਂ ਮਾਲਕੀਆਂ ਨਹੀਂ ਹੋਣਗੀਆਂ ਅਤੇ ਇਨ੍ਹਾਂ ਇਲਾਕਿਆਂ ਦੇ ਵਾਸੀਆਂ ਨੂੰ ਰਾਸ਼ਟਰੀ ਜਾਂ ਨਾਗਰਿਕ ਦੀ ਥਾਂ ਤੇ 'ਸੁਰਖਿਅਤ ਵਿਅਕਤੀ' ਸਮਝਿਆ ਜਾਵੇਗਾ।

ਇਸ ਅੰਤਰ ਰਾਸ਼ਟਰੀ ਦਰਜੇ ਕਾਰਣ ਹੀ ਪਹਿਲਾਂ ਰਾਸ਼ਟਰ-ਸੰਘ ਦੀ ਹੈਸੀਅਤ ਵਿਚ ਅਤੇ ਪਿਛੋਂ ਇਨ੍ਹਾਂ ਇਲਾਕਿਆਂ ਦੇ ਨਿਗਰਾਨੀ-ਕਾਰਜ ਨਿਭਾਉਂਦਿਆਂ ਸੰਯੁਕਤ ਰਾਸ਼ਟਰ ਸੰਘ ਦੀ ਹੈਸੀਅਤ ਵਿਚ ਵੀ ਚੋਖਾ ਵਾਧਾ ਹੋਇਆ।

ਸੰਨ 1945 ਪਿਛੋਂ ਜਾਪਾਨ, ਇਟਲੀ ਅਤੇ ਜਰਮਨੀ ਪਾਸੋਂ ਖੋਹੇ ਗਏ ਅਜਿਹੇ 11 ਇਲਾਕਿਆਂ ਨੂੰ ਟ੍ਰਸਟੀਸ਼ਿਪ ਪ੍ਰਣਾਲੀ ਅਧੀਨ ਲਿਆਂਦਾ ਗਿਆ। ਸੰਯੁਕਤ ਰਾਸ਼ਟਰ ਸੰਘ ਦੇ ਚਾਰਟਰ ਦੇ 77 ਅਨੁਛੇਦ ਅਨੁਸਾਰ ਹੋਰ ਵੀ ਕਈ ਬਸਤੀਵਾਦੀ ਇਲਾਕਿਆਂ ਨੂੰ ਇਸ ਪ੍ਰਣਾਲੀ ਅਧੀਨ ਸਵੈ-ਇਛਾ ਨਾਲ ਲਿਆਂਦਾ ਜਾ ਸਕਦਾ ਸੀ ਪਰ ਅਜਿਹੀ ਕਾਰਵਾਈ ਕਦੇ ਵੀ ਕੀਤੀ ਨਹੀਂ ਗਈ ਸੀ। ਟੋਲੋਲੈਂਡ,ਕੈਮਰੂਨਜ਼, ਕਾਮਰੂਨ (Cameroun), ਸੋਮਾਲੀਆ, ਟਾਂਗਾਨੀਕਾ, ਪੱਛਮੀ ਸਮੋਆ, ਨਾਊਰੂ (Nauru) ਨਿਊ ਗਿਨੀ, ਰੁਆਂਡਾ-ਯੁਰੁੰਡੀ, ਸ਼ਾਂਤ ਮਹਾਸਾਗਰੀ ਦੀਪ ਸਮੂਹ (ਕੇਰਾਲਾਈਨਜ਼, ਮਾਰਸ਼ਲਜ਼) ਅਤੇ ਮੈਰੀਆਨਜ਼, ਉੱਤਰ-ਪੱਛਮੀ ਅਫ਼ਰੀਕਾ ਅਤੇ ਫ਼ਲਸਤੀਨ ਵੀ ਇਸੇ ਦੇ ਅਧੀਨ ਸੀ। ਦੱਖਣੀ ਅਫ਼ਰੀਕਾ ਇਸ ਦੇ ਅਧੀਨ ਨਹੀਂ ਸੀ ਹੋਇਆ। ਸੰਨ 1975 ਤਕ ਸ਼ਾਂਤ ਮਹਾਸਾਗਰ ਵਿਚਲੇ ਟਾਪੂਆਂ ਦੇ ਦੋ ਜਾਂ ਤਿੰਨ ਗਰੁੱਪਾਂ ਨੂੰ ਛਡ ਕੇ ਬਾਕੀ ਸਭ ਆਜ਼ਾਦ ਹੋ ਗਏ।

**ਮੰਤਵ**—ਸੰਯੁਕਤ ਰਾਸ਼ਟਰ ਦੇ ਚਾਰਟਰ ਦੇ ਅਨੁਛੇਦ 76 ਅਧੀਨ ਇਸ ਦੇ ਹੇਠ ਲਿਖੇ ਮੰਤਵ ਹਨ :

1. ਅੰਤਰ ਰਾਸ਼ਟਰੀ ਸੁਰਖਿਆ ਅਤੇ ਸ਼ਾਂਤੀ ਨੂੰ ਹੋਰ ਮਜ਼ਬੂਤ ਕਰਨਾ।

2. ਟ੍ਰਸਟ ਇਲਕਿਆਂ ਦੇ ਲੋਕਾਂ ਦੀ ਰਾਜਨੀਤਿਕ, ਆਰਥਿਕ, ਸਮਾਜਕ, ਅਤੇ ਸਿੱਖਿਅਕ ਪੱਧਰ ਹੋਰ ਉੱਚਾ ਚੁਕਣਾ

ਅਤੇ ਹਰੇਕ ਇਲਾਕੇ ਦੇ ਹਾਲਾਤ ਅਨੁਸਾਰ ਸਵੈ-ਸਰਕਾਰ ਜਾਂ ਆਜ਼ਾਦੀ ਦੀ ਪ੍ਰਾਪਤੀ ਲਈ ਉਸਾਰੂ ਵਿਕਾਸ ਕਰਨਾ।

3. ਜਾਤ, ਲਿੰਗ, ਭਾਸ਼ਾ, ਧਰਮ ਦੇ ਵਿਤਕਰੇ ਤੋਂ ਬਿਨਾਂ ਮਨੁੱਖੀ ਹੱਕਾਂ ਦਾ ਸਤਿਕਾਰ ਅਤੇ ਮੌਲਿਕ ਆਜ਼ਾਦੀਆਂ ਨੂੰ ਉਤਸ਼ਾਹਿਤ ਕਰਨਾ।

4. ਸੰਯੁਕਤ ਰਾਸ਼ਟਰ ਦੇ ਸਾਰੇ ਮੈਂਬਰਾਂ ਅਤੇ ਉਨ੍ਹਾਂ ਦੇ ਨਾਗਰਿਕਾਂ ਨਾਲ ਸਮਾਜਕ, ਆਰਥਿਕ ਅਤੇ ਵਪਾਰਕ ਮਾਮਲਿਆਂ ਵਿਚ ਇਕੋ ਜਿਹਾ ਵਰਤਾਉ ਯਕੀਨੀ ਬਣਾਉਣਾ।

**ਸੰਗਠਨ**—ਟ੍ਰਸਟੀਸ਼ਿਪ ਦੇ ਮੁਢਲੇ ਉਦੇਸ਼ਾਂ ਨੂੰ ਅਸਰਦਾਰ ਬਣਾਉਣ ਲਈ ਸੰਯੁਕਤ ਰਾਸ਼ਟਰ ਦੀ ਜਨਰਲ ਅਸੈਂਬਲੀ ਦੇ ਅਧਿਕਾਰ ਖੇਤਰ ਅਧੀਨ ਹੀ ਟ੍ਰਸਟੀਸ਼ਿਪ ਕੌਂਸਲ ਦੀ ਸਥਾਪਨਾ ਕੀਤੀ ਗਈ। ਇਸ ਕੌਂਸਲ ਨੂੰ ਸ਼ਾਸ਼ਨ ਚਲਾਉਣ ਵਾਲੀਆਂ ਸਰਕਾਰਾਂ ਵਲੋਂ ਪੇਸ਼ ਕੀਤੀਆਂ ਰਪੋਟਾਂ ਨੂੰ ਵਿਚਾਰਣ, ਉਚਿਤ ਸ਼ਾਸਕ ਸਰਕਾਰ ਨਾਲ ਮਸ਼ਵਰਾ ਕਰਕੇ ਬੇਨਤੀਆਂ ਨੂੰ ਪਰਵਾਨ ਕਰਨ ਅਤੇ ਘੋਖਣ ਦਾ ਇਖ਼ਤਿਆਰ ਦਿਤਾ ਗਿਆ। ਇਸ ਤੋਂ ਇਲਾਵਾ ਇਸ ਨੂੰ ਸ਼ਬੰਧਤ ਟ੍ਰਸਟ ਇਲਾਕਿਆਂ ਨੂੰ ਸਮੇਂ ਸਮੇਂ ਭੇਜੇ ਜਾਣ ਵਾਲੇ ਮਿਸ਼ਨਾਂ ਦਾ ਪ੍ਰਬੰਧ ਕਰਨ ਅਤੇ ਨਾਲ ਹੀ ਹਰੇਕ ਸ਼ਾਸਕ ਸਰਕਾਰ ਅਤੇ ਜਨਰਲ ਅਸੈਂਬਲੀ ਵਿਚਕਾਰ ਤੇ ਕੀਤੇ ਮੁਆਇਦਿਆਂ ਦੀ ਸ਼ਰਤਾਂ ਅਨੁਸਾਰ ਕਾਰਵਾਈਆਂ ਕਰਨ ਜਾਂ ਜੰਗੀ ਮਹੱਤਤਾ ਵਾਲੇ ਟ੍ਰਸਟ ਇਲਾਕਿਆਂ ਦੀ ਸੂਰਤ ਵਿਚ ਸੁੱਰਖਿਆ ਪਰਿਸ਼ਦ ਨਾਲ ਮਿਲ ਕੇ ਕਾਰਵਾਈਆਂ ਕਰਨ ਦਾ ਇਖ਼ਤਿਆਰ ਸੀ।

ਟ੍ਰਸਟੀਸ਼ਿਪ ਕੌਂਸਲ ਵਿਚ ਟ੍ਰਸਟ ਇਲਾਕਿਆਂ ਦਾ ਸ਼ਾਸਨ ਚਲਾਉਣ ਵਾਲੇ ਮੈਂਬਰਾਂ ਅਤੇ ਇਨ੍ਹਾਂ ਇਲਾਕਿਆਂ ਦਾ ਸ਼ਾਸਨ ਨਾ ਚਲਾਉਣ ਵਾਲੇ ਮੈਂਬਰਾਂ ਦੀ ਗਿਣਤੀ ਬਰਾਬਰ-ਬਰਾਬਰ ਹੁੰਦੀ ਸੀ ਪਰ ਸੁਰੱਖਿਆ ਪਰਿਸ਼ਦ ਦੇ ਸਾਰੇ ਸਥਾਈ ਮੈਂਬਰ ਵੀ ਇਸ ਕੌਂਸਲ ਦੇ ਮੈਂਬਰ ਹੁੰਦੇ ਸਨ। ਕੌਂਸਲ ਨੂੰ ਸੰਤੁਲਨ ਵਿਚ ਰਖਣ ਵਾਸਤੇ ਇਸ ਵਿਚ ਉਨੇ ਹੀ ਗ਼ੈਰ-ਸ਼ਾਸਕ ਮੈਂਬਰਾਂ ਦੀ ਤਿੰਨ ਸਾਲਾਂ ਲਈ ਚੋਣ ਕੀਤੀ ਜਾਂਦੀ ਸੀ ਜਿੰਨਿਆਂ ਨਾਲ ਕੌਂਸਲ ਦੇ ਸ਼ਾਸਕ ਅਤੇ ਗ਼ੈਰ ਸ਼ਾਸਕ ਮੈਂਬਰਾਂ ਨੂੰ ਬਰਾਬਰ ਬਰਾਬਰ ਵੰਡਣਾ ਜ਼ਰੂਰੀ ਹੁੰਦਾ ਸੀ।

ਸੰਨ 1945 ਤੋਂ ਪਿਛੋਂ ਸਾਰੇ ਹੀ ਸਾਬਕਾ ਸ਼ਾਸਨ-ਆਦੇਸ਼ ਰਾਸ਼ਟਰ (ਦੱਖਣੀ ਅਫ਼ਰੀਕਾ ਨੂੰ ਛਡ ਕੇ) ਟ੍ਰਸਟ ਅਹਿਦਨਾਮਿਆਂ ਵਿਚ ਸ਼ਾਮਲ ਹੋ ਗਏ। ਸੰਯੁਕਤ ਰਾਜ ਵੀ ਟ੍ਰਸਟੀਸ਼ਿਪ ਕੌਂਸਲ ਦਾ ਦੋ ਕਾਰਨਾਂ ਕਰਕੇ ਮੈਂਬਰ ਬਣਿਆ। ਇਕ ਤਾਂ ਇਹ ਸੁਰੱਖਿਆ ਪਰਿਸ਼ਦ ਦਾ ਮੈਂਬਰ ਸੀ ਅਤੇ ਦੂਜਾ ਇਸ ਨੇ ਵਿਸ਼ਵ ਯੁੱਧ ਵਿਚ ਜਾਪਾਨ ਪਾਸੋਂ ਪ੍ਰਾਪਤ ਕੀਤੇ ਸ਼ਾਂਤ ਮਹਾ ਸਾਗਰੀ ਦੀਪ ਸਮੂਹ ਸਬੰਧੀ ਸੰਯੁਕਤ ਰਾਸ਼ਟਰ ਨਾਲ ਸੰਧੀ ਕੀਤੀ ਹੋਈ ਸੀ। ਸੰਨ 1950 ਵਿਚ ਇਟਲੀ ਟ੍ਰਸਟੀਸ਼ਿਪ ਕੌਂਸਲ ਦਾ ਮੈਂਬਰ ਬਣਿਆ ਅਤੇ ਇਸ ਨੇ ਸੋਮਾਲੀਆ ਦਾ 10 ਸਾਲ ਲਈ ਰਾਜ ਪ੍ਰਬੰਧ ਚਲਾਉਣ ਦੀ ਜ਼ਿੰਮੇਵਾਰੀ ਲੈ ਲਈ ਪਰ 1960 ਵਿਚ ਸੋਮਾਲੀਆ ਸੰਯੁਕਤ ਰਾਸ਼ਟਰ ਦਾ ਇਕ ਆਜ਼ਾਦ ਮੈਂਬਰ ਬਣ ਗਿਆ ਜਿਸ ਕਾਰਨ ਇਟਲੀ ਟ੍ਰਸਟੀਸ਼ਿਪ ਕੌਂਸਲ ਦਾ ਮੈਂਬਰ ਨਾ ਰਿਹਾ। ਸੰਨ 1960 ਵਿਚ ਹੀ ਫ਼ਰੈਂਚ ਕੈਮਰੂਨ ਦੇ ਟ੍ਰਸਟ ਇਲਾਕੇ ਦੇ ਆਜ਼ਾਦ ਹੋ ਜਾਣ ਤੇ ਫ਼ਰਾਂਸ ਦਾ ਸ਼ਾਸਕ ਰਾਸ਼ਟਰ ਨਾ ਰਿਹਾ ਪਰ ਸੁਰੱਖਿਆ ਪਰਿਸ਼ਦ ਦਾ ਸਥਾਈ ਮੈਂਬਰ ਹੋਣ ਕਾਰਣ ਇਸ ਨੇ (ਫ਼ਰਾਂਸ) ਟ੍ਰਸਟੀਸ਼ਿਪ ਕੌਂਸਲ ਦੀ ਮੈਂਬਰ ਕਾਇਮ ਰੱਖੀ।

**ਜੰਗੀ ਮਹੱਤਵ ਵਾਲੇ ਇਲਾਕੇ**—ਸੰਯੁਕਤ ਰਾਸ਼ਟਰ ਦੇ ਚਾਰਟਰ ਦੇ ਅਨੁਛੇਦ 92 ਵਿਚ ਇਹ ਵੀ ਉਪਬੰਧਿਤ ਕੀਤਾ ਗਿਆ ਸੀ ਕਿ ਕੁਝ ਇਕ ਇਲਾਕੇ ਜਿਨ੍ਹਾਂ ਵਿਚ ਟ੍ਰਸਟ ਇਲਾਕੇ ਦਾ ਕੁਝ ਹਿੱਸਾ ਜਾਂ ਸਾਰੇ ਦਾ ਸਾਰਾ ਟ੍ਰਸਟ ਇਲਾਕਾ ਵੀ ਸ਼ਾਮਲ ਹੋਵੇ, ਤਾਂ ਉਨ੍ਹਾਂ ਇਲਾਕਿਆਂ ਦਾ ਨਾਂ ਜੰਗੀ ਮਹਤਵ ਵਾਲੇ ਇਲਾਕੇ ਰੱਖਿਆ ਜਾ ਸਕਦਾ ਹੈ। ਇਹ ਉਪਬੰਧ ਸੰਯੁਕਤ ਰਾਜ ਦੇ ਉਦਮ ਤੇ ਹੀ 1945 ਵਿਚ ਸੰਯੁਕਤ ਰਾਸ਼ਟਰ ਦੇ ਚਾਰਟਰ ਵਿਚ ਸ਼ਾਮਲ ਕੀਤਾ ਗਿਆ ਸੀ ਅਤੇ 1947 ਵਿਚ ਸੰਯੁਕਤ ਰਾਸ਼ਟਰ ਵਿਚ ਜੰਗੀ ਮਹੱਤਤਾ ਵਾਲਾ ਟ੍ਰਸਟ-ਸਮਝੌਤਾ ਤੈਅ ਹੋਇਆ। ਇਸ ਸਮਝੌਤੇ ਅਨੁਸਾਰ ਸ਼ਾਂਤ ਮਹਾਂਸਾਗਰੀ ਦੀਪ ਸਮੂਹ ਮਾਰਸ਼ਲ, ਮੈਰੀਐਨਾ, ਕੈਰਾਲਾਈਨ ਨੂੰ ਟ੍ਰਸਟੀਸ਼ਿਪ ਪ੍ਰਣਾਲੀ ਅਧੀਨ ਲਿਆਂਦਾ ਗਿਆ। ਹੋਰ ਸਾਰੇ ਹੀ ਟ੍ਰਸਟ ਅਹਿਦਨਾਮੇ ਸ਼ਾਸਕ ਸਰਕਾਰ ਅਤੇ ਜਨਰਲ ਅਸੈਂਬਲੀ ਵਿਚਕਾਰ ਕੀਤੇ ਗਏ ਸਨ ਪਰ ਸ਼ਾਂਤ ਮਹਾਂਸਾਗਰੀ ਦੀਪ ਸਮੂਹ ਦੀ ਸੂਰਤ ਵਿਚ ਸੁਰੱਖਿਆ ਪਰਿਸ਼ਦ ਨਾਲ। ਫਿਰ ਵੀ ਅਮਲ ਵਿਚ ਇਸ ਪ੍ਰਣਾਲੀ ਦੇ ਅੰਦਰ ਦੋਹਾਂ ਕਿਸਮ ਦੇ ਇਲਾਕਿਆਂ ਦਾ ਪ੍ਰਬੰਧ ਕਿਸ ਢੰਗ ਨਾਲ ਚਲਾਇਆ ਗਿਆ ਸੀ, ਬਾਰੇ ਕੋਈ ਬਹੁਤਾ ਫਰਕ ਨਹੀਂ ਸੀ। ਸੁਰੱਖਿਆ ਪਰਿਸ਼ਦ ਨਾਲ ਹੋਏ ਸਮਝੌਤੇ ਵਿਚ ਸੰਯੁਕਤ ਰਾਜ ਨੇ ਇਹ ਵੀ ਉਪਬੰਧ ਰਖਵਾਇਆ ਸੀ ਕਿ ਸੁਰੱਖਿਆ ਕਾਰਣਾਂ ਕਰਕੇ ਉਹ ਕਿਸੇ ਵੀ ਇਲਾਕੇ ਨੂੰ ਵਖਰਾ ਵੀ ਕਰ ਸਕਦਾ ਸੀ ਪਰ ਇਸ ਉਪਬੰਧ ਨੂੰ ਅਮਲੀ ਰੂਪ ਕਦੇ ਵੀ ਨਹੀਂ ਸੀ ਦਿੱਤਾ ਗਿਆ ਅਤੇ ਸੰਯੁਕਤ ਰਾਜ ਨੇ ਸੰਯੁਕਤ ਰਾਸ਼ਟਰ ਦੇ ਦੌਰਾ ਕਰ ਰਹੇ ਮਿਸ਼ਨਾਂ ਨੂੰ ਇਲਾਕੇ ਦੇ ਵਿਚੋਂ ਦੀ ਲੰਘਣ ਦੀ ਖੁਲ੍ਹੀ ਆਗਿਆ ਦਿੱਤੀ ਹੋਈ ਸੀ ਅਤੇ ਨਾਲ ਹੀ ਇਹ ਵੀ ਸਹਿਮਤੀ ਦਿੱਤੀ ਕਿ ਟ੍ਰਸਟੀਸ਼ਿਪ ਕੌਂਸਲ ਨੂੰ ਇਲਾਕੇ ਦੀਆਂ ਰਾਜਨੀਤਿਕ, ਆਰਥਿਕ ਅਤੇ ਸਮਾਜਕ ਹਾਲਤਾਂ ਸਬੰਧੀ ਸਾਲਾਨਾ ਰਪੋਟਾਂ ਦੀ ਘੋਖ ਕਰਨੀ ਚਾਹੀਦੀ ਹੈ। ਟ੍ਰਸਟੀਸ਼ਿਪ ਕੌਂਸਲ ਵੱਲੋਂ ਸ਼ਾਂਤ ਮਹਾਂਸਾਗਰੀ ਦੀਪ-ਸਮੂਹਾਂ ਦੀ ਸੂਰਤ ਵਿਚ ਕਢੇ ਗਏ ਸਿਟਿਆਂ ਨੂੰ ਸੁਰੱਖਿਆ ਪਰਿਸ਼ਦ ਅਗੇ ਪਰ ਇਸ ਦੀਆਂ ਹੋਰ ਸਾਰੀਆਂ ਰਪੋਟਾਂ ਨੂੰ ਜਨਰਲ ਅਸੈਂਬਲੀ ਅਗੇ ਪੇਸ਼ ਕੀਤਾ ਜਾਂਦਾ ਹੈ। ਸ਼ਾਂਤ ਮਹਾਸਾਗਰੀ ਦੀਪ ਸਮੂਹ ਦਾ ਟ੍ਰਸਟ ਇਲਾਕਾ ਉਸ ਇਲਾਕੇ ਵਿਚ ਸਥਿੱਤ ਹੋਰਨਾਂ ਸਾਰਿਆਂ ਹੀ ਇਲਾਕਿਆਂ ਨਾਲੋਂ ਵੱਖਰਾ ਹੈ ਕਿਉਂਕਿ ਇਹ ਇਲਾਕਾ ਕੋਈ 100 ਤੋਂ ਵੀ ਵੱਧ ਦੂਰ ਦੂਰ ਤਕ ਖਿੰਡੇ-ਪੁੰਡੇ ਛੋਟੇ-ਛੋਟੇ ਦੀਪਾਂ ਤੋਂ ਬਣਿਆ ਹੋਇਆ ਹੈ ਅਤੇ ਇਥੋਂ ਦੇ ਲੋਕ ਵੀ ਵੱਖ ਵੱਖ ਕਬਾਇਲੀ ਪਿਛੋਕੜ ਦੇ ਹਨ। ਟ੍ਰਸਟ ਇਲਾਕੇ ਨੂੰ ਸਵੈ-ਸਰਕਾਰ ਅਧੀਨ ਲਿਆਉਣ ਜਾਂ ਉੱਥੋਂ ਦੇ ਵਾਸੀਆਂ ਨੂੰ ਆਪਣਾ ਭਵਿਖ ਨਿਰਧਾਰਨ ਕਰਨ ਸਬੰਧੀ ਕਿਸੇ ਨੁਕਤੇ ਤੇ ਲਿਆਉਣ ਦਾ ਕੰਮ ਆਪਣੇ ਆਪ ਵਿਚ ਹੀ ਵਿਸ਼ੇਸ਼ ਕਿਸਮ ਦੀਆਂ ਸਮਸਿਆਵਾਂ ਖੜੀਆਂ ਕਰ ਦਿੰਦਾ ਹੈ। ਸੰਯੁਕਤ ਰਾਜ ਦਾ ਗ੍ਰਹਿ ਵਿਭਾਗ ਸ਼ਾਂਤ ਮਹਾਸਾਗਰੀ ਦੀਪ-ਸਮੂਹ ਦੇ ਟ੍ਰਸਟ ਇਲਾਕੇ ਦਾ ਰਾਜ ਪ੍ਰਬੰਧ ਚਲਾਉਂਦਾ ਹੈ ਜਦੋਂ ਕਿ ਉਥੋਂ ਦੇ ਬਦੇਸ਼ੀ ਮਾਮਲਿਆਂ ਨਾਲ ਸਬੰਧਤ ਕਿਸੇ ਵੀ ਪ੍ਰਸ਼ਨ ਦਾ ਨਿਪਟਾਰਾ ਉਥੋਂ ਦਾ ਰਾਜ ਵਿਭਾਗ ਕਰਦਾ ਹੈ। ਕੁਝ ਇਕ ਦੀਪਾਂ ਦੀਆਂ ਸਰਗਰਮੀਆਂ ਵਿਚ ਸੰਯੁਕਤ ਰਾਜ ਦੇ ਰੱਖਿਆ ਵਿਭਾਗ, ਦਾ ਵੀ ਹਿਤ ਹੁੰਦਾ ਹੈ।

ਹ. ਪੁ.—ਐਨ. ਬ੍ਰਿ. 22 : 520; ਐਨ. ਬ੍ਰਿ. ਮਾ. 12 : 9

**ਟਰਸ਼ਰੀ** : ਵੇਖੋ, ਸੀਨੋਜ਼ੋਇਕ

**ਟਰਸਿਰਾ ਦੀਪ** (**Tercera Island**) : ਇਹ ਉੱਤਰੀ ਅੰਧ-ਮਹਾਂਸਾਗਰ ਵਿਚ ਵਾਕਿਆ ਕੇਂਦਰੀ ਪੁਰਤਗਾਲੀ ਐਜ਼ੋਰਜ਼ (ਦੀਪ ਸਮੂਹ) ਦਾ ਹਿੱਸਾ ਹੈ ਜਿਹੜਾ ਸਾਉ ਜਾਰਜਾ ਦੀਪ ਦੇ ਪੂਰਵ ਉੱਤਰ-ਪੂਰਵ ਵਿਚ 40 ਕਿ.ਮੀ. ਦੇ ਫਾਸਲੇ ਤੇ ਹੈ। ਇਸ ਖੇਤਰ ਨੂੰ ਪਾਰਚੂਮੀਜ ਈਲਬਾ ਟਰਸਿਰਾ (Portuguese Ilba Terceira) ਵੀ ਕਿਹਾ ਜਾਂਦਾ ਹੈ। ਟਰਸਿਰਾ ਦੀਪ ਦਾ ਖੇਤਰ 397 ਵ.ਕਿ. ਮੀ. ਦੇ ਰਕਬੇ ਤੇ ਫੈਲਿਆ ਹੋਇਆ ਹੈ ਅਤੇ ਇਸ ਦਾ ਉਦਭਵ ਜਵਾਲਾਮੁਖੀ

ਹੈ। ਪ੍ਰਸ਼ਾਸਨ ਦੇ ਨਜ਼ਰੀਏ ਇਹ ਐਂਗਰਾ ਦੂ ਐਰੁਈਜ਼ਮੂ (Angra do-Heroismo) ਡਿਸਟ੍ਰਿਕਟ ਵਿਚ ਸ਼ਾਮਲ ਹੈ। ਪੁਰਤਗਾਲੀਆਂ ਨੇ ਇਸ ਦੀਪ ਨੂੰ ਏਜ਼ੋਰਜ਼ ਦੀਪਾਂ ਵਿਚ ਤੀਜੇ ਨੰਬਰ ਤੇ ਲੱਭਿਆ ਹੋਣ ਕਰਕੇ ਇਸ ਦਾ ਨਾਂ ਟਰਸਿਰਾ ਰੱਖਿਆ ਜਿਸ ਦਾ ਮਤਲਬ ਤੀਸਰਾ ਹੈ। ਆਕਾਰ ਵਲੋਂ ਵੀ ਇਹ ਦੀਪ ਏਜ਼ੋਰਜ਼ ਦੀਪਾਂ ਵਿਚੋਂ ਇਹ ਤੀਜੇ ਨੰਬਰ ਤੇ ਹੀ ਆਉਂਦਾ ਹੈ। ਐਂਗਰਾ ਦੂ ਐਰੁਈਜ਼ੇਮੂ ਇਸ ਦੀਪ ਦਾ ਮੁੱਖ ਸ਼ਹਿਰ ਅਤੇ ਬੰਦਰਗਾਹ ਹੈ। ਪਹਿਲਾਂ ਇਹ ਸ਼ਹਿਰ ਏਜ਼ੋਰਜ਼ ਦੀ ਰਾਜਧਾਨੀ ਹੁੰਦਾ ਸੀ। ਇਸ ਤੋਂ ਬਿਨਾਂ ਇਕ ਮਸ਼ਹੂਰ ਸ਼ਹਿਰ ਪਰਾਈਆ ਦਾ ਵਿਟੋਰੀਆ (Praia da Vitoria) ਹੈ।

ਟਾਪੂ ਦੀ ਆਮਦਨ ਮੁੱਖ ਤੌਰ ਤੇ ਖੇਤੀ ਬਾੜੀ ਹੀ ਹੈ, ਇਸ ਤੋਂ ਬਿਨਾਂ ਸੈਲਾਨੀਆਂ ਦੀ ਗਿਣਤੀ ਵਿਚ ਦਿਨੋ-ਦਿਨ ਹੋ ਰਿਹਾ ਵਾਧਾ ਵੀ ਇਥੇ ਦੀ ਆਮਦਨ ਵਿਚ ਮਦਦ ਕਰਦਾ ਹੈ। ਲੋਕ ਪਸ਼ੂ ਖਾਸ ਕਰਕੇ ਭੇਡਾਂ ਪਾਲਦੇ ਹਨ ਅਤੇ ਫ਼ਲ ਅਨਾਜ ਤੇ ਤਮਾਕੂ ਦੀ ਖੇਤੀ ਕਰਕੇ ਗੁਜ਼ਾਰਾ ਕਰਦੇ ਹਨ।

ਆਬਾਦੀ—69,205 (1981)

38°43′ ਉ. ਵਿਥ. 24°13′ ਪੱ. ਲੰਬ.

ਹ. ਪੁ—ਐਨ. ਬ੍ਰਿ. ਮਾ. 9 : 895; ਐਨ. ਅਮੈ. 26 : 440

**ਟ੍ਰਕਸਟਨ ਟਾਮਸ** : ਸੰਯੁਕਤ ਰਾਜ ਅਮਰੀਕਾ ਦੇ ਇਸ ਪ੍ਰਸਿੱਧ ਨੇਵੀ ਅਫ਼ਸਰ ਦਾ ਜਨਮ 17 ਫ਼ਰਵਰੀ ਸੰਨ 1755 ਹੈਮਸਟੈਡ ਦੇ ਨੇੜੇ ਹੋਇਆ। ਸੰਨ 1767 ਵਿਚ ਇਸ ਨੂੰ ਬਰਤਾਨੀਆਂ ਦੀ ਸਮੁੰਦਰੀ ਫ਼ੌਜ ਵਿਚ ਜਬਰਨ ਭਰਤੀ ਕੀਤੀ ਗਿਆ। ਸੰਨ 1776 ਵਿਚ ਇਸ ਨੂੰ ਕਮਿਸ਼ਨ ਦੀ ਪੇਸ਼ਕਸ਼ ਕੀਤੀ ਗਈ, ਜੋ ਕਿ ਇਸ ਨੇ ਠੁਕਰਾ ਦ੍ਰਿੱਤੀ ਕਿਉਂਕਿ ਜ਼ਿਆਦਾ ਝੁਕਾਅ ਨੌਆਬਾਦੀਆਂ ਵੱਲ ਸੀ।

ਇਸੇ ਸਾਲ ਹੀ ਇਸ ਨੂੰ ਅਮਰੀਕਾ ਦੀ ਨੇਵੀ ਵਿਚ ਲੈਫ਼ਟੀਨੈਂਟ ਭਰਤੀ ਕਰ ਲਿਆ ਗਿਆ। ਪਹਿਲਾਂ ਕਾਂਗਰਸ, ਫਿਰ ਇੰਡੀਪੈਂਡੈਂਸ ਅਤੇ 1777 ਵਿਚ ਇਸ ਨੂੰ ਮਾਰਸ ਦੀ ਕਮਾਨ ਸੰਭਾਲੀ ਗਈ ਜਿਹੜੀ 20 ਬੰਦੂਕਾਂ ਨਾਲ ਲੈਸ ਸੀ। ਇਸ ਨੇ ਇੰਗਲਿਸ਼ ਚੈਨਲ ਦੀ ਚੰਗੀ ਤਰਾਂ ਘੁੰਮ ਕੇ ਯਾਤਰਾ ਕੀਤੀ ਅਤੇ ਬਰਤਾਨੀਆ ਦੇ ਵਪਾਰਕ ਬੇੜੇ ਨੂੰ ਕਾਫ਼ੀ ਨੁਕਸਾਨ ਪਹੁੰਚਾਇਆ। ਸੰਨ 1781 ਵਿਚ ਇਸ ਨੂੰ 30 ਬੰਦੂਕਾਂ ਨਾਲ ਲੈਸ ਕਾਮਰਸ ਬੇੜੇ ਦੀ ਕਮਾਨ ਸੰਭਾਲੀ ਗਈ। ਸਾਰੇ ਯੁਧ ਤੇ ਦੌਰਾਨ ਹੀ ਇਸ ਨੂੰ ਕਾਫ਼ੀ ਕਾਮਯਾਬੀ ਮਿਲੀ। ਯੁਧ ਦੇ ਖ਼ਤਮ ਹੋਣ ਤੋਂ ਬਾਅਦ ਇਹ ਕਈ ਸਾਲ ਵੈੱਸਟ ਇੰਡੀਆ ਟ੍ਰੇਡ ਵਿਚ ਕੰਮ ਕਰਦਾ ਰਿਹਾ। ਸੰਨ 1789 ਵਿਚ ਜਦੋਂ ਸੰਯੁਕਤ ਰਾਸ਼ਟਰ ਦੀ ਆਪਣੀ ਸਮੁੰਦਰੀ ਸੈਨਾ ਬਣੀ ਤਾਂ ਇਸ ਨੂੰ ਚੁਣੇ ਗਏ ਛੇ ਕਪਤਾਨਾਂ ਵਿਚ ਰੱਖਿਆ ਗਿਆ। ਇਸ ਨੂੰ ਵਡੇ ਜੰਗੀ ਬੇੜੇ ਕਾੱਨਸਟਾਲੇਸ਼ਨ ਦੀ ਕਮਾਨ ਸੰਭਾਲੀ ਗਈ ਜਿਸ ਨਾਲ ਇਸ ਨੇ 1799 ਈ. ਵਿਚ ਘੰਮਸਾਨ ਦੇ ਯੁਧ ਤੋਂ ਬਾਅਦ ਫ਼ਰਾਂਸ ਦਾ ਤਕੜਾ ਚੰਗੀ ਬੇੜਾ ਇਨਸਰਜੀਟ ਅਤੇ 1800 ਈ. ਵਿਚ 'ਲਾ ਵੈਨਜੀਨਸ' ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਸੰਨ 1801 ਵਿਚ ਇਸ ਨੂੰ ਵੈਸਟ ਇੰਡੀਆ ਸੁਕਆਡਰਨ ਦਾ ਕਮਾਂਡਰ ਬਣਾ ਦਿੱਤਾ ਗਿਆ। ਸੰਨ 1802 ਵਿਚ ਇਸ ਨੂੰ ਟ੍ਰਿਪੋਲ਼ੀ (Tripoli) ਦੇ ਵਿਰੁੱਧ ਮੁਹਿੰਮ ਤੇ ਭੇਜਿਆ ਗਿਆ। ਇਸੇ ਸਾਲ ਹੀ ਇਸ ਨੇ ਨੌਕਰੀ ਤੋਂ ਛੁੱਟੀ ਲੈ ਲਈ।

5 ਮਈ ਸੰਨ 1822 ਨੂੰ ਇਸ ਦੀ ਫ਼ਿਲਾਂਡੈਲਫ਼ੀਆ ਵਿਖੇ ਮੌਤ ਹੋ ਗਈ।

ਹ. ਪੁ.—ਐਨ. ਅਮੈ. 27 : 188

**ਟਰੰਕ, ਯੇਹੀਲ ਯੇਸ਼ਾਇਆ** (Trunk, Yehiel Yeshaia) : ਇਹ ਜਰਮਨ ਭਾਸ਼ਾ ਦੇ ਉਸ ਰੂਪ ਯੀਦਿਸ਼ (Yiddish) ਦਾ ਉੱਘਾ ਲੇਖਕ ਸੀ ਜੋ ਯਹੂਦੀ ਲੋਕ ਪੱਛਮੀ ਦੇਸ਼ਾਂ ਵਿਚ ਬੋਲ ਚਾਲ ਲਈ ਵਰਤਦੇ ਹਨ। ਇਹ ਪੋਲੈਂਡ ਵਿਚ ਪੈਦਾ ਹੋਇਆ। 1908 ਤੋਂ ਇਸ ਨੇ ਨਿਬੰਧ ਲਿਖਣ ਅਤੇ ਸਾਹਿਤਕ ਪੜਚੋਲ ਕਰਨੀ ਅਰੰਭ ਕੀਤੀ। ਮਗਰੋਂ ਜਾ ਕੇ ਇਸ ਨੇ ਨਿੱਕੀਆਂ ਕਹਾਣੀਆਂ ਅਤੇ 'Der freylekhster Yid in der Velt' (1953) ਅਤੇ 'Khelemer Hakomim' (1951) ਆਦਿ ਨਾਵਲ ਵੀ ਲਿਖੇ। ਇਸ ਤੋਂ ਇਲਾਵਾ ਟਰੰਕ ਨੇ 7 ਜਿਲਦਾਂ ਵਿਚ ਆਪਣੀ ਸਵੈ-ਜੀਵਨੀ 'Poyln or Poilen' (1944-53) ਵੀ ਲਿਖੀ। ਇਸ ਦੀ ਮੌਤ 1961 ਵਿਚ ਹੋਈ।

ਹ. ਪੁ.—ਐਨ. ਬ੍ਰਿ. ਮਾ. 10 : 152

**ਟਰਕੱਇਜ਼ (ਫ਼ੀਰੋਜ਼ਾ)** (Turquoise) : ਇਹ ਇਕ ਖਣਿਜ ਹੈ, ਜਿਸ ਦੀ ਵਧੇਰੇ ਵਰਤੋਂ ਮਣੀ ਅਤੇ ਸਜਾਵਟੀ ਪੱਥਰ ਤੇ ਤੌਰ ਤੇ ਲਗਭਗ 80 ਸਦੀਆਂ ਤੋਂ ਕੀਤੀ ਜਾ ਰਹੀ ਹੈ। ਲਗਭਗ 5400 ਸਾਲ ਪਹਿਲਾਂ ਇਹ ਮਿਸਰ ਵਿਚ ਸਿਨਾਈ ਪੈਨਿਨਸੁਲਾ ਤੋਂ ਪ੍ਰਾਪਤ ਕੀਤਾ ਗਿਆ। ਬਹੁਤ ਹੀ ਵਧੀਆ ਰੰਗ ਵਾਲੇ ਇਸ ਪਦਾਰਥ ਦੀ ਪਰਸ਼ੀਆ ਵਿਚ ਖੁਦਾਈ ਕੀਤੀ ਗਈ ਅਤੇ ਤੁਰਕੀ ਤੋਂ ਇਹ ਯੂਰਪ ਵਿਚ ਲਿਆਂਦਾ ਗਿਆ। ਇਸੇ ਕਰਕੇ ਸ਼ਾਇਦ ਇਸ ਦਾ ਇਹ ਨਾਂ ਪਿਆ, ਕਿਉਂਕਿ ਟਰਕੱਇਜ਼ ਦਾ ਅਰਥ ਟਰਕਿਸ਼ (ਤੁਰਕੀ ਦਾ) ਹੈ। ਟਰਕੱਇਜ਼, ਐਲੂਮਿਨੀਅਮ ਅਤੇ ਤਾਂਬੇ ਦਾ ਕੰਪਲੈਕਸ ਫ਼ਾੱਸਫ਼ੇਟ ਹੈ, ਜਿਸ ਦਾ ਸਾਧਾਰਣ ਫਾਰਮੂਲਾ $(CuA_6\ (PO4)_4\ (OH)_8\ 4H_2O$ ਹੈ। ਆਮ ਕਰਕੇ ਐਲੂਮਿਨੀਅਮ ਦੀ ਕੁਝ ਥਾਂ ਲੋਹਾ ਲੈ ਲੈਂਦਾ ਹੈ ਅਤੇ ਕਈ ਕਿਸਮਾਂ ਵਿਚ ਕਾਫ਼ੀ ਪਾਣੀ ਹੁੰਦਾ ਹੈ। ਆਮ ਕਰਕੇ ਇਹ ਖਣਿਜ ਠੋਸ, ਕ੍ਰਿਪਟੋਕ੍ਰਿਸਟਲੀ ਤੋਂ ਲੈ ਕੇ ਬਾਰੀਕ ਦਾਣੇਦਾਰ ਗੰਢਾਂ, ਧਾਰੀਆਂ ਅਤੇ ਪੇਪੜੀਆਂ ਦੇ ਰੂਪ ਵਿਚ ਮਿਲਦਾ ਹੈ। ਇਸ ਦੀ ਕਠੋਰਤਾ 5 ਤੋਂ 6 ਅਤੇ ਵਿਸ਼ਿਸ਼ਟ ਘਣਤਾ 2.6 ਤੋਂ 2.8 ਹੁੰਦੀ ਹੈ। ਟਰਕੱਇਜ਼ ਦਾ ਰੰਗ ਨੀਲਾ, ਹਰਾ ਅਤੇ ਪੀਲਾ-ਭੂਰਾ ਹੁੰਦਾ ਹੈ। ਇਹ ਖਣਿਜ ਅਪਾਰਦਰਸ਼ੀ ਹੈ ਪ੍ਰੰਤੂ ਇਸ ਦੇ ਬਹੁਤ ਹੀ ਪਤਲੇ ਟੁਕੜਿਆਂ ਉੱਤੇ ਚੰਗਾ ਪਾਲਿਸ਼ ਹੁੰਦਾ ਹੈ ਅਤੇ ਇਨ੍ਹਾਂ ਉੱਤੇ ਥੋੜ੍ਹੀ ਜਿਹੀ ਮੋਮੀ ਚਮਕ ਹੁੰਦੀ ਹੈ। ਇਸ ਦੀ ਚਮਕ ਚਿਕਨੀ ਹੋ ਜਾਂਦੀ ਹੈ ਅਤੇ ਪਸੀਨੇ ਤੇ ਭਿੰਨ ਭਿੰਨ ਤੇਜ਼ਾਬਾਂ ਦੀ ਹੋਂਦ ਵਿਚ ਇਸ ਦਾ ਰੰਗ ਜ਼ਿਆਦਾ ਹਰਾ ਅਤੇ ਭੂਰਾ ਹੋ ਜਾਂਦਾ ਹੈ। ਇਸੇ ਤਰ੍ਹਾਂ ਜਦੋਂ ਇਸ ਨੂੰ ਜ਼ਿਆਦਾ ਦੇਰ ਧੁੱਪ, ਤਾਪ ਜਾਂ ਖ਼ੁਸ਼ਕ ਹਵਾ ਵਿਚ ਰੱਖਿਆ ਜਾਂਦਾ ਹੈ ਤਾਂ ਵੀ ਰੰਗ ਜ਼ਿਆਦਾ ਹਰਾ ਜਾਂ ਭੂਰਾ ਹੋ ਜਾਂਦਾ ਹੈ। ਇਹ ਖ਼ਰਾਬੀ ਵਧੇਰੇ ਮੁਸਾਮਦਾਰ ਕਿਸਮਾਂ ਵਿਚ ਹੁੰਦੀ ਹੈ।

ਚਲਦੇ ਪਾਣੀਆਂ ਦੁਆਰਾ ਡਿਪਾੱਜ਼ਿਟ ਹੋਇਆ ਇਹ ਸੈਕੰਡਰੀ ਖਣਿਜ ਟਰਕੱਇਜ਼ ਮੁੱਖ ਤੌਰ ਤੇ ਬੰਜਰ ਇਲਾਕਿਆਂ ਵਿਚ ਟੁੱਟੀਆਂ ਫੁੱਟੀਆਂ ਜੁਆਲਾ ਮੁਖੀ ਅਤੇ ਤਲਛੱਟੀ ਚਟਾਨਾਂ ਵਿਚ ਮਿਲਦਾ ਹੈ। ਦੁਨੀਆ ਵਿਚ ਇਸ ਦਾ ਉਤਪਾਦਨ ਜ਼ਿਆਦਾਤਰ ਈਰਾਨ, ਮਿਸਰ, ਤੁਰਕਿਸਤਾਨ, ਐਬੀਸੀਨੀਆ, ਆਸਟ੍ਰੇਲੀਆ, ਸਾਈਬੇਰੀਆ, ਜਰਮਨੀ, ਫ਼ਰਾਂਸ, ਮੈਕਸੀਕੋ ਅਤੇ ਅਮਰੀਕਾ ਵਿਚ ਹੁੰਦਾ ਹੈ। ਐਰੀਜ਼ੋਨਾ, ਕੈਲਿਫ਼ੋਰਨੀਆ, ਕਾਰੋਲਰਾਡੋ, ਨੈਵੇਦਾ, ਨਿਊ ਮੈਕਸੀਕੋ ਅਤੇ ਊਟਾ ਵਿਖੇ ਕਈ ਡਿਪਾੱਜ਼ਿਟ ਸਦੀਆਂ ਪਹਿਲਾਂ ਅਮਰੀਕਨ ਭਾਰਤੀਆਂ ਦੁਆਰਾ ਕੱਢੇ ਗਏ ਸਨ ਅਤੇ ਕਈਆਂ ਉੱਤੇ ਹਾਲੇ ਵੀ ਕੰਮ ਜਾਰੀ ਹੈ।

ਮਣੀ ਵਿਚ ਵਰਤੋਂ ਲਈ ਟ੍ਰਕੱਇਜ਼ ਨੂੰ en cabochon ਰੂਪ ਵਿਚ ਜਿਸਦੀ ਨਿਮਨ ਉੱਤਲ ਉਪਰਲੀ ਸਤ੍ਹਾ ਹੁੰਦੀ ਹੈ, ਕੱਟਿਆ ਜਾਂਦਾ ਹੈ। ਅਨਿਯਮਿਤ ਟੁਕੜਿਆਂ ਨੂੰ ਵੀ ਜੈਸਪਰ, ਮੈਲੇਕਾਈਟ, ਆੱਬਸਿਡੀਅਨ, ਪਾਇਰਾਈਟ ਅਤੇ ਦੂਸਰੇ ਮਣੀ ਪਦਾਰਥਾਂ ਨਾਲ ਜਾ

ਬਿਨਾਂ ਹੀ ਪੱਚੀਕਾਰੀਆਂ (mosaics) ਵਿਚ ਲਾ ਦਿੱਤਾ ਜਾਂਦਾ ਹੈ। ਟਰਕਾੱਇਜ਼ ਦਾ ਲਿਮੋਨਾਈਟ ਜਾਂ ਦੂਸਰੇ ਪਦਾਰਥ ਨਾਲ ਕੁਦਰਤੀ ਸਮੂਹ ਜਿਸ ਨੂੰ "ਟਰਕਾੱਇਜ਼ ਮੈਟ੍ਰਿਕਸ" ਕਿਹਾ ਜਾਂਦਾ ਹੈ, ਵੀ ਕਾਫ਼ੀ ਵਰਤਿਆ ਜਾਂਦਾ ਹੈ।

ਕੁਝ ਕੁ ਟਰਕਾੱਇਜ਼ ਹੱਡੀਆਂ ਅਤੇ ਦੂਸਰੇ ਫਾੱਸਿਲ ਪਦਾਰਥ ਦੇ ਪ੍ਰਤਿਸਥਾਪਨ ਦੇ ਰੂਪ ਵਿਚ ਵੀ ਮਿਲਦਾ ਹੈ। ਜ਼ਿਆਦਾਤਰ "ਹੱਡੀ ਟਰਕਾੱਇਜ਼" ਜਿਸ ਨੂੰ ਆਡਲਟੋਲਾਈਟ ਵੀ ਕਿਹਾ ਜਾਂਦਾ ਹੈ ਅਤੇ "ਫਾੱਸਿਲ ਟਰਕਾੱਇਜ਼" ਕੇਵਲ ਵਿਵੀਏਨਾਈਟ (ਲੋਹੇ ਦਾ ਫ਼ਾੱਸਫ਼ੇਟ) ਜਾਂ ਤਾਂਬੇ ਦੇ ਯੋਗਿਕਾਂ ਦੁਆਰਾ ਸਟੇਨ ਕੀਤੇ ਹੱਡੀ ਦੰਦ ਅਤੇ ਹਾਥੀ ਦੰਦ ਹਨ।

ਹ. ਪੁ.—ਐਨ. ਬ੍ਰਿ. 22 : 629

**ਟਰਕੀ (Turkey)** : ਇਹ ਗੈਲੀਫ਼ਾੱਰਮੀਜ਼ (Galliformes) ਵਰਗ ਦੀ ਮੈਲੀਏਗਰਿਡਡੀ (Meleagrididea) ਕੁਲ ਅਤੇ ਮੈਲੀਏਗ੍ਰਿਸ (Meleagris) ਪ੍ਰਜਾਤੀ ਦੇ ਮੁਰਗੇ ਵਰਗੇ ਅਮਰੀਕੀ ਪੰਛੀ ਹਨ। ਇਨ੍ਹਾਂ ਦੀਆਂ ਦੋ ਹੀ ਜਿਉਂਦੀਆਂ ਜਾਤੀਆਂ ਮਿਲਦੀਆਂ ਹਨ। ਇਕ ਜਾਤੀ ਆਮ ਟਰਕੀ, ਮੈਲੀਏਗ੍ਰਿਸ ਗੈਲਪੇਵੋ (Meleagris gallopavo) ਹੈ ਜਿਸ ਤੋਂ ਅੱਗੋਂ ਪਾਲੂਤ ਟਰਕੀ ਦੀਆਂ ਸਾਰੀਆਂ ਕਿਸਮਾਂ ਪੈਦਾ ਹੋਈਆਂ ਹਨ ਜਿਹੜੀਆਂ ਹੁਣ ਤਕਰੀਬਨ ਸਾਰੀਆਂ ਦੁਨੀਆ ਵਿਚ ਮਿਲਦੀਆਂ ਹਨ। ਦੂਜੀ ਜਾਤੀ ਮੈਲੀਏਗ੍ਰਿਸ ਅੱਸੀਲੇਟਾ (Meleagris Ocellata) ਜਾਂ ਐਗ੍ਰੀਓ-ਕੈਰਿਸ ਅੱਸੀਲੇਟਾ (Agriocharis Ocellata) ਹੈ। ਇਹ ਜਾਤੀ ਸਭ ਤੋਂ ਖ਼ੂਬਸੂਰਤ ਪੰਛੀਆਂ ਵਿਚੋਂ ਇਕ ਹੈ।



ਟਰਕੀ

ਆਮ ਟਰਕੀ ਦੀਆਂ ਸਾਰੀਆਂ ਕਿਸਮਾਂ ਗੂੜ੍ਹੇ ਰੰਗ ਦੀਆਂ ਹੁੰਦੀਆਂ ਹਨ ਜਿਨ੍ਹਾਂ ਦੇ ਖੰਭ ਚਮਕਦੇ ਕਾਂਸੀ ਰੰਗੇ ਜਾਂ ਹਰੇ ਰੰਗ ਦੇ ਹੁੰਦੇ ਹਨ; ਸਿਰ ਇਨ੍ਹਾਂ ਖੰਭਾਂ ਤੋਂ ਉਭਰਿਆਂ ਹੋਇਆ (Warty) ਅਤੇ ਲਾਲ ਰੰਗ ਦਾ ਹੁੰਦਾ ਹੈ (ਜਿਹੜਾ ਉਤੇਜਨਾ ਸਮੇਂ ਨੀਲਾ ਜਾਂ ਚਿੱਟਾ ਜਿਹਾ ਹੋ ਜਾਂਦਾ ਹੈ), ਚੁੰਝ ਤੋਂ ਲਾਲ ਮਾਸ ਜਿਹਾ ਲਟਕਦਾ ਹੁੰਦਾ ਹੈ; ਛਾਤੀ ਉੱਤੇ ਖੰਭਾਂ ਦੀ ਝਾਲਰ ਜਿਹੀ ਹੁੰਦੀ ਹੈ ਅਤੇ ਲੱਤਾਂ ਉੱਤੇ ਪ੍ਰਤੱਖ ਸੱਪਰ (spur) ਹੁੰਦੇ ਹਨ। ਨਰ ਟਰਕੀ ਨੂੰ ਗਾੱਬਲਰ (Gobbler) ਜਾਂ ਟਾਮ (Tom) ਕਹਿੰਦੇ ਹਨ ਅਤੇ ਇਹ ਤਕਰੀਬਨ 130 ਸੈਂ. ਮੀ. ਤੱਕ ਲੰਮਾ ਅਤੇ 10 ਕਿ. ਗ੍ਰਾਮ ਭਾਰਾ ਹੁੰਦਾ ਹੈ (ਭਾਵੇਂ ਆਮ ਤੌਰ ਤੇ ਇਨ੍ਹਾਂ ਦਾ ਭਾਰ ਘਟ ਹੀ ਹੁੰਦਾ ਹੈ) ਮਾਦਾ ਨੂੰ 'ਹੈੱਨ' ਕਹਿੰਦੇ ਹਨ ਅਤੇ ਇਹ ਨਰ ਤੋਂ ਲਗਭਗ ਅੱਧੇ ਭਾਰ ਦੀ ਹੁੰਦੀ ਹੈ। ਇਹ ਪਾਣੀ ਦੇ ਨੇੜੇ ਤੇੜੇ ਜੰਗਲਾਂ ਵਿਚ ਰਹਿੰਦੇ ਹਨ ਅਤੇ ਬੀਜ, ਕੀੜੇ ਮਕੌੜੇ ਅਤੇ ਕਦੀ ਕਦਾਈਂ ਡੱਡੂ ਜਾਂ ਛਿਪਕਲੀਆਂ ਵੀ ਖਾ ਲੈਂਦੇ ਹਨ। ਖ਼ਤਰਾ ਨਜ਼ਰ ਆਉਣ ਤੇ ਇਹ ਉਡਾਰੀ ਵੀ ਮਾਰਦੇ ਹਨ ਪਰ ਥੋੜ੍ਹੀ ਦੂਰੀ ਤੱਕ ਹੀ ਤੇਜ਼ ਉਡ ਸਕਦੇ ਹਨ।

ਪ੍ਰੇਮ ਮਿਲਨ (Courtship) ਸਮੇਂ ਨਰ, ਖੰਭਾਂ ਨਾਲ ਬੜਾ ਸੁਹਣਾ ਪ੍ਰਦਰਸ਼ਨ ਕਰਦਾ ਹੈ ਅਤੇ ਤੇਜ਼ ਤੇਜ਼ ਬਾਂਗਾਂ (gobbling) ਦਿੰਦਾ ਹੈ। ਇਹ ਕਈ ਮਾਦਾ ਦਾ ਹਰਮ ਇਕੱਠਾ ਕਰਦਾ ਹੈ ਅਤੇ ਹਰੇਕ ਮਾਦਾ 8-15 ਭੂਰੇ ਜਿਹੇ ਰੰਗ ਦੇ ਧੱਬੇਦਾਰ ਅੰਡੇ ਜ਼ਮੀਨ ਵਿਚ, ਕਿਸੇ ਟੋਏ ਵਿਚ ਦਿੰਦੀ ਹੈ, ਜਿਨ੍ਹਾਂ ਵਿਚੋਂ 28 ਦਿਨਾਂ ਵਿਚ ਬੱਚੇ (poults) ਨਿਕਲ ਆਉਂਦੇ ਹਨ।

ਮੱਧ ਅਮਰੀਕਾ ਦਾ ਅੱਸੀਲੇਟਿਡ ਟਰਕੀ, ਆਮ ਟਰਕੀ ਤੋਂ ਛੋਟਾ ਹੁੰਦਾ ਹੈ। ਇਸ ਦੇ ਨੀਲੇ ਸਿਰ ਉੱਤੇ ਲਾਲ ਤੇ ਪੀਲੇ ਰੰਗ ਦੇ ਗੜ੍ਹਮ (bumps) ਹੁੰਦੇ ਹਨ, ਖੰਭਾਂ ਦੇ ਸਿਰੇ ਸ਼ੋਖ ਰੰਗ ਦੇ ਹੁੰਦੇ ਹਨ, ਚੁੰਝ ਉੱਤੇ ਲੰਮੀ ਝਾਲਰ ਅਤੇ ਕਲਗੀ ਉੱਤੇ ਪੀਲੇ ਸਿਰੇ ਵਾਲਾ ਛੂਡਣਾ ਜਿਹਾ ਹੁੰਦਾ ਹੈ ਅਤੇ ਮੋਰ ਵਰਗਾ ਲਗਦਾ ਹੈ। ਇਸ ਨੂੰ ਕਦੀ ਵੀ ਪਾਲਤੂ ਨਹੀਂ ਬਣਾਇਆ ਗਿਆ।

ਹ. ਪੁ.—ਐਨ. 22 : 616; ਐਨ. ਬ੍ਰਿ. ਮਾ. 10 : 194

**ਟ੍ਰਕੀ ਦਰਿਆ** : ਇਹ ਸੰਯੁਕਤ ਰਾਜ ਦੇ ਪੱਛਮੀ ਰਾਜ ਨਵੇਦਾ ਦਾ ਇਕ ਦਰਿਆ ਹੈ ਜਿਹੜਾ ਪਲੈਸਰ ਕਾਊਂਟੀ ਦੀ ਝੀਲ ਟਾਹੋ ਵਿਚੋਂ ਲ. 1850 ਮੀ. (6225 ਫੁੱਟ) ਦੀ ਉਚਾਈ ਤੋਂ ਨਿਕਲਦਾ ਹੈ ਅਤੇ ਕੁੱਲ 190 ਕਿ. ਮੀ. ਲੰਬਾ ਪੰਧ ਤਹਿ ਕਰਨ ਪਿੱਛੋਂ ਪਿਰਾਮਿਡ ਝੀਲ ਵਿਚ ਜਾ ਡਿਗਦਾ ਹੈ। ਟਾਹੋ ਝੀਲ ਚੋਂ ਨਿਕਲ ਕੇ ਇਹ ਦਰਿਆ ਕੈਲਿਫੋਰਨੀਆ ਨਵੇਦਾ ਹੱਦ ਦੇ ਨਾਲ ਨਾਲ ਵਹਿੰਦਾ ਹੋਇਆ ਸੀਐਰਾ ਨਵੇਦਾ ਦੀਆਂ ਪੱਛਮੀ ਢਲਾਣਾਂ ਤੋਂ ਪੂਰਬੀ ਕੈਲਿਫੋਰਨੀਆ ਵਿਚ ਟ੍ਰਕੀ ਤੱਕ ਚਲਾ ਜਾਂਦਾ ਹੈ। ਇਥੋਂ ਉੱਤਰ-ਪੂਰਬੀ ਦਿਸ਼ਾ ਵਿਚ ਮੁੜ ਕੇ ਰੀਨੋ (Reno) ਨਵੇਦਾ ਵੱਲ ਨੂੰ ਵਹਿੰਦਾ ਹੋਇਆ ਇਹ ਆਪਣੀ ਯਾਤਰਾ ਦੇ 144 ਕਿ. ਮੀ. (90 ਮੀ.) ਦਾ ਪੰਧ ਮੁਕਾਉਂਦਾ ਹੈ। ਇਸ ਉਪਰੰਤ ਇਹ ਪੂਰਬੀ ਟ੍ਰਕੀ ਮੈਦਾਨ ਰਾਹੀਂ ਹੁੰਦਾ ਹੋਇਆ ਉੱਤਰ ਵੱਲ ਨੂੰ ਰੁਖ ਕਰ ਲੈਂਦਾ ਹੈ ਅਤੇ ਪਿਰਾਮਿਡ ਝੀਲ ਦੇ ਦੱਖਣੀ ਸਿਰੇ ਵੱਲੋਂ ਇਸ ਵਿਚ ਜਾ ਰਲਦਾ ਹੈ।

ਇਸ ਦਰਿਆ ਉਪਰ ਕਾਫ਼ੀ ਥਾਈਂ ਕਾਬੂ ਪਾਇਆ ਹੋਇਆ ਹੈ। ਪਹਿਲਾਂ ਤਾਂ ਇਸ ਦੇ ਸੋਮੇ ਦੇ ਨਜ਼ਦੀਕ ਹੀ ਪਾਣੀ ਇਕੱਠਾ ਕਰਨ ਲਈ ਬੰਨ੍ਹ ਮਾਰਿਆ ਗਿਆ ਹੈ ਅਤੇ ਇਸ ਦੇ ਵਹਿਣ ਨੂੰ ਕਾਬੂ ਕਰ ਲਿਆ ਜਾਂਦਾ ਹੈ। ਅੱਗੇ ਜਾ ਕੇ ਰੀਨੋ ਦੇ ਪੂਰਬ ਵੱਲ 32 ਕਿ. ਮੀ. (20 ਮੀਲ ਲ.) ਦੀ ਦੂਰੀ ਤੇ ਇਕ ਹੋਰ ਬੰਨ੍ਹ ਮਾਰ ਕੇ ਇਸਦਾ ਰੁਖ ਬਦਲ ਦਿੱਤਾ ਜਾਂਦਾ ਹੈ ਅਤੇ ਫੈਲਾਨ-ਨਵੇਦਾ (Fallon-Neveda) ਦੇ ਆਲੇ-ਦੁਆਲੇ ਦੇ ਖੇਤਰ ਦੀ ਸਿੰਜਾਈ ਲਈ ਪਾਣੀ ਦੀ ਵਰਤੋਂ ਕੀਤੀ ਜਾਂਦੀ ਹੈ।

39°51′ ਉ. ਵਿਥ.; 119°24′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 147; ਐਨ. ਅਮੈ. 27 : 172

**ਟਰਗਾਵੀਸਤਾ** : ਇਹ ਦੱਖਣ ਕੇਂਦਰੀ ਰੁਮਾਨੀਆ ਦੇ ਡਿੰਬਾਵੀਤਸਾ ਡਿਸਟ੍ਰਿਕਟ ਦਾ ਸਦਰ-ਮੁਕਾਮ ਅਤੇ ਪ੍ਰਸਿੱਧ ਸ਼ਹਿਰ ਹੈ ਜਿਹੜਾ ਬੁਖਾਰੈਸਟ ਸ਼ਹਿਰ ਦੇ ਦੱਖਣ-ਪੱਛਮ ਵਿਚ 80 ਕਿ. ਮੀ. ਦੇ ਫ਼ਾਸਲੇ ਤੇ ਯਾਲਾਮੀਤਸਾ ਦਰਿਆ ਦੇ ਕੰਢੇ ਦੱਖਣ-ਪੂਰਬੀ ਟ੍ਰਾਂਸਿਲਵੇਨੀਆ ਐਲਪਸ ਖੇਤਰ ਵਿਚ ਵਸਿਆ ਹੋਇਆ ਹੈ। 14ਵੀਂ ਤੋਂ 17ਵੀਂ ਸਦੀ ਦੇ ਅਰਸੇ ਦੌਰਾਨ ਇਹ ਸ਼ਹਿਰ ਸੰਘੀ ਵਾਲੇਰੀਆ ਦੀ ਰਾਜਧਾਨੀ ਰਿਹਾ। ਇਥੋਂ ਦਾ 16ਵੀਂ ਸਦੀ ਦਾ ਵਾਚ ਟਾਵਰ ਅਤੇ 17ਵੀਂ ਸਦੀ ਦਾ ਗਿਰਜਾ ਘਰ ਆਦਿ ਟਰਗਾਵੀਸਤਾ ਦੀ ਪ੍ਰਾਚੀਨ ਅਮੀਰੀ ਦੀ ਸਾਖੀ ਭਰਦੇ ਹਨ।

ਅਜੋਕਾ ਸ਼ਹਿਰ ਤੇਲ-ਉਦਯੋਗ ਦਾ ਮਹੱਤਵਪੂਰਨ ਕੇਂਦਰ ਹੈ। ਇਸ ਤੋਂ ਬਿਨਾਂ ਬਹੁਤ ਸਾਰੇ ਹੋਰ ਉਦਯੋਗ ਵੀ ਇਥੇ ਪ੍ਰਫੁੱਲਤ ਹਨ। ਨਵੀਨ ਢੰਗ ਦੀਆਂ ਰਹੈਇਸ਼ੀ ਇਮਾਰਤਾਂ ਇਥੋਂ ਦੀ ਆਧੁਨਿਕਤਾ ਨੂੰ ਦਰਸਾਉਂਦੀਆਂ ਹਨ। ਪਹਿਲੇ ਸਮੇਂ ਦੀ ਰਾਜਕੁਮਾਰੀ ਸਾਫਤਾ (Softa) ਦਾ ਨਿਵਾਸ ਸਥਾਨ ਜਿਹੜਾ ਅੱਜਕਲ੍ਹ ਦੁਰਲੱਭ ਪੁਸਤਕਾਂ ਦੇ ਅਜਾਇਬ ਘਰ ਦੇ ਤੌਰ ਤੇ ਮੌਜੂਦ ਹੈ, ਇਥੋਂ ਦੀ ਪ੍ਰਾਚੀਨ ਉਸਾਰੀ-ਕਲਾ ਦਾ ਨਮੂਨਾ ਪੇਸ਼ ਕਰਦਾ ਹੈ। ਇਸ ਅਜਾਇਬ ਘਰ ਨੇ 1508 ਤੋਂ ਰੁਮਾਨੀਆ ਦਾ ਛਪਾਈ ਦਾ ਇਤਿਹਾਸ ਖਰੜਿਆਂ, ਨਕਸ਼ਿਆਂ ਅਤੇ ਕਈ ਤਰ੍ਹਾਂ ਦੀਆਂ ਦੁਰਲੱਭ ਕਿਤਾਬਾਂ ਦੇ ਰੂਪ ਵਿਚ ਸੰਭਾਲਿਆ ਹੋਇਆ ਹੈ। ਇਥੋਂ ਦੇ ਪੁਰਾਤੱਤਵੀ ਅਜਾਇਬ ਘਰ ਵਿਚ ਪੱਥਰ ਯੁੱਗ ਤੇ ਲੋਹਾ ਯੁੱਗ ਦੀਆਂ ਕਲਾ-ਕ੍ਰਿਤਾਂ ਅਤੇ ਯੂਨਾਨੀ ਤੇ ਰੋਮਨ ਦੀ ਕਲਾ ਦੇ ਵਿਸ਼ੇਸ਼ ਨਮੂਨੇ ਮੌਜੂਦ ਹਨ।

ਟਰਗਾਵੀਸਤਾ ਸ਼ਹਿਰ ਰੇਲਾਂ ਤੇ ਸੜਕਾਂ ਰਾਹੀਂ ਸਾਰੇ ਡਿਸਟ੍ਰਿਕਟ ਨਾਲ ਜੁੜਿਆ ਹੋਇਆ ਹੈ।

ਆਬਾਦੀ—77530 (1982)

ਹ. ਪੁ.—ਐਨ. ਬ੍ਰਿ. ਮਾ. 11 : 794

**ਟਰਗਾਵੀਸਤੇ** (**Turgovishte**) : ਪੂਰਬੀ ਬੁਲਗਾਰੀਆ ਦੇ ਇਸੇ ਨਾਂ ਦੇ ਪ੍ਰਾਂਤ ਦਾ ਸ਼ਹਿਰ ਹੈ ਜੋ ਵਰਾਨਾ ਦਰਿਆ ਦੇ ਕੰਢੇ ਸ਼ੁਮੈਨ ਸ਼ਹਿਰ ਦੇ ਪੱਛਮ ਵਿਚ 25 ਕਿ. ਮੀ. ਦੇ ਫਾਸਲੇ ਤੇ ਵਸਿਆ ਹੋਇਆ ਹੈ। ਇਹ ਸ਼ਹਿਰ ਪਸ਼ੂ ਮੇਲਿਆਂ ਲਈ ਮਸ਼ਹੂਰ ਰਿਹਾ ਹੈ। ਬਲਕਾਨ ਦੇ ਸਾਰੇ ਵਪਾਰੀ ਇਥੇ ਮੇਲੇ ਦੇ ਮੌਕੇ ਤੇ ਪਹੁੰਚਦੇ ਰਹੇ ਹਨ। ਇਹ ਦਸਤਕਾਰੀ ਕੇਂਦਰ ਵੀ ਹੈ। ਇਸ ਤੋਂ ਬਿਨਾਂ ਇਥੇ ਕੱਪੜਾ, ਫਰਨੀਚਰ, ਮਿੱਟੀ ਦੇ ਬਰਤਨ ਅਤੇ ਭੋਜਨ ਦੀ ਪ੍ਰਾਸੈੱਸਿੰਗ ਨਾਲ ਸਬੰਧਤ ਸਨਅਤਾਂ ਉੱਨਤ ਹਨ। ਬੁਲਗਾਰੀਆਂ ਵਿਚ ਟਰਗਾਵੀਸਤੇ ਮੁਸਲਮਾਨਾਂ ਲਈ ਧਾਰਮਿਕ ਸਥਾਨ ਵੀ ਸਮਝਿਆ ਜਾਂਦਾ ਹੈ। ਇਸ ਦਾ ਪੁਰਾਣਾ ਨਾਂ ਐਸਕੀ ਜੁਮਾਇਆ ਜਾਂ ਕਮਾਇਆ ਸੀ ਅਤੇ ਇਹ ਤੁਰਕਾਂ ਅਧੀਨ ਹੁੰਦਾ ਸੀ। 1878 ਵਿਚ ਰੂਸੀਆਂ ਨੇ ਇਹ ਸ਼ਹਿਰ ਤੁਰਕਾਂ ਤੋਂ ਲੈ ਲਿਆ ਤੇ ਬੁਲਗਾਰੀਆ ਨੂੰ ਵਾਪਸ ਦੇ ਦਿੱਤਾ। ਅੱਜਕਲ੍ਹ ਇਸ ਸ਼ਹਿਰ ਵਿਚੋਂ 5 ਮੁੱਖ ਸੜਕਾਂ ਵੱਖ-ਵੱਖ ਪਾਸਿਆਂ ਵੱਲ ਜਾਂਦੀਆਂ ਹਨ।

ਆਬਾਦੀ—38,796 (1982)

43°15′ ਉ. ਵਿਥ.; 26°34′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 54

**ਟਰਗੋ, ਐਨੀ ਰਾਬਰਟ ਜੈਕੁਆਸ** : ਇਹ ਇਕ ਫ਼ਰਾਂਸੀਸੀ ਰਾਜਨੀਤੀਵਾਨ, ਸੁਧਾਰਵਾਦੀ ਅਤੇ ਅਰਥ-ਸ਼ਾਸਤਰੀ ਸੀ। ਇਸਦਾ ਜਨਮ ਪੈਰਿਸ ਵਿਖੇ 10 ਮਈ, 1727 ਨੂੰ ਨਾਰਮਨਾਂ ਦੇ ਇਕ ਸ਼ਾਹੀ ਪਰਿਵਾਰ ਵਿਚ ਹੋਇਆ। ਟਰਗੋ ਦਾ ਪਾਲਣ-ਪੋਸਣ ਅਤੇ ਸਿੱਖਿਆ ਚਰਚ ਦੇ ਕੈਰੀਅਰ ਨੂੰ ਮੁੱਖ ਰੱਖ ਕੇ ਕੀਤਾ ਗਿਆ। ਸੈਮੀਨਰੀ (ਪਾਦਰੀਆਂ ਦਾ ਟ੍ਰੇਨਿੰਗ ਕਾਲਜ) ਪਾਸ ਕਰਨ ਉਪਰੰਤ ਇਸਨੇ ਪੈਰਿਸ ਯੂਨੀਵਰਸਿਟੀ ਵਿਖੇ ਧਰਮ-ਮੀਮਾਂਸਾ ਸਬੰਧੀ ਅਧਿਐਨ ਜਾਰੀ ਰੱਖਿਆ। ਆਪਣੀ ਸਿੱਖਿਆ ਅਤੇ ਅਧਿਐਨ ਦੇ ਬਾਵਜੂਦ ਇਹ ਆਪਣੇ ਖ਼ਾਨਦਾਨੀ ਕਿੱਤੇ ਦੀ ਲੀਹ ਨੂੰ ਨਾ ਛੱਡ ਸਕਿਆ ਅਤੇ ਪਾਦਰੀ ਦੀ ਥਾਂ ਮੈਜਿਸਟ੍ਰੇਟ ਦੇ ਤੌਰ ਤੇ ਜ਼ਿੰਦਗੀ ਸ਼ੁਰੂ ਕੀਤੀ ਜਿਸ ਦੇ ਨਤੀਜੇ ਵਿਚ ਇਸ ਦਾ ਕੈਰੀਅਰ ਸ਼ਾਹੀ ਸ਼ਾਨ-ਸ਼ੌਕਤ ਵੱਲ ਮੁੜ ਪਿਆ। ਸੰਨ 1753 ਤੋਂ ਲੈ ਕੇ ਲਗਭਗ 1761 ਤੱਕ ਸਰਕਾਰੀ ਸੇਵਾਵਾਂ ਦੇ ਨਾਲ ਨਾਲ ਇਸ ਨੇ ਆਪਣਾ ਅਧਿਐਨ ਜਾਰੀ ਰੱਖਿਆ ਅਤੇ ਪੈਰਿਸ ਦੇ ਸਭ ਤੋਂ ਉੱਪਰਲੇ ਬੌਧਿਕ ਘੇਰੇ ਵਿਚ ਵਿਚਰਿਆ। ਫ਼ਲਸਫ਼ੇ ਦੀ ਜਾਣਕਾਰੀ ਹੋਣ ਦੇ ਬਾਵਜੂਦ ਟਰਗੋ ਨੂੰ ਉਸ ਸਮੇਂ ਦੇ ਅਰਥ-ਸ਼ਾਸਤਰੀਆਂ ਨਾਲ ਜ਼ਿਆਦਾ ਲਗਾਓ ਸੀ। ਸੰਨ 1761 ਵਿਚ ਇਸ ਨੂੰ ਫ਼ਰਾਂਸ ਦੇ ਪੱਛਮ-ਕੇਂਦਰੀ ਖੇਤਰ ਵਿਚ ਸਥਿਤ ਸ਼ਹਿਰ ਲੀਮੋਜ਼ ਦਾ ਪ੍ਰਬੰਧਕ ਨਿਯੁਕਤ ਕਰ ਦਿੱਤਾ ਗਿਆ। ਇਸ ਅਹੁਦੇ ਤੇ ਇਸ ਨੂੰ ਬਹੁਤ ਸਾਰੇ ਅਖ਼ਤਿਆਰ ਹਾਸਲ ਸਨ। ਭਾਵੇਂ ਇਸ ਦੇ ਸਹਿਯੋਗੀ ਅਧਿਕਾਰੀਆਂ ਨੂੰ ਪ੍ਰਾਪਤ ਬੇਸ਼ੁਮਾਰ ਸਹੂਲਤਾਂ ਅਤੇ ਉਨ੍ਹਾਂ ਦੇ ਖ਼ੁਦਗਰਜ਼ ਰਵਈਏ ਕਾਰਨ ਇਹ ਕੰਮ ਬਹੁਤ ਕਠਨ ਸੀ ਪਰ ਟਰਗੋ ਭੂਮੀ ਦੇ ਸਰਵੇਖਣ ਦੇ ਆਧਾਰ ਤੇ ਇਥੋਂ ਦੇ ਮੁੱਖ ਕਰ ਦੀ ਸਹੀ ਵੰਡ ਕਰਨ ਵਿਚ ਕਾਮਯਾਬ ਹੋਇਆ। ਟਰਗੋ ਇਕ ਚੰਗਾ ਸੁਧਾਰਕ ਹੋ ਨਿਤਰਿਆ। ਇਸ ਤੋਂ ਪਿੱਛੋਂ ਉਸ ਵੇਲੇ ਜਨਤਾ ਵਿਚ ਸਭ ਤੋਂ ਵੱਧ ਨਫਰਤ ਦੀ ਭਾਗੀ ਵਗਾਰ, ਜਿਹੜੀ ਸ਼ਾਹੀ ਮਾਰਗ ਬਣਾਉਣ ਸਮੇਂ ਕਿਸਾਨਾਂ ਕੋਲੋਂ ਮਜ਼ਦੂਰਾਂ ਦੇ ਰੂਪ ਵਿਚ ਲਈ ਜਾਂਦੀ ਸੀ, ਨੂੰ ਨਕਦੀ ਦੇ ਰੂਪ ਵਿਚ ਬਦਲ ਦਿੱਤਾ ਗਿਆ। ਟੈਕਸਾਂ ਵਿਚ ਕਾਫ਼ੀ ਛੋਟਾਂ ਦਿੱਤੀਆਂ ਗਈਆਂ। ਫ਼ੌਜ ਵਿਚ ਵਲੰਟੀਅਰਾਂ ਨੂੰ ਵਿਸ਼ੇਸ਼ ਇਨਾਮ ਦੇਣ ਦੀ ਪ੍ਰਥਾ ਕਾਇਮ ਕੀਤੀ, ਜਿਸਦੇ ਸਿੱਟੇ ਵਜੋਂ ਲੋਕਾਂ ਵਿਚ ਫ਼ੌਜ ਦੀ ਨੌਕਰੀ ਕਰਨ ਦਾ ਉਤਸ਼ਾਹ ਵਧਿਆ। ਇਸ ਤੋਂ ਬਿਨਾਂ ਅਨਾਜ ਦੇ ਵਪਾਰ ਵਿਚ ਆਉਂਦੀਆਂ ਅੜਚਨਾਂ ਨੂੰ ਖ਼ਤਮ ਕੀਤਾ ਗਿਆ ਜਿਸ ਕਾਰਨ ਜਨਤਾ ਕਾਲ ਦਾ ਸਾਹਮਣਾ ਕਰਨ ਦੇ ਸਮਰੱਥ ਹੋ ਗਈ।

ਸੰਨ 1774 ਵਿਚ ਟਰਗੋ ਨੂੰ ਸਮੁੰਦਰੀ ਵਜਾਰਤ ਵਿਚਲੀ ਨਿਯੁਕਤੀ ਪਿੱਛੋਂ ਵਿਤੀ ਕੰਟ੍ਰੋਲਰ ਜਨਰਲ ਦਾ ਰੁਤਬਾ ਸੰਭਾਲ ਦਿੱਤਾ ਗਿਆ। ਬਾਦਸ਼ਾਹ ਲੂਈ ਸੋਲ੍ਹਵੇ ਨਾਲ ਇਸਨੇ ਰਾਜ ਦੀ ਆਰਥਿਕਤਾ ਵਿਚ ਸੁਧਾਰ ਕਰਨ ਅਤੇ ਬਜਟ ਵਿਚ ਸਾਵਾਂਪਣ ਲਿਆਉਣ ਦਾ ਵਾਅਦਾ ਕੀਤਾ। ਇਸ ਦੇ ਨਾਲ ਨਾਲ ਟਰਗੋ ਨੇ ਆਵਾਜਾਈ ਦੀਆਂ ਅਤੇ ਡਾਕ ਦੀਆਂ ਅਣ-ਉਚਿਤ ਸੇਵਾਵਾਂ ਨੂੰ ਪੁਨਰ ਗਠਿਤ ਕੀਤਾ ਜਿਸ ਨਾਲ ਅਨਾਜ ਦੀ ਢੋਅ-ਢੁਆਈ ਨਿਰਵਿਘਨ ਚਲਣੀ ਸ਼ੁਰੂ ਹੋ ਗਈ।

ਸੰਨ 1776 ਦਾ 'ਛੇ-ਰਾਜੀ ਆਦੇਸ਼' (Six Editis) ਟਰਗੋ ਦੇ ਸੁਧਾਰਾਂ ਵਿਚੋਂ ਸਭ ਤੋਂ ਵੱਧ ਮਹਤਵਪੂਰਣ ਗਿਣਿਆ ਗਿਆ। ਇਸ ਨਾਲ ਪੈਰਿਸ ਵਿਚ ਵਪਾਰਕ ਪਾਬੰਦੀਆਂ ਖ਼ਤਮ ਕਰ ਦਿੱਤੀਆਂ ਗਈਆਂ, ਸ਼ਹਿਰੀ ਸਭਾਵਾਂ ਦਾ ਅੰਤ ਅਤੇ ਕਿਸਾਨਾਂ ਤੋਂ ਜਬਰੀ ਮਜ਼ਦੂਰੀ ਦੀ ਥਾਂ 'ਯੂਨੀਵਰਸਲ ਭੂਮੀ ਕਰ' ਲੈਣਾ ਕੀਤਾ ਗਿਆ। ਇਨ੍ਹਾਂ ਕੁਝ ਕਰਨ ਦੇ ਬਾਵਜੂਦ ਟਰਗੋ ਦੀਆਂ ਕੁਝ ਜਾਤੀ ਦਿਲ-ਚਸਪੀਆਂ ਕਾਰਨ ਬਾਦਸ਼ਾਹ ਨਾਲ ਸਬੰਧ ਅੰਦਰ-ਖਾਤੇ ਬਹੁਤ ਚੰਗੇ ਨਾ ਰਹੇ। ਮਈ, 1776 ਵਿਚ ਇਸ ਨੂੰ ਵਜ਼ਾਰਤ ਵਿਚੋਂ ਕੱਢ ਦਿੱਤਾ ਗਿਆ। ਫਿਰ ਟਰਗੋ ਨੇ ਆਪਣੀਆਂ ਬੌਧਿਕ ਰੁਚੀਆਂ ਅਨੁਸਾਰ ਜ਼ਿੰਦਗੀ ਦੇ ਬਾਕੀ ਦੇ ਦਿਨ ਗੁਜ਼ਾਰੇ। ਇਕ ਅਰਥ-ਵਿਗਿਆਨੀ ਦੇ ਨਾਤੇ ਟਰਗੋ ਨੂੰ ਇਸਦੀ ਫਿਜ਼ਿਓਕ੍ਰੇਟਿਕ ਸੰਧੀ ਲਈ ਸਭ ਤੋਂ ਵੱਧ ਜਾਣਿਆ ਜਾਂਦਾ ਹੈ। ਇਸ ਨੇ ਇਸ ਵਿਸ਼ੇ ਦੀ 'ਰਿਫਲੈਕਸ਼ਨਜ਼ ਆਨ ਦੀ ਕ੍ਰੀਏਸ਼ਨ ਐਂਡ ਡਿਸਟ੍ਰੀਬਿਊਸ਼ਨ ਆਫ਼ ਵੈਲਥ' ਪੁਸਤਕ ਲਿਖੀ, ਜਿਸ ਵਿਚ ਟੈਕਸਾਂ ਦੀ ਬਹੁਲਤਾ ਅਤੇ ਸਰਕਾਰ ਵੱਲੋਂ ਕੀਤੇ ਕੰਟਰੋਲਾਂ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਗਈ ਹੈ।

18 ਮਾਰਚ, 1781 ਨੂੰ ਪੈਰਿਸ ਵਿਖੇ ਹੀ ਟਰਗੋ ਸਦਾ ਦੀ ਨੀਂਦ ਸੌਂ ਗਿਆ।

ਹ. ਪੁ.—ਐਨ. ਅਮੈ. 27 : 244

**ਟਰਟਾਸ** : ਰੂਸ ਦੇ ਨੋਵੋਸਾਬਿਰਸਨ ਆੱਬਲਸਤ ਦਾ ਦਰਿਆ ਹੈ ਜੋ ਵਾਯੋਗਾਨਾਏ ਦਲਦਲਾਂ ਵਿਚੋਂ ਨਿਕਲਦਾ ਹੈ। ਇਹ 320 ਕਿ. ਮੀ. ਪੱਛਮ ਅਤੇ ਦੱਖਣ-ਪੱਛਮ ਵਿਚ ਵਗਦਾ ਹੋਇਆ ਟਾਰਟਾਰਸਕ

ਸ਼ਹਿਰ ਤੋਂ 64 ਕਿ. ਮੀ. ਉੱਤਰ-ਪੂਰਬ ਵਿਚ ਓਮ ਦਰਿਆ ਵਿਚ ਜਾ ਡਿਗਦਾ ਹੈ।

ਹ. ਪੁ. —ਐਨ. ਅਮੈ. 26 : 277

**ਟਰਨ** : ਵੇਖੋ, ਟਟੀਹਰੀ ਸਮੁੰਦਰੀ

**ਟਰਨਰ ਸ਼ੇਰਾਨ** (**Turner Sharon**) : ਇਹ ਇੰਗਲੈਂਡ ਦਾ ਇਤਿਹਾਸਕਾਰ ਸੀ ਜਿਹੜਾ ਐਂਗਲੋ-ਸੈਕਸਨ ਇਤਿਹਾਸ ਦੀ ਪੁਸਤਕ ਲਿਖਣ ਕਰਕੇ ਇਤਿਹਾਸ ਦੇ ਖੇਤਰ ਵਿਚ ਜਾਣਿਆ ਗਿਆ। ਟਰਨਰ ਦਾ ਜਨਮ 24 ਸਤੰਬਰ, 1768 ਨੂੰ ਲੰਡਨ ਵਿਖੇ ਹੋਇਆ। ਲੰਡਨ ਅਟਾਰਨੀ ਦੇ ਤੌਰ ਤੇ ਪੈਨਸ਼ਨ ਹੋਣ ਉਪਰੰਤ (1768) ਵਿਚ ਸਾਹਿਤ ਦੀ ਖੋਜ ਦੇ ਕੰਮਾਂ ਵਿਚ ਜੁਟ ਗਿਆ। ਇਸ ਦੀ ਐਂਗਲੋ-ਸੈਕਸਨ ਇਤਿਹਾਸ ਦੀ ਕਿਤਾਬ ਕਾਫ਼ੀ ਲੰਬੇ ਅਰਸੇ ਤੁਕ ਮਿਆਰੀ ਪ੍ਰਮਾਣ ਪੁਸਤਕ ਸਮਝੀ ਗਈ। ਇਸ ਤੋਂ ਬਿਨਾਂ ਟਰਨਰ ਨੇ ਕਈ ਇਤਿਹਾਸਕ ਵਿਸ਼ਿਆਂ ਸਬੰਧੀ ਖੋਜ-ਪੱਤਰ ਪੁਸਤਕਾਂ ਦੇ ਰੂਪ ਵਿਚ ਪ੍ਰਕਾਸ਼ਿਤ ਕਰਵਾਏ—ਜਿਨ੍ਹਾਂ ਵਿਚੋਂ 'ਹਿਸਟਰੀ ਆਫ਼ ਇੰਗਲੈਂਡ, ਡਿਊਰਿੰਗ ਦੀ ਮਿਡਲ ਏਜਜ਼' 1813-14 ਅਤੇ 'ਮਾਡਰਨ ਹਿਸਟਰੀ ਆਫ਼ ਇੰਗਲੈਂਡ' ਵਰਣਨਯੋਗ ਹਨ।

13 ਫ਼ਰਵਰੀ, 1847 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 27 : 282

**ਟਰਨਰ, ਹਰਬਰਟ ਹਾਲ** (**Turner, Herbert Hall; 1861-1930**) : ਇਸ ਅੰਗਰੇਜ਼ ਖਗੋਲਵੇਤਾ ਦਾ ਜਨਮ 13 ਅਗਸਤ, 1861 ਨੂੰ ਇੰਗਲੈਂਡ ਦੀ ਯਾਕਰਸ਼ਿਰ ਕਾਊਂਟੀ ਵਿਚ ਲੀਡਜ਼ ਵਿਖੇ ਹੋਇਆ। ਟ੍ਰਿਨਿਟੀ ਕਾਲਜ, ਕੈਂਬਰਿਜ ਤੋਂ ਵਿੱਦਿਆ ਪ੍ਰਾਪਤ ਕੀਤੀ ਅਤੇ 1884 ਵਿਚ ਰਾਇਲ ਪ੍ਰੇਖਣਸ਼ਾਲਾ, ਗ੍ਰੀਨਵਿਚ ਵਿਖੇ ਚੀਫ਼ ਐਸਿਸਟੈਂਟ ਨਿਯੁਕਤ ਹੋ ਗਿਆ ਜਿਥੇ ਇਹ 1893 ਤੱਕ ਰਿਹਾ। ਬਾਅਦ ਵਿਚ ਖਗੋਲ ਦੇ ਵਿਸ਼ੇ ਵਿਚ ਸੈਵਿਲੀ ਪ੍ਰੋਫ਼ੈਸਰ ਅਤੇ ਆੱਕਸਫੋਰਡ ਵਿਖੇ ਯੂਨੀਵਰਸਿਟੀ ਪ੍ਰੇਖਣਸ਼ਾਲਾ ਦਾ ਡਾਇਰੈਕਟਰ ਨਿਯੁਕਤ ਕੀਤਾ ਗਿਆ।

ਟਰਨਰ ਨੇ ਖਗੋਲ ਅਤੇ ਭੂਚਾਲ-ਵਿਗਿਆਨ ਉਪਰ 200 ਤੋਂ ਵੱਧ ਖੋਜ ਪੱਤਰ ਅਤੇ ਲੇਖ ਪ੍ਰਕਾਸ਼ਿਤ ਕੀਤੇ। ਇਸ ਦੀਆਂ ਮੁੱਖ ਰਚਨਾਵਾਂ 'ਮਾਡਰਨ ਐਸਟ੍ਰਾਨੋਮੀ'; ਐਸਟ੍ਰਾਨੋਮੀਕਲ ਡਿਸਕਵਰੀ; 'ਦੀ ਗ੍ਰੇਟ ਸਟਾਰ ਮੈਪ; 'ਏ ਵਾਈਏਜ ਇਨ ਸਪੇਸ' ਹਨ। ਇਸਦਾ ਮੁੱਖ ਕੰਮ ਖਗੋਲੀ ਫੋਟੋਗ੍ਰਾਫ਼ੀ ਵਿਚ ਮਿਆਰੀ ਨਿਰਦੇਸ਼ ਅੰਕਾਂ ਦੀ ਵਰਤੋਂ ਸੀ। ਸੰਨ 1927 ਵਿਚ ਇਸ ਨੂੰ ਬਰੂਸ ਐਸਟ੍ਰਾਨੋਮੀਕਲ ਸੁਸਾਇਟੀ ਵੱਲੋਂ ਸਨਮਾਨਿਆ ਗਿਆ।

20 ਅਗਸਤ, 1930 ਨੂੰ ਸਟਾਕਹੋਮ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 22 : 625; ਵ. ਹੁ. ਇ. ਸ. : 1695

**ਟਰਨਰ, ਜੋਜ਼ਫ, ਮੈਲਾੱਰਡ ਵਿਲੀਅਮ** : 19ਵੀਂ ਸਦੀ ਦੇ ਇਸ ਉੱਘੇ ਭੂਦ੍ਰਿਸ਼ ਚਿੱਤਰਕਾਰ ਦਾ ਜਨਮ 23 ਅਪ੍ਰੈਲ, 1775 ਨੂੰ ਲੰਡਨ ਵਿਚ ਹੋਇਆ। ਸੰਨ 1789 ਵਿਚ ਇਹ ਰਾੱਇਲ ਅਕੈਡਮੀ ਸਕੂਲ ਵਿਚ ਦਾਖ਼ਲ ਹੋਇਆ ਅਤੇ ਸੰਨ 1790 ਵਿਚ ਆਪਣਾ ਪਹਿਲਾ ਵਾਟਰ ਕਲਰ ਚਿੱਤਰ 'ਏ ਵਿਊ ਆਫ਼ ਲੈਬੈਥ ਪੈਲੇਸ' ਪੇਸ਼ ਕੀਤਾ। ਆਪਣੇ ਚਿੱਤਰਾਂ ਦੇ ਵਿਸ਼ਿਆਂ ਦੀ ਖੋਜ ਵਿਚ ਇਹ ਸੰਨ 1789 ਵਿਚ ਆਕਸਫ਼ੋਰਡ, ਸੰਨ 1791 ਵਿਚ ਬ੍ਰਿਸਟਾਲ ਅਤੇ ਸੰਨ 1792 ਵਿਚ ਵੇਲਜ਼ ਘੁੰਮਿਆ। ਇਸ ਦੀਆਂ ਰੇਖਾ ਚਿੱਤਰ ਵਾਲੀਆਂ ਪੁਸਤਕਾਂ ਬ੍ਰਿਟਿਸ਼ ਮਿਊਜ਼ੀਅਮ ਵਿਚ ਸੰਗ੍ਰਹਿ ਕੀਤੀਆਂ ਗਈਆਂ ਹਨ। ਸੰਨ 1794 ਵਿਚ ਇਸ ਨੇ ਉਕੇਰਿਆ ਲਈ ਕੰਮ ਕਰਨਾ ਸ਼ੁਰੂ



ਟਰਨਰ, ਜੇ. ਐਮ. ਡਬਲਿਊ

ਕੀਤਾ ਅਤੇ ਕਾਪਰ ਪਲੇਟ ਮੈਗਜ਼ੀਨ ਤੇ ਪਾਕਟ ਮੈਗਜ਼ੀਨ ਲਈ ਨਮੂਨੇ ਤਿਆਰ ਕੀਤੇ। ਸੰਨ 1796 ਵਿਚ ਇਸ ਨੇ ਜਲ-ਰੰਗੀ ਚਿੱਤਰਾਂ ਦੇ ਨਾਲ ਤੇਲ-ਚਿੱਤਰ ਵੀ ਪ੍ਰਦਰਸ਼ਿਤ ਕਰਨੇ ਸ਼ੁਰੂ ਕੀਤੇ।

ਸੰਨ 1799 ਵਿਚ ਇਹ ਰਾਇਲ ਅਕੈਡਮੀ ਦਾ ਸਹਾਇਕ ਮੈਂਬਰ ਅਤੇ ਸੰਨ 1902 ਵਿਚ ਪੂਰੇ ਤੌਰ ਤੇ ਮੈਂਬਰ ਬਣਿਆ। ਸੰਨ 1807 ਵਿਚ ਇਸ ਨੂੰ ਚਿੱਤਰਕਾਰੀ ਦਾ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ। ਸੰਨ 1800 ਵਿਚ ਇਸ ਨੇ ਆਪਣਾ ਸਟੂਡੀਓ ਅਤੇ ਸੰਨ 1804 ਵਿਚ ਆਪਣੀ ਗੈਲਰੀ ਸਥਾਪਿਤ ਕੀਤੀ, ਜਿਥੇ ਇਹ ਕਈ ਸਾਲ ਪ੍ਰਦਰਸ਼ਨੀਆਂ ਲਗਾਉਂਦਾ ਰਿਹਾ। ਹੁਣ ਤੱਕ ਇਸ ਨੂੰ ਕਈ ਅਖ਼ਤਿਆਰ ਮਿਲ ਚੁੱਕੇ ਸਨ। ਆਪਣੇ ਚਿੱਤਰਾਂ ਦੇ ਵਿਸ਼ਿਆਂ ਲਈ ਇਹ ਮੁੜ ਤੋਂ ਵਿਦੇਸ਼ ਗਿਆ ਅਤੇ ਸੰਨ 1797 ਵਿਚ ਯਾਰਕਸ਼ਿਰ ਅਤੇ ਲੇਕ ਡਿਸਟ੍ਰਿਕਟ, ਸੰਨ 1798 ਵਿਚ ਵੇਲਜ਼, ਸੰਨ 1801 ਵਿਚ ਸਕਾਟਲੈਂਡ ਅਤੇ ਸੰਨ 1802 ਵਿਚ ਯੂਰਪ ਵਿਚ ਘੁੰਮਿਆ ਫਿਰਿਆ। ਸੰਨ 1807 ਵਿਚ ਇਸ ਨੇ Liber Shediorum ਨਾਮੀ 100 ਪਤਰਿਆਂ (Pleates) ਦੀ ਲੜੀ ਨੂੰ ਪ੍ਰਕਾਸ਼ਿਤ ਕਰਵਾਉਣਾ ਸ਼ੁਰੂ ਕੀਤਾ। ਇਸ ਦਾ ਪਹਿਲਾ ਭਾਗ ਜੂਨ, 1807 ਵਿਚ ਅਤੇ ਆਖ਼ਰੀ 1819 ਵਿਚ ਪ੍ਰਕਾਸ਼ਿਤ ਹੋਏ।

1800 ਦੇ ਦੂਜੇ ਦਹਾਕੇ ਵਿਚ ਇਸਦੀ ਚਿੱਤਰਕਲਾ ਬਹੁਤ ਉੱਨਤ ਹੋਈ। ਮਹੱਲਾ ਅਤੇ ਪਿੰਡ ਦੀਆਂ ਕੋਠੀਆਂ ਦੇ ਚਿੱਤਰਕਾਰ ਵਜੋਂ ਇਸ ਦੀ ਬਹੁਤ ਮੰਗ ਸੀ। ਸਮਰਹਿੱਲ ਟਨਬ੍ਰਿਜ ਅਥੇ ਲਿਨਲਿਥਗੋ ਪੈਲੇਸ ਇਸਦੇ ਉਦਾਹਰਣ ਹਨ। 20 ਜਨ-ਰੰਗੀ ਚਿੱਤਰਾਂ ਰਾਹੀਂ ਇਸ ਨੇ ਟੀ. ਡੀ. ਵ੍ਹਿਟੈਕਰਸ ਦੀ History of Richmond Shiel ਦੀ ਵਿਆਖਿਆ ਕੀਤੀ। 1818 ਵਿਚ ਇਸ ਨੇ 'ਦੀ ਫੀਲਡ ਆਫ਼ ਵਾਟਰ ਲੂ' ਨਾਮੀ ਇਕ ਭਿਆਨਕ ਅਤੇ ਰੋਮਾਂਚਕਾਰੀ ਚਿੱਤਰ ਬਣਾਇਆ 'Didoand Aeneas, Leaining Carthage on the Morning of the Chare' (1814) ਨਾਮੀ ਚਿੱਤਰ ਦੇ ਕਾਲ ਇਸ ਨੇ ਕਾਰਥੇਜੀਨੀਅਨ ਵਿਸ਼ੇ ਦੀ ਲੜੀ ਸ਼ੁਰੂ ਕੀਤੀ ਜਿਸ ਵਿਚ ਇਸ ਨੇ ਬਰਤਾਨੀਆਂ ਦਾ ਪਤਨ ਦਿਖਾਇਆ। ਆਪਣੇ ਜੀਵਨ ਦੀ ਅਖੀਰੀ ਪ੍ਰਦਰਸ਼ਨੀ ਇਸ ਨੇ ਸੰਨ 1850 ਵਿਚ ਅਕੈਡਮੀ ਵਿਖੇ ਲਗਾਈ ਅਤੇ ਇਸ ਵਿਸ਼ੇ ਤੇ ਚਾਰ ਚਿੱਤਰ ਪੇਸ਼ ਕੀਤੇ।

ਆਪਣੇ ਅਖ਼ੀਰਲੇ 15 ਸਾਲਾਂ ਵਿਚ ਇਹ ਮੁੜ ਇਟਲੀ, ਸਵਿਟਜ਼ਰਲੈਂਡ, ਜਰਮਨੀ ਅਤੇ ਫ਼ਰਾਂਸ ਗਿਆ। ਇਸ ਦੇ ਚਿੱਤਰ ਅਤੇ ਰੇਖਾ-ਚਿੱਤਰ ਸ਼ਿਲਪਕਲਾ ਦਾ ਅਤੇ ਕੁਦਰਤ ਦਾ ਸਹੀ-ਸਹੀ ਵਰਣਨ ਕਰਦੇ ਹਨ।

ਇਸ ਦੇ ਹੋਰ ਵੀ ਬਹੁਤ ਸਾਰੇ ਪ੍ਰਮੁੱਖ ਚਿੱਤਰ ਹਨ। ਇਸ ਦੇ ਚਿੱਤਰ ਅਤੇ ਰੇਖਾ-ਚਿੱਤਰ ਹੁਣ ਰੋਮ ਦੀ ਸੰਪਤੀ ਹਨ।

19 ਦਸੰਬਰ, 1851 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ। ਇਸ ਨੂੰ ਸੇਂਟ ਪਾਲ ਦੇ ਵੱਡੇ ਗਿਰਜੇ ਵਿਚ ਦਫ਼ਨਾਇਆ ਗਿਆ।

ਹ. ਪੁ.—ਐਨ. ਬ੍ਰਿ. ਮੈ. 18 : 302; ਐਨ. ਅਮੈ. 27 : 281; ਚੈਬ. ਐਨ. 14 : 32

**ਟਰਨਰ ਨੈੱਟ (Turner Nat)** : ਸੰਯੁਕਤ ਰਾਜ ਵਿਚ ਅਗਸਤ, 1831 ਨੂੰ ਗ਼ੁਲਾਮਾਂ ਵੱਲੋਂ ਕੀਤੀ ਬਗ਼ਾਵਤ ਦਾ ਮੋਢੀ ਇਕ ਹਬਸ਼ੀ ਗੁਲਾਮ ਸੀ। ਇਸ ਦਾ ਜਨਮ 2 ਅਕਤੂਬਰ, 1800 ਨੂੰ ਵਿਰਜੀਨੀਆ ਰਾਜ (ਸੰ. ਰ. ਅ.) ਦੀ ਸਾਊਥੈਂਪਟਨ ਕਾਊਂਟੀ ਵਿਖੇ ਇਕ ਛੋਟੇ ਜਿਹੇ ਖ਼ੁਸ਼ਹਾਲ ਕਿਸਾਨ ਦੇ ਘਰ ਹੋਇਆ। ਇਸ ਦੀ ਮਾਂ ਇਕ ਅਫ਼ਰੀਕਨ ਔਰਤ ਸੀ। ਉਸ ਨੇ ਇਸ ਦੀ ਪਾਲਣਾ ਦੇ ਨਾਲ ਗ਼ੁਲਾਮੀ ਵਿਰੁੱਧ ਜਜ਼ਬਾਤੀ ਤੌਰ ਤੇ ਨਫ਼ਰਤ ਪੈਦਾ ਕੀਤੀ ਅਤੇ ਸਵੈਮਾਨ ਅਤੇ ਸਵੈ-ਭਰੋਸੇ ਵਾਲਾ ਜੀਵਨ ਜਿਉਣ ਲਈ ਉਤਸ਼ਾਹ ਭਰਿਆ। ਟਰਨਰ ਨੈੱਟ ਨੇ ਸੁਰਤ ਸੰਭਾਲਦਿਆਂ ਹੀ ਆਪਣੇ ਮਾਲਕ ਦੇ ਪੁੱਤਰ ਕੋਲੋਂ ਪੜ੍ਹਨਾ ਲਿਖਣਾ ਸਿੱਖਿਆ ਅਤੇ ਇਸ ਪਾਸੇ ਨੂੰ ਝੁਕ ਗਿਆ। ਸੰਨ 1820 ਦੇ ਦਹਾਕੇ ਦੌਰਾਨ ਇਸ ਨੂੰ ਇਸ ਦੇ ਮਾਲਕ ਨੇ ਅਗਾਂਹ ਇਕ ਗਵਾਂਢੀ ਕਿਸਾਨ ਕੋਲ ਵੇਚ ਦਿੱਤਾ। ਇਹ ਇਕ ਰਾਸੀ ਕਿਸਾਨ ਸੀ। ਇਥੇ ਰਹਿੰਦਿਆਂ ਵੀ ਟਰਨਰ ਨੇ ਆਪਣੀ ਭਗਤੀ ਜਾਰੀ ਰੱਖੀ ਤੇ ਕਾਫ਼ੀ ਵੈਰਾਗਮਈ ਅਵਸਥਾ ਵਿਚ ਪਹੁੰਚ ਗਿਆ। ਇਸੇ ਅਭਿਆਸ ਦੌਰਾਨ ਇਸ ਨੂੰ ਮਹਿਸੂਸ ਹੋਇਆ, ਕਿ ਪਰਮਾਤਮਾ ਨੇ ਇਸ ਨੂੰ ਆਪਣੇ ਨਾਲ ਦੇ ਗ਼ੁਲਾਮਾਂ ਨੂੰ ਬੰਧਨਾਂ ਤੋਂ ਮੁਕਤ ਕਰਾਉਣ ਲਈ ਆਦੇਸ਼ ਦਿੱਤਾ ਹੈ ਜਿਸ ਦੇ ਫ਼ਲਸਰੂਪ ਇਸਨੇ ਆਪਣੇ ਨੇੜੇ ਤੇੜੇ ਦੇ ਗ਼ੁਲਾਮਾਂ ਨੂੰ ਆਪਣੀ ਭਗਤੀ ਦੇ ਸ਼ਕਤੀਸ਼ਾਲੀ ਅਸਰ ਹੇਠ ਲਿਆਂਦਾ ਅਤੇ ਉਨ੍ਹਾਂ ਨੂੰ ਗ਼ੁਲਾਮੀ ਦੀਆਂ ਜੰਜ਼ੀਰਾਂ ਤੋੜਨ ਲਈ ਪ੍ਰੇਰਨਾ ਸ਼ੁਰੂ ਕੀਤਾ। ਅਖ਼ੀਰ ਵਿਚ 1831 ਦੌਰਾਨ ਜਦੋਂ ਇਸ ਨੂੰ ਅਗਾਂਹ ਫਿਰ ਜੋਸਫ ਟਰੈਵਿਸ ਨਾਂ ਦੇ ਕਾਰੀਗਰ ਕੋਲ ਵੇਚਿਆ ਗਿਆ ਤਾਂ ਇਸ ਨੂੰ ਗੈਬੀ ਤੌਰ ਤੇ ਇਹ ਮੌਕਾ ਹਥਿਆਰ ਚੁੱਕਣ ਲਈ ਉਚਿੱਤ ਮਹਿਸੂਸ ਹੋਇਆ ਅਤੇ ਇਸਨੇ ਜਰੂਸਲਮ ਵਿਖੇ ਅਸਲੇਖਾਨੇ ਤੇ ਕਬਜ਼ਾ ਕਰਨ ਲਈ ਅਤੇ ਕਾਫ਼ੀ ਗ਼ੁਲਾਮ ਮਜਦੂਰਾਂ ਨੂੰ ਪੂਰਬ ਵੱਲ ਡਿਜਮਲ ਸਵੈਂਪ ਵੱਲ ਭੇਜਣ ਦੀ ਵਿਉਂਤ ਸੋਚੀ। 21 ਅਗਸਤ ਦੀ ਰਾਤ ਨੂੰ ਇਸਨੇ ਆਪਣੇ ਨਾਲ ਸੱਤ ਸਾਥੀ ਲਏ ਅਤੇ ਟ੍ਰੇਵਿਸ ਅਤੇ ਉਸ ਦੇ ਪਰਿਵਾਰ ਨੂੰ ਸੁੱਤਿਆਂ ਹੀ ਜਾ ਦੱਬਿਆ। ਇਸ ਉਪਰੰਤ ਇਹ ਜਰੂਸਲਮ ਵੱਲ ਇਸੇ ਖ਼ੂਨ-ਖ਼ਰਾਬੇ ਵਾਲੀ ਮੁਹਿੰਮ ਤੇ ਚਲ ਪਏ। ਦੋ ਦਿਨ ਅਤੇ ਦੋ ਰਾਤਾਂ ਵਿਚ ਇਨ੍ਹਾਂ 51 ਗੋਰਿਆਂ ਨੂੰ ਬੁਰੀ ਤਰ੍ਹਾਂ ਕਤਲ ਕੀਤਾ। ਇਸ ਨਾਲ ਗੋਰਿਆਂ ਵਿਚ ਦਹਿਸ਼ਤ ਤਾਂ ਫ਼ੈਲੀ ਪਰ ਇਨ੍ਹਾਂ ਦੀ ਬਾਕਾਇਦਾ ਫ਼ੌਜ ਦੇ 3000 ਬੰਦਿਆਂ ਨਾਲ ਮੁਕਾਬਲਾ ਕਰਨ ਵਾਲੇ ਸਿਰਫ਼ 75 ਨੀਗਰੋ ਹੀ ਸਨ ਅਤੇ ਉਹ ਵੀ ਨਾ ਤਾਂ ਪੂਰੀ ਤਰ੍ਹਾਂ ਸੁਰੱਖਿਅਤ ਸਨ ਅਤੇ ਨਾ ਹੀ ਇਨ੍ਹਾਂ ਵਿਚ ਕੰਟਰੋਲ ਕਰਨ ਦੀ ਸਮਰੱਥਾ ਸੀ। ਸੋ ਗੋਰਿਆਂ ਨੇ ਇਨ੍ਹਾਂ ਬਾਗ਼ੀਆਂ ਨੂੰ ਕਾਊਂਟੀ-ਸੀਟ ਤੋਂ ਕੁਝ ਕੁ ਮੀਲਾਂ ਦੀ ਵਿੱਥ ਤੇ ਹੀ ਦੱਬ ਲਿਆ। ਕੁਝ ਬਾਗ਼ੀ ਇਧਰ ਉਧਰ ਭੱਜ ਗਏ ਅਤੇ ਕੁਝ ਕੁ ਫੜੇ ਗਏ ਪਰ ਇਨ੍ਹਾਂ ਵਿਚੋਂ ਬਹੁਤੇ ਮਾਰੇ ਗਏ ਸਨ। ਇਸ ਦੇ ਨਾਲ ਬਹੁਤ ਸਾਰੇ ਬੇਕਸੂਰੇ ਗ਼ੁਲਾਮ ਮੌਤ ਦੇ ਘਾਟ ਉਤਾਰ ਦਿੱਤੇ ਗਏ।

ਟਰਨਰ ਆਪ ਕੋਈ ਛੇ ਹਫ਼ਤੇ ਤੱਕ ਭਗੌੜਾ ਰਿਹਾ। ਅੰਤ ਨੂੰ ਫੜਿਆ ਗਿਆ ਤੇ ਕਾਫ਼ੀ ਪੁੱਛ-ਪੜਤਾਲ ਕਰਨ ਉਪਰੰਤ ਇਸ ਨੂੰ ਫ਼ਾਂਸੀ ਦੇ ਦਿੱਤੀ ਗਈ।

ਭਾਵੇਂ ਇਸ ਬਗ਼ਾਵਤ ਨੂੰ ਜ਼ਾਹਰਾ ਤੌਰ ਤੇ ਸ਼ਾਂਤ ਕਰ ਦਿੱਤਾ ਗਿਆ ਪਰ ਇਸ ਨੇ ਗੋਰਿਆਂ ਨੂੰ ਇਹ ਮਹਿਸੂਸ ਜ਼ਰੂਰ ਕਰਵਾ ਦਿੱਤਾ ਕਿ ਉਨ੍ਹਾਂ ਦੀ ਹੀ 'ਗ਼ੁਲਾਮ ਜਾਂ ਤਾਂ ਆਪਣੀ ਕਿਸਮਤ ਤੇ ਸੰਤੁਸ਼ਟ ਹਨ ਜਾਂ ਫਿਰ ਏਨੇ ਬੁਜ਼ਦਿਲ ਹੋ ਚੁੱਕੇ ਹਨ ਕਿ ਹਥਿਆਰਬੰਦ ਬਗ਼ਾਵਤ ਕਰਨ ਦੇ ਕਾਬਲ ਨਹੀਂ ਰਹੇ' ਕਹਾਵਤ ਨਿਰਮੂਲ ਸੀ। ਟਰਨਰ ਨੈੱਟ ਦਾ ਜਸ ਵਿਸ਼ੇਸ਼ ਤੌਰ ਤੇ ਹਬਸ਼ੀਆਂ ਵਿਚ ਬਹੁਤ ਫੈਲਿਆ ਤੇ ਸਾਊਥੈਂਪਟਨ ਦੇ ਹਬਸ਼ੀਆਂ ਨੇ ਸਮੇਂ ਦਾ ਪਤਾ ਵੀ 'Dol Old War ਜਾਂ Nat's Fray' ਤੋਂ ਲਾਉਣਾ ਸ਼ੁਰੂ ਕਰ ਦਿੱਤਾ।

ਐੱਫ਼ ਰਾਇ ਜਾਨਸਨ ਨੇ 'ਦੀ ਨੈੱਟ ਟਰਨਰ ਸਲੇਵ ਇਨਸੁਰੈਕਸ਼ਨਾਂ' ਪੁਸਤਕ ਵਿਚ ਇਸ ਸਬੰਧੀ ਕਾਫ਼ੀ ਚਾਨਣਾ ਪਾਇਆ ਹੈ। ਵਿਲੀਅਮ ਸਟੀਰਾੱਨ ਨੇ 'ਕਨਫ਼ੈਸ਼ਨ ਆਫ਼ ਨੈੱਟ ਟਰਨਰ' ਨਾਮੀ ਨਾਵਲ ਵਿਚ ਟਰਨਰ ਨੈੱਟ ਨੂੰ ਇਕ ਕ੍ਰਾਂਤੀਕਾਰੀ ਤੇ ਸ਼ਕਤੀਸ਼ਾਲੀ ਨਾਇਕ ਸਾਬਤ ਕੀਤਾ ਹੈ।

ਹ. ਪੁ.—ਐਨ. ਬ੍ਰਿ. ਮਾ. 10 : 200

**ਟਰਨਰ, ਫ਼੍ਰੈਡਰਿਕ ਜੈਕਸਨ** : ਇਹ ਇਕ ਅਮਰੀਕਨ ਇਤਿਹਾਸਕਾਰ ਸੀ ਜਿਸ ਦਾ ਜਨਮ 14 ਨਵੰਬਰ, 1861 ਨੂੰ ਵਿਸਕਾਨਸਨ ਰਾਜ ਦੇ ਪੋਰਟੇਜ ਨਗਰ ਵਿਖੇ ਹੋਇਆ। ਸੰਨ 1884 ਵਿਚ ਵਿਸਕਾਨਸਨ ਯੂਨੀਵਰਸਿਟੀ ਤੋਂ ਗ੍ਰੇਜੂਏਟ ਦੀ ਡਿਗਰੀ ਅਤੇ 1890 ਵਿਚ ਹਾਪਕਿਨਜ਼ ਵਿਖੇ ਡਾਕਟਰੀ ਦੀ ਉਪਾਧੀ ਪ੍ਰਾਪਤ ਕੀਤੀ। 1889 ਤੋਂ 1910 ਤੱਕ ਇਹ ਵਿਸਕਾਨਸਨ ਯੂਨੀਵਰਸਿਟੀ ਵਿਚ ਅਤੇ 1924 ਤੱਕ ਹਾਰਵਰਡ ਵਿਖੇ ਇਤਿਹਾਸ ਦਾ ਪ੍ਰੋਫ਼ੈਸਰ ਰਿਹਾ ਅਤੇ ਇਸ ਉਪਰੰਤ ਆਪਣੀ ਨੌਕਰੀ ਦੌਰਾਨ ਟਰਨਰ ਫ਼੍ਰੈਡਰਿਕ ਨੇ ਇਤਿਹਾਸਕ ਖੋਜ ਦਾ ਕੰਮ ਜਾਰੀ ਰੱਖਿਆ। 12 ਜੁਲਾਈ, 1893 ਨੂੰ ਇਸ ਨੇ 'ਅਮਰੀਕਨ ਹਿਸਟਾਰੀਕਲ ਐਸੋਸੀਏਸ਼ਨ' ਦੀ ਮੀਟਿੰਗ ਵਿਚ 'ਦੀ ਸਿਗਨੀਫਿਕੈਂਸ ਆਫ਼ ਦੀ ਫਰੰਟੀਅਰ ਇਨ ਅਮੈਰੀਕਨ ਹਿਸਟਰੀ' ਪੇਪਰ ਕੱਢਿਆ ਜਿਸ ਨਾਲ ਇਸ ਨੂੰ ਕਾਫ਼ੀ ਮਾਨਤਾ ਪ੍ਰਾਪਤ ਹੋਈ ਅਤੇ ਆਪਣੇ ਵਿਸ਼ੇ ਲਈ ਕਾਫ਼ੀ ਪ੍ਰਸਿੱਧ ਹੋਇਆ। ਟਰਨਰ ਨੇ ਆਪਣੇ ਇਸ ਪੇਪਰ ਵਿਚ 'ਲਗਾਤਾਰ ਪਸਰਦੀ ਸਰਹੱਦ' (Ever Expanding Frontier) ਦਾ ਸੰਕਲਪ ਅਤੇ ਬੇਮਾਲਕੀ ਭੂਮੀ (Free land) ਰੋਕਣ ਸਬੰਧੀ ਆਏ ਬੇਅੰਤ ਮੌਕਿਆਂ ਲਈ ਯੂਰਪੀ ਤੇ ਅਮਰੀਕਾ ਦੇ ਲੋਕਾਂ ਵਿਚਕਾਰਲੇ ਬੁਨਿਆਦੀ ਅੰਤਰਾਂ ਦੀ ਵਿਆਖਿਆ ਸਹਿਤ ਉਪਕਲਪਨਾ ਕੀਤੀ। ਟਰਨਰ ਫ਼੍ਰੈਡਰਿਕ ਦੀ ਉਪਰੋਕਤ ਉਪਕਲਪਨਾ ਨੂੰ ਪਿੱਛੋਂ ਹੋਣ ਵਾਲੇ ਕਈ ਇਤਿਹਾਸਕਾਰਾਂ ਨੇ ਆਪਣੀਆਂ ਕਿਰਤਾਂ ਵਿਚ ਲਿਆਂਦਾ ਤੇ ਵਿਆਖਿਆ ਕੀਤੀ।

'ਰਾਈਜ਼ ਆਫ਼ ਦੀ ਨਿਊ ਵੈਸਟ' (1906); 'ਦੀ ਯੂਨਾਈ-ਟਿਡ ਸਟੇਟਸ' (1830 ਤੋਂ 1850); 'ਦੀ ਨੇਸ਼ਨ ਐਂਡ ਇਟਸ ਸੈਕਸ਼ਨਜ਼' (1935); 'ਦੀ ਫਰੰਟੀਅਰ ਇਨ ਅਮੈਰੀਕਨ ਹਿਸਟਰੀ' (1920); 'ਦੀ ਸਿਗਨੀਫਿਕੈਂਸ ਆਫ਼ ਸੈਕਸ਼ਨਜ਼ ਇਨ ਅਮੈਰੀਕਨ ਹਿਸਟਰੀ' ਆਦਿ ਪੁਸਤਕਾਂ ਟਰਨਰ ਦੀ ਉਪਕਲਪਨਾ ਦੀ ਵਿਆਖਿਆ ਕਰਦੀਆਂ ਹਨ। ਉਪਰੋਕਤ ਵਿਚੋਂ ਅੰਤਲੀ ਕਿਤਾਬ ਨੂੰ 'Pulizer' ਇਨਾਮ ਵੀ ਪ੍ਰਾਪਤ ਹੈ।

ਹ. ਪੁ.—ਐਨ. ਅਮੈ. 27 : 281; ਐਨ. ਬ੍ਰਿ. ਮਾ. 10 : 199

**ਟਰਨਰ ਰੈਲਫ (ਐਡਮੰਡ)** : ਇਹ ਸੰਯੁਕਤ ਰਾਜ ਦਾ ਸਭਿਆਚਾਰਕ ਇਤਿਹਾਸਕਾਰ ਸੀ। ਇਹ ਯੈਬੈ (Yebe) ਵਿਖੇ

1944 ਤੋਂ 1961 ਦੇ ਸਮੇਂ ਦੌਰਾਨ ਆਪਣੇ ਵਿਸ਼ੇ ਦਾ ਪ੍ਰੋਫ਼ੈਸਰ ਰਿਹਾ ਅਤੇ ਇਤਿਹਾਸਕ ਖੋਜ ਦਾ ਕੰਮ ਕੀਤਾ। ਆਪਣੀਆਂ ਖੋਜਾਂ ਨੂੰ ਇਸਨੇ ਸਭਿਆਚਾਰਕ ਐਂਥਰੋਪਾਲੋਜੀ ਦੀਆਂ ਲੀਹਾਂ ਤੇ ਤੋਰਿਆ। ਸੰਨ 1944 ਵਿਚ ਲੰਡਨ ਵਿਖੇ ਹੋਈ ਸਿੱਖਿਅਕਾਂ ਦੀ ਇਕ ਕਾਨਫ਼ਰੰਸ ਵਿਚ ਸੰਯੁਕਤ ਰਾਜ ਦੇ ਡੈਲੀਗੇਟ ਦੇ ਤੌਰ ਤੇ ਸ਼ਾਮਲ ਹੋਇਆ। ਇਸ ਤੋਂ ਬਾਅਦ ਯੁਨਾਈਟਿਡ ਨੇਸ਼ਨਜ਼ ਐਜੂਕੇਸ਼ਨਲ, ਸਾਇੰਟਿਫ਼ਿਕ ਐਂਡ ਕਲਚਰਲ ਆਰਗੇਨਾਈਜ਼ੇਸ਼ਨ (ਯੂਨੈਸਕੋ) ਨੂੰ ਯੋਜਨਾਬੱਧ ਕਰਨ ਵਾਲਿਆਂ ਵਿਚ ਵੀ ਮੈਂਬਰ ਦੇ ਤੌਰ ਤੇ ਸ਼ਾਮਲ ਹੋਇਆ। 'ਕਲਚਰਲ ਹਿਸਟਰੀ ਆਫ਼ ਮੈਨਕਾਈਂਡ' ਪੁਸਤਕ ਦੇ ਸੰਪਾਦਕੀ ਬੋਰਡ ਦਾ ਇਹ ਚੇਅਰਮੈਨ ਸੀ। ਇਹ ਪੁਸਤਕ ਛੇ ਜਿਲਦਾਂ ਵਿਚ ਛਪੀ।

ਸੰਨ 1963 ਵਿੱਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 200

**ਟਰਨਵਾਲਡ, ਰਿਚਰਡ** : ਇਹ ਇਕ ਪ੍ਰਸਿੱਧ ਸਮਾਜ-ਵਿਗਿਆਨੀ ਅਤੇ ਮਾਨਵ-ਵਿਗਿਆਨੀ ਸੀ ਜਿਹੜਾ ਸਮਾਜਕ ਸੰਸਥਾਵਾਂ ਨੂੰ ਵਿਸ਼ਾਲ ਰੂਪ ਵਿਚ ਤੁਲਨਾਤਮਕ ਅਧਿਐਨ ਕਰਨ ਕਰਕੇ ਆਪਣੇ ਵਿਸ਼ਾ-ਖੇਤਰ ਵਿੱਚ ਸਭ ਤੋਂ ਵੱਧ ਮਸ਼ਹੂਰ ਹੋਇਆ। ਟਰਨਵਾਲਡ ਦਾ ਜ਼ਨਮ 18 ਸਤੰਬਰ, 1869 ਨੂੰ ਵੀਆਨਾ ਵਿਖੇ ਹੋਇਆ। ਇਸ ਨੇ ਸਮਾਜਕ ਮਾਨਵ-ਵਿਗਿਆਨ ਦੇ ਡੂੰਘੇ ਪ੍ਰਯੋਗਾਤਮਕ ਅਧਿਐਨ ਲਈ ਸਾਲੋਮਨ (Solomon) ਤੇ (Micronesia) ਮਾਈਕਰਾਨੀਜ਼ਾ ਦੀਪਾਂ, ਨਿਊ ਗਿਨੀ ਅਤੇ ਪੂਰਬੀ ਅਫ਼ਰੀਕਾ ਦਾ ਦੌਰਾ ਕੀਤਾ। ਇਸ ਖੋਜ-ਯਾਤਰਾ ਦੌਰਾਨ ਇਸ ਨੇ ਆਪਣੇ ਵਿਸ਼ੇ ਸਬੰਧੀ ਨਿੱਜੀ ਤੌਰ ਤੇ ਡੂੰਘੀ ਜਾਣਕਾਰੀ ਹਾਸਲ ਕੀਤੀ। ਸੰਨ 1916 ਵਿਚ ਟਰਨਵਾਲਡ ਨੇ ਬੈਨਰੋ (Banaro) ਸੁਸਾਇਟੀ ਦੇ ਇਕ ਨਿਊ ਗਿਨੀ ਕਬੀਲੇ ਦੇ ਸਮਾਜਕ ਸੰਗਠਨ ਅਤੇ ਉਨ੍ਹਾਂ ਦੇ ਆਪੋ ਵਿਚਲੇ ਰਿਸ਼ਤੇ ਨਾਤਿਆਂ ਬਾਰੇ ਖੋਜ ਕੀਤੀ। ਇਹ ਖੋਜ ਇਸ ਦੇ ਪਹਿਲੇ ਨਸਲ-ਸ਼ਾਸਤਰੀ (Ethnographic) ਕਿਸਮ ਦੇ ਕੰਮਾਂ ਵਿਚੋਂ ਸੀ। ਇਸ ਨੇ ਥੋੜ੍ਹਾ ਥੋੜ੍ਹਾ ਸਮਾਂ ਸੰਯੁਕਤ ਰਾਜ ਦੀਆਂ ਕਈ ਪ੍ਰਸਿੱਧ ਯੂਨੀਵਰਸਿਟੀਆਂ ਵਿਚ ਪੜ੍ਹਾਇਆ ਪਰ ਸੰਨ 1924 ਤੋਂ ਬਾਅਦ ਅੰਤ ਤੱਕ ਬਰਲਿਨ ਯੂਨੀਵਰਸਿਟੀ ਵਿਚ ਮਾਨਵ-ਵਿਗਿਆਨ ਅਤੇ ਸਮਾਜ-ਵਿਗਿਆਨ ਦੇ ਵਿਸ਼ੇ ਪੜ੍ਹਾਉਂਦਾ ਰਿਹਾ। ਸੰਨ 1925 ਵਿਚ ਇਸ ਨੇ Zeitschsift fur Volker Psychologic Und Soziologie ਨਾਮੀ ਪਾਪੂਲਰ ਸਾਈਕਾਲੋਜੀ ਅਤੇ ਸੋਸ਼ਿਆਲੋਜੀ ਦੇ ਇਕ ਰਸਾਲੇ ਦੀ ਸਥਾਪਨਾ ਕੀਤੀ। ਬਾਅਦ ਵਿਚ ਜਾ ਕੇ ਇਸ ਦਾ ਨਾਂ ਸੋਸ਼ਿਆਲੋਜਸ (Socialogus) ਰਖਿਆ ਗਿਆ। ਇਸ ਨੇ "ਮਾਨਵ-ਵਿਗਿਆਨ" ਅਤੇ "ਤੁਲਨਾਤਮਕ ਕਾਨੂੰਨ" ਰਸਾਲਿਆਂ ਦਾ ਸੰਪਾਦਨ ਵੀ ਕੀਤਾ। ਰਿਚਰਡ ਟਰਨਵਾਲਡ ਸਾਧਾਰਣ ਰੂਪ ਵਿਚ ਜਰਮਨ-ਸਮਾਜਕ ਮਾਨਵ ਵਿਗਿਆਨ ਦੀਆਂ ਮੁੱਖ ਧਾਰਾਵਾਂ ਸਬੰਧੀ ਤਾਂ ਚੁੱਪ ਰਿਹਾ ਪਰ ਜਰਮਨੀ ਦੇ ਮਨੋਵਿਗਿਆਨੀ ਵਿਲਹਮ ਵੂੰਡ ਅਤੇ ਫ਼ਰਾਂਸੀਸੀ ਮਾਨਵ ਵਿਗਿਆਨੀ ਲੂਸ਼ਨ ਲੈਵੀ ਬਰੂਅਲ ਦੇ ਉਸ ਸਮੇਂ ਦੇ ਸਮਾਜਕ ਤੇ ਮਾਨਵ ਵਿਗਿਆਨੀ ਵਿਚਾਰਾਂ ਦਾ ਖੰਡਨ ਕੀਤਾ। ਇਸ ਨੇ ਇਤਿਹਾਸਕ ਪ੍ਰਗਤੀ ਨੂੰ ਤਰਤੀਬ ਬੱਧ ਸਥਾਪਤ ਕਰਨ ਲਈ ਕਾਰਜਾਤਮਕ ਸਮਾਜਕ ਸੰਸਥਾਵਾਂ ਦੀ ਤੁਲਨਾ ਕੀਤੀ। ਟਰਨਾਵਾਲਡ ਦਾ ਧਿਆਨ ਵਿਸ਼ੇਸ਼ ਤੌਰ ਤੇ 'ਸਮਾਜ ਪਰਿਵਰਤਨ' ਵਿਸ਼ੇ ਉਪਰ ਕੇਂਦਰਿਤ ਹੁੰਦਿਆਂ ਹੋਇਆਂ ਵੀ ਉਸ ਨੇ ਸਮਾਜ ਦੀ ਟਿਪੀਕਲ ਧਾਰਣਾਂ (ਸੰਕਲਪ) ਨੂੰ ਹੀ ਸਮਾਜਕ ਸੰਮਤੋਲ ਦਾ ਆਧਾਰ ਮੰਨਿਆ।

ਇਸ ਨੇ ਤਕਨੀਕੀ ਵਿਗਿਆਨ ਨਾਲ ਸਮਾਜਕ ਗਠਨ ਅਤੇ ਆਰਥਿਕਤਾ ਦੇ ਅੰਤਰ-ਸਬੰਧਾਂ ਨੂੰ ਵੀ ਜਾਂਚਿਆ। ਆਹਲਾ ਦਰਜਾਬੰਦੀ ਦਾ ਸੰਕਲਪ ਇਸ ਦੇ ਸਭ ਤੋਂ ਵੱਧ ਮਹੱਤਵਪੂਰਣ ਸੰਕਲਪਾਂ ਵਿਚੋਂ ਸੀ। ਇਹ ਸੰਕਲਪ ਕਿਸੇ ਵੀ ਸਮਾਜ ਦੇ ਸਭ ਤੋਂ ਨੀਵੇਂ ਤਬਕੇ (Stratum) ਤੋਂ ਉਤਪੰਨ ਹੋਏ ਨਵੇਂ ਗਰੁੱਪ ਕਾਰਨ ਆਈ ਤਬਦੀਲੀ ਨਾਲ ਸਬੰਧ ਰਖਦਾ ਹੈ। ਇਸੇ ਸੰਕਲਪ ਕਰਕੇ ਟਰਨਵਾਲਡ ਨੂੰ ਜਾਗੀਰਦਾਰੀ, ਰਿਸ਼ਤੇ-ਨਾਤਿਆਂ ਦੇ ਮੁੱਢਲੇ ਵਿਕਾਸ; ਸ਼ਹਿਰ, ਰਾਜ ਅਤੇ 18ਵੀਂ, 19ਵੀਂ ਸਦੀਆਂ ਦੌਰਾਨ ਹੋਇਆ ਪੱਛਮੀ ਨੌਆਬਾਦੀਆਂ ਦਾ ਪਸਾਰ ਵਰਗੇ ਵਿਸ਼ਿਆਂ ਦਾ ਡੂੰਘਾ ਅਨੁਭਵੀ ਅਧਿਐਨ ਕਰਨਾ ਪਿਆ ਜਿਸ ਦੇ ਸਿੱਟੇ ਵਜੋਂ ਉਸ ਨੇ ਹੇਠ ਲਿਖੀਆਂ ਪੁਸਤਕਾਂ ਪ੍ਰਕਾਸ਼ਨ ਕਰਵਾਈਆਂ :

1. ਹਿਊਮਨ ਸੁਸਾਇਟੀ ਇਨ ਇਟਸ ਐਥਨੋਸੋਸ਼ਿਆ-ਲੋਜੀਕਲ ਫ਼ਾਊਂਡੇਸ਼ਨਜ਼,

2. ਇਕਾਨੋਮੀਜ਼ ਇਨ ਪ੍ਰਿਮਿਟਿਵ ਕਮਿਊਨਿਟੀਜ਼ (1932) ਅਤੇ

3. ਬਲੈਕ ਐਂਡ ਵਾਈਟ ਈਸਟ ਅਫ਼ਰੀਕਾ (1935)।

19 ਜਨਵਰੀ, 1954 ਨੂੰ ਬਰਲਿਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 19 : 988

**ਟਰਨਾਵਾ** : ਪੂਰਬੀ ਕੇਂਦਰੀ ਚੈਕੋਸਲੋਵਾਕੀਆ ਦੇ ਸਲੋਵਾਨ ਸਮਾਜਵਾਦੀ ਗਣਰਾਜ ਵਿਚ ਟਰਨਾਵਾ ਦਰਿਆ ਦੇ ਕੰਢੇ ਵਸਿਆ ਸ਼ਹਿਰ ਹੈ ਜਿਹੜਾ ਬ੍ਰਾਟਸਲਾਵਾ ਜ਼ਿਲ੍ਹਾ ਰੇਲਵੇ ਲਾਈਨ ਉੱਤੇ ਬ੍ਰਾਟਸਲਾਵਾ ਤੋਂ 43 ਕਿ. ਮੀ. ਉੱਤਰ-ਪੂਰਬ ਵਿਚ ਉਪਜਾਊ ਜਿਹੇ ਇਲਾਕੇ ਵਿਚ ਵਾਕਿਆ ਹੈ। ਅੱਜਕਲ੍ਹ ਇਥੇ ਭੋਜਨ ਪ੍ਰਾਸੈੱਸਿੰਗ, ਖੰਡ ਸਾਫ਼ ਕਰਨ, ਖਾਦ ਬਣਾਉਣ ਅਤੇ ਰੇਲਾਂ ਦੀ ਮੁਰੰਮਤ ਵਗੈਰਾ ਕਰਨ ਦੀਆਂ ਸਨਅਤਾਂ ਉੱਨਤ ਹਨ। ਇਹ ਰਵਾਇਤੀ ਪਹਿਰਾਵੇ ਅਤੇ ਭਾਂਡਿਆਂ ਲਈ ਵੀ ਪ੍ਰਸਿੱਧ ਹੈ।

ਇਸ ਸ਼ਹਿਰ ਦੀ ਸਥਾਪਨਾ 6ਵੀਂ, 7ਵੀਂ ਸਦੀ ਵਿਚ ਹੋਈ ਸੀ ਪਰ ਸ਼ਹਿਰ ਵਾਲੀਆਂ ਸਾਰੀਆਂ ਸਹੂਲਤਾਂ 1238 ਈ. ਵਿਚ ਮਿਲੀਆਂ ਸਨ। 1541 ਤੋਂ 1820 ਈ. ਤੱਕ ਇਹ ਐਸਟਰਜ਼ਾਮ (Esterzom) ਦੇ ਬਿਸ਼ਪ ਦਾ ਸਥਾਨ ਰਿਹਾ। ਇਧਰ ਇਹ ਸਲੋਵਾਕ ਦੇ ਕੈਥੋਲਿਕਾਂ ਦਾ ਗੜ੍ਹ ਬਣ ਗਿਆ। ਇਥੇ ਬਹੁਤ ਸਾਰੇ ਗਿਰਜੇ ਅਤੇ ਮੱਠ ਬਣੇ ਹੋਏ ਸਨ, ਇਸੇ ਕਰਕੇ ਸਲੋਵਾਕੀ ਰੋਮ ਕਰਕੇ ਜਾਣਿਆ ਜਾਂਦਾ ਰਿਹਾ ਹੈ। ਸ਼ਹਿਰ ਦੀਆਂ ਵਰਣਨਯੋਗ ਥਾਵਾਂ ਵਿਚ ਸੇਂਟ ਨਿਕੋਲਸ ਗਿਰਜਾ ਘਰ (1380) ਬੈਪਤਿਸਤ ਸੇਂਟ ਜਾਨ ਦਾ ਬਾਰਕ ਗਿਰਜਾ (1637), ਟਾਊਨ ਟਾਵਰ (1574) ਅਤੇ ਮੱਧਕਾਲੀਨ ਸਮਿਆਂ ਵਿਚ ਹੋਈ ਕਿਲਾਬੰਦੀ ਦੇ ਕੁਝ ਖੰਡਰ ਬਾਕੀ ਹਨ।

ਆਬਾਦੀ—66,341 (1983)

48°23′ ਉ. ਵਿਥ.; 17°35′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 134; ਐਨ. ਅਮੈ. 27 : 137

**ਟਰੰਪਲਰ, ਰਾਬਰਟ ਜੂਲੀਅਸ (Trumpler, Robert Julius; 1886-1956)** : ਇਹ ਇਕ ਸਵਿਸ-ਅਮਰੀਕੀ ਖਗੋਲਵੇਤਾ ਸੀ ਜਿਸ ਦੀ ਪ੍ਰਸਿੱਧੀ ਦਾ ਕਾਰਨ ਆਕਾਸ਼ਗੰਗਾ ਦੇ ਤਾਰਾ-ਗੁੱਛਿਆਂ ਸੰਬੰਧੀ ਇਸ ਦਾ ਵਿਸਥਾਰਪੂਰਵਕ ਅਧਿਐਨ, ਸਾਪੇਖਤਾ ਸਿਧਾਂਤ ਦੀ ਨਿਰੀਖਣਾਂ ਦੁਆਰਾ ਪਰਖ ਅਤੇ ਮੰਗਲ ਗ੍ਰਹਿ ਸਬੰਧੀ ਇਸ ਦਾ ਅਧਿਐਨ ਸੀ। ਇਸ ਦਾ ਜਨਮ 2 ਅਕਤੂਬਰ,

1886 ਨੂੰ ਸਵਿਟਜ਼ਰਲੈਂਡ ਵਿਚ ਜ਼ੂਰਿਕ (Zurich) ਵਿਖੇ ਹੋਇਆ। ਇਸਨੇ ਇਥੋਂ ਅਤੇ ਜਰਮਨ ਤੋਂ ਵਿੱਦਿਆ ਪ੍ਰਾਪਤ ਕੀਤੀ। ਸੰਨ 1915 ਵਿਚ ਪੈੱਨਸਿਲਵੈਨੀਆ ਵਿਚ ਪਿਟਸਬਰਗ ਵਿਖੇ ਐਲੀਗੇਨੀ ਪ੍ਰੇਖਣਸ਼ਾਲਾ ਦਾ ਸਟਾਫ਼ ਮੈਂਬਰ ਬਣ ਗਿਆ। ਸੰਨ 1919 ਵਿਚ ਕੈਲਿਫ਼ੋਰਨੀਆ ਯੂਨੀਵਰਸਿਟੀ ਦੀ ਇਕ ਪ੍ਰੇਖਣਸ਼ਾਲਾ ਦੇ ਸਟਾਫ਼ ਵਿਚ ਦਾਖ਼ਲ ਹੋ ਗਿਆ ਜਿਥੋਂ ਇਹ 1938 ਵਿਚ ਬਰਕਲੇ ਕੈਂਪਸ ਵਿਚ ਤਬਦੀਲ ਹੋ ਗਿਆ ਅਤੇ 1951 ਵਿਚ ਬਤੌਰ ਪ੍ਰੋਫ਼ੈਸਰ ਰੀਟਾਇਰ ਹੋਇਆ।

ਟਰੰਪਲਰ ਨੇ ਆਕਾਸ਼ਗੰਗਾ ਦੇ ਗੁੱਛਿਆਂ ਵਿਚਕਾਰ ਅੰਤਰ ਖੋਜ ਕੀਤੇ ਜਿਹੜੇ ਕਿ ਇਨ੍ਹਾਂ ਦੀਆਂ ਉਮਰਾਂ ਪਤਾ ਕਰਨ ਵਿਚ ਸਹਾਈ ਹੁੰਦੇ ਹਨ। ਇਸ ਨੇ ਇਹ ਵੀ ਸਿੱਧ ਕੀਤਾ ਕਿ ਆਕਾਸ਼ ਗੰਗਾ ਵਿਚ ਇਕ ਪਤਲਾ ਜਿਹਾ ਅੰਤਰ-ਤਾਰਾ ਧੁੰਧਲਾਪਨ ਹੁੰਦਾ ਹੈ ਜਿਸ ਵਿਚੋਂ ਦੀ ਤਾਰਿਆਂ ਦੀ ਰੌਸ਼ਨੀ ਮੱਧਮ ਜਿਹੀ ਨਜ਼ਰ ਆਉਂਦੀ ਹੈ। ਇਸ ਦੀਆਂ ਸੁਪ੍ਰਸਿੱਧ ਪ੍ਰਕਾਸ਼ਨਾਂ ਇਹ ਹਨ : Observations of the Deflection of Light passing through the Sun's Gravitational Field (1923); Spectral Types in Open Clusters (1925); Observations of Mars at the Opposition of 1924 (1927); Preliminary Results on the Distances, Dimensions and Space Distribution of Open Star Clusters (1930) ਅਤੇ Observational Evidence of a Relativity Red Shift in Class O Stars (1935)।

ਹ. ਪੁ.—ਐਨ. ਬ੍ਰਿ. 22 : 515

**ਟਰਪੀਨ** : ਇਹ ਫ਼ਰਾਂਸ ਵਿਚ ਰਾਈਮੇਜ਼ ਦਾ ਲਾਟ-ਪਾਦਰੀ ਸੀ, ਜੋ ਅੱਠਵੀਂ ਸਦੀ ਦੇ ਪਿਛਲੇ ਅੱਧ ਵਿਚ ਹੋਇਆ। ਫ਼ਰਾਂਸੀਸੀ ਭਾਸ਼ਾ ਵਿਚ ਇਸ ਨੂੰ ਟਰਪੈਨ ਕਿਹਾ ਜਾਂਦਾ ਹੈ। ਸੈਰਾਸਨਾਂ ਵਿਰੁੱਧ ਸ਼ਾਰਲਮੇਨ ਦੇ ਹਮਲਿਆਂ ਦਾ ਵਿਸਥਾਰ ਨਾਲ ਲਾਤੀਨੀ ਵਿਚ ਹਾਲ ਲਿਖਣ ਕਾਰਨ ਇਹ ਇਕ ਸੁਚੱਜੇ ਲੇਖਕ ਵਜੋਂ ਪ੍ਰਸਿੱਧ ਹੋਇਆ।

ਇਸ ਦੀ ਮੌਤ 2 ਸਤੰਬਰ, 800 ਈ. ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਾ. 10 : 202; ਐਨ. ਅਮੈ. 27 : 285

**ਟਰਪੀਨ** (**Terpenes**) : ਇਹ ਕੁਦਰਤੀ ਤੌਰ ਤੇ ਮਿਲਦੀਆਂ ਹਾਈਡ੍ਰੋਕਾਰਬਨਾਂ ਦੀ ਸ਼੍ਰੇਣੀ ਦੇ ਮੈਂਬਰ ਹਨ ਜਿਨ੍ਹਾਂ ਦਾ ਆਮ ਫ਼ਾਰਮੂਲਾ $(C_5H_8)_n$ ਹੈ। ਇਹ ਨਾਂ ਟਰਪੀਨਾਂ ਦੇ ਮਿਸ਼ਰਨ ਟਰਪਨਟਾਈਨ ਤੋਂ ਰੱਖਿਆ ਗਿਆ ਹੈ। ਟਰਪੀਨਾਂ ਕਈ ਪੌਦਿਆਂ ਦੇ ਸੁਗੰਧ ਤੇਲਾਂ ਅਤੇ ਕਈ ਦਰਖ਼ਤਾਂ ਅਤੇ ਝਾੜੀਆਂ ਦੇ ਰਿਸੇ ਗੂੰਦੀ ਪਦਾਰਥਾਂ (ਓਲੀਓਰੈਜ਼ਿਨਜ਼) ਵਿਚ ਮਿਲਦੀਆਂ ਹਨ। ਟਰਪੀਨ ਸ਼ਬਦ ਦੀ ਵਰਤੋਂ ਆਮ ਕਰਕੇ ਉਨ੍ਹਾਂ ਯੋਗਿਕਾਂ ਲਈ ਕੀਤੀ ਜਾਂਦੀ ਹੈ ਜਿਨ੍ਹਾਂ ਵਿਚ ਆੱਕਸੀਜਨ ਹੋਵੇ ਅਤੇ ਇਨ੍ਹਾਂ ਨੂੰ ਟਰਪੀਨ ਹਾਈਡ੍ਰੋਕਾਰਬਨਾਂ ਤੋਂ ਤਿਆਰ ਕੀਤਾ ਮੰਨਿਆ ਜਾ ਸਕਦਾ ਹੈ। ਟਰਪੀਨਾਂ ਅਤੇ ਇਨ੍ਹਾਂ ਦੇ ਵਿਉਤਪੰਨਾਂ ਦੀ ਸ਼੍ਰੇਣੀ-ਵੰਡ ਇਨ੍ਹਾਂ ਵਿਚ $C_5H_8$ ਯੂਨਿਟਾਂ ਦੀ ਗਿਣਤੀ ਉੱਤੇ ਨਿਰਭਰ ਹੈ। ਇਨ੍ਹਾਂ ਦਾ ਅਣਵੀਂ ਆਕਾਰ $C_{10}H_{16}$ ਫ਼ਾਰਮੂਲੇ ਵਾਲੇ ਵਾਸ਼ਪਸ਼ੀਲ ਤੇਲਾਂ ਤੋਂ ਵੱਡੇ ਅਣੂਆਂ ਜਿਵੇਂ ਕਿ 4000 $C_5H_8$ ਯੂਨਿਟਾਂ ਵਾਲੀ ਕੁਦਰਤੀ ਰਬੜ ਜਿੰਨਾ ਹੋ ਸਕਦਾ ਹੈ। ਇਨ੍ਹਾਂ ਦੀ ਸ਼੍ਰੇਣੀ-ਵੰਡ ਅਰਥਾਤ ਮਾੱਨੋਟਰਪੀਨਾਂ, $C_{10}H_{16}$; ਸੈੱਸਕੁਈਟਰਪੀਨਾਂ, $C_{15}H_{24}$; ਡਾਈਟਰਪੀਨਾਂ, $C_{20}H_{32}$; ਟ੍ਰਾਈਟਰਪੀਨਾਂ, $C_{30}H_{48}$; ਟੈਟ੍ਰਾਟਰਪੀਨਾਂ, $C_{40}H_{64}$; ਅਤੇ ਪਾੱਲੀਟਰਪੀਨਾਂ, $(C_5H_8)_n$ ਵਿਚ ਕੀਤੀ ਜਾਂਦੀ ਹੈ। ਲਗਭਗ ਸਾਰੀਆਂ ਟਰਪੀਨਾਂ ਵਿਚ ਕਾਰਬਨੀ ਢਾਂਚੇ ਹੁੰਦੇ ਹਨ ਜਿਨ੍ਹਾਂ ਨੂੰ ਭਿੰਨ-ਭਿੰਨ ਜੋੜਾਂ ਵਿਚ ਆਈਸੋਪਰੀਨ ਯੂਨਿਟਾਂ ਦਾ ਬਣਿਆ




ਮੰਨਿਆ ਜਾਂਦਾ ਹੈ ਅਤੇ ਇਹ ਸਾਧਾਰਨ ਬਣਤਰ ਇਨ੍ਹਾਂ ਦੀਆਂ ਬਣਤਰਾਂ ਦਾ ਪਤਾ ਲਾਉਣ ਲਈ ਬਹੁਤ ਸਹਾਈ ਹੋਈ ਹੈ। ਆਈਸੋਪਰੀਨ ਯੂਨਿਟਾਂ ਨੂੰ ਕਈ ਢੰਗਾਂ ਨਾਲ ਜੋੜਿਆ ਜਾ ਸਕਦਾ ਹੈ ਜਿਸ ਨਾਲ ਏਸਾਈਕਲਿਕ, ਮਾੱਨੋਸਾਈਕਲਿਕ ਅਤੇ ਪਾੱਲੀਸਾਈਕਲਿਕ ਉਪ-ਸ਼੍ਰੇਣੀਆਂ ਬਣਦੀਆਂ ਹਨ, ਇਹ ਗਲ ਸਿੱਟੇ ਵਜੋਂ ਕਾਰਬਨ ਐਟਮ ਦੇ ਰਿੰਗਾਂ ਉੱਤੇ ਆਧਾਰਿਤ ਹੈ। ਮਿਰਸੀਨ (I), ਇਕ ਏਸਾਈਕਲਿਕ ਮਾੱਨੋਟਰਪੀਨ; ਲਿਮੋਨੀਨ (II), ਇਕ ਮਾੱਨੋਸਾਈਕਲਿਕ ਮਾੱਨੋਟਰਪੀਨ; ਐਲਫ਼ਾ-ਪਾਈਨੀਨ (III), ਇਕ ਬਾਈਸਾਈਕਲਿਕ ਮਾੱਨੋਟਰਪੀਨ ਅਤੇ ਇਕ ਆਕਸੀਕ੍ਰਿਤ ਮਾੱਨੋਸਾਈਕਲਿਕ ਡਾਈਟਰਪੀਨ ਵਿਟਾਮਿਨ ਏ (IV) ਇਸ ਅਗਲੀ ਸ਼੍ਰੇਣੀ-ਵੰਡ ਨੂੰ ਸਪੱਸ਼ਟ ਕਰਦੇ ਹਨ ਅਤੇ ਬਿੰਦੀਆਂ ਵਾਲੀਆਂ ਰੇਖਾਵਾਂ ਕਾਰਬਨ ਢਾਂਚਿਆਂ ਦੀ ਆਈਸੋਪਰੀਨ ਯੂਨਿਟਾਂ ਵਿਚ ਵੰਡ ਦਰਸਾਉਂਦੀਆਂ ਹਨ।




ਟਰਪੀਨ

**ਮਾੱਨੋਟਰਪੀਨਾਂ**—ਕੁਦਰਤੀ ਸ੍ਰੋਤਾਂ ਤੋਂ ਮਾੱਨੋਟਰਪੀਨਾਂ ਨੂੰ ਵੱਖਰਾ ਕਰਨ ਲਈ ਪੌਦਿਆਂ ਦੇ ਪਦਾਰਥ ਨੂੰ ਭਾਫ਼ ਨਾਲ ਕਸ਼ੀਦ ਕੀਤਾ ਜਾਂਦਾ ਹੈ। ਇਹ ਵਾਸ਼ਪਸ਼ੀਲ ਤੇਲ ਪਾਣੀ ਨਾਲੋਂ ਘੱਟ ਸੰਘਣੇ




ਟਰਪੀਨ



(VIII)

ਟਰਪੀਨ

ਹੁੰਦੇ ਹਨ ਅਤੇ ਇਨ੍ਹਾਂ ਦਾ ਆਮ ਉਬਾਲ-ਦਰਜਾ 150° ਤੋਂ 185° ਸੈਂ. ਹੁੰਦਾ ਹੈ। ਇਨ੍ਹਾਂ ਦੀ ਸੁਧਾਈ ਘੱਟ ਦਬਾਉ ਉੱਤੇ ਅੰਸ਼ਕ ਕਸ਼ੀਦਣ ਦੁਆਰਾ ਜਾਂ ਰਵੇਦਾਰ ਵਿਉਂਤਪੰਨ ਤੋਂ ਪੁਨਰਜਣਨ ਦੁਆਰਾ ਕੀਤੀ ਜਾਂਦੀ ਹੈ। ਏਸਾਈਕਲੀ ਮਾੱਨੋਟਰਪੀਨ ਹਾਈਡ੍ਰੋਕਾਰਬਨਾਂ ਗਿਣਤੀ ਵਿਚ ਬਹੁਤ ਘੱਟ ਹੁੰਦੀਆਂ ਹਨ ਪ੍ਰੰਤੂ ਇਨ੍ਹਾਂ ਦੇ ਆਕਸੀਕ੍ਰਿਤ ਵਿਉਂਤਪੰਨ ਕੁਦਰਤ ਵਿਚ ਵਧੇਰੇ ਮਿਲਦੇ ਹਨ ਅਤੇ ਬਹੁਤ ਮਹੱਤਵਪੂਰਨ ਹਨ। ਪ੍ਰਸਿੱਧ ਏਸਾਈਕਲੀ ਮਾੱਨੋਟਰਪੀਨ ਵਿਉਂਤ-ਪੰਨਾਂ ਵਿਚ ਟਰਪੀਨ ਅਲਕੋਹਲ ਸਿਟ੍ਰੋਨੈੱਲੋਲ (V) ਅਤੇ ਅਨੁਸਾਰੀ ਐੱਲਡਿਹਾਈਡ ਸਿਟ੍ਰੋਨੈੱਲੋਲ (VI) (ਇਹ ਦੋਵੇਂ ਸਿਟ੍ਰੋਨੈੱਲਾ ਦੇ ਤੇਲ ਵਿਚ ਮਿਲਦੇ ਹਨ), ਸਿਟ੍ਰਲ (VII) (ਜਿਹੜਾ ਕਿ ਲੈਮਨ-ਗ੍ਰਾਸ ਤੇਲ ਵਿਚ ਮਿਲਦਾ ਹੈ) ਅਤੇ ਜੀਰੇ-ਨੀਓਲ (VIII) (ਜਿਹੜੀ ਕਿ ਤੁਰਕਿਸ਼ ਜੀਰੇਨੀਅਮ ਤੇਲ ਵਿਚ ਮਿਲਦੀ ਹੈ) ਸ਼ਾਮਲ ਹਨ।

ਸਿਟ੍ਰੋਨੈੱਲੋਲ ਨੂੰ ਤੇਜ਼ਾਬ ਨਾਲ ਕਿਰਿਆ ਕਰਵਾ ਕੇ ਮਾੱਨੋਸਾਈਕਲੀ ਮਾੱਨੋਟਰਪੀਨ ਅਲਕੋਹਲ ਆਈਸੋਪਿਊਲੈੱਗੋਲ ਵਿਚ ਬਦਲਿਆ ਜਾਂਦਾ ਹੈ ਜਿਸ ਤੋਂ ਉਤਪ੍ਰੇਰਕੀ ਹਾਈਡ੍ਰੋਜਨੀਕਰਨ ਦੁਆਰਾ ਸਟੀਰੀਓਆਈਸੋਮੈਰਿਕ ਮੈਂਨਥੋਲਾਂ (IX) ਦਾ ਮਿਸ਼ਰਨ ਬਣਾਇਆ ਜਾਂਦਾ ਹੈ। ਇਸ ਵਿਧੀ ਦੀ ਵਰਤੋਂ ਵਪਾਰਕ ਤੌਰ ਤੇ ਮੈਂਨਥੋਲ ਦੇ ਕੁਦਰਤੀ ਸ੍ਰੋਤ ਵਧਾਉਣ ਲਈ ਕੀਤੀ ਜਾਂਦੀ ਹੈ। ਜਦੋਂ ਸਿਟ੍ਰਲ (VII) ਦਾ ਲਘੂਕਰਨ ਸੋਡੀਅਮ ਅਮੈਲਗਮ ਨਾਲ ਕੀਤਾ ਜਾਂਦਾ ਹੈ ਤਾਂ ਜੀਰੇਨੀਓਲ (VIII) ਬਣਦੀ ਹੈ, ਜਿਹੜੀ ਕਿ ਗੁਲਾਬ ਦੇ ਅਤਰਾਂ ਦਾ ਇਕ ਅਹਿਮ ਅੰਸ਼ ਹੈ। ਸਿਟ੍ਰਲ ਨੂੰ ਐਸ਼ੀਟੋਨ ਨਾਲ ਕੰਡੈਂਸ ਕਰਕੇ ਮਹੱਤਵਪੂਰਨ ਮੱਧਵਰਤੀ ਆਇਓਨੋਨ (X) ਬਣਦੀ



(IX) (X)



(Xi)

ਟਰਪੀਨ

ਹੈ ਜਿਸ ਤੋਂ ਤੇਜ਼ਾਬ ਨਾਲ ਸਾਈਕਲੀਕਰਨ ਨਾਲ ਆਇਓਨੋਨ (XI) ਬਣਦੀ ਹੈ। ਭਾਵੇਂ β-ਆਇਓਨੋਨ ਨੂੰ ਟਰਪੀਨ ਨਹੀਂ ਮੰਨਿਆ ਜਾ ਸਕਦਾ ਪ੍ਰੰਤੂ ਇਹ ਵਿਟਾਮਿਨ A (IV) ਦੇ ਸੰਸ਼ਲੇਸ਼ਣ ਲਈ ਮੁੱਢਲੇ ਪਦਾਰਥ ਦੇ ਤੌਰ ਤੇ ਅਤੇ ਵਾਇਲਿਟ-ਸੁਗੰਧਿਤ ਅਤਰਾਂ ਵਿਚ ਇਕ ਅੰਸ਼ ਦੇ ਤੌਰ ਤੇ ਮਹੱਤਵਪੂਰਨ ਹੈ।

ਲਿਮੋਨੀਨ (II) ਇਕ ਤੇਲ ਹੈ ਜਿਸ ਦਾ ਸਾਧਾਰਨ ਉਬਾਲ ਦਰਜਾ 177° ਸੈਂ. ਹੈ। ਇਹ ਸੰਤਰੇ ਅਤੇ ਲੈਮਨ ਤੇਲਾਂ ਦਾ ਮੁੱਖ ਅੰਸ਼ ਹੈ ਅਤੇ ਇਸ ਵਿਚ ਮਾੱਨੋਸਾਈਕਲੀ ਮਾੱਨੋਟਰਪੀਨ ਹਾਈਡ੍ਰੋਕਾਰਬਨਾਂ ਦੇ ਵਿਸ਼ੇਸ਼ ਗੁਣ ਹੁੰਦੇ ਹਨ। ਇਸ ਸ਼੍ਰੇਣੀ ਵਿਚ ਹੋਰ ਟਰਪੀਨੋਲੀਨ, α ਅਤੇ β– ਫ਼ੈੱਲੈਂਡਰੀਨ ਅਤੇ ਟਰਪੀਨੀਨ ਹਨ। ਹੋਰ ਵਧੇਰੇ ਟਰਪੀਨਾਂ ਅਤੇ ਉਨ੍ਹਾਂ ਦੇ ਵਿਉਂਤਪੰਨਾਂ ਵਾਂਗ ਲਿਮੋਨੀਨ ਪ੍ਰਕਾਸ਼ੀ ਤੌਰ ਤੇ ਝੁਵਣ ਤਲ-ਘੁੰਮਕ ਹੈ। ਲਿਮੋਨੀਨ ਦੇ ਰੈਸੀਮਿਕ ਰੂਪ ਨੂੰ ਡਾਈਪੈਂਟੀਨ ਕਿਹਾ ਜਾਂਦਾ ਹੈ ਅਤੇ ਆਈਸੋਪਰੀਨ, $CH_2=C(CH_3)CH=CH_2$, ਦੇ ਡਾਈਮਰੀਕਰਨ ਦੁਆਰਾ ਬਣਦੀ ਹੈ। ਗਰਮ ਧਾਤਵੀ ਫ਼ਿਲਾਮੈਂਟ ਦੇ ਸੰਪਰਕ ਨਾਲ ਲਿਮੋਨੀਨ; ਆਈਸੋ-ਪਰੀਨ ਵਿਚ ਬਦਲ ਜਾਂਦੀ ਹੈ। ਮੈਂਨਥੋਲ (IX) ਅਤੇ ਆਕਸੀਕ੍ਰਿਤ ਵਿਉਤਪੰਨ ਟਰਪੀਨੀਓਲ (XII) ਅਤੇ 1, 8 - ਟਰਪਿਨ (ਟਰਪਿਨ ਹਾਈਡ੍ਰੇਟ (XIII) ਵਪਾਰਕ ਰਸਾਇਣਿਕ ਪਦਾਰਥ ਹਨ।



(XII) (XIIi)

ਟਰਪੀਨ

1, 8- ਟਰਪਿਨ α –, ਟਰਪੀਨੀਓਲ, ਟਰਪੀਨੋਲੀਨ ਅਤੇ ਟਰਪੀਨੀਨਾਂ ਦੇ ਮਿਸ਼ਰਨ α – ਪਾਈਨੀਨ (III) ਦੀ ਤੇਜ਼ਾਬ ਨਾਲ ਕਿਰਿਆ ਦੁਆਰਾ ਤਿਆਰ ਕੀਤੇ ਜਾਂਦੇ ਹਨ। ਇਸ ਮਿਸ਼ਰਨ ਦੀ ਵਰਤੋਂ ਜੀਲ (ਪਾਈਨ) ਤੇਲ ਦੇ ਤੌਰ ਤੇ ਕੀਤੀ ਜਾਂਦੀ ਹੈ। ਐੱਲਫ਼ਾ-ਪਾਈਨੀਨ (III) ਬਾਈਸਾਈਕਲੀ ਮਾੱਨੋਟਰਪੀਨਾਂ ਦੀ ਇਕ ਉਦਾਹਰਨ ਹੈ ਜਿਸ ਦਾ ਉਬਾਲ-ਦਰਜਾ 156° ਸੈਂ. ਹੈ। ਇਹ ਸਾਧਾਰਨ ਟਰਪਨਟਾਈਨ, ਜਿਹੜੀ ਕਿ ਚੀਲ ਦੇ ਦਰਖ਼ਤਾਂ ਜਾਂ ਕੱਟੇ ਹੋਏ ਦਰਖ਼ਤਾਂ ਦੇ ਮੁੱਢਾਂ ਵਿਚੋਂ ਕੱਢਣ ਉਪਰੰਤ ਸੁਧਾਈ ਜਾਂ ਭਾਫ਼ ਨਾਲ ਕਸ਼ੀਦ ਕਰਨ ਤੇ ਤਿਆਰ ਕੀਤੀ ਜਾਂਦੀ ਹੈ, ਦਾ ਮੁੱਖ ਅੰਸ਼ ਹੈ। ਇਹ "ਸਲਫ਼ੇਟ ਟਰਪਨਟਾਈਨ" ਦਾ ਮੁੱਖ ਅੰਸ਼, ਕਾਗ਼ਜ਼ ਬਣਾਉਣ ਸਮੇਂ ਇਕ ਸਹਿ-ਉਪਜ, ਪੇਂਟ ਅਤੇ ਵਾਰਨਿਸ਼ਾਂ ਵਿਚ ਮਹੱਤਵਪੂਰਨ ਅੰਸ਼ ਅਤੇ ਰਸਾਇਣਕ ਉਦਯੋਗ ਵਿਚ ਵਰਤੀਆਂ ਜਾਣ ਵਾਲੀਆਂ ਉਪਜਾਂ ਲਈ ਕੱਚਾ ਮਾਲ ਹੈ। ਐੱਲਫ਼ਾ ਪਾਈਨੀਨ ਦੀ ਤੇਜ਼ਾਬਾਂ ਨਾਲ



(XIV) (XV) (XVI)

ਟਰਪੀਨ

ਭਿੰਨ-ਭਿੰਨ ਹਾਲਤਾਂ ਵਿਚ ਕਿਰਿਆ ਦੁਆਰਾ ਬੋਰਨੀਓਲ (XIV), ਫੈਂਚਾਈਲ ਅਲਕੋਹਲ (XV) ਅਤੇ ਹਾਈਡ੍ਰੋਕਾਰਬਨ ਕੈਂਫੀਨ (XVI) ਵੀ ਬਣਦੇ ਹਨ। ਇਹ ਤਿੰਨੇ ਪ੍ਰਸਿੱਧ ਬਾਈਸਾਈਕਲੀ ਟਰਪੀਨ ਕੀਟੋਨ, ਕੈਂਫ਼ਰ ਦੇ ਵਪਾਰਕ ਸੰਸ਼ਲੇਸ਼ਣ ਦੇ ਕੰਮ ਆਉਂਦੇ ਹਨ।

**ਸੈੱਸਕੁਈਟਰਪੀਨ**—ਸੈੱਸਕੁਈਟਰਪੀਨਾਂ, $C_{15}H_{24}$, ਇਨ੍ਹਾਂ ਦੇ ਕੁਦਰਤੀ ਸੋਮਿਆਂ ਤੋਂ ਭਾਫ਼ ਨਾਲ ਕਸ਼ੀਦ ਕਰਕੇ ਜਾਂ ਨਿਸ਼ਕਰਸ਼ਣ ਦੁਆਰਾ ਵਖਰੀਆਂ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਨੂੰ ਨਿਰਵਾਯੂ ਵਿਚ ਅੰਸ਼ਕ-ਕਸ਼ੀਦਣ ਜਾਂ ਵਰਨਲੇਖਤਾ (ਕ੍ਰੋਮੈਟੋਗ੍ਰਾਫ਼ੀ) ਦੁਆਰਾ ਸੋਧਿਆ ਜਾਂਦਾ ਹੈ। ਬਾਈਸਾਈਕਲੀ ਸੈੱਸਕੁਈਟਰਪੀਨਾਂ ਵਿਚ ਆਈਸੋਪਰੀਨ ਯੂਨਿਟਾਂ ਦੀਆਂ ਦੋ ਤਰਤੀਬਾਂ ਅਰਥਾਤ ਕੈਡੇਲੀਨ (XVII) ਤੇ ਯੂਡੇਲੀਨ (XVIII) ਕਿਸਮਾਂ ਮਿਲਦੀਆਂ ਹਨ। ਸੈੱਸਕੁਈਟਰਪੀਨ ਦੇ ਕਾਰਬਨ ਢਾਂਚੇ ਦਾ ਪਤਾ ਇਸ ਨੂੰ ਗੰਧਕ ਜਾਂ ਸਿਲੀਨੀਅਮ ਨਾਲ ਗਰਮ ਕਰਕੇ ਹਾਈਡ੍ਰੋਜਨੀਕਰਨ ਦੁਆਰਾ ਲਾਇਆ ਜਾ ਸਕਦਾ ਹੈ। ਜਿਨ੍ਹਾਂ ਹਾਲਤਾਂ ਵਿਚ ਇਹ ਢੰਗ ਕਾਮਯਾਬ ਨਹੀਂ ਹੁੰਦਾ ਉੱਥੇ ਗਿਆਤ ਬਣਤਰ ਵਾਲੇ ਯੋਗਿਕਾਂ ਦੇ ਆਕਸੀਕਰਨ ਦੁਆਰਾ ਕ੍ਰਮਬੱਧ ਨਿਮਨਕਰਨ ਜ਼ਰੂਰੀ ਹੈ।


(XVII)


(XVIII)

ਟਰਪੀਨ

ਕੈਂਟਿਨੀਨ (XIX) ਕਿਊਬੈੱਬ ਦੇ ਤੇਲ ਦਾ ਮੁੱਖ ਅੰਸ਼ ਹੈ ਅਤੇ ਕੈਡੇਲੀਨ ਕਿਸਮ ਵਿਸ਼ੇਸ਼ ਸੈੱਸਕੁਈਟਰਪੀਨ ਹੈ। ਇਹ ਪ੍ਰਕਾਸ਼ੀ ਤੌਰ ਤੇ ਧ੍ਰਵਨ ਤਲ-ਘੁੰਮਕ ਤੇਲ ਹੈ ਜਿਸ ਦਾ ਸਾਧਾਰਨ ਉਬਾਲ-ਦਰਜਾ 275° ਸੈਂ. ਹੈ। ਸੈਲੀਨੀਨ (XX), ਜਿਹੜੀ ਕਿ ਅਜਵਾਇਣ (Celery) ਦੇ ਤੇਲ ਵਿਚ ਮਿਲਦੀ ਹੈ, ਇਕ ਯੂਡੇਲੀਨ ਕਿਸਮ ਹੈ।


(XIX)


(XX)

ਟਰਪੀਨ

**ਡਾਈਟਰਪੀਨ**—ਫ਼ਾਈਟੋਲ (XXI), ਇਕ ਆਕਸੀਕ੍ਰਿਤ ਏਸਾਈਕਲੀ ਡਾਈਟਰਪੀਨ ਹੈ ਜਿਹੜੀ ਕਿ ਕਲੋਰੋਫ਼ਿਲ ਅਣੂ, ਜਿਸ ਤੋਂ ਇਹ ਸਾਬਣੀਕਰਨ ਦੁਆਰਾ ਪ੍ਰਾਪਤ ਕੀਤੀ ਜਾਂਦੀ ਹੈ, ਦਾ ਜ਼ਰੂਰੀ ਬਿਲਡਿੰਗ ਬਲਾੱਕ ਹੈ। ਫ਼ਾਈਟੋਲ ਵਿਚ ਆਈਸੋਪਰੀਨ ਯੂਨਿਟਾਂ ਦੀ ਤਰਤੀਬ ਵਿਟਾਮਿਨ-ਏ (IV) ਨਾਲ ਮਿਲਦੀ ਜੁਲਦੀ ਹੈ।



(XXI)

ਬਾਈਸਾਈਕਲੀ ਮਾੱਨੋਟਰਪੀਨ α – ਪਾਈਨੀਨ ਦੀ ਵਪਾਰਕ ਮਹੱਤਤਾ ਡਾਈਟਰਪੀਨਾਂ ਵਿਚ ਐਬਾਈਟਿਕ ਐਸਿਡ (XXII) (ਇਕ ਟ੍ਰਾਈਸਾਈਕਲੀ ਕਾਰਬਾੱਕਸੀਲਿਕ ਐਸਿਡ ਜਿਹੜਾ ਕਿ ਰੈਜ਼ਿਨ ਦਾ ਮੁੱਖ ਹਿੱਸਾ ਹੈ) ਦੁਆਰਾ ਬਰਾਬਰ ਹੋ ਗਈ ਹੈ। ਰੈਜ਼ਿਨ; ਚੀਲ ਕੁਲ ਦੇ ਮੈਂਬਰਾਂ ਦੀ ਓਲੀਓਰੈਜ਼ਿਨ ਦਾ ਅਵਾਸ਼ਪਸ਼ੀਲ ਹਿੱਸਾ ਹੈ ਜਿਹੜਾ ਕਿ ਟਰਪਨਟਾਈਨ ਨੂੰ ਵਖਰਾ ਕਰਨ ਮਗਰੋਂ ਬਚ ਜਾਂਦਾ ਹੈ। ਰੈਜ਼ਿਨ ਦੀ ਵਰਤੋਂ ਵਾਰਨਿਸ਼ ਅਤੇ ਕੋਟਿੰਗ ਪਦਾਰਥਾਂ ਦੇ ਉਤਪਾਦਨ ਲਈ ਕੀਤੀ ਜਾਂਦੀ ਹੈ। ਇਸ ਦੇ ਸੋਡੀਅਮ ਸਾਲਟ ਦੇ ਰੂਪ ਵਿਚ ਇਸ ਦੀ ਵਰਤੋਂ ਕਾਗਜ਼ ਦੀ ਸਾਈਜ਼ਿੰਗ ਲਈ, ਸੰਸ਼-ਲਿਸ਼ਟ ਰਬੜ ਵਿਚ ਇਮਲਸੀਕਾਰਕ ਦੇ ਤੌਰ ਤੇ ਅਤੇ ਕੱਪੜੇ ਧੋਣ ਦੇ ਪੀਲੇ ਸਾਬਣ ਵਿਚ ਕੀਤੀ ਜਾਂਦੀ ਹੈ। ਇਹ ਸਭ ਤੋਂ ਸਸਤੇ ਆਰਗੈਨਿਕ ਤੇਜ਼ਾਬਾਂ ਵਿਚੋਂ ਇਕ ਹੈ।


(XXII)

**ਟ੍ਰਾਈਟਰਪੀਨਾਂ**—ਏਸਾਈਕਲੀ ਟ੍ਰਾਈਟਰਪੀਨ ਹਾਈਡ੍ਰੋ-ਕਾਰਬਨ ਸਕਵੇਲੀਨ (XXIII), ਸਮੁੰਦਰੀ ਮੱਛੀਆਂ ਦੀਆਂ ਵਿਸ਼ੇਸ਼ ਸ਼੍ਰੇਣੀਆਂ ਦੇ ਜਿਗਰ ਤੇਲ ਦਾ ਅੱਧ ਤੋਂ ਜ਼ਿਆਦਾ ਹਿੱਸਾ ਹੁੰਦੀ ਹੈ, ਉਂਜ ਵੀ ਕੁਦਰਤ ਵਿਚ ਵੀ ਕਾਫ਼ੀ ਮਿਲਦੀ ਹੈ। ਇਹ ਦੂਸਰੀਆਂ ਮੱਛੀਆਂ ਦੇ ਜਿਗਰ ਤੇਲਾਂ, ਬਨਸਪਤ ਤੇਲਾਂ, ਫਫੂੰਦੀ ਅਤੇ ਮਨੁੱਖ ਦੇ ਕੰਨ ਦੀ ਮੈਲ ਅਤੇ ਚਰਬੀ ਰਸਾਂ ਵਿਚ ਵੀ ਮਿਲਦੀ ਹੈ। ਕੋਲੈਸਟ੍ਰਾੱਲ (XXIV) ਦੀ ਜੀਵ-ਸੰਸ਼ਲੇਸ਼ਣ ਵਿਚ ਮੈਟਾਬਾੱਲਿਕ ਮੱਧਵਰਤੀ ਦੇ ਤੌਰ ਤੇ ਸਕਵੇਲੀਨ ਦੀ ਜੀਵ-ਰਸਾਇਣਕ ਮਹੱਤਤਾ ਰੇਡੀਓ-ਐਕਟਿਵ ਕਾਰਬਨ ਲੇਬਲਿੰਗ ਦੁਆਰਾ ਪ੍ਰਦਰਸ਼ਿਤ ਕੀਤੀ ਗਈ ਸੀ। ਸਕਵੇਲੀਨ (XXIII) ਦਾ ਫ਼ਾਰਮੂਲਾ ਇਸ ਤਰ੍ਹਾਂ ਤਰਤੀਬ ਕੀਤਾ ਗਿਆ ਹੈ ਕਿ ਕੋਲੈਸਟ੍ਰਾੱਲ ਦੀ ਬਣਤਰ ਨਾਲ ਇਸ ਦਾ ਸਬੰਧ ਪਤਾ ਲਗ ਸਕੇ। ਭਾਵੇਂ ਟ੍ਰਾਈ ਅਤੇ ਟੈੱਟ੍ਰਾਸਾਈਕਲੀ ਟਰਾਈਟਰਪੀਨਾਂ ਦਾ ਪਤਾ ਹੈ ਪ੍ਰੰਤੂ ਹੁਣ ਤੱਕ ਕੁਦਰਤ ਵਿਚ ਵਧੇਰੇ ਮਿਲਦੀਆਂ ਟ੍ਰਾਈਟਰਪੀਨਾਂ ਪੰਜ ਕਾਰਬਨ ਰਿੰਗਾਂ ਵਾਲੀਆਂ ਹਨ। ਪੈਂਟਾਸਾਈ-ਕਲੀ ਟ੍ਰਾਈਟਰਪੀਨਾਂ ਮੁਕਤ ਜਾਂ ਗਲਾਈਕੋਸਾਈਡਾਂ ਵਿਚ ਸ਼ੱਕਰਾਂ ਨਾਲ ਮਿਲੀਆਂ ਕਈ ਪੌਦਿਆਂ ਦੇ ਸਾਰੇ ਹਿੱਸਿਆਂ ਵਿਚ ਮਿਲਦੀਆਂ ਹਨ। ਕਈ ਪੈਂਟਾਸਾਈਕਲੀ ਟ੍ਰਾਈਟਰਪੀਨਾਂ ਦੀ ਬਣਤਰ ਪੂਰਨ ਤੌਰ ਤੇ ਪਤਾ ਨਹੀਂ ਹੈ ਪ੍ਰੰਤੂ β – ਐਮਾਈਰਿਨ (XXV) ਦੀ ਬਣਤਰ ਚੰਗੀ


(XXIII)



(XXIV)

ਤਰ੍ਹਾਂ ਸਥਾਪਿਤ ਹੋ ਚੁੱਕੀ ਹੈ। β – ਐਮਾਈਰਿਨ 50 ਤੋਂ ਵੱਧ ਪੌਦਿਆਂ ਦੇ ਸ੍ਰੋਤਾਂ ਵਿਚੋਂ ਕੱਢੀ ਜਾ ਚੁੱਕੀ ਹੈ ਪ੍ਰੰਤੂ ਸਭ ਤੋਂ ਵਧੀਆ ਸ੍ਰੋਤ ਐਲੀਮੀ ਰੈਜ਼ਿਨ ਹੈ। β – ਐਮਾਈਰਿਨ ਦਾ ਕਾਰਬਨ ਢਾਂਚਾ ਸਕਵੇਲੀਨ (XXIII) ਅਤੇ ਕੋਲੈੱਸਟ੍ਰੌਲ (XXIY) ਨਾਲ ਬਹੁਤ ਹੀ ਜ਼ਿਆਦਾ ਸਬੰਧਿਤ ਹੈ। ਇਸ ਲਈ ਇਹ ਸੁਝਾਅ ਦਿੱਤਾ ਗਿਆ ਹੈ ਕਿ ਸਕਵੇਲੀਨ, ਜੀਵ-ਸੰਸ਼ਲੇਸ਼ਣ ਵਿਚ ਸਟੇਰੋਲਾਂ ਅਤੇ ਪੈਂਟਾਸਾਈ-ਕਲੀ ਟ੍ਰਾਈਟਰਪੀਨਾਂ ਦਾ ਸਾਂਝਾ ਪੂਰਵਗਾਮੀ ਹੈ।



(XXV)

**ਟੈੱਟ੍ਰਾਟਰਪੀਨਾਂ**—ਪੀਲੇ, ਸੰਤਰੀ ਜਾਂ ਲਾਲ, ਚਰਬੀ ਵਿਚ ਘੁਲਣਸ਼ੀਲ ਪੌਦਿਆਂ ਅਤੇ ਪਸ਼ੂਆਂ ਦੇ ਪਿਗਮੈਂਟਾਂ ਦੀ ਵੱਡੀ ਸ਼੍ਰੇਣੀ, ਜਿਸ ਨੂੰ ਕੈਰੋਟੀਨਾਇਡ ਕਿਹਾ ਜਾਂਦਾ ਹੈ, ਨੂੰ ਟੈਟ੍ਰਾਟਰਪੀਨਾਂ ਵਿਚ



(XXVI)

ਸ਼੍ਰੇਣੀਬੱਧ ਕੀਤਾ ਗਿਆ ਹੈ। ਇਨ੍ਹਾਂ ਦਾ ਸਾਧਾਰਣ ਅਣਵੀ ਫ਼ਾਰਮੂਲਾ $(C_5H_8)_8$ ਅਨੁਸਾਰ $C_4H_{64}$ ਹੋਣ ਦੀ ਥਾਂ $C_{40}H_{56}$ ਹੈ। ਇਨ੍ਹਾਂ ਦੀ ਬਣਤਰ ਆਈਸੋਪ੍ਰੀਨ ਯੂਨਿਟਾਂ ਤੋਂ ਬਣ ਸਕਣ ਕਾਰਨ ਇਨ੍ਹਾਂ ਨੂੰ ਟਰਪੀਨਾਂ ਵਿਚ ਸ਼੍ਰੇਣੀਬੱਧ ਕੀਤਾ ਗਿਆ ਹੈ। ਕੈਰੋਟੀਨਾੱਇਡਾਂ ਨੂੰ ਇਨ੍ਹਾਂ ਦੇ ਕੁਦਰਤੀ ਸ੍ਰੋਤਾਂ ਤੋਂ ਘੋਲਕ ਨਿਸ਼ਕਰਸ਼ਣ ਦੁਆਰਾ ਵੱਖਰਾ ਕੀਤਾ ਜਾਂਦਾ ਹੈ ਅਤੇ ਕ੍ਰੋਮੈਟੋਗ੍ਰਾਫ਼ੀ ਦੁਆਰਾ ਸੋਧਿਆ ਜਾਂਦਾ ਹੈ। ਲਾਈਕੋਪੀਨ (XXVI) ਪੱਕੇ ਹੋਏ ਟਮਾਟਰ ਦਾ ਲਾਲ ਪਿਗਮੈਂਟ ਹੈ ਅਤੇ ਏਸਾਈਕਲੀ ਟੈੱਟ੍ਰਾਟਰਪੀਨਾਂ ਦੀ ਉਦਾਹਰਨ ਹੈ।

ਫ਼ਾਰਮੂਲੇ ਵਿਚ ਬਿੰਦੂਆਂ ਵਾਲੀਆਂ ਰੇਖਾਂਵਾਂ ਆਈਸੋਪ੍ਰੀਨ ਯੂਨਿਟਾਂ ਵਿਚ ਵੰਡ ਵਿਖਾਉਂਦੀਆਂ ਹਨ ਅਤੇ ਇਹ ਗੱਲ ਧਿਆਨ ਯੋਗ ਹੈ ਕਿ ਆਈਸੋਪ੍ਰੀਨ ਯੂਨਿਟਾਂ ਦਾ ਸਾਧਾਰਨ ਹੈੱਡ ਤੋਂ ਟੇਲ ਬੰਧਨ ਅਣੂ ਦੇ ਵਿਚਕਾਰ ਇਕ ਇਕਹਿਰੇ ਟੇਲ ਤੋਂ ਟੇਲ ਬੰਧਨ ਨਾਲ ਵਿਘਨ ਪਿਆ ਹੋਇਆ ਹੈ, ਜਿਸ ਨਾਲ ਸਮਮਿਤ ਬਣਤਰ ਬਣਦੀ ਹੈ। ਸਭ ਤੋਂ ਪ੍ਰਸਿੱਧ ਅਤੇ ਵਧੇਰੇ ਮਿਲਣ ਵਾਲੀ ਟੈੱਟ੍ਰਾਟਰਪੀਨ β – ਕੈਰੋਟੀਨ (XXVII) ਹੈ, ਜਿਹੜੀ ਕਿ ਗਾਜਰ ਦਾ ਮੁੱਖ ਪੀਲਾ ਪਿਗਮੈਂਟ ਹੈ। ਬੀਟਾ-ਕੈਰੋਟੀਨ ਪੁਸ਼ਟ ਭੋਜਨ ਦੇ ਤੌਰ ਤੇ ਬਹੁਤ ਮਹੱਤਵਪੂਰਨ ਹੈ ਕਿਉਂਕਿ ਜੀਵ ਆਰਗੈਨਿਜ਼ਮ ਸਪੱਸ਼ਟ ਤੌਰ ਤੇ ਇਸ ਨੂੰ ਸਮਮਿਤਾ ਦੇ ਬਿੰਦੂ ਤੋਂ ਦੋ ਹਿੱਸਿਆਂ ਵਿਚ ਤੋੜ ਦਿੰਦਾ ਹੈ ਜਿਸ ਨਾਲ ਵਿਟਾਮਿਨ-ਏ (IV) ਬਣ ਜਾਂਦਾ ਹੈ।



(XXVII)

**ਪੱਲੀਟਰਪੀਨਾਂ**—ਰਬੜ, ਜਿਹੜੀ ਕਿ ਰਬੜ ਦੇ ਦਰਖ਼ਤ ਦੀ ਲੇਟੈਕਸ ਵਿਚ ਮਿਲਦੀ ਹੈ, ਇਕ ਪੱਲੀਟਰਪੀਨ ਹਾਈਡ੍ਰੋਕਾਰਬਨ $(C_5H_8)_n$ ਹੈ, ਜਿੱਥੇ n ਦਾ ਮੁੱਲ 4,000–5,000 ਹੈ।



(XXVIII)

ਆੱਕਸੀਕਰਨ ਦੁਆਰਾ ਰਸਾਇਣਿਕ ਨਿਮਨਕਰਨ ਅਤੇ ਐਕਸ ਕਿਰਨ ਵਿਵਰਤਨ ਅਧਿਐਨਾਂ ਤੋਂ ਪਤਾ ਲੱਗਦਾ ਹੈ ਕਿ ਰਬੜ ਵਿਚ ਇਹ ਯੂਨਿਟ XXVIII ਵਾਰ ਵਾਰ ਆਉਂਦਾ ਹੈ। ਆਈਸੋਪ੍ਰੀਨ ਯੂਨਿਟਾਂ ਵਿਚ ਵੰਡ ਸੰਕੇਤਿਤ ਹੈ। ਰਬੜ ਦੇ ਵਲਕੱਨੀਕਰਨ ਸਮੇਂ ਗੰਧਕ ਦੇ ਐਟਮਾਂ ਦੁਆਰਾ ਚੇਨਾਂ ਵਿਚਕਾਰ ਕ੍ਰਾਸ-ਬੰਧਨ ਸਥਾਪਿਤ ਹੋ ਜਾਂਦਾ ਹੈ। ਗਟਾ-ਪਰਚ ਅਤੇ ਰਬੜ ਵਿਚ ਫ਼ਰਕ ਕੇਵਲ ਇੰਨਾ ਹੈ ਕਿ ਗਟਾ-ਪਰਚ ਵਿਚ ਮੀਥਾਈਲ ਗਰੁੱਪ ਉਲਟ ਪਾਸਿਆਂ ਉੱਤੇ ਹੁੰਦੇ ਹਨ (ਟ੍ਰਾਂਸ ਤਰਤੀਬ) ਜਦੋਂ ਕਿ ਰਬੜ ਵਿਚ ਇਕੋ ਪਾਸੇ (ਸਿਸ ਤਰਤੀਬ)।

ਹ. ਪੁ.—ਐਨ. ਬ੍ਰਿ. 21 : 951

**ਟਰੰਪੀ, ਰੂਡਾਲਫ** (Trumpy Rudolf) : ਸਵਿਟਜ਼ਰਲੈਂਡ ਦੇ ਇਸ ਪ੍ਰਸਿੱਧ ਭੂ-ਵਿਗਿਆਨੀ ਦਾ ਜਨਮ 16 ਅਗਸਤ, 1921 ਨੂੰ ਗਲਾੱਰਸ (Glarus) ਵਿਖੇ ਹੋਇਆ। ਪ੍ਰਮੁੱਖ ਤੌਰ ਤੇ ਇਹ ਸਵਿਸ ਐਲਪਸ ਪਰਬਤ ਦੀ ਖੋਜ ਲਈ ਹੀ ਮਸ਼ਹੂਰ ਹੈ। ਸੰਨ 1947 ਤੋਂ 1953 ਤੱਕ ਇਹ ਸਵਿਟਜ਼ਰਲੈਂਡ ਦੀ ਲੌਜ਼ਾੱਨ (Lausanne) ਯੂਨੀਵਰਸਿਟੀ ਦਾ ਫ਼ੈਕਲਟੀ ਮੈਂਬਰ ਰਿਹਾ। ਸੰਨ 1953 ਵਿਚ ਇਹ ਸਵਿਸ ਫ਼ੈਡਰਲ ਇੰਸਟੀਚਿਊਟ ਆਫ਼ ਟੈਕਨਾਲੋਜੀ, ਜ਼ੂਰਿਕ ਦਾ ਪ੍ਰੋਫ਼ੈਸਰ; ਸੰਨ 1956 ਵਿਚ ਜ਼ੂਰਿਕ ਯੂਨੀਵਰਸਿਟੀ ਦਾ ਫ਼ੈਕਲਟੀ ਮੈਂਬਰ ਬਣਿਆ। ਇਸ ਨੇ 1960 ਵਿਚ "Paleotectonic Evolution of Central and Western Alps" ਨਾਂ ਦੀ ਪੁਸਤਕ ਲਿਖੀ।

ਹ. ਪੁ.—ਐਨ. ਬ੍ਰਿ. ਮਾ. 10 : 151

**ਟ੍ਰਬਨਰ, ਵਿਲਹੈਲਮ** : ਜਰਮਨੀ ਦੇ ਇਸ ਭੂਦ੍ਰਿਸ਼ ਚਿੱਤਰਕਾਰ ਅਤੇ ਮੂਰਤੀਕਾਰ ਦਾ ਜਨਮ ਸੰਨ 1851 ਨੂੰ ਹੀਡਲਬਰਗ ਵਿਖੇ ਹੋਇਆ। ਇਸਨੇ ਕਾਰਲਸਰੂਈ ਸਟਟਗਾਰਟ ਅਤੇ ਮਿਊਨਿਕ ਵਿਖੇ ਸਿੱਖਿਆ ਪ੍ਰਾਪਤ ਕੀਤੀ। ਸੰਨ 1898 ਤੋਂ 1903 ਤੱਕ ਇਸ ਨੇ ਫ਼ਰੈਂਕਫ਼ਰਟ ਵਿਖੇ ਅਤੇ ਸੰਨ 1905 ਤੋਂ ਕਾਰਲਸਰੂਈ ਵਿਖੇ ਸਿੱਖਿਆ ਦਿੱਤੀ। ਇਹ ਲੀਬਲ (Lible) ਤੋਂ

ਬਹੁਤ ਪ੍ਰਭਾਵਿਤ ਹੋਇਆ। ਹੀਡਲਬਰਗ ਦੇ ਹਾਲ ਵਿਚ ਇਸ ਰਾਹੀਂ ਬਣਾਈਆਂ ਮੁਹਰਾਕਸ਼ੀਆਂ ਅਤੇ ਜਰਮਨੀ ਦੇ ਸਾਰੇ ਆਜਾਇਬ ਘਰਾਂ ਵਿਚ ਇਸ ਰਾਹੀਂ ਬਣਾਏ ਚਿੱਤਰ ਲੱਗੇ ਹੋਏ ਹਨ। ਇਸ ਨੇ ਹਵਾ ਅਤੇ ਰੌਸ਼ਨੀ ਦੇ ਪ੍ਰਭਾਵ ਨੂੰ ਆਪਣੇ ਚਿੱਤਰਾਂ ਵਿਚ ਦਰਸਾਇਆ ਹੈ।

ਸੰਨ 1917 ਨੂੰ ਫ਼ਰੈਂਕਫ਼ਰਟ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਵ. ਐਨ. 12 : 246; ਹਿੰ. ਵਿ.ਕੋ. 5 : 186

**ਟਰਬਰੂਗਹੇਨ, ਹੈਂਡਰਿਕ** **(Terbrugghen, Hendrik)** : ਨੀਦਰਲੈਂਡ ਦੇ ਇਸ ਚਿੱਤਰਕਾਰ ਦਾ ਜਨਮ ਸੰਨ



**ਚਿੱਤਰ : 12 ਹੈਂਡਰਿਕ ਟਰਬਰੂਗਹੇਨ ਦਾ ਬਣਾਇਆ ਚਿੱਤਰ 'ਦੀ ਫਲੂਟ ਪਲੇਅਰ।"**

1588 ਵਿਚ ਡੈਵੈਂਟਰ ਵਿਖੇ ਹੋਇਆ। ਇਸ ਨੇ ਉੱਘੇ ਚਿੱਤਰਕਾਰ ਅਬ੍ਰਾਹਮ ਬਲੋਮਾਰਟ ਤੋਂ ਯੂਟ੍ਰੈਕਟ ਵਿਖੇ ਸਿੱਖਿਆ ਪ੍ਰਾਪਤ ਕੀਤੀ। ਕਿਹਾ ਜਾਂਦਾ ਹੈ ਕਿ ਦਸ ਸਾਲ ਇਹ ਇਟਲੀ ਵਿਚ ਰਿਹਾ ਅਤੇ ਸੰਨ 1604 ਦੇ ਲਗਭਗ ਰੋਮ ਚਲਾ ਗਿਆ ਸੀ। ਉਥੇ ਇਸ ਨੇ ਕਾਰਾਵਾਜੋ ਨਾਲ ਸਿੱਧੇ ਸਬੰਧ ਬਣਾਏ। ਸੰਨ 1614 ਵਿਚ ਇਹ ਯੂਟ੍ਰੈਕਟ ਵਾਪਸ ਆ ਗਿਆ। ਵਾਪਸ ਆਉਣ ਤੋਂ ਬਾਅਦ ਬਣਾਏ ਗਏ ਚਿੱਤਰਾਂ ਵਿਚ ਕੈਰਾਵੈਜੇਜ਼ ਕਾਰਾਵਾਜੋ ਦਾ ਪ੍ਰਭਾਵ ਸਪੱਸ਼ਟ ਨਜ਼ਰ ਆਉਂਦਾ ਹੈ, ਅਜਿਹੀ ਇਕ ਉਦਾਹਰਣ ਇਸਦੇ 'ਕਾਲਿੰਗ ਆਫ਼ ਸੇਂਟ ਮੈਥਿਊ' ਦਾ ਚਿੱਤਰ ਹੈ। ਆਪਣੇ ਚਿੱਤਰਾਂ ਵਿਚ ਵਿਰੋਧੀ ਰੰਗਾਂ ਅਤੇ ਸ਼ੇਡਾਂ ਦੀ ਵਰਤੋਂ ਲਈ ਇਹ ਕਾਰਾਵਾਜੋ ਦਾ ਰਿਣੀ ਹੈ। ਇਸ ਦੇ ਕੁਝ ਚਿੱਤਰਾਂ ਵਿਚ 16ਵੀਂ ਸਦੀ ਦੀ ਉੱਤਰੀ ਚਿੱਤਰਕਾਰੀ ਦੀ ਛਾਪ ਹੈ, ਜਿਵੇਂ 'ਕਰੂਸਿਫ਼ਿਕੇਸ਼ਨ ਵਿੱਦ ਦੀ ਵਰਜਿਨ ਐਂਡ ਸੇਂਟ ਜਾਨ' (ਲ. 1625) ਅਜਿਹੀ ਉਦਾਹਰਣ ਹੈ। St. Sebastian Tended by Irene and Her maid (1625) ਇਸ ਦਾ ਸ਼ਾਹਕਾਰ ਹੈ। ਇਸ ਦੀਆਂ ਕ੍ਰਿਤਾਂ ਨੂੰ ਇਸ ਦੇ ਸਮਕਾਲੀਆਂ ਬਾਬੁਰੇਨ ਅਤੇ ਹੌਨਥੋਰਸਟ (Honthorst) ਤੋਂ ਵਧੀਆ ਮੰਨਿਆ ਜਾਂਦਾ ਹੈ।

ਸੰਨ 1629 ਨੂੰ ਯੂਟ੍ਰੈਕਟ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 895

**ਟਰੰਬਲ** **(Trumbull)** : ਇਹ ਸੰਯੁਕਤ ਰਾਜ ਅਮਰੀਕਾ ਦੇ ਦੱਖਣ-ਪੱਛਮੀ ਖੇਤਰ ਦੇ ਕਨੈਕਟੀਕਟ ਰਾਜ ਦੀ ਫੇਅਰਫੀਲਡ ਕਾਊਂਟੀ ਦਾ ਇਕ ਉਪ ਸ਼ਹਿਰ ਹੈ। ਇਹ ਸ਼ਹਿਰ ਸੰਨ 1650 ਦੇ ਦਹਾਕੇ ਵਿਚ ਇਕ ਨਿਰੋਲ ਰਿਹਾਇਸ਼ੀ ਬਸਤੀ ਦੇ ਰੂਪ ਵਿਚ ਬ੍ਰਿਜਪੋਰਟ ਸ਼ਹਿਰ ਦੇ ਉੱਤਰੀ ਸਿਰੇ ਵੱਲ ਪਾਕਵਾਨੋਕ (Poquonock) ਦਰਿਆ ਦੇ ਕੰਢੇ ਸਟਰੈਟਫਰਡ (Stratford) ਸ਼ਹਿਰ ਦੇ ਹਿੱਸੇ ਦੇ ਰੂਪ ਵਿਚ ਸਥਾਪਿਤ ਹੋਇਆ। ਆਰੰਭ ਵਿਚ ਇਥੋਂ ਦੇ ਵਸਨੀਕ ਸਿਰਫ਼ ਵਾਹੀ ਦਾ ਕੰਮ ਹੀ ਕਰਦੇ ਸਨ। ਸੰਨ 1725 ਵਿਚ ਇਸ ਬਸਤੀ ਨੂੰ ਯੂਨਿਟੀ ਪੈਰਿਸ ਦੇ ਤੌਰ ਤੇ ਸੰਗਠਿਤ ਕੀਤਾ ਗਿਆ ਅਤੇ 1744 ਵਿਚ ਇਸ ਨੂੰ ਲੌਂਗ ਹਿਲ ਪੈਰਿਸ ਵਿਚ ਸ਼ਾਮਲ ਕਰ ਕੇ ਇਹ ਉੱਤਰੀ ਸਟਰੈਟਫਰਡ ਬਣਿਆ। ਉੱਤਰੀ ਸਟਰੈਟਫਰਡ 1793 ਵਿਚ ਸ਼ਹਿਰ ਦੇ ਤੌਰ ਤੇ ਨਿਗਮਿਤ ਕੀਤਾ ਗਿਆ ਅਤੇ ਇਸ ਦਾ ਨਾਂ ਕਨੈਕਟੀਕਟ ਦੇ ਉਸ ਸਮੇਂ ਦੇ 'ਜੋਨੇਥਮ ਟਰੰਬਲ' ਨਾਮੀ ਗਵਰਨਰ ਦੇ ਨਾਂ ਪਿੱਛੇ ਟਰੰਬਲ ਰੱਖਿਆ ਗਿਆ। ਨਿਕੋਲਸ ਅਤੇ ਲੌਂਗ ਹਿੱਲ ਪਿੰਡ ਵੀ ਇਸ ਵਿਚ ਸ਼ਾਮਲ ਕਰ ਦਿੱਤੇ ਗਏ।

ਆਬਾਦੀ—32729 (1973)

41°15′ ਉ. 73°12′ ਪੱ.

ਹ. ਪੁ.—ਐਨ. ਬ੍ਰਿ. ਮਾ. 10 : 149

**ਟ੍ਰੰਬਲ ਜਾੱਨ** : ਅਮਰੀਕਾ ਦੇ ਇਸ ਕਵੀ, ਕਾਨੂੰਨਦਾਨ ਅਤੇ ਨੇਤਾ ਦਾ ਜਨਮ 24 ਅਪ੍ਰੈਲ, 1750 ਨੂੰ ਕੈਲੀਫੋਰਨੀਆ ਵਿਚ ਵੈੱਸਟਬਰੀ ਵਿਖੇ ਹੋਇਆ। ਇਸ ਨੇ ਯੇਲ ਵਿਖੇ ਸਿੱਖਿਆ ਪ੍ਰਾਪਤ ਕੀਤੀ। ਇਹ 'ਹਾਰਟਫੋਰਡ ਵਿਟਸ' ਨਾਮੀ ਪਾਰਟੀ ਦਾ ਨੇਤਾ ਸੀ। ਜੋਜ਼ਫ਼ ਐਡੀਸਨ ਦੀ ਸ਼ੈਲੀ ਤੇ ਆਧਾਰਿਤ ਇਸ ਦੇ ਲੇਖ ਸੰਨ 1770 ਨੂੰ 'ਬੋਸਟਨ ਕ੍ਰਾਨੀਕਲ' ਵਿਚ ਪ੍ਰਕਾਸ਼ਿਤ ਹੋਏ। ਸੰਨ 1770 ਵਿਚ 'ਐਨ ਐਸੇ ਆੱਨ ਦੀ ਯੂਜ਼ਿਜ਼ ਐਂਡ ਐਡਵਾਂਟਿਜ ਆਫ਼ ਦੀ ਫ਼ਾਈਨ ਆਰਟ' ਨਾਂ ਹੇਠ ਕੀਤੇ ਗਏ ਇਸਦੇ ਵਿਦਾਇਗੀ ਭਾਸ਼ਣ ਨੇ ਅਮਰੀਕੀ ਸਾਹਿਤ ਦੀ ਨੀਂਹ ਰੱਖੀ। ਯੇਲ ਵਿਖੇ ਪੜ੍ਹਾਉਂਦੇ ਹੋਏ ਇਸ ਨੇ ਆਪਣੇ ਸਮੇਂ ਦੌਰਾਨ ਪ੍ਰਚੱਲਤ ਸਿੱਖਿਆ ਪ੍ਰਣਾਲੀ ਦੀ ਆਲੋਚਨਾ ਕਰਦੇ ਹੋਏ ਸੰਨ 1772-73 ਦੌਰਾਨ 'ਦੀ ਪ੍ਰਾਗ੍ਰੈੱਸ ਆਫ਼ ਡਲਨੈੱਸ' ਨਾਮੀ ਲੇਖ ਲਿਖਿਆ। ਸੰਨ 1773 ਵਿਚ ਵਕਾਲਤ ਪਾਸ ਕਰਕੇ ਇਹ ਬੋਸਟਨ ਚਲਾ ਗਿਆ। ਸੁਖਾਂਤ ਮਹਾਂ-ਕਾਵਿ 'M Fingal' (1776-82) ਇਸਦੀ ਪ੍ਰਮੁੱਖ ਰਚਨਾ ਸੀ। ਸੰਨ 1782 ਤੋਂ ਬਾਅਦ ਇਸਦੀ ਸਾਹਿਤਕ ਮਹਤੱਤਾ ਘੱਟ ਗਈ ਅਤੇ ਇਸ ਨੇ ਆਪਣਾ ਇਹ ਘਾਟਾ ਕਾਨੂੰਨ ਅਤੇ ਰਾਜਨੀਤੀ ਵਿਚ ਹਿੱਸਾ ਲੈ ਕੇ ਪੂਰਾ ਕੀਤਾ। 'ਐਨ ਐਲਿਜੀ ਆੱਨ ਦੀ ਟਾਈਮਜ਼' (1774) ਇਸ ਦੀ ਪ੍ਰਸਿੱਧ ਦੇਸ਼ ਭਗਤੀ ਅਤੇ ਅਤਿ ਕਥਨੀ ਭਰਪੂਰ ਪ੍ਰਸਿੱਧ ਕਵਿਤਾ ਸੀ।

ਇਕ ਪੱਕੇ ਸੰਘਵਾਦੀ ਵਜੋਂ ਇਸ ਨੇ ਸੰਨ 1789 ਵਿਚ ਰਾਜ ਦੇ ਪ੍ਰਤੀਨਿਧ ਦਾ, ਫਿਰ ਰਾਜ-ਵਿਧਾਇਕ ਦਾ ਅਤੇ ਸੰਨ 1819 ਤਕ ਜੱਜ ਦਾ ਅਹੁਦਾ ਸੰਭਾਲਿਆ। 11 ਮਈ, 1831 ਨੂੰ ਡਿਟ੍ਰਾੱਇਟ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.— ਐਨ. ਬ੍ਰਿ. ਮਾ. 10 : 149; ਕੋਲ. ਐਨ. 18 : 540

**ਟ੍ਰੰਬਲ, ਜਾੱਨ** : ਅਮਰੀਕਾ ਦੇ ਇਸ ਚਿੱਤਰਕਾਰ, ਸ਼ਿਲਪਕਾਰ ਅਤੇ ਲੇਖਕ ਦਾ ਜਨਮ 6 ਜੂਨ, 1756 ਨੂੰ ਲੈਬਨਾਨ ਵਿਖੇ ਹੋਇਆ। ਹਾਰਵਰਡ ਕਾਲਜ ਤੋਂ ਡਿਗਰੀ ਪ੍ਰਾਪਤ ਕਰਨ ਉਪਰੰਤ ਇਸ ਨੇ ਯੂਰਪੀ ਸੈਨਾ ਵਿਚ ਨੌਕਰੀ ਕੀਤੀ ਅਤੇ ਬਾਅਦ ਵਿਚ ਲੰਡਨ ਵਿਖੇ ਬੈਂਜਾਮਿਨ ਵੈੱਸਟ ਅਧੀਨ ਪੜ੍ਹਾਈ ਕੀਤੀ। ਸੰਨ 1794 ਵਿਚ ਇਹ ਲੰਡਨ ਵਿਖੇ ਜਾਨ ਜੇ ਦਾ ਸਕੱਤਰ ਨਿਯੁਕਤ ਹੋਇਆ ਅਤੇ ਦਸ ਸਾਲ ਇਸ ਅਹੁਦੇ ਤੇ ਰਿਹਾ। ਸੰਨ 1800 ਵਿਚ ਇਸ ਨੇ ਇਕ ਅੰਗਰੇਜ਼ ਔਰਤ ਨਾਲ ਵਿਆਹ ਕਰਵਾਇਆ। ਸੰਨ 1804-08 ਦੌਰਾਨ ਇਸ ਨੇ ਲੈਬਨਾਨ ਵਿਖੇ ਕਾਂਗ੍ਰੀਗੇਸ਼ਨਲ ਸਭਾ-

ਭਵਨ ਦਾ ਡਿਜ਼ਾਈਨ ਤਿਆਰ ਕੀਤਾ। ਇਹ ਇਸ ਦੀ ਭਵਨ-ਨਿਰਮਾਣ ਕਲਾ ਦੀ ਇਕੋ-ਇਕ ਬਚੀ ਹੋਈ ਨਿਸ਼ਾਨੀ ਹੈ।

ਇਸ ਨੇ ਅਮਰੀਕੀ ਅੰਦੋਲਨ ਦੇ ਪ੍ਰਮੁੱਖ ਵਿਅਕਤੀਆਂ ਅਤੇ ਘਟਨਾਵਾਂ ਨੂੰ ਲੜੀਵਾਰ ਚਿੱਤ੍ਰਿਤ ਕੀਤਾ। ਇਹ ਇਸ ਦੀ ਸਭ ਤੋਂ ਵੱਡੀ ਪ੍ਰਾਪਤੀ ਸੀ। ਇਸ ਤੋਂ ਇਲਾਵਾ ਇਸ ਨੇ ਜਾਰਜ ਵਾਸ਼ਿੰਗਟਨ ਦੀਆਂ ਵੀ ਕਈ ਤਸਵੀਰਾਂ ਬਣਾਈਆਂ। ਇਸਨੇ ਕਾਂਗਰਸ ਲਈ ਚਾਰ ਚਿੱਤਰ ਬਣਾਏ। ਸੰਨ 1831 ਵਿਚ ਇਸ ਦੇ ਭਤੀਜੇ ਨੇ ਯੇਲ ਵਿਖੇ ਟ੍ਰੰਬਲ ਗੈਲਰੀ ਦੀ ਸਥਾਪਨਾ ਕੀਤੀ। ਇਹ ਗੈਲਰੀ ਅਮਰੀਕਾ ਵਿਖੇ ਸਥਿਤ ਸਿੱਖਿਅਕ ਸੰਸਥਾਵਾਂ ਵਿੱਚ ਪਹਿਲੀ ਕਲਾ ਗੈਲਰੀ ਸੀ। ਟ੍ਰੰਬਲ ਨੇ ਇਸ ਭਵਨ ਦਾ ਡਿਜ਼ਾਈਨ ਤਿਆਰ ਕੀਤਾ ਅਤੇ ਆਪਣੀਆਂ ਵਧੀਆ ਕ੍ਰਿਤਾਂ ਪੇਸ਼ ਕੀਤੀਆਂ। ਇਸ ਦੀ ਇੱਛਾ ਅਨੁਸਾਰ ਮੌਤ ਤੋਂ ਬਾਅਦ ਇਸ ਨੂੰ ਇਸ ਦੀ ਪਤਨੀ ਨਾਲ ਇਥੇ ਦਫ਼ਨਾਇਆ ਗਿਆ। ਨਿਊ ਯਾਰਕ ਸ਼ਹਿਰ ਵਿਖੇ ਸਥਿਤ 'ਅਮੇਰੀਕਨ ਅਕੈਡਮੀ ਆਫ਼ ਫ਼ਾਈਨ ਆਰਟ' ਦਾ ਇਹ ਬਾਨੀ ਅਤੇ ਪਹਿਲਾ ਪ੍ਰੈਜ਼ੀਡੈਂਟ ਸੀ।

ਸੰਨ 1841 ਵਿਚ ਇਸ ਨੇ ਆਪਣੀ ਸਵੈ-ਜੀਵਨੀ ਲਿਖੀ।

10 ਨਵੰਬਰ, 1843 ਨੂੰ ਨਿਊਯਾਰਕ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 150; ਕੋਲ. ਐਨ. 18 : 540; ਹਿੰ. ਵਿ. ਕੋ. 5 : 186

**ਟਰੰਬਲ, ਜੌਨਾਥਨ** : ਇਹ ਅਮਰੀਕਾ ਦੇ ਕਨੈੱਕਟੀਕੱਟ ਰਾਜ ਦਾ ਇਕ ਹਰਮਨ-ਪਿਆਰਾ ਰਾਜਨੀਤੀਵਾਨ ਸੀ ਜਿਸ ਨੇ ਅਮਰੀਕਾ ਦੀ ਆਜ਼ਾਦੀ ਦੀ ਜੱਦੋ-ਜਹਿਦ ਵਿਚ ਪੁਰਜ਼ੋਸ਼ ਕੰਮ ਕੀਤਾ। ਇਸ ਜੱਦੋ-ਜਹਿਦ ਵਿਚ ਲੋਕਮਤ ਦਾ ਪੱਖ ਪੂਰਨ ਵਾਲਾ ਸਿਰਫ਼ ਇਹੋ ਹੀ ਇਕ ਨੌ-ਆਬਾਦੀਕਾਰ ਗਵਰਨਰ ਸੀ। ਟਰੰਬਲ ਜੌਨਾਥਨ ਦਾ ਜਨਮ 12 ਅਕਤੂਬਰ, 1710 ਨੂੰ ਲੈਬਨਾਨ ਵਿਖੇ ਹੋਇਆ ਅਤੇ 1727 ਵਿਚ ਹਾਰਵਰਡ ਕਾਲਜ ਤੋਂ ਇਸ ਨੇ ਗ੍ਰੈਜੂਏਸ਼ਨ ਕੀਤੀ ਅਤੇ ਇਸ ਉਪਰੰਤ ਇਸਨੇ ਧਰਮ-ਸ਼ਾਸਤਰ ਵਿਸ਼ੇ ਦਾ ਅਧਿਐਨ ਕੀਤਾ ਤੇ ਪ੍ਰਚਾਰ ਕਰਨ ਲਈ ਮਨਜ਼ੂਰੀ ਹਾਸਲ ਕੀਤੀ। ਸੰਨ 1730 ਵਿਚ ਜੌਨਾਥਨ ਨੇ ਆਪਣੇ ਪਿਤਾ ਨਾਲ ਵਪਾਰ ਕਰਨਾ ਆਰੰਭ ਕੀਤਾ। ਟਰੰਬਲ ਐਂਡ ਸੰਨ ਫ਼ਰਮ ਨੇ ਕਾਫ਼ੀ ਉੱਨਤੀ ਕੀਤੀ। ਵਪਾਰੀ ਹੁੰਦਿਆਂ ਹੋਇਆਂ ਇਸ ਨੇ ਆਪਣੀ ਉਮਰ ਦੇ ਤੀਜੇ ਦਹਾਕੇ ਵਿਚ ਹੀ ਰਾਜਨੀਤੀ ਵਿਚ ਸਰਗਰਮ ਹਿੱਸਾ ਪਾਇਆ। ਇਸ ਦੀ ਲੋਕ-ਸੇਵਾ ਸਾਰੇ ਕਨੈੱਕਟੀਕਟ ਵਿਚ ਸਭ ਨਾਲੋਂ ਵੱਧ ਸੀ। ਸੰਨ 1733 ਵਿਚ ਇਹ ਸਟੇਟ ਅਸੈਂਬਲੀ ਦੀ ਚੋਣ ਜਿੱਤਿਆ ਤੇ 1739 ਵਿਚ ਇਹ ਇਸੇ ਅਸੈਂਬਲੀ ਦਾ ਸਪੀਕਰ ਬਣਿਆ। ਸੰਨ 1767 ਤੋਂ 1769 ਤੱਕ ਇਹ ਕਨੈੱਕਟੀਕਟ ਦਾ ਡਿਪਟੀ ਗਵਰਨਰ ਰਿਹਾ। ਇਸ ਰੁਤਬੇ ਦੇ ਨਾਲ ਨਾਲ ਇਹ ਕਨੈੱਕਟੀਕਟ ਦੀ ਉੱਚ ਅਦਾਲਤ ਦਾ ਚੀਫ਼ ਜੱਜ ਵੀ ਥਾਪਿਆ ਗਿਆ। ਸੰਨ 1769 ਤੋਂ 1784 ਦੌਰਾਨ ਇਸ ਨੇ ਗਵਰਨਰ ਦਾ ਅਹੁਦਾ ਸੰਭਾਲਿਆ ਅਤੇ ਇਸ ਪਿੱਛੋਂ ਇਸ ਨੇ ਆਪਣੇ ਇਸ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ। ਸੰਨ 1776 ਵਿਚ ਗਵਰਨਰ ਹੁੰਦਿਆਂ ਹੋਇਆਂ ਇਸਨੇ ਕਨੈੱਕਟੀਕਟ ਵਿਚ ਫ਼ੌਜ ਦੀ ਕਮੀ ਮਹਿਸੂਸ ਕਰਦਿਆਂ ਨਿਊਯਾਰਕ ਵਿਖੇ 9 ਰੈਜਮੈਂਟਾਂ ਹੋਰ ਬੁਲਾਈਆਂ। ਅਮਰੀਕਾ ਦੀ ਬਗ਼ਾਵਤ ਆਰੰਭ ਹੋਣ ਤੇ ਸਿਰਫ਼ ਟਰੰਬਲ ਹੀ ਇਕੋ ਇਕ ਗਵਰਨਰ ਸੀ ਜਿਸਨੇ ਇਸ ਬਗ਼ਾਵਤ ਦੇ ਮੰਤਵ ਦਾ ਸਮਰਥਨ ਕੀਤਾ। ਵਿਸ਼ੇਸ਼ ਕਰਕੇ ਭੋਜਨ-ਸਮੱਗਰੀ ਇਕੱਠੀ ਕਰਨ ਤੇ ਸੈਨਿਕ ਸਪਲਾਈ ਦਾ ਵਪਾਰਕ ਅਨੁਭਵ ਇਸੇ ਮੌਕੇ ਕਾਫ਼ੀ ਲਾਭਦਾਇਕ ਸਿੱਧ ਹੋਇਆ। ਇਸ ਦੀ ਲਿਬਨਾਨ ਵਾਲੀ ਦੁਕਾਨ ਕਨੈੱਕਟੀਕਟ ਦਾ ਜੰਗੀ-ਦਫ਼ਤਰ ਬਣਾਇਆ ਗਿਆ। ਇਥੋਂ ਹੀ ਹੋਮ ਡਿਫੈਂਸ ਦੇ ਆਦੇਸ਼ ਦਿੱਤੇ ਜਾਂਦੇ ਰਹੇ ਤੇ ਕਨੈੱਕਟੀਕਟ ਦੀ ਸੈਨਾ ਨੂੰ ਭੋਜਨ-ਸਮੱਗਰੀ ਵੀ ਇਥੋਂ ਹੀ ਟਰੰਬਲ ਵੱਲੋਂ ਸਪਲਾਈ ਕੀਤੀ ਗਈ। ਉਸ ਸਮੇਂ ਦੇ ਲੋਕ ਟਰੰਬਲ ਜੌਨਾਥਨ ਨੂੰ ਇਕ ਆਦਰਸ਼ਕ ਗਵਰਨਰ ਸਮਝਣ ਲੱਗੇ। ਸੰਨ 1784 ਵਿਚ ਇਹ ਸੇਵਾ-ਮੁਕਤ ਹੋ ਗਿਆ ਅਤੇ 17 ਅਗਸਤ, 1785 ਨੂੰ ਲਿਬਨਾਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 27 : 178

**ਟਰੰਬਲ ਲਾਈਮੈਨ** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਪ੍ਰਸਿਧ ਸਿਆਸਤਦਾਨ ਹੋਇਆ ਹੈ ਜਿਹੜਾ ਆਪਣੇ ਸੁਭਾਅ ਕਾਰਨ ਸਮੇਂ ਸਮੇਂ ਕਈ ਪਾਰਟੀਆਂ ਬਦਲਦਾ ਰਿਹਾ। ਇਸ ਦਾ ਜਨਮ 12 ਅਕਤੂਬਰ, 1813 ਵਿਚ ਕੋਚੈਸਟਰ (ਕਾਨੈਕਟਿਕਟ) ਵਿਖੇ ਹੋਇਆ। ਇਸ ਨੇ ਜਾਰਜੀਆ ਵਿਖੇ ਕਾਨੂੰਨ ਦੀ ਵਿੱਦਿਆ ਹਾਸਲ ਕੀਤੀ। ਫਿਰ ਇਸ ਨੇ ਬਾਰ ਵਿਚ ਦਾਖ਼ਲਾ ਲੈ ਲਿਆ ਅਤੇ ਸੰਨ 1831 ਵਿਚ ਇੱਲੀਨਾਇ ਵਿਚ ਹੀ ਰਹਿਣ ਲੱਗ ਪਿਆ।

ਸੰਨ 1840 ਵਿਚ ਵਿਧਾਨ ਸਭਾ ਦਾ ਡੈਮੋਕ੍ਰੈਟ ਮੈਂਬਰ ਚੁਣੇ ਜਾਣ ਨਾਲ ਇਸ ਨੇ ਆਪਣਾ ਰਾਜਨੀਤਿਕ ਜੀਵਨ ਸ਼ੁਰੂ ਕੀਤਾ। ਸੰਨ 1854 ਤੱਕ ਇਹ ਇੱਲੀਨਾਇ ਦਾ ਸਟੇਟ ਸਕੱਤਰ ਅਤੇ ਸੁਪਰੀਮ ਕੋਰਟ ਦਾ ਜੱਜ ਰਿਹਾ। ਸੰਨ 1854 ਵਿਚ ਹੀ ਕੈਨਸਾਸ ਨੈਬਰਾਸਕਾ ਐਕਟ ਤੋਂ ਗੁੱਸੇ ਹੋ ਕੇ ਇਹ ਅਮਰੀਕਾ ਦੇ ਹਾਊਸ ਆਫ਼ ਰੀਪ੍ਰੀਜ਼ੈਂਟੇਟਿਵ ਵਿਚ ਇਹ ਇਸ ਐਕਟ ਦੇ ਵਿਰੁੱਧ ਚੋਣ ਲੜਿਆ ਅਤੇ ਜਿੱਤ ਗਿਆ। ਇਸ ਨੇ ਇਥੇ ਕੰਮ ਨਾ ਕੀਤਾ ਕਿਉਂਕਿ 1855 ਵਿਚ ਰਾਜਸੀ ਵਿਧਾਨਸਭਾ ਨੇ ਇਸ ਨੂੰ ਸੈਨੇਟਰ ਬਣਾ ਦਿੱਤਾ। ਸੰਨ 1856 ਵਿਚ ਇਹ ਆਪਣੇ ਆਜ਼ਾਦ ਵਿਚਾਰਾਂ ਕਾਰਨ ਡੈਮੋਕ੍ਰੈਟ ਪਾਰਟੀ ਤਿਆਗ ਕੇ ਰਿਪਬਲਿਕਨ ਪਾਰਟੀ ਵਿਚ ਚਲਾ ਗਿਆ ਕਿਉਂਕਿ ਡੈਮੋਕ੍ਰੈਟ ਪਾਰਟੀ ਨੂੰ ਇਸ ਦੀ ਗ਼ੁਲਾਮੀ ਪ੍ਰਥਾ ਦੀ ਮੁਖ਼ਾਲਫ਼ਤ ਕਰਨਾ ਬਿਲਕੁਲ ਪਸੰਦ ਨਹੀਂ ਸੀ। ਘਰੇਲੂ ਯੁੱਧ ਦੇ ਸ਼ੁਰੂ ਹੋਣ ਤੇ ਟਰੰਬਲ ਨੇ ਬਗ਼ਾਵਤ ਦਬਾਉਣ ਲਈ ਇਬਰਾਹਿਮ ਲਿੰਕਨ ਦੀ ਪੂਰੀ ਜੀਅ ਜਾਨ ਨਾਲ ਮੱਦਦ ਕੀਤੀ ਪਰ ਇਹ ਲਿੰਕਨ ਦੇ ਯੁੱਧ ਦੌਰਾਨ ਸੰਵਿਧਾਨਕ ਅਤੇ ਨਾਗਰਿਕ ਅਖ਼ਤਿਆਰਾਂ ਦੀ ਮੁਅਤਲੀ ਦਾ ਕੱਟੜ ਵਿਰੋਧੀ ਅਤੇ ਆਲੋਚਕ ਸੀ।

ਨਿਆਂ ਕਮੇਟੀ ਦਾ ਚੇਅਰਮੈਨ ਹੋਣ ਕਾਰਨ 1864 ਵਿਚ ਇਸ ਨੇ ਤੇਰ੍ਹਵੀਂ ਤਰਮੀਮ ਦੀ ਰੂਪ ਰੇਖਾ ਤਿਆਰ ਕਰਵਾਈ। ਗ਼ੁਲਾਮੀ ਦਾ ਜਲਦੀ ਅੰਤ ਕਰਨ ਲਈ ਅਤੇ ਯੁੱਧ ਸਬੰਧੀ ਪੈਰਵੀ ਕਰਨ ਲਈ ਇਹ ਰੈਡੀਕਲ ਰਿਪਬਲਿਕਨਾਂ ਨਾਲ ਜਾ ਮਿਲਿਆ। ਲਿੰਕਨ ਦੀ ਮੌਤ ਤੋਂ ਬਾਅਦ ਇਸ ਨੇ ਨਵੇਂ ਰਾਸ਼ਟਰਪਤੀ ਜਾੱਨਸਨ ਦੀ ਪਹਿਲਾਂ ਤਾਂ ਹਿਮਾਇਤ ਕੀਤੀ ਪਰ ਬਾਅਦ ਵਿਚ ਪੁਨਰ ਉਸਾਰੀ ਨੀਤੀ ਕਾਰਨ ਇਸ ਦੀ ਰਾਸ਼ਟਰਪਤੀ ਨਾਲ ਅਣਬਣ ਹੋ ਗਈ ਕਿਉਂਕਿ ਇਹ ਪਰਿਵਰਤਨਵਾਦੀ ਪੁਨਰ ਉਸਾਰੀ ਦੀ ਹਿਮਾਇਤ ਵਿਚ ਸੀ ਪਰ ਇਸਦੇ ਬਾਵਜੂਦ 1868 ਵਿਚ ਇਹ ਉਨ੍ਹਾਂ ਸਤ ਸੈਨੇਟਰਾਂ ਵਿਚੋਂ ਸੀ ਜਿਨ੍ਹਾਂ ਨੇ ਜਾੱਨਸਨ ਨੂੰ ਮੁਕੱਦਮੇ ਵਿਚੋਂ ਬਰੀ ਕਰ ਦੇਣ ਦੀ ਹਾਮੀ ਵਿਚ ਵੋਟ ਪਾਇਆ। ਇਸ ਕਾਰਨ ਇਸ ਨੂੰ ਰੈਡੀਕਲ ਰੀਪਬਲਿਕਨ ਪਾਰਟੀ ਵੀ ਤਿਆਗਣੀ ਪਈ ਅਤੇ ਇਹ ਮੁੜ 1872 ਵਿਚ ਲਿਬਰਲ ਰਿਪਬਲਿਕਨ ਪਾਰਟੀ ਵਿਚ ਆ ਗਿਆ। ਹੋਰੇਸ ਗ੍ਰੀਲੀ ਦੀ ਹਾਰ ਤੇ ਪਾਰਟੀ ਟੁਟਣ ਨਾਲ ਇਹ ਮੁੜ ਸ਼ਿਕਾਗੋ ਆਪਣੀ ਵਕਾਲਤ ਕਰਨ ਚਲਾ ਗਿਆ।

ਸੰਨ 1876 ਵਿਚ ਇਹ ਡੈਮੋਕ੍ਰੈਟ ਪਾਰਟੀ ਵਿਚ ਆ ਗਿਆ। ਇਲੀਨਾਇ ਦੀ ਗਵਰਨਰੀ ਲਈ ਟਿਕਟ ਨਾ ਮਿਲਣ ਕਰਕੇ ਇਸ ਨੇ 1880 ਵਿਚ ਆਪਣਾ ਰਾਜਨੀਤਿਕ ਜੀਵਨ ਤਿਆਗ ਦਿੱਤਾ।

25 ਜੂਨ 1896 ਵਿਚ ਸ਼ਿਕਾਗੋ ਵਿਖੇ ਹੀ ਇਸਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. ਮਾ. 12 : 5; ਐਨ. ਅਮੈ. 27 : 177

**ਟਰਬਾਈਨ** (**Turbine**) : ਗੈਸਾਂ ਜਾਂ ਤਰਲਾਂ ਦੀ ਗਤੀ ਨੂੰ ਘੁੰਮਣਸ਼ੀਲ ਊਰਜਾ ਵਿਚ ਤਬਦੀਲ ਕਰਨ ਵਾਲੇ ਮੁੱਖ ਚਾਲਕ ਨੂੰ ਟਰਬਾਈਨ ਕਹਿੰਦੇ ਹਨ, ਅਜਿਹਾ ਪ੍ਰਮੁੱਖ ਬੈਰਿੰਗ ਵਿਚਕਾਰ ਘੁੰਮ ਰਹੀ ਸ਼ਾਫ਼ਟ ਉੱਤੇ ਲਗੇ ਰੋਟਰ ਦੀ ਸਹਾਇਤਾ ਨਾਲ ਕੀਤਾ ਜਾਂਦਾ ਹੈ। ਇਨ੍ਹਾਂ ਨੂੰ ਗੈਸ, ਪਾਣੀ ਅਤੇ ਭਾਫ਼ ਨਾਲ ਚਲਾਇਆ ਜਾਂਦਾ ਹੈ। ਵਿਸਥਾਰ ਲਈ ਵੇਖੋ ਟਰਬਾਈਨ (ਗੈਸ), ਟਰਬਾਈਨ (ਜਲ) ਅਤੇ ਟਰਬਾਈਨ (ਭਾਫ਼)।

**ਟਰਬਾਈਨ ਗੈਸ** (**Gas Turbine**) : ਜਿਸ ਮੁੱਖ ਚਾਲਕ ਵਿਚ ਗੈਸ ਨੂੰ ਬਤੌਰ ਕਾਰਜਕਾਰੀ ਪਦਾਰਥ ਦੇ ਵਰਤਿਆ ਜਾਂਦਾ ਹੈ ਜਾਂ ਕੁਝ ਵਿਗਿਆਨੀਆਂ ਅਨੁਸਾਰ ਗੈਸ ਟਰਬਾਈਨ ਉਸ ਯੰਤਰ ਨੂੰ ਕਹਿੰਦੇ ਹਨ ਜਿਸ ਵਿਚ ਗੈਸ ਦਾ ਪ੍ਰਵਾਹ ਲਗਾਤਾਰ ਚਲਦਾ ਰਹਿੰਦਾ ਹੈ ਜਿਸ ਦੇ ਫਲ ਸਰੂਪ ਟਰਬਾਈਨ ਊਰਜਾ ਪੈਦਾ ਕਰਦੀ ਰਹਿੰਦੀ ਹੈ।

**ਇਤਿਹਾਸ**–ਪਹਿਲੀ ਟਰਬਾਈਨ ਦਾ ਨਿਰਮਾਣ ਕਦੋਂ



**ਚਿੱਤਰ 1 : ਹੀਰੋ ਦੀ ਗੈਸ ਟਰਬਾਈਨ** (130 ਈ. ਪੂ.)

ਹੋਇਆ ਇਸ ਸਬੰਧੀ ਕੁਝ ਨਹੀਂ ਕਿਹਾ ਜਾ ਸਕਦਾ ਪ੍ਰੰਤੂ 130 ਈ. ਪੂ. ਦੇ ਲਗਭਗ ਮਿਸਰ ਵਿਚ ਹੀਰੋ ਨੇ ਟਰਬਾਈਨ ਵਰਗਾ ਇਕ ਯੰਤਰ



**ਚਿੱਤਰ 2 : ਚਿਮਨੀ ਦੀਆਂ ਗੈਸਾਂ ਨਾਲ ਚਲਣ ਵਾਲੀ ਟਰਬਾਈਨ ਦਾ ਡਿਜ਼ਾਈਨ** (1550 ਈ.)

ਬਣਾਇਆ ਸੀ ਜਿਹੜਾ ਗਰਮ ਹਵਾ ਨਾਲ ਚਲਦਾ ਸੀ। ਸ਼ਾਇਦ ਪਹਿਲੀ ਗੈਸ ਟਰਬਾਈਨ 1550 ਵਿਚ ਲਿਊਨਾਰਡੀ 2-ਵਿੰਚੀ ਨੇ ਤਿਆਰ ਕੀਤੀ ਸੀ। ਇਹ ਚਿਮਨੀ ਰਾਹੀਂ ਬਾਹਰ ਨਿਕਲਣ ਵਾਲੀਆਂ ਗੈਸਾਂ ਨਾਲ ਚਲਦਾ ਸੀ ਅਤੇ ਬਹੁਤ ਹੀ ਘੱਟ ਊਰਜਾ ਪੈਦਾ ਕਰਦਾ ਸੀ। ਗੈਸ ਟਰਬਾਈਨ ਦਾ ਪਹਿਲਾ ਪੇਟੈਂਟ ਜਾੱਨ ਬਾਰਬਰ ਨੇ ਇੰਗਲੈਂਡ ਵਿਚ 1791 ਵਿਚ ਕਰਵਾਇਆ ਸੀ ਜਿਸ ਦਾ ਸਿਧਾਂਤ ਆਧੁਨਿਕ ਟਰਬਾਈਨਾਂ ਵਾਲਾ ਹੀ ਸੀ। ਜਾੱਨ ਡਾਂਬੇਲ (ਇੰਗਲੈਂਡ) ਨੇ 1808 ਅਤੇ ਬਰੇਸਨ (ਪੈਰਿਸ) ਨੇ 1837 ਵਿਚ ਪੇਟੈਂਟ ਕਰਵਾਇਆ। ਉਚ-ਸ਼ਕਤੀ ਵਾਲੀ ਟਰਬਾਈਨ ਦਾ ਨਿਰਮਾਣ 1872 ਵਿਚ ਸਟੋਲਜ ਨੇ ਕੀਤਾ ਸੀ ਜਿਹੜੀ ਕਿ ਬਹੁ ਸਟੇਜੀ (multi-stage) ਟਰਬਾਈਨ ਸੀ, ਜਿਸ ਵਿਚ ਹਵਾ ਚਾਲਿਤ ਕੰਪ੍ਰੈਸ਼ਰ ਜਾਂ ਨਪੀੜਕ (air flow compressor) ਲੱਗਾ ਹੋਇਆ ਸੀ। ਉਸ ਸਮੇਂ ਵਿਗਿਆਨੀਆਂ ਨੂੰ ਹਵਾ-ਗਤੀ ਵਿਗਿਆਨ ਸਬੰਧੀ ਬਹੁਤ ਘੱਟ ਗਿਆਨ ਹੋਣ ਕਰਕੇ ਲੋੜੀਂਦੇ ਕੰਪ੍ਰੈਸ਼ਰ ਦਾ ਨਿਰਮਾਣ ਹੋਣਾ ਸੰਭਵ ਨਹੀਂ ਸੀ। ਕੰਪ੍ਰੈਸ਼ਰ ਦਾ ਸਹੀ ਡਿਜ਼ਾਈਨ ਨਾ ਹੋਣ ਕਰਕੇ ਊਰਜਾ ਦਾ ਬਹੁਤ ਵੱਡਾ ਭਾਗ ਵਿਅਰਥ ਹੋ ਜਾਂਦਾ ਸੀ। ਜਾਲਣ ਚੈਂਬਰ (Combustion Chamber) ਦਾ ਡਿਜ਼ਾਈਨ ਅਤੇ ਅਜਿਹੀਆਂ ਹੋਰ ਸਮੱਸਿਆਵਾਂ ਕਾਰਨ ਗੈਸ ਟਰਬਾਈਨ ਦੇ ਨਿਰਮਾਣ ਵਿਚ ਸਫ਼ਲਤਾ ਨਾ ਮਿਲ ਸਕੀ।

ਅਮਰੀਕਾ ਵਿਚ ਪਹਿਲੀ ਟਰਬਾਈਨ ਦਾ ਪੇਟੈਂਟ ਚਾਰਲਸ ਕਰਟਿਸ ਨੇ



**ਚਿੱਤਰ 3 : ਜਾੱਨ ਡਾਂਬੇਲ ਦੀ ਟਰਬਾਈਨ ਦਾ ਡਿਜ਼ਾਈਨ** (1808 ਈ.)



**ਚਿੱਤਰ 4. ਜਾੱਨ ਬਾਰਬਰ ਦੀ ਟਰਬਾਈਨ, ਸ਼ਾਇਦ ਜਾਲਣ ਚੈਂਬਰ ਵਰਤਣ ਵਾਲੀ ਇਹ ਪਹਿਲੀ ਟਰਬਾਈਨ ਸੀ।**

1895 ਵਿਚ ਕਰਵਾਇਆ ਸੀ। ਇਸਤੋਂ ਬਾਅਦ ਅਨੇਕਾਂ ਪ੍ਰਕਾਰ ਦੀਆਂ ਗੈਸ ਟਰਬਾਈਨਾਂ ਦੇ ਡਿਜ਼ਾਈਨ ਬਣੇ ਜਿਨ੍ਹਾਂ ਵਿਚ ਕੁਝ ਪ੍ਰਮੁੱਖ ਹਨ : ਫ਼ਰਾਂਸ ਵਿਚ ਅਰਮੇਗੰਡ ਅਤੇ ਲੇਮਾਲ ਦੀ ਪਹਿਲੀ ਬਹੁ-ਸਟੇਜੀ ਅਪਕੇਂਦਰੀ ਕੰਪ੍ਰੈਸ਼ਰ ਵਾਲੀ ਗੈਸ ਟਰਬਾਈਨ (1905); ਡਾ. ਹੋਲਜ਼ਵਰਥ ਦੀ ਸਥਿਰ-ਆਇਤਨ ਟਰਬਾਈਨ, (1905); ਫ਼ਰਾਂਸ ਵਿਚ ਕਰਬੋਡੀਨ ਦੀ ਆਵੇਗ ਟਰਬਾਈਨ (1908); ਜਰਮਨੀ ਵਿਚ ਬਿਸ਼ਾੱਫ਼ ਦੀ ਵਿਸਫ਼ੋਟ ਕਿਸਮ ਦੀ ਟਰਬਾਈਨ (1913) ਅਤੇ ਬਿਸ਼ਾੱਫ਼ ਦੀ ਹੀ ਸਥਿਰ-ਦਬਾਅ ਟਰਬਾਈਨ (1914)।

ਉਪਰੋਕਤ ਡਿਜ਼ਾਈਨਾਂ ਤੋਂ ਇਲਾਵਾ ਹੋਰ ਵੀ ਅਨੇਕਾਂ ਪ੍ਰਕਾਰ ਦੇ ਡਿਜ਼ਾਈਨਾਂ ਦੀਆਂ ਟਰਬਾਈਨਾਂ ਦਾ ਵਿਕਾਸ ਹੁੰਦਾ ਰਿਹਾ ਹੈ। ਵਿਗਿਆਨੀਆਂ ਦੀ ਅਣਥਕ ਮਿਹਨਤ ਤੇ ਲਗਨ ਦੇ ਸਦਕੇ ਹੀ ਅੱਜ ਗੈਸ ਟਰਬਾਈਨ ਦੀ ਨੀਂਹ ਮਜ਼ਬੂਤ ਹੋ ਗਈ ਹੈ।

**ਗੈਸ ਟਰਬਾਈਨ ਦੀ ਤਾਪਗਤੀ ਵਿਗਿਆਨ (Thermodynamics)**—ਗੈਸ ਟਰਬਾਈਨ ਦਾ ਸਭ ਤੋਂ ਸਾਧਾਰਣ ਰੂਪ ਚਿੱਤਰ 5 ਵਿਚ ਦਰਸਾਇਆ ਗਿਆ ਹੈ। ਵਾਯੂ ਮੰਡਲ ਦੀ ਹਵਾ ਕੰਪ੍ਰੈਸ਼ਰ ਵਿਚ ਦਾਖ਼ਲ ਹੁੰਦੀ ਹੈ ਜਿਥੇ ਇਸ ਨੂੰ ਦਬਾਇਆ ਜਾਂਦਾਹੈ, ਇਸ ਦਬਾਈ ਗਈ ਹਵਾ ਨੂੰ ਜਾਲਣ-ਚੈਂਬਰ ਵਿਚ ਭੇਜਿਆ ਜਾਂਦਾ




ਚਿੱਤਰ 5 : ਟਰਬਾਈਨ ਦਾ ਕਾਰਜਕਾਰੀ ਨਿਯਮ

ਹੈ, ਜਿਥੇ ਈਂਧਨ ਦੀ ਸਹਾਇਤਾ ਨਾਲ ਇਸ ਨੂੰ ਗਰਮ ਕੀਤਾ ਜਾਂਦਾ ਹੈ। ਜਾਲਣ-ਚੈਂਬਰ ਵਿਚ ਗਰਮ ਹਵਾ ਨਿਕਲ ਕੇ ਟਰਬਾਈਨ ਵਿਚ ਜਾਂਦੀ ਹੈ, ਭਾਵ ਇਸ ਯੰਤਰ ਰਾਹੀਂ ਕਿਰਿਆ ਕਰਦੀ ਹੈ। ਕਾਰਜ ਕਰਨ ਤੋਂ ਬਾਅਦ ਹਵਾ ਬਾਹਰ ਨਿਕਲ ਜਾਂਦੀ ਹੈ। ਜਾਲਣ ਕਿਰਿਆ ਲਈ ਦੋ ਢੰਗਾਂ ਦਾ ਉਪਯੋਗ ਕੀਤਾ ਜਾਂਦਾ ਹੈ, ਸਥਿਰ ਦਬਾਉ ਅਤੇ ਸਥਿਰ ਆਇਤਨ। ਇਨ੍ਹਾਂ ਦੋ ਪ੍ਰਣਾਲੀਆਂ ਵਿਚ ਸਥਿਰ ਦਬਾਅ ਚੱਕਰ ਚੰਗਾ ਮੰਨਿਆ ਜਾਂਦਾ ਹੈ। ਗੈਸ ਟਰਬਾਈਨ ਵਿਚ ਵਰਤੇ ਜਾਣ ਵਾਲੇ ਤਾਪਗਤੀ ਵਿਗਿਆਨਕ ਚੱਕਰਾਂ (ਖੁੱਲ੍ਹਾ ਚੱਕਰ ਅਤੇ ਬੰਦ ਚੱਕਰ) ਦਾ ਪ੍ਰਯੋਗ ਕੀਤਾ ਜਾਂਦਾ ਹੈ। ਪਹਿਲੀ ਕਿਸਮ ਦੇ ਚੱਕਰ ਵਿਚ ਵਾਯੂਮੰਡਲ ਤੋਂ ਤਾਜ਼ੀ ਹਵਾ ਕੰਪ੍ਰੈਸ਼ਰ ਵਿਚ ਦਾਖ਼ਲ ਕਰਦੀ ਹੈ ਅਤੇ ਟਰਬਾਈਨ ਵਿਚ ਕਾਰਜ ਕਰਨ ਉਪਰੰਤ ਫਿਰ ਵਾਯੂ ਮੰਡਲ ਵਿਚ ਮੁੜ ਰਲ ਜਾਂਦੀ ਹੈ। ਜਦੋਂ ਕਿ ਦੂਜੀ ਕਿਸਮ ਦੇ ਚੱਕਰ ਵਿਚ ਬਾਹਰ ਤੋਂ ਤਾਜ਼ੀ ਹਵਾ ਨਹੀਂ ਆਉਂਦੀ ਸਗੋਂ ਉਸੇ ਹਵਾ ਜਾਂ ਗੈਸ ਦਾ ਮੁੜ-ਮੁੜ ਉਪਯੋਗ ਹੁੰਦਾ ਰਹਿੰਦਾ ਹੈ।

ਟਰਬਾਈਨ ਦੀ ਕਾਰਜ ਕੁਸ਼ਲਤਾ ਵਧਾਉਣ ਲਈ ਅਨੇਕਾਂ ਪ੍ਰਕਾਰ ਦੇ ਉਪਕਰਨਾਂ ਦਾ ਇਸਤੇਮਾਲ ਕੀਤਾ ਜਾਂਦਾ ਹੈ ਜਿਨ੍ਹਾਂ ਵਿਚੋਂ ਨਿਮਨਲਿਖਿਤ ਮੁੱਖ ਹਨ :

**(ੳ) ਤਾਪ-ਐਕਸਚੇਂਜਰ** (Heat Exchanger)—ਕੰਪ੍ਰੈਸ਼ਰ ਤੋਂ ਨਿਕਲ ਕੇ ਨਪੀੜਿਤ ਹਵਾ ਤਾਪ-ਐਕਸਚੇਂਜਰ ਵਿੱਚ ਦਾਖ਼ਲ ਹੁੰਦੀ ਹੈ। ਇਕ ਪਾਸੇ ਤੋਂ ਇਹ ਹਵਾ ਅਤੇ ਦੂਜੇ ਪਾਸੇ ਤੋਂ ਟਰਬਾਈਨ ਵਿਚੋਂ ਬਾਹਰ ਨਿਕਲ ਰਹੀ ਗੈਸ ਅੰਦਰ ਆਉਂਦੀਆਂ ਹਨ। ਗੈਸ, ਨਪੀੜਿਤ ਹਵਾ ਤੋਂ ਵਧੇਰੇ ਗਰਮ ਹੁੰਦੀ ਹੈ। ਇਸ ਲਈ ਗੈਸ ਤੋਂ ਤਾਪ ਹਵਾ ਵੱਲ ਚਲਿਆ ਜਾਂਦਾ ਹੈ ਅਤੇ ਨਪੀੜਿਤ ਹਵਾ ਗਰਮ ਹੋਣ ਕਾਰਨ ਜਾਲਣ-ਚੈਂਬਰ ਵਿਚ ਈਂਧਨ (Fuel) ਘੱਟ ਖ਼ਰਚ ਹੁੰਦਾ ਹੈ। ਇਸ ਨਾਲ ਸਮੁੱਚੀ ਟਰਬਾਈਨ ਦੀ ਕਾਰਜ ਕੁਸ਼ਲਤਾ ਵੱਧ ਜਾਂਦੀ ਹੈ।




ਚਿੱਤਰ 6 : ਤਾਪ-ਐਕਸਚੇਂਜਰ

**(ਅ) ਅੰਤਰ-ਸੀਤਕ ਜਾਂ ਇੰਟਰ-ਕੂਲਰ (Inter Cooler)**—ਨਪੀੜਨ ਦੇ ਕੰਮ ਵਿਚ ਥੋੜ੍ਹੀ ਜਿੰਨੀ ਕਮੀ ਹੋਣ ਨਾਲ ਉਪਲਬਧ ਊਰਜਾ ਵਿਚ ਵਾਧਾ ਹੋ ਜਾਂਦਾ ਹੈ ਜਿਸ ਨਾਲ ਸਮੁੱਚੀ ਟਰਬਾਈਨ ਦੀ ਕਾਰਜ ਕੁਸ਼ਲਤਾ ਵਧ ਜਾਂਦੀ ਹੈ। ਇਸ ਲਈ ਨਪੀੜਨ ਕਿਰਿਆ ਘਟਾਉਣ ਲਈ ਘਟ ਦਬਾਅ ਕੰਪ੍ਰੈਸ਼ਰ ਨਾਲ ਨਪੀੜੀ ਹਵਾ ਨੂੰ ਅੰਤਰ ਸੀਤਕ ਵਿਚ ਦਾਖ਼ਲ ਕੀਤਾ ਜਾਂਦਾ ਹੈ ਜਿਥੇ ਉਸ ਦਾ ਤਾਪ ਘਟਾ ਕੇ ਉੱਚ ਦਬਾਉ ਵਾਲੇ ਕੰਪ੍ਰੈਸ਼ਰ ਵਿਚ ਚੰਗੀ ਤਰ੍ਹਾਂ ਨਪੀੜਨ ਲਈ ਭੇਜਿਆ ਜਾਂਦਾ ਹੈ।




ਚਿੱਤਰ 7 : ਅੰਤਰ ਸੀਤਕ

**(ੲ) ਪੁਨਰ ਹੀਟਰ** (Reheater)—ਪਹਿਲੀ ਟਰਬਾਈਨ ਵਿਚ ਕਾਰਜ ਕਰਨ ਤੋਂ ਬਾਅਦ ਗੈਸ ਪੁਨਰ-ਹੀਟਰ ਵਿਚ ਦਾਖ਼ਲ ਹੁੰਦੀ ਹੈ ਜਿਥੇ ਗੈਸ ਨੂੰ ਮੁੜ ਗਰਮ ਕੀਤਾ ਜਾਂਦਾ ਹੈ। ਪੁਨਰ ਹੀਟਰ ਤੋਂ ਗੈਸ ਨਿਕਲ ਕੇ ਦੂਜੀ ਟਰਬਾਈਨ ਵਿਚ ਕਾਰਜ ਕਰਨ ਲਈ ਦਾਖ਼ਲ ਹੁੰਦੀ ਹੈ।




ਚਿੱਤਰ 8 : ਪੁਨਰ ਹੀਟਰ

**ਗੈਸ ਟਰਬਾਈਨ ਦੇ ਮੁੱਖ ਭਾਗ**—ਗੈਸ ਟਰਬਾਈਨ ਦੇ ਮੁੱਖ ਭਾਗ ਨਿਮਨਲਿਖਿਤ ਹਨ :

**(ੳ) ਨਪੀੜਨ ਜਾਂ ਕੰਪ੍ਰੈਸ਼ਰ**—ਗੈਸ ਟਰਬਾਈਨ ਵਿਚ ਦੋ ਤਰ੍ਹਾਂ ਦੇ ਕੰਪ੍ਰੈਸ਼ਰ ਲਗਾਏ ਜਾਂਦੇ ਹਨ, ਅਪਕੇਂਦਰੀ ਅਤੇ ਧੁਰੱਈ ਪ੍ਰਵਾਹ। ਧੁਰੱਈ ਪ੍ਰਵਾਹ ਦਾ ਉਪਯੋਗ ਪਹਿਲਾਂ ਬਹੁਤ ਹੀ ਘੱਟ ਕੀਤਾ ਜਾਂਦਾ ਸੀ ਪ੍ਰੰਤੂ ਪਿਛਲੇ ਕੁਝ ਸਾਲਾਂ ਵਿਚ ਵਾਯੂ-ਗਤੀ-ਵਿਗਿਆਨ ਦਾ ਵਿਕਾਸ ਹੋਣ ਨਾਲ ਇਸ ਕਿਸਮ ਦੇ ਕੰਪ੍ਰੈਸ਼ਰ ਦਾ ਡਿਜ਼ਾਈਨ ਸੌਖਾ

ਹੋ ਗਿਆ ਹੈ ਅਤੇ ਇਸ ਦੀ ਕਾਰਜ-ਕੁਸ਼ਲਤਾ ਵੀ ਵੱਧ ਗਈ ਹੈ। ਉਦਯੋਗਿਕ ਟਰਬਾਈਨ ਵਿਚ ਇਸ ਪ੍ਰਕਾਰ ਦੇ ਕੰਪ੍ਰੈਸ਼ਰ ਦਾ ਉਪਯੋਗ ਵਧੇਰੇ ਹੁੰਦਾ ਹੈ ਕਿਉਂਕਿ ਇਸ ਰਾਹੀਂ ਉੱਚ-ਦਬਾਅ ਅਨੁਪਾਤ ਅਤੇ ਵਧੇਰੇ ਕਾਰਜ ਕੁਸ਼ਲਤਾ ਦੀ ਪ੍ਰਾਪਤੀ ਹੁੰਦੀ ਹੈ। ਅਪਕੇਂਦਰੀ ਕੰਪ੍ਰੈਸ਼ਰ ਹਲਕਾ ਹੋਣ ਕਰਕੇ ਹਵਾਈ ਜਹਾਜ਼ਾਂ ਵਿਚ ਵਧੇਰੇ ਵਰਤਿਆ ਜਾਂਦਾ ਹੈ।

(ਅ) **ਦਹਿਨ ਚੈਂਬਰ**—ਇਸ ਚੈਂਬਰ ਵਿਚ ਈਂਧਨ ਦੀ ਸਹਾਇਤਾ ਨਾਲ ਨਪੀੜਨ ਹਵਾ ਨੂੰ ਗਰਮ ਕੀਤਾ ਜਾਂਦਾ ਹੈ। ਇਸ ਭਾਗ ਦਾ ਡਿਜ਼ਾਈਨ ਅੰਤਿਅੰਤ ਸੂਖ਼ਮ ਅਤੇ ਜਟਿਲ ਹੁੰਦਾ ਹੈ।

(ੲ) **ਟਰਬਾਈਨ**—ਇਸ ਰਾਹੀਂ ਕਾਰਜ ਪ੍ਰਾਪਤ ਕੀਤਾ ਜਾਂਦਾ ਹੈ। ਟਰਬਾਈਨ ਦੀ ਸਹਾਇਤਾ ਨਾਲ ਕੰਪ੍ਰੈਸ਼ਰ ਨੂੰ ਚਲਾਇਆ ਜਾਂਦਾ ਹੈ ਜਿਸ ਨਾਲ ਇਸ ਵਿਚੋਂ ਪ੍ਰਾਪਤ ਕਾਰਜ ਦਾ ਕੁਝ ਹਿੱਸਾ ਕੰਪ੍ਰੈਸ਼ਰ ਨੂੰ ਚਲਾਉਣ ਲਈ ਖ਼ਰਚ ਹੋ ਜਾਂਦਾ ਹੈ।

**ਗੈਸ ਟਰਬਾਈਨ ਦੀ ਸਮੱਗਰੀ**—ਗੈਸ ਟਰਬਾਈਨ ਦੀ ਤਾਪਮਈ ਕਾਰਜ ਕੁਸ਼ਲਤਾ, ਇਸ ਵਿਚਲੀ ਕਾਰਜਕਾਰੀ ਗੈਸ ਦੇ ਦਾਖ਼ਲ ਹੋਣ ਸਮੇਂ ਤਾਪਮਾਨ ਉੱਤੇ ਨਿਰਭਰ ਕਰਦੀ ਹੈ। ਇਹ ਤਾਪ ਜਿੰਨਾ ਵਧੇਰੇ ਹੋਵੇਗਾ ਕਾਰਜ-ਕੁਸ਼ਲਤਾ ਵੀ ਉਨੀ ਵੱਧ ਹੋਵੇਗੀ ਪ੍ਰੰਤੂ ਗੈਸ ਦੇ ਤਾਪ ਨੂੰ ਵਧਾਉਣ ਤੋਂ ਪਹਿਲਾਂ ਟਰਬਾਈਨ ਦੇ ਬਲੇਡਾਂ ਵਿਚ ਵੀ ਇਸ ਤਾਪ ਨੂੰ ਸਹਿਨੇ ਦੀ ਸਮਰੱਥਾ ਹੋਣੀ ਚਾਹੀਦੀ ਹੈ। ਇਸ ਖੇਤਰ ਵਿਚ ਅਨੇਕਾਂ ਹੀ ਸੁਧਾਰ ਹੋਏ ਹਨ ਅਤੇ ਅਨੇਕ ਪ੍ਰਕਾਰ ਦੀਆਂ ਨਵੀਆਂ ਨਵੀਆਂ ਸਮੱਗਰੀਆਂ ਦਾ ਵਿਕਾਸ ਹੋਇਆ ਹੈ। ਇਹ ਸਮੱਗਰੀਆਂ ਉੱਚ ਤਾਪ ਅਤੇ ਉੱਚ ਪ੍ਰਤਿਬਲ ਦੀਆਂ ਹਾਲਤਾਂ ਵਿਚ ਵੀ ਸਹੀ ਢੰਗ ਨਾਲ ਕੰਮ ਕਰਨ ਯੋਗ ਹੁੰਦੀਆਂ ਹਨ।

**ਰੋਟਰ ਅਤੇ ਬਲੇਡਾਂ ਨੂੰ ਠੰਡਾ ਕਰਨਾ**—ਗੈਸ ਟਰਬਾਈਨ ਦੀ ਤਾਪਮਈ ਕਾਰਜ ਕੁਸ਼ਲਤਾ ਨੂੰ ਵਧਾਉਣ ਦਾ ਦੂਜਾ ਢੰਗ ਪੁਰਜਿਆਂ ਨੂੰ ਠੰਢਾ ਕਰਨਾ ਹੈ। ਖੋਖਲੇ ਬਲੇਡਾਂ ਦਾ ਨਿਰਮਾਣ ਕੀਤਾ ਗਿਆ ਹੈ। ਇਨ੍ਹਾਂ ਨੂੰ ਕੰਪ੍ਰੈਸ਼ਰ ਹਵਾ ਭੇਜ ਕੇ ਠੰਢਾ ਕੀਤਾ ਜਾਂਦਾ ਹੈ। ਇਸ ਤਰ੍ਹਾਂ ਬਲੇਡਾਂ ਦੇ ਨਾਲ ਨਾਲ ਹੀ ਰੋਟਰ ਵੀ ਠੰਢਾ ਹੁੰਦਾ ਰਹਿੰਦਾ ਹੈ।

**ਗੈਸ ਟਰਬਾਈਨ ਲਈ ਉਪਯੋਗੀ ਈਂਧਨ**—ਗੈਸ ਟਰਬਾਈਨ ਵਿਚ ਆਮ ਕਰਕੇ ਸਾਰੇ ਈਂਧਨ ਉਪਯੋਗੀ ਹੁੰਦੇ ਹਨ। ਹਲਕੇ ਤੇਲ ਨੂੰ ਜਲਾਉਂਦੇ ਸਮੇਂ ਨਿਮਨ ਲਿਖਿਤ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਤੇਲ ਵਿਚ ਮੌਜੂਦ ਠੋਸ ਕਣਾਂ ਦਾ ਕਾਰਜ ਕੁਸ਼ਲਤਾਪੂਰਵਕ ਦਹਿਨ, ਟਰਬਾਈਨ ਬਲੇਡਾਂ ਉਤੇ ਰਾਖ ਦਾ ਜਮਣਾ ਜਾਂ ਟਰਬਾਈਨ ਦੇ ਬਲੇਡਾਂ ਅਤੇ ਹੋਰ ਪੁਰਜਿਆਂ ਨੂੰ ਤੇਲ ਦੇ ਭੈੜੇ ਪ੍ਰਭਾਵਾਂ ਤੋਂ ਬਚਾਉਣਾ।

**ਗੈਸ ਟਰਬਾਈਨ ਦੀ ਉਪਯੋਗਤਾ**—ਗੈਸ ਟਰਬਾਈਨ ਮੂਲ ਚਾਲਕ ਹੈ। ਇਹ ਇਕ ਘੁੰਮਣ ਵਾਲਾ ਯੰਤਰ ਹੈ। ਇਸ ਲਈ ਦੋ ਪਾਸੀ ਚਲਣਯੋਗ ਮੂਲ ਚਾਲਕਾਂ ਦੇ ਮੁਕਾਬਲੇ, ਇਸ ਵਿਚ ਰਗੜ ਕਾਰਨ ਊਰਜਾ ਹਾਨੀ ਬਹੁਤ ਘਟ ਹੁੰਦੀ ਹੈ। ਗੈਸ ਟਰਬਾਈਨ ਦੀ ਯੰਤਰਿਕ ਸੁਯੋਗਤਾ 95 ਤੋਂ 97% ਤਕ ਹੁੰਦੀ ਹੈ, ਜਦੋਂ ਕਿ ਅੰਤਰ-ਦਹਿਨ ਇੰਜਣ ਦੀ ਸੁਯੋਗਤਾ 80 ਤੋਂ 05% ਤਕ ਹੀ ਹੋ ਸਕਦੀ ਹੈ। ਇਸ ਦਾ ਸਮਤੋਲ ਠੀਕ ਰਹਿੰਦਾ ਹੈ ਜਿਸ ਕਰਕੇ ਕੰਪਨ ਘੱਟ ਹੁੰਦਾ ਹੈ। ਹੋਰ ਕਿਸੇ ਵੀ ਮੂਲ ਚਾਲਕ ਨਾਲੋਂ ਇਹ ਵਧੇਰੇ ਚਿਰਕਾਲੀ ਹੁੰਦੀ ਹੈ। ਊਰਜਾ ਉਤਪਾਦਨ ਤੋਂ ਛੁਟ ਇਸ ਦੀ ਵਰਤੋਂ ਰੇਲ ਦੇ ਇੰਜਨਾਂ ਮੋਟਰ, ਗੱਡੀਆਂ, ਸਮੁੰਦਰੀ ਜਹਾਜ਼, ਹਵਾਈ ਜਹਾਜ਼ ਆਦਿ ਵਿਚ ਬਤੌਰ ਮੂਲ ਚਾਲਕ ਦੇ ਕੀਤੀ ਜਾਂਦੀ ਹੈ।

**ਗੈਸ ਟਰਬਾਈਨ ਦੀਆਂ ਸਮੱਸਿਆਵਾਂ**—ਗੈਸ ਟਰਬਾਈਨ ਦੀ ਤਾਪਮਈ ਸੁਯੋਗਤਾ ਹੁਣ ਵੀ ਘੱਟ ਹੀ ਹੁੰਦੀ ਹੈ। ਗੈਸ ਟਰਬਾਈਨ ਵਾਲੇ ਯੰਤਰ ਦੀ ਦਿਸ਼ਾ ਬਦਲਣ ਲਈ ਅਨੇਕਾਂ ਪ੍ਰਕਾਰ ਦੇ ਸਾਧਨ ਕੱਢੇ ਗਏ ਹਨ, ਫਿਰ ਵੀ ਇਸ ਨੂੰ ਸਫ਼ਲਤਾ ਪੂਰਵਕ ਨਹੀਂ ਬਦਲਿਆ ਜਾ ਸਕਿਆ। ਗੈਸ ਟਰਬਾਈਨ ਸਵੈ-ਚਾਲਿਤ ਮੂਲ-ਚਾਲਕ ਨਹੀਂ। ਇਸ ਤੋਂ ਛੁੱਟ ਇਕ ਹੋਰ ਸਮੱਸਿਆ ਇਹ ਵੀ ਹੈ ਕਿ ਗੈਸ ਟਰਬਾਈਨ ਦੀ ਸੁਯੋਗਤਾ, ਊਰਜਾ ਦੀ ਮੰਗ ਘੱਟ ਜਾਣ ਨਾਲ ਘੱਟ ਹੋ ਜਾਂਦੀ ਹੈ ਪ੍ਰੰਤੂ ਇਹ ਸਮੱਸਿਆਵਾਂ ਦੂਰ ਕੀਤੀਆਂ ਜਾ ਸਕਦੀਆਂ ਹਨ। ਅੱਜਕਲ੍ਹ ਅਨੇਕਾਂ ਸੁਧਾਰ ਕੀਤੇ ਜਾ ਰਹੇ ਹਨ ਅਤੇ ਆਸ ਕੀਤੀ ਜਾਂਦੀ ਹੈ ਕਿ ਕੁਝ ਸਾਲਾਂ ਵਿਚ ਗੈਸ ਟਰਬਾਈਨ ਸਰਵੋਤਮ ਮੂਲ ਚਾਲਕ ਯੰਤਰ ਬਣ ਜਾਵੇਗਾ।

ਹ. ਪੁ.—ਐਨ. ਬ੍ਰਿ. 22 : 573; ਹਿੰ. ਵਿ. 5 : 116

## ਟਰਬਾਈਨ ਜਲ (Water Turbine) :

**ਜਲ ਟਰਬਾਈਨ ਦਾ ਜਲ ਚੱਕਰ** : ਇਹ ਉਹ ਮੁੱਖ ਚਾਲਕ ਹੁੰਦੇ ਹਨ ਜਿਨ੍ਹਾਂ ਨਾਲ ਪਾਣੀ ਦੀ ਸਥਿਤਿਜ ਊਰਜਾ ਨੂੰ ਯੰਤਰਿਕ ਕਾਰਜ ਵਿਚ ਬਦਲਿਆ ਜਾਂਦਾ ਹੈ। ਜਲ-ਚੱਕੀਆਂ ਜਾਂ ਪਨ-ਚੱਕੀਆਂ ਬੇਸ਼ਕ ਅਨੇਕਾਂ ਪ੍ਰਕਾਰ ਦੀਆਂ ਬਣੀਆਂ ਹਨ ਪ੍ਰੰਤੂ ਫਿਰ ਵੀ ਇਹ ਸਾਧਾਰਣ ਯੰਤਰ ਹੀ ਹਨ, ਜਿਨ੍ਹਾਂ ਦਾ ਉਪਯੋਗ ਕਾਫ਼ੀ ਚਿਰ ਤੋਂ ਊਰਜਾ ਉਤਪਾਦਨ ਲਈ ਹੁੰਦਾ ਆ ਰਿਹਾ ਹੈ। ਹਾਲਾਤ ਵਸ ਹੋ ਕੇ ਜ਼ਰੂਰਤਾਂ ਨੂੰ ਮੁੱਖ ਰਖਦੇ ਹੋਏ ਲੋਕਾਂ ਨੇ ਅਨੇਕਾਂ ਸੁਧਾਰ ਕੀਤੇ ਅਰਥਾਤ ਜਲ ਟਰਬਾਈਨ ਵੀ ਪਨ-ਚੱਕੀ ਦਾ ਹੀ ਵਿਕਸਿਤ ਰੂਪ ਹੈ। ਪਿਛਲੀ ਅੱਧੀ ਸਦੀ ਤੋਂ ਤਾਂ ਇਨ੍ਹਾਂ ਦਾ ਉਪਯੋਗ ਇੰਨਾ ਵਧ ਗਿਆ ਹੈ ਕਿ ਇਨ੍ਹਾਂ ਦੀ ਸਹਾਇਤਾ ਨਾਲ ਲਗਭਗ ਸਾਰੇ ਪ੍ਰਗਤੀਸ਼ੀਲ ਦੇਸ਼ਾਂ ਵਿਚ ਥਾਂ ਥਾਂ, ਛੋਟੇ ਵੱਡੇ ਅਨੇਕਾਂ ਜਲ-ਬਿਜਲੀ ਘਰ ਬਣਾਏ ਜਾਣ ਲਗ ਪਏ ਹਨ। ਇਸ ਕਾਰਨ ਦੂਰ ਦੁਰੇਡੇ ਪਾਣੀ ਰਹਿਤ ਖੁਸ਼ਕ ਇਲਾਕਿਆਂ ਵਿਚ ਵੀ ਸਸਤੀ ਬਿਜਲੀ ਪ੍ਰਾਪਤ ਹੋਣ ਲਗ ਪਈ ਹੈ ਅਤੇ ਅਨੇਕਾਂ ਪ੍ਰਕਾਰ ਦੇ ਉਦਯੋਗਿਕ ਕਿੱਤਿਆਂ ਦੇ ਵਿਕਾਸ ਨੂੰ ਉਤਸ਼ਾਹ ਮਿਲਿਆ ਹੈ।

ਜਿਹੜੇ ਸਿਧਾਂਤਾਂ ਦੇ ਆਧਾਰ ਉਤੇ ਇਨ੍ਹਾਂ ਯੰਤਰਾਂ ਦੀ ਕਲਪਨਾ ਕੀਤੀ ਜਾਂਦੀ ਹੈ, ਉਹ ਹਰੇਕ ਪ੍ਰਕਾਰ ਦੇ ਚਾਲਕ-ਯੰਤਰਾਂ ਵਿਚ ਲਾਗੂ ਹੁੰਦੇ ਹਨ। ਜਲ ਵਿਚਲੀ ਸਥਿਤਿਜ ਸ਼ਕਤੀ ਨੂੰ ਕਿਸ ਢੰਗ ਨਾਲ ਗਤਿਜ-ਸ਼ਕਤੀ ਵਿਚ ਬਦਲਿਆ ਜਾਂਦਾ ਹੈ (ਵੇਖੋ ਜਲ-ਇੰਜੀਨੀਅਰੀ )।

ਜਲ-ਚਾਲਿਤ ਮੋਟਰਾਂ ਦਾ ਵਰਗੀਕਰਨ—ਇਹ ਵਰਗੀਕਰਨ ਨਿਮਨ ਅਨੁਸਾਰ ਕੀਤਾ ਗਿਆ ਹੈ :

1. ਪਾਣੀ ਦੇ ਪ੍ਰਭਾਵ ਅਤੇ ਗੁਰੂਤਾ ਆਕਰਸ਼ਣ ਸ਼ਕਤੀ ਚਾਲਿਤ ਚੱਕਰ-ਇਹ ਚੱਕਰ ਪਾਣੀ ਦੇ ਪ੍ਰਵਾਹ ਵਿਚ ਰੁਕਾਵਟ ਪਾਉਣ ਨਾਲ ਹੋਣ ਵੇਲੇ ਪ੍ਰਭਾਵ (Impact) ਜਾਂ ਚੱਕਰ ਦੀਆਂ ਟਿੰਡਾਂ (ਡੋਲਚੀਆਂ) ਵਿਚ ਭਰੇ ਪਾਣੀ ਦੇ ਭਾਰ ਦੇ ਕਾਰਨ ਚਲਦੇ ਹਨ।

2. **ਆਵੇਗ ਚੱਕਰ** (Impulse wheels) **ਅਤੇ ਟਰਬਾਈਨ** —ਇਹ ਚੱਕਰ ਕਿਸੇ ਟੂਟੀ ਜਾਂ ਨੋਜ਼ਲ ਵਿਚ ਦੀ ਨਿਕਲਣ ਵਾਲੇ ਪਾਣੀ ਦੀ ਵੱਧ ਤੋਂ ਵੱਧ ਵੇਗ ਵਾਲੇ ਜੈੱਟ ਦੀ ਗਤਿਜ ਊਰਜਾ ਦੁਆਰਾ ਚਲਦੇ ਹਨ। ਅਜਿਹੇ ਆਵੇਗ ਚੱਕਰਾਂ ਦਾ ਇਸਤੇਮਾਲ ਉਥੇ ਹੁੰਦਾ ਹੈ ਜਿਥੇ ਪਾਣੀ ਦੀ ਮਿਕਦਾਰ ਸੀਮਿਤ ਹੁੰਦੀ ਹੈ ਪ੍ਰੰਤੂ ਉਸ ਦਾ ਹੈੱਡ 91.440 ਮੀ. (300 ਫੁੱਟ) ਤੋਂ 914.400 ਮੀ. (3,000 ਫੁੱਟ) ਤਕ ਹੁੰਦਾ ਹੈ।

3. **ਪ੍ਰਤਿਕਿਰਿਆ ਟਰਬਾਈਨ** (Reaction Turbine)— ਇਸ ਵਿਚ ਪਾਣੀ ਦੀ ਸਤਿਜ ਊਰਜਾ ਅਤੇ ਦਬਾਉ ਦੋਨਾਂ ਦਾ ਹੀ

ਉਪਯੋਗ ਹੁੰਦਾ ਹੈ। ਇਨ੍ਹਾਂ ਨੂੰ ਉਨ੍ਹਾਂ ਥਾਵਾਂ ਉਤੇ ਫਿਟ ਕੀਤਾ ਜਾਂਦਾ ਹੈ ਜਿਥੇ ਹਾਲਾਤ ਆਵੇਗ ਚੱਕਰ ਜਾਂ ਆਵੇਗ ਟਰਬਾਈਨ ਤੋਂ ਉਲਟ ਹੋਣ ਭਾਵ ਜਿਥੇ ਪਾਣੀ ਦਾ ਹੈੱਡ ਹੋਣ ਦੇ ਬਾਵਜੂਦ ਲੋੜੀਂਦੀ ਮਿਕਦਾਰ ਵਿਚ ਪਾਣੀ ਉਪਲਬਧ ਨਾ ਹੋ ਸਕਦਾ ਹੋਵੇ। ਇਨ੍ਹਾਂ ਥਾਵਾਂ ਉਤੇ ਪਾਣੀ ਦਾ ਹੈੱਡ 1.524 ਮੀ. (5 ਫੁੱਟ) ਤੋਂ 152.400 ਮੀ. (500 ਫੁੱਟ ) ਤਕ ਹੋ ਸਕਦਾ ਹੈ।

ਪਾਣੀ ਦੇ ਪ੍ਰਵਾਹ ਅਤੇ ਗੁਰੂਤਾ ਆਕਰਸ਼ਣ ਦੀ ਊਰਜਾ ਨਾਲ ਚਲਣ ਵਾਲੇ ਚੱਕਰਾਂ ਦਾ ਇਸਤੇਮਾਲ ਪੇਂਡੂ ਇਲਾਕਿਆਂ ਵਿਚ ਛੋਟੇ ਉਦਯੋਗਾਂ ਲਈ ਉਪਯੋਗੀ ਸਮਝਿਆ ਜਾਂਦਾ ਹੈ, ਵਿਸ਼ੇਸ਼ ਤੌਰ ਤੇ ਉਨ੍ਹਾਂ ਪਹਾੜੀ ਖੇਤਰਾਂ ਵਿਚ ਜਿਥੇ ਲਗਾਤਾਰ ਝਰਨੇ ਵਗਦੇ ਰਹਿੰਦੇ ਹਨ। ਇਸ ਕਿਸਮ ਦੇ ਚੱਕਰਾਂ ਵਿਚ ਅੱਧ-ਪ੍ਰਵਾਹੀ (Under-shot) (ਚਿੱਤਰ 1); ਪਾੱਸਲੇ (Poncelet) (ਚਿੱਤਰ 2); ਮੱਧ ਪ੍ਰਵਾਹੀ (Breast-wheel); (ਚਿੱਤਰ 3) ਅਤੇ ਸਿਖਰ-ਪ੍ਰਵਾਹੀ (Over shot) (ਚਿੱਤਰ 4); ਚਕਰ ਪ੍ਰਮੁੱਖ ਹਨ। ਵੱਡੀ ਮਾਤਰਾ ਵਿਚ ਊਰਜਾ ਉਤਪਾਦਨ ਲਈ ਇਨ੍ਹਾਂ ਨੂੰ ਉਚਿਤ ਜਾਣਿਆ ਜਾਂਦਾ ਹੈ, ਫਿਰ ਵੀ ਬਤੌਰ ਸਹਾਇਕ ਮੋਟਰ ਦੇ ਵੱਡੇ ਬਿਜਲੀ ਘਰਾਂ ਵਿਚ ਸਿਖਰ-ਪ੍ਰਵਾਹੀ ਚਕਰ ਦਾ ਇਸਤੇਮਾਲ ਕੀਤਾ ਜਾਂਦਾ ਹੈ, ਅਜਿਹਾ ਆਧੁਨਿਕ ਯੰਤਰਾਂ ਦੇ ਨਾਲ ਹੀ ਕੀਤਾ ਜਾਂਦਾ ਹੈ।




ਚਿੱਤਰ 1 : ਅੱਧ-ਪ੍ਰਵਾਹੀ ਚੱਕਰ



ਚਿੱਤਰ 2 : ਪਾੱਸਲੇ ਚੱਕਰ




ਚਿੱਤਰ 3 : ਮੱਧ ਪ੍ਰਵਾਹੀ ਚੱਕਰ




ਚਿੱਤਰ 4 : ਸਿਖਰ ਪ੍ਰਵਾਹੀ ਚੱਕਰ

**ਆਵੇਗ ਚੱਕਰ ਅਤੇ ਟਰਬਾਈਨ**—ਆਧੁਨਿਕ ਕਿਸਮ ਦੇ ਆਵੇਗ ਚਕਰ ਪਾੱਸਲੇ ਦੇ ਅੱਧ-ਪ੍ਰਵਾਹੀ ਚੱਕਰ ਦਾ ਹੀ ਬਦਲਿਆ ਰੂਪ ਹਨ। ਇਨ੍ਹਾਂ ਵਿਚ ਮੋਘਿਆਂ (Sbrice gates) ਦੀ ਥਾਂ ਨੋਜ਼ਲਾਂ ਜਾਂ ਟੂਟੀਆਂ ਦਾ ਉਪਯੋਗ ਕੀਤਾ ਜਾਂਦਾ ਹੈ ਜਿਨ੍ਹਾਂ ਵਿਚੋਂ ਦੀ ਪਾਣੀ ਦਾ ਜੈੱਟ ਬਹੁਤ ਵੇਗ ਨਾਲ ਨਿਕਲਕੇ ਚੱਕਰ ਦੇ ਫੱਟਿਆਂ ਜਾਂ ਪਰਾਂ ਨਾਲ ਟਕਰਾਉਂਦਾ ਹੈ। ਅਜਿਹਾ ਚੱਕਰ ਪੈਲਟਨ ਵ੍ਹੀਲ (Pelton's wheel) ਦੇ ਨਾਂ ਨਾਲ ਪ੍ਰਸਿੱਧ ਹੈ, ਜਿਸ ਦਾ ਕਾਰਜ ਸਿਧਾਂਤ ਚਿੱਤਰ 5 (ੳ) ਵਿਚ ਅਤੇ ਚਿੱਤਰ 5 (ਅ) ਉਸਦੀ ਡੋਲਚੀ ਜਾਂ ਬਕਟ ਅਤੇ ਪਾਣੀ ਦੀ ਧਾਰਾ ਨਾਲ ਦਰਸਾਇਆ ਗਿਆ ਹੈ।




ਚਿੱਤਰ 5 : ਪੈਲਟਨ ਵ੍ਹੀਲ (ੳ) ਕਾਰਜ ਸਿਧਾਂਤ
(ਅ) ਡੋਲਚੀ ਅਤੇ ਜੈੱਟ

ਡੋਲਚੀ ਨੂੰ ਜੁੜਵੇਂ ਪਿਆਲਿਆਂ ਦੇ ਰੂਪ ਵਿਚ ਇਸ ਤਰ੍ਹਾਂ ਬਣਾਇਆ ਜਾਂਦਾ ਹੈ ਕਿ ਪਾਣੀ ਦਾ ਜੈੱਟ ਇਸਦੇ ਵਿਚਕਾਰ ਟਕਰਾਉਂਦੇ ਹੀ ਦੋ ਭਾਗਾਂ ਵਿਚ ਵੰਡਿਆਂ ਜਾਵੇ ਅਤੇ ਲਗਭਗ 180° ਉਤੇ ਦੋਵੇਂ ਧਾਰਾਂ ਵਗਦੀਆਂ ਰਹਿਣ। ਜੇਕਰ ਇਹ ਦੋਵੇਂ ਧਾਰਾਂ ਕਿਸੇ ਵੀ ਤਰੀਕੇ ਨਾਲ ਬਿਲਕੁਲ ਇਕ ਦੂਜੇ ਤੋਂ ਉਲਟ ਦਿਸ਼ਾ ਵਿਚ ਨਿਕਲਣ ਲਗ ਜਾਣ ਤਾਂ ਇਸ ਦੀ 100% ਸੁਯੋਗਤਾ ਯਕੀਨੀ ਹੋ ਜਾਵੇ ਪ੍ਰੰਤੂ ਇਨ੍ਹਾਂ ਨੂੰ ਜਾਣ-ਬੁਝ ਕੇ ਤਿਰਛਾ ਕੱਢਿਆ ਜਾਂਦਾ ਹੈ, ਤਾਂ ਜੋ ਇਹ ਆਪਣੇ ਨਾਲ ਵਾਲੀ ਡੋਲਚੀ ਦੇ ਨਾਲ ਨਾ ਟਕਰਾਉਣ, ਕਿਉਂਕਿ ਇਸ ਤਰ੍ਹਾਂ ਕਰਨ ਨਾਲ ਕੁਝ-ਊਰਜਾ ਰਗੜੇ ਜਾਣ ਕਾਰਨ ਨਸ਼ਟ ਹੋ ਜਾਂਦੀ ਹੈ ਅਤੇ ਸੁਯੋਗਤਾ ਘਟ ਕੇ 80% ਰਹਿ ਜਾਂਦੀ ਹੈ।

**ਗਾਰਗਾਰਡ ਟਰਬਾਈਨ (Girgard Turbine)**—ਇਸ ਟਰਬਾਈਨ ਦੇ ਖੜ੍ਹੇ ਅਤੇ ਆੜੇ ਦਾਅ ਚਿੱਤਰ ਕ੍ਰਮ ਵਾਰ (ਚਿੱਤਰ 6) (ੳ, ਅ) ਵਿਚ ਦਰਸਾਏ ਗਏ ਹਨ। ਇਸ ਵਿਚ 4 ਰਸਤਿਆਂ ਰਾਹੀਂ ਪਾਣੀ ਅੰਦਰ ਆਉਂਦਾ ਹੈ, 'ਫ' ਨੋਜ਼ਲ ਜਾਂ ਟੂਟੀ ਹੈ ਅਤੇ 'ਬ' ਚੱਕਰ

ਉਤੇ ਲੱਗੇ ਹੋਏ ਬਲੇਡ ਹਨ। ਇਨ੍ਹਾਂ ਨੋਜ਼ਲਾਂ ਵਿਚੋਂ ਪਾਣੀ ਨਿਕਲਣ ਸਮੇਂ ਇਸ ਦੀ ਵੇਗ ਦਾਖਲੇ-ਸਮੇਂ ਬਹੁਤੇ ਵਧੇਰੇ ਹੁੰਦੀ ਹੈ। ਅਰਥਾਤ ਬਾਹਰ ਵੱਲ ਇਨ੍ਹਾਂ ਦਾ ਰਸਤਾ ਚੌੜਾ ਕਰ ਦਿਤਾ ਜਾਂਦਾ ਹੈ। ਸਯੁੰਕਤ ਰਾਜ ਅਮਰੀਕਾ ਵਿਚ ਇਸ ਟਰਬਾਈਨ ਦਾ ਨਿਰਮਾਣ ਵਿਕਟਰ ਉੱਚ ਦਬਾਉ ਟਰਬਾਈਨ ਦੇ ਨਾਂ ਨਾਲ ਹੋਇਆ ਹੈ ਜਿਸ ਦੀ ਸੁਯੋਗਤਾ 70% ਤੋਂ 80% ਉਸ ਦੇ ਸਾਈਜ਼ ਅਤੇ ਡਿਜ਼ਾਈਨ ਦੇ ਅਨੁਸਾਰ ਹੁੰਦੀ ਹੈ।







ਚਿੱਤਰ 6 : ਗਾਰਗਾਰਡ ਟਰਬਾਈਨ

**ਪ੍ਰਤਿਕਿਰਿਆ ਟਰਬਾਈਨ** (**Reaction Turbine**)— ਇਸ ਦਾ ਸਿਧਾਂਤ ਵੀ ਭਾਫ਼ ਟਰਬਾਈਨ ਵਾਲਾ ਹੀ ਹੈ। ਆਵੇਗ ਚੱਕਰ ਵਿਚ ਤਾਂ ਪਾਣੀ ਦੀ ਗਤੀਆਤਮਕ ਉਰਜਾ ਹੀ ਕੰਮ ਕਰਦੀ ਹੈ ਪ੍ਰੰਤੂ ਕਿਰਿਆਤਮਕ ਚੱਕਰ ਵਿਚ ਗਤੀਆਤਮਕ ਅਤੇ ਦਬਾਉਆਤਮਕ ਪ੍ਰਕਾਰ ਦੀਆਂ ਉਰਜਾ ਰਲਕੇ ਕੰਮ ਕਰਦੀਆਂ ਹਨ। ਚਿੱਤਰ 7 ਵਿਚ ਦਰਸਾਏ ਬਗੀਚਿਆਂ ਨੂੰ ਪਾਣੀ ਦੇਣ ਵਾਲੇ ਫ਼ੁਹਾਰੇ ਦੇ ਸਿਧਾਂਤ ਉਤੇ ਅਧਾਰਤ ਹੀ ਸਕਾਚਮਿਲ ਅਤੇ ਬਾਕਰਰ ਮਿਲ ਬਣਾਏ ਗਏ ਜਿਹੜੀਆਂ ਕਿ ਮੁਢਲੇ ਸਮੇਂ ਦੀਆਂ ਪ੍ਰਤਿ-ਕਿਰਿਆਤਮਕ ਟਰਬਾਈਨਾਂ ਸਨ। ਫ਼ੁਹਾਰੇ ਦੀਆਂ ਤਾਂ ਕੇਵਲ ਚਾਰ ਹੀ ਸ਼ਾਖਾਵਾਂ ਹੁੰਦੀਆਂ ਹਨ ਪ੍ਰੰਤੂ ਉਪਰੋਕਤ ਯੰਤਰਾਂ ਵਿਚ ਬਹੁਤੀਆਂ ਸ਼ਾਖਾਵਾਂ ਹੁੰਦੀਆਂ ਹਨ ਜਿਹੜੀਆਂ ਕਿ ਇਕ ਚੱਕਰ ਦਾ ਰੂਪ ਧਾਰਨ ਕਰ ਲੈਂਦੀਆਂ ਹਨ।




ਚਿੱਤਰ 7 : ਪ੍ਰਤਿਕਿਰਿਆ ਟਰਬਾਈਨ

**ਫ਼ੁਰਨੈਰਾੱਨ** (**Fourneyron**)—ਦੀ ਟਰਬਾਈਨ–ਫ਼ੁਰਨੈਰਾੱਨ ਨਾਮੀ ਫ਼ਰਾਂਸੀਸੀ ਇੰਜੀਨੀਅਰ ਨੇ ਬਾਕਰਰ ਨਾਲ ਮਿਲਦੇ ਸਿਧਾਂਤ ਉਤੇ ਅਧਾਰਤ ਕੇਂਦਰ ਵਿਚੋਂ ਪਾਣੀ ਬਾਹਰ ਵੱਲ ਨੂੰ ਆਡੇ-ਦਾਅ ਸਥਿਰ ਨੋਜ਼ਲਾਂ ਵਿਚ ਦੀ ਛਡਕੇ, ਉਨ੍ਹਾਂ ਰਾਹੀਂ ਘੁੰਮਣ ਵਾਲਾ ਬਾਹਰਲੇ ਪਾਸੇ ਇਕ ਬਲੇਡਾਂ ਵਾਲਾ ਚੱਕਰ ਲਗਾ ਕੇ ਟਰਬਾਈਨ ਬਣਾਈ। ਇਸ ਦੀ ਖੜ੍ਹੇ ਦਾਅ ਕਾਟ ਵਾਲਾ ਚਿੱਤਰ 8 (ੳ) ਵਿਚ ਅਤੇ ਪਲਾਨ ਚਿੱਤਰ 8 (ਅ) ਵਿਚ ਦਰਸਾਇਆ ਗਿਆ ਹੈ। ਜਿਥੇ 4 ਕੇਂਦਰੀ ਭਾਗ ਹਨ, ਜਿਸ ਵਿਚ ਦੀ ਪਾਣੀ ਦਾਖ਼ਲ ਹੋ ਕੇ ਆਡੇ-ਦਾਅ 'ਫ' ਨੋਜ਼ਲਾਂ ਰਾਹੀਂ ਬਾਹਰ ਨਿਕਲਕੇ 'ਬ' ਬਲੇਡਾਂ ਨੂੰ ਘੁੰਮਾਉਂਦਾ ਹੋਇਆ ਬਾਹਰ ਜਾਂਦਾ ਹੈ। ਇਸਦਾ ਕੇਂਦਰ ਧੁਰਾ 'ਧ' ਹੈ ਜਿਸ ਨਾਲ ਡਾਇਨਮੋ ਜਾਂ ਜੈਨਰੇਟਰ ਲੱਗਾ ਹੋਇਆ ਹੁੰਦਾ ਹੈ।







ਚਿੱਤਰ 8 : ਫ਼ੁਰਨੈਰਾੱਨ ਦੀ ਟਰਬਾਈਨ
(ੳ) ਖੜੇ ਦਾਅ ਕਾਟ ਵਾਲਾ ਚਿੱਤਰ (ਅ) ਪਲਾਨ ਚਿੱਤਰ




ਚਿੱਤਰ 9 : ਅੰਤਰ-ਪ੍ਰਵਾਹੀ ਟਰਬਾਈਨ




ਚਿੱਤਰ 10 : ਫ਼ਰਾਂਸਿਸ ਦੀ ਅੰਤਰ-ਪ੍ਰਵਾਹੀ ਟਰਬਾਈਨ

**ਜੌਵਲ** (**Jowel**) **ਦੀ ਧਰੁੱਈ ਪ੍ਰਵਾਹ ਵਾਲੀ ਟਰਬਾਈਨ**—ਇਸ ਦੀ ਖੜੇ-ਦਾਅ ਕਾਟ ਚਿੱਤਰ 5 ਵਿਚ ਦਰਸਾਈ ਗਈ ਹੈ। ਇਸ ਵਿਚ ਪਾਣੀ ਦਾ ਪ੍ਰਵਾਹ ਧੁਰੇ ਦੇ ਸਮਾਂਤਰ ਰਹਿੰਦਾ ਹੈ।

**ਫ਼ਰਾਂਸਿਸ਼ ਦੀ ਅੰਤਰ-ਪ੍ਰਵਾਹੀ ਟਰਬਾਈਨ**—ਇਸ ਦੀ ਖੜ੍ਹੇ ਦਾਅ, ਕਾਟ ਚਿੱਤਰ 10 ਵਿਚ ਦਰਸਾਈ ਗਈ ਹੈ। ਇਸ ਦਾ ਡਿਜ਼ਾਈਨ ਜੇ. ਬੀ. ਫ਼ਰਾਂਸਿਸ ਨਾਮੀ ਅਮਰੀਕਨ ਇੰਜੀਨੀਅਰ ਨੇ ਤਿਆਰ ਕੀਤਾ ਸੀ। ਇਸ ਵਿਚ 'ਫ' ਨੋਜ਼ਲਾਂ ਵਿਚੋਂ ਪਾਣੀ ਆਡੇ-ਦਾਅ ਦਿਸ਼ਾ ਵਿਚ ਦਾਖ਼ਲ ਹੋ ਕੇ ਅੰਦਰ ਵੱਲ ਕੇਂਦਰ ਦੇ ਨੇੜੇ ਘੁੰਮਣ ਵਾਲੇ ਬਲੇਡਾਂ ਨੂੰ ਥੱਲੇ ਨੂੰ ਚਲਾਉਂਦਾ ਹੋਇਆ ਥੱਲੇ ਨੂੰ ਧੁਰੇ ਦੇ ਚਾਰੇ ਪਾਸਿਆਂ ਦੀ ਬਾਹਰ ਨਿਕਲ ਜਾਂਦਾ ਹੈ। ਇਸਦੇ ਵੱਖ ਵੱਖ ਭਾਗ ਚਿੱਤਰ 9 ਅਤੇ 10 ਵਿਚ ਦਰਸਾਏ ਗਏ ਭਾਗਾਂ ਅਨੁਸਾਰ ਹੀ ਹਨ।

**ਟਰਬਾਈਨਾਂ ਦੇ ਰੱਨਰ (Runner)**—ਟਰਬਾਈਨ ਦਾ ਘੁੰਮਣਸ਼ੀਲ ਪੁਰਜ਼ਾ ਜਿਸ ਦੇ ਘੇਰੇ ਉੱਤੇ ਡੋਲਚੀਆਂ ਜਾਂ ਪੱਖੇ ਲੱਗੇ ਹੁੰਦੇ ਹਨ, ਨੂੰ-ਰਨਰ ਕਿਹਾ ਜਾਂਦਾ ਹੈ। ਟਰਬਾਈਨ ਦਾ ਇਹੋ ਹੀ ਪ੍ਰਮੁੱਖ ਪੁਰਜ਼ਾ ਹੈ ਜਿਸ ਦੀ ਉੱਤਮ ਬਨਾਵਟ ਸੰਤੁਲਨ ਉੱਤੇ ਟਰਬਾਈਨ ਦੀ ਕਾਰਜ ਕੁਸ਼ਲਤਾ ਜਾਂ ਸੁਯੋਗਤਾ ਨਿਰਭਰ ਕਰਦੀ ਹੈ। ਦੋ ਤਰ੍ਹਾਂ ਦੀਆਂ ਟਰਬਾਈਨਾਂ ਦਾ ਵਧੇਰੇ ਉਪਯੋਗ ਹੁੰਦਾ ਹੈ ਇਕ ਆਡੇ-ਦਾਅਂ ਅੰਤਰ ਪ੍ਰਵਾਹੀ ਪ੍ਰਤਿਕਿਰਿਆਤਮਕ ਅਤੇ ਦੂਜੀ ਆਵੇਗਾਤਮਕ ਟਰਬਾਈਨ। ਪਹਿਲੀ ਕਿਸਮ ਦੀਆਂ ਟਰਬਾਈਨਾਂ ਵਿਚੋਂ ਫ਼ਰਾਂਸਿਸ ਟਰਬਾਈਨ ਦਾ ਰੱਨਰ ਚਿੱਤਰ 11 ਵਿਚ ਦਰਸਾਇਆ ਗਿਆ ਹੈ, ਜਿਹੜਾ 30 ਮੀ. ਤੋਂ 90 ਮੀ. ਤਕ ਦੇ ਹੈੱਡ ਲਈ ਉਪਯੋਗੀ ਹੈ। ਜ਼ਰੂਰਤ ਪੈਣ ਉੱਤੇ 180 ਮੀ. ਤੱਕ ਦੇ ਹੈੱਡ ਲਈ ਵੀ ਇਸਤੇਮਾਲ ਕੀਤਾ ਜਾ ਸਕਦਾ ਹੈ।



ਚਿੱਤਰ 11 : ਫ਼ਰਾਂਸਿਸ ਟਰਬਾਈਨ ਦਾ ਰੱਨਰ

ਆਵੇਗਾਤਮਕ ਟਰਬਾਈਨਾਂ ਲਈ ਪੈਲਟਨ ਦੀ ਦੋਹਰੀ ਡੋਲਚੀਆਂ ਵਾਲਾ ਰੱਨਰ ਚਿੱਤਰ 12 ਵਿਚ ਦਰਸਾਇਆ ਗਿਆ ਹੈ ਜਿਸ ਦੀਆਂ ਡੋਲਚੀਆਂ ਦੀ ਬਣਤਰ ਇਲਿਪਸਾਇਡਲ ਸਤ੍ਹਾ ਵਾਲੀ ਹੁੰਦੀ ਹੈ ਭਾਵ ਬਾਹਰੀ ਕਿਨਾਰੇ ਥੋੜ੍ਹੇ ਥੋੜ੍ਹੇ ਕੱਟੇ ਹੋਏ ਹੁੰਦੇ ਹਨ। ਇਨ੍ਹਾਂ ਵਿਚ ਪਾਣੀ ਦੀ ਧਾਰਾ ਬਿਨਾਂ ਕੋਈ ਝਟਕਾ ਮਾਰੇ, ਡੋਲਚੀਆਂ ਨੂੰ ਅੱਗੇ ਧਕੇਲ ਕੇ ਬਿਲਕੁਲ ਬਾਹਰ ਨਿਕਲ ਜਾਂਦੀ ਹੈ ਅਤੇ ਕਿਨਾਰਾ ਕੱਟਿਆ ਹੋਇਆ ਹੋਣ ਕਰਕੇ, ਚਲਾਉਣ ਲੱਗੇ ਧਾਰਾ ਦੀ ਸ਼ਕਤੀ ਜ਼ਾਇਆ ਨਹੀਂ ਹੁੰਦੀ।

ਮਿਸ਼ਰਤ ਪ੍ਰਵਾਹ ਵਾਲੀਆਂ ਟਰਬਾਈਨਾਂ ਦਾ ਰੱਨਰ ਚਿੱਤਰ 13 ਵਿਚ ਦਰਸਾਇਆ ਗਿਆ ਹੈ ਜਿਹੜਾ ਕਿ ਫ਼ਰਾਂਸਿਸ ਟਰਬਾਈਨ ਦਾ ਸੁਧਰਿਆ ਹੋਇਆ ਰੂਪ ਹੈ। ਇਸ ਦਾ ਡਿਜ਼ਾਈਨ ਘੱਟ ਹੈੱਡ ਅਤੇ ਤੇਜ਼ ਰਫ਼ਤਾਰ ਵਾਲੇ ਪਾਣੀ ਭਾਵ ਵਧੇਰੇ ਸ਼ਕਤੀ ਪ੍ਰਾਪਤ ਕਰਨ ਲਈ ਕੀਤਾ ਜਾਂਦਾ ਹੈ। ਯੰਤਰਿਕ-ਵਿਗਿਆਨ ਦੇ ਸਿਧਾਂਤਾਂ ਅਨੁਸਾਰ ਤੇਜ਼ ਗਤੀ ਲਈ ਰੱਨਰ ਦਾ ਵਿਆਸ ਘੱਟ ਰੱਖਣਾ ਪੈਂਦਾ ਹੈ ਪ੍ਰੰਤੂ ਅਜਿਹਾ ਕਰਨ ਨਾਲ ਉਸ ਦੀ ਸ਼ਕਤੀ ਘੱਟ ਜਾਂਦੀ ਹੈ। ਇਸੇ ਕਰਕੇ ਇਸ ਦੇ ਵਿਆਸ ਨੂੰ ਘਟਾ ਕੇ, ਇਸ ਦੀ ਚੌੜਾਈ ਵਧਾ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਪੱਖਿਆਂ ਦੀ ਗਿਣਤੀ ਘੱਟ ਕਰਕੇ ਉਨ੍ਹਾਂ ਨੂੰ ਕੇਂਦਰ ਦੇ ਨਜ਼ਦੀਕ ਕਸ ਦਿੱਤਾ ਜਾਂਦਾ ਹੈ। ਇਸ ਟਰਬਾਈਨ ਦਾ ਉਪਯੋਗ 1.5 ਮੀ. ਤੋਂ 45 ਮੀ. ਤੱਕ ਤੇ ਹੈੱਡ ਲਈ ਕੀਤਾ ਜਾਂਦਾ ਹੈ।



ਚਿੱਤਰ 12 : ਦੋਹਰੀ ਡੋਲਚੀਆਂ ਵਾਲਾ ਪੈਲਟਨ ਚੱਕਰ



ਚਿੱਤਰ 13 : ਮਿਸ਼ਰਤ ਪ੍ਰਵਾਹ ਵਾਲੀ ਟਰਬਾਈਨ ਦਾ ਰੱਨਰ

**ਰੱਨਰਾਂ ਦੀ ਸਮਰੱਥਾ**—ਰੱਨਰਾਂ ਦੀ ਸਮਰੱਥਾ ਇਨ੍ਹਾਂ ਦੀ ਲੱਛਣਿਕ ਗਤੀ (Characteristic Speed) ਰਾਹੀਂ ਜਾਣੀ ਜਾਂਦੀ ਹੈ। ਜੇਕਰ ਕਿਸੇ ਰੱਨਰ ਦੇ ਵੱਖ ਵੱਖ ਹਿੱਸਿਆਂ ਨੂੰ ਇੰਨਾ ਛੋਟਾ ਕਰ ਦਿੱਤਾ ਜਾਵੇ ਕਿ ਇਹ 1/2 ਮੀ. ਪਾਣੀ ਦੇ ਹੈੱਡ ਤੋਂ ਘੱਟ ਹੈੱਡ ਨਾਲ ਇੰਨੇ ਚੱਕਰ ਪ੍ਰਤਿ ਮਿੰਟ ਨਾਲ ਘੁੰਮੇ ਕਿ ਉਸ ਤੋਂ ਲੋੜੀਂਦੀ ਊਰਜਾ ਉਪਲਬਧ ਹੋ ਸਕੇ ਤਾਂ ਇਸ ਗਤੀ ਨੂੰ ਉਸ ਦੀ ਲੱਛਣਿਕ ਗਤੀ ਕਹਿੰਦੇ ਹਨ ਜਿਸ ਨੂੰ ਨਿਮਨਲਿਖਤ ਸੂਤਰ ਨਾਲ ਦਰਸਾਇਆ ਜਾਂਦਾ ਹੈ।

$$Ns = \frac{n\sqrt{H.P.}}{H^{5/4}}$$

ਜਿਥੇ Ns = ਲੱਛਣਿਕ ਗਤੀ

N = ਰੱਨਰ ਦੇ ਪ੍ਰਤਿ ਮਿੰਟ ਚੱਕਰ

H = ਪ੍ਰਵਾਹ ਦਾ ਹੈੱਡ (ਫੁੱਟਾਂ ਵਿਚ)

ਵੱਖੋਂ ਵਖਰੀਆਂ ਟਰਬਾਈਨਾਂ ਲਈ ਲੱਛਣਿਕ ਗਤੀ ਦੀ ਸੀਮਾਂ ਨਿਮਨ ਸਾਰਣੀ ਵਿਚ ਦਿੱਤੀ ਗਈ ਹੈ।

| ਲੱਛਣਿਕ ਗਤੀ (ਮੀ.) | ਟਰਬਾਈਨ ਦੀ ਕਿਸਮ | |
|---|---|---|
| 0.3 ਤੋਂ 1.5 | ਆਵੇਗਾਤਮਕ ਟਰਬਾਈਨ | ਇਕ ਨੋਜ਼ਲ ਵਾਲੀ |

| | | |
|---|---|---|
| 1.5 ਤੋਂ 3.0 | ਆਵੇਗਾਤਮਕ ਟਰਬਾਈਨ | ਇਕ ਤੋਂ ਵੱਧ ਨੋਜ਼ਲਾਂ ਵਾਲੀ |
| 3.0 ਤੋਂ 6.0 | ਪ੍ਰਤਿਕਿਰਿਆਤਮਕ ਟਰਬਾਈਨ | ਘੱਟ ਗਤੀ ਵਾਲੀ |
| 6.0 ਤੋਂ 15.0 | ਪ੍ਰਤਿਕਿਰਿਆਤਮਕ ਟਰਬਾਈਨ | ਮੱਧਮ ਗਤੀ ਵਾਲੀ |
| 15.0 ਤੋਂ 24.0 | ਪ੍ਰਤਿਕਿਰਿਆਤਮਕ ਟਰਬਾਈਨ | ਤੇਜ਼ ਗਤੀ ਵਾਲੀ |
| 24.0 ਤੋਂ 30.0 | ਪ੍ਰਤਿਕਿਰਿਆਤਮਕ ਟਰਬਾਈਨ | ਬਹੁਤ ਤੇਜ਼ ਗਤੀ ਵਾਲੀ |
| 30.0 ਤੋਂ ਵੱਧ | ਪ੍ਰਤਿਕਿਰਿਆਤਮਕ ਟਰਬਾਈਨ | ਇਕ ਤੋਂ ਵੱਧ ਰੱਨਰਾਂ ਵਾਲੀ |

ਰੱਨਰ ਦਾ ਵਿਆਸ—ਕਿਸੇ ਵਿਸ਼ੇਸ਼ ਟਰਬਾਈਨ ਲਈ ਰੱਨਰ ਦਾ ਵਿਆਸ ਕਿੰਨਾ ਹੋਣਾ ਚਾਹੀਦਾ ਹੈ, ਇਹ ਨਿਮਨਲਿਖਿਤ ਸੂਤਰ ਰਾਹੀਂ ਪਤਾ ਲਗਾਇਆ ਜਾ ਸਕਦਾ ਹੈ।

$$\text{ਵਿਆਸ (ਇੰਚਾਂ ਵਿਚ)} = \frac{153.5 \times a \times \sqrt{H}}{n}$$

ਜਿਥੇ a = ਗੁਣਾਂਕ (ਜਿਹੜਾ ਉਚ ਹੈੱਡ ਲਈ 0.6, ਮੱਧਮ ਹੈੱਡ ਲਈ 0.7 ਅਤੇ ਘੱਟ ਹੈੱਡ ਲਈ 0.8 ਰੱਖਿਆ ਜਾਂਦਾ ਹੈ)

ਜ਼ਲ-ਚਾਲਿਤ ਮੋਟਰਾਂ ਦੀ ਬਨਾਵਟ—ਚਿੱਤਰ 3 ਅਤੇ 4 ਵਿਚ ਜਿਹੜੇ ਰੱਨਰ ਦਰਸਾਏ ਗਏ ਹਨ, ਉਨ੍ਹਾਂ ਦੇ ਸੁਧਰੇ ਹੋਏ ਰੂਪ ਅੱਜਕਲ੍ਹ ਵੀ ਕਈ ਥਾਵਾਂ ਉੱਤੇ ਊਰਜ ਉਤਪਾਦਨ ਲਈ ਵਰਤੇ ਜਾਂਦੇ ਹਨ। ਇਨ੍ਹਾਂ ਦੇ ਇਕੱਹਰੇ ਚੱਕਰ ਦਾ ਵਿਆਸ ਲਗਭਗ 18 ਮੀਟਰ ਅਤੇ ਚੌੜਾਈ ਇੰਨੀ ਰੱਖੀ ਜਾਂਦੀ ਹੈ ਕਿ 85 ਮੀ. ਪ੍ਰਤੀ ਮਿੰਟ ਪਾਣੀ ਦਾ ਪ੍ਰਵਾਹ ਹੁੰਦਾ ਰਹੇ। ਇਹ ਘੱਟ ਗਤੀ ਨਾਲ ਚਲਦੇ ਹਨ, ਇਨ੍ਹਾਂ ਨੂੰ ਸਾਰੇ ਦਾ ਸਾਰਾ ਇਸਪਾਤ ਦੀਆਂ ਚਾਦਰਾਂ ਅਤੇ ਵਲੀਆਂ ਹੋਈਆਂ ਛੜਾਂ ਨਾਲ ਬਣਾਇਆ ਜਾਂਦਾ ਹੈ। ਚੱਕਰਾਂ ਦੇ ਅੰਦਰਲੇ ਘੇਰੇ ਉੱਤੇ ਦੰਦੇ ਬਣਾਏ ਜਾਂਦੇ ਹਨ ਜਿਸ ਨਾਲ 'ਦ' ਦੰਦਿਆਂ ਵਾਲਾ ਚੱਕਰ ਘੁੰਮ ਕੇ ਸਬੰਧਤ ਯੰਤਰਾਂ ਨੂੰ ਚਲਾਇਆ ਜਾਂਦਾ ਹੈ। ਇਨ੍ਹਾਂ ਦੇ ਕੇਂਦਰੀ ਧੁਰੇ ਨਾਲ ਕਦੇ ਵੀ ਯੰਤਰ ਨਹੀਂ ਚਲਾਉਂਦੇ, ਕਿਉਂਕਿ ਉਨ੍ਹਾਂ ਉੱਤੇ ਐਂਠਣ ਬਲ ਬਹੁਤ ਪੈਂਦਾ ਹੈ, ਜਿਸ ਨਾਲ ਟੁਟਣ ਦੀ ਸੰਭਾਵਨਾ ਹੋ ਸਕਦੀ ਹੈ।

**ਆਵੇਗ ਚੱਕਰ**—ਪੈਲਟਨ ਦਾ ਜਿਹੜਾ ਆਵੇਗ ਚੱਕਰ ਚਿੱਤਰ 5 ਵਿਚ ਦਰਸਾਇਆ ਗਿਆ ਹੈ, ਉਸ ਦਾ ਰੱਨਰ ਚਿੱਤਰ 12 ਵਿਚ ਦਰਸਾਇਆ ਗਿਆ ਹੈ। ਇਸ ਲਈ ਲੋੜੀਂਦੀ ਨੋਜ਼ਲ ਦੀ ਬਨਾਵਟ ਚਿੱਤਰ 14 ਵਿਚ ਦਰਸਾਈ ਗਈ ਹੈ। ਇਸ ਵਿਚ ਲੱਗੇ ਹੋਏ ਇਕ ਸੰਕੇਤਕ ਵਾਲਵ ਦੇ ਸਪਿੰਡਲ ਨੂੰ ਵਰਗਾਕਾਰ ਚੂੜੀਆਂ ਦੀ ਸਹਾਇਤਾ ਨਾਲ ਹੱਥ ਚੱਕਰੀ ਘੁੰਮਾ ਕੇ ਅੱਗੇ ਪਿਛੇ ਕਰਕੇ ਨੋਜ਼ਲ ਦਾ ਮੂੰਹ ਘੱਟ ਵੱਧ ਖੋਲ੍ਹ ਕੇ ਪਾਣੀ ਦੀ ਧਾਰਾ ਉੱਤੇ ਨਿਯੰਤਰਣ ਕੀਤਾ ਜਾਂਦਾ ਹੈ। ਅਜਿਹਾ ਨਿਯੰਤਰਣ ਯੰਤਰ ਰਾਹੀਂ ਵੀ ਕੀਤਾ ਜਾ ਸਕਦਾ ਹੈ। ਆਵੇਗ ਚੱਕਰ ਪ੍ਰਯੋਗਸ਼ਾਲਾ ਵਿਚ ਵਰਤੇ ਜਾਣ ਵਾਲੀ ਛੋਟੇ ਤੋਂ ਛੋਟੇ ਸਾਈਜ਼ ਤੋਂ ਲੈ ਕੇ ਅਨੇਕਾਂ ਵੱਖ ਵੱਖ ਸਾਈਜ਼ਾਂ ਵਿਚ ਮਿਲਦੇ ਹਨ।



ਚਿੱਤਰ 14 : ਨੋਜ਼ਲ

**ਪ੍ਰਤਿਕਿਰਿਆਤਮਕ ਟਰਬਾਈਨ**—ਇਸ ਦੇ ਰੋਟਰ ਦੇ ਬਲੇਡ ਢਲਾਈ ਵਾਲੇ ਲੋਹੇ ਦੇ ਖੋਲਾਂ ਵਿਚ ਫਿਟ ਕੀਤੇ ਹੁੰਦੇ ਹਨ। ਪਾਣੀ ਦੀ ਲੋੜੀਂਦੀ ਦਿਸ਼ਾ ਵਿਚ ਮੋੜਨ ਲਈ ਸਾਈਡ ਵੇਨਾਂ ਨੂੰ ਚੂਲਿਆਂ ਉੱਤੇ ਲਗਾਇਆ ਜਾਂਦਾ ਹੈ ਤਾਂ ਜੋ ਇਨ੍ਹਾਂ ਨੂੰ ਲੋੜ ਅਨੁਸਾਰ ਤਿਰਛਾ ਕਰਕੇ ਟਰਬਾਈਨ ਦੀ ਗਤੀ ਉਤੇ ਨਿਯੰਤਰਣ ਕੀਤਾ ਜਾ ਸਕੇ। ਇਨ੍ਹਾਂ ਨਾਲ ਰੋਟਰ ਆਸਾਨੀ ਨਾਲ ਖੜ੍ਹੇ ਜਾਂ ਆਡੇ-ਦਾਅ ਦੋਨੋਂ ਤਰ੍ਹਾਂ ਨਾਲ ਲਗਾਏ ਜਾ ਸਕਦੇ ਹਨ।

**ਗਵਰਨਰ**—ਜਲ ਚਾਲਿਤ ਮੋਟਰਾਂ ਲਈ ਇਕ ਨਿਯੰਤਰਣ ਯੰਤਰ ਜਾਂ ਗਵਰਨਰ ਚਿੱਤਰ 15 ਵਿਚ ਦਰਸਾਇਆ ਗਿਆ ਹੈ, ਜਿਹੜਾ ਸਾਧਾਰਣ ਵਾਟ ਗਵਰਨਰ ਦੇ ਨਮੂਨੇ ਦਾ ਦੋ ਗੇਂਦਾਂ ਵਾਲਾ ਹੁੰਦਾ ਹੈ। ਇਸ ਨੂੰ ਮੁੱਖ ਚੱਕਰ ਦੇ ਧੁਰੇ ਉੱਤੇ ਲੱਗੇ ਹੋਏ ਇਕ ਪਟੇ ਜਾਂ ਬੈਲਟ ਨਾਲ ਚਲਾਇਆ ਜਾਂਦਾ ਹੈ। ਗਤੀ ਤੇਜ਼ ਹੋਣ ਸਮੇਂ ਗੇਂਦਾਂ ਅਪਕੇਂਦਰੀ ਬਲ ਕਾਰਨ ਉੱਪਰ ਉਠਦੀਆਂ ਹਨ, ਤਾਂ ਸਬੰਧਤ ਮਕੈਨੀਜ਼ਮ ਦੀ ਸਹਾਇਤਾ ਨਾਲ ਨੋਜ਼ਲ ਵਿਚਲੀ ਪਾਣੀ ਦੀ ਧਾਰਾ ਉੱਤੇ ਸਵੈ-ਨਿਯੰਤਰਣ ਹੁੰਦਾ ਰਹਿੰਦਾ ਹੈ ਅਤੇ ਗਤੀ ਆਪਣੇ ਆਪ ਇਕ ਸਮਾਨ ਰਹਿੰਦੀ ਹੈ।



ਚਿੱਤਰ 15 : ਗਵਰਨਰ

ਵੱਡੀਆਂ ਟਰਬਾਈਨਾਂ ਦੇ ਲਈ ਤੇਲ ਦੇ ਦਬਾਉ ਨਾਲ ਕੰਮ ਕਰਨ ਵਾਲੇ ਗਵਰਨਰ ਨੂੰ ਚਿੱਤਰ 16 ਵਿਚ ਦਰਸਾਇਆ ਗਿਆ ਹੈ। ਇਸ ਚਿੱਤਰ ਵਿਚ ਉਪਰਲੇ ਪਾਸੇ 'ਕ' ਡੱਬੇ ਵਿਚ ਅਪਕੇਂਦਰੀ ਕਿਸਮ ਦਾ ਦਬਾਉ ਨਾਲ ਚਲਣ ਵਾਲਾ ਗਵਰਨਰ ਲਗਿਆ



ਚਿੱਤਰ 16 : ਤੇਲ ਵਾਲਾ ਗਵਰਨਰ

ਹੋਇਆ ਹੈ। ਇਸ ਦੇ ਹੇਠਾਂ ਹੀ ਪਾਇਲਟ ਵਾਲਵ ਜਾਂ ਚਾਲਕ 'ਖ' ਹੈ ਜਿਹੜਾ ਕਿ ਉਪਰੋਕਤ ਯੰਤਰ ਰਾਹੀਂ ਸੰਚਾਰਿਤ ਹੋ ਕੇ ਆਪਣੇ ਹੇਠਲੇ 'ਗ' ਵਾਲਵ ਨੂੰ ਜਦੋਂ ਖੋਲ੍ਹ ਦਿੰਦਾ ਹੈ ਤਾਂ ਦਬਾਉ ਵਾਲਾ ਤੇਲ ਸਿਲੰਡਰ 'ਘ' ਵਿਚ ਦਾਖਲ ਹੋ ਕੇ, ਇਸ ਨਾਲ ਲੱਗੀ ਕਨੈਕਟਿੰਗ ਰਾੱਡ ਨੂੰ ਚਲਾ ਕੇ ਪਾਣੀ ਦੇ ਪ੍ਰਵੇਸ਼ ਦੁਆਰ ਨੂੰ ਲੋੜ ਅਨੁਸਾਰ ਖੋਲ੍ਹ ਕੇ ਬੰਦ ਕਰ ਦਿੰਦਾ ਹੈ। ਇਸ ਉਪਕਰਨ ਦੇ ਹੇਠਲੇ ਪਾਸੇ 'ਛ' ਕੰਪਰੈਸਰਜ਼ ਲੱਗਿਆ ਹੋਇਆ ਹੈ, ਜਿਹੜਾ ਤੇਲ ਨੂੰ ਲੋੜੀਂਦੇ ਦਬਾਉ ਤਕ ਨਪੀੜਦਾ ਹੈ।

**ਹੈੱਡ ਗੇਟ (Head Gate)**—ਇਸ ਨੂੰ ਖੋਲ੍ਹਣ ਅਤੇ ਬੰਦ ਕਰਨ ਲਈ ਅਨੇਕਾਂ ਪ੍ਰਕਾਰ ਦੀਆਂ ਵਿਧੀਆਂ ਦਾ ਡਿਜ਼ਾਈਨ ਕੀਤਾ ਗਿਆ ਹੈ। ਇਹ ਮੂੰਹ ਜਾਂ ਗੇਟ ਬਹੁਤ ਹੀ ਮਜ਼ਬੂਤ ਬਣਾਏ ਜਾਂਦੇ ਹਨ, ਜਿਨ੍ਹਾਂ ਨੂੰ ਉੱਪਰ ਥੱਲੇ ਸਰਕਾਉਣ ਲਈ ਦੰਦੇਦਾਰ ਜਾਂ ਗਰਾਰੀਆਂ ਵਾਲੇ ਢੰਗਾਂ ਦਾ ਉਪਯੋਗ ਕੀਤਾ ਜਾਂਦਾ ਹੈ ਜਿਹੜੇ ਹੱਥ ਜਾਂ ਊਰਜਾ ਦੋਵੇਂ ਤਰ੍ਹਾਂ ਨਾਲ ਚਲਾਏ ਜਾ ਸਕਦੇ ਹਨ, ਹੱਥ ਨਾਲ ਚਲਾਏ ਜਾਣ ਵਾਲੇ ਗੇਟ ਦਾ ਨਮੂਨਾ ਚਿੱਤਰ 17 ਵਿਚ ਦਰਸਾਇਆ ਗਿਆ ਹੈ ਜਿਸਨੂੰ ਚਲਾਉਣ ਵਾਲਾ ਹੈਂਡਲ, ਪੀਨੀਅਨ ਤੇ ਰੈਕ ਸਾਫ਼ ਦਿਖਾਈ ਦੇ ਰਹੇ ਹਨ।



**ਚਿੱਤਰ 17 : ਹੱਥ ਨਾਲ ਚਲਣ ਵਾਲਾ ਹੈੱਡ ਗੇਟ**

**ਯੰਤਰਾਂ ਦੀ ਤਰਤੀਬ (Plant Arrangement)**—ਟਰਬਾਈਨ ਦੀ ਕਿਸਮ ਅਤੇ ਵੱਖੋਂ ਵੱਖਰੇ ਹੈੱਡ ਲਈ ਯੰਤਰਾਂ ਦੀ ਤਰਤੀਬ ਵੀ ਵੱਖੋ-ਵੱਖਰੀ ਬਣਾਈ ਜਾਂਦੀ ਹੈ। ਇਸ ਤਰਤੀਬ ਅਧੀਨ ਹੈੱਡ ਗੇਟ, ਬਣਾਉਟੀ ਝਰਨਾ ਟਰਬਾਈਨ, ਡਾਇਨਮੋ ਅਤੇ ਇਮਾਰਤ ਆਦਿ ਦਰਸਾਏ ਗਏ ਹਨ।

**ਜਲ-ਟਰਬਾਈਨਾਂ ਦੀ ਸੁਯੋਗਤਾ**—ਕਿਸੇ ਵੀ ਜਲ-ਟਰਬਾਈਨ ਦੀ ਹਾਰਸਪਾਵਰ ਪ੍ਰਤੀ ਮਿੰਟ ਊਰਜਾ ਉਸ ਉੱਤੇ ਡਿੱਗਣ ਵਾਲੇ ਪਾਣੀ ਦੇ ਭਾਰ ਅਤੇ ਜਿੰਨੀ ਉਚਾਈ ਤੋਂ ਪਾਣੀ ਡਿੱਗਦਾ ਹੈ, ਦੋਨਾਂ ਦੇ ਗੁਣਨਫਲ ਦੇ ਅਨੁਪਾਤ ਤੋਂ ਜਾਣੀ ਜਾ ਸਕਦੀ ਹੈ। ਉਦਾਹਰਣ ਵਜੋਂ ਜੇਕਰ ਗੇਟ ਵਿਚ ਦੀ ਟਰਬਾਈਨ ਅਤੇ ਪੈਣ ਵਾਲੇ ਪਾਣੀ ਦਾ ਆਇਤਨ ਘਣ ਫੁੱਟ ਹੋਵੇ ਤਾਂ ਪਾਣੀ ਦਾ ਭਾਰ

$W = V \times 62.4$ ਪਾਊਂਡ ਹੋਵੇਗਾ

ਜੇਕਰ ਪਾਣੀ ਦਾ ਹੈੱਡ h ਹੋਵੇਗਾ ਤਾਂ ਹਾਰਸ ਪਾਵਰ

$$H.P = \frac{w \times h}{33,000} \text{ ਹੋਵੇਗੀ}$$

ਜਾਂ

$$H.P = \frac{v \times 62.4 \times h}{33,00} = \frac{v \times h}{529}$$

ਪ੍ਰੰਤੂ ਕਿਸੇ ਯੰਤਰ ਦੀ ਸੁਯੋਗਤਾ, ਬਰੇਕ ਹਾਰਸ ਪਾਵਰ ਅਤੇ ਹਾਰਸ ਪਾਵਰ ਦਾ ਅਨੁਪਾਤ ਹੁੰਦੀ ਹੈ, ਤਾਂ

$$\text{ਸੁਯੋਗਤਾ } (n) = \frac{B.H.P.}{H.P.} = \frac{B.H.P.}{\frac{v \times h}{529}}$$

$$= \frac{B.H.P. \times 529}{v \times h}$$

ਜੇਕਰ ਕਿਸੇ ਟਰਬਾਈਨ ਦੀ ਸੁਯੋਗਤਾ 80% ਮੰਨ ਲਈ ਜਾਵੇ ਤਾਂ ਉਸ ਦੀ ਬਰੇਕ ਹਾਰਸ ਪਾਵਰ

$$B.H.P. = \frac{v \times 62.4 \times h \times 0.8}{33,000} = \frac{v \times h}{661}$$

ਹ. ਪੁ.—ਹਿੰ. ਵਿ. 5 : 118

**ਟਰਬਾਈਨ, ਭਾਫ਼ (Steam Turbine)**—ਭਾਫ਼ ਟਰਬਾਈਨ ਇਕ ਮੁੱਖ ਚਾਲਕ ਹੈ ਜਿਸ ਵਿਚ ਭਾਫ਼ ਦੀ ਤਾਪ-ਊਰਜਾ ਨੂੰ ਗਤੀ-ਊਰਜਾ ਵਿਚ ਬਦਲਿਆ ਜਾਂਦਾ ਹੈ। ਉਸ ਗਤੀਸ਼ੀਲ ਭਾਫ਼ ਨੂੰ ਰੋਟਰ ਉੱਤੇ ਲੱਗੇ ਬਹੁਤ ਸਾਰੇ ਫੱਟਿਆਂ ਨਾਲ ਟਕਰਾਇਆ ਜਾਂਦਾ ਹੈ ਜਿਸਦੇ ਫ਼ਲਸਰੂਪ ਇਹ ਘੁੰਮਦੇ ਹਨ ਅਤੇ ਕਾਰਜ ਕਰਦੇ ਹਨ। ਦੁਪਾਸੀ ਚਲਣਯੋਗ ਭਾਫ਼ ਇੰਜਣ ਵਿਚ ਭਾਉ ਦੇ ਸਥਿਤਿਕ ਦਬਾਉ ਰਾਹੀਂ ਪਿਸਟਨ ਉੱਤੇ ਕਾਰਜ ਕੀਤਾ ਜਾਂਦਾ ਹੈ। ਜੇਕਰ ਇੰਜਣ ਵਿਚ ਭਾਫ਼ ਪਿਸਟਨ ਦੇ ਨਾਲ ਚਲਦੀ ਹੈ, ਤਾਂ ਵੀ ਇੰਜਣ ਦੀ ਕਿਰਿਆ ਵਿਚ ਭਾਫ਼ ਦੀ ਗਤਿਜ ਊਰਜਾ ਦਾ ਕੋਈ ਵਿਸ਼ੇਸ਼ ਪ੍ਰਭਾਵ ਨਹੀਂ ਪੈਂਦਾ, ਭਾਵ ਇਹ ਨਾਮਾਤਰ ਹੀ ਹੁੰਦਾ ਹੈ। ਭਾਫ਼ ਟਰਬਾਈਨ ਤੋਂ ਭਾਫ਼ ਇੰਜਣ ਦੀ ਥਾਂ ਵਧੇਰੇ ਗਤੀ ਮਿਲ ਸਕਦੀ ਹੈ ਅਤੇ ਗਤੀ ਸੀਮਾ ਵੀ ਵੱਧ ਸਕਦੀ ਹੈ। ਭਾਫ਼ ਇੰਜਣ ਨਾਲ ਕੁਝ ਸਾਲ ਕੰਮ ਕਰਨ ਤੋਂ ਬਾਅਦ ਭਾਫ਼ ਦੀ ਲਾਗਤ ਵਧ ਜਾਂਦੀ ਹੈ ਜਦੋਂ ਕਿ ਟਰਬਾਈਨ ਵਿਚ ਅਜਿਹੀ ਔਕੜ ਨਹੀਂ ਆਉਂਦੀ। ਟਰਬਾਈਨ ਦੇ ਪੁਰਜ਼ਿਆਂ ਦਾ ਸੰਤੁਲਨ ਠੀਕ ਰਹਿੰਦਾ ਹੈ। ਭਾਫ਼ ਦੀ ਸਮਾਨ ਮਿਕਦਾਰ ਤੇ ਸਮਾਨ ਹਾਲਾਤਾਂ ਵਿਚ ਟਰਬਾਈਨ ਭਾਫ਼ ਇੰਜਣ ਨਾਲੋਂ ਵਧੇਰੇ ਊਰਜਾ ਪੈਦਾ ਕਰ ਸਕਦੀ ਹੈ। ਮੌਜੂਦਾ ਉਪਲਬਧ ਮੁੱਖ ਚਾਲਕਾਂ ਵਿਚੋਂ ਭਾਫ਼ ਟਰਬਾਈਨ ਸਭ ਤੋਂ ਵਧ ਟਿਕਾਊ ਹੈ। ਟਰਬਾਈਨ ਦਾ ਸਭ ਤੋਂ ਵੱਡਾ ਲਾਭ ਇਹ ਹੈ ਕਿ ਇਸ ਵਿਚ ਘੁੰਮਣਸ਼ੀਲ ਗਤੀ ਸਿਧੇ ਤੌਰ ਤੇ ਪ੍ਰਾਪਤ ਹੁੰਦੀ ਹੈ ਜਦੋਂ ਕਿ ਭਾਫ਼ ਇੰਜਣ ਵਿਚ ਹੋਰ ਵਾਧੂ ਪੁਰਜ਼ਿਆਂ ਤੇ ਸਾਧਨਾਂ ਦੀ ਵਰਤੋਂ ਕਰਨਾ ਜ਼ਰੂਰੀ ਹੋ ਜਾਂਦਾ ਹੈ।

ਬਾੱਇਲਰ ਵਿਚ ਭਾਫ਼ ਉੱਚ ਤਾਪ ਉੱਤੇ ਉਤਪੰਨ ਹੁੰਦੀ ਹੈ। ਜਦੋਂ ਭਾਫ਼ ਟਰਬਾਈਨ ਕੋਲ ਪਹੁੰਚਦੀ ਹੈ, ਉਸ ਸਮੇਂ ਇਸ ਵਿਚ ਵੱਡੀ ਮਾਤਰਾ ਵਿਚ ਤਾਪ ਊਰਜਾ ਹੁੰਦੀ ਹੈ ਅਤੇ ਇਸ ਦਾ ਦਬਾਉ ਵੀ ਇੰਨਾ ਵੱਧ ਹੁੰਦਾ ਹੈ ਕਿ ਇਹ ਘੱਟ ਦਬਾਉ ਤਕ ਪਸਾਰਿਤ ਹੋ ਸਕਦੀ ਹੈ ਪ੍ਰੰਤੂ ਉਸ ਸਮੇਂ ਇਸ ਦੀ ਗਤਿਜ ਊਰਜਾ ਨਾਮਾਤਰ ਹੁੰਦੀ ਹੈ। ਭਾਫ਼ ਕੁਝ ਕਾਰਜ ਕਰੇ, ਇਸ ਤੋਂ ਪਹਿਲਾਂ ਇਸ ਦੀ ਤਾਪ ਊਰਜਾ ਨੂੰ ਗਤਿਜ ਊਰਜਾ ਵਿਚ ਬਦਲਿਆ ਜਾਂਦਾ ਹੈ। ਇਹ ਕਾਰਜ, ਸੁਚੱਜੇ ਡਿਜ਼ਾਈਨ ਵਾਲੇ ਉਪਕਰਨ ਵਿਚ, ਭਾਫ਼ ਨੂੰ ਫੈਲਾ ਕੇ ਕੀਤਾ ਜਾਂਦਾ ਹੈ। ਭਾਫ਼ ਦਾ ਪਸਾਰਨ ਜਾਂ ਤਾਂ ਇਕੋ ਕਿਰਿਆ ਵਿਚ ਜਾਂ ਫਿਰ ਕਈ ਕਿਰਿਆਵਾਂ ਵਿਚ ਕੀਤਾ ਜਾਂਦਾ ਹੈ। ਇਸ ਦਾ ਭਾਵ ਇਹ ਹੁੰਦਾ ਹੈ ਕਿ ਤਾਪ ਊਰਜਾ ਨੂੰ ਗਤਿਜ ਊਰਜਾ ਵਿਚ ਬਦਲਣ ਲਈ, ਬਹੁਤ ਸਾਰੇ ਸਥਿਰ ਯੰਤਰਾਂ ਦਾ ਇਸਤੇਮਾਲ ਕੀਤਾ ਜਾਂਦਾ ਹੈ। ਆਮ ਕਰਕੇ ਦੋ ਸਥਿਰ ਉਪਕਰਨਾਂ ਦੇ ਵਿਚਕਾਰ ਇਕ ਗਤੀਮਾਨ ਉਪਕਰਨ ਲੱਗਾ ਹੁੰਦਾ ਹੈ, ਸਥਿਰ ਉਪਕਰਣ ਤੋਂ ਪ੍ਰਾਪਤ ਗਤਿਜ ਊਰਜਾ ਨੂੰ ਉਸ ਤੋਂ ਬਾਅਦ ਲੱਗੇ ਹੋਏ ਗਤੀਮਾਨ ਯੰਤਰ ਉਪਰ ਕਾਰਜ ਕਰਨ ਲਈ ਵਰਤਿਆ ਜਾਂਦਾ ਹੈ।

**ਇਤਿਹਾਸ**—ਸੰਸਾਰ ਦਾ ਸਭ ਤੋਂ ਪਹਿਲਾ ਘੁੰਮਣਸ਼ੀਲ ਇੰਜਣ 50 ਈ. ਵਿਚ ਅਲੈਗਜ਼ੈਂਡਰੀਆ ਦੇ ਹੀਰੋ ਨੇ ਬਣਾਇਆ ਸੀ। ਇਸ ਵਿਚ ਦੋ ਚੂਲਾਂ ਦੇ ਵਿਚਕਾਰ ਇਕ ਖੋਖਲੀ ਗੇਂਦ ਲਗੀ ਹੋਈ ਸੀ। ਟਰਬਾਈਨ ਦੇ ਹੇਠਲੇ ਭਾਗ ਵਿਚ ਭਾਫ਼ ਬਣਾਉਣ ਲਈ ਬਰਤਨ ਰੱਖਿਆ ਹੋਇਆ ਹੁੰਦਾ ਸੀ ਜਿਸ ਦੀ ਭਾਫ਼ ਉਸ ਗੇਂਦ ਵਿਚ ਪ੍ਰਵੇਸ਼ ਕਰਦੀ ਸੀ ਜਿਥੇ ਭਾਫ਼ ਉਸ ਗੇਂਦ ਵਿਚ ਲੱਗੀਆਂ ਦੋ ਰੇਡੀਅਲ ਨਲਕੀਆਂ ਰਾਹੀਂ ਬਾਹਰ ਆਉਂਦੀ ਸੀ ਇਸੇ ਕਰਕੇ ਗੇਂਦ ਘੁੰਮਦੀ ਰਹਿੰਦੀ ਸੀ। ਇਹ ਬਹੁਤ ਹੀ ਸਾਧਾਰਣ ਕਿਸਮ ਦੀ ਟਰਬਾਈਨ ਸੀ। ਹੀਰੋ ਦੀ ਟਰਬਾਈਨ ਦੇ ਸਿਧਾਂਤ ਦੇ ਆਧਾਰ ਉਤੇ ਬਹੁਤ ਸਾਰੇ ਵਿਗਿਆਨੀਆਂ ਨੇ ਇਸ ਦੇ ਵਿਕਾਸ ਲਈ ਪ੍ਰਯਤਨ ਕੀਤੇ। ਉਸ ਸਮੇਂ ਤੋਂ ਵੱਖੋ ਵੱਖਰੇ ਡਿਜ਼ਾਈਨਾਂ ਦੀਆਂ ਟਰਬਾਈਨ ਬਣਦੀਆਂ ਆ ਰਹੀਆਂ ਹਨ ਪ੍ਰੰਤੂ ਉਹ ਸਾਰੀਆਂ ਹੀ ਨਮੂਨੇ ਜਾਂ ਮਾਡਲ ਦੇ ਤੌਰ ਤੇ ਹੀ ਰਹੀਆਂ। ਉਨ੍ਹਾਂ ਨੂੰ ਵਰਤੋਂ ਵਿਚ ਲਿਆਉਣਾ ਲਾਹੇਵੰਦ ਨਹੀਂ ਸਮਝਿਆ ਗਿਆ। ਸਭ ਤੋਂ ਪਹਿਲੀ ਸਫ਼ਲ ਟਰਬਾਈਨ ਗਿਊਵੰਨੀ ਬਰਾਂਕਾ ਨੇ 1623 ਈ. ਵਿਚ ਬਣਾਈ ਸੀ ਅਤੇ ਇਹ ਪਹਿਲੀ ਆਵੇਗ ਟਰਬਾਈਨ ਸੀ।

**ਟਰਬਾਈਨ ਦੀਆਂ ਕਿਸਮਾਂ**—ਭਾਫ਼ ਟਰਬਾਈਨ ਮੁੱਖ ਤੌਰ ਤੇ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ।

**(ੳ) ਆਵੇਗ ਟਰਬਾਈਨ**—ਇਸ ਟਰਬਾਈਨ ਵਿਚ ਸਿਰਫ਼ ਨੋਜ਼ਲ ਵਿਚ ਹੀ ਭਾਫ਼ ਪ੍ਰਸਾਰਤ ਹੁੰਦੀ ਹੈ। ਘੁੰਮ ਰਹੇ ਫੱਟਿਆਂ ਉੱਤੋਂ ਦੀ ਭਾਫ਼ ਹੋ ਕੇ ਗੁਜ਼ਰਨ ਨਾਲ ਇਸ ਦੇ ਦਬਾਉ ਵਿਚ ਕੋਈ ਕਮੀ ਨਹੀਂ ਆਉਂਦੀ ਭਾਵ ਫੱਟਿਆਂ ਉੱਤੇ ਟਕਰਾਉਣ ਤੋਂ ਪਹਿਲਾਂ ਅਤੇ ਮਗਰੋਂ ਇਸ ਦਾ ਦਬਾਉ ਇਕ ਸਮਾਨ ਹੁੰਦਾ ਹੈ। ਭਾਫ਼ ਫੱਟਿਆਂ ਦੀਆਂ ਅਨੇਕਾਂ ਪਰਤਾਂ ਉੱਤੋਂ ਦੀ ਹੋ ਕੇ ਗੁਜ਼ਰਦੀ ਹੈ ਅਤੇ ਇਸ ਪ੍ਰਵਾਹ ਦੇ ਦੌਰਾਨ ਗਤਿਜ ਊਰਜਾ ਦਾ ਪਰਵਰਤਨ ਉਪਯੋਗੀ ਕਾਰਜ ਦੇ ਰੂਪ ਵਿਚ ਹੁੰਦਾ ਹੈ। ਇਸ ਕਿਸਮ ਦੀ ਪਹਿਲੀ ਸਫ਼ਲ ਟਰਬਾਈਨ ਡੀ. ਲਾਵਾਲ (De lawal) ਦੀ ਟਰਬਾਈਨ ਸੀ। ਇਹ ਇਕ ਆਵੇਗ ਚੱਕਰ ਹੈ ਜਿਸ ਦੇ ਘੇਰੇ ਉੱਤੇ ਲਗੀਆਂ ਨੋਜ਼ਲਾਂ ਵਿਚੋਂ ਭਾਫ਼ ਟਕਰਾਉਂਦੀ ਹੈ। ਭਾਫ਼ ਨੋਜ਼ਲ ਵਿਚ ਪੂਰਨ ਤੌਰ ਤੇ ਪਰਸਾਰਤ ਹੁੰਦੀ ਹੈ। ਇਹ ਨੋਜ਼ਲ ਚੱਕਰ ਦੀ ਸਪਰਸ਼ ਰੇਖਾ ਨਾਲ 15° ਤੋਂ 25° ਤਕ ਦੇ ਕੋਣ ਉੱਤੇ ਝੁਕੇ ਰਹਿੰਦੇ ਹਨ। ਸਭ ਤੋਂ ਛੋਟਾ ਡੀ. ਲਾਵਾਲ ਟਰਬਾਈਨ 15.2 ਸੈਂ.ਮੀ. (5 ਇੰਚ) ਵਿਆਸ ਵਾਲੇ ਚੱਕਰ ਦਾ ਬਣਾਇਆ ਗਿਆ ਸੀ ਅਤੇ ਉਸ ਨੂੰ 30,000 ਚੱਕਰ ਪ੍ਰਤੀ ਮਿੰਟ ਦੀ ਗਤੀ ਨਾਲ ਘੁਮਾਇਆ ਗਿਆ ਸੀ। ਇਹ ਘੱਟ ਦਬਾਉ ਲਈ ਠੀਕ ਰਹਿੰਦੀ ਹੈ। ਇਸ ਤਰ੍ਹਾਂ ਦੀ ਟਰਬਾਈਨ ਦੇ ਪਾਰਾਂ ਜਾਂ ਫੱਟਿਆਂ ਦੇ ਪ੍ਰਵੇਸ਼ ਅਤੇ ਨਿਕਾਸ ਕੋਣ ਸਮਾਨ ਹੁੰਦੇ ਹਨ।

**(ਅ) ਆਵੇਗ ਪ੍ਰਤਿਕਿਰਿਆ ਟਰਬਾਈਨ (Impulse-Reaction Turbine)** : ਇਸ ਕਿਸਮ ਦੀ ਟਰਬਾਈਨ ਵਿਚ ਭਾਫ਼ ਦਾ ਪੂਰਨ ਤੌਰ ਤੇ ਪ੍ਰਸਾਰ ਇਕੋ ਵਾਰੀ ਨਹੀਂ ਹੁੰਦਾ। ਪਹਿਲੇ ਸਥਿਰ ਉਪਕਰਣ ਵਿਚੋਂ ਭਾਫ਼ ਨਿਕਲਕੇ ਪੱਖਿਆਂ ਉਤੇ ਟਕਰਾਉਂਦੀ ਹੈ, ਜਿਉਂ ਜਿਉਂ ਭਾਫ਼ ਪੱਖਿਆਂ ਉਤੋਂ ਦੀ ਹੋ ਕੇ ਪ੍ਰਵਾਹ ਕਰਦੀ ਹੈ, ਤਿਉਂ ਤਿਉਂ ਇਸ ਦਾ ਪ੍ਰਸਾਰ ਹੁੰਦਾ ਰਹਿੰਦਾ ਹੈ। ਇਨ੍ਹਾਂ ਟਰਬਾਈਨਾਂ ਵਿਚ ਪਰ ਨੋਜ਼ਲਾਂ ਦਾ ਵੀ ਕੰਮ ਕਰਦੇ ਹਨ। ਗਤੀਮਾਨ ਪੱਖਿਆਂ ਰਾਹੀਂ ਭਾਫ਼ ਦੇ ਪਰਸਾਰਤ ਹੋਣ ਉਤੇ ਭਾਫ਼ ਦੀ ਗਤਿਜ ਊਰਜਾ ਵਿਚ ਕੁਝ ਵਾਧਾ ਹੋ ਜਾਂਦਾ ਹੈ। ਇਸ ਤਰ੍ਹਾਂ ਪਰ ਕਿਰਿਆ ਕਰਨ ਦੇ ਨਾਲ ਨਾਲ ਭਾਫ਼ ਦਾ ਪ੍ਰਸਾਰ ਵੀ ਕਰਦੇ ਹਨ। ਇਨ੍ਹਾਂ ਪਰਾਂ ਨੂੰ ਨਾਲ ਨਾਲ ਪ੍ਰੇਰਿਤ ਭਾਵ ਪ੍ਰਤਿਕਿਰਿਆ ਵਾਲੇ ਬਲਾਂ ਨੂੰ ਵੀ ਸਹਾਰਨਾ ਪੈਂਦਾ ਹੈ। ਇਸੇ ਕਰਕੇ ਅਜਿਹੀਆਂ ਟਰਬਾਈਨਾਂ ਨੂੰ ਆਵੇਗ ਪ੍ਰਤਿਕਿਰਿਆ ਟਰਬਾਈਨਾਂ ਕਹਿੰਦੇ ਹਨ। ਇਹ ਨਾਂ ਠੀਕ ਨਹੀਂ ਹੈ ਕਿਉਂਕਿ ਸਿਰਫ਼ ਇਕੱਲੀ ਪ੍ਰਤਿਕਿਰਿਆ ਟਰਬਾਈਨ ਨਾਂ ਦੀ ਕੋਈ ਟਰਬਾਈਨ ਨਹੀਂ ਹੁੰਦੀ। ਇਸ ਤਰ੍ਹਾਂ ਦੀ ਟਰਬਾਈਨ ਦੀਆਂ ਦੋ ਮੁੱਖ ਉਦਾਹਰਣਾਂ ਹਨ :

1. **ਪਾਰਸਨ ਦੀ ਟਰਬਾਈਨ**—1884 ਈ. ਵਿਚ ਪਾਰਸਨ ਨੇ ਪਹਿਲੀ ਆਵੇਗ ਪ੍ਰਤਿਕਿਰਿਆ ਟਰਬਾਈਨ ਬਣਾਈ ਸੀ। ਇਸ ਵਿਚ ਭਾਫ਼, ਟਰਬਾਈਨ ਚੱਕਰ ਦੇ ਧੁਰੇ ਦੇ ਸਮਾਂਤਰ ਦਿਸ਼ਾ ਵਿਚ ਪਰਾਂ ਉਤੋਂ ਦੀ ਹੁੰਦੀ ਹੋਈ ਪ੍ਰਵਾਹ ਕਰਦੀ ਹੈ। ਇਸ ਤਰ੍ਹਾਂ ਦੇ ਟਰਬਾਈਨ ਨੂੰ ਧੁਰੱਈ ਪ੍ਰਵਾਹ ਵਾਲੀ ਟਰਬਾਈਨ ਵੀ ਕਹਿੰਦੇ ਹਨ। ਇਸ ਵਿਚ ਸਥਿਰ ਅਤੇ ਗਤੀਮਾਨ ਪਰਾਂ ਦਾ ਆਕਾਰ ਇਕੋ ਸਮਾਨ ਬਣਾਇਆ ਜਾਂਦਾ ਹੈ।

2. **ਲਜੂੰਗਸਟਰੋਮ (Ljungstrom) ਟਰਬਾਈਨ**—ਇਸ ਟਰਬਾਈਨ ਵਿਚ ਪਰ ਆਡੇ-ਦਾਅ ਲੱਗੇ ਹੁੰਦੇ ਹਨ ਜਿਸ ਕਰਕੇ ਭਾਫ਼ ਚੱਕਰ ਦੇ ਧੁਰੇ ਦੇ ਨੇੜਿਉਂ ਪਰ ਦੇ ਸਿਰੇ ਉਤੋਂ ਦੀ ਪ੍ਰਵੇਸ਼ ਕਰਦੀ ਹੈ ਅਤੇ ਘੇਰੇ ਵੱਲ ਨੂੰ ਪ੍ਰਵਾਹ ਕਰਦੀ ਰਹਿੰਦੀ ਹੈ। ਇਸੇ ਕਰਕੇ ਇਸ ਵਿਚ ਪ੍ਰਵਾਹ ਆਡੇ-ਦਾਅ ਹੁੰਦਾ ਹੈ। ਇਸ ਤੋਂ ਇਲਾਵਾ ਇਸ ਵਿਚ ਇਕ ਮਹੱਤਵਪੂਰਨ ਅੰਤਰ ਇਹ ਵੀ ਹੈ ਕਿ ਦੋਨੋਂ ਤਰ੍ਹਾਂ ਦੇ ਪਰ ਉਲਟ ਦਿਸ਼ਾ ਵਿਚ ਚਲਦੇ ਹਨ, ਜਿਸ ਨਾਲ ਇਹ ਉੱਚ ਸਾਪੇਖੀ ਵੇਗ ਪ੍ਰਾਪਤ ਕਰਦੀ ਹੈ।

**ਭਾਫ਼ ਟਰਬਾਈਨ ਦੇ ਯੰਤਰਿਕ ਗੁਣ**—ਆਮ ਕਰਕੇ ਭਾਫ਼ ਟਰਬਾਈਨ ਵਿਚ ਨਿਮਨਲਿਖਤ ਪੁਰਜ਼ੇ ਲੱਗੇ ਹੋਏ ਹੁੰਦੇ ਹਨ :

1. ਨੋਜ਼ਲ—ਜਿਸ ਵਿਚ ਭਾਫ਼ ਉੱਚ ਦਬਾਉ ਤੋਂ ਘੱਟ ਦਬਾਉ ਉਤੇ ਪ੍ਰਸਾਰਤ ਹੋ ਕੇ ਉੱਚ ਗਤੀ ਹਾਸਲ ਕਰਦੀ ਹੈ।

2. ਗਤੀਮਾਨ ਪੱਖੇ ਜਾਂ ਪਰ—ਜਿਸ ਉਤੇ ਨੋਜ਼ਲ ਜਾਂ ਸਥਿਰ ਪਰ ਤੋਂ ਨਿਕਲੀ ਹੋਈ ਭਾਫ਼ ਟਕਰਾਉਂਦੀ ਹੈ ਭਾਵ ਕਾਰਜ ਹੁੰਦਾ ਹੈ।

3. ਸਥਿਰ ਪਰ—ਜਿਹੜੇ ਭਾਫ਼ ਦਾ ਨਿਕਾਸ ਕਿਸੇ ਖ਼ਾਸ ਕੋਣ ਉਤੇ ਕਰਕੇ ਗਤੀਮਾਨ ਪਰ ਵਲ ਭੇਜਦੇ ਹਨ।

4. ਰੋਟਰ—ਜਿਸ ਉਤੇ ਗਤੀਮਾਨ ਪਰਾਂ ਦੀਆਂ ਕਤਾਰਾਂ ਲਗੀਆਂ ਹੁੰਦੀਆਂ ਹਨ ਰੋਟਰ ਨੂੰ ਪਰਾਂ ਉਤੇ ਆਪਣੇ ਉਤੇ ਆਉਣ ਵਾਲੇ ਅਪਕੇਂਦਰੀ ਬਲਾਂ ਨੂੰ ਸਹਾਰਨਾ ਪੈਂਦਾ ਹੈ।

5. ਲਚਕਦਾਰ ਸ਼ਾਫ਼ਟ—ਇਹ ਰੋਟਰ ਨੂੰ ਸਹਾਰਾ ਦਿੰਦੀ ਹੈ ਅਤੇ ਟਰਬਾਈਨ ਵਿਚ ਉਤਪੰਨ ਹੋਣ ਵਾਲੀ ਊਰਜਾ ਦਾ ਸੰਚਾਰ ਕਰਦੀ ਹੈ।

6. ਬੇਰਿੰਗ ਜਾਂ ਧਾਰਕ—ਇਹ ਸ਼ਾਫ਼ਟ ਨੂੰ ਸਹਾਰਾ ਦਿੰਦੇ ਹਨ।

7. ਗੀਅਰ ਜਾਂ ਗਰਾਰੀਆਂ—ਇਹ ਰੋਟਰ ਦੀ ਉੱਚ ਗਤੀ ਨੂੰ ਲੋੜੀਂਦੀ ਗਤੀ ਵਿਚ ਤਬਦੀਲ ਕਰਦੀਆਂ ਹਨ।

8. ਢੱਕਣ ਜਾਂ ਟਾਪਾ—ਜਿਸ ਉਤੇ ਸਥਿਰ ਪਰ ਲਗੇ ਹੋਏ ਹੁੰਦੇ ਹਨ। ਗਤੀਮਾਨ ਪਰਾਂ ਸਮੇਤ ਸਮੁੱਚੇ ਘੁੰਮਣਸ਼ੀਲ ਪੁਰਜ਼ਿਆਂ ਨੂੰ ਇਹ ਕਸ ਕੇ ਢਕੀ ਰਖਦਾ ਹੈ ਤਾਂ ਜੋ ਭਾਫ਼ ਬਾਹਰ ਨਾ ਨਿਕਲੇ।

**ਟਰਬਾਈਨ ਪਰ ਜਾਂ ਪੱਖੇ**—ਭਾਫ਼ ਟਰਬਾਈਨ ਵਿਚ ਸਭ ਤੋਂ ਪ੍ਰਮੁੱਖ ਪੁਰਜ਼ੇ ਪੱਖੇ ਹੁੰਦੇ ਹਨ। ਇਸ ਦੇ ਬਾਕੀ ਪੁਰਜ਼ੇ ਇਨ੍ਹਾਂ ਪੱਖਿਆਂ ਦੇ ਉਪਯੋਗ ਲਈ ਹੀ ਹੁੰਦੇ ਹਨ। ਬਿਨਾਂ ਪੱਖਿਆਂ ਦੇ ਊਰਜਾ ਪ੍ਰਾਪਤ ਨਹੀਂ ਹੋ ਸਕਦੀ ਭਾਵ ਇਨ੍ਹਾਂ ਵਿਚ ਮਾਮੂਲੀ ਜਿਹਾ ਨੁਕਸ ਪੈ ਜਾਣ ਨਾਲ ਟਰਬਾਈਨ ਦੀ ਸੁਯੋਗਤਾ ਵਿਚ ਕਮੀ ਆ ਜਾਂਦੀ ਹੈ। ਇਨ੍ਹਾਂ ਦੇ ਨਿਰਮਾਣ ਲਈ ਅਜਿਹੇ ਦ੍ਰਵਾਂ ਦੀ ਜ਼ਰੂਰਤ ਹੁੰਦੀ ਹੈ ਜੋ ਉੱਚ ਤਾਪ ਦੇ ਨਾਲ ਉੱਚ ਪ੍ਰਤਿਬਲ ਦਾ ਵੀ ਸਾਹਮਣਾ ਕਰ ਸਕੇ। ਆਧੁਨਿਕ ਉਚ ਤਾਪ ਅਤੇ ਉੱਚ ਪ੍ਰਤਿਬਲ ਵਾਲੀਆਂ ਟਰਬਾਈਨਾਂ ਦੇ ਪਰਾਂ ਦੇ ਲਈ ਅਚੁੰਬਕੀ ਪਦਾਰਥ ਜਾਂ ਲੋਹਾ ਵਰਗ ਤੋਂ ਬਗੈਰ ਪਦਾਰਥ ਦੀ ਵਰਤੋਂ

ਨਹੀਂ ਕੀਤੀ ਜਾ ਸਕਦੀ ਕਿਉਂਕਿ ਤਾਪ ਦੇ ਨਾਲ ਇਨ੍ਹਾਂ ਦੀ ਤਣਾਉ ਸਮਰੱਥਾ ਘਟ ਜਾਂਦੀ ਹੈ। ਅੱਜਕਲ੍ਹ ਵਿਗਿਆਨੀ ਅਜਿਹੇ ਗੁਣਾਂ ਵਾਲੇ ਪਦਾਰਥ ਦੀ ਖੋਜ ਵੱਲ ਰੁਝੇ ਹਨ। ਆਦਰਸ਼ ਪਰ ਉਹ ਹਨ ਜਿਹੜੇ ਉੱਚ ਸੁਯੋਗਤਾ ਦੇ ਨਾਲ ਨਾਲ ਇਕ ਸਾਮਾਨ ਪ੍ਰਤਿਬਲ ਵੀ ਰਖਦੇ ਹੋਣ। ਅਜਿਹਾ, ਖੋਖਲੇ ਪਰ ਲਗਾ ਕੇ ਕੀਤਾ ਜਾ ਸਕਦਾ ਹੈ। ਇਸ ਤੋਂ ਇਲਾਵਾ ਖੋਖਲੇ ਪਰ ਰੋਟਰ ਉਤੇ ਵਧੇਰੇ ਪ੍ਰਤਿਬਲ ਨਹੀਂ ਪਾਉਂਦੇ। ਇਨ੍ਹਾਂ ਨਾਲ ਉੱਚ ਗਤੀ ਦੀ ਪ੍ਰਾਪਤੀ ਹੁੰਦਾ ਹੈ, ਭਾਵ ਵਧੇਰੇ ਊਰਜਾ ਪੈਦਾ ਹੁੰਦੀ ਹੈ। ਤਿਰਛੇ ਪਰਾਂ ਦਾ ਵੀ ਇਸਤੇਮਾਲ ਕੀਤਾ ਜਾਂਦਾ ਹੈ, ਜਿਨ੍ਹਾਂ ਨਾਲ ਘੱਟ ਪ੍ਰਤਿਬਲ ਪੈਂਦੀ ਹੈ।

**ਘੁੰਮਣਸ਼ੀਲ ਗਤੀ ਘੱਟ ਕਰਨ ਦੇ ਢੰਗ**—ਸਾਰੀਆਂ ਭਾਫ਼ ਟਰਬਾਈਨਾਂ ਵਿਚ ਪਰਾਂ ਦੀ ਗਤੀ ਭਾਫ਼ ਦੀ ਗਤੀ ਦੇ ਅਨੁਪਾਤੀ ਹੁੰਦੀ ਹੈ। ਜੇਕਰ ਦਬਾਉ ਵਾਲੀ ਭਾਫ਼ ਨੂੰ ਪਹਿਲੀ ਥਾਂ ਉੱਤੇ ਹੀ ਪ੍ਰਸਾਰਤ ਕੀਤਾ ਜਾਵੇ ਤਾਂ ਪ੍ਰਸਾਰ ਦੇ ਅੰਤ ਵਿਚ ਭਾਫ਼ ਗਤੀ ਵਧੇਰੇ ਹੋ ਜਾਵੇਗੀ। ਜੇਕਰ ਇਸ ਉੱਚ ਗਤੀ ਭਾਫ਼ ਦਾ ਪਰਾਂ ਦੀ ਇਕ ਕਤਾਰ ਵਿਚ ਪ੍ਰਵਾਹ ਕੀਤਾ ਜਾਵੇ ਤਾਂ ਵਧੇਰੇ ਘੁੰਮਣਸ਼ੀਲ ਗਤੀ ਪ੍ਰਾਪਤ ਹੋਵੇਗੀ। ਰੋਟਰ ਦੀ ਇਸ ਉੱਚ ਘੁੰਮਣਸ਼ੀਲ ਗਤੀ ਨੂੰ ਘਟਾਉਣ ਲਈ ਅਨੇਕਾਂ ਢੰਗਾਂ ਦੀ ਖੋਜ ਕੀਤੀ ਗਈ ਹੈ। ਇਨ੍ਹਾਂ ਸਾਰੇ ਢੰਗਾਂ ਵਿਚ ਪਰਾਂ ਦੀਆਂ ਕਈ ਕਤਾਰਾਂ ਦਾ ਇਸਤੇਮਾਲ ਕੀਤਾ ਜਾਂਦਾ ਹੈ। ਇਸ ਲਈ ਇਕੋ ਸ਼ਾਫ਼ਟ ਉੱਤੇ ਰੋਟਰ ਕ੍ਰਮਵਾਰ ਚਾਬੀਆਂ ਨਾਲ ਕਸੇ ਹੋਏ ਹੁੰਦੇ ਹਨ। ਜਿਵੇਂ ਜਿਵੇਂ ਗਤੀਮਾਨ ਪਰਾਂ ਦੀ ਕਤਾਰਾਂ ਦੁਆਰਾ ਭਾਫ਼ ਪ੍ਰਵਾਹਿਤ ਹੁੰਦੀ ਹੈ, ਭਾਫ਼ ਦਬਾਉ ਘਟਦਾ ਜਾਂਦਾ ਹੈ ਇਸ ਕਿਰਿਆ ਨੂੰ ਮਿਸ਼੍ਰਿਤ ਕਰਨਾ (Compounding) ਕਹਿੰਦੇ ਹਨ। ਘੁੰਮਣਸ਼ੀਲ ਗਤੀ ਨੂੰ ਘੱਟ ਕਰਨ ਦੇ ਮੁੱਖ ਢੰਗ ਇਹ ਹਨ :

1. **ਵੇਗ ਮਿਸ਼੍ਰਿਤ ਢੰਗ**—ਸਥਿਰ ਪਰਾਂ ਦੀਆਂ ਕਤਾਰਾਂ. ਟਰਬਾਈਨ ਦੀ ਸ਼ਾਫ਼ਟ ਉਤੇ ਲੱਗੀਆਂ ਗਤੀਮਾਨ ਪਰਾਂ ਦੀਆਂ ਕਤਾਰਾਂ ਨੂੰ ਇਕ ਦੂਜੇ ਤੋਂ ਅੱਡ ਕਰਦੀਆਂ ਹਨ। ਭਾਫ਼ ਘੱਟ ਦਬਾਉ ਤੋਂ ਉੱਚ ਦਬਾਉ ਤਕ ਨੋਜ਼ਲ ਦੇ ਅੰਦਰ ਪ੍ਰਸਾਰਤ ਹੋ ਕੇ, ਗਤੀ ਪ੍ਰਾਪਤ ਕਰਦੀ ਹੈ। ਇਸ ਤੋਂ ਬਾਅਦ ਉੱਚ-ਗਤੀ-ਭਾਫ਼ ਗਤੀਮਾਨ ਪਰਾਂ ਦੀ ਪਹਿਲੀਂ ਕਤਾਰ ਦੁਆਰਾ ਪ੍ਰਵਾਹਿਤ ਹੁੰਦੀ ਹੈ ਜਿਸ ਵਿਚ ਇਸਦੀ ਗਤੀ ਦਾ ਕੁਝ ਹਿੱਸਾ ਨਸ਼ਟ ਹੋ ਜਾਂਦਾ ਹੈ ਅਤੇ ਬਾਕੀ ਸਥਿਰ ਪਰਾਂ ਦੀ ਅਗਲੀ ਕਤਾਰ ਵਿਚ ਪ੍ਰਵੇਸ਼ ਕਰਦਾ ਹੈ। ਇਹ ਸਥਿਰ ਪਰ ਗਤੀ ਵਿਚ ਬਿਨਾਂ ਕੋਈ ਤਬਦੀਲੀ ਕੀਤੇ ਬਗੈਰ ਭਾਫ਼ ਦੀ ਦਿਸ਼ਾ ਨੂੰ ਬਦਲ ਦਿੰਦੇ ਹਨ ਅਤੇ ਭਾਫ਼ ਗਤੀਮਾਨ ਪਰਾਂ ਦੀ ਦੂਜੀ ਕਤਾਰ ਅੰਦਰ ਦਾਖ਼ਲ ਹੋ ਜਾਂਦੀ ਹੈ। ਇਥੇ ਵੀ ਭਾਫ਼ ਦੀ ਗਤੀ ਦਾ ਕੁਝ ਹਿੱਸਾ ਨਸ਼ਟ ਹੋ ਜਾਂਦਾ ਹੈ। ਜਿਉਂ ਜਿਉਂ ਭਾਫ਼ ਅਗਲੀਆਂ ਕਤਾਰਾਂ ਦੁਆਰਾ ਪ੍ਰਵਾਹਿਤ ਹੁੰਦੀ ਹੈ, ਇਕੋ ਕਿਰਿਆ ਵਾਰ ਵਾਰ ਹੁੰਦੀ ਰਹਿੰਦੀ ਹੈ। ਇਸ ਤਰ੍ਹਾਂ ਅਖ਼ੀਰ ਵਿਚ ਭਾਫ਼ ਦੀ ਸਪੂੰਰਨ ਗਤਿਜ ਊਰਜਾ ਖਤਰਾ ਹੋ ਜਾਂਦੀ ਹੈ।

2. **ਦਬਾਉ ਮਿਸ਼੍ਰਿਤ ਢੰਗ**—ਇਸ ਵਿਚ ਗਤੀਮਾਨ ਪਰਾਂ ਦੀਆਂ ਕਤਾਰਾਂ, ਜਿਨ੍ਹਾਂ ਵਿਚ ਹਰ ਇਕ ਤੋਂ ਬਾਅਦ ਸਥਿਰ ਨੋਜ਼ਲਾਂ ਦੀ ਇਕ ਕਤਾਰ ਲਗੀ ਹੁੰਦੀ ਹੈ, ਕ੍ਰਮਵਾਰ ਟਰਬਾਈਨ ਦੀ ਸ਼ਾਫ਼ਟ ਉਤੇ ਲੱਗੀਆਂ ਹੁੰਦੀਆਂ ਹਨ। ਇਸ ਵਿਚ ਭਾਫ਼ ਦੇ ਪੂਰਨ ਦਬਾਉ ਵਿਚਲੀ ਕਮੀ (pressure drop) ਕੇਵਲ ਨੋਜ਼ਲ ਦੀ ਪਹਿਲੀ ਕਤਾਰ ਵਿਚ ਹੀ ਨਹੀਂ ਹੁੰਦੀ, ਸਗੋਂ ਨੋਜ਼ਲ ਦੀਆਂ ਸਾਰੀਆਂ ਕਤਾਰਾਂ ਵਿਚ ਇਕ ਬਰਾਬਰ ਵੰਡੀ ਹੁੰਦੀ ਹੈ। ਬੱਾਇਲਰ ਤੋਂ ਭਾਫ਼ ਨੋਜ਼ਲਾਂ ਦੀ ਪਹਿਲੀ ਕਤਾਰ ਵਿਚ ਪ੍ਰਵੇਸ਼ ਕਰਦੀ ਹੈ ਜਿਸ ਵਿਚ ਇਹ ਪ੍ਰਸਾਰਤ ਹੁੰਦੀ ਹੈ। ਇਹ ਗਤੀਮਾਨ ਪਰਾਂ ਦੀ ਪਹਿਲੀ ਕਤਾਰ ਦੁਆਰਾ ਪ੍ਰਭਾਵਿਤ ਹੁੰਦੀ ਹੈ ਜਿਥੇ ਇਸ ਦੀ ਸਾਰੀ ਦੀ ਸਾਰੀ ਗਤਿਜ ਊਰਜਾ ਨਸ਼ਟ ਹੋ ਜਾਂਦੀ ਹੈ। ਇਸ ਕਤਾਰ ਤੋਂ ਨਿਕਲਕੇ ਇਹ ਨੋਜ਼ਲਾਂ ਦੀ ਦੂਜੀ ਕਤਾਰ ਵਿਚ ਦਾਖਲ ਹੁੰਦੀ ਹੈ, ਜਿਥੇ ਇਹ ਮੁੜ ਪ੍ਰਸਾਰਤ ਹੁੰਦੀ ਹੈ। ਇਸ ਨਾਲ ਦਬਾਉ ਵਿਚ ਫਿਰ ਕੁਝ ਕਮੀ ਹੋ ਜਾਂਦੀ ਹੈ। ਨੋਜ਼ਲਾਂ ਦੀ ਦੂਸਰੀ ਕਤਾਰ ਦੁਆਰਾ ਪ੍ਰਾਪਤ ਗਤਿਜ ਊਰਜਾ ਅਗਲੀ ਗਤੀਮਾਨ ਪਰਾਂ ਦੀ ਕਤਾਰ ਵਿਚ ਨਸ਼ਟ ਹੋ ਜਾਂਦੀ ਹੈ। ਇਹ ਕਿਰਿਆ ਉਦੋਂ ਤਕ ਚਲਦੀ ਰਹਿੰਦੀ ਹੈ ਜਦੋਂ ਤਕ ਟਰਬਾਈਨ ਦਾ ਪੂਰਨ ਦਬਾਉ ਨਹੀਂ ਹੋ ਜਾਂਦਾ। ਦਬਾਉ ਮਿਸ਼੍ਰਿਤ ਢੰਗ ਦਾ ਉਪਯੋਗ ਰ੍ਹਾਟਿਉ (Rateau) ਅਰਥਾਤ ਜੌਅਲੀ ਟਰਬਾਈਨ ਵਿਚ ਕੀਤਾ ਗਿਆ ਹੈ

3. **ਦਬਾਉ-ਵੇਗ-ਮਿਸ਼੍ਰਿਤ ਢੰਗ**—ਇਸ ਤਰ੍ਹਾਂ ਦੀ ਟਰਬਾਈਨ ਵਿਚ ਉਪਰੋਕਤ ਦੋਨੋਂ ਢੰਗਾਂ ਦੀ ਵਰਤੋਂ ਕੀਤੀ ਜਾਂਦੀ ਹੈ। ਭਾਫ਼ ਦੇ ਪੂਰਨ ਦਬਾਉ ਵਿਚਲੀ ਕਮੀ ਕਈ ਭਾਗਾਂ ਵਿਚ ਵੰਡੀ ਜਾਂਦੀ ਹੈ ਅਤੇ ਹਰ ਇਕ ਪੜਾਅ ਉਤੇ ਪ੍ਰਾਪਤ ਗਤੀ ਨੂੰ ਵੀ ਮਿਸ਼੍ਰਿਤ ਕੀਤਾ ਜਾਂਦਾ ਹੈ। ਇਸ ਨਾਲ ਇਹ ਲਾਭ ਹੁੰਦਾ ਹੈ ਕਿ ਹਰ ਇਕ ਪੜਾਅ ਵਿਚ ਉੱਚ ਦਬਾਉ ਵਿਚਲੀ ਕਮੀ ਦੀ ਪ੍ਰਾਪਤੀ ਹੁੰਦੀ ਰਹਿੰਦੀ ਹੈ। ਜਿਸ ਦੇ ਫ਼ਲਸਰੂਪ ਘੱਟ ਪੜਾਅ ਲੋੜੀਂਦੇ ਹਨ। ਇਸੇ ਕਰਕੇ ਅਜਿਹੇ ਟਰਬਾਈਨ ਦਾ ਆਕਾਰ ਛੋਟਾ ਹੁੰਦਾ ਹੈ। ਕਰਟਿਸ ਟਰਬਾਈਨ ਇਸੇ ਕਿਸਮ ਦੀ ਹੈ।

**ਭਾਫ਼ ਟਰਬਾਈਨ ਵਿਚਲੇ ਘਾਟੇ**—ਇਕ ਆਦਰਸ਼ ਟਰਬਾਈਨ ਵਿਚ ਭਾਫ਼ ਦੁਆਰਾ ਕੀਤਾ ਗਿਆ ਕਾਰਜ ਰੈਂਕਿਨ ਕਾਰਜ (Rankine) ਦੇ ਬਰਾਬਰ ਹੁੰਦਾ ਹੈ, ਅਰਥਾਤ ਇਹ ਸਥਿਰ-ਤਾਪ ਵਿਚਲੀ ਤਾਪ ਹਾਨੀ ਦੇ ਬਰਾਬਰ ਹੁੰਦਾ ਹੈ। ਇਸ ਵਿਚ ਹੋਣ ਵਾਲੀਆਂ ਅਨੇਕਾਂ ਕਮੀਆਂ ਰਾਹੀਂ ਕਾਰਜ ਅਤਿਅੰਤ ਘਟ ਜਾਂਦਾ ਹੈ। ਸਭ ਤੋਂ ਪਹਿਲਾਂ ਹਾਨੀ ਵੇਗ ਨਿਯੰਤਰਕ ਵਾਲਵ ਵਿਚ ਹੁੰਦੀ ਹੈ ਜਿਥੇ ਭਾਫ਼ ਦਾ ਦਬਾਉ ਰੋਕ ਵਾਲਵ (Throftling) ਰਾਹੀਂ 5 ਤੋਂ 10% ਤਕ ਘੱਟ ਹੋ ਜਾਂਦਾ ਹੈ। ਉੱਚ-ਦਬਾਉ ਨੋਜ਼ਲ-ਪੇਟੀ ਵਿਚ ਰਗੜ ਅਤੇ ਭੰਵਰ ਦੁਆਰਾ ਭਾਫ਼ ਦੇ ਦਬਾਉ ਵਿਚ ਕੁਝ ਕਮੀ ਹੋ ਜਾਂਦੀ ਹੈ ਪ੍ਰੰਤੂ ਸਭ ਤੋਂ ਵੱਧ ਕਮੀ ਨੋਜ਼ਲ ਵਿਚ ਹੁੰਦੀ ਹੈ। ਤਾਪੀ ਸੁਯੋਗਤਾ ਦੇ ਲਈ ਛੋਟੇ ਛੋਟੇ ਪਰ ਉਪਯੋਗੀ ਨਹੀਂ ਹੁੰਦੇ ਪ੍ਰੰਤੂ ਜੇਕਰ ਪਰ ਦੀ ਉਚਾਈ ਵਧਾਈ ਜਾਵੇ ਤਾਂ ਉੱਚ-ਦਬਾਉ ਭਾਫ਼, ਭਾਫ਼ ਦੀ ਅਧਿਕ ਘਣਤਾ ਅਤੇ ਸੀਮਤ ਮਿਕਦਾਰ ਕਰਕੇ ਪਹਿਲੇ ਪੜਾਅ ਦੇ ਸੰਪੂਰਨ ਘੇਰੇ ਨੂੰ ਢਕਦੇ ਨਹੀਂ ਜਿਸ ਨਾਲ ਥੋੜ੍ਹੀ ਜਿਹੀ ਪ੍ਰਵੇਸ਼ ਹਾਨੀ ਹੁੰਦੀ ਹੈ। ਇਸਦਾ ਸਿੱਟਾ ਇਹ ਹੁੰਦਾ ਹੈ ਕਿ ਜੋ ਪਰ ਭਾਫ਼ ਦੇ ਜੈੱਟ ਦੇ ਪ੍ਰਭਾਵ ਹੇਠ ਨਹੀਂ ਆਉਂਦੇ, ਉਹ ਇਸ ਵਿਚ ਭਰੀ ਭਾਫ਼ ਨੂੰ ਘੁੰਮਾਈ ਜਾਂਦੇ ਹਨ। ਇਸੇ ਕਰਕੇ ਪਰ ਜਾਂ ਪੱਖਾ ਹਾਨੀ ਹੁੰਦੀ ਹੈ। ਉੱਚ ਦਬਾਉ ਟਰਬਾਈਨ ਦਾ ਰੋਟਰ ਵੀ ਸੰਘਣੇ ਮਾਧਿਅਮ ਵਿਚ ਚਲਦਾ ਹੈ ਜਿਸ ਨਾਲ ਇਸ ਨੂੰ ਬਹੁਤਾ ਤਰਲ ਦੀ ਰੁਕਾਵਟ ਦਾ ਸਾਹਮਣਾ ਕਰਨਾ ਪੈਂਦਾ ਹੈ ਅਰਥਾਤ ਇਸ ਨਾਲ ਡਿਸਕ-ਰਗੜ ਹਾਨੀ ਹੁੰਦੀ ਹੈ। ਟਰਬਾਈਨ ਵਿਚ ਵੱਖ ਵੱਖ ਪੜਾਆਂ ਰਾਹੀਂ ਪ੍ਰਵਾਹਿਤ ਭਾਫ਼ ਦੀਆਂ ਇਨ੍ਹਾਂ ਹਾਨੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਜਿਵੇਂ ਜਿਵੇਂ ਭਾਫ਼ ਘਣਤਾ ਵਿਚ ਕਮੀ ਹੁੰਦੀ ਜਾਂਦੀ ਹੈ ਤਿਵੇਂ ਤਿਵੇਂ ਹਾਨੀਆਂ ਵੀ ਘਟਦੀਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਵਿਕੀਰਣ ਹਾਨੀ ਤਾਂ ਹੁੰਦੀ ਹੀ ਹੈ। ਬੇਰਿੰਗਾਂ ਵਿਚਲੀ ਰਗੜ ਰਾਹੀਂ ਵੀ ਹਾਨੀ ਹੁੰਦੀ ਹੈ। ਟਰਬਾਈਨ ਵਿਚ ਕਾਰਜ ਕਰਨ ਤੋਂ ਬਾਅਦ ਭਾਫ਼ ਕੰਪਰੈਸ਼ਰ ਵਿਚ ਪ੍ਰਵੇਸ਼ ਕਰਦੀ ਹੈ, ਇਸ ਸਮੇਂ ਇਸ ਦੀ ਕੁਝ ਹਾਨੀ ਹੁੰਦੀ ਹੈ। ਇਕ ਗਤਿਜ ਊਰਜਾ ਦੀ ਹਾਨੀ ਨੂੰ ਅੰਤਿਮ ਹਾਨੀ ਕਹਿੰਦੇ ਹਨ।

**ਭਾਫ਼ ਸਪਲਾਈ ਦੀ ਤਾਪ ਪੁਨਰਯੋਜਨਾ**—ਟਰਬਾਈਨ ਦੇ ਸਹਾਇਕ ਯੰਤਰਾਂ ਦੀ ਸੁਯੋਗਤਾ ਵਧਾਉਣ ਲਈ, ਇਸ ਪ੍ਰਣਾਲੀ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਵਿਚ ਭਾਫ਼ ਟਰਬਾਈਨ ਵਿਚੋਂ ਕਢਕੇ ਤਿੰਨ ਤਾਪਕਾਂ ਵਿਚ ਭੇਜੀ ਜਾਂਦੀ ਹੈ। ਅੰਤਿਮ ਤਾਪਕ ਵਿਚੋਂ

ਨਿਕਲਕੇ ਭਾਫ਼ ਅਰਧ ਦ੍ਰਵ ਹਾਲਤ ਵਿਚ ਪਾਣੀ ਦੇ ਬਰਤਨ ਵਿਚ ਪ੍ਰਵੇਸ਼ ਕਰਦੀ ਹੈ ਜਿਥੇ ਭਾਫ਼ ਸਪਲਾਈ ਵਾਲਾ ਪਾਣੀ ਪ੍ਰਵਾਹਿਤ ਹੁੰਦਾ ਹੈ ਕਿਉਂਕਿ ਭਾਫ਼ ਸਪਲਾਈ ਜਲ, ਭਾਫ਼ ਨਾਲੋਂ ਅਧਿਕ ਠੰਢਾ ਰਹਿੰਦਾ ਹੈ ਭਾਵ ਭਾਫ਼ ਤੋਂ ਗਰਮੀ ਲੈ ਕੇ ਆਪ ਗਰਮ ਹੋ ਜਾਂਦਾ ਹੈ। ਭਾਫ਼ ਸਪਲਾਈ ਜਲ ਇਕ ਤਾਪਕ ਤੋਂ ਦੂਜੇ ਵਿਚ, ਫਿਰ ਦੂਜੇ ਤੋਂ ਤੀਜੇ ਵਿਚ ਜਾਂਦਾ ਹੈ। ਅੰਤਿਮ ਤਾਪਕ ਤੋਂ ਨਿਕਲਕੇ ਭਾਫ਼ ਸਪਲਾਈ ਜਲ ਅਤਿਅੰਤ ਗਰਮ ਹੋ ਜਾਂਦਾ ਹੈ ਜਿਸ ਨਾਲ ਵਾਸ਼ਪੀਕਰਨ ਲਈ ਲੋੜੀਂਦੇ ਤਾਪ ਦੀ ਬਚਤ ਹੋ ਜਾਂਦੀ ਹੈ। ਇਸੇ ਤਰ੍ਹਾਂ ਟਰਬਾਈਨ ਦੇ ਸਹਾਇਕ ਯੰਤਰਾਂ ਦੀ ਸੁਯੋਗਤਾ ਵਧ ਜਾਂਦੀ ਹੈ।

**ਭਾਫ਼ ਦਾ ਪੁਨਰ ਤਾਪਨ**—ਟਰਬਾਈਨ ਵਿਚ ਪ੍ਰਸਾਰਤ ਹੁੰਦੇ ਸਮੇਂ ਭਾਫ਼ ਪਹਿਲੇ ਕੁਝ ਪੜਾਆਂ ਤੋਂ ਬਾਅਦ ਗਿੱਲੀ ਹੋ ਜਾਂਦੀ ਹੈ। ਗਿੱਲੀ ਭਾਫ਼ ਵਿਚ ਰਲੇ ਜਲ ਕਣ ਪਰਾਂ ਉਤੇ ਵਜਦੇ ਰਹਿੰਦੇ ਹਨ ਜਿਸ ਨਾਲ ਪਰਾਂ ਦਾ ਜੀਵਨ ਕਾਲ ਘਟ ਜਾਂਦਾ ਹੈ। ਪਰਾਂ ਨੂੰ ਖਰਾਬ ਹੋਣ ਤੋਂ ਰੋਕਣ ਲਈ, ਭਾਫ਼ ਦੀ ਰਗੜ ਹਾਨੀ ਨੂੰ ਘੱਟ ਕਰਨ ਅਰਥਾਤ ਟਰਬਾਈਨ ਦੀ ਤਾਪ ਮਈ ਸੁਯੋਗਤਾ ਵਧਾਉਣ ਲਈ ਭਾਫ਼ ਨੂੰ ਗਿੱਲੀ ਹੁੰਦੇ ਸਾਰ ਹੀ ਟਰਬਾਈਨ ਤੋਂ ਬਾਹਰ ਕੱਢ ਲਿਆ ਜਾਂਦਾ ਹੈ। ਇਸ ਤੋਂ ਬਾਅਦ ਇਹ ਪੁਨਰ-ਤਾਪਕ ਵਿਚ ਪ੍ਰਵੇਸ਼ ਕਰਦੀ ਹੈ ਜਿਥੇ ਇਹ ਫਿਰ ਤਾਪ ਗ੍ਰਹਿਣ ਕਰਕੇ ਮੁੜ ਗਰਮ ਹੋ ਜਾਂਦੀ ਹੈ ਅਤੇ ਫਿਰ ਅਗਲੇ ਪੜਾਅ ਉਤੇ ਟਰਬਾਈਨ ਵਿਚ ਦਾਖ਼ਲ ਹੋ ਜਾਂਦੀ ਹੈ। ਪੁਨਰ-ਤਾਪਨ ਲਈ ਭਾਫ਼ ਡਿਜ਼ਾਈਨ ਅਨੁਸਾਰ, ਟਰਬਾਈਨ ਦੇ ਇਕ ਜਾਂ ਵਧੇਰੇ ਸਥਾਨਾਂ ਤੋਂ ਬਾਹਰ ਕੱਢੀ ਜਾਂਦੀ ਹੈ।

**ਟਰਬਾਈਨ ਦੇ ਵਿਸ਼ੇਸ਼ ਰੂਪ**—ਇਹ ਨਿਮਨਲਿਖਤ ਹਨ :

1. ਨਿਸ਼ਕਰਸ਼ਣ ਟਰਬਾਈਨ 2. ਬੈਕ ਦਬਾਉ ਟਰਬਾਈਨ 3. ਨਿਮਨ ਦਬਾਉ ਟਰਬਾਈਨ 4. ਮਿਸ਼੍ਰਿਤ ਦਬਾਉ ਟਰਬਾਈਨ

ਹ. ਪੁ.—ਹਿੰ. ਵਿ. ਕੋ. 5 : 115

**ਟਰਬੀਅਮ (Terbium)** : ਇਹ ਦੁਰਲੱਭ-ਮਿੱਟੀ ਗਰੁੱਪ ਦਾ ਬਹੁਤ ਘੱਟ ਉਪਲਬਧ ਧਾਤਵੀ ਤੱਤ ਹੈ ਜਿਸ ਦਾ ਪਰਮਾਣੂ-ਕ੍ਰਮ ਅੰਕ 65 ਅਤੇ ਪਰਮਾਣਵੀ ਭਾਰ 158.93 ਹੈ। ਇਸ ਦਾ ਰਸਾਇਣਕ ਚਿੰਨ੍ਹ Tb ਹੈ। ਇਸ ਦਾ ਸਥਾਈ ਸਮਸਥਾਨਕ $^{159}Tb$ ਸ਼ਤ ਪ੍ਰਤਿਸ਼ਤ ਕੁਦਰਤੀ ਤੱਤ ਹੈ। ਇਸ ਦੀ ਖੋਜ 1843 ਵਿਚ ਸੀ. ਜੀ. ਮੂਸਾਂਡਰ ਨੇ ਕੀਤੀ ਅਤੇ ਇਸ ਦਾ ਨਾਂ ਆੱਕਸਾਈਡ ਟਰਬੀਆ ਮਿਥਿਆ ਪ੍ਰੰਤੂ 1877 ਤੋਂ ਇਸ ਨੂੰ ਟਰਬੀਅਮ ਨਾਂ ਨਾਲ ਜਾਣਿਆ ਜਾਂਦਾ ਹੈ। ਪੂਰਨ ਤੌਰ ਤੇ ਸ਼ੁੱਧ ਰੂਪ ਵਿਚ ਇਸ ਤੱਤ ਨੂੰ ਜੀ. ਅਰਬੇਨ ਨੇ 1906 ਵਿਚ ਤਿਆਰ ਕੀਤਾ। ਸਾਧਾਰਣ ਆੱਕਸਾਈਡ, $Tb_4O_7$ ਇਸ ਦੇ ਲੂਣਾਂ ਨੂੰ ਹਵਾ ਵਿਚ ਜਾਲਣ ਨਾਲ ਪ੍ਰਾਪਤ ਹੁੰਦਾ ਹੈ। ਇਸ ਦੇ ਸਾਰੇ ਸਾਲਟ ਤ੍ਰੈ ਸੰਯੋਜੀ ਹਨ ਅਤੇ ਇਨ੍ਹਾਂ ਦਾ ਰੰਗ ਚਿੱਟਾ ਹੁੰਦਾ ਹੈ। ਘੋਲਣ ਨਾਲ ਰੰਗਹੀਨ ਘੋਲ ਬਣਾਉਂਦੇ ਹਨ। ਟਰਬੀਅਮ ਦੀ ਚਾਰ-ਸੰਯੋਜੀ ਕਿਸਮ ਕੇਵਲ ਉੱਚ ਆੱਕਸਾਈਡਾਂ ਵਿਚ ਮਿਲਦੀ ਹੈ ਅਤੇ ਜੇ $Tb_4O_7$ ਨੂੰ ਆੱਕਸੀਜਨ ਦੇ ਉੱਚ ਦਬਾਉ ਵਿਚ ਜਲਾਇਆ ਜਾਵੇ ਤਾਂ $TbO_2$ ਦੀ ਰਚਨਾ ਨਾਲ ਮਿਲਦਾ ਜੁਲਦਾ ਯੋਗਿਕ ਤਿਆਰ ਕੀਤਾ ਜਾ ਸਕਦਾ ਹੈ। ਜੇਕਰ $Tb_4O_7$ ਦੀ ਕਿਰਿਆ ਹਲਕੇ ਤੇਜ਼ਾਬਾਂ ਨਾਲ ਕਰਵਾਈ ਜਾਵੇ ਤਾਂ ਹੌਲੀ ਹੌਲੀ ਇਸ ਦਾ ਅਪਘਟਨ ਹੋ ਜਾਂਦਾ ਹੈ ਅਤੇ ਘੋਲ ਵਿਚ ਤ੍ਰੈ ਸੰਯੋਜੀ ਆਇਨ ਬਣ ਜਾਂਦੀ ਹੈ। ਗੂੜ੍ਹੇ ਭੂਰੇ ਆੱਕਸਾਈਡ $Tb_4O_7$ ਨੂੰ ਹਾਈਡ੍ਰੋਜਨ ਦੇ ਵਹਾਉ ਵਿਚ ਗਰਮ ਕਰਨ ਨਾਲ ਇਸ ਦਾ ਲਘੂਕਰਨ $Tb_2O_3$ ਵਿਚ ਹੋ ਜਾਂਦਾ ਹੈ। ਤ੍ਰੈ ਸੰਯੋਜੀ ਯੋਗਿਕ ਪੀਲੇ ਗੁਲਾਬੀ ਹੁੰਦੇ ਹਨ ਪ੍ਰੰਤੂ ਇਨ੍ਹਾਂ ਦਾ ਸਪੈੱਕਟ੍ਰਮ ਹਲਕੇ ਨੀਲੇ ਖੇਤਰ ਵਿਚ ਹੁੰਦਾ ਹੈ। ਇਸ ਦੇ ਲੂਣ ਅਨੁਚੁੰਬਕੀ ਹੁੰਦੇ ਹਨ। ਸੰਨ 1953 ਤੋਂ ਉੱਚ ਸ਼ੁੱਧਤਾ ਵਾਲੇ ਟਰਬੀਅਮ ਦੀ ਕਿ. ਗ੍ਰਾ. ਵਿਚ ਮਾਤਰਾ ਆਇਨ-ਵਟਾਂਦਰੇ ਢੰਗਾਂ ਨਾਲ ਵੱਖਰੀ ਕੀਤੀ ਜਾ ਰਹੀ ਹੈ। ਕੈਲਸ਼ੀਅਮ ਨਾਲ ਜਲਹੀਨ ਫਲੋਰਾਈਡ ਦਾ ਲਘੂਕਰਨ ਕਰਕੇ ਇਹ ਧਾਤ ਤਿਆਰ ਕੀਤੀ ਜਾ ਸਕਦੀ ਹੈ। ਇਸ ਚਾਂਦੀ ਵਰਗੀ ਧਾਤ ਦਾ ਪਿਘਲਾਉ-ਦਰਜਾ 1,360° ਸੈਂ. ਦੇ ਲਗਭਗ ਅਤੇ ਉਬਾਲ-ਦਰਜਾ 2,800° ਸੈਂ. ਦੇ ਲਗਭਗ ਹੈ। ਇਸ ਦੇ ਰਵੇ ਹੈੱਕਸਾਗੋਨਲ ਬੰਦ ਪੈਕਿਡ ਸਿਸਟਮ ਵਿਚ ਬਣਦੇ ਹਨ ਅਤੇ ਇਸ ਦੀ ਘਣਤਾ 8,253 ਗ੍ਰਾਮ ਪ੍ਰੰਤੂ ਘਣ ਸੈ. ਮੀ. ਮਿਣੀ ਗਈ ਹੈ। ਕਾਫ਼ੀ ਉੱਚੇ ਤਾਪਮਾਨ ਉੱਤੇ ਹਵਾ ਦਾ ਅਸਰ ਬੜੀ ਜਲਦੀ ਹੋ ਜਾਂਦਾ ਹੈ ਪ੍ਰੰਤੂ ਕਮਰੇ ਦੇ ਤਾਪਮਾਨ ਉੱਤੇ ਪ੍ਰਭਾਵ ਬਹੁਤ ਹੀ ਹੌਲੀ ਹੁੰਦਾ ਹੈ। ਇਸ ਦਾ ਕਿਊਰੀ ਪੁਆਇੰਟ 230° ਦੇ ਲਗਭਗ ਹੈ।

ਹ. ਪੁ.—ਮੈਕ. ਐਨ. ਸ. ਟ. 13 : 494; ਐਨ. ਬ੍ਰਿ. 21 : 945

**ਟਰਬੈਲੇਰੀਆ** : ਵੇਖੋ ਚਪਟੇ ਵਰਮ।

**ਟਰਲਾਕ (Turlock)** : ਇਹ ਸੰਯੁਕਤ ਰਾਜ ਅਮਰੀਕਾ ਦੇ ਕੈਲਿਫੋਰਨੀਆ ਰਾਜ ਦੀ ਸਟੈਨਿਸਲਾਸ ਕਾਊਂਟੀ ਦਾ ਇਕ ਸ਼ਹਿਰ ਹੈ। ਇਹ ਮਡੈਸਟੋ ਤੋਂ ਲ. 20 ਕਿ. ਮੀ. ਅਤੇ ਸਟਾਕਟਨ ਤੋਂ 72 ਕਿ. ਮੀ. ਦੀ ਦੂਰੀ ਤੇ ਦੋਹਾਂ ਸ਼ਹਿਰਾਂ ਦੇ ਦੱਖਣ-ਪੂਰਬ ਵਿਚ ਵਾਕਿਆ ਹੈ। ਭੌਂ ਪਾਰਖੂ ਜਾਨ ਡਬਲਿਯੂ ਮਾਈਕਲ ਨੇ ਸੰਨ 1867 ਵਿਚ ਇਸ ਖੇਤਰ ਦੀ ਜ਼ਮੀਨ ਤੇ ਸਭ ਤੋਂ ਪਹਿਲਾਂ ਵਾਹੀ ਕੀਤੀ। ਇਹ ਜ਼ਮੀਨ ਸਿੰਜਾਈ ਕਰਨ ਨਾਲ ਵਾਹੀਯੋਗ ਬਣ ਗਈ। ਕੁਝ ਹੀ ਸਾਲਾਂ ਵਿਚ ਇਹ ਜਰਖੇਜ਼ ਖੇਤਰ ਬਣ ਗਿਆ। ਖਰਬੂਜ਼ੇ ਖੱਖੜੀਆਂ, ਅੰਗੂਰ, ਆੜੂ, ਅਲਫਾਅਲਫ਼ਾ, ਅਨਾਜ, ਫਲੀਆਂ, ਮਟਰ, ਟਮਾਟਰ ਆਦਿ ਇਥੋਂ ਦੀਆਂ ਮੁੱਖ ਉਪਜਾਂ ਹਨ। ਵਾਹੀ ਦੇ ਨਾਲ ਨਾਲ, ਲੋਕ ਲਵੇਰੇ ਪਸ਼ੂ ਪਾਲਣ ਦਾ ਕੰਮ ਵੀ ਕਰਦੇ ਹਨ ਅਤੇ ਡੇਅਰੀ ਉਦਯੋਗ ਸਥਾਪਿਤ ਹੈ। ਇਸ ਤੋਂ ਬਿਨਾ ਗਾਂ ਦਾ ਮਾਸ ਅਤੇ ਪੇਰੂ (Turkeys) ਪਾਲਣ ਦਾ ਧੰਦਾ ਵੀ ਇਥੋਂ ਦੇ ਲੋਕਾਂ ਦੀ ਆਮਦਨ ਦਾ ਵਸੀਲਾ ਹੈ।

ਸੰਨ 1960 ਵਿਚ ਇਥੇ ਸਟੈਨਿਸਲਾਸ ਸਟੇਟ ਕਾਲਜ ਖੋਲ੍ਹਿਆ ਗਿਆ। 1905 ਵਿਚ ਇਸ ਨੂੰ ਨਿਗਮਿਤ ਕੀਤਾ ਗਿਆ। ਹੁਣ ਸ਼ਹਿਰ ਦੀ ਆਪਣੀ ਕੌਂਸਲ ਹੈ ਤੇ 'ਮੇਅਰ' ਸ਼ਹਿਰ ਦੀ ਲੋੜੀਂਦੀ ਨਿਗਰਾਨੀ ਦਾ ਜ਼ਿੰਮੇਵਾਰ ਹੈ।

ਆਬਾਦੀ—26291 (1980)

ਹ. ਪੁ.—ਐਨ. ਅਮੈ. 27 : 280

**ਟਰਵਾ** : ਫ਼ਰਾਂਸ ਦੇ ਦੱਖਣੀ ਭਾਗ ਵਿਚ ਇਕ ਗੁਫ਼ਾ ਹੈ ਜਿਹੜੀ ਸੰਨ 1914 ਵਿਚ ਲੱਭੀ ਗਈ। ਇਸ ਵਿਚ ਕੁਝ ਕੁ ਬਹੁਤ ਹੀ ਮਹੱਤਵਪੂਰਨ ਯਾਦਗਾਰੀ ਚਿੱਤਰ ਤੇ ਖੁਦਾਈਆਂ ਮਿਲੀਆਂ। ਇਹ ਖੁਦਾਈਆਂ ਅਪਰ ਪੇਲੀਓਲਿਥਿਕ (ਪੁਰਾਤਨ ਪੱਥਰ ਯੁਗ—ਲ. 40,000 ਤੋਂ 10,000 ਈ. ਪੂ.) ਯੁੱਗ ਦੀਆਂ ਹਨ। ਇਹ ਕਲਾ ਵਿਸ਼ੇਸ਼ ਕਰਕੇ ਉਸ ਫਰੈਂਕੋ-ਕੈਂਟਾਬ੍ਰੀਅਨ (Franco-Cantabrian) ਸਕੂਲ ਨਾਲ ਸਬੰਧਤ ਹੈ ਜਿਹੜੀ ਉੱਤਰੀ ਸਪੇਨ, ਕੇਂਦਰੀ ਤੇ ਦੱਖਣ-ਪੱਛਮੀ ਫ਼ਰਾਂਸ ਦੇ ਇਲਾਕੇ ਵਿਚ ਖ਼ਾਸ ਕਰਕੇ ਚੂਨੇ ਦੀਆਂ ਗੁਫ਼ਾਵਾਂ ਵਿਚ ਵਧੀ-ਫੁੱਲੀ। ਇਨ੍ਹਾਂ ਚਿੱਤਰਾਂ ਵਿਚੋਂ ਜ਼ਿਆਦਾਤਰ ਫਰੈਂਕੋ-ਕੈਂਟਾਬ੍ਰੀਅਨ ਕਲਾ ਦੀ ਹੀ ਪ੍ਰਤਿਨਿਧਤਾ ਕਰਦੇ ਹੋਏ ਜਾਨਵਰਾਂ, ਅਰਧ-ਜਾਨਵਰ ਅਤੇ ਅਰਧ-ਮਨੁੱਖੀ ਕਿਸਮਾਂ ਦੇ ਚਿੱਤਰ ਹਨ। ਕੁਝ ਪੂਰਬ-ਪੱਥਰਯੁਗੀ ਅਤੇ ਪਿਛਲੇਰੇ ਪੱਥਰ-ਯੁੱਗ ਦੇ ਚਿੱਤਰ ਵੀ ਹਨ। ਇਹ ਚਿੱਤਰ ਗੁਫ਼ਾ ਦੇ ਧੁਰ ਅੰਦਰਲੀਆਂ ਕੰਧਾਂ ਉੱਪਰ ਬਣੇ ਹੋਏ ਹਨ। ਗੁਫ਼ਾ ਦੇ ਇਸ ਹਿੱਸੇ ਨੂੰ ਸੈਂਕਚੁਅਰੀ ਕਿਹਾ ਜਾਂਦਾ ਹੈ।

ਟਰਵਾ (ਗੁਫ਼ਾ) ਦੇ ਦੁਆਰ ਉਪਰ ਸ਼ੇਰਾਂ ਦੇ ਦੋ ਸਿਰ ਸੰਤਰੀਆਂ ਵਾਂਗ ਬਣੇ ਹੋਏ ਹਨ। ਸੈਂਕਚੁਅਰੀ ਵਿਚ 280 ਕਲਾ-ਕ੍ਰਿਤੀਆਂ ਹਨ ਜਿਹੜੀਆਂ ਬਾਰਾਂ ਸਿੰਗਿਆਂ, ਜੰਗਲੀ ਸਾਨ੍ਹਾਂ, ਰੇਂਡੀਅਰਾਂ, ਘੋੜਿਆਂ ਤੇ ਆਈਬੇਕਸਾਂ (ਐਲਪਸੀ ਥਾਰ) ਦੀਆਂ ਹਨ ਪਰ ਸਭ ਤੋਂ ਵੱਧ ਦਿਲਕਸ਼ ਫ਼ਰੈਂਕੋ-ਕੈਂਟਾਬ੍ਰੀਅਨ ਕਲਾ ਨਾਲ ਸਬੰਧਤ ਮਨੁੱਖ ਦੇ ਅਰਧ-ਮਨੁੱਖੀ ਚਿੱਤਰ ਹਨ ਜਿਹੜੇ ਇਸ ਕਲਾ ਦਾ ਇਕ ਨਾ ਮਿਲਣ ਵਾਲਾ ਦੀਵਾਰੀ ਕਲਾ ਦਾ ਵਿਸ਼ੇਸ਼ ਵਿਸ਼ਾ-ਵਸਤੂ ਦਾ ਨਮੂਨਾ ਹੈ। ਜਾਨਵਰਾਂ ਦੀਆਂ ਕਲਾ-ਕ੍ਰਿਤੀਆਂ ਵਿਚੋਂ ਕਈ ਆਕ੍ਰਿਤੀਆਂ ਮਨੁੱਖੀ ਜਾਦੂਗਰਾਂ ਜਾਂ ਰਿਵਾਜੀ ਨਾਚਿਆਂ (ਨਚਾਰਾਂ) ਦੀਆਂ ਪ੍ਰਤੀਤ ਹੁੰਦੀਆਂ ਹਨ ਜਿਨ੍ਹਾਂ ਵਿਚ ਕਈਆਂ ਦੇ ਸਿਰ ਜੰਗਲੀ ਸਾਨ੍ਹਾਂ ਦੇ ਹਨ। ਇਸੇ ਤਰ੍ਹਾਂ ਪਸ਼ੂ-ਆਕ੍ਰਿਤੀਆਂ ਵਿਚ ਛੋਟੀਆਂ-ਛੋਟੀਆਂ ਵਿਕ੍ਰਿਤ ਚਿਹਰਿਆਂ ਦੀਆਂ ਤਸਵੀਰਾਂ ਉਨ੍ਹਾਂ ਜਾਨਵਰਾਂ ਦੀਆਂ ਰੂਹਾਂ ਦੇ ਅਕਸਾਂ ਦੀ ਪ੍ਰਤਿਨਿਧਤਾ ਕਰਦੀਆਂ ਜਾਪਦੀਆਂ ਹਨ।

ਇਕ ਹੋਰ ਅਜੀਬੋ-ਗ਼ਰੀਬ ਤੇ ਭੈ-ਭੀਤ ਕਰਨ ਵਾਲੀ ਮਨੁੱਖੀ ਤੇ ਬਾਰਾਂ ਸਿੰਗੇ ਦੀ ਪੇਂਟਿੰਗ ਬਾਕੀ ਦੀਆਂ ਸਾਰੀਆਂ ਪੇਂਟਿੰਗਾਂ ਵਿਚੋਂ ਪ੍ਰਭਾਵਸ਼ਾਲੀ ਹੈ। ਇਹ ਪੇਂਟਿੰਗ 4 ਮੀ. ਉੱਚੀ ਹੈ। ਐਨੀ ਸਾਫ਼ ਤੇ ਸਪੱਸ਼ਟ ਪੇਂਟਿੰਗ ਫ਼ਰੈਂਕੋ-ਕੈਂਟਾਬ੍ਰੀਅਨ ਕਲਾ ਵਿਚ ਕਿਤੇ ਘੱਟ ਹੀ ਦੇਖਣ ਵਿਚ ਆਈ ਹੋਵੇਗੀ। ਇਸ ਤੋਂ ਕਿਸੇ ਜਾਦੂ ਜਾਂ ਜਾਦੂਗਰ ਦੀ ਮਹੱਤਤਾ ਸਬੰਧੀ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਸ਼ਾਇਦ ਇਹ ਆਕ੍ਰਿਤੀ ਕਿਸੇ ਮਹਾਨ ਰੂਹ ਦੀ ਪ੍ਰਤਿਨਿਧਤਾ ਕਰਦੀ ਹੋਈ ਹੇਠਾਂ ਵਾਲੀਆਂ ਨਾਚੀਆਂ ਤੇ ਪਸ਼ੂਆਂ ਦੀਆਂ ਬਾਕੀ ਆਕ੍ਰਿਤੀਆਂ ਦੀ ਪ੍ਰਧਾਨਗੀ ਹੀ ਕਰਦੀ ਹੋਵੇ। ਸੈਂਕਚੁਅਰੀ ਦੀ ਸਜਾਵਟ ਦੀ ਨਾਟਕੀ ਕਲਪਨਾ ਗੁਫ਼ਾ ਅੰਦਰਲੀਆਂ ਜਾਦੂਗਰੀ ਰਸਮਾਂ ਨੂੰ ਦਰਸਾਉਂਦੀ ਪ੍ਰਤੀਤ ਹੁੰਦੀ ਹੈ।

ਹ. ਪੁ—ਐਨ. ਬ੍ਰਿ. ਮਾ. 10 : 137

**ਟਰਵਾ-ਰੀਵਾਯੈਰ (Trois-Rivieres)** : ਕੈਨੇਡਾ ਦੇ ਦੱਖਣੀ ਕਿਊਬੈੱਕ ਪ੍ਰਾਂਤ ਵਿਚ ਸੇਂਟ ਮਾਰਸ ਕਾਊਂਟੀ ਦਾ ਸੱਨਅਤੀ ਸ਼ਹਿਰ ਹੈ ਜਿਸ ਦਾ ਅੰਗਰੇਜ਼ੀ ਨਾਂ 'ਥ੍ਰੀ ਰਿਵਰਜ਼' ਵੀ ਹੈ। ਇਹ ਸ਼ਹਿਰ ਮਾਂਟ੍ਰੀਆਲ ਤੇ ਕਿਊਬੈੱਕ ਸ਼ਹਿਰਾਂ ਦੇ ਦਰਮਿਆਨ ਮਾਂਟ੍ਰੀਅਲ ਤੋਂ ਕੋਈ 120 ਕਿ. ਮੀ. ਉੱਤਰ-ਪੂਰਬ ਦੀ ਦਿਸ਼ਾ ਵਿਚ ਸੇਂਟ ਲਾਰੈਂਸ ਦਰਿਆ ਤੇ ਉੱਤਰੀ ਕੰਢੇ ਉੱਤੇ ਸੇਂਟ ਮਾਰਸ ਦਰਿਆ ਦੇ ਮੁਹਾਣੇ ਵਾਲੀ ਥਾਂ ਉੱਤੇ ਵਾਕਿਆ ਹੈ। ਸ਼ਹਿਰ ਦੀ ਸਥਾਪਨਾ 1634 ਈ. ਵਿਚ ਸੈਮੂਅਲ ਡ ਸੈਂਪਲੇਨ ਨਾਮੀ ਫ਼ਰਾਂਸੀਸੀ ਖੋਜੀ ਨੇ ਸਰਹੱਦੀ ਚੌਂਕੀ ਦੇ ਤੌਰ ਤੇ ਕੀਤੀ ਸੀ। ਉਦੋਂ ਇਹ ਫਰ ਦਾ ਵਪਾਰਕ ਕੇਂਦਰ ਸੀ। 1734 ਵਿਚ ਇਥੇ ਲੋਹਾ ਢਲਾਈ ਤੇ ਲੋਹੇ ਦੇ ਕਿਲ-ਮੇਖ ਆਦਿ ਬਣਾਉਣ ਦੇ ਕਾਰਖ਼ਾਨੇ ਲਗਾਏ ਗਏ। ਸੰਨ 1850-1900 ਵਿਚਕਾਰ ਇਹ ਸੇਂਟ ਮਾਰਸ ਬੇਸਿਨ ਤੋਂ ਲੱਕੜੀ ਹਾਸਲ ਕਰਕੇ ਦਰਾਮਦ ਕਰਦਾ ਰਿਹਾ। ਵੀਹਵੀਂ ਸਦੀ ਵਿਚ ਇਹ ਕਾਗਜ਼ ਅਤੇ ਲੁਗਦੀ ਤਿਆਰ ਕਰਨ ਵਿਚ ਕੈਨੇਡਾ ਦਾ ਮਸ਼ਹੂਰ ਉਤਪਾਦਕ ਸ਼ਹਿਰ ਬਣ ਗਿਆ। ਅੱਜ ਵੀ ਇਹ ਅਖ਼ਬਾਰੀ ਕਾਗਜ਼ ਤਿਆਰ ਕਰਨ ਦਾ ਵੱਡਾ ਉਤਪਾਦਕ ਹੈ। ਅੱਜਕਲ੍ਹ ਇਥੇ ਕਾਗਜ਼, ਲੁਗਦੀ, ਜੁੱਤੀਆਂ, ਬਿਜਲੀ ਦੀਆਂ ਚੀਜ਼ਾਂ, ਦਸਤਾਨੇ, ਰਬੜ ਕੱਪੜਾ ਆਦਿ ਬਣਾਉਣ ਦੀਆਂ ਸੱਨਅਤਾਂ ਉੱਨਤ ਹਨ। ਆਵਾਜਾਈ ਪੱਖੋਂ ਇਹ ਸੜਕਾਂ, ਰੇਲਾਂ, ਦਰਿਆਈ ਮਾਰਗਾਂ ਦਾ ਕੇਂਦਰ ਹੈ। ਇਥੋਂ ਦੀ ਬੰਦਰਗਾਹ ਜਹਾਜ਼ਾਂ ਦੀ ਆਵਾਜਾਈ ਲਈ ਸਾਲ ਵਿਚ 8 ਮਹੀਨੇ ਖੁੱਲ੍ਹੀ ਰਹਿੰਦੀ ਹੈ। ਸੇਂਟ ਮਾਰਸ ਦਰਿਆ ਉੱਤੇ ਪੁੱਲ ਬਣਿਆ ਹੋਇਆ ਹੈ ਜਿਸ ਰਾਹੀਂ 'ਕੈਪ ਡ ਲਾ ਮੈਡਲੇਨ' ਸ਼ਹਿਰ ਵੱਲ ਆਵਾਜਾਈ ਹੁੰਦੀ ਹੈ।

ਸ਼ਹਿਰ ਦੀਆਂ ਵਰਨਣ ਯੋਗ ਥਾਵਾਂ ਵਿਚ ਰੋਮਨ ਕੈਥੋਲਿਕ ਬਿਸ਼ਪ ਦੀ ਸੀਟ, 1697 ਈ. ਦਾ ਬਣਿਆ ਈਸਾਈ ਭਿਖਸ਼ਣੀਆਂ ਦਾ ਕਾਨਵੈਂਟ ਅਤੇ 1969 ਦੀ ਬਣੀ ਯੂਨੀਵਰਸਿਟੀ ਸ਼ਾਮਲ ਹੈ।

ਆਬਾਦੀ—49,426 (1991)

46°21′ ਉ. ਵਿਥ.; 72°33′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 137; ਕੋਲ. ਐਨ. 18 : 528

**ਟਰਾਊਟ (Trout)** : ਇਹ ਸਾਲਮਾੱਨਫ਼ਾੱਰਮੀਜ਼ (Salmoniformes) ਵਰਗ ਦੀ ਸਾਲਮਾੱਨਿਡੀ (Salmonidea) ਕੁਲ ਦੀਆਂ ਸ਼ਿਕਾਰ ਕੀਤੀਆਂ ਜਾਣ ਵਾਲੀਆਂ ਅਤੇ ਖਾਧੀਆਂ ਜਾਣ ਵਾਲੀਆਂ ਮੱਛੀਆਂ ਹਨ। ਉੱਤਰੀ ਅਰਧ ਗੋਲੇ ਦੀਆਂ ਜੰਮਪਲ ਇਹ ਮੱਛੀਆਂ ਹੁਣ ਦੂਜੇ ਇਲਾਕਿਆਂ ਵਿਚ ਵੀ ਬਹੁਤ ਵਿਸਤ੍ਰਿਤ ਮਿਲਦੀਆਂ ਹਨ। ਇਹ ਆਮ ਤੌਰ ਤੇ ਠੰਢੇ ਅਲੂਣੇ ਪਾਣੀਆਂ ਵਿਚ ਰਹਿੰਦੀਆਂ ਹਨ।

ਅਸਲੀ ਟਰਾਊਟ ਮੱਛੀਆਂ ਸੈਲਮੋ (Salmo) ਪ੍ਰਜਾਤੀ ਵਿਚ ਆਉਂਦੀਆਂ ਹਨ। ਇਨ੍ਹਾਂ ਨੂੰ ਕਾਲੇ-ਧੱਬਿਆਂ ਵਾਲੀਆਂ ਟਰਾਊਟ ਮੱਛੀਆਂ ਵੀ ਕਹਿੰਦੇ ਹਨ। ਇਕ ਸਿੱਧੀ ਦੰਦਾਂ ਵਾਲੀ ਵੋਮਰ ਹੱਡੀ ਦਾ ਹੋਣਾ ਇਨ੍ਹਾਂ ਦੀ ਖ਼ਾਸੀਅਤ ਹੈ। ਇਨ੍ਹਾਂ ਦਾ ਸਰੀਰ ਲੰਮਾ ਅਤੇ ਸਰੀਰ ਦੇ ਪਾਸਿਆਂ ਉੱਤੇ ਗੂੜ੍ਹੇ ਅਤੇ ਲਾਲ ਰੰਗ ਦੇ ਚਟਾਕ ਹੁੰਦੇ ਹਨ ਜਿਨ੍ਹਾਂ ਦੇ ਦੁਆਲੇ ਹਲਕੇ ਰੰਗਾਂ ਦੇ ਚੱਕਰ ਹੁੰਦੇ ਹਨ। ਕਟਥਰਾੱਟ ਟਰਾਊਟ (*S. clark*) ਦੇ ਹੇਠਲੇ ਜਬਾੜ੍ਹੇ ਦੇ ਦੋਨੋਂ ਪਾਸੇ ਲਾਲ ਧਾਰੀ ਹੁੰਦੀ ਹੈ। ਸਤਰੰਗੀ ਟਰਾਊਟ (*S. gairdneri*) ਦੇ ਸਰੀਰ ਦੇ ਦੋਨੋਂ ਪਾਸੇ ਲਾਲ ਜਿਹੀ ਪੱਟੀ ਹੁੰਦੀ ਹੈ। ਅਸਲੀ ਟਰਾਊਟ ਮੱਛੀਆਂ ਦਾ ਵਰਗੀਕਰਨ ਕਰਨਾ ਔਖਾ ਹੈ ਕਿਉਂਕਿ ਇਨ੍ਹਾਂ ਦੀ ਐਨਾਟਮੀ, ਰੰਗ ਰੂਪ ਅਤੇ ਸੁਭਾਅ ਵਿਚ ਬਹੁਤ ਵਖਰੇਵੇਂ ਮਿਲਦੇ ਹਨ ਅਤੇ ਇਨ੍ਹਾਂ ਦੀਆਂ ਹੋਰ ਕਈ ਜਾਤੀਆਂ ਨਾਲ ਦੋਗਲੀਆਂ ਕਿਸਮਾਂ ਪੈਦਾ ਹੋ ਸਕਦੀਆਂ ਹਨ। ਇਹ ਮੱਛੀਆਂ ਪਤਝੜ ਅਤੇ ਬਸੰਤ ਰੁੱਤ ਦੇ ਵਿਚਕਾਰ ਅੰਡੇ ਦਿੰਦੀਆਂ ਹਨ ਅਤੇ ਅੰਡਿਆਂ ਨੂੰ ਇਹ ਬਜਰੀ ਆਦਿ ਦੇ ਆਲ੍ਹਣਿਆਂ ਵਿਚ ਦਬ ਦਿੰਦੀਆਂ ਹਨ।



ਸੁਨਿਹਰੀ ਟਰਾਊਟ (Salmo anguatonita)

ਉਹ ਕਿਸਮਾਂ ਜਿਹੜੀਆਂ ਸਮੁੰਦਰ ਵਿਚ ਪ੍ਰਵਾਸ ਕਰ ਜਾਂਦੀਆਂ ਹਨ, ਅੰਡੇ ਦੇਣ ਦੇ ਸਮੇਂ ਮੁੜ ਝੀਲਾਂ ਵਿਚ ਆ ਜਾਂਦੀਆਂ ਹਨ। ਇਹ ਮੱਛੀਆਂ ਅਲੂਣੇ ਪਾਣੀ ਦੀਆਂ ਟਰਾਊਟ ਮੱਛੀਆਂ ਤੋਂ

ਜ਼ਿਆਦਾ ਲੰਮੀਆਂ ਹੁੰਦੀਆਂ ਹਨ ਅਤੇ ਇਨ੍ਹਾਂ ਦਾ ਰੰਗ ਵੀ ਜ਼ਿਆਦਾ ਚਾਂਦੀ-ਨੁਮਾ ਹੁੰਦਾ ਹੈ। ਸਮੁੰਦਰ ਵਿਚ ਜਾਣ ਵਾਲੀ ਸਤਰੰਗੀ ਟਰਾਊਟ ਨੂੰ 'ਸਟੀਲਹੈੱਡ ਟਰਾਊਟ' ਤੇ ਹੋਰਾਂ ਨੂੰ 'ਸਮੁੰਦਰੀ ਟਰਾਊਟ', 'ਸਾਮਨ ਟਰਾਊਟ' ਆਦਿ ਦੇ ਨਾਂ ਦਿੱਤੇ ਗਏ ਹਨ।

ਝੀਲਾਂ ਵਿਚ ਮਿਲਣ ਵਾਲੀ ਟਰਾਊਟ ਦੀ ਇਕੋ ਇਕ ਜਾਤੀ ਕ੍ਰਿਸਟਵੋਮਰ (ਸੈਲਵੀਲਾਈਨਸ) ਨੁਮਾਈਕੁਸ਼ (Cristivomer [Salvelinus] namaycush) ਹੈ। ਇਨ੍ਹਾਂ ਦੇ ਰੰਗ ਜ਼ਿਆਦਾ ਸ਼ੋਖ ਨਹੀਂ ਹੁੰਦੇ ਅਤੇ ਸਰੀਰ ਉੱਤੇ ਪੀਲੇ ਜਿਹੇ ਜਾਂ ਸਲੇਟੀ ਜਿਹੇ ਰੰਗ ਦੇ ਚਟਾਕ ਹੁੰਦੇ ਹਨ। ਇਹ ਸਾਲਮਾੱਨਿਡ ਮੱਛੀਆਂ ਵਿਚੋਂ ਸਭ ਤੋਂ ਲੰਮੀ ਹੁੰਦੀ ਹੈ ਅਤੇ ਇਸ ਦਾ ਵਧ ਤੋਂ ਵਧ ਭਾਰ 50 ਕਿ. ਗ੍ਰਾ. ਦੇ ਕਰੀਬ ਹੁੰਦਾ ਹੈ ਭਾਵੇਂ ਆਮ ਤੌਰ ਤੇ ਇਸ ਤੋਂ ਘੱਟ ਭਾਰ ਵਾਲੀਆਂ ਮੱਛੀਆਂ ਵੀ ਮਿਲਦੀਆਂ ਹਨ। ਸਮੁੰਦਰੀ ਲੈਂਪਰੀ ਨੇ ਇਨ੍ਹਾਂ ਦੀ ਗਿਣਤੀ ਬਹੁਤ ਘਟਾ ਦਿੱਤੀ ਹੈ।

ਨਾਲਿਆਂ ਦੀ ਟਰਾਊਟ (brook trout) ਅਤੇ ਇਸ ਦੀਆਂ ਸਬੰਧੀ ਕਿਸਮਾਂ ਨੂੰ 'ਚਾਰ' (Chars) ਕਿਹਾ ਜਾਂਦਾ ਹੈ। ਇਹ ਅਸਲੀ ਟਰਾਊਟ ਅਤੇ ਝੀਲਾਂ ਦੀ ਟਰਾਊਟ ਦੋਹਾਂ ਕਿਸਮਾਂ ਤੋਂ ਵਰਕ ਹੁੰਦੀ ਹੈ। ਪਹਿਲੀ ਨਾਲੋਂ ਇਹ ਵੋਮਰ ਦੀ ਬਣਤਰ ਅਤੇ ਦੂਜੀ ਨਾਲੋਂ ਦੰਦਾਂ ਦੀ ਸਥਿਤੀ ਕਾਰਨ ਵਖਰੀ ਹੁੰਦੀਹੈ।

ਹ. ਪੁ.—ਐਨ. ਬ੍ਰਿ. 22 : 503; ਐਨ. ਬ੍ਰਿ. ਮਾ. 10 : 144

**ਟ੍ਰਾਊਨ ਆਟੋ ਫਰਡੀਨੈਂਡ** : ਆਸਟ੍ਰੀਆ ਦੇ ਇਸ ਪ੍ਰਸਿੱਧ ਫ਼ੀਲਡ ਮਾਰਸ਼ਲ ਦਾ ਜਨਮ 27 ਅਗਸਤ, 1677 ਨੂੰ ਹੰਗਰੀ ਵਿਚ ਓਡਨਬਰਗ (Odenburg) ਵਿਖੇ ਹੋਇਆ। ਟ੍ਰਾਊਨ ਆਟੋ ਨੇ ਪੋਲੈਂਡ ਨਾਲ ਯੁੱਧਾਂ ਦੌਰਾਨ ਅਤੇ ਆਸਟ੍ਰੀਆ ਦੀ ਖ਼ਾਨਾਜੰਗੀ ਸਮੇਂ ਆਪਣੀ ਯੋਗ ਕਮਾਨ ਦਾ ਸਬੂਤ ਦਿੱਤਾ।



ਟ੍ਰਾਊਨ ਆਟੋ ਫਰਡੀਨੈਂਡ

ਇਹ ਇਕ ਅਮੀਰ ਪ੍ਰੋਟੈਸਟੈਂਟ ਪਰਿਵਾਰ ਨਾਲ ਸਬੰਧਤ ਸੀ ਪਰ ਮਗਰੋਂ ਇਸ ਨੇ ਕੈਥੋਲਿਕ ਧਰਮ ਅਪਣਾ ਲਿਆ। ਸੰਨ 1694 ਵਿਚ ਇਹ ਆਸਟ੍ਰੀਆ ਦੀ ਫ਼ੌਜ ਵਿਚ ਭਰਤੀ ਹੋ ਗਿਆ। ਸਪੇਨ ਦੀ ਖ਼ਾਨਾਜੰਗੀ (1710-14) ਦੌਰਾਨ ਇਹ ਕਾਫ਼ੀ ਪ੍ਰਸਿੱਧ ਹੋ ਗਿਆ। ਪੋਲੈਂਡ ਦੀ ਖ਼ਾਨਾਜੰਗੀ ਵੇਲੇ ਇਸ ਨੇ ਸਪੇਨ ਦੀਆਂ ਬਹਾਦਰ ਫ਼ੌਜਾਂ ਦਾ ਡਟ ਕੇ ਵਿਰੋਧ ਕੀਤਾ। ਲਾਮਬਾਰਡੀ ਦੀ ਮੁਹਿੰਮ ਲਈ ਸੰਨ 1735 ਵਿਚ ਇਸ ਨੇ ਆਪ ਫ਼ੌਜ ਦੀ ਕਮਾਨ ਸੰਭਾਲੀ। ਸੰਨ 1736-43 ਦੌਰਾਨ ਇਹ ਮਿਲਾਨ ਦਾ ਕਾਇਮ ਮੁਕਾਮ ਗਵਰਨਰ ਵੀ ਰਿਹਾ।

ਆਸਟ੍ਰੀਆ ਦੀ ਖ਼ਾਨਾਜੰਗੀ ਸਮੇਂ ਇਹ ਆਪਣੇ ਕੈਰੀਅਰ ਦੇ ਸਿਖ਼ਰਾਂ ਤੇ ਜਾ ਪੁੱਜਾ—ਜਦੋਂ ਕਿ ਇਸ ਨੂੰ ਫ਼ੀਲਡ ਮਾਰਸ਼ਲ ਬਣਾ ਦਿੱਤਾ ਗਿਆ। 1742-43 ਵਿਚ ਇਸਨੇ ਇਟਲੀ ਵਿਖੇ ਸਪੇਨੀਆਂ ਨੂੰ ਹਾਰ ਦਿੱਤੀ ਅਤੇ ਰਾਈਨ ਉੱਤੇ ਆਸਟ੍ਰੀਆ ਦੀ ਜਿੱਤ ਕਰਵਾਈ। ਸੰਨ 1744 ਵਿਚ ਇਸਨੇ ਪ੍ਰਸ਼ੀਆ ਦੇ ਫਰੈਡਰਿਕ ਦੂਜੇ ਨੂੰ ਬੋਹੀਮੀਆਂ ਵਿਚੋਂ ਬਾਹਰ ਕੱਢ ਦਿੱਤਾ ਅਤੇ 1745 ਵਿਚ ਫ਼ਰਾਂਸੀਸੀਆਂ ਨੂੰ ਦੱਖਣੀ ਜਰਮਨੀ ਵਿਚੋਂ ਕੱਢ ਦਿੱਤਾ।

ਸੰਨ 1748 ਵਿਚ ਰੁਮਾਨੀਆ ਵਿਚ ਹਰਮੈਨਸਟੈਡਟ ਜੋ ਕਿ ਹੁਣ ਸੀਬਯੂ (Sibiu) ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 101

**ਟ੍ਰਾਊਨ** : ਸ਼ਹਿਰ—ਉੱਤਰੀ-ਕੇਂਦਰੀ ਆਸਟ੍ਰੀਆ ਦੇ ਅੱਪਰ ਆਸਟ੍ਰੀਆ ਰਾਜ ਦਾ ਇਕ ਬਹੁਤ ਪੁਰਾਣਾ ਸ਼ਹਿਰ ਹੈ ਜਿਹੜਾ ਲਿਨਜ਼ ਸ਼ਹਿਰ ਦੇ ਦੱਖਣ ਵੱਲ ਟ੍ਰਾਊਨ ਦਰਿਆ ਦੇ ਕੰਢੇ ਵਸਿਆ ਹੋਇਆ ਹੈ। ਸ਼ੁਰੂ ਤੋਂ ਹੀ ਇਹ ਖੇਤੀਬਾੜੀ ਪ੍ਰਧਾਨ ਇਲਾਕਾ ਹੈ ਪਰ ਇਥੇ ਮੱਛੀ ਫੜਨ, ਲੱਕੜੀ ਚੀਰਨ ਅਤੇ ਸ਼ਰਾਬ ਕੱਢਣ ਦੇ ਧੰਦੇ ਵੀ ਪ੍ਰਚੱਲਤ ਹਨ। ਅੱਜਕਲ੍ਹ ਇਥੇ ਕੱਪੜਾ, ਕਾਗਜ਼, ਸ਼ੀਸ਼ਾ, ਭਾਂਡੇ, ਮਸ਼ੀਨਰੀ ਬਣਾਉਣ ਦੀਆਂ ਸੱਨਅਤਾਂ ਉੱਨਤ ਹਨ। ਸ਼ਹਿਰ ਦਾ ਪਹਿਲਾ ਹਵਾਲਾ 612 ਈ. ਵਿਚ ਟ੍ਰਾਊਨ ਕਾਊਂਟੀ ਦਾ ਸੀਟ ਬਣਨ ਸਬੰਧੀ ਮਿਲਦਾ ਹੈ। 16ਵੀਂ ਸਦੀ ਦੇ ਅਖ਼ੀਰ ਵਿਚ ਇਹ ਟ੍ਰਾਊਨ ਨਾਂ ਦਾ ਸ਼ਹਿਰ ਬਣਿਆ।

ਆਬਾਦੀ—22, 268 (1991)

48° 13′ ਉ. ਵਿਥ.; 14° 14′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 101

**ਟ੍ਰਾਊਨ ਦਰਿਆ**—ਪੱਛਮੀ-ਕੇਂਦਰੀ ਆਸਟ੍ਰੀਆ ਦਾ ਦਰਿਆ ਹੈ ਜੋ 152 ਕਿ.ਮੀ. ਲੰਬਾ ਹੈ। ਇਹ ਸਟੀਰੀਆ ਰਾਜ ਦੇ ਸੈਲਜ਼ ਕੈਮਰਗੁਟ ਝੀਲਾਂ ਵਾਲੇ ਖੇਤਰ ਵਿਚੋਂ ਨਿਕਲਦਾ ਹੈ। ਉੱਤਰ ਦੀ ਦਿਸ਼ਾ ਵਿਚ ਵਹਿੰਦਾ ਹੋਇਆ ਹਾਲਸਟਾਟਰ ਅਤੇ ਟ੍ਰਾਊਨ ਝੀਲਾਂ ਵਿਚੋਂ ਦੀ ਲੰਘਦਾ ਹੋਇਆ ਲਿਨਜ਼ ਸ਼ਹਿਰ ਤੋਂ 6.4 ਕਿ. ਮੀ. ਹੇਠ ਡੈਨਿਊਬ ਦਰਿਆ ਵਿਚ ਜਾ ਡਿਗਦਾ ਹੈ।

ਹ. ਪੁ.—ਵੈ. ਜਗ. ਡਿ : 1225

**ਟ੍ਰਾਅਦਾਸ ਪਰਬਤ** : ਰੂਮ ਸਾਗਰ ਵਿਚ ਸਾਈਪ੍ਰਸ ਟਾਪੂ ਦੀ ਪਰਬਤੀ ਲੜੀ ਹੈ ਜਿਹੜੀ ਕੇਪ ਅਰਨਾਉਤੀ ਤੋਂ ਸ਼ੁਰੂ ਹੋ ਕੇ 80 ਕਿ. ਮੀ. ਦੂਰ ਅੰਦਰੂਨੀ ਖੇਤਰਾਂ ਵੱਲ ਜਾਂਦੀ ਹੈ। ਅੰਦਰੂਨੀ ਖੇਤਰਾਂ ਵਿਚ ਹੀ ਨਿਕਾਸੀਆ ਤੋਂ 56 ਕਿ. ਮੀ. ਦੱਖਣ-ਪੱਛਮ ਵਿਚ ਇਨ੍ਹਾਂ ਦੀ ਸਭ ਤੋਂ ਉੱਚੀ ਸਿਖ਼ਰ ਮਾਊਂਟ ਓਲਿੰਪਸ 1951 ਮੀ. ਉੱਚੀ ਹੈ। ਪਰਬਤਾਂ ਦੀ ਢਲਾਣ ਉੱਤਰ ਅਤੇ ਦੱਖਣ ਨੂੰ ਮੈਦਾਨੀ ਖੇਤਰਾਂ ਵੱਲ ਹੈ। ਇਸ ਦੀਆਂ ਸਿਖ਼ਰਾਂ ਦਸੰਬਰ ਤੋਂ ਅਪਰੈਲ ਤੱਕ ਬਰਫ਼ ਨਾਲ ਢਕੀਆਂ ਰਹਿੰਦੀਆਂ ਹਨ। ਟਾਪੂ ਦੇ ਦਰਿਆ ਵੀ ਇਨ੍ਹਾਂ ਪਹਾੜਾਂ ਉੱਤੋਂ ਹੇਠਾਂ ਵੱਲ ਵਗਦੇ ਹਨ। ਅਗਨੀ ਚਟਾਨਾਂ ਤੋਂ ਹੋਂਦ ਵਿਚ ਆਏ ਪਰਬਤ ਅਪਰਦਨ ਕ੍ਰਿਆ ਕਰਕੇ ਘਿਸ ਕੇ ਛੋਟੇ ਹੋ ਗਏ ਹਨ। ਇਨ੍ਹਾਂ ਉਪਰ ਡੂੰਘੀਆਂ ਘਾਟੀਆਂ ਵੀ ਮਿਲਦੀਆਂ ਹਨ।

ਪਰਬਤਾਂ ਉੱਪਰ ਮਿੱਟੀ ਦੀ ਤਹਿ ਕਾਫ਼ੀ ਮੋਟੀ ਹੋਣ ਕਾਰਨ ਦਰਖ਼ਤਾਂ ਅਤੇ ਹੋਰ ਬਨਸਪਤੀ ਲਈ ਲਾਹੇਵੰਦ ਹੈ। ਪਰਬਤਾਂ ਦੀਆਂ ਢਲਾਣਾਂ ਉੱਤੇ ਛੋਟੇ ਸ਼ਾਹ-ਬਲੂਤ, ਸਰੂ, ਦਿਆਰ ਤੇ ਚੀਲ ਦੇ ਦਰਖ਼ਤ ਉੱਗੇ ਹੋਏ ਹਨ। ਰੋਮਨ ਸਮਿਆਂ ਤੋਂ ਹੀ ਤਾਂਬਾ, ਕ੍ਰੋਮ ਅਤੇ

ਐਸਬੈਸਟਾਸ ਖਣਿਜ ਕੱਢੇ ਜਾਂਦੇ ਹਨ। ਪਰਬਤ ਉੱਤੇ ਦੋ ਚੰਗੀਆਂ ਸੈਰਗਾਹਾਂ ਵੀ ਹਨ।

34° 55′ ਉ. ਵਿਥ.; 32° 52′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 140; ਐਨ. ਬ੍ਰਿ. ਮੈ. 5 : 402

**ਟ੍ਰਾਇ** : ਇਹ ਸ. ਰਾ. ਅ. ਦੇ ਉੱਤਰੀ ਕੈਰਾਲੀਨ ਰਾਜ ਦਾ ਇਕ ਸ਼ਹਿਰ ਦੇ ਅਤੇ ਮਿੰਟਗੁਮਰੀ ਕਾਊਂਟੀ ਦਾ ਸਦਰ-ਮੁਕਾਮ (ਕਾਊਂਟੀ ਸੀਟ) ਹੈ। ਇਹ ਸਮੁੰਦਰੀ ਸਤਹ ਤੋਂ 185 ਮੀ. (625 ਫੁੱਟ) ਦੀ ਉਚਾਈ ਤੇ ਗੱਲੀ ਸ਼ਹਿਰ ਦੇ ਪੱਛਮ-ਦੱਖਣ-ਪੱਛਮ ਵਿਚ 135 ਕਿ. ਮੀ. ਦੇ ਫ਼ਾਸਲੇ ਤੇ ਨਾਰੱਫੱਕ ਨੂੰ ਜਾਣ ਵਾਲੇ ਦੱਖਣੀ ਰੇਲ-ਮਾਰਗ ਉਪਰ ਵਾਕਿਆ ਹੈ। Liharie National Forest ਵਿਖੇ ਸਥਿਤ ਹੋਣ ਕਾਰਨ ਸੰਨ 1934 ਵਿਚ ਇਥੇ ਜੰਗਲੀ ਲੱਕੜੀ ਦਾ ਖ੍ਰੀਦ-ਕੇਂਦਰ ਸਥਾਪਿਤ ਕੀਤਾ ਗਿਆ। ਸ਼ਹਿਰ ਦੇ ਪੱਛਮ ਵਿਚ ਬੇਡਿਨ ਆਬਸ਼ਾਰਾ ਟਿਲੋਰਾ ਝੀਲਾਂ ਦੀ ਕਤਾਰ ਹੈ। ਇਥੇ ਲੱਕੜੀ ਚੀਰਨ ਦੇ ਆਰੇ ਅਤੇ ਕਪਾਹ ਦੇ ਮਸ਼ਹੂਰ ਉਦਯੋਗ ਪ੍ਰਫੁੱਲਤ ਹਨ। ਹੌਜ਼ਰੀ ਅਤੇ ਫ਼ਰਨੀਚਰ ਵੀ ਇਥੋਂ ਦੇ ਮੁੱਖ-ਉਦਯੋਗਾਂ ਵਿਚੋਂ ਹਨ। ਸੰਨ 1879 ਵਿਚ ਇਸ ਨੂੰ ਨਿਗਮਿਤ ਕੀਤਾ ਗਿਆ।

ਆਬਾਦੀ—ਲ. 2702 (1980)

ਹ. ਪੁ.— ਐਨ. ਅਮੈ. 27 : 163 ; ਜਗ. ਡਿ.

**ਟ੍ਰਾਇ** : ਨਿਊਯਾਰਕ ਰਾਜ (ਸ. ਰਾ. ਅ.) ਦੀ ਰੈਨਸਾਲਿਅਰ ਕਾਊਂਟੀ ਦਾ ਸੱਨਅਤੀ ਅਤੇ ਵਪਾਰਕ ਕੇਂਦਰ ਹੈ ਜੋ ਆਲਬਨੀ ਸ਼ਹਿਰ ਤੋਂ 12 ਕਿ. ਮੀ. ਉੱਤਰ-ਪੂਰਬ ਵਿਚ ਹਡਸਨ ਦਰਿਆ ਦੇ ਪੂਰਬੀ ਕੰਢੇ ਉੱਤੇ ਮੋਹਾਕ ਅਤੇ 'ਨਿਊਯਾਰਕ ਸਟੇਟ ਬਾਰਜ ਕੈਨਾਲ' ਦੇ ਸੰਗਮ ਵਾਲੀ ਥਾਂ ਤੋਂ ਥੋੜ੍ਹਾ ਹਟਵਾਂ ਹੈ। ਇਸੇ ਕੈਨਾਲ ਰਾਹੀਂ ਟ੍ਰਾਇ ਤੋਂ ਕੈਨੇਡਾ ਵੱਲ ਆਵਾਜਾਈ ਹੁੰਦੀ ਹੈ। ਇਸ ਸ਼ਹਿਰ ਵਾਲਾ ਖੇਤਰ ਡੱਚਾਂ ਨੇ ਕਿਲਿਅਨ ਫ਼ਾਨ ਰੈਨਸਾਲਿਅਰ ਗ੍ਰਾਂਟ ਦੀ ਸਕੀਮ ਅਧੀਨ ਵਸਾਇਆ ਸੀ। 1816 ਈ. ਦੌਰਾਨ ਇਸਨੂੰ ਸ਼ਹਿਰ ਵਾਲੀਆਂ ਸਹੂਲਤਾਂ ਅਤੇ ਅਖ਼ਤਿਆਰ ਹਾਸਲ ਹੋਏ।

ਸ਼ਹਿਰ ਬਣਨ ਉਪਰੰਤ ਇਥੇ ਸਨੱਅਤਾਂ ਵੱਲ ਵੀ ਧਿਆਨ ਦਿੱਤਾ ਗਿਆ। ਸਿਲੇ-ਸਿਲਾਏ ਕੱਪੜੇ ਜਿਨ੍ਹਾਂ ਵਿਚ ਖ਼ਾਸ ਕਰਕੇ ਮਰਦਾਨੀਆਂ ਕਮੀਜ਼ਾਂ ਤਿਆਰ ਕੀਤੀਆਂ ਜਾਣ ਲੱਗੀਆਂ। ਸੰਨ 1852 ਵਿਚ ਸਿਲਾਈ ਮਸ਼ੀਨ ਦੀ ਕਾਢ ਪਿਛੋਂ ਇਸ ਕੰਮ ਵਿਚ ਹੋਰ ਵੀ ਵਾਧਾ ਹੋਇਆ। ਇਥੇ ਮਰਦਾਨੀਆਂ ਕਮੀਜ਼ਾਂ ਦੇ ਵੱਖਰੇ ਕਾਲਰ ਤਿਆਰ ਕਰਨ ਦਾ ਕੰਮ ਅਲੱਗ ਵਿਕਸਿਤ ਹੋਇਆ। ਸੰਨ 1863 ਵਿਚ ਇਥੋਂ ਦੇ ਤਿੰਨ ਵਪਾਰੀਆਂ ਨੇ ਮਿਲ ਕੇ ਬੈਸੀਮਰ ਵਿਧੀ ਨਾਲ ਇਸਪਾਤ ਤਿਆਰ ਕਰਨ ਅਤੇ ਵੇਚਣ ਦੀ ਆਗਿਆ ਲੈ ਲਈ। ਇਸ ਤਰ੍ਹਾਂ ਇਥੇ ਲੋਹੇ ਅਤੇ ਇਸਪਾਤ ਦੇ ਉਦਯੋਗ ਦੀ ਬੁਨਿਆਦ ਵੀ ਰੱਖੀ ਗਈ। ਸੰਨ 1873 ਵਿਚ ਪਿਟਸਬਰਗ ਸਟੀਲ ਮਿੱਲ ਚਾਲੂ ਹੋ ਗਈ। ਅੱਜਕਲ੍ਹ ਇਥੇ ਸੂਖ਼ਮ ਜੰਤਰ, ਕੱਪੜਾ, ਕਲ-ਪੁਰਜ਼ੇ, ਇਸਪਾਤ, ਕਾਗਜ਼ ਰੇਗਮਾਰ ਆਦਿ ਵੀ ਤਿਆਰ ਕੀਤੇ ਜਾਂਦੇ ਹਨ।

ਇਸ ਸ਼ਹਿਰ ਨੂੰ 'ਅੰਕਲ ਸੈਮ' (ਸੈਮੂਅਲ ਵਿਲਸਨ) ਦੇ ਰਿਹਾਇਸ਼ੀ ਸਥਾਨ ਹੋਣ ਦਾ ਮਾਣ ਵੀ ਹਾਸਲ ਹੈ। ਅੰਕਲ ਸੈਮ ਦੇ ਉਪ ਨਾਮ ਵਾਲੇ ਮੂਹਰਲੇ ਯੂ. ਅਤੇ ਐਸ, ਅੱਖਰਾਂ ਤੇ ਸੰਯੁਕਤ ਰਾਜ ਅਮਰੀਕਾ ਦਾ ਛੋਟਾ ਨਾਂ ਯੂ. ਐਸ. ਪ੍ਰਚੱਲਤ ਹੋਇਆ ਹੈ। ਇਥੋਂ ਦੀਆਂ ਵਰਣਨਯੋਗ ਸੰਸਥਾਵਾਂ ਵਿਚ ਰੈਨਸਾਲਿਅਰ ਪਾਲੀਟੈਕਨਿਕ ਇੰਸਟੀਚਿਊਟ (1824), ਰੂਸਲ ਸ਼ੇਲ ਕਾਲਜ ਫ਼ਾਰ ਵੂਮੈਨ (1916), ਹਡਸਨ ਵੈਲੀ ਕਮਿਊਨਿਟੀ ਕਾਲਜ (1953) ਸ਼ਾਮਲ ਹਨ।

ਆਬਾਦੀ—54, 269 (1990)

42° 43′, ਉ. ਵਿਥ.; 73° 40′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10; 146; ਕੋਲ. ਐਨ. 18:536

**ਟ੍ਰਾਇ** (Troy) : ਇਹ ਤੁਰਕੀ ਦੇ ਉੱਤਰ-ਪੱਛਮੀ ਅਨਾਤੋਲੀਆ (ਏਸ਼ੀਆ ਮਾਈਨਰ ਨਾਮੀ ਖੇਤਰ ਵਿਚ ਇਕ ਉਜੜਿਆ ਹੋਇਆ ਪ੍ਰਾਚੀਨ ਸ਼ਹਿਰ ਹੈ। ਇਹ ਸ਼ਹਿਰ ਹੈਲਾਸਪਾਂਟ ਜਲ-ਡਮਰੂ ਦੇ ਦੱਖਣੀ ਦਾਖ਼ਲ-ਦੁਆਰ ਤੋਂ $6\frac{1}{2}$ ਕਿ. ਮੀ. ਦੇ ਫ਼ਾਸਲੇ ਤੇ ਟਰੋਐਸ ਮੈਦਾਨ ਵਿਚ ਸਥਿਤ ਹੈ। ਦਰਿਆ ਮੈਂਨਡਰੈੱਸ ਇਸ ਸ਼ਹਿਰ ਦੇ ਉੱਤਰੀ ਪਾਸੇ ਵੱਲੋਂ ਲੰਘਦਾ ਹੈ। ਇਸ ਨੂੰ ਯੂਨਾਨੀ ਲੋਕ ਪਹਿਲਾਂ ਟ੍ਰੌ ਜਾਂ ਟੋਇਆ ਕਿਹਾ ਕਰਦੇ ਸਨ, ਫਿਰ ਇਸ ਨੂੰ ਟਿਲਿਅਨ ਜਾਂ ਇਲਿਅਸ ਕਿਹਾ ਜਾਣ ਲੱਗਾ। ਲਾਤੀਨੀ ਵਿਚ ਇਸ ਸ਼ਹਿਰ ਦਾ ਨਾਂ ਟਰੋਜਾ ਸੀ।

ਟ੍ਰਾਇ ਦੀ ਪ੍ਰਸਿੱਧੀ ਹੋਮਰ ਦੇ ਦੋ ਮਹਾਂ-ਕਾਵਿ ਈਲੀਅਟ ਤੇ ਓਡੀਸੀ ਤੇ ਨਿਰਭਰ ਹੈ ਜਿਨ੍ਹਾਂ ਦੇ ਮੁੱਖ ਭਾਵ ਵਿਚ ਸ਼ਹਿਰ ਦੀ ਲੰਬੀ ਜੰਗ ਨੂੰ ਤੇ ਇਸ ਦੌਰਾਨ ਹੋਈ ਤਬਾਹੀ ਨੂੰ ਬਿਆਨਿਆ ਗਿਆ ਹੈ। ਜੰਗ ਦਾ ਕਾਰਨ ਸਪਾਰਟਾ ਦੇ ਬਾਦਸ਼ਾਹ ਦੀ ਰਾਣੀ ਹੈਲਨ ਨੂੰ ਟ੍ਰੋਜਨ ਦੇ ਬਾਦਸ਼ਾਹ ਦੇ ਪੁੱਤਰ ਡੇਰਿਸ (Daris) ਦਾ ਚੁੱਕ ਕੇ ਲੈ ਜਾਣਾ ਸੀ। ਯੂਨਾਨੀ ਸਾਹਿਤ ਵਿਚ ਵੀ ਟ੍ਰਾਇ ਸ਼ਹਿਰ ਸਬੰਧੀ ਕਾਫ਼ੀ ਜ਼ਿਕਰ ਮਿਲਦਾ ਹੈ। ਇੰਨੀ ਵਿਸਤਾਰ ਵਿਚ ਹੋਈ ਤਬਾਹੀ ਕਾਰਨ ਇਹ ਸ਼ਹਿਰ ਪ੍ਰਾਚੀਨ ਪੁਰਾਤੱਤਵ ਵਿਗਿਆਨ ਪੱਖੋਂ ਬਹੁਤ ਹੀ ਮਹੱਤਵ-ਪੂਰਨ ਹੈ। ਇਸ ਸ਼ਹਿਰ ਦੀ ਸਥਿਤੀ ਯੂਰਪ ਅਤੇ ਏਸ਼ੀਆ ਨੂੰ ਜਾਣ ਵਾਲੇ ਆਪੋ ਵਿਚ ਕੱਟਦੇ ਰਾਹਾਂ ਦੇ ਸਥਾਨ ਉਪਰ ਵਾਕਿਆ ਹੋਣ ਕਾਰਨ ਯੁੱਧਕਲਾ ਪੱਖੋਂ ਵੀ ਕਾਫ਼ੀ ਮਹੱਤਤਾ ਵਾਲੀ ਸੀ। ਤੀਜੀ ਤੇ ਦੂਜੀ ਹਜ਼ਾਰਵੀਂ ਸਦੀ ਈ. ਪੂ. ਦੌਰਾਨ ਟ੍ਰਾਇ ਨੂੰ ਇਕ ਬਹੁਤ ਹੀ ਖ਼ੁਸ਼ਹਾਲ ਸੱਭਿਆਚਾਰਕ ਕੇਂਦਰ ਅਤੇ ਉਸ ਸਮੇਂ ਦੇ ਵਾਹੀਕਾਰ ਭਾਈਚਾਰੇ ਅਤੇ ਸਮੇਂ ਦੇ ਹਾਕਮਾਂ ਦੀ ਰਾਜਧਾਨੀ ਹੋਣ ਦਾ ਮਾਣ ਵੀ ਹਾਸਲ ਰਿਹਾ। 1100 ਤੋਂ 700 ਈ. ਪੂ. ਦੌਰਾਨ ਇੱਥੇ ਹਕੂਮਤ ਦੀ ਅਣਗਿਹਲੀ ਕਾਰਨ ਯੂਨਾਨੀ ਨੌਆਬਾਦਕਾਰ ਟਰੋਸਾ ਵਿਖੇ ਆ ਕੇ ਮਨਮਰਜ਼ੀ ਨਾਲ ਆਬਾਦ ਹੁੰਦੇ ਰਹੇ ਜਿਸਦੇ ਫਲ ਸਰੂਪ ਕੁਝ ਸਮਾਂ ਪਿਛੋਂ ਟ੍ਰਾਇ ਉਪਰ ਫਿਰ ਯੂਨਾਨੀ ਹਕੂਮਤ ਮੁੜ ਕਾਬਜ਼ ਹੋ ਗਈ ਤੇ ਇਸ ਦਾ ਨਾਮ (ਇਲਿਅਨ) (Ilion) ਰੱਖਿਆ ਗਿਆ। ਚੌਥੀ ਸਦੀ ਤੱਕ ਇਹ ਸ਼ਹਿਰ ਇਕ ਵਾਰ ਫਿਰ ਆਪਣੀ ਖ਼ੁਸ਼ਹਾਲੀ ਦੀ ਸ਼ਿਖ਼ਰ ਤੇ ਪਹੁੰਚਿਆ।

ਛੇਵੀਂ ਸਦੀ ਈ. ਪੂ. ਤੋਂ ਲਗਾਤਾਰ ਇਸ ਖੇਤਰ ਉੱਤੇ ਫ਼ਾਰਸੀ (Persians) ਸਿਕੰਦਰ ਮਹਾਨ, ਦੱਖਣੀ-ਪੱਛਮੀ ਏਸ਼ੀਆ ਦੇ ਸਿਲਿਊਸਿਡ (Seleucid) ਖ਼ਾਨਦਾਨ ਅਤੇ ਰੋਮਨ ਬਾਦਸ਼ਾਹਾਂ ਦਾ ਰਾਜ ਰਿਹਾ ਅਤੇ ਟ੍ਰਾਇ ਨੂੰ ਇਲੀਅਮ ਦੇ ਨਾਮ ਹੇਠ ਜਾਣਿਆ ਗਿਆ। 85 ਈ. ਪੂ. ਵਿਚ ਰੋਮਨਾਂ ਦੇ ਪਤਨ ਵਿਚੋਂ ਟ੍ਰਾਇ ਦੇ ਅੱਧੇ ਹਿੱਸੇ ਉਪਰ ਰੋਮਨ ਜਰਨੈਲ ਸੁੱਲਾ (Sulla) ਦਾ ਕਬਜ਼ਾ ਹੋ ਗਿਆ ਅਤੇ 324 ਈ. ਵਿਚ ਕਾਂਸਟੈਂਟੀਨੋਪੋਲ ਦੀ ਬੁਨਿਆਦ ਰੱਖਣ ਉਪਰੰਤ ਈਲੀਆਈ ਹਾਕਮਾਂ ਦੀ ਤਾਕਤ ਦਾ ਖ਼ਾਤਮਾ ਹੋ ਗਿਆ। ਇਥੋਂ ਦੇ ਟਿੱਲੇ (mound) ਨੂੰ ਤੁਰਕ ਹਿਸਾਰਲਿਕ (Hissarlick) ਕਹਿੰਦੇ ਸਨ। ਇਹ ਟਿੱਲਾ ਹੈਲੈਨਿਸਟਿਕ ਦੇ ਰੋਮਨ ਇਲੀਅਨ ਸਮੇਂ ਦੀਆਂ ਯਾਦਗਾਰਾਂ ਲਈ ਮਸ਼ਹੂਰ ਹੋਇਆ। ਸੰਨ 1822 ਵਿਚ ਚਰਚਲ ਮੈਕਲਾਰਨ ਨੇ 'ਹੋਮਰੀ ਟ੍ਰਾਇ' ਨਾਂ ਵੀ ਇਸੇ ਸ਼ਹਿਰ ਲਈ ਵਰਤਿਆ। ਸੰਨ 1870 ਵਿਚ ਹੈਨਰਿਕ ਦੀਆਂ ਖੋਜਾਂ ਉਪਰੰਤ ਵਿਦਵਾਨਾਂ ਨੇ ਟ੍ਰਾਇ ਨੂੰ ਹੋਮਰ ਵਾਲਾ ਟ੍ਰਾਇ ਮੰਨਣਾ ਸ਼ੁਰੂ ਕਰ ਦਿੱਤਾ। ਇਸ ਪਿਛੋਂ ਵੀ ਇਸ ਥੇਹ ਦੀਆਂ ਖੋਜਾਂ ਜਾਰੀ ਰਹੀਆਂ ਅਤੇ

ਇਥੋਂ 9 ਤਹਿਾਂ ਦਾ ਤਹਿਦਾਰ ਮਾਦਾ ਪ੍ਰਾਪਤ ਹੋਇਆ ਜਿਸ ਤੋਂ ਵਿਦਵਾਨ ਇਸ ਨਤੀਜੇ ਤੇ ਪੁੱਜੇ ਕਿ ਇਸ ਸ਼ਹਿਰ ਦੇ ਇਤਿਹਾਸ ਨੂੰ ਕਾਲਾਂ ਵਿਚ ਜ਼ਰੂਰ ਵੰਡਿਆ ਜਾ ਸਕਦਾ ਹੈ। ਹਰ ਕਾਲ ਦੌਰਾਨ ਸ਼ਹਿਰ ਨਵੇਂ ਸਿਰਿਓਂ ਉਸਰਦਾ ਤੇ ਲੋਕ ਇਥੇ ਆ ਕੇ ਵਸ ਜਾਂਦੇ ਅਤੇ ਹਰ ਵਾਰ ਹੀ ਇਹ ਤਬਾਹ ਹੋ ਜਾਂਦਾ ਰਿਹਾ।

ਪਹਿਲੇ ਤੋਂ ਸੱਤਵੇਂ ਕਾਲ ਤੱਕ ਇਥੇ ਇਕ ਗੜ੍ਹੀ ਹੋਣ ਦਾ ਸਬੂਤ ਮਿਲਿਆ ਹੈ ਜਿਸ ਵਿਚ ਟ੍ਰਾਇ ਦੀ ਰਾਜਧਾਨੀ, ਮਹਿਕਮੇਂ ਤੇ ਬਾਦਸ਼ਾਹ ਦਾ ਨਿਵਾਸ-ਸਥਾਨ, ਨਿੱਜੀ ਤੇ ਸਰਕਾਰੀ ਨੌਕਰ, ਪਰਿਵਾਰ ਤੇ ਗ਼ੁਲਾਮ ਰਹਿੰਦੇ ਸਨ। ਪਹਿਲੇ ਤੋਂ ਲੈ ਕੇ ਪੰਜਵਾਂ ਕਾਲ ਲਗਭਗ ਮੁਢਲੇ ਤਾਂਬਾਯੁਗ (3000 ਤੋਂ 1900 ਈ. ਪੂ.) ਨਾਲ ਮੇਲ ਖਾਂਦਾ ਹੈ। ਇਸ ਦੌਰਾਨ ਟ੍ਰਾਇ ਦੇ ਵਸਨੀਕ ਈਜੀਆਈ ਤੇ ਮਿਨਾੱਨ ਮੁੱਖ ਭੂਮੀ (ਯੂਨਾਨ) ਦੇ ਸਮਕਾਲੀ ਵਾਸੀਆਂ ਨਾਲ ਮੇਲ ਖਾਂਦੇ ਹਨ। ਛੇਵਾਂ ਤੇ ਸੱਤਵਾਂ ਟ੍ਰਾਇ-ਕਾਲ ਮੱਧ ਤੇ ਪਿਛਲੇ ਤਾਂਬਾ ਯੁਗ (1900 ਤੋਂ 1100 ਈ. ਪੂ.) ਦੇ ਸਮੇਂ ਨਾਲ ਜਾ ਰਲਦਾ ਹੈ। ਸੱਤਵੇਂ ਕਾਲ ਦੌਰਾਨ ਸਭ ਕੁੱਝ ਟ੍ਰਾਇ ਵਿਖੇ ਲਗਭਗ ਇਕੋ ਪੀੜ੍ਹੀ ਰਹਿਣ ਉਪਰੰਤ ਅੱਗ ਲੱਗਣ ਨਾਲ 13ਵੀਂ ਈ. ਪੂ. ਦੌਰਾਨ ਸੜ ਕੇ ਸੁਆਹ ਹੋ ਗਿਆ। ਇਹ ਸਮਾਂ ਸ਼ਾਇਦ ਹੋਮਰ ਇਲੀਅਟ ਦੇ ਬਾਦਸ਼ਾਹ ਪ੍ਰੀਅਮ ਦਾ ਸਮਾਂ ਸੀ। ਇਸ ਤਬਾਹੀ ਤੋਂ ਬਾਅਦ (ਚੌਥੀ ਤੇ ਛੇਵੀਂ) ਸਦੀਆਂ ਤੀਕ ਇਸ ਸਥਾਨ ਨੂੰ ਅੰਤਮ ਤੌਰ ਤੇ ਵਿਸਾਰ ਦਿੱਤਾ ਗਿਆ। ਫਿਰ ਪਹਿਲੀ ਯੂਨਾਨੀ ਨੌਆਬਾਦੀ ਦੇ ਨਾਲ ਹੀ ਟ੍ਰਾਇ ਦਾ ਅੱਠਵਾਂ ਕਾਲ ਆਰੰਭ ਹੋਇਆ ਤੇ ਫਿਰ ਹੈਲੇਨਿਸਟਿਕ ਤੇ ਰੋਮਨ ਨਿਲੀਅਨਾ ਦੇ ਨਾਲ ਨੌਵੇਂ ਕਾਲ ਦਾ ਟ੍ਰਾਇ ਉਸਰਿਆ ਤੇ ਵਧਿਆ ਫੁੱਲਿਆ।

ਹ. ਪੁ. - ਐਨ. ਬ੍ਰਿ. ਮਾ. 10 : 145

**ਟ੍ਰਾਇ (ਟ੍ਰੀਟ੍ਰਾਈ) ਜ਼ਾਂ ਫ਼੍ਰਾਸਵਾਂ ਡੀ (Troy (Detroy) Jean Francoy de)** : ਅਠ੍ਹਾਰਵੀਂ ਸਦੀ ਦੀ ਯੂਰਪੀ ਕਲਾ ਸ਼ੈਲੀ Recoco ਦੇ ਇਸ ਚਿੱਤਰਕਾਰ ਦਾ ਜਨਮ ਸੰਨ 1679 ਨੂੰ ਹੋਇਆ। ਇਹ ਉੱਚ ਸ਼੍ਰੇਣੀ ਅਤੇ ਕੁਲੀਨ-ਵਰਗ ਦੇ ਚਿੱਤਰ ਖਾਸ



**ਟ੍ਰਾਇ (ਟ੍ਰੀਟ੍ਰਾਈ) ਜ਼ਾਂ ਫ਼੍ਰਾਸਵਾਂ ਡੀ ਦਾ ਬਣਾਇਆ ਇਕ ਚਿੱਤਰ**

ਕਰਕੇ ਰੀਜੈਂਸੀ ਯੁੱਗ ਦੌਰਾਨ ਜਿਵੇਂ 'ਹੰਟ ਬ੍ਰੇਕ ਫ਼ਾਸਟਾ' (1737) ਅਤੇ 'ਲੰਚਨ ਵਿਦ ਆਇਸਟਰਜ' ਬਣਾਉਣ ਕਾਰਨ ਬਹੁਤ ਪ੍ਰਸਿੱਧ ਹੋਇਆ। ਸੰਨ 1752 ਵਿਚ ਇਸਦੀ ਮੌਤ ਹੋ ਗਈ।

ਹ. ਪੁ. — ਐਨ. ਬ੍ਰਿ. ਮਾ. 10 : 146

**ਟ੍ਰਾਇ ਦੀਆਂ ਮਿਥਿਹਾਸਕ ਕਥਾਵਾਂ** : ਫ਼ਰਾਂਸ ਅਤੇ ਇੰਗਲੈਂਡ ਦੇ ਮੱਧ-ਯੁਗੀ ਸਾਹਿਤ ਵਿਚ ਇਕ ਮਿਥਿਹਾਸਕ ਨਾਇਕ ਟਰੋਜਨ ਦਾ ਹਵਾਲਾ ਬਹੁਤ ਆਉਂਦਾ ਹੈ। ਬਾਰ੍ਹਵੀਂ ਸਦੀ ਅਤੇ ਇਸ ਤੋਂ ਪਹਿਲਾਂ ਦੇ ਯੁਗ ਵਿਚ ਟਰੋਜਨ ਨੂੰ ਕਈ ਲਾਤੀਨੀ ਕ੍ਰਿਤਾਂ ਵਿਚ ਚਿੱਤਰਿਆ ਗਿਆ ਹੈ। ਮੱਧ-ਕਾਲੀਨ ਲੇਖਕਾਂ ਦੇ ਰਚੇ ਟ੍ਰਾਏਨਾਂ ਦੇ ਮਿਥਿਹਾਸਕ ਸ਼ਹਿਰ ਦੇ ਕਾਲਪਨਿਕ ਇਤਿਹਾਸ ਨੂੰ ਮਿਥਿਹਾਸਕ ਕਹਾਣੀਆਂ ਕਿਹਾ ਜਾਣ ਲੱਗ ਪਿਆ। ਇਨ੍ਹਾਂ ਕਹਾਣੀਆਂ ਦੇ ਨਾਲ ਹੋਰ ਕਈ ਬਹਾਦਰੀ ਭਰਪੂਰ ਅਤੇ ਰੋਮਾਂਚਿਕ ਗਾਥਾਵਾਂ ਦੰਦ ਚਰਚਾ ਰਾਹੀਂ ਜੁੜਦੀਆਂ ਗਈਆਂ। ਇਨ੍ਹਾਂ ਕਹਾਣੀਆਂ ਨੂੰ, ਫ਼ਰਾਂਸ ਵਿਚ (Roman do Troie) ਨਾਂ ਦੀ ਪੁਸਤਕ ਵਿਚ ਅੰਤਿਮ ਰੂਪ ਦਿੱਤਾ ਗਿਆ। ਮਧ-ਯੁਗ ਵਿਚ ਲਿਖੀਆਂ ਟਰੋਜਨ ਦੀਆਂ ਇਨ੍ਹਾਂ ਕਹਾਣੀਆਂ ਦਾ ਮੁੱਖ ਸੋਮਾ ਅੱਖੀਂ ਵੇਖੀਆਂ ਘਟਨਾਵਾਂ ਤੋਂ ਬਣਾਈਆਂ ਕਾਲਪਨਿਕ ਦੰਦ ਕਥਾਵਾਂ ਸਨ। ਡਿਕਟਿਸ ਕ੍ਰੀਟੈਨਸਿਸ ਅਤੇ ਡੇਅਰੀਜ ਫ਼੍ਰਿਜਿਅਸ (Dares Phy-gius) ਨੇ ਕਈ ਜੰਗਾਂ ਦਾ ਅਜਿਹਾ ਦ੍ਰਿਸ਼ ਹੀ ਚਿੱਤਰਿਆ ਸੀ। ਡੇਅਰੀਜ ਫ਼੍ਰਿਜਿਅਸ ਦਾ ਪੱਛਮ ਉੱਤੇ ਬਹੁਤ ਪ੍ਰਭਾਵ ਸੀ। ਇਸਨੇ ਆਪਣੀਆਂ ਗਾਥਾਵਾਂ ਨੂੰ ਆਪਣੀ ਪੁਸਤਕ Ephemer's Billi Troian ਵਿਚ ਚਿੱਤਰਿਆ। ਟਰੋਜਨ ਦੀਆਂ ਕਥਾਵਾਂ ਕਾਰਨ ਇਹ ਪੱਛਮ ਵਿਚ ਬਹੁਤ ਹਰਮਨ ਪਿਆਰਾ ਹੋ ਗਿਆ ਸੀ।

ਪੱਛਮ ਦੇ ਲੋਕ ਟਰੋਜਨ ਨੂੰ ਕਿਸੇ ਪੱਛਮੀ ਦੇਸ਼ ਵਿਚ ਪੈਦਾ ਹੋਇਆ ਮੰਨਦੇ ਹਨ। ਡੇਅਰੀਜ ਦੀਆਂ ਲਿਖਤਾਂ ਹੀ ਅਗੇ ਜਾ ਕੇ ਜੋਸ਼ਫ਼ ਆਫ਼ ਐਕਸੀਟਰ, ਐਲਬਰਟ ਆਫ਼ ਸਟੇਡ ਜੀਨ ਡਾ. ਫਿਕਸਕੋਰਟ ਦੀਆਂ ਲਿਖਤਾਂ ਦਾ ਵਿਸ਼ਾ ਬਣੀਆਂ। ਇਨ੍ਹਾਂ ਮਿਥਿ-ਹਾਸਕ ਕਹਾਣੀਆਂ ਵਿਚ ਪਿਆਰ ਅਤੇ ਬਹਾਦਰੀ ਦੇ ਵਿਸ਼ਿਆਂ ਨੂੰ ਬਹੁਤ ਮਾਨਤਾ ਦਿੱਤੀ ਗਈ ਜਿਨ੍ਹਾਂ ਵਿਚ ਹੈਲਨ ਅਤੇ ਪੈਰਿਸ, ਜੈਸਨ ਅਤੇ ਮੈਡੀਆ ਆਦਿ ਦਾ ਵਿਸ਼ੇਸ਼ ਵਰਣਨ ਕੀਤਾ ਗਿਆ ਹੈ। ਡਿਕਟਿਸ ਅਤੇ ਡੇਅਰੀਜ ਪਿਛੋਂ ਬੈਨਵਾ ਨੇ ਉਨ੍ਹਾਂ ਦੇ ਪ੍ਰਭਾਵ ਅਧੀਨ ਆਪਣੀਆਂ ਕ੍ਰਿਤਾਂ ਰਚੀਆਂ। ਇਸ ਦੀਆਂ ਕ੍ਰਿਤਾਂ ਦਾ ਬਾਰ੍ਹਵੀਂ ਸਦੀ ਵਿਚ ਜਰਮਨ ਭਾਸ਼ਾ ਅਤੇ ਤੇਰ੍ਹਵੀਂ ਸਦੀ ਦੇ ਅੰਤ ਵਿਚ ਲਾਤੀਨੀ ਭਾਸ਼ਾ ਵਿਚ ਅਨੁਵਾਦ ਕੀਤਾ ਗਿਆ। ਗਵੀਡੋ ਡੈਲੀ ਕੋਲੋਨੀ ਦੁਆਰਾ ਕੀਤੇ ਲਾਤੀਨੀ ਅਨੁਵਾਦ ਨੂੰ ਪਿਛੋਂ ਇਤਾਲਵੀ, ਫ਼ਰਾਂਸੀਸੀ, ਜਰਮਨ ਅਤੇ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਗਿਆ। ਇਸੇ ਲਤੀਨੀ ਅਨੁਵਾਦ ਤੋਂ ਬੋਕ-ਕਾਟਚੋ ਨੇ ਟ੍ਰਾਇਲਸ ਅਤੇ ਕ੍ਰੈਸਿਡਾ ਦੀ ਕਹਾਣੀ ਨੂੰ ਚਿੱਤ੍ਰਰ ਕੇ ਆਪਣੀ ਕਵਿਤਾ 'ਫਿਲੋਸਟ੍ਰੈਟੋ' ਲਿਖੀ।

ਪੰਦਰ੍ਹਵੀਂ ਸਦੀ ਦੌਰਾਨ ਬਰਮੰਡੀ ਦੇ ਦਰਬਾਰ ਵਿਚ ਟਰੋਜਨ ਦੀਆਂ ਕਹਾਣੀਆਂ ਬਹੁਤ ਪ੍ਰਚੱਲਤ ਹੋ ਗਈਆਂ ਅਤੇ ਟ੍ਰਾਇ ਨਾਲ ਸਬੰਧਤ 17 ਹੱਥ ਲਿਖਤਾਂ ਮੌਜੂਦ ਸਨ। ਟਰੋਜਨ ਦੀਆਂ ਕਹਾਣੀਆਂ ਦਾ ਵਿਸ਼ਾ ਮੱਧ-ਯੁਗ ਦੀ ਕਲਾ, ਖਾਸ ਕਰਕੇ ਸਜਾਵਟਾਂ ਅਤੇ ਕੰਧ ਗਲੀਚਿਆਂ ਆਦਿ ਦਾ ਆਧਾਰ ਬਣੀਆਂ। ਕੁਝ ਹਜ਼ਾਰ ਸਾਲਾਂ ਲਈ ਇਹ ਰਵਾਇਤ ਪ੍ਰਚੱਲਤ ਰਹੀ ਕਿ ਟ੍ਰਾਇ ਦੇ ਨਾਇਕਾਂ ਨੇ ਕੁਝ ਪੱਛਮੀ ਰਾਜਾਂ ਦੀ ਨੀਂਹ ਰੱਖੀ ਸੀ ਜਿਨ੍ਹਾਂ ਵਿਚ ਬਰਤਾਨਵੀ ਅਤੇ ਫ਼ਰਾਂਸੀਸੀ ਰਾਜਾਂ ਦਾ ਖਾਸ ਵਰਣਨ ਹੈ।

ਸਤਵੀਂ ਸਦੀ ਦੇ ਲਗਭਗ ਮੱਧ ਵਿਚ ਇਕ ਫ਼ਰੈਂਚੀ (Frank-

ish) ਇਤਿਹਾਸ ਵਿਗਿਆਨੀ ਫਰੀਡਗੈਰੀਅਸ ਨੇ ਲਿਖਿਆ ਕਿ ਸ਼ਹਿਰ ਦੇ ਬਰਬਾਦ ਹੋਣ ਪਿਛੋਂ ਕਿਵੇਂ ਇਕ ਟਰੋਜਨ ਗਰੁੱਪ ਰਾਈਨ ਅਤੇ ਡੈਨਬੁਬ ਅਤੇ ਸਮੁੰਦਰ ਵਿਚਕਾਰ ਆਪਣੇ ਬਾਦਸ਼ਾਹ ਫਰੈਸੀਓ ਅਧੀਨ ਵਸ ਗਿਆ। ਸੋਲ੍ਹਵੀਂ ਸਦੀ ਦੇ ਜੀਨ ਲੀਮੇਅਰ ਡਾ. ਬੈਲਜਿਜ ਅਤੇ ਰੋਨਸਾਰਡ ਨੂੰ ਇਸ ਗੱਲ ਨੇ ਬਹੁਤ ਉਤਸ਼ਾਹ ਦਿੱਤਾ। ਬਰਤਾਨੀਆਂ ਵਿਚ ਵੀ ਨੌਵੀਂ ਸਦੀ ਤੋਂ ਪਹਿਲਾ ਅਜਿਹੀ ਇਕ ਮਿਥਿਹਾਸਕ ਕਥਾ ਪ੍ਰਚੱਲਤ ਸੀ। ਅਜਿਹੀਆਂ ਕਥਾਵਾਂ ਨੂੰ ਹੀ ਵੇਸ਼ ਆਫ਼ ਜਰਸੀ ਨੇ ਆਪਣੀ ਪੁਸਤਕ 'Roman de Brut' ਦਾ ਆਧਾਰ ਬਣਾਇਆ। ਇਹ ਕਹਾਣੀਆਂ ਸ਼ੈਕਸਪੀਅਰ ਦੇ ਸਮੇਂ ਤੱਕ ਪ੍ਰਚੱਲਤ ਰਹੀਆਂ।

ਹ. ਪੁ.–ਐਨ. ਬ੍ਰਿ. ਮਾ. 10 : 146; ਚੈਂਬ. ਐਨ. 14 : 798

**ਟ੍ਰਾਇਐਸਿਕ ਪੀਰੀਅਡ** : ਇਹ ਭੂ-ਵਿਗਿਆਨਕ ਸਮਾਂ-ਸਾਰਣੀ ਵਿਚ ਮੀਜ਼ੋਜ਼ੋਇਕ ਈਰਾ ਦਾ ਸਭ ਤੋਂ ਹੇਠਲਾ ਅਤੇ ਮੁੱਖ ਪੀਰੀਅਡ ਹੈ। ਇਸ ਪੀਰੀਅਡ ਦਾ ਨਾਂ ਜਰਮਨ ਬਣਤਰਾਂ (formations) ਦੀ ਤਿੰਨ ਵਲਾਂ ਵਾਲੀ ਵੰਡ ਤੋਂ ਪਿਆ ਹੈ। ਇਹ ਤਿੰਨ ਹਿੱਸੇ, ਹੇਠਲੇ ਜਾਂ ਬੁਨਟਰ (Bunter) ਰੇਤ ਪੱਥਰ, ਵਿਚਕਾਰਲੇ ਜਾਂ ਮੁਸ਼ੱਲਕਾਲਕ (Muschelkalk) ਚੂਨਾ ਪੱਥਰ ਅਤੇ ਉਪਰਲੇ ਜਾਂ ਕੱਇਪਰ (Keuper) ਤਾਂਬੇ ਵਾਲੇ ਸ਼ੇਲ ਹਨ।

ਇਹ ਪੀਰੀਅਡ ਤਕਰੀਬਨ 225 ਮਿਲੀਅਨ ਸਾਲ ਪਹਿਲਾਂ ਸ਼ੁਰੂ ਹੋਇਆ ਅਤੇ ਲਗਭਗ 45 ਮਿਲਿਅਨ ਸਾਲ ਤੀਕ ਚਲਦਾ ਰਿਹਾ (ਵਰਲਡ ਐਟਲਸ ਅਨੁਸਾਰ)। ਇਸ ਪੀਰਿਅਡ ਵਿਚ ਬਣਤਰਾਂ ਦੀ ਸਭ ਤੋਂ ਵੱਧ ਮੋਟਾਈ ਐਲਪਸ (ਤਕਰੀਬਨ 7500 ਮੀ.) ਵਿਚ ਮਿਲਦੀ ਹੈ। ਉੱਤਰੀ ਅਮਰੀਕਾ ਦੇ ਪੂਰਬੀ ਹਿੱਸੇ ਵਿਚ, ਖ਼ਾਸ ਕਰਕੇ ਮੈਸਾਚੂਸੈਟੱਸ, ਕਨੈਟੀਕਟ ਅਤੇ ਨਿਊ-ਜਰਸੀ ਵਿਚ ਲਾਲ ਰੇਤ ਪੱਥਰਾਂ, ਆਰਕੋਸਾ, ਸ਼ੈਲਾਂ ਅਤੇ ਅਲੂਣੇ ਪਾਣੀ ਦੇ ਆਰਜਿਲਈਟਾਂ ਦੀਆਂ ਕਈ ਪਰਤਾਂ ਮਿਲਦੀਆਂ ਹਨ ਜਿਨ੍ਹਾਂ ਵਿਚ ਸਭ ਤੋਂ ਪੂਰਵਜ ਡਾਈਨੋਸੌਰਾਂ ਦੇ ਪੈਰ੍ਹਾਂ ਦੇ ਨਿਸ਼ਾਨ ਮਿਲਦੇ ਹਨ। ਤਲਛੱਟੀ ਬਣਤਰਾਂ ਵਿਚ ਬੈਸਾਲਟ ਲਾਵਾ ਅਤੇ ਸਿਲ (ਲਾਵਾ ਪਰਤਾਂ) ਮਿਲਦੇ ਹਨ। ਟ੍ਰਾਇਐਸਿਕ ਦੇ ਇਸ ਪੂਰਬੀ ਮੁਹਾਂਦਰੇ ਨੂੰ ਨਿਊਅਰਕ (Newark) ਲੜੀ ਕਹਿੰਦੇ ਹਨ। ਐਰੀਜ਼ੋਨਾ ਅਤੇ ਨਿਊ ਮੈਕਸੀਕੋ ਵਿਚ ਅਲੂਣੇ ਪਾਣੀ ਦੀਆਂ ਕਲੈਸਟਿਕ ਤਲਛੱਟਾਂ ਮਿਲਦੀਆਂ ਹਨ ਜਿਨ੍ਹਾਂ ਵਿਚ ਪੂਰਵਜ ਸਿਕਵਾੱਇਆ (Sequoias) ਦੇ ਲੰਬੇ ਪਏ ਪਥਰਾਟ ਤਣੇ ਮਿਲਦੇ ਹਨ, ਜਿਨ੍ਹਾਂ ਦੀ ਅਸਲੀ ਸਰੀਰਕ ਬਣਤਰ ਸਿਲੀਕਾ ਨਾਲ ਬਦਲ ਚੁੱਕੀ ਹੈ। ਕਈ ਦਰਖ਼ਤਾਂ ਦੇ ਤਣੇ ਤਕਰੀਬਨ 45 ਮੀ. ਲੰਬੇ ਅਤੇ ਕੋਈ 90 ਸੈਂ. ਮੀ. ਤੋਂ 2 ਮੀ. ਵਿਆਸ ਵਾਲੇ ਹਨ। ਕਾਰਡੀਲੈਰਨ ਹਿੱਸੇ ਵਿਚ ਸਮੁੰਦਰੀ ਬਣਤਰਾਂ ਮਿਲਦੀਆਂ ਹਨ। ਟ੍ਰਾਈਐਸਿਕ ਚਟਾਨਾਂ ਦੱਖਣੀ ਅਮਰੀਕਾ, ਬਰਤਾਨਵੀ ਜ਼ਜ਼ੀਰਿਆਂ, ਪੱਛਮੀ ਯੂਰਪ, ਏਸ਼ੀਆ ਅਫ਼ਰੀਕਾ ਅਤੇ ਆਸਟ੍ਰੇਲੀਆ ਵਿਚ ਵੀ ਮਿਲਦੀਆਂ ਹਨ।

ਇਸ ਪੀਰੀਅਡ ਦੇ ਪਥਰਾਟਾਂ ਤੋਂ ਪਤਾ ਲਗਦਾ ਹੈ ਕਿ ਇਸ ਦੌਰਾਨ ਪੌਦਿਆਂ ਅਤੇ ਪ੍ਰਾਣੀਆਂ ਵਿਚ ਬਹੁਤ ਤਬਦੀਲੀਆਂ ਆਈਆਂ ਹਨ। ਪੌਦਿਆਂ ਵਿਚੋਂ ਮੁੱਖ ਫ਼ਰਨ, ਸਾਈਕੈਡ ਅਤੇ ਕੋਨੀਫ਼ਰ ਮਿਲਦੇ ਸਨ। ਅਜੋਕੇ ਕੋਰਲ (hexocoralla) ਪ੍ਰਮੁੱਖ ਸਨ। ਸਿਸਟਾੱਇਡ ਅਤੇ ਬਲਾਸਟਾੱਇਡ ਲੁਪਤ ਹੋ ਗਏ ਸਨ। ਬ੍ਰੈਕੀਓਪੋਡਾਂ ਦੀ ਥਾਂ ਪੈਲੇਸੀਪੋਡਾਂ ਨੇ ਲੈ ਲਈ ਸੀ। ਅਜੋਕੇ ਕੀੜਿਆਂ ਤੇ ਅਜੋਕੀਆਂ ਹੱਡਲ ਮੱਛੀਆਂ ਦਾ ਵਿਕਾਸ ਸ਼ੁਰੂ ਹੋ ਗਿਆ ਸੀ। ਸਥੱਲੀ ਪ੍ਰਾਣੀਆਂ ਵਿਚੋਂ ਸਟੈਗੋਸੈਫ਼ੈਲੀਆ ਜਲ-ਥਲੀ ਜੀਵਾਂ ਦੀ ਥਾਂ ਡਾਈਨੋਸੌਰਾਂ ਨੇ ਲੈ ਲਈ ਸੀ। ਸਮੁੰਦਰੀ ਰੀੜ੍ਹ ਰਹਿਤ ਪ੍ਰਾਣੀਆਂ ਵਿਚ ਮੁੱਖ ਅਮੈਨਾੱਇਟਾਂ ਦਾ ਰਾਜ ਸੀ। ਸਮੁੰਦਰੀ ਰੀਂਗਣੇ ਪ੍ਰਾਣੀ, ਇਕਥੀਓਸੌਰ ਅਤੇ ਉਡੱਦੇ ਰੈਪਟਾਈਲ, ਟੈਰੋਸੌਰ ਯੂਰਪ ਵਿਚ ਪ੍ਰਤੱਖ ਹੋਏ ਸਨ। ਰੀਂਗਣੇ ਪ੍ਰਾਣੀਆਂ ਵਰਗੇ ਛੋਟੇ ਛੋਟੇ ਥਣਧਾਰੀ ਪ੍ਰਾਣੀਆਂ ਨੇ ਵੀ ਜਨਮ ਲੈ ਲਿਆ ਸੀ।

ਇਸ ਪੀਰੀਅਡ ਦੇ ਆਰਥਕ ਮਹੱਤਤਾ ਵਾਲੇ ਉਤਪਾਦਨ ਮੁੱਖ ਤੌਰ ਤੇ ਲੂਣ, ਜਿਪਸਮ ਤੇ ਤਾਂਬਾ ਹਨ। ਉੱਤਰੀ ਅਮਰੀਕਾ ਦੇ ਪੂਰਬੀ ਹਿੱਸੇ ਵਿਚ ਇਹ ਪੀਰੀਅਡ ਨਿਊਅਰਕ ਸੀਰੀਜ਼ ਦੇ ਮਾਮੂਲੀ ਜਿਹੇ ਉਥਾਨ (Uplift) ਅਤੇ ਬਲਾੱਕ-ਭੱਜਣ ਨਾਲ (Black faulting) ਅਤੇ ਸ਼ਾਂਤ ਮਹਾਸਾਗਰੀ ਤੱਟੀ ਹਿੱਸੇ ਵਿਚ ਸਮੁੰਦਰੀ ਪਾਣੀ ਦੇ ਥੋੜ੍ਹਾ ਜਿਹਾ ਪਿੱਛੇ ਹਟਣ ਨਾਲ ਖ਼ਤਮ ਹੁੰਦਾ ਹੈ।

ਹ. ਪੁ.–ਵਾ. ਨਾ. ਸ. ਐਨ. : 1887

**ਟ੍ਰਾਇਐਸਿਕ ਲੜੀਆਂ, ਉਪਰਲੀਆਂ (Triassic Series, Upper)** : ਟ੍ਰਾਇਐਸਿਕ ਚਟਾਨਾਂ ਦੇ ਤਿੰਨ ਪ੍ਰਮੁੱਖ ਖੰਡਾਂ ਵਿਚੋਂ ਸੰਸਾਰ-ਭਰ ਵਿਚ ਜਾਣੀਆਂ ਜਾਣ ਵਾਲੀਆਂ ਇਹ ਸਭ ਤੋਂ ਉਪਰਲੀਆਂ ਲੜੀਆਂ ਹਨ। ਟ੍ਰਾਇਐਸਿਕ ਕਾਲ ਦਾ ਆਰੰਭ ਲਗਭਗ 225,000,000 ਸਾਲ ਪਹਿਲਾਂ ਹੋਇਆ ਅਤੇ ਲਗਭਗ 35,000,000 ਸਾਲਾਂ ਬਾਅਦ ਖ਼ਤਮ ਹੋਇਆ। ਉਪਰਲੀਆਂ ਟ੍ਰਾਇਐਸਿਕ ਲੜੀਆਂ ਦੇ ਪੜਾਅ (ਕਾਲ ਦਾ ਛੋਟਾ ਵਿਸਤਾਰ) ਨੂੰ ਪਹਿਲਾਂ ਪਹਿਲ-ਜਰਮਨੀ ਵਿਚ ਹੀ ਨਿਰਧਾਰਿਤ ਕੀਤਾ ਗਿਆ ਸੀ। ਸਮੂਹਿਕ ਰੂਪ ਵਿਚ ਇਨ੍ਹਾਂ ਨੂੰ ਕਿਉਪਰ (Keuper) ਕਿਹਾ ਜਾਂਦਾ ਸੀ। ਯੂਰਪ ਦੇ ਐਲਪਾਈਨ ਖੇਤਰ ਵਿਚ ਬਾਅਦ ਵਿਚ ਕੀਤੇ ਅਧਿਐਨ ਤੋਂ ਤਹਿਆ ਦੀ ਇਕ ਹੋਰ ਮੁਕੰਮਲ ਲੜੀ ਦਾ ਪਤਾ ਲਗਾ ਹੈ ਅਤੇ ਉਸੇ ਨੂੰ ਹੀ ਅੱਜਕਲ੍ਹ ਮਿਆਰੀ ਮੰਨਿਆ ਜਾਂਦਾ ਹੈ। ਪੁਰਾਣੇ ਸਮੇਂ ਤੋਂ ਲੈ ਕੇ ਹੁਣ ਤੱਕ ਕਾਰਨੀਅਨ (Karnian), ਨਾਰੀਅਨ (Norian) ਅਤੇ ਰੇਸ਼ੀਅਨ (Rhactian) ਹੀ ਤਿੰਨ ਪੜਾਅ ਹਨ।

ਹ. ਪੁ.–ਐਨ. ਬ੍ਰਿ. 10 : 115

**ਟ੍ਰਾਇਐਸਿਕ ਲੜੀਆਂ, ਵਿਚਕਾਰਲੀਆਂ** : ਟ੍ਰਾਇਐਸਿਕ ਚਟਾਨਾਂ ਦੇ ਤਿੰਨ ਪ੍ਰਮੁੱਖ ਖੰਡਾਂ ਵਿਚੋਂ ਇਹ ਦੂਜੇ ਨੰਬਰ ਦੀਆਂ ਲੜੀਆਂ ਹਨ। ਹੇਠਲੀਆਂ ਟ੍ਰਾਇਐਸਿਕ ਲੜੀਆਂ ਦੀ ਤਰ੍ਹਾਂ ਵਿਚਕਾਰਲੇ ਟ੍ਰਾਇਐਸਿਕ ਉਪ-ਖੰਡ ਵੀ ਪਹਿਲਾਂ ਜਰਮਨੀ ਵਿਚ ਟ੍ਰਾਇਐਸਿਕ ਲੜੀਆਂ ਸਬੰਧੀ ਹੋਏ ਅਧਿਐਨ ਤੇ ਆਧਾਰਤ ਸਨ। ਸ਼ੁਰੂ ਸ਼ੁਰੂ ਵਿਚ ਇਨ੍ਹਾਂ ਨੂੰ ਮੁਸੈਲਕਾਲਕ (Mushelkalk) ਦਾ ਨਾਂ ਦਿੱਤਾ ਗਿਆ। ਬਾਅਦ ਵਿੱਚ ਯੂਰਪ ਦੇ ਐਲਪਾਈਨ ਖੇਤਰਾਂ ਸਬੰਧੀ ਹੋਏ ਖੋਜ-ਕਾਰਜ ਤੋਂ ਇਕ ਹੋਰ ਮੁਕੰਮਲ ਅਤੇ ਪਰਤਾਂ ਵਾਲੀ ਅਹਿਮ ਸਮੁੰਦਰੀ ਲੜੀ ਦਾ ਪਤਾ ਲਗਾ ਅਤੇ ਉਨ੍ਹਾਂ ਨੂੰ ਅਲਪਕਾਲੀ ਪੜਾਵਾਂ ਦਾ ਨਾਂ ਦਿੱਤਾ ਗਿਆ। ਇਹੀ ਪੜਾਅ ਕਾਲ ਦੇ ਛੋਟੇ ਵਿਸਤਾਰ ਨੂੰ ਦਰਸਾਉਂਦੇ ਹਨ। ਆਰੰਭਿਕ ਐਨੀਸੀਅਨ ਪੜਾਅ (Anisian Stage) ਅਤੇ ਪਿਛਲੇਰੇ ਲੈਂਡੀਨੀਅਨ (Landian Stage) ਪੜਾਅ ਨੂੰ ਪ੍ਰਮਾਣਿਤ ਕੀਤਾ ਗਿਆ ਹੈ।

ਹ. ਪੁ.–ਐਨ. ਬ੍ਰਿ. ਮਾ. 10 : 115

**ਟ੍ਰਾਇਐਸਿਕ ਲੜੀਆਂ, ਹੇਠਲੀਆਂ** : ਟ੍ਰਾਇਐਸਿਕ ਚਟਾਨਾਂ ਦੇ ਤਿੰਨ ਪ੍ਰਮੁੱਖ ਖੰਡਾਂ ਵਿਚੋਂ ਇਹ ਸਭ ਤੋਂ ਹੇਠਲੀਆਂ ਲੜੀਆਂ ਹਨ। (ਟ੍ਰਾਇਐਸਿਕ ਕਾਲ੍ਹ ਦਾ ਆਰੰਭ ਲਗਭਗ 225,000,00 ਸਾਲ ਪਹਿਲਾਂ ਹੋਇਆ ਅਤੇ ਲਗਭਗ 35,000,000 ਸਾਲਾਂ ਬਾਅਦ ਖ਼ਤਮ ਹੋਇਆ)।

ਸਾਰੇ ਸੰਸਾਰ ਵਿਚ ਹੀ ਹੇਠਲੀਆਂ ਟ੍ਰਾਇਐਸਿਕ ਲੜੀਆਂ

ਦੀਆਂ ਚਟਾਨਾਂ ਨੂੰ ਤੁਲਨਾਤਮਕ ਮਨੋਰਥ ਲਈ ਮਿਆਰੀ ਪੜਾਵਾਂ, ਚਟਾਨਾਂ ਅਤੇ ਕਾਲ ਦੇ ਛੋਟੇ-ਛੋਟੇ ਖੰਡਾਂ ਦੇ ਉਪਭਾਗਾਂ ਵਿਚ ਵੰਡਿਆ ਹੋਇਆ ਹੈ। ਸ਼ੁਰੂ-ਸ਼ੁਰੂ ਵਿਚ ਹੇਠਲੀਆਂ ਟ੍ਰਾਇਐਸਿਕ ਲੜੀਆਂ ਦੇ ਪੜਾਵਾਂ ਨੂੰ ਜਰਮਨੀ ਵਿਚ ਪਰਤਦਾਰ-ਚਟਾਨ ਵਿਗਿਆਨਕ (Stratigraphic) ਲੜੀਆਂ ਦਾ ਨਾਂ ਦਿੱਤਾ ਗਿਆ ਅਤੇ ਇਹ ਬੰਟਰ (Bunter) ਜਾਂ ਬੰਡਸੈਂਟੇਸਟਾਈਨ (Bundsand-stein) ਦੇ ਤੌਰ ਤੇ ਜਾਣੀਆਂ ਜਾਂਦੀਆਂ ਸਨ। ਬਾਅਦ ਵਿਚ ਹੋਈਆਂ ਖੋਜਾਂ ਤੋਂ ਇਹ ਪਤਾ ਲਗਾ ਹੈ ਕਿ ਯੂਰਪ ਦੇ ਐਲਪਾਈਨ ਖੇਤਰ ਵਿਚ ਬਿਲਕੁਲ ਹੀ ਮੋਟੀਆਂ ਸਮੁੰਦਰੀ ਲੜੀਆਂ ਹੋਂਦ ਵਿਚ ਆਈਆਂ ਸਨ ਅਤੇ ਪ੍ਰਮਾਣਿਤ ਕੀਤੇ ਪੜਾਵਾਂ ਨੂੰ ਹੀ ਬੰਟਰ ਦੀ ਥਾਂ ਤੇ ਮਿਆਰੀ ਪੜਾਅ ਮੰਨਿਆ ਜਾਣ ਲਗ ਪਿਆ। ਪੁਰਾਣੇ ਸਮੇਂ ਤੋਂ ਲੈ ਕੇ ਹੁਣ ਤੱਕ ਗ੍ਰੀਸਬੇਚੀਅਨ (Griesbachian), ਡਾਇਨੇਰੀਅਨ (Dienerian), ਸਮਿਥੀਅਨ (Smithian) ਅਤੇ ਸਪੇਥੀਅਨ (Spathian) ਨਾਂ ਦੇ ਚਾਰ ਐਲਪਈਨ ਪੜਾਅ ਮਿਲਦੇ ਹਨ।

ਹ. ਪੁ.-ਐਨ. ਬ੍ਰਿ. ਮਾ. 10 : 115

**ਟ੍ਰਾਇਲਸ ਐਂਡ ਕ੍ਰੈਸਿਡਾ** : ਸ਼ੇਕਸਪੀਅਰ ਦਾ ਇਕ ਵਿਅੰਗਮਈ ਡਰਾਮਾ ਹੈ। ਇਹ ਡਰਾਮਾ ਟ੍ਰਾਇ ਦੇ ਰਾਜੇ ਪ੍ਰਾਇਅਮ ਦੇ ਪੁੱਤਰ ਟ੍ਰਾਇਲਸ ਅਤੇ ਖੰਡਾਰਸ ਦੀ ਭਤੀਜੀ ਕ੍ਰੈਸਿਡਾ ਦੀ ਪਿਆਰ-ਕਹਾਣੀ ਉੱਤੇ ਆਧਾਰਿਤ ਹੈ। ਟ੍ਰਾਇਲਸ ਟਰੋਜਨ-ਜੰਗ ਦਾ ਨਾਇਕ, ਇਸ ਪਿਆਰ-ਕਹਾਣੀ ਦਾ ਨਾਇਕ ਹੈ। ਇਕ ਸੁੰਦਰ ਲੜਕੀ ਨਾਲ ਇਸਦਾ ਪਿਆਰ ਹੋ ਜਾਂਦਾ ਹੈ। ਕੈਦੀਆਂ ਦੇ ਤਬਾਦਲੇ ਦੌਰਾਨ ਕ੍ਰੈਸਿਡਾ ਨੂੰ ਯੂਨਾਨੀ ਕੈਂਪ ਵਿਚ ਭੇਜ ਦਿੱਤਾ ਜਾਂਦਾ ਹੈ। ਟ੍ਰਾਇਲਸ ਤੋਂ ਵਿਛੜਨ ਸਮੇਂ ਕ੍ਰੈਸਿਡਾ ਸਦਾ ਲਈ ਉਸਦੀ ਵਫ਼ਾਦਾਰ ਰਹਿਣ ਦਾ ਵਾਅਦਾ ਕਰਦੀ ਹੈ ਪਰੰਤੂ ਜਦੋਂ ਕ੍ਰੈਸਿਡਾ ਆਪਣੇ ਪਿਤਾ ਦੇ ਨਾਲ ਯੂਨਾਨੀ ਕੈਂਪ ਵਿਚ ਚਲੀ ਜਾਂਦੀ ਹੈ ਤਾਂ ਉਹ ਸੁੰਦਰ ਯੂਨਾਨੀ ਨਾਇਕ ਡਾਇਓਮੀਡੀਜ਼ ਨਾਲ ਪਿਆਰ ਕਰਨ ਲਗ ਪੈਂਦੀ ਹੈ। ਇਸ ਨਾਲ ਟ੍ਰਾਇਲਸ ਬਹੁਤ ਦੁਖੀ ਹੁੰਦਾ ਹੈ। ਇਸਦੇ ਦੁੱਖਾਂ ਵਿਚ ਹੋਰ ਵਾਧਾ ਕਰਨ ਲਈ ਇਸਦੇ ਭਰਾ ਹੈਕਟਰ ਨੂੰ ਮਾਰ ਦਿੱਤਾ ਜਾਂਦਾ ਹੈ। ਸਾਰੇ ਡਰਾਮੇ ਦੌਰਾਨ ਟਰੋਜਨ ਵਾਸੀਆਂ ਨੂੰ ਹਮਦਰਦੀ ਦਾ ਪਾਤਰ ਦਰਸਾਇਆ ਜਾਂਦਾ ਹੈ ਅਤੇ ਯੂਨਾਨੀਆਂ ਨੂੰ ਇਕ ਜ਼ਾਲਮ ਦੇ ਰੂਪ ਵਿਚ ਅਤੇ ਮੌਕਾਪ੍ਰਸਤ ਪੇਸ਼ ਕੀਤਾ ਜਾਂਦਾ ਹੈ। ਸ਼ੇਕਸਪੀਅਰ ਨੇ ਇਸ ਡਰਾਮੇ ਵਿਚ ਸਨਕੀ ਸੁਭਾਅ ਵਾਲੇ ਪਾਤਰਾਂ ਦੀ ਆਦਰਸ਼ਵਾਦੀ ਪਾਤਰਾਂ ਉੱਤੇ ਜਿੱਤ ਵਿਖਾ ਕੇ ਇਸਨੂੰ ਬਹੁਤ ਹੀ ਗੁੰਝਲਦਾਰ ਬਣਾ ਦਿੱਤਾ ਹੈ।

ਸ਼ੇਕਸਪੀਅਰ ਦਾ ਇਹ ਡਰਾਮਾ ਕਦੋਂ ਪ੍ਰਕਾਸ਼ਿਤ ਹੋਇਆ, ਇਸ ਬਾਰੇ ਵੀ ਨਿਸ਼ਚਿਤ ਤੌਰ ਤੇ ਨਹੀਂ ਕਿਹਾ ਜਾ ਸਕਦਾ। ਕੁਝ ਹਵਾਲਿਆਂ ਅਨੁਸਾਰ ਇਹ ਡਰਾਮਾ 'ਹੈਮਲਟ' ਦੇ ਨੇੜੇ ਤੇੜੇ ਹੀ ਪ੍ਰਕਾਸ਼ਿਤ ਕੀਤਾ ਗਿਆ।

ਸ਼ੇਕਸਪੀਅਰ ਦੀ ਇਹ ਰਚਨਾ ਉਸਦੀਆਂ ਦੂਜੀਆਂ ਰਚਨਾਵਾਂ ਨਾਲੋਂ ਬਿਲਕੁਲ ਹੀ ਨਵੇਕਲੀ ਕਿਸਮ ਦੀ ਹੈ। ਸ਼ੇਕਸਪੀਅਰ ਨੇ ਟ੍ਰਾਇਲਸ ਅਤੇ ਕ੍ਰੈਸਿਡਾ ਦੀ ਪਿਆਰ ਕਹਾਣੀ ਚਾੱਸਰ ਤੋਂ ਲਈ ਹੈ।

ਹ. ਪੁ.-ਐਨ. ਬ੍ਰਿ. ਮਾ. 10 : 136 ; ਚੈਂਬ. ਐਨ. 13 : 793 ; ਐਨ. ਅਮੈ. 27 : 133

**ਟ੍ਰਾਈਆਨ ਵਿਲੀਅਮ** : ਸੰਯੁਕਤ ਰਾਜ ਅਮਰੀਕਾ ਵਿਚ ਇਕ ਬਰਤਾਨਵੀ ਬਸਤੀਵਾਦੀ ਗਵਰਨਰ ਸੀ ਜਿਸ ਦਾ ਜਨਮ ਸੰਨ 1729 ਵਿਚ ਇੰਗਲੈਂਡ ਵਿਚ ਨਾਰਬਰੀ ਪਾਰਕ ਵਿਖੇ ਹੋਇਆ। ਸੰਨ 1764 ਵਿਚ ਇਸਨੂੰ ਉੱਤਰੀ ਕੈਰੋਲਾਈਨਾ ਵਿਚ ਲੈਫ਼ਟੀਨੈਂਟ ਗਵਰਨਰ ਦੇ ਤੌਰ ਤੇ ਭੇਜਿਆ ਗਿਆ। ਅਗਲੇ ਹੀ ਸਾਲ ਸੰਨ 1765 ਵਿਚ ਇਹ ਆਰਥਰ ਡਾਬਸ ਦੀ ਥਾਂ ਗਵਰਨਰ ਬਣ ਗਿਆ। ਇਸਨੇ ਨਿਊ ਬਰਨ ਵਿਚ ਗਵਰਨਰ ਲਈ ਇਕ ਭਵਨ ਦਾ ਨਿਰਮਾਣ ਕਰਵਾਇਆ ਅਤੇ ਲੋਕਾਂ ਉੱਤੇ ਭਾਰੀ ਨਵੇਂ ਕਰ ਲਗਾਏ ਜਿਸ ਕਾਰਨ ਉਥੋਂ ਦੇ ਰੈਗੂਲੇਟਰਾਂ ਨੇ ਇਸ ਵਿਰੁੱਧ ਬਗ਼ਾਵਤ ਕਰ ਦਿੱਤੀ ਜਿਸ ਨੂੰ ਉਸਨੇ ਸੰਨ 1771 ਵਿਚ ਬੜੀ ਕਠੋਰਤਾ ਨਾਲ ਦਬਾਅ ਦਿੱਤਾ। ਇਸੇ ਹੀ ਸਾਲ ਇਸਨੂੰ ਨਿਊਯਾਰਕ ਦਾ ਗਵਰਨਰ ਬਣਾ ਦਿੱਤਾ ਗਿਆ।

1775 ਈ. ਵਿਚ ਜਦੋਂ ਇਹ ਇੰਗਲੈਂਡ ਦੀ ਫੇਰੀ ਤੋਂ ਵਾਪਸ ਨਿਊਯਾਰਕ ਆਇਆ ਉਸ ਵਕਤ ਅਮਰੀਕਾ ਬਗ਼ਾਵਤ ਜ਼ੋਰ ਫੜ ਚੁੱਕੀ ਸੀ ਜਿਸ ਕਾਰਨ ਉਸਨੂੰ ਕਾਫ਼ੀ ਸਮਾਂ ਨਿਊਯਾਰਕ ਬੰਦਰਗਾਹ ਤੇ ਇਕ ਜਹਾਜ਼ ਵਿਚ ਹੀ ਕਟਣਾ ਪਿਆ। ਸੰਨ 1776 ਵਿਚ ਜਦੋਂ ਇਹ ਅਮਰੀਕਾ ਅੰਦਰ ਦਾਖ਼ਲ ਹੋਇਆ ਤਾਂ ਇਸਦਾ ਦਬਦਬਾ ਲਗਭਗ ਖ਼ਤਮ ਹੋ ਚੁੱਕਾ ਸੀ।

ਸੰਨ 1777 ਵਿਚ ਇਸਨੇ ਰਾਜਪ੍ਰਸਤਾਂ ਦੀ ਫ਼ੌਜ ਦੀ ਕਮਾਨ ਸੰਭਾਲੀ ਅਤੇ ਸੰਨ 1779 ਈ. ਵਿਚ ਕਨੈਟੀਕਟ ਤੇ ਹਮਲਾ ਕਰ ਦਿੱਤਾ। ਡੈਨਬਰੀ ਅਤੇ ਵੋਕ ਨਾਰਵਾਕ ਫ਼ੇਅਰ ਵਿਚ ਇਸਨੇ ਬਹੁਤ ਤਬਾਹੀ ਮਚਾਈ ਅਤੇ ਉਥੇ ਦੀਆਂ ਫ਼ੌਜਾਂ ਲਈ ਜਾਣ ਵਾਲੀ ਸਾਰੀ ਸਪਲਾਈ ਰੋਕ ਦਿੱਤੀ। 1780 ਈ. ਵਿਚ ਇਹ ਇੰਗਲੈਂਡ ਪਰਤ ਗਿਆ।

27 ਜਨਵਰੀ, 1788 ਵਿਚ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਅਮੈ. 27 : 188

**ਟ੍ਰਾਈਕ-ਲੈਪਲੇਨ, ਮਾਰਸੈਲ** : ਇਹ ਇਕ ਫ਼ਰਾਂਸੀਸੀ ਖੋਜੀ ਹੋਇਆ ਹੈ ਜਿਹੜਾ 24 ਜੂਨ, 1860 ਦੇ ਦਿਨ ਫ਼ਰਾਂਸ ਦੇ ਯੂਸੈੱਲ ਸ਼ਹਿਰ ਵਿਖੇ ਪੈਦਾ ਹੋਇਆ। ਇਸ ਨੇ ਪੱਛਮੀ ਅਫ਼ਰੀਕਾ ਦੇ ਧੁਰ ਅੰਦਰੂਨੀ ਖੇਤਰਾਂ ਵੱਲ ਕੂਚ ਕੀਤਾ ਤੇ ਇਸ ਦੀਆਂ ਯਾਤਰਾਵਾਂ ਕਰਕੇ ਆਇਵਰੀ ਕੋਸਟ ਦੀ ਪੂਰਬੀ ਹੱਦ ਨਿਸ਼ਚਿਤ ਕੀਤੀ ਗਈ ਸੀ। ਇਹ 1883 ਈ. ਵਿਚ ਅਫ਼ਰੀਕਾ ਵੱਲ ਰਵਾਨਾ ਹੋਇਆ। ਆਪਣੀਆਂ ਯਾਤਰਾਵਾਂ ਦੌਰਾਨ ਇਸਨੇ ਫ਼ਰਾਂਸੀਸੀ ਬਸਤੀਆਂ ਵਿਚ ਬਰਤਾਨਵੀ ਵਪਾਰੀਆਂ ਦੀ ਵਧਦੀ ਹੋਈ ਦਖ਼ਲ-ਅੰਦਾਜ਼ੀ ਦੀ ਸ਼ਿਕਾਇਤ ਕੀਤੀ। ਫ਼ਰਾਂਸੀਸੀ ਖੇਤਰਾਂ ਤੋਂ ਇਨ੍ਹਾਂ ਦਾ ਪ੍ਰਭਾਵ ਘਟਾਉਣਾ ਅਤੇ ਵਪਾਰੀਆਂ ਨੂੰ ਅਗਾਂਹ ਧੱਕਣਾ ਹੀ ਇਸ ਦੀਆਂ ਯਾਤਰਾਵਾਂ ਦਾ ਮੁੱਖ ਉਦੇਸ਼ ਸੀ। ਸੰਨ 1887 ਵਿਚ ਇਸਨੇ ਆਨਈ (Anyi) ਅਤੇ ਬਰਾਂਗ (Brong) ਸ਼ਾਸਕਾਂ ਨਾਲ ਸੰਧੀ ਕੀਤੀ ਸੀ। ਇਸ ਦੀ ਸਭ ਤੋਂ ਲੰਬੀ ਯਾਤਰਾ ਸਤੰਬਰ, 1888 ਵਿਚ ਸ਼ੁਰੂ ਹੋਈ। ਇਹ ਆਇਵਰੀ ਕੋਸਟ ਦੇ ਬੋਨਡੂਕੂ ਅਤੇ ਪੂਰਬੀ ਹੱਦ ਦੇ ਨਜ਼ਦੀਕ ਦੇ ਸ਼ਹਿਰ ਕਾਂਗ (Kong) ਤੱਕ ਹੁੰਦਾ ਹੋਇਆ ਫ਼ਰਾਂਸੀਸੀ ਬਸਤੀਆਂ ਸਥਾਪਿਤ ਕਰਨ ਉਪਰੰਤ ਅਪ੍ਰੈਲ, 1889 ਵਿਚ ਆਇਵਰੀ ਕੋਸਟ ਪਰਤ ਆਇਆ। ਇਸੇ ਦੇਸ਼ ਦੇ ਗ੍ਰੈਂਡ ਬੈਸਮ (Grand Bassam) ਸ਼ਹਿਰ ਵਿਖੇ 9 ਮਾਰਚ, 1890 ਨੂੰ ਇਹ ਸਵਰਗਵਾਸ ਹੋ ਗਿਆ।

ਹ. ਪੁ.-ਐਨ. ਬ੍ਰਿ. ਮਾ. 10 : 107

**ਟ੍ਰਾਈਕਲੋਰੋਐਸੀਟਿਕ ਐਸਿਡ (Trichloroacetic acid)** : ਇਸ ਦਾ ਰਸਾਇਣਿਕ ਫ਼ਾਰਮੂਲਾ $Ccl_3CooH$ ਹੈ। ਇਹ ਰੰਗਹੀਨ, ਰਵੇਦਾਰ, ਪਸੀਜਣਸ਼ੀਲ ਅਤੇ ਬਹੁਤ ਹੀ ਖੋਰਕ ਤੇਜ਼ਾਬ

ਹੈ। ਇਸ ਦਾ ਪਿਘਲਾਉ ਦਰਜਾ 58° ਸੈਂ ਅਤੇ ਉਬਾਲ ਦਰਜਾ 196-197° ਸੈਂ. ਹੈ। ਇਹ ਪਾਣੀ ਵਿਚ ਘੱਟ ਪ੍ਰੰਤੂ ਅਲਕੋਹਲ ਅਤੇ ਈਥਰ ਵਿਚ ਬਹੁਤ ਜ਼ਿਆਦਾ ਘੁਲਣਸ਼ੀਲ ਹੈ। ਕਲੋਰਲ ਦੇ ਨਾਈਟ੍ਰਿਕ ਐਸਿਡ ਦੁਆਰਾ ਆੱਕਸੀਕਰਨ ਦੁਆਰਾ ਜਾਂ ਆਇਓਡੀਨ ਜਾਂ ਫ਼ਾੱਸਫ਼ੋਰਸ ਟ੍ਰਾਈਕਲੋਰਾਈਡ ਦੀ ਉਤਪ੍ਰੇਰਕ ਦੇ ਤੌਰ ਤੇ ਵਰਤੋਂ ਕਰਕੇ ਐਸੀਟਿਕ ਐਸਿਡ ਦੇ ਸਿੱਧੇ ਕਲੋਰੀਕਰਨ ਦੁਆਰਾ ਇਹ ਤੇਜ਼ਾਬ ਤਿਆਰ ਕੀਤਾ ਜਾਂਦਾ ਹੈ। ਇਹ ਗਿਆਤ ਤੇਜ਼ ਆਰਗੈਨਿਕ ਐਸਿਡਾਂ ਵਿਚੋਂ ਇਕ ਹੈ। ਮਾਈਕ੍ਰੋਸਕੋਪੀ ਵਿਚ ਟ੍ਰਾਈਕਲੋਰੋਐਸੀਟਿਕ ਐਸਿਡ ਦੀ ਵਰਤੋਂ ਵਿਕੈਲਸੀਕਾਰਕ ਅਤੇ ਸਥਿਰਕਾਰਕ ਦੇ ਤੌਰ ਤੇ ਅਤੇ ਪ੍ਰੋਟੀਨਾਂ ਵਿਚ ਗੁਣ-ਪਰਿਵਰਤਕ ਅਤੇ ਅਵਖੇਪਕ ਦੇ ਤੌਰ ਤੇ ਕੀਤੀ ਜਾਂਦੀ ਹੈ। ਦਵਾਈ ਵਿਚ ਕਾਬਜ਼ ਅਤੇ ਰੋਗਾਣੂਨਾਸ਼ਕ ਦੇ ਤੌਰ ਤੇ ਵਰਤਿਆ ਜਾਂਦਾ ਹੈ। ਗਰਮ ਕਰਨ ਨਾਲ ਕਲੋਰੋਫ਼ਾਰਮ ਅਤੇ ਕਾਰਬਨਡਾਇਆੱਕਸਾਈਡ ਵਿਚ ਅਪਘਟਿਤ ਹੋ ਜਾਂਦਾ ਹੈ। ਜਦੋਂ ਇਸ ਨੂੰ ਖਾਰੇ ਘੋਲਾਂ ਨਾਲ ਗਰਮ ਕੀਤਾ ਜਾਂਦਾ ਹੈ ਤਾਂ ਕਾਰਬੋਨੇਟ ਅਤੇ ਕਲੋਰੋਫ਼ਾਰਮ ਬਣਦੇ ਹਨ।

ਹ. ਪੁ.-ਮੈਕ. ਐਨ. ਸ.ਟ. 14 : 94

**ਟ੍ਰਾਈਕ੍ਰੋਇਜ਼ਮ (Trichroism)** : ਜਦੋਂ ਕੁਝ ਵਿਸ਼ੇਸ਼ ਪ੍ਰਕਾਸ਼ੀ ਤੌਰ ਤੇ ਦਿਸ਼ਾ ਬਿਖਮ ਗੁਣੀ ਪਾਰਦਰਸ਼ੀ ਰਵਿਆਂ ਉੱਤੇ ਚਿੱਟਾ ਪ੍ਰਕਾਸ਼ ਪਾਇਆ ਜਾਂਦਾ ਹੈ ਤਾਂ ਪਦਾਰਥ ਦਾ ਇਕ ਕਿਊਬ ਸਮਾਂਤਰ ਫਲਕਾਂ ਦੇ ਤਿੰਨਾਂ ਯੁਗਮਾਂ ਵਿਚੋਂ ਭਿੰਨ ਭਿੰਨ ਰੰਗਾਂ ਦਾ ਸੰਚਾਰ ਕਰਦਾ ਹੈ। ਇਨ੍ਹਾਂ ਕ੍ਰਿਸਟਲਾਂ ਨੂੰ ਕਈ ਵਾਰ ਟ੍ਰਾਈਕ੍ਰੋਇਕ ਅਤੇ ਇਸ ਕਿਰਿਆ ਨੂੰ ਟ੍ਰਾਈਕ੍ਰੋਇਜ਼ਮ ਕਿਹਾ ਜਾਂਦਾ ਹੈ। ਅੱਜਕਲ੍ਹ ਇਸ ਸ਼ਬਦ ਦੀ ਥਾਂ ਪਲੀਓਕ੍ਰੋਇਜ਼ਮ (ਬਹੁ-ਵਰਨਤਾ) ਨੇ ਲੈ ਲਈ ਹੈ। ਪਲੀਓਕ੍ਰੋਇਜ਼ਮ ਦੀ ਥਾਂ ਵੀ ਰੇਖੀ ਦੋ ਅਪਵਰਤਨ ਜਾਂ ਗੋਲਾਕਾਰ ਦੇ ਅਪਵਰਤਨ ਦੇ ਅਨੁਸਾਰੀ ਕਰਨ ਲਈ ਰੇਖੀ ਡਾਈਕ੍ਰੋਇਜ਼ਮ ਜਾਂ ਗੋਲਾਕਾਰ ਡਾਈਕ੍ਰੋਇਜ਼ਮ ਸ਼ਬਦਾਂ ਦੀ ਵਰਤੋਂ ਸ਼ੁਰੂ ਕੀਤੀ ਜਾ ਰਹੀ ਹੈ।

ਕੋਰਡਿਏਰਾਈਟ ਇਕ ਵਿਸ਼ੇਸ਼ ਟ੍ਰਾਈਕ੍ਰੋਇਕ ਕ੍ਰਿਸਟਲ ਹੈ। ਪ੍ਰਕਾਸ਼ ਵਿਚ ਇੰਡੈਕਸ ਇਲਿਪਸਾੱਇਡ X- ਦੇ ਧੁਰੇ ਦੇ ਸਮਾਂਤਰ ਕੰਪਨ ਦਿਸ਼ਾ ਵਿਚ ਕ੍ਰਿਸਟਲ ਦਾ ਰੰਗ ਪੀਲਾ, Y- ਧੁਰੇ ਦੇ ਸਮਾਂਤਰ ਗੂੜ੍ਹਾ ਵੈਂਗਣੀ ਅਤੇ Z- ਧੁਰੇ ਦੇ ਸਮਾਂਤਰ ਬਿਲਕੁਲ ਸਾਫ਼ ਦਿਖਾਈ ਦਿੰਦਾ ਹੈ।

ਹ. ਪੁ. -ਮੈਕ. ਐਨ. ਸ.ਟ. 14 : 96

**ਟ੍ਰਾਈ ਕੁਆਂਗ (Tri Quang)** : ਇਹ ਵੀਅਤਨਾਮੀ ਸਾਧੂ ਹੈ ਅਤੇ 1954 ਤੋਂ ਦੱਖਣੀ ਵੀਅਤਨਾਮ ਵਿਚ ਜੰਗਜੂ ਬੋਧੀ ਰਾਜਨੀਤਿਕ ਗੁੱਟ ਦਾ ਮੁੱਖ ਬੁਲਾਰਾ ਹੈ। ਇਸਦਾ ਜਨਮ 31 ਦਸੰਬਰ, 1923 ਨੂੰ ਹਾ ਟਾਈਨ (Ha Tien) ਰਾਜ ਵਿਚ ਡਾਈਮ ਡਾਈਨ ਪਿੰਡ ਵਿਚ ਹੋਇਆ। 1936 ਵਿਚ ਇਸ ਨੇ ਹਿਊ (Huè) ਵਿਖੇ ਧਾਰਮਕ ਸਿਖਿਆ ਆਰੰਭ ਕੀਤੀ। ਮਗਰੋਂ ਉੱਤਰੀ ਵੀਅਤਨਾਮ ਦੇ ਬੋਧੀ ਚਰਚ ਦੇ ਮੁਖੀ ਥਿੱਚ ਟ੍ਰਾਈ ਦੋ (Thich Tri Do) ਇਸ ਦਾ ਸਰਪ੍ਰਸਤ ਬਣਿਆ। 1945 ਵਿਚ ਹੋਚੀ ਮਿੰਨ੍ਹ ਦੀ ਕਮਿਊਨਿਸਟ ਸਰਕਾਰ ਨੇ ਇਸ ਦੇ ਪਰਿਵਾਰ ਦੀ ਜਾਇਦਾਦ ਜ਼ਬਤ ਕਰ ਲਈ ਸੀ ਪਰ ਤਾਂ ਵੀ ਇਹ ਮਾਰਕਸ-ਵਾਦ ਦੀ ਪੜ੍ਹਾਈ ਲਈ ਟ੍ਰਾਈ ਦੋ ਨਾਲ ਹੈਨੋਈ ਗਿਆ। ਸੰਨ 1947 ਵਿਚ ਇਹ ਹੋਚੀ ਮਿੰਨ੍ਹ ਦੇ ਗੁਰੀਲਾ ਦਸਤੇ ਵਿਚ ਸ਼ਾਮਲ ਹੋ ਗਿਆ। ਫ਼ਰਾਂਸੀਸੀਆਂ ਨੇ ਇਸ ਨੂੰ ਦੋ ਵਾਰੀ ਗ੍ਰਿਫ਼ਤਾਰ ਕੀਤਾ ਪਰ ਇਹ ਦੋਵੇਂ ਵਾਰੀ ਰਿਹਾ ਕੀਤਾ ਗਿਆ। ਸੰਨ 1961 ਵਿਚ ਇਹ ਹਿਊ ਵਿਖੇ ਫੂ ਡਾਮ ਪ੍ਰੈਗੋਡਾ ਦਾ ਮੁਖੀ ਨਿਯੁਕਤ ਹੋਇਆ ਅਤੇ ਇਸ ਨੂੰ ਖਿਚ (Thieh) ਦੀ ਸਤਿਕਾਰਯੋਗ ਉਪਾਧੀ ਪ੍ਰਦਾਨ ਕੀਤੀ ਗਈ। 1963 ਵਿਚ ਦੱਖਣੀ ਵੀਅਤਨਾਮ ਦੀ ਅਮਰੀਕੀ ਮਦਦ ਪ੍ਰਾਪਤ ਪ੍ਰਧਾਨ ਨੇਗੋ ਡਿਨ ਡਾਈਮ ਦੀ ਰੋਮਨ-ਕੈਥੋਲਿਕ ਬਹੁਗਿਣਤੀ ਵਾਲੀ ਸਰਕਾਰ ਵਿਰੁੱਧ ਇਸ ਨੇ ਬੋਧੀ ਪ੍ਰਦਰਸ਼ਨਾਂ ਦੀ ਅਗਵਾਈ ਕੀਤੀ। ਇਸ ਦੇ ਸਿੱਟੇ ਵਜੋਂ ਡਾਈਮ ਦਾ ਕਤਲ ਹੋ ਗਿਆ ਅਤੇ ਸਰਕਾਰ ਦਾ ਤਖ਼ਤਾ ਪਲਟ ਗਿਆ।

ਹ. ਪੁ. -ਐਨ. ਬ੍ਰਿ. ਮਾ. 10 : 130

**ਟ੍ਰਾਈਗਲਿਸਰਾਈਡ (Triglyceride)** : ਇਹ ਇਕ ਸਾਧਾਰਣ ਲਾਈਪਿਡ ਹੈ। ਟ੍ਰਾਈਗਲਿਸਰਾਈਡ ; ਟ੍ਰਾਈਹਾਈਡ੍ਰਾਕਸੀ ਅਲਕੋਹਲ ਗਲਿਸਰਾਲ ਦੇ ਫੈਟੀ ਐਸਿਡ ਟ੍ਰਾਈਐਸੱਟਰ ਹੁੰਦੇ ਹਨ ਜਿਹੜੇ ਕਿ ਪੌਦੇ ਅਤੇ ਪਸ਼ੂ ਤੰਤੂਆਂ ਖ਼ਾਸ ਕਰ ਕੇ ਭੋਜਨ ਸਟੋਰ ਕਰਨ ਵਾਲੇ ਤੰਤੂਆਂ ਵਿਚ ਮਿਲਦੇ ਹਨ। ਟ੍ਰਾਈਗਲਿਸਰਾਈਡ ਕੁਦਰਤੀ ਚਰਬੀਆਂ ਅਤੇ ਤੇਲਾਂ ਦਾ ਮੁੱਖ ਅੰਸ਼ ਹਨ। ਟ੍ਰਾਈਗਲਿਸਰਾਈਡ ਦਾ ਵਿਆਪਕ ਫ਼ਾਰਮੂਲਾ


$CH_2 — OOC— R$


$CH — OOC — R'$


$CH_2 — OOC — R''$

ਹੈ ਜਿੱਥੇ $RCO_2H$, $R'CO_2H$ ਅਤੇ $R''CO_2H$ ਇਕੋ ਜਾਂ ਭਿੰਨ-ਭਿੰਨ ਫੈਟੀ ਐਸਿਡਾਂ ਜਿਵੇਂ ਕਿ ਬਿਊਟਿਰਿਕ ਜਾਂ ਕੈਪਰੋਇਕ, ਪਾਮਿਟਿਕ ਜਾਂ ਸਟੀਐਰਿਕ, ਓਲੀਇਕ, ਲਿਨੋਲੀਇਕ ਜਾਂ ਲਿਨੋਲੀਨਿਕ ਐਸਿਡਾਂ ਦੇ ਅਣੂ ਹਨ। ਐਲੱਕਲੀ ਨਾਲ ਸਾਬਣੀਕਰਨ ਨਾਲ ਗਲਿਸਰਾੱਲ ਅਤੇ ਫੈਟੀ ਐਸਿਡਾਂ ਦੇ ਐਲੱਕਲੀ ਧਾਤ ਸਾਲਟ ਬਣਦੇ ਹਨ। ਪਸ਼ੂ ਅਤੇ ਬਨਸਪਤ ਟ੍ਰਾਈਗਲਿਸ-ਰਾਈਡਾਂ ਵਿਚ ਮੁੱਖ ਤੌਰ ਤੇ ਸਮਾਨ-ਚੇਨ-ਲੰਬਾਈ ਵਾਲੇ ਫੈਟੀ ਐਸਿਡ ਹੁੰਦੇ ਹਨ। ਕੁੱਝ ਸ਼ੁੱਧ ਸਰਲ ਅਤੇ ਮਿਸ਼ਰਿਤ ਟ੍ਰਾਈਗਲਿਸ-ਰਾਈਡ ਨਿੰਮਨ ਤਾਪਮਾਨ ਉੱਤੇ ਅੰਸ਼ਿਕ ਕ੍ਰਿਸਟਲੀਕਰਨਾਂ ਦੁਆਰਾ ਵੱਖਰੇ ਕੀਤੇ ਜਾਂਦੇ ਹਨ ਪਰੰਤੂ ਕੁਦਰਤ ਵਿਚ ਮਿਲਦੇ ਮਿਸ਼ਰਣਾਂ ਨੂੰ ਵੱਖਰਾ ਕਰਨ ਦੇ ਭੌਤਿਕ ਢੰਗ ਹਾਲੇ ਤੱਕ ਉਪਲੱਬਧ ਨਹੀਂ ਹੋਏ। ਟ੍ਰਾਈਗਲਿਸਰਾਈਡਾਂ ਦੇ ਭੌਤਿਕ ਗੁਣਾਂ ਤੋਂ ਪਤਾ ਲਗਦਾ ਹੈ ਕਿ ਇਹ ਘੱਟੋ ਘੱਟ ਤਿੰਨ ਬਹੁ-ਰੂਪੀ ਰੂਪਾਂਤਰਣਾਂ ਵਿਚ ਮਿਲਦੇ ਹਨ।

ਚਰਬੀਆਂ ਅਤੇ ਤੇਲਾਂ ਦੇ ਭੌਤਿਕ ਅਤੇ ਰਸਾਇਣਿਕ ਗੁਣ ਮੌਜੂਦ ਫੈਟੀ ਐਸਿਡਾਂ ਦੇ ਗੁਣਾਂ ਉੱਤੇ ਨਿਰਭਰ ਹਨ। ਸੰਤ੍ਰਿਪਤ ਫੈਟੀ ਐਸਿਡ ਉੱਚ-ਪਿਘਲਾਉ ਦਰਜੇ ਵਾਲੀਆਂ ਚਰਬੀਆਂ ਉਤਪੰਨ ਕਰਦੇ ਹਨ। ਅਸੰਤ੍ਰਿਪਤੀ ਨਾਲ ਫੈਟੀ ਐਸਿਡਾਂ ਅਤੇ ਚਰਬੀਆਂ ਦੇ ਪਿਘਲਾਉ ਦਰਜੇ ਘਟ ਜਾਂਦੇ ਹਨ। ਖਾਣ ਯੋਗ ਚਰਬੀਆਂ ਤਿਆਰ ਕਰਨ ਲਈ ਤੇਲਾਂ ਦਾ ਵਪਾਰਕ ਤੌਰ ਤੇ ਹਾਈਡ੍ਰੋਜਨੀਕਰਨ ਕੀਤਾ ਜਾਂਦਾ ਹੈ।

ਹ. ਪੁ. -ਮੈਕ. ਐਨ. ਸ. ਟ. 14 : 99

**ਟ੍ਰਾਈਚਿਕਾ ਹੀਨਰਿਕ ਫ਼ਾਨ (Treitchke Heinrich Von)** : ਜਰਮਨੀ ਦੇ ਇਸ ਪ੍ਰਸਿੱਧ ਇਤਿਹਾਸਕਾਰ ਦਾ ਜਨਮ 15 ਸਤੰਬਰ, 1834 ਈ. ਨੂੰ ਡਰੈਸਡਨ ਵਿਖੇ ਹੋਇਆ। ਇਸਦਾ ਪਿਤਾ ਇਕ ਉੱਚ Sescon ਅਫ਼ਸਰ ਸੀ। ਅੱਠ ਸਾਲ ਦੀ ਉਮਰ ਵਿਚ ਖ਼ਸਰੇ ਕਾਰਨ ਇਸਨੂੰ ਕੰਨਾਂ ਤੋਂ ਉੱਚਾ ਸੁਣਨ ਲੱਗ ਪਿਆ ਅਤੇ ਬਾਅਦ ਵਿਚ ਇਹ ਪੂਰੀ ਤਰ੍ਹਾਂ ਬੋਲਾ ਹੋ ਗਿਆ। ਇਤਿਹਾਸ ਵਿਚ ਇਸਨੂੰ ਕਾਫ਼ੀ ਦਿਲਚਸਪੀ ਸੀ ਇਸਨੇ ਲਾਈਪਜ਼ਿਗ ਅਤੇ ਬਾੱਨ ਵਿਖੇ ਸਿਖਿਆ ਪ੍ਰਾਪਤ ਕੀਤੀ ਅਤੇ 1858 ਵਿਚ ਇਹ ਲਾਈਪਜ਼ਿਗ ਯੂਨੀਵਰਸਿਟੀ ਵਿਚ ਇਤਿਹਾਸ ਦਾ ਅਧਿਆਪਕ ਬਣ ਗਿਆ।

ਕਿਉਂਕਿ ਇਹ ਪ੍ਰਸ਼ੀਆ ਦੀ ਰਾਜਨੀਤੀ ਦਾ ਤਕੜਾ ਹਿਮਾਇਤੀ ਸੀ ਇਸ ਲਈ 1863 ਵਿਚ ਇਸਨੂੰ ਹੋਰ ਜਗ੍ਹਾ ਕੰਮ



ਟ੍ਰਾਈਚਿਕਾ ਹੀਨਰਿਕ ਵਾਨ

ਲੱਭਣਾ ਪਿਆ। ਸੰਨ 1866 ਤੋਂ 1889 ਦੌਰਾਨ ਇਸਨੇ ਜਰਮਨੀ ਦੇ ਏਕੀਕਰਨ ਲਈ Preussiche Jahrbucher ਨਾਮੀ ਇਕ ਪਰਚੇ ਦਾ ਸੰਪਾਦਨ ਸ਼ੁਰੂ ਕੀਤਾ ਜਿਹੜਾ ਕਾਫ਼ੀ ਪ੍ਰਚੱਲਤ ਹੋਇਆ। ਸੰਨ 1866 ਵਿਚ ਹੀ ਇਹ ਕੀਲ ਯੂਨੀਵਰਸਿਟੀ ਵਿਚ ਆ ਗਿਆ। ਇਹ ਜਰਮਨੀ ਦਾ ਏਕਾਕੀਕਰਨ ਕਰਨ ਦਾ ਪੂਰਾ ਹਿਮਾਇਤੀ ਸੀ। ਆਪਣਾ ਇਹ ਟੀਚਾ ਪੂਰਾ ਹੋਇਆ ਵੇਖ ਕੇ ਇਸ ਨੇ ਜਰਮਨੀ ਨੂੰ ਚੰਗੀ ਤਰ੍ਹਾਂ ਮਜਬੂਤ ਕਰਨ, ਉਸਨੂੰ ਵਧਾਉਣ ਅਤੇ ਹੱਦਾਂ ਨੂੰ ਮਜ਼ਬੂਤ ਕਰਨ ਵਲ ਆਪਣਾ ਪੂਰਾ ਧਿਆਨ ਲਾਇਆ। ਇਸੇ ਦੌਰਾਨ ਇਹ ਇਕ ਨਾਮੀ ਇਤਿਹਾਸਕਾਰ ਅਤੇ ਯੋਗ ਅਧਿਆਪਕ ਬਣ ਚੁਕਾ ਸੀ। ਰਾਜਨੀਤਿਕ ਹਾਲਤਾਂ ਦੇ ਬਦਲਣ ਦੇ ਨਾਲ ਨਾਲ ਇਹ ਪਹਿਲਾਂ ਹੀਡਲਬਰਗ ਯੂਨੀਵਰਸਿਟੀ ਵਿਚ ਅਤੇ ਫਿਰ 1874 ਵਿਚ ਬਰਲਿਨ ਵਿਚ ਪ੍ਰੋਫ਼ੈਸਰ ਬਣ ਗਿਆ। ਸੰਨ 1895 ਵਿਚ ਇਹ ਪ੍ਰਸਿੱਧ ਪਤ੍ਰਿਕਾ 'Deutsche historische' ਦਾ ਸੰਪਾਦਕ ਬਣ ਗਿਆ। ਸੰਨ 1871-1884 ਦੌਰਾਨ ਇਹ ਰੀਕਸਟੈਗ ਸਭਾ ਦਾ ਮੈਂਬਰ ਸੀ ਪਰ ਆਪਣੇ ਬੋਲੇਪਣ ਕਾਰਨ ਇਹ ਰਾਜਨੀਤੀ ਵਿਚ ਕੋਈ ਉਚ ਪਦਵੀ ਨਾ ਲੈ ਸਕਿਆ।

ਟ੍ਰਾਈਚਿਕਾ ਸਮਾਜਵਾਦ ਦਾ ਕਟੜ ਵਿਰੋਧੀ ਸੀ। ਇਸਦੇ ਵਿਚਾਰ ਵਿਚ ਰਾਜਪ੍ਰਬੰਧ ਸੱਤਾਧਾਰੀ ਰਾਜਿਆਂ ਵਲੋਂ ਬਿਨਾਂ ਪਾਰਲੀਮੈਂਟ ਦੇ ਦਖ਼ਲ ਦੇ ਚਲਾਇਆ ਜਾਣਾ ਚਾਹੀਦਾ ਹੈ। ਇਹ ਜਰਮਨੀ ਨੂੰ ਰੋਮ ਦੇ ਰਾਜ ਦਾ ਹੀ ਅਸਲੀ ਵਾਰਸ ਸਮਝਦਾ ਸੀ। ਇਹ ਐਟਰਨਿਕ ਅਤੇ ਅੰਗਰੇਜ਼ਾਂ ਦਾ ਵੀ ਵਿਰੋਧੀ ਸੀ। ਇਸਦੀਆਂ ਲਿਖਤਾਂ ਮੈਗਨਮ ਓਪਸ (Magnum opus) ਵਿਚ ਇਸ ਦੀ ਉਨ੍ਹਾਂ ਪ੍ਰਤੀ ਨਫ਼ਰਤ ਦਾ ਭਲੀ ਭਾਂਤ ਪਤਾ ਲਗਦਾ ਹੈ।

28 ਅਪ੍ਰੈਲ, 1896 ਵਿਚ ਬਰਲਿਨ ਵਿਖੇ ਇਸਦੀ ਮੌਤ ਹੋ ਗਈ।

ਹ. ਪੁ. —ਐਨ. ਬ੍ਰਿ. ਮਾ. 10 : 108 ; ਐਨ. ਅਮੈ. 26 : 78

**ਟ੍ਰਾਈਟਨ** (Triton) : ਯੂਨਾਨੀ ਮਿਥਿਹਾਸ ਅਨੁਸਾਰ ਇਹ ਇਕ ਸਮੁੰਦਰੀ ਦੇਵ ਸੀ ਜੋ ਸਮੁੰਦਰ ਦੇ ਦੇਵਤੇ ਪੋਸੀਡਨ ਦਾ ਪੁੱਤਰ ਸੀ। ਇਸ ਦੀ ਮਾਂ ਦਾ ਨਾਂ ਐਂਫੀਟ੍ਰਾਈਟ ਸੀ। ਹੈਸੀਆੱਡ ਕਵੀ ਅਨੁਸਾਰ ਟ੍ਰਾਈਟਨ ਆਪਣੇ ਮਾਤਾ ਪਿਤਾ ਨਾਲ ਸਮੁੰਦਰ ਦੇ ਹੇਠਾਂ ਇਕ ਸੁਨਹਿਰੀ ਮਹੱਲ ਵਿਚ ਰਹਿੰਦਾ ਸੀ। ਚਿੱਤਰਾਂ ਵਿਚ ਇਸ ਨੂੰ ਲੱਕ ਤੱਕ ਮਨੁੱਖ ਦੀ ਸ਼ਕਲ ਵਰਗਾ ਅਤੇ ਉਸਤੋਂ ਹੇਠਾਂ ਮੱਛੀ ਦੀ ਪੂਛ ਵਰਗਾ ਦਿਖਾਇਆ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਇਹ ਸੰਖ ਵਜਾਇਆ ਕਰਦਾ ਸੀ ਜਿਸ ਦੀਆਂ ਸੁਰਾਂ ਅਨੁਸਾਰ ਸਮੁੰਦਰ ਵਿਚ ਲਹਿਰਾਂ ਉੱਠ ਖੜੋਂਦੀਆਂ ਸਨ ਜਾਂ ਉਹ ਸ਼ਾਂਤ ਹੋ ਜਾਂਦੀਆਂ ਸੀ।

ਹ. ਪੁ. –ਐਨ. ਬ੍ਰਿ. ਮਾ. 10 : 132

**ਟ੍ਰਾਈਟਿਊਬਰਕਿਊਲੇਟਾ** (Trituberculata) : ਟ੍ਰਾਇਟਿਊਬਰਕਿਊਲੇਟਾ ਜਾਂ ਪੈਂਟੋਥੀਰੀਆ (Pantotheria) ਜੁਰੈਸਿਕ ਚਟਾਨਾਂ ਵਿਚੋਂ ਮਿਲੇ ਛੋਟੇ ਛੋਟੇ, ਕੀੜੇ-ਮਕੌੜੇ ਖਾਣ ਵਾਲੇ ਥਣਧਾਰੀ ਪ੍ਰਾਣੀਆਂ ਦੇ ਪਥਰਾਟਾਂ ਦਾ ਇਕ ਗਰੁੱਪ ਹੈ। ਤਿੱਖੀਆਂ ਨੋਕਾਂ ਵਾਲੇ ਹੇਠਲੇ ਮੋਲਰ ਦੰਦ ਇਨ੍ਹਾਂ ਪ੍ਰਾਣੀਆਂ ਦੀ ਵਿਸ਼ੇਸ਼ਤਾ ਸਨ।

ਇਨ੍ਹਾਂ ਵਿਚੋਂ ਕੁਝ ਜਿਵੇਂ ਐਂਫ਼ੀਥੀਰੀਅਮ (Amphitherium) ਪਲੈਟੀਪਸ ਅਤੇ ਐਕਿਡਨਾ (Echidna) ਨੂੰ ਛਡ ਕੇ, ਬਾਕੀ ਦੇ ਸਾਰੇ ਥਣਧਾਰੀ ਪ੍ਰਾਣੀਆਂ ਦੇ ਸ਼ਾਇਦ ਵੱਡ-ਵਡੇਰੇ ਸਨ।

ਹ. ਪੁ.-ਐਨ. ਬ੍ਰਿ. 22 : 487

**ਟ੍ਰਾਈਟੀਅਮ** (Tritium) : ਇਹ ਹਾਈਡ੍ਰੋਜਨ ਤੱਤ ਦਾ ਸਭ ਤੋਂ ਭਾਰਾ ਅਤੇ ਰੇਡੀਓ-ਐਕਟਿਵ ਸਮਸਥਾਨਕ (${}_1H^3$) ਹੈ। ਇਹ ਕੁਦਰਤੀ ਤੌਰ ਤੇ ਬਹੁਤ ਘੱਟ ਮਾਤਰਾ ਵਿਚ ਮਿਲਦਾ ਹੈ ਪ੍ਰੰਤੂ ਆਮ ਕਰਕੇ ਬਣਾਵਟੀ ਤੌਰ ਤੇ ਨਿਊਕਲੀ ਤੱਤ-ਅੰਤਰਨ (ਟ੍ਰਾਂਸਮਿਊਟੇਸ਼ਨ) ਵਿਧੀਆਂ ਦੁਆਰਾ ਤਿਆਰ ਕੀਤਾ ਜਾਂਦਾ ਹੈ। ਰਸਾਇਣਿਕ ਅਤੇ ਬਾਇਓਲੌਜੀਕਲ ਖੋਜ ਵਿਚ ਇਸ ਦੀ ਵਰਤੋਂ ਜ਼ਿਆਦਾਤਰ ਟ੍ਰੇਸਰ ਦੇ ਤੌਰ ਤੇ ਕੀਤੀ ਜਾਂਦੀ ਹੈ ਅਤੇ ਇਹ ਤਾਪ ਨਿਊਕਲੀ ਜਾਂ ਹਾਈਡ੍ਰੋਜਨ ਬੰਬ ਦਾ ਇਕ ਅੰਸ਼ ਹੈ। ਰਸਾਇਣਕ ਚਿੰਨ੍ਹ 'T' ਅਤੇ ਇਸ ਦੇ ਨਿਊਕਲੀਅਸ ਟ੍ਰਾਈਟੌਨ ਲਈ 't' ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਦਾ ਪੁੰਜ 3.01700 ਪਰਮਾਣੂ-ਪੁੰਜ ਯੂਨਿਟ (a.m.u) ਹੈ।

ਗੁਣ—ਮਾਲੀਕਿਊਲੀ ਟ੍ਰਾਈਟੀਅਮ, $T_2$ ਸਾਧਾਰਣ ਹਾਲਤਾਂ ਵਿਚ ਗੈਸ ਹੈ ਪਰੰਤੂ ਇਸ ਦਾ ਪਿਘਲਾਉ-ਦਰਜਾ ਅਤੇ ਉਬਾਲ-ਦਰਜਾ ਕ੍ਰਮਵਾਰ 252.40° ਸੈਂ. ਅਤੇ -248.12° ਸੈਂ. ਹਨ, ਜਦੋਂ ਕਿ ਹਾਈਡ੍ਰੋਜਨ ਵਿਚ ਇਹ-259.2° ਸੈਂ. ਅਤੇ -252.77° ਸੈਂ. ਹਨ।

ਰਸਾਇਣਿਕ ਤੌਰ ਤੇ ਟ੍ਰਾਈਟੀਅਮ ਬਿਲਕੁਲ ਹਾਈਡ੍ਰੋਜਨ ਵਾਂਗ ਕਿਰਿਆ ਕਰਦੀ ਹੈ ਪਰੰਤੂ ਪਰਮਾਣਵੀਂ-ਭਾਰ ਜ਼ਿਆਦਾ ਹੋਣ ਕਰਕੇ ਇਸ ਦੀਆਂ ਕਈ ਕਿਰਿਆਵਾਂ ਹਾਈਡ੍ਰੋਜਨ ਨਾਲੋਂ ਘੱਟ ਰਫ਼ਤਾਰ ਨਾਲ ਹੁੰਦੀਆਂ ਹਨ। ਇਸ ਲਈ ਜੇਕਰ ਕਦੇ ਹਾਈਡ੍ਰੋਜਨ ਦੀ ਥਾਂ ਟ੍ਰਾਈਟੀਅਮ ਦੀ ਵਰਤੋਂ ਇਕ ਟ੍ਰੇਸਰ ਦੇ ਤੌਰ ਤੇ ਕੀਤੀ ਜਾਵੇ ਤਾਂ ਕਾਫ਼ੀ ਗ਼ਲਤ ਸਿੱਟੇ ਨਿਕਲਣ ਦਾ ਡਰ ਰਹਿੰਦਾ ਹੈ।

ਟ੍ਰਾਈਟੀਅਮ ਸਭ ਤੋਂ ਪਹਿਲਾਂ ਉੱਚ-ਊਰਜਾ ਵਾਲੀਆਂ ਡਿਊਟ੍ਰਾੱਨਾਂ ਨਾਲ ਡਿਊਟੀਰੀਅਮ ਦੇ ਯੋਗਿਕਾਂ ਉੱਤੇ ਬੰਬਾਰੀ ਨਾਲ ਤਿਆਰ ਕੀਤਾ ਗਿਆ ਸੀ।



$${}_1H^2 + {}_1H^2 \rightarrow {}_1H^3 + {}_1H^1$$

ਇਸੇ ਤਰ੍ਹਾਂ ਕਈ ਹੋਰ ਨਿਊਕਲੀ ਕਿਰਿਆਵਾਂ ਦੁਆਰਾ ਟ੍ਰਾਈਟੀਅਮ ਉਤਪੰਨ ਹੁੰਦਾ ਹੈ। ਇਨ੍ਹਾਂ ਵਿਚੋਂ ਸਭ ਤੋਂ ਪ੍ਰਸਿੱਧ 6 ਪਰਮਾਣਵੀਂ ਭਾਰ ਵਾਲੇ ਲਿਥੀਅਮ ਸਮਸਥਾਨਕ ਦੁਆਰਾ ਮੰਦ ਨਿਊਟ੍ਰਾੱਨਾਂ ਦਾ ਸੋਖਣ ਹੈ :



$${}_3Li^6 + {}_0n^1 \rightarrow {}_1H^3 + {}_2He^4$$

ਇਸ ਤਰ੍ਹਾਂ ਇਕ ਨਿਊਕਲੀ ਰੀਐਕੱਟਰ ਤੋਂ ਪ੍ਰਾਪਤ

ਨਿਊਟ੍ਰਾੱਨਾਂ ਦੀ ਵਰਤੋਂ ਕਰਕੇ ਵੱਡੀ ਮਾਤਰਾ ਵਿਚ ਟ੍ਰਾਈਟੀਅਮ ਤਿਆਰ ਕੀਤਾ ਜਾ ਸਕਦਾ ਹੈ। ਹਾਈਡ੍ਰੋਜਨ ਬੰਬ ਵਿਚ ਵਰਤੇ ਜਾਂਦੇ ਟ੍ਰਾਈਟੀਅਮ ਦਾ ਸ੍ਰੋਤ ਵੀ ਇਹੀ ਹੈ। ਜਦੋਂ ਟ੍ਰਾਈਟੀਅਮ ਉੱਤੇ ਜ਼ਿਆਦਾ ਊਰਜਾ ਵਾਲੇ ਨਿਊਟ੍ਰਾੱਨਾਂ ਦੀ ਬੰਬਾਰੀ ਕੀਤੀ ਜਾਂਦੀ ਹੈ ਤਾਂ ਇਕ ਨਿਊਕਲੀ ਕਿਰਿਆ ਹੁੰਦੀ ਹੈ ਜਿਸ ਨੂੰ ਸੰਯੋਜਨ (fusion) ਕਿਹਾ ਜਾਂਦਾ ਹੈ। ਇਸ ਨਾਲ ਬੰਬਾਰੀ ਕਰਨ ਵਾਲੇ ਕਣਾਂ ਨਾਲੋਂ ਕਿਧਰੇ ਜ਼ਿਆਦਾ ਊਰਜਾ ਉਤਪੰਨ ਹੁੰਦੀ ਹੈ :–



$$_1H^3 + {}_1H^2 \rightarrow {}_2He^4 + {}_0n^1 + 18Mv$$

ਇਹ ਕਿਰਿਆ ਉਨ੍ਹਾਂ ਕਿਰਿਆਵਾਂ ਵਿਚੋਂ ਇਕ ਹੈ ਜਿਨ੍ਹਾਂ ਦੁਆਰਾ ਤਾਪ ਨਿਊਕਲੀ ਬੰਬਾਂ ਨੂੰ ਊਰਜਾ ਸਪਲਾਈ ਕੀਤੀ ਜਾਂਦੀ ਹੈ ਅਤੇ ਇਹ ਕੰਟਰੋਲ ਕੀਤੇ ਤਾਪ-ਨਿਊਕਲੀ ਰੀਐਕਟਰਾਂ ਵਿਚ ਊਰਜਾ ਉਤਪੰਨ ਕਰਨ ਲਈ ਮਹੱਤਵਪੂਰਨ ਹੋ ਸਕਦੀ ਹੈ।

ਮੀਂਹ ਦੇ ਪਾਣੀ ਵਿਚ ਹਾਈਡ੍ਰੋਜਨ ਦੇ ਪ੍ਰਤੀ $10^{18}$ ਪਰਮਾਣੂਆਂ ਵਿਚ ਲਗਭਗ 1 ਤੋਂ 10 ਪਰਮਾਣੂ ਟ੍ਰਾਈਟੀਅਮ ਮਿਲਦਾ ਹੈ। ਵਾਯੂਮੰਡਲ ਦੀ ਨਾਈਟ੍ਰੋਜਨ ਨਾਲ ਤੀਖਣ ਨਿਊਟ੍ਰਾਨਾਂ ਦੀ ਬੰਬਾਰੀ ਨਾਲ ਵੀ ਟ੍ਰਾਈਟੀਅਮ ਉਤਪੰਨ ਹੁੰਦਾ ਮੰਨਿਆ ਜਾਂਦਾ ਹੈ। ਧਰਤੀ ਦੀ ਸਤ੍ਹਾ ਉੱਤੇ ਕੁਦਰਤੀ ਟ੍ਰਾਈਟੀਅਮ ਦੀ ਕੁੱਲ ਮਾਤਰਾ ਲਗਭਗ 1,800 ਗ੍ਰਾ. ਹੈ ਜਿਸ ਵਿਚੋਂ ਲਗਭਗ 11 ਗ੍ਰਾ. ਵਾਯੂਮੰਡਲ ਵਿਚ ਅਤੇ 13 ਗ੍ਰਾ. ਜ਼ਮੀਨ ਦੇ ਪਾਣੀਆਂ ਵਿਚ ਮਿਲਦਾ ਹੈ। ਸ਼ਰਾਬ ਦੀ ਪੁਰਾਤਨਤਾ, ਗਰਮ ਚਸ਼ਮਿਆਂ ਦਾ ਮੂਲ ਸੋਮਾ, ਵਾਯੂਮੰਡਲ ਵਿਚ ਵਾਸ਼ਪ ਦਾ ਰਲਣਾ ਅਤੇ ਧਰਤੀ ਦੇ ਪਾਣੀਆਂ ਦਾ ਸਮੁੰਦਰ ਵੱਲ ਜਾਣ ਦੀ ਦਰ ਦਾ ਪਤਾ ਇਸ ਗੱਲ ਤੋਂ ਲਗਾਇਆ ਜਾਂਦਾ ਹੈ ਕਿ ਇਨ੍ਹਾਂ ਵਿਚ ਕੁਦਰਤੀ ਟ੍ਰਾਈਟੀਅਮ ਦੀ ਮਾਤਰਾ ਕਿੰਨੀ ਹੈ।

ਸ਼ੁੱਧ ਟ੍ਰਾਈਟੀਅਮ ਦੇ ਬਹੁਤ ਹੀ ਘਟ ਯੌਗਿਕ ਤਿਆਰ ਕੀਤੇ ਅਤੇ ਅਧਿਐਨ ਕੀਤੇ ਗਏ ਹਨ। ਵਧੇਰੇ ਮਹੱਤਵਪੂਰਨ ਯੌਗਿਕ ਆਰਗੈਨਿਕ ਯੌਗਿਕ ਹਨ, ਜਿਨ੍ਹਾਂ ਵਿਚ ਹਾਈਡ੍ਰੋਜਨ ਐਟਮ ਦੇ ਕੁਝ ਪਰਮਾਣੂਆਂ ਦੀ ਥਾਂ ਟ੍ਰਾਈਟੀਅਮ ਦੇ ਕੁਝ ਪਰਮਾਣੂਆਂ ਨੇ ਲੈ ਲਈ ਹੈ।

ਹ. ਪੁ.–ਮੈਕ. ਐਨ. ਸ. ਟ. 14 : 119

**ਟ੍ਰਾਈਡਾਇਮਾਈਟ (Tridymite)** : ਇਹ ਦੁਰਲੱਭ ਖਣਿਜ ਸਿਲੀਕਾਨ ਆੱਕਸਾਈਡ ਜਾਂ ਸਿਲੀਕਾ ਦਾ ਬਣਿਆ ਹੁੰਦਾ ਹੈ ਪ੍ਰੰਤੂ ਰਵਿਆਂ ਦੇ ਰੂਪ ਵਿਚ ਕੁਆਰਟਜ਼ ਨਾਲੋਂ ਭਿੰਨ ਹੁੰਦਾ ਹੈ। ਇਸ ਦੇ ਰਵੇ ਛੋਟੇ ਅਤੇ ਬਾਰੀਕ ਹੈਕੱਸਾਗੋਨਲ ਪਲੇਟਾਂ ਦੇ ਰੂਪ ਵਿਚ ਹੁੰਦੇ ਹਨ ਜਿਹੜੀਆਂ ਕਿ ਆਮ ਕਰਕੇ ਤਿੰਨ ਤਿੰਨ ਦੇ ਗਰੁੱਪਾਂ ਵਿਚ ਜੁੜੀਆਂ ਹੁੰਦੀਆਂ ਹਨ। ਇਸੇ ਕਰਕੇ ਇਸ ਦਾ ਇਹ ਨਾਂ ਯੂਨਾਨੀ ਸ਼ਬਦ ਟ੍ਰਿਪਲੈੱਟ (ਤੀਹਰਾ) ਤੋਂ ਪਿਆ। ਇਸ ਦੀ ਵਿਸ਼ਿਸ਼ਟ-ਘਣਤਾ 2.28 ਹੈ। ਕੁਆਰਟਜ਼ ਦੇ ਉਲਟ ਇਹ ਸੋਡੀਅਮ ਕਾਰਬੋਨੇਟ ਦੇ ਉਬਲਦੇ ਘੋਲ ਵਿਚ ਘੁਲਣਸ਼ੀਲ ਹੈ। ਟ੍ਰਾਈਡਾਇਮਾਈਟ ਉਲਕਾ ਪਿੰਡਾਂ ਵਿਚ ਵੀ ਮਿਲਦਾ ਹੈ। ਜਦੋਂ ਕੁਆਰਟਜ਼ ਨੂੰ 870° ਸੈਂ. ਉੱਤੇ ਗਰਮ ਕੀਤਾ ਜਾਂਦਾ ਹੈ ਤਾਂ ਇਹ ਬੀਟਾ. ਟ੍ਰਾਈਡਾਇਮਾਈਟ ਵਿਚ ਬਦਲ ਜਾਂਦਾ ਹੈ ਅਤੇ ਇਸ ਦਾ ਆਇਤਨ ਕਾਫ਼ੀ ਵਧ ਜਾਂਦਾ ਹੈ। ਇਸ ਤੋਂ ਉੱਪਰ 1470° ਸੈਂ. ਉੱਤੇ ਟ੍ਰਾਈਡਾਇਮਾਈਟ ਆਪ ਸਿਲੀਕਾ ਦਾ ਇਕ ਹੋਰ ਰੂਪ ਧਾਰ ਲੈਂਦਾ ਹੈ ਜਿਸ ਨੂੰ ਕ੍ਰਿਸਟੋਬੈਲਾਈਟ ਕਿਹਾ ਜਾਂਦਾ ਹੈ।

ਹ. ਪੁ. –ਐਨ. ਬ੍ਰਿ. 22 : 469

**ਟ੍ਰਾਈਨਾਈਟ੍ਰੋਟਾੱਲੂਈਨ (T.N.T. or Trinitrotoluene)** : ਇਸ ਦੀ ਖੋਜ 1863 ਵਿਚ ਜੇ. ਵਿਲਬਰੈਂਡ ਨੇ ਕੀਤੀ ਪ੍ਰੰਤੂ ਇਸ ਦੇ ਵਿਸਫ਼ੋਟਕ ਗੁਣਾਂ ਦਾ ਪਤਾ ਕਾਫ਼ੀ ਦੇਰ ਮਗਰੋਂ ਲੱਗਾ। ਇਸ ਦੀ ਵਰਤੋਂ ਵੱਡੇ ਪੈਮਾਨੇ ਉੱਤੇ ਸੰਸਾਰ ਦੇ ਪਹਿਲੇ ਯੁੱਧ ਦੌਰਾਨ ਹੋਂਦ ਵਿਚ ਆਈ ਪ੍ਰੰਤੂ ਸੰਸਾਰ ਦੇ ਦੂਜੇ ਯੁੱਧ ਵਿਚ ਇਹ ਸਟੈਂਡਰਡ ਵਿਸਫ਼ੋਟਕ ਪਦਾਰਥ ਬਣ ਗਈ।

ਟੀ. ਐਨ. ਟੀ. ਦਾ ਅਣਵੀਂ ਫਾਰਮੂਲਾ $C_7H_5O_6N_3$ ਹੈ ਅਤੇ ਇਹ ਟਾੱਲੂਈਨ ($C_6H_5$ - $CH_3$) ਦੇ ਨਾਈਟ੍ਰੀਕਰਨ ਦੁਆਰਾ ਬਣਦੀ ਹੈ। ਆਮ ਕਰਕੇ ਨਾਈਟ੍ਰੇਸ਼ਨ ਜਾਂ ਨਾਈਟ੍ਰੀਕਰਨ ਤਿੰਨ ਸਟੇਜਾਂ ਵਿਚ ਹੁੰਦਾ ਹੈ। ਪਹਿਲੀ ਸਟੇਜ ਵਿਚ ਮਾਨੋਨਾਈਟ੍ਰੋਟਾੱਲੂਈਨ, ਦੂਸਰੀ ਵਿਚ ਡਾਈਨਾਈਟ੍ਰੋਟਾੱਲੂਈਨ ਅਤੇ ਤੀਸਰੀ ਵਿਚ ਟ੍ਰਾਈਨਾਈਟ੍ਰੋਟਾੱਲੂਈਨ ਬਣਦੀ ਹੈ। ਨਾਈਟ੍ਰੀਕਰਨ ਲਈ ਨਾਈਟ੍ਰਿਕ ਅਤੇ ਸਲਫ਼ਿਊਰਿਕ ਐਸਿਡਾਂ ਦਾ ਮਿਸ਼ਰਣ ਵਰਤਿਆ ਜਾਂਦਾ ਹੈ ਅਤੇ ਮਿਸ਼ਰਣ ਦੀ ਸੰਘਣਤਾ ਸਟੇਜ ਅਨੁਸਾਰ ਵਧਦੀ ਰਹਿੰਦੀ ਹੈ। ਇਸ ਦੇ ਬਣਨ ਦੌਰਾਨ ਲੋੜੀਂਦੀ ਉਪਜ ਅਲੈਫਾ ਟੀ. ਐਨ. ਟੀ. 2. 4. 6 - ਟ੍ਰਾਈਨਾਈਟ੍ਰੋਟਾੱਲੂਈਨ ਵੀ ਥੋੜ੍ਹੀ ਜਿਹੀ ਮਾਤਰਾ ਵਿਚ ਬਣਦੀ ਹੈ।

ਟ੍ਰਾਈਨਾਈਟ੍ਰੋਟਾੱਲੂਈਨ ਇਕ ਪੀਲਾ ਰਵੇਦਾਰ ਪਾਊਡਰ ਹੈ ਜਿਸ ਦਾ ਪਿਘਲਾਉ ਦਰਜਾ 80.5° ਸੈਂ. ਅਤੇ ਵਿਸ਼ਿਸ਼ਟ ਘਣਤਾ 1.65° ਹੈ। ਇਹ ਪਾਣੀ ਵਿਚ ਬਹੁਤ ਹੀ ਘੱਟ ਘੁਲਣਸ਼ੀਲ ਹੈ ਪ੍ਰੰਤੂ ਬੈਂਨਜ਼ੀਨ ਟਾੱਲੂਈਨ ਅਤੇ ਐਸੀਟੋਨ ਵਿਚ ਬਹੁਤ ਜਲਦੀ ਘੁਲ ਜਾਂਦੀ ਹੈ। ਇਹ ਤਾਪ ਪ੍ਰਤੀ ਸਥਾਈ ਹੈ ਪ੍ਰੰਤੂ ਜਦੋਂ ਲਗਭਗ 180° ਸੈਂ. ਤੱਕ ਗਰਮ ਕੀਤਾ ਜਾਂਦਾ ਹੈ ਤਾਂ ਹੌਲੀ ਹੌਲੀ ਇਸ ਦਾ ਅਪਘਟਨ ਹੋ ਜਾਂਦਾ ਹੈ। ਟੱਕਰ ਜਾਂ ਆਘਾਤ ਪ੍ਰਤੀ ਇਸ ਦੀ ਘੱਟ ਸੰਵੇਦਨਸ਼ੀਲਤਾ, ਇਸਦਾ ਪਿਘਲਾਉ–ਤਾਪਮਾਨ ਘੱਟ ਅਤੇ ਉੱਚ ਵਿਸਫ਼ੋਟਕਤਾ ਕਾਰਨ ਟੀ. ਐਨ. ਟੀ. ਪੂਰਵ ਪਰਮਾਣਵੀਂ ਫ਼ੌਜੀ ਵਿਸਫ਼ੋਟਕਾਂ ਵਿਚ ਸਭ ਤੋਂ ਜ਼ਿਆਦਾ ਪ੍ਰਚੱਲਤ ਰਹੀ। ਇਸ ਦੀ ਵਰਤੋਂ ਇੱਕਲੇ ਜਾਂ ਦੂਸਰੇ ਵਿਸਫ਼ੋਟਕ ਮਿਸ਼ਰਣਾਂ ਨਾਲ ਮਿਲ ਕੇ ਸਭ ਤਰ੍ਹਾਂ ਦੇ ਲੜਾਈ ਦੇ ਅਸਲੇ ਵਿਚ ਕੀਤੀ ਜਾਂਦੀ ਹੈ।

ਹ. ਪੁ. - ਐਨ. ਬ੍ਰਿ. 22 : 262

**ਟ੍ਰਾਈਫ਼ਲੋਰੋਐਸੀਟੇਟ (Trifluoroacetate)** :ਇਹ ਟ੍ਰਾਈਫ਼ਲੋਰੋਐਸੀਟਿਕ ਐਸਿਡ, $HC_2F_3O_2$ ਜਾਂ $CF_3COOH$ ਤੋਂ ਤਿਆਰ ਕੀਤੇ ਜਾਂਦੇ ਦੋ ਕਿਸਮ ਦੇ ਯੌਗਿਕਾਂ ਵਿਚੋਂ ਇਕ ਹੈ। ਇਕ ਕਿਸਮ ਟ੍ਰਾਈਫ਼ਲੋਰੋਐਸੀਟਿਕ ਐਸਿਡ ਅਤੇ ਖਾਰਾਂ ਦੀ ਕਿਰਿਆ ਦੁਆਰਾ ਤਿਆਰ ਕੀਤੀ ਜਾਂਦੀ ਹੈ ਜਿਸ ਨਾਲ ਨੈਗੇਟਿਵ ਟ੍ਰਾਈਫੋਲੋਰੋਐਸੀਟੇਟ ਆਇਨ, $CF_3COO$ ਵਾਲੇ ਸਾਲਟ ਬਣਦੇ ਹਨ, ਜਿਵੇਂ ਕਿ ਸੋਡੀਅਮ ਟ੍ਰਾਈਫਲੋਰੋਐਸੀਟੇਟ। ਦੂਸਰੀ ਕਿਸਮ ਇਕ ਐਸੱਟਰ ਹੈ ਜਿਹੜੀ ਕਿ ਟ੍ਰਾਈਫ਼ਲੋਰੋਐਸੀਟਿਕ ਅਤੇ ਅਲਕੋਹਲ ਤੋਂ ਤਿਆਰ ਕੀਤੀ ਜਾਂਦੀ ਹੈ। ਇਸ ਦੀ ਉਦਾਹਰਣ ਈਥਾਈਲ ਟ੍ਰਾਈਫਲੋਰੋਐਸੀਟੇਟ ਹੈ। ਸੋਡੀਅਮ ਟ੍ਰਾਈਫਲੋਰੋਐਸੀਟੇਟ ਦੀ ਵਰਤੋਂ ਦੂਸਰੇ ਫਲੋਰੀਨੇਟਿਡ ਯੌਗਿਕਾਂ ਦੇ ਸੰਸ਼ਲੇਸ਼ਣ ਵਿਚ ਇੰਟਰਮਿਡੀਏਟ (ਮੱਧ-ਵਰਤੀ) ਦੇ ਤੌਰ ਤੇ ਕੀਤੀ ਜਾਂਦੀ ਹੈ।

ਹ. ਪੁ.–ਮੈਕ. ਐਨ. ਸ. ਟ. 14 : 98

**ਟ੍ਰਾਈਫ਼ਾੱਸਫ਼ੋਪਿਰੀਡੀਨ ਨਿਊਕਲੀਓਟਾਈਡ (Triphosphopyridine nucleotide) (TPN)** : ਇਹ ਇਕ ਸਹਿ ਐਨੱਜ਼ਾਇਮ ਹੈ ਜਿਹੜਾ ਕਿ ਬਾਇਆਲੌਜੀਕਲ ਆੱਕਸੀਕਰਨ - ਲਘੂਕਰਨ ਸਿਸਟਮਾਂ ਨਾਲ ਸਬੰਧਤ ਐਨੱਜ਼ਾਈਮੀ ਸਿਸਟਮਾਂ ਦਾ ਮਹੱਤਵਪੂਰਨ ਅੰਸ਼ ਹੈ ਇਸ ਨੂੰ TNP, ਟ੍ਰਾਈਫ਼ਾੱਸਫ਼ੋਪਿਰੀਡੀਨ ਡਾਈਨਿਊਕਲੀਓਟਾਈਡ, ਸਹਿਐਨਜ਼ਾਈਮ II ਅਤੇ ਸਹਿਡੀ-

ਹਾਈਡ੍ਰੋਜੀਨੇਜ਼ II ਦੇ ਤੌਰ ਤੇ ਵੀ ਜਾਣਿਆ ਜਾਂਦਾ ਹੈ। ਇਹ ਯੋਗਿਕ ਬਣਤਰ ਅਤੇ ਫ਼ੰਕਸ਼ਨ ਅਨੁਸਾਰ ਡਾਈਫ਼ਾੱਸਫ਼ੋਪਿਰੀਡੀਨ ਨਿਊਕਲੀਓਟਾਈਡ (DPN) ਨਾਲ ਮਿਲਦਾ-ਜੁਲਦਾ ਹੈ। ਬਣਤਰੀ ਤੌਰ ਤੇ ਇਹ DPN ਨਾਲੋਂ ਇਸ ਗੱਲੋਂ ਭਿੰਨ ਹੈ ਕਿ ਇਸ ਵਿਚ ਐਡੀਨਿਲਿਕ ਐਸਿਡ ਹਿੱਸੇ ਦੀ ਰਾਈਬੋਜ਼ ਮੋਆਇਟੀ (ਅੱਧਾ ਹਿੱਸਾ) ਦੀ 2′ ਸਥਾਨ ਉੱਤੇ ਇਕ ਵਾਧੂ ਫ਼ਾੱਸਫ਼ੋਰਿਕ ਐਸਿਡ ਗਰੁੱਪ ਐਸੱਟਰੀਕ੍ਰਿਤ ਹੁੰਦਾ ਹੈ। ਬਾਇਲੌਜੀਕਲ ਆੱਕਸੀਕਰਨ ਲਘੂਕਰਨ ਕਿਰਿਆਵਾਂ ਵਿੱਚ ਮਾਲੀਕਿਊਲ ਦਾ ਵਾਰੀ ਵਾਰੀ ਇਸ ਦੇ ਹਾਈਡ੍ਰੋਜ਼ਨੀਕ੍ਰਿਤ ਰੂਪ (TPNH) ਵਿਚ ਲਘੂਕਰਨ ਅਤੇ ਮੁੱਢਲੀ ਹਾਲਤ ਵਿਚ ਪੁਨਰ-ਆੱਕਸੀਕਰਨ ਹੋ ਜਾਂਦਾ ਹੈ।




ਟ੍ਰਾਈਫ਼ਾੱਸਫ਼ੋਪਿਰੀਡੀਨ ਨਿਊਕਲੀਓਟਾਈਡ, TPNH ਦੇ ਨਿਕੋਟਿਨਐਮਾਈਡ ਹਿੱਸੇ ਦਾ ਲਘੂਕ੍ਰਿਤ ਰੂਪ।




ਰਾਈਬੋਜ਼ ਮੋਆਇਟੀ ਦੀ 2 ਨੰਬਰ ਕਾਰਬਨ

[ਟ੍ਰਾਈਫ਼ਾੱਸਫ਼ੋਪਿਰੀਡੀਨ ਨਿਊਕਲੀਓਟਾਈਡ, ਮਾਲੀਕਿਊਲ ਦਾ ਆੱਕਸੀਕ੍ਰਿਤ ਰੂਪ (TPN)]

ਜਿਵੇਂ ਹੋਰ ਐੱਨਜ਼ਾਈਮੀ ਕਿਰਿਆਵਾਂ ਵਿਚ DPN ਦੀ ਲੋੜ ਪੈਂਦੀ ਹੈ। ਉਸੇ ਤਰ੍ਹਾਂ TPN ਦੀ ਵਿਸ਼ੇਸ਼ ਤੌਰ ਤੇ ਲੋੜ ਲੈਂਦੀ ਹੈ। ਕੁਝ ਕੁ ਕਿਰਿਆਵਾਂ ਅਜਿਹੀਆਂ ਹਨ ਜਿਨ੍ਹਾਂ ਵਿਚ ਇਨ੍ਹਾਂ ਦੋਹਾਂ ਵਿਚੋਂ ਕੋਈ ਵੀ ਸਹਿਐੱਨਜ਼ਾਈਮ ਦਾ ਕੰਮ ਦੇ ਸਕਦਾ ਹੈ।

ਐਨਜ਼ਾਈਮੀ ਤੌਰ ਤੇ TPN ਤਿਆਰ ਕਰਨ ਲਈ DPN ਦਾ ਐਡਨੋਸੀਨ ਟ੍ਰਾਈਫ਼ਾੱਸਫ਼ੇਟ ਨਾਲ ਫ਼ਾੱਸਫੋਰੀਕਰਨ ਕਰਵਾਉਣਾ ਪੈਂਦਾ ਹੈ।

ਹ. ਪੁ.-ਮੈਕ. ਐਨ. ਸ. ਟ. 14 : 113

**ਟ੍ਰਾਈਫ਼ੀਨਾਈਲਮੀਥੇਨ** (Triphenylmethane) : ਇਹ ਇਕ ਰੰਗਹੀਨ, ਰਵੇਦਾਰ ਐਰੋਮੈਟਿਕ ਹਾਈਡ੍ਰੋਕਾਰਬਨ ਹੈ ਜਿਸ ਦਾ ਪਿਘਲਾਉ ਦਰਜਾ 92.6° ਸੈਂ. ਅਤੇ ਉਬਾਲ ਦਰਜਾ 360° ਸੈਂ. ਹੈ। ਇਸ ਨੂੰ ਬੈਂਨਜ਼ੀਨ ਤੋਂ ਇਕ ਜਾਂ ਜ਼ਿਆਦਾ ਸਟੈੱਪਾਂ ਵਿਚ ਤਿਆਰ ਕੀਤਾ ਜਾਂਦਾ ਹੈ। ਇਕ ਸਟੈੱਪ ਵਾਲੀ ਕਿਰਿਆ ਵਿਚ ਐਲੂਮਿਨੀਅਮ ਕਲੋਰਾਈਡ ਦੀ ਹੋਂਦ ਵਿਚ ਬੈਂਨਜ਼ੀਨ ਉੱਤੇ ਕਲੋਰੋਫਾਰਮ ਦੀ ਕਿਰਿਆ ਕਰਵਾਈ ਜਾਂਦੀ ਹੈ। ਇਹ ਫ਼ਰੀਡਲ ਕਰਾਫ਼ਟਸ ਕਿਰਿਆ ਦੀ ਇਕ ਉਦਾਹਰਣ ਹੈ।




ਟ੍ਰਾਈਫ਼ੀਨਾਈਲ ਮੀਥੇਨ

ਟ੍ਰਾਈਫ਼ੀਨਾਈਲਮੀਥੇਨ ਬੜੀ ਆਸਾਨੀ ਨਾਲ ਟ੍ਰਾਈ-ਫ਼ੀਨਾਈਲਕਾਰਬੀਨਾਲ ਵਿਚ ਆੱਕਸੀਕ੍ਰਿਤ ਹੋ ਜਾਂਦੀ ਹੈ ਅਤੇ ਫ਼ਾੱਸਫ਼ੋਰਸ ਪੈਂਟਾਕਲੋਰਾਈਡ ਨਾਲ ਕਿਰਿਆ ਕਰਕੇ ਟ੍ਰਾਈਫ਼ੀਨਾਈ-ਲਕਲੋਰੋਮੀਥੇਨ ਬਣਾਉਂਦੀ ਹੈ। ਟ੍ਰਾਈਫ਼ੀਨਾਈਲਮੀਥੇਨ ਦੀ ਮੀਥੇਨ ਹਾਈਡ੍ਰੋਜ਼ਨ ਨੀਮ ਤੇਜ਼ਾਬੀ ਹੁੰਦੀ ਹੈ ਅਤੇ ਜਦੋਂ ਹਾਈਡ੍ਰੋਕਾਰਬਨ ਨੂੰ ਪੋਟਾਸ਼ੀਅਮ ਧਾਤ ਨਾਲ ਗਰਮ ਕੀਤਾ ਜਾਂਦਾ ਹੈ ਤਾਂ ਹਾਈਡ੍ਰੋਜ਼ਨ ਅਤੇ ਪੋਟਾਸ਼ੀਅਮ ਟ੍ਰਾਈਫ਼ੀਨਾਈਲਮੀਥਾਈਡ ਬਣਦੇ ਹਨ। ਇਸ ਦੇ ਕੁਝ ਐਮਾਈਨੋ ਵਿਉਤਪੰਨ ਜਿਵੇਂ ਕਿ 4,4′ ਬਿਸ (ਡਾਈਮੀਥਾਈਲ ਐਮੀਨੋ) ਟ੍ਰਾਈਫ਼ੀਨਾਈਲਮੀਥੇਨ, ਰੰਗਹੀਨ ਲਿਊਕੋ ਖਾਰਾਂ ਬਣਾਉਂਦੇ ਹਨ ਜਿਨ੍ਹਾਂ ਤੋਂ ਟ੍ਰਾਈਫ਼ੀਨਾਈਲਮੀਥੇਨ ਰੰਗਕ ਪਦਾਰਥ ਤਿਆਰ ਕੀਤੇ ਜਾਂਦੇ ਹਨ।

ਹ. ਪੁ.–ਮੈਕ. ਐਨ. ਸ.ਟ. 14 : 113

**ਟ੍ਰਾਈਬਾਲੀ** : ਇਹ ਥਰੇਸੀਆਈ ਲੋਕਾਂ ਦੇ ਨਾਂ ਨਾਲ ਜਾਣੇ ਜਾਂਦੇ ਹਨ ਜਿਨ੍ਹਾਂ ਦੇ ਮੂਲ ਨਿਵਾਸੀ ਐਗਰਸ ਅਤੇ ਬਰੋਂਗਸ ਦਰਿਆਵਾਂ ਦੇ ਸੰਗਮ ਦੇ ਨੇੜੇ ਸਥਿਤ ਟ੍ਰਾਈਬਾਲੀ ਮੈਦਾਨ ਦੇ ਵਸਨੀਕ ਸਨ। 424 ਈ. ਪੂ. ਤੋਂ ਬਾਅਦ ਇਨ੍ਹਾਂ ਨੂੰ ਮੀਇਲੀਰੀਆਨ ਕਬੀਲੇ ਦੇ ਆਟੈਰੀਐਟਾ ਲੋਕਾਂ ਨੇ ਜਿੱਤ ਲਿਆ। 339 ਈ. ਪੂ. ਵਿਚ ਟ੍ਰਾਈਬਾਲੀ ਲੋਕਾਂ ਨੇ ਫ਼ਿਲਿਪ ਦੂਜੇ ਨੂੰ ਹੀਮੱਸ ਦੇ ਪਰਬਤੀ ਸਿਲਸਿਲੇ ਨੂੰ ਪਾਰ ਕਰਨ ਦੀ ਇਜਾਜ਼ਤ ਦੇਣ ਤੇ ਸ਼ਰਤ ਰੱਖੀ ਕਿ ਇਨ੍ਹਾਂ ਨੂੰ ਵੀ ਲੁੱਟ-ਮਾਰ ਦੇ ਮਾਲ ਵਿਚੋਂ ਹਿੱਸਾ ਦਿੱਤਾ ਜਾਵੇ ਪਰ ਫ਼ਿਲਿਪ ਨੇ ਇਹ ਸ਼ਰਤ ਨਾ ਮੰਨੀ ਅਤੇ ਉਹ ਜਬਰਨ ਹੀ ਉਥੋਂ ਦੀ ਲੰਘ ਗਿਆ ਪਰ ਇਸ ਦੌਰਾਨ ਆਪਸੀ ਝੜਪ ਵਿਚ ਫ਼ਿਲਿਪ ਕਾਫ਼ੀ ਜ਼ਖ਼ਮੀ ਹੋ ਗਿਆ।

ਫ਼ਿਲਿਪ ਦੀ ਮੌਤ ਤੋਂ ਬਾਅਦ 335 ਈ. ਪੂ. ਵਿਚ ਸਿਕੰਦਰ ਮਹਾਨ ਨੇ ਹੀਮੱਸ ਪਾਰ ਕਰਕੇ ਇਨ੍ਹਾਂ ਲੋਕਾਂ ਨੂੰ ਹਾਰ ਦਿੱਤੀ। ਸਮਾਂ ਪਾ ਕੇ ਟ੍ਰਾਈਬਾਲੀ ਕਬੀਲੇ ਨੇ ਮੁੜ ਤਾਕਤ ਫੜ ਲਈ ਤੇ ਆਉਣ ਵਾਲੇ ਸਮੇਂ ਵਿਚ ਮਕਦੂਨੀਆ ਦੇ ਰੋਮਨ ਗਵਰਨਰਾਂ ਲਈ ਕਾਫ਼ੀ ਮੁਸ਼ਕਲਾਂ ਖੜੀਆਂ ਕਰਦੇ ਰਹੇ।

ਹ. ਪੁ. -ਐਨ. ਬ੍ਰਿ. ਮਾ. 10 : 115

**ਟ੍ਰਾਈਲੋਬਾਇਟਾ** (Trilobita) : ਇਹ ਆਰਥ੍ਰੋਪੋਡਾ ਫ਼ਾਈਲਮ ਦੇ ਲੁਪਤ ਹੋ ਚੁੱਕੇ, ਸਮੁੰਦਰੀ ਪ੍ਰਾਣੀਆਂ ਦਾ ਇਕ ਗਰੁੱਪ ਸੀ ਜਿਨ੍ਹਾਂ ਦੇ ਪਥਰਾਟ ਪੇਲੀਓਜ਼ੋਇਕ ਐਰਾ ਸਮੇਂ ਦੀਆਂ ਚਟਾਨਾਂ ਵਿਚੋਂ ਮਿਲਦੇ ਹਨ। ਇਹ ਚੂਨੇ ਦੇ ਪੱਥਰ, ਸ਼ੇਲ (Shale) ਤੇ ਸੈਂਡ-ਸਟੋਨ ਵਿਚ, ਕੋਰਲ, ਇਕਾਈਨੋਡਰਮੇਟ, ਪ੍ਰੈਕੀਓਪੋਡ ਆਦਿ ਵਰਗੇ ਰੀੜ੍ਹ ਰਹਿਤ ਪ੍ਰਾਣੀਆਂ ਦੇ ਨਾਲ ਮਿਲਦੇ ਹਨ ਜਿਸ ਤੋਂ ਇਹ ਅੰਦਾਜ਼ਾ ਲਗਾਇਆ ਜਾਂਦਾ ਹੈ ਕਿ ਉਹ ਸ਼ਾਇਦ ਸਿਰਫ਼ ਘੱਟ ਡੂੰਘੇ ਸਮੁੰਦਰਾਂ ਵਿਚ ਹੀ ਮਿਲਦੇ ਹਨ ਅਤੇ ਅਲੂਣੇ ਪਾਣੀਆਂ ਵਿਚ ਨਹੀਂ ਹੁੰਦੇ ਸਨ। ਇਨ੍ਹਾਂ ਦੀਆਂ ਕਈ ਜਾਤੀਆਂ ਲੋਅਰ ਕੈਂਬ੍ਰੀਅਨ ਸਮੇਂ ਦੇ ਸਭ ਤੋਂ

ਪਹਿਲੇ ਪਥਰਾਟਾਂ ਵਿਚੋਂ ਮਿਲੀਆਂ ਹਨ। ਔਰਡੋਵੀਸੀਅਨ ਅਤੇ ਸਿਲੁਰੀਅਨ ਸਮੇਂ ਵਿਚ ਇਹ ਸਭ ਤੋਂ ਜ਼ਿਆਦਾ ਮਿਲੇ ਹਨ ਜਿਸ ਤੋਂ ਬਾਅਦ ਇਹ ਘਟਣੇ ਸ਼ੁਰੂ ਹੋ ਗਏ ਅਤੇ ਪਰਮੀਅਨ ਸਮੇਂ ਤੀਕ ਇਨ੍ਹਾਂ ਦੀਆਂ ਸਿਰਫ਼ ਤਿੰਨ ਪ੍ਰਜਾਤੀਆਂ ਹੀ ਰਹਿ ਗਈਆਂ ਸਨ।

ਇਨ੍ਹਾਂ ਦੇ ਸਰੀਰ ਆਕਾਰ ਵਿਚ ਬੜੇ ਵਖਰੇਵੇਂ ਮਿਲੇ ਹਨ। ਇਕ. ਸੈਂ. ਮੀ. ਤੋਂ ਵੀ ਘਟ ਤੋਂ ਲੈ ਕੇ ਕੋਈ 67 ਸੈਂ. ਮੀ. ਦੇ ਕਰੀਬ ਲੰਬੀਆਂ ਕਿਸਮਾਂ ਮਿਲਦੀਆਂ ਹਨ ਪਰ ਬਹੁਤੀਆਂ ਜਾਤੀਆਂ 2.5 ਤੋਂ 7.5 ਸੈਂ. ਮੀ. ਦੇ ਆਕਾਰ ਦੀਆਂ ਮਿਲੀਆਂ ਹਨ।




**Holapsis ਟ੍ਰਾਈਲੋਬਾਇਟ ਦਾ ਪੂਰਾ ਬਾਹਰਲਾ ਪਿੰਜਰ**




**ਟ੍ਰਾਈਲੋਬਾਇਟ ਦਾ ਹੇਠਲਾ ਪਾਸਾ, ਇਸਦੇ ਖੱਬੇ ਪਾਸੇ (ਪ੍ਰਾਣੀ ਦੇ ਸੱਜੇ ਪਾਸੇ) ਦੀਆਂ 3-9 ਤੱਕ ਛਾਤੀ ਖੰਡਾਂ ਦੇ ਉਪਅੰਗ ਹਟਾਏ ਹੋਏ ਹਨ।**

ਇਨ੍ਹਾਂ ਦਾ ਨਾਂ ਟ੍ਰਾਈਲੋਬਾਇਟਾ ਇਸ ਕਰਕੇ ਪਿਆ ਕਿਉਂਕਿ ਇਨ੍ਹਾਂ ਦਾ ਸਰੀਰ ਦੋ ਲੰਬਕਾਰੀ ਝਿਰੀਆਂ ਰਾਹੀਂ ਤਿੰਨ ਖੰਨਾਂ (lobes) ਵਿਚ ਵੰਡਿਆ ਹੋਇਆ ਸੀ; ਅਗਲਾ ਸਿਰ ਦਾ ਹਿੱਸਾ, ਵਿਚਕਾਰਲਾ ਟਰੰਕ ਜਾਂ ਛਾਤੀ ਅਤੇ ਪਿਛਲਾ ਪੂਛ ਵਾਲਾ ਹਿੱਸਾ ਜਾਂ ਪਾਈਜਿਡੀਅਮ (pygidium)। ਇਸ ਤੋਂ ਇਲਾਵਾ ਸਾਰਾ ਸਰੀਰ ਖੰਡਾਂ ਵਿਚ ਵੰਡਿਆ ਹੋਇਆ ਸੀ। ਸਿਰ ਦੇ ਹਿੱਸੇ ਦੇ ਵਿਚਕਾਰਲੇ ਖੰਨ ਨੂੰ ਗੱਲਬੈੱਲਾ (glabella) ਕਹਿੰਦੇ ਸਨ ਅਤੇ ਸਿਰ ਦੇ ਹਿੱਸੇ ਵਿਚ ਪੰਜ ਖੰਡਾਂ ਦੇ ਨਿਸ਼ਾਨ ਦਿਸਦੇ ਸਨ। ਬਹੁਤੇ ਟ੍ਰਾਈਲੋਬਾਇਟਾਂ ਵਿਚ ਸਿਰ ਉੱਤੇ ਸੰਯੁਕਤ ਅੱਖਾਂ ਵੀ ਸਨ ਪਰ ਕੁਝ ਕਿਸਮਾਂ ਅਵਿਕਸਿਤ ਅੱਖਾਂ ਵਾਲੀਆਂ ਜਾਂ ਬਿਨਾਂ ਅੱਖਾਂ ਵਾਲੀਆਂ ਵੀ ਸਨ। ਟਰੰਕ ਦੇ ਹਿੱਸੇ ਵਿਚ 2-44 ਤੱਕ ਖੰਡ ਸਨ ਅਤੇ ਪੂਛ-ਹਿੱਸਾ ਵੀ ਕਈ ਖੰਡਾਂ ਵਿਚ ਵੰਡਿਆ ਮਿਲਦਾ ਹੈ। ਇਨ੍ਹਾਂ ਦੇ ਸਾਰੇ ਸਰੀਰ ਉੱਤੇ ਕਾਰਬਨੀ ( chitinous) ਮਾਦੇ ਦਾ ਬਾਹਰਲਾ ਪਿੰਜਰ ਹੁੰਦਾ ਸੀ ਜਿਸ ਨੂੰ ਇਹ ਕੁੰਜ ਦੇ ਰੂਪ ਵਿਚ ਉਤਾਰਦੇ ਰਹਿੰਦੇ ਸਨ ਤਾਂ ਹੀ ਸਰੀਰ ਦਾ ਵਾਧਾ ਹੋ ਸਕਦਾ ਸੀ ਅਤੇ ਇਹ ਪਿੰਜਰ ਹੀ ਪਥਰਾਟਾਂ ਦੇ ਰੂਪ ਵਿਚ ਮਿਲਦੇ ਹਨ। ਇਨ੍ਹਾਂ ਦੇ ਪਰਿਵਰਧਨ ਦੀਆਂ ਸਾਰੀਆਂ ਹਾਲਤਾਂ (ਲਾਰਵਾਂ ਤੋਂ ਲੈ ਕੇ, ਜਿਸ ਵਿਚ ਸਿਰਫ਼ ਸਿਰ ਅਤੇ ਪਾਈਜਿਡੀਅਮ ਹੁੰਦੇ ਹਨ) ਦੇ ਪਥਰਾਟ ਮਿਲਦੇ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਨਵੇਂ ਖੰਡ ਪਾਈਜਿਡੀਅਮ ਦੇ ਅਗਲੇ ਸਿਰੇ ਤੋਂ ਬਣਨੇ ਸ਼ੁਰੂ ਹੁੰਦੇ ਸਨ ਅਤੇ ਅੱਗੇ ਸਿਰ ਹਿੱਸੇ ਵਲ ਧੱਕਦੇ ਜਾਂਦੇ ਹਨ।

ਹਰੇਕ ਖੰਡ ਉੱਤੇ ਇਕ ਜੋੜਾ ਜੋੜਾਂ ਵਾਲੇ ਉਪਅੰਗਾਂ ਦਾ ਸੀ। ਇਨ੍ਹਾਂ ਦੀ ਬਣਤਰ ਟ੍ਰਾਈਆਰਥ੍ਰਸ (Triarthrus) ਵਿਚ ਪੂਰੀ ਤਰ੍ਹਾਂ ਪਤਾ ਲਗਦੀ ਹੈ। ਪਹਿਲਾ ਜੋੜਾ ਉਪ-ਅੰਗਾਂ ਦਾ ਲੰਬੀਆਂ, ਪਤਲੀਆਂ, ਕਈ ਜੋੜਾਂ ਵਾਲੀਆਂ ਟੋਹਣੀਆਂ ਦਾ ਹੈ। ਬਾਕੀ ਦੇ ਉੱਪ-ਅੰਗਾਂ ਦੀ ਬਣਤਰ ਇਕੋ ਜਿਹੀ ਹੈ। ਚਾਰ ਜੋੜੇ ਸਿਰ ਦੇ ਖੰਡਾਂ ਨਾਲ ਲਗੇ ਹੁੰਦੇ ਹਨ ਅਤੇ ਸਰੀਰ ਦੇ ਹਰੇਕ ਖੰਡ ਉੱਤੇ ਇਕ ਜੋੜਾ ਉਪ ਅੰਗਾਂ ਦਾ ਸੀ, ਭਾਵੇਂ ਉਹ ਮੁਕਤ ਸੀ ਜਾਂ ਪਾਈਜਿਡੀਅਮ ਵਿਚ ਜੁੜੇ ਹੋਏ ਸੀ। ਹਰ ਉਪ ਅੰਗ ਦੀਆਂ ਦੋ ਸ਼ਾਖ਼ਾਵਾਂ ਸਨ—ਅੰਦਰਲੀ ਐਂਡੋਪੋਡਾਈਟ, ਜੋੜਾਂ ਵਾਲੀ ਲੱਤ ਸੀ ਅਤੇ ਬਾਹਰਲੀ ਐਕਸੋਪੋਡਾਈਟ ਉੱਤੇ ਸਖ਼ਤ ਵਾਲ ਜਿਹੇ ਸਨ। ਦੋਨੋਂ ਸ਼ਾਖ਼ਾਵਾਂ ਇਕ ਆਧਾਰ ਖੰਡ ਤੋਂ ਸ਼ੁਰੂ ਹੁੰਦੀਆਂ ਸਨ। ਸਰੀਰ ਦੇ ਪਿਛਲੇ ਹਿੱਸੇ ਵੱਲ ਉਪ-ਅੰਗ ਛੋਟੇ ਹੁੰਦੇ ਜਾਂਦੇ ਸਨ ਅਤੇ ਐਂਡੋਪੋਡਾਈਟ ਦਾ ਅੰਦਰਲਾ ਸਿਰਾ ਖੰਨਾਂ ਵਿਚ ਵੰਡਿਆ ਸੀ।

ਕੁਝ ਟ੍ਰਾਈਲੋਬਾਇਟ ਸ਼ਿਕਾਰਖ਼ੋਰ, ਕੁਝ ਗਲੀਆਂ ਸੜੀਆਂ ਚੀਜ਼ਾਂ ਖਾਣ ਵਾਲੇ (Scavangers) ਅਤੇ ਕਈ ਪਲੈਂਕਟਨ ਖਾਣ ਵਾਲੇ ਵੀ ਸਨ।

ਹ. ਪੁ. —ਐਨ. ਬ੍ਰਿ. ਮਾ. 10 : 123 ; ਐਨ. ਬ੍ਰਿ. 476; ਮੈਕ. ਐਨ. ਸ. ਟ. 14 : 102

**ਟ੍ਰਾਂਸਅਲਾਈ ਪਰਬਤ** : ਪਾਮੀਰ ਪਹਾੜਾਂ ਦੀ ਇਹ ਧੁਰ ਉੱਤਰ ਵੱਲ ਦੀ ਪਰਬਤੀ ਲੜੀ ਹੈ ਜੋ ਕਿਰਗੀਜ਼ ਅਤੇ ਤਾਜ਼ਿਕ ਗਣਰਾਜਾਂ ਦੀਆਂ ਹੱਦਾਂ ਵਿਚਾਲੇ ਪੂਰਬ ਤੋਂ ਪੱਛਮ ਦੀ ਦਿਸ਼ਾ ਵਿਚ 240 ਕਿ. ਮੀ. ਦੇ ਖੇਤਰ ਵਿਚ ਫੈਲੀ ਹੋਈ ਹੈ। ਇਸ ਪਰਬਤੀ ਲੜੀ ਵਿਚਾਲੇ ਕਈ ਵਾਦੀਆਂ ਹੋਣ ਕਾਰਨ ਇਹ ਟੁੱਟਵੇਂ ਸਿਲਸਲੇ ਵਿਚ ਬੱਝੀ ਹੋਈ ਹੈ। ਇਸ ਦੇ ਉੱਤਰ ਵਿਚ ਅਲਾਈ ਅਤੇ ਦੱਖਣ ਵਿਚ ਮੁਕਸੂ ਅਤੇ ਮਰਕਾਨਸੂ ਚੌੜੀਆਂ ਦਰਿਆਈ ਵਾਦੀਆਂ ਹਨ। ਇਸ ਦੀਆਂ ਸਿਖ਼ਰਾਂ ਬਰਫ਼ ਨਾਲ ਢੱਕੀਆਂ ਰਹਿੰਦੀਆਂ ਹਨ। ਇਸ ਪਰਬਤ ਲੜੀ ਦੀ ਔਸਤ ਉਚਾਈ ਲਗਭਗ 5000 ਮੀ. (16000 ਫ਼ੁੱਟ) ਹੈ ਤੇ ਲੈਨਿਨ ਸਿਖ਼ਰ ਦੀ ਉਚਾਈ 7134 ਮੀ. ਹੈ ਜੋ ਇਸ ਦੀ ਸਭ ਤੋਂ ਉੱਚੀ ਸਿਖ਼ਰ ਹੈ। ਇਸ ਪਰਬਤੀ ਲੜੀ ਦਾ 1436 ਵ. ਕਿ. ਮੀ. ਦਾ ਖੇਤਰ ਬਰਫ਼ ਨਾਲ ਢਕਿਆ ਰਹਿੰਦਾ ਹੈ। ਪਰਬਤ ਦੀਆਂ ਹੇਠਲੀਆਂ

ਢਲਾਣਾਂ ਉੱਤੇ ਸਟੈਪੀ ਅਤੇ ਅਲਪਾਈਨ ਕਿਸਮਾਂ ਦੀ ਬਨਸਪਤੀ ਹੈ। ਪਰਬਤ ਲੜੀ ਦੇ ਪੂਰਬੀ ਹਿੱਸੇ ਵਿਚ ਕਾਈਜ਼ਲਾਰਟ ਦੱਰੇ ਵਿਚੋਂ ਪਾਮੀਰ ਸ਼ਾਹਰਾਹ ਲੰਘਦਾ ਹੈ।

30° 40′ ਉ. ਵਿਥ.; 72° 05′ ਪੂ. ਲੰਬ.

ਹ. ਪੁ. —ਐਨ. ਬ੍ਰਿ. ਮਾ. 10 : 88

**ਟ੍ਰਾਂਸਆੱਕਸੀਆਨਾ** : ਪੱਛਮੀ ਏਸ਼ੀਆ ਵਿਚ ਖ਼ੁਰਾਸਾਨ ਦੇ ਉੱਤਰ-ਪੂਰਬ ਦਾ ਖੇਤਰ ਹੈ ਜਿਹੜਾ ਆਮੂ ਦਰਿਆ ਦੇ ਪੂਰਬ ਵੱਲ ਅਤੇ ਸਿਰ (Syr) ਦਰਿਆ ਦੇ ਪੱਛਮ ਵੱਲ ਹੈ। ਇਹ ਬੁਖ਼ਾਰਾ ਸ਼ਹਿਰ ਦੇ ਆਲੇ-ਦੁਆਲੇ ਦਾ ਪ੍ਰਾਚੀਨ ਤੇ ਇਤਿਹਾਸਕ ਇਲਾਕਾ ਹੈ ਇਹ ਇਸਲਾਮੀ ਸਭਿਅਤਾ ਦਾ ਕੇਂਦਰ ਰਿਹਾ ਹੈ। ਅੱਜਕਲ੍ਹ ਇਹ ਖੇਤਰ ਉਜ਼ਬੇਕਿਸਤਾਨ ਅਤੇ ਕਜ਼ਾਕਿਸਤਾਨ ਗਣਰਾਜ ਵਿਚ ਸ਼ਾਮਲ ਹੈ।

ਇਸ ਇਤਿਹਾਸਕ ਖੰਡ ਨੂੰ ਸਾਗਡੀਐਨਾ ਅਤੇ ਟ੍ਰਾਂਸ-ਆੱਕਸੀਆਨਾ ਦੇ ਨਾਵਾਂ ਨਾਲ ਜਾਣਿਆ ਜਾਂਦਾ ਹੈ। ਪਰਸ਼ੀਅਨ ਸਾਮਰਾਜ ਵੇਲੇ ਇਹ ਇਕ ਪ੍ਰਾਂਤ ਹੋਇਆ ਕਰਦਾ ਸੀ ਜਿਸ ਦੀ ਰਾਜਧਾਨੀ ਸਮਰਕੰਦ ਸੀ। 525 ਈ. ਪੂ. ਵਿਚ ਸਾਈਰਸ ਬਾਦਸ਼ਾਹ ਨੇ ਇਸ ਖੇਤਰ ਨੂੰ ਜਿੱਤ ਲਿਆ। 329-327 ਈ. ਪੂ. ਦੌਰਾਨ ਸਿਕੰਦਰ ਮਹਾਨ ਚੜ੍ਹਾਈ ਕਰਕੇ ਇਧਰ ਆਇਆ। ਬਾਖ਼ਤਰੀਆ ਦੇ ਤੀਓਡੋਟਸ ਦੇ ਜਿੱਤਣ ਪਿਛੋਂ ਮਾਰਥੀਅਨਾਂ ਤੋਂ ਬਾਅਦ ਇਨ੍ਹਾਂ ਪਰਸ਼ੀਅਨਾਂ ਹੇਠਾਂ ਰਿਹਾ। 710 ਈ. ਤੋਂ ਮਗਰੋਂ ਇਥੇ ਮੁਸਲਿਮ ਅਰਬਾਂ ਦਾ ਰਾਜ ਰਿਹਾ। 874 ਤੋਂ 999 ਈ. ਦੌਰਾਨ ਇਹ ਸ਼ਕਤੀਸ਼ਾਲੀ ਇਸਲਾਮੀ ਸਾਮਰਾਜ ਸੀ। ਇਨ੍ਹਾਂ ਸ਼ਾਸਕਾਂ ਹੇਠ ਹੀ ਇਹ ਇਸਲਾਮੀ ਸਭਿਅਤਾ ਦਾ ਵਧੀਆ ਨਮੂਨਾ ਸੀ। ਇਸ ਦੇ ਸਮਰਕੰਦ ਅਤੇ ਬੁਖ਼ਾਰਾ ਸ਼ਹਿਰ, ਸੰਸਾਰ ਭਰ ਵਿਚ ਜਾਣੇ ਜਾਂਦੇ ਸਨ। ਇਹ ਵਪਾਰਿਕ ਕੇਂਦਰ ਵੀ ਸੀ। 1219 ਈ. ਵਿਚ ਚੰਗੇਜ਼ ਖਾਂ ਨੇ ਇਸ ਖੇਤਰ ਨੂੰ ਤਬਾਹ ਕਰ ਦਿੱਤਾ। ਇਸ ਪਿਛੋਂ ਇਹ ਮੰਗੋਲਾਂ ਤੁਰਕਾਂ ਅਤੇ ਉਜ਼ਬੇਕਾਂ ਦੇ ਮਾਤਹਿਤ ਵੀ ਰਿਹਾ। 19 ਵੀਂ ਸਦੀ ਵਿਚ ਇਥੋਂ ਦੇ ਅਮੀਰ ਨੇ ਕੋਕੈਂਡ ਅਤੇ ਕੀਵਾ ਤੇ ਕਬਜ਼ਾ ਕਰ ਲਿਆ। ਪਿਛੋਂ 1866-68 ਵਿਚ ਰੂਸੀ ਪ੍ਰੋਟੈਕਟੋਰੇਟ ਸਥਾਪਤ ਕਰ ਲਿਆ। 1920 ਈ. ਵਿਚ ਸੋਵੀਅਤ ਸੰਘੀ ਸਮਾਜਵਾਦੀ ਗਣਰਾਜ ਦੀ ਸਥਾਪਨਾ ਹੋਈ ਉਦੋਂ ਤੋਂ ਇਹ ਖੇਤਰ ਸੋਵੀਅਤ ਰੂਸ ਦਾ ਹਿੱਸਾ ਹੈ। 1924 ਈ. ਤੋਂ ਉਜ਼ਬੇਕ ਗਣਰਾਜ ਵਿਚ ਸ਼ਾਮਲ ਹੈ।

ਹ. ਪੁ.-ਜਗ. ਭਿ. 187, 1124; ਐ. ਬ੍ਰਿ. ਮਾ. 10 : 94

**ਟ੍ਰਾਂਸ ਈਲੀ ਅਲਦਾਓ** : ਵੇਖੋ ਗੋਬੀ ਮਾਰੂਥਲ

**ਟ੍ਰਾਂਸ-ਸਾਇਬੇਰੀਅਨ ਰੇਲ-ਰੋਡ (Trans-Siberian Rail road)** : ਇਹ ਸੋਵੀਅਤ ਯੂਨੀਅਨ ਦੀ ਪ੍ਰਮੁੱਖ ਰੇਲਵੇ ਲਾਈਨ ਹੈ ਜਿਹੜੀ ਯੂਰੀਪਅਨ ਰੂਸ ਨੂੰ ਸਾਇਬੇਰੀਆ ਦੇ ਸ਼ਾਂਤ ਮਹਾਂਸਾਗਰੀ ਤੱਟ ਨਾਲ ਜੋੜਦੀ ਹੈ। ਇਹ 1891 ਵਿਚ ਬਣਨੀ ਸ਼ੁਰੂ ਹੋਈ ਸੀ। ਪੱਛਮ ਵੱਲ (ਮਾਸਕੋ) ਅਤੇ ਪੂਰਬ ਵੱਲ ਵਲੈਦਾ ਵਸਤਾਕ (Vladivostak) ਦੇ ਆਖ਼ਰੀ ਸਟੇਸ਼ਨਾਂ ਤੇ ਵੀ ਨਾਲੋਂ ਨਾਲ ਉਸਾਰੀ ਕਾਰਜ ਸ਼ੁਰੂ ਹੋਇਆ। ਇਸ ਰੇਲ ਪਟੜੀ ਦੀ ਲੰਬਾਈ 9,311 ਕਿ. ਮੀ. (5787 ਮੀ.) ਹੈ। ਦੱਖਣ-ਪੂਰਬੀ ਸਾਇਬੇਰੀਆ ਵਿਚ ਬਾਈਕਲ (Bikal) ਝੀਲ ਦੇ ਦੁਆਲੇ 1916 ਦੇ ਨੇੜੇ ਇਕ ਪਟੜੀ ਵਿਛਾਈ ਗਈ ਸੀ। ਜਿਸ ਨਾਲ ਸਾਰਾ ਹੀ ਸਫ਼ਰ ਸਿੱਧਾ ਹੋ ਗਿਆ। ਹੁਣ ਰਸ਼ੀਆ ਐਕਸਪ੍ਰੈਸ (Russia Express) ਮਾਸਕੋ ਤੋਂ ਲਵੈਦਾ-ਵਾਸਤਾਕ ਤੱਕ 8 ਦਿਨਾਂ ਵਿੱਚ ਪਹੁੰਚ ਜਾਂਦੀ ਹੈ। ਇਸ ਪਟੜੀ ਦੀ ਉਸਾਰੀ ਮੁਕੰਮਲ ਹੋ ਜਾਣ ਨਾਲ ਸਾਇਬੇਰੀਆ ਦੇ ਇਤਿਹਾਸ ਵਿਚ ਇਕ ਨਵਾਂ ਮੋੜ ਆਇਆ ਹੈ ਜਿਸ ਨਾਲ ਉਦਯੋਗੀਕਰਨ ਅਤੇ ਹੋਰਨਾਂ ਖੇਤਰਾਂ ਦੀਆਂ ਸੰਭਵਨਾਵਾਂ ਵਿਚ ਵੀ ਕਾਫ਼ੀ ਵਾਧਾ ਹੋਇਆ ਹੈ।

ਹ. ਪੁ. —ਐਨ. ਬ੍ਰਿ. ਮਾ. 10 : 96

**ਟ੍ਰਾਂਸ-ਹਿਮਾਲਾ** : ਦੱਖਣੀ ਤਿੱਬਤ ਵਿਚ ਇਹ ਧੁਰ-ਉੱਤਰੀ ਹਿਮਾਲਾ ਖੇਤਰ ਦੀਆਂ ਪੂਰਬ ਵੱਲ ਵਧੀਆਂ ਹੋਈਆਂ ਲੜੀਆਂ ਹਨ। ਇਨ੍ਹਾਂ ਨੇ ਲਗਭਗ 1,000 ਕਿ. ਮੀ. ਲੰਬਾ, ਵਿਚਕਾਰੋਂ 224 ਕਿ. ਮੀ. ਚੌੜਾ ਅਤੇ ਪੂਰਬੀ ਅਤੇ ਪੱਛਮੀ ਸਿਰਿਆਂ ਵੱਲ 32 ਕਿ. ਮੀ. ਚੌੜਾ ਇਕ ਅਨਿਸ਼ਚਿਤ ਪਹਾੜੀ ਖੇਤਰ ਮੱਲਿਆ ਹੋਇਆ ਹੈ। ਇਸ ਦੇ ਦੱਖਣ-ਪੱਛਮ ਵੱਲ ਕੈਲਾਸ਼ ਪਰਬਤ, ਉੱਤਰ ਵੱਲ ਅਲੁੰਗ ਗਾਂਗਰੀ (Alung Gangri), ਦੱਖਣ ਪੂਰਬ ਵੱਲ ਨੀਐਂਨਚੈਂਨ ਤਾਂਗਲਾ (Nyenchhen Thanglha) ਲੜੀਆਂ ਅਤੇ ਦੱਖਣ ਵੱਲ ਬ੍ਰਹਮਪੁੱਤਰ ਦਰਿਆ ਲਗਦਾ ਹੈ। ਮੁੱਖ ਹਿਮਾਲਾ ਦੇ ਬਿਲਕੁਲ ਹੀ ਉਲਟ ਇਨ੍ਹਾਂ ਲੜੀਆਂ ਨੂੰ ਵੀ ਕੋਈ ਡੂੰਘੀ ਦਰਿਆਈ ਘਾਟੀ ਵੱਖ ਨਹੀਂ ਕਰਦੀ। ਇਨ੍ਹਾਂ ਲੜੀਆਂ ਦੀ ਕੋਈ ਨਿਸ਼ਚਿਤ ਸੇਧ ਵੀ ਨਹੀਂ ਹੈ। ਇੱਥੋਂ ਦੇ ਦੱਰਿਆਂ ਦੀ ਔਸਤਨ ਉਚਾਈ 5,330 ਮੀ. (17500 ਫ਼ੁਟ) ਹੈ। ਚਾਰਗੋਡਿੰਗਲਾ (Chargodingla) ਇਥੋਂ ਦਾ ਸਭ ਤੋਂ ਉੱਚਾ ਦੱਰਾ ਹੈ। ਇਨ੍ਹਾਂ ਪਰਬਤ-ਲੜੀਆਂ ਬਾਰੇ ਸਭ ਤੋਂ ਪਹਿਲਾ ਸਵੀਡਨ ਦੇ ਸਵੈਂਨ ਹੈਡੀਨ ਨਾਂ ਦੇ ਇਕ ਖੋਜੀ ਨੂੰ 1909 ਵਿਚ ਪਤਾ ਲੱਗਾ ਸੀ।

31° 30′ ਉ. ਵਿਥ.; 83° 00′ ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 10 : 91

**ਟ੍ਰਾਂਸਕਈ** : ਇਹ ਦੱਖਣੀ ਅਫ਼ਰੀਕਾ ਵਿਚ ਇਕ ਅਜਿਹਾ ਵੱਖਰਾ ਗਣਰਾਜ ਹੈ ਜਿਸਨੂੰ ਹਾਲੇ ਤੱਕ ਅੰਤਰ-ਰਾਸ਼ਟਰੀ ਮਾਨਤਾ ਨਹੀਂ ਮਿਲ ਸਕੀ। ਇਹ ਅਫ਼ਰੀਕਾ ਦੇ ਕੋਸਾ (Xhosa) ਜਾਤੀ ਦੀ ਜੱਦੀ ਭੂਮੀ ਹੈ। 1963 ਵਿਚ ਦੱਖਣੀ ਅਫ਼ਰੀਕਾ ਗਣਰਾਜ ਨੇ ਟ੍ਰਾਂਸਕਈ ਨੂੰ ਸਵੈ. ਸ਼ਾਸਤ ਖੇਤਰ ਹੋਣ ਦਾ ਐਲਾਨ ਕਰ ਦਿੱਤਾ। ਟ੍ਰਾਂਸਕਈ ਮੂਲ ਦੇ ਲਗਭਗ ਡੇਢ ਮਿਲੀਅਨ ਵਸਨੀਕ ਦੱਖਣੀ ਅਫ਼ਰੀਕਾ ਗਣਰਾਜ ਵਿਚ ਹਾਲੇ ਭਾਵੇਂ ਪੱਕੇ ਤੌਰ ਤੇ ਪਹਿਲਾਂ ਵਾਂਗ ਰਹਿ ਰਹੇ ਹਨ ਪਰ ਟ੍ਰਾਂਸਕਈ ਨੂੰ ਆਜ਼ਾਦ ਕਰਨ ਉਪਰੰਤ ਦੱਖਣੀ ਅਫ਼ਰੀਕਾ ਨੇ ਇਨ੍ਹਾਂ ਨੂੰ ਆਪਣੇ ਦੇਸ਼ ਦੇ ਨਾਗਰਿਕਾਂ ਵਾਲੇ ਹੱਕ ਨਹੀਂ ਦਿੱਤੇ।

ਇਸ ਦੇਸ਼ ਦਾ ਖੇਤਰਫਲ 43,798 ਵ. ਕਿ. ਮੀ. ਅਤੇ ਆਬਾਦੀ ਲਗਭਗ 3,458,000 (1991) ਹੈ। ਉਮਤਾਤਾ (Umtata) ਇਥੋਂ ਦੀ ਰਾਜਧਾਨੀ ਹੈ, ਇਥੇ ਕੁੱਝ ਵਸੋ ਗੋਰਿਆਂ ਦੀ ਵੀ ਹੈ। ਪੂਰੀ ਢਾਈ ਮਿਲੀਅਨ ਆਬਾਦੀ (1976) ਵਿਚ 20,196 ਕਾਲੇ, 11,067 ਬ੍ਰਾਉਨ ਅਤੇ 3542 ਗੋਰੇ ਸ਼ਾਮਲ ਹਨ। ਭੂਗੋਲਿਕ ਸਥਿਤੀ ਅਨੁਸਾਰ ਇਹ ਅਫ਼ਰੀਕਾ ਮਹਾਦੀਪ ਦੇ ਦੱਖਣੀ ਹਿੱਸੇ ਵਿਚ ਹਿੰਦ ਮਹਾਸਾਗਰ ਦੇ ਨਾਲ ਨਾਲ ਫੈਲਿਆ ਹੋਇਆ ਹੈ। ਇਸ ਦੀ ਹੱਦ ਦੱਖਣੀ ਅਫ਼ਰੀਕਾ ਅਤੇ ਲਾਸੋਟੋ ਦੇਸ਼ਾਂ ਨਾਲ ਲਗਦੀ ਹੈ। ਇਸ ਵਿਚ ਤਿੰਨ ਵੱਖ ਵੱਖ ਖੇਤਰ ਸ਼ਾਮਲ ਹਨ ਜਿਨ੍ਹਾਂ ਵਿਚੋਂ ਦੋ ਕਾਫ਼ੀ ਵੱਡੇ ਹਨ ਟ੍ਰਾਂਸਕਈ ਦੇ ਲੋਕਾਂ ਦੇ ਮੁੱਖ ਕਿੱਤੇ ਖੇਤੀ ਬਾੜੀ ਅਤੇ ਪਸ਼ੂ-ਪਾਲਣਾ ਹਨ। ਇਥੇ ਚਾਹ ਅਤੇ ਰੇਸ਼ਿਆਂ ਦੀ ਪੈਦਾਵਾਰ ਕੀਤੀ ਜਾਂਦੀ ਹੈ। ਇਥੇ ਦੀ 70,000 ਹੈਕ. ਜ਼ਮੀਨ ਜੰਗਲਾਂ ਦੇ ਹੇਠਾਂ ਹੈ ਜਿਸ ਕਰਕੇ ਇਥੇ ਮਿਲਾਂ ਦੀ ਬਹੁਤਾਤ ਹੈ। ਭੇਡਾਂ, ਬੱਕਰੀਆਂ ਅਤੇ ਗਾਵਾਂ ਪਾਲਣ ਦਾ ਧੰਦਾ ਵੀ ਪ੍ਰਚੱਲਤ ਹੈ। ਕਾਫ਼ੀ ਗਿਣਤੀ ਵਿਚ ਇਥੋਂ ਗਭਰੂ ਦੱਖਣੀ ਅਫ਼ਰੀਕਾ ਵਿਚ ਨੌਕਰੀਆਂ ਕਰਨ ਲਈ ਗਏ ਹੋਏ ਹਨ। ਅੱਜਕਲ੍ਹ ਇੰਡਵੀ (Indive) ਦਰਿਆ ਉੱਤੇ ਲੁਬੀਸੀ ਡੈਮ ਬਣਿਆ ਹੋਇਆ ਹੈ

ਜਿਸ ਨਾਲ ਪਣ-ਬਿਜਲੀ ਦੀ ਸਹੂਲਤ ਹੋ ਗਈ ਹੈ। ਉਮਤਾਤਾ ਅਤੇ ਬਟਰਵਰਥ ਵਿਖੇ ਸਨਅੱਤਾਂ ਵੀ ਵਿਕਸਿਤ ਹਨ।

ਟ੍ਰਾਂਸਕਈ ਦਾ ਇਤਿਹਾਸ ਦੂਜੀ ਸਦੀ ਤੋਂ ਆਰੰਭ ਹੁੰਦਾ ਹੈ। ਇਸ ਸਮੇਂ ਦੌਰਾਨ ਗ੍ਰੇਟਕਈ ਦਰਿਆ ਦੇ ਪੂਰਬ ਵਿਚ ਕਈ ਕਿਸਮ ਦੇ ਲੋਕ ਵਸੇ ਹੋਏ ਹਨ, ਇਹ ਲੋਕ ਕੋਸਾ ਅਤੇ ਇਸ ਨਾਲ ਮਿਲਦੀਆਂ-ਜੁਲਦੀਆਂ ਭਾਸ਼ਾਵਾਂ ਬੋਲਦੇ ਸਨ। ਸੰਨ 1820 ਵਿਚ ਇਨ੍ਹਾਂ ਨਾਲ ਟੱਪਰੀਵਾਸ ਤੇ ਬੇਘਰੇ ਲੋਕ ਵੀ ਮਿਲ ਗਏ। 18 ਵੀਂ ਸਦੀ ਵਿਚ ਬੋਅਰ (Boer) ਲੋਕ ਇਨ੍ਹਾਂ ਖੇਤਰਾਂ ਵਿਚ ਪੱਛਮ ਵਾਲੇ ਪਾਸਿਉਂ ਦੀ ਆ ਕੇ ਵੱਸ ਗਏ ਪਰ ਇਨ੍ਹਾਂ ਦੀ ਸਥਾਨਕ ਲੋਕਾਂ ਨਾਲ ਜ਼ਿਆਦਾ ਦੇਰ ਨਾ ਨਿਭ ਸਕੀ ਜਿਸਦੇ ਫਲ ਸਰੂਪ ਆਪਸੀ ਲੜਾਈ ਸ਼ੁਰੂ ਹੋ ਗਈ ਸੀ। ਅਖ਼ੀਰ ਵਿਚ ਧੁਰ ਦੱਖਣ ਦੇ ਕੇਪ-ਨਗੂਨੀ ਅਤੇ ਕੇਪ ਕਾਲੋਨੀ ਵਿਚਕਾਰ ਗ੍ਰੇਟ ਫਿਸ਼ ਦਰਿਆ ਨੂੰ ਇਕ ਹੱਦ ਮੰਨ ਕੇ ਝਗੜੇ ਦਾ ਨਿਪਟਾਰਾ ਕੀਤਾ ਗਿਆ। ਸੰਧੀ ਦਾ ਮੁੱਖ ਉਦੇਸ਼ ਕੋਸਾ ਲੋਕਾਂ ਨੂੰ ਪੱਛਮ ਵੱਲ ਵੱਧਣ ਤੋਂ ਰੋਕਣਾ ਸੀ। ਗ੍ਰੇਟ ਫ਼ਿਸ਼ ਦਰਿਆ ਅਤੇ ਗ੍ਰੇਟ ਕਈ ਵਿਚਕਾਰ ਕੋਸਾ ਦਾ ਖੇਤਰ ਨਿਸ਼ਚਿਤ ਕੀਤਾ ਗਿਆ। ਸੰਨ 1779 ਅਤੇ 1879 ਵਿਚਕਾਰ ਇਥੇ ਕਈ ਲੜਾਈਆਂ ਵੀ ਹੋਈਆਂ। ਸੰਨ 1847 ਵਿਚ ਗ੍ਰੇਟ ਕਈ ਦਰਿਆ ਦੇ ਪੱਛਮ ਵੱਲ ਦੇ ਖੇਤਰ ਉੱਪਰ ਬਰਤਾਨੀਆ ਨੇ ਕਬਜ਼ਾ ਕਰ ਲਿਆ ਅਤੇ 1866 ਵਿਚ ਇਸਨੂੰ ਕੇਪ ਕਾਲੋਨੀ ਵਿਚ ਸ਼ਾਮਲ ਕਰ ਲਿਆ ਗਿਆ। ਸੰਨ 1879 ਦੌਰਾਨ ਟ੍ਰਾਂਸਕਈ ਦੇ ਤਿੰਨ ਭੂਗੋਲਿਕ ਖੰਡਾਂ ਨੂੰ ਕੇਪ ਕਾਲੋਨੀ ਦਾ ਹਿੱਸਾ ਬਣਾਇਆ ਗਿਆ ਅਤੇ 20 ਵੀਂ ਸਦੀ ਵਿਚ ਇਨ੍ਹਾਂ ਨੂੰ ਕੇਪ ਟ੍ਰਾਂਸਕਈ ਖੇਤਰ ਦਾ ਨਾਂ ਦੇ ਕੇ ਇਕੋ ਜਨਰਲ ਕੌਂਸਲ ਦੇ ਅਧੀਨ ਕਰ ਦਿੱਤਾ। ਫਿਰ 1910 ਵਿਚ ਦਖਣੀ ਅਫ਼ਰੀਕੀ ਗਣਰਾਜ ਦੀ ਸਥਾਪਨਾ ਸਮੇਂ ਇਨ੍ਹਾਂ ਖੇਤਰਾਂ ਨੂੰ ਕੇਪ ਆਫ਼ ਗੁਡ ਹੋਪ ਦਾ ਹਿੱਸਾ ਬਣਾ ਲਿਆ ਗਿਆ ਅਤੇ 1959 ਵਿਚ ਬਾਂਟੂ ਲੋਕਾਂ ਦੀ ਆਪਣੀ ਵਖਰੀ ਸਰਕਾਰ ਬਣਾਉਣ ਲਈ ਪਾਸ ਹੋਏ ਐਕਟ ਅਨੁਸਾਰ ਟ੍ਰਾਂਸਕਈ ਪਹਿਲਾ ਬਾਂਟੂ ਹੋਮਲੈਂਡ ਹੋਂਦ ਵਿਚ ਆਇਆ ਅਤੇ ਇਥੇ ਪਹਿਲੀ ਵਿਧਾਨਕ ਅਸੈਂਬਲੀ ਦੀ ਸਥਾਪਨਾ ਹੋਈ ਅਤੇ ਅੰਤ ਨੂੰ ਇਹ ਵਖਰਾ ਦੇਸ਼ ਬਣਨ ਵਿਚ ਸਫ਼ਲ ਹੋ ਗਿਆ।

ਟ੍ਰਾਂਸਕਾਈ ਵਿਚ ਵਿੱਦਿਆ ਦੀ ਬੜੀ ਸਹੂਲਤ ਹੈ। ਇਥੇ 2000 ਸਕੂਲ ਹਨ ਜਿਨ੍ਹਾਂ ਵਿਚ 10,000 ਵਿਦਿਆਰਥੀ ਪੜ੍ਹਦੇ ਹਨ। ਉਮਤਾਤਾ ਵਿਚ 1977 ਵਿਚ ਯੂਨੀਵਰਸਿਟੀ ਸਥਾਪਿਤ ਕੀਤੀ ਗਈ ਹੈ। ਸਿਹਤਯਾਬੀ ਦੇ ਨੁਕਤਾ ਨਿਗਾਹ ਦੇ ਪੱਖੋਂ ਇਥੇ 30 ਦੇ ਲਗਭਗ ਹਸਪਤਾਲ ਖੋਲ੍ਹੇ ਗਏ।

ਆਵਾਜਾਈ ਦੇ ਸਾਧਨ ਵੀ ਚੰਗੇ ਹਨ। ਇਥੇ ਕੁੱਲ 8800 ਕਿ. ਮੀ. ਲੰਬੀਆਂ ਸੜਕਾਂ ਹਨ। ਉਮਤਾਤਾ ਤੋਂ ਪੋਰਟ ਆਫ਼ ਈਸਟ ਲੰਡਨ ਤੱਕ ਇਕ 209 ਕਿ. ਮੀ. ਲੰਬੀ ਰੇਲ ਪਟੜੀ ਵੀ ਬਣੀ ਹੋਈ ਹੈ ਅਤੇ ਉਮਤਾਤਾ ਵਿਖੇ ਹਵਾਈ ਅੱਡਾ ਵੀ ਮੌਜੂਦ ਹੈ।

ਸੰਨ 1976 ਵਿਚ ਅਜ਼ਾਦੀ ਮਿਲਣ ਤੇ ਉਸ ਸਮੇਂ ਦੇ ਕੋਸ਼ਾ ਕਬੀਲੇ ਦੇ ਸਰਵੋਤਮ ਮੁਖੀ ਅਤੇ ਟ੍ਰਾਂਸਕਈ ਦੀ ਨੈਸ਼ਨਲ ਇੰਡੀਪੈਂਡੈਂਸ ਪਾਰਟੀ ਦੇ ਆਗੂ ਨੂੰ ਇਸ ਆਜ਼ਾਦ ਦੇਸ਼ ਦਾ ਮੁਖੀ ਥਾਪਿਆ ਗਿਆ ਅਤੇ ਨਾਲ ਹੀ ਇਸਨੂੰ ਨੈਸ਼ਨਲ ਅਸੈਂਬਲੀ ਦਾ ਪ੍ਰੈਜ਼ੀਡੈਂਟ ਵੀ ਮੰਨ ਲਿਆ ਗਿਆ। ਇਸੇ ਵਰ੍ਹੇ ਦੀਆਂ ਆਮ ਚੋਣਾਂ ਵਿਚ ਇਸ ਦੀ ਪਾਰਟੀ ਨੇ 75 ਵਿਚੋਂ 69 ਸੀਟਾਂ ਦੀ ਚੋਣ ਜਿੱਤ ਲਈ।

ਇਹ ਸਾਰੇ ਮੈਂਬਰ 5 ਸਾਲਾਂ ਲਈ ਚੁਣੇ ਗਏ ਸਨ। ਇਨ੍ਹਾਂ ਤੋਂ ਇਲਾਵਾ ਨੈਸ਼ਨਲ ਅਸੈਂਬਲੀ ਦੇ 70 ਮੁਖੀ ਅਤੇ 5 ਸਰਵੋਤਮ ਮੁਖੀ ਮੈਂਬਰ ਵੀ ਨੈਸ਼ਨਲ ਅਸੈਂਬਲੀ ਦੇ ਮੈਂਬਰ ਬਣੇ। ਇਨ੍ਹਾਂ ਚੋਣਾਂ ਵਿਚ ਡਾ. ਕੇ. ਡੀ. ਮਾਟਾਨਜਿਮਾ ਸਰਵੋਤਮ ਮੁਖੀ ਅਤੇ ਚੀਫ਼ ਜਾਰਜ ਮਾਟਾਨਜਿਆ ਇਥੋਂ ਦਾ ਪ੍ਰਧਾਨ ਮੰਤਰੀ ਬਣਿਆ।

ਇਥੋਂ ਦੇ ਰਾਸ਼ਟਰੀ ਝੰਡੇ ਵਿਚ ਗੇਰੂ ਰੰਗੀ (Ochre), ਸਫ਼ੈਦ ਅਤੇ ਹਰੇ ਰੰਗ ਦੀਆਂ ਤਿੰਨ ਲੇਟਵੀਆਂ ਪੱਟੀਆਂ ਹੁੰਦੀਆਂ ਹਨ।

**ਕੂਵਾ (Gcuwa)**—ਜਿਸਨੂੰ ਪਹਿਲਾਂ ਬਟਰ ਵਰਥ ਕਿਹਾ ਜਾਂਦਾ ਸੀ ਅਤੇ ਕਵਾਭਾਕਾ (Kwabhaca) ਇਸ ਗਣਰਾਜ ਦੇ ਮਸ਼ਹੂਰ ਸ਼ਹਿਰ ਹਨ। ਉਮਜ਼ਮਵੂਬੂ (Umzimvubu) ਜਿਸਨੂੰ ਪਹਿਲਾਂ ਪੋਰਟ ਸੇਂਟ ਜਾੱਨਜ਼ ਕਿਹਾ ਜਾਂਦਾ ਸੀ ਇਥੋਂ ਦਾ ਬੰਦਰਗਾਹੀ ਸ਼ਹਿਰ ਹੈ ਜਿਹੜਾ ਇਸੇ ਨਾਂ ਦੇ ਦਰਿਆ ਦੇ ਮੁਹਾਣੇ ਉੱਪਰ ਵਾਕਿਆ ਹੈ।

ਹ. ਪੁ. -ਐਨ. ਬ੍ਰਿ. ਮਾ. 10 : 93 ; ਐਨ. ਅਮੈ. 27 : 12

**ਟ੍ਰਾਂਸ-ਕਾਕੇਸ਼ੀਆ** : ਇਹ ਰੂਸ ਦੇ ਦੱਖਣ-ਪੂਰਬ ਵਿਚ ਗ੍ਰੇਟ ਕਾਕੇਸ਼ਸ ਅਤੇ ਲਿਟਲ ਕਾਕੇਸ਼ਸ ਵਿਚਕਾਰ ਇਕ ਭੂਗੋਲਿਕ ਖੰਡ ਹੈ। ਇਸ ਦਾ ਖੇਤਰਫਲ 186, 100 ਵ. ਕਿ. ਮੀ. ਹੈ। ਇਸ ਵਿਚ ਜਾਰਜੀਆ, ਅਜ਼ਰਬਾਈਜਾਨ ਅਤੇ ਆਰਮੀਨੀਆ ਗਣਰਾਜ ਸ਼ਾਮਲ ਹਨ। ਇਸ ਖੰਡ ਦੇ ਪੂਰਬ ਵੱਲ ਕੈਸਪੀਅਨ ਸਾਗਰ ਅਤੇ ਪੱਛਮ ਵੱਲ ਕਾਲਾ ਸਾਗਰ ਹਨ। ਦੱਖਣ ਵੱਲ ਇਹ ਖੰਡ ਤੁਰਕੀ ਅਤੇ ਈਰਾਨ ਦੇ ਨਾਲ ਨਾਲ ਫ਼ੈਲਿਆ ਹੋਇਆ ਹੈ। ਇਸ ਦੇ ਉੱਤਰ ਵੱਲ ਦੇ ਕਾਕੇਸ਼ਸ ਪਹਾੜ ਮੈਦਾਨ ਤੋਂ ਇਕ ਦਮ ਉਚੇ ਉਠਦੇ ਹਨ ਜਿਨ੍ਹਾਂ ਦੀਆਂ ਬਰਫ਼ ਨਾਲ ਢਕੀਆਂ ਸਿਖ਼ਰਾਂ ਦੀ ਉਚਾਈ 5,000 ਮੀ. ਤੋਂ ਵੀ ਜ਼ਿਆਦਾ ਹੈ। ਟ੍ਰਾਂਸ ਕਾਕੇਸ਼ੀਅਸ ਦੀ ਵਿਸ਼ਾਲ ਅਭਿਨਤ ਘਾਟੀ (Synclinical valley) ਦੇ ਹੇਠਾਂ ਵੱਲ ਗ੍ਰੇਟ ਕਾਕੇਸ਼ਸ ਢਲਾਣ ਦੀ ਦੱਖਣੀ ਦਿਸ਼ਾ ਵਿਚ 2438.40 ਮੀ. (8000 ਫੁੱਟ) ਉੱਚੇ ਪਹਾੜਾਂ ਦਾ ਖੇਤਰ ਹੈ ਜਿਸਨੂੰ ਲਿਟਲ ਕਾਕੇਸ਼ਸ ਕਹਿੰਦੇ ਹਨ। ਇਹ ਪਹਾੜ ਦੱਖਣ ਵਾਲੇ ਪਾਸੇ ਅਮਰੀਕੀ ਉੱਚ ਭੂਮੀ ਵਿਚ ਜਾ ਮਿਲਦੇ ਹਨ। ਟ੍ਰਾਂਸ-ਕਾਕੇਸ਼ੀਆ-ਖੇਤਰ ਨੂੰ ਲਿਸਕੀ ਪਰਬਤ ਪੂਰਬੀ ਤੇ ਪੱਛਮੀ ਦੋ ਵੱਖ ਵੱਖ ਹਿੱਸਿਆਂ ਵਿਚ ਵੰਡ ਦਿੰਦੇ ਹਨ। ਪਰਬਤਾਂ ਦੇ ਪੱਛਮ ਵੱਲ ਕੋਲਖਿਦਾ ਨੀਵੇਂ ਮੈਦਾਨ ਤੇ ਪੂਰਬ ਵੱਲ ਕੁਰਾ-ਆਕਾਸ ਮੈਦਾਨੀ ਖੇਤਰ ਹਨ। ਪੱਛਮੀ ਨੀਵੇਂ ਮੈਦਾਨਾਂ ਦੀ ਜਲਵਾਯੂ ਉਪ-ਉਸ਼ਣ ਖੰਡੀ ਜਿਹੀ ਹੈ। ਇਥੇ ਵਰਖਾ ਵਧੇਰੇ ਹੋਣ ਕਰਕੇ ਚਾਹ ਅਤੇ ਨਿੰਬੂ ਜਾਤੀ ਦੇ ਫ਼ਲਾਂ ਦੀ ਪੈਦਾਵਾਰ ਹੁੰਦੀ ਹੈ। ਪੂਰਬੀ ਮੈਦਾਨ ਪਰਬਤਾਂ ਦੀ ਛਾਇਆ ਹੇਠ ਹੋਣ ਕਾਰਨ ਵਰਖਾ ਤੋਂ ਵਾਂਝੇ ਹਨ ਜਿਸ ਕਰਕੇ ਇਥੇ ਸਿੰਜਾਈ ਕਰਨੀ ਪੈਂਦੀ ਹੈ। ਪੂਰਬੀ ਮੈਦਾਨ ਦੇ ਹੇਠਲੀਆਂ ਚਟਾਨਾਂ ਵਿਚ ਪੈਟਰੋਲ ਮਿਲਦਾ ਹੈ। ਬਾਕੂ ਇਸ ਖੇਤਰ ਦੀ ਮਸ਼ਹੂਰ ਬੰਦਰਗਾਹ ਹੈ।

ਹ. ਪੁ. -ਐਨ. ਬ੍ਰਿ. ਮਾ. 10 : 89

**ਟ੍ਰਾਂਸਕਾਰਪੇਥੀਅਨ** : ਇਹ ਯੂਕਰੇਨੀ ਰਾਜ ਦੇ ਪੱਛਮੀ ਹਿੱਸੇ ਵਿਚ ਇਕ ਆਬਲੱਸਤ ਹੈ। ਇਸਦੇ ਜਾਕਰਪਾਟਸਕਾਯਾ ਅਤੇ ਕਾਰਪੇਥੀਅਨ ਰਿਉਥੀਨੀਆ ਹੋਰ ਨਾਂ ਵੀ ਪ੍ਰਚੱਲਤ ਹਨ। ਇਸ ਦਾ ਖੇਤਰਫਲ 12,800 ਵ. ਕਿ. ਮਿ. ਅਤੇ ਆਬਾਦੀ 1,057,000 (1970) ਹੈ। ਆਬਲੱਸਤ ਦੀਆਂ ਹੱਦਾਂ ਪੱਛਮ ਵਲ ਚੈਕੋਸਲੋਵਾਕੀਆ ਪੋਲੈਂਡ ਅਤੇ ਹੰਗਰੀ ਨਾਲ ਅਤੇ ਦੱਖਣ ਵੱਲ ਰੋਮਾਨੀਆ ਨਾਲ ਲਗਦੀਆਂ ਹਨ। ਕਾਰਪੇਥੀਅਨ ਪਰਬਤਾਂ ਦੀ ਪੂਰਬ ਵੱਲ ਦਾ ਇਹ ਖੇਤਰ ਹੰਗਰੀ ਦੇ ਮੈਦਾਨਾਂ ਤੱਕ ਫੈਲਿਆ ਹੋਇਆ ਹੈ। ਇਸ ਸਾਰੇ ਖੇਤਰ ਦਾ ਜਲ ਨਿਕਾਸ ਡੈਨਿਊਬ ਦੀ ਸਹਾਇਕ ਨਦੀ ਟਿਜ਼ਾ ਕਰਦੀ ਹੈ। ਆਬਲੱਸਤ ਦੀ ਸਭ ਤੋਂ ਉੱਚੀ ਸਿਖ਼ਰ ਪੋਲੋਨਿਨਾ ਲੜੀਆਂ ਦੀ ਮਾਊਂਟ ਗੋਵੇਰਲਾ (2,061 ਮੀ.) ਹੈ। ਆਬਲੱਸਤ ਦੀ ਜਲਵਾਯੂ ਮਹਾਦੀਪੀ ਕਿਸਮ ਦੀ ਹੈ। ਇਥੇ ਸਲਾਨਾ ਵਰਖਾ 60 ਤੋਂ 150 ਸੈਂ. ਮੀ. ਹੈ। ਇਥੋਂ ਦੀ ਭੂਮੀ ਦਾ ਅੱਧਾ ਹਿੱਸਾ ਜੰਗਲਾਂ ਹੇਠ ਹੈ ਪਰ

ਉੱਚੀਆਂ ਸਿਖ਼ਰਾਂ ਉੱਤੇ ਐਲਪਾਈਨ ਬਨਸਪਤੀ ਮਿਲਦੀ ਹੈ। ਇਥੋਂ ਦੀ ਆਰਥਿਕਤਾ ਵਿਚ ਲਕੜੀ ਚੀਰਨ ਦੀ ਸੱਨਅਤ ਵਰਣਨਯੋਗ ਹੈ। ਮੁਕਾਚੈਵੋ ਨੇੜੇ ਕੋਲੇ ਦੀਆਂ ਖਾਣਾਂ ਵਿਚੋਂ ਕੋਲਾ ਕੱਢਿਆ ਜਾਂਦਾ ਹੈ। ਇਸ ਤੋਂ ਇਲਾਵਾ ਖੇਤੀਬਾੜੀ ਆਦਿ ਰੁਝੇਵਿਆਂ ਵਿਚ ਵੀ ਲੋਕ ਜੁਟੇ ਹੋਏ ਹਨ। ਸਾਰੀ ਆਬਲੱਸਤ ਦੀ ਮੈਦਾਨੀ ਵਾਹੀਯੋਗ ਭੂਮੀ ਦਾ 80 ਫ਼ੀਸਦੀ ਭਾਗ ਉਪਜਾਊ ਬਣਾ ਲਿਆ ਗਿਆ ਹੈ ਜਿਸ ਉੱਪਰ ਮੱਕੀ, ਅਨਾਜੀ ਫ਼ਸਲਾਂ, ਕਚਾਲੂ, ਰ਼ਾਈ, ਆਲੂ ਅਤੇ ਤਮਾਕੂ ਦੀ ਕਾਸ਼ਤ ਕੀਤੀ ਜਾਂਦੀ ਹੈ। ਟਿਜ਼ਾ ਵਾਦੀ ਵਾਲੇ ਖੇਤਰ ਵਿਚ ਪਰਬਤਾਂ ਦੀਆਂ ਨੀਵੀਆਂ ਢਲਾਣਾਂ ਉੱਤੇ ਬਹੁਤ ਸਾਰੇ ਬਾਗ ਲਾਏ ਗਏ ਹਨ। ਵਾਦੀਆਂ ਵਿਚ ਸੂਰ ਵੀ ਪਾਲੇ ਜਾਂਦੇ ਹਨ।

ਇਤਿਹਾਸਕ ਪੱਖੋਂ ਇਸ ਆਬਲੱਸ਼ਤ ਵਾਲਾ ਖੇਤਰ ਪਹਿਲੇ ਮਹਾਯੁਧ ਤੋਂ ਪਹਿਲਾਂ ਹੰਗਰੀ ਦਾ ਹਿੱਸਾ ਸੀ ਜਿਹੜਾ 1920 ਵਿਚ ਰਿਊਪੀਨੀਆ ਪ੍ਰਾਂਤ ਬਤੌਰ ਚੈਕੋਸਲੋਵਾਕੀਆ ਵਿਚ ਸ਼ਾਮਲ ਕਰ ਲਿਆ ਗਿਆ। 1945 ਵਿਚ ਰਿਊਪੀਨੀਆ ਸੋਵੀਅਤ ਸੰਘ ਨੂੰ ਸੌਂਪ ਦਿੱਤਾ ਗਿਆ। 22 ਜਨਵਰੀ, 1946 ਤੋਂ ਇਹ ਆਬਲੱਸਤ ਦੇ ਤੌਰ ਤੇ ਕਾਇਮ ਹੈ ਜਿਸਦੀ ਰਾਜਧਾਨੀ ਉਜਗਾਰਦ ਹੈ। ਮੁਕਾਚੈਵੋ ਇਸਦਾ ਵੱਡਾ ਸ਼ਹਿਰ ਹੈ।

ਇਥੋਂ ਦੀ 75% ਵਸੋਂ ਪਿੰਡਾਂ ਵਿਚ ਹੈ। 70% ਵਸੋਂ ਯੂਕਰੇਨੀਅਨ ਹੈ। ਇਸ ਤੋਂ ਇਲਾਵਾ ਰੂਸੀ, ਹੰਗਰੀਅਨ ਅਤੇ ਰੋਮਾਨੀ ਵੀ ਵਸੇ ਹੋਏ ਹਨ।

ਹ. ਪੁ. -ਐਨ. ਬ੍ਰਿ. ਮਾ. 10 : 856 ; ਐਨ. ਅਮੈ. 27 : 2

**ਟ੍ਰਾਂਸ-ਕੈਨੇਡਾ ਹਾਈਵੇ** : ਸੰਸਾਰ ਦੀ ਸਭ ਤੋਂ ਲੰਬੀ ਸੜਕ ਹੈ। ਪੂਰਬ ਤੋਂ ਪੱਛਮ ਦੀ ਦਿਸ਼ਾ ਵਿਚ ਇਹ 7,821 ਕਿ. ਮੀ. ਲੰਬੀ ਹੈ। ਇਹ ਕੈਨੇਡਾ ਦੇ ਵੈਨਕੂਵਰ ਟਾਪੂ ਦੇ ਵਿਕਟੋਰੀਆ ਸ਼ਹਿਰ ਤੋਂ ਨਿਊਫਾਊਂਡਲੈਂਡ ਦੇ ਸੇਂਟ ਜਾਨ ਸ਼ਹਿਰ ਤੀਕ ਜਾਂਦੀ ਹੈ। ਨਿਊਫ਼ਾਊਂਡਲੈਂਡ ਵਿਚਲਾ 320 ਕਿ. ਮੀ. ਵਾਲਾ ਹਿੱਸਾ ਬਣਨ ਨਾਲ ਸ਼ਾਂਤ ਮਹਾਸਾਗਰ ਤੇ ਤਟ ਤੋਂ ਅੰਧ ਮਹਾਸਾਗਰ ਤੇ ਤਟ ਤੀਕ ਮੋਟਰਾਂ ਰਾਹੀਂ ਆਵਾਜਾਈ ਸੰਭਵ ਹੋ ਗਈ ਹੈ। 1949 ਈ. ਦੇ ਟ੍ਰਾਂਸ—ਕੈਨੇਡਾ ਹਾਈਵੇ ਐਕਟ ਬਣਨ ਨਾਲ ਇਸ ਹਾਈਵੇ ਦਾ ਕੰਮ ਸ਼ੁਰੂ ਕੀਤਾ ਗਿਆ ਸੀ ਤੇ ਸੰਨ 1965 ਵਿਚ ਨਿਊਫਾਊਂਡਲੈਂਡ ਵਿਚਲਾ ਹਿੱਸਾ ਬਣਨ ਨਾਲ ਇਹ ਮੁਕੰਮਲ ਹੋ ਗਿਆ।

ਹ. ਪੁ.-ਐਨ. ਬ੍ਰਿ. ਮਾ. 10 : 87

**ਟ੍ਰਾਂਸਕੋਨਾ (ਟ੍ਰੈਨਸਕੋਨਾ)** : ਕੈਨੇਡਾ ਦੇ ਦੱਖਣੀ ਪੂਰਬੀ ਮੈਨੀਟੋਬਾ ਰਾਜ ਦਾ ਸੱਨਅਤੀ ਸ਼ਹਿਰ ਹੈ ਜੋ ਵਿਨੀਪੈਗ ਤੋਂ 12 ਕਿ. ਮੀ. ਪੂਰਬ ਵੱਲ ਸਥਿਤ ਹੈ। ਇਸ ਸ਼ਹਿਰ ਦੀ ਸਥਾਪਨਾ 1907 ਈ. ਵਿਚ ਟ੍ਰਾਂਸਕਾਂਟੀਨੈਂਟਲ ਰੇਲਵੇ ਦੇ ਇਥੇ ਪਹੁੰਚਣ ਨਾਲ ਹੋਈ ਸੀ ਪਰ ਸ਼ਹਿਰ ਦੀ ਉੱਨਤੀ 1912 ਵਿਚ ਗ੍ਰੈਂਡ ਟਰੰਕ ਪੈਸਿਫਿਕ ਰੇਲਵੇ ਦੀਆਂ ਦੁਕਾਨਾਂ ਇਸ ਥਾਂ ਤੇ ਖੁਲ੍ਹਣ ਨਾਲ ਹੋਈ। ਸ਼ਹਿਰ ਦਾ ਨਾਂ ਟ੍ਰਾਂਸਕਾਂਟੀਨੈਂਟਲ ਰੇਲਵੇ ਦੇ 'ਟ੍ਰਾਂਸ' ਸ਼ਬਦ ਨਾਲ ਅਤੇ ਰੇਲ ਦੀ ਪਟੜੀ ਦੇ ਨਿਰਮਾਤਾ ਅਤੇ ਰਾਜਨੀਤੀਵਾਨ ਬੈਰਨ ਸਟਰੈਥਕੋਨਾ ਦੇ ਅਖੀਰਲੇ ਸ਼ਬਦ 'ਕੋਨਾ' ਨੂੰ ਜੋੜ ਕੇ ਰੱਖਿਆ ਗਿਆ। 1946 ਈ. ਤੱਕ ਰੇਲ ਸਬੰਧੀ ਰੁਝੇਵਿਆਂ ਵਿਚ ਇਥੋਂ ਦੀ 80% ਵੱਸੋਂ ਲੱਗੀ ਹੋਈ ਸੀ। ਦੂਜੇ ਮਹਾਯੁੱਧ ਤੋਂ ਪਿਛੋਂ ਇਥੇ ਲੁੱਕ ਅਤੇ ਰਸਾਇਣ, ਮਾਲਟ ਪ੍ਰਾਸੈੱਸਿੰਗ ਅਤੇ ਖ਼ਾਦ ਤਿਆਰ ਕਰਨ ਦੀਆਂ ਸੱਨਅਤਾਂ ਖੋਲ੍ਹੀਆਂ ਗਈਆਂ। ਅੱਜਕਲ੍ਹ ਇਥੇ ਇਸਪਾਤ, ਜ਼ਰਾਇਤੀ ਮਸ਼ੀਨਰੀ, ਪਲਾਸਟਿਕ ਅਤੇ ਟਰੱਕਾਂ ਦੀਆਂ ਬਾਡੀਆਂ ਤਿਆਰ ਕੀਤੀਆਂ ਜਾਂਦੀਆਂ ਹਨ। ਸੰਨ 1926 ਵਿਚ ਇਥੇ ਭਾਫ਼ ਨਾਲ ਚੱਲਣ ਵਾਲਾ ਪਹਿਲਾ ਰੇਲ ਇੰਜਣ ਬਣਾਇਆ ਗਿਆ ਸੀ ਜਿਹੜਾ ਹੁਣ ਵੀ ਇਕ ਨਮੂਨੇ ਤੇ ਤੌਰ ਤੇ ਰੱਖਿਆ ਹੋਇਆ ਹੈ।

ਇਹ ਸ਼ਹਿਰ 1912 ਈ. ਵਿਚ ਇਕ ਕਸਬੇ ਦੇ ਰੂਪ ਵਿਚ ਮੌਜੂਦ ਸੀ ਜਿਹੜਾ 1961 ਵਿਚ ਬਤੌਰ ਸ਼ਹਿਰ ਨਿਗਮਿਤ ਕੀਤਾ ਗਿਆ।

ਆਬਾਦੀ—22, 490 (1971)

49° 55′ ਉ. ਵਿਥ.; 97° 00′ ਪੱ. ਲੰਬ.

ਹ. ਪੁ. —ਐਨ. ਬ੍ਰਿ. ਮਾ. 10 : 90; ਐਨ. ਅਮੈ. 27 : 5

**ਟ੍ਰਾਂਸਡਿਊਸਰ** : ਜਿਸ ਯੰਤਰ ਜਾਂ ਐਲੀਮੈਂਟ ਨਾਲ ਊਰਜਾ ਦੀ ਕਿਸਮ ਬਦਲੀ ਜਾ ਸਕਦੀ ਹੈ ਉਸ ਨੂੰ ਟ੍ਰਾਂਸਡਿਊਸਰ ਕਿਹਾ ਜਾਂਦਾ ਹੈ। ਮਾਈਕ੍ਰੋਫ਼ੋਨ ਇਸ ਦੀ ਇਕ ਉਦਾਹਰਣ ਹੈ ਜਿਹੜੀ ਊਰਜਾ ਨੂੰ ਬਿਜਲੱਈ ਊਰਜਾ ਵਿਚ ਬਦਲਦੀ ਹੈ।

ਟ੍ਰਾਂਸਡਿਊਸਰਾਂ ਦੀ ਸਭ ਤੋਂ ਪ੍ਰਸਿੱਧ ਸ਼੍ਰੇਣੀ ਉਹ ਹੈ ਜਿਸ ਵਿਚ ਨਿਕਾਸ ਬਿਜਲੱਈ ਹੁੰਦਾ ਹੈ ਕਿਉਂਕਿ ਸਿਗਨਲ ਦਾ ਵਰਧਨ ਅਤੇ ਸੰਚਾਰ ਸੌਖਾ ਹੁੰਦਾ ਹੈ। ਬਿਜਲੱਈ ਪ੍ਰਤਿਰੋਧ, ਇੰਡਕਟੈਂਸ ਅਤੇ ਕਪੈਸੀਟੈਂਸ, ਪ੍ਰਾਇਮਰੀ ਕਿਸਮ ਦੇ ਟ੍ਰਾਂਸਡਿਊਸਰ ਹਨ। ਪ੍ਰਕਾਸ਼ ਬਿਜਲੱਈ ਸੈੱਲ, ਦਾਬ ਬਿਜਲੱਈ ਕ੍ਰਿਸਟਲ ਅਤੇ ਗਰਮ ਤਾਰ ਵੀ ਟ੍ਰਾਂਸਡਿਊਸਰ ਦੇ ਤੌਰ ਤੇ ਕੰਮ ਕਰਦੇ ਹਨ।

**ਟ੍ਰਾਂਸਡਿਊਸਰ, ਜਲ-ਦੋਜ਼ੀ**—ਇਸ ਯੰਤਰ ਦੀ ਵਰਤੋਂ ਜਲ-ਦੋਜ਼ੀ ਧੁਨੀਆਂ ਉਤਪੰਨ ਜਾਂ ਗ੍ਰਹਿਣ ਕਰਨ ਲਈ ਕੀਤੀ ਜਾਂਦੀ ਹੈ। ਧੁਨੀ ਉਤਪੰਨ ਕਰਨ ਵਾਲੇ ਯੰਤਰ ਲਈ ਪ੍ਰੋਜੈਕਟਰ ਅਤੇ ਗ੍ਰਹਿਣ ਕਰਨ ਵਾਲੇ ਯੰਤਰ ਲਈ ਹਾਈਡ੍ਰੋਫ਼ੋਨ ਸ਼ਬਦ ਵਰਤਿਆ ਜਾਂਦਾ ਹੈ ਕਿਉਂਕਿ ਇਕੋ ਯੰਤਰ ਦੋਹਾਂ ਮੰਤਵਾਂ ਲਈ ਵਰਤਿਆ ਜਾਂਦਾ ਹੈ। ਇਸ ਲਈ ਆਮ ਕਰਕੇ ਟ੍ਰਾਂਸਡਿਊਸਰ ਨਾਂ ਹੀ ਵਰਤਿਆ ਜਾਂਦਾ ਹੈ। ਇਸ ਤਰ੍ਹਾਂ ਜਦੋਂ ਪ੍ਰੋਜੈੱਕਟਰ ਬਿਜਲੱਈ ਊਰਜਾ ਨੂੰ ਗਤੀਸ਼ੀਲ ਯੰਤ੍ਰਿਕ ਊਰਜਾ ਵਿਚ ਬਦਲਦਾ ਹੈ ਤਾਂ ਟ੍ਰਾਂਸਡਿਊਸਰ ਕਿਹਾ ਜਾਂਦਾ ਹੈ ਜਦੋਂ ਕਿ ਯੰਤ੍ਰਿਕ ਊਰਜਾ ਨੂੰ ਬਿਜਲੱਈ ਊਰਜਾ ਵਿਚ ਬਦਲਣ ਲਈ ਹਾਈਡ੍ਰੋਫ਼ੋਨ। ਊਰਜਾ ਦਾ ਇਹ ਪਰਿਵਰਤਨ ਆਮ ਕਰਕੇ ਵਿਸ਼ੇਸ਼ ਪਦਾਰਥਾਂ ਦੇ ਗੁਣਾਂ ਅਰਥਾਤ ਦਾਬ-ਬਿਜਲੀ, ਚੁੰਬਕੀ ਵਿਰੂਪਣ ਅਤੇ ਬਿਜਲੱਈ ਵਿਰੂਪਣ ਉੱਤੇ ਆਧਾਰਿਤ ਹੁੰਦਾ ਹੈ। ਹਰ ਹਾਲਤ ਵਿਚ ਗਿਆਤ ਆਵ੍ਰਿੱਤੀ ਤੇ ਪਰਤਵੇਂ ਬਿਜਲੱਈ ਜਾਂ ਚੁੰਬਕੀ ਖੇਤਰ ਕਾਰਨ ਉਸੇ ਆਵ੍ਰਿੱਤੀ ਉੱਤੇ ਟ੍ਰਾਂਸਡਿਊਸਰ ਦੇ ਮੈਟੀਰੀਅਲ ਵਿਚ ਯੰਤ੍ਰਿਕ ਕੰਪਨ ਉਤਪੰਨ ਹੋ ਜਾਂਦੀ ਹੈ। ਟ੍ਰਾਂਸਡਿਊਸਰ ਪਾਣੀ ਦੇ ਸੰਪਰਕ ਵਿਚ ਹੋਣ ਕਰਕੇ ਇਸ ਨੂੰ ਉਹੀ ਗਤੀ ਪ੍ਰਦਾਨ ਕਰਦਾ ਹੈ ਜਿਸ ਨਾਲ ਧੁਨੀ ਤਰੰਗ ਉਤਪੰਨ ਹੁੰਦੀ ਹੈ। ਹਾਈਡ੍ਰੋਫ਼ੋਨ ਨਾਲ ਕੰਪਨ ਧੁਨੀ ਦਬਾਉ ਕਾਰਨ ਮੈਟੀਰੀਅਲ ਦੀ ਯੰਤ੍ਰਿਕ ਗਤੀ ਉਤਪੰਨ ਹੁੰਦੀ ਹੈ ਜਿਸ ਨਾਲ ਬਿਜਲੱਈ ਵੋਲਟੇਜ ਉਤਪੰਨ ਹੁੰਦੀ ਹੈ। ਇਸ ਵੋਲਟੇਜ ਨੂੰ ਐਂਪੀਲੀਫ਼ਾਈ ਕਰਕੇ ਨੋਟ ਕੀਤਾ ਜਾਂਦਾ ਹੈ ਜਾਂ ਲਾਊਡ ਸਪੀਕਰ ਰਾਹੀਂ ਸੁਣਿਆ ਜਾਂਦਾ ਹੈ। ਦਾਬ-ਬਿਜਲੱਈ ਟ੍ਰਾਂਸਡਿਊਸਰਾਂ ਲਈ ਕੁਆਰਟਜ਼ ਅਤੇ ਰੋਸ਼ੈੱਲ ਸਾਲਟ, ਚੁੰਬਕੀ ਵਿਰੂਪਕਾਂ ਲਈ ਨਿਕਲ ਅਤੇ ਪਰਮਐਲਾਇ ਅਤੇ ਬਿਜਲੱਈ ਵਿਰੂਪਕ ਕਿਸਮਾਂ ਲਈ ਬੇਰੀਅਮ ਟਾਇਟੇਨੇਟ ਮੈਟੀਰੀਅਲ ਵਰਤੇ ਜਾਂਦੇ ਹਨ।

ਟ੍ਰਾਂਸਡਿਊਸਰ ਦਾ ਇਕ ਮਹੱਤਵਪੂਰਨ ਲੱਛਣ ਇਸਦੀ ਆਵ੍ਰਿੱਤੀ ਪ੍ਰਤਿਕ੍ਰਿਆ ਹੈ ਜਿਸ ਦਾ ਭਾਵ ਨਿਕਾਸ ਐਂਪਲੀਚਿਊਡ (ਆਯਾਮ) ਨਿਵੇਸ਼ ਸਿਗਨਲ ਦੀ ਆਵ੍ਰਿੱਤੀ ਉੱਤੇ ਨਿਰਭਰ ਕਰਦਾ ਹੈ। ਟ੍ਰਾਂਸਡਿਊਸਰ ਦਾ ਇਕ ਹੋਰ ਗੁਣ ਇਸ ਦੀ ਦਿਸ਼ਾਤਮਕ

ਪ੍ਰਤਿਕਿਰਿਆ ਹੈ। ਰੀਸੀਵਿੰਗ ਹਾਈਡ੍ਰੋਫ਼ੋਨ ਦੀ ਇਕ ਹੋਰ ਸਾਧਾਰਨ ਕਿਸਮ ਲਾਈਨ ਹਾਈਡ੍ਰੋਫ਼ੋਨ ਵੀ ਹੈ।

ਹ. ਪੁ. -ਮੈਕ. ਐਨ. ਸ. ਟ. 14 : 18

**ਟ੍ਰਾਂਸ ਪਲਾਂਟੇਸ਼ਨ** : ਵੇਖੋ, ਪੌਦ ਲਗਾਉਣਾ

**ਟ੍ਰਾਂਸ-ਪੈਸੇਫ਼ਿਕ ਦੌੜ** : ਯਾਟ ਕਿਸ਼ਤੀਆਂ ਦੁਆਰਾ ਸਮੁੰਦਰ ਵਿੱਚ ਕਰਵਾਈਆਂ ਜਾਣ ਵਾਲੀਆਂ ਸੰਸਾਰ ਦੀਆਂ ਸਭ ਤੋਂ ਪੁਰਾਣੀਆਂ ਦੌੜਾਂ ਵਿਚੋਂ ਇਹ ਇਕ ਦੌੜ ਹੈ। ਇਹ ਦੌੜ 3580 ਕਿ. ਮੀ. ਲੰਬੀ ਹੁੰਦੀ ਹੈ ਜਿਹੜੀ ਕਿ ਕੈਲਿਫ਼ੋਰਨੀਆ ਦੀਆਂ ਬਹੁਤ ਸਾਰੀਆਂ ਬੰਦਰਗਾਹਾਂ ਤੋਂ ਹੋਨੋਲੂਲੂ ਤੱਕ ਕਰਵਾਈ ਜਾਂਦੀ ਹੈ। ਇਸ ਦੌੜ ਨੂੰ ਹੋਨੋਲੂਲੂ ਦੌੜ ਵੀ ਕਿਹਾ ਜਾਂਦਾ ਹੈ। ਪਹਿਲੀ ਵਾਰ ਇਹ ਦੌੜ 1906 ਵਿਚ ਕਰਵਾਈ ਗਈ ਸੀ ਤੇ 1939 ਤੋਂ ਬਰਮੂਡਾ ਦੌੜ ਤੋਂ ਪਿਛੋਂ ਹਰ ਦੂਜੇ ਸਾਲ ਕਰਵਾਈ ਜਾਂਦੀ ਹੈ ਸੰਨ 1941 ਤੋਂ ਸੈਨ ਪੇਡਰੋ ਤੋਂ ਡਾਇਆਮੰਡ ਹੈੱਡ ਬੋਏ ਤੱਕ ਕਰਵਾਈ ਜਾਣ ਲੱਗ ਪਈ ਹੈ ਕਿਉਂਕਿ ਰਸਤਾ ਜ਼ਿਆਦਾਤਰ ਹਵਾ ਦੇ ਰੁਖ ਵੱਲ ਹੁੰਦਾ ਹੈ ਇਸ ਲਈ ਕਿਸ਼ਤੀਆਂ ਦੀ ਸਮੁੱਚੀ ਲੰਬਾਈ ਉੱਤੇ ਕੋਈ ਵੀ ਪਾਬੰਦੀ ਨਹੀਂ ਹੈ। ਦੌੜ ਕਿਸ਼ਤੀਆਂ ਦੀ ਚਾਲ ਅਨੁਸਾਰ ਮੰਨੀ ਜਾਂਦੀ ਹੈ।

ਹ. ਪੁ. -ਐਨ. ਬ੍ਰਿ. ਮਾ. 11 : 898

**ਟ੍ਰਾਂਸਪੋਰਟ-ਅੰਕ** : ਕਿਸੇ ਇਲੈਕੱਟ੍ਰੋਲਾਈਟ ਦੇ ਐਨਾਇਨ ਅਤੇ ਕੈਟਾਇਨ ਦੇ ਸਾਪੇਖੀ ਅਭਿਗਮਨ-ਵੇਗਾਂ ਨੂੰ ਟ੍ਰਾਂਸਪੋਰਟ-ਅੰਕ ਕਿਹਾ ਜਾਂਦਾ ਹੈ। ਜਦੋਂ ਕਿਸੇ ਇਲੈਕੱਟ੍ਰੋਲਾਈਟ ਦੇ ਘੋਲ ਵਿਚੋਂ ਬਿਜਲੱਈ ਕਰੰਟ ਲੰਘਾਇਆ ਜਾਂਦਾ ਹੈ ਤਾਂ ਇਸ ਵਿਚਲੇ ਭਿੰਨ ਭਿੰਨ ਆਇਨਾਂ ਉੱਤੇ ਕਰੰਟ ਦੇ ਵੱਖ ਵੱਖ ਹਿੱਸੇ ਹੁੰਦੇ ਹਨ। ਟ੍ਰਾਂਸਪੋਰਟ-ਅੰਕ ਪਤਾ ਲਾਉਣ ਦੇ ਦੋ ਮੁੱਖ ਢੰਗ ਹਿਟਆਰਫ ਢੰਗ ਅਤੇ ਮੂਵਿੰਗ ਬਾਊਂਡਰੀ ਢੰਗ ਹਨ। ਇਨ੍ਹਾਂ ਦੋਹਾਂ ਢੰਗਾਂ ਤੋਂ ਬਿਨਾਂ ਘੱਟ ਵਰਤੋਂ ਵਾਲਾ ਢੰਗ ਸੰਘਣਤਾ ਸੈੱਲਾਂ ਦੇ ਸਥਾਨ ਅੰਤਰਣ ਨਾਲ ਜਾਂ ਬਿਨਾਂ ਪੋਟੈਂਸ਼ਲਾਂ ਦੀ ਮਿਣਤੀ ਉੱਤੇ ਨਿਰਭਰ ਹੈ।

**ਹਿਟਆਰਫ਼ ਵਿਧੀ**—ਇਸਦੀ ਵਿਆਖਿਆ ਚਿੱਤਰ ਨੰ : 1 ਵਿਚ ਕੀਤੀ ਗਈ ਹੈ, ਜਿਸ ਵਿਚ ਸਿਲਵਰ ਨਾਈਟ੍ਰੇਟ ਦੇ ਟ੍ਰਾਂਸਪੋਰਟ-ਅੰਕਾਂ ਦਾ ਪਤਾ ਲਗਾਇਆ ਜਾ ਸਕਦਾ ਹੈ।




**ਚਿੱਤਰ 1. ਹਿਟਆਰਫ਼ ਵਿਧੀ**

ਸੈੱਲ ਵਿਚੋਂ ਗਿਆਤ ਕਰੰਟ ਲੰਘਾਇਆ ਜਾਂਦਾ ਹੈ ਅਤੇ ਪ੍ਰਯੋਗ ਦੇ ਅੰਤ ਵਿਚ ਕੈਥੋਡ ਅਤੇ ਐਨੋਡ ਉੱਤੇ ਡਿਪਾਜ਼ਿਟ ਹੋਏ ਇਲੈਕੱਟ੍ਰੋਲਾਈਟ ਦੀ ਮਾਤਰਾ ਦਾ ਪਤਾ ਵਿਸ਼ਲੇਸ਼ਣ ਦੁਆਰਾ ਲਗਾਇਆ ਜਾਂਦਾ ਹੈ। ਇਸ ਤੋਂ ਮਗਰੋਂ ਦੋ ਆਇਨਾਂ ਦੇ ਟ੍ਰਾਂਸਪੋਰਟ-ਅੰਕ ਪਤਾ ਕਰਨ ਲਈ ਫੈਰਾਡੇ ਦੇ ਨਿਯਮਾਂ ਦੀ ਵਰਤੋਂ ਕੀਤੀ ਜਾਂਦੀ ਹੈ। ਭਾਵੇਂ ਟ੍ਰਾਂਸਪੋਰਟ-ਅੰਕ ਕੱਢਣ ਦਾ ਇਹ ਹਿਟਆਰਫ ਢੰਗ ਸਿੱਧਾ ਅਤੇ ਸਰਲ ਹੈ ਪ੍ਰੰਤੂ ਇਸ ਨਾਲ ਬਿਲਕੁਲ ਸਹੀ ਨਤੀਜਿਆਂ ਦਾ ਪਤਾ ਨਹੀਂ ਲਗ ਸਕਦਾ। ਇਸ ਦਾ ਕਾਰਨ ਇਹ ਹੈ ਕਿ ਇਸ ਵਿਧੀ ਲਈ ਬਹੁਤ ਹੀ ਸਹੀ ਵਿਸਲੇਸ਼ੀ ਢੰਗਾਂ ਦੀ ਲੋੜ ਹੁੰਦੀ ਹੈ ਕਿਉਂਕਿ ਨਤੀਜੇ ਸਾਪੇਖੀ ਤੌਰ ਤੇ ਵੱਡੀਆਂ ਮਾਤਰਾਵਾਂ ਥੋੜ੍ਹੇ ਅੰਤਰਾਂ ਉੱਤੇ ਨਿਰਭਰ ਹੁੰਦੇ ਹਨ।

**ਮੂਵਿੰਗ ਬਾਊਂਡਰੀ ਢੰਗ**—ਇਸ ਢੰਗ ਨਾਲ ਟ੍ਰਾਂਸਪੋਰਟ-ਅੰਕ ਕਾਫ਼ੀ ਸ਼ੁੱਧਤਾ ਨਾਲ ਪ੍ਰਾਪਤ ਕੀਤੇ ਜਾਂਦੇ ਹਨ। ਇਹ ਢੰਗ ਚਿੱਤਰ (2) ਤੋਂ ਸਪੱਸ਼ਟ ਹੈ। ਜੇ ਕਿਸੇ ਕੈਟਾਇਨ ਦਾ ਟ੍ਰਾਂਸਪੋਰਟ-ਅੰਕ ਮਿਣਨਾ ਹੋਵੇ ਤਾਂ ਸਾਨੂੰ ਦੂਸਰਾ ਇਲੈਕੱਟ੍ਰੋਲਾਈਟ, ਜਿਸ ਨੂੰ ਇੰਡੀਕੇਟਰ ਇਲੈਕੱਟ੍ਰੋਲਾਈਟ ਕਿਹਾ ਜਾਂਦਾ ਹੈ, ਚੁਣਨਾ ਪੈਂਦਾ ਹੈ। ਇਸ ਇੰਡੀਕੇਟਰ ਇਲੈਕੱਟ੍ਰੋਲਾਈਟ ਵਿਚ ਜਾਂਚ ਵਾਲੇ ਸਾਲਟ ਨਾਲ ਇਕ ਸਾਂਝੀ ਐਨਾਇਨ ਹੋਣੀ ਜ਼ਰੂਰੀ ਹੈ। ਇੰਡੀਕੇਟਰ ਦੀ ਕੈਟਾਇਨ ਟ੍ਰਾਂਸਪੋਰਟ-ਅੰਕ ਪਤਾ ਲਾਉਣ ਵਾਲੀ ਕੈਟਾਇਨ ਨਾਲੋਂ ਘੱਟ ਘੁੰਮਣਸ਼ੀਲ ਚਾਹੀਦੀ ਹੈ। ਇਸ ਤਰ੍ਹਾਂ ਸੀਮਾ-ਰੇਖਾ ਧੁੰਦਲੀ ਹੋਣ ਤੋਂ ਬਚੀ ਰਹਿੰਦੀ ਹੈ। ਇਸ ਢੰਗ ਵਿਚ ਤੀਖਣ ਸੀਮਾ ਬਣਾਉਣ ਲਈ ਵਿਸ਼ੇਸ਼ ਯੰਤਰ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਮੰਤਵ ਲਈ ਸਭ ਤੋਂ ਸਰਲ ਢੰਗ ਯੋਗ ਐਨੋਡ ਦੀ ਵਰਤੋਂ ਹੈ। ਮੂਵਿੰਗ ਬਾਊਂਡਰੀ ਢੰਗਾਂ ਨਾਲ ਸਾਰੇ ਕੰਮ ਵਿਚ ਇਲੈਕੱਟ੍ਰੋਡਾਂ ਵਿਚ ਇਕ ਜਾਂ ਦੂਸਰੀ ਲਈ ਆਇਤਨ ਵਿਚ ਪਰਿਵਰਤਨ ਕਰਨ ਲਈ ਸੋਧ ਜ਼ਰੂਰੀ ਹੈ। ਇਹ ਸੋਧਾਂ ਡਿਫ਼ਰੈਂਸ਼ੀਅਲ ਢੰਗਾਂ ਨਾਲ ਵਿਸ਼ੇਸ਼ ਕਰਕੇ ਮਹੱਤਵਪੂਰਨ ਹਨ।




**ਚਿੱਤਰ 2. ਮੂਵਿੰਗ ਬਾਊਂਡਰੀ ਢੰਗ**

**ਸੰਘਣਤਾ ਸੈੱਲਾਂ ਦੇ ਪੋਟੈਂਸ਼ਲ**—ਉਹ ਸੰਘਣਤਾ ਸੈੱਲ ਜਿਨ੍ਹਾਂ ਵਿਚ ਸਥਾਨ-ਅੰਤਰ ਹੁੰਦਾ ਹੈ; ਇਲੈਕੱਟ੍ਰੋਲਾਈਟਾਂ ਦੇ ਐਕਟਿ-ਵਤਾ-ਗੁਣਾਂਕ ਪ੍ਰਾਪਤ ਕਰਨ ਲਈ ਵਰਤੇ ਜਾ ਸਕਦੇ ਹਨ। ਇਸ ਢੰਗ ਦੀ ਵਰਤੋਂ ਇਸ ਲਈ ਘੱਟ ਕੀਤੀ ਜਾਂਦੀ ਹੈ ਕਿ ਹਾਈਡ੍ਰੋਜਨ ਤੋਂ ਬਿਨਾਂ ਕਿਸੇ ਹੋਰ ਕੈਟਾਇਨ ਨਾਲ ਸੰਘਣਤਾ ਸੈੱਲ ਲਈ ਅਮੈਲਗਮ

ਇਲੈਕੱਟ੍ਰੋਡਾਂ ਦੀ ਲੋੜ ਪੈਂਦੀ ਹੈ ਜਿਸ ਨਾਲ ਬਹੁਤ ਸਾਰੀਆਂ ਪ੍ਰਯੋਗਿਕ ਮੁਸ਼ਕਲਾਂ ਪੇਸ਼ ਆਉਂਦੀਆਂ ਹਨ।

ਹ. ਪੁ. -ਮੈਕ. ਐਨ. ਸ. ਟ. 14 : 19; ਟੈ. ਬੁ. ਫਿ. ਕੈ. ਸਿੰਘ ਐਂਡ ਸਿੰਘ-600

**ਟ੍ਰਾਂਸ-ਪੋਰਟੇਸ਼ਨ** : ਵੇਖੋ, ਢੋਆ-ਢੁਆਈ

**ਟ੍ਰਾਂਸਫ਼ਾਰਮਰ** : ਇਹ ਬਿਜਲੀ ਦਾ ਇਕ ਯੰਤਰ ਹੈ ਜਿਸ ਨਾਲ ਲੋੜ ਅਨੁਸਾਰ ਵੋਲਟੇਜ ਵਧਾਈ ਜਾਂ ਘਟਾਈ ਜਾ ਸਕਦੀ ਹੈ। ਟ੍ਰਾਂਸਫਾਰਮਰ ਦੀ ਵਰਤੋਂ ਕਈ ਮੰਤਵਾਂ ਲਈ ਕੀਤੀ ਜਾਂਦੀ ਹੈ ਜਿਵੇਂ ਖੇਡਣ ਵਾਲੀਆਂ ਬਿਜਲੀ ਦੀਆਂ ਗੱਡੀਆਂ ਚਲਾਉਣ ਲਈ, ਟੈਲੀਫ਼ੂਨ ਦੇ ਟ੍ਰਾਂਸਮਿਟਰ ਦੀ ਪ੍ਰਭਾਵਸ਼ੀਲਤਾ ਵਧਾਉਣ ਲਈ ਅਤੇ ਦੂਰ ਫ਼ਾਸਲੇ ਉੱਤੇ ਉੱਚ ਵੋਲਟੇਜ ਉੱਤੇ ਬਿਜਲ-ਸ਼ਕਤੀ ਦੇ ਸੰਚਾਰ ਲਈ। ਟ੍ਰਾਂਸਫ਼ਾਰਮਰ ਵੋਲਟੇਜ ਨੂੰ ਬਿਜਲ-ਚੁੰਬਕੀ ਪ੍ਰੇਰਨ ਦੁਆਰਾ ਅਤੇ ਲਗਾਤਾਰ ਗਤੀਸ਼ੀਲ ਹਿੱਸਿਆਂ ਤੋਂ ਬਿਨਾਂ ਬਦਲਦੇ ਹਨ। ਵੋਲਟੇਜ ਬਦਲਣ ਦੇ ਨਾਲ ਟ੍ਰਾਂਸਫ਼ਾਰਮਰ ਕਰੰਟ ਵੀ ਬਦਲਦੇ ਹਨ ਪ੍ਰੰਤੂ ਕਰੰਟ ਦੀ ਆਵ੍ਰਿੱਤੀ ਵਿਚ ਕੋਈ ਫ਼ਰਕ ਨਹੀਂ ਪੈਂਦਾ। ਸਟੈੱਪ-ਅੱਪ ਟ੍ਰਾਂਸਫ਼ਾਰਮਰ ਵਿਚੋਂ ਪ੍ਰਾਪਤ ਵੋਲਟੇਜ ਇਸ ਨੂੰ ਮਿਲੀ ਵੋਲਟੇਜ ਨਾਲੋਂ ਜ਼ਿਆਦਾ ਹੁੰਦੀ ਹੈ ਅਤੇ ਕਰੰਟ ਘੱਟ ਹੁੰਦਾ ਹੈ। ਸਟੈਪ ਡਾਊਨ ਟ੍ਰਾਂਸਫ਼ਾਰਮਰ ਵਿਚ ਪ੍ਰਾਪਤ ਵੋਲਟੇਜ ਇਸ ਨੂੰ ਦਿੱਤੀ ਵੋਲਟੇਜ ਨਾਲੋਂ ਘੱਟ ਅਤੇ ਕਰੰਟ ਜ਼ਿਆਦਾ ਹੁੰਦਾ ਹੈ।

**ਕਾਰਜ-ਵਿਧੀ ਦੇ ਆਮ ਸਿਧਾਂਤ**—ਸਾਧਾਰਣ ਟ੍ਰਾਂਸਫ਼ਾਰਮਰ (ਚਿੱਤਰ 1) ਵਿਚ ਰੋਧੀ ਤਾਰ ਦੀਆਂ ਦੋ ਕੁੰਡਲੀਆਂ ਇਕ ਚੁੰਬਕੀ ਕੋਰ, ਜਿਹੜੀ ਕਿ ਸਟੀਲ ਦੇ ਨਾਲ ਰੱਖੇ ਬਰੀਕ ਖੰਡਾਂ ਜਾਂ ਪਤਲੀਆਂ ਪਤਲੀਆਂ ਪਰਤਾਂ ਦੀ ਬਣੀ ਹੁੰਦੀ ਹੈ, ਦੇ ਵਿਚਕਾਰਲੇ ਹਿੱਸੇ ਦੁਆਲੇ ਵਲੀ ਹੁੰਦੀ ਹੈ। ਸੱਠ ਚੱਕਰ ਪ੍ਰਤੀ ਸੈਕਿੰਡ ਨਾਲ ਚੱਲਣ ਵਾਲੇ ਟ੍ਰਾਂਸ਼ਫ਼ਾਰਮਰਾਂ ਦੀਆਂ ਪਰਤਾਂ ਦੀ ਮੋਟਾਈ ਆਮ ਕਰਕੇ 0.35 ਮਿ. ਮੀ. (0.014 ਇੰਚ) ਹੁੰਦੀ ਹੈ। ਦਰਸਾਈ ਗਈ ਕੋਰ 'ਈ' ਅਤੇ ਆਈ-ਸ਼ਕਲ ਦੀਆਂ ਪਰਤਾਂ ਦੀ ਹੋ ਸਕਦੀ ਹੈ। ਚੁੰਬਕੀ ਗੁਣਾਂ ਦੇ ਸੁਧਾਰ ਲਈ ਸ਼ੀਟਾਂ ਨੂੰ ਤਾਪ ਉਪਚਾਰ, ਜਿਸ ਨੂੰ ਅਨੀਲੀਕਰਨ ਕਿਹਾ ਜਾਂਦਾ ਹੈ, ਦਿੱਤਾ ਜਾਂਦਾ ਹੈ। ਅਨੀਲੀਕਰਨ ਵਿਧੀ ਸਮੇਂ ਪਰਤਾਂ ਦੀਆਂ ਤਹਿਆਂ ਉੱਤੇ ਇਕ ਆੱਕਸਾਈਡ ਬਣ ਜਾਂਦਾ ਹੈ ਜਿਹੜਾ ਕਿ ਬਿਜਲੀ ਦਾ ਬਹੁਤ ਘੱਟ ਚਾਲਕ ਹੁੰਦਾ ਹੈ। ਇਸ ਨਾਲ ਲਾਗਵੀਆਂ ਪਰਤਾਂ ਵਿਚਕਾਰ ਕੁਝ ਰੋਧ ਉਤਪੰਨ ਹੋ ਜਾਂਦਾ ਹੈ। ਜੇਕਰ ਵਧੇਰੇ ਰੋਧ ਚਾਹੀਦਾ ਹੋਵੇ ਤਾਂ ਪਰਤਾਂ ਨੂੰ ਇਕ ਇਨੈਮਲ ਵਿਚ ਡਬੋ ਦਿੱਤਾ ਜਾਂਦਾ ਹੈ ਜਿਸ ਨਾਲ ਗਰਮ ਕਰਨ ਸਮੇਂ ਉਪਰਲੀ ਤਹਿ ਕਠੋਰ ਹੋ ਜਾਂਦੀ ਹੈ। ਚਿੱਤਰ (1) ਵਿਚ ਇਕ ਉੱਚ ਵੋਲਟੇਜ ਕੁੰਡਲੀ ਦੇ ਟਰਮੀਨਲਾਂ $h_1$ ਅਤੇ $h_2$ ਵਿਚਕਾਰ ਇਕ ਪਰਤਵਾਂ ਵੋਲਟੇਜ ਸ੍ਰੋਤ ਜੋੜਿਆ ਹੋਇਆ ਹੈ। ਇਸ ਕੁੰਡਲੀ ਵਿਚ Nh ਵਲ ਹਨ। ਇਸ ਨਾਲ ਕੁੰਡਲੀ ਪ੍ਰਾਇਮਰੀ ਬਣ ਜਾਂਦੀ ਹੈ। ਟਰਮੀਨਲਾਂ ਵਿਚਕਾਰ ਲਾਇਆ ਵੋਲਟਮੀਟਰ $V_1$ ਪ੍ਰਭਾਵਸ਼ਾਲੀ ਵੋਲਟੇਜ ਦਸਦਾ ਹੈ। ਸਾਈਨ ਤਰੰਗ




ਇਕ ਸਾਧਾਰਣ ਟ੍ਰਾਂਸਫ਼ਾਰਮਰ ਦੀਆਂ ਕੁੰਡਲੀਆਂ ਅਤੇ ਕਨੈਕਸ਼ਨ

ਦੁਆਰਾ ਉੱਚਤਮ ਤਤਕਾਲੀ ਵੋਲਟੇਜ ਵੋਲਮੀਟਰ $V_1$ ਉੱਤੇ ਪੜ੍ਹਤ ਨਾਲੋਂ 1.41 ਗੁਣਾਂ ਹੁੰਦੀ ਹੈ।

ਉੱਚ ਵੋਲਟੇਜ ਕੁੰਡਲੀ ਵੋਲਟੇਜ ਦੇਣ ਨਾਲ ਕੁੰਡਲੀ ਵਿਚ ਪਰਤਵਾਂ ਕਰੰਟ ਉਤਪੰਨ ਹੋ ਜਾਂਦਾ ਹੈ। ਵਲਾਂ (Nh) ਵਿਚ ਪਰਤਵਾਂ ਚੁੰਬਕਵਾਹਕ ਬਲ ਪੈਦਾ ਹੋਣ ਨਾਲ ਕੋਰ ਵਿਚ ਪਰਤਵਾਂ ਚੁੰਬਕੀ ਫ਼ਲੱਕਸ ਉਤਪੰਨ ਹੋ ਜਾਂਦਾ ਹੈ। ਚਿੱਤਰ 1 ਵਿਚ ਇਸ ਫ਼ਲੱਕਸ ਦੇ ਦੋਹਾਂ ਕੁੰਡਲੀਆਂ ਵਿਚੋਂ ਲੰਘਣ ਕਾਰਨ ਇਸ ਨੂੰ ਪਰਸਪਰ ਫ਼ਲੱਕਸ ਕਿਹਾ ਜਾਂਦਾ ਹੈ। ਕੁੰਡਲੀ ਅਤੇ ਕੋਰ ਦੁਆਲੇ ਆਮ ਕਰਕੇ ਹਵਾ, ਕੋਈ ਰੋਧੀ ਵਾਸ਼ਪ ਜਾਂ ਤੇਲ ਹੁੰਦਾ ਹੈ। ਇਹ ਪਦਾਰਥ ਘੱਟ ਚੁੰਬਕੀ ਚਾਲਕ ਹੋਣ ਕਾਰਨ ਸਾਰੀ ਫ਼ਲੱਕਸ ਕੋਰ ਤੱਕ ਹੀ ਸੀਮਿਤ ਰਹਿੰਦੀ ਹੈ। ਜੇ ਇਹ ਮੰਨ ਲਿਆ ਜਾਵੇ ਕਿ ਸਾਰੀ ਫ਼ਲੱਕਸ ਕੋਰ ਵਿਚ ਹੀ ਹੈ ਤਾਂ ਪਰਤਵਾਂ ਫ਼ਲੱਕਸ ਉੱਚ-ਵੋਲਟੇਜ ਕੁੰਡਲੀ ਵਿਚ ਸਵੈ-ਪ੍ਰੇਰਨ ਦਾ ਬਿਜਲਵਾਹਕ ਬਲ ਉਤਪੰਨ ਕਰ ਦਿੰਦਾ ਹੈ ਜਿਹੜਾ ਕਿ ਹਰ ਸਮੇਂ ਲਗਭਗ ਕੁੰਡਲੀ ਤੇ ਲਾਈ ਜਾਂਦੀ ਵੋਲਟੇਜ ਦੇ ਬਰਾਬਰ ਹੁੰਦਾ ਹੈ। ਇਹ ਬਿਜਲਵਾਹਕ ਬਲ ਚੋਕ ਦਾ ਕੰਮ ਕਰਦਾ ਹੈ ਅਤੇ ਕਰੰਟ ਨੂੰ ਇੰਨਾ ਘੱਟ ਕਰ ਦਿੰਦਾ ਹੈ ਜਿੰਨਾ ਕੁੰਡਲੀ ਵਿਚ ਸਵੈ-ਪ੍ਰੇਰਨ ਤੋਂ ਬਿਨਾਂ ਇਕੱਲੇ ਪ੍ਰਤਿਰੋਧ ਹੋਣ ਸਮੇਂ ਹੋਵੇ। ਇਸ ਤਰ੍ਹਾਂ ਲਏ ਗਏ ਕਰੰਟ ਨੂੰ ਉੱਤੇਜਕ ਕਰੰਟ ਕਿਹਾ ਜਾਂਦਾ ਹੈ। ਇਸ ਦਾ ਪ੍ਰਭਾਵਸ਼ਾਲੀ ਮਾਨ ਐੱਮਮੀਟਰ $A_1$ (ਚਿੱਤਰ 1) ਵਿਚ ਨੋਟ ਹੁੰਦਾ ਹੈ। ਗਿਆਤ ਵਲਾਂ ਵਾਲੀ ਕੁੰਡਲੀ ਜਦੋਂ ਗਿਆਤ ਆਵ੍ਰਿੱਤੀ ਅਤੇ ਗਿਆਤ ਵੋਲਟੇਜ ਉੱਤੇ ਕਿਰਿਆ ਕਰਦੀ ਹੈ ਤਾਂ ਉਸ ਦੁਆਰਾ ਲਿਆ ਗਿਆ ਉੱਤੇਜਕ ਕਰੰਟ ਫ਼ਲੱਸਕ ਉੱਤੇ ਅਵਿਲੰਬ ਕੋਰ ਤੇ ਕ੍ਰਾੱਸ ਸੈਕਸ਼ਨ ਅਤੇ ਸਟੀਲ ਦੇ ਚੁੰਬਕੀ ਗੁਣਾਂ ਉੱਤੇ ਨਿਰਭਰ ਹੈ। ਸਤ੍ਹਾ ਦੇ ਇਕਸਾਰ ਨਾ ਹੋਣ ਕਾਰਨ ਈ ਅਤੇ ਆਈ ਪਰਤ ਪੂਰਨ ਤੌਰ ਤੇ ਇਕ ਦੂਸਰੇ ਨਾਲ ਸਪਰਸ਼ ਨਹੀਂ ਕਰਦੇ। ਇਸੇ ਕਰਕੇ ਉੱਤੇਜਕ ਕਰੰਟ ਜ਼ਿਆਦਾ ਹੁੰਦਾ ਹੈ।

ਵੋਲਟੇਜ ਦੇ ਸਾਈਨ ਤਰੰਗ ਰੂਪ ਨਾਲ ਟ੍ਰਾਂਸਫਾਰਮਰ ਦੀ ਸਮੀਕਰਨ $V = 4.4NfBm\ A \times 10^{-8}$ ਹੈ। ਜਿੱਥੇ V ਵਰਗ ਔਸਤ ਰੂਟ (ਪ੍ਰਭਾਵਸ਼ਾਲੀ) ਵੋਲਟ ਕੁੰਡਲੀ ਤੇ N ਵਲਾਂ ਦੇ ਲਾਏ ਜਾਂਦੇ ਹਨ, ਤੀਬਰਤਾ f ਪ੍ਰਤੀ ਸੈਕੰਡ ਚਕਰ, $B_m$ ਲਾਈਨਾਂ ਜਾਂ ਮੈਕਸਵੈਲ ਪ੍ਰਤੀ ਵਰਗ ਇੰਚ, A ਵਰਗ ਇੰਚ ਕ੍ਰਾਸ ਸੈਕਸ਼ਨ ਕੋਰ ਵਿਚ ਤਤਕਾਲੀ ਫ਼ਲੱਕਸ ਘਣਤਾ ਹੈ। ਟ੍ਰਾਂਸਫ਼ਾਰਮਰ ਸਟੀਲ ਲਈ $B_m$ ਦਾ ਮਾਨ 70000 ਹੈ।

ਚਿੱਤਰ (1) ਵਿਚ ਉੱਚ ਵੋਲਟੇਜ ਕੁੰਡਲੀ ਵਿਚ ਉੱਤੇਜਕ ਕਰੰਟ ਦੁਆਰਾ ਉਤਪੰਨ ਪਰਸਪਰ ਫ਼ਲੱਕਸ ਘੱਟ-ਵੋਲਟੇਜ ਵਾਲੀ ਕੁੰਡਲੀ ਵਿਚ ਪਰਸਪਰ ਪ੍ਰੇਰਨ ਦਾ ਬਿਜਲਵਾਹਕ ਬਲ ਉਤਪੰਨ ਕਰ ਦਿੰਦਾ ਹੈ। ਜੇ ਇਹ ਮੰਨ ਲਿਆ ਜਾਵੇ ਕਿ ਸਾਮ ਫ਼ਲੱਕਸ ਕੋਰ ਤੱਕ ਸੀਮਿਤ ਹੈ ਤਾਂ ਘੱਟ ਵੋਲਟੇਜ ਵਾਲੀ ਕੁੰਡਲੀ ਦੇ ਹਰ ਵਲ ਵਿਚ ਪ੍ਰੇਰਿਤ ਵੋਲਟੇਜ ਉੱਚ-ਵੋਲਟੇਜ ਵਾਲੀ ਕੁੰਡਲੀ ਦੇ ਵਲ ਜਿੰਨਾ ਹੁੰਦਾ ਹੈ। ਸਿੱਟੇ ਵਜੋਂ ਉੱਚ-ਵੋਲਟੇਜ ਵਾਲੀ ਕੁੰਡਲੀ ਦੁਆਲੇ ਵੋਲਟਮੀਟਰ $V_1$ ਦੁਆਰਾ ਦਰਸਾਈ ਵੋਲਟੇਜ ਘੱਟ-ਵੋਲਟੇਜ ਵਾਲੀ ਕੁੰਡਲੀ ਦੁਆਲੇ ਵੋਲਟਮੀਟਰ $V_2$ ਦੁਆਰਾ ਦਰਸਾਈ ਵੋਲਟੇਜ ਇਨ੍ਹਾਂ ਦੇ ਵਲਾਂ NL ਅਤੇ Nl ਦੇ ਹਿਸਾਬ ਨਾਲ ਹੋਣਗੀਆਂ। ਕਿਉਂਕਿ Nl ; NL ਨਾਲੋਂ ਘੱਟ ਹੈ ਇਸ ਲਈ ਇਹ ਸਟੈੱਪ ਡਾਊਨ ਟ੍ਰਾਂਸਫਾਰਮਰ ਦੇ ਤੌਰ ਤੇ ਕੰਮ ਕਰਦਾ ਹੈ। ਜੇਕਰ ਲੈਂਪ ਵਰਗਾ ਕੋਈ ਲੋਡ (ਭਾਰ) ਚਿੱਤਰ (1) ਵਿਚ ਟਰਮੀਨਲ $l_1$ ਅਤੇ $l_2$ ਵਿਚਕਾਰ ਜੋੜ ਦਿੱਤਾ ਜਾਵੇ ਤਾਂ ਇਸ ਵਿਚ ਪਰਤਵਾਂ ਕਰੰਟ ਵਹਿਣ ਲਗਦਾ ਹੈ। ਇਸ ਕਰੰਟ ਦਾ ਇਕ ਕੰਮ ਪਰਸਪਰ ਫ਼ਲੱਕਸ ਦੀ ਮਾਤਰਾ ਨੂੰ ਘਟਾਉਣਾ ਹੈ।

ਇਸ ਕਾਰਨ ਉੱਚ-ਵੋਲਟੇਜ ਕੁੰਡਲੀ ਵਿਚ ਪ੍ਰੇਰਤ ਬਿਜਲਵਾਹਕ ਬਲ ਵਿਚ ਨਿਸਬਤੀ ਕਮੀ ਹੋ ਜਾਂਦੀ ਹੈ ਜਿਸ ਨਾਲ ਉਸ ਕੁੰਡਲੀ ਵਿਚ ਵਧੇਰੇ ਕਰੰਟ ਵਹਿਣ ਲਗਦਾ ਹੈ। ਉੱਚ-ਵੋਲਟੇਜ ਕੁੰਡਲੀ ਵਿਚ ਕੁਝ ਕਰੰਟ ਆ ਜਾਂਦਾ ਹੈ ਜਿਹੜਾ ਕਿ ਘੱਟ ਵੋਲਟੇਜ ਵਾਲੀ ਕੁੰਡਲੀ ਵਿਚਲੇ ਕਰੰਟ ਅਤੇ ਵਲਾਂ ਦੇ ਉਲਟਕ੍ਰਮ-ਅਨੁਪਾਤ ਦੇ ਭਾਗਫ਼ਲ ਦੇ ਬਰਾਬਰ ਹੁੰਦਾ ਹੈ। ਲਪੇਟਾਂ ਦੇ ਪ੍ਰਤਿਰੋਧਾਂ ਵਿਚੋਂ ਕਰੰਟ ਲੰਘਣ ਨਾਲ ਤਾਪ ਦਾ ਹਾਨੀ ਕਾਰਨ ਇਸ ਕੁੰਡਲੀ ਦਾ ਤਾਪਮਾਨ ਵਧ ਜਾਂਦਾ ਹੈ। ਕਿਸੇ ਕੁੰਡਲੀ ਦਾ ਨਿਰਧਾਰਿਤ ਜਾਂ ਪੂਰਨ-ਲੋਡ ਕਰੰਟ ਉਹ ਮਾਨ ਹੈ ਜਿਹੜਾ ਕਿ ਜਦੋਂ ਲਗਾਤਾਰ ਲੰਘਾਇਆ ਜਾਵੇ ਤਾਂ ਨਿਸ਼ਚਿਤ ਤਾਪਮਾਨ ਵਧਦਾ ਹੈ। ਸੱਠ-ਸਾਈਕਲ ਟ੍ਰਾਂਸਫ਼ਾਰਮਰਾਂ ਦਾ ਡਿਜ਼ਾਈਨ ਅਜਿਹਾ ਹੁੰਦਾ ਹੈ ਕਿ ਉੱਤੇਜਕ ਕਰੰਟ ਨਿਰਧਾਰਿਤ ਕਰੰਟ ਦਾ 5% ਹੁੰਦਾ ਹੈ। ਜੇਕਰ ਨਿਮਨ-ਵੋਲਟੇਜ ਕੁੰਡਲੀ ਵਿਚੋਂ ਲੋਡ ਹਟਾ ਦਿੱਤਾ ਜਾਵੇ ਤਾਂ ਉੱਚ-ਵੋਲਟੇਜ ਕੁੰਡਲੀ ਵਿਚ ਕਰੰਟ ਉੱਤੇਜਕ ਕਰੰਟ ਜਿੰਨਾ ਰਹਿ ਜਾਂਦਾ ਹੈ। ਜਦੋਂ ਕੁੰਡਲੀਆਂ ਵਿਚੋਂ ਨਿਰਧਾਰਿਤ ਕਰੰਟ ਲੰਘ ਰਿਹਾ ਹੋਵੇ ਤਾਂ ਕਰੰਟਾਂ ਦਾ ਅਨੁਪਾਤ ਲਗਭਗ ਵਲਾਂ ਦੇ ਉਲਟਕ੍ਰਮ ਅਨੁਪਾਤੀ ਹੁੰਦਾ ਹੈ। ਉੱਚ-ਵੋਲਟੇਜ ਕੁੰਡਲੀ ਵਿਚ ਲੋੜੀਂਦੀ ਤਾਰ ਦਾ ਕ੍ਰਾਸ ਸੈਕਸ਼ਨ ਨਿਮਨ-ਵੋਲਟੇਜ ਕੁੰਡਲੀ ਨਾਲੋਂ ਲਗਭਗ 1/10 ਹੋਵੇਗਾ। ਉੱਚ-ਵੋਲਟੇਜ ਕੁੰਡਲੀ ਵਿਚ ਤਾਂਬੇ ਦਾ ਆਇਤਨ ਲਗਭਗ ਨਿਮਨ-ਵੋਲਟੇਜ ਕੁੰਡਲੀ ਜਿੰਨਾ ਹੁੰਦਾ ਹੈ ਕਿਉਂਕਿ ਵਲਾਂ ਵਾਲੀ ਕੁੰਡਲੀ ਵਿਚ ਤਾਰ ਦਾ ਕ੍ਰਾਸ ਸੈਕਸ਼ਨ ਘੱਟ ਹੁੰਦਾ ਹੈ।

ਟ੍ਰਾਂਸਫ਼ਾਰਮਰ ਦੀ ਧਾਰਨ-ਸਮਰੱਥਾ ਵੋਲਟ-ਐਂਪੀਅਰਾਂ ਜਾਂ ਕਿਲੋਵੋਲਟ ਐਂਪੀਅਰਾਂ ਵਿਚ ਦਰਸਾਈ ਜਾਂਦੀ ਹੈ। ਵੋਲਟ-ਐਂਪੀਅਰ ਨਿਵੇਸ਼ ਅਤੇ ਨਿਕਾਸ ਲਗਭਗ ਬਰਾਬਰ ਹੁੰਦੇ ਹਨ। ਟ੍ਰਾਂਸਫ਼ਾਰਮਰ ਦੀ ਕੋਰ ਵਿਚਲਾ ਸਟੀਲ ਬਿਜਲਈ ਅਤੇ ਚੁੰਬਕੀ ਚਾਲਕ ਹੁੰਦਾ ਹੈ। ਪਰਤਵਾਂ ਫ਼ਲੱਕਸ ਸਟੀਲ ਵਿਚ ਬਿਜਲਵਾਹਕ ਬਲ ਪ੍ਰੇਰਿਤ ਕਰਦਾ ਹੈ। ਇਨ੍ਹਾਂ ਨਾਲ ਸਟੀਲ ਵਿਚ ਐਡੀ ਕਰੰਟ (ਭੰਵਰ ਧਾਰਾ) ਉਤਪੰਨ ਹੁੰਦੇ ਹਨ ਜਿਹੜੇ ਕਿ ਤਾਪ ਉਤਪੰਨ ਕਰਦੇ ਹਨ। ਇਸ ਤਾਪ ਨੂੰ ਐਡੀ ਕਰੰਟ ਹਾਨੀ ਕਿਹਾ ਜਾਂਦਾ ਹੈ। ਕੁਝ ਹਜ਼ਾਰ ਚੱਕਰ ਪ੍ਰਤੀ ਸੈਕੰਡ ਦੀਆਂ ਆਵ੍ਰਿੱਤੀਆਂ ਲਈ ਐਡੀ ਕਰੰਟ ਹਾਨੀ ਨੂੰ ਅਜਿਹੇ ਮਾਨ ਤੱਕ ਰੱਖਿਆ ਜਾ ਸਕਦਾ ਹੈ ਜਿਹੜਾ ਕਿ ਠੋਸ ਸਟੀਲ ਕੋਰ ਵਰਤਣ ਦੀ ਥਾਂ ਪਰਤਾਂ ਦੀ ਕੋਰ ਬਣਾ ਕੇ ਸਹਿਆ ਜਾ ਸਕੇ। ਜਦੋਂ ਪਰਤਾਂ ਬਾਰੀਕ ਬਣਾਈਆ ਜਾਂਦੀਆਂ ਹਨ ਐਡੀ ਕਰੰਟ ਹਾਨੀ ਘੱਟ ਜਾਂਦੀ ਹੈ ਪਰੰਤੂ ਇਸ ਤਰ੍ਹਾਂ ਖਰਚਾ ਜ਼ਿਆਦਾ ਅਤੇ ਸੰਭਾਲਣਾ ਔਖਾ ਹੋ ਜਾਂਦਾ ਹੈ। ਬਾਰੀਕ ਅਤੇ ਮੋਟੀਆਂ ਦੋਹਾਂ ਪਰਤਾਂ ਉੱਤੇ ਲੋੜੀਂਦੀ ਇਨਸੂਲੇਸ਼ਨ ਦੀ ਮੋਟਾਈ ਇਕੋ ਜਿੰਨੀ ਹੁੰਦੀ ਹੈ।

ਟ੍ਰਾਂਸਫ਼ਾਰਮਰ ਦੀ ਕੋਰ ਦੇ ਸਟੀਲ ਵਿਚ ਸਿਥਲਤਾ-ਹਾਨੀ (ਹਿਸਟੈਰਸ਼ਿਜ ਹਾਨੀ) ਉਦੋਂ ਹੁੰਦੀ ਹੈ ਜਦੋਂ ਪਰਤਵੇਂ ਫ਼ਲੱਕਸ ਦੇ ਰੂਪ ਵਿਚ ਚੁੰਬਕੀ ਸਾਈਕਲਾਂ ਵਿਚੋਂ ਸਟੀਲ ਲੰਘਾਇਆ ਜਾਂਦਾ ਹੈ। ਇਹ ਹਾਨੀ ਕੋਰ ਦੀਆਂ ਪਤਲੀਆਂ ਪਰਤਾਂ ਬਣਾਉਣ ਨਾਲ ਨਹੀਂ ਘਟਦੀ। ਕਿਸੇ ਗਿਆਨ ਆਵ੍ਰਿਤੀ ਅਤੇ ਫ਼ਲੱਕਸ ਘਣਤਾ ਉੱਤੇ ਸਿਥਲਤਾ ਹਾਨੀ ਕੇਵਲ ਸਟੀਲ ਦੇ ਚੁੰਬਕੀ ਗੁਣਾਂ ਨੂੰ ਸੁਧਾਰ ਕੇ ਘਟਾਈ ਜਾ ਸਕਦੀ ਹੈ। ਐਡੀ ਕਰੰਟ ਹਾਨੀ ਅਤੇ ਸਿਥਲਤਾ-ਹਾਨੀ ਦੇ ਜੋੜ ਨੂੰ ਆਇਰਨ ਜਾਂ ਕੋਰ ਹਾਨੀ ਕਿਹਾ ਜਾਂਦਾ ਹੈ।

ਇਕ ਹੋਰ ਦੂਸਰੀ ਹਾਨੀ ਕੁੰਡਲੀਆ ਨੂੰ ਇਕ ਦੂਸਰੇ ਤੋਂ ਇਨਸੂਲੇਟ ਕਰਨ ਅਤੇ ਕੋਰ ਤੋਂ ਇਨਸੂਲੇਟ ਕਰਨ ਵਾਲੇ ਠੋਸ ਪਦਾਰਥ ਵਿਚ ਹੁੰਦੀ ਹੈ। ਠੋਸ ਪਦਾਰਥ ਵਿਚ ਪਰਤਵੇਂ ਬਿਜਲਈ ਖੇਤਰ ਕਾਰਨ ਡਾਈਇਲੈੱਕਟ੍ਰਿਕ ਹਾਨੀ ਹੁੰਦੀ ਹੈ।

**ਕਾਰਜ-ਵਿਧੀ ਦੇ ਲੱਛਣ**—ਕਿਸੇ ਟ੍ਰਾਂਸਫ਼ਾਰਮਰ ਦੀ ਕੋਰ ਹਾਨੀ ਅਤੇ ਡਾਈਇਲੈੱਕਟ੍ਰਿਕ ਹਾਨੀ ਵੋਲਟੇਜ ਅਤੇ ਆਵ੍ਰਿੱਤੀ ਉੱਤੇ ਨਿਰਭਰ ਹੈ। ਪਾਵਰ ਸਰਕਟ ਟ੍ਰਾਂਸਫ਼ਾਰਮਰ, ਜਿਹੜੇ ਸਥਿਰ ਵੋਲਟੇਜ ਅਤੇ ਆਵ੍ਰਿੱਤੀ ਉੱਤੇ ਚਲਦੇ ਹਨ, ਲਈ (ਉੱਤਪੰਨ ਕਰੰਟ ਦਾ ਖਿਆਲ ਨਾ ਕਰਦੇ ਹੋਏ) ਇਹ ਹਾਨੀਆਂ ਲਗਭਗ ਸਥਿਰ ਹੁੰਦੀਆਂ ਹਨ। ਕੁੰਡਲੀਆਂ ਵਿਚ ਹਾਨੀ, ਜਿਸ ਨੂੰ ਤਾਂਬਾ ਹਾਨੀ ਕਿਹਾ ਜਾਂਦਾ ਹੈ, ਕਰੰਟ ਦੇ ਵਰਗ ਦੇ ਅਨੁਪਾਤ ਅਨੁਸਾਰ ਬਦਲਦੀ ਹੈ। ਜਦੋਂ ਕਰੰਟ ਬਿਲਕੁਲ ਉਤਪੰਨ ਨਾ ਹੋ ਰਿਹਾ ਹੋਵੇ ਤਾਂ ਸੈਕੰਡਰੀ ਕੁੰਡਲੀ ਵਿਚ ਕੋਈ ਹਾਨੀ ਨਹੀਂ ਹੁੰਦੀ ਪ੍ਰੰਤੂ ਉੱਥੇ ਉੱਤੇਜਕ ਕਰੰਟ ਕਾਰਨ ਪ੍ਰਾਇਮਰੀ ਕੁੰਡਲੀ ਵਿਚ ਹਾਨੀ ਹੁੰਦੀ ਹੈ। ਇਹ ਹਾਨੀ ਆਮ ਕਰਕੇ ਕੋਰ ਹਾਨੀ ਅਤੇ ਡਾਈਇਲੈੱਕਟ੍ਰਿਕ ਹਾਨੀ ਦੇ ਮੁਕਾਬਲੇ ਕੋਈ ਮਹੱਤਵ ਨਹੀਂ ਰੱਖਦੀ। ਇਸ ਲਈ ਜਦੋਂ ਨਿਰਧਾਰਿਤ ਵੋਲਟੇਜ ਨਿਰਧਾਰਿਤ ਆਵ੍ਰਿੱਤੀ ਉੱਤੇ ਇਕ ਕੁੰਡਲੀ ਉੱਤੇ ਲਾਈ ਜਾਂਦੀ ਹੈ ਅਤੇ ਦੂਸਰੀ ਕੁੰਡਲੀ ਖੁੱਲ੍ਹੇ ਸਰਕਟ ਵਿਚ ਹੁੰਦੀ ਹੈ ਤਾਂ ਟ੍ਰਾਂਸਫ਼ਾਰਮਰ ਵਿਚ ਪਾਵਰ ਨਿਵੇਸ਼ ਨੂੰ ਕੋਰ ਹਾਨੀ ਅਤੇ ਡਾਈਇਲੈੱਕਟ੍ਰਿਕ ਹਾਨੀ ਦੇ ਜੋੜ ਦੇ ਬਰਾਬਰ ਮੰਨਿਆ ਜਾਂਦਾ ਹੈ। ਵਪਾਰਕ 60-ਸਾਈਕਲ ਟ੍ਰਾਂਸਫ਼ਾਰਮਰਾਂ ਵਿਚ ਕਿਲੋਵਾਟਾਂ ਵਿਚ ਕੋਰ ਹਾਨੀ ਅਤੇ ਡਾਈਇਲੈੱਕਟ੍ਰਿਕ ਹਾਨੀ ਦਾ ਜੋੜ ਕਿਲੋਵੋਲਟ ਐਂਪੀਅਰ ਰੇਟਿੰਗ ਦਾ 0.25% ਤੋਂ 1% ਹੋਣਾ ਚਾਹੀਦਾ ਹੈ।

ਟ੍ਰਾਂਸਫ਼ਾਰਮਰ ਦੀਆਂ ਕੁੰਡਲੀਆਂ ਦੇ ਪ੍ਰਤਿਰੋਧਾਂ ਨੂੰ ਸਿੱਧੇ ਕਰੰਟ ਨਾਲ ਉਦੋਂ ਮਿਣਿਆ ਜਾ ਸਕਦਾ ਹੈ ਜਦੋਂ ਕੋਈ ਪਰਤਵੀਂ ਵੋਲਟੇਜ ਨਾ ਲਗਾਈ ਜਾ ਰਹੀ ਹੋਵੇ। ਇਸ ਤਰ੍ਹਾਂ ਆਮ ਕਿਰਿਆ ਸਮੇਂ ਇਕ ਕੁੰਡਲੀ ਵਿਚ ਕਾੱਪਰ ਹਾਨੀ ਲਗਭਗ ਪ੍ਰਤਿਰੋਧ ਅਤੇ ਪਰਤਵੇਂ ਕਰੰਟ ਦੇ ਵਰਗ ਦੇ ਗੁਣਨਫ਼ਲ ਦੇ ਬਰਾਬਰ ਹੁੰਦੀ ਹੈ। ਕੁੱਲ ਕਾੱਪਰ ਹਾਨੀ ਪ੍ਰਾਪਤ ਕਰਨ ਲਈ ਦੋਹਾਂ ਕੁੰਡਲੀਆਂ ਦੀਆਂ ਹਾਨੀਆਂ ਨੂੰ ਜੋੜ ਲਿਆ ਜਾਂਦਾ ਹੈ। ਅਸਲ ਵਿਚ ਸਕਿਨ-ਪ੍ਰਭਾਵ ਕਾਰਨ ਪਰਤਵੇਂ ਕਰੰਟ ਦੀ ਕੁੰਡਲੀ ਦਾ ਪ੍ਰਤਿਰੋਧ ਇਸ ਦੇ ਬਰਾਬਰ ਦੇ ਪ੍ਰਭਾਵਸ਼ਾਲੀ ਮੁੱਲ ਵਾਲੀ ਸਿਧੇ ਕਰੰਟ ਵਾਲੀ ਕੁੰਡਲੀ ਨਾਲੋਂ ਜ਼ਿਆਦਾ ਹੁੰਦਾ ਹੈ। ਵਪਾਰਕ 60-ਸਾਈਕਲ ਟ੍ਰਾਂਸਫ਼ਾਰਮਰ ਦੀ ਹਰ ਕੁੰਡਲੀ ਵਿਚ ਨਿਰਧਾਰਿਤ ਕਰੰਟ ਨਾਲ ਕਿਲੋਵਾਟਾਂ ਵਿਚ ਕਾੱਪਰ ਹਾਨੀ ਟ੍ਰਾਂਸਫ਼ਾਰਮਰ ਕਿਲੋਵੋਲਟ ਐਂਪੀਅਰ ਰੇਟਿੰਗ ਦੇ 0.5% ਤੋਂ 3% ਹੁੰਦੀ ਹੈ।

ਕਿਸੇ ਟ੍ਰਾਂਸਫ਼ਾਰਮਰ ਵਿਚ ਹਾਨੀਆਂ ਕੁੰਡਲੀਆਂ ਵਿਚਲੇ ਕਰੰਟਾਂ ਅਤੇ ਲਗੀ ਵੋਲਟੇਜ ਉੱਤੇ ਨਿਰਭਰ ਕਰਦੀਆਂ ਹਨ। ਟ੍ਰਾਂਸਫ਼ਾਰਮਰ ਦਾ ਪਾਵਰ ਨਿਕਾਸ ਕੇਵਲ ਵੋਲਟੇਜ ਨਿਕਾਸ ਅਤੇ ਕਰੰਟ ਨਿਕਾਸ ਉੱਤੇ ਨਿਰਭਰ ਨਹੀਂ ਕਰਦਾ ਸਗੋਂ ਲੋਡ ਪਾਵਰ ਫ਼ੈਕਟਰ (ਜਿਹੜਾ ਕਿ ਜ਼ੀਰੋ ਤੋਂ ਇਕ ਤੱਕ ਹੋ ਸਕਦਾ ਹੈ) ਉੱਤੇ ਵੀ ਨਿਰਭਰ ਕਰਦਾ ਹੈ। ਟ੍ਰਾਂਸਫ਼ਾਰਮਰ ਵਿਚ ਹਾਨੀਆਂ ਤਾਪ ਦੇ ਰੂਪ ਵਿਚ ਉਤਪੰਨ ਹੁੰਦੀਆਂ ਹਨ। ਇਸ ਲਈ ਟ੍ਰਾਂਸਫ਼ਾਰਮਰ ਨੂੰ ਬਹੁਤ ਗਰਮ ਹੋਣ ਤੋਂ ਬਚਾਉਣ ਲਈ ਤਾਪ ਨੂੰ ਇਕ ਦਮ ਦੂਰ ਕਰ ਦੇਣਾ ਚਾਹੀਦਾ ਹੈ। ਡ੍ਰਾਈ ਕਿਸਮ ਦੇ ਟ੍ਰਾਂਸਫ਼ਾਰਮਰਾਂ ਨੂੰ ਹਵਾ ਦੀ ਕੁਦਰਤੀ ਗਤੀ ਜਾਂ ਕੁੰਡਲੀਆਂ ਨੇੜੇ ਨਾਲੀਆਂ ਰਾਹੀਂ ਪੱਖਿਆਂ ਦੁਆਰਾ ਹਵਾ ਦੇ ਕੇ ਠੰਢਾ ਕੀਤਾ ਜਾਂਦਾ ਹੈ। ਜਿਹੜੇ ਟ੍ਰਾਂਸਫ਼ਾਰਮਰ ਤੇਲ ਜਾਂ ਸੰਸ਼ਲਿਸ਼ਟ ਤਰਲ ਦੁਆਰਾ ਇਨਸੂਲੇਟ ਹੋਏ ਹੁੰਦੇ ਹਨ ਉਨ੍ਹਾਂ ਨੂੰ ਪਾਣੀ ਦੁਆਰਾ ਠੰਢਾ ਕੀਤਾ ਜਾ ਸਕਦਾ ਹੈ।

ਪ੍ਰਾਇਮਰੀ ਕੁੰਡਲੀ ਦੁਆਲੇ ਕਾਇਮ ਨਿਰਧਾਰਿਤ ਆਵ੍ਰਿਤੀ ਉੱਤੇ ਨਿਰਧਾਰਿਤ ਵੋਲਟੇਜ ਨਾਲ ਸੈਕੰਡਰੀ ਕੁੰਡਲੀ ਦੁਆਲੇ ਵੋਲਟੇਜ ਵਿਚ ਤਬਦੀਲੀ (ਜਿਹੜੇ ਕਿ ਉਦੋਂ ਹੁੰਦੀ ਹੈ ਜਦੋਂ ਨਿਕਾਸ ਕਰੰਟ ਨਿਰਧਾਰਿਤ ਮਾਨ ਤੋਂ ਜ਼ੀਰੋ ਕਰ ਦਿੱਤਾ ਜਾਂਦਾ ਹੈ।) ਟ੍ਰਾਂਸਫ਼ਾਰਮਰ ਦੀ

ਵੋਲਟੇਜ ਨਿਯੰਤਰਣ ਦੀ ਮਿਣਤੀ ਹੈ। ਕਿਸੇ ਟ੍ਰਾਂਸਫ਼ਾਰਮਰ ਦਾ ਵੋਲਟੇਜ ਨਿਯੰਤਰਣ ਲੋਡ ਪਾਵਰ ਫ਼ੈਕਟਰ ਉੱਤੇ ਨਿਰਭਰ ਕਰਦਾ ਹੈ। ਆਮ ਕਰਕੇ ਲੋਡ ਪਾਵਰ ਫ਼ੈਕਟਰ ਅਜਿਹੇ ਹੁੰਦੇ ਹਨ ਕਿ ਜਦੋਂ ਇਨ੍ਹਾਂ ਨੂੰ ਹਟਾਇਆ ਜਾਂਦਾ ਹੈ ਤਾਂ ਵੋਲਟੇਜ ਵੱਧ ਜਾਂਦੀ ਹੈ। ਅਗ੍ਰਗਾਮੀ ਪਾਵਰ ਫ਼ੈਕਟਰ ਨਾਲ ਵੋਲਟੇਜ ਘੱਟ ਵੀ ਸਕਦੀ ਹੈ ਜਾਂ ਫਿਰ ਕੋਈ ਤਬਦੀਲੀ ਨਹੀਂ ਹੁੰਦੀ।

360,000 ਕਿਲੋਵੋਲਟ ਐਂਪੀਅਰ ਤੱਕ ਧਾਰਨ-ਸਮਰੱਥਾ ਵਾਲੇ ਪਾਵਰ ਟ੍ਰਾਂਸਫ਼ਾਰਮਰ ਬਣਾਏ ਜਾ ਚੁੱਕੇ ਹਨ। ਵੱਡੇ ਟ੍ਰਾਂਸਫ਼ਾਰਮਰ ਆਮ ਕਰਕੇ ਤਿੰਨ ਫ਼ੇਜ ਯੂਨਿਟਾਂ ਦੇ ਰੂਪ ਵਿਚ ਬਣਾਏ ਜਾਂਦੇ ਹਨ ਜਿਨ੍ਹਾਂ ਵਿਚ ਤਿੰਨਾਂ ਫ਼ੇਜ਼ਾਂ ਤੇ ਚੁੰਬਕੀ ਅਤੇ ਬਿਜਲਈ ਸਰਕਟ ਮਿਲੇ ਹੋਏ ਹੁੰਦੇ ਹਨ। ਕਿਸੇ ਗਿਆਤ ਕਿਲੋਵੋਲਟ ਐਂਪੀਅਰ ਰੇਟਿੰਗ ਲਈ ਇਕ ਤਿੰਨ-ਫ਼ੇਜ਼ ਟ੍ਰਾਂਸਫ਼ਾਰਮਰ ਦਾ ਭਾਰ ਅਤੇ ਆਇਤਨ $\frac{1}{3}$ ਕਿਲੋਵੋਲਟ ਐਂਪੀਅਰ ਰੇਟਿੰਗ ਵਾਲੇ ਵੱਖ ਵੱਖ ਤਿੰਨ ਇਕਹਿਰੇ-ਫੇਜ਼ ਟ੍ਰਾਂਸਫ਼ਾਰਮਰਾਂ ਦੇ ਕੁੱਲ ਜੋੜ ਨਾਲੋਂ ਘੱਟ ਹੁੰਦੇ ਹਨ।

ਕਿਸੇ ਸੰਚਾਰ ਸਰਕਟ ਵਿਚ ਟ੍ਰਾਂਸਫ਼ਾਰਮਰ ਦੀ ਵਰਤੋਂ ਪ੍ਰਤਿਰੋਧ ਰੂਪਾਂਤਰਣ ਲਈ ਕੀਤੀ ਜਾ ਸਕਦੀ ਹੈ। ਸੁਣਨਯੋਗ ਟ੍ਰਾਂਸਫ਼ਾਰਮਰ; ਜਿਹੜੇ ਕਿ ਸੁਣਨਯੋਗ ਰੇਂਜ ਵਿਚ ਆਵ੍ਰਿੱਤੀਆਂ ਵਾਲੇ ਸਰਕਟ ਵਿਚ ਵਰਤੇ ਜਾਂਦੇ ਹਨ, ਦੀ ਕੋਰ ਸਟੀਲ ਜਾਂ ਹੋਰ ਚੁੰਬਕੀ ਪਦਾਰਥ ਦੀ ਹੁੰਦੀ ਹੈ। ਐਡੀ ਕਰੰਟ ਹਾਨੀ ਨੂੰ ਸਹਿਣਯੋਗ ਮੁੱਲ ਤੱਕ ਸੀਮਿਤ ਕਰਨ ਲਈ ਕਈ ਵਾਰੀ ਬਹੁਤ ਪਤਲੀਆਂ ਪਰਤਾਂ ਜਾਂ ਚੂਰਾ ਕੀਤੇ ਪਦਾਰਥਾਂ ਦੀ ਲੋੜ ਪੈਂਦੀ ਹੈ। ਰੇਡੀਓ-ਆਵ੍ਰਿੱਤੀ ਟ੍ਰਾਂਸਫ਼ਾਰਮਰ, ਜਿਹੜੇ ਕਿ ਸੁਣਨਯੋਗ ਰੇਂਜ ਨਾਲੋਂ ਉਪਰ ਵਾਲੀਆਂ ਆਵ੍ਰਿੱਤੀਆਂ ਵਾਲੇ ਸਰਕਟਾਂ ਵਿਚ ਵਰਤੇ ਜਾਂਦੇ ਹਨ, ਇਨਸੂਲੇਟਿੰਗ ਪਦਾਰਥ ਦੁਆਰਾ ਇਕ ਦੂਜੇ ਦੇ ਨੇੜੇ ਆਧਾਰਿਤ ਕੱਇਲਾਂ ਦੇ ਬਣੇ ਹੁੰਦੇ ਹਨ। ਜੇਕਰ ਇਨ੍ਹਾਂ ਵਿਚ ਧਾਤਵੀ ਕੋਰਾਂ ਵਰਤੀਆਂ ਜਾਂਦੀਆਂ ਤਾਂ ਐਡੀ ਕਰੰਟ ਹਾਨੀ ਬਹੁਤ ਹੀ ਜ਼ਿਆਦਾ ਹੋਣੀ ਸੀ। ਟ੍ਰਾਂਸਫ਼ਾਰਮਰਾਂ ਦੀ ਹਰ ਕੁੰਡਲੀ ਵਿਚ ਇਕੋ ਜਿੰਨੇ ਵਲ ਹੋ ਸਕਦੇ ਹਨ। ਇਨ੍ਹਾਂ ਦੀ ਵਰਤੋਂ ਬਿਜਲਈ ਤੌਰ ਤੇ ਇਕ ਸਰਕਟ ਨੂੰ ਦੂਸਰੇ ਸਰਕਟ ਨਾਲੋਂ ਵੱਖਰਾ ਕਰਨ ਲਈ ਕੀਤੀ ਜਾਂਦੀ ਹੈ। ਕਈ ਟ੍ਰਾਂਸਫ਼ਰਮਰਾਂ ਵਿਚ ਇਕ ਜਾਂ ਦੋਹਾਂ ਪਾਸੇ ਦੋ ਜਾਂ ਵਧੇਰੇ ਕੱਇਲ ਹੁੰਦੇ ਹਨ। ਟ੍ਰਾਂਸਫ਼ਾਰਮਰ ਨੂੰ ਇਕ ਵੋਲਟੇਜ ਉੱਤੇ ਚਲਾਉਣ ਲਈ ਸੀਰੀਜ਼ ਵਿਚ ਜਾਂ ਦੂਸਰੀ ਵੋਲਟੇਜ ਉੱਤੇ ਚਲਾਉਣ ਲਈ ਸਮਾਂਤਰ ਜੋੜਿਆ ਜਾ ਸਕਦਾ ਹੈ।

**ਟ੍ਰਾਂਸਫ਼ਾਰਮਰ ਦਾ ਇਤਿਹਾਸ**—ਬਿਜਲਚੁੰਬਕੀ ਪ੍ਰੇਰਨ ਦੇ ਸਿੱਧਾਂਤਾਂ ਦੀ ਖੋਜ 1831 ਵਿਚ ਲੰਡਨ ਵਿਖੇ ਰਾੱਇਲ ਇੰਸਟੀਚਿਊਸ਼ਨ ਵਿਚ ਅੰਗਰੇਜ਼ ਰਸਾਇਣ-ਵਿਗਿਆਨੀ ਅਤੇ ਡਾਕਟਰ ਮਾਈਕਲ ਫ਼ੈਰਾਡੇ ਨੇ ਕੀਤੀ। ਇਨ੍ਹਾਂ ਸਿੱਧਾਂਤਾਂ ਦੀ ਵਰਤੋਂ ਕਰਕੇ ਭਿੰਨ-ਭਿੰਨ ਤਜਰਬੇਕਾਰਾਂ ਨੇ ਅਜਿਹੇ ਪ੍ਰੇਰਨ ਕੱਇਲ ਤਿਆਰ ਕੀਤੇ ਜਿਨ੍ਹਾਂ ਵਿਚ ਇਕ ਦੂਸਰੇ ਦੇ ਨੇੜੇ ਪ੍ਰੰਤੂ ਇਕ ਦੂਸਰੇ ਤੋਂ ਇਨਸੂਲੇਟ ਤਾਰ ਦੇ ਦੋ ਕੱਇਲ ਸਨ। ਜਦੋਂ ਇਕ ਕੱਇਲ ਨਾਲ ਬੈਟਰੀ ਜੋੜੀ ਜਾਂਦੀ ਹੈ ਤਾਂ ਉਸ ਕੱਇਲ ਵਿਚਲਾ ਕਰੰਟ ਜਲਦੀ ਹੀ ਕੱਇਲ ਪ੍ਰਤਿਰੋਧ ਦੁਆਰਾ ਨਿਸ਼ਚਿਤ ਮੁੱਲ ਹਾਸਲ ਕਰ ਲੈਂਦਾ ਹੈ। ਫਿਰ ਜੇਕਰ ਸਰਕਟ ਖੰਡਿਤ ਹੋ ਜਾਵੇ ਤਾਂ ਕਰੰਟ ਵਿਚ ਅਚਾਨਕ ਕਮੀ ਕਾਰਨ ਉਸ ਕੱਇਲ ਵਿਚ ਸਵੈ-ਪ੍ਰੇਰਨ ਦਾ ਇਕ ਬਿਜਲਵਾਹਕ ਬਲ ਉਤਪੰਨ ਹੋ ਜਾਂਦਾ ਹੈ। ਪਹਿਲੇ ਨਾਲੋਂ ਦੂਸਰੇ ਕੱਇਲ ਵਿਚ ਵਧੇਰੇ ਵਲਾਂ ਦੀ ਵਰਤੋਂ ਕਰਕੇ ਦੂਸਰੇ ਕੱਇਲ ਵਿਚ ਬਿਜਲਵਾਹਕ ਬਲ ਦੀ ਅਸਥਾਈ ਤਰੰਗ ਨੂੰ ਬੈਟਰੀ ਬਿਜਲਵਾਹਕ ਬਲ ਨਾਲੋਂ ਕਾਫ਼ੀ ਜ਼ਿਆਦਾ ਕੀਤਾ ਜਾ ਸਕਦਾ ਹੈ। ਵੋਲਟੇਜ ਨੂੰ ਘਟਾਉਣ ਅਤੇ ਕਰੰਟ ਨੂੰ ਵਧਾਉਣ ਲਈ ਇੰਡਕਸ਼ਨ ਕੱਇਲ ਦੀ ਵਰਤੋਂ ਦਾ ਪ੍ਰਦਰਸ਼ਨ 1879 ਵਿਚ ਫ਼ੈਂਕਲਿਨ ਇੰਸਟੀਚਿਊਟ ਲੈਕਚਰ ਸਮੇਂ ਐਲਿਹਿਊ ਟਾਮਸਨ ਦੁਆਰਾ ਕੀਤਾ ਗਿਆ। ਸੰਨ 1882 ਵਿਚ ਇਕ ਫ਼ਰਾਂਸੀਸੀ ਲਿਊਸੀਐਂਨ ਗੌਲਾਰਡ ਅਤੇ ਇਕ ਅੰਗਰੇਜ਼ ਜਾੱਨ ਗਿਬਜ਼ ਨੇ ਇੰਡਕਸ਼ਨ ਕੱਇਲ ਸਿਸਟਮ ਉੱਤੇ ਇਕ ਇੰਗਲਿਸ਼ ਪੇਟੈਂਟ ਲਈ ਫ਼ਾਈਲ ਕੀਤਾ ਜਿਸ ਨੂੰ ਸੈਕੰਡਰੀ ਜੈਨਰੇਟਰ ਕਿਹਾ। ਇਸ ਵਿਚ ਕੁੰਡਲੀਆਂ ਸੀਰੀਜ਼ ਵਿਚ ਸਨ। ਸੰਨ 1884 ਵਿਚ ਹੰਗਰੀਆਂ ਨੇ ਪਹਿਲੇ ਪ੍ਰਯੋਗਿਕ ਵਪਾਰਕ ਟ੍ਰਾਂਸਫ਼ਾਰਮਰ ਤਿਆਰ ਕੀਤੇ ਜਿਨ੍ਹਾਂ ਵਿਚ ਲੋਹੇ ਦੀਆਂ ਬੰਦ ਕੋਰਾਂ ਸਨ ਅਤੇ ਇਹ ਸਮਾਂਤਰ ਪ੍ਰਾਇਮਰੀ ਕੁੰਡਲੀਆਂ ਨਾਲ ਚਲਦੇ ਹਨ। ਸੰਨ 1885 ਵਿਚ ਬੁਦਾਪੈਸਟ ਵਿਖੇ ਹੰਗਰੀਅਨ ਪ੍ਰਦਰਸ਼ਨੀ ਵਿਚ ਇਨ੍ਹਾਂ ਦੇ 75 ਟ੍ਰਾਂਸਫ਼ਾਰਮਰਾਂ ਦੁਆਰਾ 1,067 ਲੈਂਪਾਂ ਨੂੰ ਊਰਜਾ ਸਪਲਾਈ ਕੀਤੀ ਗਈ। ਸੰਨ 1885 ਵਿਚ ਜਾਰਜ ਵੈਸਟਿੰਗਹਾਊਸ ਨੇ ਗੌਲਾਰਡ ਅਤੇ ਗਿਬਜ਼ ਸਿਸਟਮ ਪੇਟੈਂਟਾਂ ਉੱਤੇ ਆਪਸ਼ਨ ਪ੍ਰਾਪਤ ਕਰ ਲਏ ਅਤੇ 1886 ਵਿਚ ਅਮਰੀਕਾ ਵਿਚ ਵਰਤੋਂ ਲਈ ਪੇਟੈਂਟ ਦੇ ਹੱਕ ਖਰੀਦ ਲਏ। ਵੈਸਟਿੰਗਹਾਊਸ ਦੁਆਰਾ ਨਿਯੁਕਤ ਇਕ ਜਵਾਨ ਖੋਜੀ ਵਿਲਿਅਮ ਸਟਾਨਲੇ ਨੇ ਗੌਲਾਰਡ ਅਤੇ ਗਿਬਜ਼ ਦੀ ਸਕੀਮ ਦੇ ਉਲਟ ਇਕ ਸਥਿਰ ਵੋਲਟੇਜ ਨਾਲ ਪ੍ਰਾਇਮਰੀ ਕੁੰਡਲੀਆਂ ਨੂੰ ਸਮਾਂਤਰ ਜੋੜਿਆ। ਉਸ ਨੂੰ ਸਪੱਸ਼ਟ ਹੋ ਗਿਆ ਕਿ ਕੁਝ ਓਹਮ ਪ੍ਰਤਿਰੋਧ ਵਾਲੇ ਕੱਇਲ ਨੂੰ ਕਈ ਹਜ਼ਾਰ ਵੋਲਟ ਦੇ ਆਰਪਾਰ ਜੋੜਿਆ ਜਾ ਸਕਦਾ ਹੈ ਬਾਸ਼ਰਤੇ ਚੰਗਾ ਚੁੰਬਕੀ ਸਰਕਟ ਦਿੱਤਾ ਜਾਵੇ, ਜਿਸ ਨਾਲ ਲਗਾਈ ਗਈ ਵੋਲਟੇਜ ਦੇ ਬਰਾਬਰ ਸਵੈ ਪ੍ਰੇਰਿਤ ਬਿਜਲੀ-ਵਾਹਕ ਬਲ ਉਤਪੰਨ ਕਰਨ ਲਈ ਕੇਵਲ ਥੋੜ੍ਹੇ ਜਿਹੇ ਕਰੰਟ ਦੀ ਲੋੜ ਪਵੇ। ਗੌਲਾਰਡ ਅਤੇ ਗਿਬਜ਼ ਟ੍ਰਾਂਸਫ਼ਾਰਮਰ ਵਿਚ ਕੋਰ ਲੋਹੇ ਦੀਆਂ ਤਾਰਾਂ ਦੀ ਬਣੀ ਹੋਈ ਸੀ ਕਈ ਵਾਰੀ ਇਹ ਸਿੱਧੀਆਂ ਹੀ ਹੁੰਦੀਆਂ ਸਨ ਅਤੇ ਪੂਰਨ ਰਿੰਗ ਨਹੀਂ ਸੀ ਬਣਾਉਂਦੀਆਂ। ਸਟਾਨਲੇ ਨੇ ਕੁੱਝ ਕੁ ਕੋਰਾਂ ਲੋਹੇ ਦੀਆਂ ਤਾਰਾਂ ਨੂੰ ਰਿੰਗ ਦੀ ਸ਼ਕਲ ਵਿਚ ਬਣਾ ਕੇ ਤਿਆਰ ਕੀਤੀਆਂ ਅਤੇ ਬਾਕੀ ਨਿਰੰਤਰ ਅਤੇ ਪਰਤਦਾਰ ਕੋਰਾਂ ਦੁਆਰਾ ਤਿਆਰ ਕੀਤੀਆਂ।

ਸੰਨ 1885 ਵਿਚ ਸਟਾਨਲੇ ਨੇ ਗ੍ਰੇਟ ਬੈਰਿੰਗਟਨ, ਮੈਸਾਚਿਊਟ ਵਿਖੇ ਇਕ ਪ੍ਰਯੋਗਸ਼ਾਲਾ ਸਥਾਪਿਤ ਕੀਤੀ ਅਤੇ ਮਾਰਚ, 1886 ਤੱਕ ਇਕ ਸਿਸਟਮ ਤਿਆਰ ਕਰ ਲਿਆ ਜਿਸ ਨਾਲ 500 ਵੋਲਟ ਵਾਲੇ ਜੈਨਰੇਟਰ ਤੋਂ ਗਾਹਕਾਂ ਨੂੰ ਸਿੱਧਾ ਲਗਭਗ 1200 ਮੀ. ਤੱਕ ਕਰੰਟ ਪਹੁੰਚਦਾ ਸੀ। ਗਾਹਕਾਂ ਦੇ ਘਰਾਂ ਲਈ ਰੌਸ਼ਨੀ ਕਰਨ ਲਈ ਟ੍ਰਾਂਸਫ਼ਾਰਮਰਾਂ ਦੁਆਰਾ ਵੋਲਟੇਜ ਨੂੰ 100 ਵੋਲਟ ਤੱਕ ਸਟੈੱਪ ਡਾਊਨ ਕਰ ਲਿਆ ਜਾਂਦਾ ਸੀ। ਅਮਰੀਕਾ ਵਿਚ ਪਰਤਵੇਂ ਕਰੰਟ ਦੀ ਊਰਜਾ ਦੀ ਵੰਡ ਲਈ ਪਹਿਲਾਂ ਪਲਾਂਟ ਵੈਸਟਿੰਗਹਾਊਸ ਦੁਆਰਾ ਨਿਊਯਾਰਕ ਵਿਚ ਬੂਫ਼ੈਲੋ ਵਿਖੇ ਬਣਾਇਆ ਗਿਆ ਅਤੇ 30 ਨਵੰਬਰ, 1886 ਨੂੰ ਚਾਲੂ ਹੋਇਆ। ਇਹ 133-ਸਾਈਕਲ, 1000 ਵੋਲਟ ਵਾਲੇ ਜੈਨਰੇਟਰਾਂ ਦੁਆਰਾ ਸਪਲਾਈ ਕੀਤਾ ਗਿਆ ਸੀ।

ਹ. ਪੁ.-ਐਨ. ਬ੍ਰਿ. 22 : 387

**ਟ੍ਰਾਂਸਫ਼ਿਊਜ਼ਨ** : ਇਲਾਜ ਕੀਤੇ ਜਾਣ ਵੇਲੇ ਖ਼ੂਨ ਜਾਂ ਇਸ ਦੇ ਇਕ ਅੰਸ਼ ਦੇ ਮਰੀਜ਼ ਵਿਚ ਦਾਖ਼ਲ ਕਰਨ ਨੂੰ ਟ੍ਰਾਂਸਫ਼ਿਊਜ਼ਨ ਕਿਹਾ ਜਾਂਦਾ ਹੈ ਕਿਉਂਕਿ ਟ੍ਰਾਂਸਫ਼ਿਊਜ਼ਨ ਦੀਆਂ ਤਕਨੀਕਾਂ ਅਤੇ ਮੰਤਵ ਦੂਸਰੇ ਤਰਲ ਪਦਾਰਥ ਵਾਂਗ ਹੀ ਹਨ ਇਸ ਲਈ ਗੁਲੂਕੋਸ, ਬਣਾਵਟੀ ਪਲਾਜ਼ਮਾ ਅਤੇ ਖ਼ੂਨ ਤੋਂ ਇਲਾਵਾ ਹੋਰ ਸਬੰਧਤ ਤਰਲ ਵੀ ਇਸ ਮੰਤਵ ਲਈ ਵਿਚਾਰੇ ਜਾਂਦੇ ਹਨ।

ਟ੍ਰਾਂਸਫ਼ਿਊਜ਼ਨ ਦੀਆਂ ਕਈ ਕਿਸਮਾਂ ਲਈ ਬਹੁਤ ਸਾਰੇ ਵਰਣਿਤ ਲੱਛਣ ਹਨ। ਜ਼ਿਆਦਾ ਖ਼ੂਨ ਵਗ ਜਾਣ, ਚਮੜੀ ਦੇ ਬੇਹੱਦ ਸੜ ਜਾਣ ਲਈ ਅਤੇ ਵਿਸ਼ੇਸ਼ ਪ੍ਰਕਾਰ ਦੇ ਸਦਮਿਆਂ ਕਾਰਨ ਸ਼ਾਇਦ

ਇਕ ਤਰ੍ਹਾਂ ਦੀਆਂ ਮਹੱਤਵਪੂਰਨ ਹਾਲਤਾਂ ਹਨ ਜਿਨ੍ਹਾਂ ਲਈ ਟ੍ਰਾਂਸਫ਼ਿਊਜ਼ਨ ਉਪਯੋਗ ਵਿਚ ਲਿਆਂਦਾ ਜਾਂਦਾ ਹੈ। ਕਈ ਹੋਰ ਵਿਗਾੜਾਂ ਜਿਵੇਂ ਹੀਮੋਫਿਲੀਆ, ਨਿਊਕੀਮੀਆਂ, ਕਈ ਪ੍ਰਕਾਰ ਦੇ ਅਨੀਮੀਆਂ, ਕਈ ਅਨੁਵੰਸ਼ਿਕ ਜਾਂ ਇਸਤਰੀ-ਰੋਗਾਂ ਵਿਚ ਵੀ ਖ਼ੂਨ ਦੀ ਕਮੀ ਹੋ ਸਕਦੀ ਹੈ।

ਖ਼ੂਨ ਕਈ ਤਰੀਕਿਆਂ ਨਾਲ ਦਾਖ਼ਲ ਕੀਤਾ ਜਾਂਦਾ ਹੈ ਜੋ ਇਲਾਜ ਕੀਤੇ ਜਾਣ ਵਾਲੀਆਂ ਹਾਲਤਾਂ ਜਾਂ ਇਨ੍ਹਾਂ ਦੀ ਸਹੂਲੀਅਤ ਦੇ ਨਿਰਭਰ ਕਰਦਾ ਹੈ। ਪੂਰਾ ਖ਼ੂਨ ਜਰਮ-ਰਹਿਤ ਅਤੇ ਇਸ ਤਰ੍ਹਾਂ ਦੇ ਬਕਸਿਆਂ ਵਿਚ ਤਿਆਰ ਕੀਤਾ ਜਾਂਦਾ ਹੈ ਜੋ ਗਰਮੀ ਪੈਦਾ ਕਰ ਸਕਣ ਤੋਂ ਰਹਿਤ ਹੋਣ ਅਤੇ ਇਨ੍ਹਾਂ ਵਿਚ ਕੋਈ ਯੋਗ ਐਂਟੀ-ਕੋਐਗੂਲੈਂਟ ਵੀ ਜ਼ਰੂਰ ਹੋਵੇ। ਖ਼ੂਨ ਦੇ ਬਹੁਤ ਸਾਰੇ ਹਿੱਸੇ ਅਤੇ ਵਿਉਂਤਪਨ ਉਚਿਤ ਤਰੀਕਿਆਂ ਨਾਲ ਤਿਆਰ ਕੀਤੇ ਜਾਂਦੇ ਹਨ। ਇਨ੍ਹਾਂ ਦੇ ਇਸ ਤਰ੍ਹਾਂ ਬਣਾਉਣ ਦਾ ਲਾਭ ਇਸ ਮੁੱਲ ਵਿਚ ਹੈ ਕਿ ਤਿਆਰ ਕੀਤੇ ਹੋਏ ਖ਼ੂਨ ਜਾਂ ਖ਼ੂਨ ਦੇ ਅੰਸ਼ਾਂ ਨੂੰ ਨਿਰੇ ਖ਼ੂਨ ਤੋਂ ਜ਼ਿਆਦਾ ਸਮੇਂ ਲਈ ਸਟੋਰ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਸਟੋਰ ਕੀਤੇ ਜਾਣ ਵਾਲੇ ਪਦਾਰਥਾਂ ਵਿਚ ਰੈੱਡਬਲਡ ਸੈੱਲ, ਸੁੱਕਾ ਜਾਂ ਤਰਲ ਬਲੱਡ ਪਲਾਜ਼ਮਾ ਅਤੇ ਪਲਾਜ਼ਮਾ ਪ੍ਰੋਟੀਨ ਤੋਂ ਤਿਆਰ ਕੀਤੇ ਐਲਬਿਊਮਿਨ ਜਾਂ ਗਲੋਬਿਊਲਿਨ ਇਸ ਤਰ੍ਹਾਂ ਦੀਆਂ ਉਦਾਹਰਨਾਂ ਹਨ।

**ਸਟੈਂਡਰਡ**—ਖ਼ੂਨ ਲਏ ਜਾਣ, ਇਕੱਠਾ ਕਰਨ, ਇਸ ਨੂੰ ਪਰਖਣ ਅਤੇ ਕਿਸਮ ਲੱਭਣ, ਸਟੋਰ ਕਰਨ ਅਤੇ ਪ੍ਰਾਪਤ ਕਰਤਾ ਮਰੀਜ਼ ਨੂੰ ਖ਼ੂਨ ਦੇਣ ਲਈ ਵਿਸ਼ੇਸ਼ ਤਰ੍ਹਾਂ ਦੇ ਸਟੈਂਡਰਡ ਸਥਾਪਿਤ ਕੀਤੇ ਗਏ ਹਨ। ਸੰਯੁਕਤ ਰਾਜ ਅਮਰੀਕਾ ਵਿਚ ਬਹੁਤ ਸਾਰੀਆਂ ਏਜੰਸੀਆਂ ਹਨ ਜੋ ਇਸ ਤਰ੍ਹਾਂ ਦੇ ਕਾਰੋਬਾਰ ਵਿਚ ਲੱਗੀਆਂ ਹੋਈਆਂ ਹਨ। ਉਨ੍ਹਾਂ ਨੇ ਉਪਰੋਕਤ ਹਰ ਇਕ ਹਾਲਤ ਲਈ ਉਚਿੱਤ ਢੰਗ ਅਪਣਾ ਲਏ ਹਨ। ਦੀ ਅਮੈਰੀਕਨ ਐਸੋਸੀਏਸ਼ਨ ਆਫ਼ ਬਲੱਡ ਬੈਂਕਸ ਅਤੇ ਦੀ ਜਾਇੰਟ ਬਲੱਡ ਕੌਂਸਲ ਅਜਿਹੇ ਸਟੈਂਡਰਡ ਸਬੰਧਤ ਹਸਪਤਾਲਾਂ ਅਤੇ ਹੋਰ ਮੈਡੀਕਲ ਗਰੁੱਪਾਂ ਲਈ ਅਜਿਹੇ ਸਟੈਂਡਰਡ ਪ੍ਰਕਾਸ਼ਿਤ ਕਰ ਦਿੰਦੇ ਹਨ ; ਜਦੋਂ ਕਿ ਕਈ ਹੋਰ ਸਰਕਾਰੀ ਅਦਾਰੇ ਜਿਵੇਂ ਰੱਖਿਆ ਵਿਭਾਗ ਅਜਿਹੇ ਕੰਮ ਸਿਵਲ ਅਤੇ 'ਮਿਲਟਰੀ ਯੂਨਿਟਾਂ' ਲਈ ਕਰਦਾ ਹੈ ਅਤੇ ਨੈਸ਼ਨਲ ਇੰਸਟੀਟਿਊਟ ਆਫ਼ ਹੈਲਥ ਕਰਾਸ ਮੈਚਿੰਗ ਟੈੱਸਟ ਅਤੇ ਹੋਰ ਸਹੂਲਤਾਂ ਲਈ ਤਕਨੀਕੀ ਸਟੈਂਡਰਡ ਪ੍ਰਦਾਨ ਕਰਦੀਆਂ ਹਨ। ਕਈ ਹੋਰ ਅਦਾਰੇ ਕੌਮੀ, ਰਾਜ ਜਾਂ ਸਥਾਨਕ ਪੱਧਰਾਂ ਤੇ ਟ੍ਰਾਂਸਫ਼ਿਊਜ਼ਨ ਕੰਮਾਂ ਵਿਚ ਸਹਿਯੋਗ ਦਿੰਦੇ ਹਨ।

ਖ਼ੂਨ ਦੇਣ ਵਾਲਾ ਪ੍ਰੌਢ ਅਤੇ ਚੰਗੀ ਸਿਹਤ ਵਾਲਾ ਹੋਣਾ ਚਾਹੀਦਾ ਹੈ ਅਤੇ ਉਨ੍ਹਾਂ ਬੀਮਾਰੀਆਂ ਤੋਂ ਰਹਿਤ ਹੋਣਾ ਚਾਹੀਦਾ ਹੈ ਜੋ ਖ਼ੂਨ ਨਾਲ ਦੂਸਰੇ ਵਿਅਕਤੀਆਂ ਵਿਚ ਜਾ ਸਕਦੀਆਂ ਹੋਣ। ਖ਼ੂਨ ਦੀ ਮਿਕਦਾਰ 450 ਮਿ. ਲੀ. ਇਕ ਸਮੇਂ ਲਈ ਜਾ ਸਕਦੀ ਹੈ ਜੋ 6-8 ਹਫ਼ਤਿਆਂ ਦੇ ਵਕਫ਼ੇ ਵਿਚ ਇਕ ਵਾਰ ਫਿਰ ਲਈ ਜਾ ਸਕਦੀ ਹੈ। ਕਿਸੇ ਵੀ ਯੋਗ ਖ਼ੂਨ ਦੇਣ ਵਾਲੇ ਦਾ ਵਾਇਰਲ ਹੈਪੇਟਾਈਟਿਸ ਜਾਂ ਇਸ ਦੁਆਰਾ ਥੋੜ੍ਹੇ ਸਮੇਂ ਵਿਚ ਹੋਣਾ, ਥੋੜ੍ਹੇ ਸਮੇਂ ਵਿਚ ਹੀ ਗਰਭ ਜਾਂ ਤੇਜ਼ ਲਾਗ ਵਾਲੀ ਬੀਮਾਰੀ ਆਦਿ ਦਾ ਹੋਣਾ ਇਸ ਦੁਆਰਾ ਖ਼ੂਨ ਦਿੱਤੇ ਜਾਣ ਤੇ ਰੋਕ ਲਗਾ ਸਕਦਾ ਹੈ। ਇਸ ਤੋਂ ਇਲਾਵਾ ਖ਼ੂਨ ਦੇਣ ਵਾਲੇ ਵਿਚ ਖ਼ੂਨ ਦੀ ਕਮੀ ਨਹੀਂ ਹੋਣੀ ਚਾਹੀਦੀ ਅਤੇ ਨਾ ਹੀ ਉਸ ਦੇ ਦੰਦ ਕੱਢੇ ਗਏ ਹੋਣ ਜਾਂ ਉਸਦੀ ਕੁਝ ਚਿਰ ਪਹਿਲਾਂ ਸਰਜਰੀ ਹੋਈ ਹੋਵੇ ਅਤੇ ਪਿਛਲੇ ਕਈ ਮਹੀਨਿਆਂ ਵਿਚ ਉਸ ਨੂੰ ਖ਼ੂਨ ਨਾ ਚੜ੍ਹਾਇਆ ਗਿਆ ਹੋਵੇ।

**ਖ਼ੂਨ ਇਕੱਠਾ ਕਰਨਾ**—ਖ਼ੂਨ ਇਕੱਠਾ ਕਰਨ ਵੇਲੇ ਸਖ਼ਤ ਸਟੈਂਡਰਡ ਅਪਣਾਏ ਜਾਂਦੇ ਹਨ ਤਾਂ ਕਿ ਖ਼ੂਨ ਦੇ ਨਮੂਨਿਆਂ ਵਿਚ ਬੈਕਟੀਰੀਆ ਜਾਂ ਪਾਇਰੋਜੈਨਿਕ ਪਦਾਰਥ ਨਾ ਹੋਣ। ਭਾਵੇਂ ਹਰ ਏਜੰਸੀ ਦੇ ਖ਼ਾਸ ਨਿਯਮ ਹਨ ਪਰ ਫਿਰ ਵੀ ਉਪਰ ਦਿੱਤੀਆਂ ਜਾਂ ਢੁੱਕਵੀਆਂ ਹਦਾਇਤਾਂ ਅਤੇ ਖ਼ੂਨ ਦੇਣ ਦੀ ਸਰੀਰਕ ਅਤੇ ਮਾਨਸਿਕ ਸਿਹਤ ਵੱਲ ਵੀ ਯੋਗ ਧਿਆਨ ਦਿੱਤਾ ਜਾਂਦਾ ਹੈ।

**ਟਾਈਪਿੰਗ**—ਹਰੇਕ ਇਕੱਲਾ ਇਕੱਲਾ ਸੈਂਪਲ ਵੱਖ-ਵੱਖ ਤਰੀਕਿਆਂ ਰਾਹੀਂ ਦੋ ਵਾਰ ਟਾਈਪ ਕੀਤਾ ਜਾਂਦਾ ਹੈ ਤਾਂ ਜੋ ਗ਼ਲਤੀ ਹੋਣ ਤੋਂ ਬਚਾਇਆ ਜਾ ਸਕੇ। ਇਸ ਤੋਂ ਇਲਾਵਾ ਖ਼ੂਨ ਨੂੰ ਕਿਸੇ ਹੋਰ ਜਗ੍ਹਾ ਲਿਜਾ ਕੇ ਸਟੋਰ ਕੀਤਾ ਜਾਂਦਾ ਹੈ। ਇਸ ਨੂੰ ਦੁਬਾਰਾ ਫਿਰ ਚੈੱਕ ਕੀਤਾ ਜਾਂਦਾ ਹੈ ਤਾਂ ਕਿ ਪਹਿਲੀ ਸ਼੍ਰੇਣੀ-ਵੰਡ ਦੀ ਦਰੁਸਤੀ ਦਾ ਪਤਾ ਲੱਗ ਸਕੇ।

ਟਾਈਪਿੰਗ ਦਾ ਇਹ ਸਿਸਟਮ ABO ਸਿਸਟਮ ਦੇ ਨਾਲ ਮੁੱਖ ਤੌਰ ਤੇ ਸਬੰਧਤ ਹੈ ਅਤੇ ਇਹ ਸਿਸਟਮ ਉਸ ਨਾਲੋਂ ਵੀ ਘੱਟ ਮਹੱਤਤਾ ਵਾਲਾ ਨਹੀਂ ਹੈ। ਭਾਵੇਂ ਐਂਟੀਬਾਡੀਜ਼ ਦੇ ਕਈ ਗਰੁੱਪ ਹੋਰ ਵੀ ਇਸ ਵਿਚ ਹੋ ਸਕਦੇ ਹਨ ਪਰ ਬਹੁਤ ਸਾਰੇ ਲੋਕਾਂ ਨਾਲ ਵਰਤਣ ਵੇਲੇ ਇਹ ਦੋਵੇਂ ਸੈੱਟ ਵਿਹਾਰਕ ਵਰਤੋਂ ਵਿਚ ਆਉਂਦੇ ਹਨ। ਇਨ੍ਹਾਂ ਤੋਂ ਇਲਾਵਾ ਕਈ ਹੋਰ ਟੈੱਸਟ ਜਾਂ ਚੈੱਕ ਟੈੱਸਟ ਵੀ ਕੀਤੇ ਜਾਂਦੇ ਹਨ।

**ਸਟੋਰ ਕਰਨਾ**—ਪੂਰਨ ਖ਼ੂਨ ਆਮ ਤੌਰ ਤੇ 1-6° ਸੈਂ. ਤੇ ਇਸ ਦੇ ਇਕਠੇ ਕਰਨ ਵਿਚ ਲਾਏ ਹੋਏ ਤਰੀਕੇ ਅਤੇ ਪਦਾਰਥਾਂ ਤੇ ਨਿਰਭਰ ਕਰਦੇ ਹਨ, ਇਨ੍ਹਾਂ ਨੂੰ ਲੰਬੇ ਸਮੇਂ ਲਈ ਸਟੋਰ ਕੀਤਾ ਜਾ ਸਕਦਾ ਹੈ। ਖ਼ੂਨ ਭਾਵੇਂ ਕਈ ਹਾਲਤਾਂ ਵਿਚ 1-2 ਮਹੀਨਿਆਂ ਤੱਕ ਰੱਖਿਆ ਜਾ ਸਕਦਾ ਹੈ ਪਰ ਤਜਰਬਿਆਂ ਤੋਂ ਪਤਾ ਚਲਦਾ ਹੈ ਕਿ ਇਸ ਨੂੰ ਅਣਮਿਥੇ ਸਮੇਂ ਤੱਕ ਵੀ ਸਟੋਰ ਕੀਤਾ ਜਾ ਸਕਦਾ ਹੈ।

**ਖ਼ੂਨ ਚੜ੍ਹਾਉਣਾ**—ਜਦ ਵੀ ਕਿਸੇ ਵਿਅਕਤੀ ਨੂੰ ਖ਼ੂਨ ਦੇਣਾ ਹੁੰਦਾ ਹੈ ਤਾਂ ਉਸਦੇ ਖ਼ੂਨ ਦੇ ਇਕ ਸੈਂਪਲ ਨੂੰ ਲਗਾਏ ਵਾਲੇ ਖ਼ੂਨ ਦੇ ਸੈਂਪਲ ਨਾਲ compatibility ਟੈੱਸਟਾਂ ਵਿਚੋਂ ਲੰਘਾਇਆ ਜਾਂਦਾ ਹੈ। ਇਸ ਦਾ ਅੰਦਾਜ਼ਾ ਲਗਾਉਣਾ ਬਹੁਤ ਹੀ ਜ਼ਰੂਰੀ ਹੋ ਜਾਂਦਾ ਹੈ ਕਿ ਲਗਾਏ ਜਾਣ ਵਾਲੇ ਖ਼ੂਨ ਵਿਚਲੇ ਪਲਾਜ਼ਮਾ ਨਾਲ ਦਿੱਤੇ ਜਾਣ ਵਾਲੇ ਖ਼ੂਨ ਵਿਚਲੇ ਸੈੱਲ ਵਿਗੜ ਜਾਣਗੇ ਜਾਂ ਪ੍ਰਾਪਤ ਕਰਤਾ ਦੇ ਸੈੱਲ ਲਗਾਏ ਜਾਣ ਵਾਲੇ ਪਲਾਜ਼ਮਾ ਦੇ ਨਾਲ ਵਿਗੜ ਸਕਦੇ ਹਨ? ਜੇਕਰ ਇਹ ਟੈੱਸਟ ਨੈਗੇਟਿਵ ਹੋਣ ਤਾਂ ਖ਼ੂਨ ਚੜ੍ਹਾਉਣਾ ਸ਼ੁਰੂ ਕਰ ਦਿਤਾ ਜਾਂਦਾ ਹੈ ਪਰ ਜੇਕਰ ਇਹ ਟੈੱਸਟ ਪਾਜ਼ਿਟਿਵ ਹੋਣ ਤਾਂ ਕੋਈ ਹੋਰ ਨਮੂਨਾ ਵਰਤਿਆ ਜਾਂਦਾ ਹੈ ਜਾਂ ਕੋਈ ਅਜਿਹੇ ਤਰੀਕੇ ਅਪਣਾਏ ਜਾਂਦੇ ਹਨ ਜਿਨ੍ਹਾਂ ਨਾਲ ਨੁਕਸਾਨ ਨਾ ਹੋਵੇ ਕਿਉਂਕਿ ਟ੍ਰਾਂਸਫ਼ਿਊਜ਼ਨ ਤਾਂ ਲੇਟ ਨਹੀਂ ਕੀਤੀ ਜਾ ਸਕਦੀ ਹੁੰਦੀ।

ਖ਼ੂਨ ਇੰਟਰਾਵੀਨਸ ਤਰੀਕੇ ਨਾਲ ਚੜ੍ਹਾਇਆ ਜਾਂਦਾ ਹੈ ਜੋ ਜਿਰਮ ਪਾਇਰੋਜੈਂਨ ਰਹਿਤ ਆਪਰੇਟਸ ਨਾਲ ਦਿੱਤਾ ਜਾਂਦਾ ਹੈ, ਇਸ ਵਿਚ ਇਕ ਫਿਲਟਰ ਸਿਸਟਮ ਵੀ ਹੁੰਦਾ ਹੈ ਜੋ ਦਿੱਤੇ ਵਾਲੇ ਖ਼ੂਨ ਵਿਚਲੇ ਕਿਸੇ ਵੀ ਗਾੜ੍ਹੇਪਣ ਨੂੰ ਜਾਣ ਤੋਂ ਰੋਕਦਾ ਹੈ। ਅਜਿਹੇ ਯੂਨਿਟ ਜੋ ਬਹੁਤ ਜ਼ਿਆਦਾ ਗਿਣਤੀ ਵਿਚ ਵਰਤੇ ਜਾ ਰਹੇ ਹਨ ਆਮ ਤੌਰ ਤੇ ਪਲਾਸਟਿਕ ਦੇ ਹੁੰਦੇ ਹਨ ਅਤੇ ਇਨ੍ਹਾਂ ਨੂੰ ਇਕ ਵਾਰ ਵਰਤ ਕੇ ਸੁਟ ਦਿੱਤਾ ਜਾਂਦਾ ਹੈ।

ਟ੍ਰਾਂਸਫ਼ਿਊਜ਼ਨ ਦੇ ਸਮੇਂ ਬੜੇ ਇਹਤਿਆਤ ਤੋਂ ਕੰਮ ਲਿਆ ਜਾਂਦਾ ਹੈ ਅਤੇ ਇਹ ਵੀ ਖ਼ਿਆਲ ਰੱਖਿਆ ਜਾਂਦਾ ਹੈ ਕਿ ਕੋਈ ਪ੍ਰਤਿਕਿਰਿਆ ਨਾ ਉਤਪੰਨ ਹੋ ਸਕੇ। ਟ੍ਰਾਂਸਫ਼ਿਊਜ਼ਨ ਪ੍ਰਤਿਕਿਰਿਆਵਾਂ ਦੋ ਤਰ੍ਹਾਂ ਦੀਆਂ ਹੋ ਸਕਦੀਆਂ ਹਨ ਇਕ ਤਾਂ ਉਹ ਜੋ ਪਾਇਰੋਜੈਨਿਕ ਹਾਲਤਾਂ ਕਾਰਨ ਅਤੇ ਦੂਸਰੀ ਹਾਲਤ ਵਿਚ ਐਂਟੀਜੈਨਿਕ ਕਾਰਨ ਜਿਸ ਕਰਕੇ ਖ਼ੂਨ ਦੇ ਰੱਤੇ ਸੈੱਲ ਨਸ਼ਟ ਹੋ ਜਾਂਦੇ ਹਨ। ਇਹ ਪ੍ਰਤਿਕਿਰਿਆਵਾਂ ਇਕ ਦੂਸਰੇ ਤੋਂ ਵੱਖਰੀਆਂ ਕਰਨੀਆਂ ਭਾਵੇਂ ਮੁਸ਼ਕਲ ਹੁੰਦੀਆਂ ਹਨ। ਪ੍ਰਤਿਕਿਰਿਆ ਭਾਵੇਂ ਹੌਲੀ ਹੌਲੀ ਅਤੇ ਛਿਨ-

ਭਿੰਗਰ ਹੀ ਹੋਵੇ ਪਰ ਇਸ ਨਾਲ ਹੋ ਸਕਦਾ ਹੈ ਕਿ ਸੀਰਮ ਸਿਕਨੈੱਸ ਹੋ ਜਾਏ ਅਤੇ ਮੌਤ ਵੀ ਹੋ ਸਕਦੀ ਹੈ।

ਕਈ ਵਾਰ ਇਕ ਤੋਂ ਜ਼ਿਆਦਾ ਟ੍ਰਾਂਸਫਿਊਜ਼ਨ ਇਕ ਸਮੇਂ ਜਾਂ ਕਿਸ ਵਕਫ਼ੇ ਵਿਚ ਦੇਣ ਦੀ ਲੋੜ ਪੈਂਦੀ ਹੈ ਜਿਸ ਨਾਲ ਹੋਰ ਵੀ ਔਕੜਾਂ ਪੇਸ਼ ਆ ਸਕਦੀਆਂ ਹਨ, ਇਨ੍ਹਾਂ ਨੂੰ ਹੱਲ ਕਰਨ ਲਈ ਕੋਈ ਮਾਹਿਰ ਡਾਕਟਰ ਜੋ ਖ਼ੂਨ ਦੇ ਸਬੰਧ ਵਿਚ ਕੰਮ ਕਰ ਰਹੇ ਹੋਣ ਉਹ ਹੀ ਸੁਖਾਲਾ ਬਣਾ ਸਕਦੇ ਹਨ।

ਹ. ਪੁ.-ਮੈਕ. ਐਨ. ਸ. ਟ. 14 : 29

**ਟ੍ਰਾਂਸ ਮਿਊਟੇਸ਼ਨ** : ਵੇਖੋ, ਤੱਤ ਅੰਤਰਨ

**ਟ੍ਰਾਂਸਯੂਰੇਨੀਅਮ** : ਟ੍ਰਾਂਸਯੂਰੇਨੀਅਮ ਤੱਤ ਸ਼ਬਦ ਦੀ ਵਰਤੋਂ ਸਾਰੇ ਰਸਾਇਣਿਕ ਤੱਤਾਂ ਲਈ ਕੀਤੀ ਜਾਂਦੀ ਹੈ, ਜਿਹੜੇ ਆਵਰਤੀ ਸਾਰਣੀ ਵਿਚ ਯੂਰੇਨੀਅਮ ਤੋਂ ਪਿਛੋਂ ਆਉਂਦੇ ਹਨ ਅਰਥਾਤ ਜਿਨ੍ਹਾਂ ਦਾ ਪਰਮਾਣਵੀਂ ਕ੍ਰਮ-ਅੰਕ 92 ਤੋਂ ਉੱਪਰ ਹੈ। ਸਾਰੇ ਟ੍ਰਾਂਸਯੂਰੇਨੀਅਮ ਤੱਤ ਰੇਡੀਓਐਕੱਟਿਵ ਹਨ। ਇਹ ਕੁਦਰਤ ਵਿਚ ਬਹੁਤੀ ਮਾਤਰਾ ਵਿਚ ਨਹੀਂ ਮਿਲਦੇ। ਇਨ੍ਹਾਂ ਦੀ ਖੋਜ ਅਤੇ ਪਛਾਣ ਯੂਰੇਨੀਅਮ ਤੋਂ ਤੱਤ ਅੰਤਰਣ ਦੁਆਰਾ ਇਨ੍ਹਾਂ ਦੇ ਸੰਸ਼ਲੇਸ਼ਣ ਨਾਲ ਕੀਤੀ ਗਈ। ਸੰਨ 1869 ਤੋਂ (ਜਦੋਂ ਡੀ. ਆਈ. ਮੈਂਡਲੀਫ਼ ਨੇ ਆਵਰਤੀ ਸਾਰਣੀ ਤਿਆਰ ਕੀਤੀ) 1938 ਤੀਕ ਆਵਰਤੀ ਸਾਰਣੀ ਵਿਚ ਯੂਰੇਨੀਅਮ ਨੂੰ ਸਾਰੇ ਗਿਆਤ ਤੱਤਾਂ ਵਿਚੋਂ ਭਾਰਾ ਦਰਸਾਇਆ ਗਿਆ ਸੀ। ਯੂਰੇਨੀਅਮ ਦੇ ਗੁਣ ਭੌਤਿਕ ਅਤੇ ਰਸਾਇਣ ਵਿਗਿਆਨੀਆਂ ਲਈ ਚੁਣੌਤੀ ਬਣੇ ਰਹੇ। ਇਟਲੀ ਵਿਚ (1934) ਐਨੱਰਿਕੋ ਫਰਮੀ, ਏਮੀਲਯੋ ਸੀਗਰ ਅਤੇ ਸਾਥੀਆਂ ਨੇ ਮੰਦ ਨਿਊਟ੍ਰਾਨਾਂ ਨਾਲ ਯੂਰੇਨੀਅਮ ਦੀ ਬੰਬਾਰੀ ਦੌਰਾਨ ਰੇਡੀਓਐਕੱਟਿਵ ਉਪਜਾਂ ਉਤਪੰਨ ਹੋਈਆਂ ਜਿਹੜੀਆਂ ਟ੍ਰਾਂਸਯੂਰੇਨੀਅਮ ਤੱਤ ਲਗਦੀਆਂ ਸਨ। ਸੰਨ 1938 ਦੇ ਅੰਤ ਵਿਚ ਜਰਮਨੀ ਦੇ ਔਟੋ ਹਾਨ, ਐੱਫ਼. ਐੱਸ. ਸਟਰਾਸਮਾਨ ਅਤੇ ਸਾਥੀਆਂ ਨੇ ਫ਼ਾਰਸੀ ਦੇ ਪ੍ਰਯੋਗਾਂ ਨੂੰ ਦੁਹਰਾ ਕੇ ਪਤਾ ਲਾਇਆ ਕਿ ਉਨ੍ਹਾਂ ਦੀ ਪ੍ਰਯੋਗਿਕ ਬੰਬਾਰੀ ਦੇ ਸਿੱਟੇ ਵਜੋਂ ਉਤਪੰਨ ਇਕ ਉਪਜ ਦਰਮਿਆਨੇ ਭਾਰ ਵਾਲਾ ਤੱਤ ਬੇਰੀਅਮ ਸੀ। ਈ. ਐੱਮ. ਮੈਕਮਿਲੈਨ ਅਤੇ ਫ਼ਿਲਿਪ ਐੱਚ. ਆਬੈਲੱਸਨ 93 ਪਰਮਾਣਵੀ ਕ੍ਰਮ-ਅੰਕ ਵਾਲਾ ਪਹਿਲਾ ਟ੍ਰਾਂਸਯੂਰੇਨੀਅਮ ਤੱਤ ਵੱਖਰਾ ਕਰਨ ਵਿਚ ਕਾਮਯਾਬ ਹੋ ਗਏ। ਇਨ੍ਹਾਂ ਨੇ ਇਸ ਤੱਤ ਦਾ ਨਾਂ ਨੈਪੱਟਿਊਨੀਅਮ (Np) ਰੱਖਿਆ। ਮੈਕਮਿਲੈਨ ਅਤੇ ਆਬੈਲਸਨ ਨੇ ਪਤਾ ਲਾਇਆ ਕਿ ਨੈਪੱਟਿਊਨੀਅਮ ਸਮਸਥਾਨਕ ਰੇਡੀਓ-ਐਕੱਟਿਵਤਾ ਦੁਆਰਾ 2.3 ਦਿਨਾਂ ਵਿਚ 50% ਵਿਘਟਿਤ ਹੋ ਜਾਂਦਾ ਹੈ। ਗਲੈੱਨ ਟੀ. ਸੀਬਾਰਗ, ਆਰਥਰ ਸੀ. ਵਾਹਲ, ਜੋਜ਼ਫ ਡਬਲਯੂ ਕੈਨੇਡੀ ਅਤੇ ਸਗਰ ਨੇ ਖੋਜ ਜਾਰੀ ਰੱਖੀ। ਸੰਨ 1940 ਦੇ ਅੰਤ ਅਤੇ 1941 ਦੇ ਸ਼ੁਰੂ ਵਿਚ ਇਨ੍ਹਾਂ ਨੇ ਯੂਰੇਨੀਅਮ ਉੱਤੇ ਪਹਿਲਾਂ ਡਿਊਟ੍ਰਾਨਾਂ ਨਾਲ ਅਤੇ ਮਗਰੋਂ ਨਿਊਟ੍ਰਾਨਾਂ ਨਾਲ ਬੰਬਾਰੀ ਕਰਕੇ 94 ਪ੍ਰੋਟਾਨ ਤੱਤ ਪ੍ਰਾਪਤ ਕੀਤਾ, ਜਿਸ ਨੂੰ ਪਲੂਟੋਨੀਅਮ (Pu) ਦਾ ਨਾਂ ਦਿੱਤਾ।

ਸੀਬਾਰਗ ਨੇ ਇਹ ਸਿੱਟਾ ਕੱਢਿਆ ਕਿ ਐਕਟਿਨੀਅਮ ਨਾਲੋਂ ਭਾਰੇ ਤੱਤ ਇਕ ਵੱਖਰੇ ਗਰੁੱਪ ਐਕਟਿਨਾਈਡ ਨਾਲ ਸਬੰਧ ਰਖਦੇ ਹਨ ਜਿਹੜੇ ਕਿ ਦੁਰਲੱਭ-ਮਿੱਟੀ ਜਾਂ ਲੈਂਥੇਨਾਈਡ ਤੱਤਾਂ ਦੇ ਤਦ-ਅਨੁਸਾਰੀ ਹੁੰਦੇ ਹਨ। ਪ੍ਰਯੋਗ ਕੀਤੇ ਗਏ, 95 ਅਤੇ 96 ਪਰਮਾਣਵੀਂ ਕ੍ਰਮ-ਅੰਕ ਵਾਲੇ ਤੱਤਾਂ ਨੂੰ ਵੱਖਰਾ ਕੀਤਾ ਗਿਆ ਅਤੇ ਪਛਾਣ ਤੋਂ ਮਗਰੋਂ ਇਨ੍ਹਾਂ ਦੇ ਨਾਂ ਐਮੇਰਿਸ਼ੀਅਮ (Am) ਅਤੇ ਕਿਊਰੀਅਮ (cm) ਰਖੇ। ਐਕਟਿਨਾਈਡ ਪਰਿਕਿਲਪਨਾ 97 ਅਤੇ 98 ਪਰਮਾਣਵੀਂ ਕ੍ਰਮ-ਅੰਕ ਵਾਲੇ ਤੱਤਾਂ ਬਰਕੀਲੀਅਮ (Bk) ਅਤੇ ਕੈਲੀਫ਼ੋਰਨੀਅਮ (cf) ਦੀ ਰਸਾਇਣਿਕ ਪਛਾਣ ਲਈ ਇਕ ਕੁੰਜੀ ਸੀ। ਇਹ ਤੱਤ 1949 ਅਤੇ 1950 ਵਿਚ ਬਰਕਲੀ ਵਿਖੇ ਤਿਆਰ ਕੀਤੇ ਗਏ ਸਨ। ਆਵਰਤੀ ਸਾਰਣੀ ਦੇ ਅਗਲੇ ਦੋ ਅੰਕ (ਨੰਬਰ), ਨਵੰਬਰ 1952 ਵਿਚ ਦੱਖਣੀ ਮਹਾਂ-ਸਾਗਰ ਵਿਚ ਪਹਿਲੇ ਹਾਈਡ੍ਰੋਜਨ ਬੰਬ ਦੇ ਟੈੱਸਟ ਦੇ ਸਿੱਟੇ ਵਜੋਂ ਭਰੇ ਗਏ। ਟੈੱਸਟ ਕਰਨ ਵਾਲੇ ਜਹਾਜ਼ ਜਿਹੜੇ ਕਿ ਵਿਸਫ਼ੋਟ ਕਾਰਨ ਬਣੇ ਵੱਡੇ ਰੇਡੀਓਐਕੱਟਿਵ ਬੱਦਲ ਵਿਚੋਂ ਲੰਘੇ ਸਨ ਉਹ ਬਹੁਤ ਹੀ ਜ਼ਿਆਦਾ ਭਾਰੇ ਸਮਸਥਾਨਕ ਨਮੂਨੇ ਲੈ ਆਏ। ਇਹ ਸਮਸਥਾਨਕ ਨਿਊਟ੍ਰਾਨਾਂ ਦੁਆਰਾ $U^{238}$ ਦੇ ਵਿਖੰਡਨ ਨਾਲ ਬਣੇ ਸਨ। ਇਨ੍ਹਾਂ ਉਪਜਾਂ ਤੋਂ 99 ਅਤੇ 100 ਪਰਮਾਣਵੀਂ ਕ੍ਰਮ ਅੰਕ ਵਾਲੇ ਤੱਤ ਆਈਨਸਟੀਨੀਅਮ (Es) ਅਤੇ ਫਰਮੀਅਮ (Fm) ਵਖਰੇ ਕੀਤੇ ਗਏ। ਮੈਂਡਲੀਵੀਅਮ (Md) ਦਾ ਪਰਮਾਣਵੀਂ ਕ੍ਰਮ-ਅੰਕ 101 ਹੈ ਅਤੇ ਇਸ ਦੇ ਉਤਪਾਦਨ ਅਤੇ ਪਛਾਣ ਬਾਰੇ ਸੀਬਾਰਗ ਅਤੇ ਐਵੈਨਜ਼ ਜੀ. ਵੈਲਨੈਂਜ਼ ਨੇ Elements of the Universe ਵਿਚ ਵਿਆਖਿਆ ਕੀਤੀ ਹੈ। ਕੈਲਿਫ਼ੋਰਨੀਆ ਯੂਨੀਵਰਸਿਟੀ ਵਿਖੇ ਖੋਜੀਆਂ ਦੀ ਟੀਮ ਨੇ 102 ਪਰਮਾਣਵੀਂ ਕ੍ਰਮ-ਅੰਕ ਵਾਲਾ ਤੱਤ ਨੋਬਲੀਅਮ (Nb) ਇਕ ਭਾਰੇ ਆਇਨ ਵਾਲੇ ਰੇਖੀ ਪ੍ਰਵੇਗਕ ਵਿਚ 246 cm ਉੱਤੇ 12 c ਆਇਨਾਂ ਨੂੰ ਪ੍ਰਵੇਗਿਤ ਕਰਕੇ ਬੰਬਾਰੀ ਦੁਆਰਾ ਤਿਆਰ ਕੀਤਾ ਗਿਆ ਸੀ। ਸੰਨ 1961 ਵਿਚ ਕੈਲਿਫੋਰਨੀਆ ਯੂਨੀਵਰਸਿਟੀ ਵਿਖੇ 103 ਪਰਮਾਣਵੀਂ ਕ੍ਰਮ-ਅੰਕ ਵਾਲੇ ਰਸਾਇਣਿਕ ਤੱਤ ਦਾ ਸੰਸ਼ਲੇਸ਼ਣ ਕੀਤਾ ਗਿਆ।

104 ਪਰਮਾਣਵੀਂ ਕ੍ਰਮ-ਅੰਕ ਵਾਲਾ ਤੱਤ ਰਸਾਇਣਿਕ ਤੌਰ ਤੇ ਹੈਨੀਅਮ (ਪਾਰਮਾਣਵੀਂ ਕ੍ਰਮ-ਅੰਕ 72) ਨਾਲ ਮਿਲਦਾ-ਜੁਲਦਾ ਹੋਣਾ ਚਾਹੀਦਾ ਹੈ। ਮਗਰਲੇ ਪਰਿਕਲਪਿਤ 14 ਤੱਤ ਜਿਨ੍ਹਾਂ ਦੇ ਪਰਮਾਣਵੀਂ ਕ੍ਰਮ-ਅੰਕ 105 ਤੋਂ 118 ਤੱਕ ਹੋਣਗੇ, ਉਹ ਰਸਾਇਣਿਕ ਤੌਰ ਤੇ 14 ਗਿਆਤ ਤੱਤਾਂ ਜਿਨ੍ਹਾਂ ਦੇ ਪਰਮਾਣਵੀਂ ਕ੍ਰਮ-ਅੰਕ 73 (ਟੈਂਟੇਲਮ) ਤੋਂ 86 (ਐਮੇਨੇਸ਼ਨ ਜਾਂ ਰੇਡਾੱਨ) ਹਨ, ਨਾਲ ਮਿਲਦੇ-ਜੁਲਦੇ ਹੋਣੇ ਚਾਹੀਦੇ ਹਨ।

**ਟ੍ਰਾਂਸਯੂਰੇਨੀਅਮ ਤੱਤਾਂ ਦੇ ਗੁਣ**—ਲੈਂਥੇਨਾਈਡ ਅਤੇ ਐਕੱਟਿਨਾਈਡ ਤੱਤਾਂ ਵਿਚਕਾਰ ਸਮਰੂਪਤਾ ਅਨੁਸਾਰ ਇਨ੍ਹਾਂ ਦੀ ਇਲੈੱਕਟ੍ਰਾਨੀ ਬਣਤਰ ਵੀ ਇਕੋ ਜਿਹੀ ਹੋਣੀ ਚਾਹੀਦੀ ਹੈ ਅਤੇ ਲੈਂਥੇਨਾਈਡ ਸੀਰੀਜ਼ ਵਿਚ ਚੌਦ੍ਹਾਂ 4f ਇਲੈੱਕਟ੍ਰਾਨਾਂ ਦਾ ਅਤੇ ਐਕੱਟਿਨਾਈਡ ਤੱਤਾਂ ਵਿਚ ਚੌਦ੍ਹਾਂ 5f ਇਲੈੱਕਟ੍ਰਾਨਾਂ ਦਾ ਬਣਿਆ ਇਕ ਅੰਦਰਲਾ ਇਲੈੱਕਟ੍ਰਾਨ ਸ਼ੈੱਲ ਹੁੰਦਾ ਹੈ। ਇਸ ਦਾ ਸਬੂਤ ਰਸਾਇਣਿਕ ਗੁਣਾਂ, ਸੋਖਣ, ਜਲੀ ਘੋਲ ਵਿਚ ਪ੍ਰਤਿਦੀਪਤੀ ਸਟੈਕੱਟ੍ਰਾ ਅਤੇ ਰਵਿਆਂ ਤੋਂ ਕ੍ਰਿਸਟੈਲੋਗ੍ਰਾਫ਼ਿਕ ਬਣਤਰ, ਚੁੰਬਕੀ ਗ੍ਰਹਿਣ ਸਮੱਰਥਾ, ਪਰਮਾਣੂ ਕਿਰਨਪੁੰਜ ਅਤੇ ਸਪੈਕੱਟ੍ਰੋਸਕੋਪੀ ਡੇਟੇ ਤੋਂ ਮਿਲਦਾ ਹੈ। ਸ਼ੁਰੂ ਵਿਚ ਟ੍ਰਾਂਸਯੂਰੇਨੀਅਮ ਤੱਤਾਂ ਵਿਚੋਂ ਸਭ ਤੋਂ ਪ੍ਰਸਿੱਧ ਪਲੂਟੋਨੀਅਮ ਮੰਨਿਆ ਜਾਂਦਾ ਸੀ ਕਿਉਂਕਿ ਇਹ ਐਟਮੀ ਹਥਿਆਰਾਂ ਵਿਚ ਵਿਸਫ਼ੋਟਕ ਦੇ ਤੌਰ ਤੇ ਬੜਾ ਕਾਮਯਾਬ ਸੀ।

ਹ. ਪੁ. -ਐਨ. ਬ੍ਰਿ. 22 : 413

**ਟ੍ਰਾਂਸਵਾਲ** : ਦੱਖਣੀ-ਅਫ਼ਰੀਕਾ ਗਣਰਾਜ ਦਾ ਇਹ ਦੂਜਾ ਵੱਡਾ ਪ੍ਰਾਂਤ ਹੈ ਜਿਹੜਾ ਦੇਸ਼ ਦੇ ਉੱਤਰੀ ਹਿੱਸੇ ਵਿਚ ਸਥਿਤ ਹੈ। ਇਸ ਦਾ ਖੇਤਰਫਲ 260,000 ਵ. ਕਿ. ਮੀ. ਅਤੇ ਆਬਾਦੀ 8,630,396 (1991) ਹੈ। ਪ੍ਰਾਂਤ ਦਾ ਨ੍ਹਾਂ ਵਾਲ ਦਰਿਆ ਤੋਂ ਪਾਰਲੇ ਖੇਤਰ ਵਿਚ ਵਾਕਿਆ ਹੋਣ ਕਰਕੇ ਪਿਆ ਜਾਪਦਾ ਹੈ।

ਧਰਾਤਲ ਪੱਖੋਂ ਇਸ ਪ੍ਰਾਂਤ ਵਿਚ ਬੜੇ ਸਪੱਸ਼ਟ ਭੂ-ਭਾਗ ਹਨ। ਪ੍ਰਾਂਤ ਦੀਆਂ ਹੱਦਾਂ ਦਰਿਆਵਾਂ ਅਤੇ ਪਰਬਤਾਂ ਨਾਲ ਨਿਸ਼ਚਿਤ ਕੀਤੀਆਂ ਹੋਈਆਂ ਹਨ। ਦੱਖਣੀ ਹਿੱਸੇ ਵਿਚ ਵਿਸ਼ਾਲ ਮੈਦਾਨ ਅਤੇ

ਘਾਹ ਨਾਲ ਢਕੇ ਹਾਈਵੈਲਡ ਉੱਚੇ ਭੂ-ਭਾਗ ਫੈਲੇ ਹੋਏ ਹਨ। ਮੈਦਾਨੀ ਖੇਤਰ ਦਾ ਜਲ-ਨਿਕਾਸ ਵਾਲ ਅਤੇ ਇਸ ਦੀਆਂ ਸਹਾਇਕ ਨਦੀਆਂ ਕਰਦੀਆਂ ਹਨ। ਹਾਈਵੈਲਡ ਦੇ ਪੂਰਬੀ ਹਿੱਸੇ ਵਿਚ ਡ੍ਰਾਕਨਜ਼ਬਰਗ ਪਰਬਤ ਹੈ। ਇਨ੍ਹਾਂ ਪਰਬਤੀ ਲੜੀਆਂ ਤੋਂ ਪਾਰ ਮੋਜ਼ੰਬੀਕ ਵੱਲ ਉੱਚਾ ਮੈਦਾਨ ਹੈ। ਹਾਈਵੈਲਡ ਦੇ ਉੱਤਰ ਵੱਲ ਬੁਸ਼ਵੈਲਡ ਨਾਂ ਦੇ ਉੱਚੇ ਲਾਵਾ-ਚਟਾਨਾਂ ਵਾਲੇ ਖੇਤਰ ਹਨ। ਪ੍ਰਾਂਤ ਦਾ ਵੱਡਾ ਦਰਿਆ ਲਿਮਪੋਪੋ ਹੈ। ਇਹ ਜ਼ਿਮਬਾਬਵੇ ਦੀ ਪੂਰਬੀ ਹੱਦ ਦੇ ਨਾਲ ਨਾਲ ਵਗਦਾ ਹੈ। ਉੱਤਰੀ ਅਤੇ ਪੂਰਬੀ ਖੇਤਰਾਂ ਦਾ ਜਲ-ਨਿਕਾਸ ਇਸੇ ਦਰਿਆ ਨਾਲ ਹੁੰਦਾ ਹੈ। ਵਰਖਾ ਗਰਮੀ ਦੀ ਰੁੱਤ (ਅਕਤੂਬਰ ਤੋਂ ਮਾਰਚ) ਵਿਚ ਹੁੰਦੀ ਹੈ ਅਤੇ ਵਰਖਾ ਦੀ ਸਾਲਾਨਾ ਮਾਤਰਾ ਵਿਚ ਬਹੁਤ ਵਖਰੇਵਾਂ ਮਿਲਦਾ ਹੈ। ਸੈਂਡ ਰਿਵਰ ਵਾਦੀ ਪ੍ਰਾਂਤ ਦਾ ਸਭ ਤੋਂ ਖੁਸ਼ਕ ਹਿੱਸਾ ਹੈ। ਇਥੋਂ ਦਾ ਔਸਤ ਤਾਪਮਾਨ 23° ਸੈਂ. ਹੁੰਦਾ ਹੈ।

ਪ੍ਰਾਂਤ ਦਾ ਬਹੁਤਾ ਹਿੱਸਾ ਝਾੜੀਆਂ, ਘਾਹ ਆਦਿ ਨਾਲ ਕੱਜਿਆ ਹੋਇਆ ਹੈ। ਵਸੋਂ ਦੇ ਵਾਧੇ ਕਰਕੇ ਕਈ ਥਾਵਾਂ ਤੇ ਜੰਗਲਾਂ ਨੂੰ ਸਾਫ਼ ਕਰ ਦਿੱਤਾ ਗਿਆ ਹੈ। ਇਤਿਹਾਸਕ ਪੱਖੋਂ ਟ੍ਰਾਂਸਵਾਲ ਨੇ ਅਧੀਨਗੀ ਅਤੇ ਆਜ਼ਾਦੀ ਦਾ ਚੰਗਾ ਤਜਰਬਾ ਕੀਤਾ ਹੈ।

19 ਵੀਂ ਸਦੀ ਦੇ ਸ਼ੁਰੂ ਦੇ ਸਾਲਾਂ ਤੋਂ ਪਹਿਲੇ ਟ੍ਰਾਂਸਵਾਲ ਵਾਲੇ ਖੇਤਰ ਵਿਚ ਬੰਟੂ ਲੋਕ ਵੱਸੇ ਹੋਏ ਸਨ ਫਿਰ ਜ਼ੁਲੂ ਲੋਕਾਂ ਨੇ ਇਨ੍ਹਾਂ ਉੱਤੇ ਹਮਲੇ ਕਰਕੇ ਇਸ ਦਾ ਕਾਫ਼ੀ ਖੇਤਰ ਆਪਣੇ ਕਬਜ਼ੇ ਹੇਠ ਲੈ ਲਿਆ।

ਇਸ ਦੌਰਾਨ 1829 ਵਿਚ ਸਕਾਟਲੈਂਡ ਦਾ ਧਰਮ ਪ੍ਰਚਾਰਕ ਰਾਬਰਟ ਮੋਫੈੱਟ ਇਧਰ ਆਇਆ। ਇਸ ਪਿੱਛੋਂ ਬਰਤਾਨਵੀ ਖੋਜੀ ਦਲ ਤੇ ਪਿੱਛੋਂ ਵਪਾਰੀ ਇਧਰ ਖਿੱਚੇ ਚਲੇ ਆਏ। ਡੱਚ ਨਸਲ ਦੇ ਬੋਰ (Boer) ਲੋਕਾਂ ਅਤੇ ਬੰਟੂਆਂ ਦੀਆਂ ਆਪਸੀ ਲੜਾਈਆਂ ਦੇ ਬਾਵਜੂਦ ਅੰਗਰੇਜ਼ ਇਧਰ ਆਉਂਦੇ ਰਹੇ। ਬੋਰਾਂ ਨੇ ਟ੍ਰਾਂਸਵਾਲ ਨੂੰ ਆਜ਼ਾਦ ਐਲਾਨ ਕਰ ਦਿੱਤਾ। 1852 ਦੀ ਸੈਂਡ ਰਿਵਰ-ਸੰਧੀ ਨਾਲ ਅੰਗਰੇਜ਼ਾਂ ਨੇ ਟ੍ਰਾਂਸਵਾਲ ਨੂੰ ਸੁੰਤਤਰ ਦੇਸ਼ ਸਵੀਕਾਰ ਕਰ ਲਿਆ। 1877 ਈ. ਤੱਕ ਦੇਸ਼ ਦੀਆਂ ਆਰਥਿਕ ਅਤੇ ਰਾਜਸੀ ਹਾਲਤਾਂ ਬਹੁਤ ਹੀ ਮਾੜੀਆਂ ਹੋ ਗਈਆਂ। ਇਸੇ ਸਾਲ ਇਸ ਉੱਤੇ ਬਰਤਾਨੀਆ ਨੇ ਆਪਣਾ ਅਧਿਕਾਰ ਕਰ ਲਿਆ ਪਰ 1880 ਵਿਚ ਬੋਰਾਂ ਨੇ ਅੰਗਰੇਜ਼ਾਂ ਵਿਰੁੱਧ ਹਥਿਆਰ ਚੁੱਕ ਲਏ। 1881 ਵਿਚ ਬਰਤਾਨੀਆਂ ਦੀ ਪ੍ਰਭੁਸੱਤਾ ਹੇਠ ਹੀ ਟ੍ਰਾਂਸਵਾਲ ਦੀ ਆਪਣੀ ਸਰਕਾਰ ਬਣੀ। ਫਿਰ 1886 ਵਿਚ ਸੋਨੇ ਦੀ ਭਾਲ ਨਾਲ ਜੋਹਾਨਸਬਰਗ ਸ਼ਹਿਰ ਨੇੜੇ ਵਿਦੇਸ਼ੀ ਧੜਾਧੜ ਆਉਣ ਲੱਗੇ। ਸੰਨ 1900 ਵਿਚ ਇਹ ਬਰਤਾਨੀਆ ਦੀ ਕ੍ਰਾਊਨ ਕਲੋਨੀ ਵਿਚ ਸ਼ਾਮਲ ਕੀਤਾ ਗਿਆ। 12 ਜਨਵਰੀ, 1907 ਤੱਕ ਇਹ ਕ੍ਰਾਊਨ ਕਲੋਨੀ ਵਿਚ ਸ਼ਾਮਲ ਰਿਹਾ। 1961 ਵਿਚ ਦੇਸ਼ ਨੂੰ ਆਜ਼ਾਦੀ ਮਿਲਣ ਸਮੇਂ ਤੋਂ ਅਜੇ ਤੀਕ ਦੱਖਣੀ ਅਫ਼ਰੀਕਾ ਗਣਰਾਜ ਵਿਚ ਸ਼ਾਮਲ ਹੈ।

ਸਾਰੇ ਪ੍ਰਾਂਤ ਦੀ ਆਰਥਿਕਤਾ ਦਾ ਧੁਰਾ ਖਣਿਜਾਂ ਦੀ ਖਾਣ-ਖੁਦਾਈ ਹੈ। ਇਹ ਸੰਸਾਰ ਪ੍ਰਸਿੱਧ ਸੋਨੇ ਅਤੇ ਹੀਰੇ ਦੀਆਂ ਖਾਣਾਂ ਦਾ ਕੇਂਦਰ ਹੈ। ਇਸ ਤੋਂ ਛੁੱਟ ਪਲੈਟੀਨਮ, ਕ੍ਰੋਮੀਅਮ, ਕਲੀ, ਨਿਕਲ, ਲੋਹੇ ਅਤੇ ਤਾਂਬੇ ਦੇ ਭੰਡਾਰ ਵੀ ਇਥੇ ਮਿਲਦੇ ਹਨ। ਦੱਖਣੀ ਟ੍ਰਾਂਸਵਾਲ, ਪ੍ਰਾਂਤ ਦਾ ਸੱਨਅਤੀ ਅਤੇ ਵਪਾਰਕ ਖੇਤਰ ਹੈ। ਇਥੇ ਫ਼ਰਨੀਚਰ, ਕੱਪੜਾ, ਭੋਜਨ ਦੀਆਂ ਚੀਜ਼ਾਂ, ਇੰਜੀਨੀਅਰੀ ਵਸਤਾਂ, ਇੱਟਾਂ, ਟਾਇਲਾਂ, ਸਾਬਣ, ਮੋਮਬੱਤੀਆਂ ਆਦਿ ਬਣਦੀਆਂ ਹਨ।

ਪ੍ਰਾਂਤ ਦੀ ਵਸੋਂ ਵਿਚ ਅੰਗਰੇਜ਼, ਅਫ਼ਰੀਕੀ, ਏਸ਼ੀਆਈ ਨਸਲਾਂ ਦੇ ਲੋਕ ਸ਼ਾਮਲ ਹਨ। ਸ਼ਹਿਰਾਂ ਵਿਚ ਜੋਹਾਨਸਬਰਗ ਪ੍ਰੀਟੋਰੀਆ, ਜਰਮਸਟਨ, ਬਾਕਸਬਰਗ, ਸਪਰਿੰਗਸ ਆਦਿ ਵਰਣਨਯੋਗ ਹਨ। ਇਥੇ ਅੰਗਰੇਜ਼ ਅਤੇ ਅਫ਼ਰੀਕੀ ਆਪੋ ਆਪਣੇ ਰਸਮਾਂ-ਰਿਵਾਜਾਂ ਅਨੁਸਾਰ ਰਹਿੰਦੇ ਹੋਏ ਆਪੋ ਆਪਣੀਆਂ ਭਾਸ਼ਾਵਾਂ ਬੋਲਦੇ ਹਨ।

ਪ੍ਰਾਂਤ ਵਿਚ ਆਵਾਜਾਈ ਦੀਆਂ ਸਹੂਲਤਾਂ ਵੀ ਬਹੁਤ ਵਧੀਆ ਹਨ। ਦਖਣੀ ਅਫ਼ਰੀਕਾ ਦਾ ਸਭ ਤੋਂ ਵੱਡਾ ਅੰਤਰ-ਰਾਸ਼ਟਰੀ ਹਵਾਈ ਅੱਡਾ ਵੀ ਇਸੇ ਪ੍ਰਾਂਤ ਦੇ ਜੋਹਾਨਸਬਰਗ ਸ਼ਹਿਰ ਦੇ ਨੇੜੇ ਬਣਿਆ ਹੋਇਆ ਹੈ।

ਪ੍ਰਾਂਤ ਵਿਚ ਸਿਹਤ ਅਤੇ ਸਿਖਿਆ ਆਦਿ ਦੀਆਂ ਸਹੂਲਤਾਂ ਵੀ ਵਧੀਆ ਹਨ। ਪ੍ਰਾਂਤ ਵਿਚ 6 ਯੂਨੀਵਰਸਿਟੀਆਂ ਹਨ। ਗੋਰਿਆਂ ਦੇ ਬੱਚਿਆਂ ਦੀ 7 ਤੋਂ 16 ਸਾਲ ਦੀ ਸਿਖਿਆ ਲਾਜ਼ਮੀ ਕੀਤੀ ਹੋਈ ਹੈ ਜਦੋਂ ਕਿ ਏਸ਼ੀਆਈ ਅਤੇ ਅਫ਼ਰੀਕੀਆਂ ਲਈ ਇਹ 7 ਤੋਂ 14 ਸਾਲ ਦੀ ਉਮਰ ਤੱਕ ਕੀਤੀ ਗਈ ਹੈ ਪਰ ਬੰਟੂਆਂ ਲਈ ਸਿਖਿਆ ਜ਼ਰੂਰੀ ਨਹੀਂ ਹੈ। ਪ੍ਰਾਂਤ ਵਿਚ ਰੇਡੀਓ ਅਤੇ ਟੈਲੀਵਿਜ਼ਨ ਰਾਹੀਂ ਪ੍ਰਸਾਰਣ ਦੀਆਂ ਸਹੂਲਤਾਂ ਵੀ ਮੌਜੂਦ ਹਨ।

ਹ. ਪੁ.-ਐਨ. ਬ੍ਰਿ. ਮੈ. 18 : 685 ; ਐਨ. ਅਮੈ. 27 : 30; ਕੋਲ. ਐਨ. 18 : 483

**ਟ੍ਰਾਂਸਵਾਲ ਸਿਸਟਮ** : ਦੱਖਣੀ ਅਫ਼ਰੀਕਾ ਵਿਚ ਪੂਰਵ-ਕੈਂਬਰੀਅਨ ਕਾਲ ਦੀਆਂ ਚਟਾਨਾਂ ਦਾ ਇਹ ਇਕ ਪ੍ਰਮੁੱਖ ਭਾਗ ਹੈ। (ਪੂਰਬ-ਕੈਂਬਰੀਅਨ ਕਾਲ ਦੀਆਂ ਚਟਾਨਾਂ ਲਗਭਗ 4,600,000,000 ਸਾਲ ਪਹਿਲਾਂ ਧਰਤੀ ਦੀ ਪੇਪੜੀ ਦੀ ਬਣਤਰ ਨਾਲ ਆਰੰਭ ਹੋਈਆਂ ਸਨ ਅਤੇ 570,000,000 ਸਾਲ ਪਹਿਲਾਂ ਖਤਮ ਹੋ ਗਈਆਂ ਸਨ। ਇਸ ਸਿਸਟਮ ਦੀਆਂ ਚਟਾਨਾਂ ਆਰਿੰਜ ਦਰਿਆ ਤੋਂ ਬਾਤਸ਼ਵਾਨਾ ਤਕ ਦੇ ਵਿਸ਼ਾਲ ਖੇਤਰ ਵਿਚ ਮਿਲਦੀਆਂ ਹਨ ਅਤੇ ਉਥੇ ਹੀ ਵੈਂਟਰਜਡਾਰਪ ਸਿਸਟਮ ਦੀਆਂ ਚਟਾਨਾਂ ਦੀ ਖੁਰੀ ਹੋਈ ਸਤ੍ਹਾ ਉਪਰ ਅਟਕ ਜਾਂਦੀਆਂ ਹਨ ਅਤੇ ਮੈਟਸੈਪ ਤਲਾਂ ਦੇ ਥੱਲੇ ਹੋ ਜਾਂਦੀਆਂ ਹਨ। ਸੰਭਵ ਹੈ ਕਿ ਟ੍ਰਾਂਸਵਾਲ ਸਿਸਟਮ ਇਕ ਵਿਸਤ੍ਰਿਤ ਬੇਸਿਨ ਵਿਚ ਇਕੱਠਾ ਕਰ ਦਿੱਤਾ ਗਿਆ ਹੋਵੇ ਜਿਹੜਾ ਕਿ ਵਰਤਮਾਨ ਟ੍ਰਾਂਸਵਾਲ ਚਟਾਨਾਂ ਵਾਲੇ ਖੇਤਰ ਵਿਚ ਹੀ ਪਹਿਲਾਂ ਮੌਜੂਦ ਹੁੰਦਾ ਸੀ। ਬਾਅਦ ਵਿਚ ਹੋਏ ਪਰਿਵਰਤਨਾਂ ਨੇ ਇਸ ਖੇਤਰ ਨੂੰ ਵੀ ਕੁਝ ਹੱਦ ਤੀਕ ਬਦਲ ਦਿੱਤਾ ਹੈ ਜਿਸ ਕਰਕੇ ਵੈਂਟਰਜਡਾਰਪ ਸਿਸਟਮ ਦੀਆਂ ਚਟਾਨਾਂ ਦੋ ਬੇਸਿਨਾਂ ਵਿਚ ਮਿਲਦੀਆਂ ਹਨ ਅਤੇ ਵੈਂਟਰਜਡਾਰਪ ਸ਼ਿਸਟਮ ਦੀਆਂ ਚਟਾਨਾਂ ਦੇ ਦਿਸਦੇ ਭਾਗ ਇਨ੍ਹਾਂ ਬੇਸਿਨਾਂ ਨੂੰ ਵੱਖ ਕਰ ਦਿੰਦੇ ਹਨ।

ਟ੍ਰਾਂਸਵਾਲ ਸਿਸਟਮ ਦੇ ਤਿੰਨ ਪ੍ਰਮੁੱਖ ਖੰਡ ਮੰਨੇ ਗਏ ਹਨ। ਸਭ ਤੋਂ ਹੇਠਲੀਆਂ ਕਾਲੀਆਂ ਚਟਾਨਾਂ-ਭਿੱਤੀ ਲੜੀਆਂ (Black Relief Series) ਡੋਲੋਮਾਈਟ ਲੜੀਆਂ ਅਤੇ ਸਭ ਤੋਂ ਉਪਰਲੀਆਂ ਪ੍ਰੀਟੋਰੀਆ ਲੜੀਆਂ, ਕਾਲੀਆਂ ਚਟਾਨ-ਭਿੱਤੀ ਲੜੀਆਂ ਪਤਲੀਆਂ ਪਰ ਰੇਤਲੀਆਂ ਅਤੇ ਕੰਕਰੀਲੇ ਤਲਾਂ ਵਾਲੀਆਂ ਵਿਸਤ੍ਰਿਤ ਪਰਤਾਂ ਤੋਂ ਬਣੀਆਂ ਹੋਈਆਂ ਹਨ। ਕਿਤੇ ਕਿਤੇ 30 ਮੀ. (ਲ. 100 ਫੁੱਟ) ਤੋਂ ਵੀ ਮੋਟੇ ਸਲੇਟੀ ਪੱਥਰ ਮਿਲਦੇ ਹਨ। ਕੇਪ ਪ੍ਰਾਵਿੰਸ ਦੇ ਦੱਖਣੀ ਖੇਤਰਾਂ ਵਿਚ ਇਨ੍ਹਾਂ ਵਿਚ ਬੈਸਾਲਟੀ ਲਾਵਾ, ਜਵਾਲਾਮੁਖੀ ਰਾਖ ਤੋਂ ਬਣੀਆਂ ਚਟਾਨਾਂ ਅਤੇ ਨੋਕਦਾਰ ਪੱਥਰਾਂ ਦੀਆਂ ਚਟਾਨਾਂ ਸ਼ਾਮਲ ਹਨ।

ਡੋਲੋਮਾਈਟ ਲੜੀਆਂ ਸਾਰੇ ਖੇਤਰ ਵਿਚ ਹੀ ਕਾਲੀਆਂ ਚਟਾਨ-ਭਿੱਤੀ ਲੜੀਆਂ ਦੇ ਉਪਰਲੇ ਪਾਸੇ ਪੈਂਦੀਆਂ ਹਨ। ਇਨ੍ਹਾਂ ਦੀ ਮੋਟਾਈ ਕਾਫ਼ੀ ਘਟਦੀ-ਵਧਦੀ ਰਹਿੰਦੀ ਹੈ। ਰਸਟਨਬਰਗ ਡਿਸਟ੍ਰਿਕਟ ਵਿਚ ਇਨ੍ਹਾਂ ਦੀ ਮੋਟਾਈ 2000 ਮੀ. (7,000 ਫੁੱਟ) ਹੈ ਜਦੋਂ ਕਿ ਡਰਾਕੈਨਜਬਰਗ ਇਸਕਾਰਪਮੈਂਟ ਤੇ ਇਨ੍ਹਾਂ ਦੀ ਮੋਟਾਈ 40 ਮੀ. (120 ਫੁੱਟ) ਰਹਿ ਜਾਂਦੀ ਹੈ। ਮੂਲ ਰੂਪ ਵਿਚ ਇਹ ਡੋਲੋਮੀਟ ਚੂਨਾ

ਪੱਥਰ ਅਤੇ ਚਕਮਕ ਵਰਗੇ ਬਲੌਰੀ ਪੱਥਰਾਂ ਦੀਆਂ ਬਣੀਆਂ ਹੋਈਆਂ ਹਨ। ਕਈ ਖੇਤਰਾਂ ਵਿਚ ਲਗਭਗ ਪੂਰਾ ਚੂਨਾ ਹੀ ਮਿਲਦਾ ਹੈ। ਪੂਰਬੀ ਟ੍ਰਾਂਸਵਾਲ ਵਿਚ ਇਹ ਬਲੌਰੀ ਚਟਾਨਾਂ ਅਤੇ ਅੰਤਰ-ਸਤਹੀ ਸਲੇਟੀ ਪੱਥਰ ਦੀਆਂ ਬਣੀਆਂ ਹੋਈਆਂ ਹਨ। ਜਦੋਂ ਕਿ ਕਈ ਹੋਰ ਥਾਵਾਂ ਤੇ ਸਲੇਟੀ ਪੱਥਰ ਚੂਨੇ ਦੀਆਂ ਤਹਿਆਂ ਵਿਚ ਮਿਲਦੇ ਹਨ। ਡੋਲੋਮਾਈਟ ਲੜੀਆਂ ਵਿਚ ਕਿਤੇ ਕਿਤੇ ਲਹਿਰੀਏਦਾਰ ਚਟਾਨਾਂ ਵਰਗੀ ਤਲਛੱਟੀ ਬਣਤਰ ਵੀ ਵੇਖਣ ਵਿਚ ਆਈ ਹੈ। ਡੋਲੋਮਾਈਟ ਲੜੀਆਂ ਦੀ ਆਰਥਿਕ ਪੱਖੋਂ ਬੜੀ ਮਹੱਤਤਾ ਹੈ। ਇਥੇ ਹੇਮਾਟਾਈਟ ਲੋਹੇ ਦੀ ਕੱਚੀ-ਧਾਤ, ਐਸਬੈਸਟਸ ਅਤੇ ਮੈਗਨੀਜ਼ ਦੇ ਭੰਡਾਰ ਮਿਲਦੇ ਹਨ।

ਪ੍ਰੀਟੋਰੀਆ ਲੜੀਆਂ, ਡੋਲੋਮਾਈਟ-ਲੜੀਆਂ ਦੇ ਉਪਰਲੇ ਪਾਸੇ ਪੈਂਦੀਆਂ ਹਨ। ਇਨ੍ਹਾਂ ਦਾ ਬਹੁਤ ਹਿੱਸਾ ਡੋਲੋਮਾਈਟ-ਚਟਾਨਾਂ ਦੇ ਉਪਰਲੇ ਹਿੱਸੇ ਦੇ ਖੁਰਨ ਅਤੇ ਨਵੇਂ ਸਿਰਿਓਂ ਤਲਛੱਟ ਤੋਂ ਬਣਿਆ ਹੈ। ਇਨ੍ਹਾਂ ਦੀ ਮੋਟਾਈ 4,000 ਮੀ. ਤੋਂ ਲੈ ਕੇ ਲ. 7,000 ਮੀ. (1,000 ਫੁ. ਤੋਂ 23000 ਫੁੱਟ) ਤੀਕ ਘਟਦੀ-ਵਧਦੀ ਹੈ। ਟ੍ਰਾਂਸਵਾਲ ਖੇਤਰ ਵਿਚ ਪ੍ਰੀਟੋਰੀਆ ਲੜੀਆਂ ਦਾ ਚੰਗੀ ਤਰ੍ਹਾਂ ਅਧਿਐਨ ਹੋਇਆ ਹੈ। ਇਸ ਦੇ ਚਾਰ ਪ੍ਰਮੁੱਖ ਖੰਡਾਂ ਜਾਂ ਪੜਾਵਾਂ ਦੀ ਪਛਾਣ ਹੋਈ ਹੈ। ਇਨ੍ਹਾਂ ਵਿਚੋਂ ਸਭ ਤੋਂ ਹੇਠਲੀ ਟਾਈਮੁਬਾਲ ਹਿੱਲ ਸਟੇਜ ਤੋਂ ਪਿਛੋਂ ਡਾਸਪੂਰਟ, ਮੈਗੈਲੀਜਬਰਗ ਅਤੇ ਸਮੈਲਟਰਜ਼ ਕਾੱਪ ਕ੍ਰਮਵਾਰ ਪੜਾਅ ਆਉਂਦੇ ਹਨ। ਪ੍ਰੀਟੋਰੀਆ ਲੜੀਆਂ ਵਿਚ ਪ੍ਰਮੁੱਖ ਤੌਰ ਤੇ ਸਲੇਟੀ ਪੱਥਰ, ਨੋਕਦਾਰ ਪੱਥਰਾਂ ਦੀਆਂ ਚਟਾਨਾਂ ਅਤੇ ਡੋਲੋਮਾਈਟ ਚਟਾਨਾਂ ਤੋਂ ਇਲਾਵਾ ਜਵਾਲਾਮੁਖੀ ਲਾਵਾ ਅਤੇ ਜਵਾਲਾਮੁਖੀ ਰਾਖ ਤੋਂ ਬਣਨ ਵਾਲੀਆਂ ਚਟਾਨਾਂ ਵੀ ਮਿਲਦੀਆਂ ਹਨ। ਖਿਆਲ ਕੀਤਾ ਜਾਂਦਾ ਹੈ ਕਿ ਰੋੜ ਤੇ ਰੇਤਲੀ ਚੀਕਣੀ ਮਿੱਟੀ ਵਾਲੀਆਂ ਚਟਾਨਾਂ ਅਤੇ ਗਲੇਸ਼ੀਰੀਕਰਣ ਨਾਲ ਸਬੰਧਤ ਨਿਖੇਪ ਡਾਸਪੂਰਟ ਪੜਾਅ ਨਾਲ ਹੀ ਸਬੰਧਤ ਹਨ ਅਤੇ ਹੋਰਨਾਂ ਪ੍ਰਮਾਣਾਂ ਸਹਿਤ ਇਹੀ ਸੰਕੇਤ ਕਰਦੇ ਹਨ ਕਿ ਪੂਰਵ-ਕੈਂਬਰੀਅਨ-ਕਾਲ ਦੌਰਾਨ ਵੀ ਇਸ ਖੇਤਰ ਵਿਚ ਗਲੇਸ਼ੀਰੀਕਰਣ ਦੀਆਂ ਹਾਲਤਾਂ ਮੌਜੂਦ ਸਨ।

ਹ. ਪੁ. -ਐਨ. ਬ੍ਰਿ. ਮਾ. 10 : 97

**ਟ੍ਰਾਸਾਕੱਸ** : ਕੇਂਦਰੀ ਸਕਾਟਲੈਂਡ (ਬਰ.) ਵਿਚ ਪਰਥਸ਼ਿਰ ਕਾਊਂਟੀ ਦੇ ਦੱਖਣ-ਪੱਛਮ ਵੱਲ ਦੀ ਪਰਬਤਾਂ ਵਿਚਲੀ ਸੰਕੀਰਣ ਘਾਟੀ ਦਾ ਨਾਂ ਹੈ। ਇਹ ਘਾਟੀ ਅੱਕਰੇ ਲਾਕ ਝੀਲ ਦੇ 1.5 ਕਿ. ਮੀ. ਪੱਛਮ ਤੋਂ ਸ਼ੁਰੂ ਹੋ ਕੇ ਕੈਟਰਨ ਲਾਕ ਝੀਲ ਤੱਕ ਫੈਲੀ ਹੋਈ ਹੈ। ਵਾਦੀ ਦੇ ਸੱਜੇ-ਖੱਬੇ ਬੈੱਨ-ਆਨ ਅਤੇ ਬੈੱਨ-ਵਨਯੂ ਪਰਬਤਾਂ ਦੀਆਂ ਢਲਾਣਾਂ ਜੰਗਲਾਂ ਨਾਲ ਢਕੀਆਂ ਹੋਈਆਂ ਹਨ। ਇਨ੍ਹਾਂ ਉਪਰ 1919 ਵਿਚ ਕੋਨੀਫ਼ਰ ਦਰਖ਼ਤ ਲਗਾਏ ਗਏ ਸਨ। ਇਹ ਬੜੀ ਰਮਣੀਕ ਵਾਦੀ ਹੈ ਜਿਥੇ ਸੈਲਾਨੀ ਅਕਸਰ ਆਉਂਦੇ ਹਨ। ਇਥੋਂ ਦੇ ਖ਼ੂਬਸੂਰਤ ਨਜ਼ਾਰਿਆਂ ਦਾ ਵਰਣਨ ਸਕਾਟਲੈਂਡ ਦੇ ਨਾਵਲਕਾਰ ਸਰ ਵਾਲਟਰ ਸਕਾਟ ਨੇ 'ਲੇਡੀ ਆਫ਼ ਦੀ ਲੇਕ' ਅਤੇ 'ਰਾਬ ਰਾਇ' ਰਚਨਾਵਾਂ ਵਿਚ ਕੀਤਾ ਹੈ। 1804 ਈ. ਵਿਚ ਕੁਦਰਤ ਦੇ ਕਵੀ ਵਿਲੀਅਮ ਵਰਡਸਵਰਥ ਦੇ ਇਸ ਪਾਸੇ ਆਉਣ ਨਾਲ ਵੀ ਇਸ ਘਾਟੀ ਦੀ ਮਹੱਤਤਾ ਕਾਫ਼ੀ ਵਧੀ ਹੈ।

ਹ. ਪੁ.-ਐਨ. ਬ੍ਰਿ. ਮਾ. 10 : 142 ਕੌਲੀ. ਐਨ. 18 : 533

**ਟ੍ਰਾਂਸਿਲਵੇਨੀਆ** : ਰੋਮਾਨੀਆ (ਯੂਰਪ ਦੇ ਪੱਛਮੀ ਹਿੱਸੇ ਵਿਚ ਇਹ ਪ੍ਰਾਚੀਨ ਇਤਿਹਾਸਕ ਮਹੱਤਤਾ ਵਾਲਾ ਖੇਤਰ ਹੈ ਜਿਹੜਾ ਸਮੁੰਦਰ-ਤਲ ਤੋਂ ਕੋਈ 333 ਤੋਂ 452 ਮੀ. ਦੀ ਉਚਾਈ ਦੇ ਕਾਰਪੇਥੀਅਨ ਪਰਬਤਾਂ ਦੀ ਗੋਦ ਵਿਚ ਸਥਿਤ ਹੈ। ਇਸ ਭੂਗੋਲਿਕ ਅਤੇ ਇਤਿਹਾਸਕ ਖੰਡ ਨੇ 54,523 ਵ. ਕਿ. ਮੀ. (21,297 ਵ. ਮੀ.) ਖੇਤਰ ਮੱਲਿਆ ਹੋਇਆ ਹੈ। ਅੰਗ੍ਰੇਜ਼ੀ ਦੇ ਅੱਖਰ 'ਡੀ' (D) ਆਕਾਰ ਵਿਚ ਫੈਲੇ ਇਸ ਖੇਤਰ ਦੇ ਆਲੇ-ਦੁਆਲੇ ਪਰਬਤ ਹਨ। ਉੱਤਰ ਅਤੇ ਪੂਰਬ ਵੱਲ ਕਾਰਪੇਥੀਅਨ, ਦੱਖਣ ਵਿਚ ਟ੍ਰਾਂਸਿਲਵੇਨੀਅਨ, ਐਲਪਸ ਦੀਆਂ ਬਾਹਰੀ ਸ਼ਾਖ਼ਾਵਾਂ ਅਤੇ ਪੱਛਮ ਵੱਲ ਬੀਹਾਰ ਪਰਬਤ ਇਸ ਦੀ ਵਲਗਣ ਨੂੰ ਪੂਰਾ ਕਰਦੇ ਹਨ। ਪਰਬਤਾਂ ਵਿਚਲੇ ਇਸ ਮੈਦਾਨੀ ਖੇਤਰ ਦੀ ਉੱਤਰੀ ਹੱਦ ਸੋਮਸ ਪਠਾਰ ਅਤੇ ਦੱਖਣੀ ਹੱਦ ਟਿਰਨਾਵਾ ਪਠਾਰ ਨਾਲ ਜਾ ਰਲਦੀ ਹੈ। ਮੌਜੂਦਾ ਟ੍ਰਾਂਸਿਲਵੇਨੀਆ ਵਿਚ ਕਿਸੇ ਸਮੇਂ ਆਲੇ-ਦੁਆਲੇ ਦੇ ਕਈ ਖੇਤਰ ਵੀ ਸ਼ਾਮਲ ਹੋਇਆ ਕਰਦੇ ਸਨ। ਸਮੇਂ ਸਮੇਂ ਤੇ ਇਸਦੀਆਂ ਹੱਦਾਂ ਬਦਲਦੀਆਂ ਰਹੀਆਂ ਅਤੇ ਇਹ ਵੱਖ ਵੱਖ ਸਾਮਰਾਜਾਂ ਵਿਚ ਸ਼ਾਮਲ ਰਿਹਾ।

ਟ੍ਰਾਂਸਿਲਵੇਨੀਆ ਬਹੁਤ ਹੀ ਉਪਜਾਊ ਮੈਦਾਨ ਹੈ। ਇਹ ਖੇਤੀਬਾੜੀ ਪ੍ਰਧਾਨ ਇਲਾਕਾ ਰਿਹਾ ਹੈ। ਟਿਜਾ ਅਤੇ ਇਸਦੀਆਂ ਸਹਾਇਕ ਨਦੀਆਂ ਖਾਸ ਕਰਕੇ ਮੂਰਾਸੂਲ ਅਤੇ ਸੋਮੈਸੂਲ ਜਲ-ਨਿਕਾਸ ਕਰਦੀਆਂ ਹਨ। ਦੂਜੇ ਮਹਾਂ ਯੁੱਧ ਤੱਕ ਇਥੇ ਨਦੀਆਂ ਦੀਆਂ ਉਪਜਾਊ ਵਾਦੀਆਂ ਵਿਚ ਅਨਾਜੀ ਫ਼ਸਲਾਂ, ਆਲੂ, ਚੁਕੰਦਰ, ਰੇਸ਼ੇ ਆਦਿ ਦੀ ਪੈਦਾਵਾਰ ਹੁੰਦੀ ਸੀ, ਅੱਜਕਲ੍ਹ ਇਥੇ ਸਨੱਅਤਾਂ ਵਧੇਰੇ ਹਨ। ਸੋਨਾ, ਤਾਂਬਾ, ਕੋਲਾ, ਕੁਦਰਤੀ ਗੈਸ ਅਤੇ ਲੂਣ ਆਦਿ ਕੱਢੇ ਜਾਂਦੇ ਹਨ। ਰੈਸਅਤਸਾ ਵਿਖੇ ਲੋਹੇ ਅਤੇ ਇਸਪਾਤ ਦੇ ਕਾਰਖਾਨੇ ਹਨ। ਇਸ ਤੋਂ ਇਲਾਵਾ ਬ੍ਰਾਸਾਵ ਬਾਇਆ-ਮਾਰੇ ਅਤੇ ਹੁਨੇਡਆਰਾ ਹੋਰ ਵੱਡੇ ਸ਼ਹਿਰ ਹਨ। ਕਈ ਹੋਰ ਸ਼ਹਿਰਾਂ ਦੀ ਵੀ ਮਹੱਤਤਾ ਸੱਨਅਤਾਂ ਦੇ ਖੁੱਲ੍ਹਣ ਕਰਕੇ ਵਧ ਗਈ ਹੈ।

ਇਸ ਖੇਤਰ ਦਾ ਇਤਿਹਾਸ 106 ਈ. ਤੋਂ ਮਿਲਦਾ ਹੈ। ਉਸ ਵੇਲੇ ਇਹ ਖੇਤਰ ਰੋਮ ਦੇ ਡੇਸ਼ੀਆ ਪ੍ਰਾਂਤ ਦਾ ਇਕ ਹਿੱਸਾ ਸੀ। ਚੌਥੀ ਸਦੀ ਤੋਂ ਬਾਅਦ ਬਹੁਤ ਦੇਰ ਤੀਕ ਇਥੇ ਕਈ ਵੱਖ ਵੱਖ ਜਾਤੀਆਂ ਦੇ ਲੋਕ ਵਸਦੇ ਰਹੇ ਤੇ ਉਜੜਦੇ ਰਹੇ। 1003 ਈ. ਵਿਚ ਹੰਗਰੀ ਦੇ ਸ਼ਾਸਕ ਸਟੀਫਨ ਪਹਿਲੇ ਨੇ ਇਥੇ ਕਬਜ਼ਾ ਕਰ ਲਿਆ। 16 ਵੀਂ ਸਦੀ ਵਿਚ ਕੇਂਦਰੀ ਹੰਗਰੀ ਉੱਤੇ ਤੁਰਕਾਂ ਦੀ ਜਿੱਤ ਨਾਲ ਇਹ ਖੇਤਰ ਵੀ ਆਜ਼ਾਦ ਹੋ ਗਿਆ। 17 ਵੀਂ ਸਦੀ ਵਿਚ ਇਹ ਹੰਗਰੀ ਵਿਚ ਸ਼ਾਮਲ ਹੋ ਗਿਆ। 1867 ਦੀ ਆਸਟ੍ਰੀਆ—ਹੰਗਰੀ ਸੰਧੀ ਨਾਲ ਇਹ ਹੰਗਰੀ ਦਾ ਹੀ ਇਕ ਹਿੱਸਾ ਮੰਨ ਲਿਆ ਗਿਆ ਪਰ ਰੋਮਾਨੀਆ ਅਤੇ ਹੰਗਰੀ ਨਿਵਾਸੀਆਂ ਵਿਚ ਇਸੇ ਖੇਤਰ ਦੇ ਮਸਲੇ ਤੇ ਝਗੜਾ ਰਿਹਾ। ਅਖੀਰ 1940 ਦੇ 'ਵੀਆਨਾ ਐਵਾਰਡ' ਮੁਤਾਬਕ ਇਸ ਖੇਤਰ ਦਾ ਉੱਤਰੀ ਹਿੱਸਾ ਹੰਗਰੀ ਨੂੰ ਦੇ ਦਿੱਤਾ ਗਿਆ। ਦੂਜੇ ਮਹਾਂ ਯੁੱਧ ਪਿੱਛੋਂ ਇਹ ਖੇਤਰ ਪੂਰੇ ਤੌਰ ਤੇ ਰੋਮਾਨੀਆਂ ਦਾ ਹਿੱਸਾ ਚਲਿਆ ਆ ਰਿਹਾ ਹੈ।

ਇਸ ਖੇਤਰ ਵਿਚ ਬਹੁਤੇ ਰੋਮਾਨੀ ਲੋਕ ਹੀ ਵੱਸੇ ਹੋਏ ਹਨ। ਇਨ੍ਹਾਂ ਤੋਂ ਇਲਾਵਾ ਹੰਗਰੀਆਈ, ਜਰਮਨੀ ਅਤੇ ਕਈ ਹੋਰ ਦੇਸ਼ਾਂ ਦੇ ਲੋਕ ਵੀ ਆ ਕੇ ਵੱਸੇ ਹੋਏ ਹਨ।

ਹ. ਪੁ.-ਐਨ. ਅਮੈ. 27 : 34 ; ਹਿੰ. ਵਿ. ਕੋ. 5 : 196 ; ਐਨ. ਬ੍ਰਿ. ਮਾ. 10 : 98 ; ਵੈ. ਜਗ. ਡਿ.; ਕੋਲੀ. ਐਨ. 18 : 485

**ਟ੍ਰਾਂਸਿਲਵੇਨੀਅਨ** : ਐਲਪਸ—ਰੋਮਾਨੀਆਂ ਦੇ ਕੇਂਦਰੀ ਅਤੇ ਦੱਖਣੀ—ਪੱਛਮੀ ਹਿੱਸੇ ਵਿਚ ਫੈਲੀ ਹੋਈ ਇਹ ਇਕ ਪਰਬਤ ਲੜੀ ਹੈ ਜਿਹੜੀ ਟ੍ਰਾਂਸਿਲਵੇਨੀਅਨ ਖੇਤਰ ਨੂੰ ਵਾਲੇਕੀਆ ਨਾਲੋਂ ਵੱਖ ਕਰਦੀ ਹੈ। ਕਾਰਪੇਥੀਅਨ ਪਰਬਤੀ ਸਿਲਸਿਲੇ ਦਾ ਇਕ ਹਿੱਸਾ ਹੋਣ ਕਰਕੇ ਇਸਨੂੰ ਦੱਖਣੀ ਕਾਰਪੇਥੀਅਨ ਵੀ ਕਿਹਾ ਜਾਂਦਾ ਹੈ। ਇਸ ਦੀ ਪੂਰਬ ਤੋਂ ਪੱਛਮ ਵੱਲ ਲੰਬਾਈ 250 ਕਿ. ਮੀ. ਅਤੇ ਚੌੜਾਈ ਲ. 0.0 ਤੋਂ 64 ਕਿ. ਮੀ. ਹੈ। ਔਸਤਨ ਉੱਚਾਈ 1500 ਮੀ. ਤੋਂ ਲੈ ਕੇ

1750 ਮੀ. ਤੱਕ ਹੈ। ਪਰਬਤੀ ਲੜੀ ਦੀ ਸਭ ਤੋਂ ਉੱਚੀ ਸਿਖ਼ਰ ਮਾਊਂਟ ਮਾਲਡਾਵਾਨੁਲ (2,544 ਮੀ.) ਫਾਗਾਰਾਸ਼ ਲੜੀ ਵਿਚ ਪੈਂਦੀ ਹੈ।

ਕਾਰਪੇਥੀਅਨ ਪਰਬਤਾਂ ਦੀ ਇਹ ਲੜੀ ਇਸ ਦੇ ਪੂਰਬੀ ਅਤੇ ਪੱਛਮੀ ਹਿੱਸਿਆਂ ਨਾਲੋਂ ਵਧੇਰੇ ਉੱਚੀ ਅਤੇ ਜੁੜੀ ਹੋਈ ਹੈ। ਇਸ ਵਿਚ ਤਿੰਨ ਵੱਡੇ ਦੱਰੇ ਅਤੇ ਬ੍ਰੈਨ ਛੋਟਾ ਦੱਰਾ ਹੈ। ਇਨ੍ਹਾਂ ਪਰਬਤਾਂ ਦਾ ਨਿਰਮਾਣ ਪਿਛਲੇਰੇ ਕ੍ਰੀਟੇਸ਼ਸ ਯੁੱਗ ਵਿਚ ਹੋਇਆ ਸੀ। ਜੀਊਲ ਆਲਟ ਅਤੇ ਡੈਨਿਊਬ ਦੀਆਂ ਸਹਾਇਕ ਨਦੀਆਂ ਇਨ੍ਹਾਂ ਪਰਬਤਾਂ ਵਿਚੋਂ ਨਿਕਲਦੀਆਂ ਹਨ। ਪਾਣੀ ਦੇ ਕਾਟ ਛਾਟ ਕਰਨ ਕਰਕੇ ਪਰਬਤ ਘਸ ਘਸ ਕੇ ਕਈਆਂ ਥਾਵਾਂ ਤੇ ਪੇਠਾਰ ਹੀ ਬਣ ਗਏ ਹਨ।

ਟ੍ਰਾਂਸਿਲਵੇਨੀਅਨ ਐਲਪਸ ਦੀਆਂ ਪਰਬਤੀ ਲੜੀਆਂ ਪੂਰਬ ਤੋਂ ਪੱਛਮ ਵੱਲ ਤਿੰਨ ਮੁੱਖ ਹਿੱਸਿਆਂ ਵਿਚ ਵੰਡੀਆਂ ਹੋਈਆਂ ਹਨ। ਪਹਿਲੇ ਭਾਗ ਵਿੱਚ ਦੱਰਾ ਪਾਰੈਡੀਆਲ ਅਤੇ ਆਲਟ ਨਾਮੀ ਤੰਗ ਘਾਟੀ; ਦੂਜਾ ਹਿੱਸਾ ਆਲਟ ਘਾਟੀ ਅਤੇ ਜੀਊਲ ਸਟ੍ਰੀ ਦੱਰੇ ਵਿਚਕਾਰ ਤੇ ਤੀਜਾ ਹਿੱਸਾ ਜੀਊਲ–ਸਟ੍ਰੀ ਅਤੇ ਟੀਮੀਸ ਚੈਰਨਾ ਦੱਰੇ ਵਿਚਕਾਰਲੇ ਪਰਬਤਾਂ ਵਾਲਾ ਹੈ। ਇਨ੍ਹਾਂ ਦੱਰਿਆਂ ਰਾਹੀਂ ਆਵਾਜਾਈ ਲਈ ਸੜਕ ਤੇ ਰੇਲ-ਮਾਰਗ ਬਣੇ ਹੋਏ ਹਨ।

ਹ. ਪੁ.-ਐਨ. ਅਮੇ. 27 : 35; ਐਨ. ਬ੍ਰਿ. ਮਾ. 10 : 98

**ਟਰਾਂਸੈਪਟ** : ਵੇਖੋ, ਉਸਾਰੀ ਕਲਾ

**ਟ੍ਰਾਜਨ** : ਰੋਮ ਦੇ ਇਸ ਪ੍ਰਸਿੱਧ ਬਾਦਸ਼ਾਹ ਦਾ ਜਨਮ 15 ਸਤੰਬਰ, 53 ਵਿਚ ਦੱਖਣੀ ਸਪੇਨ ਦੀ ਬੀਟਿਕਾ ਪ੍ਰਾਂਤ ਵਿਚ ਇਟੈਲਿਕਾ ਵਿਖੇ ਹੋਇਆ। ਟ੍ਰਾਜਨ ਦਾ ਪਿਤਾ ਟ੍ਰਾਜਨਸ ਰੋਮ ਦੀ ਸ਼ਾਹੀ ਸੈਨਾ ਵਿਚ ਭਾਵੇਂ ਤਰੱਕੀ ਕਰਦਾ ਕਰਦਾ ਇਕ ਸਿਪਾਹੀ ਤੋਂ ਕਮਾਂਡਰ ਦੀ ਪਦਵੀ ਤੇ ਪਹੁੰਚਿਆ ਸੀ ਪਰ ਟ੍ਰਾਜਨ ਬਹੁਤ ਛੋਟੀ ਉਮਰ ਵਿਚ ਹੀ ਪ੍ਰਾਂਤ ਦਾ ਗਵਰਨਰ ਬਣ ਗਿਆ। 67-68 ਈ. ਵਿਚ ਇਸ ਨੇ ਯਹੂਦੀਆਂ ਵਿਰੁੱਧ ਲੜਾਈ ਵਿਚ ਇਕ ਲੀਜਨ (6000 ਜਵਾਨਾਂ ਦੀ ਸੈਨਿਕ ਟੁਕੜੀ) ਦੀ ਕਮਾਨ ਸੰਭਾਲੀ। ਮਗਰੋਂ ਬਾਦਸ਼ਾਹ ਨੇ ਇਸ ਨੂੰ ਸੀਰੀਆ ਅਤੇ ਏਸ਼ੀਆ ਦਾ ਗਵਰਨਰ ਬਣਾ ਦਿੱਤਾ। 10 ਸਾਲ ਇਸ ਨੇ ਸੈਨਿਕ ਜੱਜ ਤੇ ਤੌਰ ਤੇ ਵੀ ਕੰਮ ਕੀਤਾ। ਪ੍ਰਿਟਰ ਦੀ ਪਦਵੀ ਹਾਸਲ ਕਰਨ ਤੋਂ ਬਾਅਦ 89 ਈ. ਵਿਚ ਇਸ ਨੇ



ਟ੍ਰਾਜਨ

ਸਪੇਨ ਵਿਚ ਫ਼ੌਜ ਦੀ ਕਮਾਨ ਸੰਭਾਲੀ। ਬਾਦਸ਼ਾਹ ਡੋਮਿਸੀਅਨ ਦੇ ਵਿਰੁੱਧ ਅਪਰ ਜਰਮਨੀ ਦੇ ਗਵਰਨਰ ਦੀ ਬਗ਼ਾਵਤ ਨੂੰ ਦਬਾਉਣ ਲਈ ਇਹ ਰਾਈਨ ਲਈ ਰਵਾਨਾ ਹੋਇਆ। ਚਾਹੇ ਇਸ ਦੇ ਪਹੁੰਚਣ ਤੋਂ ਪਹਿਲਾਂ ਹੀ ਬਗ਼ਾਵਤ ਦਬ ਚੁੱਕੀ ਸੀ ਪਰ ਇਸ ਨਾਲ ਇਸ ਨੂੰ ਬਾਦਸ਼ਾਹ ਦਾ ਵਿਸ਼ਵਾਸ ਪ੍ਰਾਪਤ ਹੋ ਗਿਆ। ਇਸੇ ਸਦਕਾ 91 ਈ. ਵਿਚ ਇਸ ਨੂੰ ਰਾਜ ਕਾਂਸਲ ਵਰਗੀ ਮਾਣਯੋਗ ਪਦਵੀ ਪ੍ਰਾਪਤ ਹੋਈ।

18 ਸਤੰਬਰ, 96 ਵਿਚ ਮਹਲਨ ਦੀ ਅੰਦਰੂਨੀ ਸਾਜਸ਼ ਸਦਕਾ ਬਾਦਸ਼ਾਹ ਡਮਿਸੀਅਨ ਦਾ ਕਤਲ ਹੋ ਗਿਆ ਅਤੇ ਉਸਦੀ ਥਾਂ ਨਰਵਾ ਨੂੰ ਬਾਦਸ਼ਾਹ ਬਣਾਇਆ ਗਿਆ। ਪੁਰਾਣੇ ਸ਼ਾਹੀ ਵਫ਼ਾਦਾਰਾਂ ਨੇ ਨਵੇਂ ਬਾਦਸ਼ਾਹ ਨੂੰ ਕਾਤਲਾਂ ਨੂੰ ਸਜ਼ਾ ਦੇਣ ਲਈ ਕਾਫ਼ੀ ਮਜ਼ਬੂਰ ਕੀਤਾ। ਇਸ ਲਈ 97 ਈ. ਵਿਚ ਨਰਵਾ ਨੇ ਟ੍ਰਾਜਨ ਨੂੰ ਲਿਸਨਿਯਮ ਸੂਰਾ ਦੀ ਸਲਾਹ ਤੇ ਆਪਣਾ ਵਾਰਸ ਚੁਣਿਆ ਜਿਸ ਨੂੰ ਕਿ ਸੈਨੇਟ ਅਤੇ ਫ਼ੌਜੀ ਕਮਾਂਡਰ ਨੇ ਵੀ ਖ਼ੁਸ਼ੀ ਨਾਲ ਆਪਣਾ ਨੇਤਾ ਮੰਨ ਲਿਆ। 28 ਜਨਵਰੀ, 98 ਵਿਚ ਨਰਵਾ ਦੀ ਮੌਤ ਮਗਰੋਂ ਇਹ ਰਾਜ ਗੱਦੀ ਤੇ ਬੈਠਾ। ਟ੍ਰਾਜਨ ਨੇ ਬਾਦਸ਼ਾਹ ਬਣਨ ਮਗਰੋਂ ਨਰਵਾ ਨਾਂ ਨੂੰ ਆਪਣੇ ਨਾਂ ਨਾਲ ਹੀ ਜੋੜ ਲਿਆ। 114 ਈ. ਵਿਚ ਇਸ ਆਪਣੇ ਨਾਂ ਅੱਗੇ ਆਗਸਤਸ ਵੀ ਲਗਾ ਲਿਆ।

ਟ੍ਰਾਜਨ ਨੇ ਪ੍ਰਾਂਤਾਂ ਵਿਚ ਫ਼ੌਜੀ ਕਮਾਂਡਰਾਂ ਨੂੰ ਪ੍ਰੋ ਕੌਂਸਲ ਦੀ ਪਦਵੀ ਦੇਣੀ ਸ਼ੁਰੂ ਕੀਤੀ। ਇਹ ਨਰਵਾ ਨਾਲੋਂ ਵਧੇਰੇ ਦ੍ਰਿੜ ਇਰਾਦੇ ਵਾਲਾ ਬਾਦਸ਼ਾਹ ਸੀ। ਇਸ ਦੇ ਰਾਜ-ਕਾਲ ਵਿਚ ਰੋਮ ਰਾਜ ਵਿਚ ਕਾਫ਼ੀ ਵਾਧਾ ਹੋਇਆ। ਸੰਨ 101-106 ਤੀਕ ਯੁੱਧਾਂ ਦੇ ਦੌਰਾਨ ਡੇਸੀਅਨਾਂ ਨੂੰ ਹਰਾਇਆ ਅਤੇ ਡੈਨਿਊਬ ਘਾਟੀ ਦਾ ਸਾਰਾ ਇਲਾਕਾ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ। ਸੰਨ 114-116 ਦੌਰਾਨ ਪਾਰਥੀਆਂ ਦੇ ਨਾਲ ਹੋਈ ਲੜਾਈ ਵਿਚ ਇਸ ਨੇ ਰੋਮਨ ਰਾਜ ਦੀਆਂ ਹੱਦਾਂ ਫ਼ਾਰਸ ਖਾੜੀ ਤੱਕ ਜਾ ਪਹੁੰਚਾਈਆਂ। ਅਰਬ ਦੇ ਵੀ ਕੁਝ ਹਿੱਸੇ ਨੂੰ ਜਿੱਤ ਕੇ ਆਪਣੇ ਰਾਜ ਵਿਚ ਰਲਾ ਲਿਆ।

ਡੇਸ਼ੀਆ ਦਾ ਸ਼ਾਹੀ ਖ਼ਜ਼ਾਨਾ ਅਤੇ ਉਥੋਂ ਦੀਆਂ ਸੋਨੇ ਦੀਆਂ ਖਾਣਾਂ ਮਿਲ ਜਾਣ ਕਾਰਨ ਰੋਮਨ ਰਾਜ ਦੀ ਆਰਥਿਕ ਹਾਲਤ ਬਹੁਤ ਚੰਗੀ ਹੋ ਗਈ। ਇਸ ਨੇ ਆਪਣੇ ਦੇਸ਼ ਵਿਚ ਲੋਕਾਂ ਤੇ ਲੱਗੇ ਕਰਾਂ ਵਿਚ ਕਟੌਤੀ ਕੀਤੀ। ਇਟਲੀ ਦੇ ਗ਼ਰੀਬ ਬੱਚਿਆਂ ਦੀ ਸਹਾਇਤਾ ਸਰਕਾਰੀ ਫੰਡ ਵਿਚੋਂ ਕੀਤੀ ਜਾਣ ਲੱਗੀ। ਇਸ ਨੇ ਪ੍ਰਾਂਤਾਂ ਦੇ ਪ੍ਰਬੰਧ ਲਈ ਬੜੇ ਯੋਗ ਅਤੇ ਈਮਾਨਦਾਰ ਅਫ਼ਸਰਾਂ ਦੀ ਚੋਣ ਕੀਤੀ। ਜਿਨ੍ਹਾਂ ਵੀ ਸ਼ਹਿਰਾਂ ਵਿਚ ਮਾਲੀ ਤੰਗੀ ਕਾਰਨ ਵਿਕਾਸ ਰੁਕਦਾ, ਉਥੋਂ ਦੇ ਪ੍ਰਾਂਤਾਂ ਵਿਚ ਇਸ ਤੰਗੀ ਨੂੰ ਦੂਰ ਕਰਨ ਲਈ ਇਸ ਨੇ ਦੋ ਯੋਗ ਗਵਰਨਰਾਂ ਨੂੰ ਭੇਜਿਆ। ਇਸ ਦੇ ਰਾਜ ਵਿਚ ਈਸਾਈਆਂ ਉੱਤੇ ਜਬਰ ਜ਼ੁਲਮ ਨਹੀਂ ਹੋਇਆ। ਕਾਨੂੰਨ ਦੀ ਵਿਵਸਥਾ ਪੂਰੀ ਤਰ੍ਹਾਂ ਕਾਇਮ ਰੱਖੀ ਗਈ। ਇਸ ਦੇ ਰਾਜ ਵਿਚ ਸਾਹਿਤ ਵੱਲ ਵਧੇਰੇ ਧਿਆਨ ਨਾ ਦਿੱਤਾ ਗਿਆ। ਟ੍ਰਾਜਨ ਨੇ ਆਪਣੇ ਰੋਮ ਅਤੇ ਇਟਲੀ ਦੇ ਪ੍ਰਾਂਤਾਂ ਵਿਚ ਨਵੀਆਂ ਸੜਕਾਂ, ਬੰਦਰਗਾਹਾਂ ਅਤੇ ਨਵੇਂ ਪੁਲ ਬਣਾਏ। ਬੰਜਰ ਜ਼ਮੀਨ ਨੂੰ ਸੁਧਾਰ ਕੇ ਮੁੜ ਆਬਾਦ ਕੀਤਾ ਗਿਆ।

ਟ੍ਰਾਜਨ ਦੇ ਰਾਜਕਾਲ ਬਾਰੇ ਭਾਵੇਂ ਇਤਿਹਾਸ ਵਿਚੋਂ ਵੱਖਰੇ ਤੱਥ ਪ੍ਰਾਪਤ ਨਹੀਂ ਹੁੰਦੇ ਪਰ ਇਸ ਗੱਲ ਵਿਚ ਕੋਈ ਮਤਭੇਦ ਨਹੀਂ ਕਿ ਟ੍ਰਾਜਨ ਦ੍ਰਿੜ ਇਰਾਦੇ ਦਾ ਮਾਲਕ ਅਤੇ ਇਕ ਹਰਮਨ ਪਿਆਰਾ ਬਾਦਸ਼ਾਹ ਸੀ। ਆਪਣੇ ਵਜ਼ੀਰਾਂ ਨਾਲ ਇਸਦੇ ਬਹੁਤ ਵਧੀਆ ਸਬੰਧ ਸਨ। ਇਸਦੇ ਸਮੇਂ ਦੇ ਸਿੱਕਿਆਂ, ਉੱਕਰੀਆਂ ਤਸਵੀਰਾਂ ਅਤੇ ਹੋਰ ਯਾਦਗਾਰਾਂ ਤੋਂ ਇਸ ਗੱਲ ਦਾ ਪੱਕਾ ਸਬੂਤ ਮਿਲਦਾ ਹੈ ਕਿ ਉਹ ਆਪਣੇ ਰਾਜ ਨੂੰ ਮਜ਼ਬੂਤ ਬਣਾਉਣ, ਖ਼ੁਸ਼ਹਾਲੀ ਲਿਆਉਣ ਅਤੇ ਨਿਆਂ ਕਰਨ ਲਈ ਪੂਰੀ ਤਰ੍ਹਾਂ ਚੇਤੰਨ ਸੀ। ਹਮੇਸ਼ਾਂ ਦੁਨੀਆ ਦਾ ਦੁੱਖ ਦੂਰ ਕਰਨ ਦੀ ਚੇਸ਼ਟਾ ਵਿਚ ਰਹਿੰਦਾ ਸੀ। ਉਸਦੀ ਯੋਗ ਕਮਾਨ ਹੇਠ ਉਸ ਦੀ ਫ਼ੌਜ ਵੀ ਸੰਤੁਸ਼ਟ ਸੀ। ਉਸ ਦੇ ਸਮੇਂ ਵਿਚ ਰੋਮ ਸਾਮਰਾਜ ਉੱਨਤੀ ਦੀ ਸਿਖ਼ਰਾਂ ਤੇ ਪਹੁੰਚਿਆ।

115 ਵਿਚ ਐਨਟੀਆਕ ਵਿਚ ਇਕ ਭਿਆਨਕ ਭੁਚਾਲ ਆਇਆ ਅਤੇ ਟ੍ਰਾਜਨ ਇਥੇ ਵਾਲ ਵਾਲ ਬਚਿਆ। ਸੰਨ 116 ਵਿਚ ਇਸ ਦੀਆਂ ਪੂਰਬੀ ਹੱਦਾਂ ਉੱਤੇ ਅਤੇ ਨਵੇਂ ਜਿੱਤੇ ਯਹੂਦੀ ਇਲਾਕਿਆਂ ਵਿਚ ਬਗ਼ਾਵਤ ਹੋ ਗਈ। ਟ੍ਰਾਜਨ ਆਪਣੀ ਮਾੜੀ ਸਿਹਤ ਦੀ ਹਾਲਤ ਦੇ ਬਾਵਜੂਦ ਐਨਟੀਆਕ ਤੋਂ ਰੋਮ ਵੱਲ ਰਵਾਨਾ ਹੋ ਗਿਆ ਪਰ 8 ਅਗਸਤ, 117 ਈ. ਵਿਚ ਏਸ਼ੀਆ ਮਾਈਨਰ ਦੇ ਦੱਖਣੀ ਤਟ ਤੋਂ ਸਿਲਾਈਨਸ ਵਿਖੇ ਟ੍ਰਾਜਨ ਦੀ ਮੌਤ ਹੋ ਗਈ। ਉਸ ਵੇਲੇ ਇਸ ਦੀ ਉਮਰ 64 ਸਾਲ ਦੀ ਸੀ। ਇਸ ਦੀਆਂ ਅਸਥੀਆਂ ਰੋਮ ਵਿਚ ਲਿਆਂਦੀਆਂ ਗਈਆਂ ਅਤੇ ਪੂਰੇ ਸ਼ਾਹੀ ਸਨਮਾਨ ਨਾਲ ਦਫ਼ਨਾਈਆਂ ਗਈਆਂ।

ਹ. ਪੁ.-ਐਨ. ਬ੍ਰਿ. ਮਾ. 11 : 890; ਹਿੰ. ਵਿ. ਕੋ. 5 : 188; ਐਨ. ਅਮੇ. 26 : 761

**ਟ੍ਰਾਜਨ ਦਾ ਥੰਮ੍ਹ** : ਇਹ ਰੋਮ ਵਿਚ ਟ੍ਰਾਜਨ ਦੀ ਕਚਹਿਰੀ (ਟ੍ਰਾਜਨਜ਼ ਫੋਰਮ) ਦੇ ਖੰਡਰਾਂ ਵਿਚ ਜਿਉਂ ਦਾ ਤਿਉਂ ਖੜ੍ਹਾ ਇਕ ਯਾਦਗਾਰੀ ਥੰਮ੍ਹ ਹੈ ਜਿਸ ਨੂੰ ਰੋਮਨ ਬਾਦਸ਼ਾਹ ਟ੍ਰਾਜਨ ਨੇ 106 ਤੋਂ 113 ਈ. ਦੌਰਾਨ ਬਣਵਾਇਆ। ਇਹ ਥੰਮ੍ਹ ਸੰਗਮਰਮਰ ਦਾ ਡੋਰਿਕ ਸ਼ੈਲੀ ਵਿਚ ਬਣਿਆ ਹੋਇਆ ਹੈ। ਇਸ ਦੀ ਉਚਾਈ 38 ਮੀ. (125 ਫੁੱਟ) ਹੈ। ਇਸ ਉਚਾਈ ਵਿਚ ਥੰਮ੍ਹ ਦੀ ਕੁਰਸੀ (ਪਾਏ) ਵੀ ਸ਼ਾਮਲ ਹੈ, ਜਿਸ ਦੇ ਅੰਦਰ ਇਕ ਚੈਂਬਰ ਹੈ ਜਿਹੜਾ ਟ੍ਰਾਜਨ ਬਾਦਸ਼ਾਹ ਦੇ ਮਿਰਤਕ ਸਰੀਰ ਨੂੰ ਦਫ਼ਨਾਉਣ ਲਈ ਵਰਤਿਆ ਗਿਆ ਅਤੇ ਉਸ



**ਰੋਮ ਵਿਚ ਟ੍ਰਾਜਨ ਦੇ ਫੋਰਮ ਵਿਚ ਸ਼ਾਹੀ ਮਹਿਲ (ਬਾਸਲੀਕ) ਅਤੇ ਮੰਦਰ ਦੇ ਵਿਚਕਾਰ ਸਥਿਤ ਸੰਗਮਰਮਰ ਦਾ ਬਣਿਆ ਹੋਇਆ ਟ੍ਰਾਜਨ ਦਾ ਥੰਮ੍ਹ**

ਦੀ ਮਜ਼ਾਰ ਦਾ ਰੂਪ ਹੈ। ਆਰੰਭ ਵਿਚ ਇਹ ਥੰਮ੍ਹ ਵਿਹੜੇ ਦੇ ਕੇਂਦਰ ਵਿਚ ਸਿੱਧਾ ਖੜ੍ਹਾ ਸੀ। ਇਸਦੇ ਇਰਦ ਗਿਰਦ ਗੈਲਰੀਆਂ ਬਣੀਆਂ ਹੋਈਆਂ ਹਨ ਜਿਨ੍ਹਾਂ ਵਿਚੋਂ ਵੱਖ ਵੱਖ ਉਚਾਈ ਤੇ ਜਾ ਕੇ ਵਲਾਵੇਂਦਾਰ ਪੱਟੀ ਵਿਖਾਈ ਦਿੰਦੀ ਹੈ। ਇਹ ਪੱਟੀ (ਬੈਂਡ) 228 ਮੀ. ਲੰਬੀ ਤੇ 1 ਮੀ. ਤੋਂ ਵੱਧ ਚੌੜੀ ਹੈ। ਇਹ ਸਾਰੀ ਦੀ ਸਾਰੀ ਘੱਟ ਉਭਰਵੀਂ ਨੱਕਾਸ਼ੀ ਦੇ ਘਾੜਤ ਨਾਲ ਭਰੀ ਹੋਈ ਹੈ। ਇਹ ਨੱਕਾਸ਼ੀ ਬਾਦਸ਼ਾਹ ਟ੍ਰਾਜਨ ਦੀਆਂ ਡੇਸ਼ੀਆ ਵਿਚਲੀਆਂ ਦੋਹਾਂ ਮੁਹਿੰਮਾਂ ਬਾਰੇ ਵਰਣਨ ਕਰਦੀ ਹੈ। ਇਸ ਲਾਠ (ਥੰਮ੍ਹ) ਦੇ ਅੰਦਰਲੇ ਪਾਸਿਓਂ ਵਲਾਵੇਂਦਾਰ ਪੌੜੀ ਬਣੀ ਹੋਈ ਹੈ। ਥੰਮ੍ਹ ਦੇ ਸਿਖ਼ਰ ਤੇ ਪਹਿਲਾਂ ਇਕ ਤਾਂਬੇ ਦੀ ਇੱਲ ਬਣਾ ਕੇ ਰੱਖੀ ਗਈ ਸੀ ਪਰ ਬਾਦਸ਼ਾਹ ਟ੍ਰਾਂਜਨ ਦੀ ਮੌਤ ਉਪਰੰਤ ਇਸ ਇੱਲ੍ਹ ਦੀ ਥਾਂ ਬਾਦਸ਼ਾਹ ਟ੍ਰਾਜਨ ਦਾ ਤਾਂਬੇ ਦਾ ਬੁੱਤ ਬਣਾ ਕੇ ਲਗਾ ਦਿੱਤਾ ਗਿਆ। ਸੰਨ 1588 ਵਿਚ ਇਸ ਬੁੱਤ ਦੀ ਜਗ੍ਹਾ ਉੱਤੇ ਸੇਂਟ ਪੀਟਰ ਦਾ ਬੁੱਤ ਲਗਾ ਦਿੱਤਾ ਗਿਆ ਜਿਹੜਾ ਹੁਣ ਵੀ ਮੌਜੂਦ ਹੈ।

ਹ. ਪੁ.-ਐਨ. ਬ੍ਰਿ. ਮਾ. 11 : 892

**ਟ੍ਰਾਜਨ ਦਾ ਪੁਲ** : ਡੈਨਿਊਬ ਦਰਿਆ ਨੂੰ ਪਾਰ ਕਰਨ ਲਈ ਇਹ ਸਭ ਤੋਂ ਪਹਿਲਾ ਪੁਲ ਸੀ ਜਿਸ ਨੂੰ ਰੋਮ ਦੇ ਬਾਦਸ਼ਾਹ ਟ੍ਰਾਜਨ ਨੇ ਬਣਾਇਆ। ਇਹ ਪੁਲ ਟਰਨੂ ਸੇਵਾਰੀਨ (Turrum Severin) ਸ਼ਹਿਰ ਦੇ ਸਥਾਨ ਤੇ ਆਇਰਨ ਗੇਟ ਰੈਪਿਡਜ਼ ਦੇ ਪੂਰਬ ਵਿਚ ਬਣਾਇਆ ਗਿਆ ਤਾਂ ਕਿ ਜਿੱਤੇ ਗਏ ਡੇਸ਼ੀਆ ਵਿਚ ਫ਼ੌਜੀ ਟੁਕੜੀਆਂ (ਲੀਜ਼ਨ ) ਲਗਾਤਾਰ ਪਹੁੰਚਦੀਆਂ ਰਹਿਣ। ਦਰਿਆ ਦੇ 800 ਮੀ. ਚੌੜੇ ਵਹਿਣ ਤੇ ਉਪਰੋਂ ਦੀ ਪੁਲ ਬਣਾਉਣ ਲਈ ਚਿਣਾਈਦਾਰ ਥੰਮ੍ਹਾਂ ਦੇ ਉਪਰ ਪੱਕੀ ਲੱਕੜੀ ਦੀਆਂ ਡਾਟਾ ਫਿੱਟ ਕੀਤੀਆਂ ਗਈਆਂ ਸਨ। ਇਸ ਪੁਲ ਨੂੰ ਬਣਾਉਣ ਦਾ ਸਿਹਰਾ ਸ਼ਾਇਦ ਟ੍ਰਾਜਨ ਬਾਦਸ਼ਾਹ ਦੇ ਆਪਾਲੋਡੋਰਸ ਨਾਮੀ ਇਕ ਇੰਜੀਨੀਅਰ ਲੈਫ਼ਟੀਨੈਂਟ ਦੇ ਸਿਰ ਸੀ। ਕੋਈ ਡੇਢ ਸਦੀ ਦੋਂ ਬਾਅਦ ਆਰੇਲੀਅਨ ਬਾਦਸ਼ਾਹ ਨੇ ਲੜਾਈ ਦੌਰਾਨ ਡੇਸ਼ੀਆ ਤੋਂ ਪਿਛਾਂਹ ਹਟਣ ਸਮੇਂ ਦਰਿਆ ਪਾਰ ਕਰਨ ਉਪਰੰਤ ਇਸ ਪੁਲ ਨੂੰ ਤਬਾਹ ਕਰ ਦਿੱਤਾ। ਇਸ ਪੁਲ ਦੀ ਯਾਦਗਾਰ ਟ੍ਰਾਜਨ ਦੇ ਥੰਮ (ਟ੍ਰਾਜਨ ਕਾਲਮ) ਉੱਪਰ ਅੰਕਿਤ ਕੀਤੀ ਹੋਈ ਮਿਲੀ ਹੈ।

ਹ. ਪੁ.—ਐਨ. ਬ੍ਰਿ. ਮਾ. 11 : 892

**ਟ੍ਰਾਜਨ ਦੀ ਦੀਵਾਰ** : ਇਹ ਰੁਮਾਨੀਆ ਦੇ ਡਾਬਰੁਜਾ ਖੇਤਰ ਵਿਚ ਕਿਲੇਬੰਦੀ ਦੀ ਇਕ ਕੰਧਨੁਮਾ ਕਤਾਰ ਹੈ ਜਿਹੜੀ ਕਾਲਾ ਸਾਗਰ ਦੇ ਤੱਟ ਉਪਰ ਡੈਨਿਯੂਬ ਦਰਿਆ ਦੇ ਪੂਰਬ ਵਿਚ ਟੋਮਾਈ ਖੇਤਰ ਵਿਚ ਕਾਨਸਟਾਨਸਾ ਬੰਦਰਗਾਹ ਦੇ ਨਜ਼ਦੀਕ ਪਹੁੰਚ ਜਾਂਦੀ ਹੈ। ਕਈ ਥਾਈਂ ਇਹ ਦੀਵਾਰ ਦੂਹਰੀ ਵੀ ਬਣੀ ਹੋਈ ਹੈ। ਤੰਗ ਦਲਦਲੀ ਵਾਦੀ ਵਿਚ ਬਣੇ ਇਕ ਕੁਦਰਤੀ ਖੰਧਕ ਦੀ ਜਗ੍ਹਾ ਇਸ ਦੇ ਬਣਾਉਣ ਸਮੇਂ ਤੀਹਰੀ ਤੀਹਰੀ ਵਾਰੀ ਮਿੱਟੀ ਦਾ ਕੰਮ ਕੀਤਾ ਹੋਇਆ ਹੈ।

ਇਸੇ ਨਾਂ ਦੀ ਇਕ ਹੋਰ ਦੀਵਾਰ ਵੀ ਹੈ ਜਿਹੜੀ ਰੋਮ ਦੇ ਬਾਦਸ਼ਾਹ ਟ੍ਰਾਜਨ ਦੇ ਸਮੇਂ (105 ਤੋਂ 155) ਦੌਰਾਨ ਰੋਮਨ ਲਸ਼ਕਰ ਨੇ ਪਰੂਟ ਦਰਿਆ ਦੇ ਪੂਰਬ ਵਿਚ ਕਾਲਾ ਸਾਗਰ ਤੱਕ ਬਣਾਈ ਸੀ।

ਹ. ਪੁ. -ਐਨ. ਅਮੇ. 26 : 761

**ਟ੍ਰਾਜ਼ਾਮੇਨੋ ਝੀਲ** : ਕੇਂਦਰੀ ਇਟਲੀ ਦੇ ਅੰਬਰੀਆ ਖੇਤਰ ਵਿਚ ਇਹ ਇਤਾਲਵੀ ਪ੍ਰਾਇਦੀਪ ਦੀ ਸਭ ਤੋਂ ਵੱਡੀ ਝੀਲ ਹੈ ਜਿਹੜੀ ਪਰੂਜੀਆ ਸ਼ਹਿਰ ਤੋਂ 16 ਕਿ. ਮੀ. (10 ਮੀਲ) ਪੱਛਮ ਵੱਲ ਸਥਿਤ ਹੈ। ਕਈ ਵਾਰ ਇਸ ਝੀਲ ਨੂੰ ਪਰੂਜਾ ਦੀ ਝੀਲ ਵੀ ਕਿਹਾ ਜਾਂਦਾ ਹੈ। ਝੀਲ ਦਾ ਕੁੱਲ ਰਕਬਾ 128 ਵ. ਕਿ. ਮੀ. (50 ਵ. ਮੀਲ) ਹੈ। ਇਹ ਝੀਲ ਕੋਈ ਬਹੁਤੀ ਡੂੰਘੀ ਨਹੀਂ ਹੈ। ਝੀਲ ਦੀ ਵੱਧ ਤੋਂ ਵੱਧ

ਡੂੰਘਾਈ 6 ਮੀ. (20 ਫੁੱਟ) ਹੈ ਅਤੇ ਵਿਆਸ 16 ਕਿ. ਮੀ. (10 ਮੀਲ) ਹੈ। ਛੋਟੀਆਂ ਛੋਟੀਆਂ ਨਦੀਆਂ ਹੀ ਇਸ ਝੀਲ ਨੂੰ ਪਾਣੀ ਪ੍ਰਦਾਨ ਕਰਦੀਆਂ ਹਨ। ਟਾਈਬਰ ਦਰਿਆ ਵੱਲ ਨੂੰ ਇਸ ਝੀਲ ਦਾ ਇਕ ਬਣਾਉਟੀ ਜ਼ਮੀਨਦੋਜ਼ ਨਿਕਾਸ ਹੈ ਜਿਹੜਾ 1898 ਵਿਚ ਖੋਲ੍ਹਿਆ ਗਿਆ ਸੀ। ਇਸ ਦੇ ਤਿੰਨ ਪਾਸੇ ਵੱਲ ਪਹਾੜੀਆਂ ਲਗਦੀਆਂ ਹਨ। ਇਹ ਜੈਤੂਨ ਦੇ ਝੁੰਡਾਂ ਨਾਲ ਢਕੀਆਂ ਪਈਆਂ ਹਨ ਤੇ ਚੌਥੇ ਪਾਸੇ ਵੱਲ ਇਕ ਵਿਸ਼ਾਲ ਵਾਦੀ ਪੈਂਦੀ ਹੈ। ਉੱਤਰ ਅਤੇ ਪੱਛਮ ਵਲੋਂ ਵੱਗਣ ਵਾਲੀਆਂ ਤੇਜ਼ ਪੌਣਾਂ ਇਸ ਝੀਲ ਵਿਚ ਅਕਸਰ ਭਾਰੀ ਤੁਫ਼ਾਨ ਲਿਆ ਦਿੰਦੀਆਂ ਹਨ। ਇਸ ਝੀਲ ਵਿਚ ਮਜੋਰੀ, ਮਿਨੌਰਾ ਅਤੇ ਪਾਲਵੈਸੇ ਨਾਂ ਦੇ ਛੋਟੇ ਛੋਟੇ ਟਾਪੂ ਹਨ। ਬਹੁਤ ਦਲਦਲੇ ਜਿਹੇ ਕੰਢਿਆਂ ਉੱਤੇ ਟਾਵੀਂ ਟਾਵੀਂ ਵਸੋਂ ਦਿਖਾਈ ਦਿੰਦੀ ਹੈ। ਖਾਸ ਕਰ ਦੋ ਪਿੰਡ ਹੀ ਆਬਾਦ ਹਨ ਜਿਹੜੇ ਨਹਾਉਣ ਵਾਲੀਆਂ ਸੈਰਗਾਹਾਂ ਵਜੋਂ ਬਹੁਤ ਮਸ਼ਹੂਰ ਹਨ।

ਰੋਮਨ ਇਤਿਹਾਸ ਵਿਚ ਇਸ ਝੀਲ ਦੀ ਕਾਫ਼ੀ ਪ੍ਰਸਿੱਧੀ ਹੈ। ਇਸ ਝੀਲ ਦੇ ਨੇੜੇ ਹੀ 217 ਈ. ਪੂ. ਵਿਚ ਹਨੀਬਾਲ ਨੇ ਰੋਮਨ ਫ਼ੌਜਾਂ ਤੇ ਪ੍ਰਸਿੱਧ ਜਿੱਤ ਪ੍ਰਾਪਤ ਕੀਤੀ ਸੀ। ਇਸ ਲੜਾਈ ਵਿਚ ਹਨੀਬਾਲ ਨੇ ਰੋਮਨ ਫ਼ੌਜਾਂ ਦੇ 15000 ਸਿਪਾਹੀ ਮਾਰ ਦਿੱਤੇ ਅਤੇ ਲਗਭਗ 600 ਬੰਦੀ ਬਣਾ ਲਏ ਸਨ।

43° 08′ ਉ. ਵਿਥ. ; 12° 06′ ਪੂ. ਲੰਬ

ਹ. ਪੁ.-ਐਨ. ਬ੍ਰਿ. ਮਾ. 10 : 100 ; ਐਨ. ਅਮੈ. 27 : 39

**ਟ੍ਰਾਂਜ਼ਿਸਟਰ** : ਇਹ ਇਕ ਇਲੈੱਕਟ੍ਰਾੱਨੀ ਯੰਤਰ ਹੈ, ਜਿਸ ਵਿਚ ਇਕਹਿਰੇ-ਕ੍ਰਿਸਟਲ ਅਰਧ ਚਾਲਕਾਂ ਦੇ ਗੁਣਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਲੈੱਕਟ੍ਰਾੱਨਿਕਸ ਅਤੇ ਬਿਜਲਈ ਸੰਚਾਰਾਂ ਦੇ ਇਤਿਹਾਸ ਵਿਚ ਟ੍ਰਾਂਜ਼ਿਸਟਰ ਦੀ ਕਾਢ ਮਹਾਨ ਕਾਢਾਂ ਵਿਚੋਂ ਇਕ ਹੈ। ਮਹਾਨਤਾ ਅਨੁਸਾਰ ਸਭ ਤੋਂ ਪਹਿਲਾਂ ਰੇਡੀਉ ਅਤੇ ਟੈਲੀਵੀਜ਼ਨ ਸ਼ੁਰੂ ਹੋਏ। ਟ੍ਰਾਂਜ਼ਿਸਟਰ ਦੇ ਆਵਿਸ਼ਕਾਰਕਾਂ ਜਾਨ ਬਾਰਡੀਨ, ਵਾਲਟਰ ਬਰਾਟੈਨ ਅਤੇ ਵਿਲਿਅਮ ਸ਼ਾਕਲੇ ਨੇ 1956 ਦਾ ਭੌਤਿਕ-ਵਿਗਿਆਨ ਦਾ ਨੋਬਲ ਪੁਰਸਕਾਰ ਸਾਂਝਾ ਕੀਤਾ।

ਟ੍ਰਾਂਜ਼ਿਸਟਰ; ਅਰਧ-ਚਾਲਕ ਪਦਾਰਥ ਦੇ ਸੂਖ਼ਮ ਬਲਾਕਾਂ ਦੇ ਸੰਗਠਨ ਨਾਲ ਬਣਿਆ ਹੁੰਦਾ ਹੈ। ਇਸ ਵਿਚ ਘੱਟੋ ਘੱਟ ਤਿੰਨ ਬਿਜਲਈ ਕਨੈੱਕਸ਼ਨ ਕੀਤੇ ਜਾਂਦੇ ਹਨ ਜਿਨ੍ਹਾਂ ਵਿਚ ਘੱਟੋ ਘੱਟ ਇਕ ਓਹਮਿਕ (ਨਾਨ-ਰੈੱਕਟੀਫ਼ਾਇੰਗ) ਅਤੇ ਇਕ ਰੈਕੱਟੀਫ਼ਾਇੰਗ (ਇਕ ਦਿਸ਼ਾਕਾਰਕ) ਹੋਣਾ ਚਾਹੀਦਾ ਹੈ। ਆਮ ਤੌਰ ਤੇ ਦੋ ਰੈੱਕਟੀਫ਼ਾਇੰਗ ਅਤੇ ਇਕ ਨਾੱਨ-ਰੈਕਟੀਫ਼ਾਇੰਗ ਕਨੈੱਕਸ਼ਨ ਬਣਾਏ ਜਾਂਦੇ ਹਨ।

**ਬਣਤਰ ਅਤੇ ਕਾਰਜ ਕਿਰਿਆ**—ਅਰਧ ਚਾਲਕ ਦੁਆਰਾ ਵਰਧਨ ਦੀ ਵਿਆਖਿਆ ਕਰਨ ਤੋਂ ਪਹਿਲਾਂ ਇਹ ਵਿਆਖਿਆ ਕਰਨੀ ਲਾਹੇਵੰਦ ਹੈ ਕਿ ਦੋਹਾਂ ਟ੍ਰਾਂਜ਼ਿਸਟਰਾਂ ਅਤੇ ਨਲੀਆਂ ਲਈ ਬਿਜਲਈ ਚਾਰਜ ਵਾਹਕਾਂ ਦੀ ਧਾਰਾ ਉਤਪੰਨ ਕਰਨੀ ਅਤੇ ਉਸ ਨੂੰ ਕੰਟਰੋਲ ਕਰਨਾ ਜ਼ਰੂਰੀ ਹੈ। ਫਿਰ ਯੋਗ ਹਾਲਤਾਂ ਵਿਚ ਧਾਰਾ ਤੋਂ ਵਧੇਰੇ ਸ਼ਕਤੀ ਹਾਸਲ ਕਰਨਾ ਸੰਭਵ ਹੈ। ਇਸ ਦੇ ਸਿੱਟੇ ਵਜੋਂ ਦੁਰਬਲ ਕੰਟਰੋਲ ਸਿਗਨਲਾਂ ਦਾ ਵਰਧਨ ਲਗਾਤਾਰ ਸਟੇਜਾਂ ਉੱਤੇ ਕਰਕੇ ਲਾਭਦਾਇਕ ਨਿਕਾਸ ਪ੍ਰਾਪਤ ਕੀਤਾ ਜਾ ਸਕਦਾ ਹੈ। ਇਕ ਵਿਸ਼ੇਸ਼ ਨਿਰਵਾਯੂ ਨਲੀ ਵਿਚ ਇਕ ਸ੍ਰੋਤ (ਕੈਥੋਡ) ਤੋਂ ਨਿਕਲ ਰਹੀ ਇਲੈੱਕਟ੍ਰਾਨਾਂ ਦੀ ਧਾਰਾ ਨੂੰ ਕੈਥੋਡ ਅਤੇ ਕੰਟਰੋਲ ਗ੍ਰਿਡ ਵਿਚਕਾਰ ਲਾਏ ਛੋਟੇ ਨਿਵੇਸ਼ ਸਿਗਨਲ ਦੁਆਰਾ ਕੰਟਰੋਲ ਕੀਤਾ ਜਾਂਦਾ ਹੈ। ਫਿਰ ਇਨ੍ਹਾਂ ਕੰਟਰੋਲ ਕੀਤੇ ਇਲੈਕਟ੍ਰਾੱਨਾਂ ਨੂੰ ਪ੍ਰਵੇਗਿਤ ਕਰਕੇ ਪਾਜ਼ੇਟਿਵ ਚਾਰਜਿਤ ਇਲੈਕੱਟ੍ਰੋਡ (ਐਨੋਡ) ਦੁਆਰਾ ਇਕੱਠਾ ਕੀਤਾ ਜਾਂਦਾ ਹੈ। ਐਨੋਡ ਤੋਂ ਹਾਸਲ ਊਰਜਾ ਨਿਵੇਸ਼ ਸਿਗਨਲ ਨਾਲੋਂ ਕਾਫ਼ੀ ਜ਼ਿਆਦਾ ਹੁੰਦੀ ਹੈ। ਦੂਸਰੇ ਪਾਸੇ ਟ੍ਰਾਂਜ਼ਿਸਟਰ ਆਪਣੇ ਵਰਧਨ ਫ਼ੰਕਸ਼ਨ; ਵਿਸ਼ੇਸ਼ ਤੌਰ ਤੇ ਬਣੇ ਠੋਸ ਪਦਾਰਥਾਂ, ਜਿਨ੍ਹਾਂ ਨੂੰ ਅਰਧ-ਚਾਲਕ ਕਿਹਾ ਜਾਂਦਾ ਹੈ, ਦੁਆਰਾ ਇਲੈੱਕਟ੍ਰਾੱਨਾਂ ਦੇ ਵਹਾਉ ਨੂੰ ਕੰਟਰੋਲ ਕਰਨ ਨਾਲ ਹਾਸਲ ਕਰਦੇ ਹਨ। ਆਮ ਟ੍ਰਾਂਜ਼ਿਸਟਰਾਂ ਦੀ ਕਾਰਜਵਿਧੀ ਇਸੇ ਤੱਥ ਉੱਤੇ ਨਿਰਭਰ ਕਰਦੀ ਹੈ ਕਿ ਜਰਮੇਨੀਅਮ ਅਤੇ ਸਿਲਿਕਾਨ ਵਰਗੇ ਅਰਧ-ਚਾਲਕ ਇਕ ਜਾਂ ਦੋਹਾਂ ਕਿਸਮਾਂ ਦੇ ਚਾਰਜ ਵਾਹਕਾਂ ਦੀ ਗਤੀ ਦੁਆਰਾ ਬਿਜਲੀ ਦਾ ਸੰਚਾਲਨ ਕਰ ਸਕਦੇ ਹਨ। ਇਕ ਕਿਸਮ ਜਿਸ ਉੱਤੇ ਨੈਗੇਟਿਵ ਚਾਰਜ ਹੁੰਦਾ ਹੈ, ਕੰਡਕਸ਼ਨ ਇਲੈੱਕਟ੍ਰਾੱਨ ਕਹਾਉਂਦੀ ਹੈ ਅਤੇ ਦੂਸਰੀ ਕਿਸਮ ਜਿਸ ਉੱਤੇ ਪਾਜ਼ੇਟਿਵ ਚਾਰਜ ਹੁੰਦਾ ਹੈ ਹੋਲ ਕਹਾਉਂਦੀ ਹੈ, ਕਿਉਂਕਿ ਅਸਲ ਵਿਚ ਇਹ ਕ੍ਰਿਸਟਲ ਦੀ ਸੰਯੋਜਕਤਾ ਬੰਧਨ ਰਚਨਾ ਵਿਚ ਇਕ ਇਲੈੱਕਟ੍ਰਾਨਾਂ ਦਾ ਖੱਪਾ ਹੁੰਦੀ ਹੈ। ਇਸ ਤਰ੍ਹਾਂ ਨੈਗੇਟਿਵ ਜਾਂ ਪਾਜ਼ੇਟਿਵ ਚਾਰਜ-ਵਾਹਕਾਂ ਦੀ ਬਹੁਤਾਤ ਅਨੁਸਾਰ ਅਰਧ-ਚਾਲਕਾਂ ਨੂੰ ਐੱਨ-ਟਾਈਪ ਜਾਂ ਪੀ-ਟਾਈਪ ਵਿਚ ਸ਼੍ਰੇਣੀ-ਬੱਧ ਕੀਤਾ ਜਾਂਦਾ ਹੈ। ਵਧੇਰੇ ਟ੍ਰਾਂਜ਼ਿਸਟਰ ਅਰਧ-ਚਾਲਕ ਦੇ ਇਕਹਰੇ ਕ੍ਰਿਸਟਲ ਵਿਚ ਭਿੰਨ ਭਿੰਨ ਚਾਲਕਤਾ ਦੀਆਂ ਕਿਸਮਾਂ ਦੇ ਖੇਤਰਾਂ ਨੂੰ ਇਕ ਦੂਸਰੇ ਦੇ ਨੇੜੇ ਰਖ ਕੇ ਬਣਾਏ ਜਾਂਦੇ ਹਨ ਤਾਂ ਕਿ ਚਾਰਜ ਵਾਹਕਾਂ ਦਾ ਲਾਹੇਵੰਦ ਕੰਟਰੋਲ ਕੀਤਾ ਕਰੰਟ ਉਤਪੰਨ ਹੋ ਸਕੇ। ਹੇਠਾਂ ਟ੍ਰਾਂਜ਼ਿਸਟਰਾਂ ਦੀਆਂ ਕੁਝ ਬਣਤਰਾਂ ਵਿਖਾਈਆਂ ਗਈਆਂ ਹਨ ਜਿਹੜੀਆਂ ਕਿ ਸ਼ਾਕਲੇ ਦੁਆਰਾ ਪੀ-ਐੱਨ ਜੰਕਸ਼ਨ ਉੱਤੇ ਛਾਪੇ ਇਕ ਕਲਾਸਿਕ ਪੱਤਰ (1949) ਉੱਤੇ ਆਧਾਰਿਤ ਹਨ।




**ਚਿੱਤਰ 1. ਪੀ- ਐੱਨ ਜੰਕਸ਼ਨ ਡਾਇਓਡ**




**ਚਿੱਤਰ 2. ਪੀ-ਐੱਨ-ਪੀ ਜੰਕਸ਼ਨ ਟ੍ਰਾਇਓਡ**




**ਚਿੱਤਰ 3. ਐੱਨ-ਪੀ-ਐੱਨ ਜੰਕਸ਼ਨ ਟ੍ਰਾਇਓਡ**

ਟ੍ਰਾਂਜ਼ਿਸਟਰ ਅਤੇ ਹੋਰ ਅਰਧ-ਚਾਲਕ ਯੰਤਰਾਂ ਨੂੰ ਬਣਾਉਣ ਲਈ ਭਿੰਨ ਭਿੰਨ ਯੰਤ੍ਰਿਕ, ਬਿਜਲਈ, ਰਸਾਇਣਿਕ ਅਤੇ ਧਾਤਕਰਮ ਸਬੰਧੀ ਢੰਗ ਵਰਤੇ ਗਏ ਹਨ। ਇਨ੍ਹਾਂ ਵਿਚੋਂ ਕੁਝ ਮੁੱਖ ਹੇਠ ਦਿੱਤੇ ਗਏ ਹਨ :

(1) **ਪੀ-ਐੱਨ ਜੰਕਸ਼ਨ**—ਇਹ ਜੰਕਸ਼ਨ ਪੁਆਇੰਟ ਸੰਪਰਕ, ਗੋਰਨ ਪੀ-ਐੱਨ ਜੰਕਸ਼ਨ, ਐਲਾਇ ਪੀ-ਐੱਨ ਜੰਕਸ਼ਨ, ਪ੍ਰਸਰਿਤ ਪੀ-ਐੱਨ ਜੰਕਸ਼ਨ, ਸਤ੍ਹਾ ਬੈਰੀਅਰ ਜੰਕਸ਼ਨ, ਮੈਸਾ ਟ੍ਰਾਂਜ਼ਿਸਟਰ, ਪਲੈਨਰ ਟ੍ਰਾਂਜ਼ਿਸਟਰ ਅਤੇ ਪਲੈਨਰ ਆਕਸੀਕ੍ਰਿਤ ਟ੍ਰਾਂਜ਼ਿਸਟਰ ਢੰਗਾਂ ਨਾਲ ਬਣਾਏ ਜਾਂਦੇ ਹਨ।

(2) **ਓਹਮੀ ਸੰਪਰਕ**—ਇਹ ਸੰਪਰਕ ਪ੍ਰਸਰਨ, ਖੁਰਚੀ ਹੋਈ ਜਾਂ ਸੈਂਡਬਲਾਸਟ ਕੀਤੀ ਅਰਧ-ਚਾਲਕ ਸਤ੍ਹਾ ਉੱਤੇ ਕਿਸੇ ਧਾਤ ਦਾ ਬਿਜਲੀ ਲੇਪਣ ਕਰਨ, ਵੈੱਲਡੀਕਰਨ ਜਾਂ ਸੋਲਡਰਿੰਗ, ਕਿਸੇ ਖੁਰਚੀ ਹੋਈ ਸਤ੍ਹਾ ਨਾਲ ਪੁਆਇੰਟ ਸੰਪਰਕ ਕਰਨ ਅਤੇ ਐਪੀਟੈਕਸੀਅਲ ਤਹਿਆਂ ਦੇ ਢੰਗਾਂ ਦੁਆਰਾ ਬਣਾਏ ਜਾਂਦੇ ਹਨ।

ਉਪਰੋਕਤ ਸਾਰੇ ਢੰਗਾਂ ਜਾਂ ਭਿੰਨ ਭਿੰਨ ਢੰਗਾਂ ਵਿਚ ਬਿਲਡਿੰਗ ਬਲਾਕਾਂ ਦੀਆਂ ਯੋਗ ਤਕਨੀਕਾਂ ਨੂੰ ਜੋੜ ਕੇ ਟ੍ਰਾਂਜ਼ਿਸਟਰ ਦੀ ਸੰਰਚਨਾ ਕੀਤੀ ਜਾ ਸਕਦੀ ਹੈ। ਇਨ੍ਹਾਂ ਸਾਰੀਆਂ ਬਣਤਰਾਂ ਵਿਚ ਵਿਸਤਾਰ ਅਰਧ-ਚਾਲਕ ਬਦਲੇ ਜਾ ਸਕਣ ਕਰਕੇ ਅਨੇਕ ਸੰਰਚਨਾਵਾਂ ਸੰਭਵ ਹਨ।

**ਵਰਤੋਂ**—ਇਕ ਇਲੈਕੱਟ੍ਰਾਨਿਕ ਸਰਕਟ ਵਿਚ ਟ੍ਰਾਂਜ਼ਿਸਟਰ ਤਿੰਨ ਮੁੱਖ ਕੰਮਾਂ ਲਈ ਵਰਤਿਆ ਜਾਂਦਾ ਹੈ ਅਰਥਾਤ; ਐਂਪਲੀਫ਼ਾਇਰ, ਡਿਟੈੱਕਟਰ ਅਤੇ ਸਵਿੱਚ ਦੇ ਤੌਰ ਤੇ। ਇਨ੍ਹਾਂ ਤੋਂ ਇਲਾਵਾ ਇਸ ਦੀ ਵਰਤੋਂ ਆੱਸੀਲੇਟਿੰਗ ਸਰਕਟ ਵਿਚ ਵੀ ਕੀਤੀ ਜਾਂਦੀ ਹੈ। ਘੱਟ ਆਵ੍ਰਿੱਤੀਆਂ ਉੱਤੇ ਕਿਲੋਵਾਟ ਰੇਂਜ ਤੱਕ ਸ਼ਕਤੀ ਉਤਪੰਨ ਕੀਤੀ ਜਾ ਸਕਦੀ ਹੈ ਜਿਸ ਨਾਲ ਰਿਲੇ, ਲਾਊਡ ਸਪੀਕਰ ਅਤੇ ਛੋਟੀਆਂ ਮੋਟਰਾਂ ਵਰਗੇ ਬਿਜਲਈ ਯੰਤਰ ਚਲਾਏ ਜਾ ਸਕਦੇ ਹਨ। ਛੋਟੇ ਰੇਡੀਉ ਟ੍ਰਾਂਸਮੀਟਰਾਂ ਲਈ ਕੁਝ ਘੱਟ ਰੇਡੀਉ ਆਵ੍ਰਿੱਤੀ ਸ਼ਕਤੀ ਪ੍ਰਾਪਤ ਹੋ ਸਕਦੀ ਹੈ। ਟ੍ਰਾਂਜ਼ਿਸਟਰਾਂ ਦਾ ਛੋਟਾ ਆਕਾਰ ਅਤੇ ਘੱਟ ਸ਼ਕਤੀ ਦੀ ਲੋੜ ਕਾਰਨ ਇਨ੍ਹਾਂ ਦੀ ਵਰਤੋਂ ਗਣਿਤੀ ਕੰਪਿਊਟਰਾਂ ਅਤੇ ਹਾਈ-ਸਪੀਡ ਬਿਜਲਈ ਸਵਿੱਚਾਂ ਵਿਚ ਕੀਤੀ ਜਾਂਦੀ ਹੈ। ਉਦਯੋਗਿਕ ਕੰਟਰੋਲ ਯੰਤਰਾਂ ਵਿਚ ਵੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ। ਅੱਜਕਲ੍ਹ, ਲਗ ਭਗ ਸਭ ਥਾਂ ਘੱਟ ਸ਼ਕਤੀ ਗ੍ਰਾਹੀ ਕਿਸਮ ਦੀ ਵਰਤੋਂ ਵਿਚ ਇਲੈਕੱਟ੍ਰਾੱਨ ਨਲੀਆਂ ਦੀ ਥਾਂ ਟ੍ਰਾਂਜ਼ਿਸਟਰ ਦੀ ਵਰਤੋਂ ਕੀਤੀ ਜਾਂਦੀ ਹੈ।

ਹ. ਪੁ.-ਐਨ. ਬ੍ਰਿ. 22 : 390; ਮੈਕ. ਐਨ. ਸ. ਟ. 14 : 35

## ਟ੍ਰਾਂਜ਼ਿਟ ਚੱਕਰ (ਮਧਿਆਨ-ਰੇਖਾ ਚੱਕਰ)

: ਇਹ ਇਕ ਦੂਰਬੀਨ ਹੈ ਜਿਸ ਨਾਲ ਮੈਰੀਡੀਅਨ ਤੋਂ ਸਿਤਾਰੇ ਦੇ ਲੰਘਣ ਸਮੇਂ ਸਮਾਂ ਮਿਣਿਆ ਜਾਂਦਾ ਹੈ ਅਤੇ ਨਾਲ ਹੀ ਇਸ ਦੀ ਉਚਾਈ ਮਾਪੀ ਜਾਂਦੀ ਹੈ। ਇਨ੍ਹਾਂ ਦੋਹਾਂ ਮਿਣਤੀਆਂ ਨਾਲ ਕ੍ਰਮਵਾਰ ਸਹੀ ਆਰੋਹਣ ਅਤੇ ਦਿਸ਼ਾਪਾਤ ਦਾ ਅਤੇ ਸਿੱਟੇ ਵਜੋਂ ਸਿਤਾਰੇ ਦੀ ਸਥਿਤੀ ਦਾ ਪਤਾ ਲਗਦਾ ਹੈ। ਟ੍ਰਾਂਜ਼ਿਟ ਚੱਕਰ ਗਨ ਕੈਰਿਜ ਉੱਤੇ ਰਖੀ ਇਕ ਵੱਡੀ ਬੰਦੂਕ ਵਾਂਗ ਲਗਦਾ ਹੈ। ਇਸ ਦੂਰਬੀਨ ਨੂੰ ਅਸਮਾਨ ਦੇ ਸਭ ਪਾਸਿਆਂ ਵਲ ਨਹੀਂ ਘੁੰਮਾਇਆ ਜਾ ਸਕਦਾ, ਇਹ ਸਿਰਫ਼ ਉੱਤਰੀ ਅਤੇ ਦੱਖਣੀ ਰੇਖਾ ਵਿਚ ਉਪਰ ਅਤੇ ਹੇਠਾਂ ਵਲ ਗਤੀ ਕਰਦੀ ਹੈ। ਕਿਸੇ ਸਿਤਾਰੇ ਦੀ ਸਹੀ ਸਥਿਤੀ ਮਿਣਨ ਲਈ ਤਾਰਿਆਂ ਦੀ ਸਾਰਣੀ ਵਿਚੋਂ ਇਕ ਅਜਿਹਾ ਤਾਰਾ ਚੁਣ ਲਿਆ ਜਾਂਦਾ ਹੈ ਜਿਹੜਾ ਇਕ ਮਿੰਟ ਕੁ ਜਿੰਨੇ ਸਮੇਂ ਵਿਚ ਉੱਤਰ ਦੱਖਣੀ ਰੇਖਾ ਤੋਂ ਲੰਘਣ ਵਾਲਾ ਹੁੰਦਾ ਹੈ। ਮਗਰੋਂ ਚੱਕਰ ਦੁਆਰਾ ਦੂਰਬੀਨ ਨੂੰ ਅਜਿਹੇ ਕੋਣ ਤੇ ਸੈੱਟ ਕੀਤਾ ਜਾਂਦਾ ਹੈ ਤਾਂ ਜੋ ਤਾਰਾ ਦੂਰਬੀਨ ਦੇ ਦ੍ਰਿਸ਼ਟੀ ਖੇਤਰ ਵਿਚ ਆ ਜਾਵੇ। ਉਡੀਕ ਕਰਦੇ ਸਮੇਂ ਦ੍ਰਿਸ਼ਟੀ-ਖੇਤਰ ਦਾ ਨਿਰੀਖਣ ਕੀਤਾ ਜਾ ਸਕਦਾ ਹੈ। ਇਕ ਮੱਧਮ ਬਣਾਵਟੀ ਪ੍ਰਦੀਪਨ ਤੋਂ ਖੇਤਰ ਦੁਆਲੇ ਬਹੁਤ ਸਾਰੀਆਂ ਤਾਰਾਂ ਫੈਲੀਆਂ ਵਿਖਾਈ ਦਿੰਦੀਆਂ ਹਨ ਜਿਹੜੀਆਂ ਕਿ ਅਸਲ ਵਿਚ ਮੱਕੜੀ ਦੇ ਜਾਲੇ ਦੀਆਂ ਬਣੀਆਂ ਹੁੰਦੀਆਂ ਹਨ। ਇਥੇ ਇਕ ਖਿਤਿਜੀ ਤਾਰ ਹੁੰਦੀ ਹੈ ਜਿਸ ਨੂੰ ਮਾਈਕ੍ਰੋਮੀਟਰ ਸਕ੍ਰੂ ਜਾਂ ਕਈ ਖੜ੍ਹੇ-ਦਾਅ ਤਾਰਾਂ (ਸ਼ਾਇਦ ਦਸ) ਦੁਆਰਾ ਉਪਰ ਜਾਂ ਥੱਲੇ ਕੀਤਾ ਜਾ ਸਕਦਾ ਹੈ। ਇਸ ਸਮੇਂ ਸਿਤਾਰਾ ਖੇਤਰ ਵਿਚ ਅੰਤਲੇ ਸੱਜੇ ਪਾਸੇ ਦਾਖ਼ਲ ਹੋ ਜਾਂਦਾ ਹੈ ਅਤੇ ਜਦੋਂ ਦੂਰਬੀਨ ਉਲਟੀ ਹੁੰਦੀ ਹੈ ਤਾਂ ਤੇਜ਼ੀ ਨਾਲ ਖੱਬੇ ਪਾਸੇ ਵੱਲ ਗਤੀਸ਼ੀਲ ਹੁੰਦਾ ਵਿਖਾਈ ਦਿੰਦਾ ਹੈ। ਸਿਤਾਰੇ ਨੂੰ ਖਿਤਿਜੀ ਤਾਰ ਉੱਤੇ ਲਿਆਉਣ ਲਈ ਦੂਰਬੀਨ ਨੂੰ ਥੋੜ੍ਹਾ ਜਿਹਾ ਸਰਕਾਇਆ ਜਾਂਦਾ ਹੈ ਅਤੇ ਮਗਰੋਂ ਯੰਤਰ ਨੂੰ ਉਸ ਉਚਾਈ ਉੱਤੇ ਕਲੈਂਪ ਕਰ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਸਿਤਾਰਾ ਖੜ੍ਹੇ ਦਾਅ ਤਾਰਾਂ ਦੀ ਸੀਰੀਜ਼ ਦੇ ਨੇੜੇ ਆ ਰਿਹਾ ਹੁੰਦਾ ਹੈ। ਜਦੋਂ ਇਹ ਹਰ ਤਾਰ ਨੂੰ ਪਾਰ ਕਰਦਾ ਹੈ ਤਾਂ ਕੀ ਨੂੰ ਦਬਾਉਣ ਨਾਲ ਕ੍ਰੋਨੋਗ੍ਰਾਫ਼ ਜਿਸ ਉੱਤੇ ਸਟੈਂਡਰਡ ਨਛੱਤਰੀ ਕਲਾਕ ਸੈਕੰਡ ਰਿਕਾਰਡ ਕਰਦਾ ਹੈ, ਉੱਤੇ ਛਿਣ ਰਿਕਾਰਡ ਹੁੰਦਾ ਹੈ।

ਖੇਤਰ ਦੇ ਕੇਂਦਰ ਦੇ ਨੇੜੇ ਥੋੜ੍ਹਾ ਜਿਹਾ ਵਕਫ਼ਾ ਹੁੰਦਾ ਹੈ ਜਿਸ ਦੌਰਾਨ ਉਚਾਈ ਦਾ ਪ੍ਰੇਖਣ ਕੀਤਾ ਜਾਂਦਾ ਹੈ। ਮਾਈਕ੍ਰੋਮੀਟਰ ਸਕ੍ਰੂ ਨੂੰ ਘੁੰਮਾ ਕੇ ਖਿਤਿਜੀ ਤਾਰ ਨੂੰ ਇਸ ਤਰ੍ਹਾਂ ਸੈੱਟ ਕੀਤਾ ਜਾਂਦਾ ਹੈ ਕਿ ਸਿਤਾਰੇ ਨੂੰ ਅੱਧ ਵਿਚਕਾਰੋਂ ਕੱਟੇ। ਮਾਈਕ੍ਰੋਮੀਟਰ ਹੈੱਡ ਨੂੰ ਪੜ੍ਹਨ ਲਈ ਕੋਈ ਸਮਾਂ ਨਹੀਂ ਹੁੰਦਾ ਪ੍ਰੰਤੂ ਇਹ ਰੀਡਿੰਗ ਕਿਸੇ ਪ੍ਰਿੰਟਿੰਗ ਜਾਂ ਰਿਕਾਰਡਿੰਗ ਯੰਤਰ ਦੁਆਰਾ ਪ੍ਰਾਪਤ ਕੀਤੀ ਜਾਂਦੀ ਹੈ ਜਿਹੜਾ ਕਿ ਸੈਟਿੰਗਾਂ ਦਾ ਰਿਕਾਰਡ ਰਖਦਾ ਹੈ। ਖੜ੍ਹੇ-ਦਾਅ ਤਾਰਾਂ ਉਤਲੇ ਪਥ ਦੀ ਟੈਪਿੰਗ ਹੁਣ ਖ਼ਤਮ ਹੋ ਜਾਂਦੀ ਹੈ ਅਤੇ ਸਿਤਾਰਾ ਦ੍ਰਿਸ਼ਟੀ ਤੋਂ ਗ਼ਾਇਬ ਹੋ ਜਾਂਦਾ ਹੈ। ਅੱਗੇ ਯੰਤਰ ਦੇ ਪਾਸੇ ਵਲ ਚਾਰ ਲੰਬੀਆਂ ਖ਼ੁਰਦਬੀਨਾਂ ਦੀ ਪੜ੍ਹਤ ਲਈ ਜਾਂਦੀ ਹੈ ਜਿਨ੍ਹਾਂ ਦੁਆਰਾ ਦੂਰਬੀਨ ਨਾਲ ਜੁੜੇ ਅੰਕਿਤ ਚੱਕਰ ਨੂੰ ਵੇਖਿਆ ਜਾਂਦਾ ਹੈ। ਇਨ੍ਹਾਂ ਦੀ ਰਲੀ ਮਿਲੀ ਰੀਡਿੰਗ ਤੋਂ ਪਤਾ ਲੱਗ ਜਾਂਦਾ ਹੈ ਕਿ ਕਿਸ ਉਚਾਈ ਉੱਤੇ ਦੂਰਬੀਨ ਕਲੈਂਪ ਕੀਤੀ ਸੀ। ਇਸ ਵਿਚ ਮਾਈਕ੍ਰੋਮੀਟਰ ਹੈੱਡ ਦੀ ਪੜ੍ਹਤ ਜੋੜੀ ਜਾਂਦੀ ਹੈ ਤਾਂ ਕਿ ਸਿਤਾਰੇ ਉੱਤੇ ਤਾਰ ਨੂੰ ਲਿਆਉਣ ਲਈ ਵਾਧੂ ਵਿਸਥਾਪਨ ਸ਼ਾਮਲ ਕੀਤਾ ਜਾ ਸਕੇ। ਇਸ ਸਾਰੇ ਪ੍ਰੇਖਣ ਲਈ ਦੋ ਮਿੰਟ ਜਾਂ ਘੱਟ ਸਮਾਂ ਲਗਦਾ ਹੈ ਪ੍ਰੰਤੂ ਕੰਪਿਊਟਰ ਨੂੰ ਬਹੁਤ ਕੰਮ ਕਰਨਾ ਪੈਂਦਾ ਹੈ। ਇਸ ਨੂੰ ਇਸ ਸਿਤਾਰੇ ਨਾਲ ਸਬੰਧਿਤ ਕ੍ਰੋਨੋਗ੍ਰਾਫ਼ ਉੱਤੇ ਟੈਪ ਅਤੇ ਮਾਈਕ੍ਰੋਮੀਟਰ ਹੈੱਡ ਦੇ ਰਿਕਾਰਡ ਛਾਂਟਣੇ ਪੈਂਦੇ ਹਨ। ਸਟੈਂਡਰਡ ਕਲਾਕ ਦੀ ਰਫ਼ਤਾਰ ਅਤੇ ਤਰੁੱਟੀ ਰਾਤ ਵਾਲੇ ਪ੍ਰੇਖਿਤ ਕਲਾਕ ਸਿਤਾਰਿਆਂ ਤੋਂ ਲਾਉਣੀ ਪੈਂਦੀ ਹੈ। ਅਪਰਵਤਨ ਲਈ ਵੱਡੀ ਸੋਧ ਕੱਢ ਕੇ ਉਚਾਈ ਨਾਲ ਲਾਉਣੀ ਜ਼ਰੂਰੀ ਹੈ। ਇਸ ਢੰਗ ਵਿਚ ਗਤੀਸ਼ੀਲ-ਤਾਰ ਵਾਲੇ ਮਾਈਕ੍ਰੋਮੀਟਰ ਦੀ ਵਰਤੋਂ ਕਰਕੇ ਸੋਧ ਕੀਤੀ ਗਈ ਹੈ। ਟ੍ਰਾਂਜ਼ਿਟ ਯੰਤਰ ਇਕ ਟ੍ਰਾਂਜ਼ਿਟ ਚੱਕਰ ਹੀ ਹੈ ਜਿਸ ਨਾਲ ਅੰਕਿਤ ਚੱਕਰ ਅਤੇ ਖ਼ੁਰਦਬੀਨਾਂ ਨਹੀਂ ਲੱਗੀਆਂ ਹੁੰਦੀਆਂ।

ਟ੍ਰਾਂਜ਼ਿਟ ਚੱਕਰ ਦੀ ਵਰਤੋਂ ਦਿਨ ਬਦਿਨ ਸੂਰਜ, ਚੰਦ੍ਰਮਾ ਅਤੇ ਗ੍ਰਹਿਆਂ ਦੀਆਂ ਸਥਿਤੀਆਂ ਦਾ ਪਤਾ ਲਾਉਣ ਲਈ ਕੀਤੀ ਜਾਂਦੀ ਹੈ। ਸਟੈਲਰ (ਤਾਰਾ) ਸਬੰਧੀ ਕੰਮ ਲਈ ਇਸ ਦਾ ਸਕੋਪ ਵਧੇਰੇ ਚਮਕਦਾਰ ਸਿਤਾਰਿਆਂ ਤਕ ਸੀਮਿਤ ਹੈ। ਮੱਧਮ ਸਿਤਾਰਿਆਂ ਦੇ ਪ੍ਰੇਖਣ ਲਈ ਇਸ ਦੀ ਵਰਤੋਂ ਫ਼ਜ਼ੂਲ ਹੈ ਕਿਉਂਕਿ ਇਨ੍ਹਾਂ ਦਾ ਪ੍ਰੇਖਣ ਫ਼ੋਟੋਗ੍ਰਾਫ਼ੀ ਦੁਆਰਾ ਸਹੀ ਕੀਤਾ ਜਾ ਸਕਦਾ ਹੈ।

ਹ. ਪੁ. —ਐਨ. ਬ੍ਰਿ. 22 : 397

## ਟ੍ਰਾਂਜ਼ਿਟਿਵ ਨਿਯਮ (ਸਕਰਮਕ ਨਿਯਮ)

: ਗਣਿਤ ਅਤੇ ਤਰਕ-ਸ਼ਾਸਤਰ ਵਿਚ ਇਸ ਨਿਯਮ ਨੂੰ ਇਸ ਤਰ੍ਹਾਂ ਬਿਆਨ ਕੀਤਾ ਜਾਂਦਾ ਹੈ ਕਿ ਜੇਕਰ A ਦਾ ਜਿਹੜਾ ਸਬੰਧ B ਨਾਲ ਹੈ ਉਹੀ B ਦਾ C ਨਾਲ ਹੋਵੇ, ਤਦ A ਦਾ C ਨਾਲ ਵੀ ਉਹੀ ਸਬੰਧ ਹੋਵੇਗਾ। ਅੰਕ-ਗਣਿਤ ਵਿਚ ਸਮਤਾ ਦਾ ਗੁਣ ਟ੍ਰਾਂਜ਼ਿਟਿਵ ਹੁੰਦਾ ਹੈ, ਕਿਉਂਕਿ ਜੇਕਰ $A = B$ ਅਤੇ $B = C$ ਤਦ $A = C$ ਹੁੰਦਾ ਹੈ। ਅਸਮਤਾ ਦਾ ਗੁਣ ਵੀ ਟ੍ਰਾਂਜ਼ਿਟਿਵ ਹੁੰਦਾ ਹੈ ਕਿਉਂਕਿ ਜੇਕਰ $A>B$ ਅਤੇ $B>C$ ਤਦ $A>C$ ਹੋਵੇਗਾ। ਇਨਟ੍ਰਾਂਜ਼ਿਟਿਵ ਦੀ ਉਦਾਹਰਣ ਇਹ ਹੈ ਕਿ B, A ਦੀ ਧੀ ਅਤੇ C, B ਦੀ ਧੀ ਹੋਵੇ ਤਦ C, A ਦੀ ਧੀ ਨਹੀਂ ਹੋ

ਸਕਦੀ। ਨਾਨਟ੍ਰਾਂਜ਼ਿਟਿਵ ਸਬੰਧ ਦੀ ਉਦਾਹਰਣ ਇਸ ਤਰ੍ਹਾਂ ਹੈ ਕਿ ਜੇਕਰ A, B ਨਾਲ ਪਿਆਰ ਕਰੇ **ਅਤੇ** B, C ਨਾਲ ਤਦ A, C ਨਾਲ ਪਿਆਰ ਕਰਦਾ ਵੀ ਹੋ ਸਕਦਾ ਹੈ ਅਤੇ ਨਹੀਂ ਵੀ। ਤੁਲਨਾ ਸਬੰਧਾਂ ਅਤੇ ਕ੍ਰਮ ਸਬੰਧਾਂ ਵਿਚ ਟ੍ਰਾਂਜ਼ਿਟਿਵਿਟੀ ਜਾਂ ਪਾਰਗਮਨਤਾ ਬਹੁਤ ਮਹੱਤਵਪੂਰਨ ਹੈ।

ਹ. ਪੁ.-ਐਨ. ਬ੍ਰਿ. ਮਾ. 10 : 92

**ਟ੍ਰਾਂਜ਼ੀਸ਼ਨ ਤੱਤ** : ਇਹ ਰਸਾਇਣਿਕ ਤੱਤਾਂ ਦੀਆਂ ਤਿੰਨ ਲੜੀਆਂ ਜਿਨ੍ਹਾਂ ਦੇ ਲੰਬੀ ਜਾਂ ਬੋਰ੍ਹ ਕਿਸਮ ਦੀ ਆਵਰਤੀ ਸਾਰਣੀ ਵਿਚ ਪਰਮਾਣਵੀ- ਕ੍ਰਮ-ਅੰਕ 22-31, 40-49 ਅਤੇ 72-81 ਹਨ, ਦੇ ਮੈਂਬਰ ਹਨ। ਇਨ੍ਹਾਂ ਦਾ ਇਹ ਨਾਂ ਤੱਤਾਂ ਦੀ ਲੜੀ ਦੇ ਇਕ ਸਿਰੇ ਉੱਤੇ ਵਧੇਰੇ ਇਲੈੱਕਟ੍ਰੋਪਾਜ਼ੇਟਿਵ ਅਤੇ ਦੂਸਰੇ ਸਿਰੇ ਉੱਤੇ ਘੱਟ ਤੋਂ ਘੱਟ ਇਲੈੱਕਟ੍ਰੋਪਾਜ਼ੇਟਿਵ ਤੱਤਾਂ ਵਿਚਕਾਰ ਅੰਤਰਕਾਲੀ ਬੰਧਨਾਂ ਕਰਕੇ ਪਿਆ। ਕੁਝ ਮਾਹਿਰ ਲੜੀਆਂ ਨੂੰ ਉਨ੍ਹਾਂ ਤੱਤਾਂ ਤਕ ਸੀਮਿਤ ਰੱਖਣ ਨੂੰ ਤਰਜੀਹ ਦਿੰਦੇ ਹਨ ਜਿਨ੍ਹਾਂ ਵਿਚ ਕ੍ਰਮਵਾਰ 3d, 4d ਅਤੇ 5d ਸਬ-ਸ਼ੈੱਲਾਂ 10 ਉਪਲੱਬਧ ਆੱਰਬਿਟਲ ਇਲੈੱਕਟ੍ਰਾਨਾਂ ਨਾਲ ਭਰੇ ਜਾਣ। ਜੇ ਇਸ ਤਰ੍ਹਾਂ ਦੀ ਪਰਿਭਾਸ਼ਾ ਮੰਨ ਲਈ ਜਾਵੇ ਜਾਂ ਤਿੰਨ ਲੜੀਆਂ ਸਕੈਂਡੀਅਮ (Sc), ਇਟ੍ਰੀਅਮ (y) ਤੇ ਲਿਊਟੀਸ਼ੀਅਮ (Lu) ਨਾਲ ਸ਼ੁਰੂ ਹੁੰਦੀਆਂ ਹਨ ਅਤੇ ਨਿਕਲ (Ni), ਪੈਲੇਡੀਅਮ (Pd) ਅਤੇ ਪਲੈਟਿਨਮ (Pt) ਉੱਤੇ ਖ਼ਤਮ ਹੁੰਦੀਆਂ ਹਨ।

**ਧਾਤਾਂ ਅਤੇ ਉਨ੍ਹਾਂ ਦੇ ਉਪਯੋਗ**—ਸਾਰੇ ਟ੍ਰਾਂਜ਼ੀਸ਼ਨ ਤੱਤ ਧਾਤਾਂ ਹਨ ਅਤੇ ਆਮ ਕਰਕੇ ਇਨ੍ਹਾਂ ਦੀ ਘਣਤਾ ਅਤੇ ਪਿਘਲਾਉ-ਦਰਜੇ ਉੱਚੇ ਅਤੇ ਵਾਸ਼ਪ ਦਬਾਉ ਘੱਟ ਹੁੰਦੇ ਹਨ। ਉਦਾਹਰਣ ਦੇ ਤੌਰ ਤੇ ਇਨ੍ਹਾਂ ਵਿਚ ਟੰਗਸਟਨ ਅਤੇ ਟੈਂਟੇਲਮ ਸ਼ਾਮਲ ਹਨ ਜਿਨ੍ਹਾਂ ਦੇ ਪਿਘਲਾਉ ਦਰਜੇ ਕ੍ਰਮਵਾਰ 3370° ਅਤੇ 3030° ਸੈਂ. ਹਨ। ਕਮਰੇ ਦੇ ਤਾਪਮਾਨ ਉੱਤੇ ਟੰਗਸਟਨ ਦਾ ਵਾਸ਼ਪ ਦਬਾਉ ਇੰਨਾ ਘੱਟ ਹੈ ਕਿ ਇਸ ਦਾ ਮੁਕਾਬਲਾ ਗਿਆਤ ਨਛੱਤਰੀ ਬ੍ਰਹਿਮੰਡ ਵਿਚ ਕੇਵਲ ਇਕ ਗੈਸ ਪਰਮਾਣੂਆਂ ਨਾਲ ਕੀਤਾ ਜਾ ਸਕਦਾ ਹੈ। ਆਮ ਕਰਕੇ ਧਾਤਵੀ ਹਾਲਤ ਵਿਚ ਪ੍ਰਬਲ ਜੁੜਨਸ਼ੀਲਤਾ ਜਾਂ ਪਰਮਾਣੂਆਂ ਵਿਚਕਾਰ ਬੰਧਨ ਨਾਲ ਸਬੰਧਿਤ ਗੁਣ ਜਿਵੇਂ ਕਿ ਘਣਤਾ, ਕਠੋਰਤਾ ਅਤੇ ਪਿਘਲਾਉ ਦਰਜਾ ਹਰ ਲੜੀ ਦੇ ਤੀਸਰੇ ਮੈਂਬਰ ਦੇ ਨੇੜੇ ਤੇੜੇ ਅਧਿਕਤਮ ਹੋ ਜਾਂਦੇ ਹਨ। ਭਿੰਨ ਭਿੰਨ ਟ੍ਰਾਂਜ਼ੀਸ਼ਨ ਧਾਤਾਂ ਵਿਚਕਾਰ ਬਹੁਤ ਕਿਸਮ ਦੀਆਂ ਮਿਸ਼ਰਿਤ-ਧਾਤਾਂ ਦੀ ਹੋਂਦ ਤੋਂ ਧਾਤਵੀ ਬੰਧਨਾਂ ਦੇ ਬਣਨ ਦੀ ਸਹੂਲਤ ਦਾ ਸਬੂਤ ਮਿਲਦਾ ਹੈ।

ਟ੍ਰਾਂਜ਼ਿਸ਼ਨ ਤੱਤਾਂ ਵਿਚ ਆਰਥਿਕ ਮਹੱਤਤਾ ਵਾਲੀਆਂ ਧਾਤਾਂ ਸ਼ਾਮਲ ਹਨ ਜਿਵੇਂ ਕਿ ਸਾਪੇਖੀ ਤੌਰ ਤੇ ਵਧੇਰੇ ਮਾਤਰਾ ਵਿਚ ਮਿਲਣ ਵਾਲੀਆਂ ਲੋਹਾ, ਨਿਕਲ ਤੇ ਜਿਸਤ ਅਤੇ ਦੁਰਲੱਭ ਸਿੱਕਾ ਢਲਾਈ ਵਾਲੀਆਂ ਧਾਤਾਂ ਤਾਂਬਾ, ਚਾਂਦੀ ਅਤੇ ਸੋਨਾ। ਇਨ੍ਹਾਂ ਤੱਤਾਂ ਵਿਚ ਕਦੇ ਕਦਾਈਂ ਰਹੀਨੀਅਮ ਅਤੇ ਟੈਕਨੀਸ਼ੀਅਮ ਵੀ ਸ਼ਾਮਲ ਹੁੰਦੀਆਂ ਹਨ।

**ਰਸਾਇਣਿਕ ਗੁਣ**—ਟ੍ਰਾਂਜ਼ੀਸ਼ਨ ਤੱਤਾਂ ਦੇ ਯੋਗਿਕਾਂ ਵਿਚ ਇਨ੍ਹਾਂ ਦੀ ਸੰਯੋਜਕਤਾ ਮਲਟੀਪ੍ਰਲ ਹੁੰਦੀ ਹੈ ਅਰਥਾਤ ਸ਼ੁਰੂ ਵਿਚ ਵੱਧ ਤੋਂ ਵੱਧ + 3 ਅਤੇ ਪੰਜਵੇਂ ਮੈਂਬਰ ਦੀ + 8 ਹੁੰਦੀ ਹੈ। ਭਾਰੇ ਤੱਤ ਉੱਚ ਸੰਯੋਜਕਤਾ ਜਲਦੀ ਗ੍ਰਹਿਣ ਕਰਦੇ ਹਨ ਅਤੇ ਮਗਰੋਂ ਸੰਯੋਜਕਤਾ ਘਟ ਜਾਂਦੀ ਹੈ ਅਤੇ ਹਰ ਲੜੀ ਦੇ ਤਿੰਨਾਂ ਟਰਮੀਨਲ ਮੈਂਬਰਾਂ ਦੇ ਸਧਾਰਨ ਯੋਗਿਕਾਂ ਲਈ + 3 ਤੋਂ ਨਹੀਂ ਵਧਦੀ। ਟ੍ਰਾਂਜ਼ੀਸ਼ਨ ਤੱਤ ਬੜੀ ਆਸਾਨੀ ਨਾਲ ਸਥਾਈ ਕੰਪੈਲਕਸ ਆਇਨ ਬਣਾਉਂਦੇ ਹਨ। ਇਸ ਦਾ ਕਾਰਨ ਚਾਰਜ ਦਾ ਅਰਧ-ਵਿਆਸ ਨਾਲ ਉੱਚ ਅਨੁਪਾਤ ਅਤੇ ਬੰਧਕਤਾ ਲਈ ਵਰਤੇ ਜਾਣ ਵਾਲੇ ਅਪੂਰਨ ਡੀ. ਆੱਰਬਿਟਲਾਂ ਦੀ ਉਪਲਬਧੀ ਹੈ। ਅਜਿਹੇ ਕੰਪਲੈਕਸਾਂ ਦੀਆਂ ਉਦਾਹਰਣਾਂ $Au(CN)^{-}{}_2$, $AG(CN)^{-}{}_2$ ਅਤੇ $Cu(NH_3)^{++}{}_4$ ਹਨ। ਵਿਟਾਮਿਨ $B_{12}$ ਅਤੇ ਕੋਬਾਲਟ (III) ਕੰਪਲੈਕਸ ਦੀ ਉਦਾਹਰਣ ਹੈ ਜਿਹੜਾ ਕਿ ਆਹਾਰ ਪੁਸ਼ਟੀ ਅਤੇ ਖ਼ੂਨ ਦੇ ਵਾਧੇ ਲਈ ਜ਼ਰੂਰੀ ਹੈ। ਖ਼ੂਨ ਦਾ ਲਾਲ ਪਿਗਮੈਂਟ ਲੋਹਾ (II) ਕੰਪਲੈਕਸ ਹੈ।

ਟ੍ਰਾਂਜ਼ੀਸ਼ਨ ਧਾਤਾਂ ਦੇ ਜ਼ਿਆਦਾਤਰ ਆਇਨ ਅਤੇ ਯੋਗਿਕ ਰੰਗਦਾਰ ਹੁੰਦੇ ਹਨ ਅਤੇ ਇਨ੍ਹਾਂ ਵਿਚੋਂ ਕਈ ਅਨੁਚੁੰਬਕੀ ਹਨ। ਰੰਗ ਅਤੇ ਅਨੁਚੁੰਬਕਤਾ ਦੋਵੇਂ ਡੀ.—ਸਬਸ਼ੈੱਲ ਵਿਚ ਅਯੁਗਮਿਤ ਇਲੈੱਕਟ੍ਰਾੱਨਾਂ ਦੀ ਹੋਂਦ ਨਾਲ ਸਬੰਧਿਤ ਹਨ। ਟ੍ਰਾਂਜ਼ੀਸ਼ਨ ਤੱਤਾਂ ਦੇ ਯੋਗਿਕਾਂ ਅਤੇ ਕੰਪਲੈਕਸ ਆਇਨਾਂ ਦੇ ਚੁੰਬਕੀ ਲੱਛਣਾਂ ਦੇ ਅਧਿਐਨ ਤੋਂ ਇਨ੍ਹਾਂ ਤੱਤਾਂ ਵਿਚ ਰਸਾਇਣਿਕ ਬੰਧਕਤਾ ਬਾਰੇ ਕਾਫ਼ੀ ਕੁਝ ਪਤਾ ਲੱਗਾ ਹੈ। ਉਤਪ੍ਰੇਰਕਾਂ ਦੇ ਤੌਰ ਤੇ ਵੀ ਇਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ।

ਹ. ਪੁ. - ਮੈਕ. ਐਨ. ਸ. ਟ. 14 : 41

**ਟ੍ਰਾਂਜ਼ੀਸ਼ਨ ਬਿੰਦੂ (ਅੰਤਰਕਾਲੀ-ਬਿੰਦੂ)** : ਉਹ ਤਾਪਮਾਨ ਜਿਸ ਉੱਤੇ ਕੋਈ ਪਦਾਰਥ ਸਮੂਹ ਇਕ ਹਾਲਤ ਤੋਂ ਦੂਸਰੀ ਹਾਲਤ ਵਿਚ ਬਦਲਦਾ ਹੈ, ਨੂੰ ਟ੍ਰਾਂਜ਼ੀਸ਼ਨ ਬਿੰਦੂ ਕਿਹਾ ਜਾਂਦਾ ਹੈ। ਇਸ ਸਾਧਾਰਣ ਪਰਿਭਾਸ਼ਾ ਵਿਚ ਪਿਘਲਾਉ ਦਰਜਾ, ਉਬਾਲ-ਦਰਜਾ ਅਤੇ ਜੌਹਰ ਉਡਾਉਣ ਕਿਰਿਆ ਸ਼ਾਮਲ ਹਨ। ਆਮ ਵਰਤੋਂ ਵਿਚ ਸ਼ਬਦ 'ਟ੍ਰਾਂਜ਼ੀਸ਼ਨ ਬਿੰਦੂ' ਇਕ ਠੋਸ ਫ਼ੇਜ਼ ਤੋਂ ਦੂਸਰੇ ਵਿਚ ਤਬਦੀਲੀ ਤੱਕ ਹੀ ਸੀਮਿਤ ਹੈ ਅਰਥਾਤ ਇਹ ਉਹ ਤਾਪਮਾਨ ਹੈ, ਜਿਸ ਉੱਤੇ ਕੋਈ ਪਦਾਰਥ ਇਕ ਰਵੇਦਾਰ ਬਣਤਰ ਤੋਂ ਦੂਸਰੀ ਰਵੇਦਾਰ ਬਣਤਰ ਵਿਚ ਬਦਲਦਾ ਹੈ। ਟ੍ਰਾਂਜ਼ੀਸ਼ਨ ਬਿੰਦੂਆਂ ਦੀਆਂ ਕੁਝ ਵਿਸ਼ੇਸ਼ ਉਦਾਹਰਣਾਂ ਹੇਠ ਅਨੁਸਾਰ ਹਨ :

| | | |
|---|---|---|
| β-Fe (ਅੰਤਹ-ਕੇਂਦ੍ਰਿਤ ਘਣਾਕਾਰ) | ⟶ | γ - Fe (1180° K ਉੱਤੇ) ਫਲਕ-ਕੇਂਦ੍ਰਿਤ ਘਣਾਕਾਰ) |
| $S_8$ (ਰ੍ਹੰਬਿਕ) | ⟶ | $S_8$ (369° K ਉੱਤੇ) (ਮਾੱਨੋਕਲੀਨਿਕ) |
| $CCl_4$ (ਮਾੱਨੋਕਲੀਨਿਕ) | ⟶ | $CCl_4$ (225.5° K ਉੱਤੇ) (ਟੈਟ੍ਰਾੱਗੋਨਲ) |
| $NH_4NO_3$ (β-ਰ੍ਹਾਂਬਿਕ) | ⟶ | $NH_4NO_3$ (305.3° K ਉੱਤੇ) (α-ਰ੍ਹਾਂਬਿਕ) |
| $NH_4NO_3$ (α-ਰ੍ਹਾਂਬਿਕ) | ⟶ | $NH_4NO_3$ (357.4° K. ਉੱਤੇ) (ਟ੍ਰਾਈਗੋਨਲ) |

ਦੂਸਰੀ ਕਿਸਮ ਦਾ ਟ੍ਰਾਂਜ਼ੀਸ਼ਨ ਬਿੰਦੂ ਹੌਲੀ ਹੌਲੀ ਤਬਦੀਲੀ ਦਾ ਲੈਮਡਾ ਪੁਆਇੰਟ ਜਾਂ ਕਿਊਰੀ ਪੁਆਇੰਟ ਉੱਤੇ ਸਿਖ਼ਰ ਤੱਕ ਪਹੁੰਚਣਾ ਹੈ। ਇਹ ਲੱਛਣ ਦੂਸਰੇ ਆਰਡਰ ਵਾਲੇ ਟ੍ਰਾਂਜ਼ੀਸ਼ਨਾਂ ਦਾ ਲੱਛਣਿਕ ਹੁੰਦਾ ਹੈ।

ਹ. ਪੁ. —ਮੈਕ. ਐਨ. ਸ. ਟ. 14 : 52

**ਟ੍ਰਾਟਸਕੀ, ਲੀਓਨ** (Trotskyleon) : ਇਹ ਸੋਵੀਅਤ ਰੂਸ ਦੇ ਬਾਨੀਆਂ ਵਿਚੋਂ ਸੀ ਜੋ ਰੂਸ ਦਾ ਇਕ ਉੱਘਾ ਕਮਿਊਨਿਸਟ ਸਿਧਾਂਤਕਾਰ ਅਤੇ ਇਨਕਲਾਬੀ ਸੀ। ਇਸ ਦਾ ਜਨਮ 26 ਅਕਤੂਬਰ, 1876 ਨੂੰ ਯੂਕਰੇਨ ਵਿਚ ਯਾਨੋਵੇਕਾ ਵਿਖੇ ਹੋਇਆ। ਇਸ ਦਾ ਪਿਤਾ ਡੇਵਿਡ ਬੇਰਾੱਨ ਸਟੀਨ ਇਕ ਯਹੂਦੀ ਕਿਸਾਨ ਸੀ। ਅੱਠ ਸਾਲ ਦੀ ਉਮਰ ਵਿਚ ਇਸ ਨੂੰ ਓਡੇਸਾ ਵਿਖੇ ਵਿਦਿਆ ਪ੍ਰਾਪਤੀ ਲਈ ਭੇਜਿਆ ਗਿਆ। ਸੰਨ 1896 ਵਿਚ ਇਹ ਆਪਣੀ ਪੜ੍ਹਾਈ ਮੁਕੰਮਲ ਕਰਨ ਲਈ ਨਿਕੋਲਾਯੇਵ ਆਇਆ ਅਤੇ ਇਸ ਦਾ ਝੁਕਾਅ

ਰੂਪੋਸ਼ ਸਮਾਜਵਾਦੀ ਜਥੇਬੰਦੀ ਵੱਲ ਹੋ ਗਿਆ। ਇਹ ਸੋਵੀਅਤ ਰਾਜ ਦੇ ਬਾਨੀਆ ਵਿਚੋਂ ਇਕ ਸੀ। ਇਸ ਦਾ ਅਸਲ ਨਾਂ ਲੈੱਫ ਡੇਵਿਨੋਵਿਚ ਬਰਾੱਨਸਟੀਨ ਸੀ।



**ਲੀਓਨ ਟ੍ਰਾਟਸਕੀ**

ਆਪਣੇ ਕਾਲਜ ਸਮੇਂ ਦੌਰਾਨ ਹੀ ਟ੍ਰਾਟਸਕੀ ਕਈ ਇਨਕਲਾਬੀ ਗਤੀਵਿਧੀਆਂ ਨਾਲ ਜੁੜਿਆ ਰਿਹਾ ਜਿਸ ਕਾਰਨ ਜਨਵਰੀ, 1898 ਵਿਚ ਇਸ ਨੂੰ ਕੈਦ ਕਰਕੇ ਸਾਇਬੇਰੀਆ ਭੇਜ ਦਿੱਤਾ ਗਿਆ। ਇੱਥੇ ਇਹ ਕੱਟੜ ਮਾਰਕਸਵਾਦੀ ਅਤੇ ਸੋਸ਼ਲ ਡੈਮੋਕ੍ਰੇਟਿਕ ਪਾਰਟੀ ਦਾ ਮੈਂਬਰ ਬਣਿਆ। ਸੰਨ 1902 ਵਿਚ 'ਟ੍ਰਾਟਸਕੀ' ਦੇ ਨਾਂ ਹੇਠ ਜਾਲੀ ਪਾਸਪੋਰਟ ਬਣਵਾ ਕੇ ਇਥੋਂ ਭੱਜ ਨਿਕਲਿਆ ਅਤੇ ਸਵਿਟਜ਼ਰਲੈਂਡ ਆ ਕੇ ਇਥੋਂ ਦੇ ਦੂਜੇ ਸੋਸ਼ਲ ਡੈਮੋਕ੍ਰੈਟ ਜਲਾਵਤਨੀਆਂ ਵਿਚ ਸ਼ਾਮਲ ਹੋਇਆ। ਜੁਲਾਈ 1903, ਵਿਚ ਬ੍ਰਸਲਜ ਅਤੇ ਲੰਡਨ ਵਿਖੇ ਹੋਣ ਵਾਲੀ ਰਸ਼ੀਅਨ ਸੋਸ਼ਲ 'ਡੈਮੋਕ੍ਰੈਟਿਕ ਵਰਕਰਜ਼ ਪਾਰਟੀ' ਦੀ ਦੂਜੀ ਕਾਂਗਰਸ ਵਿਚ ਇਸ ਨੇ ਲੈਨਿਨ ਦਾ ਸਾਥ ਛੱਡ ਦਿੱਤਾ ਅਤੇ ਮੈਨਸ਼ਵਿਕ ਧੜੇ ਵਿਚ ਸ਼ਾਮਲ ਹੋ ਗਿਆ।

ਸੰਨ 1905 ਵਿਚ ਇਨਕਲਾਬੀ ਹਲਚਲ ਦੌਰਾਨ ਇਹ ਰੂਸ-ਵਾਪਿਸ ਆ ਗਿਆ ਅਤੇ ਸੇਂਟ ਪੀਟਰਜ਼ਬਰਗ (ਹੁਣ ਲੇਨਿਨਗ੍ਰਾਦ) ਵਿਚ ਵਿਦ੍ਰੋਹੀਆਂ ਦਾ ਉੱਘਾ ਨੇਤਾ ਬਣ ਗਿਆ। ਇਸ ਨੂੰ ਕੈਦ ਕਰ ਲਿਆ ਗਿਆ ਅਤੇ ਆਪਣੀ ਕੈਦ ਦੌਰਾਨ ਹੀ ਇਸ ਨੇ ਰਿਜ਼ਲਟਸ ਐਂਡ ਪ੍ਰਾਸਪੈੱਕਟਸ' ਨਾਂ ਦੀ ਕਿਤਾਬ ਲਿਖੀ ਜਿਹੜੀ ਇਸ ਦੀਆਂ ਉੱਘੀਆਂ ਕਿਰਤਾਂ ਵਿਚੋਂ ਇਕ ਹੈ। ਇਸ ਵਿਚ ਇਸ ਨੇ ਰੂਸ ਵਿਚ ਇਨਕਲਾਬ ਦੇ ਭੱਵਿਖ ਬਾਰੇ ਮਾਰਕਸ ਦੇ ਆਧਾਰ ਤੇ ਆਪਣੀ ਵਿਆਖਿਆ ਦਿੱਤੀ। ਇਸ ਦੀ ਇਹ ਵਿਆਖਿਆ ਹੀ 'ਸਥਾਈ ਅੰਦੋਲਨ' ਦਾ ਆਧਾਰ ਤੱਤ ਬਣੀ ਜਿਸ ਦੌਰਾਨ ਮੱਧ ਸ਼੍ਰੇਣੀ ਦੇ ਲੋਕਾਂ ਦਾ ਅੰਦਲੋਨ ਕਾਰਜਕਾਰੀ ਸ਼੍ਰੇਣੀ ਨਾਲ ਰਲ ਗਿਆ। ਇਸ ਸਮੇਂ ਦੌਰਾਨ ਹੀ ਪੂੰਜੀਵਾਦ ਵਿਰੁੱਧ ਕਾਮਿਆਂ ਦਾ ਵਿਦਰੋਹ ਪੂਰੇ ਸੰਸਾਰ ਵਿਚ ਫੈਲ ਗਿਆ।

ਸੰਨ 1907 ਵਿਚ ਦੂਜੀ ਵਾਰ ਸਾਇਬੇਰੀਆ ਵਿਖੇ ਜਲਾਵਤਨ ਕਰਨ ਤੇ ਟ੍ਰਾਟਸਕੀ ਇਕ ਵਾਰ ਫੇਰ ਭੱਜ ਕੇ ਵੀਆਨਾ ਚਲਾ ਗਿਆ। ਪਹਿਲੇ ਵਿਸ਼ਵ ਯੁੱਧ ਛਿੜਨ ਤੇ ਇਹ ਰਸ਼ੀਅਨ ਸੋਸ਼ਲ ਡੈਮੋਕ੍ਰੇਟ ਦੇ ਨਾਲ ਚਲਾ ਗਿਆ ਅਤੇ ਜਾਰਸ਼ਾਹੀ ਵਲੋਂ ਛੇੜੀ ਜੰਗ ਦੀ ਮੁਖ਼ਾਲਫਤ ਕੀਤੀ। ਇਹ ਵੀਆਨਾ ਤੇ ਸਵਿਟਜ਼ਰਲੈਂਡ ਅਤੇ ਫਿਰ ਪੈਰਿਸ ਆਇਆ। ਜੰਗ ਵਿਰੋਧੀ ਨੀਤੀਆਂ ਕਾਰਨ ਇਸ ਨੂੰ ਫ਼ਰਾਂਸ ਅਤੇ ਸਪੇਨ ਦੋਹਾਂ ਥਾਵਾਂ ਤੋਂ ਕੱਢ ਦਿੱਤਾ ਗਿਆ। ਸੰਨ 1917 ਵਿਚ ਇਹ ਨਿਊਯਾਰਕ ਪਹੁੰਚਿਆ। ਇਥੇ ਇਸ ਦਾ ਮੇਲ ਬਾਲਸਵਿਕ ਸਿਧਾਂਤਕਾਰ ਨਿਕੋਲਾਈ ਬੁਖ਼ਰੀਨ ਨਾਲ ਹੋਇਆ ਅਤੇ ਉਸ ਦੇ ਨਾਲ ਰਲ ਕੇ ਇਕ ਰੂਸੀ ਅਖ਼ਬਾਰ ਨੌਵੀਮਾਰ (ਨਵੀਂ ਦੁਨੀਆ) ਦੀ ਸੰਪਾਦਕੀ ਕਰਨ ਲਗਾ। ਸੰਨ 1917 ਦੇ ਅੰਦੋਲਨ ਵਿਚ ਜ਼ਰੂਰੀ ਯੋਜਨਾਵਾਂ ਮੁਹਈਆ ਕਰਵਾਈਆਂ। ਮਾਰਚ, 1917 ਵਿਚ ਜ਼ਾਰ ਦੇ ਗੱਦੀਓਂ ਹੱਟਣ ਉਪਰੰਤ ਇਹ ਆਪਣੇ ਮੈਨਸ਼ਵਿਕ ਸਾਥੀਆਂ ਨਾਲ ਵਾਪਿਸ ਆ ਕੇ ਬਾਲਸ਼ਵਿਕ ਪਾਰਟੀ ਵਿਚ ਸ਼ਾਮਲ ਹੋ ਗਿਆ। ਮਈ 1917 ਵਿਚ ਇਹ ਪੈਟਰੋਗ੍ਰਾਦ ਪਹੁੰਚ ਕੇ ਖੱਬੇ ਪੱਖੀ ਮੈਨਸ਼ਵਿਕ ਧੜੇ ਦਾ ਨੇਤਾ ਅਤੇ ਲੈਨਿਨ ਦਾ ਨਜ਼ਦੀਕੀ ਸਲਾਹਕਾਰ ਬਣ ਗਿਆ।

ਨਵੀਂ ਸੋਵੀਅਤ ਸਰਕਾਰ ਬਣਨ ਤੇ ਟ੍ਰਾਟਸਕੀ ਬਦੇਸ਼ੀ ਮਾਮਲਿਆਂ ਦਾ ਕਾਮਿਸਾਰ ਨਿਯੁਕਤ ਹੋਇਆ ਅਤੇ ਇਸ ਨੇ ਬ੍ਰੈਸਟ ਨਿਵੋਟਸਕ ਦੀ ਸੰਧੀ ਵਿਚ ਮੁੱਖ ਭੂਮਿਕਾ ਅਦਾ ਕੀਤੀ ਪਰ ਸ਼ਾਂਤੀ ਦੀਆਂ ਸ਼ਰਤਾਂ ਦੇ ਵਿਰੋਧ ਵਿਚ ਇਸ ਨੇ ਸੰਧੀ ਤੇ ਹਸਤਾਖ਼ਰ ਨਹੀਂ ਕੀਤੇ ਅਤੇ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ। ਤਰੁੰਤ ਹੀ ਇਸ ਨੂੰ ਜੰਗੀ ਮਾਮਲਿਆਂ ਦਾ ਕਾਮਿਸਾਰ ਬਣਾਇਆ ਗਿਆ। ਇਸ ਅਹੁਦੇ ਤੇ ਰਹਿੰਦੇ ਹੋਏ ਇਸ ਨੇ ਪੁਰਾਣੀ ਰੂਸੀ ਫ਼ੌਜ ਦੀ ਥਾਂ ਨਵੀਂ ਕਮਿਊਨਿਸਟ ਫ਼ੌਜ ਤਿਆਰ ਕੀਤੀ ਜੋ ਵਧੇਰੇ ਤਾਕਤਵਰ ਅਤੇ ਅਨੁਸ਼ਾਸਤ ਸੀ। ਸੰਨ 1925 ਵਿਚ ਇਸ ਨੂੰ ਇਸ ਅਹੁਦੇ ਤੋਂ ਅਲਗ ਕਰ ਦਿੱਤਾ ਗਿਆ।

ਸੋਵੀਅਤ ਰਾਜ ਦੇ ਯੁੱਧ ਸਮਾਜਵਾਦ ਪੜਾਅ ਅਤੇ ਗ੍ਰਹਿ ਯੁੱਧ ਦੌਰਾਨ ਇਸ ਨੂੰ ਸਪੱਸ਼ਟ ਰੂਪ ਵਿਚ ਲੈਨਿਨ ਤੋਂ ਬਾਅਦ ਦੂਜੇ ਨੰਬਰ ਤੇ ਮੰਨਿਆ ਗਿਆ। ਇਹ ਸੰਨ 1919 ਵਿਚ ਸਥਾਪਿਤ ਉੱਘੀ ਕਮਿਊਨਿਸਟ ਪਾਰਟੀ ਪੋਲਿਟਬਿਊਰੋ ਦੇ ਮੁੱਢਲੇ ਮੈਂਬਰਾਂ ਵਿਚੋਂ ਸੀ।

ਲੈਨਿਨ ਦੀ ਮੌਤ ਤੋਂ ਬਾਅਦ ਟ੍ਰਾਟਸਕੀ ਵੀ ਸਟਾਲਿਨ ਨਾਲ ਲੈਨਿਨ ਦੇ ਉਤਰਾਧਿਕਾਰੀ ਦੀ ਦੌੜ ਵਿਚ ਸ਼ਾਮਲ ਸੀ। ਸੰਨ 1926 ਵਿਚ ਇਸ ਨੂੰ ਪੋਲਿਟਬਿਊਰੋ ਤੋਂ ਹਟਾ ਦਿੱਤਾ ਗਿਆ ਅਤੇ ਸੰਨ 1927 ਵਿਚ ਇਸ ਨੂੰ ਇਸ ਦੇ ਅਨੁਯਾਈਆਂ ਨੂੰ ਕਮਿਊਨਿਸਟ ਪਾਰਟੀ ਵਿਚੋਂ ਕੱਢ ਦਿੱਤਾ ਗਿਆ।

ਫ਼ਰਵਰੀ, 1929 ਵਿਚ ਟ੍ਰਾਟਸਕੀ ਨੂੰ ਸੋਵੀਅਤ ਯੂਨੀਅਨ ਤੋਂ ਦੇਸ਼ ਨਿਕਾਲਾ ਦੇ ਦਿੱਤਾ ਗਿਆ। ਇਹ ਤੁਰਕੀ ਚਲਾ ਗਿਆ ਅਤੇ ਸੰਨ 1933 ਤੱਕ ਇਥੇ ਰਿਹਾ। ਇਥੇ ਇਸ ਨੇ ਸਵੈ-ਜੀਵਨੀ ਅਤੇ ਰੂਸੀ ਇਨਕਲਾਬ ਦਾ ਇਤਿਹਾਸ ਲਿਖਿਆ। ਹਿਟਲਰ ਦੀ ਜਿੱਤ ਤੋਂ ਬਾਅਦ ਇਸ ਨੇ ਕਮਿਊਨਿਸਟ ਇੰਟਰਨੈਸ਼ਨਲ ਵਿਚ ਸੁਧਾਰ ਕਰਨ ਦੇ ਵਿਚਾਰ ਨੂੰ ਛੱਡ ਕੇ ਆਪਣੇ ਅਨੁਯਾਈਆਂ ਨਾਲ ਮਿਲ ਕੇ ਨਵੀਂ ਇਨਕਲਾਬੀ ਪਾਰਟੀ 'ਫੋਰਥ ਇੰਟਰਨੈਸ਼ਨਲ' ਬਣਾਈ। ਬਾਅਦ ਵਿਚ ਇਹ ਫ਼ਰਾਂਸ ਗਿਆ ਅਤੇ ਸੰਨ 1935 ਵਿਚ ਇਸ ਨੂੰ ਇਥੋਂ ਵੀ ਦੇਸ਼ ਨਿਕਾਲਾ ਮਿਲਣ ਕਰਕੇ ਇਹ ਨਾਰਵੇਂ ਚਲਾ ਗਿਆ।

ਸੰਨ 1936 ਵਿਚ ਟ੍ਰਾਟਸਕੀ ਨੂੰ ਫ਼ਰਾਂਸ ਜਾਣ ਲਈ ਮਜਬੂਰ ਹੋਣਾ ਪਿਆ ਅਤੇ ਸੰਨ 1936 ਵਿਚ ਸੋਵੀਅਤ ਦਬਾਅ ਹੇਠ ਇਸ ਨੂੰ ਮੈਕਸੀਕੋ ਵਿਖੇ ਸ਼ਰਨ ਲੈਣੀ ਪਈ। ਇਥੇ ਇਹ ਕਾਇਓਕਾਨ ਉਪਨਗਰ ਵਿਖੇ ਵੱਸ ਗਿਆ। ਸੰਨ 1936-38 ਦੌਰਾਨ ਸੋਵੀਅਤ ਸਰਕਾਰ ਨੇ ਇਸ ਦੀ ਗ਼ੈਰ ਮੌਜੂਦਗੀ ਵਿਚ ਇਸ ਤੇ ਸੋਵੀਅਤ ਵਿਰੁੱਧ ਸਾਜ਼ਸ਼ ਕਰਨ ਦਾ ਦੋਸ਼ ਲਗਾਇਆ ਅਤੇ ਇਸ ਦੇ ਕਈ ਸਾਥੀਆਂ ਨੂੰ 'ਮਾਸਕੋ ਵਿਦਰੋਹ ਅਦਾਲਤੀ ਮੁਕਦਮਿਆਂ' ਦੌਰਾਨ ਫ਼ਾਂਸੀ ਦੇ ਦਿੱਤੀ ਗਈ।

20 ਅਗਸਤ, 1940 ਨੂੰ ਟ੍ਰਾਟਸਕੀ ਨੂੰ ਇਸਦੇ ਘਰ ਵਿਚ ਹੀ ਸਵਾਲਿਨਵਾਦੀ ਨੇ ਛੁਰਾ ਘੋਪਿਆ ਅਤੇ ਉਸ ਦੇ ਦੂਸਰੇ ਦਿਨ ਹੀ ਇਸ ਦੀ ਮੌਤ ਹੋ ਗਈ।

ਟ੍ਰਾਟਸਕੀ ਦੀਆਂ ਸਾਰੀਆਂ ਕਿਰਤਾਂ ਇਸ ਦੀ ਤੀਖਣ ਬੁੱਧੀ ਅਤੇ ਜੋਸ਼ੀਲੇ ਕੱਟੜਪੁਣੇ ਵਿਚ ਰੰਗੀਆਂ ਹੋਈਆਂ ਹਨ। ਇਨ੍ਹਾਂ ਕਿਰਤਾਂ ਦਾ ਅੰਗ੍ਰੇਜ਼ੀ ਅਨੁਵਾਦ ਵੀ ਹੋਇਆ ਹੈ—'ਲੈਨਿਨ' (1925), 'ਮਾਈ ਲਾਈਫ਼' (1930) ਅਤੇ 'ਹਿਸਟਰੀ ਆਫ਼ ਰਸ਼ੀਅਨ ਰੈਵੋਲਿਊਸ਼ਨ' (ਤਿੰਨ ਜਿਲਦਾਂ—1932) ਇਸ ਦੀਆਂ ਮੁੱਖ ਕਿਰਤਾਂ ਹਨ।

ਹ. ਪੁ. -ਐਨ. ਬ੍ਰਿ. ਮਾ. 11 : 944; ਐਨ. ਅਮੈ. 27 : 157; ਐਨ. ਬ੍ਰਿ. ਮੈਂ. 18 : 717

**ਟ੍ਰਾਟਸਕੀਵਾਦ** **(Trotskyism)** : ਇਹ ਇਕ ਮਾਰਕਸਵਾਦੀ ਵਿਚਾਰਧਾਰਾ ਹੈ, ਜਿਹੜੀ ਰੂਸੀ ਬਾਲਸ਼ਵਿਕ ਪਾਰਟੀ ਦੇ ਉੱਘੇ ਸਿਧਾਂਤਕਾਰ ਅਤੇ ਰੂਸੀ ਇਨਕਲਾਬ ਦੇ ਆਗੂ ਲਿਉਨ ਟ੍ਰਾਟਸਕੀ ਦੇ ਸਿਧਾਂਤ ਤੇ ਆਧਾਰਿਤ ਹੈ। 1920ਵੇਂ ਅਤੇ 1930ਵੇਂ ਵਰ੍ਹਿਆਂ ਦੌਰਾਨ ਰੂਸੀ ਕੰਮਿਊਨਿਸਟ ਸਰਕਲਾਂ ਵਿਚ ਟ੍ਰਾਟਸਕੀਵਾਦ ਸਟਾਲਿਨਵਾਦ ਦਾ ਮੁੱਢਲਾ ਸਿਧਾਂਤਕ ਟੀਚਾ ਬਣਿਆ।

ਟ੍ਰਾਟਸਕੀਵਾਦ ਅਨੁਸਾਰ ਆਰਥਿਕ ਪ੍ਰਣਾਲੀ ਨੂੰ ਰਾਸ਼ਟਰੀ ਪ੍ਰਣਾਲੀ ਦੀ ਥਾਂ ਵਿਸ਼ਵ ਪ੍ਰਣਾਲੀ ਦੇ ਰੂਪ ਵਿਚ ਦੇਖਿਆ ਜਾਣਾ ਚਾਹੀਦਾ ਹੈ ਕਿਉਂਕਿ ਹਰ ਰਾਸ਼ਟਰੀ ਆਰਥਿਕ ਵਿਕਾਸ ਵਿਸ਼ਵ ਦੀ ਵਪਾਰਕ ਮੰਡੀ ਦੇ ਕਾਨੂੰਨਾਂ ਤੋਂ ਪ੍ਰਭਾਵਿਤ ਹੁੰਦਾ ਹੈ। ਇਸੇ ਤਰ੍ਹਾਂ ਟ੍ਰਾਟਸਕੀਵਾਦ ਅਨੁਸਾਰ ਰੂਸੀ ਇਨਕਲਾਬ ਦੀ ਸਦੀਵੀ ਸਫ਼ਲਤਾ ਹਰੇਕ ਦੇਸ਼ ਦੇ ਇਨਕਲਾਬ ਖ਼ਾਸ ਕਰਕੇ ਪੱਛਮੀ ਯੂਰਪ ਦੇ ਇਨਕਲਾਬ ਤੇ ਨਿਰਭਰ ਹੈ। ਇਸ ਵਾਦ ਅਨੁਸਾਰ ਇਨਕਲਾਬੀ ਵਰਗ ਤੇ ਮਜ਼ਦੂਰ ਵਰਗ ਦੀ ਸਰਦਾਰੀ ਹੋਣੀ ਚਾਹੀਦੀ ਹੈ, ਕਿਉਂਕਿ ਇਨ੍ਹਾਂ ਦੀ ਉਦਯੋਗ ਅਤੇ ਬਾਕੀ ਅਰਥਚਾਰੇ ਵਿਚ ਬੜੀ ਅਹਿਮ ਭੂਮਿਕਾ ਹੈ।

ਟ੍ਰਾਟਸਕੀ ਦੇ ਸਦੀਵੀ ਇਨਕਲਾਬ ਦੇ ਮੁਕਾਬਲੇ ਤੇ ਸਟਾਲਿਨ ਦਾ ਦੇਸ਼ ਵਿਚ ਸਮਾਜਵਾਦ ਸਵੈ-ਨਿਰਭਰਤਾ ਅਤੇ ਸਵੈ ਕੇਂਦਰਿਤ ਹੋਣ ਦਾ ਨਾਅਰਾ 1924 ਈ. ਵਿਚ ਬੁਲੰਦ ਹੋਇਆ। ਇਸ ਨੇ ਵਿਸ਼ਵ ਦੇ ਅਰਥਚਾਰੇ ਨੂੰ ਰਾਸ਼ਟਰੀ ਪ੍ਰਣਾਲੀਆਂ ਦਾ ਮਿਸ਼ਰਣ ਦਸਿਆ ਜਿਸ ਨਾਲ ਬਿਨਾਂ ਕਿਸੇ ਹੋਰ ਦੀ ਮਦਦ ਤੋਂ ਸਮਾਜਵਾਦ ਦੀ ਸਥਾਪਨਾ ਬੜੀ ਆਸਾਨੀ ਨਾਲ ਹੋ ਸਕਦੀ ਹੈ।

ਸੋਵੀਅਤ ਯੂਨੀਅਨ ਦੀਆਂ ਉਤਪਾਦਨ ਸ਼ੀਲ ਸ਼ਕਤੀਆਂ ਦਾ ਵਿਕਾਸ ਕਮਿਊਨਿਸਟ ਪਾਰਟੀ ਦੇ ਹੱਥ ਵਿਚ ਸੀ ਜਿਹੜੀ 1920 ਵਿਚ ਵਿਕਸਤ ਹੋਣੀ ਸ਼ੁਰੂ ਹੋ ਗਈ ਸੀ। 1924 ਈ. ਵਿਚ ਟ੍ਰਾਟਸਕੀ ਨੇ ਅਫ਼ਸਰਸ਼ਾਹੀ ਵਿਰੁੱਧ ਜਹਾਦ ਖੜਾ ਕਰ ਦਿੱਤਾ। ਇਸ ਨੇ ਪਾਰਟੀ ਦੇ ਅੰਦਰ ਅਤੇ ਬਾਹਰ ਹੋਰ ਆਜ਼ਾਦੀ ਦੀ ਮੰਗ ਕੀਤੀ, ਜਿਸ ਦਾ ਭਾਵ ਹਰ ਪ੍ਰਕਾਰ ਦੇ ਕਾਮਿਆਂ ਨੂੰ ਕੰਮ ਤੇ ਅਤੇ ਪਾਰਟੀ ਸੈੱਲਾਂ ਵਿਚ ਜ਼ਿਆਦਾ ਆਜ਼ਾਦੀ ਦੇਣਾ ਸੀ।

ਸਟਾਲਿਨ ਨੇ ਸੱਤਾ ਵਿਚ ਆਉਣ ਤੋਂ ਬਾਅਦ ਟ੍ਰਾਟਸਕੀ ਅਤੇ ਹੋਰ ਵਿਰੋਧੀਆਂ ਨੂੰ 1929 ਈ. ਵਿਚ ਦੇਸ਼ ਨਿਕਾਲਾ ਦੇ ਦਿੱਤਾ। ਇਸ ਤੋਂ ਮਗਰੋਂ ਟ੍ਰਾਟਸਕੀਵਾਦੀਆਂ ਨੇ ਸੋਵੀਅਤ ਅਫ਼ਸਰਸ਼ਾਹੀ ਵਿਰੁੱਧ ਹੋਰ ਤੇਜ਼ੀ ਨਾਲ ਆਵਾਜ਼ ਉਠਾਈ ਇਸ ਨੂੰ ਬੈਨਾਪਾਰਟਿਸਟ (Bonapartist) ਆਖਿਆ ਜਿਸ ਦਾ ਮਤਲਬ ਇਕ ਆਦਮੀ ਦੀ ਡਿਕਟੇਟਰਸ਼ਿਪ ਸੀ। ਇਸ ਅਨੁਸਾਰ ਉਤਪਾਦਨ ਦਾ ਰਾਸ਼ਟਰੀਕਰਣ ਤਾਂ ਹੋ ਗਿਆ ਸੀ ਪਰ ਦੇਸ਼ ਵਿਚ ਅਫ਼ਸਰਸ਼ਾਹੀ ਦਾ ਰਾਜ ਚਲਦਾ ਸੀ।

1930 ਵਿਆਂ ਦੇ ਆਰੰਭ ਵਿਚ ਜਰਮਨ ਵਿਚ ਫਾਸ਼ੀਵਾਦ ਵਿਕਸਤ ਹੋਣ ਨਾਲ ਕੋਮਿੰਟਰਨ ਦਾ ਸਟਾਲਿਨ ਦੇ ਅਧੀਨ ਹੋਣ ਤੇ ਟ੍ਰਾਟਸਕੀਵਾਦੀਆਂ ਨੇ ਫਾਸ਼ੀਵਾਦ ਵਿਰੁੱਧ ਲੜਾਈ ਕਰਨ ਅਤੇ ਕੋਮਿੰਟਰਨ ਨੂੰ ਬਦਲਣ ਲਈ ਸਾਂਝੇ ਮੋਰਚੇ ਦੀ ਵਕਾਲਤ ਕੀਤੀ।

1940 ਵਿਚ ਟ੍ਰਾਟਸਕੀ ਦੀ ਮੌਤ ਤੋਂ ਬਾਅਦ ਟ੍ਰਾਟਸਕੀ ਦੀ ਇਹ ਲਹਿਰ ਲਗਭਗ ਖ਼ਤਮ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 10 : 143

**ਟ੍ਰਾਟ** : ਪ੍ਰਾਂਤ—ਦੱਖਣ ਪੂਰਬੀ ਥਾਈਲੈਂਡ ਦਾ ਇਕ ਪ੍ਰਾਂਤ ਹੈ ਜਿਸ ਦਾ ਖੇਤਰਫਲ 2,819 ਵ. ਕਿ. ਮੀ. ਅਤੇ ਆਬਾਦੀ 141,728 (1982) ਹੈ। ਇਸ ਦੇ ਪੂਰਬ ਵੱਲ ਕੰਬੋਡੀਆ ਅਤੇ ਦੱਖਣ ਵਲ ਥਾਈਲੈਂਡ ਦੀ ਖਾੜੀ ਹੈ। ਇਸ ਪ੍ਰਾਂਤ ਵਿਚ ਦਲਦਲੀ ਖੇਤਰ ਤੋਂ ਇਲਾਵਾ ਤੱਟ ਤੋਂ ਪਾਰ ਸਮੁੰਦਰ ਵਿਚਲੇ ਕਈ ਟਾਪੂ ਵੀ ਸ਼ਾਮਲ ਹਨ। ਚੌਲਾਂ ਦੀ ਕਾਸ਼ਤ ਅਤੇ ਸਮੁੰਦਰ ਵਿਚੋਂ ਮੱਛੀਆਂ ਫੜਨਾ ਇਥੋਂ ਦੇ ਲੋਕਾਂ ਦੇ ਮੁੱਖ ਧੰਦੇ ਹਨ।

ਹ. ਪੁ.-ਐਨ. ਬ੍ਰਿ. ਮਾ. 10 : 100

**ਟ੍ਰਾਟ** : ਸ਼ਹਿਰ—ਦੱਖਣੀ-ਪੂਰਬੀ ਥਾਈਲੈਂਡ ਦੇ ਟ੍ਰਾਟ ਪ੍ਰਾਂਤ ਦਾ ਪ੍ਰਸ਼ਾਸਕੀ ਸਦਰ ਮੁਕਾਮ ਅਤੇ ਛੋਟੀ ਜਿਹੀ ਬੰਦਰਗਾਹ ਹੈ ਜਿਹੜੀ ਬੰਗਲਾ ਦੇਸ਼ ਤੋਂ ਚਾਚੰਗਸਾਓ ਵੱਲ ਜਾਂਦੇ ਸੜਕ-ਮਾਰਗ ਉਪਰ ਸਥਿਤ ਹੈ।

ਆਬਾਦੀ – 10,958 (1982)

12° 14′ ਉ. ਵਿਥ.; 102° 33′ ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 10 : 100

**ਟਰਾਂਟੋ** : ਓਹਾਈਓ ਰਾਜ (ਸ.ਰ.ਅ.) ਵਿਚ ਜ਼ੈਫਰਸਨ ਕਾਊਂਟੀ ਦਾ ਸ਼ਹਿਰ ਹੈ ਜੋ ਸਟਿਊਬਨਵਿਲ ਦੇ ਉੱਤਰ ਵਲ 11 ਕਿ. ਮੀ. ਦੀ ਦੂਰੀ ਉੱਤੇ ਓਹਾਈਓ ਦਰਿਆ ਦੇ ਕੰਢੇ ਅਤੇ ਪੈਨਸਿਲਵੇਨੀਆ ਰੇਲ-ਮਾਰਗ ਉਪਰ ਸਥਿਤ ਹੈ। ਇਸ ਸ਼ਹਿਰ ਦੀ ਯੋਜਨਾ 1818 ਈ. ਵਿਚ ਬਣਾਈ ਗਈ ਸੀ, ਉਸ ਸਮੇਂ ਇਸ ਦਾ ਨਾਂ ਨਿਊਬਰਗ ਸੀ, ਜਿਹੜਾ 1881 ਵਿਚ ਬਦਲ ਕੇ ਟਰਾਂਟੋ ਕਰ ਦਿੱਤਾ ਗਿਆ। ਅੱਜਕਲ੍ਹ ਇਥੇ ਕਈ ਕਿਸਮ ਦੀਆਂ ਸੱਨਅਤਾਂ ਉੱਨਤ ਹਨ। ਸਟੀਲ ਦੀਆਂ ਚਾਦਰਾਂ, ਟਿਨ ਪਲੇਟਾਂ, ਕਾਗ਼ਜ਼, ਅਕਸੀ ਸ਼ੀਸ਼ੇ, ਮਿੱਟੀ ਦੀਆਂ ਚੀਜ਼ਾਂ ਅਤੇ ਨਾਲੀਆਂ ਦੇ ਪਾਈਪ ਬਣਾਏ ਜਾਂਦੇ ਹਨ।

ਆਬਾਦੀ—7,705 (1970)

ਹ. ਪੁ.-ਐਨ. ਅਮੈ. 26 : 702

**ਟਰਾਂਟੋ** : ਕੈਨੇਡਾ ਦਾ ਇਕ ਵੱਡਾ ਸ਼ਹਿਰ, ਦੇਸ਼ ਦੀ ਪ੍ਰਮੁੱਖ ਬੰਦਰਗਾਹ ਅਤੇ ਆਂਟੇਰੀਓ ਪ੍ਰਾਂਤ ਦੀ ਰਾਜਧਾਨੀ ਹੈ। ਇਹ ਮਾਂਟ੍ਰੀਆਲ ਤੋਂ 547 ਕਿ. ਮੀ. ਪੱਛਮ ਵਿਚ ਅਤੇ ਡਿਟਰਾਇਟ ਤੋਂ 364 ਕਿ. ਮੀ. ਉੱਤਰ-ਪੂਰਬ ਵਿਚ ਝੀਲ ਆਂਟੇਰੀਓ ਦੇ ਉੱਤਰੀ ਸਿਰੇ ਉਪਰ ਵਾਕਿਆ ਹੈ। ਸੇਂਟ ਲਾਰੈਂਸ ਦਰਿਆ ਇਸਨੂੰ ਅੰਧ ਮਹਾਂਸਾਗਰ ਨਾਲ ਜੋੜਦਾ ਹੈ। ਵਧੀਆ ਬੰਦਰਗਾਹ ਕਰਕੇ ਅੱਜਕਲ੍ਹ ਇਹ ਦੇਸ਼ ਦਾ ਤਜਾਰਤੀ ਅਤੇ ਢੋਆ-ਢੁਆਈ ਦਾ ਵੱਡਾ ਕੇਂਦਰ ਹੈ। ਇਸ ਦੇ ਨੇੜੇ ਹੀ ਸੰਯੁਕਤ ਰਾਜ ਅਮਰੀਕਾ ਦੇ ਨਿਊਯਾਰਕ ਅਤੇ ਸ਼ਿਕਾਗੋ ਸਨੱਅਤੀ ਕੇਂਦਰ ਆਬਾਦ ਹਨ ਅਤੇ ਇਹ ਇਨ੍ਹਾਂ ਸ਼ਹਿਰਾਂ ਦੇ ਤਿਆਰ ਕੀਤੇ ਮਾਲ ਦੀ ਮੰਡੀ ਵੀ ਹੈ। ਮੌਜੂਦਾ ਟਰਾਂਟੋ 5 ਬਰੋਆਂ ਅਤੇ ਮੁੱਖ ਸ਼ਹਿਰ ਸਮੇਤ 6 ਮਿਉਂਸਪਲਟੀਆਂ ਵਿਚ ਵੰਡਿਆ ਹੋਇਆ ਹੈ।

ਸ਼ਹਿਰ ਵਿਚ ਅਨੇਕਾਂ ਹੀ ਅਸਮਾਨ ਨੂੰ ਛੋਹਦੀਆਂ ਉੱਚੀਆਂ ਇਮਾਰਤਾਂ ਬਣੀਆਂ ਹੋਈਆਂ ਹਨ। ਟਰਾਂਟੋ ਸ਼ਹਿਰ ਖਾੜੀ ਤੋਂ ਆਰੰਭ ਹੋ ਕੇ ਪੱਧਰੇ ਜਿਹੇ ਮੈਦਾਨਾਂ ਉੱਤੇ ਉਸਾਰਿਆ ਗਿਆ ਹੈ। ਇਥੋਂ ਦਾ ਮੁੱਖ

ਆਂਟੇਰੀਓ ਪ੍ਰਾਂਤ ਦੇ ਕੁਦਰਤੀ ਸਾਧਨ ਅਤੇ ਪਣ-ਬਿਜਲੀ ਯੋਜਨਾਵਾਂ ਇਸ ਦੇ ਸਨੱਅਤੀ ਵਿਕਾਸ ਵਿਚ ਕਾਫ਼ੀ ਯੋਗਦਾਨ ਪਾਉਂਦੀਆਂ ਹਨ। ਸਾਰੇ ਦੇਸ਼ ਦੀਆਂ ਤਿਆਰ ਵਸਤਾਂ ਦਾ ਅੱਧਾ ਭਾਗ ਇਸੇ ਸ਼ਹਿਰ ਅਤੇ ਇਸ ਦੇ ਆਸਪਾਸ ਤਿਆਰ ਹੁੰਦਾ ਹੈ। ਸ਼ਹਿਰ ਅਤੇ ਸਾਰੀਆਂ ਸਨੱਅਤੀ ਵਸਤਾਂ ਦਾ ਨਿਰਯਾਤ ਬੰਦਰਗਾਹ ਤੋਂ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਇਮਾਰਤ-ਉਸਾਰੀ, ਢੋਆ-ਢੁਆਈ, ਸੈਰ-ਸਪਾਟਾ, ਮਨੋਰੰਜਨ, ਪੈਸੇ ਦਾ ਲੈਣ-ਦੇਣ ਆਦਿ ਇਥੋਂ ਦੀ ਆਰਥਿਕਤਾ ਦੇ ਹੋਰ ਪਹਿਲੂ ਹਨ। ਇਥੇ ਵੱਡੀਆਂ ਸਨੱਅਤਾਂ ਵੀ ਉੱਨਤ ਹਨ, ਜਿਨ੍ਹਾਂ ਵਿਚ ਛਪਾਈ, ਮੀਟ ਦੀ ਡੱਬਾ ਬੰਦੀ, ਬਿਜਲੀ ਦੀਆਂ ਚੀਜ਼ਾਂ, ਧਾਤ ਦਾ ਸਾਮਾਨ, ਜ਼ਰਾਇਤੀ ਸੰਦ, ਰਸਾਇਣ, ਫ਼ਰਨੀਚਰ, ਰਬੜ, ਕੱਪੜਾ, ਕਾਗਜ਼, ਖਾਣ-ਪੀਣ ਦੀ ਸਾਮਗਰੀ ਤਿਆਰ ਕੀਤੀ ਜਾਂਦੀ ਹੈ।

ਟਰਾਂਟੋ ਆਵਾਜਾਈ ਮਾਰਗਾਂ ਉੱਤੇ ਵਸਿਆ ਹੋਇਆ ਹੈ। ਸੇਂਟ ਲਾਰੈਂਸ ਦਰਿਆ ਦੇ ਰਸਤਿਓਂ 60 ਦੇਸ਼ਾਂ ਦੇ ਜਹਾਜ਼ ਇਥੇ ਆਉਂਦੇ ਹਨ ਅਤੇ ਇਕੋ ਸਮੇਂ ਤੇ ਇਸ ਬੰਦਰਗਾਹ ਵਿਚ 70 ਜਹਾਜ਼ ਖੜ੍ਹੇ ਹੋ ਸਕਦੇ ਹਨ। ਇਸੇ ਕਾਰਨ ਸੰਯੁਕਤ ਰਾਜ ਅਮਰੀਕਾ ਅਤੇ ਕੈਨੇਡਾ ਦੋਨ੍ਹਾਂ ਲਈ ਇਹ ਤਿਆਰ ਵਸਤਾਂ ਦੀ ਮੰਡੀ ਹੈ। ਇਸਦੇ ਨੇੜੇ ਹੀ ਟਰਾਂਟੋ ਅੰਤਰਰਾਸ਼ਟਰੀ ਹਵਾਈ ਅੱਡਾ ਹੈ। ਸੜਕਾਂ ਦੀ ਵੀ ਘਾਟ ਨਹੀਂ ਹੈ। ਦੋ ਵੱਡੇ ਅੰਤਰ-ਮਹਾਂਦੀਪੀ ਰੇਲ-ਮਾਰਗ ਇਸ ਵਿਚੋਂ ਲੰਘਦੇ ਹਨ। ਇਸ ਤੋਂ ਇਲਾਵਾ ਇਥੋਂ ਬੇਸ਼ੁਮਾਰ ਸੜਕਾਂ ਹਰ ਪਾਸੇ ਨੂੰ ਜਾਂਦੀਆਂ ਹਨ। ਇਸਤਰ੍ਹਾਂ ਇਹ ਸਥਾਨ ਕੈਨੇਡਾ ਦੇ ਬਾਕੀ ਹਿੱਸਿਆਂ ਅਤੇ ਅਮਰੀਕਾ ਨਾਲ ਜੁੜਿਆ ਹੋਇਆ ਹੈ।



ਕੇਂਦਰੀ ਡਾਊਨਟਾਊਨ ਟਰਾਂਟੋ ਵਿਚ ਵਿਖਾਈ ਦੇ ਰਿਹਾ ਸਿਟੀ ਹਾਲ

ਬਾਜ਼ਾਰ ਅਤੇ ਦੁਕਾਨਾਂ ਝੀਲ ਦੇ ਨਾਲ ਲਗਦੇ ਦੋ ਕਿ. ਮੀ. ਦੇ ਖੇਤਰ ਉਪਰ ਕੇਂਦਰਿਤ ਹਨ। ਵੱਡੇ ਖਰੀਦੋ-ਫਰੋਖ਼ਤ ਕੇਂਦਰ ਬਰੋਆਂ ਵਿਖੇ ਸਥਾਪਿਤ ਹਨ। ਝੀਲ ਨਾਲ ਲਗਵੇਂ ਖੇਤਰ ਜਿਸਨੂੰ ਵਪਾਰਕ ਸ਼ਹਿਰ ਕਰਕੇ ਜਾਣਿਆ ਜਾਂਦਾ ਹੈ, ਵਿਖੇ ਰਾਤ ਦੇ ਕਲੱਬਾ, ਥੀਏਟਰ ਅਤੇ ਹੋਰ ਮਨੋਰੰਜਨ ਕੇਂਦਰ ਵੀ ਹਨ। ਰਿਹਾਇਸ਼ੀ ਖੇਤਰ ਵਪਾਰਕ ਸ਼ਹਿਰ ਤੋਂ ਪੂਰਬ ਵੱਲ (32 ਕਿ. ਮੀ.) ਅਤੇ ਪੱਛਮ ਵੱਲ (64 ਕਿ. ਮੀ. ਦੀ ਦੂਰੀ ਤੇ) ਹਨ। ਰਿਹਾਇਸ਼ੀ ਇਮਾਰਤਾਂ ਵੀ ਕਈ ਮੰਜ਼ਲਾਂ ਵਾਲੀਆਂ ਹਨ।

ਟਰਾਂਟੋ ਵਿਦਿਅਕ ਕੇਂਦਰ ਤੇ ਤੌਰ ਤੇ ਪ੍ਰਸਿੱਧ ਹੈ। ਕੈਨੇਡਾ ਦੀ ਸਭ ਤੋਂ ਵੱਡੀ ਟਰਾਂਟੋ ਯੂਨੀਵਰਸਿਟੀ (1850) ਵੀ ਇਸੇ ਸ਼ਹਿਰ ਵਿਚ ਹੈ। ਇਸ ਦੇ ਅਧੀਨ ਕਈ ਕਾਲਜ ਅਤੇ ਫ਼ੈਕਲਟੀਆਂ ਹਨ। ਇਸ ਤੋਂ ਇਲਾਵਾ ਰਿਐਰਸਨ ਪਾਲਿਟੈਕਨਿਕ ਇੰਸਟੀਚਿਊਟ ਅਤੇ ਕਲਾ ਅਤੇ ਤਕਨੀਕੀ ਕਾਲੇਜ ਵੀ ਸਥਾਪਿਤ ਹਨ। ਇਥੇ ਬਹੁਤ ਵੱਡੀ ਪ੍ਰਬਲਿਕ ਲਾਇਬ੍ਰੇਰੀ ਹੈ ਜਿਸ ਦੀਆਂ ਅਗੋਂ 65 ਬ੍ਰਾਂਚ-ਲਾਇਬ੍ਰੇਰੀਆਂ ਹਨ। ਇਸ ਸ਼ਹਿਰ ਵਿਚ ਅਨੇਕਾਂ ਥੀਏਟਰ ਹਨ। ਇਹ ਮਨੋਰੰਜਨ ਅਤੇ ਸਭਿਆਚਾਰ ਦਾ ਵੀ ਕੇਂਦਰ ਹੈ। ਇਥੋਂ ਦਾ ਸਿੰਫ਼ਨੀ ਆਰਕੈਸਟਰਾ ਸੰਸਾਰ ਭਰ ਵਿਚ ਮਸ਼ਹੂਰ ਹੈ। ਇਥੇ ਕਈ ਅਜਾਇਬ ਘਰ ਵੀ ਹਨ ਜਿਨ੍ਹਾਂ ਵਿਚੋਂ ਆਰਟ ਗੈਲਰੀ ਅਤੇ ਰਾਇਲ ਆਂਟੇਰੀਓ ਅਜਾਇਬ ਘਰ ਵਰਣਨਯੋਗ ਹਨ।

ਇਸ ਤੋਂ ਇਲਾਵਾ ਆਂਟੇਰੀਓ ਸਾਇੰਸ-ਸੈਂਟਰ ਵਿਗਿਆਨ ਦੀਆਂ ਪ੍ਰਦਰਸ਼ਨੀਆਂ ਲਈ ਮਸ਼ਹੂਰ ਹੈ। ਸੰਗੀਤ ਅਤੇ ਨਾਟ ਨ੍ਰਿਤ ਲਈ ਓ' ਕੀਫੀ ਸੈਂਟਰ ਹੈ। ਇਸੇ ਸ਼ਹਿਰ ਵਿਚ ਕੈਨੇਡਾ ਦੀ ਸਾਲਾਨਾ ਨੁਮਾਇਸ਼ ਅਤੇ ਸਭਿਆਚਾਰਕ ਮੇਲਾ ਲਾਇਆ ਜਾਂਦਾ ਹੈ ਜਿਸ ਵਿਚ ਵੱਖ-ਵੱਖ ਦੇਸ਼ਾਂ ਦੇ ਲੋਕ ਵੀ ਸ਼ਾਮਲ ਹੁੰਦੇ ਹਨ।

ਇਸ ਸ਼ਹਿਰ ਦਾ ਇਤਿਹਾਸ 1615 ਵਿਚ ਫ਼ਰਾਂਸੀਸੀ ਖੋਜੀ ਏਟਿਐਨ ਬਰੂਲ ਦੇ ਇਕ ਥਾਂ ਉੱਤੇ ਪਹੁੰਚਣ ਨਾਲ ਆਰੰਭ ਹੁੰਦਾ ਹੈ। ਸੰਨ 1720 ਵਿਚ ਫ਼ਰਾਂਸੀਸੀਆਂ ਨੇ



ਰਾਤ ਦੇ ਸਮੇਂ ਰੌਸ਼ਨੀ ਨਾਲ ਜਗਮਗਾ ਕਰਦਾ ਆਂਟੇਰੀਓ ਦਾ ਡਾਊਨਟਾਊਨ ਖੇਤਰ

ਇਸੇ ਕਸਬੇ ਵਾਲੀ ਥਾਂ ਉੱਤੇ ਵਪਾਰਕ ਅੱਡਾ ਜਿਹਾ ਬਣਾ ਲਿਆ। ਇਨ੍ਹਾਂ ਨੇ 1750 ਵਿਚ ਫ਼ੋਰਟ ਰੋਵਿਲ ਕਿਲੇ ਦੀ ਸਥਾਪਨਾ ਕੀਤੀ। ਇਸ ਨੂੰ ਆਮ ਤੌਰ ਤੇ ਫ਼ੋਰਟ ਟਰਾਂਟੋਂ ਵੀ ਕਿਹਾ ਜਾਂਦਾ ਸੀ। ਸੰਨ 1759 ਵਿਚ ਇਸ ਕਿਲੇ ਨੂੰ ਢਾਹ ਦਿੱਤਾ ਗਿਆ। ਇਸ ਉਪਰੰਤ ਖੋਜ ਦੇ ਸਿਲਸਿਲੇ ਵਿਚ ਕਈ ਖੋਜੀ ਟੋਲੇ ਇਧਰ ਆਏ। ਸੰਨ 1793 ਵਿਚ ਲੈਫ਼ਟੀਨੈਂਟ ਗਵਰਨਰ ਜਾਨ ਗ੍ਰੇਵਸ ਸਿਮਕੂ ਨੇ ਇਸ ਸ਼ਹਿਰ ਨੂੰ 'ਯਾਰਕ' ਨਾਂ ਹੇਠ ਅਪਰ ਕੈਨੇਡਾ ਦੀ ਨਵੀਂ ਬਸਤੀ ਦੀ ਰਾਜਧਾਨੀ ਬਣਾਉਣ ਲਈ ਚੁਣ ਲਿਆ। ਇਥੇ ਸੜਕਾਂ ਕਿਲੇ ਅਤੇ ਸਰਕਾਰੀ ਇਮਾਰਤਾਂ ਵੀ ਉਸਾਰ ਲਈਆਂ ਗਈਆਂ। ਸਰਕਾਰੀ ਅਫ਼ਸਰਾਂ ਨੂੰ ਜ਼ਮੀਨਾਂ ਵੀ ਦਿੱਤੀਆਂ ਗਈਆਂ ਇਸ ਤਰ੍ਹਾਂ ਇਹ ਸ਼ਹਿਰ ਫ਼ੌਜੀ ਅਤੇ ਸਰਕਾਰੀ ਇਮਾਰਤਾਂ ਦਾ ਕੇਂਦਰ ਬਣ ਗਿਆ। ਸੰਨ 1812 ਵਿਚ ਅਮਰੀਕੀ ਫ਼ੌਜਾਂ ਨੇ ਸ਼ਹਿਰ ਨੂੰ ਸਾੜ-ਫੂਕ ਦਿੱਤਾ। ਬਾਅਦ ਵਿਚ 1817 ਦੌਰਾਨ ਇਹ ਸ਼ਹਿਰ ਦੇ ਤੌਰ ਤੇ ਨਿਗਮਿਤ ਹੋਇਆ ਅਤੇ ਸੰਨ 1834 ਵਿਚ ਯਾਰਕ ਦੀ ਥਾਂ ਟਰਾਂਟੋਂ ਬਣ ਗਿਆ। ਉਸ ਸਮੇਂ ਵਿਚ ਇਹ 9000 ਦੀ ਵਸੋਂ ਵਾਲਾ ਸ਼ਹਿਰ ਸੀ। ਸੰਨ 1835 ਤੋਂ ਪਿਛੋਂ ਇਸ ਦੀ ਵਸੋਂ ਵਿਚ ਬਹੁਤ ਵਾਧਾ ਹੋਇਆ। ਸੰਨ 1850 ਵਿਚ ਇਹ ਰੇਲ-ਨਿਰਮਾਣ ਦਾ ਧੁਰਾ ਸੀ। ਇਥੋਂ ਜੰਗਲ ਸਾਫ਼ ਕੀਤੇ ਗਏ ਅਤੇ ਸ਼ਹਿਰ ਦੀ ਵਸੋਂ ਵਿਚ ਵਾਧਾ ਹੋਇਆ। ਸੰਨ 1861 ਵਿਚ ਇਹ 45,000 ਤੇ 1901 ਵਿਚ 208,000 ਵਸੋਂ ਵਾਲਾ ਸ਼ਹਿਰ ਸੀ। ਰੇਲਵੇ ਲਾਈਨਾਂ, ਫ਼ੈਕਟਰੀਆਂ ਅਤੇ ਰਿਹਾਇਸ਼ੀ ਖੇਤਰਾਂ ਦੀ ਉਸਾਰੀ ਨਾਲ ਮੈਟਰੋਪਾਲਿਟਨ ਟਰਾਂਟੋ ਦੀ ਨੀਂਹ ਰੱਖੀ ਜਾ ਚੁੱਕੀ ਸੀ। ਵੀਹਵੀਂ ਸਦੀ ਦੇ ਸ਼ੁਰੂ ਵਿਚ ਇਹ 13 ਮਿਉਂਸਪਲ ਕਮੇਟੀ ਵਾਲਾ ਸ਼ਹਿਰ ਸੀ। 1953 ਈ. ਵਿਚ ਆਂਟੇਰੀਓ ਮਿਉਂਸਪਲ ਬੋਰਡ ਨੇ ਇਨ੍ਹਾਂ 13 ਮਿਉਂਸਪਲਟੀਆਂ ਦੀ ਸਾਂਝੀ ਸਰਕਾਰ ਬਣਾਉਣ ਦਾ ਫ਼ੈਸਲਾ ਕੀਤਾ। ਸੰਨ 1954 ਵਿਚ ਮੈਟਰੋਪਾਲਿਟਨ ਟਰਾਂਟੋ ਬਣਾਏ ਜਾਣ ਪਿਛੋਂ ਇਸ ਦੀਆਂ ਮਿਉਂਸਪਲਟੀਆਂ ਘਟਾ ਕੇ 6 ਕਰ ਦਿੱਤੀਆਂ ਗਈਆਂ। ਇਨ੍ਹਾਂ ਵਿਚ ਇਕ ਸ਼ਹਿਰ ਅਤੇ ਨੇੜੇ-ਤੇੜੇ ਦੀਆਂ 5 ਬਰੋਆਂ ਜਿਹੜੀਆਂ ਅੱਜ ਵੀ ਉਸੇ ਤਰ੍ਹਾਂ ਹਨ ਸਾਂਝੇ ਪ੍ਰਸ਼ਾਸਨ ਹੇਠ ਲਿਆਂਦੀਆਂ ਗਈਆਂ।

ਇਸ ਪਿਛੋਂ ਟਰਾਂਟੋਂ ਵੱਲ ਯੂਰਪ ਅਤੇ ਸੰਯੁਕਤ ਰਾਜ ਅਮਰੀਕਾ ਤੋਂ ਆਵਾਸੀਆਂ ਦਾ ਪ੍ਰਵਾਹ ਚਲਦਾ ਰਿਹਾ। ਸੰਨ 1941 ਵਿਚ ਇੱਥੋਂ ਦੀ ਵਸੋਂ 41,000 ਸੀ ਜਿਹੜੀ 1970 ਵਿਚ 2 ਮਿਲੀਅਨ ਹੋ ਗਈ। ਇਥੇ ਬਾਹਰਲੇ ਦੇਸ਼ਾਂ ਦੇ ਲੋਕ ਇੰਨੇ ਜ਼ਿਆਦਾ ਆ ਗਏ ਸਨ ਕਿ ਇਸ ਦੌਰਾਨ ਪੈਦਾ ਹੋਣ ਵਾਲਾ ਹਰੇਕ ਤੀਜਾ ਬੱਚਾ ਬਦੇਸ਼ੀ ਹੋਇਆ ਕਰਦਾ ਸੀ। ਇਸ ਪਿਛੋਂ 1970 ਅਤੇ 1980 ਦੇ ਸਾਲਾਂ ਦੌਰਾਨ ਏਸ਼ੀਆ ਅਤੇ ਪੱਛਮੀ ਦੀਪ-ਸਮੂਹਾਂ ਤੋਂ ਵੀ ਲੋਕ ਇਥੇ ਆਉਂਦੇ ਰਹੇ। ਜਿਸ ਦੇ ਨਤੀਜੇ ਵਜੋਂ ਇਹ ਵੱਖ-ਵੱਖ ਸਭਿਆਚਾਰਾਂ, ਰੀਤੀ-ਰਿਵਾਜਾਂ ਅਤੇ ਧਾਰਮਕ ਅਸਥਾਨਾਂ ਦਾ ਸ਼ਹਿਰ ਬਣ ਗਿਆ ਹੈ।

ਆਬਾਦੀ-ਸ਼ਹਿਰ -635,395 (1991)

ਮੈ. ਖੇ.-2,137, 395 (1981)

43° 39′ ਉ. ਵਿਥ.; 79° 23′ ਪੱ. ਲੰਬ.

ਹ. ਪੁ.-ਐਨ. ਬ੍ਰਿ. ਮਾ. 11 : 854; ਐਨ. ਅਮੈ. 26 : 856

**ਟਰਾਂਟੋਂ ਯੂਨੀਵਰਸਿਟੀ** : ਇਹ ਕੈਨੇਡਾ ਦੇ ਆਂਟੇਰੀਓ ਪ੍ਰਾਂਵਿੰਸ ਦੀ ਇਕ ਗ਼ੈਰਫਿਰਕਾਨਾਂ ਅਤੇ ਉੱਚ-ਵਿੱਦਿਆ ਦੀ ਸਾਂਝੀ-ਵਿਦਿਅਕ ਸੰਸਥਾ ਹੈ ਜਿਸਦੀ ਬੁਨਿਆਦ ਸੰਨ 1827 ਵਿਚ ਰੱਖੀ ਗਈ। ਇਸ ਯੂਨੀਵਰਸਿਟੀ ਦਾ ਮੁੱਖ ਦਾਇਰਾ 65 ਹੈਕਟੇਅਰ ਦੇ ਰਕਬੇ ਉਪਰ ਹੈ ਜਿਹੜਾ ਟਰਾਂਟੋਂ ਸ਼ਹਿਰ ਦੇ ਲਗਭਗ ਕੇਂਦਰ ਵਿਚ ਸਥਿਤ ਹੈ। ਇਹ ਯੂਨੀਵਰਸਿਟੀ ਮੂਲ ਰੂਪ ਵਿਚ ਇੰਗਲੈਂਡ ਦੀ ਚਰਚ ਸੰਸਥਾ ਵਲੋਂ ਸਥਾਪਤ ਕੀਤਾ ਗਿਆ ਕਿੰਗਜ਼ ਕਾਲਜ ਸੀ ਜਿਸ ਨੂੰ 1827 ਵਿਚ ਸੰਨਦਬੱਧ ਕੀਤਾ ਗਿਆ। ਸੰਨ 1843 ਤੱਕ ਇਹ ਸੰਸਥਾ ਚੰਗੀ ਤਰ੍ਹਾਂ ਸਥਾਪਤ ਨਹੀਂ ਸੀ ਹੋ ਸਕੀ। ਸੰਨ 1850 ਵਿਚ ਇਸ ਦਾ ਪੁਨਰਗਠਨ ਕਰਨ ਉਪਰੰਤ ਪੂਰੀ ਤਰ੍ਹਾਂ ਧਰਮ-ਨਿਰਪੱਖ ਸੰਸਥਾ ਕਾਇਮ ਹੋਈ। ਯੂਨੀਵਰਸਿਟੀ ਵਿਚ ਕਿੱਤਾਪਰਕ ਕੁੱਲ 16 ਫ਼ੈਕਲਟੀਆਂ ਅਤੇ ਸਕੂਲ ਹਨ ਜਿਨ੍ਹਾਂ ਦੇ ਵਿਸ਼ੇ-ਵਿਵਹਾਰਕ ਵਿਗਿਆਨ ਇੰਜੀਨੀਅਰੀ, ਕਲਾ, ਉਸਾਰੀ-ਕਲਾ, ਵਪਾਰ, ਦੰਦਾਂ ਦੀ ਡਾਕਟਰੀ (ਡੈਂਟਿਸਟਰੀ), ਦਵਾਈਆਂ ਤੇ ਕਾਨੂੰਨ ਹਨ। ਇਨ੍ਹਾਂ ਤੋਂ ਬਿਨਾਂ 8 ਖੋਜ ਕੇਂਦਰ, 6 ਸੰਸਥਾਵਾਂ ਆਦਿ ਵੀ ਸ਼ਾਮਲ ਹਨ। ਇਸ ਯੂਨੀਵਰਸਿਟੀ ਨਾਲ ਤਿੰਨ ਹੋਰ ਸਵੈ-ਚਾਲਕ ਚਰਚ ਨਾਲ ਸਬੰਧਤ ਵਿਕਟੋਰੀਆ, ਟ੍ਰਿਨਿਟੀ ਕਾਲਜ ਅਤੇ ਸੇਂਟ ਮਾਈਕਲਜ਼ ਕਾਲਜ ਅਤੇ ਯੂਨੀਵਰਸਿਟੀਆਂ ਵੀ ਸਬੰਧਤ ਹਨ। ਬੈਟਿੰਗ ਇੰਸਟੀਚਿਊਸ਼ਨ ਦਵਾਈਆਂ ਦਾ ਸਭ ਤੋਂ ਵਧੀਆ ਖੋਜ ਕੇਂਦਰ ਹੈ। 'ਦਾ ਰਾਇਲ ਆਂਟੇਰੀਓ ਮਿਊਜ਼ੀਅਮ' ਨੂੰ ਵੀ ਇਸੇ ਯੂਨੀਵਰਸਿਟੀ ਦਾ ਹਿੱਸਾ ਮੁਕੱਰਰ ਕਰ ਦਿੱਤਾ ਗਿਆ।

ਸੰਨ 1920 ਵਿਚ ਯੂਨੀਵਰਸਿਟੀ ਦੇ ਪ੍ਰਸਾਰ ਵਿਭਾਗ ਨੂੰ ਪੁਨਰ ਗਠਿਤ ਕੀਤਾ ਗਿਆ। ਇਸ ਅਧੀਨ ਗਰਮੀਆਂ ਦੇ ਸਕੂਲ ਅਤੇ ਬੀ.ਏ. ਤੱਕ ਦੇ ਰਾਤ ਦੇ ਕੋਰਸ ਪੜ੍ਹਾਉਣ ਦਾ ਇੰਤਜ਼ਾਮ ਆਉਂਦਾ ਹੈ।

ਸੰਨ 1970 ਦੇ ਦਹਾਕੇ ਦੌਰਾਨ ਪੂਰੇ ਸਮੇਂ ਲਈ ਪੜ੍ਹਨ ਵਾਲੇ ਵਿਦਿਆਰਥੀਆਂ ਦੀ ਸੰਖਿਆ 25000 ਤੱਕ ਸੀ ਜਿਨ੍ਹਾਂ ਵਿਚੋਂ 15000 ਗ੍ਰੈਜੂਏਸ਼ਨ ਤੋਂ ਹੇਠਾਂ ਫ਼ੈਕਲਟੀਜ਼ ਆਫ਼ ਆਰਟਸ ਤੇ ਸਾਇੰਸ ਵਿਚ ਅਤੇ 5000 ਪਹਿਲੀ ਡਿਗਰੀ ਪ੍ਰੋਗਰਾਮ ਤਹਿਤ ਹੋਰਨਾਂ ਫ਼ੈਕਲਟੀਆਂ ਵਿਚ ਅਤੇ 5000 ਗ੍ਰੈਜੂਏਟ ਬਣਨ ਲਈ ਦਾਖ਼ਲ ਸਨ।

ਹ. ਪੁ. -ਐਨ. ਬ੍ਰਿ. ਮਾ. 0 : 53; ਕੋਲ. ਐਨ. 18 : 409

**ਟ੍ਰਾਨਹੈਮ** : ਇਹ ਨਾਰਵੇ ਦੀ ਪ੍ਰਾਚੀਨ ਰਾਜਧਾਨੀ ਅਤੇ ਇਕ ਇਤਿਹਾਸਕ ਸ਼ਹਿਰ ਹੈ। ਅੱਜਕਲ੍ਹ ਇਹ ਟ੍ਰਾਨਡਾਲਗ ਕਾਊਂਟੀ ਦੀ ਰਾਜਧਾਨੀ, ਦੇਸ਼ ਦੀ ਇਕ ਚੰਗੀ ਬੰਦਰਗਾਹ ਅਤੇ ਰੇਲ-ਜੰਕਸ਼ਨ ਹੈ। ਇਹ ਸ਼ਹਿਰ ਨਾਰਵੇ ਸਾਗਰ ਤੋਂ 37 ਕਿ. ਮੀ. ਦੱਖਣ-ਪੂਰਬ ਵੱਲ ਨੀਡੈਲਵਾ ਦਰਿਆ ਦੇ ਮੁਹਾਣੇ ਉਪਰ ਟ੍ਰਾਨਹੈਮ ਫ਼ਾਓਰਡ ਦੇ ਦੱਖਣੀ ਹਿੱਸੇ ਉੱਤੇ ਸਥਿਤ ਹੈ। ਇਹ ਸੱਨਅਤਾਂ ਦਾ ਵੀ ਕੇਂਦਰ ਹੈ। ਇਥੇ ਧਾਤ, ਕਾਗਜ਼ ਦਾ ਉਤਪਾਦਨ, ਟਾਇਲਾਂ ਦਾ ਉਤਪਾਦਨ ਅਤੇ ਭੋਜਨ ਦੀ ਪ੍ਰਾਸੈਸਿੰਗ ਹੁੰਦੀ ਹੈ। ਇਤਿਹਾਸਕ ਪੱਖੋਂ ਇਹ ਸ਼ਹਿਰ ਕਾਫ਼ੀ ਮਹੱਤਤਾ ਰੱਖਦਾ ਹੈ। ਪੁਰਾਣੇ ਸਮੇਂ ਦੀਆਂ ਕਈ ਯਾਦਗਾਰਾਂ ਇਥੇ ਮੌਜੂਦ ਹਨ ਜੋ ਇਸ ਸ਼ਹਿਰ ਵਿਚ ਦਿਲਚਸਪੀ ਪੈਦਾ ਕਰਦੀਆਂ ਹਨ। 997 ਈ. ਵਿਚ ਬਾਦਸ਼ਾਹ ਓਲਾਫ ਪਹਿਲੇ ਨੇ ਇਸ ਸ਼ਹਿਰ ਦੀ ਸਥਾਪਨਾ ਕੀਤੀ ਸੀ। ਉਸਨੇ ਇਥੇ ਇਕ ਗਿਰਜਾ ਅਤੇ ਸ਼ਾਹੀ ਮਹਿਲ ਬਣਵਾਇਆ। ਪਿਛੋਂ ਇਹ ਸ਼ਹਿਰ ਤੀਰਥ ਅਸਥਾਨ ਦੇ ਤੌਰ ਦੇ ਜਾਣਿਆ ਜਾਂਦਾ ਰਿਹਾ। ਇਥੇ ਹੀ ਬਾਦਸ਼ਾਹ ਓਲਾਫ ਦੂਜੇ ਨੂੰ ਦਫ਼ਨਾਇਆ ਗਿਆ ਸੀ, ਜਿਸ ਦੀ ਕਬਰ ਦੇ ਨਾਲ 1075 ਈ. ਵਿਚ ਵੱਡਾ ਗਿਰਜਾਘਰ ਬਣਾਇਆ ਗਿਆ। ਇਸ ਪਿਛੋਂ ਇਥੇ 12 ਵੀ. ਤੋਂ 14 ਵੀਂ ਸਦੀ ਵਿਚ ਨਾਰਮਨ ਗਾਥਿਕ ਨਮੂਨੇ ਦਾ ਨੀਡਾਰੋਸ ਗਿਰਜਾਘਰ ਬਣਾਇਆ ਗਿਆ ਜਿਹੜਾ ਸਾਰੇ ਸੰਕਡੇਨੇਵੀਆ ਵਿਚ ਇਕ ਮਿਸਾਲ ਸੀ ਜਿਸ ਨੂੰ 1869 ਵਿਚ ਮੁੜ ਉਸਾਰਿਆ ਗਿਆ। ਸ਼ਹਿਰ ਦੀਆਂ ਹੋਰ ਵਰਣਨਯੋਗ ਥਾਵਾਂ ਵਿਚ ਇਥੋਂ ਦੇ ਆਰਕਬਿਸ਼ਪ ਦਾ ਰਿਹਾਇਸ਼ੀ ਸਥਾਨ, ਸ਼ਾਹੀ ਮਹਿਲ, ਅਜਾਇਬ-ਘਰ, ਚਰਚ ਆਫ਼ ਅਵਰ ਲੇਡੀ, ਮਨਕੋਲਮਨ (Munkholman) ਮੱਠ ਹਨ। 'ਰਾਇਲ ਨਾਰਵੇਜੀਅਨ ਸੁਸਾਇਟੀ ਆਫ਼ ਸਾਇੰਸਜ਼' ਅਤੇ 'ਟੈਕਨੀਕਲ ਯੂਨੀਵਰਸਿਟੀ ਆਫ਼ ਨਾਰਵੇ' ਵੀ ਇਸੇ ਸ਼ਹਿਰ ਵਿਚ ਹਨ।

ਸਮੇਂ ਸਮੇਂ ਤੇ ਇਸ ਸ਼ਹਿਰ ਦੀ ਮਹੱਤਤਾ ਘਟਦੀ ਵਧਦੀ ਰਹਿੰਦੀ ਹੈ। 12 ਵੀਂ ਸਦੀ ਤੋਂ ਅਗਲੇ 200 ਸਾਲ ਤੱਕ ਇਹ ਇਕ ਵਪਾਰਕ ਕੇਂਦਰ ਅਤੇ ਮਸ਼ਹੂਰ ਬੰਦਰਗਾਹ ਸੀ। ਪਿਛੋਂ 12 ਵੀਂ ਸਦੀ ਦੇ ਅਖ਼ੀਰਲੇ ਸਾਲਾਂ ਦੌਰਾਨ ਇਸ ਦੀ ਸ਼ਾਨ ਘਟਦੀ ਗਈ। ਪਿਛਲੇ ਪੰਜ ਸੌ ਸਾਲਾਂ ਦੌਰਾਨ ਇਸ ਸ਼ਹਿਰ ਦੀਆਂ ਇਮਰਾਤਾਂ ਨੂੰ ਘੱਟੋ ਘੱਟ 15 ਵਾਰ ਅੱਗ ਲੱਗ ਚੁੱਕੀ ਹੈ। ਇਮਾਰਤਾਂ ਲੱਕੜੀ ਦੀਆਂ ਹੋਣ ਕਾਰਨ ਸ਼ਹਿਰ ਹਰ ਵਾਰ ਬਿਲਕੁਲ ਤਬਾਹ ਹੁੰਦਾ ਰਿਹਾ ਹੈ। ਇਸ ਤੋਂ ਬਿਨਾਂ 17 ਵੀਂ ਸਦੀ ਦੀਆਂ ਲੜਾਈਆਂ ਅਤੇ ਦੂਜੇ ਮਹਾਯੁੱਧ ਵਿਚ ਸ਼ਹਿਰ ਦਾ ਬਹੁਤ ਨੁਕਸਾਨ ਹੋਇਆ ਪਰ 1877 ਵਿਚ ਓਸਲੋ ਵਰਗਿਆ ਸ਼ਹਿਰਾਂ ਨਾਲ ਰੇਲਾਂ ਰਾਹੀਂ ਜੁੜਨ ਨਾਲ ਮੁੜ ਇਸ ਦੀ ਤਰੱਕੀ ਹੋਣੀ ਸ਼ੁਰੂ ਹੋ ਗਈ। ਅੱਜਕਲ੍ਹ ਇਹ ਦੇਸ਼ ਦਾ ਦੂਜਾ ਵੱਡਾ ਸ਼ਹਿਰ ਬਣ ਗਿਆ ਹੈ। ਹੋਰਨਾਂ ਗੱਲਾਂ ਦੇ ਨਾਲ ਨਾਲ ਇਸ ਦਾ ਨਾਂ ਵੀ ਬਦਲਦਾ ਰਿਹਾ ਹੈ। ਸ਼ੁਰੂ ਵਿਚ ਇਸ ਦਾ ਨਾਂ ਨੀਡਾਰੋਸ ਸੀ ਜਿਹੜਾ 16ਵੀਂ ਸਦੀ ਵਿਚ ਬਦਲ ਕੇ ਟ੍ਰਾਨਹੈਮ ਰੱਖ ਦਿੱਤਾ ਗਿਆ। ਸੰਨ 1930 ਵਿਚ ਫਿਰ ਨੀਡਾਰੋਸ ਨਾਂ ਧਰ ਦਿੱਤਾ ਗਿਆ ਪਰ ਥੋੜ੍ਹਾ ਚਿਰ ਪਿਛੋਂ ਟ੍ਰਾਨਹੈਮ ਹੀ ਪ੍ਰਚਲੱਤ ਹੋ ਗਿਆ।

ਆਬਾਦੀ–139,660 (1991)

63° 25' ਉ. ਵਿਥ.; 10° 25' ਪੂ. ਲੰਬ.

ਹ.ਪੁ.–ਐਨ. ਬ੍ਰਿ. ਮਾ. 10 : 140; ਐਨ. ਅਮੇ. 27 : 137

**ਟ੍ਰਾਨਡਾਲਾਗ** : ਕੇਂਦਰੀ ਨਾਰਵੇ ਵਿਚ ਟ੍ਰਾਨਹੇਮ ਫਾਉਰੀਡ (ਦੋ ਉੱਚੀਆਂ ਚਟਾਨਾਂ ਵਿਚਲੀ ਤੰਗ ਖਾੜੀ) ਦੇ ਆਲੇ-ਦੁਆਲੇ ਨੋਰ ਟ੍ਰਾਨਡਾਲਾਗ ਅਤੇ ਸਰ ਟ੍ਰਾਨਡਾਲਾਗ ਕਾਊਂਟੀਆਂ ਵਾਲਾ ਭੂਗੋਲਿਕ ਖੰਡ ਹੈ। ਇਸ ਦਾ ਖੇਤਰਫਲ 41, 383 ਵ. ਕਿ. ਮੀ. ਹੈ ਅਤੇ ਆਬਾਦੀ 371,730 (1983) ਹੈ। ਇਹ ਸਾਰਾ ਖੇਤਰ ਉਭੜ-ਖਾਭੜ ਜਿਹਾ ਹੈ ਪਰ ਤਟ ਨੇੜੇ ਕਈ ਡੂੰਘੀਆਂ ਘਾਟੀਆਂ ਵੀ ਹਨ। ਇਸ ਖੰਡ ਦਾ ਸਮੁੰਦਰੀ ਤਟ ਕਾਫ਼ੀ ਕਟਿਆ-ਵੱਢਿਆ ਹੋਣ ਕਰਕੇ ਕਈ ਖਾੜੀਆਂ ਹੋਂਦ ਵਿਚ ਆ ਗਈਆਂ ਹਨ। ਇਨ੍ਹਾਂ ਵਿਚੋਂ ਟ੍ਰਾਨਹੇਮ ਫੀਉਰੀਡ ਵਾਲੀ ਖਾੜੀ ਸਭ ਤੋਂ ਵੱਡੀ ਹੈ। ਇਸੇ ਖੇਤਰ ਵਿਚ ਸਮੁੰਦਰ ਵਿਚ ਕਈ ਟਾਪੂ ਵੀ ਹਨ। ਇਸ ਖੇਤਰ ਦਾ ਸਭ ਤੋਂ ਵੱਡਾ ਦਰਿਆ ਨਾਮਸਨ ਹੈ ਜਿਹੜਾ ਨਾਮਡਾਲੇਨ ਵਾਦੀ ਵਿਚੋਂ ਲੰਘਦਾ ਹੈ। ਇਸੇ ਵਾਦੀ ਵਿਚੋਂ ਰੇਲ ਅਤੇ ਸੜਕ ਮਾਰਗ ਉੱਤਰ ਅਤੇ ਦੱਖਣ ਵੱਲ ਜਾਂਦੇ ਹਨ।

ਇਸ ਖੰਡ ਦਾ ਵਧੇਰੇ ਆਬਾਦੀ ਵਾਲਾ ਅਤੇ ਵਪਾਰਕ ਸ਼ਹਿਰ ਟ੍ਰਾਨਹੇਮ ਹੈ। ਇਸ ਤੋਂ ਇਲਾਵਾ ਨਾਮਸਸ ਅਤੇ ਲਵਾਂਗਅਰ ਹੋਰ ਵਰਣਨਯੋਗ ਸ਼ਹਿਰ ਹਨ। ਇਸ ਖੰਡ ਵਿਚ ਸੱਨਅਤਾਂ, ਸੈਰ-ਸਪਾਟਾ ਉਦਯੋਗ, ਖੇਤੀਬਾੜੀ, ਖਾਣ-ਖੁਦਾਈ, ਲੱਕੜੀ ਚੀਰਨ ਅਤੇ ਮੱਛੀ ਫੜਨ ਆਦਿ ਦੇ ਉਦਯੋਗਿਕ ਧੰਦੇ ਉੱਨਤ ਹਨ।

ਹ. ਪੁ.–ਐਨ. ਬ੍ਰਿ. ਮਾ. 10 : 139

**ਟ੍ਰਾਨੀ** : ਦੱਖਣੀ ਪੂਰਬੀ ਇਟਲੀ ਵਿਚ ਐਡਰਿਆਟਿਕ ਸਾਗਰ ਦੇ ਤੱਟ ਉਪਰ ਅਪੂਲੀਆ ਖੰਡ ਵਿਚ ਬਾਰੀ ਪ੍ਰਾਂਤ ਦਾ ਵੱਡਾ ਸ਼ਹਿਰ, ਬੰਦਰਗਾਹ ਅਤੇ ਲਾਟ-ਪਾਦਰੀ ਦਾ ਅਧਿਕਾਰ ਖੇਤਰ ਹੈ ਜੋ ਬਾਰੀ ਸ਼ਹਿਰ ਤੋਂ 41 ਕਿ. ਮੀ. ਉੱਤਰ-ਪੱਛਮ ਵੱਲ ਵਾਕਿਆ ਹੈ।

ਇਸ ਸ਼ਹਿਰ ਦੀ ਸਥਾਪਨਾ ਰੋਮਨਾਂ ਨੇ ਕੀਤੀ ਸੀ ਪਰ ਇਸ ਦਾ ਅਸਲੀ ਇਤਿਹਾਸ ਤੀਜੀ ਚੌਥੀ ਈ. ਤੋਂ ਹੀ ਆਰੰਭ ਹੁੰਦਾ ਸੀ। ਸ੍ਰਿਸਲੀ ਦੇ ਨਾਰਮਨ ਅਤੇ ਸਵੈਬੀਅਨ ਰਾਜਿਆਂ ਅਧੀਨ ਮੱਧਵਰਤੀ ਦੇਸ਼ਾਂ ਨਾਲ ਵਪਾਰਕ ਸਬੰਧ ਸਥਾਪਿਤ ਕਰਕੇ ਇਸ ਨੇ ਬਹੁਤ ਤਰੱਕੀ ਕੀਤੀ ਹੈ। 13 ਵੀਂ ਸਦੀ ਵਿਚ ਬਾਦਸ਼ਾਹ ਫ੍ਰੈਡਰਿਕ ਦੂਜੇ ਅਧੀਨ



**ਦੱਖਣੀ ਇਟਲੀ ਵਿਚ ਵਾਕਿਆ ਟ੍ਰਾਨੀ ਸ਼ਹਿਰ ਜਿਸਦੇ ਧੁਰ ਉਪਰ ਦਿਖਾਈ ਦੇ ਰਿਹਾ ਮੁੱਖ ਗਿਰਜਾਘਰ ਰੋਮਨ ਇਮਾਰਤ ਕਲਾ ਦਾ ਮੂੰਹ ਬੋਲਦਾ ਨਮੂਨਾ ਪੇਸ਼ ਕਰਦਾ ਹੈ।**

ਅਤੇ ਪਿਛੋਂ 15 ਵੀਂ ਸਦੀ ਵਿਚ ਇਸ ਸ਼ਹਿਰ ਨੇ ਵਪਾਰਕ ਖੇਤਰ ਵਿਚ ਬਹੁਤ ਉੱਨਤੀ ਕਰ ਲਈ। ਪੁਰਾਣਾ ਟ੍ਰਾਨੀ ਸ਼ਹਿਰ ਬੰਦਰਗਾਹ ਦੇ ਨਾਲ ਨਾਲ ਤੰਗ ਜਿਹੀਆਂ ਗਲੀਆਂ ਵਾਲਾ ਸ਼ਹਿਰ ਹੈ। ਇਥੇ ਹੀ 12 ਵੀਂ ਸਦੀ ਦਾ ਗਿਰਜਾ ਅਤੇ 14 ਵੀਂ ਸਦੀ ਦਾ ਕਿਲਾ ਬਣਿਆ ਹੋਇਆ ਹੈ।

ਇਹ ਸ਼ਹਿਰ ਸ਼ਰਾਬ ਬਣਾਉਣ ਲਈ ਮਸ਼ਹੂਰ ਹੈ। ਇਥੇ ਸੰਗਮਰਮਰ ਪੱਥਰ ਮਿਲਦਾ ਹੈ ਜਿਹੜਾ ਸਵਿਟਜ਼ਰਲੈਂਡ ਅਤੇ ਜਰਮਨੀ ਨੂੰ ਵੀ ਭੇਜਿਆ ਜਾਂਦਾ ਹੈ। ਇਥੇ ਫ਼ਰਨੀਚਰ ਦੀ ਸਨੱਅਤ ਅਤੇ ਮੱਛੀ ਫੜਨ ਦੇ ਧੰਦੇ ਉੱਨਤ ਹਨ।

ਆਬਾਦੀ—44,235 (1981)

41° 17' ਉ. ਵਿਥ.; 16° 26' ਪੂ. ਲੰਬ.

ਹ. ਪੁ.–ਐਨ. ਅਮੇ. 27 : 1; ਐਨ. ਬ੍ਰਿ. ਮਾ. 10 : 88

**ਟ੍ਰਾਂਪ** : ਇਹ ਮਾਰਟਨ ਟ੍ਰਾਂਪ ਦਾ ਦੂਸਰਾ ਲੜਕਾ ਸੀ ਜਿਸ ਦਾ ਜਨਮ 9 ਸਤੰਬਰ, 1629 ਨੂੰ ਦੱਖਣੀ ਹਾਲੈਂਡ ਦੇ ਰੱਟਰਡੈਮ (Rotterdam) ਸ਼ਹਿਰ ਵਿਖੇ ਹੋਇਆ। 1645 ਵਿਚ ਆਪਣੇ ਪਿਤਾ ਦੇ ਜਹਾਜ਼ ਵਿੱਚ ਲੈਫਟੀਨੈਂਟ ਵਜੋਂ ਸੇਵਾ ਕਰਨ ਉਪਰੰਤ ਇਹ 1649 ਵਿਚ ਕੈਪਟਨ ਬਣ ਗਿਆ। ਇਹ 1650 ਵਿਚ ਰੂਮ ਸਾਗਰ ਵਿਚ ਉੱਤਰੀ ਅਫ਼ਰੀਕਾ ਦੇ ਸਮੁੰਦਰੀ ਲੁਟੇਰਿਆਂ ਨਾਲ ਅਤੇ ਅੰਗਰੇਜ਼ਾਂ ਨਾਲ ਪਹਿਲੇ ਡੱਚ ਯੁੱਧ ਦੌਰਾਨ ਲੜਾਈ ਵਿਚ ਗਿਆ। ਸੰਨ 1635 ਵਿਚ ਅੰਗਰੇਜ਼ਾਂ ਨਾਲ ਲੈੱਗ ਹਾਰਨ ਦੇ ਯੁੱਧ ਮਗਰੋਂ ਇਸ ਨੂੰ ਰੀਅਰ

ਐਡਮਿਰਲ ਬਣਾ ਦਿੱਤਾ ਗਿਆ। ਇਹ 1654 ਵਿਚ ਅਲਜੀਰੀਅਨਾਂ ਨਾਲ ਲੜਿਆ ਸੀ ਅਤੇ 1655-60 ਦੀ ਪਹਿਲੀ ਉੱਤਰੀ ਲੜਾਈ ਜਿਹੜੀ ਸਵੀਡਨ ਤੇ ਪੋਲੈਂਡ ਦੇ ਵਿਚਕਾਰ ਹੋਈ ਸੀ ਵਿਚ ਵੀ ਇਸ ਨੇ ਭਾਗ ਲਿਆ ਸੀ। ਸੰਨ 1666 ਵਿਚ ਇਸ ਨੂੰ ਮਿਊਜ਼ ਐਡਮਿਰਲਟੀ ਦਾ ਲੈਫ਼ਟੀਨੈਂਟ ਐਡਮਿਰਲ ਲਗਾ ਦਿੱਤਾ ਗਿਆ ਅਤੇ ਡਚ ਜੰਗੀ ਬੇੜੇ ਦਾ ਕਮਾਂਡਰ ਬਣਾ ਦਿੱਤਾ ਗਿਆ ਪਰ ਜਦੋਂ ਜਲ ਸੈਨਾਪਤੀ ਮਾਈਕਲ ਡੀ ਰਿਊਟਰ ਵੈੱਸਟ ਇੰਡੀਜ਼ ਤੋਂ ਵਾਪਸ ਆ ਗਿਆ ਤਾਂ ਇਸ ਦਾ ਕਾਰਜ ਉਸ ਦੇ ਸਪੁਰਦ ਕਰ ਦਿੱਤਾ ਗਿਆ ਕਿਉਂਕਿ ਉਹ ਪੁਰਾਣਾ ਤੇ ਤਜਰਬੇਕਾਰ ਅਫ਼ਸਰ ਸੀ। ਇਸ ਨਾਲ ਇਸ ਦੇ ਮਨ ਵਿਚ ਉਸ ਪ੍ਰਤੀ ਰੰਜਸ਼ ਪੈਦਾ ਹੋ ਗਈ। 1637 ਵਿਚ ਓਰਿੰਜ ਦੇ ਸ਼ਹਿਜ਼ਾਦੇ ਵਿਲਿਅਮ ਤੀਸਰੇ ਨੇ ਦੋਹਾਂ ਦੀ ਸੁਲਾਹ ਕਰਾ ਦਿੱਤੀ ਅਤੇ ਇਸ ਨੂੰ ਮੁੜ ਐਮਸਟਰਡਮ ਦੀ ਐਡਮਿਰਲਟੀ ਦਾ ਲੈਫ਼ਟੀਨੈਂਟ ਐਡਮਿਰਲ ਲਗਾ ਦਿੱਤਾ ਗਿਆ। ਸੰਨ 1674 ਦੌਰਾਨ ਇੰਗਲੈਂਡ ਅਤੇ ਨੀਦਰਲੈਂਡਜ਼ ਵਿਚਕਾਰ ਵੈੱਸਟ ਮਨਿਸਟਰ ਦੀ ਸੰਧੀ ਤੋਂ ਮਗਰੋਂ ਇਸ ਨੇ ਫ਼੍ਰਾਂਸੀਸੀ ਤੱਟ ਤੇ ਲੁੱਟ-ਮਾਰ ਜਾਰੀ ਰੱਖੀ। 1676 ਵਿਚ ਇਹ ਡੈਨਿਸ਼ ਡੱਚ ਸਾਂਝੇ ਬੇੜੇ ਦਾ ਕਮਾਂਡਰ-ਇਨ-ਚੀਫ਼ ਬਣ ਗਿਆ ਅਤੇ 1678 ਤੱਕ ਡੈਨਿਸ਼-ਸੇਵਾ ਵਿਚ ਰਿਹਾ। ਫਿਰ ਇਹ ਹਾਲੈਂਡ ਵਾਪਸ ਆ ਗਿਆ ਅਤੇ 1691 ਵਿਚ ਇਸਨੂੰ ਰਿਪਬਲਿਕ ਬੇੜੇ ਦੀ ਲੈਫ਼ਟੀਨੈਂਟ ਐਡਮਿਰਲ ਜਨਰਲ ਵਜੋਂ ਕਮਾਂਡ ਸੌਂਪੀ ਗਈ ਪਰ ਬੀਮਾਰ ਹੋਣ ਕਾਰਨ ਨਾ ਜਾ ਸਕਿਆ। 29 ਮਈ, 1691 ਨੂੰ ਐਮਸਟਰਡੈਮ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.—ਐਨ. ਬ੍ਰਿ. ਮਾ 18 : 717; ਐਨ. ਅਮੈ. 27 : 136

**ਟ੍ਰਾਂਪ ਮਾਰਟਨ** : ਇਹ ਹਾਲੈਂਡ ਦਾ ਬਹੁਤ ਪ੍ਰਸਿੱਧ ਜਹਾਜ਼ਰਾਨ ਸੀ ਜਿਸ ਨੇ ਨੇਵੀ-ਕਮਾਂਡਰਾਂ ਦੇ ਤੌਰ ਤੇ 17 ਵੀਂ ਸਦੀ ਦੀਆਂ ਡਚ ਲੜਾਈਆਂ ਵਿਚ ਬਹੁਤ ਪ੍ਰਸਿੱਧੀ ਹਾਸਲ ਕੀਤੀ।

ਇਸ ਦਾ ਜਨਮ 23 ਅਪ੍ਰੈਲ, 1598 ਨੂੰ ਡੈਨ ਬ੍ਰੀਐਲੀ ਵਿਖੇ ਹਾਰਪਰਟ ਮਾਰਟਨਜ਼ੂਨ ਦੇ ਘਰ ਹੋਇਆ। ਸੰਨ 1609 ਵਿਚ ਜਦੋਂ ਇਸ ਦੇ ਪਿਤਾ ਨੂੰ ਮਾਰ ਕੇ ਜਹਾਜ਼ ਅੰਗਰੇਜ਼ ਲੁਟੇਰੇ ਨੇ ਖੋਹ ਲਿਆ ਤਾਂ 2 ਸਾਲ ਇਸ ਨੂੰ ਉਸ ਅੰਗਰੇਜ਼ ਲੁਟੇਰੇ ਦੀ ਸੇਵਾ ਕਰਨੀ ਪਈ ਸੀ। ਹਾਲੈਂਡ ਵਾਪਸ ਆ ਕੇ ਇਹ 1617 ਵਿਚ ਜਲ-ਸੈਨਾ ਵਿਚ ਭਰਤੀ ਹੋ ਗਿਆ। ਇਸ ਨੇ ਅਲਜੀਰੀਆ ਦੇ ਲੁਟੇਰਿਆਂ ਨਾਲ ਯੁਧ ਸਮੇਂ ਬੜੀ ਗਰਮ ਜੋਸ਼ੀ ਨਾਲ ਭਾਗ ਲਿਆ। ਸੰਨ 1719 ਵਿਚ ਇਸ ਨੇ ਨੇਵੀ ਛੱਡ ਦਿੱਤੀ ਤੇ ਭੂ ਮੱਧ ਸਾਗਰ ਨੂੰ ਆਉਣ ਵਾਲੇ ਵਪਾਰਕ ਬੇੜੇ ਵਿਚ ਨਿਯੁਕਤੀ ਲੈ ਲਈ। ਸੰਨ 1621 ਵਿਚ ਇਹ ਲੁਟੇਰਿਆਂ ਦੇ ਕਾਬੂ ਆ ਗਿਆ ਤੇ ਇਕ ਸਾਲ ਮਗਰੋਂ ਉਨ੍ਹਾਂ ਪਾਸੋਂ ਛੁੱਟ ਕੇ ਡੱਚ ਜਲ-ਸੈਨਾ ਵਿਚ ਲੈਫ਼ਟੀਨੈਂਟ ਦੇ ਤੌਰ ਤੇ ਨਿਯੁਕਤ ਹੋ ਗਿਆ। ਸੰਨ 1624 ਵਿਚ ਇਹ ਪਹਿਲੀ ਵਾਰ ਕੈਪਟਨ ਬਣਾਇਆ ਗਿਆ ਅਤੇ ਇਸ ਤੋਂ ਮਗਰੋਂ ਇਸ ਨੇ ਨਵੇਂ ਲੈਫ਼ਟੀਨੈਂਟ ਐਡਮਿਰਲ ਪਾਈਟ ਹੇਨ (Piet Heyn) ਦੀ ਉਸਟਾਂਡ ਦੇ ਲੁਟੇਰਿਆਂ ਨਾਲ ਲੜਾਈ ਸਮੇਂ ਫ਼ਲੈਗਸ਼ਿਪ ਦੀ ਕਮਾਂਡ ਕੀਤੀ। ਇਸ ਨੂੰ ਬਾਅਦ ਵਿਚ ਹਾਲੈਂਡ ਦਾ ਲੈਫ਼ਟੀਨੈਂਟ ਜਲ ਸੈਨਾਪਤੀ ਨਿਯੁਕਤ ਕਰ ਦਿੱਤਾ ਗਿਆ ਤੇ ਇਸ ਨੇ ਫ਼ਰਵਰੀ, 1623 ਵਿਚ ਡਨਕਿਰਨ ਦੇ ਗ਼ੈਰਸਰਕਾਰੀ ਜੰਗੀ ਜਹਾਜ਼ਾਂ ਨੂੰ ਹਰਾਇਆ। ਇਸ ਨੇ ਸਪੇਨੀ ਜੰਗੀ ਬੇੜੇ ਜਿਸ ਵਿਚ 13000 ਦੇ ਕਰੀਬ ਨਵੇਂ ਭਰਤੀ ਕੀਤੇ ਸੈਨਿਕ ਸਨ ਅਤੇ ਜਿਸ ਦੀ ਅਗਵਾਈ ਜਲ ਸੈਨਾਪਤੀ ਐਨਵਾੱਈਨੀਉ ਡੀ ਓਕੁਈਨਡੋ ਅਤੇ ਹੋਰ ਬਹੁਤ ਸਾਰੇ ਤਜਰਬੇਕਾਰ ਕੈਪਟਨ ਕਰ ਰਹੇ ਸਨ, ਨੂੰ 21 ਅਕਤੂਬਰ, 1639 ਨੂੰ ਡੈਊਨ ਵਿਖੇ ਬੁਰੀ ਤਰ੍ਹਾਂ ਹਰਾਇਆ ਸੀ। ਸੰਨ 1640 ਵਿਚ ਲੂਈ ਚੌਧਵੇਂ ਨੇ ਇਸ ਨੂੰ ਨਾਈਟ ਦੀ ਉਪਾਧੀ ਦੇ ਦਿੱਤੀ।

ਅਗਲੇ ਕੁਝ ਸਾਲ ਡਨਕਿਰਕ ਦੇ ਲੁਟੇਰਿਆਂ, ਜਿਹੜੇ ਲਗਾਤਾਰ ਡੱਚ ਵਪਾਰਕ ਬੇੜੇ ਉਤੇ ਹਮਲੇ ਕਰਦੇ ਰਹਿੰਦੇ ਸਨ ਨੂੰ ਦਬਾਉਣ ਵਿਚ ਲਗਾ ਰਿਹਾ। ਇਸ ਦੀ 10 ਅਗਸਤ, 1653 ਨੂੰ ਲੜਾਈ ਵਿਚ ਸਕੇਵਾ ਨਿੰਗਨ ਵਿਖੇ ਮੌਤ ਹੋ ਗਈ ਸੀ।

ਹ. ਪੁ.-ਐਨ. ਬ੍ਰਿ. ਮੈ. 18 : 716

**ਟ੍ਰਾਪਾਨੀ** : ਪ੍ਰਾਂਤ - ਪੱਛਮੀ ਸਿਸਲੀ (ਇਟਲੀ) ਟਾਪੂ ਦਾ ਇਹ ਪ੍ਰਾਂਤ ਹੈ ਜਿਸ ਦੇ ਤਿੰਨ ਪਾਸੇ ਰੂਮ ਸਾਗਰ ਹੈ ਅਤੇ ਪੂਰਬ ਵੱਲ ਪਾਲਰਮੋ ਅਤੇ ਆਗਰੀਜੈਂਟੋ ਪ੍ਰਾਤਾਂ ਦੀਆਂ ਹੱਦਾਂ ਇਸ ਨਾਲ ਲਗਦੀਆਂ ਹਨ। ਪ੍ਰਾਂਤ ਦਾ ਖੇਤਰਫਲ 2432 ਵ. ਕਿ. ਮੀ. ਅਤੇ ਆਬਾਦੀ 428, 646 (1968) ਹੈ। ਪ੍ਰਾਂਤ ਦੀ ਧਰਾਤਲ ਉਘੜ-ਦੁਘੜੀ ਜਿਹੀ ਹੈ ਪਰ ਪੱਛਮ ਅਤੇ ਦੱਖਣ ਵੱਲ ਸਾਹਿਲੀ ਮੈਦਾਨ ਹਨ। ਇਥੇ ਅੰਗੂਰ, ਜੈਤੂਨ, ਰਸਦਾਰ ਫ਼ਲ ਅਤੇ ਅਨਾਜੀ ਫ਼ਸਲਾਂ ਦੀ ਪੈਦਾਵਾਰ ਹੁੰਦੀ ਹੈ। ਮੱਛੀ ਫੜਨਾ, ਭੇਡਾਂ ਪਾਲਣਾ, ਸ਼ਰਾਬ ਅਤੇ ਲੂਣ ਤਿਆਰ ਕਰਨਾ ਪ੍ਰਾਂਤ ਦੇ ਲੋਕਾਂ ਦੇ ਮੁੱਖ ਧੰਦੇ ਹਨ।

ਪ੍ਰਾਂਤ ਵਿਚ ਰੂਮ ਸਾਗਰ ਵਿਚ ਸਥਿਤ ਪੈਨਟੈਲਰੀਆ ਅਤੇ ਐਗਾਡੀ ਟਾਪੂ ਵੀ ਸ਼ਾਮਲ ਹਨ ਜਿਨ੍ਹਾਂ ਵੱਲ ਟ੍ਰਾਪਾਨੀ ਬੰਦਰਗਾਹ ਤੋਂ ਸਮੁੰਦਰੀ ਆਵਾਜਾਈ ਹੁੰਦੀ ਹੈ। ਟ੍ਰਾਪਾਨੀ ਇਸ ਪ੍ਰਾਂਤ ਦੀ ਰਾਜਧਾਨੀ ਅਤੇ ਇਕ ਵੱਡੀ ਬੰਦਰਗਾਹ ਹੈ। ਇਸ ਤੋਂ ਇਲਾਵਾ ਮਾਰਸਾਲਾਂ, ਆਲਕਾਮੋ, ਮਾਟਸਾਰਾ ਡੈੱਲ ਵਾਲੋ ਕਾਸਟਲ ਵਟਰਾਨੋ ਇਸ ਪ੍ਰਾਂਤ ਦੇ ਹੋਰ ਵੱਡੇ ਸ਼ਹਿਰ ਹਨ।

ਹ. ਪੁ.-ਐਨ. ਅਮੈ. 27 : 35

**ਟ੍ਰਾਪਾਨੀ** : ਸ਼ਹਿਰ—ਉੱਤਰ-ਪੱਛਮੀ ਸਿਸਲੀ ਵਿਚ ਇਸੇ ਨਾਂ ਦੇ ਪ੍ਰਾਂਤ ਦੀ ਰਾਜਧਾਨੀ (ਇਟਲੀ) ਅਤੇ ਇਕ ਵੱਡੀ ਬੰਦਰਗਾਹ ਹੈ ਜੋ ਸਿਸਲੀ ਟਾਪੂ ਦੇ ਉੱਤਰੀ-ਪੱਛਮੀ ਹਿੱਸੇ ਵਿਚ ਇਕ ਅੰਤਰੀਪ ਉਪਰ ਪਾਲਰਮੋ ਸ਼ਹਿਰ ਤੋਂ 73 ਕਿ. ਮੀ. ਪੱਛਮ ਵੱਲ ਸਥਿਤ ਹੈ। ਪੁਰਾਣਾ ਟ੍ਰਾਪਾਨੀ ਸ਼ਹਿਰ ਪ੍ਰਾਇਦੀਪ ਉੱਤੇ ਹੈ ਅਤੇ ਨਵਾਂ ਸ਼ਹਿਰ ਜੂਲਯਾਨ ਪਰਬਤ ਦੇ ਹੇਠਾਂ ਛੋਟੇ ਜਿਹੇ ਮੈਦਾਨੀ ਖੇਤਰ ਵਿਚ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਸਥਾਪਨਾ ਪਹਿਲੀ ਪਿਊਨਿਕ ਜੰਗ ਦੌਰਾਨ 260 ਈ. ਪੂ. ਵਿਚ ਕਾਰਥੇਜੀਆਂ ਨੇ ਸਮੁੰਦਰੀ ਅੱਡੇ ਦੇ ਤੌਰ ਤੇ ਕੀਤੀ ਸੀ। ਉਨ੍ਹਾਂ ਨੇ ਇਸਦੇ ਨੇੜੇ ਹੀ ਮੌਜੂਦਾ ਐਰੀਚਾ ਦੀ ਥਾਂ ਉੱਤੇ ਵੱਸੇ ਸ਼ਹਿਰ ਨੂੰ ਤਬਾਹ ਕਰ ਦਿੱਤਾ ਜਿਸ ਕਰਕੇ ਐਰੀਚਾ ਤੋਂ ਲੋਕ ਟ੍ਰਾਪਾਨੀ ਆ ਗਏ। 241 ਈ. ਪੂ. ਵਿਚ ਇਸ ਉੱਤੇ ਰੋਮਨਾਂ ਦਾ ਅਧਿਕਾਰ ਹੋਇਆ ਤੇ ਪਿਛੋਂ 440 ਈ. ਵਿਚ ਵੈਂਡਾਲਾਂ ਦਾ, 1077 ਵਿਚ ਸਾਰਸਨਾਂ ਦਾ ਅਤੇ ਪਿਛੋਂ 12 ਵੀਂ ਸਦੀ ਦੌਰਾਨ ਇਹ ਸਿਸਲੀ ਦੇ ਵੱਖ ਵੱਖ ਹਾਕਮਾਂ ਅਧੀਨ ਵਧਿਆ-ਫੁੱਲਿਆ। ਦੂਜੇ ਮਹਾਂਯੁੱਧ ਦੌਰਾਨ ਇਤਹਾਦੀ ਦੇਸ਼ਾਂ ਨੇ ਬੰਬਾਰੀ ਕਰਕੇ ਸ਼ਹਿਰ ਨੂੰ ਬਹੁਤ ਨੁਕਸਾਨ ਪਹੁੰਚਾਇਆ।

ਸ਼ੁਰੂ ਤੋਂ ਹੀ ਇਹ ਸ਼ਹਿਰ ਬੰਦਰਗਾਹ ਦੇ ਤੌਰ ਤੇ ਮਸ਼ਹੂਰ ਰਿਹਾ ਹੈ। ਇਥੋਂ ਅਫ਼ਰੀਕਾ, ਐਗਾਡੀ ਟਾਪੂਆਂ ਵੱਲ ਸਮੁੰਦਰੀ ਰਸਤਿਓਂ ਆਵਾਜਾਈ ਹੁੰਦੀ ਹੈ। ਅੱਜਕਲ੍ਹ ਇਥੇ ਸੱਨਅਤਾਂ ਵੀ ਲਾਈਆਂ ਗਈਆਂ ਹਨ। ਇਥੇ ਸ਼ਰਾਬ ਤਿਆਰ ਕਰਨ, ਮੱਛੀਆਂ ਦੀ ਡੱਬਾਬੰਦੀ, ਸਾਬਣ ਬਣਾਉਣ, ਖਾਸ ਤਰ੍ਹਾਂ ਦੀਆਂ ਸੇਵੀਆਂ ਬਣਾਉਣ ਤੋਂ ਇਲਾਵਾ ਲੱਕੜੀ ਦਾ ਕੰਮ ਵੀ ਕੀਤਾ ਜਾਂਦਾ ਹੈ। ਇਥੋਂ ਸ਼ਰਾਬ, ਮੱਛੀਆਂ ਅਤੇ ਲੂਣ ਬਾਹਰ ਭੇਜਿਆ ਜਾਂਦਾ ਹੈ।

ਭਾਵੇਂ ਇਹ ਸ਼ਹਿਰ ਪੂਰਨ ਰੂਪ ਵਿਚ ਆਧੁਨਿਕ ਜਾਪਦਾ ਹੈ ਪਰ ਪ੍ਰਾਚੀਨ ਇਮਾਰਤਾਂ ਵੀ ਇਥੇ ਵੇਖੀਆਂ ਜਾ ਸਕਦੀਆਂ ਹਨ। 17ਵੀਂ 18ਵੀਂ ਸਦੀ ਦੇ ਬੈਰੋਕ ਢੰਗ ਦੇ ਬਣੇ ਗਿਰਜੇ ਅਤੇ ਮਹਿਲ ਇਥੋਂ

ਦੀਆਂ ਵਰਣਨਯੋਗ ਥਾਵਾਂ ਵਿਚੋਂ ਹਨ। 16ਵੀਂ ਸਦੀ ਦੇ ਬਣੇ ਵਧੀਆ ਛੋਟੇ ਗਿਰਜੇ ਅਤੇ ਮੱਠ, ਪੈਪੋਲੀ ਅਜਾਇਬ ਘਰ ਜਿਸ ਵਿਚ ਪ੍ਰਾਚੀਨ ਕਲਾ ਕ੍ਰਿਤੀਆਂ ਅਤੇ ਪੁਰਾਤੱਤਵ ਸੰਭਾਲੇ ਪਏ ਹਨ, ਇਥੋਂ ਦੀਆਂ ਵਰਣਨਯੋਗ ਯਾਦਗਾਰਾਂ ਵਿਚੋਂ ਹਨ।

ਆਬਾਦੀ—71,759 (1983)

38°01′ ਉ. ਵਿਥ.; 12° 31′ ਪੂ. ਲੰਬ.

ਹ. ਪੁ.- ਐਨ.ਬ੍ਰਿ. ਮਾ. 10 : 99; ਐਨ. ਅਮੈ. 27 : 36

**ਟ੍ਰਾਂਬੇ** : ਮਹਾਰਾਸ਼ਟਰ ਦੇ ਥਾਨਾ ਜ਼ਿਲ੍ਹੇ ਵਿਚ ਸਲਸੈਤ ਤਅਲੁਕੇ ਦਾ ਸ਼ਹਿਰ ਹੈ ਜਿਹੜਾ ਬੰਬਈ ਸ਼ਹਿਰ ਤੋਂ 48 ਕਿ. ਮੀ. ਉੱਤਰ-ਪੂਰਬ ਵੱਲ ਸਥਿਤ ਹੈ। ਇਥੇ ਕਸਟਮ ਵਿਭਾਗ ਦੇ ਕਈ ਦਫ਼ਤਰ ਹਨ। ਸ਼ਹਿਰ ਦੀਆਂ ਮਸ਼ਹੂਰ ਖਾਣਾਂ ਵਿਚ ਪੁਰਤਗੇਜ਼ੀ ਗਿਰਜਾਘਰ ਦੇ ਖੰਡਰ ਹਨ। ਅੱਜਕਲ੍ਹ ਇਥੇ ਪੈਟਰੋਲ ਸੋਧਕ ਕਾਰਖ਼ਾਨਾ ਅਤੇ ਵੱਡਾ ਥਰਮਲ ਪਲਾਂਟ ਵੀ ਸਥਾਪਿਤ ਕੀਤਾ ਗਿਆ ਹੈ। ਇਸ ਥਰਮਲ ਪਲਾਂਟ ਦੀ ਊਰਜਾ ਨਾਲ ਆਲੇ ਦੁਆਲੇ ਦੇ ਖੇਤਰਾਂ ਦੇ ਕਾਰਖ਼ਾਨੇ ਚਲਾਏ ਜਾਂਦੇ ਹਨ।

19°02′ ਉ. ਵਿਥ.; 72°57′ ਪੂ. ਲੰਬ.

ਹ. ਪੁ. -ਇੰਪ. ਗ. ਇੰਡ. 24 : 57

**ਟ੍ਰਾਂਬੇ, ਈਸੀਡੋਰ** : ਜਰਮਨ ਦੇ ਇਸ ਭੌਤਿਕ ਰਸਾਇਣ-ਵਿਗਿਆਨੀ ਦਾ ਜਨਮ 31 ਮਾਰਚ, 1860 ਨੂੰ ਹਿਲਡੈਸੱਹਾਈਮ ਵਿਖੇ ਹੋਇਆ। ਇਸ ਨੂੰ ਕੇਸ਼ਿਕਾ (ਕੈਪਿਲਰੀ) ਰਸਾਇਣ ਵਿਗਿਆਨ ਦਾ ਮੋਢੀ ਮੰਨਿਆ ਜਾ ਸਕਦਾ ਹੈ। ਸੰਨ 1882 ਵਿਚ ਬਰਲਿਨ ਯੂਨੀਵਰਸਿਟੀ ਤੋਂ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕਰਨ ਮਗਰੋਂ 1900 ਵਿਚ ਬਰਲਿਨ ਵਿਖੇ ਟੈਕਨੀਸ਼ੈ ਹੌਜਸ਼ਿਊਲ ਵਿਚ ਪ੍ਰੋਫ਼ੈਸਰ ਲੱਗ ਗਿਆ। ਇਸ ਨੇ ਕ੍ਰਾਂਤਿਕ ਤਾਪਮਾਨ ਦੇ ਅਧਿਐਨ, ਆੱਸਮੋਸਿਸ (ਪਰਾਸਰਣ) ਕੋਲੌਂਇਡ ਅਤੇ ਸਤ੍ਹਾ-ਤਣਾਉ ਵਿਸ਼ਿਆਂ ਵਿਚ ਬਹੁਤ ਵੱਡੀ ਦੇਣ ਦਿੱਤੀ। ਇਸ ਦੀ ਪ੍ਰਯੋਗਿਕ ਦਿਲਚਸਪੀ ਵਿਚ ਮਿਹਦਾ ਰਸ, ਪੇਸ਼ਾਬ, ਖ਼ੂਨ ਅਤੇ ਦੁੱਧ ਦੇ ਭੌਤਿਕ ਰਸਾਇਣਿਕ ਅਧਿਐਨ ਸ਼ਾਮਲ ਹਨ।

ਟ੍ਰਾਂਬੇ ਦੇ ਨਿਯਮ ਅਨੁਸਾਰ ਇਕ ਸਮਜਾਤੀ ਲੜੀ ਨਾਲ ਸਬੰਧਿਤ ਕੇਸ਼ਿਕਾ ਐਕਟਿਵ ਆਰਗੈਨਿਕ ਯੌਗਿਕਾਂ ਦਾ ਸਤ੍ਹਾ-ਤਣਾਉ ਹਰ $CH_2$ ਗਰੁੱਪ ਦੇ ਵਾਧੇ ਨਾਲ ਇਕ ਸਥਿਰ ਅਨੁਪਾਤ ਵਿਚ ਘਟਦਾ ਹੈ। ਇਹ ਅਨੁਪਾਤ ਲਗਭਗ 3 : 1 ਹੈ। ਟ੍ਰਾਂਬੇ ਦੇ ਨਿਯਮਾਂ ਦੀ ਵਰਤੋਂ ਅਲਕੋਹਲਾਂ, ਪੈਰਾਫ਼ਿਨ ਘੋਲ ਅੰਤਰ ਸਤ੍ਹਾਂਵਾਂ, ਫ਼ੈਟੀ ਐਸਿਡਾਂ ਦੀ ਖੋਰ ਰੋਕ ਅਤੇ ਸਮਜਾਤੀ ਲੜੀਆਂ ਦੇ ਸਤ੍ਹਾ ਸੋਖਣ ਦੀ ਪੜਤਾਲ ਲਈ ਕੀਤੀ ਗਈ ਹੈ।

27 ਅਕਤੂਬਰ, 1943 ਨੂੰ ਸਕਾਟਲੈਂਡ ਵਿਚ ਐਡਨਬਰੋ ਵਿਖੇ ਟ੍ਰਾਂਬੇ ਦੀ ਮੌਤ ਹੋ ਗਈ।

ਹ. ਪੁ. -ਐਨ. ਬ੍ਰਿ. 22 : 431

**ਟ੍ਰਾਬੋਕੀਅਮ ਗਾਈਅਸ** : ਇਹ ਇਕ ਰੋਮਨ ਜਰਨੈਲ ਅਤੇ ਰਾਜਨੀਤੀਵੇਤਾ ਸੀ ਜੋ ਬਾਦਸ਼ਾਹ ਜੂਲੀਅਸ ਸੀਜ਼ਰ ਦੇ ਕਤਲ ਦੇ ਸਾਜ਼ਸ਼ ਕਰਨ ਵਾਲਿਆਂ ਵਿਚ ਸ਼ਾਮਲ ਹੋ ਗਿਆ ਸੀ। ਇਹ ਇਕ ਰਈਸ ਵਿਅਕਤੀ ਸੀ ਜੋ 60 ਈ. ਪੂ. ਵਿਚ ਜਦੋਂ ਇਹ ਕੁਏਸਟਰ (ਖ਼ਜ਼ਾਨਾ ਮੰਤਰੀ) ਸੀ ਤਾਂ ਇਸਨੇ ਕੰਜ਼ਰਵੇਟਿਵ ਪਾਰਟੀ ਨਾਲੋਂ ਆਪਣਾ ਸਬੰਧ ਤੋੜ ਲਿਆ ਅਤੇ ਜੂਲੀਅਸ ਸੀਜ਼ਰ ਦੀ ਪਾਰਟੀ ਵਿਚ ਸ਼ਾਮਲ ਹੋ ਗਿਆ। 55 ਈ. ਪੂ. ਵਿਚ ਜਦੋਂ ਇਹ ਮੈਜਿਸਟ੍ਰੇਟ ਸੀ ਤਾਂ ਇਸ ਨੇ ਇਕ ਐਕਟ ਬਣਾਇਆ ਜਿਸ ਅਨੁਸਾਰ ਉਸ ਸਾਲ ਦੇ ਕਾਂਸਲ (ਰਾਜ ਪ੍ਰਤਿਨਿਧ) ਪਾਂਪੀ ਅਤੇ ਕ੍ਰੈਸਸ ਨੂੰ ਕ੍ਰਮਵਾਰ ਸਪੇਨ ਅਤੇ ਸੀਰੀਆ ਦੇ ਪ੍ਰਾਂਤ ਪੰਜ ਪੰਜ ਸਾਲਾਂ ਲਈ ਹੋਰ ਸੌਂਪ ਦਿੱਤੇ। ਇਸ ਦੇ ਨਾਲ ਹੀ ਇਨ੍ਹਾਂ ਦੋਹਾਂ ਕਾਂਸਲਾਂ ਨੂੰ ਇਟਲੀ ਵਿਚੋਂ ਅਤੇ ਪ੍ਰਾਂਤਾਂ ਵਿਚੋਂ ਫ਼ੌਜੀ ਭਰਤੀ ਦੀ ਆਗਿਆ ਵੀ ਦੇ ਦਿੱਤੀ। ਗਾਲ ਜਿੱਤਣ ਤੋਂ ਬਾਅਦ ਅਤੇ ਰੋਮ ਦੇ ਘਰੇਲੂ-ਯੁੱਧ ਵਿਚ ਸ਼ਾਮਲ ਹੋਣ ਕਰਕੇ ਸੀਜ਼ਰ ਨੇ ਇਨਾਮ ਵਜੋਂ ਟ੍ਰੋਬਨੀਅਸ ਨੂੰ 48 ਈ. ਪੂ. ਵਿਚ ਜੁਡੀਸ਼ੀਅਲ ਮੈਜਿਸਟ੍ਰੇਟ ਬਣਾ ਦਿੱਤਾ। ਇਸ ਤੋਂ ਅਗਲੇ ਸਾਲ ਹੀ ਇਸ ਨੂੰ ਦੁਰਾਡੇ ਦੇ ਸਪੇਨ ਦਾ ਗਵਰਨਰ ਬਣਾ ਦਿੱਤਾ। ਇਸ ਦੀ ਆਪਣੀ ਫ਼ੌਜ ਵਿਚ ਕਤਲਾਮ ਹੋ ਜਾਣ ਕਰਕੇ ਇਸ ਨੇ ਸਪੇਨ ਛੱਡ ਦਿੱਤਾ ਅਤੇ 45 ਈ. ਪੂ. ਵਿਚ ਸੀਜ਼ਰ ਨੇ ਇਸਨੂੰ ਕਾਂਸਲ ਬਣਾ ਦਿੱਤਾ ਅਤੇ ਏਸ਼ੀਆ ਦਾ ਗਵੱਰਨਰ ਬਣਾਉਣ ਦਾ ਵਾਹਦਾ ਵੀ ਕੀਤਾ ਪਰ ਟ੍ਰਬੋਨੀਅਸ ਸੀਜ਼ਰ ਦੇ ਸਾਜ਼ਸ਼ਕਾਰਾਂ ਵਿਚ ਰਲ ਗਿਆ ਅਤੇ ਸੀਜ਼ਰ ਦੇ ਕਤਲ ਵਿਚ ਹਿੱਸਾ ਲਿਆ। 44 ਈ. ਪੂ. ਵਿਚ ਇਸ ਨੂੰ ਏਸ਼ੀਆ ਦਾ ਗਵਰਨਰ ਬਣਾ ਦਿੱਤਾ ਗਿਆ ਪਰ ਇਕ ਸਾਲ ਮਗਰੋਂ ਹੀ 43 ਈ. ਪੂ. ਵਿਚ ਸੀਰੀਆ ਦੇ ਗਵਰਨਰ ਨੇ ਇਸਨੂੰ ਕਤਲ ਕਰਵਾ ਦਿੱਤਾ।

ਹ. ਪੁ. -ਐਨ. ਅਮੈ. 27 : 58; ਬ੍ਰਿ. ਮਾ. 10 : 108

**ਟ੍ਰਾਮ-ਪਥ** : ਸੜਕਾਂ ਉੱਤੇ ਲੋਹੇ ਦੀਆਂ ਪਟੜੀਆਂ ਨਾਲ ਬਣਾਏ ਗਏ ਰਸਤੇ ਨੂੰ, ਜਿਨ੍ਹਾਂ ਉੱਤੇ ਟ੍ਰਾਮ ਗੱਡੀਆਂ ਚਲਦੀਆਂ ਹਨ, ਟ੍ਰਾਮਪਥ ਕਹਿੰਦੇ ਹਨ। ਟ੍ਰਾਮਗੱਡੀ ਦਾ ਉਪਯੋਗ ਸ਼ਹਿਰਾਂ ਵਿਚ ਆਵਾਜਾਈ ਨੂੰ ਵਧੇਰੇ ਆਸਾਨ ਬਣਾਉਣ ਲਈ ਕੀਤਾ ਜਾਂਦਾ ਹੈ। ਅਮਰੀਕਾ ਵਿਚ ਇਸ ਨੂੰ ਸੜਕ ਦੀ ਰੇਲ ਜਾਂ ਸਟਰੀਟ ਰੇਲਵੇ ਵੀ ਕਹਿੰਦੇ ਹਨ। ਯਾਤਰੀਆਂ ਦੀ ਆਵਾਜਾਈ ਲਈ ਹੀ ਆਮ ਕਰਕੇ ਇਨ੍ਹਾਂ ਦਾ ਇਸਤੇਮਾਲ ਕੀਤਾ ਜਾਂਦਾ ਹੈ ਪ੍ਰੰਤੂ ਕਦੇ ਕਦੇ ਮਾਲ ਢੋਣ ਲਈ ਵਰਤੋਂ ਵੀ ਕੀਤੀ ਜਾਂਦੀ ਹੈ। ਕੋਲੇ ਦੀਆਂ ਖਾਣਾਂ ਅਤੇ ਉਸਾਰੀ ਦੇ ਕੰਮਾਂ ਲਈ ਵਰਤੀਆਂ ਜਾਣ ਵਾਲੀਆਂ ਛੋਟੀਆਂ ਪਟੜੀਆਂ ਨੂੰ ਵੀ ਟ੍ਰਾਮ ਪਥ ਕਿਹਾ ਜਾਂਦਾ ਹੈ।

**ਇਤਿਹਾਸਕ ਵਿਕਾਸ**—ਸ਼ੁਰੂ ਸ਼ੁਰੂ ਵਿਚ ਲੱਕੜੀ ਜਾਂ ਪੱਥਰ ਦੇ ਪਟੜੇ ਜੋੜ ਕੇ ਟ੍ਰਾਮ-ਪਥ ਤਿਆਰ ਕੀਤਾ ਜਾਂਦਾ ਸੀ। ਬਾਅਦ ਵਿਚ 17 ਵੀਂ ਸਦੀ ਵਿਚ ਲੱਕੜ ਦੇ ਸਲੀਪਰਾਂ ਉੱਤੇ ਲੱਕੜ ਦੀਆਂ ਸ਼ਤੀਰੀਆਂ ਜੋੜ ਕੇ ਟ੍ਰਾਮ ਪਟੜੀ ਬਣਾਈ ਗਈ। ਸ਼ਤੀਰੀਆਂ ਦੇ ਉੱਤੇ ਮਜ਼ਬੂਤ ਲੱਕੜ ਦੇ ਫੱਟਿਆਂ ਨੂੰ ਕਿੱਲਾਂ ਦੀ ਸਹਾਇਤਾ ਨਾਲ ਜੋੜ ਕੇ ਪਟੜੀ ਬਣਾਈ ਜਾਂਦੀ ਸੀ ਤਾਂ ਜੋ ਘਸ ਜਾਣ ਉੱਤੇ ਉਨ੍ਹਾਂ ਨੂੰ ਬਦਲਿਆ ਜਾ ਸਕੇ। ਸੰਨ 1767 ਵਿਚ ਇਨ੍ਹਾਂ ਲੱਕੜ ਦੀਆਂ ਰੇਲਾਂ ਦੀ ਥਾਂ ਲੋਹੇ ਦੀਆਂ ਪਟੜੀਆਂ ਨੇ ਲੈ ਲਈ ਅਤੇ 19 ਵੀਂ ਸਦੀ ਵਿਚ ਲੋਹੇ ਦੀਆਂ ਰੇਲਾਂ ਦਾ ਉਪਯੋਗ ਕੀਤਾ ਗਿਆ। ਯਾਤਰੀਆਂ ਦੀ ਆਵਾਜਾਈ ਲਈ ਟ੍ਰਾਮ ਗੱਡੀਆਂ ਦਾ ਵਧੇਰੇ ਇਸਤੇਮਾਲ 1832 ਵਿਚ ਨਿਊਯਾਰਕ ਹਾਰਲੇਮ ਲਾਈਨ ਉੱਤੇ ਕੀਤਾ ਗਿਆ ਸੀ। ਇਸ ਦੀਆਂ ਰੇਲਾਂ ਦੇ ਵਿਚਕਾਰ ਇਕ ਡੂੰਘੀ ਚੌੜੀ ਨਾਲੀ ਹੁੰਦੀ ਸੀ ਅਤੇ ਇਸ ਵਿੱਚ ਪਤਲੇ ਟਾਇਰ ਦੇ ਪਹੀਏ ਚਲਦੇ ਸਨ ਪ੍ਰੰਤੂ ਇਸ ਵਿਚ ਟਾਇਰਾਂ ਦੇ ਪਹੀਏ ਫਸ ਜਾਣ ਕਾਰਨ ਇਨ੍ਹਾਂ ਨੂੰ ਕੱਢ ਦੇਣਾ ਪਿਆ।



ਟ੍ਰਾਮ ਦੀ ਪਤਲੀ ਨਾਲੀ ਵਾਲੀ ਰੇਲ

ਫਿਰ 20 ਸਾਲ ਬਾਅਦ ਇਕ ਫ਼ਰਾਂਸੀਸੀ ਮਕੈਨਿਕ ਨੇ ਪਤਲੀ ਨਾਲੀ ਵਾਲੀ ਰੇਲ ਦਾ ਪ੍ਰਯੋਗ ਕੀਤਾ।

ਯੂਰਪ ਵਿਚ ਪਹਿਲੀ ਟ੍ਰਾਮ ਪਟੜੀ 1855 ਵਿਚ ਪੈਰਿਸ ਵਿਚ ਬਣਾਈ ਗਈ। ਇਸ ਵਿਚ ਵੀ ਅਮਰੀਕਾ ਦੀ ਤਰ੍ਹਾਂ ਪਤਲੀ ਨਾਲੀ ਵਾਲੀ ਰੇਲ ਦਾ ਉਪਯੋਗ ਕੀਤਾ ਗਿਆ ਸੀ। ਇਸ ਦੀ ਕੁੱਲ ਚੌੜਾਈ 7.6 ਸੈਂ. ਮੀ. (3 ਇੰਚ) ਹੁੰਦੀ ਸੀ ਅਤੇ ਵਿਚਲੀ ਨਾਲੀ 4.1 ਸੈਂ. ਮੀ. ($1\frac{1}{2}$ ਇੰਚ) ਚੌੜੀ ਅਤੇ 2.19 ਸੈਂ. ਮੀ. (7/8 ਇੰਚ) ਡੂੰਘੀ ਹੁੰਦੀ ਸੀ। ਥੱਲੇ ਦਾ ਹਿੱਸਾ ਲੱਕੜੀ ਦੇ ਬਣੇ ਇਸ ਤਰ੍ਹਾਂ ਦੇ ਖਾਂਚਿਆਂ ਵਿਚ ਜੜ੍ਹ ਦਿੱਤਾ ਜਾਂਦਾ ਸੀ। ਰੇਲਾਂ ਨੂੰ ਜੋੜਨ ਲਈ ਜੋੜ ਪੱਤੀਆਂ ਦਾ ਉਪਯੋਗ ਕੀਤਾ ਜਾਂਦਾ ਸੀ। ਰੇਲ ਪਟੜੀ ਦਾ ਭਾਰ 17.10 ਕਿ. ਗ੍ਰਾ. ਪ੍ਰਤੀ ਮੀ. ਹੁੰਦਾ ਸੀ।

ਆਧੁਨਿਕ ਟ੍ਰਾਮ ਪਟੜੀ ਹਰ ਇਕ ਦੇਸ਼ ਵਿਚ ਲਗਭਗ ਇਕੋ ਤਰ੍ਹਾਂ ਦੀ ਹੈ। ਫ਼ਰਕ ਕੇਵਲ ਸੜਕ ਦੀ ਬਣਾਵਟ, ਨੀਂਹ ਦੀ ਗਹਿਰਾਈ ਅਤੇ ਰੇਲ ਦੇ ਭਾਰ ਵਿਚ ਹੀ ਹੁੰਦਾ ਹੈ। ਰੇਲਾਂ ਵਧੇਰੇ ਕਰਕੇ 49.5 ਕਿ. ਗ੍ਰਾਮ. (110 ਪੌਂਡ) ਪ੍ਰਤੀ ਗਜ਼ ਭਾਰ ਦੀਆਂ ਅਤੇ 13.7 ਮੀ. ਤੋਂ ਲੈ ਕੇ 27.43 ਮੀ. (45 ਫੁੱਟ ਤੋਂ 90 ਫੁੱਟ) ਤੱਕ ਲੰਬੀਆਂ ਹਨ। ਰੇਲਾਂ ਨੂੰ ਪੱਤੀਆਂ ਜਾਂ ਵਲ ਪਾ ਕੇ ਜੋੜਿਆ ਜਾਂਦਾ ਹੈ। ਇਸਪਾਤ ਦੀਆਂ ਛੜਾਂ ਰਾਹੀਂ ਰੇਲ ਗੇਜ਼ ਨੂੰ ਹਰ ਥਾਂ ਬਰਾਬਰ ਰਖਿਆ ਜਾਂਦਾ ਹੈ। ਜਿਥੇ ਬਿਜਲੀ ਨਾਲ ਟ੍ਰਾਮ ਗੱਡੀਆਂ ਚਲਦੀਆਂ ਹਨ, ਉੱਥੇ ਜੋੜ ਵਿਚ ਤਾਂਬੇ ਦੀ ਤਾਰ ਪਾਈ ਹੁੰਦੀ ਹੈ ਜਿਸ ਵਿਚ ਬਿਜਲੀ ਦੀ ਧਾਰਾ ਬਿਨ੍ਹਾਂ ਰੋਕ ਤੋਂ ਚਲਦੀ ਰਹਿੰਦੀ ਹੈ। ਰੇਲਾਂ ਦਾ ਉਪਰਲਾ ਹਿੱਸਾ ਸੜਕ ਦੇ ਸਮਤਲ ਹੁੰਦਾ ਹੈ।

**ਟ੍ਰਾਮ ਗੱਡੀ ਦੀ ਚਾਲਕ ਸ਼ਕਤੀ**—ਆਰੰਭ ਵਿਚ ਟ੍ਰਾਮ ਗੱਡੀਆਂ ਜਾਨਵਰਾਂ ਨਾਲ ਚਲਾਈਆਂ ਜਾਂਦੀਆਂ ਸਨ। ਢਲਾਨ ਅਤੇ ਭਾਰ ਨੂੰ ਧਿਆਨ ਵਿਚ ਰਖਦੇ ਹੋਏ ਇਕ ਤੋਂ ਚਾਰ ਘੋੜੇ ਉਸ ਨੂੰ ਖਿੱਚਦੇ ਸਨ। ਇਸ ਦੀ ਔਸਤ ਗਤੀ 10 ਜਾਂ 11 ਕਿ. ਮੀ. ਪ੍ਰਤੀ ਘੰਟਾ ਹੁੰਦੀ ਸੀ। ਭਾਫ਼ ਇੰਜਣ ਦੀ ਖੋਜ ਤੋਂ ਬਾਅਦ ਗੱਡੀਆਂ ਦੀ ਗਤੀ ਵਧਾਉਣ ਦੇ ਉਦੇਸ਼ ਨਾਲ ਭਾਫ਼-ਇੰਜਣ ਨਾਲ ਚੱਲਣ ਵਾਲੀਆਂ ਟ੍ਰਾਮ ਗੱਡੀਆਂ ਦਾ ਪ੍ਰਯੋਗ ਹੋਣ ਲੱਗਾ। ਕੁਝ ਖੋਜੀਆਂ ਨੇ ਇੰਜਣ ਟ੍ਰਾਮ ਗੱਡੀ ਦੇ ਅੱਗੇ ਤੇ ਕੁਝ ਨੇ ਪਿੱਛੇ, ਕੁਝ ਨੇ ਵਿਚਕਾਰ ਅਤੇ ਕੁਝ ਨੇ ਅੱਗੇ ਤੇ ਪਿੱਛੇ ਦੋਹਾਂ ਪਾਸੇ ਲਗਾਏ। ਕਈ ਥਾਵਾਂ ਉੱਤੇ ਗੈਸ ਇੰਜਣ ਲਗਾਉਣ ਦੀਆਂ ਕੋਸ਼ਿਸ਼ਾਂ ਵੀ ਕੀਤੀਆਂ ਗਈਆਂ ਪ੍ਰੰਤੂ ਬਿਜਲੀ ਸ਼ਕਤੀ ਦੀ ਵਰਤੋਂ ਤੋਂ ਪਹਿਲਾਂ ਮੁੱਖ ਤੌਰ ਤੇ ਭਾਫ਼ ਇੰਜਣ ਦਾ ਹੀ ਪ੍ਰਯੋਗ ਹੁੰਦਾ ਰਿਹਾ। ਕੁਝ ਥਾਵਾਂ ਉੱਤੇ ਟ੍ਰਾਮ ਗੱਡੀਆਂ ਲੋਹੇ ਦੀਆਂ ਰੱਸੀਆਂ ਦੁਆਰਾ ਖਿੱਚੀਆਂ ਗਈਆਂ ਸਨ ਪ੍ਰੰਤੂ ਥੋੜ੍ਹੇ ਸਮੇਂ ਬਾਅਦ ਹੀ ਉਹ ਖਤਮ ਹੋ ਗਈਆਂ। ਆਇਲ ਆੱਵ ਮੈਨ ਦੇ 'ਡਗਲਸ' ਨਾਮੀ ਥਾਂ ਉੱਤੇ ਅੱਜ ਵੀ ਇਹ ਪ੍ਰਚਲਿਤ ਹਨ। ਇਸ ਵਿਚ ਲੋਹੇ ਦੀ ਇਕ ਰੱਸੀ ਬਰਾਬਰ ਇਕ ਦਿਸ਼ਾ ਵਿਚ ਘੁੰਮਦੀ ਰਹਿੰਦੀ ਹੈ, ਜੋ ਕਿ ਭਾਫ਼ ਇੰਜਣ ਜਾਂ ਮੋਟਰ ਨਾਲ ਚਲਾਈ ਜਾਂਦੀ ਹੈ। ਗੱਡੀਆਂ ਨੂੰ ਚਲਾਉਣ ਜਾਂ ਰੋਕਣ ਲਈ ਗੱਡੀ ਵਿਚ ਸ਼ਿਕੰਜੇ ਲੱਗੇ ਹੁੰਦੇ ਹਨ, ਜਿਹੜੇ ਰੱਸਿਆਂ ਨੂੰ ਜਕੜ ਸਕਦੇ ਹਨ।

ਬਿਜਲੱਈ ਪਰਿਵਹਿਨ ਵਿਚ ਦੋ ਪ੍ਰਕਾਰ ਦੀਆਂ ਵਿਧੀਆਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਕ ਵਿਚ ਤਾਂ ਉਪਰਲੀ ਤਾਰ ਨਾਲ ਬਿਜਲੀ ਟ੍ਰਾਮ ਗੱਡੀ ਵਿਚ ਇਕ ਡੰਡੇ ਰਾਹੀਂ ਲਗਾਈ ਜਾਂਦੀ ਹੈ ਅਤੇ ਦੂਜੇ ਵਿਚ ਤਾਰ ਇਕ ਅਲੱਗ ਪਾਈਪ ਵਿਚ ਦੀ ਲਿਜਾਈ ਜਾਂਦੀ ਹੈ। ਆਰਥਿਕਤਾ ਪੱਖੋਂ ਪਹਿਲੀ ਵਿਧੀ ਚੰਗੀ ਮੰਨੀ ਜਾਂਦੀ ਹੈ ਪ੍ਰੰਤੂ ਤਾਰਾਂ ਅਤੇ ਖੰਭਿਆਂ ਦੀਆਂ ਉਲਝਣਾਂ ਕਾਰਨ ਲੋਕਾਂ ਨੇ ਇਸ ਦਾ ਵਿਰੋਧ ਕੀਤਾ। ਅੰਤ ਵਿਚ ਸੋਚ ਵਿਚਾਰ ਕਰਕੇ ਨਿਊਯਾਰਕ, ਵਾਸ਼ਿੰਗਟਨ, ਪੈਰਿਸ ਅਤੇ ਲੰਦਨ ਨੂੰ ਛੱਡ ਕੇ ਵੱਡੇ ਵੱਡੇ ਨਗਰਾਂ ਵਿਚ ਪਹਿਲੀ ਵਿਧੀ ਦਾ ਹੀ ਇਸਤੇਮਾਲ ਕੀਤਾ ਗਿਆ ਹੈ।

ਭਾਰਤ ਵਿਚ ਟ੍ਰਾਮ ਦਾ ਪ੍ਰਯੋਗ

**ਕਲਕੱਤੇ ਦੀ ਟ੍ਰਾਮ ਗੱਡੀ**—ਭਾਰਤ ਵਿਚ ਟ੍ਰਾਮਾਂ ਦਾ ਪ੍ਰਯੋਗ ਹੋਣਾ 19 ਵੀਂ ਸਦੀ ਦੇ ਅੰਤ ਵਿਚ ਸ਼ੁਰੂ ਹੋਇਆ। ਕਲਕੱਤਾ ਟ੍ਰਾਮਵੇ ਕੰਪਨੀ ਸੰਨ 1800 ਵਿਚ ਲੰਦਨ ਵਿਚ ਰਜਿਸਟਰ ਕੀਤੀ ਗਈ ਅਤੇ ਜਲਦੀ ਹੀ ਕਲਕੱਤੇ ਵਿਚ ਘੋੜਿਆਂ ਨਾਲ ਖਿੱਚੀ ਜਾਣ ਵਾਲੀ ਗੇਜ਼ ਦੀ ਟ੍ਰਾਮ ਗੱਡੀ ਚੱਲਣ ਲੱਗੀ। ਛੇਤੀ ਹੀ ਇਨ੍ਹਾਂ ਟ੍ਰਾਮਾਂ ਦਾ ਕਲਕੱਤੇ ਵਿਚ ਪ੍ਰਮੁੱਖ ਮਾਰਗਾਂ ਉੱਤੇ ਜਾਲ ਵਿਛ ਗਿਆ ਅਤੇ ਸ਼ਹਿਰ ਦੇ ਕੁਝ ਬਾਹਰਲੇ ਭਾਗਾਂ ਵਿਚ ਘੋੜਿਆਂ ਦੀ ਥਾਂ ਭਾਫ਼ ਇੰਜਣ ਦਾ ਪ੍ਰਯੋਗ ਹੋਣ ਲੱਗਾ।

ਸਦੀ ਦੇ ਅੰਤ ਵਿਚ ਲਗ ਭਗ 45 ਕਿ. ਮੀ. ਟ੍ਰਾਮਾਂ ਦਾ ਸੰਚਾਲਨ ਹੋ ਰਿਹਾ ਸੀ ਅਤੇ 186 ਗੱਡੀਆਂ ਲਗ ਭਗ 1,30,000 ਯਾਤਰੀਆਂ ਦੀ ਆਵਾਜਾਈ ਕਰਦੀਆਂ ਸਨ। ਸੰਨ 1900 ਵਿਚ ਕੰਪਨੀ ਨੇ ਕਲਕੱਤਾ ਨਗਰ-ਨਿਗਮ (ਕਾਰਪੋਰੇਸ਼ਨ) ਤੋਂ ਠੇਕਾ ਲੈ ਕੇ ਇਕ ਆਧੁਨਿਕ ਕਦਮ ਪੁੱਟਿਆ। ਇਸ ਅਨੁਸਾਰ ਘੋੜੇ ਅਤੇ ਭਾਫ਼ ਦੀ ਥਾਂ ਬਿਜਲੀ ਦਾ ਪ੍ਰਯੋਗ ਕੀਤਾ ਅਤੇ ਗੇਜ਼ ਮੀਟਰ ਤੋਂ ਵਧਾ ਕੇ ਸਟੈਂਡਰਡ ਗੇਜ਼ ਭਾਵ ਲਗਭਗ 1.435 ਮੀ. (4 ਫੁੱਟ $8\frac{1}{2}$ ਇੰਚ) ਕਰ ਦਿਤੀ। ਇਸ ਦੇ ਬਦਲੇ ਕੰਪਨੀ ਨੂੰ 30 ਸਾਲ ਦੀ ਗਰੰਟੀ ਦਿੱਤੀ ਗਈ। ਜਨਵਰੀ, 1931 ਨੂੰ ਜਾਂ ਉਸਦੇ ਹਰ ਸੱਤ ਸਾਲ ਬਾਅਦ ਕਲਕੱਤਾ ਨਿਗਮ ਨੂੰ ਉਸ ਨੂੰ ਖਰੀਦਣ ਦਾ ਅਧਿਕਾਰ ਸੀ। ਸੰਨ 1900 ਵਿਚ ਬਿਜਲੀਕਰਨ ਦਾ ਕੰਮ ਆਰੰਭ ਹੋ ਗਿਆ ਅਤੇ 1902 ਵਿਚ ਪਹਿਲੀ ਬਿਜਲੀ ਟ੍ਰਾਮ ਚੱਲੀ ਅਤੇ ਸਾਲ ਦੇ ਅੰਤ ਤੱਕ ਸਾਰੀਆਂ ਟ੍ਰਾਮਾਂ ਬਿਜਲੀ ਨਾਲ ਹੀ ਚੱਲਣ ਲੱਗ ਪਈਆਂ।

ਸੰਨ 1931 ਤੱਕ ਟ੍ਰਾਮ-ਗੱਡੀਆਂ ਚਾਰ ਪਹੀਆਂ ਵਾਲੇ ਦੋ ਡੱਬਿਆਂ ਦੀਆਂ ਹੁੰਦੀਆਂ ਸਨ, ਜਿਨ੍ਹਾਂ ਵਿਚ ਅਗਲੇ ਡੱਬੇ (ਪਹਿਲਾ ਦਰਜਾ) ਵਿਚ ਮੋਟਰ ਲੱਗੀ ਹੁੰਦੀ ਸੀ ਅਤੇ ਪਿਛਲਾ ਡੱਬਾ (ਦੂਜਾ ਦਰਜਾ) ਪਿੱਛੇ ਪਿੱਛੇ ਖਿੱਚਿਆ ਜਾਂਦਾ ਸੀ। ਸੰਨ 1931 ਵਿਚ ਕੰਪਨੀ ਨੇ ਪੁਰਾਣੀਆ ਗੱਡੀਆਂ ਨੂੰ ਬਦਲ ਕੇ ਨਵੀਆਂ ਗੱਡੀਆਂ ਦਾ ਪ੍ਰਯੋਗ ਕੀਤਾ। ਇਹ ਗੱਡੀਆਂ ਆਰਾਮਦੇਹ ਅਤੇ ਸੁਵਿਧਾਪੂਰਵਕ ਸਨ। ਗੱਡੀਆਂ ਦੇ ਡੱਬੇ ਆਪਸ ਵਿਚ ਜੁੜੇ ਹੋਏ ਹੁੰਦੇ ਹਨ ਅਤੇ ਦੋਹਾਂ ਵਿਚ ਚਾਲਕ ਮੋਟਰਾਂ ਲੱਗੀਆਂ ਹੁੰਦੀਆਂ ਹਨ। ਇਨ੍ਹਾਂ ਨਾਲ ਝਟਕਾ ਬਰਾਬਰ ਲੱਗਦਾ ਹੈ ਅਤੇ ਯਾਤਰਾ ਬੜੀ ਆਨੰਦ ਵਾਲੀ ਰਹਿੰਦੀ ਹੈ।

**ਦੂਜੇ ਸ਼ਹਿਰਾਂ ਵਿਚ ਟ੍ਰਾਮ ਪਰਿਵਹਿਨ**—19 ਵੀਂ ਸਦੀ ਦੇ ਅੰਤ ਤੱਕ ਕਲਕੱਤੇ ਤੋਂ ਬਿਨਾਂ ਭਾਰਤ ਦੇ ਕਈ ਹੋਰ ਨਗਰਾਂ ਬੰਬਈ, ਦਿੱਲੀ, ਮਦਰਾਸ, ਕਰਾਚੀ ਅਤੇ ਕਾਨ੍ਹਪੁਰ ਵਿਚ ਵੀ ਟ੍ਰਾਮ ਸੰਚਾਲਨ ਸ਼ੁਰੂ ਹੋ ਗਿਆ ਸੀ ਪਰ ਹੁਣ ਮੋਟਰਾਂ ਅਤੇ ਬੱਸਾਂ ਦੇ ਕਾਰਨ ਟ੍ਰਾਮ ਦਾ ਪ੍ਰਯੋਗ ਲਗਾਤਾਰ ਘੱਟ ਹੁੰਦਾ ਜਾ ਰਿਹਾ ਹੈ। ਕਾਨ੍ਹਪੁਰ, ਦਿੱਲੀ, ਬੰਬਈ ਅਤੇ ਮਦਰਾਸ ਵਿਚ ਇਹ ਪੂਰੀ ਤਰ੍ਹਾਂ ਖਤਮ ਹੋ ਗਈਆਂ ਹਨ। ਕਲਕੱਤੇ ਵਿਚ ਅੱਜਕਲ੍ਹ ਵੀ ਟ੍ਰਾਮ ਕਾਫ਼ੀ ਚਲਦੀਆਂ ਹਨ ਅਤੇ ਇਹ ਨਗਰ ਪਰਿਵਹਨ ਦਾ ਮੁੱਖ ਅੰਗ ਹਨ।

ਹ. ਪੁ. -ਹਿੰ. ਵਿ. ਕੋ. 5 : 189

**ਟ੍ਰੌਲਪ, ਐਂਥਨੀ** **(Teoplope, Anthony)** : ਇਸ ਨਾਵਲਕਾਰ ਦਾ ਜਨਮ 24 ਅਪ੍ਰੈਲ, 1815 ਨੂੰ ਲੰਡਨ ਵਿਖੇ ਹੋਇਆ। ਇਹ ਬੈਰਿਸਟਰ ਟਾਮਸ ਐਂਥਨੀ ਟ੍ਰੌਲਅੱਪ ਅਤੇ ਲੇਖਿਕਾ ਫ਼ਰਾਂਸਿਸ ਮਿਲਟਨ ਟ੍ਰੌਲਅੱਪ ਦਾ ਚੌਥਾ ਲੜਕਾ ਅਤੇ ਪੰਜਵਾਂ ਬੱਚਾ ਸੀ। ਇਹ ਟ੍ਰੌਲਅੱਪ ਥਾਮਸ ਐਡਲਫ਼ਸ ਦਾ ਛੋਟਾ ਭਰਾ ਸੀ। ਇਸਨੇ

ਹੈਰੋ ਡਰੂਰੀ ਅਤੇ ਵਿਨਚੈੱਸਟਰ ਵਿਖੇ ਸਿੱਖਿਆ ਪ੍ਰਾਪਤ ਕੀਤੀ। ਕੁਝ ਦੇਰ ਇਕ ਸਕੂਲ ਵਿਖੇ ਪੜ੍ਹਾਉਣ ਉਪਰੰਤ ਇਹ ਡਾਕਖ਼ਾਨੇ ਵਿਚ ਜੂਨੀਅਰ ਕਲਰਕ ਲੱਗਾ। ਸੰਨ 1841 ਵਿਚ ਉਹ ਉਪਡਾਕ ਸਰਵੇਅਰ ਬਣਿਆ। ਅਗਲੇ ਦਸ ਸਾਲ ਇਹ ਆਇਰਲੈਂਡ ਰਿਹਾ।



ਐਂਥਨੀ ਟ੍ਰਾਲਪ

ਸੰਨ 1844 ਵਿਚ ਇਸਦਾ ਪਹਿਲਾ ਨਾਵਲ 'Meader-mots of Ballyeloran' ਪ੍ਰਕਾਸ਼ਿਤ ਹੋਇਆ ਜੋ ਬਹੁਤਾ ਪ੍ਰਵਾਨ ਨਾ ਚੜ੍ਹਿਆ। ਇਸ ਨਾਵਲ ਦੀ ਤਰ੍ਹਾਂ ਇਸਦੇ ਦੂਸਰੇ ਦੋ ਨਾਵਲ 'ਦੀ ਕੀਲੀਓ ਐਂਚ ਦੀਓ ਦੀਲੀਜ਼' (1848) ਅਤੇ 'ਲਾ ਵੈਨਡ' (1850) ਵੀ ਅਸਫ਼ਲ ਰਹੇ। 'ਲਾ ਵੈਨਡੀ' ਇਕ ਇਤਿਹਾਸਕ ਨਾਵਲ ਸੀ। ਸੰਨ 1851 ਵਿਚ ਇਸਦੀ ਗਲਾਸਟੀਰਾ ਸਿਰ ਅਤੇ ਧਮਰਸਟਸਿਰ ਵਿਖੇ ਬਦਲੀ ਹੋ ਗਈ। ਇਥੋਂ ਦੇ ਜੀਵਨ ਦੇ ਨਾਲ ਸਬੰਧਤ ਇਸਨੇ ਕਈ ਨਾਵਲ ਲਿਖੇ, ਜਿਵੇਂ 'ਦੀ ਵਾਰਟਨ' (1855), 'ਬਾਰਚੈਸਟਰ ਟਾਵਰਜ਼' (1857), 'ਡਾ: ਥਾੱਰਨ' (1858), 'ਦੀ ਸਮਾੱਲ ਹਾਊਸ ਆਫ਼ ਐਲਾਇੰਗਟਨ' (1864) ਆਦਿ। ਇਨ੍ਹਾਂ ਨਾਵਲਾਂ ਦਾ ਵਿਸ਼ਾ ਬਾਰਚੈਸਟਰ ਦੇ ਕਲਪਿਤ ਕੈਥੀਡ੍ਰਲ ਸ਼ਹਿਰ ਦੁਆਲੇ ਘੁੰਮਦਾ ਹੈ। ਦੱਖਣੀ ਇੰਗਲੈਂਡ ਵਿਚ ਦੋ ਸਾਲ ਰਹਿਣ ਉਪਰੰਤ ਇਹ ਆਇਰਲੈਂਡ ਵਾਪਸ ਚਲਾ ਗਿਆ ਅਤੇ ਸੰਨ 1858 ਤੱਕ, ਜਦੋਂ ਇਸਨੇ ਸੰਸਾਰ ਭਰ ਵਿਚ ਡਾਕ ਪ੍ਰਚਾਰ ਦਾ ਸਿਲਸਿਲਾ ਸ਼ੁਰੂ ਕੀਤਾ, ਇੱਥੇ ਰਿਹਾ। ਇਸਨੇ ਮਿਸਰ, ਮਾੱਲਟਾ, ਜਿਬਰਾਲਟਰ, ਸਪੇਨ ਅਤੇ ਵੈੱਸਟ ਇੰਡੀਜ਼ ਦਾ ਦੌਰਾ ਕੀਤਾ। 'ਦੀ ਵੈੱਸਟ ਇੰਡੀਜ਼ ਐਂਡ ਦੀ ਸਪੇਨਿਸ਼ ਮੈਨ' (1859) ਇਸਦੀ ਪਹਿਲੀ ਯਾਤਰਾ-ਪੁਸਤਕ ਸੀ। 'ਇਨ ਨਾਰਥ ਅਮੇਰਿਕਾ' ਵਿਚ ਇਸਨੇ ਸੰਯੁਕਤ ਰਾਜ ਵਿਚਲੇ ਆਪਣੇ ਸੱਤ ਮਹੀਨਿਆਂ ਦੇ ਆਰਜ਼ੀ ਡੇਰੇ ਦੌਰਾਨ ਹੋਏ ਤਜਰਬਿਆਂ ਦਾ ਉਲੇਖ ਕੀਤਾ। 'ਆਸਟ੍ਰੇਲੀਆ ਐਂਡ ਨਿਊਜ਼ੀਲੈਂਡ' (1873) ਅਤੇ 'ਸਾਊਥ ਅਫ਼ਰੀਕਾ' (1879) ਇਸ ਦੀਆਂ ਯਾਤਰਾ ਸਬੰਧੀ ਕੁਝ ਹੋਰ ਪੁਸਤਕਾਂ ਹਨ। ਸੰਨ 1864 ਵਿਚ ਬਾਰਚੈੱਸਟਰ ਵਿਸ਼ਿਆਂ ਦੀ ਘਾਟ ਨੂੰ ਪਹਿਲਾਂ ਹੀ ਮਹਿਸੂਸ ਕਰਕੇ ਇਸਨੇ ਰਾਜਨੀਤਿਕ ਵਿਸ਼ਿਆਂ ਤੇ ਨਾਵਲ ਲਿਖਣੇ ਸ਼ੁਰੂ ਕੀਤੇ, ਜਿਵੇਂ 'ਕੈਨ ਯੂ ਫ਼ਾਰਗਿਵ ਹਰ ਫ਼ਿਨਈਆਸ ਫ਼ਿਨ', 'ਦੀ ਆਇਰਿਸ਼ ਮੈਂਬਰ' (1869) 'ਦੀ ਪ੍ਰਾਇਮ ਮਨਿਸਟਰ' (1879), 'ਦੀ ਡਿਊਕਸ ਚਿਲਡ਼ਰਨ' (1880) ਆਦਿ।

ਇਸਦੇ ਕਈ ਨਾਵਲਾਂ ਵਿਚੋਂ ਸਮਾਜਿਕ ਪਹਿਲੂ ਨਜ਼ਰ ਆਉਂਦੇ ਹਨ, ਜਿਵੇਂ, 'ਓਰਲੇ ਫ਼ਾਰਮ' (1862), 'ਦੀ ਬੈਲਟਨ ਐਸਟੇਟ' (1866), 'ਦੀ ਕਲੈਵਰਿੰਗਜ਼' (1867), 'ਦੀ ਅਮੈਰੀਕਨ ਸੈਨੇਟਰ' (1877), 'ਹੀ ਨਿਊ ਹੀ ਵਾਜ਼ ਰਾਈਟ' (1869), 'ਕੈਪਟ ਇਨ ਦਾ ਡਾਰਕ' (1862) ਆਦਿ। ਇਸ ਦੀ ਮੌਤ ਤੋਂ ਪਹਿਲਾਂ ਇਹ 'ਦੀ ਲੈਂਡਲੀਗਰਜ਼' (1883) ਨਾਵਲ ਲਿਖ ਰਿਹਾ ਸੀ, ਜੋ ਕਿ ਇਸਦੀ ਮੌਤ ਤੋਂ ਬਾਅਦ ਅਧੂਰਾ ਰਿਹਾ। ਇਸਦੇ ਸ਼ੁਰੂ ਦੇ ਨਾਵਲਾਂ ਦੀ ਤਰ੍ਹਾਂ ਇਸਦਾ ਵਿਸ਼ਾ ਆਇਰੀ ਸੀ। ਇਸ ਦੇ ਹੋਰ ਨਾਵਲ 'ਐਨ ਓਲਡ ਮੈਨਜ਼ ਲਵ' ਨੂੰ ਇਸਦੀ ਮੌਤ ਤੋਂ ਬਾਅਦ ਖਰੜੇ ਦੇ ਰੂਪ ਵਿਚ ਪੂਰਾ ਕੀਤਾ ਗਿਆ। ਆਪਣੇ ਆਪ ਨੂੰ ਪੂਰੀ ਤਰ੍ਹਾਂ ਸਾਹਿਤ ਵੱਲ ਲਗਾਉਣ ਲਈ ਇਸਨੇ 1 ਸਤੰਬਰ, 1867 ਨੂੰ ਡਾਕਘਰ ਦੀ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ।

ਇਸਨੇ 'ਫੋਰਟ ਨਾਈਟਲੀ ਰਿਵਿਊ' ਨਾਮੀ ਪਰਚੇ ਨੂੰ ਸਥਾਪਿਤ ਕਰਨ ਵਿਚ ਸਹਾਇਤਾ ਕੀਤੀ। ਇਹ ਪਰਚਾ 15 ਮਈ, 1865 ਨੂੰ ਪ੍ਰਕਾਸ਼ਿਤ ਹੋਇਆ। ਆਰੰਭਕ ਪਰਚੇ ਵਿਚ ਇਸਨੇ ਆਪਣੇ ਨਾਵਲ ਦੀ ਬੈਲਟਨ ਐਸਟੇਟ ਦੀ ਪਹਿਲੀ ਕਿਸ਼ਤ ਪ੍ਰਕਾਸ਼ਿਤ ਕਰਵਾਈ। ਡਾਕਘਰ ਤੋਂ ਅਸਤੀਫ਼ਾ ਦੇਣ ਮਗਰੋਂ ਇਹ ਨਵੇਂ ਸਥਾਪਿਤ ਪਰਚੇ 'ਸੇਂਟ ਪਾਲਜ਼ ਮੈਗਜ਼ੀਨ' ਦਾ ਐਡੀਟਰ ਲਗਿਆ ਅਤੇ ਆਪਣੇ ਨਾਵਲ 'ਫ਼ਿਨਈਆਸ ਫ਼ਿਨ' ਨੂੰ ਇਸ ਵਿਚ ਲੜੀਵਾਰ ਪ੍ਰਕਾਸ਼ਿਤ ਕੀਤਾ। ਇਹ ਹਰ ਰੋਜ਼ ਨਾਸ਼ਤੇ ਤੋਂ ਪਹਿਲਾਂ ਇਕ ਘੰਟੇ ਵਿਚ 1,000 ਸ਼ਬਦ ਲਿਖਦਾ ਸੀ।

ਸੰਨ 1868 ਵਿਚ ਇਹ ਲਿਬਰਲ ਪਾਰਲੀਮੈਂਟ ਦੇ ਉਮੀਦ-ਵਾਰ ਵਜੋਂ ਚੋਣਾਂ ਵਿਚ ਖੜ੍ਹਾ ਹੋਇਆ ਪਰ ਅਸਫ਼ਲ ਰਿਹਾ।

6 ਦਸੰਬਰ, 1882 ਨੂੰ ਲੰਡਨ ਵਿਖੇ ਇਸਦੀ ਮੌਤ ਹੋ ਗਈ। ਇਸਦੀ ਮੌਤ ਤੋਂ ਬਾਅਦ ਇਸਦੀ ਸਵੈ-ਜੀਵਨੀ ਜੋ ਇਸਨੇ 1875 ਅਤੇ 1876 ਵਿਚ ਲਿਖੀ ਸੀ, ਨੂੰ ਇਸਦੇ ਲੜਕੇ ਹੈਨਰੀ ਐਮ. ਟ੍ਰੱਲਅੱਪ ਨੇ ਸੰਨ 1883 ਵਿਚ ਦੋ ਜਿਲਦਾਂ ਵਿਚ ਪ੍ਰਕਾਸ਼ਿਤ ਕਰਵਾਇਆ।

ਹ. ਪੁ. -ਐਨ. ਬ੍ਰਿ. ਮਾ. 10 : 138; ਕੋਲ, ਐਨ. 18 : 529 ; ਐਨ. ਅਮੈ. 27 : 134

**ਟ੍ਰੱਲਪ, ਥਾਮਸ ਏਡਲਫ਼ਸ** : ਇਸ ਲੇਖਕ ਦਾ ਜਨਮ 29 ਅਪ੍ਰੈਲ, 1810 ਨੂੰ ਲੰਡਨ ਵਿਖੇ ਹੋਇਆ। ਇਹ ਬੈਰਿਸਟਰ ਥਾਮਸ ਐਂਥਨੀ ਟ੍ਰੱਲਪ ਅਤੇ ਲੇਖਿਕਾ ਫ਼੍ਰਾਂਸਿਸ ਮਿਲਟਨ ਟ੍ਰੱਲਪ ਦਾ ਜੇਠਾ ਪੁੱਤਰ ਸੀ। ਇਸ ਨੇ ਵਿਨਚੈੱਸਟਰ ਅਤੇ ਆੱਕਸਫ਼ੋਰਡ ਵਿਖੇ ਸਿਖਿਆ ਪ੍ਰਾਪਤ ਕੀਤੀ। ਸੰਨ 1841 ਤੋਂ 1888 ਦੌਰਾਨ ਇਹ ਇਟਲੀ ਵਿਚ ਫ਼ਲੋਰੈਂਸ ਵਿਖੇ ਰਿਹਾ। ਇਸ ਦੀਆਂ ਪੁਸਤਕਾਂ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ : 1. ਯਾਤਰਾ ਸਬੰਧੀ ਪੁਸਤਕਾਂ ਜਿਵੇਂ, 'ਏ ਸਮਰ ਇਨ ਬ੍ਰੀਟੈਨੀ' (1840) ਅਤੇ 'ਏ ਸਮਰ ਇਨ ਵੈਸਟਰਨ ਫ਼ਰਾਂਸ' (1841)। (2) ਇਤਿਹਾਸਕ ਪੁਸਤਕਾਂ ਜਿਹੜੀਆਂ ਮਾੜੇ ਮੋਟੇ ਸ੍ਰੋਤ ਤੇ ਆਧਾਰਿਤ ਸਨ ਪਰ ਆਪਣੇ ਸਮੇਂ ਵਿਚ ਬਹੁਤ ਪ੍ਰਸਿੱਧ ਹੋਇਆ ਜਿਵੇਂ, 'ਦੀ ਗਰਲਹੁੱਡ ਆਫ਼ ਕੈਥਰੀਨ ਡੀ ਮੈਡੀਸੀ' (1856) ਅਤੇ 'ਏ ਹਿਸਟਰੀ ਆਫ਼ ਦੀ ਕਾੱਮਨ ਵੈਲਥ ਆਫ਼ ਫ਼ਲੋਰੈਂਸ', ਜੋ ਸੰਨ 1856 ਵਿਚ ਚਾਰ ਜਿਲਦਾਂ ਵਿਚ ਪ੍ਰਕਾਸ਼ਿਤ ਹੋਈ, ਅਤੇ (3) ਨਾਵਲ, ਜਿਹੜੇ ਕਰੀਬ ਕਰੀਬ ਵਿਸਰ ਚੁੱਕੇ ਹਨ, ਜਿਵੇਂ 'ਲਾ-ਬੀਟਾ' (1861) ਅਤੇ 'ਮੇਰੀਐਂਟ' (1862) ਇਸਦੀ ਇਕ ਸਵੈ-ਜੀਵਨੀ 'ਵਟ ਆਈ ਰਿਮੈਂਬਰ' ਸੰਨ 1887-1889 ਵਿਚ ਤਿੰਨ ਜਿਲਦਾਂ ਵਿਚ ਪ੍ਰਕਾਸ਼ਿਤ ਹੋਈ।

11 ਨਵੰਬਰ, 1892 ਨੂੰ ਡੇਵਨਸ਼ਿਰ ਵਿਚ ਬੁਡਲ੍ਹੀ (Budleigh) ਵਿਖੇ ਇਸਦੀ ਮੌਤ ਹੋ ਗਈ।

ਹ. ਪੁ.-ਐਨ. ਅਮੈ. 27 : 136

**ਟ੍ਰਾਲਪ, ਫ਼ਰਾਂਸਿਸ ਮਿਲਟਨ** : ਇਸ ਅੰਗਰੇਜ਼ ਨਾਵਲਕਾਰ ਦਾ ਜਨਮ 10 ਮਾਰਚ 1780 ਨੂੰ ਬ੍ਰਿਸਟਲ ਦੇ ਨੇੜੇ ਸਟੈਪਲੀਟਨ ਵਿਖੇ ਹੋਇਆ। 1809 ਵਿਚ ਇਸ ਦਾ ਵਿਆਹ ਇਕ ਵਕੀਲ ਟਾਮਸ ਐਂਟਨੀ ਟ੍ਰੌਲਪ ਨਾਲ ਹੋਇਆ। ਪਤੀ ਦੀ ਘੱਟ ਆਮਦਨ ਕਾਰਨ ਅਤੇ ਚੰਗਾ ਗੁਜ਼ਾਰਾ ਨਾ ਹੋਣ ਕਾਰਨ ਇਹ ਸੱਤਾਂ ਬੱਚਿਆਂ ਵਿਚੋਂ ਤਿੰਨਾਂ ਨੂੰ ਨਾਲ ਲੈ ਕੇ 1827 ਵਿਚ ਸੰਯੁਕਤ ਰਾਜ ਅਮਰੀਕਾ ਚਲੀ ਗਈ। ਉਹਾਈਓ ਵਿਚ ਸਿਨਸਿਨਾਟੀ ਵਿਖੇ ਇਸ ਨੇ ਇਕ ਸਟੋਰ ਬਣਵਾਇਆ ਜਿਸਦੀ ਉਸਾਰੀ-ਕਲਾ ਬਹੁਤ ਨਫ਼ੀਸ ਸੀ ਅਤੇ ਇਸ ਕਾਰਨ ਬਹੁਤ ਪ੍ਰਸਿੱਧ ਹੋਇਆ ਪਰ ਸਟੋਰ ਦੇ ਨਾ ਚੱਲਣ ਕਾਰਨ 1831 ਵਿਚ ਇਹ ਆਪਣੇ ਬੱਚਿਆਂ ਸਮੇਤ ਇੰਗਲੈਂਡ ਪਰਤ ਗਈ ਅਤੇ ਪਰਿਵਾਰ ਨੂੰ ਇਸ ਦੀ ਲੇਖਣੀ ਤੇ ਹੀ ਗੁਜ਼ਾਰਾ ਕਰਨਾ ਪਿਆ।

'ਦੀ ਡੋਮੈਸਟਿਕ ਮੈਨਰਜ਼ ਆਫ਼ ਦੀ ਅਮੈਰੀਕਨਜ਼' (1832) ਟ੍ਰੌਲਪ ਦੀ ਉੱਤਮ ਪੁਸਤਕ ਸੀ। ਇਸ ਨੇ ਯਾਤਰਾ ਸਬੰਧੀ ਕਈ ਪੁਸਤਕਾਂ ਅਤੇ ਨਾਵਲ ਲਿਖੇ। ਇਸ ਤੋਂ ਇਲਾਵਾ ਇਸ ਨੇ 'ਦੀ ਵਿੱਡੋ ਬਾਰਨਬੀ' (1839) 'ਪੇਟੀਕੋਟ ਗੌਰਮਿੰਟ' (1850) ਅਤੇ 'ਫੈਸ਼ਨੇਬਲ ਲਾਈਫ ਆਫ਼ ਪੈਰਿਸ ਐਂਡ ਲੰਡਨ' (1856) ਆਦਿ ਪੁਸਤਕਾਂ ਵੀ ਲਿਖੀਆਂ।

6 ਅਕਤੂਬਰ, 1863 ਨੂੰ ਇਟਲੀ ਵਿਚ ਫ਼ਲੌਰੈਂਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. ਮਾ. 27 : 135

**ਟ੍ਰਾਲੀ** : ਆਇਰਲੈਂਡ ਦੀ ਕੈਰੀ ਕਾਊਂਟੀ ਵਿਚ ਟ੍ਰਾਲੀ ਖਾੜੀ ਤੋਂ ਥੋੜ੍ਹਾ ਦੂਰ ਡਿੰਗਲ ਪ੍ਰਾਇਦੀਪ ਉੱਤੇ ਇਹ ਇਕ ਬੰਦਰਗਾਹੀ ਸ਼ਹਿਰ ਹੈ। ਇਹ ਇਥੋਂ ਦੀ ਮਸ਼ਹੂਰ ਸੈਰਗਾਹ ਅਤੇ ਰਿਹਾਇਸ਼ੀ ਸ਼ਹਿਰ ਵੀ ਹੈ। ਟ੍ਰਾਲੀ ਖਾੜੀ ਨੂੰ ਟ੍ਰਾਲੀ ਵਲੋਂ ਇਕ ਨਹਿਰ ਰਾਹੀਂ ਆਵਾਜਾਈ ਹੁੰਦੀ ਹੈ ਪਰ ਵੱਡੇ ਜਹਾਜ਼ ਇਸ ਥਾਂ ਤੋਂ 12 ਕਿ. ਮੀ. ਪੱਛਮ ਵੱਲ ਫੈਨਿਟ ਬੰਦਰਗਾਹ ਵਿਚ ਹੀ ਖੜ੍ਹਾ ਲਏ ਜਾਂਦੇ ਹਨ ਜਿਥੋਂ ਰੇਲ-ਮਾਰਗ ਰਾਹੀਂ ਟ੍ਰਾਲੀ ਵੱਲ ਢੋਆ-ਢੁਆਈ ਹੁੰਦੀ ਹੈ। ਇਥੇ ਡੇਅਰੀ ਉਤਪਾਦਨਾਂ ਦਾ ਵਪਾਰ ਹੁੰਦਾ ਹੈ।

ਇਸ ਸ਼ਹਿਰ ਦੀ ਸਥਾਪਨਾ ਜ਼ਰਾਇਤੀ ਜਿਹੇ ਖੇਤਰ ਵਿਚ 1213 ਈ. ਵਿਚ ਡੋਮਿਨੀਕਨ ਮੱਠ ਦੀ ਸਥਾਪਨਾ ਨਾਲ ਹੋਈ ਸੀ। ਪਿਛੋਂ 14-15 ਵੀਂ ਸਦੀ ਵਿਚ ਡੈਜ਼ਮੰਡ ਅਰੱਲਾਂ ਨੇ ਇਥੇ ਕਿਲੇ ਵੀ ਬਣਾਏ ਸਨ। ਅੱਜਕਲ੍ਹ ਇਥੇ ਕਿਲੇ ਦੀ ਦੀਵਾਰ ਅਤੇ ਮੱਧ ਕਾਲੀਨ ਡੋਮਿਨੀਕਲ ਮਠ ਦੇ ਖੰਡਰ ਵੇਖੇ ਜਾ ਸਕਦੇ ਹਨ।

ਆਬਾਦੀ–16,495 (1981)

ਹ. ਪੁ. -ਐਨ. ਬ੍ਰਿ. ਮਾ. 10 : 87; ਕੋਲ. ਐਨ. 18 : 448

**ਟ੍ਰਾਵਨਕੋਰ** : ਦੱਖਣੀ ਭਾਰਤ ਵਿਚ ਅਰਬ ਸਾਗਰ ਦੇ ਮਾਲਾਬਾਰ ਤੱਟ ਦੇ ਨਾਲ ਲਗਵੀਂ ਇਕ ਸਾਬਕਾ ਰਿਆਸਤ ਸੀ। ਅੱਜਕਲ੍ਹ ਇਸ ਰਿਆਸਤ ਵਾਲਾ ਖੇਤਰ ਕੇਰਲਾ ਰਾਜ ਵਿਚ ਸ਼ਾਮਲ ਹੈ। ਇਸ ਰਿਆਸਤ ਦਾ ਵਿਸਤਾਰ ਕੇਪ ਕਾਮਰਨ ਤੋਂ 240 ਕਿ. ਮੀ. ਉੱਤਰ ਵੱਲ ਮਾਲਾਬਾਰ ਤੱਟ ਤੱਕ ਸੀ। ਭਾਰਤ ਦੀ ਆਜ਼ਾਦੀ ਤੱਕ ਇਥੇ ਈਸਾਈ, ਮੁਸਲਮਾਨ ਅਤੇ ਹਿੰਦੂ ਵੱਸੇ ਹੋਏ ਸਨ।

ਇਸ ਰਿਆਸਤ ਦਾ ਇਤਿਹਾਸ ਚੇਰਾ ਸਾਮਰਾਜ ਵਿਚ ਸ਼ਾਮਲ ਹੋਣ ਤੋਂ ਆਰੰਭ ਹੁੰਦਾ ਹੈ। ਤੀਜੀ ਸਦੀ ਈ. ਪੂ. ਵਿਚ ਇਸ ਸਾਮਰਾਜ ਦਾ ਰੋਮ ਨਾਲ ਵਪਾਰ ਹੋਇਆ ਕਰਦਾ ਸੀ। ਚੇਰਾ ਸਾਮਰਾਜ ਪਿਛੋਂ ਨੌਵੀਂ ਸਦੀ ਵਿਚ ਇਹ ਰਿਆਸਤ ਦੱਖਣੀ ਭਾਰਤ ਦੇ ਇਕ ਹੋਰ ਸਾਮਰਾਜ ਚੋਲਾ ਵਿਚ ਸ਼ਾਮਲ ਰਹੀ। 11 ਵੀਂ ਤੋਂ 13 ਵੀਂ ਸਦੀ ਵਿਚ ਇਹ ਚੋਲਾ ਸਾਮਰਾਜ ਵਿਚ ਤੇ ਪਿਛੋਂ 14 ਵੀਂ ਸਦੀ ਵਿਚ ਵਿਜੈਨਗਰ ਦੇ ਹਿੰਦੂ ਸਾਮਰਾਜ ਦਾ ਇਕੋ ਹਿੱਸਾ ਸੀ। ਇਸ ਮਗਰੋਂ ਮੁਸਲਮਾਨ ਸ਼ਾਸਕਾਂ ਦੇ ਅਧੀਨ ਵੀ ਰਹੀ। 18 ਵੀਂ ਸਦੀ ਦੇ ਮੁਢਲੇ ਸਾਲਾਂ ਵਿਚ ਇਸ ਖੰਡ ਵਿਚ ਸਾਮਰਾਜ ਕਾਇਮ ਹੋਣ ਵੇਲੇ ਇਹ ਚੇਰਾ ਬੰਸੀ ਹਿੰਦੂ ਰਾਜੇ ਅਧੀਨ ਆਜ਼ਾਦ ਰਿਆਸਤ ਦੇ ਤੌਰ ਤੇ ਕਾਇਮ ਹੋਈ। 18 ਵੀਂ ਸਦੀ ਦੇ ਪਿਛਲੇ ਸਾਲਾਂ ਵਿਚ ਇਸ ਰਿਆਸਤ ਦੇ ਮਹਾਰਾਜਿਆਂ ਨੇ ਦੱਖਣੀ ਭਾਰਤ ਵਿਚ ਟੀਪੂ ਸੁਲਤਾਨ ਨਾਲ ਹੋਈਆਂ ਅੰਗਰੇਜ਼ਾਂ ਦੀਆਂ ਲੜਾਈਆਂ ਵਿਚ ਅੰਗਰੇਜ਼ਾਂ ਦਾ ਸਾਥ ਦਿੱਤਾ। 1857 ਦੇ ਗ਼ਦਰ ਵਿਚ ਵੀ ਇਹ ਰਾਜੇ ਅੰਗਰੇਜ਼ਾਂ ਨਾਲ ਰਹੇ। ਅਖ਼ੀਰਲੇ ਮਹਾਰਾਜੇ ਦੇ ਰਾਜ-ਕਾਲ ਦੌਰਾਨ ਪ੍ਰਸ਼ਾਸ਼ਨ ਦੇ ਹੋਰਨਾਂ ਖੇਤਰਾਂ ਵਿਚ ਇਹ ਰਿਆਸਤ ਕਾਫ਼ੀ ਉੱਨਤ ਸੀ, ਛੂਤ-ਛਾਤ ਵੀ ਖਤਮ ਹੋ ਚੁੱਕਾ ਸੀ। ਭਾਰਤ ਦੇ ਆਜ਼ਾਦ ਹੋਣ ਵੇਲੇ ਇਸ ਰਿਆਸਤ ਦੇ ਉੱਤਰ ਵੱਲ ਦੀ ਛੋਟੀ ਜਿਹੀ ਰਿਆਸਤ ਕੋਚੀਨ ਨਾਲ ਮਿਲਾ ਕੇ ਵੱਖਰਾ ਰਾਜ ਸਥਾਪਤ ਕੀਤਾ ਗਿਆ। ਫਿਰ ਮਗਰੋਂ 1956 ਵਿਚ ਮਲਿਆਲਮ ਭਾਸ਼ਾ ਦੇ ਆਧਾਰ ਤੇ ਹੱਦਾਂ ਦਾ ਪੁਨਰਗਠਨ ਕਰਕੇ ਇਹ ਰਿਆਸਤ ਰਾਜ ਦੇ ਤੌਰ ਤੇ ਸਥਾਪਿਤ ਕਰ ਲਈ ਗਈ। ਇਸ ਸਾਰੇ ਸਮੇਂ ਦੌਰਾਨ ਤ੍ਰੀਵੇਂਦਰਮ ਹੀ ਇਸਦੀ ਰਾਜਧਾਨੀ ਰਹੀ, ਜਿਸਨੂੰ ਅੱਜ ਵੀ ਰਾਜਧਾਨੀ ਹੋਣ ਦਾ ਮਾਣ ਹਾਸਲ ਹੈ।

ਹ. ਪੁ.–ਐਨ. ਐਮ. 27 : 40 ; ਕੋਲ. ਐਨ. 18 : 487; ਐਨ. ਬ੍ਰਿ. ਮਾ. 10 : 102

**ਟ੍ਰਾਵਨੀਕ** : ਯੂਗੋਸਲਾਵੀਆ ਦੇ ਬਾਜ਼ਨੀਆ ਅਤੇ ਹੈਰਟਮਾਗੋਵੀਨਾ ਖੰਡ ਵਿਚ ਸਾਰਾਯੈਵੋ ਸ਼ਹਿਰ ਤੋਂ 70 ਕਿ. ਮੀ. ਉੱਤਰ-ਪੱਛਮ ਵੱਲ ਬਾਜ਼ਨਾ ਦਰਿਆ ਦੀ ਸਹਾਇਕ ਨਦੀ ਲਾਸਵਾ ਦੇ ਕੰਢੇ ਉੱਤੇ ਵਸਿਆ ਇਕ ਸ਼ਹਿਰ ਹੈ। ਇਸ ਦੇ ਆਸ-ਪਾਸ ਭੇਡਾਂ ਪਾਲਣ ਅਤੇ ਘੋੜਿਆਂ ਦੀ ਨਸਲਕਸ਼ੀ ਦਾ ਕੰਮ ਹੁੰਦਾ ਹੈ। ਇਹ ਰੋਮਨ ਬਸਤੀ ਦੀ ਥਾਂ ਦੇ ਨੇੜੇ ਵੀ ਹੁੰਦਾ ਸੀ। ਅੱਜਕਲ੍ਹ ਇਥੇ ਰੋਮਨ ਖੇਤਰ ਹੀ ਹਨ। 15 ਵੀਂ ਸਦੀ ਵਿਚ ਬਾਗਾਮਾਈਲ (ਬੁਲਗਾਰੀਆ ਦਾ ਇਕ ਫਿਰਕਾ) ਦਾ ਹੈੱਡਕੁਆਟਰ ਬਣਿਆ। 1686 ਤੋਂ 1850 ਤੱਕ ਇਸ ਸ਼ਹਿਰ ਦੀ ਮਹੱਤਤਾ ਤੁਰਕੀ ਅਧੀਨ ਬਾਜ਼ਨੀਆ ਦੀ ਰਾਜਧਾਨੀ ਬਣਨ ਨਾਲ ਹੋਈ।

ਹ. ਪੁ.–ਐਨ. ਅਮੈ. 27 : 42

**ਟ੍ਰਾਵਾ** : ਉੱਤਰੀ ਫ਼ਰਾਂਸ ਦੇ ਓਬ ਡਿਪਾਰਟਮੈਂਟ ਦਾ ਇਹ ਰਾਜਧਾਨੀ ਸ਼ਹਿਰ ਹੈ ਜਿਹੜਾ ਸੇਨ ਦਰਿਆ ਦੇ ਕੰਢੇ ਉੱਤੇ, ਪੈਰਿਸ ਤੋਂ 147 ਕਿ. ਮੀ. (92 ਮੀਲ) ਦੂਰ ਦੱਖਣ-ਪੂਰਬ ਵਿਚ ਵਸਿਆ ਹੋਇਆ ਹੈ। ਪਹਿਲਾਂ ਇਹ ਸ਼ੈਂਪੇਨ ਨਾਂ ਦੇ ਇਕ ਸਾਬਕਾ ਪ੍ਰਾਂਤ ਦੀ ਰਾਜਧਾਨੀ ਹੁੰਦੀ ਸੀ। ਇਹ ਪੈਰਿਸ, ਉੱਤਰੀ ਫ਼ਰਾਂਸ ਅਤੇ ਬਰਗੰਡੀ ਤੋਂ ਆਉਣ-ਜਾਣ ਵਾਲੀ ਆਵਾਜਾਈ ਦਾ ਇਕ ਪ੍ਰਸਿੱਧ ਕੇਂਦਰ ਹੈ। ਰੋਮਨ ਸਮਿਆਂ ਵੇਲੇ ਇਹ ਟ੍ਰੀਕਾਸੀ ਨਾਂ ਦੇ ਇਕ ਕੈਲੈਟੀ ਕਬੀਲੇ ਦੀ ਰਾਜਧਾਨੀ ਹੁੰਦਾ ਸੀ। ਪੰਜਵੀਂ ਸਦੀ ਵਿਚ ਇਹ ਐਟੀਲਾ ਦੇ ਹੁੱਨਾਂ ਤੋਂ ਮਸਾਂ ਬਚਿਆ। ਸੰਨ 889 ਵਿਚ ਇਸਨੂੰ ਨਾਰਮਨਾਂ ਨੇ ਤਬਾਹ ਕਰ ਦਿੱਤਾ। ਸੰਨ 1019 ਵਿਚ ਸ਼ੈਂਪੇਨ ਦੇ ਕਾਊਂਟਾਂ ਦੀ ਰਾਜਧਾਨੀ ਬਣਿਆ ਅਤੇ ਇਕ ਪ੍ਰਸਿੱਧ ਵਪਾਰਕ ਕੇਂਦਰ ਵਜੋਂ ਵਿਕਸਿਤ ਹੋ ਗਿਆ। ਗਿਆਰ੍ਹਵੀਂ ਅਤੇ ਤੇਰ੍ਹਵੀਂ ਸਦੀ ਤੱਕ ਇਹ ਇਕ ਤਜਾਰਤੀ ਸ਼ਹਿਰ ਅਤੇ ਸ਼ੈਂਪੇਨ ਦੇ ਉੱਘੇ ਮੇਲਿਆਂ ਦਾ ਟਿਕਾਣਾ ਰਿਹਾ। ਇਸੇ ਸ਼ਹਿਰ ਦੇ ਨਾਂ ਪਿਛੇ ਹੀ ਟ੍ਰਾਇਮਾਪ੍ਰ-ਤੋਲ ਪ੍ਰਣਾਲੀ ਚਾਲੂ ਹੋਈ ਸੀ। ਟ੍ਰਾਵਾ ਦੇ ਬਰਗੰਡੀਆਂ ਅਤੇ ਅੰਗਰੇਜ਼ਾਂ ਦੇ ਹੱਥਾਂ ਵਿਚ ਚਲੇ ਜਾਣ ਪਿਛੋਂ, ਸੰਨ 1420 ਵਿਚ ਇਸੇ ਸਥਾਨ ਤੇ ਹੀ 'ਟ੍ਰਾਵਾ ਦੀ ਸੰਧੀ' ਤੇ ਹਸਤਾਖ਼ਰ ਕੀਤੇ ਗਏ। ਸੰਨ 1429 ਵਿਚ ਜ਼ੋਨ ਆਫ਼ ਆਰਕ ਨੇ ਇਸ ਸ਼ਹਿਰ ਨੂੰ ਆਜ਼ਾਦ ਕਰਵਾ ਦਿੱਤਾ। ਸੋਲ੍ਹਵੀਂ ਸਦੀ ਦੌਰਾਨ ਇਸ

ਸ਼ਹਿਰ ਨੇ ਚਿੱਤਰਕਾਰਾਂ ਅਤੇ ਬੁੱਤ-ਘਾੜਿਆਂ ਦੇ ਇਕ ਮਹੱਤਵਪੂਰਨ ਸਕੂਲ ਨੂੰ ਜਨਮ ਦਿੱਤਾ। ਸੰਨ 1685 ਵਿਚ ਨਾਂਤ ਦੇ ਫ਼ੁਰਮਾਨ (Edict of Nantes) ਦੀ ਮਨਸੂਖੀ ਕਾਰਨ ਇਥੋਂ ਦੀ ਪ੍ਰੋਟੈਸਟੈਂਟ ਵਸੋਂ ਨੂੰ ਜਲਾਵਤਨ ਕਰ ਦਿੱਤਾ ਗਿਆ। ਇਸ ਤਰ੍ਹਾਂ ਟ੍ਰਾਵਾ ਦੀ ਖ਼ੁਸ਼ਹਾਲੀ ਨੂੰ ਬਹੁਤ ਭਾਰੀ ਸੱਟ ਵਜੀ।

ਇਹ ਫ਼ਰਾਂਸੀਸੀ ਹੌਜ਼ਰੀ ਸੱਨਅਤ, ਸੂਤੀ ਕੱਪੜਾ ਤਿਆਰ ਕਰਨ ਵਾਲੀ ਮਸ਼ੀਨਰੀ, ਸੂਈਆਂ, ਸਵੈਚਾਲੂ ਮਸ਼ੀਨਾਂ ਦੇ ਹਿੱਸੇ ਅਤੇ ਟਾਇਰ ਆਦਿ ਤਿਆਰ ਕਰਨ ਦਾ ਪ੍ਰਸਿੱਧ ਕੇਂਦਰ ਹੈ। ਇਥੇ ਤੇਰ੍ਹਵੀਂ ਤੇ ਸਤਾਰ੍ਹਵੀਂ ਸਦੀ ਦੇ ਕਈ ਵੱਡੇ ਗਿਰਜਾ-ਘਰ ਹਨ ਜਿਨ੍ਹਾਂ ਵਿਚੋਂ ਤੇਰ੍ਹਵੀਂ ਸਦੀ ਦਾ ਬਣਿਆ ਸੇਂਟ ਅਰਬੈਨ ਦਾ ਗਿਰਜਾ ਬਹੁਤ ਪ੍ਰਸਿੱਧ ਹੈ।

ਆਬਾਦੀ- 62,946 (1982)

48° 18′ ਉ. ਵਿਥ.; 4° 05′ ਪੂ. ਲੰਬ.

ਹ. ਪੁ. -ਐਨ. ਬ੍ਰਿ. ਮਾ. 10 : 146; ਐਨ. ਅਮੇ. 27 : 163; ਚੈਂਬ. ਐਨ. 13 : 798; ਜਗ. ਡਿਕ.

**ਟ੍ਰਾਵਾ ਦੀ ਸੰਧੀ** : ਇਹ ਇਕ ਵਿਸ਼ਵ ਪ੍ਰਸਿੱਧ ਸੰਧੀ ਹੈ ਜਿਹੜੀ ਫ਼ਰਾਂਸ ਦੇ ਚਾਰਲਸ ਛੇਵੇਂ ਅਤੇ ਇੰਗਲੈਂਡ ਦੇ ਹੈਨਰੀ ਪੰਜਵੇਂ ਵਿਚਕਾਰ ਸੌ ਸਾਲਾਂ ਯੁੱਧ ਦੌਰਾਨ ਹੋਈ। ਇਸ ਉੱਤੇ 21 ਮਈ, 1420 ਨੂੰ ਟ੍ਰਾਵਾ (ਫ਼ਰਾਂਸ) ਦੇ ਸਥਾਨ ਤੇ ਹਸਤਾਖ਼ਰ ਕੀਤੇ ਗਏ ਸਨ। ਅੰਗਰੇਜ਼ਾਂ ਦੀ ਨਾਰਮੰਡੀ ਦੀ ਜਿੱਤ ਦੇ ਬਾਵਜੂਦ ਜਦੋਂ ਡਿਊਕ ਜਾਨ 'ਦੀ ਵੀਅਰਲੈੱਸ' ਦੋਂ ਧਿਰਾਂ ਵਿਚਕਾਰ ਸ਼ਾਂਤੀ ਸਥਾਪਤ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ ਤਾਂ ਆਰਮਾਨਯਾਕ ਧੜੇ ਦੇ ਇਕ ਬੰਦੇ ਨੇ ਉਸਨੂੰ ਕਤਲ ਕਰ ਦਿੱਤਾ। ਜਾਨ ਦੀ ਮੌਤ ਉਪਰੰਤ ਉਸ ਦੇ ਪੁੱਤਰ, ਬਰਗੰਡੀ ਤੇ ਡਿਊਕਫ਼ਿਲਿਪ ਨੇ ਟ੍ਰਾਵਾ ਦੀ ਸੰਧੀ ਦੀ ਗੱਲਬਾਤ ਕੀਤੀ। ਸੰਧੀ ਦੀਆਂ ਸ਼ਰਤਾਂ ਅਨੁਸਾਰ ਇੰਗਲੈਂਡ ਦੇ ਹੈਨਰੀ ਪੰਜਵੇਂ ਨੂੰ, ਚਾਰਲਸ ਛੇਵੇਂ (ਜਿਹੜਾ ਮਾਨਸਿਕ ਰੋਗੀ ਸੀ) ਦਾ ਰੀਜੈਂਟ ਅਤੇ ਉੱਤਰਾਧਿਕਾਰੀ ਥਾਪ ਦਿੱਤਾ ਗਿਆ। ਹੈਨਰੀ ਦਾ ਵਿਆਹ ਫ਼ਰਾਂਸ ਦੀ ਕੈਥਰੀਨ ਨਾਲ ਕਰ ਦਿੱਤਾ ਅਤੇ ਨਾਲ ਹੀ ਉਸਨੂੰ ਉੱਤਰੀ ਫ਼ਰਾਂਸ ਦਾ ਕੰਟਰੋਲ ਦੇ ਦਿੱਤਾ। ਦੋ ਸਾਲਾਂ ਮਗਰੋਂ ਦੋਵੇਂ ਬਾਦਸ਼ਾਹ ਹੀ ਮਰ ਗਏ ਅਤੇ ਹੈਨਰੀ ਅਤੇ ਕੈਥਰੀਨ ਦੇ ਨਾਬਾਲਗ ਪੁੱਤਰ ਹੈਨਰੀ ਛੇਵੇਂ ਨੂੰ ਇੰਗਲੈਂਡ ਅਤੇ ਫ਼ਰਾਂਸ ਦਾ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਗਿਆ।

ਹ. ਪੁ. -ਕੋਲ. ਐਨ. 18 : 536

**ਟ੍ਰਿਸਟਨ ਐੱਗਮੀਤ** : ਇਸ ਨਾਟਕਕਾਰ ਅਤੇ ਕਵੀ ਦਾ ਜਨਮ 1606 ਦੇ ਲਗਭਗ ਫ਼ਰਾਂਸ ਵਿਚ ਲਾ ਮਾਰਕੇ (La Marche) ਵਿਖੇ ਹੋਇਆ। ਇਹ ਕਲਾਸਿਕੀ ਨਾਟਕ ਦੇ ਬਾਨੀਆਂ ਵਿਚੋਂ ਸੀ। 11 ਸਾਲ ਦੀ ਉਮਰ ਵਿਚ ਇਹ ਵਰਨਿਉਇਲ ਦੇ ਮਾਰਕਵਿਸ ਦਾ ਨੌਕਰ ਲੱਗਿਆ। ਕਿਸੇ ਨਾਲ ਲੜਾਈ ਕਰਨ ਕਰਕੇ ਇਸਨੂੰ ਇੰਗਲੈਂਡ ਭੇਜ ਦਿੱਤਾ ਗਿਆ। ਇਸ ਘਟਨਾ ਅਤੇ ਇਸ ਤੋਂ ਬਾਅਦ ਦੇ ਸਾਲਾਂ ਦੇ ਜੀਵਨ ਬਾਰੇ ਇਸਦੀ ਸਵੈ-ਜੀਵਨੀ 'Le Page disgracie' (1643) ਵਿਚ ਜ਼ਿਕਰ ਹੈ। ਸੰਨ 1621 ਵਿਚ ਲੂਈ ਤੇਰ੍ਹਵੇਂ ਤੋਂ ਮੁਆਫ਼ੀ ਮਿਲਣ ਤੱਕ ਇਹ ਇੰਗਲੈਂਡ ਵਿਚ ਰਿਹਾ ਪਰ ਲੋਕਾਂ ਵਿਚ ਪਾਏ ਜਾਂਦੇ ਵਿਚਾਰ ਅਨੁਸਾਰ ਇਸ ਦੀਆਂ ਰਚਨਾਵਾਂ ਤੇ ਸ਼ੈਕਸਪੀਅਰ ਦਾ ਕੋਈ ਪ੍ਰਭਾਵ ਨਹੀਂ ਸੀ। ਸਾਰੇ ਫ਼ਰਾਂਸੀਸੀ ਨਾਟਕਕਾਰਾਂ ਦੀ ਤਰ੍ਹਾਂ ਇਸਨੇ ਵੀ ਗ੍ਰੀਕੋ-ਰੋਮਨ ਜਾਂ ਪੂਰਬੀ ਅਤੇ ਅੰਜੀਲ ਸਬੰਧੀ ਵਿਸ਼ਿਆਂ ਨੂੰ ਲਿਆ ਹੈ। 'Marianne' (1636) ਇਸਦਾ ਸਭ ਤੋਂ ਵਧੀਆ ਦੁਖਾਂਤ ਨਾਟਕ ਹੈ; ਇਹ ਹੈਰਡ (Herod) ਦੀ ਈਰਖਾ ਦੀ ਕਹਾਣੀ ਹੈ। ਇਹ ਅਤੇ 'La mort de seneque' (1644) ਬਹੁਤ ਸਫ਼ਲ ਨਾਟਕ ਸਿੱਧ ਹੋਏ। ਇਹ ਪਹਿਲਾ ਵਿਅਕਤੀ ਸੀ ਜਿਸਨੇ ਫ਼ਰਾਂਸੀਸੀ ਦੁਖਾਂਤ ਨਾਟਕ ਲਿਖੇ ਜਿਨ੍ਹਾਂ ਵਿਚ ਪਿਆਰ ਕੇਂਦਰ-ਬਿੰਦੂ ਹੈ।



ਐੱਗਮੀਤ ਟ੍ਰਿਸਟਨ

ਸਿਹਤ ਠੀਕ ਨਾ ਹੋਣ ਕਾਰਨ ਇਸਨੂੰ ਆਪਣਾ ਸੈਨਿਕ ਜੀਵਨ ਛੱਡਣਾ ਪਿਆ ਪਰ ਇਸਨੇ ਹਿੰਮਤ ਭਰਿਆ ਜੀਵਨ ਬਸਰ ਕੀਤਾ। ਇਸਨੇ ਆਪਣੀ ਸਾਰੀ ਦੌਲਤ ਨੂੰ ਜੂਏ ਵਿਚ ਲਗਾ ਦਿੱਤਾ ਅਤੇ ਆਪ 7 ਸਤੰਬਰ, 1655 ਨੂੰ ਪੈਰਿਸ ਵਿਖੇ ਗ਼ਰੀਬੀ ਦੀ ਹਾਲਤ ਵਿਚ ਮਰਿਆ।

ਹ. ਪੁ.-ਐਨ. ਬ੍ਰਿ. ਮਾ. 10 : 131

**ਟ੍ਰਿਸਟਨ ਡਾ ਕੂਨਾ** : ਬਰਤਾਨੀਆ ਦਾ ਇਹ ਟਾਪੂ-ਸਮੂਹ ਹੈ ਜੋ ਦੱਖਣੀ ਅੰਧ ਮਹਾਂਸਾਗਰ ਵਿਚ ਦੱਖਣੀ ਅਮਰੀਕਾ ਅਤੇ ਦੱਖਣੀ ਅਫ਼ਰੀਕਾ ਤੋਂ ਇਕੋ ਜਿੰਨੀ ਦੂਰੀ ਤੇ ਸਥਿਤ ਹੈ। ਇਹ ਬਰਤਾਨਵੀ ਸੇਂਟ ਹੈਲੀਨਾ ਟਾਪੂ ਤੋਂ 2400 ਕਿ. ਮੀ. ਦੱਖਣ-ਪੱਛਮ ਦਿਸ਼ਾ ਵਿਚ ਹੈ।

ਇਸ ਟਾਪੂ-ਸਮੂਹ ਵਿਚ ਨਾਈਟਿੰਗੇਲ ਇਨਇਕਸੈਸੀਬਲ, ਗ੍ਰਾਫ ਅਤੇ ਦੋ ਛੋਟੇ ਜਿਹੇ ਟਾਪੂ ਸ਼ਾਮਲ ਹਨ। ਟ੍ਰਿਸਟਨ ਡਾ ਕੂਨਾ ਇਸ ਟਾਪੂ-ਸਮੂਹ ਦਾ ਸਭ ਤੋਂ ਵੱਡਾ ਟਾਪੂ ਹੈ ਅਤੇ ਨਾਈਟਿੰਗੇਲ ਸਭ ਤੋਂ ਛੋਟਾ ਧੁਰ ਦੱਖਣ ਵੱਲ ਦਾ ਟਾਪੂ ਹੈ। ਇਹ ਇਨਇਕਸੈਸੀਬਲ ਤੋਂ 19 ਕਿ. ਮੀ. ਅਤੇ ਟ੍ਰਿਸਟਨ ਤੋਂ 32 ਕਿ. ਮੀ. ਦੂਰ ਹੈ। ਇਸ ਦਾ ਕੁੱਲ ਰਕਬਾ 2.5 ਵ. ਕਿ. ਹੈ ਪਰ ਉਚਾਈ 365 ਮੀ. ਤੀਕ ਵੀ ਪਹੁੰਚ ਜਾਂਦੀ ਹੈ।

ਟ੍ਰਿਸਟਲ ਤੋਂ 32 ਕਿ. ਮੀ. ਪੱਛਮ ਵੱਲ ਇਨਇਕਸੈਸੀਬਲ ਹੈ। 8 ਭੁਜਾਈ ਆਕਾਰ ਦੇ ਇਸ ਟਾਪੂ ਦੀ ਹਰੇਕ ਭੁਜਾ 3 ਕਿ. ਮੀ. ਲੰਬੀ ਹੈ। ਪੱਛਮੀ ਹਿੱਸੇ ਵਿਚ ਇਸਦੀ ਉਚਾਈ 560 ਮੀ. ਤੱਕ ਚਲੀ ਜਾਂਦੀ ਹੈ।

ਟ੍ਰਿਸਟਲ ਤੋਂ 400 ਕਿ. ਮੀ. ਦੱਖਣ, ਦੱਖਣ-ਪੂਰਬ ਵੱਲ ਗਾਫ ਟਾਪੂ ਹੈ। ਇਹ 13 ਕਿ. ਮੀ. ਲੰਬਾ ਅਤੇ 6 ਕਿ. ਮੀ. ਚੌੜਾ ਹੈ। ਇਸਦੀ ਸਭ ਤੋਂ ਉੱਚੀ ਸਿਖ਼ਰ ਐਡਿਨਬ੍ਰਾਅ 888 ਮੀ. ਉੱਚੀ ਹੈ। ਇਥੇ ਫ਼ੁੱਲਾਂ ਵਾਲੇ ਅਨੇਕਾਂ ਪੌਦੇ ਮਿਲਦੇ ਹਨ। ਇਹ ਟਾਪੂ 1938 ਵਿਚ ਸੇਂਟ ਹੈਲੀਨਾ ਦੀ ਮਲਕੀਅਤ ਬਣਿਆ ਸੀ।

ਨਿਰਸੰਦੇਹ ਇਨ੍ਹਾਂ ਸਾਰੇ ਟਾਪੂਆਂ ਵਿਚ ਟ੍ਰਿਸਟਨ ਸਭ ਤੋਂ ਵੱਧ ਮਹੱਤਵਪੂਰਨ ਅਤੇ ਵੱਡਾ ਟਾਪੂ ਹੈ। ਇਸਦਾ ਖੇਤਰਫਲ 98 ਵ. ਕਿ. ਮੀ. ਹੈ। ਇਹ ਸਾਰੇ ਟਾਪੂ ਅਗਨੀ ਚਟਾਨਾਂ ਵਾਲੇ ਹਨ ਅਤੇ ਇਨ੍ਹਾਂ ਉਪਰ ਜਵਾਲਾਮੁਖੀ ਮਿਲਦੇ ਹਨ।

ਉਪਰ-ਆਰਕਟਿਕ ਅਤੇ ਉਪ-ਊਸ਼ਣ ਖੰਡੀ ਜਲਵਾਯੂ ਵਾਲੇ ਖੇਤਰਾਂ ਦੇ ਵਿਚਕਾਰ ਜਿਹੇ ਸਥਿਤ ਹੋਣ ਕਾਰਨ ਇਨ੍ਹਾਂ ਦੀ ਜਲਵਾਯੂ ਵੀ ਇਨ੍ਹਾਂ ਦੋਨਾਂ ਖੰਡਾਂ ਦੇ ਵਿਚਕਾਰਲੀ ਜਿਹੀ ਹੈ। ਇਥੇ ਦੀ ਜਲਵਾਯੂ ਸਿੱਲ੍ਹੀ ਜਿਹੀ ਹੈ। ਗਰਮੀਆਂ ਦਾ ਔਸਤ ਤਾਪਮਾਨ 18° ਸੈਂ. ਅਤੇ ਸਰਦੀਆਂ ਦਾ 11° ਸੈਂ. ਹੁੰਦਾ ਹੈ। ਔਸਤ ਸਾਲਾਨਾ ਵਰਖ਼ਾ 167 ਸੈਂ. ਮੀ. ਹੁੰਦੀ ਹੈ। ਇਸ ਟਾਪੂ ਦੇ ਸਾਹਿਲੀ ਨੀਵੇਂ ਖੇਤਰਾਂ ਉੱਤੇ ਕੰਡੇਦਾਰ ਝਾੜੀਆਂ ਅਤੇ ਘਾਹ ਉਗਿਆ ਹੋਇਆ ਹੈ। ਪੌਦੇ ਅਤੇ ਜੀਵ-ਜੰਤੂਆਂ ਦੀਆਂ ਅਨੇਕਾਂ ਕਿਸਮਾਂ ਇਥੇ ਮਿਲਦੀਆਂ ਹਨ। ਆਲੂ ਇਸ ਟਾਪੂ ਦੀ ਵਿਸ਼ੇਸ਼ ਫ਼ਸਲ ਹੈ।

ਇਥੋਂ ਦੇ ਨਿਵਾਸੀ ਭੇਡਾਂ, ਬੱਕਰੀਆਂ ਅਤੇ ਮੁਰਗਾਬੀਆਂ ਪਾਲਦੇ ਹਨ। ਬਾਹਰੋਂ ਆਉਂਦੇ ਜਾਂਦੇ ਜਹਾਜ਼ਾਂ ਨਾਲ ਚੀਜ਼ਾਂ ਦਾ ਲੈਣ-ਦੇਣ ਵੀ ਕਰਦੇ ਇਹ ਆਪਣੀ ਲੋੜ ਦੀਆਂ ਚੀਜ਼ਾਂ ਇਕੱਤਰ ਕਰਦੇ ਹਨ। ਟ੍ਰਿਸਟਨ ਦੇ ਲੋਕ ਮਿਲੀ-ਜੁਲੀ ਨਸਲ ਦੇ ਹਨ। ਖ਼ਾਸ ਤੌਰ ਤੇ ਪੁਰਸ਼ ਯੂਰਪੀ ਜਾਂ ਗੋਰੇ ਅਮਰੀਕੀਆਂ ਵਿਚੋਂ ਹਨ ਅਤੇ ਔਰਤਾਂ ਮਲਾਈ, ਨੀਗਰੋ ਅਤੇ ਯੂਰਪੀਅਨ ਨਸਲਾਂ ਨਾਲ ਸਬੰਧ ਰੱਖਦੀਆਂ ਹਨ। ਇਨ੍ਹਾਂ ਲੋਕਾਂ ਦੀ ਭਾਸ਼ਾ ਅੰਗਰੇਜ਼ੀ ਹੈ ਜਿਸਨੂੰ ਇਹ ਵੱਖਰੇ ਵੱਖਰੇ ਉਚਾਰਣ ਅਤੇ ਰਹਾਅ ਨਾਲ ਬੋਲਦੇ ਹਨ।

ਇਨ੍ਹਾਂ ਟਾਪੂਆਂ ਦੀ ਹੋਂਦ ਦਾ ਪਤਾ 1506 ਈ. ਵਿਚ ਪੁਰਤਗੇਜ਼ੀ ਐਡਮਿਰਲ ਟ੍ਰਿਸਟਾਓ ਡਾ ਕੂਨਾ ਨੇ ਲਗਾਇਆ ਸੀ। 1650 ਈ. ਵਿਚ ਵਲੰਦੇਜ਼ੀ ਖੋਜੀ ਵੀ ਆਏ। 1760 ਈ. ਵਿਚ ਅੰਗਰੇਜ਼ ਜਲ-ਸੈਨਾ ਅਧਿਕਾਰੀ ਅਤੇ 1778 ਵਿਚ ਫ਼ਰਾਂਸੀਸੀ ਕਪਤਾਨ ਇਧਰ ਆਇਆ। 1810 ਵਿਚ ਅਮਰੀਕਾ ਦੇ ਜੌਨਾਥਨ ਲੈਮਬਰਟ ਨੇ ਇਥੇ ਆ ਕੇ ਟਾਪੂਆਂ ਉਪਰ ਆਪਣੀ ਮਲਕੀਅਤ ਦਾ ਦਾਅਵਾ ਕੀਤਾ ਅਤੇ 1816 ਵਿਚ ਅੰਗਰੇਜ਼ਾਂ ਨੇ ਇਨ੍ਹਾਂ ਟਾਪੂਆਂ ਨੂੰ ਆਪਣੇ ਅਧੀਨ ਕਰ ਲਿਆ। ਪਿਛੋਂ ਇਨ੍ਹਾਂ ਨੇ ਇਥੇ ਫ਼ੌਜੀ ਛਾਉਣੀ ਕਾਇਮ ਕੀਤੀ ਪਰ ਇਸ ਦੇ ਖ਼ਤਮ ਹੋਣ ਪਿਛੋਂ ਸਿਰਫ਼ ਤਿੰਨ ਵਿਅਕਤੀ ਇਥੇ ਰਹਿ ਗਏ। ਇਨ੍ਹਾਂ ਵਿਚੋਂ ਇਕ ਵਿਲੀਅਮ ਗਲਾਸ ਸੀ ਜਿਸਨੂੰ ਟਾਪੂ ਉੱਤੇ ਬਸਤੀ ਦਾ ਬਾਨੀ ਮੰਨਿਆ ਜਾਂਦਾ ਹੈ। 1826 ਈ. ਵਿਚ ਇਥੋਂ ਦੀ ਵਸੋਂ 14 ਹੋ ਗਈ। ਟਾਪੂ ਦੇ ਵਸਨੀਕ ਆਲੇ-ਦੁਆਲੇ ਆਉਂਦੇ ਜਾਂਦੇ ਜਹਾਜ਼ਾਂ ਨਾਲ ਵਸਤਾਂ ਦਾ ਲੈਣ-ਦੇਣ ਕਰ ਲੈਂਦੇ ਸਨ। ਸੁਏਜ਼ ਨਹਿਰ ਵੱਲੋਂ ਰਸਤਾ ਖੁਲ੍ਹਣ ਨਾਲ ਇਨ੍ਹਾਂ ਟਾਪੂਆਂ ਵਾਲੇ ਪਾਸਿਓਂ ਆਵਾਜਾਈ ਘੱਟ ਹੋ ਗਈ। 1932 ਦੌਰਾਨ ਬਾਹਰਲੇ ਦੇਸ਼ਾਂ ਤੋਂ ਵਸਤਾਂ ਇਥੇ ਆਉਣ ਲੱਗੀਆਂ। 14 ਨਵੰਬਰ, 1961 ਦੇ ਦਿਨ ਟਾਪੂ ਉਪਰ ਲਾਵੇ ਦਾ ਵਿਸਫ਼ੋਟ ਹੋਇਆ ਅਤੇ ਭਾਰੀ ਭੁਚਾਲ ਆਇਆ ਜਿਸ ਕਰਕੇ ਇਥੋਂ ਦੀ ਸਾਰੀ ਵਸੋਂ ਨੇੜੇ ਦੇ ਨਾਈਟਿੰਗੇਲ ਟਾਪੂ ਉੱਤੇ ਚਲੀ ਗਈ। ਫਿਰ ਅਗੋਂ ਇਹ ਲੋਕ ਬਰਤਾਨੀਆ ਚਲੇ ਗਏ। ਫਿਰ 1963 ਵਿਚ ਇਨ੍ਹਾਂ ਵਿਚੋਂ ਬਹੁਤੇ ਲੋਕ ਵਾਪਸ ਆ ਗਏ। 1965-67 ਵਿਚ ਇਥੇ ਸੜਕਾਂ, ਹਸਪਤਾਲ, ਨਾਲੀਆਂ ਬਿਜਲੀ ਆਦਿ ਦੀਆਂ ਸਹੂਲਤਾਂ ਮਿਲਣ ਨਾਲ ਇਨ੍ਹਾਂ ਟਾਪੂਆਂ ਦੀ ਤਰੱਕੀ ਹੋਣ ਲੱਗੀ ਹੈ।

37°00′ ਤੋਂ 38°00′ ਦ. ਵਿਥ.; 12°00′ ਤੋਂ 13°00′ ਪੱ. ਲੰਬ.

ਹ. ਪੁ.-ਐਨ. ਬ੍ਰਿ. ਮਾ. 10 : 131; ਐਨ. ਅਮੇ. 27 : 127

**ਟ੍ਰਿਸਟਾਨ** : ਇਹ ਇਕ ਮੱਧ-ਕਾਲੀ ਪ੍ਰੇਮ-ਕਹਾਣੀ ਦੇ ਹੀਰੋ ਦਾ ਨਾਂ ਹੈ। ਇਹ ਕੈਲਟ ਭਾਸ਼ਾਵਾਂ ਵਿਚ ਡ੍ਰਿਸਟਾਨ ਨਾਂ ਦੇ ਇਕ ਨਾਇਕ ਸਬੰਧੀ ਪ੍ਰਚੱਲਤ ਕਹਾਣੀਆਂ ਤੋਂ ਲਈ ਗਈ ਹੈ। ਉਸ ਕਹਾਣੀ ਅਨੁਸਾਰ ਕ੍ਰਿਸਟਾਨ ਆਪਣੇ ਚਾਚੇ ਮਾਰਕ ਦੀ ਪਤਨੀ ਐਸਿਲਟ ਨਾਲ ਪਿਆਰ ਕਰਦਾ ਹੈ। 1150 ਈ. ਦੇ ਲਗਭਗ ਇਸ ਕੈਲਟ ਕਹਾਣੀ ਤੋਂ ਇਕ ਫ਼ਰਾਂਸੀਸੀ ਕਵੀ ਨੇ ਨਵੀਂ ਕਹਾਣੀ ਘੜੀ। ਆਪਣੀ ਨਵੀਂ ਕਹਾਣੀ ਵਿਚ ਉਸ ਨੇ ਘੋਲ ਕੇ ਪਿਲਾਉਣ ਵਾਲੀ ਇਕ ਅਜਿਹੀ ਦਵਾਈ ਦੀ ਗੱਲ ਸ਼ਾਮਲ ਕਰ ਦਿੱਤੀ ਜਿਸ ਦੇ ਪੀਣ ਨਾਲ ਦੋ ਪ੍ਰੇਮੀ ਸਦਾ ਲਈ ਪਿਆਰ ਬੰਧਨ ਵਿਚ ਬੰਨ੍ਹੇ ਜਾਂਦੇ।

ਇਸ ਕਹਾਣੀ ਅਨੁਸਾਰ ਆਇਰਲੈਂਡ ਦੀ ਸੁੰਦਰੀ ਇਸੀਅਲਟ ਦੀ ਸ਼ਾਦੀ ਕਾਰਨਵਾਲ ਦੇ ਬਾਦਸ਼ਾਹ ਮਾਰਕ ਨਾਲ ਹੋਣੀ ਤੈਅ ਹੋਈ ਸੀ। ਇਸੀਅਲਟ ਦੀ ਮਾਂ ਪਿਆਰ-ਬੰਧਨ ਲਈ ਉਹ ਦਵਾਈ ਤਿਆਰ ਕਰਦੀ ਹੈ ਜਿਹੜੀ ਉਸ ਦੀ ਧੀ ਅਤੇ ਹੋਣ ਵਾਲੇ ਪਤੀ ਦੇ ਵਿਆਹ ਤੋਂ ਪਹਿਲਾਂ ਪੀਣੀ ਸੀ। ਬਾਦਸ਼ਾਹ ਮਾਰਕ ਦੇ ਭਤੀਜੇ ਟ੍ਰਿਸਟਾਨ ਅਤੇ ਇਸੀਅਲਟ ਗ਼ਲਤੀ ਨਾਲ ਉਹ ਪਿਆਰ-ਦਵਾਈ ਪੀ ਲੈਂਦੇ ਹਨ ਅਤੇ ਸਦਾ ਲਈ ਪਿਆਰ-ਬੰਧਨ ਵਿਚ ਬੰਨ੍ਹੇ ਜਾਂਦੇ ਹਨ ਪਰ ਇਹ ਦੋਵੇਂ ਬਾਦਸ਼ਾਹ ਪ੍ਰਤੀ ਆਪਣੀ ਵਫ਼ਾਦਾਰੀ ਉੱਤੇ ਕੋਈ ਆਂਚ ਨਹੀਂ ਆਉਣ ਦਿੰਦੇ। ਕਾਰਨਵਾਲ ਵਿਖੇ ਕਈ ਉਤਰਾਅ ਚੜ੍ਹਾ ਆਉਣ ਦੇ ਬਾਵਜੂਦ ਇਨ੍ਹਾਂ ਦੋਹਾਂ ਪ੍ਰੇਮੀਆਂ ਨੇ ਮਾਰਕ ਨਾਲ ਸ਼ਾਂਤੀ-ਸਮਝੌਤਾ ਕਾਇਮ ਕਰ ਲਿਆ। ਇਸੀਅਲਟ ਬਾਦਸ਼ਾਹ ਮਾਰਕ ਨੂੰ ਮਿਲ ਜਾਂਦੀ ਹੈ ਅਤੇ ਟ੍ਰਿਸਟਾਨ ਦੇਸ਼ ਛੱਡ ਕੇ ਚਲਾ ਜਾਂਦਾ ਹੈ। ਫ਼ਰਾਂਸ ਵਿਚ ਬ੍ਰਿਟੈਨੀ ਵਿਖੇ ਜਾਂਦੇ ਹੋਏ ਟ੍ਰਿਸਟਾਨ ਨੇ ਉਥੋਂ ਦੇ ਡਿਊਕ ਦੀ ਧੀ ਇਸੀਅਲਟ ਨਾਲ ਉਸ ਦੇ ਨਾਂ ਅਤੇ ਸੁੰਦਰਤਾ ਕਰਕੇ ਵਿਆਹ ਕਰਵਾਇਆ। ਉਹ ਇਸ ਦੀ ਸਿਰਫ਼ ਨਾਂ ਦੀ ਹੀ ਪਤਨੀ ਸੀ। ਇਕ ਜ਼ਹਿਰੀਲੇ ਹਥਿਆਰ ਨਾਲ ਜ਼ਖ਼ਮੀ ਹੋਣ ਤੇ ਟ੍ਰਿਸਟਾਨ ਨੇ ਆਇਰਲੈਂਡ ਦੀ ਇਸੀਅਲਟ ਨੂੰ ਸਦਵਾਇਆ, ਕਿਉਂਕਿ ਉਸ ਨੇ ਆਪਣੀ ਮਾਂ ਤੋਂ ਜ਼ਖ਼ਮਾਂ ਦਾ ਇਲਾਜ ਕਰਨਾ ਸਿੱਖਿਆ ਹੋਇਆ ਸੀ ਅਤੇ ਉਹ ਹੀ ਇਸ ਨੂੰ ਬਚਾਅ ਸਕਦੀ ਸੀ। ਮਦਦ ਲਈ ਆਉਣ ਦੀ ਸੂਰਤ ਵਿਚ ਇਸੀਅਲਟ ਦੇ ਜਹਾਜ਼ ਦੇ ਸਫ਼ੈਦ ਬਾਦਬਾਨ ਅਤੇ ਇਨਕਾਰ ਦੀ ਸੂਰਤ ਵਿਚ ਕਾਲਾ ਬਾਦਬਾਨ ਹੁੰਦਾ ਸੀ। ਟ੍ਰਿਸਟਾਨ ਦੀ ਪਤਨੀ ਨੇ ਚਿੱਟੇ ਬਾਦਬਾਨ ਨੂੰ ਦੇਖ ਕੇ ਈਰਖਾਵਸ ਹੁੰਦਿਆਂ ਝੱਟ ਜਾ ਕੇ ਆਪਣੇ ਪਤੀ ਨੂੰ ਜਹਾਜ਼ ਉੱਤੇ ਕਾਲਾ ਬਾਦਬਾਨ ਹੋਣ ਬਾਰੇ ਸੂਚਨਾ ਦਿੱਤੀ। ਮਾਯੂਸ ਹੋ ਕੇ ਟ੍ਰਿਸਟਾਨ ਨੇ ਆਪਣਾ ਮੂੰਹ ਦੀਵਾਰ ਵੱਲ ਮੋੜ ਲੈਂਦੀ ਹੈ ਅਤੇ ਆਪਣੇ ਪ੍ਰੇਮੀ ਨਾਲ ਆਖਰੀ ਗਲਵੱਕੜੀ ਪਾਉਂਦਿਆਂ ਪ੍ਰਾਣ ਤਿਆਗ ਦਿੰਦੀ ਹੈ। ਫਿਰ ਇਨ੍ਹਾਂ ਦੋਹਾਂ ਦੀਆਂ ਕਬਰਾਂ ਵਿਚੋਂ ਦੋ ਰੁੱਖ ਉਗਦੇ ਹਨ, ਜਿਨ੍ਹਾਂ ਦੀਆਂ ਟਾਹਣੀਆਂ ਆਪਸ ਵਿਚ ਗਲਵੱਕੜੀ ਪਾਉਂਦੀਆਂ ਹਨ। ਬਾਰ੍ਹਵੀਂ ਸਦੀ ਦੌਰਾਨ ਲਿਖੀ ਮੂਲ ਕਹਾਣੀ ਤਾਂ ਨਹੀਂ ਮਿਲਦੀ ਪਰ ਉਸ ਉੱਤੇ ਆਧਾਰਿਤ ਦੋ ਕਹਾਣੀਆਂ ਲਿਖੀਆਂ ਗਈਆਂ ਮਿਲਦੀਆਂ ਹਨ। ਮੱਧ ਕਾਲ ਵਿਚ ਹੋਰਨਾਂ ਨੇ ਵੀ ਇਹ ਕਹਾਣੀ ਲਿਖੀ। 19 ਵੀਂ ਸਦੀ ਵਿਚ ਪੁਰਾਣੀਆਂ ਕਵਿਤਾਵਾਂ ਤੇ ਆਧਾਰਿਤ ਐਲਫ੍ਰੈਡ ਲਾਰਡ ਟੈਨੀਸਨ, ਚਾਰਲਸ ਸਵਿਨਬਰਨ ਮੈਥਿਊ ਆਰਨਲਡ ਆਦਿ ਵਰਗੇ ਉੱਘੇ ਵਿਦਵਾਨਾਂ ਨੇ ਟ੍ਰਿਟਾਨ ਦੇ ਵਿਦੇਸ਼ ਉਪਰ ਕਈ ਕਵਿਤਾਵਾਂ ਲਿਖੀਆਂ। ਰਿਚਰਡ ਵੈਗਲਰ ਦਾ ਉਪੇਰਾ 'Tristan und gsolde' ਵੀ ਇਸੇ ਸਬੰਧ ਦੀ ਇਕ ਕੜੀ ਹੈ।

ਹ. ਪੁ.-ਐਨ. ਬ੍ਰਿ. ਮਾ. 10 : 131; ਐਨ. ਅਮੇ. 27 : 126

**ਟ੍ਰਿਕਲਾਈਨੀਅਸ, ਡੀਮੀਟ੍ਰੀਅਸ** : ਇਹ ਚੌਦ੍ਹਵੀਂ ਸਦੀ ਦਾ ਸਭ ਤੋਂ ਪ੍ਰਸਿਧ ਬਾਜ਼ਤੀਨੀ ਵਿਦਵਾਨ ਸੀ। ਇਸ ਨੇ ਯੂਨਾਨੀ ਕਵੀਆਂ ਦੀਆਂ ਕਵਿਤਾਵਾਂ ਦੇ ਸੰਪਾਦਨ ਕਰਨ ਵਿਚ ਕਮਾਲ ਕੀਤਾ

ਹੈ। ਮੁੱਖ ਤੌਰ ਤੇ ਇਸ ਨੇ ਯੂਨਾਨੀ ਦੁਖਾਂਤ ਨੂੰ ਚੁਣਿਆ। ਇਹ ਪਹਿਲਾ ਬਾਜ਼ਤੀਨੀ ਕਵੀ ਸੀ, ਜਿਸ ਨੇ ਗੀਤ ਕਾਵਿ ਦੇ ਬਹਿਰਾਂ ਅਤੇ ਛੰਦਾਂ ਦੀ ਬਾਰੀਕਬੀਨੀ ਨਾਲ ਛਾਣਬੀਣ ਕੀਤੀ ਹੈ ਪਰ ਕਿਤੇ ਕਿਤੇ ਇਸ ਨੇ ਮੂਲ ਨੂੰ ਤੋੜ ਮਰੋੜ ਦਿੱਤਾ ਹੈ। ਇਸ ਦੇ ਸੰਸਕਰਣਾਂ ਵਿਚ ਹੋਰ ਵਿਦਵਾਨਾਂ ਦੀਆਂ ਟਿੱਪਣੀਆਂ ਦਾ ਰਲਾਅ ਸ਼ਾਮਲ ਹੈ। ਟ੍ਰਿਕਲਾਈਨੀਅਮ ਨੇ ਐਸਕਾਈਲਸ, ਹੈਸੀਅੱਡ, ਸਾਫ਼ੋਕਲੀਜ਼, ਯੂਰੀਪੀਡੀਜ਼, ਪਿੰਡਾਰ, ਅਰਿਸਟੋਫੇਨੀਜ਼ ਅਤੇ ਥੀਉਕ੍ਰੀਟਸ ਆਦਿ ਬਹੁਤ ਸਾਰੇ ਯੂਨਾਨੀ ਕਵੀਆਂ ਉੱਤੇ ਵਿਚਾਰ ਕੀਤੀ ਹੈ।

ਹ. ਪੁ. -ਐਨ. ਬ੍ਰਿ. ਮਾ. 10 : 120

**ਟ੍ਰਿਕੱਪਟਰਾ** : ਇਹ ਇਨਸੈੱਕਟਾ ਸ਼੍ਰੇਣੀ ਦਾ ਇਕ ਵਰਗ ਹੈ ਜਿਸ ਦੇ ਕੀੜਿਆਂ ਨੂੰ ਆਮ ਤੌਰ ਤੇ ਕੈਡਿਸਫ਼ਲਾਈ ਕਿਹਾ ਜਾਂਦਾ ਹੈ। ਇਨ੍ਹਾਂ ਦੀਆਂ ਤਕਰੀਬਨ 26 ਕੁਲਾਂ ਅਤੇ ਕੋਈ 7000 ਦੇ ਲਗਭਗ ਜਾਤੀਆਂ ਦਾ ਪਤਾ ਲੱਗਿਆ ਹੈ, ਜਿਹੜੀਆਂ ਸਾਰੀ ਦੁਨੀਆ ਵਿਚ ਮਿਲਦੀਆਂ ਹਨ। ਨਿਊਜ਼ੀਲੈਂਡ ਦੀ ਇਕ ਲੂਣੇ ਪਾਣੀ ਵਿਚ ਮਿਲਣ ਵਾਲੀ ਅਤੇ ਯੂਰਪ ਦੀਆਂ ਕੁਝ ਮੱਸ (moss) ਵਿਚ ਮਿਲਣ ਵਾਲੀਆਂ ਜਾਤੀਆਂ ਤੋਂ ਬਿਨਾਂ ਬਾਕੀ ਸਾਰੀਆਂ ਅਲੂਣੇ ਪਾਣੀ ਵਿਚ ਮਿਲਣ ਵਾਲੀਆਂ ਕਿਸਮਾਂ ਹਨ। ਇਹ ਸਾਫ਼-ਸੁਥਰੇ, ਚਲਦੇ ਪਾਣੀ ਵਿਚ ਰਹਿੰਦੀਆਂ ਹਨ।




**ਰ੍ਹਾਈਐਕੋਫ਼ਿਲਾ (Rhyacophila) ਪ੍ਰਜਾਤੀ ਦਾ (ੳ) ਬਾਲ਼ਗ (ਅ) ਲਾਰਵਾ; (ੲ) ਅੱਕਰੋਟ੍ਰਾਈਕੀਆਂ ਦੇ ਪਾਰਸ ਵਰਗੇ ਕੇਸ ਵਿਚੋਂ ਨਿਕਲ ਰਿਹਾ ਲਾਰਵਾ**

ਬਾਲ਼ਗ ਕੀੜੇ ਦੇ ਦੋ ਜੋੜੇ ਰੋਮਦਾਰ ਅਤੇ ਸ਼ਿਰਾਵਾਂ ਵਾਲੇ ਪੈਰਾਂ ਦੇ ਹੁੰਦੇ ਹਨ, ਟੋਹਣੀਆਂ ਲੰਬੀਆਂ ਅਤੇ ਮੂੰਹ-ਅੰਗ ਸਿਰਫ਼ ਤਰਲ ਭੋਜਨ ਨੂੰ ਹੀ ਚੂਸ ਸਕਣ ਦੇ ਯੋਗ ਹੁੰਦੇ ਹਨ। ਬਾਲ਼ਗ ਕੀੜੇ ਦੀ ਉਮਰ ਕੁਝ ਹਫ਼ਤਿਆਂ ਤੋਂ ਲੈ ਕੇ ਕੁਝ ਮਹੀਨੇ ਹੁੰਦੀ ਹੈ।

ਮਾਦਾ ਕੈਡਿਸਫ਼ਲਾਈ ਪਾਣੀ ਦੇ ਵਿਚ, ਪੱਥਰਾਂ ਜਾਂ ਹੋਰ ਚੀਜ਼ਾਂ ਦੇ ਹੇਠਾਂ ਅੰਡੇ ਦਿੰਦੀ ਹੈ। ਇਨ੍ਹਾਂ ਵਿਚੋਂ ਪਾਣੀ ਵਿਚ ਹੀ ਲਾਰਵੇ ਨਿਕਲਦੇ ਹਨ। ਲਾਰਵੇ ਵਰਮਾਂ ਵਰਗੇ ਹੁੰਦੇ ਹਨ। ਇਨ੍ਹਾਂ ਦਾ ਇਕ ਪ੍ਰਤੱਖ ਸਿਰ ਹੁੰਦਾ ਹੈ, ਛਾਤੀ ਉੱਤੇ ਤਿੰਨ ਜੋੜੇ ਲੱਤਾਂ ਦੇ ਅਤੇ ਸਰੀਰ ਦੇ ਪਿਛਲੇ ਸਿਰੇ ਉੱਤੇ ਇਕ ਜੋੜਾ ਲੱਤਾਂ ਦਾ ਹੁੰਦਾ ਹੈ, ਜਿਸ ਉੱਤੇ ਹੁੱਕਾਂ ਹੁੰਦੀਆਂ ਹਨ। ਕਈ ਲਾਰਵੇ ਝੀਥਾਂ ਆਦਿ ਵਿਚ ਆਪਣਾ ਘਰ ਬਣਾ ਲੈਂਦੇ ਹਨ; ਕਈ ਰਹਿਣ ਲਈ ਇਕ.ਕੇਸ ਜਿਹਾ ਬਣਾ ਲੈਂਦੇ ਹਨ ਜਿਸ ਨੂੰ ਇਹ ਨਾਲ ਥਾਉਂ-ਥਾਉਂ ਲਈ ਫਿਰ ਸਕਦੇ ਹਨ ਅਤੇ ਕਈ ਲਾਰਵੇ ਪੱਥਰਾਂ ਵਗੈਰਾ ਦੇ ਹੇਠਾਂ ਘੁੰਮਦੇ-ਫਿਰਦੇ ਹੀ ਰਹਿੰਦੇ ਹਨ। ਲਾਰਵੇ ਸਰਬਆਹਾਰੀ ਹੁੰਦੇ ਹਨ ਅਤੇ ਕਈ ਤਰ੍ਹਾਂ ਦੇ ਭੋਜਨ ਖਾਂਦੇ ਹਨ। ਪੂਰਾ ਵੱਡਾ ਹੋ ਜਾਣ ਤੇ ਇਹ ਆਪਣੇ ਆਲੇ-ਦੁਆਲੇ ਇਕ ਅੰਡਾਕਾਰ ਕੋਕੂਨ (ਖ਼ੋਲ) ਬਣਾ ਲੈਂਦੇ ਹਨ ਅਤੇ ਉਸਨੂੰ ਕਿਸੇ ਚੀਜ਼ ਨਾਲ ਜੋੜਕੇ ਇਸ ਦੇ ਅੰਦਰ ਆਪ ਪਿਊਪਾ ਅਵੱਸਥਾ ਧਾਰਨ ਕਰ ਲੈਂਦੇ ਹਨ। ਪਿਊਪਾ ਅਵੱਸਥਾ ਵਿਚ ਇਹ ਬਹੁਤ ਨਾਜ਼ੁਕ ਹੁੰਦੇ ਹਨ। ਇਨ੍ਹਾਂ ਦੀਆਂ ਲੱਤਾਂ ਸਰੀਰ ਦੇ ਨਾਲ ਇਕੱਠੀਆਂ ਹੋਈਆਂ ਹੁੰਦੀਆਂ ਹਨ ਅਤੇ ਇਨ੍ਹਾਂ ਦਾ ਇਕ ਜੋੜਾ ਮੈਂਡੀਬਲਾਂ ਦਾ ਜਾਂ ਜਬਾੜਿਆਂ ਦਾ ਹੁੰਦਾ ਹੈ। ਇਨ੍ਹਾਂ ਦੀ ਸਹਾਇਤਾ ਨਾਲ ਕੋਕੂਨ ਨੂੰ ਕੱਟ ਕੇ ਬਾਹਰ ਆ ਜਾਂਦੇ ਹਨ ਅਤੇ ਪਾਣੀ ਦੀ ਸਤ੍ਹਾ ਦੇ ਉੱਤੇ ਤਰਦੇ ਹਨ। ਕਈ ਵਾਰੀ ਪਾਣੀ ਬਾਹਰ ਕਿਸੇ ਪੱਥਰ ਜਾਂ ਤਣੇ ਉੱਤੇ ਚੜ੍ਹ ਜਾਂਦੇ ਹਨ ਅਤੇ ਉਥੇ ਪਿਊਪੇ ਦੀ ਚਮੜੀ ਵਿਚੋਂ ਬਾਲ਼ਗ ਕੀੜਾ ਬਾਹਰ ਨਿੱਕਲ ਆਉਂਦਾ ਹੈ।

ਹ. ਪੁ.-ਮੈਕ. ਐਨ. ਸ. ਟ. 14 : 86

**ਟ੍ਰਿਕਾਲਾ** : ਯੂਨਾਨ ਦੇ ਥੈਸਾਲੀ ਖੇਤਰ ਵਿਚ ਟਰਿਕਾਲੀ ਡਿਪਾਰਟਮੈਂਟ ਦੀ ਰਾਜਧਾਨੀ ਹੈ ਜੋ ਪੀਨੀਅੱਸ ਦਰਿਆ ਦੇ ਉੱਤਰ ਵੱਲ ਲਾਰਿਸ ਤੋਂ 56 ਕਿ. ਮੀ. ਪੱਛਮ ਵੱਲ ਸਥਿਤ ਹੈ। ਇਹ ਏਥਨਜ਼ ਥੈਸਾਲਾਨਿਕੀ ਮੁੱਖ ਰੇਲਵੇ ਲਾਈਨ ਨਾਲ ਵੀ ਜੁੜਿਆ ਹੋਇਆ ਹੈ ਅਤੇ ਸੜਕਾਂ ਦਾ ਜੰਕਸ਼ਨ ਵੀ ਹੈ। ਪੁਰਾਣੇ ਸਮਿਆਂ ਵਿਚ ਵੀ ਇਹ ਸ਼ਹਿਰ ਕਾਫ਼ੀ ਮਹੱਤਵਪੂਰਨ ਸੀ ਅਤੇ ਇਕ ਮਸ਼ਹੂਰ ਵਪਾਰਕ ਕੇਂਦਰ ਸੀ। ਉਦੋਂ ਇਸ ਦਾ ਨਾਂ ਟ੍ਰਿਕਾ ਹੁੰਦਾ ਸੀ। ਇਸ ਉੱਤੇ 1081 ਈ. ਵਿਚ ਨਾਰਮਨਾਂ ਦਾ ਕਬਜ਼ਾ ਹੋਇਆ ਇਸ ਪਿਛੋਂ ਇਹ ਥੈਸਾਲੀ ਦਾ ਮਸ਼ਹੂਰ ਸ਼ਹਿਰ ਰਿਹਾ। ਤੁਰਕਾਂ ਅਧੀਨ ਇਹ ਥੈਸਾਲੀ ਪਾਸ਼ਾ ਦਾ ਸਦਰ-ਮੁਕਾਮ ਵੀ ਰਿਹਾ। ਇਹ ਟਰਿਕਾਲਾ ਅਤੇ ਸਟੈਗੋਈ ਮੈਟਰੋ-ਪਾਲਿਟਨ ਬਿਸ਼ਪ ਦੀ ਸੀਟ ਤੇ ਵੀ ਰਿਹਾਂ ਹੈ। ਇਸ ਪਿਛੋਂ ਇਹ ਥੈਸਾਲੀ ਸਮੇਤ ਯੂਨਾਨ ਵਿਚ ਸ਼ਾਮਲ ਕਰ ਲਿਆ ਗਿਆ। ਦੂਜੇ ਮਹਾਯੁੱਧ ਦੌਰਾਨ ਇਥੇ ਬੰਬਾਰੀ ਵੀ ਹੋਈ।

ਅੱਜਕਲ੍ਹ ਇਹ ਸ਼ਹਿਰ ਆਲੇ-ਦੁਆਲੇ ਦੇ ਇਲਾਕੇ ਦੇ ਜ਼ਰਾਇਤੀ ਉਤਪਾਦਨਾਂ ਦੀ ਮੰਡੀ ਹੈ। ਸਰਦੀਆਂ ਵਿਚ ਪਹਾੜੀ ਚਰਵਾਹੇ ਇਥੇ ਆ ਵਸਦੇ ਹਨ ਜਿਸ ਨਾਲ ਇਥੋਂ ਦੀ ਵਸੋਂ ਬਹੁਤ ਵੱਧ ਜਾਂਦੀ ਹੈ। ਹੁਣ ਵੀ ਜ਼ਿਆਦਾਤਰ ਇਹ ਵਪਾਰਕ ਸ਼ਹਿਰ ਦੇ ਤੌਰ ਤੇ ਹੀ ਜਾਣਿਆ ਜਾਂਦਾ ਰਿਹਾ ਹੈ।

ਆਬਾਦੀ-137,819 (1991)

ਹ. ਪੁ.-ਐਨ. ਬ੍ਰਿ. ਮਾ. 10 : 123

**ਟ੍ਰਿੰਕੋਮਾਲੀ** : ਸ੍ਰੀ ਲੰਕਾ (ਦੱ. ਪੂ. ਏਸ਼ੀਆ) ਦੇ ਪੂਰਬੀ ਤੱਟ ਉਪਰ ਜਾਫ਼ਨਾ ਸ਼ਹਿਰ ਤੋਂ 176 ਕਿ. ਮੀ. ਉੱਤਰ-ਪੂਰਬ ਵੱਲ ਖਾੜੀ ਬੰਗਾਲ ਵਿਚ ਛੋਟੀ ਖਾੜੀ ਟ੍ਰਿੰਕੋਮਾਲੀ ਦੇ ਉੱਤਰ ਵੱਲ ਅੰਤਰੀਪ ਉੱਤੇ ਵਾਕਿਆ ਇਹ ਸੰਸਾਰ ਦੀਆਂ ਬਹੁਤੀਆਂ ਵਧੀਆ ਕੁਦਰਤੀ ਬੰਦਰਗਾਹਾਂ ਵਿਚੋਂ ਇਕ ਬੰਦਰਗਾਹ ਹੈ। ਇਥੋਂ ਹੀ ਸ੍ਰੀ ਲੰਕਾ ਦਾ ਪੂਰਬ ਵਾਲੇ ਪਾਸੇ ਦਾ ਬਹੁਤਾ ਵਪਾਰ ਹੁੰਦਾ ਹੈ। ਇਸ ਬੰਦਰਗਾਹ ਦਾ ਪਿਛਵਾੜਾ ਭਾਵੇਂ ਬਹੁਤਾ ਉਪਜਾਊ ਤਾਂ ਨਹੀਂ ਪਰ ਇਥੋਂ ਇਮਾਰਤੀ ਲੱਕੜੀ, ਸੁੱਕੀ ਮੱਛੀ, ਨਾਰੀਅਲ ਆਦਿ ਵਸਤਾਂ ਦਾ ਨਿਰਯਾਤ ਹੁੰਦਾ ਹੈ।

ਸ੍ਰੀ ਲੰਕਾ ਵਿਚ ਇਹ ਸਭ ਤੋਂ ਪੁਰਾਣੀ ਤਾਮਿਲ ਬਸਤੀ ਵਾਲਾ ਸ਼ਹਿਰ ਹੈ। ਇਸ ਥਾਂ ਦੀ ਮਹੱਤਤਾ ਨੂੰ ਵੇਖਦੇ ਹੋਏ 1500 ਈ. ਦੇ ਲਗਭਗ ਪੁਰਤਗੇਜ਼ੀਆਂ ਨੇ ਬਸਤੀ ਦੀ ਸਥਾਪਨਾ ਕੀਤੀ। 1639 ਈ. ਵਿਚ ਪੁਰਤਗੇਜ਼ਾਂ ਤੋਂ ਇਹ ਸ਼ਹਿਰ ਵਲੰਦੇਜ਼ੀਆਂ ਨੇ ਲੈ ਲਿਆ। 1673 ਈ. ਵਿਚ ਫ਼ਰਾਂਸੀਸੀਆਂ ਨੇ ਅਤੇ 1674 ਈ. ਵਿਚ ਵਲੰਦੇਜ਼ੀਆਂ ਨੇ ਫਿਰ ਪ੍ਰਾਪਤ ਕਰ ਲਿਆ। 1782 ਈ. ਵਿਚ ਫਿਰ

ਫ਼ਰਾਂਸੀਸੀ ਇਥੇ ਕਾਬਜ਼ ਹੋਏ। 1795 ਵਿਚ ਇਹ ਅੰਗਰੇਜ਼ਾਂ ਅਧੀਨ ਆ ਗਿਆ। ਅੰਗਰੇਜ਼ਾਂ ਅਧੀਨ ਇਹ ਉਨ੍ਹਾਂ ਦੀ ਵੱਡੀ ਬੰਦਰਗਾਹ ਹੁੰਦੀ ਸੀ ਪਰ ਪਿਛੋਂ ਦੂਜੇ ਮਹਾਯੁੱਧ ਦੌਰਾਨ ਸਿੰਘਾਪੁਰ ਉਪਰ ਇਨ੍ਹਾਂ ਦਾ ਕਬਜ਼ਾ ਖ਼ਤਮ ਹੋਣ ਪਿੱਛੋਂ ਇਸ ਬੰਦਰਗਾਹ ਨੂੰ ਬਰਤਾਨਵੀ ਨੇਵੀ ਦਾ ਅੱਡਾ ਬਣਾ ਲਿਆ ਗਿਆ। 1942 ਵਿਚ ਜਾਪਾਨੀਆਂ ਨੇ ਇਥੇ ਬੰਬਾਰੀ ਵੀ ਕੀਤੀ ਤੇ ਪਿਛੋਂ 1957 ਵਿਚ ਇਹ ਸ਼ਹਿਰ ਅਤੇ ਬੰਦਰਗਾਹ ਅੰਗਰੇਜ਼ਾਂ ਨੇ ਸ੍ਰੀ ਲੰਕਾ ਨੂੰ ਦੇ ਦਿੱਤੀ। ਇਸ ਸ਼ਹਿਰ ਦਾ ਨਾਂ 'ਟ੍ਰੀਕੋਨਾ-ਮਲਾਈ' ਜਾਂ ਟਾਰੰਗਾ-ਮਲਾਈ ਤੋਂ ਵਿਗੜ ਕੇ ਟ੍ਰਿੰਕੋਮਾਲੀ ਬਣਿਆ ਹੈ। ਇਨ੍ਹਾਂ ਨਾਵਾਂ ਦੇ ਸ਼ਾਬਦਿਕ ਭਾਵ ਪਰਬਤੀ ਸਿਖ਼ਰਾਂ ਹਨ। ਇਸ ਸ਼ਹਿਰ ਵਿਚ ਟ੍ਰਿਕੋਨੇਸਵਰਾ ਦੀ ਸਿਖ਼ਰ ਉਪਰ ਸ਼ਿਵ ਜੀ ਦਾ ਪਵਿੱਤਰ ਅਸਥਾਨ ਹੈ। ਇਸੇ ਥਾਂ ਤਾਮਿਲ ਰਾਜਿਆਂ ਨੇ ਪੁਰਾਣੇ ਸਮਿਆਂ ਵਿਚ ਮੰਦਰ ਬਣਵਾਇਆ ਸੀ ਜਿਸ ਦੇ ਅੱਜਕਲ੍ਹ ਖੰਡਰ ਹੀ ਬਾਕੀ ਹਨ।

ਆਬਾਦੀ–44,913 (1977)

8° 38′ ਉ. ਵਿਥ.; 81° 15′ ਪੂ. ਲੰਬ.

ਹ. ਪੁ.–ਹਿੰ. ਵਿ. ਕੋ. 5 : 190; ਐਨ. ਅਮੈ. 27 : 112; ਕੋਲ. ਐਨ. 18 : 519

**ਟ੍ਰਿਗਰ ਸਰਕਟ** : ਇਹ ਇਕ ਇਲੈਕਟ੍ਰਾਨਿਕ ਸਰਕਟ ਹੈ ਜਿਹੜਾ ਤੇਜ਼ੀ ਨਾਲ ਵਧਦੀ ਅਗ੍ਰਗਾਮੀ ਕੋਰ ਵਾਲੀ ਅਲਪਕਾਲੀ ਪਲਸ ਪੈਦਾ ਕਰਨ ਲਈ ਮੌਜੂਦਾ ਤਰੰਗ ਰੂਪ ਵਿਚ ਸੁਧਾਰ ਕਰਦਾ ਹੈ ਜਾਂ ਇਸ ਨੂੰ ਉਤਪੰਨ ਕਰਦਾ ਹੈ। ਇਹ ਤਰੰਗ ਰੂਪ ਜਾਂ ਟ੍ਰਿਗਰ ਦੀ ਵਰਤੋਂ ਆਮ ਕਰਕੇ ਬਹੁਕੰਪਨ-ਯੰਤਰ (ਮਲਟੀਵਾਈਬ੍ਰੇਟਰ) ਵਰਗੇ ਕਿਸੇ ਸਿਥਿਲੀਕਰਨ ਯੰਤਰ ਦੀ ਅਵਸਥਾ-ਪਰਿਵਰਤਨ ਸ਼ੁਰੂ ਕਰਨ ਲਈ ਕੀਤੀ ਜਾਂਦੀ ਹੈ। ਟ੍ਰਿਗਰ ਸਰਕਟ ਦੁਆਰਾ ਉਤਪੰਨ ਤਰੰਗ ਰੂਪ ਦਾ ਸਭ ਤੋਂ ਮਹੱਤਵਪੂਰਨ ਲੱਛਣ ਤੇਜ਼ ਅਗ੍ਰਗਾਮੀ ਕੋਰ ਹੈ। ਅਜਿਹੇ ਜੈੱਨਰੇਟਰ ਦੀ ਵਰਤੋਂ ਵੀ ਟ੍ਰਿਗਰ ਸਰਕਟ ਦੇ ਤੌਰ ਤੇ ਕੀਤੀ ਜਾ ਸਕਦੀ ਹੈ ਜੋ ਕਾਫ਼ੀ ਛੋਟੀਆਂ ਪਲਸਾਂ ਉਤਪੰਨ ਕਰਦਾ ਹੋਵੇ।

**ਪੀਕਿੰਗ (ਅਵਕਲਨੀ) ਸਰਕਟ**—ਇਹ ਸਰਕਟ ਜਿਹੜੇ ਕਿ ਪਲਸ ਤਰੰਗ ਰੂਪ ਦੇ ਉੱਚ-ਆਵ੍ਰਿੱਤੀ ਅੰਸ਼ਾਂ ਨੂੰ ਪਰਗਟ ਕਰਦੇ ਹਨ ਤੇਜ਼ ਅਗ੍ਰਗਾਮੀ ਅਤੇ ਟ੍ਰੇਲਿੰਗ ਕੋਰਾਂ ਬਣਾਉਂਦੇ ਹਨ ਅਤੇ ਇਸੇ ਲਈ ਇਨ੍ਹਾਂ ਦੀ ਵਰਤੋਂ ਟ੍ਰਿਗਰ ਸਰਕਟਾਂ ਤੇ ਤੌਰ ਤੇ ਕੀਤੀ ਜਾਂਦੀ ਹੈ। ਪੀਕਿੰਗ ਸਰਕਟਾਂ ਦੀ ਸਭ ਤੋਂ ਸਰਲ ਕਿਸਮ ਚਿੱਤਰ (1) ਵਿਚ RC ਅਤੇ RL ਜਾਲ ਹਨ। ਇਨ੍ਹਾਂ ਸਰਕਟਾਂ ਨੂੰ ਅਕਸਰ ਅਵਕਲਨੀ ਸਰਕਟ ਕਿਹਾ ਜਾਂਦਾ ਹੈ, ਕਿਉਂਕਿ ਜੇਕਰ RC ਜਾਂ RL ਸਮਾਂ ਸਥਿਰ-ਅੰਕ ਕਾਫ਼ੀ ਘੱਟ ਹੋਣ ਜਾਂ ਨਿਕਾਸ; ਨਿਵੇਸ਼ ਤਰੰਗ ਰੂਪਾਂ ਦੇ ਵਿਉਤਪੰਨ ਦਾ ਲਗਭਗ ਅੰਦਾਜ਼ਾ ਹੁੰਦੇ ਹਨ।




ਚਿੱਤਰ 1. ਸਰਲ ਪੀਕਿੰਗ ਸਰਕਟ

ਜੇਕਰ ਅਵਕਲਨੀ ਸਰਕਟ ਨਾਲ ਇਕ ਪਲਸ ਲਗਾਈ ਜਾਵੇ ਤਾਂ ਚਿੱਤਰ (2) ਵਿਚ ਵਿਖਾਇਆ ਪਰਿਣਾਮੀ ਤਰੰਗ ਰੂਪ ਟ੍ਰਿਗਰ ਤੇ ਤੌਰ ਤੇ ਵਰਤਿਆ ਜਾ ਸਕਦਾ ਹੈ। ਜਦੋਂ ਬਹੁਤ ਹੀ ਜ਼ਿਆਦਾ ਤੇਜ਼




ਚਿੱਤਰ 2. ਅਵਕਲਿਤ ਪਲਸਾਂ (ੳ) ਬੇਸਿਕ ਸਰਕਟ (ਅ) ਸੀਮਾਂਤ ਲੋੜੀਂਦਾ ਭਾਗ (ੲ) ਕਲਿਪਿੰਗ ਘਣ-ਲੋੜੀਂਦਾ ਭਾਗ




ਚਿੱਤਰ 3. RLC ਪੀਕਿੰਗ ਸਰਕਟ




(ੳ)







ਚਿੱਤਰ 4. ਟ੍ਰਿਗਰ ਸ੍ਰੋਤ ਤੇ ਤੌਰ ਤੇ ਰਿੰਗਿੰਗ ਸਰਕਟ

(ੳ) ਸਰਕਟ ਡਾਇਆਗ੍ਰਾਮ (ਅ) ਡਾਇਓਡ ਲਿਮਿਟਰ ਤੋਂ ਬਿਨਾਂ ਪਲੇਟ-ਵੋਲਟੇਡ ਤਰੰਗ ਰੂਪ (ੲ) ਡਾਇਓਡ ਲਿਮਿਟਰ ਨਾਲ ਪਲੇਟ-ਵੋਲਟੇਜ ਤਰੰਗ ਰੂਪ।

ਵਧਦੇ-ਸਮਿਆਂ ਦੀ ਲੋੜ ਹੋਵੇ ਤਾਂ ਚਿੱਤਰ (1) ਵਿਚਲੇ RC ਸਰਕਟ ਦੀ ਸਰਲ ਰੂਪ ਵਿਚ ਵਰਤੋਂ ਨਹੀਂ ਕੀਤੀ ਜਾ ਸਕਦੀ, ਕਿਉਂਕਿ ਇੰਡਕਟੈਂਸ ਨਾਲ ਵੱਡੀ ਧਾਰਨਤਾ ਅਤੇ ਛੋਟੀ ਸੀਰੀਜ਼ ਪ੍ਰਤਿਰੋਧ ਮਿਲੇ ਹੁੰਦੇ ਹਨ। ਸਰਕਟ ਦੀ ਇਕ ਹੋਰ ਵਧੇਰੇ ਸਹੀ ਕਿਸਮ ਚਿੱਤਰ (3) ਵਿਚ ਵਿਖਾਈ ਗਈ ਹੈ, ਜਿਵੇਂ ਕਿ ਵਿਖਾਇਆ ਗਿਆ ਹੈ L ਅਤੇ C ਦੇ ਨਿਸ਼ਚਿਤ ਮੁੱਲਾਂ ਲਈ ਰੈਸੱਪਾਂਸ-ਸੀਮਿਤ ਹੈ।



ਚਿੱਤਰ (5). ਟ੍ਰਾਂਜ਼ਿਸਟਰ ਸੰਤ੍ਰਿਪਤਾ ਅਵਮੰਦਨ ਨਾਲ ਰਿੰਗਿੰਗ ਸਰਕਟ

**ਰਿੰਗਿੰਗ ਸਰਕਟ**—ਚਿੱਤਰ (3) ਵਿਚ ਵਿਖਾਇਆ ਸਰਕਟ ਬਹੁਤ ਘੱਟ ਮੰਦਿਤ ਹੈ ਜਾਂ ਡੋਲਦਾ ਹੈ (k>>1)। ਅਜਿਹੇ ਸਰਕਟ ਨੂੰ ਇਕ ਸਟੈੱਪ ਜਾਂ ਨਿਵੇਸ਼ ਨਾਲ ਸਪਲਾਈ ਕਰਕੇ ਰਿੰਗਿੰਗ ਸਰਕਟ ਕਿਹਾ ਜਾਂਦਾ ਹੈ। ਚਿੱਤਰ (4) ਵਾਂਗ ਜਦੋਂ ਇਸ ਨੂੰ ਕਿਸੇ ਨਿਰਵਾਯੂ ਨਲੀ ਜਾਂ ਟ੍ਰਾਂਜ਼ਿਸਟਰ ਦੇ ਨਿਕਾਸ ਵਿਚ ਵਰਤਿਆ ਜਾਂਦਾ ਹੈ ਤਾਂ ਇਸ ਸਰਕਟ ਦੀ ਵਰਤੋਂ ਟ੍ਰਿਗਰ ਸਰਕਟ ਦੇ ਤੌਰ ਤੇ ਕੀਤੀ ਜਾ ਸਕਦੀ ਹੈ।

ਜੇਕਰ ਕਰੰਟ ਸ੍ਰੋਤ ਦੇ ਤੌਰ ਤੇ ਟ੍ਰਾਂਜ਼ਿਸਟਰ ਦੀ ਵਰਤੋਂ ਕੀਤੀ ਜਾਵੇ ਅਤੇ ਸੰਤ੍ਰਿਪਤਾ ਦੇ ਨੇੜੇ ਚਲਾਇਆ ਜਾਵੇ ਤਾਂ ਜਿਵੇਂ ਕਿ ਚਿੱਤਰ (5) ਵਿਚ ਵਿਖਾਇਆ ਗਿਆ ਹੈ ਅਵਮੰਦਨ ਉਦੋਂ ਹੋਵੇਗਾ ਜਦੋਂ ਟ੍ਰਾਂਜ਼ਿਸਟਰ ਸੰਤ੍ਰਿਪਤਾ ਵਿਚ ਜਾਵੇਗਾ। ਇਸ ਲਈ ਡਾਇਓਡ ਦੀ ਲੋੜ ਨਹੀਂ ਪੈਂਦੀ।

ਹ. ਪੁ. -ਮੈਕ. ਐਨ. ਸ. ਟ. 14 : 90

**ਟ੍ਰਿਨਿਟੀ ਦਰਿਆ** : ਉੱਤਰੀ-ਪੱਛਮੀ ਕੈਲਿਫ਼ੋਰਨੀਆ ਰਾਜ (ਸ. ਰ. ਅ.) ਦਾ ਦਰਿਆ ਹੈ ਜਿਹੜਾ ਕੈਸਕੇਡ ਪਰਬਤਾਂ ਦੀਆਂ ਸ਼ੈਸਤਾ ਪਹਾੜ ਦੀਆਂ ਢਲਾਣਾਂ ਉੱਤੋਂ ਨਿਕਲਦਾ ਹੈ। ਇਹ ਇਕ ਅਰਧ-ਚੱਕਰ ਜਿਹਾ ਬਣਾਉਂਦਾ ਹੋਇਆ ਵਹਿੰਦਾ ਹੈ। ਪਹਿਲਾਂ ਇਹ ਦੱਖਣ-ਪੱਛਮ ਵਿਚ ਫਿਰ ਉੱਤਰ-ਪੱਛਮ ਵੱਲ ਵਹਿੰਦਾ ਹੋਇਆ 208 ਕਿ. ਮੀ. ਦਾ ਮਾਰਗ ਤੈਅ ਕਰਨ ਪਿਛੋਂ ਯੂਰੀਕਾ ਤੋਂ 57 ਕਿ. ਮੀ. ਉੱਤਰ-ਪੂਰਬ ਵਿਚ ਕਲੈਮੱਥ ਦਰਿਆ ਨਾਲ ਮਿਲ ਜਾਂਦਾ ਹੈ। ਸਾਊਥ ਫਾਰਕ ਇਸ ਦੀ ਸਹਾਇਕ ਨਦੀ ਹੈ।

ਟ੍ਰਿਨਿਟੀ ਦਰਿਆਈ ਬੇਸਿਨ ਵਿਚ 1848 ਈ. ਵਿਚ ਸੋਨੇ ਦੀ ਖੋਜ ਹੋਈ ਸੀ। ਇਸੇ ਦਰਿਆਈ ਬੇਸਿਨ ਵਿਚ ਸੋਨੇ ਦੀ ਭਾਲ ਲਈ ਅਣਗਿਣਤ ਲੋਕ ਆਉਂਦੇ ਹਨ। ਇਥੋਂ ਬਹੁਤ ਜ਼ਿਆਦਾ ਸੋਨਾ ਕੱਢਿਆ ਗਿਆ। 1850 ਈ. ਵਿਚ ਇਸੇ ਬੇਸਿਨ ਵਿਚ ਟ੍ਰਿਨਿਟੀ ਸ਼ਹਿਰ ਵੀ ਵਸਾਇਆ ਗਿਆ। 1960 ਈ. ਵਿਚ ਇਸ ਦਰਿਆ ਉੱਤੇ ਟ੍ਰਿਨਿਟੀ ਡੈਮ ਬਣਾ ਕੇ ਇਸ ਦਾ ਪਾਣੀ ਸੈਕਰਾਮੈਂਟੋ ਦਰਿਆ ਨਾਲ ਮਿਲਾ ਕੇ ਕੇਂਦਰੀ ਵਾਦੀ ਨੂੰ ਸਿੰਜਣ ਦੀ ਸਹੂਲਤ ਕਰ ਲਈ ਗਈ ਹੈ।

ਹ. ਪੁ.-ਐਨ. ਅਮੈ. 27 : 117

**ਟ੍ਰਿਨਿਟੀ** : ਟੈਕਸਾਸ ਰਾਜ (ਸ. ਰ. ਅ.) ਦਾ 728 ਕਿ. ਮੀ. (455 ਮੀਲ) ਲੰਬਾ ਦਰਿਆ ਹੈ। ਇਸ ਦਰਿਆ ਦੀ ਮੁੱਖ ਧਾਰਾ ਡੈਲਸ (Dalles) ਸ਼ਹਿਰ ਦੇ ਨੇੜੇ ਵੈਸਟ ਫਾਰਨ ਅਤੇ ਐਲਮ ਫਾਰਕ ਦਰਿਆਵਾਂ ਦੇ ਸੰਗਮ ਤੋਂ ਹੋਂਦ ਵਿਚ ਆਉਂਦੀ ਹੈ। ਆਪਣੇ ਸ੍ਰੋਤ ਤੋਂ ਅੱਗੇ ਇਹ ਦੱਖਣ-ਪੂਰਬ ਦੀ ਦਿਸ਼ਾ ਵਿਚ ਵਹਿੰਦਾ ਹੋਇਆ ਗੈਲਵਸਟਨ ਦੀ ਖਾੜੀ ਵਿਚ ਜਾ ਡਿਗਦਾ ਹੈ। ਇਹ ਕੋਈ 45,000 ਵ. ਕਿ. ਮੀ. ਖੇਤਰ ਦਾ ਜਲ-ਨਿਕਾਸ ਕਰਦਾ ਹੈ। ਇਸ ਦਰਿਆ ਦਾ ਦਰਿਆਈ ਬੇਸਿਨ ਸਭ ਤੋਂ ਵਧੇਰੇ ਸੰਘਣੀ ਵਸੋਂ ਵਾਲਾ ਅਤੇ ਸਨੱਅਤਾਂ ਪੱਖੋਂ ਉੱਨਤ ਹੈ। ਇਸ ਦਰਿਆ ਦੇ ਵਿਚ ਨਿਊਸਵਿਲ, ਵਰਥ ਈਗਲ ਮਾਊਂਟੇਨ, ਬ੍ਰਿਜਪੋਰਟ ਅਤੇ ਬੈਨਬੁਕ ਨਾਮੀਂ ਪੰਜ ਝੀਲਾਂ ਇਸ ਦਰਿਆ ਦੇ ਮੁੱਖ ਜਲ-ਭੰਡਾਰ ਹਨ। ਦਰਿਆਈ ਪਾਣੀ ਦੀ ਯੋਗ ਵਰਤੋਂ ਕਰਨ, ਹੜ੍ਹਾਂ ਨੂੰ ਕਾਬੂ ਕਰਨ ਅਤੇ ਪਾਣੀ ਦੀ ਵਿਵਸਥਾ ਠੀਕ ਰੱਖਣ ਦਾ ਕੰਮ 'ਟ੍ਰਿਨਟੀ ਰਿਵਰ ਅਥਾੱਰਿਟੀ' ਦੇ ਜ਼ਿੰਮੇ ਲਾਇਆ ਹੋਇਆ ਹੈ। 1960 ਦੇ ਦਹਾਕੇ ਵਿਚ ਲਿਵਿੰਗਸਟਨ ਨੇੜੇ ਬਹੁਤ ਵੱਡਾ ਜਲ-ਭੰਡਾਰ ਬਣਾ ਕੇ ਹਾਊਸਟਨ ਮੈਟਰੋਪਾਲੀਟਨ ਖੇਤਰ ਦੀ ਪਾਣੀ ਦੀ ਲੋੜ ਪੂਰੀ ਕੀਤੀ ਗਈ ਹੈ।

ਹ. ਪੁ.—ਐਨ. ਅਮੈ. 27 : 118

**ਟ੍ਰਿਨਿਟੀ ਯੂਨੀਵਰਸਿਟੀ** : ਇਹ ਸੰਯੁਕਤ ਰਾਜ ਅਮਰੀਕਾ ਦੀ ਇਕ ਮਾਨਤਾ ਪ੍ਰਾਪਤ ਸਹਿ-ਸਿੱਖਿਅਕ ਯੂਨੀਵਰਸਿਟੀ ਹੈ। ਇਸ ਦਾ ਪ੍ਰਬੰਧ ਪ੍ਰਾਈਵੇਟ ਹੱਥਾਂ ਵਿਚ ਹੈ। ਇਸ ਯੂਨੀਵਰਸਿਟੀ ਨੂੰ ਪ੍ਰੈਸਬੀਟਰੀ ਚਰਚ ਨੇ ਸਰਪ੍ਰਸਤੀ ਦਿੱਤੀ ਹੈ। ਇਸ ਦੀ ਸਥਾਪਨਾ 1869 ਵਿਚ ਪ੍ਰੈਸਬੀਟਰੀਆਂ ਨੇ ਟੇਵਾਕਾਨ ਵਿਖੇ ਕੀਤੀ ਸੀ। ਸੰਨ 1902 ਵਿਚ ਇਹ ਯੂਨੀਵਰਸਿਟੀ ਵਾਕਸਾਹੈਚੀ ਵਿਖੇ ਅਤੇ 1942 ਵਿਚ ਸੈਨ ਆਂਟੋਨੀਓ ਵਿਖੇ ਤਬਦੀਲ ਕਰ ਦਿੱਤੀ ਗਈ। ਇਸ ਯੂਨੀਵਰਸਿਟੀ ਦਾ ਕੈਂਪਸ 43 ਹੈਕ. (107 ਏਕੜ) ਵਿਚ ਹੈ। ਇਸ ਦੀ ਲਾਇਬ੍ਰੇਰੀ ਵਿਚ ਦੱਖਣ-ਪੱਛਮ ਦੇ ਇਤਿਹਾਸ ਉਪਰ ਜ਼ੀਗਲਰ ਸੰਗ੍ਰਹਿ ਮੌਜੂਦ ਹੈ। ਇਸ ਤੋਂ ਇਲਾਵਾ ਟੈਕਸਾਸ ਰਾਜ ਦੀ ਆਰਕਾਈਵਜ਼ ਆਫ਼ ਪ੍ਰੈਸਬੀਟਰੀ ਚਰਚ ਵੀ ਇਸੇ ਯੂਨੀਵਰਸਿਟੀ ਕੈਂਪਸ ਵਿਚ ਹੈ। ਇਕ ਸਹਿ-ਸਿੱਖਿਅਕ ਈਸਾਈ ਸੰਸਥਾ ਵਜੋਂ ਇਹ ਆਰਟਸ, ਵਿਗਿਆਨ ਅਤੇ ਸੰਗੀਤ ਵਿਚ ਬੀ. ਏ. ਡਿਗਰੀਆਂ ਅਤੇ ਇਸ ਤੋਂ ਇਲਾਵਾ ਆਰਟਸ, ਵਿਗਿਆਨ ਅਤੇ ਸਿੱਖਿਆ ਵਿਚ ਮਾਸਟਰ ਡਿਗਰੀਆਂ ਪ੍ਰਦਾਨ ਕਰਦੀ ਹੈ। ਇਹ 24 ਅੰਡਰ-ਗ੍ਰੈਜੂਏਟ ਅਤੇ 11 ਗ੍ਰੈਜੂਏਟ ਖੇਤਰਾਂ ਵਿਚ ਵੱਡੇ ਪੱਧਰ ਤੇ ਅਧਿਐਨ ਕਰਵਾਉਂਦੀ ਹੈ। ਯੂਨੀਵਰਸਿਟੀ ਕੈਂਪਸ ਵਿਚ 22 ਨਵੀਆਂ ਕਾਰਜਾਤਮਕ ਇਮਾਰਤਾਂ ਹਨ ਜਿਸ ਦੀ ਭਵਨ-ਨਿਰਮਾਣ ਕਲਾ ਅਤੇ ਉਸਾਰੀ ਢੰਗ ਦੇ ਹੋਰਨਾਂ ਵਿਦਿਅਕ ਅਦਾਰਿਆਂ ਲਈ ਇਕ ਨਮੂਨੇ ਵਜੋਂ ਕੰਮ ਕੀਤਾ ਹੈ।

ਸੰਨ 1983 ਵਿਚ ਇਸ ਯੂਨੀਵਰਸਿਟੀ ਵਿਚ ਕੁੱਲ 3103 ਵਿਦਿਆਰਥੀ ਸਨ।

ਹ. ਪੁ. -ਕੋਲ. ਐਨ. 18 : 552; ਐਨ. ਅਮੈ. 27 :118 ਸਟੇ. ਯੀ. ਬੁ. 1985-86

**ਟ੍ਰਿਪਨੋਸੋਮਾ** : ਇਹ ਰੀੜ੍ਹ ਰਹਿਤ ਪ੍ਰਾਣੀਆਂ ਦੇ ਪ੍ਰੋਟੋਜ਼ੋਆ ਫ਼ਾਈਲਮ ਕਾਈਨੈਟੋਪਲਾਸਟਿਡਾ ਵਰਗ ਅਤੇ ਟ੍ਰਿਪਨੋਸੋਮੈਡਿਡੀ ਕੁਲ ਦਾ ਇਕ ਮਹੱਤਵਪੂਰਨ ਪਰਜੀਵੀ ਹੈ। ਇਹ ਪਰਜੀਵੀ ਕਈ ਤਰ੍ਹਾਂ ਦੇ ਪਰਪੋਸ਼ੀਆਂ ਵਿਚ ਮਿਲਦੇ ਹਨ। ਇਨ੍ਹਾਂ ਦੀ ਬਾਲਗ਼ ਅਵਸਥਾ ਬਹੁਤਾ ਕਰਕੇ ਰੀੜ੍ਹਧਾਰੀ ਪ੍ਰਾਣੀਆਂ ਦੇ ਲਹੂ ਵਿਚ ਮਿਲਦੀ ਹੈ। ਇਹ ਪਰਜੀਵੀ ਮੱਛੀਆਂ, ਜਲ-ਥਲੀ ਪ੍ਰਾਣੀਆਂ, ਰੀਂਗਣੇ ਪ੍ਰਾਣੀਆਂ, ਪੰਛੀਆਂ ਅਤੇ ਥਣਧਾਰੀਆਂ ਸਭ ਵਿਚ ਹੀ ਮਿਲਦੇ ਹਨ। ਬਹੁਤਿਆਂ ਨੂੰ ਆਪਣਾ ਜੀਵਨ ਚੱਕਰ ਪੂਰਾ ਕਰਨ ਲਈ ਇਕ ਮੱਧਵਰਤੀ ਪਰਪੋਸ਼ੀ ਦੀ ਲੋੜ ਪੈਂਦੀ ਹੈ। ਆਮ ਕਰਕੇ ਮੱਧਵਰਤੀ ਪਰਪੋਸ਼ੀ ਕੋਈ ਕੀੜਾ ਮਕੌੜਾ ਜਾਂ ਫਿਰ ਜੋਕ ਹੁੰਦੀ ਹੈ।

**ਆਕ੍ਰਿਤੀ-ਵਿਗਿਆਨ (ਮਾੱਰਫ਼ਾਲੋਜੀ)**—ਇਨ੍ਹਾਂ ਪ੍ਰਾਣੀਆਂ ਦੇ ਜੀਵਨ ਕਾਲ ਵਿਚ ਚਾਰ ਅਵਸਥਾਵਾਂ ਮਿਲਦੀਆਂ ਹਨ—ਟ੍ਰਿਪਨੋਸੋਮਲ, ਕ੍ਰਿਥੀਡੀਅਲ, ਲੈਪਟੋਮੋਨੈਡ ਅਤੇ ਸੀਸ਼ਮੈਨੀਅਲ। ਇਨ੍ਹਾਂ ਵਿਚੋਂ ਮਹੱਤਵਪੂਰਨ ਅਵਸਥਾ ਟ੍ਰਿਪਨੋਸੋਲ ਹੈ ਜਿਹੜੀ ਕਿ ਰੀੜ੍ਹਧਾਰੀ ਪ੍ਰਾਣੀਆਂ ਦੇ ਲਹੂ ਵਿਚ ਰਹਿੰਦੀ ਹੈ। ਵੱਖ ਵੱਖ ਜਾਤੀਆਂ ਦੀ ਟ੍ਰਿਪਨੋਸੋਮਲ ਅਵਸਥਾ, ਆਕਾਰ, ਨੁਹਾਰ, ਨਿਊਕਲੀਅਸ ਦੀ ਸਥਿਤੀ, ਕਾਈਨੈਟੋਪਲਾਸਟ ਦੀ ਹੋਂਦ, ਸਥਿਤੀ ਅਤੇ ਤਰੰਗਿਤ ਝਿੱਲੀ ਦੇ ਵਿਕਾਸ ਦੇ ਪੱਖੋਂ ਫ਼ਰਕ ਹੁੰਦੀ ਹੈ। ਇਨ੍ਹਾਂ ਦੀ ਲੰਬਾਈ 15-80 ਮਾਈਕ੍ਰਾੱਨ ਤੱਕ ਹੁੰਦੀ ਹੈ। ਨਿਊਕਲੀਅਸ ਆਮ ਤੌਰ ਤੇ ਮੱਧ ਵਿਚ ਅਤੇ ਕਾਈਨੈਟੋਪਲਾਸਟ ਪਿਛਲੇ ਸਿਰੇ ਤੇ ਜਾਂ ਇਸ ਤੋਂ ਕੁਝ ਹਟਵਾਂ ਹੁੰਦਾ ਹੈ। ਤਰੰਗਿਤ ਝਿੱਲੀ ਵਿਚ ਜ਼ਿਆਦਾ ਵਖਰੇਵੇਂ ਮਿਲਦੇ ਹਨ। ਇਹ ਬਹੁਤ ਜ਼ਿਆਦਾ ਪ੍ਰਤੱਖ ਤੇ ਵਲਦਾਰ ਜਾਂ ਬਿਲਕੁਲ ਚਪਟੀ ਤੇ ਅਪ੍ਰਤੱਖ ਹੁੰਦੀ ਹੈ। ਕਈਆਂ ਵਿਚ ਇਹ ਨਹੀਂ ਵੀ ਹੁੰਦੀ।

**ਜਣਨ ਅਤੇ ਜੀਵਨ-ਚੱਕਰ**—ਟ੍ਰਿਪਨੋਸੋਮਾ ਦਾ ਜਣਨ ਕਿਸੇ ਵੀ ਪਰਪੋਸ਼ੀ ਵਿਚ ਹੋ ਸਕਦਾ ਹੈ। ਆਮ ਤੌਰ ਤੇ ਜਣਨ ਲੰਬਕਾਰੀ ਦੋ ਖੰਡਨ ਤਰੀਕੇ ਰਾਹੀਂ ਹੁੰਦਾ ਹੈ। ਕਈ ਵਾਰ ਸੈੱਲ-ਪਦਾਰਥ (ਸਾਈਟੋਪਲਾਜ਼ਮ) ਦੀ ਵੰਡ ਵਿਚ ਦੇਰੀ ਹੋ ਜਾਣ ਕਾਰਨ ਬਹੁ ਖੰਡਨ ਵੀ ਹੋ ਜਾਂਦਾ ਹੈ।

ਇਨ੍ਹਾਂ ਪਰਜੀਵੀਆਂ ਦੇ ਇਕ ਰੀੜ੍ਹਧਾਰੀ ਜੀਵ ਤੋਂ ਦੂਜੇ ਰੀੜ੍ਹਧਾਰੀ ਜੀਵ ਤੱਕ ਪਹੁੰਚਣ ਲਈ ਕਈ ਵਾਰ ਮੱਧਵਰਤੀ ਪਰਪੋਸ਼ੀ ਦਾ ਕੰਮ ਕੋਈ ਰੀੜ੍ਹ ਰਹਿਤ ਪ੍ਰਾਣੀ ਜਿਵੇਂ ਮੱਖੀ, ਬੱਗ ਜਾਂ ਜੋਕ ਕਰਦੇ ਹਨ। ਇਸ ਪਰਪੋਸ਼ੀ ਦੀ ਬਦਲੀ ਤੋਂ ਪਹਿਲਾਂ ਪਰਜੀਵੀ ਵਿਚ ਕਈ ਤਰ੍ਹਾਂ ਦੀਆਂ ਤਬਦੀਲੀਆਂ ਆਉਂਦੀਆਂ ਹਨ ਤੇ ਫਿਰ ਛੂਤਕ ਜਾਂ ਮੈਟਾਸਾਈਕਲਿਕ ਟ੍ਰਿਪਨੋਸੋਮ ਬਣਦੇ ਹਨ। ਕੀੜਿਆਂ ਵਿਚ ਇਹ ਛੂਤਕ ਅਵਸਥਾਵਾਂ ਸਰੀਰ ਦੇ ਵੱਖ ਵੱਖ ਹਿੱਸਿਆਂ ਵਿਚ ਰਹਿੰਦੀਆਂ ਹਨ, ਕਈ ਜਾਤੀਆਂ ਵਿਚ ਇਹ ਲੁਆਬ ਗਲੈਂਡਾਂ ਜਾਂ ਪ੍ਰੋਬੋਸਿਸ ਵਿਚ ਹੁੰਦੀਆਂ ਹਨ ਅਤੇ ਮੱਧਵਰਤੀ ਪਰਪੋਸ਼ੀ ਦੇ ਕੱਟਣ ਨਾਲ ਦੂਜੇ ਪਰਪੋਸ਼ੀ ਵਿਚ ਚਲੀਆਂ ਜਾਂਦੀਆਂ ਹਨ, ਕਈਆਂ ਵਿਚ ਇਹ ਪਰਜੀਵੀ ਪਿਛਲੀ ਆਹਾਰ ਨਲੀ ਵਿਚ ਹੁੰਦੇ ਹਨ ਅਤੇ ਮਲ ਤਿਆਗ ਸਮੇਂ ਉੱਪਰਲੀ ਸਤ੍ਹਾ ਤੇ ਆ ਜਾਂਦੇ ਹਨ। ਇਹ ਚਮੜੀ ਦੀ ਕਿਸੇ ਫਟੀ ਹੋਈ ਥਾਂ ਤੋਂ ਜਾਂ ਕਿਸੇ ਕੀੜੇ-ਮਕੌੜੇ ਰਾਹੀਂ ਕੱਟੀ ਹੋਈ ਥਾਂ ਤੋਂ ਸਰੀਰ ਦੇ ਅੰਦਰ ਦਾਖ਼ਲ ਹੋ ਜਾਂਦੇ ਹਨ। ਬਹੁਤਿਆਂ ਵਿਚ ਮਕੈਨੀਕਲ ਟ੍ਰਾਂਸਮਿਸ਼ਨ ਹੁੰਦਾ ਹੈ ; ਜਦੋਂ ਕੋਈ ਕੀੜਾ-ਮਕੌੜਾ ਕਿਸੇ ਬੀਮਾਰੀ ਨਾਲ ਗ੍ਰਸਤ ਰੀੜ੍ਹਧਾਰੀ ਨੂੰ ਕੱਟਦਾ ਹੈ ਤਾਂ ਇਸ ਦੇ ਲਹੂ ਵਿਚੋਂ ਟ੍ਰਿਪਨੋਸੋਮ ਉਸ ਦੇ ਮੂੰਹ-ਅੰਗਾਂ ਤੇ ਲੱਗ ਜਾਂਦੇ ਹਨ। ਜਦੋਂ ਉਹ ਕਿਸੇ ਹੋਰ ਰੀੜ੍ਹਧਾਰੀ ਦਾ ਲਹੂ ਚੂਸਣ ਲਈ ਉਸ ਨੂੰ ਕੱਟਦਾ ਹੈ ਤਾਂ ਇਹ ਪਰਜੀਵੀ ਉਸ ਰੀੜ੍ਹਧਾਰੀ ਵਿਚ ਦਾਖ਼ਲ ਹੋ ਜਾਂਦੇ ਹਨ। ਕਈ ਜਾਨਵਰਾਂ ਵਿਚ ਮਿਲਣ ਵਾਲੀ ਇਕ ਜਾਤੀ (ਟ੍ਰਿਪਨੋਸੋਮ ਇਕੁਈਪਰਡਮ) ਭੋਗ ਸਮੇਂ ਇਕ ਜਾਨਵਰ ਤੋਂ ਦੂਜੇ ਤੱਕ ਪਹੁੰਚ ਜਾਂਦੀ ਹੈ ਅਤੇ ਇਨ੍ਹਾਂ ਵਿਚ ਕੋਈ ਰੀੜ੍ਹਰਹਿਤ ਪ੍ਰਾਣੀ ਮੱਧਵਰਤੀ ਪਰਪੋਸ਼ੀ ਨਹੀਂ ਹੁੰਦਾ।

**ਡਾਕਟਰੀ ਮਹੱਤਤਾ**—ਟ੍ਰਿਪਨੋਸੋਮ ਪ੍ਰਜਾਤੀ ਵਿਚ ਅਨੇਕਾਂ ਜਾਤੀਆਂ ਸ਼ਾਮਲ ਕੀਤੀਆਂ ਗਈਆਂ ਹਨ ਜਿਨ੍ਹਾਂ ਵਿਚੋਂ ਕਈ ਪਰਪੋਸ਼ੀ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਉਂਦੀਆਂ ਪਰ ਕਈ ਬੀਮਾਰੀਆਂ ਫੈਲਾਉਂਦੀਆਂ ਹਨ। ਬੀਮਾਰੀ ਫੈਲਾ ਕੇ ਪਰਪੋਸ਼ੀ ਨੂੰ ਨੁਕਸਾਨ ਪਹੁੰਚਾਣ ਵਾਲੀਆਂ ਕੁਝ ਜਾਤੀਆਂ ਦਾ ਵੇਰਵਾ ਹੇਠਾਂ ਸਾਰਨੀ ਵਿਚ ਦਿੱਤਾ ਗਿਆ ਹੈ। ਸਾਰਨੀ ਜੋ ਅਗਲੇ ਪੰਨੇ ਤੇ ਹੈ ਵਿਚ ਜਾਤੀ ਦਾ ਨਾਂ, ਉਨ੍ਹਾਂ ਦਾ ਮੁੱਖ ਰੀੜ੍ਹਧਾਰੀ ਪਰਪੋਸ਼ੀ, ਉਨ੍ਹਾਂ ਤੋਂ ਫੈਲਣ ਵਾਲੀਆਂ ਬੀਮਾਰੀਆਂ, ਭੂਗੋਲਿਕ ਵੰਡ, ਉਨ੍ਹਾਂ ਦੇ ਵਾਹਕ, ਦੂਜੇ ਪਰਪੋਸ਼ੀ ਤੱਕ ਪਹੁੰਚਣ ਦਾ ਤਰੀਕਾ ਆਦਿ ਦਿੱਤਾ ਗਿਆ ਹੈ।

ਹ. ਪੁ. -ਐਨ. ਬ੍ਰਿ. ਮਾ. 10 : 154; ਮੈਕ. ਐਨ. ਸ. ਟ. 14 : 137

**ਟ੍ਰਿਪਲ ਪੁਆਇੰਟ** : ਵੇਖੋ, ਤੀਹਮ ਬਿੰਦੂ

**ਟ੍ਰਿਪੋਲਿਸ** : ਦੱਖਣੀ ਯੂਨਾਨ ਦੇ ਆਰਕੇਡੀਅਸ ਡਿਪਾਰਟ-ਮੈਂਟ ਦੀ ਰਾਜਧਾਨੀ ਅਤੇ ਪੈਲਾਪਾਨੀਜ਼ ਖੇਤਰ ਦਾ ਵਪਾਰਕ ਕੇਂਦਰ ਹੈ। ਇਹ ਕੋਰਿੰਥ ਸ਼ਹਿਰ ਤੋਂ 64 ਕਿ. ਮੀ. ਦੱਖਣ-ਪੱਛਣ ਵੱਲ, ਸਮੁੰਦਰੀ ਸਤ੍ਹਾ ਤੋਂ 663 ਮੀ. ਦੀ ਉਚਾਈ ਉੱਤੇ ਟੀਜੀਆ ਬੇਸਿਨ ਵਿਚ ਸਥਿਤ ਹੈ।

ਇਸ ਸ਼ਹਿਰ ਦੀ ਸਥਾਪਨਾ 14 ਵੀਂ ਸਦੀ ਵਿਚ ਡ੍ਰੋਬੋਗਾਲਿਜਾ (Droboglitza) ਦੇ ਤੌਰ ਤੇ ਹੋਈ ਸੀ ਪਿੱਛੋਂ ਇਸ ਦਾ ਨਾਂ ਟ੍ਰੀਪੋਲੀਟਸਾ ਹੋ ਗਿਆ। ਸੰਨ 1770 ਵਿਚ ਇਸ ਸ਼ਹਿਰ ਨੂੰ ਮੁੜ ਉਸਾਰਿਆ ਗਿਆ। ਇਹ ਯੂਨਾਨ ਦੀ ਆਜ਼ਾਦੀ ਦੀ ਜੰਗ ਤੀਕ ਬਹੁਤ ਹੀ ਖ਼ੁਸ਼ਹਾਲ ਰਿਹਾ। ਸੰਨ 1821 ਵਿਚ ਇਸ ਉੱਤੇ ਯੂਨਾਨੀ ਬਾਗ਼ੀਆਂ ਨੇ ਕਬਜ਼ਾ ਕੀਤਾ ਤੇ ਪਿਛੋਂ 1825 ਵਿਚ ਇਬਰਾਹਮ ਪਾਸ਼ਾ ਨੇ ਕਬਜ਼ਾ ਕਰ ਲਿਆ। ਇਨ੍ਹਾਂ ਦੋਹਾਂ ਲੜਾਈਆਂ ਵਿਚ ਸ਼ਹਿਰ ਦਾ ਬਹੁਤ ਨੁਕਸਾਨ ਹੋਇਆ।

ਸਾਰਨੀ

| ਜਾਤੀ ਦਾ ਨਾਂ | ਮੁੱਖ ਰੀੜ੍ਹਧਾਰੀ ਪਰਪੋਸ਼ੀ | ਬੀਮਾਰੀ | ਭੂਗੋਲਿਕ ਵੰਡ | ਵਾਹਕ ਕੀੜੇ | ਇਕ ਪਰਪੋਸ਼ੀ ਤੋਂ ਦੂਜੇ ਤੱਕ ਪਹੁੰਚਣ ਦਾ ਤਰੀਕਾ |
|---|---|---|---|---|---|
| ਟ੍ਰਿਪਨੋਸੋਮਾ ਗੈਂਬੀਐਂਸ (Trypanosoma gambienge) | ਮਨੁੱਖ ਤੇ ਪਾਲਤੂ ਜਾਨਵਰ | ਅਫ਼ਰੀਕਾ ਦੀ ਸੌਣ ਦੀ ਬੀਮਾਰੀ | ਪੱਛਮੀ ਭੂ-ਮੱਧ ਰੇਖੀ ਅਫ਼ਰੀਕਾ | ਟਸੀ ਟਸੀ ਮੱਖੀ | ਸਾਈਕਲੀਕਲ; ਕੀੜੇ ਦੇ ਕੱਟਣ ਨਾਲ |
| ਰੋਡੇਸੀਐਂਸ (T. rhodesiense) | ਮਨੁੱਖ ਤੇ ਜੰਗਲੀ ਜਾਨਵਰ | ਅਫ਼ਰੀਕਾ ਦੀ ਸੌਣ ਦੀ ਬੀਮਾਰੀ | ਪੂਰਬ ਊਸ਼ਣ ਖੰਡੀ ਅਫ਼ਰੀਕਾ | ਟਸੀ ਟਸੀ ਮੱਖੀ | ਸਾਈਕਲੀਕਲ, ਕੀੜੇ ਦੇ ਕੱਟਣ ਨਾਲ |
| ਟਿ. ਕਰੂਜ਼ੀ (T. curzi) | ਮਨੁੱਖ, ਕੁੱਤਾ, ਅੱਰਮਾਡਿਲੋ ਆਦਿ | ਸ਼ਾਗਸ ਬੀਮਾਰੀ | ਦੱਖਣੀ ਤੇ ਮੱਧ ਅਮਰੀਕਾ | ਕਿਸਿੰਗ ਬੱਗ | ਸਾਈਕਲੀਕਲ ; ਬੱਗ ਦੇ ਮਲ ਵਿਚੋਂ |
| ਟ੍ਰਿ. ਬਰੂਸੀਆਈ (T. brucei) | ਪਾਲਤੂ ਤੇ ਜੰਗਲੀ ਜਾਨਵਰ | ਨਗਾਨਾ. | ਊਸ਼ਣ-ਖੰਡੀ ਅਫ਼ਰੀਕਾ | ਟਸੀ ਟਸੀ ਮੱਖੀ | ਸਾਈਕਲੀਕਲ; ਕੀੜਿਆਂ ਦੇ ਕੱਟਣ ਨਾਲ |
| ਟ੍ਰਿ. ਵਾਈਵੈਕਸ (T. vivax) | ਪਾਲਤੂ ਤੇ ਜੰਗਲੀ ਜਾਨਵਰ | ਸੂਮਾ | ਊਸ਼ਣ ਖੰਡੀ ਅਫ਼ਰੀਕਾ ਤੇ ਦੱਖਣੀ ਅਮਰੀਕਾ | ਕੱਟਣ ਵਾਲੀਆਂ ਮੱਖੀਆਂ | ਮਕੈਨੀਕਲ ਕੀੜਿਆਂ ਦੇ ਕੱਟਣ ਨਾਲ |
| ਟ੍ਰਿ. ਇਕੁਈਨਮ (T. equinum) | ਪਾਲਤੂ ਤੇ ਜੰਗਲੀ ਜਾਨਵਰ | ਮੈਲਡੀਕਾ ਡੈਰਸ | ਊਸ਼ਣ ਖੰਡੀ ਤੇ ਦੱਖਣੀ ਅਮਰੀਕਾ | ਕੱਟਣ ਵਾਲੀਆਂ ਮੱਖੀਆਂ | ਮਕੈਨੀਕਲ ਕੀੜਿਆਂ ਦੇ ਕੱਟਣ ਨਾਲ |
| ਟ੍ਰਿ. ਈਵੈਨਸਾਈ (T. evansi) | ਪਾਲਤੂ ਤੇ ਜੰਗਲੀ ਜਾਨਵਰ | ਸੁਰਾ | ਏਸ਼ੀਆ, ਆਸਟ੍ਰੇਲੀਆ ਮੈਡਗਾਸਕਰ | ਕੱਟਣ ਵਾਲੀਆਂ ਮੱਖੀਆਂ | ਮਕੈਨੀਕਲ, ਮੱਖੀਆਂ ਦੇ ਕੱਟਣ ਨਾਲ |
| ਟ੍ਰਿ. ਹਿਪੀਕਮ (T. happicum) | ਪਾਲਤੂ ਜਾਨਵਰ (ਘੋੜਾ, ਖੱਚਰ) | ਮੱਰੀਨਾ ਡੀਕਾਡੈਂਰਸ | ਮੱਧ ਅਮਰੀਕਾ | ਨਾ ਕੱਟਣ ਵਾਲੀਆਂ ਮੱਖੀਆਂ | ਮਕੈਨੀਕਲ; ਮੱਖੀਆਂ ਦੇ ਕੱਟਣ ਨਾਲ |
| ਟ੍ਰਿ, ਇਕੁਈਪਰਡਮ (T. equiperdum) | ਘੋੜਾ, ਖੋਤਾ | ਡਿਊਰੀਨ | ਰੂਮ ਸਾਗਰੀ ਦੇਸ਼ | ਕੋਈ ਨਹੀਂ | ਭੋਗ ਸਮੇਂ |

ਅੱਜਕਲ੍ਹ ਇਹ ਸ਼ਹਿਰ ਆਲੇ-ਦੁਆਲੇ ਦੇ ਕਣਕ, ਆਲੂ ਅਤੇ ਤਮਾਕੂ ਦੀਆਂ ਪੈਦਾਵਾਰਾਂ ਦੀ ਮੰਡੀ ਹੈ। ਇਥੇ ਗਲੀਚੇ, ਲੱਕੜੀ ਦਾ ਸਾਮਾਨ, ਸ਼ਰਾਬ ਅਤੇ ਕੱਪੜਾ ਬਣਾਉਣ ਅਤੇ ਚਮੜਾ ਕਮਾਉਣ ਦੇ ਧੰਦੇ ਉੱਨਤ ਹਨ। ਇਹ ਕੋਰਿੰਥ ਅਤੇ ਕਲਾਮਈ ਨਾਲ ਰੇਲਾਂ ਦੁਆਰਾ ਅਤੇ ਪੈਲਾਪਾਨੀਜ਼ ਨਾਲ ਸੜਕਾਂ ਦੁਆਰਾ ਜੁੜਿਆ ਹੋਇਆ ਹੈ।

ਆਬਾਦੀ—103,840 (1991)

37° 31′ ਉ. ਵਿਥ. ; 22° 21′ ਪੂ. ਲੰਬ.

ਹ. ਪੂ.- ਐਨ. ਬ੍ਰਿ. ਮਾ. 10 : 129; ਐਨ. ਅਮੈ. 27 :123

**ਟ੍ਰਿਪੋਲੀ** : ਇਹ ਰੂਮ ਸਾਗਰ ਤੇ ਤੱਟ ਤੇ ਵਾਕਿਆ ਅਫ਼ਰੀਕਾ ਦੀ ਇਕ ਮਸ਼ਹੂਰ ਪ੍ਰਾਚੀਨ ਬੰਦਰਗਾਹ ਅਤੇ ਲਿਬੀਆ ਦੀ ਰਾਜਧਾਨੀ ਹੈ। ਇਸ ਸ਼ਹਿਰ ਦਾ ਪੁਰਾਣਾ ਨਾਂ 'ਈਆ' ਸੀ। ਇਹ ਇਕ ਇਤਿਹਾਸਕ ਸ਼ਹਿਰ ਹੈ ਜਿਸਨੂੰ ਸਮੇਂ ਸਮੇਂ ਤੇ ਵੱਖ ਵੱਖ ਦੇਸ਼ਾਂ ਅਤੇ ਵੱਖ ਵੱਖ ਕੌਮਾਂ ਦੀ ਅਧੀਨਤਾ ਦਾ ਲੰਬਾ ਚੌੜਾ ਤਜਰਬਾ ਹਾਸਲ ਹੈ।

ਇਸ ਸ਼ਹਿਰ ਦੀ ਸਥਾਪਨਾ ਫਿਨੀਸ਼ੀਅਨਾਂ ਨੇ ਕੀਤੀ ਸੀ ਅਤੇ 146 ਈ. ਪੂ. ਤੋਂ 450 ਈ. ਤੱਕ ਇਸ ਉੱਤੇ ਰੋਮਨਾਂ ਦਾ ਰਾਜ ਹੋਇਆ। ਵੰਡਾਲਾਂ ਨੇ 5 ਵੀਂ ਸਦੀ ਵਿਚ ਇਸ ਉੱਤੇ ਕਬਜ਼ਾ ਕੀਤਾ। 7 ਵੀਂ ਸਦੀ ਵਿਚ ਹਜ਼ਰਤ ਮੁਹੰਮਦ ਦੇ ਅਰਬ ਯੋਧੇ ਇੱਧਰ ਆਏ। ਪਿਛੋਂ 1146 ਤੋਂ 1158 ਈ. ਵਿਚਲੇ ਸਮੇਂ ਨੂੰ ਛੱਡ ਕੇ ਬਾਕੀ ਸਾਰਾ ਸਮਾਂ ਇਹ ਅਰਬਾਂ ਅਧੀਨ ਹੀ ਰਿਹਾ। 1510 ਈ. ਵਿਚ ਸਪੇਨੀ ਇਥੇ ਆ ਗਏ। ਸੰਨ 1551 ਵਿਚ ਤੁਰਕਾਂ ਨੇ ਇਸ ਸ਼ਹਿਰ ਉੱਤੇ ਕਬਜ਼ਾ ਕੀਤਾ। ਤੁਰਕਾਂ ਅਧੀਨ ਲੰਬਾ ਸਮਾਂ ਰਹਿਣ ਪਿੱਛੋਂ ਸੰਨ 1911 ਤੋਂ 1943 ਦੌਰਾਨ ਇਹ ਇਟਲੀ ਅਧੀਨ ਆਇਆ। ਫਿਰ ਬਰਤਾਨੀਆ ਨੇ ਇਸ ਉੱਤੇ ਕਬਜ਼ਾ ਕਰ ਲਿਆ। 1951 ਵਿਚ ਲਿਬੀਆ ਦੇ ਆਜ਼ਾਦ ਹੋਣ ਤੀਕ ਇਹ ਬਰਤਾਨੀਆ ਅਧੀਨ ਹੀ ਰਿਹਾ।

ਅੱਜਕਲ੍ਹ ਇਹ ਸ਼ਹਿਰ ਦੇਸ਼ ਦੀ ਮਸ਼ਹੂਰ ਬੰਦਰਗਾਹ ਵਜੋਂ ਉੱਨਤ ਹੈ। ਇਥੋਂ ਫ਼ਲ, ਜੈਤੂਨ ਦਾ ਤੇਲ ਤੇ ਮੱਛੀਆਂ ਬਾਹਰ ਭੇਜੀਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਇਥੇ ਲੂਣ ਤਿਆਰ ਕੀਤਾ ਜਾਂਦਾ ਹੈ ਅਤੇ ਗਲੀਚੇ ਵੀ ਬੁਣੇ ਜਾਂਦੇ ਹਨ। ਸ਼ਹਿਰ ਵਿਚ ਹਵਾਈ ਅੱਡਾ ਵੀ ਹੈ। ਇਥੋਂ ਆਲੇ-ਦੁਆਲੇ ਦੇ ਸ਼ਹਿਰਾਂ ਵੱਲ ਸੜਕਾਂ ਵੀ ਜਾਂਦੀਆਂ ਹਨ।

ਸ਼ਹਿਰ ਦੇ ਦੋ ਹਿੱਸੇ ਹਨ—ਨਵਾਂ ਅਤੇ ਪੁਰਾਣਾ। ਪੁਰਾਣਾ ਸ਼ਹਿਰ ਸਮੁੰਦਰ ਦੇ ਨਾਲ ਨਾਲ ਹੈ, ਇਸਦੇ ਦੁਆਲੇ ਬਾਜ਼ਨਤੀਨੀਆਂ ਵੇਲੇ ਦੀ ਅਤੇ 16 ਵੀਂ ਸਦੀ ਦੀ ਦੀਵਾਰ ਬਣੀ ਹੋਈ ਹੈ। ਇਸ ਪੁਰਾਣੇ ਸ਼ਹਿਰ ਵਿਚ ਸਪੇਨੀ ਕਿਲਾ, ਦੋ ਮਸਜਿਦਾਂ ਅਤੇ ਮਾਰਕਸ ਆਰੈਲੀਅਸ ਦੀ ਜਿੱਤ ਦੀ ਪ੍ਰਤੀਕ ਇਕ ਮਹਿਰਾਬ ਹੈ। ਨਵਾਂ ਸ਼ਹਿਰ ਪੁਰਾਣੇ ਸ਼ਹਿਰ ਦੇ ਦੱਖਣ-ਪੱਛਮ ਵਿਚ ਹੈ। ਇਸ ਹਿੱਸੇ ਵਿਚ ਥੀਏਟਰ, ਹੋਟਲ, ਸਰਕਾਰੀ ਇਮਾਰਤਾਂ, ਸ਼ਾਹੀ ਮਹਿਲ ਅਤੇ ਇਕ ਯੂਨੀਵਰਸਿਟੀ ਹੈ।

ਦੇਸ਼ ਦੀਆਂ ਸਿਆਸੀ ਸਰਗਰਮੀਆਂ ਕਾਰਨ ਅੱਜਕਲ੍ਹ ਵੀ ਇਸ ਸ਼ਹਿਰ ਦਾ ਜ਼ਿਕਰ ਅਕਸਰ ਹੁੰਦਾ ਰਹਿੰਦਾ ਹੈ।

ਆਬਾਦੀ-980,000 (1982)

32°54′ ਉ. ਵਿੱਥ. ; 13°11′. ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 10 : 128

**ਟ੍ਰਿਪੋਲੀ** : ਉੱਤਰ-ਪੱਛਮੀ ਲਿਬਨਾਨ ਦਾ ਦੂਜਾ ਵੱਡਾ ਸ਼ਹਿਰ, ਵਪਾਰਕ ਕੇਂਦਰ ਅਤੇ ਬੰਦਰਗਾਹ ਹੈ ਜੋ ਬੈਰੂਤ ਸ਼ਹਿਰ ਦੇ ਉੱਤਰ-ਉੱਤਰ-ਪੂਰਬ ਵਿਚ 68 ਕਿ. ਮੀ. ਦੇ ਫ਼ਾਸਲੇ ਉੱਤੇ ਰੂਮ-ਸਾਗਰ ਦੇ ਤੱਟ ਉਪਰ ਅਬੂਅਲੀ ਦਰਿਆ ਦੇ ਮੁਹਾਣੇ ਉੱਤੇ ਸਥਿਤ ਹੈ। ਇਸ ਸ਼ਹਿਰ ਦੀ ਸਥਾਪਨਾ 700 ਈ. ਪੂ. ਵਿਚ ਹੋਈ ਸੀ। 300 ਈ. ਪੂ. ਵਿਚ ਇਹ ਫ਼ਿਨੀਸ਼ੀਅਨਾਂ ਦੇ ਰਾਜ ਅਧੀਨ ਤਿੰਨ ਸ਼ਹਿਰਾਂ ਸਾਈਡਾਨ, ਟਾਇਰ ਅਤੇ ਆਰਵੈਡ ਦੇ ਸੰਘ ਦੀ ਰਾਜਧਾਨੀ ਬਣਿਆ। ਫਿਰ ਇਹ ਸਲਿਉਸਿਡਾਂ ਅਧੀਨ ਤੇ ਪਿਛੋਂ ਰੋਮਨਾਂ ਹੇਠ ਵੀ ਰਿਹਾ। 638 ਈ. ਵਿਚ ਇਸ ਉੱਤੇ ਮੁਸਲਮਾਨਾਂ ਦਾ ਰਾਜ ਵੀ ਹੋਇਆ।

12 ਵੀਂ ਸਦੀ ਵਿਚ ਪਹਿਲੇ ਧਰਮ ਯੁੱਧ ਦੌਰਾਨ ਸ਼ਹਿਰ ਨੂੰ ਬਹੁਤ ਨੁਕਸਾਨ ਹੋਇਆ। ਇਨ੍ਹਾਂ ਨੇ ਇਥੋਂ ਦੀ ਮਸ਼ਹੂਰ ਲਾਇਬ੍ਰੇਰੀ ਵੀ ਸਾੜ ਦਿੱਤੀ। ਸੰਨ 1289 ਵਿਚ ਇਹ ਮੈਮਲਿਉਕਸਾਂ ਹੇਠ ਵੀ ਆਇਆ ਪਰ ਫਿਰ ਉਜਾੜ ਦਿੱਤਾ ਗਿਆ। ਮਿਸਰ ਅਤੇ ਸੀਰੀਆ ਦੇ ਇਸ ਮੁਸਲਮਾਨੀ ਖ਼ਾਨਦਾਨ ਨੇ 1516 ਈ. ਤੱਕ ਇਸ ਸ਼ਹਿਰ ਉੱਤੇ ਕਬਜ਼ਾ ਕੀਤਾ। ਇਸ ਪਿੱਛੋਂ ਨਵੇਂ ਸ਼ਹਿਰ ਦੀ ਉਸਾਰੀ ਪੁਰਾਣੇ ਸ਼ਹਿਰ ਤੋਂ ਕੁਝ ਦੂਰ ਅੰਤਰਵਰਤੀ ਹਿੱਸਿਆਂ ਵੱਲ ਕੀਤੀ ਗਈ। ਸੀਰੀਆ ਅਤੇ ਮਿਸਰ ਦੇ ਰਾਜਿਆਂ ਦੇ ਉਤਰਾਧਿਕਾਰੀ ਸ਼ਹਿ-ਜ਼ਾਦਿਆਂ ਦੇ ਕਬਜ਼ੇ ਖ਼ਾਤਰ ਲੰਬੇ ਝਗੜਿਆਂ ਪਿਛੋਂ ਇਹ ਮਿਸਰ ਦੇ ਇਬਰਾਹਿਮ ਪਾਸ਼ਾ ਦੇ ਅਧੀਨ ਆ ਗਿਆ। ਪਹਿਲੇ ਮਹਾਯੁੱਧ ਦੌਰਾਨ ਇਹ ਬਰਤਾਨੀਆਂ ਮਾਤਹਿਤ ਹੋਇਆ। 1920 ਵਿਚ ਇਸਨੂੰ ਗ੍ਰੇਟਰ ਲਿਬਨਾਨ ਵਿਚ ਮਿਲਾ ਲਿਆ ਗਿਆ। ਦੂਜੇ ਮਹਾਯੁੱਧ ਵਿਚ ਬ੍ਰਿਟਿਸ਼ ਅਤੇ ਫ਼ੀ ਫ਼੍ਰੈਂਚ ਅਧੀਨ ਆਉਣ ਪਿਛੋਂ ਇਹ ਲਿਬਨਾਨ ਗਣਰਾਜ ਦਾ ਹਿੱਸਾ ਬਣ ਗਿਆ।

ਟ੍ਰਿਪੋਲੀ ਅੱਜਕਲ੍ਹ ਦੇਸ਼ ਦਾ ਦੂਜਾ ਵੱਡਾ ਸ਼ਹਿਰ ਹੈ ਜਿਸ ਦਾ ਆਧੁਨਿਕ ਵਿਕਾਸ 1909 ਈ. ਵਿਚ ਸ਼ੁਰੂ ਹੋਇਆ ਸੀ। ਉਸ ਸਮੇਂ ਰੇਲ-ਪਟੜੀਆਂ ਬਣਾ ਕੇ ਇਸਨੂੰ ਉੱਤਰੀ ਸੀਰੀਆ ਅਤੇ ਹੋਰ ਗਵਾਂਢੀ ਦੇਸ਼ਾਂ ਨਾਲ ਜੋੜਿਆ ਗਿਆ ਸੀ। ਦੂਜੇ ਮਹਾਯੁੱਧ ਦੌਰਾਨ ਇਸ ਸ਼ਹਿਰ ਤੋਂ ਦੱਖਣ ਵਾਲੇ ਪਾਸੇ ਰੇਲ-ਪਟੜੀ ਬਣਾ ਕੇ ਦੱਖਣ ਵੱਲ ਵੀ ਆਵਾਜਾਈ ਦੀ ਸਹੂਲਤ ਮੁਹੱਈਆ ਕੀਤੀ ਗਈ ਸੀ। ਇਸ ਪਿਛੋਂ ਇਰਾਕ ਦੇ ਕਿਰਕੂਕ ਸ਼ਹਿਰ ਵੱਲੋਂ ਆਉਂਦੀ ਪੈਟਰੋਲ ਪਾਈਪ ਲਾਈਨ ਦਾ ਆਖ਼ਰੀ ਸਥਾਨ ਹੋਣ ਕਾਰਨ ਇਸ ਦੀ ਮਹੱਤਤਾ ਹੋਰ ਵੀ ਵਧੀ ਹੈ। ਇਥੇ ਤੇਲ ਸਾਫ਼ ਕਰਨ ਲਈ 2 ਕਾਰਖ਼ਾਨੇ ਵੀ ਸਥਾਪਤ ਹਨ। ਚਮੜਾ ਕਮਾਉਣ, ਸਾਬਣ ਬਣਾਉਣ ਅਤੇ ਸੂਤ ਕੱਤਣ ਦਾ ਕੰਮ ਸਦੀਆਂ ਤੋਂ ਇਥੇ ਹੁੰਦਾ ਆ ਰਿਹਾ ਹੈ। ਅੱਜਕਲ੍ਹ ਇਥੋਂ ਰੇਸ਼ਮ, ਸਾਬਣ, ਸੰਤਰੇ, ਨਿੰਬੂ, ਤਮਾਕੂ, ਉੱਨ ਵਗੈਰਾ ਬਾਹਰ ਭੇਜੀ ਜਾਂਦੀ ਹੈ।

ਸ਼ਹਿਰ ਦੀਆਂ ਵਰਣਨਯੋਗ ਥਾਵਾਂ ਵਿਚ ਟੈਅਨਲ ਮਸਜਿਦ (1336), ਵੱਡੀ ਮਸਜਿਦ (1294), ਪੁਰਾਣੇ ਗਿਰਜੇ ਅਤੇ ਕਿਲੇ ਦੇ ਖੰਡਰਾਂ ਤੋਂ ਬਿਨਾਂ 15 ਵੀਂ ਸਦੀ ਵਿਚ ਬਣੇ ਇਕ ਟਾਵਰ ਦਾ ਨਾਂ ਸ਼ਾਮਲ ਹਨ।

ਆਬਾਦੀ—160,000 (1988)

34° 26′ ਉ. ਵਿਥ.; 35° 51′ ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 10 : 128, ਵੈ. ਜਗ. ਡਿ.; ਐਨ. ਅਮੈ. 27 : 122

**ਟ੍ਰਿਬਿਊਨ** : ਇਹ ਇਕ ਖ਼ਿਤਾਬ ਸੀ ਜਿਹੜਾ ਪੁਰਾਤਨ ਯੂਨਾਨ ਵਿਚ ਸਿਵਲ ਅਤੇ ਫ਼ੌਜੀ ਅਫ਼ਸਰਾਂ ਨੂੰ ਭੇਟ ਕੀਤਾ ਜਾਂਦਾ ਸੀ। ਫ਼ੌਜੀ ਟ੍ਰਿਬਿਊਨ ਬੁਨਿਆਦੀ ਤੌਰ ਤੇ ਪਿਆਦਾ ਕਮਾਂਡਰ ਨੂੰ ਬਣਾਇਆ ਜਾਂਦਾ ਸੀ ਪਰ ਇਸ ਦੇ ਨਾਲ ਨਾਲ ਇਨ੍ਹਾਂ ਵਿਚ ਰਸਾਲਾ, ਇਮਦਾਦੀ, ਫ਼ੌਜੀ ਦਸਤੇ ਅੰਗ-ਰੱਖਿਅਕ ਦਸਤੇ ਸੂਬਾਈ - ਰੱਖਿਅਕ ਸੈਨਾ, ਨੌਸੈਨਕ ਦਸਤਿਆਂ ਦੇ ਕਮਾਂਡਰ ਅਤੇ ਲੀਜ਼ਨ

ਅਫ਼ਸਰ ਵੀ ਆਉਂਦੇ ਹਨ। ਸੈਨਾ ਦੇ ਚਾਰ ਸ਼ਹਿਰੀ ਲੀਜ਼ਨਾਂ ਲਈ ਛੇ ਟ੍ਰਿਬਿਊਨ ਬਣਾਏ ਜਾਂਦੇ ਸਨ ਜਿਨ੍ਹਾਂ ਦੀ ਨਿਯੁਕਤੀ ਕੌਂਸਲ ਕਰਦੇ ਸਨ। ਬਾਕੀ ਟ੍ਰਿਬਿਊਨਾਂ ਨੂੰ ਜਨਤਾ ਚੁਣਦੀ ਸੀ।

27 ਈ. ਪੂ. ਤੋਂ ਬਾਅਦ ਰੋਮਨ ਸਾਮਰਾਜ ਅਧੀਨ ਫ਼ੌਜੀ ਟ੍ਰਿਬਿਊਨਾਂ ਨੂੰ ਆਰੰਭਕ ਤੌਰ ਤੇ ਸੈਨੇਟ ਦਾ ਜਾਂ ਰੋਮਨ ਸਾਮੰਤਾਂ ਦਾ ਇਕ ਭਾਗ ਮੰਨਿਆ ਜਾਂਦਾ ਸੀ ਅਤੇ ਇਨ੍ਹਾਂ ਦੀ ਨਿਯੁਕਤੀ ਸਿੱਧੇ ਤੌਰ ਤੇ ਬਾਦਸ਼ਾਹ ਹੀ ਕਰਦਾ ਸੀ। 5 ਵੀਂ ਸਦੀ ਈ. ਪੂ. ਦੌਰਾਨ ਸਾਧਾਰਣ ਜਨਤਾ ਦੇ ਟ੍ਰਿਬਿਊਨ ਵੀ ਹੋਂਦ ਵਿਚ ਆ ਚੁੱਕੇ ਸਨ। ਰੋਮ ਵਿਚ ਇਨ੍ਹਾਂ ਦਾ ਅਹੁਦਾ ਬੜੇ ਸ਼ਕਤੀਸ਼ਾਲੀ ਰੂਪ ਵਿਚ ਵਿਕਸਿਤ ਹੋਇਆ। ਇਸ ਦੀ ਸਥਾਪਨਾ ਦੀ ਸਹੀ ਤਿਥੀ, ਚੋਣ ਦਾ ਢੰਗ ਅਤੇ ਅਧਿਕਾਰ ਖੇਤਰ ਦਾ ਵੇਰਵਾ ਅਜੇ ਤੱਕ ਨਹੀਂ ਮਿਲ ਸਕਿਆ। 471 ਈ. ਪੂ. ਦੌਰਾਨ ਸਾਧਾਰਣ ਵਰਗ ਤੇ ਟ੍ਰਿਬਿਊਨ ਊਨ੍ਹਾਂ ਦੀ ਪਲੈਬੀਅਨ ਅਸੈਂਬਲੀ (Plebeian Assembly) ਵਿਚੋਂ ਹੀ ਚੁਣੇ ਜਾਂਦੇ ਸਨ। ਇੰਜ ਉਹ ਆਪਣੇ ਤਬਕੇ ਦੇ ਲੋਕਾਂ ਦੇ ਹਿਤ ਲਈ ਲੜਦੇ ਸਨ ਅਤੇ ਅੰਦੋਲਨ ਕਰਦੇ ਸਨ। ਇਨ੍ਹਾਂ ਕੋਲ 'ਵੀਟੋ' ਦਾ ਅਧਿਕਾਰ ਵੀ ਸੀ ਜਿਸ ਨਾਲ ਇਹ ਕਾਂਸਲਾਂ, ਨੀਵੀਂ ਸ਼੍ਰੇਣੀ ਦੇ ਮੈਜਿਸਟ੍ਰੇਟਾਂ ਅਤੇ ਆਪਣੇ ਸਹਿਯੋਗੀਆਂ ਦੇ ਕੰਮਾਂ ਨੂੰ ਵੀ ਅਨੁਚਿਤ ਠਹਿਰਾ ਸਕਦੇ ਸਨ। ਇਨ੍ਹਾਂ ਲੋਕਾਂ ਨੂੰ ਪੂਰੀ ਤਰ੍ਹਾਂ ਕਾਨੂੰਨੀ ਸੁਰੱਖਿਆ ਪ੍ਰਾਪਤ ਸ਼ੀ। 450 ਈ. ਪੂ. ਤੱਕ ਇਨ੍ਹਾਂ ਦੀ ਕੁਲ ਗਿਣਤੀ 10 ਹੀ ਸੀ। ਅਗਲੀਆਂ ਦੋ ਸਦੀਆਂ ਦੌਰਾਨ ਇਨ੍ਹਾਂ ਨੇ ਕਾਫ਼ੀ ਤਾਕਤ ਪਕੜ ਲਈ ਅਤੇ ਇਹ ਰਾਜਨੀਤੀ ਦੇ ਕੰਮਾਂ ਨੂੰ ਆਪਣੇ ਢੰਗ ਨਾਲ ਚਲਾਉਣ ਲਗੇ। ਮੈਜਿਸਟ੍ਰੇਟਾਂ ਦੀ ਕਾਰਵਾਈ ਤੋਂ ਆਪਣੇ ਲੋਕਾਂ ਦੇ ਹਿੱਤਾਂ ਦੀ ਹਿਫ਼ਾਜ਼ਤ ਵੀ ਕਰਦੇ ਸਨ।

300 ਈ. ਪੂ. ਤੋਂ ਇਨ੍ਹਾਂ ਨੇ ਚੰਗੇਰਾ ਵਿਧਾਨ ਬਣਾਇਆ ਕਿਉਂਕਿ ਨੀਵੇਂ ਵਰਗ ਦੀ ਅਸੈਂਬਲੀ ਵਿਚ ਵਿਧਾਨਕ ਕਾਰਜ ਵਿਧੀ ਦੂਜੀ ਅਸੈਂਬਲੀ ਦੀ ਕਾਰਜ ਵਿਧੀ ਨਾਲੋਂ ਵਧੇਰੇ ਵਧੀਆ ਸੀ। ਗੇਅਸ (Gaius) ਅਤੇ ਟਾਈਬੀਰੀਅਸ ਜਰੈਕਸ (Tiberius Gracchus) ਵਰਗੇ ਟ੍ਰਿਬਿਊਨਾਂ ਨੇ ਦੂਜੀ ਸਦੀ ਈ. ਪੂ. ਵਿਚ ਭੂਮੀ ਸੁਧਾਰ ਅਤੇ ਕਰਜ਼ਦਾਰਾਂ ਨੂੰ ਰਾਹਤ ਦੇਣ ਸਬੰਧੀ ਵੀ ਕਾਫ਼ੀ ਕੰਮ ਕੀਤਾ। ਸੁਲਾ (Sulla) ਨੇ ਇਨ੍ਹਾਂ ਦੇ ਅਧਿਕਾਰਾਂ ਨੂੰ ਘੱਟ ਕੀਤਾ ਪਰ ਪਾਂਪੀ ਨੇ ਪਹਿਲੀ ਸਦੀ ਈ. ਪੂ. ਵਿਚ ਇਨ੍ਹਾਂ ਨੂੰ ਅਧਿਕਾਰ ਮੁੜ ਦੇ ਦਿੱਤੇ।

ਹ. ਪੁ. —ਐਨ. ਬ੍ਰਿ. ਮਾ. 10 : 116; ਐਨ. ਅਮੈ. 27 : 98

**ਟ੍ਰਿਬਿਊਨਾ** : ਇਹ ਆਸਟ੍ਰੇਲੀਆ ਦੇ ਪੂਰਬ ਵਿਚ ਤਸਮਾਨੀਆ ਰਾਜ ਦਾ ਇਕ ਸ਼ਹਿਰ ਹੈ ਜਿਹੜਾ ਪ੍ਰਾਸਰ ਦਰਿਆ ਦੇ ਪੂਰਬੀ ਮੁਹਾਣੇ ਅਤੇ ਸਪ੍ਰਿੰਗ ਦੀ ਖਾੜੀ ਦੇ ਉੱਤਰੀ ਤੱਟ ਉੱਤੇ ਵਸਿਆ ਹੈ। ਇਸ ਸ਼ਹਿਰ ਦੀ ਸਥਾਪਨਾ ਸੰਨ 1825 ਵਿਚ ਇਕ ਫ਼ੌਜੀ ਗੈਰੀਸਨ ਛਾਉਣੀ ਦੇ ਤੌਰ ਤੇ ਹੋਈ। ਸੰਨ 1830 ਦੇ ਦਹਾਕੇ ਦੌਰਾਨ ਇਹ ਵ੍ਹੇਲ ਮੱਛੀਆਂ ਫੜਨ ਦਾ ਕੇਂਦਰ ਰਿਹਾ। ਪਹਿਲਾਂ ਇਹ ਸ਼ਹਿਰ 'ਸਪ੍ਰਿੰਗ ਬੇ' ਦੇ ਨਾਂ ਨਾਲ ਹੀ ਜਾਣਿਆ ਜਾਂਦਾ ਸੀ। ਇਸ ਦਾ ਮੌਜੂਦਾ ਨਾਂ ਇਥੋਂ ਦੀ ਹੀ ਦੇਸੀ ਕੁੱਕੜੀ (Native hen) ਲਈ ਵਰਤੇ ਜਾਂਦੇ ਇਕ ਪ੍ਰਾਚੀਨ ਸ਼ਬਦ ਪਿੱਛੇ ਪਿਆ। ਸੰਨ 1860 ਵਿਚ ਇਥੇ ਨਗਰਪਾਲਿਕਾ ਦੀ ਸਥਾਪਨਾ ਹੋਈ ਅਤੇ ਸੰਨ 1866 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਹਾਸਲ ਹੋ ਗਿਆ। ਇਹ ਤਸਮਾਨ ਸ਼ਾਹਰਾਹ ਤੋਂ ਹੋਬਰਟ ਤੱਕ ਜ਼ਿਲ੍ਹੇ ਦਾ ਉੱਨ ਅਤੇ ਫਲਾਂ ਦੀ ਕਾਸ਼ਤ ਦਾ ਕੇਂਦਰ ਹੈ।

ਆਬਾਦੀ – 591 (1971)

42° 30′ ਦੱ. ਵਿਥ.; 147° 55′ ਪੂ. ਲੰਬ.

ਹ. ਪੁ.–ਐਨ. ਬ੍ਰਿ. ਮਾ. 10 : 113

**ਟਰਿਮ** : ਆਇਰਲੈਂਡ ਦੀ ਮੀਥ ਕਾਊਂਟੀ ਦਾ ਛੋਟਾ ਜਿਹਾ ਪ੍ਰਾਚੀਨ ਸ਼ਹਿਰ ਹੈ ਜੋ ਬਾਇਨ ਦਰਿਆ ਦੇ ਕੰਢੇ ਵਸਿਆ ਹੋਇਆ ਹੈ। ਇਹ ਸ਼ਹਿਰ ਪ੍ਰਾਚੀਨ ਗਿਰਜਿਆਂ ਕਰਕੇ ਮਸ਼ਹੂਰ ਰਿਹਾ ਹੈ। ਸੇਂਟ ਪੇਟਰਿਕ ਨੇ 432 ਈ. ਵਿਚ ਇਥੇ ਇਕ ਮੱਠ ਬਣਵਾਇਆ ਸੀ। 13 ਵੀਂ ਸਦੀ ਦੇ ਆਗਸਟੀਨੀ ਮੱਠ ਦੇ ਖੰਡਰ ਵੀ ਇਥੇ ਮੌਜੂਦ ਹਨ। ਸੰਨ 1173 ਦੌਰਾਨ ਉਸਾਰੇ ਗਏ ਟਰਿਮ ਨਾਮੀ ਕਿਲੇ ਦੇ ਵੀ ਹੁਣ ਕੇਵਲ ਖੰਡਰ ਹੀ ਦਿਖਾਈ ਦਿੰਦੇ ਹਨ। ਤੇਰ੍ਹਵੀਂ ਸਦੀ ਵਿਚ ਇਹ ਕਿਲਾ ਸਭ ਤੋਂ ਵੱਡਾ ਐਂਗਲੋ-ਨਾਰਮਨ ਕਿਲੇ ਦੇ ਵਜੂਦ ਵਿਚ ਰਿਹਾ। ਸੰਨ 1955 ਵਿਚ ਸੇਂਟ ਪੇਟਰਿਕ ਵਾਲਾ ਗਿਰਜਾ, ਵੱਡਾ ਗਿਰਜਾ ਬਣ ਗਿਆ।

ਆਬਾਦੀ—2,144 (1981)

53°34′ ਉ. ਵਿਥ.; 6° 47′ ਪੱ. ਲੰਬ.

ਹ. ਪੁ.–ਐਨ. ਬ੍ਰਿ. ਮਾ. 10 : 124

**ਟਰਿਲੀਅਮ** : ਇਹ ਲਿਲੀ ਕੁਲ ਦੇ ਖ਼ੂਬਸੂਰਤ ਪੌਦਿਆਂ ਦੀ ਇਕ ਪ੍ਰਜਾਤੀ ਦਾ ਨਾਂ ਹੈ। ਇਸ ਪ੍ਰਜਾਤੀ ਵਿਚ 30 ਜਾਤੀਆਂ ਸ਼ਾਮਲ ਹਨ ਜੋ ਉੱਤਰੀ ਅਮਰੀਕਾ ਅਤੇ ਪੂਰਬੀ ਏਸ਼ੀਆ ਵਿਚ ਮਿਲਦੀਆਂ ਹਨ। ਇਹ ਇਕ ਪੱਧਰਾ ਅਤੇ ਛੋਟਾ ਸਦਾ ਬਹਾਰ ਪੌਦਾ ਹੈ। ਇਸ ਵਿਚ ਪੱਤਰਕੰਦ ਹੁੰਦਾ ਹੈ ਜਿਸ ਤੋਂ ਇਕ ਸਾਧਾਰਣ ਤਣਾ ਨਿਕਲਦਾ ਹੈ। ਤਣੇ ਦੇ ਸਿਰੇ ਤੇ ਤਿੰਨ ਪੱਤੀਆਂ ਦਾ ਇਕ ਚੱਕਰ ਜਿਹਾ ਹੁੰਦਾ ਹੈ ਜਿਸ ਵਿਚੋਂ ਇਕ ਉੱਘਾ ਫੁੱਲ ਨਿਕਲਦਾ ਹੈ।



**ਚਿੱਟਾ ਟਰਿਲੀਅਮ**

ਇਸ ਦਾ ਫਲ ਬਹੁ-ਬੀਜ ਵਾਲੀ ਬੈਰੀ ਹੁੰਦਾ ਹੈ। ਇਸ ਪ੍ਰਜਾਤੀ ਦੀਆਂ 19 ਜਾਤੀਆਂ ਸੰਯੁਕਤ ਰਾਜ ਅਮਰੀਕਾ ਅਤੇ ਕੈਨੇਡਾ ਵਿਚ ਮਿਲਦੀਆਂ ਹਨ। ਪੂਰਬੀ ਜਾਤੀਆਂ ਵਿਚ ਪ੍ਰਸਿੱਧ ਚਿੱਟਾ ਟਰਿਲੀਅਮ (*Trillium grandiflorum*) ; ਵੈਂਗਣੀ ਟਰਿਲੀਅਮ (*T. erectum*) ; ਅਤੇ ਚਿਤਕਬਰਾ ਵੇਕ-ਰਾਬਿਨ (*T. undulatum*) ਆਦਿ ਸ਼ਾਮਲ ਹਨ। ਦੱਖਣੀ ਪੂਰਬੀ ਰਾਜਾਂ ਵਿਚ ਮਾਊਂਟੇਨ ਵੇਕ-ਰਾਬਿਨ ਜ਼ਿਆਦਾ ਮਿਲਦਾ ਹੈ। ਕੇਵਲ ਇਕ ਹੀ ਪੀਲਾ ਟਰਿਲੀਅਮ (*T. sessile lutium*) ਦੱਖਣੀ ਐਪੇਲੇਕੀਅਨ ਪੱਛਮ ਤੋਂ ਆਰਕਾਨਸਾਸ ਅਤੇ ਮਿਸੂਰੀ ਤੱਕ ਮਿਲਦਾ ਹੈ; ਪ੍ਰੰਤੂ ਇਨ੍ਹਾਂ ਸਭਨਾਂ ਵਿਚ ਜ਼ਿਆਦਾ ਅਤੇ ਸੌਖੇ ਹੀ ਉਗਾਏ ਜਾਣ ਵਾਲਾ ਫੁੱਲਦਾਰ ਪੌਦਾ ਵੱਡਾ ਚਿੱਟਾ ਟਰਿਲੀਅਮ ਹੈ।

ਹ. ਪੁ.–ਐਨ. ਬ੍ਰਿ. 22 : 476

**ਟ੍ਰਿਵੈਲੀਅਨ ਸਰ ਜਾਰਜ ਆੱਟੋ** : ਇਹ ਅੰਗਰੇਜ਼ ਇਤਿਹਾਸਕਾਰ ਅਤੇ ਰਾਜਨੀਤੀਵਾਨ ਸੀ ਜਿਹੜਾ ਲੈਸਟਰਸ਼ਿਰ ਵਿਚ 20 ਜੁਲਾਈ, 1838 ਦੇ ਦਿਨ ਜਨਮਿਆ। ਇਹ ਪ੍ਰਸਿੱਧ ਇਤਿਹਾਸਕਾਰ ਟੀ. ਵੀ ਮੈਕਾਲੇ ਦੀ ਭੈਣ ਐਚ. ਐਮ. ਮੈਕਾਲੇ ਦਾ ਲੜਕਾ ਸੀ। ਹੈਰੋ ਅਤੇ ਟ੍ਰਿਨਿਟੀ ਵਿਚ ਸਿੱਖਿਆ ਹਾਸਲ ਕਰਕੇ ਇਹ ਆਪਣੇ ਪਿਤਾ ਸਰ ਸੀ. ਆਈ. ਟ੍ਰਿਵੈਲੀਅਨ ਦਾ ਨਿੱਜੀ ਸਕੱਤਰ ਬਣ ਕੇ 1862 ਈ. ਵਿਚ ਭਾਰਤ ਆਇਆ। ਇਥੇ ਉਸਨੇ ਅਨੇਕਾਂ ਭਾਰਤੀ ਵਿਸ਼ਿਆਂ ਉੱਤੇ ਖੋਜ ਪੱਤਰ ਅਤੇ ਲੇਖ ਲਿਖੇ। 1865 ਈ. ਤੋਂ 1897 ਈ. ਤੱਕ ਕਾਮਨਜ਼ ਸਭਾ ਦੇ ਮੈਂਬਰ ਦੇ ਰੂਪ ਵਿਚ ਇਸਨੇ ਅੰਗਰੇਜ਼ੀ ਰਾਜਨੀਤੀ ਵਿਚ ਵਧ ਚੜ੍ਹ ਕੇ ਹਿੱਸਾ ਲਿਆ। ਇਸ ਦੌਰਾਨ ਇਸਨੇ ਮੰਤਰੀ ਮੰਡਲ ਦੇ ਮੈਂਬਰ ਅਤੇ ਅਨੇਕਾਂ ਸਰਕਾਰੀ ਅਹੁਦਿਆਂ ਉੱਤੇ ਰਹਿ ਕੇ ਆਪਣੀ ਪ੍ਰਸ਼ਾਸਕੀ ਯੋਗਤਾ ਅਤੇ ਰਾਜਨੀਤਿਕ ਬੌਧਿਕਤਾ ਦਾ ਸਬੂਤ ਦਿੱਤਾ। ਸਿਆਸਤਦਾਨ ਤੋਂ ਇਲਾਵਾ ਇਹ ਇਤਿਹਾਸਕਾਰ ਵੀ ਸੀ। ਇਹ ਵਿੱਗਾਂ ਦਾ ਸਮਰਥਕ ਸੀ। ਲੇਖਕ ਅਤੇ ਇਤਿਹਾਸਕਾਰ ਦੇ ਤੌਰ ਤੇ ਇਸ ਦੀਆਂ ਪ੍ਰਸਿੱਧ ਰਚਨਾਵਾਂ 'ਦੀ ਅਮੈਰਿਕਨ ਰੈਵੋਲਿਊਸ਼ਨ' ਅਤੇ 'ਦੀ ਲਾਈਫ਼ ਅਤੇ ਲੈਟਰਜ਼ ਆਫ਼ ਲਾਰਡ ਮੈਕਾਲੇ' (2 ਜਿਲਦਾਂ, 1876) ਹਨ। ਇਹ ਦੋਵੇਂ ਪੁਸਤਕਾਂ ਆਪਣੇ ਸਮੇਂ ਦੀ ਖੋਜ ਭਰਪੂਰ ਜਾਣਕਾਰੀ ਦਿੰਦੀਆਂ ਹਨ। ਇਨ੍ਹਾਂ ਦੋਹਾਂ ਮਸ਼ਹੂਰ ਪੁਸਤਕਾਂ ਤੋਂ ਇਲਾਵਾ 'ਦੀ ਅਰਲੀ ਹਿਸਟਰੀ ਆਫ਼ ਚਾਰਲਸ ਜੇਮਜ਼ ਫਾਕਸ' (1880) ਨਾਂ ਦੀ ਇਕ ਹੋਰ ਕਿਤਾਬ ਹੈ। 1911 ਈ. ਵਿਚ ਇਸਨੂੰ 'ਆਰਡਰ ਆਫ਼ ਮੈਰਿਟ' ਦਾ ਖ਼ਿਤਾਬ ਮਿਲਿਆ। ਇਸ ਦੀ ਮੌਤ 17 ਅਗਸਤ, 1928 ਈ. ਵਿਚ ਨਾਰਥੰਬਰਲੈਂਡ ਵਿਚ ਟਾਈਨ ਦਰਿਆ ਉੱਤੇ ਵੱਸੇ ਵਾਲਿੰਗਟਨ ਹਾਊਸ ਵਿਚ ਹੋਈ।

ਹ. ਪੁ.-ਐਨ. ਅਮੈ. 27 : 92; ਹਿੰ. ਵਿ. ਕੋ. 5 : 194

**ਟ੍ਰਿਵੈਲੀਅਨ, ਸਰ ਜਾਰਜ ਮੈਕਾਲੇ** : ਆਟੋ ਟ੍ਰਿਵੈਲੀਅਨ ਨਾਮੀ ਅੰਗਰੇਜ਼ ਇਤਿਹਾਸਕਾਰ ਅਤੇ ਰਾਜਨੀਤੀਵਾਨ



ਸਰ ਜਾਰਜ ਮੈਕਾਲੇ ਟ੍ਰਿਵੈਲੀਅਨ

ਦਾ ਇਹ ਤੀਜਾ ਲੜਕਾ ਸੀ ਜਿਹੜਾ ਆਪਣੇ ਪਿਤਾ ਵਾਂਗ ਹੀ ਇਤਿਹਾਸਕਾਰ ਪ੍ਰਸਿੱਧ ਹੋਇਆ। ਇਸਦਾ ਜਨਮ 16 ਫ਼ਰਵਰੀ, 1876 ਨੂੰ ਵਾਰਿਕਸ਼ਿਰ ਕਾਊਂਟੀ ਦੇ ਵੈਲਕਮ ਸ਼ਹਿਰ ਵਿਚ ਹੋਇਆ। ਇਸਨੇ ਹੈਰੋ ਅਤੇ ਟ੍ਰਿਨਿਟੀ ਕਾਲਜ ਵਿਚ ਸਿੱਖਿਆ ਹਾਸਲ ਕੀਤੀ। ਪੜ੍ਹਾਈ ਦੌਰਾਨ ਇਸ ਦੀ ਵਿੰਸਟਨ ਚਰਚਿਲ ਨਾਲ ਦੋਸਤੀ ਹੋ ਗਈ। 1898 ਈ. ਵਿਚ ਇਸਨੂੰ ਕੈਂਬਰਿਜ ਯੂਨੀਵਰਸਿਟੀ ਦੀ ਫੈਲੋਸ਼ਿਪ ਮਿਲੀ। ਇਸ ਤੋਂ ਕੁਝ ਸਾਲਾਂ ਪਿਛੋਂ ਇਤਿਹਾਸ ਦੀਆਂ ਪੁਸਤਕਾਂ ਲਿਖਣ ਖਾਤਰ ਇਸਨੇ ਕੈਂਬਰਿਜ ਯੂਨੀਵਰਸਿਟੀ ਛੱਡ ਦਿੱਤੀ ਪਰ 1927 ਵਿਚ ਇਹ ਇਸੇ ਯੂਨੀਵਰਸਿਟੀ ਵਿਚ ਆਧੁਨਿਕ ਇਤਿਹਾਸ ਦਾ ਰੀਜਿਅਸ ਪ੍ਰੋਫ਼ੈਸਰ ਬਣ ਕੇ ਵਾਪਸ ਆ ਗਿਆ, ਪਿੱਛੋਂ ਟ੍ਰਿਨਿਟੀ ਕਾਲਜ ਵਿਚ ਮਾਸਟਰ ਰਹਿ ਕੇ 1951 ਵਿਚ ਰਿਟਾਇਰ ਹੋ ਗਿਆ। ਇਸਦੀਆਂ ਰਚਨਾਵਾਂ ਉੱਤੇ ਇਸਦੇ ਪਰਿਵਾਰ ਦੇ ਸੰਸਕਾਰਾਂ, ਉਦਾਰਵਾਦੀ ਹੋਣ ਅਤੇ ਰਾਜਨੀਤੀ ਵਿਚ ਵਿਗ ਪਾਰਟੀ ਦੇ ਸਮਰਥਕ ਹੋਣ ਦਾ ਪ੍ਰਭਾਵ ਵੇਖਿਆ ਜਾ ਸਕਦਾ ਹੈ।

ਇਸ ਦੀਆਂ ਰਚਨਾਵਾਂ ਵਿਚ ਲਾਰਡ ਗ੍ਰੇਅ ਆਫ਼ ਦੀ ਰਿਫ਼ਾਰਮ ਬਿੱਲ (1920), ਗ੍ਰੇਅ ਆਫ਼ ਫੈਲੋਡਨ (1937), ਗਿਵਸੈਪੇ ਗਾਰੀਵਾਲਡੀ (1907, 1909, 1911), ਇੰਗਲੈਂਡ ਇਨ ਦਾ ਏਜ ਆਫ਼ ਵਾਈਕਲਿਫ਼ (1899), ਬ੍ਰਿਟਿਸ਼ ਹਿਸਟਰੀ ਇਨ ਦਾ ਨਾਈਟੀਂਥ ਸੈਂਚਰੀ (1782, 1901) (1922), ਹਿਸਟਰੀ ਆਫ਼ ਇੰਗਲੈਂਡ (1926), ਐਨ ਆੱਟੋ ਬਾਇਓਗ੍ਰਾਫੀ ਐਂਡ ਅਦਰ ਐਸੇਜ਼ (1949), ਦੀ ਸੈਵਨ ਯੀਅਰਜ਼ ਆਫ਼ ਵਿਲੀਅਮ ਫੋਰਥ (1952) ਵਰਣਨਯੋਗ ਹਨ। ਇਸਦੀ ਮੌਤ 21 ਜੁਲਾਈ, 1962 ਦੇ ਦਿਨ ਕੈਂਬਰਿਜ ਵਿਖੇ ਹੋਈ।

ਹ. ਪੁ. -ਐਨ. ਬ੍ਰਿ. ਮਾ. 11 : 215; ਹਿੰ. ਵਿ. ਕੋ. 5 : 194; ਐਨ. ਅਮੈ. 27 : 91



ਟ੍ਰੀਐਸਟ ਵਿਚ ਚੌਦ੍ਹਵੀਂ ਸਦੀ ਦਾ ਬਣਿਆ ਗਿਰਜਾ

**ਟ੍ਰੀਐਸਟ** : ਉੱਤਰ-ਪੂਰਬੀ ਇਟਲੀ ਦੇ ਫ੍ਰੀਊਲੀ-ਵਨੈਟਸੀਆ ਖ਼ੁਦ-ਮੁਖ਼ਤਾਰ ਖੇਤਰ ਵਿਚ ਟ੍ਰੀਐਸਟ ਪ੍ਰਾਂਤ ਦੀ ਰਾਜਧਾਨੀ ਹੈ ਜੋ ਐਡਰੀਆਟਿਕ ਸਾਗਰ ਦੀ ਟ੍ਰੀਐਸਟ ਖਾੜੀ ਉਪਰ ਵਨੈਟਸੀਆ ਤੋਂ 112 ਕਿ. ਮੀ. ਉੱਤਰ-ਪੂਰਬ ਦੀ ਦਿਸ਼ਾ ਵਿਚ ਸਥਿਤ ਹੈ। ਇਹ ਵਧੀਆ ਕੁਦਰਤੀ ਬੰਦਰਗਾਹ ਦੇ ਤੌਰ ਤੇ ਪੂਰੇ ਯੂਰਪੀ ਇਤਿਹਾਸ ਵਿਚ ਮਸ਼ਹੂਰ ਰਹੀ ਹੈ। ਅੱਜਕਲ੍ਹ ਇਹ ਸੁਤੰਤਰ ਬੰਦਰਗਾਹ ਹੈ, ਇਥੇ ਕਿਸੇ ਤਰ੍ਹਾਂ ਦਾ ਕੋਈ ਕਰ ਨਹੀਂ ਲਿਆ ਜਾਂਦਾ। ਇਹ ਵਧੀਆ ਬੰਦਰਗਾਹ ਤੋਂ ਇਲਾਵਾ ਦੇਸ਼ ਦਾ ਸੱਨਅਤੀ ਸ਼ਹਿਰ ਵੀ ਹੈ, ਜਿਥੇ ਲੋਹਾ-ਇਸਪਾਤ ਜਹਾਜ਼ ਬਣਾਉਣ, ਤੇਲ-ਸੋਧਕ, ਰੰਗ ਬਣਾਉਣ ਦੇ ਉਦਯੋਗਕ ਧੰਦੇ ਉੱਨਤ ਹਨ। ਵਧੀਆ ਬੰਦਰਗਾਹ ਦੀਆਂ ਵੀ ਸਾਰੀਆਂ ਸਹੂਲਤਾਂ ਮਿਲਦੀਆਂ ਹਨ। ਇਥੇ ਜਹਾਜ਼ੀ ਗੋਦਾਮ, ਜਹਾਜ਼ਰਾਨੀ ਨਾਲ ਸਬੰਧਤ ਦਫ਼ਤਰ ਵੀ ਸਥਾਪਤ ਹਨ।

ਇਸੈ ਸ਼ਹਿਰ ਦਾ ਵਿਸਤਾਰ ਟ੍ਰੀਐਸਟ ਖਾੜੀ ਨਾਲ ਲੱਗਵੀਂ ਤੱਟ ਰੇਖਾ ਤੋਂ ਲੈ ਕੇ ਸੈਨ ਜਿਊਸਤੋ ਹਿਲ ਤੱਕ ਹੈ। ਇਸੇ ਪਹਾੜੀ ਉੱਤੇ

ਤਿੰਨ ਪੁਰਾਣੀਆਂ ਯਾਦਗਾਰੀ ਇਮਾਰਤਾਂ ਮੌਜੂਦ ਹਨ। ਸੈਨ ਜਿਊਸਤੋ ਕਿਲੇ, ਮੱਧ ਕਾਲੀਨ ਕਿਲੇ ਅਤੇ ਰੋਮਨ ਬੈਸੀਲਿਕਾ ਕਿਲੇ ਦੇ ਖੰਡਰ ਇਨ੍ਹਾਂ ਪ੍ਰਾਚੀਨ ਇਮਾਰਤਾਂ ਦੀ ਯਾਦ ਤਾਜ਼ਾ ਕਰਦੇ ਹਨ। ਪਹਾੜੀ ਤੋਂ ਪਾਰ ਇਹ ਸ਼ਹਿਰ ਦਰਿਆਵਾਂ ਅਤੇ ਛੋਟੀਆਂ ਨਦੀਆਂ ਦੇ ਨਾਲ ਨਾਲ ਚੂਨੇ ਦੇ ਪਠਾਰ ਦੇ ਬੰਜਰ ਜਿਹੇ ਖੇਤਰ ਵਿਚ ਉਸਾਰਿਆ ਗਿਆ ਹੈ। ਸ਼ਹਿਰ ਦੇ ਵਿਚਲੇ ਹਿੱਸੇ ਵਿਚ ਤੰਗ ਭੀੜੀਆਂ ਜਿਹੀਆਂ ਗਲੀਆਂ ਅਤੇ ਪੁਰਾਣੇ ਮਕਾਨ ਹਨ। ਸੱਨਅਤੀ ਖੇਤਰ ਦਾ ਵਿਸਤਾਰ ਪੁਰਾਣੇ ਸ਼ਹਿਰ ਦੇ ਦੱਖਣ ਵਾਲੇ ਪਾਸੇ ਹੈ। ਇਸ ਸ਼ਹਿਰ ਵਿਚ ਅਨੇਕਾਂ ਹੀ ਅਜਾਇਬ ਘਰ ਅਤੇ 1938 ਈ. ਦੀ ਸਥਾਪਤ ਇਕ ਯੂਨੀਵਰਸਿਟੀ ਹੈ।



**ਟ੍ਰੀਐਸਟ ਦੀ ਗਰੈਂਡ ਕੈਨਾਲ ਨਜ਼ਦੀਕ ਸ਼ਾਨਦਾਰ ਬਾਜ਼ਨਤੀਨੀ ਗਿਰਜਾਘਰ ਦੇ ਸਾਹਮਣੇ ਖੁਲ੍ਹੇ ਮੈਦਾਨ ਵਿਚ ਵਾਕਿਆ ਇਕ ਕਾਫ਼ੀ ਹਾਊਸ**

ਇਸ ਸ਼ਹਿਰ ਦਾ ਇਤਿਹਾਸ 51 ਈ. ਪੂ. ਵਿਚ ਰੋਮਨਾਂ ਅਧੀਨ ਆਉਣ ਨਾਲ ਆਰੰਭ ਹੁੰਦਾ ਹੈ। ਰੋਮਨਾਂ ਅਧੀਨ 177 ਈ. ਪੂ. ਦੇ ਨੇੜੇ ਤੇੜੇ ਜੂਲੀਅਸ ਸੀਜ਼ਰ ਨੇ ਇਹ ਬਸਤੀ ਆਬਾਦ ਕੀਤੀ ਜਿਸ ਦਾ ਜ਼ਿਕਰ ਪਹਿਲੀ ਸਦੀ ਵਿਚ ਟੈਰਜੈਸਟ ਵਜੋਂ ਆਇਆ ਹੈ। ਫਿਰ 33 ਈ. ਪੂ. ਵਿਚ ਆਗਸਟਸ ਨੇ ਸ਼ਹਿਰ ਦੀ ਕਿਲਾਬੰਦੀ ਕੀਤੀ ਅਤੇ ਇਕ ਬੰਦਰਗਾਹ ਕਾਇਮ ਕੀਤੀ। ਪਿੱਛੋਂ ਇਹ ਇਸਟ੍ਰੀਆ (Istria) ਨਾਲ ਹੀ ਜੁੜਿਆ ਰਿਹਾ। 948 ਈ. ਵਿਚ ਇਟਲੀ ਦੇ ਬਾਦਸ਼ਾਹ ਲੋਥੇਅਰ ਦੂਜੇ ਤੋਂ ਇਥੋਂ ਦੇ ਕਾਊਂਟ-ਬਿਸ਼ਪਾਂ ਨੂੰ ਆਜ਼ਾਦੀ ਮਿਲ ਗਈ। 1202 ਈ. ਵਿਚ ਇਸ ਉੱਤੇ ਵੀਨੀਸ਼ੀਅਨਾਂ ਦਾ ਰਾਜ ਹੋਇਆ। 1382 ਈ. ਵਿਚ ਇਹ ਆਸਟ੍ਰੀਆ ਮਾਤਹਿਤ ਹੋ ਗਿਆ। ਇਸ ਪਿਛੋਂ 1719 ਤੋਂ 1891 ਈ. ਤੱਕ ਇਹ ਸੁਤੰਤਰ ਬੰਦਰਗਾਹ ਬਣਿਆ ਰਿਹਾ। 1809 ਤੋਂ 1814 ਤੱਕ ਇਹ ਫ਼ਰਾਂਸੀਸੀਆਂ ਹੇਠ ਵੀ ਰਿਹਾ। ਇਹ 1867 ਵਿਚ ਮੁੜ ਆਸਟ੍ਰੀਆ ਦਾ ਹਿੱਸਾ ਬਣਿਆ। ਪਿਛੋਂ 1919 ਵਿਚ ਸੇਂਟ ਜਰਮੇਨ ਦੀ ਸੰਧੀ ਨਾਲ ਇਟਲੀ ਨੂੰ ਹੀ ਸੌਂਪ ਦਿੱਤਾ ਗਿਆ। ਦੂਜੇ ਮਹਾਯੁੱਧ ਦੌਰਾਨ ਇਸ ਉੱਤੇ ਮਈ, 1945 ਵਿਚ ਯੂਗੋਸਲਾਵੀਆ ਦੇ ਮਾਰਸ਼ਲ ਟੀਟੋ ਦੀਆਂ ਫ਼ੌਜਾਂ ਨੇ ਕਬਜ਼ਾ ਕਰ ਲਿਆ ਅਤੇ ਆਪਣਾ ਹੱਕ ਜਤਾਇਆ। ਇਸ ਪਿਛੋਂ ਇਟਲੀ ਨੇ 1947 ਵਿਚ ਪੈਰਿਸ ਸਮਝੌਤੇ ਤੇ ਹਸਤਾਖਰ ਕੀਤੇ ਜਿਸ ਅਨੁਸਾਰ ਟ੍ਰੀਐਸਟ ਨੂੰ ਇਕ ਆਜ਼ਾਦ ਖੇਤਰ ਮੰਨ ਲਿਆ ਗਿਆ ਪਰ ਆਰਜ਼ੀ ਤੌਰ ਤੇ ਇਸ ਸ਼ਹਿਰ ਦੇ ਦੋ ਜ਼ੋਨ-ਏ ਅਤੇ ਬੀ ਜਾਂ ਉੱਤਰੀ ਅਤੇ ਦੱਖਣੀ ਬਣਾਏ ਗਏ। ਉੱਤਰੀ ਖੇਤਰ ਅਮਰੀਕੀ-ਬਰਤਾਨਵੀ ਫ਼ੌਜਾਂ ਅਤੇ ਦੱਖਣੀ ਯੂਗੋਸਲਾਵੀਆ ਅਧੀਨ ਕਰ ਦਿੱਤਾ ਗਿਆ। ਅਮਰੀਕੀ ਅਤੇ ਬਰਤਾਨਵੀ ਤਾਕਤਾਂ ਇਸ ਸ਼ਹਿਰ ਨੂੰ ਸੁਤੰਤਰ ਬੰਦਰਗਾਹ ਬਣਾ ਕੇ ਇਟਲੀ ਨੂੰ ਸੌਂਪਣਾ ਚਾਹੁੰਦੀਆਂ ਸਨ ਜਾਂ ਫਿਰ ਇਸ ਦਾ ਕੁਝ ਹਿੱਸਾ ਯੂਗੋਸਲਾਵੀਆ ਨੂੰ ਦਿੱਤੇ ਜਾਣ ਦੀ ਮੰਗ ਕਰਦੀਆਂ ਸਨ ਜੋ ਸਿਰੇ ਨਾ ਚੜ੍ਹ ਸਕੀ ਪਰ ਇਸ ਅਸਰ ਹੇਠ 1954 ਵਿਚ ਜ਼ੋਨ ਬੀ ਅਤੇ ਜ਼ੋਨ ਏ ਦਾ 523 ਵ. ਕਿ. ਮੀ. ਰਕਬਾ ਯੂਗੋਸਲਾਵੀਆ ਨੂੰ ਅਤੇ 233 ਵ. ਕਿ. ਮੀ. (91) ਵ. ਮੀਲ ਇਟਲੀ ਨੂੰ ਸੌਂਪਿਆ ਗਿਆ। ਇਟਲੀ ਨੇ ਇਸ ਸ਼ਹਿਰ ਨੂੰ ਸੁਤੰਤਰ ਬੰਦਰਗਾਹ ਬਣਾਏ ਰੱਖਣ ਦੀ ਮੰਗ ਵੀ ਸਵੀਕਾਰ ਕਰ ਲਈ। ਇਸ ਪਿਛੋਂ ਇਸ ਬੰਦਰਗਾਹ ਦੀ ਵਪਾਰਕ ਮਹੱਤਤਾ ਬਹੁਤ ਵਧੀ। ਅਖ਼ੀਰ 1963 ਵਿਚ ਟ੍ਰੀਐਸਟ ਨੂੰ ਇਕ ਨਵੇਂ ਕਾਇਮ ਕੀਤੇ ਫ਼੍ਰੀਉਲੀ ਵਾਨੈਟਸੀਆ ਜੂਲੀਆ ਖ਼ੁਦਮੁਖ਼ਤਾਰ ਖੇਤਰ ਦੀ ਰਾਜਧਾਨੀ ਬਣਾ ਦਿੱਤਾ ਗਿਆ।

ਆਬਾਦੀ – 231, 047 (1990)

45°40′ ਉ. ਵਿਥ.; 13°46′ ਪੂ. ਲੰਬ.

ਹ. ਪੁ. –ਐਨ. ਬ੍ਰਿ. ਮਾ. 10 : 121; ਐਨ. ਅਮੇ. 27 : 100

**ਟ੍ਰੀ, ਸਰ ਹਰਬਰਟ (ਡ੍ਰੇਪਰ) ਬੀਰਬੋਮ** : ਇਸ ਅੰਗਰੇਜ਼ ਅਦਾਕਾਰ ਦਾ ਜਨਮ 17 ਦਸੰਬਰ, 1853 ਨੂੰ ਲੰਡਨ ਵਿਖੇ



**ਸਰ ਹਰਬਰਟ (ਡ੍ਰੇਪਰ) ਬੀਰਬੋਮ ਟ੍ਰੀ**

ਹੋਇਆ। ਇਹ ਆਪਣੇ ਸਮੇਂ ਦਾ ਇਕ ਸਫ਼ਲ ਐਕਟਰ-ਮੈਨੇਜਰ ਸੀ। ਇਸਨੇ ਇੰਗਲੈਂਡ ਅਤੇ ਜਰਮਨੀ ਵਿਖੇ ਸਿੱਖਿਆ ਪ੍ਰਾਪਤ ਕੀਤੀ। ਸੰਨ 1876 ਵਿਚ ਇਹ ਲੰਡਨ ਵਿਖੇ ਪਹਿਲੀ ਵਾਰ ਸ਼ੌਕੀਆ ਤੌਰ ਤੇ ਸਟੇਜ ਤੇ ਆਇਆ ਅਤੇ ਦੋ ਸਾਲ ਬਾਅਦ ਪੇਸ਼ਾਵਰਨਾ ਤੌਰ ਤੇ ਕੰਮ ਕਰਨਾ ਸ਼ੁਰੂ ਕੀਤਾ। ਸੰਨ 1884 ਵਿਚ ਇਸਨੇ ਛੋਟੇ ਪਾਦਰੀ ਦੇ ਰੋਲ ਵਿਚ ਅਸਚਰਜਮਈ ਸਫ਼ਲਤਾ ਪ੍ਰਾਪਤ ਕੀਤੀ। 1887 ਵਿਚ ਇਹ ਹੇਮਾਰਕੀਟ ਥੀਏਟਰ ਦਾ ਠੇਕੇਦਾਰ ਅਤੇ ਮੈਨੇਜਰ ਬਣਿਆ ਅਤੇ ਦਸ ਸਾਲ ਤੱਕ ਇਸਨੂੰ ਸਫ਼ਲਤਾ ਨਾਲ ਚਲਾਇਆ। ਇਸਦੇ ਪੇਸ਼ ਕੀਤੇ ਸ਼ੈਕਸਪੀਅਰ ਦੇ ਨਾਟਕਾਂ ਨੇ ਦਰਸ਼ਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ। 'ਰਿਚਰਡ ਦੂਜਾ', 'ਕਿੰਗ ਜਾੱਨ', 'ਹੈਨਰੀ ਅਠਵਾਂ' ਅਤੇ 'ਏ ਮਿਡਲਸਮਰ ਨਾਈਟਸ ਡ੍ਰੀਮ' ਆਦਿ ਕੁਝ ਪ੍ਰਸਿੱਧ ਨਾਟਕ ਹਨ ਜਿਨ੍ਹਾਂ ਵਿਚ ਇਸਨੇ ਆਪਣੀ ਅਦਾਕਾਰੀ ਦਾ ਪ੍ਰਦਰਸ਼ਨ ਕੀਤਾ। ਸੰਨ 1904 ਵਿਚ ਇਸਨੇ ਰੱਾਇਲ ਅਕਾਦਮੀ ਆਫ਼ ਡ੍ਰਾਮੈਟਿਕ ਆਰਟ ਦੀ ਨੀਂਹ ਰਖੀ ਅਤੇ ਸੰਨ 1909 ਵਿਚ ਇਸਨੂੰ ਨਾਈਟ ਦੀ ਉਪਾਧੀ ਮਿਲੀ। ਡਿਕਨਜ਼ ਦੀਆਂ ਕ੍ਰਿਤਾਂ ਨੂੰ ਸਟੇਜ ਤੇ ਖੇਡਣ ਅਤੇ 'ਓਲੀਵਰ ਟਵਿਸਟ' ਵਿਚ ਫੇਗਿਨ (Fagin)

ਦੀ ਭੂਮਿਕਾ ਨਿਭਾਉਣ ਤੇ ਇਸਨੂੰ ਬਹੁਤ ਸਲਾਹਿਆ ਗਿਆ। ਇਹ ਇਕ ਪ੍ਰਤਿਭਾਸ਼ਾਲੀ ਕਲਾਕਾਰ ਸੀ। 2 ਜੁਲਾਈ, 1917 ਨੂੰ ਲੰਡਨ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. ਮਾ. 10 : 105

**ਟ੍ਰੀਸ, ਹੈਨਰੀ** : ਇਸ ਅੰਗਰੇਜ਼ ਕਵੀ ਅਤੇ ਇਤਿਹਾਸਕ ਨਾਵਲਕਾਰ ਦਾ ਜਨਮ ਸੰਨ 1911 ਵਿਚ ਸਟੈਫ਼ੋਰਡਸ਼ਿਰ ਵਿਚ ਵੈਡਨਜ਼ਬਰੀ ਵਿਖੇ ਹੋਇਆ। ਇਕ ਕਵੀ ਵਜੋਂ ਇਸਨੇ ਜੇ. ਐਫ. ਹੈਂਡ੍ਰੀ ਨਾਲ ਮਿਲ ਕੇ ਇਲਹਾਮੀ ਅੰਦੋਲਨ ਦੀ ਨੀਂਹ ਰੱਖੀ ਜੋ ਕਿ ਸਿਆਸੀ ਅਤੇ ਪ੍ਰਬੰਧਕੀ ਢਾਂਚੇ ਦੇ ਸਾਹਿਤ ਅਤੇ 1930 ਦੇ ਦਹਾਕੇ ਦੀ ਯਥਾਰਥਵਾਦੀ ਕਵਿਤਾ ਵਿਰੁੱਧ ਪ੍ਰਤਿਕ੍ਰਿਆ ਸੀ। ਇਹ ਬਰਮਿੰਘਮ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕਰਨ ਉਪਰੰਤ ਸਕੂਲ ਅਧਿਆਪਕ ਲਗਿਆ ਅਤੇ ਬਾਅਦ ਵਿਚ ਦੂਜੇ ਵਿਸ਼ਵ ਯੁੱਧ ਦੌਰਾਨ ਬੰਬਰ ਕਮਾਂਡ ਵਿਚ ਗੁਪਤਚਰ ਅਧਿਕਾਰੀ ਲਗਿਆ। ਯੁੱਧ ਤੋਂ ਬਾਅਦ ਇਸਨੇ ਮੁੜ ਕਵਿਤਾ, ਨਾਟਕ ਅਤੇ ਨਿੱਕੀਆਂ ਕਹਾਣੀਆਂ ਲਿਖਣੀਆਂ ਸ਼ੁਰੂ ਕੀਤੀਆਂ ਅਤੇ ਬ੍ਰਿਟਿਸ਼ ਬ੍ਰਾਡਕਾਸਟਿੰਗ ਕਾਰਪੋਰੇਸ਼ਨ ਲਈ ਪਟ-ਕਥਾਵਾਂ ਅਤੇ ਕਵਿਤਾਵਾਂ ਲਿਖੀਆਂ। 'ਦੀ ਬਲੈਕ ਸੀਜ਼ਨਸ' (1945), 'ਰੈੱਡ ਕਵੀਨ, ਵਾਈਟ ਕਵੀਨ' (1958) ਅਤੇ 'ਦੀ ਗ੍ਰੀਨ ਮੈਨ' (1966) ਇਸਦੇ ਇਤਿਹਾਸਕ ਨਾਵਲ ਹਨ।

10 ਜੂਨ, 1966 ਨੂੰ ਇਸ ਦੀ ਮੌਤ ਹੋ ਗਈ।

ਹ. ਪੁ. –ਐਨ. ਬ੍ਰਿ. ਮਾ. 10 : 105

**ਟ੍ਰੀਸੀਨੋ, ਜਿਆਨ ਜੋਰਜ (Trissino, Gian Giorgio)** : ਇਟਲੀ ਦੇ ਇਸ ਨਾਟਕਕਾਰ ਅਤੇ ਕਵੀ ਦਾ ਜਨਮ 8 ਜੁਲਾਈ, 1478 ਨੂੰ ਵਿਚੈਨਡਜ਼ਾ (Vicenza) ਵਿਖੇ ਹੋਇਆ। ਇਹ ਇਟਲੀ ਵਿਚ ਬਹੁਤ ਘੁੰਮਿਆ। ਮਿਲਾਨ ਵਿਖੇ ਇਸਨੇ ਯੂਨਾਨ ਅਤੇ ਫ਼ੈਰਾਰਾ ਵਿਖੇ ਦਰਸ਼ਨ ਦੀ ਸਿਖਿਆ ਲਈ। ਇਹ ਉੱਤਰੀ ਅਤੇ ਮੱਧ ਇਟਲੀ ਦੇ ਕਈ ਦਰਬਾਰਾਂ ਦਾ ਦਰਬਾਰੀ ਅਤੇ ਸਾਹਿਤਕਾਰ ਬਣਿਆ। ਲਿਉ ਦਸਵੇਂ ਅਤੇ ਪੋਪ ਕਲੀਮੈਂਟ ਸਤਵੇਂ ਨੇ ਇਸਨੂੰ ਪ੍ਰਮੁੱਖ ਰਾਜਨੀਤਿਕ ਮਿਸ਼ਨਾਂ ਤੇ ਭੇਜਿਆ।

ਸਾਹਿਤਕ ਖੇਤਰ ਵਿਚ ਇਸਦਾ ਪ੍ਰਮੁੱਖ ਯੋਗਦਾਨ ਇਟਲੀ ਦੇ ਨਾਟਕਾਂ ਨੂੰ ਯੂਨਾਨੀ ਸ਼ੈਲੀ ਵਿਚ ਢਾਲਣਾ ਸੀ। ਇਸਦਾ ਸ਼ਾਹਕਾਰ 'Sofonisba' ਇਕ ਅਜਿਹੀ ਉਦਾਹਰਣ ਹੈ। ਇਹ ਇਟਲੀ ਦਾ ਪਹਿਲਾ ਦੁਖਾਂਤ-ਨਾਟਕ ਸੀ ਜੋ ਸੰਨ 1514-15 ਵਿਚ ਲਿਖਿਆ ਗਿਆ, 1524 ਵਿਚ ਪ੍ਰਕਾਸ਼ਿਤ ਹੋਇਆ ਅਤੇ 1562 ਵਿਚ ਖੇਡਿਆ ਗਿਆ। ਇਸ ਦਾ ਇਕ ਸੁਖਾਂਤ-ਨਾਟਕ 'I simillim' ਸੀ ਜੋ ਸੰਨ 1548 ਵਿਚ ਪ੍ਰਕਾਸ਼ਿਤ ਹੋਇਆ। ਇਟਲੀ ਦੇ ਗੀਤ-ਕਾਵਿ ਇਸਨੇ ਸਭ ਤੋਂ ਪਹਿਲ੍ਹਾਂ ਲਿਖੇ।

'ਇਟਲੀ ਡਿਲਿਵਰਡ ਫ੍ਰਾਮ ਦਿ ਗਾੱਥ' (1547-48) ਇਸਦੀ 20 ਸਾਲ ਦੇ ਅਨਥਕ ਯਤਨ ਦਾ ਸਿੱਟਾ ਹੈ। ਇਹ ਇਸਦੇ ਜੀਵਨ ਦਾ ਸਭ ਤੋਂ ਵੱਡਾ ਕੰਮ ਸੀ। ਇਹ ਇਟਲੀ ਦੀ ਗਾਥਾ ਤੋਂ ਸੁਤੰਤਰ ਹੋਣ ਵੇਲੇ ਦੀ ਬੀਰਤਾ ਭਰਪੂਰ ਕਵਿਤਾ ਹੈ।

ਇਸਨੇ ਇਟਲੀ ਬੋਲੀ ਲਈ ਸ਼ਬਦ-ਜੋੜ ਸਬੰਧੀ ਸੁਧਾਰ ਵੀ ਸੁਝਾਏ। ਕੁਝ ਧੁਨਾਂ ਨੂੰ ਸਪੱਸ਼ਟ ਕਰਨ ਲਈ ਇਸਨੇ ਨਵੇਂ ਅੱਖਰ ਸ਼ੁਰੂ ਕੀਤੇ ਅਤੇ ਇਸ ਵਿਸ਼ੇ ਤੇ ਬਹੁਤ ਕੁਝ ਲਿਖਿਆ।

8 ਦਸੰਬਰ, 1550 ਨੂੰ ਰੋਮ ਵਿਖੇ ਇਸਦਾ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. 10 : 130 ; ਕੋਲੀ. ਐਨ. 18 : 526 ; ਐਨ. ਅਮੇ. 27 : 125

**ਟ੍ਰੀਟੀ ਪੋਰਟ** : ਸੰਧੀ ਦੀਆਂ ਸ਼ਰਤਾਂ ਅਨੁਸਾਰ ਕਿਸੇ ਦੇਸ਼ ਦੀ ਵਪਾਰ ਲਈ ਬੰਦਰਗਾਹ ਟ੍ਰੀਟੀ ਪੋਰਟ ਜਾਂ ਸੰਧੀ ਬੰਦਰਗਾਹ ਅਖਵਾਉਂਦੀ ਹੈ। ਅਜਿਹੀ ਬੰਦਰਗਾਹ ਰਾਹੀਂ ਵਿਆਪਕ ਰੂਪ ਬਦੇਸ਼ਾਂ ਨਾਲ ਵਪਾਰ ਨਹੀਂ ਕੀਤਾ ਜਾਂਦਾ। ਕਈ ਵਰ੍ਹਿਆਂ ਤੱਕ ਚੀਨ ਦੀਆਂ ਟ੍ਰੀਟੀ ਬੰਦਰਗਾਹਾਂ ਦੀ ਮਹੱਤਤਾ ਬਹੁਤ ਬਣੀ ਰਹੀ। ਸੰਨ 1842 ਵਿਚ 'ਓਪੀਅਮ ਵਾਰ' ਤੋਂ ਪਿਛੋਂ ਚੀਨ ਦੀਆਂ ਕੈਨਟਨ, ਆਮੋਆਇ, ਫ਼ੂਚੋ ਨਿੰਗਪੋ ਅਤੇ ਸ਼ੈਗਹਾਈ ਬੰਦਰਗਾਹਾਂ ਨੂੰ ਨਾਨਕਿੰਗ ਦੀ ਸੰਧੀ ਅਨੁਸਾਰ ਬਰਤਾਨੀਆ ਨਾਲ ਵਪਾਰ ਕਰਨ ਦੀ ਇਜਾਜ਼ਤ ਦਿੱਤੀ ਗਈ। ਬਾਅਦ ਵਿਚ ਹੋਰਨਾਂ ਸੰਧੀਆਂ ਅਨੁਸਾਰ ਹੋਰ ਵੀ ਕਈ ਬੰਦਰਗਾਹਾਂ ਟ੍ਰੀਟੀ ਪੋਰਟਾਂ ਦੇ ਰੂਪ ਵਿਚ ਵਪਾਰ ਲਈ ਖੋਲ੍ਹ ਦਿੱਤੀਆਂ ਗਈਆਂ। 69 ਬੰਦਰਗਾਹਾਂ ਸੰਧੀ ਬੰਦਰਗਾਹਾਂ ਮੰਨੀਆਂ ਗਈਆਂ। ਸੰਨ 1912 ਵਿਚ ਚੀਨ ਗਣਰਾਜ ਵੱਲੋਂ ਦੂਜੀਆਂ ਵਪਾਰਕ ਬੰਦਰਗਾਹਾਂ ਸਾਰੇ ਦੇਸ਼ਾਂ ਨਾਲ ਵਪਾਰ ਕਰਨ ਲਈ ਖੋਲ੍ਹ ਦਿੱਤੀਆਂ ਗਈਆਂ। ਸੰਨ 1943 ਦੀ ਚੀਨੀ-ਅਮਰੀਕਨ ਸੰਧੀ ਦੇ ਫਲਸਰੂਪ ਸਾਰੇ ਹੀ ਚੀਨ ਨੇ ਅਮਰੀਕਾ ਨਾਲ ਵਪਾਰਕ ਸਬੰਧ ਚਾਲੂ ਕਰ ਦਿੱਤੇ। ਦੂਜੇ ਪਾਸੇ ਜਾਪਾਨ ਨੇ ਵੀ ਟ੍ਰੀਟੀ ਬੰਦਰਗਾਹਾਂ ਰਾਹੀਂ ਬਦੇਸ਼ੀ ਵਪਾਰ ਸ਼ੁਰੂ ਕਰ ਦਿੱਤਾ ਅਤੇ ਇਨ੍ਹਾਂ ਸੰਧੀ ਬੰਦਰਗਾਹਾਂ ਵਿਚੋਂ ਹਾਕਾਡੈਟੀ ਅਤੇ ਸਿਮੋਡਾ ਦੋ ਬੰਦਰਗਾਹਾਂ ਅਮਰੀਕਾ ਦੇ ਵਪਾਰ ਲਈ ਖੋਲ੍ਹ ਦਿੱਤੀਆਂ ਗਈਆਂ। ਕੁਝ ਕੁ ਸਮੇਂ ਪਿਛੋਂ ਬਰਤਾਨੀਆਂ, ਡੱਚ ਅਤੇ ਰੂਸੀਆਂ ਨੇ ਵੀ ਦਾਖ਼ਲੇ ਵਾਲੇ ਸਥਾਨਾਂ ਤੱਕ ਰਸਾਈ ਸਬੰਧੀ ਗੱਲਬਾਤ ਲਈ ਸੰਧੀਆਂ ਕੀਤੀਆਂ।

ਹ. ਪੁ.–ਐਨ. ਅਮੇ. 27 : 57

**ਟ੍ਰੀਨਾਨ ਸੰਧੀ** : ਇਹ ਮਹੱਤਵਪੂਰਨ ਸੰਧੀ 4 ਜੂਨ, 1920 ਨੂੰ ਪਹਿਲੀ ਸੰਸਾਰ ਜੰਗ ਦੀਆਂ ਜੇਤੂ ਇਤਹਾਦੀ ਤਾਕਤਾਂ ਅਤੇ ਹੰਗਰੀ ਵਿਚਕਾਰ ਵਰਸੇਲਜ਼ ਵਿਚ ਟ੍ਰੀਨਾਨ ਵਿਖੇ ਕੀਤੀ ਗਈ। ਇਸ ਸੰਧੀ ਤੋਂ ਬਾਅਦ ਹੀ ਹੋਰ ਮੁਲਕਾਂ ਵਿਚਕਾਰ ਸੰਧੀਆਂ ਦਾ ਦੌਰ ਚੱਲਿਆ। ਹੰਗਰੀ ਦੇ ਹਿੱਤਾਂ ਦੀ ਪੂਰਤੀ ਵਿਚ ਰੁਕਾਵਟ ਘਰੇਲੂ ਖਿੱਚੋਤਾਣ ਅਤੇ ਬਗ਼ਾਵਤ ਕਾਰਨ ਹੀ ਹੋਈ ਸੀ। ਆਸਟ੍ਰੀਆ-ਹੰਗਰੀ ਰਾਜਸ਼ਾਹੀ 1918 ਦੀਆਂ ਘਟਨਾਵਾਂ ਤੋਂ ਬਾਅਦ ਲਗਭਗ ਖ਼ਤਮ ਹੋ ਚੁੱਕੀ ਸੀ ਅਤੇ ਸੇਂਟ ਜਰਮਨ ਦੀ ਸੰਧੀ ਨੇ ਹੰਗਰੀ ਨੂੰ ਆਸਟ੍ਰੀਆ ਤੋਂ ਆਜ਼ਾਦ ਇਕ ਮੁਲਕ ਦੀ ਹੈਸੀਅਤ ਦੇ ਦਿੱਤੀ ਸੀ। ਹੁਣ ਟ੍ਰੀਨਾਨ ਵਿਖੇ ਇਤਿਹਾਦੀਆਂ ਦਾ ਤਿੰਨ ਧਿਰੀ ਸੰਧੀ ਨੇ ਫੈਸਲੇ ਦੀ ਮੁੱਖ ਮਦ ਮੁਤਾਬਕ ਦੇਸ਼ ਦੀ ਵੰਡ ਦਾ ਕੰਮ ਕਰਨਾ ਸੀ। ਹੰਗਰੀ ਲਈ ਬਹੁਤ ਕਰੜੀਆਂ ਸ਼ਰਤਾਂ ਰੱਖੀਆਂ ਗਈਆਂ। ਹਾਰੀਆਂ ਹੋਈਆਂ ਤਾਕਤਾਂ ਵਿਚੋਂ ਸਭ ਤੋਂ ਵੱਧ ਖੇਤਰ ਹੰਗਰੀ ਨੂੰ ਛੱਡਣਾ ਪਿਆ। ਕਾਨਫ਼ਰੰਸ ਵਿਚ ਆਏ ਹੰਗਰੀ ਦੇ ਨੁਮਾਇੰਦਿਆਂ ਨੇ ਵਿਰੋਧ ਕਰਨ ਤੋਂ ਬਾਅਦ ਇਸ ਫ਼ੈਸਲੇ ਨੂੰ ਮੰਨ ਲਿਆ। ਟਰਾਂਸਿਲਵੇਨੀਆ ਅਤੇ ਕੁਝ ਹੋਰ ਇਲਾਕੇ ਰੁਮਾਨੀਆ ਨੂੰ ਅਤੇ ਦੱਖਣੀ ਹੰਗਰੀ ਦਾ ਬਹੁਤ ਸਾਰਾ ਹਿੱਸਾ ਯੂਗੋਸਲਾਵੀਆ ਨੂੰ ਮਿਲ ਗਿਆ। ਉੱਤਰ ਵੱਲੋਂ ਸਲੋਵਾਕੀਆ ਅਤੇ ਰੁਥੇਨੀਆ ਇਲਾਕੇ ਅਲਗ ਕਰਕੇ ਚੈਕੋਸਲੋਵਾਕੀਆ ਦੇਸ਼ ਬਣਾ ਦਿੱਤਾ। ਪੱਛਮੀ ਹੰਗਰੀ ਤੋਂ ਬਰਗਨਲੈਂਡ ਆਸਟ੍ਰੀਆ ਨੂੰ ਸੌਂਪ ਦਿੱਤਾ ਗਿਆ। ਨਤੀਜੇ ਵਜੋਂ 125,000 ਵ. ਮੀਲ ਖੇਤਰ ਦਾ ਹੰਗਰੀ ਇਸ ਸੰਧੀ ਮਗਰੋਂ 35,900 ਵ. ਮੀਲ ਹੀ ਰਹਿ ਗਿਆ। ਇਸਦੇ ਨਾਲ 21 ਕਰੋੜ ਆਬਾਦੀ ਇਸ ਤਬਦੀਲੀ ਕਾਰਨ ਸਿਰਫ $7\frac{1}{2}$ ਕਰੋੜ ਰਹਿ ਗਈ। ਇਸਦੇ ਵਪਾਰਕ ਬੇੜੇ ਨੂੰ ਜ਼ਬਤ ਕਰ ਲਿਆ ਗਿਆ ਅਤੇ ਫ਼ੌਜੀਆਂ ਦੀ ਗਿਣਤੀ ਵੀ 35,000 ਤੱਕ ਸੀਮਤ ਕਰ ਦਿੱਤੀ ਗਈ। ਉਦਯੋਗਿਕ ਪਖੋਂ ਵੀ ਹੰਗਰੀ ਨੂੰ ਬਹੁਤ ਨੁਕਸਾਨ ਹੋਇਆ ਇਸ ਸੰਧੀ ਨਾਲ ਹੰਗਰੀ ਨੂੰ ਕਿਸੇ ਕੋਲੋਂ ਵੀ ਕੋਈ ਲਾਭ ਨਾ ਹੋਇਆ।

ਹ. ਪੁ.–ਐਨ. ਬ੍ਰਿ. ਮਾ. 10 : 114; ਐਨ. ਅਮੇ. 27 : 96

**ਟ੍ਰੀਨੀਅਨ ਸਾਗਰ** : ਰੂਮਸਾਗਰ ਦਾ ਇਹ ਇੱਕ ਹਿੱਸਾ ਹੈ ਜਿਹੜਾ ਇਟਲੀ ਦੇ ਪੱਛਮੀ ਤੱਟ ਅਤੇ ਕਾਰਸਿਕਾ ਸਾਰਡੀਨੀਆ, ਸਿਸਲੀ ਦੇ ਟਾਪੂਆਂ ਦੇ ਵਿਚਕਾਰ ਫੈਲਿਆ ਹੋਇਆ ਹੈ। ਇਸ ਦਾ ਖੇਤਰ 76900 ਵ. ਕਿ. ਮੀ. (60,000 ਵ. ਮੀਲ) ਹੈ। ਉੱਤਰ ਪੱਛਮ ਵੱਲ ਇਹ ਟਸਕਨ ਦੀਪ ਸਮੂਹ ਰਾਹੀਂ ਲਗੂਰੀਅਨ ਸਾਗਰ ਨਾਲ ਅਤੇ ਦੱਖਣ ਪੂਰਬ ਵੱਲ ਮਸੀਨਾ ਜਲਡਮਰੂ ਰਾਹੀਂ ਆਈਓਨੀਅਨ ਸਾਗਰ ਨਾਲ ਜੁੜਿਆ ਹੋਇਆ ਹੈ। ਨੇਪਲਜ਼ ਦੀ ਖਾੜੀ ਅਤੇ ਗਾਇਟਾ ਸਲਰਨੋ ਪੋਲੀਕਾਸਟਰੋ ਅਤੇ ਸਾਨਟੀਉਫੇਮੀਆ ਇਸ ਦੀਆਂ ਪ੍ਰਮੁੱਖ ਸੰਕੀਰਣ ਖਾੜੀਆਂ ਹਨ। ਸਾਗਰ ਦੇ ਅੰਦਰਵਾਰ ਉੱਤਰ ਵੱਲ ਨੂੰ ਐਲਬਾ ਸਹਿਤ ਟਸਕਨ ਦੀਪ-ਸਮੂਹ ਅਤੇ ਪੂਰਬ ਅਤੇ ਦੱਖਣ-ਪੂਰਬ ਵੱਲ ਏਓਲਿਏ ਦੀਪ ਪੈਂਦੇ ਹਨ। ਨੇਪਲਜ਼, ਸਲਰਨੋ ਪਾੱਟਸਵਾੱਲੀ, ਚੀਵੀਟਾਵੈਕਯਾ ਅਤੇ ਪਾਲਰਮੋ ਇਸ ਸਾਗਰ ਦੀਆਂ ਮਸ਼ਹੂਰ ਬੰਦਰਗਾਹਾਂ ਹਨ।

ਹ. ਪੁ.-ਐਨ. ਬ੍ਰਿ. ਮਾ. 10 : 224; ਹਿੰ. ਵਿ. ਕੋ. 5 : 147

**ਟ੍ਰੀਨੀਦਾਦੇ ਕੋਏਲਹੋ, ਜ਼ੋਸੈ ਫ੍ਰਾਂਸਿਸਕੋ** : ਇਸ ਲੇਖਕ ਦਾ ਜਨਮ 18 ਜੂਨ, 1861 ਨੂੰ ਪੁਰਤਗਾਲ ਵਿਚ ਮੋਜ਼ਾਡੂਰੋ (Mazadowro) ਵਿਖੇ ਹੋਇਆ। ਇਹ ਆਪਣੇ ਪ੍ਰਾਂਤ ਦੀਆਂ ਨਿੱਕੀਆਂ ਕਹਾਣੀਆਂ ਕਾਰਨ ਬਹੁਤ ਪ੍ਰਸਿੱਧ ਹੋਇਆ ਜਿਨ੍ਹਾਂ ਵਿਚੋ ਵਧੇਰੀਆਂ ਇਸਦੀ ਜੁਆਨੀ ਸਮੇਂ ਦੁਰੇਡੇ ਅਤੇ ਪ੍ਰਾਕ੍ਰਿਤਕ ਪੇਂਡੂ ਮਾਹੌਲ ਵਿਚੋਂ ਮਿਥੀਆਂ ਗਈਆਂ।

ਸੰਨ 1885 ਵਿਚ ਕੋਇੰਬਰਾ ਯੂਨੀਵਰਸਿਟੀ ਤੋਂ ਗ੍ਰੈਜੂਏਸ਼ਨ ਕਰਨ ਉਪਰੰਤ ਕਾਨੂੰਨੀ ਮਹਿਕਮੇ ਵਿਚ ਕੰਮ ਕੀਤਾ। ਸੰਨ 1890 ਤੋਂ ਲੈ ਕੇ ਸੰਨ 1907 ਵਿਚ ਆਪਣੀ ਰਿਟਾਇਰਮੈਂਟ ਤੀਕ ਇਹ ਲਿਸਬਨ ਵਿਖੇ ਮੈਜਿਸਟ੍ਰੇਟ ਰਿਹਾ। ਇਹ ਆਪਣੀਆਂ ਕਹਾਣੀਆਂ ਦੀ ਇਕੋ ਪੁਸਤਕ 'ਮਾਈ ਲਵਜ਼' (1891) ਕਾਰਨ ਬਹੁਤ ਪ੍ਰਸਿੱਧ ਹੋਇਆ।

9 ਜੂਨ, 1908 ਨੂੰ ਲਿਸਬਨ ਵਿਖੇ ਇਸਨੇ ਆਤਮ ਹੱਤਿਆ ਕਰ ਲਈ।

ਹ. ਪੁ.-ਐਨ. ਬ੍ਰਿ. ਮਾ. 10 : 124

**ਟ੍ਰੀਮੈਟੋਡਾ** : ਵੇਖੋ, ਚਪਟੇ ਵਰਮ

**ਟ੍ਰੀਰ** : ਪੱਛਮੀ-ਜਰਮਨੀ ਦਾ ਇਹ ਇਕ ਪ੍ਰਸਿੱਧ ਪ੍ਰਾਚੀਨ ਸ਼ਹਿਰ ਹੈ ਜਿਸ ਦੀ ਇਤਿਹਾਸਕ ਤੌਰ ਤੇ, ਰਾਜਨੀਤਿਕ, ਧਾਰਮਿਕ ਅਤੇ ਸਭਿਆਚਾਰਕ ਪੱਖੋਂ ਬਹੁਤ ਮਹੱਤਤਾ ਰਹੀ ਹੈ। ਇਹ ਲਕਸਮਬਰਗ ਦੀ ਸਰਹੱਦ ਦੇ ਨੇੜੇ ਮਿਨਟਸ ਸ਼ਹਿਰ ਦੇ 120 ਕਿ. ਮੀ. (75 ਮੀਲ) ਦੱਖਣ ਪੱਛਮ ਵੱਲ ਮੋਜ਼ੈਲ ਦਰਿਆ ਦੇ ਸੱਜੇ ਕੰਢੇ ਉੱਤੇ ਵਸਿਆ ਹੋਇਆ ਹੈ। ਟ੍ਰੈਵਰੀ ਨਾਂ ਦੇ ਇਕ ਜਰਮਨ ਕਬੀਲੇ ਦਾ ਇਸ ਸ਼ਹਿਰ ਦੇ ਸਥਾਨ ਤੇ ਇਕ ਮੰਦਰ (ਲ. 400 ਈ. ਪੂ.) ਹੁੰਦਾ ਸੀ। ਇਸ ਰੋਮਨੀ ਸ਼ਹਿਰ ਦੀ ਨੀਂਹ ਸ਼ਹਿਨਸ਼ਾਹ ਅਗਸਟਸ ਨੇ ਲਗਭਗ 15 ਈ. ਪੂ. ਦੌਰਾਨ ਰੱਖੀ।

ਚੌਰਾਹੇ ਉਪਰ ਸਥਿਤ ਹੋਣ ਕਾਰਨ, ਇਸ ਸ਼ਹਿਰ ਨੇ ਇਸ ਤਜਾਰਤੀ ਅਤੇ ਪ੍ਰਬੰਧਕੀ ਕੇਂਦਰ ਵਜੋਂ ਬਹੁਤ ਤੇਜ਼ ਰਫਤਾਰ ਨਾਲ ਤਰੱਕੀ ਕੀਤੀ। ਇਹ ਦੂਜੀ ਸਦੀ ਵਿਚ ਰੋਮਨ ਗਾਲ ਦੀ ਇਕ ਬੈਲਗੀ ਡਵੀਜ਼ਨ ਦੀ ਰਾਜਧਾਨੀ, ਤੀਜੀ ਸਦੀ ਵਿਚ ਇਕ ਸਾਮਰਾਜੀ ਸਦਰ-ਮੁਕਾਮ ਬਣਿਆ ਤੇ ਮਗਰੋਂ ਇਸ ਸ਼ਹਿਰ ਦਾ ਨਾਂ ਟੈਰੇਵੇਰਿਸ ਹੋ ਗਿਆ ਅਤੇ ਇਹ ਗਾਲ ਅਤੇ ਬਰਤਾਨੀਆ ਦੇ ਸ਼ਹਿਨਸ਼ਾਹ ਦਾ ਸਦਰ-ਮੁਕਾਮ ਬਣਿਆ। ਇਸ ਤੋਂ ਪਿਛੋਂ ਚੌਥੀ ਸਦੀ ਵਿਚ ਇਹ ਬਿਸ਼ਪ ਦੇ ਅਧਿਕਾਰ ਖੇਤਰ ਵਿਚ ਆ ਗਿਆ। ਸੰਨ 815 ਵਿਚ ਟ੍ਰੀਰ ਨੂੰ ਪ੍ਰਮੁੱਖ ਪਾਦਰੀ ਹਲਕਾ ਬਣਾ ਦਿੱਤਾ ਗਿਆ। ਸੰਨ 1473 ਤੋਂ 1797 ਤੱਕ ਇਹ ਸ਼ਹਿਰ ਇਕ ਤਜਾਰਤੀ ਅਤੇ ਸਭਿਆਚਾਰਕ ਕੇਂਦਰ ਵਜੋਂ ਬਹੁਤ ਪ੍ਰਫੁੱਲਤ ਹੋਇਆ ਜਿੱਥੇ ਉਸ ਸਮੇਂ ਇਕ ਯੂਨੀਵਰਸਿਟੀ ਵੀ ਹੁੰਦੀ ਸੀ। ਸੰਨ 1797 ਵਿਚ ਇਹ ਸ਼ਹਿਰ ਫ਼ਰਾਂਸੀਸੀਆਂ ਦੇ ਕਬਜ਼ੇ ਵਿਚ ਚਲਾ ਗਿਆ ਅਤੇ 1801 ਵਿਚ ਰਸਮੀ ਤੌਰ ਤੇ ਫ਼ਰਾਂਸੀਸੀਆਂ ਦੇ ਰਾਜ ਵਿਚ ਸ਼ਾਮਲ ਕਰ ਲਿਆ ਗਿਆ। ਸੰਨ 1815 ਵਿਚ ਇਹ ਪਰੂਸ਼ੀਆ ਦੇ ਹੱਥਾਂ ਵਿਚ ਚਲਾ ਗਿਆ। ਉਨ੍ਹੀਵੀਂ ਸਦੀ ਦੌਰਾਨ ਇਸ ਸ਼ਹਿਰ ਦਾ ਬਹੁਤ ਤੇਜ਼ੀ ਨਾਲ ਵਿਕਾਸ ਹੋਇਆ। ਪਹਿਲੇ ਵਿਸ਼ਵ-ਯੁੱਧ ਤੋਂ ਪਿਛੋਂ ਇਸ ਉੱਤੇ ਫ਼ਰਾਂਸੀਸੀਆਂ ਦਾ ਕਬਜ਼ਾ ਫਿਰ ਹੋ ਗਿਆ ਅਤੇ ਇਸ ਦਾ ਬਹੁਤ ਭਾਰੀ ਨੁਕਸਾਨ ਹੋਇਆ। ਸੰਨ 1946 ਤੋਂ ਪਿਛੋਂ ਇਸ ਸ਼ਹਿਰ ਨੇ ਤਜਾਰਤੀ ਅਤੇ ਸਭਿਆਚਾਰਕ ਕੇਂਦਰ ਵਜੋਂ ਫਿਰ ਬਹੁਤ ਤਰੱਕੀ ਕੀਤੀ।

ਦੂਜੇ ਵਿਸ਼ਵ ਯੁੱਧ ਦੀ ਭਾਰੀ ਬੰਬਾਰੀ ਕਾਰਨ ਭਾਵੇਂ ਇਸ ਸ਼ਹਿਰ ਦਾ ਬਹੁਤ ਨੁਕਸਾਨ ਹੋਇਆ ਸੀ, ਫਿਰ ਵੀ ਇਹ ਸ਼ਹਿਰ ਰੋਮਨ ਅਤੇ ਮੱਧਕਾਲੀ ਇਮਾਰਤਾਂ ਦਾ ਇਕ ਅਮੀਰ ਖ਼ਜ਼ਾਨਾ ਹੈ। ਇਨ੍ਹਾਂ ਵਿਚੋਂ ਪੋਰਟਾ ਨਿਗਰਾ ਤੀਜੀ ਜਾਂ ਚੌਥੀ ਸਦੀ ਦਾ ਬਣਿਆ ਇਕ ਕਿਲਾਬੰਦ ਸ਼ਹਿਰੀ ਦਰਵਾਜ਼ਾ; ਚੌਥੀ ਸਦੀ ਦੇ ਬਣੇ ਇਸ਼ਨਾਨ-ਘਰਾਂ ਦੀਆਂ ਨੀਂਹਾਂ, ਲਗਭਗ 100 ਈ. ਦਾ ਬਣਿਆ ਐਂਫ਼ੀਥੀਏਟਰ (ਗੋਲ ਰੋਮਨ ਅਖਾੜਾ) ਅਤੇ ਇਕ ਸ਼ਾਹੀ ਮਹਿਲ ਬਹੁਤ ਹੀ ਪ੍ਰਸਿੱਧ ਹਨ। ਇਨ੍ਹਾਂ ਤੋਂ ਬਿਨਾਂ ਇਥੇ ਇਕ ਪ੍ਰਸਿੱਧ ਮੁੱਖ ਗਿਰਜਾ ਹੈ ਜਿਸਨੂੰ ਲਗਭਗ 550 ਈ. ਵਿਚ ਬਣਾਇਆ ਗਿਆ ਸੀ। ਇਸ ਗਿਰਜੇ ਵਿਚ ਵਧ ਵਰਣਨਯੋਗ ਨਿਸ਼ਾਨੀ 'ਹੋਲੀ ਕੋਟ ਆਫ਼ ਟ੍ਰੀਵਜ਼' (ਇਕ ਸੀਣ-ਰਹਿਤ ਪੁਸ਼ਾਕ) ਹੈ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਪੁਸ਼ਾਕ ਈਸਾ ਮਸੀਹ ਨੇ ਪਹਿਨੀ ਸੀ। ਚਰਚ ਆਫ਼ ਅਵਰ ਲੇਡੀ (1235-70) ਅਤੇ ਸੇਂਟ ਮੈਥੀਆਸ (1127-60) ਦਾ ਐਬੇ ਚਰਚ ਅਤੇ ਸੇਂਟ ਪਾਊਲਿਨ (1734-57) ਦੀ ਇਕ ਬੈਰੋਕ ਚਰਚ ਇਥੋਂ ਦੇ ਪ੍ਰਸਿੱਧ ਗਿਰਜੇ ਹਨ।

ਦੇਸ਼ ਦੀ ਪੱਛਮੀ ਸਰਹੱਦ ਉਪਰ ਇਹ ਜਲ-ਥਲੀ ਆਵਾਜਾਈ ਦਾ ਪ੍ਰਸਿੱਧ ਕੇਂਦਰ ਹੈ। ਇਹ ਆਲੇ-ਦੁਆਲੇ ਦੇ ਇਲਾਕੇ (ਵਿਸ਼ੇਸ਼ ਤੌਰ ਤੇ ਸ਼ਰਾਬ) ਦਾ ਵਪਾਰਕ ਕੇਂਦਰ ਹੈ। ਇਥੇ ਬੀਅਰ, ਤਮਾਕੂ ਦੀਆਂ ਵਸਤਾਂ, ਸੂਤੀ ਕੱਪੜਾ, ਚਮੜੇ ਦੀਆਂ ਵਸਤਾਂ ਅਤੇ ਮਸ਼ੀਨਰੀ ਤਿਆਰ ਕਰਨ ਦੇ ਉਦਯੋਗ ਵਿਕਸਿਤ ਹਨ।

ਆਧੁਨਿਕ ਯੁੱਗ ਵਿਚ ਇਨ੍ਹਾਂ ਸਭ ਗੱਲਾਂ ਤੋਂ ਉੱਪਰ ਇਸ ਸ਼ਹਿਰ ਨੂੰ ਜਗਤ ਪ੍ਰਸਿੱਧ ਮਹਾਨ ਜਰਮਨ ਸਿਆਸੀ ਦਾਰਸ਼ਨਿਕ ਅਤੇ ਸਮਾਜਵਾਦੀ ਕਾਰਲ ਮਾਰਕਸ ਦੇ ਜਨਮ-ਸਥਾਨ ਹੋਣ ਦਾ ਵੀ ਮਾਣ ਪ੍ਰਾਪਤ ਹੈ।

ਆਬਾਦੀ – 94,683 (1983)

49° 45' ਉ. ਵਿੱਥ.; 6° 38' ਪੂ. ਲੰਬ.

ਹ. ਪੁ. -ਐਨ. ਬ੍ਰਿ. ਮਾ. 11: 922; ਐਨ. ਅਮੇ. 27 : 100

**ਟ੍ਰੀਲਸ਼, ਅਰਨਸਟ** : ਜਰਮਨੀ ਦੇ ਇਸ ਵਿਦਵਾਨ, ਧਰਮ ਸ਼ਾਸਤਰੀ ਅਤੇ ਫ਼ਿਲਾਸਫ਼ਰ ਦਾ ਜਨਮ ਔਕਸਬੁਰਕ ਦੇ ਨੇੜੇ ਹੌਂਸਟੈਟਨ (Haunstetten) ਵਿਖੇ 17 ਫ਼ਰਵਰੀ, 1865 ਨੂੰ ਹੋਇਆ। ਇਸ ਨੇ ਐਰਲਾਂਗਐਨ, ਗੱਟਿੰਗਐਨ ਅਤੇ ਬਰਲਿਨ ਦੀਆਂ ਯੂਨੀਵਰਸਿਟੀਆਂ ਵਿਚੋਂ ਧਰਮ-ਵਿਦਿਆ ਦਾ ਅਧਿਐਨ ਕੀਤਾ। ਪਿਛੋਂ ਗਟਿੰਗਐਨ ਵਿਖੇ ਲੈਕਚਰਾਰ ਲੱਗ ਗਿਆ। ਸੰਨ 1892 ਵਿਚ ਇਹ ਬੋਨ ਵਿਖੇ ਵਿਸ਼ੇਸ਼ ਪ੍ਰੋਫ਼ੈਸਰ ਨਿਯੁਕਤ ਹੋਇਆ ਤੇ ਦਰਸ਼ਨੇਵਾਦੀ

ਧਰਮ-ਸ਼ਾਸਤਰੀ ਵਜੋਂ ਪ੍ਰਸਿੱਧ ਹੋ ਗਿਆ। ਇਸ ਉਪਰ ਡਿਲਥੀ ਰਿਕਰਟ ਅਤੇ ਮੈਕਸ ਵੈਬਰ ਦਾ ਬਹੁਤ ਪ੍ਰਭਾਵ ਪਿਆ। ਉਨ੍ਹਾਂ ਵਾਂਗ ਇਸ ਦੀ ਧਾਰਨਾ ਸੀ ਕਿ ਇਤਿਹਾਸਕ ਅਧਿਐਨ ਦੇ ਤਰੀਕੇ ਅਤੇ ਨਿਯਮ ਕੁਦਰਤੀ ਵਿਗਿਆਨ ਤੋਂ ਵੱਖਰੇ ਹਨ। ਸੰਨ 1894 ਵਿਚ ਇਹ ਹਾਈਡੈਲਬਰਗ ਵਿਖੇ ਧਰਮ-ਸ਼ਾਸਤਰ ਦਾ ਪ੍ਰੋਫ਼ੈਸਰ ਲੱਗ ਗਿਆ। ਸੰਨ 1915 ਵਿਚ ਇਹ ਬਰਲਿਨ ਦਰਸ਼ਨ-ਸ਼ਾਸਤਰ ਦਾ ਪ੍ਰੋਫ਼ੈਸਰ ਨਿਯੁਕਤ ਹੋ ਗਿਆ ਜਿਥੇ ਇਹ ਸੰਨ 1923 ਤੱਕ ਰਿਹਾ। ਹਾਈਡੈਲਬਰਗ ਵਿਖੇ ਨੌਕਰੀ ਦੌਰਾਨ ਇਹ ਬਾਡੇਨ ਅਪਰ ਹਾਊਸ ਦਾ ਮੈਂਬਰ ਵੀ ਰਿਹਾ ਅਤੇ ਬਰਲਿਨ ਵਿਖੇ ਪ੍ਰਸ਼ਾ ਲੈਂਡਟੇਗ ਦਾ ਮੈਂਬਰ ਰਿਹਾ। ਕਾਫੀ ਸਮਾਂ ਇਹ ਧਾਰਮਿਕ ਮਾਮਲਿਆਂ ਦਾ ਅਧਿਐਨ ਸਕੱਤਰ ਰਿਹਾ। ਟ੍ਰੀਲਸ਼ ਦੀਆਂ ਵਧੇਰੀਆਂ ਪ੍ਰਕਾਸ਼ਨਾਵਾਂ ਉਸ ਦੀ ਸਭ ਤੋਂ ਉੱਤਮ ਰਚਨਾ 'Die Sozcallehren der christlichen Kirchen und gruppers' (1912) ਅੰਗਰੇਜ਼ੀ ਅਨੁਵਾਦ 'ਦੀ ਸੋਸ਼ਲ ਟੀਚਿੰਗ ਆੱਫ਼ ਦੀ ਕ੍ਰਿਸ਼ਚਨੀਅਨ ਚਰਚਿਜ਼ 1931' ਵਿਚ ਉਪਲੱਬਧ ਹਨ। ਇਸ ਦੀਆਂ ਬਹੁਤ ਸਾਰੀਆਂ ਕ੍ਰਿਤਾਂ 'Gesammelte Schriften' (4 ਜਿਲਦਾਂ, 1922-25) ਵਿਚ ਸੰਗ੍ਰਹਿ ਕੀਤੀਆਂ ਮਿਲਦੀਆਂ ਹਨ।

ਹ.ਪੁ.-ਐਨ. ਬ੍ਰਿ. ਮਾ. 10 : 135; ਚੈਂਬ. ਐਨ. 13 : 793

**ਟ੍ਰੀਲੌਨੀ, ਐਡਵਰਡ ਜਾਨ** : ਇਹ ਇਕ ਅੰਗਰੇਜ਼ ਲੇਖਕ ਅਤੇ ਉੱਘਾ ਸੈਲਾਨੀ ਸੀ ਜਿਸ ਨੇ ਆਪਣੇ ਦੋਸਤਾਂ ਬਾਇਰਨ ਅਤੇ ਸ਼ੈਲੇ ਨੂੰ ਆਪਣੀਆਂ ਰਚਨਾਵਾਂ ਵਿਚ ਬੜੀ ਖ਼ੂਬਸੂਰਤੀ ਨਾਲ ਪੇਸ਼ ਕੀਤਾ ਹੈ। ਇਸ ਦਾ ਜਨਮ 13 ਨਵੰਬਰ, 1792 ਨੂੰ ਲੰਡਨ ਵਿਖੇ ਇਕ ਉੱਘੇ ਪਰਿਵਾਰ ਵਿਚ ਹੋਇਆ। ਬ੍ਰਿਸਟਲ ਵਿਚ ਪੜ੍ਹਦੇ ਸਮੇਂ ਇਹ ਸਕੂਲ ਤੋਂ ਭੱਜ ਨਿਕਲਿਆ ਸੀ। 13 ਸਾਲਾਂ ਦੀ ਉਮਰ ਵਿਚ ਇਹ ਰੱਾਇਲ ਨੇਵੀ ਵਿਚ ਭਰਤੀ ਹੋ ਗਿਆ ਸੀ। ਨੇਵੀ ਦੇ ਇਸ ਤਜਰਬੇ ਦੇ ਆਧਾਰ ਤੇ ਇਸ ਨੇ ਆਪਣੀ ਰੋਮਾਂਚਿਕ ਰਚਨਾ 'ਐਡਵੈਂਚਰਜ਼ ਆਫ਼ ਏ ਯੰਗਰ ਸਨ' (1831) ਪ੍ਰਕਾਸ਼ਿਤ ਕੀਤੀ। ਸੰਨ 1822 ਵਿਚ ਟ੍ਰੀਲੌਨੀ ਦੀ ਸ਼ੈਲੇ ਅਤੇ ਬਾਇਰਨ ਨਾਲ ਦੋਸਤੀ ਹੋ ਗਈ। ਲਿਵੋਰਨੋ ਵਿਖੇ ਸ਼ੈਲੇ ਦੇ ਡੁੱਬ ਕੇ ਮਰ ਜਾਣ ਦਾ ਇਸ ਦੇ ਮਨ ਉੱਤੇ ਬਹੁਤ ਹੀ ਦੁਖਦਾਈ ਅਸਰ ਹੋਇਆ। ਸੰਨ 1823 ਵਿਚ ਇਹ ਬਾਇਰਨ ਨਾਲ ਯੂਨਾਨ ਦੀ ਆਜ਼ਾਦੀ ਦੇ ਘੋਲ ਵਿਚ ਮਦਦ ਕਰਨ ਲਈ ਉੱਥੇ ਗਿਆ। ਸੰਨ 1833 ਤੋਂ 1835 ਤੱਕ ਇਹ ਸੰਯੁਕਤ ਰਾਜ ਅਮਰੀਕਾ ਵਿਚ ਸੈਰ-ਸਪਾਟਾ ਕਰਦਾ ਰਿਹਾ। ਇਹ ਬੇਸ਼ੁਮਾਰ ਗੁਣਾਂ ਦਾ ਧਾਰਨੀ ਅਤੇ ਲੰਡਨ ਵਿਚ ਹਰਮਨ ਪਿਆਰਾ ਹੋਂਦਿਆਂ ਹੋਇਆਂ ਵੀ ਇਹ ਆਪਣਾ ਇਕ ਗੁਣ ਵੀ ਚੰਗਾ ਚਮਕਾ ਅਤੇ ਲਿਸ਼ਕਾ ਨਹੀਂ ਸਕਿਆ। 'ਰਿਕਾਰਡਜ਼ ਆੱਫ਼ ਸ਼ੈਲੇ ਬਾਇਰਨ ਐਂਡ ਦੀ ਆੱਥਰ' (1878) ਇਸ ਦੀ ਉੱਤਮ ਰਚਨਾ ਹੈ। ਇਸ ਦੀ ਮੌਤ 13 ਅਗਸਤ, 1881 ਨੂੰ ਸਸੈਕਸ ਵਿਚ ਸਾਂਪਟਿੰਗ ਵਿਖੇ ਹੋਈ। ਇਸ ਦੀ ਕਬਰ ਸ਼ੈਲੇ ਦੀ ਕਬਰ ਦੇ ਨਾਲ ਹੈ ਜਿਹੜੀ ਇਸ ਨੇ 1822 ਵਿਚ ਸ਼ੈਲੇ ਦੇ ਦਫ਼ਨਾਏ ਜਾਣ ਸਮੇਂ ਚੁਣੀ ਸੀ।

ਹ. ਪੁ.-ਚੈਂਬ. ਐਨ. 13 : 776; ਐਨ. ਬ੍ਰਿ. ਮਾ. 10 : 108

**ਟਰੁੱਕ ਦੀਪ ਸਮੂਹ** : ਪੱਛਮੀ ਸ਼ਾਂਤ ਮਹਾਂਸਾਗਰ ਵਿਚ ਗਿਲਬਰਟ ਦੇ ਟਰਾਵਾ ਟਾਪੂ ਤੋਂ 2400 ਕਿ. ਮੀ. ਪੱਛਮ ਵਿਚ ਕੇਂਦਰੀ ਕੈਰਾਲਾਈਨ ਟਾਪੂਆਂ ਦਾ ਇਹ ਵੱਖਰਾ ਟਾਪੂ-ਸਮੂਹ ਹੈ ਅੱਜਕਲ੍ਹ ਇਹ ਫੈਡਰੇਟਿਡ ਸਟੇਟਸ ਆਫ਼ ਮਾਈਕ੍ਰੋਨੇਸ਼ੀਆ ਵਿਚ ਸ਼ਾਮਲ ਹੈ।

ਇਸ ਟਾਪੂ-ਸਮੂਹ ਵਿਚ ਕੁੱਲ ਗਿਆਰਾਂ ਟਾਪੂ ਹਨ ਜਿਨ੍ਹਾਂ ਵਿਚੋਂ ਡਊਬਲਾਨ, ਮੋਅਨ, ਫ਼ੇਫਾਨ, ਯੂਮਾਨ ਵਰਣਨਯੋਗ ਹਨ। ਇਨ੍ਹਾਂ ਵੱਡੇ ਅਤੇ ਛੋਟੇ ਸਾਰੇ ਟਾਪੂਆਂ ਦਾ ਕੁੱਲ ਰਕਬਾ 116 ਵ. ਕਿ. ਮੀ. ਹੈ ਅਤੇ ਇਹ 461,000 ਵ. ਕਿ. ਮੀ. (180,000 ਵ. ਮੀਲ) ਸਮੁੰਦਰੀ ਖੇਤਰ ਅੰਦਰ ਫੈਲੇ ਹੋਏ ਹਨ।

ਇਹ ਸਾਰੇ ਟਾਪੂ ਲਾਵੇ ਤੋਂ ਹੋਂਦ ਵਿਚ ਆਏ, ਜਿਹੜੇ ਘੱਟ ਪੇਤਲੀ ਝੀਲ ਵਿਚ ਫੈਲੇ ਹੋਏ ਹਨ। ਇਨ੍ਹਾਂ ਸਾਰਿਆਂ ਦੇ ਆਲੇ-ਦੁਆਲੇ ਮੂੰਗੇ ਦੀ ਵਲਗਣ ਹੈ ਜਿਸ ਵਿਚ ਕਈ ਜਲ-ਦੁਆਰ ਹਨ। ਇਨ੍ਹਾਂ ਵਿਚੋਂ 4 ਵੱਡੇ ਜਲ ਦੁਆਰਾਂ ਵਿਚ ਲੰਗਰਗਾਹਾਂ ਅਤੇ ਆਵਾਜਾਈ ਦੀਆਂ ਪੂਰੀਆਂ ਸਹੂਲਤਾਂ ਮਿਲਦੀਆਂ ਹਨ। ਇਨ੍ਹਾਂ ਟਾਪੂਆਂ ਦਾ ਪਤਾ ਸਪੇਨੀ ਖੋਜੀ ਅਲਵਾਰੋ ਸਾਵੇਡਰਾ ਨੇ ਸੰਨ 1528 ਵਿਚ ਲਾਇਆ ਸੀ। ਬਾਅਦ ਵਿਚ 19 ਵੀਂ ਸਦੀ ਵਿਚ ਵਪਾਰੀ ਅਤੇ ਵੇਲ੍ਹ ਸ਼ਿਕਾਰੀ ਵੀ ਇਧਰ ਆਉਂਦੇ ਰਹੇ। ਸੰਨ 1899 ਵਿਚ ਜਰਮਨਾਂ ਨੇ ਖ਼ਰੀਦਦਾਰੀ ਦੇ ਸਿਲਸਿਲੇ ਵਿਚ ਇਹ ਟਾਪੂ ਖਰੀਦ ਲਏ। ਸੰਨ 1914 ਵਿਚ ਇਹ ਜਾਪਾਨ ਦਾ ਹਿੱਸਾ ਬਣੇ। ਦੂਜੇ ਮਹਾਂਯੁੱਧ ਦੌਰਾਨ ਇਥੇ ਭਾਰੀ ਗਿਣਤੀ ਵਿਚ ਫ਼ੌਜਾਂ ਬਿਠਾਈਆਂ ਗਈਆਂ। ਸੰਯੁਕਤ ਰਾਜ ਨੇ ਵੀ ਇਥੇ ਹਮਲੇ ਕੀਤੇ। ਸੰਨ 1947 ਤੋਂ ਇਹ ਸੰਯੁਕਤ ਰਾਸ਼ਟਰ ਦੇ ਟ੍ਰਸਟ ਖੇਤਰ ਅਤੇ 1979 ਤੋਂ ਮਾਈਕ੍ਰੋਨੇਸ਼ੀਆ ਵਿਚ ਪ੍ਰਸ਼ਾਸਨ ਪੱਖੋਂ ਖ਼ੁਦਮੁਖ਼ਤਾਰੀ ਹਾਸਲ ਕਰ ਚੁੱਕੇ ਹਨ। ਇਥੋਂ ਦੀ ਵਸੋਂ 6 ਵੱਡੇ ਟਾਪੂਆਂ ਉੱਤੇ ਹੀ ਰਹਿੰਦੀ ਹੈ ਜਿਹੜੀ ਮਾਈਕ੍ਰੋਨੇਸ਼ੀਆਈ ਭਾਸ਼ਾ ਬੋਲਦੀ ਹੈ। ਨਾਰੀਅਲ ਇਥੋਂ ਦੀ ਮੁੱਖ ਫ਼ਸਲ ਹੈ। ਇਸ ਤੋਂ ਇਲਾਵਾ ਕੇਲਾ, ਕਸਾਵਾ, ਕਚਾਲੂ, ਨਿਸ਼ਾਸਤੀ ਫ਼ਲ ਇਥੋਂ ਦੀਆਂ ਹੋਰ ਫ਼ਸਲਾਂ ਹਨ।

ਆਬਾਦੀ – 53,700 (1990)

7°27′ ਉ. ਵਿਥ.; 151° 46′ ਪੂ. ਲੰਬ.

**ਟਰੁੱਥ, ਸੋਜੋਰਨਰ** : ਇਹ ਸੰਯੁਕਤ ਰਾਜ ਅਮਰੀਕਾ ਦੀ ਹਬਸ਼ੀ ਧਾਰਮਕ ਨੇਤਾ ਅਤੇ ਸੁਧਾਰਕ ਸੀ ਜਿਸ ਨੇ 19 ਵੀਂ ਸਦੀ ਵਿਚ ਗ਼ੁਲਾਮੀ ਵਿਰੁੱਧ ਅਤੇ ਔਰਤਾਂ ਦੇ ਹੱਕਾਂ ਲਈ ਸ਼ੁਰੂ ਹੋਈਆਂ ਲਹਿਰਾਂ ਵਿਚ ਉੱਘਾ ਹਿੱਸਾ ਪਾਇਆ। ਇਸ ਦਾ ਜਨਮ ਨਿਊਯਾਰਕ ਰਾਜ ਵਿਚ ਅਸਲਟਰ ਕਾਉਂਟੀ ਵਿਖੇ 1797 ਈ. ਵਿਚ ਹੋਇਆ। ਇਸ ਦਾ ਕਾਨੂੰਨੀ ਨਾਂ ਇਸਾਬੇਲਾ ਵਾਨ ਵੈਗਨਰ ਸੀ।



**ਸੋਜੋਰਨਰ ਟਰੁੱਥ**

ਇਹ ਕਈ ਥਾਵਾਂ ਤੇ ਗ਼ੁਲਾਮ ਵਜੋਂ ਕੰਮ ਕਰਦੀ ਰਹੀ। ਸੰਨ 1810 ਅਤੇ 1827 ਦੇ ਵਿਚਕਾਰ ਇਸ ਦੇ 5 ਬੱਚੇ ਪੈਦਾ ਹੋਏ। ਸੰਨ 1827 ਵਿਚ ਰਾਜ ਵਿਚੋਂ ਗ਼ੁਲਾਮੀ ਦੀ ਪ੍ਰਥਾ ਖ਼ਤਮ ਹੋਣ ਤੋਂ ਕੁਝ

ਚਿਰ ਪਹਿਲਾਂ ਇਹ ਇਜ਼ਾਕ ਵਾਨ ਵੈਗਨਰ ਪਾਸ ਵੇਚੀ ਗਈ ਸੀ। ਉਸ ਨੇ ਇਸ ਨੂੰ ਰਿਹਾਅ ਕਰ ਦਿੱਤਾ ਅਤੇ ਇਸਾਬੇਲ ਨੇ ਉਸ ਘਰਾਣੇ ਦਾ ਨਾਂ ਗ੍ਰਹਿਣ ਕਰ ਲਿਆ। ਸੰਨ 1829 ਦੇ ਕਰੀਬ ਇਹ ਆਪਣੇ ਦੋ ਬੱਚਿਆਂ ਸਮੇਤ ਨਿਊਯਾਰਕ ਸ਼ਹਿਰ ਚਲੀ ਗਈ ਅਤੇ ਘਰਾਂ ਵਿਚ ਕੰਮ ਕਰਕੇ ਗੁਜ਼ਾਰਾ ਕਰਦੀ ਰਹੀ।

ਭਾਵੇਂ ਇਸਾਬੈਲਾ ਨੇ ਕੋਈ ਵਿਦਿਆ ਪ੍ਰਾਪਤ ਨਹੀਂ ਕੀਤੀ ਸੀ ਪਰ ਮੁੱਢ ਤੋਂ ਹੀ ਗੈਬੀ ਆਵਾਜ਼ਾਂ ਸੁਣਦੀ ਰਹੀ ਸੀ। ਇਸ ਗੱਲ ਨੂੰ ਇਹ ਆਪਣੇ ਆਪ ਉੱਤੇ ਰੱਬ ਦੀ ਕਿਰਪਾ ਸਮਝਦੀ ਸੀ। ਨਿਊਯਾਰਕ ਵਿਚ ਇਹ ਐਲੀਜਾਹ ਪਾਇਰਸਨ ਦੇ ਸੰਪਰਕ ਵਿਚ ਆ ਕੇ ਧਾਰਮਕ ਮਿਸ਼ਨਰੀ ਬਣ ਗਈ। ਇਹ ਗਲੀਆਂ ਵਿਚ ਪ੍ਰਚਾਰ ਕਰਦੀ ਫਿਰਦੀ ਰਹਿੰਦੀ ਅਤੇ ਫਿਰ ਉਹ ਉਸ ਦੇ ਘਰ ਹੀ ਰਹਿਣ ਲੱਗ ਪਈ। ਸੰਨ 1843 ਵਿਚ ਇਸ ਨੇ ਨਿਊਯਾਰਕ ਛੱਡ ਦਿੱਤਾ ਅਤੇ ਸੋਜੋਰਨਰ ਟਰੁੱਥ ਨਾਂ ਰਖਵਾ ਲਿਆ। ਇਹ ਘਰਾਂ, ਗਲੀਆਂ, ਖੇਤਾਂ, ਚਰਚਾਂ ਅਤੇ ਪਿੰਡ ਦੀਆਂ ਗਲੀਆਂ ਵਿਚ ਬਾਈਬਲ ਦਾ ਸੰਦੇਸ਼ ਅਤੇ ਇਨਸਾਨੀ ਭਾਈਚਾਰੇ ਵਿਚ ਪਿਆਰ ਦਾ ਸੰਦੇਸ਼ ਦੇਣ ਲੱਗ ਪਈ। ਸੰਨ 1850 ਵਿਚ ਇਹ ਪੱਛਮ ਵੱਲ ਚਲੀ ਗਈ ਜਿਥੇ ਬੇਸ਼ੁਮਾਰ ਲੋਕ ਇਸ ਨੂੰ ਸੁਣਨ ਆਉਂਦੇ। ਸੰਨ 1850 ਦੇ ਮੁੱਢ ਵਿਚ ਔਰਤਾਂ ਦੇ ਹੱਕਾਂ ਦੀ ਰਾਖੀ ਲਈ ਚਲਾਏ ਅੰਦੋਲਨ ਵਿਚ ਘੋਲ ਕਰਦੇ ਹੋਏ ਅਤੇ ਦੂਜੀਆਂ ਔਰਤਾਂ ਲੀਡਰਾਂ ਦੇ ਪ੍ਰੇਰਨ ਉੱਤੇ ਇਸ ਨੇ ਆਪਣੀ ਬਾਕੀ ਉਮਰ ਮੱਤਦਾਨ ਲਈ ਬਣੀਆਂ ਸਭਾਵਾਂ ਵਿਚ ਲਾਈ। ਸੰਨ 1850 ਵਿਚ ਇਹ ਬੈਟਲ ਕਰੀਕ ਵਿਚ ਰਹਿਣ ਲੱਗ ਪਈ। ਘਰੇਲੂ ਜੰਗ ਛਿੜ ਪੈਣ ਤੇ ਇਹ ਨੀਗਰੋ ਵਲੰਟੀਅਰਾਂ ਲਈ ਰਸਦ ਦਾ ਪ੍ਰਬੰਧ ਕਰਦੀ ਰਹੀ ਅਤੇ 1864 ਵਿਚ ਵਾਸ਼ਿੰਗਟਨ ਚਲੀ ਗਈ। ਵਾਈਟ ਹਾਊਸ ਵਿਚ ਪ੍ਰੈਜ਼ੀਡੈਂਟ ਇਬਰਾਹਮ ਲਿੰਕਨ ਨੇ ਇਸ ਨੂੰ ਸਨਮਾਨਿਆ। ਉਸੇ ਸਾਲ ਨੈਸ਼ਨਲ ਫ੍ਰੀਡਮੈਨ ਦੀ ਰੀਲੀਫ਼ ਐਸੋਸੀਏਸ਼ਨ ਵਿਚ ਨਿਯੁਕਤੀ ਹੋ ਗਈ ਅਤੇ ਜੀਵਨ ਦਾ ਰਹਿੰਦਾ ਸਮਾਂ ਇਸ ਨੇ ਸਾਰੇ ਉੱਤਰ ਭਰ ਵਿਚ ਪ੍ਰਚਾਰ ਲਈ ਲਾ ਦਿੱਤਾ।

ਹ. ਪੁ.-ਐਨ. ਬ੍ਰਿ. ਮਾ. 4 : 153

**ਟਰੂਸ਼ੀਅਲ ਸਟੇਟਸ** : ਅਰਬ ਪ੍ਰਾਇਦੀਪ ਉਪਰ ਬਰਤਾਨਵੀ ਸੁਰੱਖਿਆ ਅਧੀਨ ਇਹ ਸ਼ੇਖਾਂ ਦੇ ਰਾਜਾਂ ਦਾ ਇਕ ਗਰੁੱਪ ਹੁੰਦਾ ਸੀ। ਸ਼ੇਖਾਂ ਦੇ ਇਹ ਰਾਜ ਫ਼ਰਾਂਸ ਦੀ ਖਾੜੀ ਦੇ ਦੱਖਣੀ ਤੱਟ ਅਤੇ ਓਮਾਨ ਦੀ ਖਾੜੀ ਦੇ ਨਾਲ ਜੁੜੇ ਹੋਏ ਹੁੰਦੇ ਹਨ। 2 ਦਸੰਬਰ, 1971 ਨੂੰ ਟਰੂਸ਼ੀਅਲ ਰਾਜਾਂ ਵਿਚੋਂ 6 ਰਾਜਾਂ ਨੇ ਸੰਯੁਕਤ ਅਰਬ ਐਮੀਰਾਤ ਨਾਂ ਦਾ ਇਕ ਆਜ਼ਾਦ ਦੇਸ਼ ਬਣਾ ਲਿਆ। ਫ਼ਰਵਰੀ, 1972 ਨੂੰ ਰਸ-ਅਲ ਖੈਮਾ ਨਾਂ ਦਾ ਸੱਤਵਾਂ ਰਾਜ ਵੀ ਇਸ ਨਵੇਂ ਰਾਜ ਵਿਚ ਸ਼ਾਮਲ ਹੋ ਗਿਆ। ਆਬੂ ਧਾਬੀ, ਡੁਬਈ, ਸ਼ਾਰਜਾ, ਅਜਮਨ, ਫਜਾਇਰਾ, ਉਮ ਅਲ ਕਾਈਵਾਈਨ ਇਸ ਨਵੇਂ ਰਾਜ ਵਿਚ ਸ਼ਾਮਲ ਹੋਣ ਵਾਲੇ ਮੂਲ ਦੇਸ਼ ਸਨ।

ਸੱਤਵੀਂ ਸਦੀ ਵਿਚ ਇਸ ਇਲਾਕੇ ਉੱਤੇ ਇਸਲਾਮ ਧਰਮ ਦਾ ਬੋਲਬਾਲਾ ਹੋ ਗਿਆ। ਫਿਰ ਸਦੀਆਂ ਤੱਕ ਤਾਂ ਇਸ ਇਲਾਕੇ ਵਿਚ ਖ਼ਾਨਦਾਨੀ ਝਗੜੇ ਹੀ ਚਲਦੇ ਰਹੇ। ਫਿਰ ਕੁਝ ਚਿਰ ਪਿਛੋਂ ਇਥੋਂ ਦੇ ਸਮੁੰਦਰੀ ਡਾਕੂਆਂ ਕਾਰਨ ਇਹ ਤੱਟ ਪਾਇਰੇਟ ਕੋਸਟ ਵਜੋਂ ਜਾਣਿਆ ਜਾਣ ਲੱਗਾ। ਮਗਰੋਂ ਅੰਗਰੇਜ਼ ਕਾਫ਼ੀ ਤਾਕਤ ਫੜ ਗਏ ਅਤੇ ਉਨ੍ਹਾਂ ਨੂੰ ਉਨ੍ਹੀਵੀਂ ਸਦੀ ਵਿਚ ਖ਼ਾਸ ਕਰਕੇ 1802, 1853 ਅਤੇ 1892 ਦੇ ਵਰ੍ਹਿਆਂ ਵਿਚ ਸ਼ੇਖਾਂ ਨਾਲ ਸੰਧੀਆਂ ਕਰਕੇ ਉਨ੍ਹਾਂ ਤੇ ਕਾਫ਼ੀ ਪਾਬੰਦੀਆਂ ਲਾ ਦਿੱਤੀਆਂ ਅਤੇ ਅਖ਼ੀਰ ਨੂੰ ਸਮੁੰਦਰੀ ਡਾਕੇ, ਗੁਲਾਮਾਂ ਦਾ ਵਪਾਰ ਆਦਿ ਖ਼ਤਮ ਕਰ ਦਿੱਤੇ ਗਏ।

ਅਸਲ ਵਿਚ ਸ਼ੇਖ ਹੀ ਕਬੀਲੇ ਦੇ ਸਰਦਾਰ ਹੁੰਦੇ ਸਨ। ਉਹ ਇਕ ਸ਼ਹਿਰ ਤੇ ਰਾਜ ਕਰਦੇ ਹੁੰਦੇ ਸਨ ਅਤੇ ਕਈ ਵਾਰ ਉਨ੍ਹਾਂ ਦੇ ਇਕ ਦੂਜੇ ਨਾਲ ਝਗੜੇ ਵੀ ਹੋ ਜਾਂਦੇ ਸਨ। ਇਸ ਇਲਾਕੇ ਵਿਚ ਅਸਰਦਾਰ ਫ਼ੌਜ ਕੇਵਲ ਅੰਗਰੇਜ਼ਾਂ ਦੀ ਅਗਵਾਈ ਹੇਠ ਚੱਲਣ ਵਾਲੀ 'ਟਰੂਸ਼ੀਅਲ ਕਸਾਊਟਸ' ਸੀ।

ਆਬੂ ਧਾਬੀ ਦੇ ਤੱਟ ਤੋਂ ਦੂਰ ਪਹਿਲੀ ਵਾਰ ਤੇਲ ਮਿਲਣ ਤੋਂ 13 ਸਾਲਾਂ ਪਿਛੋਂ 1971 ਵਿਚ ਬਰਤਾਨੀਆਂ ਫ਼ਾਰਸ ਦੀ ਖਾੜੀ ਦਾ ਇਲਾਕਾ ਛੱਡ ਗਿਆ। ਅੰਗਰੇਜ਼ਾਂ ਨਾਲ ਤੈਅ ਕੀਤੀਆਂ ਪਹਿਲੀਆਂ ਸੰਧੀਆਂ ਨੂੰ ਬਰਤਾਨੀਆ ਅਤੇ ਯੂਨਾਈਟਿਡ ਅਰਬ ਐਮਿਰਿਟਸ ਵਿਚਕਾਰ ਦੋਸਤੀ ਸੰਧੀਆਂ ਵਿਚ ਬਦਲ ਦਿੱਤਾ ਗਿਆ।

ਹ. ਪੁ.-ਐਨ. ਅਮੇ. 27 : 165

**ਟਰੂਹੀਓ** : ਰਾਜ—ਵੈਨਜ਼ੁਏਲਾ ਦਾ ਇਹ ਇਕ ਰਾਜ ਹੈ ਜਿਸ ਦੇ ਪੱਛਮ ਵੱਲ ਮਾਰਾਕੈਬੀ ਝੀਲ ਹੈ। ਇਸ ਦਾ ਕੁੱਲ ਰਕਬਾ 7400 ਕਿ. ਮੀ. (2857 ਵ. ਮੀਲ) ਅਤੇ ਆਬਾਦੀ 520,292 (1990) ਹੈ। ਇਸੇ ਹੀ ਨਾਂ ਦਾ ਸ਼ਹਿਰ ਇਥੋਂ ਦੀ ਰਾਜਧਾਨੀ ਹੈ। ਇਥੋਂ ਦਾ ਵਧੇਰੇ ਰਕਬਾ ਪਹਾੜੀ ਹੈ। ਇਹ ਵੈਨਜ਼ੁਏਲਾ ਦੇ ਅਸਲੀ ਐਂਡੀਅਨ ਰਾਜਾਂ ਵਿਚੋਂ ਇਕ ਹੈ। ਭਾਵੇਂ ਇਸ ਰਾਜ ਵਿਚ ਖੇਤੀ ਕੇਵਲ ਤੰਗ ਵਾਦੀਆਂ ਅਤੇ ਪਹਾੜੀ ਪੌੜੀਆਂ ਉੱਤੇ ਹੀ ਹੁੰਦੀ ਹੈ ਫਿਰ ਵੀ ਇਹ ਖੇਤੀਬਾੜੀ ਵਿਚ ਕਾਫੀ ਅੱਗੇ ਹੈ। ਕਾਫ਼ੀ, ਮੱਕੀ, ਗੰਨਾ, ਕਣਕ, ਤਿਲ, ਲਸਣ ਅਤੇ ਕਸਾਵਾ ਰਾਜ ਦੀਆਂ ਮੁੱਖ ਫ਼ਸਲਾਂ ਹਨ। ਵੀਹਵੀਂ ਸਦੀ ਵਿਚ ਵਲੈਰਾ ਨਾਂ ਦੇ ਸ਼ਹਿਰ ਨੇ ਤਜਾਰਤ ਪੱਖੋਂ ਵਧੇਰੇ ਮਹੱਤਤਾ ਹਾਸਲ ਕੀਤੀ ਹੈ ਫਿਰ ਵੀ ਇਥੋਂ ਦਾ ਰਾਜਧਾਨੀ ਸ਼ਹਿਰ ਟਰੂਹੀਓ ਹੀ ਇਲਾਕੇ ਦੀ ਵੱਡੀ ਮੰਡੀ ਹੈ। ਪੈਨ-ਅਮੈਰਿਕਨ ਅਤੇ ਪ੍ਰੈਸ-ਐਂਡੀਅਨ ਸ਼ਾਹ-ਰਾਹ ਇਸੇ ਰਾਜ ਵਿਚੋਂ ਦੀ ਲੰਘਦੇ ਹਨ।

ਹ. ਪੁ. -ਐਨ. ਬ੍ਰਿ. ਮਾ. 12 : 3

**ਟਰੂਹੀਓ** : ਸ਼ਹਿਰ—ਵੈਨਜ਼ੁਏਲਾ ਦੇ ਇਸੇ ਹੀ ਨਾਂ ਦੇ ਰਾਜ ਦਾ ਰਾਜਧਾਨੀ ਸ਼ਹਿਰ ਹੈ ਜਿਹੜਾ ਕਾਰਡੀਲੈਰਾ ਡੇ ਮੈਰੀਡਾ ਦੇ ਇਕ ਉੱਤਰੀ ਬਾਹਰੀ ਭਾਗ ਉੱਤੇ 805 ਮੀ. (2,640 ਫੁੱਟ) ਦੀ ਉਚਾਈ ਤੇ ਸਥਿਤ ਹੈ। ਇਸ ਸ਼ਹਿਰ ਦੀ ਨੀਂਹ 1556 ਵਿਚ ਰੱਖੀ ਗਈ। ਸੰਨ 1813 ਵਿਚ ਸਪੇਨ ਕੋਲੋਂ ਆਜ਼ਾਦੀ ਪ੍ਰਾਪਤ ਕਰਨ ਲਈ ਮਰ-ਮਿਟਣ ਦਾ ਐਲਾਨ ਆਜ਼ਾਦੀ ਸੰਗਰਾਮੀਏ ਸਾਈਮਨ ਬਾਲੀਵਰ ਨੇ ਇਸੇ ਸ਼ਹਿਰ ਤੋਂ ਕੀਤਾ ਸੀ। ਬਸਤੀਵਾਦੀ ਸਮਿਆਂ ਵੇਲੇ ਇਹ ਟਾਚੀਰਾ ਅਤੇ ਮੈਰੀਡਾ ਵਿਚਕਾਰ ਇਕ ਪ੍ਰਫੁੱਲਤ ਨਿੱਕਾ ਜਿਹਾ ਸਟੇਸ਼ਨ ਹੁੰਦਾ ਸੀ। ਆਕਾਰ ਅਤੇ ਤਜਾਰਤੀ ਮਹੱਤਤਾ ਪੱਖੋਂ ਵਲੈਰਾ ਸ਼ਹਿਰ ਅੱਜਕਲ੍ਹ ਇਸ ਨਾਲੋਂ ਅੱਗੇ ਨਿਕਲ ਗਿਆ ਹੈ। ਟਰੂਹੀਓ ਜਰਖੇਜ਼ ਜ਼ਰਾਇਤੀ ਇਲਾਕੇ ਜਿਥੇ ਕੋਕੋ, ਮੱਕੀ, ਕਾਫ਼ੀ, ਗੰਨਾ, ਤਮਾਕੂ ਅਤੇ ਫ਼ਲਾਂ ਦਾ ਉਤਪਾਦਨ ਹੁੰਦਾ ਹੈ, ਦੀ ਪ੍ਰਸਿੱਧ ਮੰਡੀ ਹੈ। ਇਥੋਂ ਦੀਆਂ ਸੱਨਅਤਾਂ ਵਿਚ ਆਟੇ ਦੀਆਂ ਮਿੱਲਾਂ ਵੀ ਸ਼ਾਮਲ ਹਨ। ਪੈਨ. ਅਮੈਰਿਕਨ ਸ਼ਾਹਰਾਹ ਇਸ ਸ਼ਹਿਰ ਦੇ ਨੇੜਿਉਂ ਹੀ ਲੰਘਦਾ ਹੈ।

ਆਬਾਦੀ – 42,000 (1981)

9° 22′ ਉ. ਵਿੱਥ.; 70° 26′ ਪੱ. ਲੰਬ.

ਹ. ਪੁ.-ਐਨ. ਬ੍ਰਿ. ਮਾ. 12 : 3

**ਟਰੂਹੀਓ** : ਸ਼ਹਿਰ-ਹਾਂਡੂਰਸ ਦੇ ਕਲੋਨ ਡਿਪਾਰਟਮੈਂਟ ਦੀ ਰਾਜਧਾਨੀ ਹੈ ਜੋ ਇਸੇ ਹੀ ਨਾਂ ਦੀ ਖਾੜੀ ਉੱਤੇ ਸਥਿਤ ਹੈ। ਕੈਰਿਬੀਅਨ ਸਾਗਰ ਵਾਲੇ ਪਾਸਿਉਂ ਇਸ ਨੂੰ ਕੇਪ ਹਾਂਡੂਰਸ ਨੇ ਸੁਰਖਿਅਤ ਰਖਿਆ ਹੋਇਆ ਹੈ। ਇਸ ਸ਼ਹਿਰ ਦੀ ਨੀਂਹ 1524 ਵਿਚ

ਰੱਖੀ ਗਈ ਸੀ। ਇਹ ਇਤਿਹਾਸਕ ਸ਼ਹਿਰ ਹਾਂਡੂਰਸ ਦੇ ਬਸਤੀਵਾਦੀ ਪ੍ਰਾਂਤ ਦੀ ਪਹਿਲੀ ਰਾਜਧਾਨੀ ਸੀ ਅਤੇ ਸਤ੍ਹਾਰਵੀਂ ਸਦੀ ਦੇ ਆਰੰਭ ਵਿਚ ਇਸ ਦਾ ਵਿਸ਼ੇਸ਼ ਤੌਰ ਤੇ ਵਿਕਾਸ ਹੋਇਆ ਸੀ। ਸੰਨ 1643 ਵਿਚ ਇਸਨੂੰ ਸਮੁੰਦਰੀ ਲੁਟੇਰਿਆਂ ਨੇ ਤਬਾਹ ਕਰ ਦਿੱਤਾ ਸੀ। ਕਾਫ਼ੀ ਚਿਰ ਤੱਕ ਇਹ ਖੰਡਰ ਹੀ ਬਣਿਆ ਰਿਹਾ। ਅਖ਼ੀਰ 1787 ਵਿਚ ਗਲੀਸ਼ੀਆਂ ਨੇ ਇਸ ਨੂੰ ਮੁੜ ਆਬਾਦ ਕਰ ਲਿਆ। ਸੰਯੁਕਤ ਰਾਜ ਦਾ ਵਿਲੀਅਮ ਵਾਕਰ ਨਾਂ ਦਾ ਇਕ ਇਨਕਲਾਬੀ ਨੇਤਾ ਜਿਸਨੇ ਹਾਂਡੂਰਸ ਨੂੰ ਜਿੱਤਣ ਦੀ ਅਸਫ਼ਲ ਕੋਸ਼ਿਸ਼ ਕੀਤੀ ਸੀ, ਇਸੇ ਹੀ ਸ਼ਹਿਰ ਦੇ ਨੇੜੇ 1860 ਵਿਚ ਮਾਰਿਆ ਗਿਆ ਸੀ। ਭਾਵੇਂ ਇਹ ਇਕ ਵੱਡਾ ਤਜਾਰਤੀ ਕੇਂਦਰ ਹੈ ਅਤੇ ਇਥੋਂ ਕੇਲੇ, ਨਾਰੀਅਲ ਆਦਿ ਵਸਤਾਂ ਬ੍ਹਾਹਰ ਭੇਜੀਆਂ ਜਾਂਦੀਆਂ ਹਨ ਪਰ ਇਹ ਸ਼ਹਿਰ ਸਤਾਰ੍ਹਵੀਂ ਸਦੀ ਵਾਂਲੀ ਪ੍ਰਸਿੱਧੀ ਕਦੇ ਵੀ ਪ੍ਰਾਪਤ ਨਹੀਂ ਕਰ ਸਕਿਆ। ਸੰਨ 1970 ਵਿਚ ਇਥੇ ਮੱਛੀ ਉਦਯੋਗ ਦਾ ਬਹੁਤ ਵਿਕਾਸ ਹੋਇਆ ਅਤੇ ਇਥੇ ਪੈਕਿੰਗ ਅਤੇ ਚੀਜ਼ਾਂ ਨੂੰ ਸੀਤਕਰਨ ਦਾ ਪਲਾਂਟ ਲਗਾ ਹੋਇਆ ਹੈ। ਇਥੇ ਇਕ ਆਰਾ-ਮਸ਼ੀਨ ਵੀ ਲੱਗੀ ਹੋਈ ਹੈ ਜਿਥੇ ਨਿਰਯਾਤ ਲਈ ਅਣਘੜ ਇਮਾਰਤੀ ਲੱਕੜੀ ਤਿਆਰ ਕੀਤੀ ਜਾਂਦੀ ਹੈ। ਨੇੜੇ ਦੀਆਂ ਸੁੰਦਰ ਬੀਚਾਂ ਕਾਰਨ ਇਥੇ ਸੈਰ-ਸਪਾਟੇ ਦਾ ਉਦਯੋਗ ਵੀ ਬਹੁਤ ਵਿਕਸਤ ਹੋਇਆ ਹੈ। ਇਸ ਸ਼ਹਿਰ ਵੱਲ ਨੂੰ ਹਵਾਈ ਸੇਵਾ ਅਤੇ ਸ਼ਾਹਰਾਹ ਵੀ ਉਪਲਬਧ ਹਨ।

ਆਬਾਦੀ – 34835 ( 1983)

15° 55′ ਉ. ਵਿਥ.; 86°00′ ਪੱ. ਲੰਬ.

ਹ. ਪੁ.–ਐਨ. ਬ੍ਰਿ. ਮਾ. 12 : 2

**ਟਰੂਹੀਓ** : ਸ਼ਹਿਰ—ਪੀਰੂ ਦੇਸ਼ ਦੇ ਇਸੇ ਹੀ ਨਾਂ ਦਾ ਪ੍ਰਾਂਤ ਅਤੇ ਲਾਲ ਇਬਰਟਾਦ ਡਿਪਾਰਟਮੈਂਟ ਦਾ ਰਾਜਧਾਨੀ ਸ਼ਹਿਰ ਹੈ ਜਿਹੜਾ ਲੀਮਾ ਦੇ 552 ਕਿ. ਮੀ. (343 ਮੀ.) ਉੱਤਰ-ਪੱਛਮ ਵਿਚ ਇਕ ਸਾਹਿਲੀ ਰੇਗਿਸਤਾਨ ਵਿਚ ਸਥਿਤ ਹੈ। ਪੀਰੂ ਦੇਸ਼ ਦੇ ਇਸ ਦੂਜੇ ਸਭ ਤੋਂ ਪੁਰਾਣੇ ਸ਼ਹਿਰ ਦੀ ਨੀਂਹ ਡੀਗੋ ਐਲਮੈਗਰੋ ਨੇ 1534 ਈ. ਵਿਚ ਰਖੀ ਸੀ। ਅਗਲੇ ਹੀ ਸਾਲ ਫ੍ਰਾਂਸਿਸਕੋ ਪਿਜ਼ਾਰੋ ਨਾਂ ਦੇ ਇਕ ਸਪੇਨੀ ਵਿਜੇਤਾ ਨੇ ਇਸ ਨੂੰ ਸ਼ਹਿਰ ਦਾ ਦਰਜਾ ਦੇ ਕੇ ਇਸ ਦਾ ਨਾਂ ਆਪਣੇ ਸਪੇਨੀ ਜਨਮ-ਸਥਾਨ ਦੇ ਮਗਰ ਰੱਖ ਦਿੱਤਾ। ਸੰਨ 1612 ਦੇ ਭੂਚਾਲ ਵਿਚ ਇਸ ਸ਼ਹਿਰ ਦਾ ਬਹੁਤ ਭਾਰੀ ਨੁਕਸਾਨ ਹੋਇਆ। ਉੱਨ੍ਹੀਵੀਂ ਸਦੀ ਵਿਚ ਗੰਨੇ ਦੇ ਉਤਪਾਦਨ ਵਿਚ ਬਦੇਸ਼ੀ ਸਰਮਾਇਆ ਲੱਗਣ ਕਾਰਨ ਇਥੋਂ ਦੀ ਆਬਾਦੀ 'ਚ ਬਹੁਤ ਵਾਧਾ ਹੋ ਗਿਆ ਅਤੇ ਇਹ ਪੀਰੂ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਗਿਣਿਆ ਜਾਣ ਲਗ ਪਿਆ। ਆਲੇ-ਦੁਆਲੇ ਦੀ ਦਰਿਆ ਮੋਕ ਦੀ ਵਾਦੀ ਦੀਆਂ ਜ਼ਮੀਨਾਂ ਵਿਚ ਗੰਨਾ ਤੇ ਚੌਲ ਪੈਦਾ ਕੀਤੇ ਜਾਂਦੇ ਹਨ। ਇਥੇ ਖੰਡ ਸਾਫ਼ ਕਰਨ, ਕੱਪੜਾ ਬੁਣਨ ਅਤੇ ਬੀਅਰ ਤਿਆਰ ਕਰਨ ਦੇ ਕਾਰਖ਼ਾਨੇ ਹਨ। ਇਹ ਸ਼ਹਿਰ ਪੈਨ-ਅਮੈਰਿਕਨ ਸ਼ਾਹਰਾਹ ਉੱਤੇ ਪੈਂਦਾ ਹੈ ਅਤੇ ਦੇਸ਼ ਦੀਆਂ ਅੰਦਰੂਨੀਆਂ ਥਾਵਾਂ ਅਤੇ ਬੀਚ ਉਪਰ ਵਾਕਿਆ ਸੈਰ-ਸਪਾਟੇ ਦੀਆਂ ਥਾਵਾਂ ਨਾਲ ਜੁੜਿਆ ਹੋਇਆ ਹੈ। ਇਥੇ ਇਕ ਹਵਾਈ ਅੱਡਾ ਹੈ ਅਤੇ ਇਹ ਦੇਸ਼ ਦੇ ਵੱਡੇ ਵੱਡੇ ਜ਼ਰਾਇਤੀ ਇਲਾਕਿਆਂ ਨਾਲ ਜੁੜਿਆ ਹੋਇਆ ਹੈ। ਇਹ 'Universidad Nacional de Trujill' (1924) ਦੀ ਸੀਟ ਹੈ। ਇਥੇ ਇਕ ਪੁਰਾਤਤਵੀ ਅਜਾਇਬਘਰ ਵੀ ਹੈ।

ਆਬਾਦੀ – 532,000 ( 1990)

8° 10′ ਦੱ. ਵਿੱਥ.; 79° 02′ ਪੱ. ਲੰਬ.

ਹ. ਪੁ.–ਐਨ. ਬ੍ਰਿ. ਮਾ. 12 : 2

**ਟ੍ਰਾਸ ਚੋਟੀ (Truchas Peak)** : ਇਹ ਸੰਯੁਕਤ ਰਾਜ ਅਮਰੀਕਾ ਦੇ ਮੈਕਸੀਕੋ ਰਾਜ ਦੇ ਉੱਤਰ ਵਿਚ ਸਾਂਗਰੇ ਡੀ ਕ੍ਰਿਸਟੋ ਲੜੀਆਂ ਵਿਚ ਤਿੰਨ ਚੋਟੀਆਂ ਹਨ। ਇਹ ਚੋਟੀਆਂ ਸਾਂਤਾ ਫੇ ਸ਼ਹਿਰ ਤੋਂ ਕੋਈ 40 ਕਿ. ਮੀ. ਦੇ ਫ਼ਾਸਲੇ ਤੇ ਉੱਤਰ ਪੂਰਬੀ ਦਿਸ਼ਾ ਵਿਚ ਸਥਿਤ ਹਨ। ਇਹ ਤਿੰਨੇ 3850 ਮੀ. ਤੋਂ ਵੱਧ ਉੱਚੀਆਂ ਹਨ। ਇਨ੍ਹਾਂ ਵਿਚੋਂ ਉੱਤਰੀ ਟ੍ਰਾਸ ਚੋਟੀ ਮੈਕਸੀਕੋ ਰਾਜ ਦੀ ਸਭ ਤੋਂ ਉੱਚੀ ਚੋਟੀ ਮੰਨੀ ਜਾਂਦੀ ਸੀ ਜਿਸਦੀ ਉੱਚਾਈ 4018 ਮੀ. (13306 ਫ਼ੁੱਟ) ਮੰਨੀ ਜਾਂਦੀ ਸੀ ਪਰ ਹੁਣ ਇਸ ਦੀ ਉੱਚਾਈ 3880 ਮੀ. (13110 ਫ਼ੁੱਟ) ਪਤਾ ਲਗਾਈ ਗਈ ਹੈ।

ਹ. ਪੁ.–ਹਿੰ. ਵਿ. ਕੋ. 5 : 186; ਵੈਬ. ਜਗ. ਡਿਕ.

**ਟਰੂਡੋ, ਪੀਅਰੇ ਐਲੀਅਟ (Trudeav, Pierre Elliott)** : ਕੈਨੇਡਾ ਦੇ ਇਸ ਵਿਸ਼ਵ ਪ੍ਰਸਿੱਧ ਸਿਆਸਤਦਾਨ ਅਤੇ ਪ੍ਰਧਾਨ ਮੰਤਰੀ (1969–79; 1980–84) ਦਾ ਜਨਮ 18 ਅਕਤੂਬਰ, 1919 ਨੂੰ ਮਾਂਟ੍ਰੀਆਲ ਵਿਖੇ ਹੋਇਆ। ਚੀਨ ਨਾਲ ਸਫ਼ਾਰਤੀ ਸਬੰਧ ਕਾਇਮ ਕਰਨੇ ( 1970) ਅਤੇ ਫ਼ਰਾਂਸ ਨਾਲ ਹੋਰ ਚੰਗੇਰੇ ਸਬੰਧ ਬਣਾਉਣੇ, ਫ਼ਰਾਂਸੀਸੀ ਅਲੱਗਵਾਦੀ ਵਾਦੀ ਲਹਿਰ ਦੀ ਹਾਰ, ਬਰਤਾਨਵੀ ਮਸੰਦ ਤੋਂ ਆਜ਼ਾਦੀ ਅਤੇ ਕੈਨੇਡਾ ਦੇ ਨਵੇਂ ਸੰਵਿਧਾਨ ਦੀ ਸਿਰਜਨਾ (ਜਿਸ ਵਿਚ ਇਕ ਅਧਿਕਾਰ-ਪੱਤਰ ਅਤੇ ਤਰਮੀਮੀ ਫਾਰਮੂਲਾ ਮੁੱਖ ਵਾਧੇ ਸਨ) ਇਸ ਦੇ ਰਾਜ-ਕਾਲ ਦੀਆਂ ਮਹੱਤਵਪੂਰਨ ਘਟਨਾਵਾਂ ਹਨ।

ਇਹ ਮਾਂਟ੍ਰੀਆਲ ਯੂਨੀਵਰਸਿਟੀ ਵਿਚ ਪੜ੍ਹਿਆ ਅਤੇ ਇਸੇ ਯੂਨੀਵਰਸਿਟੀ ਤੋਂ ਹੀ ਇਸਨੇ 1943 ਵਿਚ ਕਾਨੂੰਨ ਦੀ ਡਿਗਰੀ ਪ੍ਰਾਪਤ ਕੀਤੀ। ਇਸਨੇ ਪ੍ਰੀਵੀ ਕੌਂਸਲ ਵਿਚ ਤਿੰਨ ਸਾਲ ਡੈਸਕ ਅਫ਼ਸਰ ਦੀ ਹੈਸੀਅਤ ਵਿਚ ਕੰਮ ਕੀਤਾ। ਸੰਨ 1950 ਵਿਚ ਇਸਨੇ 'City libre' (Free City) ਨਾਂ ਦੇ ਮਾਸਿਕ ਆਲੋਚਨਾਤਮਕ ਸਮੀਖਿਆ ਪੱਤਰ ਦੀ ਸਥਾਪਨਾ ਵਿਚ ਸਹਾਇਤਾ ਕੀਤੀ। ਸੰਨ 1951 ਤੋਂ 1961 ਤੱਕ ਇਸਨੇ ਕਿਰਤੀ ਅਤੇ ਸ਼ਹਿਰੀ ਆਜ਼ਾਦੀਆਂ ਦੇ ਮੁਕੱਦਮਿਆਂ ਦੀ ਵਕਾਲਤ ਕੀਤੀ।

ਸੰਨ 1961 ਤੋਂ 1965 ਤੱਕ ਇਹ ਮਾਂਟ੍ਰੀਆਲ ਯੂਨੀਵਰਸਿਟੀ ਵਿਚ ਲਾਅ ਦਾ ਸਹਾਇਕ ਪ੍ਰੋਫ਼ੈਸਰ ਰਿਹਾ। ਸੰਨ 1965 ਵਿਚ ਇਹ ਲਿਬਰਲ ਪਾਰਟੀ ਵਲੋਂ ਹਾਊਸ ਆਫ਼ ਕਾਮਨਜ਼ ਲਈ ਚੁਣ ਲਿਆ ਗਿਆ। ਸੰਨ 1966 ਵਿਚ ਪ੍ਰਧਾਨ ਮੰਤਰੀ ਲੈਸਟਰ ਬੀ. ਪੀਅਰਸਨ ਨੇ ਇਸ ਨੂੰ ਸੰਸਦੀ ਸਕੱਤਰ ਅਤੇ 1967 ਵਿਚ ਨਿਆਂ ਮੰਤਰੀ ਨਿਯੁਕਤ ਕੀਤਾ। ਇਸ ਤੋਂ ਇਲਾਵਾ ਇਹ ਦੇਸ਼ ਦਾ ਅਟਾਰਨੀ ਜਨਰਲ ਵੀ ਰਿਹਾ।

ਜਿਉਂ ਹੀ ਪੀਅਰਸਨ ਨੇ ਸਿਆਸਤ 'ਚੋਂ ਪਿਛਾਂਹ ਹੱਟ ਜਾਣ ਦਾ ਐਲਾਨ ਕੀਤਾ ਤਾਂ ਟਰੂਡੋ ਨੇ ਪਾਰਟੀ ਦੀ ਲੀਡਰਸ਼ਿਪ ਹਥਿਆਉਣ ਲਈ ਆਪਣੀ ਮੁਹਿੰਮ ਜਾਰੀ ਕਰ ਦਿੱਤੀ। ਇਸ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਨੇ ਇਸ ਨੂੰ ਪਾਰਟੀ ਦਾ ਹਰਮਨ ਪਿਆਰਾ ਨੇਤਾ ਬਣਾ ਦਿੱਤਾ। 6 ਅਪ੍ਰੈਲ, 1968 ਨੂੰ ਇਹ ਲਿਬਰਲ ਪਾਰਟੀ ਦਾ ਨੇਤਾ ਚੁਣ ਲਿਆ ਗਿਆ ਅਤੇ ਦੋ ਹਫ਼ਤਿਆਂ ਮਗਰੋਂ ਦੇਸ਼ ਦਾ ਪੰਦਰ੍ਹਵਾਂ ਪ੍ਰਧਾਨ ਮੰਤਰੀ ਬਣ ਗਿਆ।

ਪ੍ਰਧਾਨ ਮੰਤਰੀ ਵਜੋਂ ਇਸਨੇ ਸਰਕਾਰ ਨੂੰ ਮੁੜ ਸੰਗਠਿਤ ਕੀਤਾ ਅਤੇ ਕੈਨੇਡਾ ਦੇ ਇਤਿਹਾਸ ਅੰਦਰ ਸਭ ਤੋਂ ਛੋਟਾ ਮੰਤਰੀ-ਮੰਡਲ ਬਣਾਇਆ। ਪਿਛੋਂ ਇਸਨੇ ਉੱਤਰੀ ਅੰਧ-ਮਹਾਂਸਾਗਰੀ ਸੰਧੀ ਸੰਗਠਨ ਵਿਚਲੀਆਂ ਯੂਰਪੀ ਫ਼ੌਜਾਂ ਵਿਚੋਂ ਕੈਨੇਡੀ ਫ਼ੌਜਾਂ ਦੀ ਗਿਣਤੀ ਦੀ ਕਟੌਤੀ ਦਾ ਐਲਾਨ ਕੀਤਾ ਅਤੇ ਨਾਲ ਹੀ ਇਹ ਵੀ ਕਹਿ ਦਿੱਤਾ ਕਿ ਉਹ ਗੱਠਜੋੜ ਦੀ ਸਹਾਇਤਾ ਕਰਦਾ ਰਹੇਗਾ। ਉਸਦੀ ਸਰਕਾਰ ਨੇ

ਫ਼ੌਜਦਾਰੀ ਸੰਘਤਾ ਨੂੰ ਨਰਮ ਕਰ ਦਿੱਤਾ ਅਤੇ ਸੰਘੀ ਦਫ਼ਤਰਾਂ ਅਤੇ ਅਦਾਲਤਾਂ ਵਿਚ ਫ਼ਰਾਂਸੀਸੀ ਅਤੇ ਅੰਗਰੇਜ਼ੀ ਨੂੰ ਸਰਕਾਰੀ ਭਾਸ਼ਾਵਾਂ ਵਜੋਂ ਲਾਗੂ ਕਰ ਦਿੱਤਾ।

ਸਤੰਬਰ, 1972 ਵਿਚ ਸੰਸਦ ਭੰਗ ਕਰ ਦਿੱਤੀ ਗਈ। ਆਗਾਮੀ ਚੋਣ ਵਿਚ ਲਿਬਰਲ ਪਾਰਟੀ ਹਾਊਸ ਆਫ਼ ਕਾਮਨਜ਼ ਵਿਚ ਬਹੁਮਤ ਨਾ ਪ੍ਰਾਪਤ ਕਰ ਸਕੀ। ਟਰੂਡੋ ਮਈ 9, 1974 ਤੱਕ ਦੇਸ਼ ਦਾ ਪ੍ਰਧਾਨ ਮੰਤਰੀ ਰਿਹਾ ਜਦੋਂ ਕਿ ਇਸ ਦਾ ਬਜਟ ਅਪਰਵਾਨ ਕਰ ਦਿੱਤਾ ਗਿਆ ਸੀ। ਜੁਲਾਈ, 1974 ਦੀਆਂ ਚੋਣਾਂ ਵਿਚ ਇਸ ਦੀ ਪਾਰਟੀ ਨੇ ਕਾਮਨਜ਼ ਵਿਚ ਫਿਰ ਬਹੁਮਤ ਪ੍ਰਾਪਤ ਕਰ ਲਿਆ ਪਰ ਅਗਲੇ ਪੰਜਾਂ ਸਾਲਾਂ ਵਿਚ ਕੰਜ਼ਰਵੇਟਿਵ ਪਾਰਟੀ ਦੇ ਹੱਕ ਵਿਚ ਹਵਾ ਹੋਣ ਕਾਰਨ ਲਿਬਰਲ ਪਾਰਟੀ ਦੀਆਂ ਤਾਂ ਜੜ੍ਹਾਂ ਹੀ ਹਿਲ ਗਈਆਂ। ਮਾਰਚ, 1979 ਵਿਚ ਕੈਨੇਡੀਅਨ ਸੰਸਦ ਭੰਗ ਕਰ ਦਿੱਤੀ ਗਈ। 22 ਮਈ, 1979 ਦੀਆਂ ਚੋਣਾਂ ਵਿਚ ਲਿਬਰਲ ਪਾਰਟੀ ਨੂੰ ਹਾਰ ਹੋਈ ਅਤੇ 4 ਜੂਨ, 1979 ਨੂੰ ਜੋ ਕਲਾਰਕ ਦੇਸ਼ ਦਾ ਪ੍ਰਧਾਨ ਮੰਤਰੀ ਬਣ ਗਿਆ।

18 ਫ਼ਰਵਰੀ, 1880 ਨੂੰ ਲਿਬਰਲ ਪਾਰਟੀ ਨੇ ਫਿਰ ਹਾਊਸ ਆਫ਼ ਕਾਮਨਜ਼ ਦੀਆਂ 282 ਸੀਟਾਂ ਵਿਚੋਂ 146 ਸੀਟਾਂ ਜਿੱਤ ਕੇ ਬਹੁਮਤ ਪ੍ਰਾਪਤ ਕਰ ਲਿਆ ਅਤੇ ਟਰੂਡੋ ਦੇਸ਼ ਦਾ ਫਿਰ ਪ੍ਰਧਾਨ ਮੰਤਰੀ ਬਣ ਗਿਆ। ਇਸਨੇ 1867 ਦੇ ਬ੍ਰਿਟਿਸ਼ ਨਾਰਥ ਅਮੈਰਿਕਾ ਐਕਟ ਦੀ ਥਾਂ ਤੇ ਸੰਵਿਧਾਨਕ ਸੁਧਾਰ ਲਿਆਉਣ ਦੀ ਕੋਸ਼ਿਸ਼ ਕੀਤੀ ਪਰ ਇਹ ਸਤੰਬਰ, 1980 ਦੀ ਕਾਨਫਰੰਸ ਵਿਚ ਕੈਨੇਡਾ ਦੇ 10 ਪ੍ਰਾਂਤਾਂ ਦੇ ਸਿਆਸੀ ਨੇਤਾਵਾਂ ਨਾਲ ਕਿਸੇ ਸਮਝੌਤੇ ਤੇ ਨਾ ਪੁੱਜ ਸਕਿਆ।

2 ਦਸੰਬਰ, 1981 ਨੂੰ ਕੈਨੇਡਾ ਦੇ ਹਾਊਸ ਆਫ਼ ਕਾਮਨਜ਼ ਨੇ ਟਰੂਡੋ ਦੇ ਸੰਵਿਧਾਨਕ ਸੁਧਾਰ ਤੇ ਮਤੇ ਨੂੰ ਪਾਸ ਕਰ ਦਿੱਤਾ ਅਤੇ 4 ਅਪ੍ਰੈਲ, 1982 ਨੂੰ ਇੰਗਲੈਂਡ ਦੀ ਮਹਾਰਾਣੀ ਐਲਿਜ਼ਾਬੈਥ ਦੂਜੀ ਨੇ ਕੈਨੇਡਾ ਨੂੰ ਬਰਤਾਨਵੀ ਸੰਸਦ ਕੋਲੋਂ ਆਜ਼ਾਦ ਕਰਵਾ ਦਿੱਤਾ। ਆਪਣੇ ਸਿਆਸੀ ਟੀਚੇ ਪ੍ਰਾਪਤ ਕਰਨ ਪਿਛੋਂ ਇਸਨੇ ਆਪਣੇ ਪ੍ਰਧਾਨ ਮੰਤਰੀ ਦੇ ਅਖ਼ੀਰਲੇ ਸਾਲ ਕੈਨੇਡਾ ਲਈ ਵਧੇਰੇ ਆਰਥਿਕ ਸੁਤੰਤਰਤਾ ਪ੍ਰਾਪਤ ਕਰਨ, ਉਦਯੋਗਿਕ ਪੱਖੋਂ ਉੱਨਤ ਲੋਕ ਰਾਜਾਂ ਅਤੇ ਤੀਜੀ ਦੁਨੀਆ ਦੇ ਦੇਸ਼ਾਂ ਵਿਚਕਾਰ ਚੰਗੇਰੇ ਵਪਾਰਕ ਸਬੰਧ ਸਥਾਪਤ ਕਰਨ ਅਤੇ ਨਿਸ਼ਸਤਰੀਕਰਣ ਬਾਰੇ ਅੰਤਰ-ਰਾਸ਼ਟਰੀ ਵਾਰਤਾਲਾਪ ਕਰਨ ਵਿਚ ਲਾ ਦਿੱਤੇ। 29 ਫ਼ਰਵਰੀ, 1884 ਨੂੰ ਟਰੂਡੋ ਨੇ ਲਿਬਰਲ ਪਾਰਟੀ ਦੀ ਲੀਡਰਸ਼ਿਪ ਤੋਂ ਅਸਤੀਫ਼ਾ ਦੇ ਦਿੱਤਾ ਪਰ ਜੂਨ, 1984 ਵਿਚ ਪਾਰਟੀ ਦੇ ਨਵੇਂ ਨੇਤਾ ਚੁਣੇ ਜਾਣ ਤੱਕ ਇਸਨੇ ਪਾਰਟੀ ਦੀ ਵਾਗਡੋਰ ਸੰਭਾਲੀ ਰਖੀ।

ਹ. ਪੁ.-ਐਨ. ਬ੍ਰਿ. ਮਾ. 12 : 2 ; ਐਨ. ਅਮੈ. 27 : 169

**ਟਰੂਫ਼ੋ ਫ੍ਰਾਂਸਵਾ (Truffaut, Francios)** : ਇਸ ਸਮੀਖਿਅਕ ਅਤੇ ਫ਼ਿਲਮ ਨਿਰਮਾਤਾ ਦਾ ਜਨਮ 6 ਫ਼ਰਵਰੀ, 1932 ਨੂੰ ਪੈਰਿਸ ਵਿਖੇ ਹੋਇਆ। ਇਸਦਾ ਬਚਪਨ ਬਹੁਤ ਦੁੱਖਾਂ ਵਿਚ ਬੀਤਿਆ। ਇਹ 'ਨਵੀਂ ਲਹਿਰ' (New wave) ਨਾਮੀ ਕ੍ਰਾਂਤੀਕਾਰੀ ਅੰਦੋਲਨ ਦਾ ਮੁਖੀ ਸੀ। ਸ਼ੁਰੂ ਵਿਚ ਇਸਨੇ ਇਕ ਕਾਰਖ਼ਾਨੇ ਵਿਚ ਕੰਮ ਕੀਤਾ ਪਰ ਸਿਨੇਮਾ ਵਿਚ ਇਸਦੀ ਰੁਚੀ ਹੋਣ ਕਾਰਨ ਇਸਨੇ ਸਮੀਖਿਅਕ ਆਂਦਰੇ ਬਾਜ਼ੀਂ (Andre Bazin) ਦਾ ਧਿਆਨ ਆਪਣੇ ਵੱਲ ਖਿਚਿਆ। 1950 ਵਿਆਂ ਦੇ ਦੌਰਾਨ ਇਸਨੇ ਫ਼ਿਲਮ ਸਮੀਖਿਆ ਛੱਡ ਕੇ ਫ਼ੌਜ ਦੀ ਨੌਕਰੀ ਕੀਤੀ। ਇਹ ਆਪਣੇ ਆਪ ਨੂੰ ਸਮਕਾਲੀ ਫ਼ਰਾਂਸੀਸੀ ਸਿਨੇਮਾ ਦਾ ਘਾਤਕ ਸਮੀਖਿਅਕ ਸਮਝਦਾ ਸੀ। ਫ਼ਿਲਮ ਬਣਾਉਣ ਤੋਂ ਪਹਿਲਾਂ ਹੀ ਇਹ ਫ਼ਿਲਮ ਜਗਤ ਵਿਚ ਬਹੁਤ ਪ੍ਰਸਿੱਧ ਹੋ ਗਿਆ।



**ਟਰੂਫ਼ੋ ਫ੍ਰਾਂਸਵਾ (ਸੱਜੇ) ਜੀਨ ਜਾਂ ਪੀਰੀ ਲੀਓਡ ਨੂੰ ਨਿਰਦੇਸ਼ ਦਿੰਦਾ ਹੋਇਆ**

ਇਸ਼ਨੇ ਆਪਣੀ ਪਹਿਲੀ ਸਫ਼ਲ ਫ਼ਿਲਮ 'ਦੀ ਮਿਸਚਿਫ਼ ਮੇਕਰਜ਼' ਸੰਨ 1958 ਵਿਚ ਬਣਾਈ। 'ਦੀ 400 ਬਲੋਜ਼' (1959), ਜਿਸ ਵਿਚ ਇਸਦੇ ਮੁੱਢਲੇ ਜੀਵਨ ਦੀ ਝਲਕ ਮਿਲਦੀ ਹੈ, ਨੂੰ ਸੰਨ 1959 ਦੇ ਕਾਨਜ਼ ਉਤਸਵ ਵਿਚ ਵਧੀਆ ਨਿਰਦੇਸ਼ਨ ਦਾ ਇਨਾਮ ਮਿਲਿਆ।

'ਸ਼ੂਟ ਦੀ ਪਿਆਨੋ ਪਲੇਅਰ' (1960), 'ਜਿਊਲਜ਼ ਐਂਡ ਜਿਮ' (1961), 'ਸਿਲਕਨ ਸਕਿਨ', 'ਦੀ ਸਾਫ਼ਟ ਸਕਿਨ' (1964), 'ਦੀ ਬ੍ਰਾਈਡ ਵੋਰ ਬਲੈਕ' (1968), 'ਸਟੋਲਨ ਕਿੱਸਿਜ਼' (1968), 'ਦੀ ਵਾਈਲਡ ਚਾਈਲਡ' (1970) ਆਦਿ ਇਸ ਦੀਆਂ ਪ੍ਰਮੁੱਖ ਕ੍ਰਿਤਾਂ ਦੇ ਅੰਗਰੇਜ਼ੀ ਨਾਂ ਹਨ।

ਹ. ਪੁ.-ਐਨ. ਬ੍ਰਿ. ਮੈ. 18 : 723

**ਟ੍ਰਮਬੀਟਯਾ ਐਂਟਿ (Trumbic Ante)** : ਯੂਗੋ-ਸਲਾਵੀਆ ਦੇ ਇਸ ਪ੍ਰਸਿੱਧ ਰਾਸ਼ਟਰਵਾਦੀ ਨੇਤਾ ਦਾ ਜਨਮ 27 ਮਈ, 1864 ਨੂੰ ਡੈਲਮੇਸ਼ੀਆ ਖੇਤਰ ਵਿਚ ਸਪਲਿਟ ਦੇ ਸਥਾਨ ਤੇ ਹੋਇਆ। ਇਸ ਕ੍ਰੋਸ਼ੀਆਈ ਰਾਸ਼ਟਰਵਾਦੀ ਨੇ ਯੂਗੋਲਾਵੀਆ ਦੀ ਸਥਾਪਨਾ ਵਿਚ ਇਕ ਅਹਿਮ ਰੋਲ ਅਦਾ ਕੀਤਾ।

ਟ੍ਰਮਬੀਟਯਾ ਸਿਆਸਤ ਦੇ ਪਿੜ ਵਿਚ ਆਸਟਰੀਆਈ ਬਾਦਸ਼ਾਹ ਦੇ ਪ੍ਰਭਾਵ ਕਰਕੇ ਆਇਆ। ਪਹਿਲਾਂ ਇਹ 1895 ਵਿਚ ਡੈਲਮੇਸ਼ੀਆ ਸੰਸਦ ਦਾ ਮੈਂਬਰ ਅਤੇ ਫਿਰ 1897 ਵਿਚ ਵੀਆਨਾ ਫ਼ੈਡਰਲ ਅਸੈਂਬਲੀ ਦਾ ਮੈਂਬਰ ਬਣਿਆ। ਸੰਨ 1905 ਵਿਚ ਇਸਨੇ ਫਲੂਮ ਪ੍ਰਸਤਾਵ ਜਿਸ ਵਿਚ ਡੈਲਮੇਸ਼ੀਆ (ਉਸ ਵੇਲੇ ਆਸਟਰੀਆ ਦਾ ਹਿੱਸਾ) ਅਤੇ ਕ੍ਰੋਸ਼ੀਆ-ਸਲੋਵਾਨੀਆ (ਉਸ ਵੇਲੇ ਹੰਗਰੀ ਦਾ ਹਿੱਸਾ) ਨੂੰ ਮੁੜ ਇਕੱਠਾ ਕਰਨ ਲਈ ਜ਼ੋਰ ਪਾਇਆ ਗਿਆ ਸੀ, ਦਾ ਖਰੜਾ ਤਿਆਰ ਕਰਨ ਵਿਚ ਸਹਾਇਤਾ ਕੀਤੀ।

ਦੂਜੇ ਵਿਸ਼ਵ ਯੁੱਧ ਦੌਰਾਨ ਟ੍ਰਮਬੀਟਯਾ ਨਿਰਵਾਸੀ ਯੂਗੋਸਲਾਵ ਕਮੇਟੀ ਜਿਸ ਨੇ ਐਡਰੀਆਟਿਕ ਸਾਗਰ ਦੇ ਪੂਰਬੀ ਤੱਟ ਸਬੰਧੀ ਇਤਾਲਵੀ ਦਾਅਵਿਆਂ ਨੂੰ ਬੜੇ ਜ਼ੋਰ ਸ਼ੋਰ ਨਾਲ ਅਸਵੀਕਾਰ ਕੀਤਾ

ਸੀ, ਦਾ ਪ੍ਰੈਜ਼ੀਡੈਂਟ ਸੀ। ਜੁਲਾਈ, 1917 ਵਿਚ ਟ੍ਰੂਮਬੀਟਯਾ ਅਤੇ ਪਾਸ਼ੀਟਯ ਸਰਬੀਆਈ ਪ੍ਰਧਾਨ ਮੰਤਰੀ-ਨਿਕੋਲਾ ਪਾਸ਼ੀਟਯ ਨੇ ਕਾਰਫੂ ਦੀ ਘੋਸ਼ਣਾ ਜਿਸ ਵਿਚ ਸਰਬਾਂ, ਕ੍ਰੋਟਾਂ ਅਤੇ ਸਲੋਵਾਨੀਆ ਨੂੰ ਇਕ ਆਜ਼ਾਦ ਯੂਗੋਸਲਾਵੀਆ ਦੇਸ਼ ਵਿਚ ਇੱਕਠਾ ਕਰਨ ਦੇ ਇਰਾਦਿਆਂ ਦਾ ਦਾਅਵਾ ਕੀਤਾ ਗਿਆ ਸੀ, ਜਾਰੀ ਕੀਤਾ। ਇਹ ਨਵਾਂ ਦੇਸ਼ ਇਕ ਸੰਵਿਧਾਨਕ ਰਾਜਤੰਤਰ ਬਣਨਾ ਸੀ। ਰਾਜ ਦੇ ਪਹਿਲੇ ਬਦੇਸ਼ ਮੰਤਰੀ (1918-1920) ਦੀ ਹੈਸੀਅਤ ਵਿਚ ਇਸਨੇ 1919 ਵਿਚ ਪੈਰਿਸ ਅਮਨ ਕਾਨਫ਼ਰੰਸ ਵਿਚ ਹਿੱਸਾ ਲਿਆ।

ਭਾਵੇਂ ਅਸਲੀ ਤੌਰ ਤੇ ਇਹ ਕੇਂਦਰੀ ਸਰਕਾਰ ਦਾ ਸਮਰਥਕ ਸੀ ਫਿਰ ਵੀ ਇਸਨੇ ਸਰਬਾਂ ਅਤੇ ਕ੍ਰੋਟਾਂ ਦੇ ਆਪਸੀ ਖਿਚਾਵਾਂ ਕਾਰਨ ਯੂਗੋਸਲਾਵੀਆ ਲਈ ਫੈਡਰਲਵਾਦ ਦੀ ਹਮਾਇਤ ਕੀਤੀ। ਕ੍ਰੋਸ਼ੀਆਨ ਪ੍ਰੀਜੈਂਟ ਪਾਰਟੀ ਵਲੋਂ ਸੰਵਿਧਾਨ ਸਭਾ ਦੇ ਕੀਤੇ ਗਏ ਬਾਈਕਾਟ ਦੇ ਸਿੱਟੇ ਵਜੋਂ ਯੂਗੋਸਲਾਵੀਆ ਨੂੰ ਬਹੁਤ ਸਾਰੇ ਝਗੜੇ ਵਾਲੇ ਇਲਾਕੇ ਪ੍ਰਾਪਤ ਹੋਏ ਅਤੇ ਦੇਸ਼ ਵਿਚ ਏਕਤਾ ਕਾਇਮ ਰਹੀ। ਸੰਨ 1929 ਵਿਚ ਇਹ ਸਿਆਸਤ ਛੱਡ ਗਿਆ।

ਇਸਦੀ ਮੌਤ 17 ਨਬੰਵਰ, 1938 ਨੂੰ ਜ਼ਾਂਗਰੈਬ ਦੇ ਸਥਾਨ ਤੇ ਹੋਈ।

ਹ. ਪੁ.-ਐਨ. ਅਮੈ. 77 ; ਐਨ. ਬ੍ਰਿ. ਮਾ. 12 : 2

**ਟਰੂਮੈਨ ਸਿਧਾਂਤ** : ਸੰਯੁਕਤ ਰਾਜ ਅਮਰੀਕਾ ਦੇ 33ਵੇਂ ਪ੍ਰੈਜ਼ੀਡੈਂਟ, ਹੈਰੀਐਸ ਟਰੂਮੈਨ ਵਲੋਂ 12 ਮਾਰਚ, 1947 ਨੂੰ ਜਾਰੀ ਕੀਤਾ ਗਿਆ ਇਹ ਇਕ ਵਿਸ਼ਵ ਪ੍ਰਸਿੱਧ ਐਲਾਨ ਹੈ ਜਿਸ ਰਾਹੀਂ ਯੂਨਾਨ ਅਤੇ ਤੁਰਕੀ ਦੀਆਂ ਸਰਕਾਰਾਂ ਨੂੰ ਕਮਿਊਨਿਸਟਾਂ ਅਤੇ ਸੋਵੀਅਤ ਵਿਸਤਾਰਵਾਦੀ ਪ੍ਰਭਾਵ ਤੋਂ ਬਚਾਉਣ ਲਈ ਤੁਰੰਤ ਆਰਥਿਕ ਅਤੇ ਫ਼ੌਜੀ ਸਹਾਇਤਾ ਦੇਣ ਦੀ ਘੋਸ਼ਣਾ ਕੀਤੀ ਗਈ ਸੀ। ਸੰਸਾਰ ਦੇ ਇਤਿਹਾਸ ਵਿਚ ਇਹੀ ਐਲਾਨ 'ਟਰੂਮੈਨ ਸਿਧਾਂਤ' ਵਜੋਂ ਜਾਣਿਆ ਜਾਂਦਾ ਹੈ। ਦੂਜੇ ਵਿਸ਼ਵ ਯੁੱਧ ਉਪਰੰਤ ਜਦੋਂ ਕਿ ਸੰਯੁਕਤ ਰਾਜ ਅਤੇ ਸੋਵੀਅਤ ਯੂਨੀਅਨ ਸ਼ਕਤੀ-ਸੰਤੁਲਨ ਦੀ ਪ੍ਰਾਪਤੀ ਵੱਲ ਹੀ ਜਦੋ-ਜਹਿਦ ਕਰ ਰਹੇ ਸਨ ਤਾਂ ਉਸ ਵੇਲੇ ਬਰਤਾਨੀਆ ਨੇ ਐਲਾਨ ਕਰ ਦਿੱਤਾ ਕਿ ਉਹ ਭੂ ਮੱਧੀ ਸਾਗਰੀ ਦੇਸ਼ਾਂ ਦੀ ਹੋਰ ਮਦਦ ਨਹੀਂ ਕਰ ਸਕਦਾ। ਸੰਯੁਕਤ ਰਾਜ ਅਮਰੀਕਾ ਦੀ ਕਾਂਗਰਸ ਨੇ ਪ੍ਰੈਜ਼ੀਡੈਂਟ ਟਰੂਮੈਨ ਦਾ ਸੰਦੇਸ਼ ਮਿਲਦਿਆਂ ਹੀ ਇਸ ਮੰਤਵ ਲਈ 400,000,000 ਡਾਲਰ ਦੇਣੇ ਤੁਰੰਤ ਪਰਵਾਨ ਕਰ ਲਏ।

ਹ. ਪੁ.-ਐਨ. ਬ੍ਰਿ. ਮਾ. 12 : 4

**ਟਰੂਮੈਨ, ਹੈਰੀ ਐੱਸ (Truman, Harry S.)** : ਸੰਯੁਕਤ ਰਾਜ ਅਮਰੀਕਾ ਦਾ ਇਹ 33ਵਾਂ ਰਾਸ਼ਟਰਪਤੀ ਸੀ। ਇਸ ਦਾ ਜਨਮ 8 ਮਈ, 1884 ਨੂੰ ਮਿਸੂਰੀ ਰਾਜ ਵਿਚ ਲਮਾਰ ਦੇ ਸਥਾਨ ਤੇ ਹੋਇਆ। ਇਸ ਦੇ ਪਿਤਾ ਦਾ ਨਾਂ ਜਾੱਨ ਐਂਡਰਸਨ ਅਤੇ ਮਾਂ ਦਾ ਨਾਂ ਮੈਰਥਾ ਐਲਨ (ਯੰਗ) ਟਰੂਮੈਨ ਸੀ। ਇਸਨੇ ਸੋਵੀਅਤ ਅਤੇ ਚੀਨੀ ਕਮਿਊਨਿਜ਼ਮ ਅੰਤਰ-ਰਾਸ਼ਟਰੀ ਟੱਕਰ ਵਿਚ ਆਪਣੇ ਰਾਸ਼ਟਰ ਦੀ ਅਗਵਾਈ ਕੀਤੀ ਅਤੇ ਨਿਊ ਡੀਲ ਸੁਧਾਰਾਂ ਦਾ ਪੁਰਜ਼ੋਰ ਸਮਰਥਨ ਕੀਤਾ।

ਇਸਨੇ ਮੁੱਢਲੀ ਵਿਦਿਆ ਮਿਸੂਰੀ ਰਾਜ ਦੇ ਇੰਡੀਪੈਂਡਟਸ ਨਾਂ ਦੇ ਸ਼ਹਿਰ ਤੋਂ ਪ੍ਰਾਪਤ ਕੀਤੀ। ਸੰਨ 1901 ਵਿਚ ਇਸਨੇ ਹਾਈ ਸਕੂਲ ਸਿਖਿਆ ਮੁਕੰਮਲ ਕੀਤੀ ਪਰ ਪਰਿਵਾਰਕ ਮਾਇਕ ਤੰਗੀਆਂ ਕਾਰਨ ਇਹ ਕਾਲਜ 'ਚ ਦਾਖ਼ਲ ਨਾ ਹੋ ਸਕਿਆ। ਇਸ ਨੇ ਕੈਨਜ਼ਾਸ ਸਿਟੀ ਦੇ ਇਕ ਬੈਂਕ ਵਿਚ ਕਲਰਕ ਵਜੋਂ ਗ੍ਰੈਂਡ ਵਿਊ ਵਿਖੇ (1906) ਆਪਣੀ ਨਾਨੀ ਦੇ ਫਾਰਮ ਦੇ ਇਕ ਮੈਨੇਜਰ ਵਜੋਂ ਕੰਮ ਕੀਤਾ। ਇਸ ਉਪਰੰਤ 1915 ਵਿਚੋਂ ਸਿੱਕੇ ਦੀ ਖਾਣ ਦਾ ਪਾਰਟਨਰ ਬਣਿਆ ਅਤੇ ਤੇਲ ਦੇ ਖੇਤਰ ਲੱਭਣ (1916) ਦੇ ਵਪਾਰ ਵਿਚ ਹਿੱਸੇਦਾਰ ਵਜੋਂ ਕੰਮ ਕੀਤਾ।



ਹੈਰੀ ਐੱਸ ਟਰੂਮੈਨ

ਪਹਿਲੇ ਵਿਸ਼ਵ ਯੁੱਧ ਵੇਲੇ ਇਸ ਨੇ ਕਪਤਾਨ ਵਜੋਂ ਸੇਵਾ ਕਰਦਿਆਂ ਨਾਂ ਪੈਦਾ ਕੀਤਾ। 28 ਜੂਨ, 1918 ਨੂੰ ਇਸਨੇ ਐਲਿਜ਼ਾਬੱਥ (ਬੈਸ) ਵੈਲੇਸ ਨਾਂ ਦੀ ਲੜਕੀ ਨਾਲ ਸ਼ਾਦੀ ਕਰ ਲਈ। ਯੂਨੀਵਰਸਿਟੀ ਆਫ਼ ਕੈਨਜ਼ਾਸ ਸਿਟੀ ਲਾਅ ਸਕੂਲ ਤੋਂ ਇਸਨੇ ਉਚੇਰੀ ਵਿਦਿਆ (1823-25) ਪ੍ਰਾਪਤ ਕੀਤੀ। ਜੈਕਸਨ ਕਾਊਂਟੀ ਦੇ ਇਕ ਡੈਮੋਕ੍ਰੈਟਿਕ ਨੇਤਾ, ਟਾਮਸ ਪੈਂਡਰ ਸਾਗਟ ਨਾਂ ਦੇ ਵਿਅਕਤੀ



ਟਰੂਮੈਨ ਆਪਣੀ ਪਤਨੀ ਅਤੇ ਲੜਕੀ ਨਾਲ

ਦੇ ਪ੍ਰਭਾਵ ਥੱਲੇ ਇਹ ਸਿਆਸੀ ਖੇਤਰ ਵਿਚ ਦਾਖ਼ਲ ਹੋ ਗਿਆ। ਇਸੇ ਵਿਅਕਤੀ ਦੀ ਮਦਦ ਨਾਲ ਹੀ ਇਹ 1926 ਵਿਚ ਕਾਊਂਟੀ ਕੋਰਟ ਦਾ ਪ੍ਰੀਜ਼ਾਈਡਿੰਗ ਜੱਜ ਬਣਿਆ।

ਸੰਨ 1935 ਵਿਚ ਇਹ ਸੈਨੇਟ ਦਾ ਪਹਿਲੀ ਵਾਰ ਮੈਂਬਰ ਬਣਿਆ। ਇਸਨੇ ਸਿਵਲ ਏਅਰਨਾਟਿਕਸ ਐਕਟ-1938 ਅਤੇ ਟ੍ਰਾਂਸਪੋਰਟੇਸ਼ਨ ਐਕਟ-1940 ਬਣਾਉਣ ਵਿਚ ਬੜੀ ਸਹਾਇਤਾ ਕੀਤੀ। ਸੈਨੇਟ ਦੇ ਦੂਜੀ ਵਾਰ ਮੈਂਬਰ ਚੁਣੇ ਜਾਣ ਉਪਰੰਤ, ਇਸਨੇ ਸੈਨੇਟ ਤਫ਼ਤੀਸ਼ਾਂ ਦੀ ਇਕ ਲੜੀ ਸ਼ੁਰੂ ਕੀਤੀ। ਇਨ੍ਹਾਂ ਤਫ਼ਤੀਸ਼ਾਂ ਸਦਕਾ ਹੀ ਇਹ ਬਹੁਤ ਮਸ਼ਹੂਰ ਹੋ ਗਿਆ ਅਤੇ ਇਸਨੇ ਕਰ ਦੇਣ ਵਾਲਿਆਂ ਦੇ ਕਈ ਅਰਬ ਡਾਲਰ ਬਚਾ ਦਿੱਤੇ। ਸੈਨੇਟਰ ਵਜੋਂ ਇਸਨੇ ਰਾਸ਼ਟਰਪਤੀ ਰੂਜ਼ਵੈਲਟ ਦੀ ਦੇਸੀ-ਬਦੇਸ਼ੀ ਮਾਮਲਿਆਂ ਵਿਚ ਸਹਾਇਤਾ ਕੀਤੀ। ਪਹਿਲੇ ਵਿਸ਼ਵ ਯੁੱਧ ਦੌਰਾਨ ਅਤੇ ਯੁੱਧ ਤੋਂ ਪਿਛੋਂ ਦੇ ਹਾਲਾਤ ਨੇ ਇਸ ਦੀ ਵਿਚਾਰਧਾਰਾ ਤੇ ਡੂੰਘਾ ਪ੍ਰਭਾਵ ਪਾਇਆ। ਇਸ ਨੇ ਯੁੱਧ ਦੌਰਾਨ ਅਮਨ ਕਾਇਮ ਰਖਣ ਲਈ ਇਕ ਅੰਤਰ-ਰਾਸ਼ਟਰੀ ਸੰਗਠਨ ਦੀ ਸਥਾਪਨਾ ਲਈ ਬਹੁਤ ਕੰਮ ਕੀਤਾ। ਸੰਨ 1944 ਵਿਚ ਪਾਰਟੀ ਦੇ ਬਹੁਤੇ ਮੈਂਬਰਾਂ ਵਲੋਂ ਹੈਨਰੀ ਵੈਲੇਸ ਦੀ ਉਪ-ਰਾਸ਼ਟਰਪਤੀ ਦੇ ਅਹੁਦੇ ਲਈ ਕੀਤੀ ਗਈ ਵਿਰੋਧਤਾ ਕਾਰਨ ਇਸਨੂੰ ਉਪ-ਰਾਸ਼ਟਰਪਤੀ ਦੀ ਸੀਟ ਲਈ ਇਕ ਸਹਿਮਤ ਉਮੀਦਵਾਰ ਵਜੋਂ ਨਾਮਜ਼ਦ ਕੀਤਾ ਗਿਆ ਅਤੇ ਰਾਸ਼ਟਰਪਤੀ ਰੂਜ਼ਵੈਲਟ ਦੇ ਨਾਲ ਹੀ ਇਸਨੇ ਉਪ-ਰਾਸ਼ਟਰਪਤੀ ਦੀ ਚੋਣ ਜਿੱਤ ਲਈ।

ਰਾਸ਼ਟਰਪਤੀ ਰੂਜ਼ਵੈਲਟ ਦੀ ਮੌਤ (12 ਅਪ੍ਰੈਲ, 1945) ਉਪਰੰਤ ਟਰੂਮੈਨ ਦੇਸ਼ ਦਾ ਰਾਸ਼ਟਰਪਤੀ ਬਣ ਗਿਆ। ਇਸਨੂੰ ਬੜੀ ਤੇਜ਼ੀ ਨਾਲ ਮਹੱਤਵਪੂਰਨ ਫ਼ੈਸਲੇ ਲੈਣੇ ਪਏ। ਇਸਨੇ ਸਾਨਫ੍ਰਾਂਸਿਸਕੋ ਵਿਖੇ ਸੰਯੁਕਤ ਰਾਸ਼ਟਰ ਦਾ ਚਾਰਟਰ ਤਿਆਰ ਕਰਨ ਵਾਲੀ ਮੀਟਿੰਗ ਦੇ ਅੰਤਮ ਪ੍ਰਬੰਧ ਕੀਤੇ। ਇਸਨੇ 8 ਮਈ ਨੂੰ ਜਰਮਨਾਂ ਦੇ ਬਿਨ-ਸ਼ਰਤ ਆਤਮ-ਸਮਰਪਣ ਕਰਵਾਉਣ ਵਿਚ ਸਹਾਇਤਾ ਕੀਤੀ। ਜੁਲਾਈ ਮਹੀਨੇ ਵਿਚ ਇਹ ਅਮਨ ਸਥਾਪਤ ਕਰਨ ਸਬੰਧੀ ਪਾਟਸਡੈਮ ਵਿਖੇ ਪਹਿਲੇ ਸਿਖ਼ਰ ਸੰਮੇਲਨ ਵਿਚ ਸ਼ਾਮਲ ਹੋਇਆ। ਇਸੇ ਦੇ ਹੁਕਮਾਂ ਤੇ ਹੀ 2 ਸਤੰਬਰ ਨੂੰ ਸ਼ਾਂਤ ਮਹਾਂਸਾਗਰੀ ਯੁੱਧ ਖਤਮ ਹੋਇਆ।

ਪਹਿਲੇ ਪੰਜ ਮਹੀਨੇ ਤਾਂ ਇਸ ਨੇ ਕਾਂਗਰਸ ਨਾਲ ਬਹੁਤ ਚੰਗੇ ਸਬੰਧ ਰਹੇ ਪਰ ਮਗਰੋਂ ਸਤੰਬਰ, 1945 ਵਿਚ ਜਦੋਂ ਇਸਨੇ ਕਾਂਗਰਸ ਵਿਚ ਆਪਣਾ 'ਅਧਿਕਾਰਾਂ ਦਾ ਆਰਥਿਕ ਬਿਲ' ਪੇਸ਼ ਕੀਤਾ ਤਾਂ ਇਸਦੇ ਕਾਂਗਰਸ ਨਾਲ ਸਬੰਧ ਵਿਗੜ ਗਏ ਅਤੇ ਅਗੋਂ ਲਈ ਇਸ ਦੀ ਖੁਲੱਮ-ਖੁਲ੍ਹੀ ਵਿਰੋਧਤਾ ਹੋਣ ਲਗ ਪਈ। ਕੁਝ ਸਾਲਾਂ ਮਗਰੋਂ ਕੁਝ ਡੈਮੋਕ੍ਰੈਟਿਕ ਨੇਤਾਵਾਂ ਦਾ ਇਹ ਵਿਸ਼ਵਾਸ ਬਣ ਗਿਆ ਕਿ ਹੁਣ ਟਰੂਮੈਨ ਦੂਜੀ ਵਾਰ ਰਾਸ਼ਟਰਪਤੀ ਦੀ ਚੋਣ ਨਹੀਂ ਜਿੱਤ ਸਕਦਾ ਪਰ 1948 ਦੀ ਕਨਵੈਨਸ਼ਨ ਨੇ ਇਸਨੂੰ ਇਸ ਪੱਦ ਲਈ ਫਿਰ ਨਾਮਜ਼ਦ ਕਰ ਲਿਆ। ਇਸਨੇ 1948 ਦੀ ਚੋਣ ਲਈ ਬੜੇ ਜ਼ੋਰ ਸ਼ੋਰ ਨਾਲ ਮੁਹਿੰਮ ਚਲਾਈ, ਹਜ਼ਾਰਾਂ ਮੀਲਾਂ ਦਾ ਪੈਂਡਾ ਤੈਅ ਕੀਤਾ ਅਤੇ ਕਈ ਸੌ ਭਾਸ਼ਣ ਦਿੱਤੇ। ਨਵੰਬਰ ਮਹੀਨੇ ਵਿਚ ਇਹ ਆਪਣੇ ਪ੍ਰਤੀਦਵੰਦੀ ਨੂੰ ਹਰਾ ਕੇ ਆਪਣੇ ਦੇਸ਼ ਦਾ ਦੂਜੀ ਵਾਰ ਰਾਸ਼ਟਰਪਤੀ ਬਣਿਆ। ਟਰੂਮੈਨ ਦੀ ਇਹ ਜਿੱਤ ਅਮਰੀਕਨ ਇਤਿਹਾਸ ਦੀਆਂ ਸਭ ਤੋਂ ਵੱਧ ਹੈਰਾਨ ਕਰਨ ਵਾਲੀਆਂ ਗੱਲਾਂ ਵਿਚੋਂ ਇਕ ਹੈ।



ਟਰੂਮੈਨ ਦੂਜੀ ਵਾਰੀ ਰਾਸ਼ਟਰਪਤੀ ਦੀ ਚੋਣ ਜਿੱਤਣ ਮਗਰੋਂ


ਸੰਸਾਰ ਦੀਆਂ ਤਿੰਨ ਵੱਡੀਆਂ ਸ਼ਖ਼ਸ਼ੀਅਤਾਂ ਟਰੂਮੈਨ, ਚਰਚਲ ਅਤੇ ਸਟਾਲਿਨ ਸੰਨ 1945 ਵਿਚ ਜਰਮਨੀ ਵਿਚ ਪਾਟਸਡੈਮ ਵਿਖੇ ਵਿਚਾਰ ਵਟਾਂਦਰਾ ਕਰਦੇ ਹੋਏ

ਸੰਨ 1948 ਵਿਚ ਇਸਨੇ ਫੇਅਰ ਡੀਲ ਨਾਂ ਦਾ ਇਕ 24 ਮੱਦਾਂ ਵਾਲਾ ਸਥਾਨਕ ਪ੍ਰੋਗਰਾਮ ਤਜਵੀਜ਼ ਕੀਤਾ। ਇਸਦੀਆਂ ਪੂਰ ਜ਼ੋਰ ਕੋਸ਼ਿਸ਼ਾਂ ਦੇ ਬਾਵਜੂਦ ਇਨ੍ਹਾਂ 24 ਮੱਦਾਂ ਵਿਚੋਂ ਇਕ ਹੀ ਕਾਨੂੰਨ ਦਾ ਰੂਪ ਲੈ ਸਕੀ। ਬਦੇਸ਼ੀ ਮਾਮਲਿਆਂ ਦੇ

ਖੇਤਰ ਵਿਚ ਇਸ ਦਾ ਵਿਚਾਰ ਸੀ ਕਿ ਵਿਸ਼ਵ ਸ਼ਾਂਤੀ ਦੀ ਸਥਾਪਨਾ ਦੇ ਰਾਹ ਵਿਚ ਕੇਵਲ ਸੋਵੀਅਤ ਯੂਨੀਅਨ ਹੀ ਵੱਡਾ ਅੜਿਕਾ ਹੈ। ਸੋਵੀਅਤ ਇਲਾਕਾਈ ਵਿਸਥਾਰ ਅਤੇ ਉਨ੍ਹਾਂ ਦੇ ਵਧ ਰਹੇ ਵਿਸਥਾਰ ਖੇਤਰਾਂ ਤੇ ਠਲ੍ਹ ਪਾਉਣ ਲਈ ਇਸਨੇ 'ਹੱਦਬੰਦੀ' ਦੀ ਨੀਤੀ ਵਿਕਸਿਤ ਕੀਤੀ, ਜਿਹੜੀ ਆਉਣ ਵਾਲੇ ਕਈ ਦਹਾਕਿਆਂ ਤੱਕ ਦੇਸ਼ ਦੀ ਬਦੇਸ਼ੀ ਨੀਤੀ ਦਾ ਆਧਾਰ ਬਣੀ ਰਹੀ।

ਇਸਨੇ ਵੱਡੀ ਜੰਗ ਸਬੰਧੀ ਵੀ ਬੜੇ ਅਣਥੱਕ ਯਤਨ ਕੀਤੇ। ਇਨ੍ਹਾਂ ਵਿਚੋਂ 1947 ਵਿਚ ਤੁਰਕੀ ਅਤੇ ਯੂਨਾਨ ਦੀਆਂ ਸਰਕਾਰਾਂ ਉੱਤੇ ਕਮਿਊਨਿਸਟ ਪ੍ਰਭਾਵ ਘਟਾਉਣ ਲਈ ਉਨ੍ਹਾਂ ਦੇਸ਼ਾਂ ਦੀ ਆਰਥਿਕ ਤੇ ਫ਼ੌਜੀ ਸਹਾਇਤਾ ਲਈ ਤਿਆਰ ਕੀਤਾ ਟਰੂਮੈਨ ਸਿਧਾਂਤ, ਪੱਛਮੀ ਯੂਰਪ ਵਿਚ ਆਰਥਿਕ ਮੋੜ ਲਿਆਉਣ ਲਈ 1948 ਦੀ ਚਾਰ-ਸਾਲਾ 17,000,000,000 ਡਾਲਰ ਮਾਰਸ਼ਲ ਪਲਾਨ ਅਤੇ 1949 ਦਾ ਅੰਧ ਮਹਾਂਸਾਗਰੀ ਸੰਧੀ ਸੰਗਠਨ ਸਭ ਤੋਂ ਪ੍ਰਸਿੱਧ ਹਨ। ਇਸਨੇ ਸੀ. ਆਈ. ਏ. ਦੀ ਸਥਾਪਨਾ ਕੀਤੀ। ਹਥਿਆਰਾਂ ਦੀ ਦੌੜ ਵਿਚ ਸੋਵੀਅਤ ਲੋਕਾਂ ਤੋਂ ਅੱਗੇ ਨਿਕਲਣ ਲਈ ਇਸਨੇ 1950 ਵਿਚ ਹਾਈਡ੍ਰੋਜਨ ਬੰਬ ਬਣਾਉਣ ਦਾ ਫੈਸਲਾ ਕੀਤਾ।

ਜੂਨ, 1950 ਵਿਚ ਜਦੋਂ ਕਮਿਊਨਿਸਟ ਉੱਤਰੀ ਕੋਰੀਆ ਨੇ 38ਵੀਂ ਸਮਾਂਤਰ ਸਰਹੱਦ ਪਾਰ ਕਰਕੇ ਦੱਖਣੀ ਕੋਰੀਆ ਨੂੰ ਹਥਿਆਉਣ ਦੀ ਕੋਸ਼ਿਸ਼ ਕੀਤੀ ਤਾਂ ਇਸਨੇ ਸੰਯੁਕਤ ਰਾਸ਼ਟਰ ਦੀ ਮਨਜ਼ੂਰੀ ਨਾਲ ਜਰਨੈਲ ਡਗਲਾਸ ਮੈਕ ਆਰਥਰ ਦੀ ਕਮਾਂਡ ਥੱਲੇ ਸੰਯੁਕਤ ਰਾਜ ਦੀਆਂ ਫ਼ੌਜਾਂ ਕੋਰੀਆ ਵਿਚ ਭੇਜੀਆਂ।

ਸੰਨ 1953 ਵਿਚ ਇਸਨੇ ਰਾਸ਼ਟਰਪਤੀ ਦਾ ਪੱਦ ਛੱਡ ਦਿੱਤਾ ਅਤੇ ਇੰਡੀਪੈਂਡੈਂਟਸ ਸ਼ਹਿਰ ਵਿਚ ਵਾਪਸ ਆ ਗਿਆ। ਸੰਯੁਕਤ ਰਾਜ ਦੇ ਹੋਰਨਾਂ ਰਾਸ਼ਟਰਪਤੀਆਂ ਦੇ ਮੁਕਾਬਲੇ ਹੈਰੀ ਐਸ ਟਰੂਮੈਨ ਨੂੰ ਵੀ ਇਕ ਸ਼ਕਤੀਸ਼ਾਲੀ ਰਾਸ਼ਟਰਪਤੀ ਮੰਨਿਆ ਜਾਂਦਾ ਹੈ।

26 ਦਸੰਬਰ, 1972 ਨੂੰ ਇਸ ਦੀ ਕੈਨਜਾਸ ਸਿਟੀ ਵਿਖੇ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 149; ਐਨ. ਅਮੇ. 27 : 171

## ਟ੍ਰੇਈਟ, ਟੋਮਾਸੋ (ਮੀਸ਼ੈਲ ਫ੍ਰਾਂਸੈਸਕੋ ਸੇਵੀਰੀਓ)

**(Traetta, Tommaso)** : ਇਟਲੀ ਦੇ ਇਸ ਸੰਗੀਤਕਾਰ ਦਾ ਜਨਮ 30 ਮਾਰਚ, 1727 ਨੂੰ ਨੇਪਲਜ਼ ਵਿਚ ਬਿਟੋਂਟੋ ਵਿਖੇ ਹੋਇਆ। ਇਸਨੇ ਨੇਪਲਜ਼ ਵਿਖੇ ਸਿਖਿਆ ਪ੍ਰਾਪਤ ਕੀਤੀ। ਸੰਨ 1758 ਤੋਂ 1765 ਦੌਰਾਨ ਇਹ ਪਾਰਮਾ ਦੇ ਡਿਊਕ ਡਾਨ ਪੀਲਿਪ ਦਾ ਸੰਗੀਤ ਸਿਖਿਅਕ ਰਿਹਾ। ਸੰਨ 1765 ਦੌਰਾਨ ਇਹ ਵੈਨਿਸ ਦੀ ਕੰਜ਼ਰਵੇਟਰੀ ਵਿਚ ਅਤੇ ਸੰਨ 1768-75 ਦੌਰਾਨ ਰੂਸ ਦੀ ਕੈਥਰੀਨ ਦਾ ਸੰਗੀਤ ਡਾਇਰੈਕਟਰ ਬਣਿਆ। ਇਸਨੇ ਰਵਾਇਤੀ ਸੰਗੀਤ-ਨਾਟ ਸ਼ੈਲੀ ਨੂੰ ਪੂਰੀ ਤਰ੍ਹਾਂ ਨਾਲ ਨਹੀਂ ਛੱਡਿਆ ਪਰ ਇਸਦੀ ਅਸੁਭਾਵਿਕਤਾ ਨੂੰ ਅਸਲ ਹਾਲਤ ਵਿਚ ਲਿਆਂਦਾ। ਇਸਨੇ ਸੰਗੀਤ ਕੁਸ਼ਲਤਾ ਅਤੇ ਲੈਅ ਵਿਚਕਾਰਲੀ ਰਵਾਇਤੀ ਉੱਚੀ ਸੁਰ ਦੀ ਵਿਭਿੰਨਤਾ ਨੂੰ ਛੱਡਿਆ। ਇਸਦਾ ਸੰਗੀਤ ਆਰਕੈਸਟਰਾ ਦਾ ਸਹਾਇਕ ਹੈ ਅਤੇ ਬਹੁਤ ਤਰੰਗਿਤ ਓਜ ਵਾਲਾ ਹੈ ਅਤੇ ਇਸਦੀ ਲੈ ਨਾਟਕੀ ਪ੍ਰਭਾਵ ਨੂੰ ਪ੍ਰਗਟ ਕਰਦੀ ਹੈ। ਇਸਨੂੰ ਆਪਣੇ ਸਮਕਾਲੀਆਂ ਵਿਚ ਬਹੁਤ ਮਾਣ ਪ੍ਰਾਪਤ ਸੀ। ਇਸਨੇ 48 ਸੰਗੀਤ-ਨਾਟ ਲਿਖੇ, ਜਿਨ੍ਹਾਂ ਵਿਚੋਂ 'Ifigenia in Tauride' (1763) ਅਤੇ 'Sofonisba' (1762) ਬਹੁਤ ਪ੍ਰਸਿੱਧ ਸੀ। ਇਸ ਤੋਂ ਇਲਾਵਾ ਇਸਨੇ 'Stabat Mater' ਅਤੇ ਇਕ ਧਾਰਮਕ ਗੀਤ 'Salomone' (1768) ਵੀ ਲਿਖਿਆ।

6 ਅਪ੍ਰੈਲ, 1779 ਨੂੰ ਵੈਨਿਸ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 10 : 84

## ਟ੍ਰੇਸਰ, ਰੇਡੀਓਐਕਟਿਵ

**ਟ੍ਰੇਸਰ, ਰੇਡੀਓਐਕਟਿਵ** : ਇਹ ਇਕ ਰੇਡੀਓਐਕਟਿਵ ਸਮਸਥਾਨਕ ਹੈ, ਜਿਸ ਨੂੰ ਜਦੋਂ ਰਸਾਇਣਿਕ ਤੌਰ ਤੇ ਇਸ ਨਾਲ ਮਿਲਦੇ ਪਦਾਰਥ ਵਿਚ ਦਾਖ਼ਲ ਕੀਤਾ ਜਾਂਦਾ ਹੈ ਜਾਂ ਬਣਾਵਟੀ ਤੌਰ ਤੇ ਕਿਸੇ ਬਾਇਓਲੌਜੀਕਲ ਜਾਂ ਫ਼ਿਜ਼ੀਕਲ ਸਿਸਟਮ ਨਾਲ ਜੋੜਿਆ ਜਾਂਦਾ ਹੈ ਤਾਂ ਇਹ ਵਿਕੀਰਣ ਪਤਾ ਲਾਉਣ ਵਾਲੇ ਯੰਤਰਾਂ ਦੁਆਰਾ ਟ੍ਰੇਸ ਹੋ ਸਕਦਾ ਹੈ। ਜੀਵ-ਵਿਗਿਆਨ, ਮੈਡੀਸਨ ਅਤੇ ਉਦਯੋਗਿਕ ਇੰਜੀਨੀਅਰੀ ਦੀਆਂ ਕਈ ਮੁਸ਼ਕਿਲਾਂ ਜੋ ਦੂਸਰੇ ਢੰਗਾਂ ਨਾਲ ਹੱਲ ਨਹੀਂ ਹੁੰਦੀਆਂ; ਉਹ ਰੇਡੀਓਐਕਟਿਵ ਟ੍ਰੇਸਰਾਂ ਦੀ ਵਰਤੋਂ ਦੁਆਰਾ ਹੱਲ ਕੀਤੀਆਂ ਜਾ ਸਕਦੀਆਂ ਹਨ।

**ਜੀਵ-ਵਿਗਿਆਨ ਵਿਚ ਲਾਭ**—ਰੇਡੀਓਐਕਟਿਵ ਟ੍ਰੇਸਰ ਦੇ ਸਰਲ ਅਧਿਐਨ ਨਾਲ ਬਇਓਲੌਜੀਕਲ ਵਾਸਤਵਿਕਤਾ ਨੂੰ ਰੇਡੀਓਐਕਟਿਵ ਸਮਸਥਾਨਕ ਨਾਲ ਜੋੜਿਆ ਗਿਆ ਹੈ। ਮਗਰੋਂ ਸਮਸਥਾਨਕ ਤੋਂ ਨਿਕਲ ਰਹੇ ਵਿਕੀਰਣ ਦੇ ਮਗਰ ਚਲ ਕੇ ਵਾਸਤਵਿਕਤਾ ਦਾ ਪਤਾ ਲਾਇਆ ਜਾਂਦਾ ਹੈ। ਰੇਡੀਓਐਕਟਿਵ ਟ੍ਰੇਸਰਾਂ ਦੀ ਇਸ ਮੁਢਲੀ ਵਰਤੋਂ ਦਾ ਲਾਭ ਚਮਗਿੱਦੜਾਂ ਦੇ ਰਾਤ ਦੇ ਸੁਭਾਅ ਦਾ ਅਧਿਐਨ ਕਰਨ ਵਿਚ ਹੈ। ਇਕ ਖੋਜੀ ਨੇ ਆਪਣੇ ਅਧਿਐਨ ਕਰਨ ਵਾਲੀਆਂ ਚਮਗਿੱਦੜਾਂ ਦੀਆਂ ਟੰਗਾਂ ਨਾਲ ਕੋਬਾਲਟ-60 ਦੇ ਸੋਮੇ ਬੰਨ੍ਹੇ ਸਨ। ਇਕ ਵਿਕੀਰਣ ਡਿਟੈਕਟਰ ਨੂੰ ਸਵੈ-ਰਿਕਾਰਡਰ ਨਾਲ ਜੋੜਨ ਨਾਲ ਰਾਤ ਵੇਲੇ ਚਮਗਿੱਦੜਾਂ ਦੀ ਆਲ੍ਹਣੇ ਵਿਚ ਹਾਜ਼ਰੀ ਜਾਂ ਗ਼ੈਰ ਹਾਜ਼ਰੀ ਨੋਟ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਹੋਰ ਕੀੜੇ ਮਕੌੜੇ ਅਤੇ ਛੋਟੇ ਜੀਵਾਂ ਦੇ ਸੁਭਾਅ ਦਾ ਪਤਾ ਵੀ ਲਾਇਆ ਜਾਂਦਾ ਸੀ। ਜਦੋਂ ਬਹੁਤੇ ਬਾਇਓਲੌਜੀਕਲ ਕਣ ਲੇਬਲ ਕੀਤੇ ਹੋਣ (ਜਿਵੇਂ ਕਿ ਖ਼ੂਨ ਦੇ ਲਾਲ ਸੈੱਲ ਜਾਂ ਬੈਕਟੀਰੀਆ ਦੀ ਟੈਗਿੰਗ ਵਿਚ) ਤਾਂ ਆੱਪਰੇਸ਼ਨ ਵਧੇਰੇ ਗੁੰਝਲਦਾਰ ਬਣ ਜਾਂਦਾ ਹੈ। ਜਦੋਂ ਲੇਬਲ ਕੀਤਾ ਪਦਾਰਥ ਕਿਸੇ ਪਸ਼ੂ ਅੰਦਰ ਦਾਖ਼ਲ ਕੀਤਾ ਜਾਂਦਾ ਹੈ ਤਾਂ ਉਨ੍ਹਾਂ ਵਿਸੇਸ਼ ਲੇਬਲ ਕੀਤੇ ਕਣਾਂ ਦੇ ਪਿਛੇ ਲੱਗਣਾ ਅਸੰਭਵ ਹੈ ਪ੍ਰੰਤੂ ਉਨ੍ਹਾਂ ਦੀ ਔਸਤ ਗਤੀ ਦਾ ਪਤਾ ਵਿਕੀਰਣਾਂ ਦੇ ਪ੍ਰੇਖਣ ਤੋਂ ਲਾਇਆ ਜਾ ਸਕਦਾ ਹੈ।

ਅੰਤ ਵਿਚ ਇਕ ਰੇਡੀਓਸਮਸਥਾਨਕ ਦੀ ਵਰਤੋਂ ਇਸਦੇ ਆਪਣੇ ਤੱਤ ਨੂੰ ਟੈਗ ਕਰਨ ਲਈ ਕੀਤੀ ਜਾ ਸਕਦੀ ਹੈ। ਜਿਥੇ ਪੌਦਾ ਉੱਗ ਰਿਹਾ ਹੋਵੇ ਉਥੇ ਮਿੱਟੀ ਵਿਚ ਫ਼ਾੱਸਫ਼ੋਰਸ 32 ਦਾਖ਼ਲ ਕੀਤਾ ਜਾ ਸਕਦਾ ਹੈ ਅਤੇ ਜਜ਼ਬ ਹੋਏ ਫ਼ਾੱਸਫ਼ੋਰਸ ਅਤੇ ਸਾਰੇ ਪੌਦੇ ਵਿਚ ਇਸ ਦੀ ਵੰਡ ਦਾ ਅਧਿਐਨ ਕੀਤਾ ਜਾ ਸਕਦਾ ਹੈ। ਸ਼ੁਰੂ ਸ਼ੁਰੂ ਦੇ ਟ੍ਰੇਸਰ ਅਧਿਐਨਾਂ ਵਿਚ ਜੀ. ਫ਼ਾੱਨ ਹੈੱਵੈੱਸ਼ੀ ਨੇ ਪੌਦਿਆਂ ਵਿਚ ਸਿੱਕੇ ਦੇ ਪਥ ਦਾ ਪਤਾ ਲਾਉਣ ਲਈ ਰੇਡੀਓਐਕਟਿਵ ਸਿੱਕੇ ਦੀ ਵਰਤੋਂ ਕੀਤੀ।

ਜ਼ਿਆਦਾਤਰ ਟ੍ਰੇਸਰ ਪ੍ਰਯੋਗਾਂ ਵਿਚ ਰੇਡੀਓਸਮਸਥਾਨਕ ਸਿਸਟਮ ਵਿਚ ਪ੍ਰਵੇਸ਼ ਕਰਨ ਮਗਰੋਂ ਗਾਈਗਰ ਮੁੱਲਰ ਕਾਊਂਟਰਾਂ ਦੁਆਰਾ ਵਿਕੀਰਣ ਮਿਣ ਲਿਆ ਜਾਂਦਾ ਹੈ। ਬਹੁਤ ਹੀ ਅਲਪਵੇਧੀ (ਘੱਟ ਤੀਬਰਤਾ) ਵਿਕੀਰਣਾਂ ਨੂੰ ਫ਼ੋਟੋਗ੍ਰਾਫ਼ਿਕ ਫ਼ਿਲਮ ਦੁਆਰਾ



**ਚਿੱਤਰ ਵਿਚ ਇਕ ਮਹੀਨੇ ਦੀ ਉਮਰ ਦੇ ਵੱਛੇ ਨੂੰ ਕੈਲਸ਼ੀਅਮ-45 ਦੇਣ ਤੋਂ 7 ਦਿਨ ਮਗਰੋਂ ਮੈਟਾਟਾਰਸਸ (ਖੁਰ ਦੇ ਨੇੜੇ) ਦੇ ਆੱਟੋਰੇਡੀਓਗ੍ਰਾਫ਼ (ਵਿਕੀਰੀਣੀ ਸਵੈ-ਚਿੱਤਰ) ਦੇ ਗੂੜ੍ਹੇ (ਸੰਘਣੇ) ਖੇਤਰ ਰੇਡੀਓਸਮਸਥਾਨਕ ਦੀ ਵੱਧ ਤੋਂ ਵੱਧ ਸੰਘਣਤਾ ਦਰਸਾਉਂਦੇ ਹਨ।**

ਡਿਟੈੱਕਟ ਕੀਤਾ ਜਾ ਸਕਦਾ ਹੈ। ਇਸ ਢੰਗ ਦੀ ਵਰਤੋਂ ਕਰਨ ਵਾਲੇ ਵਿਸ਼ੇਸ਼ ਪ੍ਰਯੋਗ ਵਿਚ ਰੇਡੀਓਐੱਕਟਿਵ-ਸਮਸਥਾਨਕ ਵਾਲੇ ਪੌਦੇ ਦੇ ਇਕ ਹਿੱਸੇ ਨੂੰ ਸੈੱਕਸ਼ਨ (ਕਾਟ) ਕਰਕੇ ਫ਼ਿਲਮ ਤੋਂ ਅਗਲੇ ਪਾਸੇ ਰਖ ਦਿੱਤਾ ਜਾਂਦਾ ਹੈ। ਪੌਦੇ ਤੋਂ ਆ ਰਹੇ ਵਿਕੀਰਣ ਫ਼ਿਲਮ ਨੂੰ ਕਾਲਾ ਕਰ ਦਿੰਦੇ ਹਨ ਅਤੇ ਫ਼ਿਲਮ ਉੱਤੇ ਪੈਟਰਨ ਤੋਂ ਪੌਦੇ ਵਿਚ ਰੇਡੀਓਸਮਸਥਨਾਕ ਦੀ ਵੰਡ ਦਿਖਾਈ ਦਿੰਦੀ ਹੈ। ਅਜਿਹੀਆਂ ਤਸਵੀਰਾਂ ਨੂੰ ਆੱਟੋਰੇਡੀਓਗ੍ਰਾਫ਼ ਕਿਹਾ ਜਾਂਦਾ ਹੈ।

**ਡਾਕਟਰੀ ਵਿਚ ਲਾਭ**-ਕਈ ਮੈਡੀਕਲ ਟ੍ਰੇਸਰ ਤਕਨੀਕਾਂ ਨੇ ਪ੍ਰਸਿੱਧ ਅਤੇ ਵਧੇਰੇ ਵਰਤੋਂ ਵਾਲੇ ਰੋਗ ਲੱਛਣ ਟੈੱਸਟਾਂ ਜਿੰਨੀ ਮਾਨਤਾ ਪ੍ਰਾਪਤ ਕਰ ਲਈ ਹੈ। ਉਦਾਹਰਨ ਵਜੋਂ ਰੇਡੀਓ ਆਇਓਡੀਨ ਦੀ ਵਧੇਰੇ ਵਰਤੋਂ ਮਨੁੱਖੀ ਥਾਈਰਾੱਇਡ ਗਲੈਂਡ ਦੀ ਹਾਲਤ ਪਤਾ ਲਾਉਣ ਲਈ ਕੀਤੀ ਜਾਂਦੀ ਹੈ। ਇਸ ਟੈੱਸਟ ਵਿਚ ਆਇਓਡੀਨ ਦਾ ਇਕ ਸਮਸਥਾਨਕ ਆਮ ਕਰਕੇ ਆਇਓਡੀਨ 131, ਮਰੀਜ਼ ਨੂੰ ਮੂੰਹ ਰਾਹੀਂ ਦਿੱਤਾ ਜਾਂਦਾ ਹੈ। ਕਾਫ਼ੀ ਸਮੇਂ ਮਗਰੋਂ ਜਦੋਂ ਥਾਈਰਾੱਇਡ ਵਿਚ ਆਇਓਡੀਨ ਜਜ਼ਬ ਹੋ ਜਾਂਦੀ ਹੈ ਤਾਂ ਥਾਈਰਾੱਇਡ ਗਲੈਂਡ ਦੁਆਰਾ ਸੋਖਿਤ ਆਇਓਡੀਨ ਦੇ ਅੰਸ਼ ਦਾ ਪਤਾ ਲਾਉਣ ਲਈ ਇਕ ਸੂਚਕ ਯੰਤਰ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਅੰਸ਼ ਤੋਂ ਇਹ ਪਤਾ ਲਾਉਣ ਦੀ ਮੱਦਦ ਮਿਲਦੀ ਹੈ ਕਿ ਥਾਈਰਾੱਇਡ ਦੀ ਕਿਰਿਆ ਵਧੇਰੇ ਤੇਜ਼, ਸਾਧਾਰਣ ਜਾਂ ਘੱਟ ਹੈ। ਸਰੀਰ ਵਿਚ ਪਾਣੀ ਦੀ ਮਾਤਰਾ ਅਤੇ ਵਿਸ਼ੇਸ਼ ਇਲੈੱਕਟ੍ਰੋਲਾਈਟਾਂ ਦੀ ਕੁੱਲ ਮਾਤਰਾ ਦਾ ਪਤਾ ਵੀ ਟ੍ਰੇਸਰਾਂ ਦੁਆਰਾ ਸਾਧਾਰਣ ਸਮਸਥਾਨਕ ਨੂੰ ਪਤਲਾ ਕਰਨ ਦੇ ਢੰਗ ਦੀ ਵਰਤੋਂ ਕਰਕੇ ਲਾਇਆ ਜਾ ਸਕਦਾ ਹੈ। ਆਮ ਕਰਕੇ ਪਾਣੀ ਦਾ ਆਇਤਨ ਪਤਾ ਲਾਉਣ ਲਈ ਡਿਊਟੀਰੀਅਮ ਅਤੇ ਟ੍ਰਾਈਟੀਅਮ ਦੀ ਵਰਤੋਂ ਕੀਤੀ ਜਾਂਦੀ ਹੈ, ਜਦੋਂ ਕਿ ਸਰੀਰ ਵਿਚ ਸੋਡੀਅਮ ਅਤੇ ਪੋਟਾਸ਼ੀਅਮ ਦਾ ਪਤਾ ਸੋਡੀਅਮ 24 ਅਤੇ ਪੋਟਾਸ਼ੀਅਮ 42 ਨਾਲ ਲਾਇਆ ਜਾਂਦਾ ਹੈ। ਸੂਖ਼ਮ ਜਾਂਚ ਦੇ ਕਈ ਹੋਰ ਢੰਗ ਹਨ ਜਿਨ੍ਹਾਂ ਦੁਆਰਾ ਸਰੀਰ ਵਿਚ ਰੇਡੀਓ ਸਮਸਥਾਨਕ ਦਾ ਪਤਾ ਲਾਇਆ ਜਾ ਸਕਦਾ ਅਤੇ ਸਿੱਟੇ ਵਜੋਂ ਕਿਸੇ ਅੰਗ ਅੰਦਰ ਕੋਈ ਅਸਾਧਾਰਣਤਾ ਜਾਂ ਕਿਸੇ ਅੰਗ ਨੂੰ ਅੰਕਿਤ ਕੀਤਾ ਜਾ ਸਕਦਾ ਹੈ। ਇਸ ਕੰਮ ਲਈ ਸਕੈਨਰ ਬਣਾਏ ਗਏ ਹਨ। ਕਈ ਸਕੈਨਿੰਗ ਢੰਗ ਦਿਮਾਗ਼ ਵਿਚ ਰਸੌਲੀਆਂ ਲੱਭਣ ਲਈ ਬਹੁਤ ਕਾਮਯਾਬ ਹੋਏ ਹਨ।

**ਉਦਯੋਗ ਵਿਚ ਲਾਭ**—ਯਾਂਤ੍ਰਿਕ ਪੁਰਜ਼ਿਆਂ ਦੀ ਘਸਾਈ ਅਤੇ ਖ਼ੋਰ ਨੂੰ ਟੈੱਸਟ ਕਰਨ ਲਈ ਰੇਡੀਓ ਐੱਕਟਿਵ ਟ੍ਰੇਸਰਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇੰਜਨ ਦੇ ਅੰਦਰ ਪਿਸਟਨ ਦੇ ਰਿੰਗਾਂ ਦੀ ਘਸਾਈ ਦਾ ਸਹੀ ਪਤਾ ਲਾਉਣ ਲਈ ਰਿੰਗ ਵਿਚਲੀ ਕੁਝ ਕਾਰਬਨ ਨੂੰ ਕਾਰਬਨ-14 ਵਿਚ ਬਦਲਨਾ ਪੈਂਦਾ ਹੈ। ਅਜਿਹਾ ਕਰਨ ਲਈ ਰਿੰਗ ਨੂੰ ਤੀਬਰ ਨਿਊਟ੍ਰਾੱਨ ਫਲੱਕਸ ਵਿਚ ਰਖਿਆ ਜਾਂਦਾ ਹੈ। ਇਸ ਤੋਂ ਮਗਰੋਂ ਪਿਸਟਨ ਨੂੰ ਇੰਜਣ ਵਿਚ ਫਿਟ ਕਰਨ ਮਗਰੋਂ ਕੁਝ ਦੇਰ ਵਰਤਨ ਬਾਅਦ ਇੰਜਣ ਦੇ ਤੇਲ ਦੇ ਸੈਂਪਲ ਭਰ ਲਏ ਜਾਂਦੇ ਹਨ ਅਤੇ ਕਾਰਬਨ-14 ਦੀ ਮਾਤਰਾ ਲਈ ਟੈੱਸਟ ਕੀਤੇ ਜਾਂਦੇ ਹਨ। ਇਸ ਤਰ੍ਹਾਂ ਘਸਾਈ ਦੀ ਮਾਤਰਾ ਦਾ ਪਤਾ ਲਾਇਆ ਜਾ ਸਕਦਾ ਹੈ।

ਵੱਡੇ ਪੈਮਾਨੇ ਉੱਤੇ ਕਿਸੇ ਉਦਯੋਗਿਕ ਪਲਾਂਟ ਦੇ ਸਾਰੇ ਆੱਪਰੇਸ਼ਨ ਨੂੰ ਟ੍ਰੇਸਰ ਢੰਗਾਂ ਨਾਲ ਟੈੱਸਟ ਅਤੇ ਕੰਟਰੋਲ ਕੀਤਾ ਜਾ ਸਕਦਾ ਹੈ।

ਹ. ਪੁ.-ਮੈਕ. ਐਨ. ਸ. ਟ. 14 : 7

**ਟ੍ਰੇਹਰਨ, ਟਾਮਸ** : ਇਸ ਪਾਦਰੀ ਅਤੇ ਲੇਖਕ ਦਾ ਜਨਮ ਸੰਨ 1637 ਵਿਚ ਇੰਗਲੈਂਡ ਵਿਚ ਹਰਫ਼ਰਡ ਵਿਖੇ ਹੋਇਆ। ਇਸਨੇ ਆੱਕਸਫ਼ੋਰਡ ਵਿਖੇ ਸਿੱਖਿਆ ਪ੍ਰਾਪਤ ਕੀਤੀ। ਸੰਨ 1660 ਵਿਚ ਇਹ ਪਾਦਰੀ ਬਣਿਆ। ਸੰਨ 1661 ਵਿਚ ਇਹ ਕਰੇਡੈਨਹਿਲ ਵਿਖੇ ਰੈਕਟਰ ਲਗਿਆ ਅਤੇ 1674 ਤੱਕ ਇਸ ਅਹੁਦੇ ਤੇ ਰਿਹਾ। ਸੰਨ 1669 ਤੋਂ 1674 ਦੌਰਾਨ ਇਹ ਲੰਡਨ ਅਤੇ ਟੈਡਿੰਗਟਨ ਵਿਖੇ ਰਿਹਾ ਅਤੇ ਸਰ ਓਰਲੈਂਡੋ ਬ੍ਰਿਜਮੈਨ ਦੇ ਨਿੱਜੀ ਪਾਦਰੀ ਵਜੋਂ ਕੰਮ ਕੀਤਾ।

ਇਸਦੀ ਪੁਸਤਕ 'ਰੋਮਨ ਫ਼ੋਰਜਰੀਜ਼' (1673) ਰੋਮਨ ਕੈਥੋਲਿਕਾਂ ਤੇ ਇਕ ਤਿੱਖਾ ਵਿਅੰਗ ਸੀ। ਪ੍ਰੈਸ ਲਈ ਇਸਨੇ ਆਪਣੀ ਦੂਜੀ ਪੁਸਤਕ 'ਕ੍ਰਿਸਚੀਅਨ ਐਥਿਕਸ' ਤਿਆਰ ਕੀਤੀ ਜੋ ਕਿ ਸੰਨ 1675 ਵਿਚ ਇਸਦੀ ਮੌਤ ਤੋਂ ਬਾਅਦ ਛਪੀ। ਇਸਦੀ ਪੁਸਤਕ 'ਥੈਂਕਸ ਗਿਵਿੰਗਜ਼' ਨੂੰ 'ਏ ਸੀਰੀਅਸ ਐਂਡ ਪਥੈਟਿਕਲ ਕਨਟੈਂਪਲੇਸ਼ਨ ਆਫ਼ ਦੀ ਮਰਸੀਜ਼ ਆਫ਼ ਗਾੱਡ' (1699) ਵਜੋਂ ਅਤੇ 'ਮੈਡੀਟੇਸ਼ਨਜ਼ ਐਂਡ ਡੀਵੋਸ਼ਨਜ਼ ਨੂੰ ਸੰਨ 1717 ਵਿਚ ਗੁਮਨਾਮ ਤੌਰ ਤੇ ਪ੍ਰਕਾਸ਼ਿਤ ਕੀਤਾ ਗਿਆ। 19ਵੀਂ ਸਦੀ ਦੇ ਅੰਤ ਵਿਚ ਲੰਡਨ ਦੀ ਇਕ ਕਿਤਾਬਾਂ ਦੀ ਦੁਕਾਨ ਤੇ ਇਸਦੀ ਵਾਰਤਕ ਅਤੇ ਕਵਿਤਾਵਾਂ ਦੇ ਹੱਥਲਿਖਤ ਖਰੜੇ ਦੇ ਮਿਲਣ ਤੱਕ ਇਹ ਸਾਹਿਤਕ ਖੇਤਰ ਵਿਚ ਇਕ ਅਪਰਚਿਤ ਵਿਅਕਤੀ ਸੀ। ਇਸਦੇ ਇਸ ਖਰੜੇ ਨੂੰ ਬੈਰਟ੍ਰਾਮ ਡੋਬੇਲ ਨੇ 'ਪੋਇਟਿਕਲ ਵਰਕਸ' (1903) ਅਤੇ 'ਸੈਂਚਰੀਜ਼ ਆਫ਼ ਮੈਡੀਟੇਸ਼ਨਜ਼' (1908) ਨਾਂ ਹੇਠ ਪ੍ਰਕਾਸ਼ਿਤ ਕੀਤਾ। 'ਪੋਇਮਜ਼ ਆਫ਼ ਫਿਲਿਸਿਟੀ' ਦਾ ਖਰੜਾ ਬ੍ਰਿਟਿਸ਼ ਮਿਊਜ਼ੀਅਮ ਤੋਂ ਮਿਲਿਆ ਅਤੇ ਇਸਨੂੰ 1910 ਵਿਚ ਪ੍ਰਕਾਸ਼ਿਤ ਕਰਵਾਇਆ ਗਿਆ। ਇਸਦੇ ਹੋਰ ਖਰੜਿਆਂ ਦਾ ਬਾਅਦ ਵਿਚ ਪਤਾ ਕੀਤਾ ਗਿਆ।

ਇਕ ਧਾਰਮਕ ਕਵੀ ਵਜੋਂ ਇਸਦੇ ਵਿਚਾਰਾਂ ਵਿਚ ਮੌਲਿਕਤਾ ਅਤੇ ਜਜ਼ਬਿਆਂ ਵਿਚ ਪ੍ਰਬਲਤਾ ਹੈ। ਇਸਦਾ ਪਿਛੋਕੜ ਈਸਾਈ ਧਰਮ ਨਾਲ ਸਬੰਧਤ ਸੀ।

ਇਸ ਦੀ ਵਾਰਤਕ ਸਾਫ਼, ਸੰਵੇਦਨਸ਼ੀਲ ਅਤੇ ਮਧੁਰ ਹੈ। ਇਸ ਦੀਆਂ ਕਵਿਤਾਵਾਂ ਵਾਰਤਕ ਨਾਲੋਂ ਵਧੇਰੇ ਪ੍ਰਸਿੱਧ ਹੋਈਆਂ।

ਸੰਨ 1674 ਨੂੰ ਟੇਡਿੰਗਟਨ ਵਿਖੇ ਇਸਦੀ ਮੌਤ ਹੋ ਗਈ।

ਹ.ਪੁ.-ਕੋਲ. ਐਨ. 18 : 446; ਐਨ. ਅਮੈ. 26 : 760; ਐਨ. ਬ੍ਰਿ. ਮਾ. 10 : 85

**ਟ੍ਰੈਜੈਕੱਟਰੀ** : ਮਕੈਨਿਕਸ ਵਿਚ ਇਸ ਸ਼ਬਦ ਦੀ ਵਰਤੋਂ ਬਲਾਂ ਦੇ ਸਿਸਟਮ ਦੇ ਪ੍ਰਭਾਵ ਹੇਠ ਗਤੀਸ਼ੀਲ ਵਸਤੂ ਦੁਆਰਾ ਉਲੀਕੇ ਪਥ ਲਈ ਕੀਤੀ ਜਾਂਦੀ ਹੈ। ਉਦਾਹਰਣ ਦੇ ਤੌਰ ਤੇ ਬੰਦੂਕ ਦੀ ਨਾਲ ਵਿਚੋਂ ਨਿੱਕਲੀ ਪ੍ਰੋਜੈਕੱਟਾਈਲ ਹਵਾ ਵਿਚ ਦੋ ਬਲਾਂ ਅਰਥਾਤ ਗੁਰੁਤਾ ਅਤੇ ਹਵਾ ਦਾ ਪ੍ਰਤਿਰੋਧ, ਦੇ ਪ੍ਰਭਾਵ ਹੇਠ ਗਤੀ ਕਰਦੀ ਹੈ। ਸਪੇਸ ਵਿਚ ਜਿਹੜਾ ਪਥ ਜਾਂ ਵਕ੍ਰ ਇਹ ਪ੍ਰੋਜੈਕੱਟਾਈਲ ਉਲੀਕਦੀ ਹੈ, ਉਸ ਨੂੰ ਟ੍ਰੈਜੈਕੱਟਰੀ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਖ਼ਗੋਲ-ਵਿਗਿਆਨ ਵਿਚ ਕਿਸੇ ਖ਼ਗੋਲੀ ਪਿੰਡ ਦੀ ਟ੍ਰੈਜੈਕੱਟਰਾ ਸਪੇਸ ਵਿਚ ਗੁਰੁਤਵੀ ਬਲਾਂ ਦੁਆਰਾ ਪਤਾ ਲਾਇਆ ਪਥ ਹੁੰਦਾ ਹੈ। ਨਿਊਟਨ ਦੇ ਦੂਸਰੇ ਨਿਯਮ ਦੁਆਰਾ ਕਿਸੇ ਵਸਤੂ ਉੱਤੇ ਲੱਗ ਰਹੇ ਬਲਾਂ ਦੇ ਗਿਆਨ ਤੋਂ ਵਸਤੂ ਦੀ ਟ੍ਰੈਜੈਕੱਟਰੀ ਦਾ ਹਿਸਾਬ ਲਾਉਣਾ ਸੰਭਵ ਹੈ ਅਰਥਾਤ ਇਹ ਉਲੀਕਿਆ ਵਕ੍ਰ ਅਤੇ ਉਸ ਵਕ੍ਰ ਉੱਤੇ ਕਿਸੇ ਵੀ ਗਿਆਤ ਸਮੇਂ ਵਸਤੂ ਦੀ ਸਥਿਤੀ ਹੁੰਦੀ ਹੈ। ਮੀਟਰੀਓਲੋਜੀ (ਮੌਸਮ-ਵਿਗਿਆਨ) ਵਿਚ ਇਸ ਸ਼ਬਦ ਦੀ ਵਰਤੋਂ ਵਾਯੂਮੰਡਲ ਵਿਚੋਂ ਲੰਘ ਰਹੇ ਕਿਸੇ ਹਵਾ ਦੇ ਕਣ ਦੇ ਪਥ ਲਈ ਕੀਤੀ ਜਾਂਦੀ ਹੈ। ਇਥੇ ਗਤੀ ਦਾ ਪਤਾ ਦਬਾਉ, ਕੋਰੀਓਲਿਸ ਅਤੇ ਰਗੜ ਬਲਾਂ ਤੋਂ ਲਾਇਆ ਜਾਂਦਾ ਹੈ। ਵਾਯੂਮੰਡਲ ਵਿਚ ਸਾਰੇ ਸਤੱਰਾਂ ਉੱਤੇ ਮੌਸਮ ਵਿਚ ਤਬਦੀਲੀ ਦਾ ਪਤਾ ਲਾਉਣ ਲਈ, ਹਵਾ ਦੀ ਗਤੀ ਪ੍ਰਮੁੱਖ ਏਜੰਟ ਹੋਣ ਕਾਰਨ ਮੌਸਮ-ਵਿਗਿਆਨੀ ਹਵਾ ਟ੍ਰੈਜੈਕੱਟਰੀਆਂ ਦਾ ਪਤਾ ਲਾਉਣ ਅਤੇ ਪੂਰਵ-ਅਨੁਮਾਨ ਲਾਉਣ ਦੀ ਕੋਸ਼ਿਸ਼ ਕਰਦਾ ਹੈ। ਹਵਾ

ਟ੍ਰੈਜੈਕੱਟਰੀਆਂ ਦੇ ਸਿੱਧੇ ਪ੍ਰਯੋਗਿਕ ਸਬੂਤ, ਗੈਸ ਭਰੇ ਗ਼ੁਬਾਰਿਆਂ ਦੇ ਵਾਯੂਮੰਡਲ ਵਿਚ ਗਿਆਤ ਦਬਾਉ ਸਤੱਰ ਉੱਤੇ ਉੱਡਦੇ ਪੰਥਾਂ ਤੋਂ ਮਿਲ ਸਕਦੇ ਹਨ।

ਟ੍ਰੈਜੈਕੱਟਰੀ ਸ਼ਬਦ ਦੀ ਪਰਿਭਾਸ਼ਾ ਗਣਿਤ ਵਿਚ ਇਸ ਤਰ੍ਹਾਂ ਹੈ :—

(1) ਬਿੰਦੂਆਂ ਦੇ ਸੈੱਟ ਵਿਚ ਲੰਘਾਈ ਕੋਈ ਸਤ੍ਹਾ ਜਾਂ ਵਕ੍ਰ ਅਤੇ (2) ਕੋਈ ਵਕ੍ਰ ਜਾਂ ਸਤ੍ਹਾ ਜਿਹੜੀ ਵਕ੍ਰਾਂ ਅਤੇ ਸਤ੍ਹਾਵਾਂ ਦੇ ਕੁੱਲ ਨੂੰ ਇਕ ਸਥਿਰ ਕੋਣ ਉੱਤੇ ਕੱਟਦੀ ਹੋਵੇ। ਮਗਰਲੀ ਹਾਲਤ ਵਿਚ ਜੇਕਰ ਕਾਟ-ਕੋਣ ਸਮਕੋਣ ਹੋਵੇ ਤਾਂ ਟ੍ਰੈਜੈਕੱਟਰੀ ਨੂੰ ਲੰਬਕੋਣੀ ਟ੍ਰੈਜੈਕੱਟਰੀ ਕਿਹਾ ਜਾਂਦਾ ਹੈ।

ਹ. ਪੁ.-ਐਨ. ਬ੍ਰਿ. 22 : 384

**ਟ੍ਰੇਲ, ਹੈਨਰੀ ਡਫ਼** : ਇਸ ਅੰਗਰੇਜ਼ ਪੱਤਰਕਾਰ ਅਤੇ ਲੇਖਕ ਦਾ ਜਨਮ 14 ਅਗਸਤ, 1842 ਨੂੰ ਇੰਗਲੈਂਡ ਵਿਚ ਬਲੈਕਹੀਥ ਵਿਖੇ ਹੋਇਆ। ਇਸਨੇ ਆੱਕਸਫ਼ੋਰਡ ਵਿਖੇ ਸਿਖਿਆ ਪ੍ਰਾਪਤ ਕੀਤੀ। ਸੰਨ 1869 ਵਿਚ ਇਸਨੇ ਵਕਾਲਤ ਸ਼ੁਰੂ ਕੀਤੀ ਪਰ ਛੇਤੀ ਹੀ ਪੱਤਰਕਾਰੀ ਵਿਚ ਆ ਗਿਆ ਅਤੇ ਕਈ ਵਾਰ 'ਪਾਲ ਹਾਲ ਗਜ਼ਟ', 'ਸੇਂਟ ਜੇਮਜ਼ ਗਜ਼ਟ' ਅਤੇ 'ਡੇਲੀ ਟੈਲੀਗ੍ਰਾਫ਼' ਨਾਮੀ ਪੱਤਰਾਂ ਵਿਚ ਕੰਮ ਕੀਤਾ। ਸੰਨ 1889-91 ਦੌਰਾਨ 'ਆਬਜ਼ਰਵਰ' ਦਾ ਸੰਪਾਦਕ ਅਤੇ ਸੰਨ 1877 ਤੋਂ ਆਪਣੀ ਮੌਤ ਤੱਕ 'ਲਿਟਰੇਚਰ' ਨਾਮੀ ਪੱਤਰ ਦਾ ਪਹਿਲਾ ਸੰਪਾਦਕ ਬਣਿਆ। ਇਸਨੇ 'ਸੈਟਰਡੇ ਰਿਵੀਊ' ਲਈ ਵੀ ਕਾਫ਼ੀ ਲੇਖ ਲਿਖੇ। ਇਹ ਬਹੁ-ਰੁਚੀਆਂ ਵਾਲਾ ਲਿਖਾਰੀ ਸੀ। ਇਸਨੇ ਰਾਜਨੀਤਿਕ ਅਤੇ ਵਿਅੰਗਮਈ ਲੇਖ ਲਿਖੇ ਅਤੇ ਸਾਹਿਤਕ ਆਲੋਚਨਾ ਕੀਤੀ। 'ਲਾਰੈਂਸ ਸਟਰਨ' (1882), 'ਸੈਮੁਅਲ ਟੇਲਰ ਕਾੱਲਰਿਜ' (1884) ਅਤੇ 'ਸਰ ਜਾਨ ਫ਼ਰੈਂਕਲਿਨ' (1896) ਸਮੇਤ ਇਸਨੇ 'ਸੋਸ਼ਲ ਇੰਗਲੈਂਡ' ਦਾ ਛੇ ਜਿਲਦਾਂ ਵਿਚ ਸੰਪਾਦਨ ਕੀਤਾ। 'ਦੀ ਨਿਊ ਲੂਸੈਨ' (1884) ਇਸ ਦਾ ਪ੍ਰਸਿੱਧ ਦਾਰਸ਼ਨਿਕ ਵਿਅੰਗ ਹੈ। ਇਸਨੇ ਵਿਅੰਗਪੂਰਨ ਵਾਰਤਕ ਅਤੇ ਸੋਚਵਾਨ ਦਾਰਸ਼ਨਿਕ ਕਵਿਤਾ 'ਦੀ ਐਟਸ ਨੈੱਸਟ' ਵੀ ਲਿਖੀ। ਸੰਨ 1865 ਵਿਚ ਇਸਦਾ ਨਾਟਕ 'ਗਲਾੱਕਸ ਏ ਟੇਲ ਆਫ਼ ਏ ਫ਼ਿਸ਼' ਲੰਡਨ ਦੇ ਓਲੰਪਿਕ ਥੀਏਟਰ ਵਿਚ ਖੇਡਿਆ ਗਿਆ।

21 ਫ਼ਰਵਰੀ, 1900 ਨੂੰ ਲੰਡਨ ਵਿਖੇ ਇਸਦੀ ਮੌਤ ਹੋ ਗਈ।

ਹ.ਪੁ.-ਐਨ. ਅਮੈ. 26 : 760

**ਟ੍ਰੇਲ ਕੈਥਰੀਨ ਪਾੱਰ** : ਪ੍ਰਕਿਰਤੀ ਉਪਰ ਲਿਖਣ ਵਾਲੀ ਇਸ ਲੇਖਿਕਾ ਦਾ ਜਨਮ 9 ਜਨਵਰੀ, 1802 ਨੂੰ ਲੰਡਨ ਵਿਖੇ ਹੋਇਆ। ਇਹ ਪਹਿਲੀ ਲੇਖਿਕਾ ਸੀ ਜਿਸਨੇ ਕੈਨੇਡਾ ਦੇ ਭੂ-ਦ੍ਰਿਸ਼ਾਂ ਦੀ ਸੁੰਦਰਤਾ ਨੂੰ ਸਲਾਹਿਆ। ਇੰਗਲੈਂਡ ਵਿਚ ਇਹ ਬੱਚਿਆਂ ਲਈ ਕਿਤਾਬਾਂ ਲਿਖਦੀ ਸੀ। ਸੰਨ 1832 ਵਿਚ ਇਹ ਆਪਣੇ ਪਤੀ ਅਤੇ ਭੈਣ ਲਈ ਅੱਪਰ ਕੈਨੇਡਾ (ਹੁਣ ਆਨਟੇਰੀਓ) ਦੇ ਵੀਰਾਨੇ ਵਿਚ ਗਈ। ਇਸਨੇ ਆਪਣੀ ਮਾਂ ਨੂੰ, ਜੋ ਕਿ ਇੰਗਲੈਂਡ ਵਿਚ ਸੀ, ਕੈਨੇਡਾ ਦੀ ਪ੍ਰਕਿਰਤੀ ਸਬੰਧੀ-ਪੱਤਰਾਂ ਰਾਹੀਂ ਲੜੀਵਾਰ ਲੇਖ ਲਿਖ ਕੇ ਭੇਜੇ। ਇਸਦੀ ਪੁਸਤਕ 'ਦੀ ਬੈਕਵੁੱਡਜ਼ ਆਫ਼ ਕੈਨੇਡਾ' (1836) ਇਨ੍ਹਾਂ ਲੇਖਾਂ ਤੇ ਹੀ ਆਧਾਰਿਤ ਸੀ। ਇਸ ਤੋਂ ਬਾਅਦ 'ਦੀ ਫ਼ੀਮੇਲ ਐਮੀਗ੍ਰੈਂਟਸ ਗਾਈਡ ਐਂਡ ਹਿੰਟਸ ਆੱਨ ਕੈਨੇਡੀਅਨ ਹਾਊਸ ਕੀਪਿੰਗ' (1854) ਅਤੇ 'ਦੀ ਕੈਨੇਡੀਅਨ ਸੈਟਲਰਜ਼ ਗਾਈਡ' (1860) ਸਾਹਮਣੇ ਆਈਆਂ। ਇਕ ਪ੍ਰਕਿਰਤੀਵਾਦੀ ਵਜੋਂ ਇਸਨੇ ਬੂਟਿਆਂ, ਪੰਛੀਆਂ ਅਤੇ ਪਸ਼ੂਆਂ ਤੇ ਵੀ ਪੁਸਤਕਾਂ ਲਿਖੀਆਂ ਜਿਵੇਂ 'ਕੈਨੇਡੀਅਨ ਵਾਈਲਡ ਫ਼ਲਾਵਰਜ਼' (1869), 'ਸੱਟਡੀਜ਼ ਆਫ਼ ਪਲਾਂਟ ਲਾਈਫ਼ ਇਨ ਕੈਨੇਡਾ' (1885) ਆਦਿ। ਕੈਨੇਡਾ ਦੇ ਸਾਹਿਤ ਵਿਚ ਇਸਨੇ ਬੱਚਿਆਂ ਲਈ ਜਾਨਵਰਾਂ ਦੀਆਂ ਕਹਾਣੀਆਂ ਲਿਖੀਆਂ।

29 ਅਗਸਤ, 1889 ਨੂੰ ਆਨਟੇਰੀਓ ਵਿਚ ਲੇਕਫ਼ੀਲਡ ਵਿਖੇ ਇਸ ਦੀ ਮੌਤ ਹੋ ਗਈ।

ਹ.ਪੁ.- ਐਨ. ਬ੍ਰਿ. ਮਾ. 10 : 86

**ਟ੍ਰੇਵੀਜ਼ੋ** : ਪ੍ਰਾਂਤ—ਇਟਲੀ ਦੇ ਵੈਨਾਟੋ ਖੇਤਰ ਵਿਚ ਇਹ ਇਕ ਪ੍ਰਾਂਤ ਹੈ ਜਿਸ ਦੇ ਉੱਤਰ ਵੱਲ ਬਲੂਨੋ, ਪੂਰਬ ਵੱਲ ਯੂਡਿਨੇ, ਦੱਖਣ ਵੱਲ ਵੈਨਿਸ ਅਤੇ ਪੈਜਾਂਵਾ ਅਤੇ ਪੱਛਮ ਵੱਲ ਵਿਚੈਸਾ ਪ੍ਰਾਂਤ ਲਗਦੇ ਹਨ। ਇਥੋਂ ਦਾ ਕੁੱਲ ਰਕਬਾ 2447 ਵ. ਕਿ. ਮੀ. (956 ਵ. ਮੀਲ) ਹੈ। ਇਸੇ ਨਾਂ ਦਾ ਹੀ ਸ਼ਹਿਰ ਪ੍ਰਾਂਤ ਦੀ ਰਾਜਧਾਨੀ ਹੈ। ਕੁੱਲ ਰਕਬੇ ਦਾ 3/4 ਹਿੱਸਾ ਜਰਖੇਜ਼ ਵੈਨਿਸੀ ਮੈਦਾਨ ਦਾ ਹਿੱਸਾ ਹੈ। ਪ੍ਰਾਂਤ ਦੇ ਉੱਤਰ ਵੱਲ ਐਲਪਾਈਨ ਪੱਬੀਆਂ ਹਨ। ਪਯਾਵੀ, ਲਵੈਂਸਾ ਅਤੇ ਸਾਬੀਲ ਦਰਿਆ ਇਸ ਪ੍ਰਾਂਤ ਦਾ ਜਲ ਨਿਕਾਸ ਕਰਦੇ ਹਨ। ਇਥੇ ਜਲ-ਸਿੰਜਾਈ ਵੀ ਕਾਫ਼ੀ ਵਿਸਤ੍ਰਿਤ ਹੈ। ਅਨਾਜ, ਫਲ, ਸਬਜ਼ੀਆਂ, ਚੁਕੰਦਰ ਅਤੇ ਤਮਾਕੂ ਪ੍ਰਾਂਤ ਦੀਆਂ ਮੁੱਖ ਫ਼ਸਲਾਂ ਹਨ। ਕੱਚੇ ਰੇਸ਼ਮ ਦਾ ਉਤਪਾਦਨ ਕਰਨਾ ਇਥੋਂ ਦਾ ਰਵਾਇਤੀ ਕਿੱਤਾ ਹੈ। ਟ੍ਰੇਵੀਜ਼ੋ ਨੂੰ ਛੱਡ ਕੇ ਕਾਸਟਰਫ੍ਰੈਂਕੋ ਵੈਨਾਟੋ, ਵਿਟੋਰੀਆ ਵੈਨਾਟੋ ਅਤੇ ਕੋਨਲਯਾਨੋ ਇਥੋਂ ਦੇ ਹੋਰ ਘੁੱਗ ਵਸਦੇ ਸ਼ਹਿਰ ਹਨ। ਪਯਾਵੀ ਦਰਿਆ ਦੇ ਕੰਢੇ ਕੰਢੇ ਪਹਿਲੇ ਵਿਸ਼ਵ ਯੁੱਧ ਦੌਰਾਨ ਬਹੁਤ ਭਾਰੀ ਲੜਾਈ ਹੋਈ ਸੀ। ਇਟਲੀ ਵਿਚ ਯੁੱਧ ਦੀ ਅੰਤਮ ਲੜਾਈ ਵਿਟੋਰੀਆ ਵੈਨਾਟੋ ਵਿਖੇ ਲੜੀ ਗਈ ਸੀ। ਆਜ਼ਾਲੋ ਵਿਚ ਪ੍ਰਸਿੱਧ ਐਕਟ੍ਰੈੱਸ ਐਲੀਨੋਰਾ ਡਿਊਜ਼ ਦਾ ਘਰ ਅਤੇ ਕਬਰਸਤਾਨ ਹੈ।

ਹ. ਪੁ.- ਐਨ. ਅਮੈ. 27 : 93

**ਟ੍ਰੇਵੀਜ਼ੋ** : ਸ਼ਹਿਰ—ਉੱਤਰ-ਪੂਰਬੀ ਇਟਲੀ ਦੇ ਵੈਨਾਟੋ ਖੇਤਰ ਵਿਚ ਇਹ ਇਸੇ ਹੀ ਨਾਂ ਦੇ ਪ੍ਰਾਂਤ ਦਾ ਰਾਜਧਾਨੀ ਸ਼ਹਿਰ ਹੈ ਜਿਹੜਾ ਸਾਈਲ ਅਤੇ ਬੋਟੋਨੀਗਾ ਦਰਿਆਵਾਂ ਦੇ ਸੰਗਮ ਤੇ ਸਥਿਤ ਹੈ। ਮੁੱਢ ਵਿਚ ਇਹ ਕੈਲਟਿਕ ਟਾਰਵਿਜ਼ੀਅਮ ਵਜੋਂ ਹੋਂਦ ਵਿਚ ਆਈ ਇਕ ਰੋਮਨ ਮਿਉਂਸਪਲਟੀ ਹੁੰਦੀ ਸੀ ਅਤੇ ਸ਼ਹਿਨਸ਼ਾਹ ਸਾਰਲੀਮੇਨ (742-814) ਦੇ ਵੇਲੇ ਇਥੇ ਮਹੱਤਵਪੂਰਨ ਟਕਸਾਲ ਹੋਇਆ ਕਰਦੀ ਸੀ। ਤੇਰ੍ਹਵੀਂ ਸਦੀ ਵਿਚ ਡਕਮੀਨੋ ਖ਼ਾਨਦਾਨ ਵੇਲੇ ਇਥੋਂ ਦੀ ਸਭਿਆਚਾਰਕ ਉੱਨਤੀ ਸਿਖ਼ਰਾਂ ਤੇ ਪੁਜ ਗਈ ਸੀ। ਸੰਨ 1339 ਤੋਂ ਇਹ ਵੈਨਿਸ ਗਣਰਾਜ ਅਧੀਨ ਹੁੰਦਾ ਸੀ ਅਤੇ ਨੈਪੋਲੀਅਨ ਕਾਲ ਵੇਲੇ ਫ਼ਰਾਂਸੀਸੀਆਂ ਅਧੀਨ ਚਲਾ ਗਿਆ। ਸੰਨ 1815 ਤੋਂ ਇਹ ਸ਼ਹਿਰ ਆਸਟਰੀਆ ਅਧੀਨ ਰਿਹਾ ਅਤੇ ਸੰਨ 1866 ਵਿਚ ਇਸਨੂੰ ਸੰਯੁਕਤ ਇਟਲੀ ਵਿਚ ਸ਼ਾਮਲ ਕਰ ਲਿਆ ਗਿਆ। ਪਹਿਲੇ ਤੋਂ ਦੂਜੇ ਵਿਸ਼ਵ ਯੁੱਧ ਦੌਰਾਨ ਹਵਾਈ ਬੰਬਾਰੀ ਨਾਲ ਇਸ ਸ਼ਹਿਰ ਦਾ ਬਹੁਤ ਭਾਰੀ ਨੁਕਸਾਨ ਹੋਇਆ।

ਸ਼ਹਿਰ ਦੀਆਂ ਕਾਫ਼ੀ ਸਾਰੀਆਂ ਪੁਰਾਣੀਆਂ ਇਮਾਰਤਾਂ ਨੂੰ ਸੰਭਾਲ ਲਿਆ ਗਿਆ ਹੈ। ਇਨ੍ਹਾਂ ਇਮਾਰਤਾਂ ਵਿਚ ਹੀ 12ਵੀਂ ਸਦੀ ਦਾ ਬਣਿਆ ਇਕ ਗਿਰਜਾ ਹੈ ਜਿਸ ਵਿਚ 16 ਵੀਂ ਸਦੀ ਦੇ ਕਲਾਕਾਰਾਂ ਦੀਆਂ ਦੁਰੱਲਭ ਚੀਜ਼ਾਂ ਪਈਆਂ ਹੋਈਆਂ ਹਨ। ਇਸ ਤੋਂ ਇਲਾਵਾ ਇਥੇ ਸੇਂਟ ਨਿਕੋਲੋ ਦਾ ਰੋਮਨ੍ਹ-ਗਾਥਿਕ ਗਿਰਜਾਘਰ ਅਤੇ ਐਸ. ਫ੍ਰਾਂਸਿਸਕੋ ਦਾ ਗਿਰਜਾ ਘਰ ਹੈ।

ਇਹ ਇਕ ਮਹੱਤਵਪੂਰਨ ਜ਼ਰਾਇਤੀ ਕੇਂਦਰ ਵੀ ਹੈ। ਇਥੇ ਚੌਲ ਅਤੇ ਕਾਗਜ਼ ਦੇ ਕਾਰਖ਼ਾਨੇ ਸਥਾਪਤ ਹਨ। ਇਨ੍ਹਾਂ ਤੋਂ ਇਲਾਵਾ ਇਥੇ

ਖ਼ੁਰਾਕ, ਸੂਤੀ ਕੱਪੜੇ, ਰਸਾਇਣਿਕ ਪਦਾਰਥ ਅਤੇ ਕੁੰਭਕਾਰੀ ਦਾ ਨਿਰਮਾਣ ਹੁੰਦਾ ਹੈ।

ਆਬਾਦੀ—95,260 (1971)

95° 90′ ਉ. ਵਿਥ.; 12° 15′ ਪੂ. ਲੰਬ.

ਹ.ਪ੍ਰ.-ਐਨ. ਬ੍ਰਿ. ਮਾ. 10 : 113

**ਟ੍ਰੈਸਕਨ (ਟਰਾਸਕੋ)** : ਇਹ ਕੇਂਦਰੀ ਮੈਕਸੀਕੋ ਦੇ ਰਾਜ ਮਿਚੋਆਕੈਨ ਦੇ ਰੈੱਡ ਇੰਡੀਅਨਾਂ ਦਾ ਨਾਂ ਹੈ। ਜਿਸ ਖੇਤਰ ਵਿਚ ਇਹ ਲੋਕ ਰਹਿੰਦੇ ਹਨ ਉੱਥੇ ਉੱਚੀਆਂ ਜਵਾਲਾਮੁਖੀ ਪਠਾਰਾਂ ਅਤੇ ਝੀਲਾਂ ਹਨ। ਉਥੋਂ ਦਾ ਜਲਵਾਯੂ ਖੁਸ਼ਕ ਅਤੇ ਠੰਢਾ ਹੈ। ਟਾਰਸਕਨ ਲੋਕ ਹੌਲੀ ਹੌਲੀ ਮੈਕਸੀਕੋ ਸਭਿਆਚਾਰ ਦੀ ਮੁੱਖ ਧਾਰਾ ਵਿਚ ਘੁਲ ਮਿਲ ਰਹੇ ਹਨ ਪਰ ਇਨ੍ਹਾਂ ਵਿਚ ਅਜੇ ਵੀ ਸਭਿਆਚਾਰ ਪੱਖੋਂ ਕਾਫ਼ੀ ਸਮੇਂ ਤੋਂ ਰੂੜ੍ਹੀਵਾਦੀ ਲੋਕ ਹਨ ਜੋ ਕੇਵਲ ਟਾਰਸਕਨ ਭਾਸ਼ਾ ਹੀ ਬੋਲਦੇ ਹਨ।

ਟਾਰਸਕਨ ਲੋਕਾਂ ਦਾ ਜੀਵਨ ਆਧਾਰ ਖੇਤੀ-ਬਾੜੀ ਹੈ। ਇਹ ਮੱਕੀ ਅਤੇ ਰਵਾਹਾਂ ਵਰਗੇ ਮੋਟੇ ਅਨਾਜ ਬੀਜਦੇ ਹਨ ਅਤੇ ਭੇਡਾਂ, ਸੂਰ ਅਤੇ ਮੁਰਗੀਆਂ ਪਾਲਦੇ ਹਨ। ਇਨ੍ਹਾਂ ਦੇ ਖੇਤੀਬਾੜੀ ਦੇ ਸੰਦ ਬਿਲਕੁਲ ਮੁੱਢਲੇ ਹਨ। ਮੱਛੀ ਫੜਨਾ, ਸ਼ਿਕਾਰ ਕਰਨਾ, ਵਪਾਰ ਅਤੇ ਮਜ਼ਦੂਰੀ ਕਰਨਾ ਇਨ੍ਹਾਂ ਦੇ ਹੋਰ ਕਿੱਤੇ ਹਨ। ਇਹ ਲੋਕ ਆਮ ਕਰਕੇ ਆਪਣੇ ਖੇਤਾਂ ਦੇ ਵਿਚਕਾਰ ਪਿੰਡ ਵਸਾ ਕੇ ਰਹਿੰਦੇ ਹਨ। ਇਨ੍ਹਾਂ ਦੇ ਘਰ ਲੱਕੜ ਅਤੇ ਪੱਥਰ ਦੇ ਬਣੇ ਹੁੰਦੇ ਹਨ। ਲੱਕੜੀ ਦਾ ਕੰਮ, ਕੱਪੜਾ ਬੁਣਾਈ, ਮਿੱਟੀ ਦੇ ਬਰਤਨ ਬਣਾਉਣ, ਦਰੀਆਂ ਬਣਾਉਣ ਅਤੇ ਸਿਲਾਈ ਕਢਾਈ ਕਰਨ ਵਿਚ ਇਹ ਚੰਗੀ ਮੁਹਾਰਤ ਰਖਦੇ ਹਨ। ਟਾਰਸਕਨ ਲੋਕਾਂ ਵਿਚੋਂ ਪੁਰਾਣੀ ਰੂੜ੍ਹੀਵਾਦੀ ਪੁਸ਼ਾਕ ਦਾ ਰਿਵਾਜ ਹਟ ਰਿਹਾ ਹੈ ਅਤੇ ਹੁਣ ਇਹ ਅਜੋਕੇ ਸਮੇਂ ਦੇ ਕੱਪੜੇ ਪਹਿਨਣ ਲੱਗ ਪਏ ਹਨ। ਟਾਰਸਕਨ ਲੋਕ ਰੋਮਨ ਕੈਥੋਲਿਕ ਹਨ। ਇਹ ਦੇਵੀ-ਦੇਵਤਿਆਂ, ਰਾਖਸ਼ਾਂ ਜਾਂ ਜਾਦੂ-ਟੂਣਿਆਂ ਵਿਚ ਵਿਸ਼ਵਾਸ ਨਹੀਂ ਰਖਦੇ। ਇਨ੍ਹਾਂ ਦੀ ਭਾਸ਼ਾ ਬਿਲਕੁਲ ਹੀ ਵੱਖਰੀ ਕਿਸਮ ਦੀ ਹੈ।

ਹ.ਪ੍ਰ.-ਐਨ. ਬ੍ਰਿ. ਮਾ. 9 : 823

**ਟ੍ਰੈਕਕਾਨੀ ਡੈਲਯੀ ਆਲਫਯੇਅਰੀ** : ਇਟਲੀ ਦੇ ਵਿਸ਼ਵ ਕੋਸ਼ 'ਐਨਸਾਈਕਲੋਪੀਡੀਆ ਇਟਾਲੀਆਨਾ' ਦੇ ਬਾਨੀ ਅਤੇ ਪ੍ਰਸਿੱਧ ਉਦਯੋਗਪਤੀ ਦਾ ਜਨਮ 3 ਜਨਵਰੀ, 1877 ਨੂੰ ਬਰੇਸ਼ਾ ਰਾਜ ਮਾਂਟੈਚਿਆਰੀ ਵਿਖੇ ਹੋਇਆ। ਜਰਮਨੀ ਵਿਚ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ ਇਤਾਲਵੀ ਸੂਤੀ ਕੱਪੜੇ ਦੇ ਕਾਰੋਬਾਰ ਵਿਚ ਲਗ ਗਿਆ ਅਤੇ ਇਸਨੇ ਮਸ਼ੀਨਰੀ ਅਤੇ ਕਿਰਤੀਆਂ ਦੇ ਕੰਮਾਂ ਕਾਰਾਂ ਵਿਚ ਬਹੁਤ ਸੁਧਾਰ ਲਿਆਂਦਾ। ਆਖ਼ਰ ਨੂੰ ਇਹ ਕਈ ਕਾਰੋਬਾਰੀ ਅਤੇ ਬੈਂਕਿੰਗ ਸੰਸਥਾਵਾਂ ਦਾ ਮੁਖੀ ਬਣ ਗਿਆ ਅਤੇ ਇਨ੍ਹਾਂ ਸਾਰੀਆਂ ਸੰਸਥਾਵਾਂ ਤੋਂ ਇਸਨੇ ਬਹੁਤ ਕਮਾਈ ਕੀਤੀ। ਸੰਨ 1924 ਵਿਚ ਇਹ ਸੈਨੇਟਰ ਬਣਿਆ। ਅਗਲੇ ਹੀ ਸਾਲ ਇਸਨੇ ਇਟਲੀ ਦੇ ਇਕ ਵਿਸ਼ਵ ਕੋਸ਼ ਦੀ ਭੂਮਿਕਾ ਵਿਚ ਹੀ ਰਾਸ਼ਟਰੀ ਸ਼ਾਨੋ-ਸ਼ੌਕਤ ਵਧਾਉਣ ਦੀ ਗਲ ਕਹੀ। ਇਸਨੇ 'Institute della Enciclopedia Italiana' ਦੀ ਸਥਾਪਨਾ ਕੀਤੀ ਤਾਂ ਜੋ ਐਨਸਾਈਕਲੋਪੀਡੀਆ ਇਟਾਲੀਆਨਾ ਅਤੇ 'Dizionario-biografico degu Italiani' ਨੂੰ ਛਾਪਿਆ ਅਤੇ ਸੋਧਿਆ ਜਾ ਸਕੇ। ਇਸ ਦੀ ਸ਼ਾਹਾਨਾ ਪ੍ਰਤਿਭਾ ਕਾਰਨ ਹੀ 35 ਜਿਲਦਾਂ ਵਿਚ ਛਪਣ ਵਾਲੇ 'ਐਨਸਾਈਕਲੋ-ਪੀਡੀਆ ਇਟਾਲੀਆਨਾ' ਲਈ ਬਹੁਤ ਸਾਰੇ ਸਿਰਕੱਢ ਵਿਦਵਾਨਾਂ, ਵਿਗਿਆਨੀਆਂ, ਕਲਾਕਾਰਾਂ ਅਤੇ ਤਕਨੀਕੀ ਮਾਹਰਾਂ ਨੇ ਵੀ ਇਸ ਸੰਸਥਾ ਵਿਚ ਨਾਂ ਦਰਜ ਕਰਵਾਇਆ। ਕਈ ਵਾਰ ਇਸ ਵਿਸ਼ਵ ਕੋਸ਼ ਨੂੰ 'ਐਨਸਾਈਕਲੋਪੀਡੀਆ ਟ੍ਰੈਕਕਾਨੀ' ਵੀ ਕਿਹਾ ਜਾਂਦਾ ਹੈ। ਇਹ ਵਿਸ਼ਵ ਕੋਸ਼ ਆਪਣੇ ਆਕਾਰ, ਵਿਆਖਿਆਵਾਂ ਆਦਿ ਪੱਖੋਂ ਇਕ ਉੱਤਮ ਨਮੂਨਾ ਹੈ। ਸੰਨ 1937 ਵਿਚ ਇਸ ਵਿਸ਼ਵ ਕੋਸ਼ ਦੇ ਸੰਪੂਰਨ ਹੋ ਜਾਣ ਤੇ ਟ੍ਰੈਕਕਾਨੀ ਨੂੰ ਕੁਲੀਨ ਵਰਗ ਦਾ ਵਿਅਕਤੀ ਮੰਨ ਲਿਆ ਗਿਆ। ਆਪਣੇ ਜੀਵਨ ਦਾ ਬਾਕੀ ਸਮਾਂ ਇਸਨੇ ਸਭਿਆਚਾਰਕ ਕੇਂਦਰਾਂ ਨੂੰ ਵਿਕਸਿਤ ਕਰਨ ਅਤੇ ਹੋਰ ਵਿਦਵਤਾ-ਭਰਪੂਰ ਰਚਨਾਵਾਂ ਦੀ ਸਹਾਇਤਾ ਕਰਨ ਵਿਚ ਲਾ ਦਿੱਤਾ। ਇਸ ਦੀ ਮੌਤ 7 ਜੁਲਾਈ, 1961 ਨੂੰ ਮਿਲਨ ਵਿਖੇ ਹੋਈ।

ਹ. ਪ੍ਰ.-ਐਨ. ਅਮੇ. 27 : 58

**ਟਰੈਕਟਰ** : ਆਧੁਨਿਕ ਖੇਤੀ ਬਾੜੀ ਦਾ ਇਕ ਮਹੱਤਵਪੂਰਨ ਬਹੁਪੱਖੀ ਵਾਹਨ ਹੈ, ਜਿਨ੍ਹਾਂ ਨਾਲ ਵਾਹੁਣ, ਬੀਜ ਬੀਜਣ, ਸਮਾਨ ਢੋਣ ਤੋਂ ਇਲਾਵਾ ਸੰਸਾਰ ਯੁੱਧ ਸਮੇਂ ਜ਼ਿਮੀਂਦਾਰਾਂ ਨੇ ਟਰੈਕਟਰਾਂ ਦੀ ਵਰਤੋਂ ਨੂੰ ਮਹਤੱਤਾ ਨਾ ਦਿੱਤੀ ਪਰੰਤੂ ਦੂਜੇ ਸੰਸਾਰ ਯੁੱਧ ਦੇ ਸ਼ੁਰੂ ਹੁੰਦੇ ਹੀ ਬਰਤਾਨੀਆ, ਕੈਨੇਡਾ, ਸੰਯੁਕਤ ਰਾਜ ਅਮਰੀਕਾ ਅਤੇ ਹੋਰ ਦੂਜੇ ਖੇਤੀ ਪ੍ਰਧਾਨ ਦੇਸ਼ਾਂ ਵਿਚ ਘੋੜਿਆਂ ਦੀ ਥਾਂ ਟਰੈਕਟਰਾਂ ਨੇ ਲੈ ਲਈ ਸੀ। ਭਾਫ਼ ਇੰਜਣ ਵਾਲੀਆਂ ਰੇਲ ਗੱਡੀਆਂ ਤੋਂ ਬਾਅਦ ਟਰੈਕਟਰਾਂ ਦਾ ਵਿਕਾਸ ਹੌਲੀ ਹੌਲੀ ਹੋਇਆ। ਸਭ ਤੋਂ ਪਹਿਲਾ ਟਰੈਕਟਰ ਜਿਹੜਾ ਭਾਫ਼ ਨਾਲ ਚਲਦਾ ਸੀ ਸੰਨ 1850 ਦੇ ਲਗਭਗ ਬਣਿਆ ਪਰੰਤੂ ਛੇਤੀ ਹੀ ਮਹਿਸੂਸ ਕੀਤਾ ਗਿਆ ਕਿ ਅਜਿਹੇ ਇੰਜਣ ਦਾ ਹਲ ਵਾਹੁਣ ਲਈ ਉਪਯੋਗ ਨਹੀਂ ਕੀਤਾ ਜਾ ਸਕਦਾ ਸੀ ਕਿਉਂਕਿ ਭਾਫ਼ ਵਧੇਰੇ ਹੋਣ ਕਾਰਨ ਇਹ ਨਰਮ ਖੇਤਾਂ ਵਿਚ ਧੱਸ ਜਾਂਦੇ ਸਨ। ਇਕ ਖੋਜੀ ਨੇ ਜਿਸ ਦਾ ਨਾਂ ਬੁਆਏਡੈੱਲ ਸੀ, ਨੇ ਟਰੈਕਟਰ ਨੂੰ ਧੱਸਣ ਤੋਂ ਰੋਕਣ ਲਈ ਇਸ ਦੇ ਪਹੀਆਂ ਨਾਲ ਲੋਹੇ ਦੀ ਪਟੜੀ ਲਗਾ ਦਿੱਤੀ। ਜਿਹੜੀ ਇਸ ਦੇ ਪਹੀਆਂ ਦੇ ਨਾਲ ਹੀ ਘੁੰਮਦੀ ਰਹਿੰਦੀ ਸੀ।

ਸੰਯੁਕਤ ਰਾਜ ਅਮਰੀਕਾ ਵਿਚ ਅੰਤਰ-ਦਹਿਨ ਇੰਜਣਾਂ ਦੀ ਖੋਜ ਹੋ ਜਾਣ ਨਾਲ ਸਦੀ ਦੇ ਅੰਤ ਵਿਚ ਦੋ ਅਮਰੀਕਨ ਅਦਾਰਿਆਂ ਨੇ ਪੈਟਰੋਲ ਟਰੈਕਟਰ ਬਣਾ ਲਏ ਸਨ। ਮੁੱਢਲੇ ਟਰੈਕਟਰ ਬਹੁਤ ਵੱਡੇ, ਭੱਦੇ ਜਿਹੇ ਸਨ ਜਿਨ੍ਹਾਂ ਨੂੰ ਚਲਾਉਣਾ, ਸਟਾਰਟ ਕਰਨਾ, ਮੋੜਨਾ ਜਾਂ ਸੰਭਾਲ ਕਰਨਾ ਬਹੁਤ ਔਖਾ ਸੀ ਅਤੇ ਉਹ ਮਿੱਟੀ ਨੂੰ ਬਹੁਤ ਜ਼ਿਆਦਾ ਦਬਾ ਦਿੰਦੇ ਸਨ। ਸੰਨ 1914 ਤੱਕ ਸੰਯੁਕਤ ਰਾਜ ਅਮਰੀਕਾ ਵਿਚ 14,000 ਟਰੈਕਟਰ ਹੋ ਗਏ ਸਨ। ਜਦੋਂ ਕਿ ਬਰਤਾਨੀਆਂ ਵਿਚ ਕੇਵਲ 135 ਹੀ ਸਨ। ਅਮਰੀਕਾ ਵਿਚ ਹੈਨਰੀ ਫੋਰਡ ਨੇ ਆਧੁਨਿਕ ਅਸੈਂਬਲੀ ਅਨੁਸਾਰ ਫੋਰਡਸਨ ਨਾਂ ਦਾ ਟਰੈਕਟਰ ਬਣਾਇਆ। ਕੀਮਤ ਘੱਟ ਹੋਣ ਕਾਰਨ ਇਸ ਦੀ ਵਿਕਰੀ ਬਹੁਤ ਹੋਈ। ਬਰਤਾਨਵੀ ਸਰਕਾਰ ਨੇ 5,000 ਟਰੈਕਟਰਾਂ ਦਾ ਆਰਡਰ ਤੁਰੰਤ ਦੇ ਦਿੱਤਾ। ਅਗਲੇ ਕੁਝ ਸਾਲਾਂ ਦੌਰਾਨ ਹੀ ਅਮਰੀਕਾ ਵਿਚ ਟਰੈਕਟਰਾਂ ਦੀ ਗਿਣਤੀ 135,000 ਹੋ ਗਈ।

ਟਰੈਕਟਰਾਂ ਲਈ ਕਈ ਇੰਜਣਾਂ ਦਾ ਪ੍ਰਯੋਗ ਕੀਤਾ ਗਿਆ। ਬਰਤਾਨਵੀ ਟਰੈਕਟਰਾਂ ਵਿਚ ਪੈਰਾਫ਼ਿਨ ਈਂਧਨ ਦਾ ਇਸਤੇਮਾਲ ਆਮ ਕੀਤਾ ਜਾਂਦਾ ਸੀ। ਇਸ ਦੀ ਕੀਮਤ ਅਧਿਕ ਹੋਣ ਕਾਰਨ ਛੋਟੇ ਇੰਜਣਾਂ ਵਿਚ ਪੈਟਰੋਲ ਦੀ ਵਰਤੋਂ ਕੀਤੀ ਜਾਂਦੀ ਸੀ ਜਿਵੇਂ ਬਗੀਚਾ ਟਰੈਕਟਰਾਂ ਲਈ। ਅਜੱਕਲ੍ਹ ਪ੍ਰਚਲਤ ਸਾਰੇ ਹੀ ਟਰੈਕਟਰ ਲਗਭਗ ਡੀਜ਼ਲ ਇੰਜਣਾਂ ਵਾਲੇ ਹੀ ਹਨ। (ਵਿਸਥਾਰ ਲਈ ਵੇਖੋ ਡੀਜ਼ਲ ਇੰਜਣ)। ਭਾਵੇਂ ਡੀਜ਼ਲ ਇੰਜਣ ਦੀ ਕੀਮਤ ਪੈਰਾਫ਼ਿਨ ਇੰਜਣ ਨਾਲੋਂ ਵੱਧ ਹੁੰਦੀ ਹੈ ਪ੍ਰੰਤੂ ਇਹ ਵਧੇਰੇ ਸੁਯੋਗਤਾ ਵਾਲਾ, ਘੱਟ ਤੇਲ ਖ਼ਰਚ ਕਰਨ ਵਾਲਾ ਹੋਣ ਕਰਕੇ ਚਲਾਉਣਾ ਲਾਹੇਵੰਦ ਰਹਿੰਦਾ ਹੈ। ਇਸ ਦੀ ਸੰਭਾਲ ਅਤੇ ਮੁਰੰਮਤ ਵੀ ਘੱਟ ਹੁੰਦੀ ਹੈ। ਪਹਿਲੋਂ ਪਹਿਲ ਟਰੈਕਟਰ ਦਾ ਡਿਜ਼ਾਈਨ ਸਿਰਫ਼ ਸਮਾਨ ਖਿੱਚਣ ਵਾਲੀ ਮਸ਼ੀਨ ਦੇ ਤੌਰ ਤੇ ਕੀਤਾ ਗਿਆ ਸੀ।

ਜਿਸ ਕਰਕੇ ਪਹੀਏ ਕਾਰ ਦੇ ਪਹੀਆਂ ਨਾਲੋਂ ਵੱਖਰੀ ਕਿਸਮ ਦੇ ਸਨ। ਟਰੈਕਟਰ ਲਈ ਹਵਾ ਵਾਲੇ ਟਾਇਰਾਂ ਦੀ ਵਰਤੋਂ ਪਹਿਲੀ ਵਾਰ 1930 ਦੇ ਲਗਭਗ ਕੀਤੀ ਗਈ ਅਤੇ ਅੱਜਕਲ੍ਹ ਹਰ ਤਰ੍ਹਾਂ ਦੇ ਵੱਡੇ, ਦਰਮਿਆਨੇ ਅਤੇ ਛੋਟੇ ਕਿਸਮਾਂ ਦੇ ਟਰੈਕਟਰਾਂ ਲਈ ਇਨ੍ਹਾਂ ਦਾ ਹੀ ਇਸਤੇਮਾਲ ਕੀਤਾ ਜਾਂਦਾ ਹੈ। ਪਿਛਲੇ ਪਹੀਆਂ ਦੀ ਬਣਤਰ ਲਈ ਇਨ੍ਹਾਂ ਦਾ ਹੀ ਇਸਤੇਮਾਲ ਕੀਤਾ ਜਾਂਦਾ ਹੈ। ਪਿਛਲੇ ਪਹੀਆਂ ਦੀ ਬਣਤਰ ਇਸ ਤਰ੍ਹਾਂ ਦੀ ਰੱਖੀ ਜਾਂਦੀ ਹੈ ਕਿ ਇਸ ਦੀਆਂ ਗੁੱਡੀਆਂ ਵਿਚਕਾਰ ਮਿੱਟੀ ਨਾ ਫਸੇ ਇਨ੍ਹਾਂ ਵਿਚ ਹਵਾ ਦਾ ਦਬਾਉ ਵੀ 10 ਤੋਂ 15 ਪੌਂਡ ਪ੍ਰਤੀ ਵਰਗ ਇੰਚ ਦੇ ਵਿਚਕਾਰ ਰੱਖਿਆ ਜਾਂਦਾ ਹੈ। (ਵਿਸਥਾਰ ਲਈ ਵੇਖੋ ਟਾਇਰ)।

ਇਕੱਲੇ ਟਰੈਕਟਰ ਨਾਲ ਖੇਤੀਬਾੜੀ ਦੀਆਂ ਸਾਰੀਆਂ ਜ਼ਰੂਰਤਾਂ ਪੂਰੀਆਂ ਨਹੀਂ ਹੋ ਸਕਦੀਆਂ ਸਨ ਇਸ ਲਈ ਇਸ ਦੀਆਂ ਵੱਖਰੀਆਂ ਵੱਖਰੀਆਂ ਕਿਸਮਾਂ ਅਤੇ ਆਕਾਰਾਂ ਦਾ ਵਿਕਾਸ ਹੋਇਆ। ਭੌਂ ਦੀ ਕਿਸਮ ਅਤੇ ਕੁਦਰਤੀ ਹਾਲਤਾਂ ਕਾਰਨ ਹਲ ਵਾਹੁਣ ਲਈ ਲੋੜੀਂਦੀ ਸ਼ਕਤੀ ਵਧੇਰੇ ਅਤੇ ਘੱਟ ਦੀ ਜ਼ਰੂਰਤ ਹੁੰਦੀ ਹੈ। ਡਾਇਨੋਮੀਟਰ ਦੀ ਸਹਾਇਤਾ ਨਾਲ ਧਰਤੀ ਦੀ ਰੁਕਾਵਟ ਦੀ ਮਿਣਤੀ ਕੀਤੀ ਜਾ ਸਕਦੀ ਹੈ। ਧਰਤੀ ਦੁਆਰਾ ਪਾਈ ਗਈ ਰੁਕਾਵਟ ਨੂੰ ਹਲ ਦੀ 'ਡਰਾਵਟ' ਕਿਹਾ ਜਾਂਦਾ ਹੈ ਅਤੇ ਟਰੈਕਟਰ ਦੁਆਰਾ ਇਸ ਡਰਾਵਟ ਨੂੰ ਦੂਰ ਕਰਨ ਲਈ ਲਗਾਈ ਗਈ ਸ਼ਕਤੀ ਨੂੰ 'ਡਰਾਅਬਾਰ ਪੂਲ' ਕਿਹਾ ਜਾਂਦਾ ਹੈ। ਹੇਠ ਲਿਖੇ ਸੂਤਰ ਦਾ ਇਸਤੇਮਾਲ ਕਰਨ ਨਾਲ ਹਲ ਵਾਹੁਣ ਲਈ ਲੋੜੀਂਦੀ ਸ਼ਕਤੀ (ਹਾਰਸਪਾਵਰ) ਦਾ ਪਤਾ ਕੀਤਾ ਜਾ ਸਕਦਾ ਹੈ। ਇਹ ਸੂਤਰ ਕੇਵਲ ਛੋਟੇ ਅਤੇ ਦਰਮਿਆਨੇ ਟਰੈਕਟਰਾਂ ਲਈ ਬਿਲਕੁਲ ਠੀਕ ਹੈ।

$$\text{ਹਾਰਸ ਪਾਵਰ (h.p.)} = \frac{\text{ਚਾਲ} \times \text{ਖਿੱਚ}}{375}$$

ਦੁਵਚਾਲਿਤ ਲਿਫ਼ਟ ਦਾ ਇਸਤੇਮਾਲ ਕਰਨ ਨਾਲ ਟਰੈਕਟਰ ਤੋਂ ਖਿੱਚਣ ਦੇ ਕੰਮ ਦੇ ਇਲਾਵਾ ਹੋਰ ਅਨੇਕਾਂ ਕੰਮ ਲੈਣ ਲਈ ਵੱਖੋ ਵੱਖਰੇ ਸੰਦ ਵਰਤੇ ਜਾਂਦੇ ਹਨ ਜਿਵੇਂ ਕਿ :—

1. ਵੱਖ ਵੱਖ ਤਰ੍ਹਾਂ ਦੇ ਹਲ (ਵੇਖੋ ਹਲ)
2. ਵੱਖ ਵੱਖ ਤਰ੍ਹਾਂ ਦੇ ਕਰਾਹੇ (ਵੇਖੋ ਖੇਤੀਬਾੜੀ)
3. ਸੀਡ ਡਰਿਲਾਂ
4. ਟਿਊਬਵੈੱਲ, ਕਣਕ ਗਹਾਈ ਮਸ਼ੀਨਾਂ, ਧਾਨ ਤੇ ਕਣਕ ਕਟਾਈ ਮਸ਼ੀਨਾਂ ਆਦਿ (ਵੇਖੋ ਖੇਤੀਬਾੜੀ)
5. ਢੋਆ-ਢੁਆਈ ਲਈ ਟਰਾਲੀ

ਭਾਰਤ ਇਕ ਖੇਤੀ ਪ੍ਰਧਾਨ ਦੇਸ਼ ਹੈ। ਟਰੈਕਟਰ ਨੇ ਹਰਾ ਇਨਕਲਾਬ ਲਿਆਉਣ ਲਈ ਬਹੁਤ ਹੀ ਮਹੱਤਵਪੂਰਨ ਯੋਗਦਾਨ ਪਾਇਆ ਹੈ ਜਿਸ ਦੇ ਫਲਸਰੂਪ ਅਜ ਭਾਰਤ ਇਸ ਸਬੰਧ ਵਿਚ ਸਵੈ ਨਿਰਭਰ ਹੀ ਨਹੀਂ ਹੋ ਸਕਿਆ ਸਗੋਂ ਦੂਜੇ ਦੇਸ਼ਾਂ ਨੂੰ ਵੀ ਨਿਰਯਾਤ ਕਰਦਾ ਹੈ।

ਹ.ਪੁ.-ਫ਼ਾਰਮ ਮਸ਼ੀਨਰੀ ਵਰਕਸ ਲਾਈਕ ਦਿਸ : 7

**ਟ੍ਰੈਂਗਗਾਮੂ** : ਰਾਜ—ਉੱਤਰ-ਪੱਛਮੀ ਪੱਛਮੀ ਮਲੇਸ਼ੀਆ ਦਾ ਇਹ ਇਕ ਰਾਜ ਹੈ ਜਿਸ ਦੇ ਉੱਤਰ ਅਤੇ ਉੱਤਰ-ਪੱਛਮ ਵੱਲ ਕਲੈਨਟੈਨ ਅਤੇ ਦੱਖਣ ਅਤੇ ਦੱਖਣ-ਪੱਛਮ ਵੱਲ ਪਹਾਂਗ ਰਾਜ ਲਗਦੇ ਹਨ। ਰਾਜ ਦਾ ਕੁਲ ਰਕਬਾ 12,955 ਵ.ਕਿ.ਮੀ. (5002 ਵ.ਮੀਲ) ਹੈ ਅਤੇ ਦੱਖਣੀ ਚੀਨ ਸਾਗਰ (ਪੂਰਬ) ਦੇ ਨਾਲ ਨਾਲ 320 ਕਿ.ਮੀ. (200 ਮੀਲ) ਲੰਬੀ ਇਸ ਦੀ ਤੱਟ ਰੇਖਾ ਹੈ। ਸੰਨ 1980 ਵਿਚ ਇਥੋਂ ਦੀ ਕੁੱਲ ਵਸੋਂ 542,280 ਸੀ। ਕੁਆਲਾ ਟ੍ਰੈਂਗਗਾਨੂੰ ਨਾਂ ਦਾ ਸ਼ਹਿਰ ਇਥੋਂ ਦੀ ਰਾਜਧਾਨੀ ਹੈ। ਸੰਨ 1365 ਵਿਚ ਇਸ ਰਾਜ ਦਾ ਜ਼ਿਕਰ ਮਾਜਾ ਪਾਹਿਤ ਨਾਂ ਦੀ ਇਕ ਜਾਵੀ-ਬਾਦਸ਼ਾਹਤ ਦੇ ਇਕ ਬਾਜਗੁਜਾਰ ਰਾਜ ਵਜੋਂ ਆਇਆ ਹੈ। ਸੰਨ 1701 ਤੋਂ ਟ੍ਰੈਂਗਗਾਨੂੰ ਦੀ ਸਲਤਨਤ ਉੱਤੇ ਉਹੀ ਖ਼ਾਨਦਾਨ ਹੀ ਰਾਜ ਕਰਦਾ ਰਿਹਾ। ਸੰਨ 1909 ਤੋਂ ਪਹਿਲਾਂ ਇਹ ਥਾਈ (ਸਿਆਮ) ਅਧਿਰਕਤਾ ਥੱਲੇ ਸੀ। ਸੰਨ 1809 ਵਿਚ ਇਕ ਸੰਧੀ ਅਧੀਨ ਇਸਨੂੰ ਇਹ ਬਰਤਾਨਵੀ ਪ੍ਰੋਟੈਕਟੋਰੇਟ ਬਣਾ ਲਿਆ ਗਿਆ। ਸੰਨ 1841-45 ਦੌਰਾਨ ਇਹ ਜਾਪਾਨੀਆਂ ਦੇ ਕਬਜ਼ੇ ਥੱਲੇ ਰਿਹਾ। ਸੰਨ 1943-45 ਵਿਚ ਥਾਈਲੈਂਡ ਨੇ ਇਸ ਨੂੰ ਥੋੜ੍ਹੇ ਜਿਹੇ ਸਮੇਂ ਲਈ ਆਪਣੇ 'ਚ ਸ਼ਾਮਲ ਕਰ ਲਿਆ। ਦੂਜੇ ਵਿਸ਼ਵ ਯੁੱਧ ਉਪਰੰਤ 1948 ਵਿਚ ਇਹ ਫ਼ੈਡਰੇਸ਼ਨ ਆਫ਼ ਮਲਾਇਆ ਦਾ ਮੈਂਬਰ ਬਣ ਗਿਆ। ਸੰਨ 1957 ਵਿਚ ਇਹ ਆਜ਼ਾਦ ਫ਼ੈਡਰੇਸ਼ਨ ਆਫ਼ ਮਲਾਇਆ ਦਾ ਹਿੱਸਾ ਬਣ ਗਿਆ ਅਤੇ 1963 ਵਿਚ ਮਲੇਸ਼ੀਆ ਦਾ ਰਾਜ ਬਣ ਗਿਆ।

ਇਹ ਮਾਲੇ ਪ੍ਰਾਇਦੀਪ ਉਪਰਲੇ ਪੈਂਦੇ ਬਹੁਤ ਘਟ ਵਿਕਸਿਤ ਰਾਜਾਂ ਵਿਚੋਂ ਇਕ ਹੈ। ਇਸ ਰਾਜ ਵਿਚ ਸਾਹਿਲੀ ਬਸਤੀਆਂ ਦੀ ਇਕ ਲੜੀ ਸ਼ਾਮਲ ਹੈ। ਇਹ ਸਾਰੀਆਂ ਬਸਤੀਆਂ ਰਾਜ ਦੇ ਕਈ ਦਰਿਆਵਾਂ ਦੇ ਮੁਹਾਣਿਆ ਉੱਤੇ ਵਸੀਆਂ ਹਨ। ਸੁੰਗਾਇ ਟ੍ਰੈਂਗਗਾਨੂੰ ਰਾਜ ਦਾ ਸਭ ਤੋਂ ਲੰਬਾ ਦਰਿਆ ਹੈ। ਉੱਚੀਆਂ, ਜੰਗਲ ਨਾਲ ਢੱਕੀਆਂ ਪਹਾੜੀਆਂ ਨੇ 2000 ਮੀ. (7000 ਫੁੱਟ) ਤੋਂ ਵੱਧ ਉਚਾਈ ਵਾਲੀਆਂ ਥਾਵਾਂ ਤੇ ਵਸੋਂ ਦੇ ਪ੍ਰਸਾਰ ਨੂੰ ਰੋਕ ਦਿੱਤਾ ਹੈ। ਇਥੋਂ ਦੇ ਰਾਜਧਾਨੀ ਸ਼ਹਿਰ-ਕੁਆਲਾ ਟ੍ਰੈਂਗਗਾਨੂੰ ਜਿਥੇ ਕਿ ਇਕ ਛੋਟੀ ਜਿਹੀ ਹਵਾਈ ਪਟੜੀ ਹੈ ਨੂੰ ਛੱਡ ਕੇ ਸਾਰਾ ਰਾਜ ਸੜਕਾਂ ਅਤੇ ਸਾਹਿਲੀ ਜਹਾਜ਼ਰਾਨੀ ਦੁਆਰਾ ਬਾਕੀ ਦੇ ਪ੍ਰਾਇਦੀਪ ਨਾਲ ਜੁੜਿਆ ਹੋਇਆ ਹੈ। ਤੂਫ਼ਾਨੀ ਸਮੁੰਦਰੀ ਛੱਲਾਂ ਅਤੇ ਮਾਨਸੂਨੀ ਹੜ੍ਹਾਂ ਦੌਰਾਨ ਲਗਭਗ ਚਾਰ ਮਹੀਨਿਆਂ ਲਈ ਇਹ ਸਾਰਾ ਤਾਲ-ਮੇਲ ਟੁੱਟ ਜਾਂਦਾ ਹੈ।

ਇਥੋਂ ਦੀ 92% ਤੋਂ ਵੱਧ ਵਸੋਂ ਮਲਾਇਆ ਅਤੇ 7% ਚੀਨੀਆਂ ਦੀ ਹੈ। ਮਲਾਇਆ ਲੋਕ ਵਧੇਰੇ ਕਰਕੇ ਮੱਛੀਆਂ ਫੜਦੇ ਅਤੇ ਚੌਲ ਦੀ ਫ਼ਸਲ ਉਗਾਉਂਦੇ ਹਨ। ਭਾਵੇਂ ਚੌਲ ਉਗਾਉਣਾ ਇਥੋਂ ਦਾ ਪ੍ਰਧਾਨ ਕਿੱਤਾ ਹੈ ਫਿਰ ਵੀ ਉਤਪਾਦਕਤਾ ਅਤੇ ਚੰਗੀ ਜ਼ਮੀਨ ਬਹੁਤ ਘਟ ਹੋਣ ਕਾਰਨ, ਰਾਜ ਨੂੰ ਆਪਣੀ ਲੋੜ ਨੂੰ ਪੂਰਾ ਕਰਨ ਲਈ ਚੌਲ ਥਾਈਲੈਂਡ ਤੋਂ ਮੰਗਵਾਣੇ ਪੈਂਦੇ ਹਨ, ਚੌਲਾਂ ਦੇ ਖੇਤਾਂ ਦੇ ਵਿਚਕਾਰ ਖਿੰਡੇ-ਪੁੰਡੇ ਰਬੜ ਅਤੇ ਨਾਰੀਅਲ ਦੇ ਬਾਗ਼ ਵੀ ਹਨ। ਕਿਸੇ ਵੇਲੇ ਕੁਆਲਾ ਟ੍ਰੈਂਗਗਾਨੂੰ ਦੇ ਨੇੜੇ ਕਾਫ਼ੀ ਉਤਪਾਦਨ ਦੇਣ ਵਾਲੀਆਂ ਲੋਹੇ ਦੀਆਂ ਖਾਣਾਂ ਹੁੰਦੀਆਂ ਸਨ ਪਰ 1970 ਵਿਚ ਇਨ੍ਹਾਂ ਖਾਣਾਂ ਨੂੰ ਬੰਦ ਕਰ ਦਿੱਤਾ ਗਿਆ। ਇਥੋਂ ਲੋਹਾ, ਰਬੜ, ਖੋਪਾ ਅਤੇ ਮੱਛੀਆਂ ਬਾਹਰ ਭੇਜੀਆਂ ਜਾਂਦੀਆਂ ਹਨ।

ਹ. ਪੁ.- ਐਨ. ਬ੍ਰਿ. ਮਾ. 9 : 896 ; ਐਨ.ਅਮੈ. 27 : 84

**ਟ੍ਰੈਂਗਗਾਨੂੰ ਦਰਿਆ** : ਮਲੇਸ਼ੀਆ ਇਸੇ ਨਾਂ ਦੇ ਸਮੁੰਦਰ ਨਾਲ ਲੱਗਵੇਂ ਰਾਜ ਦਾ ਇਹ ਦਰਿਆ ਹੈ। ਇਹ 112 ਕਿ. ਮੀ. ਲੰਬਾ ਹੈ। ਇਹ ਉੱਤਰ-ਪੂਰਬ ਵਲ ਵਗਦਾ ਹੋਇਆ ਕੁਆਲਾ ਟ੍ਰੇਂਗਗਾਨੂੰ ਸ਼ਹਿਰ ਦੇ ਲਾਗੇ ਉੱਤਰੀ ਚੀਨ ਸਾਗਰ ਵਿਚ ਜਾ ਡਿਗਦਾ ਹੈ।

ਹ.ਪੁ.—ਵੈ.ਜਗ. ਡਿ.

**ਟਰੈਂਚ ਬੁਖ਼ਾਰ** : ਇਹ ਜੀਵਾਣੂਆਂ ਵਰਗੇ ਸੂਖ਼ਮ ਜੀਵਾਂ ਰਾਹੀਂ ਫੈਲਣ ਅਤੇ ਮੁੜ ਮੁੜ ਕੇ ਬੁਖ਼ਾਰ ਦੇ ਰੂਪ ਵਿਚ ਹੋਣ ਵਾਲੀ ਲਾਗ ਦੀ ਬੀਮਾਰੀ ਹੈ। ਇਨ੍ਹਾਂ ਸੂਖ਼ਮ ਜੀਵਾਂ ਦਾ ਨਾਂ ਰਿਕੈਟੱਸੀਆ ਕਵਿਨਟਾਨਾ ਹੈ। ਇਹ ਲਾਗ ਜੂੰਆਂ ਰਾਹੀਂ ਮਨੁੱਖ ਤੱਕ ਪਹੁੰਚਦੀ ਹੈ। ਸੰਨ 1954 ਵਿਚ ਐਚ. ਮੂਸਰ ਅਤੇ ਉਸ ਦੇ ਸਹਿਯੋਗੀਆਂ ਨੇ

ਮੈਕਸੀਕੋ ਵਿਚ ਜੂੰਆਂ ਵਿਚ ਇਸ ਲਾਗ ਬਾਰੇ ਦੱਸਿਆ ਪਹਿਲੇ ਸੰਸਾਰ ਯੁੱਧ ਸਮੇਂ ਇਸ ਬੀਮਾਰੀ ਨਾਲ ਘਟੋ ਘੱਟ 1,000,000 ਮੌਤਾਂ ਹੋਈਆਂ ਅਤੇ ਦੂਜੇ ਸੰਸਾਰ ਯੁੱਧ ਸਮੇਂ ਪੂਰਬੀ ਯੂਰਪੀ ਮੋਰਚੇ ਤੇ ਇਹ ਮਹਾਂਮਾਰੀ ਦੇ ਰੂਪ ਵਿਚ ਫੈਲੀ।

ਇਸ ਬੀਮਾਰੀ ਦਾ ਪ੍ਰਾਇਮਰੀ ਚੱਕਰ ਮਨੁੱਖ ਅਤੇ ਜੂੰ ਵਿਚ ਹੁੰਦਾ ਹੈ। ਇਸ ਤੋਂ ਬਿਨਾਂ ਬੈਬੂਨ ਅਤੇ ਗ੍ਰੀਸਸ ਬਾਂਦਰਾਂ ਵਿਚ ਵੀ ਇਹ ਲਾਗ ਹੁੰਦੀ ਹੈ।

ਇਸ ਦੇ ਕੀਟਾਣੂ ਜੂੰ ਦੀ ਮੱਧ ਆਹਾਰ ਨਲੀ ਵਿਚ ਸੈੱਲਾਂ ਤੋਂ ਬਾਹਰਵਾਰ ਵਧਦੇ ਹਨ। ਇਸ ਬੀਮਾਰੀ ਦੇ ਲੱਛਣ ਵੱਖ ਵੱਖ ਤਰ੍ਹਾਂ ਦੇ ਹੁੰਦੇ ਹਨ। ਬੁਖ਼ਾਰ ਦਾ ਪਹਿਲੇ ਹਮਲੇ ਤੋਂ ਬਾਅਦ ਵੱਖ ਵੱਖ ਵਕਫ਼ਿਆਂ ਤੇ 3-7 ਵਾਰ ਮੁੜ ਹਮਲਾ ਹੋ ਸਕਦਾ ਹੈ। ਬੁਖ਼ਾਰ ਦੇ ਨਾਲ ਨਾਲ ਟਾਂਵੀਂ ਟਾਂਵੀਂ ਦਾਗ਼ਦਾਰ ਛਪਾਕੀ ਜਿਹੀ ਵੀ ਨਿਕਲਦੀ ਹੈ।

ਮਨੁੱਖ ਇਨ੍ਹਾਂ ਕੀਟਾਣੂਆਂ ਲਈ ਇਕ ਸਟੋਰ ਦਾ ਕੰਮ ਵੀ ਕਰਦਾ ਹੈ, ਜਿਵੇਂ ਕਿ ਬੀਮਾਰੀ ਤੋਂ ਅੱਠ ਸਾਲ ਬਾਅਦ ਤੱਕ ਵੀ ਉਸ ਮਨੁੱਖ ਦੇ ਲਹੂ ਵਿਚੋਂ ਇਹ ਕੀਟਾਣੂ ਮਿਲੇ ਹਨ। ਇਸ ਬੀਮਾਰੀ ਦੇ ਕੰਟਰੋਲ ਦੇ ਤਰੀਕੇ ਜੂੰਆਂ ਰਾਹੀਂ ਹੋਣ ਵਾਲੇ ਟਾਈਫ਼ਸ ਬੁਖ਼ਾਰ ਵਾਲੇ ਹੀ ਹਨ।

ਹ.ਪੁ.–ਮੈਕ.ਐਨ. ਸ.ਟ. 14 : 80

**ਟ੍ਰੈਂਟ ਨਹਿਰ** : ਇਹ ਕੈਨੇਡਾ ਦੇ ਦੱਖਣ ਪੂਰਬੀ ਆਂਟੇਰੀਓ ਰਾਜ ਦੀ 371 ਕਿ. ਮੀ. ਲੰਬੀ ਇਕ ਨਹਿਰ ਹੈ ਜੋ ਹਿਊਰਨ ਝੀਲ ਦੀ ਖਾੜੀ ਜਾਰਜੀਆ ਨੂੰ ਆਂਟੇਰੀਓ ਝੀਲ ਨਾਲ ਮਿਲਾਉਂਦੀ ਹੈ। ਜਾਰਜੀਆ ਖਾੜੀ ਦੇ ਦੱਖਣ ਪੂਰਬੀ ਤੱਟ ਤੋਂ ਨਿਕਲ ਕੇ ਸਿਮਕੋ ਝੀਲ ਤੱਕ ਜਾਂਦੀ ਹੈ। ਫਿਰ ਇੱਥੋਂ ਪੂਰਬ ਵੱਲ ਕਵਾੱਰਥਾ ਝੀਲ ਖੇਤਰ ਦੀਆਂ ਪੂਰਬ ਵੱਲ ਕਈ ਝੀਲਾਂ ਨੂੰ ਪਹਿਲਾਂ ਰਾਈਸ ਝੀਲ ਦੀ ਖਾੜੀ ਅਤੇ ਅੱਗੇ ਆਂਟੇਰੀਓ ਝੀਲ ਨਾਲ ਮਿਲਾਉਂਦੀ ਹੈ। ਟ੍ਰੈਂਟ ਨਹਿਰ ਦਾ 52 ਕਿ.ਮੀ. ਲੰਬਾ ਗ਼ੈਰ-ਕੁਦਰਤੀ ਮਾਰਗ ਹੈ ਜਿਹੜਾ ਲ. 6 ਫੁੱਟ ਡੂੰਘਾ ਹੈ ਇਸ ਵਿਚ 43 ਲਾਕ ਬਣਾਏ ਗਏ ਹਨ। ਦੁਨੀਆ ਦਾ ਸਭ ਤੋਂ ਉੱਚਾ ਲਾਕ ਵੀ ਇਨ੍ਹਾਂ ਵਿਚ ਹੀ ਹੈ। ਸੰਨ 1833 ਤੋਂ ਸ਼ੁਰੂ ਕੀਤੇ ਇਸ ਜਲ-ਮਾਰਗ ਦੁਆਰਾ ਮੁੱਢ ਵਿਚ ਲੱਕੜੀ ਦਾ ਵਪਾਰ ਬਹੁਤ ਪ੍ਰਫੁਲਤ ਹੋਇਆ ਪਰ ਸੰਨ 1930 ਤੋਂ ਬਾਅਦ ਸੜਕਾਂ ਅਤੇ ਰੇਲਾਂ ਦੇ ਵਿਕਾਸ ਨਾਲ ਇਸ ਮਾਰਗ ਦਾ ਮਹਤੱਵ ਘੱਟ ਗਿਆ ਹੁਣ ਇਹ ਪਣ-ਬਿਜਲੀ ਦਾ ਸਰੋਤ ਹੋਣ ਕਰਕੇ ਮਸ਼ਹੂਰ ਹੈ। ਇਸ ਨਹਿਰੀ ਮਾਰਗ ਉੱਤੇ ਓਰਿਲਯਾ (Orillia), ਬੇਰੀ (Barrie), ਲਿਨਜ਼ੀ (Lindsay) ਪੀਟਰਜ਼ਬਰਗ ਅਤੇ ਟ੍ਰੈਂਟਨ ਆਦਿ ਜਿਹੀਆਂ ਵੱਡੀਆਂ ਆਬਾਦੀਆਂ ਹਨ।

ਹ. ਪੁ.–ਐਨ. ਬ੍ਰਿ. ਮਾ. 10 : 110

**ਟ੍ਰੈਂਟਨ** : ਅਮਰੀਕਾ ਦੇ ਰਾਜ ਨਿਊਜਰਸੀ ਦੀ ਇਹ ਰਾਜਧਾਨੀ ਮਰਸਰ ਕਾਊਂਟੀ (1837) ਦਾ ਸਦਰ-ਮੁਕਾਮ ਹੈ। ਇਹ ਉਦਯੋਗਿਕ ਮਹਾ ਨਗਰ ਦਰਿਆ ਦੇ ਮੁਹਾਣੇ ਤੇ ਸਥਿਤ ਹੈ। ਸੰਨ 1679 ਵਿਚ ਮਹਾਲੋ ਸਟੈਸੀ ਅਤੇ ਦੂਜੇ ਕੁਏਕਰਸ ਸਭ ਤੋਂ ਪਹਿਲਾਂ ਆ ਕੇ ਇਥੇ ਆਬਾਦ ਹੋਏ। ਸੰਨ 1714 ਵਿਚ ਫ਼ਿਲਾਡੈਲਫ਼ੀਆ ਦੇ ਇਕ ਵਪਾਰੀ ਵਿਲੀਅਮ ਟ੍ਰੈਂਟ ਨੇ ਸਟੈਸੀ ਦੇ ਪੁੱਤਰ ਤੋਂ 324 ਹੈਕਟੇਅਰ ਜ਼ਮੀਨ ਖਰੀਦੀ ਅਤੇ ਸ਼ਹਿਰ ਵਸਾਇਆ। ਸੰਨ 1721 ਵਿਚ ਮਾਣ ਵਜੋਂ ਸ਼ਹਿਰ ਦਾ ਨਾਂ ਉਸ ਦੇ ਨਾਂ ਤੇ ਰਖਿਆ ਗਿਆ। ਸੰਨ 1776 ਵਿਚ ਕ੍ਰਿਸਮਿਸ ਦੀ ਰਾਤ ਨੂੰ ਜਾਰਜ ਵਾਸ਼ਿੰਗਟਨ ਨੇ ਆਪਣੀਆਂ ਫ਼ੌਜਾਂ ਸਮੇਤ ਡੈਲਾਵੇਅਰ ਦਰਿਆ ਪਾਰ ਕਰਕੇ ਅਗਲੀ ਸਵੇਰ ਟ੍ਰੈਂਟਨ ਵਿਖੇ ਹੈਸੀਅਨ ਦੇ ਕਰਨਲ ਜੋਹਾਨ ਰਾਲੇ ਦੀਆਂ ਹੈਸ਼ੀਅਨ ਫ਼ੌਜਾਂ ਤੇ ਅਚਾਨਕ ਹਮਲਾ ਕਰ ਦਿੱਤਾ ਅਤੇ ਜਿੱਤ ਪ੍ਰਾਪਤ ਕੀਤੀ। ਸੰਨ 1784 ਵਿਚ ਅਤੇ ਮੁੜ 1799 ਵਿਚ ਇਹ ਅਮਰੀਕਾ ਦੀ ਆਰਜ਼ੀ ਰਾਜਧਾਨੀ ਬਣਿਆ ਰਿਹਾ ਅਤੇ 1790 ਨਿਊਜਰਸੀ ਦੀ ਰਾਜਧਾਨੀ ਰਿਹਾ।

1830 ਦੇ ਦਹਾਕੇ ਵਿਚ ਡੈਲਵੇਅਰ ਅਤੇ ਰੈਰਾਟਨ ਨਹਿਰ ਅਤੇ ਕੈਮਡਨ ਤੇ ਐਮਬਾਇ ਦੀ ਰੇਲ ਪਟੜੀ ਪੂਰੀ ਹੋਣ ਪਿਛੋਂ ਟ੍ਰੈਂਟਨ ਦੇ ਉਦਯੋਗਿਕ ਵਿਕਾਸ ਵਿਚ ਤੇਜ਼ੀ ਆਈ। ਸੰਨ 1723 ਤੋਂ ਇਥੇ ਘੁਮਿਆਰਾ ਕੰਮ ਕੀਤਾ ਜਾਂਦਾ ਸੀ। ਲੋਹਾ ਉਦਯੋਗ 1734 ਵਿਚ ਸ਼ੁਰੂ ਹੋਇਆ। ਪੀਟਰ ਕਪੂਰ ਨੇ 1845 ਵਿਚ ਇਕ ਰੋਲਿੰਗ ਮਿਲ ਖੋਲ੍ਹੀ। ਸੰਨ 1848 ਵਿਚ ਜੋਹਨ ਰੋਇਬਲਿੰਗ ਟ੍ਰੈਂਟਨ ਵਿਖੇ ਤਾਰਾਂ ਬਣਾਉਣ ਦਾ ਕਾਰਖ਼ਾਨਾ ਲਾਉਣ ਵੱਲ ਮੁੜਿਆ ਜਿਸ ਵਿਚ ਝੂਲਾ ਪੁਲ ਅਤੇ ਛੋਟੀਆਂ ਨਦੀਆਂ ਦੇ ਪੁਲਾਂ ਦਾ ਸਮਾਨ ਬਣਾਇਆ ਜਾਂਦਾ ਸੀ। ਟ੍ਰੈਂਟਨ ਵਿਖੇ ਰਬੜ ਉਦਯੋਗ ਦੇ ਸ਼ੁਰੂ ਹੋਣ ਤੇ ਨਤੀਜੇ ਵਜੋਂ ਗੁਡਈਅਰ ਟਾਇਰ ਐਂਡ ਰਬੜ ਕੰਪਨੀ ਵਲੋਂ 1852 ਵਿਚ ਮੁਕੱਦਮਾ ਦਾਇਰ ਕੀਤਾ ਗਿਆ ਜਿਸ ਦੀ ਨੁਮਾਇੰਦਗੀ ਡੈਨੀਅਲ ਵੈਬਸਟਰ ਕਰ ਰਿਹਾ ਸੀ; ਉਸ ਨੇ ਦੋਸ਼ ਲਾਇਆ ਕਿ ਟ੍ਰੈਂਟਨ ਕਾਰਖ਼ਾਨੇ ਦੀਆਂ ਬਣੀਆਂ ਵਸਤਾਂ ਸਬੰਧੀ ਰਾਖਵੇਂ ਹੱਕਾਂ ਦੀ ਉਲੰਘਣਾ ਕਰ ਰਿਹਾ ਹੈ। ਇਥੇ ਸਭ ਤੋਂ ਪਹਿਲਾਂ ਰੇਲ ਪਟੜੀਆਂ ਬਣਾਉਣ, ਰਬੜ, ਪਲਾਸਟਿਕ, ਧਾਤ ਦਾ ਸਮਾਨ, ਬਿਜਲੀ ਦਾ ਸਮਾਨ, ਦਵਾਈਆਂ ਅਤੇ ਕੱਪੜਾ ਬੁਣਨ ਦੇ ਉਦਯੋਗ ਸ਼ੁਰੂ ਹੋਏ।

ਟ੍ਰੈਂਟਨ ਸਟੇਟ ਕਾਲਜ (1855) ਤੋਂ ਇਲਾਵਾ ਦੋ ਹੋਰ ਕਾਲਜ ਹਨ। ਇਥੇ 47 ਮੀ. ਉੱਚਾ ਵਾਸ਼ਿੰਗਟਨ ਦਾ ਬੁੱਤ ਅਮਰੀਕੀ ਕ੍ਰਾਂਤੀ ਦੀ ਯਾਦ ਦਿਵਾਉਂਦਾ ਹੈ। ਵਿਲੀਅਮ ਟ੍ਰੈਂਟਨ ਦੀ ਟ੍ਰੈਂਟ ਹਾਊਸ (1719) ਸ਼ਹਿਰ ਦੀ ਸਭ ਤੋਂ ਪੁਰਾਣੀ ਯਾਦਗਾਰ ਹੈ। ਸੁਨਹਿਰੇ ਗੁੰਬਦ ਵਾਲਾ ਸਟੇਟ ਹਾਊਸ (1792) ਨਿਊਜਰਸੀ ਸਟੇਟ ਕਲਚਰ ਸੈਂਟਰ ਦੇ ਨੇੜੇ ਹੈ, ਇਸ ਵਿਚ ਇਕ ਅਜਾਇਬ ਘਰ, ਇਕ ਆੱਡੀਟੋਰੀਅਮ, ਇਕ ਤਾਰ-ਘਰ ਅਤੇ ਇਕ ਸਟੇਟ ਲਾਇਬ੍ਰੇਰੀ ਹੈ। ਇਥੇ ਲਗਭਗ 100 ਗਿਰਜੇ ਹਨ। ਵਾਰ ਮੈਮੋਰੀਅਲ ਬਿਲਡਿੰਗ ਵਿਚ ਨਿਊਜਰਸੀ ਦੇ ਰਾਜਪਾਲਾਂ ਦੇ ਪਦ-ਸੰਭਾਲਣ ਦੀ ਰਸਮ ਅਦਾ ਕੀਤੀ ਜਾਂਦੀ ਹੈ।

40°13′ ਉ. ਵਿਥ.; 74°15′ ਪੱ.ਲੰਬ.

ਆਬਾਦੀ-ਸ਼ਹਿਰ 92,124 (1982)

ਮ. ਖੇ. 308500

ਹ.ਪੁ.–ਐਨ.ਬ੍ਰਿ.ਮਾ. 11 : 914; ਐਨ. ਅਮੇ. 27 : 87

**ਟ੍ਰੈਂਟਨ ਅਤੇ ਪ੍ਰਿੰਸਟਨ ਦੀ ਲੜਾਈ** : ਟ੍ਰੈਂਟਨ ਵਿਖੇ 26 ਦਸੰਬਰ, 1776 ਨੂੰ ਜਾਰਜ ਵਾਸ਼ਿੰਗਟਨ ਦੁਆਰਾ ਲੜੀ ਗਈ ਅਮਰੀਕਨ ਕ੍ਰਾਂਤੀ ਦੀ ਇਹ ਪਹਿਲੀ ਜੇਤੂ ਲੜਾਈ ਸੀ ਜਿਸ ਵਿਚ ਜਾਰਜ ਵਾਸ਼ਿੰਗਟਨ ਦੀ ਕਮਾਂਡ ਹੇਠ ਅਮਰੀਕਾ ਦੀਆਂ ਫ਼ੌਜਾਂ ਅਤੇ ਬਰਤਾਨਵੀ ਫ਼ੌਜਾਂ ਸਰ ਵਿਲੀਅਮ ਹੋਵ ਦੀ ਕਮਾਂਡ ਹੇਠ ਲੜੀਆਂ।

ਨਵੰਬਰ 1775 ਵਿਚ ਬਰੋਤਾਨਵੀਂ ਜਰਨੈਲ ਸਰ ਵਿਲੀਅਮ ਹੋਵ ਨੇ ਮੈਨਹੈਟਨ ਦੀਪ ਵਿਚ ਫੋਰਟ ਵਾਸ਼ਿੰਗਟਨ ਉੱਤੇ ਕਬਜ਼ਾ ਕਰਕੇ ਅਮਰੀਕਨਾ ਨੂੰ ਨਿਊਜਰਸੀ ਵਿਚੋਂ ਡੈਲਾਵੇਅਰ ਦਰਿਆ ਤੋਂ ਪਾਰ ਪੈਨਸਿਲਵੇਨੀਆ ਤੱਕ ਪਿੱਛੇ ਹਟਣ ਤੇ ਮਜਬੂਰ ਕਰ ਦਿੱਤਾ। ਇਸ ਤੋਂ ਬਾਅਦ ਹੋਵ ਸਰਦੀਆਂ ਦੀ ਰਿਹਾਇਸ਼ ਤੇ ਚਲਾ ਗਿਆ ਅਤੇ ਹੇਸੀ ਕਰਨਲ ਜੋਹਾਨ ਰਾਲ (Johann Roll) ਨੂੰ 1400 ਫ਼ੌਜੀਆਂ ਸਮੇਤ ਟ੍ਰੈਂਟਨ ਵਿਖੇ ਛੱਡ ਗਿਐ।

ਦੂਜੇ ਪਾਸੇ ਵਾਸ਼ਿੰਗਟਨ ਦੀ ਮਹਾਂਦੀਪੀ ਫ਼ੌਜ ਸਾਲ ਭਰ ਹੁੰਦੀ ਰਹੀ ਤਬਾਹੀ ਤੋਂ ਕਾਫ਼ੀ ਤੰਗ ਆ ਚੁਕੀ ਸੀ ਪਰ ਫਿਰ ਵੀ ਇਨ੍ਹਾਂ ਦੇ

ਹੌਂਸਲੇ ਬੁਲੰਦ ਸਨ ਤੇ ਹੁਣ ਇਨ੍ਹਾਂ ਦੀ ਗਿਣਤੀ 6000 ਸੀ। ਇਸ ਗਲ ਦੀ ਚੰਗੀ ਤਰ੍ਹਾਂ ਤਸੱਲੀ ਕਰ ਲੈਣ ਉਪਰੰਤ ਕਿ ਹੈਸੀਅਨਾ ਦੀ ਹੁਣ ਕੋਈ ਹੋਰ ਬਾਹਰੀ ਮਦਦ ਨਹੀਂ ਹੈ, ਵਾਸ਼ਿੰਗਟਨ ਨੇ ਉਨ੍ਹਾਂ ਉੱਤੇ ਹਮਲਾ ਕਰਨ ਦਾ ਪੱਕਾ ਇਰਾਦਾ ਕਰ ਲਿਆ ਅਤੇ ਡੈਲਾਵਅਰ ਦਰਿਆ ਵਿਚ ਬਰਫ਼ ਜੰਮੀ ਹੋਣ ਅਤੇ ਭਾਰੀ ਝਖੜਾਂ ਦੇ ਬਾਵਜੂਦ ਵਾਸ਼ਿੰਗਟਨ ਨੇ 25 ਦਸੰਬਰ ਨੂੰ ਦਰਿਆ ਪਾਰ ਕਰਕੇ ਦੁਸ਼ਮਣ ਤੇ ਹਮਲਾ ਕਰਕੇ ਉਨ੍ਹਾਂ ਨੂੰ ਹੈਰਾਨ ਕਰ ਦਿੱਤਾ। ਇਸ ਤਰ੍ਹਾਂ ਅਗਲੇ ਹੀ ਦਿਨ ਉਨ੍ਹਾਂ ਦੇ 900 ਵਿਅਕਤੀਆਂ ਨੂੰ ਬੰਦੀ ਬਣਾ ਲਿਆ। ਚਾਰ ਦਿਨਾਂ ਬਾਅਦ ਟ੍ਰੈਂਟਨ ਉੱਤੇ ਵੀ ਕਬਜ਼ਾ ਕਰ ਲਿਆ। ਪਤਾ ਲਗਣ ਤੇ ਲਾਰਡ ਕਾਰਨਵਾਲਿਸ ਨੇ 7000 ਹਜ਼ਾਰ ਫ਼ੌਜੀ ਟੁਕੜੀਆਂ ਨਾਲ 2 ਜਨਵਰੀ, 1777 ਨੂੰ ਸ਼ਹਿਰ ਦੇ ਪੂਰਬੀ ਪਾਸੇ ਤੋਂ ਇਨ੍ਹਾਂ ਦਾ ਮੁਕਾਬਲਾ ਕਰਕੇ ਅਮਰੀਕਨਾ ਨੂੰ ਪਿੱਛੇ ਧੱਕ ਦਿੱਤਾ। ਵਾਸ਼ਿੰਗਟਨ ਕੋਲ ਕਿਸ਼ਤੀਆਂ ਦਾ ਪ੍ਰਬੰਧ ਨਾ ਹੋਣ ਕਰਕੇ ਇਸ ਨੇ ਆਪਣੀ ਯੁੱਧ-ਕਾਂਸਲ ਨਾਲ ਸਲਾਹ ਕਰਕੇ ਰਾਤੋ-ਰਾਤ, ਚੁੱਪ-ਚੁਪੀਤੇ ਇਥੋਂ ਇਕ ਪਾਸੇ ਦੀ ਛੋਟੀ ਸੜਕ ਰਾਹੀਂ ਪ੍ਰਿੰਸਟਨ ਜਾਣ ਦੀ ਯੋਜਨਾ ਬਣਾਈ ਅਤੇ ਇਸ ਵਿਚ ਇਹ ਸਫ਼ਲ ਹੋ ਗਿਆ। ਰਸਤੇ ਵਿਚ ਮਿਲੀਆਂ ਬਰਤਾਨਵੀ ਫ਼ੌਜ ਦੀਆਂ ਤਿੰਨ ਟੁਕੜੀਆਂ ਨੂੰ ਇਨ੍ਹਾਂ ਨੇ ਵਾਪਸ ਪਿਛੇ ਧੱਕ ਦਿੱਤਾ। ਆਪ ਇਨ੍ਹਾਂ ਲੋਕਾਂ ਨੇ ਮੈਰਿਸਟਾਊਨ ਪਹੁੰਚ ਕੇ ਬਰਤਾਨਵੀ ਫ਼ੌਜਾਂ ਦਾ ਨਿਊਯਾਰਕ ਨਾਲੋਂ ਸੰਪਰਕ ਤੋੜ ਦਿੱਤਾ। ਕਾਰਨਵਾਲਿਸ ਬ੍ਰਨਜ਼ਵਿਕ ਵਿਖੇ ਚਲਾ ਗਿਆ ਅਤੇ ਵਾਸ਼ਿੰਗਟਨ ਹੁਣ ਇਕ ਲਾਹੇਵੰਦ ਸਥਿਤੀ ਵਿਚ ਸੀ। ਹੁਣ ਇਹ ਆਪਣੀ ਫ਼ੌਜ ਦੀ ਭਰਤੀ ਕਰ ਸਕਦਾ ਸੀ ਅਤੇ ਅਗਲੀ ਲੜਾਈ ਲਈ ਇਕ ਮਜ਼ਬੂਤ ਬਚਾਉ ਦੀ ਹਾਲਤ ਵਿਚ ਸੀ।

ਟ੍ਰੈਂਟਨ ਅਤੇ ਪ੍ਰਿੰਸਟਨ ਵਿਚ ਹੋਈਆਂ ਇਨ੍ਹਾਂ ਮੁੱਢਲੀਆਂ ਲੜਾਈਆਂ ਦੀਆਂ ਜਿੱਤਾਂ ਦੇ ਪ੍ਰਭਾਵ ਨਾਲ ਅਮਰੀਕਾ ਨੂੰ ਨਵਾਂ ਉਤਸ਼ਾਹ ਮਿਲਿਆ ਅਤੇ ਕ੍ਰਾਂਤੀਕਾਰੀ ਫ਼ੌਜ ਦੇ ਕਮਾਂਡਰ ਦੇ ਤੌਰ ਤੇ ਵਾਸ਼ਿੰਗਟਨ ਵਿਚ ਲੋਕਾਂ ਦਾ ਮੁੜ ਵਿਸ਼ਵਾਸ ਵੀ ਬੱਝਾ।

ਹ.ਪੁ.-ਐਨ. ਅਮੈ. 27 : 89 ; ਕੋਲ. ਐਨ. 18 : 512; ਐਨ. ਬ੍ਰਿ. ਮਾ. 10 : 111

**ਟ੍ਰੈਂਟਾ ਈ. ਟਰੇਸ** : ਇਹ ਪੂਰਬੀ ਕੇਂਦਰੀ ਉਰੂਗਵੇ ਦੇ ਇਸੇ ਹੀ ਨਾਂ ਦੇ ਡਿਪਾਰਟਮੈਂਟ ਦਾ ਸਦਰ-ਮੁਕਾਮ ਹੈ ਜੋ ਰੀਓ ਆਲੀਮਾਰ ਦਰਿਆ ਦੇ ਨਜ਼ਦੀਕ ਮਾਂਟੀਵੀਡੀਓ ਤੋਂ ਉੱਤਰ-ਪੂਰਬ ਵੱਲ ਲ.ਭ. 225 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਸ਼ਹਿਰ ਦੇ ਨਾਂ ਦੇ ਸ਼ਾਬਦਿਕ ਅਰਥ ਹਨ 'ਤੇਤੀ' ਜੋ ਇਥੋਂ ਦੇ ਤੇਤੀ ਦੇਸ਼ ਭਗਤਾਂ ਕਰਕੇ ਪਿਆ ਹੈ ਜਿਨ੍ਹਾਂ ਨੇ ਸੰਨ 1925 ਵਿਚ ਉਰੂਗਵੇ ਨੂੰ ਬ੍ਰਾਜ਼ੀਲ ਤੋਂ ਆਜ਼ਾਦ ਹੋਣ ਦਾ ਐਲਾਨ ਕੀਤਾ ਸੀ।

ਇਹ ਇਕ ਉਦਯੋਗਿਕ ਅਤੇ ਵਪਾਰਕ ਕੇਂਦਰ ਹੈ ਜਿਥੇ ਗਊਆਂ ਅਤੇ ਭੇਡਾਂ ਪਾਲੀਆਂ ਜਾਂਦੀਆਂ ਹਨ। ਕਣਕ, ਮੱਕੀ, ਅਲਸੀ ਅਤੇ ਜਵੀ ਇਥੋਂ ਦੀਆਂ ਪ੍ਰਮੁੱਖ ਫਸਲਾਂ ਹਨ। ਟ੍ਰੈਂਟਾ ਈ ਟਰੇਸ ਪਾਨ ਅਮਰੀਕਨ ਰਾਸ਼ਟਰੀ ਸੜਕ ਉੱਤੇ ਮਾਂਟੀਵੀਡੀਓ ਤੋਂ ਰੀਓ ਬ੍ਰੈਂਕੋ ਜਾਣ ਵਾਲੇ ਰੇਲ ਰਾਹ ਤੇ ਪੈਂਦਾ ਹੈ। ਇਥੇ ਹਵਾਈ ਜਹਾਜ਼ਾਂ ਦਾ ਇਕ ਅੱਡਾ ਵੀ ਹੈ।

ਆਬਾਦੀ—30,956 (1985)

33°14′ ਦੱ. ਵਿਥ.; 54°23′ ਪੱ. ਲੰਬ.

ਹ.ਪੁ.-ਐਨ. ਬ੍ਰਿ. ਮਾ. 10 : 108; ਐਨ. ਅਮੈ. 27 : 78

**ਟ੍ਰੈਂਟੋ** : ਪ੍ਰਾਂਤ—ਉੱਤਰ—ਪੂਰਬੀ ਇਟਲੀ ਦਾ ਇਹ ਪ੍ਰਾਂਤ ਬੋਲਟਨਾਨੋ ਨਾਲ ਮਿਲਦੇ ਟ੍ਰੈਨਟੀਨੋ-ਅਲਟੋ-ਆਡਨੀਜ਼ੇ ਦੇ ਸੁਤੰਤਰ ਖੇਤਰ ਨੂੰ ਬਣਾਉਂਦਾ ਹੈ। ਇਸ ਦੇ ਉੱਤਰ ਵੱਲ ਬੋਲਟਸਾਨੋ, ਪੂਰਬ ਵਲ ਬਾਲੂਨੋ, ਦੱਖਣ ਵੱਲ ਵੀਚੈਨਸ ਤੇ ਵਾਰੋਨ ਅਤੇ ਪੱਛਮ ਵੱਲ ਬ੍ਰੈਸਾ ਪ੍ਰਾਂਤ ਹਨ। ਇਸ ਦਾ 2,437 ਵ. ਕਿ. ਮੀ. ਇਲਾਕਾ ਐਲਪਸ ਦੀਆਂ ਉੱਚੀਆਂ ਚੋਟੀਆਂ ਨਾਲ ਢਕਿਆ ਹੋਇਆ ਹੈ। ਆਡਨੀਜ਼ੇ ਦਰਿਆ ਇਸ ਪ੍ਰਾਂਤ ਦੇ ਉੱਤਰ ਤੋਂ ਦੱਖਣ ਵਲ ਵਹਿੰਦਾ ਹੈ, ਸਾਰਕਾ ਦੱਖਣ ਵੱਲ ਵਹਿੰਦਾ ਹੋਇਆ ਸਾਰਦਾ ਝੀਲ ਵਿਚ ਜਾ ਮਿਲਦਾ ਅਤੇ ਬ੍ਰੈਨਟਾ ਦਰਿਆ ਪੱਛਮ ਵੱਲ ਨੂੰ ਵਗਦਾ ਹੋਇਆ ਵੈਨਾਟੋ ਖੇਤਰ ਵਿਚ ਪ੍ਰਵੇਸ਼ ਕਰਦਾ ਹੈ। ਇਥੋਂ ਦੀਆਂ ਘਾਟੀਆਂ ਵਿਚ ਅੰਗੂਰਾਂ ਦੇ ਬਾਗ਼ ਅਨਾਜ, ਤੂੜੀ ਫਲ ਅਤੇ ਤੰਬਾਕੂ ਦੀ ਪੈਦਾਵਾਰ ਬਹੁਤ ਜ਼ਿਆਦਾ ਮਾਤਰਾ ਵਿਚ ਕੀਤੀ ਜਾਂਦੀ ਹੈ। ਵਣ-ਪਾਲਣ ਅਤੇ ਪਸ਼ੂ-ਪਾਲਣ ਇਥੋਂ ਦੇ ਮੁੱਖ ਧੰਦੇ ਹਨ। ਪਣ ਬਿਜਲੀ ਦੇ ਪੱਖ ਤੋਂ ਇਹ ਪ੍ਰਾਂਤ ਬਹੁਤ ਉਨਤੀ ਕਰ ਚੁੱਕਾ ਹੈ। ਇਹ ਪ੍ਰਾਂਤ ਪਹਾੜਾਂ ਅਤੇ ਘਾਟੀਆਂ ਦੇ ਰੰਗੀਨ ਦ੍ਰਿਸ਼ਾਂ ਕਰਕੇ ਸੈਲਾਨੀਆਂ ਲਈ ਇਕ ਵੱਡੀ ਸੈਰਗਾਹ ਹੈ। ਟ੍ਰੈਂਟੋ ਸ਼ਹਿਰ ਇਸ ਪ੍ਰਾਂਤ ਦੀ ਰਾਜਧਾਨੀ ਹੈ ਜਿਹੜੀ ਇਸ ਦੇ ਇਤਿਹਾਸ ਨੂੰ ਦਰਸਾਉਂਦੀ ਹੈ। ਇਸ ਦੇ ਦੂਜੇ ਮੁੱਖ ਸ਼ਹਿਰ ਰੋਬਰੇਟੋ ਅਤੇ ਰੀਵ ਹਨ। ਇਥੋਂ ਦੇ ਲੋਕ ਵਧੇਰੇ ਕਰਕੇ ਇਤਾਲਵੀ ਭਾਸ਼ਾ ਬੋਲਦੇ ਹਨ, 1814 ਤੋਂ ਇਹ ਪ੍ਰਾਂਤ ਆਸਟ੍ਰੀਆ ਨੀਰੋਲ ਦਾ ਹਿੱਸਾ ਰਿਹਾ, 1919 ਵਿਚ ਇਹ ਪ੍ਰਾਂਤ ਇਟਲੀ ਨੂੰ ਦੇ ਦਿੱਤਾ ਗਿਆ। ਸੰਨ 1948 ਵਿਚ ਕੁਝ ਜਰਮਨ ਬੋਲੀ ਵਾਲੇ ਇਲਾਕੇ ਬੋਲਟਸਾਨੋ ਪ੍ਰਾਂਤ ਨੂੰ ਦਿੱਤੇ ਗਏ।

ਆਬਾਦੀ—591,309 (1991)

ਹ.ਪੁ.-ਐਨ. ਅਮੈ. 27 :86

**ਟ੍ਰੈਂਟੋ** : ਸ਼ਹਿਰ—ਇਹ ਉੱਤਰੀ ਇਟਲੀ ਦੇ ਟ੍ਰੈਨਟੀਨੋ ਆਲਟੋ ਆਡੀਜੇ, ਖ਼ੁਦਮੁਖ਼ਤਾਰ ਖੇਤਰ ਦਾ ਪ੍ਰਮੁੱਖ ਸ਼ਹਿਰ ਅਤੇ ਟਰੈਂਟੋ ਪ੍ਰਾਂਤ ਦਾ ਸਦਰ-ਮੁਕਾਮ ਹੈ ਜੋ ਬੋਲਟਸਾਨੋ ਦੇ ਦੱਖਣ ਵੱਲ ਆਡੀਜੇ (Adage) ਦਰਿਆ ਦੇ ਨਜ਼ਦੀਕ ਬਰੈਂਟਾ ਦਰਿਆ ਦੇ ਮੁਹਾਣੇ ਤੇ ਵੈਰੋਨਾ ਤੋਂ 70 ਕਿ. ਮੀ. ਉੱਤਰ ਵੱਲ ਅਤੇ ਆਸਟ੍ਰੀਆ ਨੂੰ ਜਾਂਦੇ ਬਰੈਨਰ ਦੱਰੇ ਤੋਂ 100 ਕਿ. ਮੀ. ਪੂਰਬ ਵੱਲ ਦੱਖਣੀ ਐਲਪਸ ਦੇ ਖ਼ੂਬਸੂਰਤ ਨਜ਼ਾਰਿਆਂ ਵਿਚ ਵਸਿਆ ਹੋਇਆ ਹੈ। ਟਰੈਂਟੋ ਇਕ ਰੇਲਵੇ ਜੰਕਸ਼ਨ ਹੈ। ਇਥੇ ਕਈ ਇਤਿਹਾਸਕ ਇਮਾਰਤਾਂ ਹਨ ਜਿਨ੍ਹਾਂ ਵਿਚ 12ਵੀਂ ਤੋਂ 16ਵੀਂ ਸਦੀ ਦਾ ਬਣਿਆ ਰੋਮਨ ਨਿਰਮਾਣ ਸ਼ੈਲੀ ਦਾ ਮੁੱਖ ਗਿਰਜਾ ਇਟਲੀ ਦੇ ਪ੍ਰਸਿੱਧ ਕਵੀ ਦਾਂਤੇ ਅਤੇ ਕਾਸਤੀਲੋਂ ਡੈਲ ਦੀ 13ਵੀਂ ਸਦੀ ਦੀ ਬਣੀ ਇਕ ਬਹੁਤ ਵੱਡੀ ਸ਼ਾਨਦਾਰ ਯਾਦਗਾਰੀ ਇਮਾਰਤ ਅਤੇ ਕਈ ਹੋਰ ਇਮਾਰਤਾਂ ਸ਼ਾਮਲ ਹਨ।

ਮੁੱਢ ਵਿਚ ਇਹ ਇਕ ਵਿਨੀਸ਼ੀਆਈ (Veneti) ਅਤੇ ਲਿਗਿਊਰੀਅਨ ਕੇਂਦਰ ਸੀ ਜੋ ਬਾਅਦ ਵਿਚ ਰੋਮਨ ਮਿਊਂਸਪਲਟੀ ਅਤੇ ਮਧ ਕਾਲ ਵਿਚ ਲਾਂਬਾਰਡ ਡੱਚੀ ਦਾ ਅਤੇ ਇਕ ਫਰੈਂਕੀ ਕਾਉਂਟੀ ਦਾ ਸਦਰ-ਮੁਕਾਮ ਬਣ ਗਿਆ। ਫ਼ੌਜੀ ਨੁਕਤੇ ਤੋਂ ਇਸ ਦੀ ਮਹਤੱਵਪੂਰਨ ਸਥਿੱਤੀ ਹੋਣ ਕਰਕੇ ਰੋਮ ਦੇ ਬਾਦਸ਼ਾਹਾਂ ਨੇ ਇਸ ਸ਼ਹਿਰ ਨੂੰ ਖਾਸ ਰਿਆਇਤਾਂ ਦਿੱਤੀਆਂ ਹੋਈਆਂ ਸਨ। ਸੰਨ 1800 ਤੋਂ 1814 ਦੇ ਲਗਭਗ ਇਸ ਨੂੰ ਵੱਖ ਵੱਖ ਖੇਤਰਾਂ ਨਾਲ ਮਿਲਾ ਦਿੱਤਾ ਜਾਂਦਾ ਰਿਹਾ ਅਤੇ 1814 ਵਿਚ ਇਸਨੂੰ ਦੱਖਣੀ ਟਿਰੋਲ ਦੇ ਤੌਰ ਤੇ ਆਸਟ੍ਰੀਅਨ ਟਿਰੋਲ ਵਿਚ ਮਿਲਾ ਦਿੱਤਾ ਗਿਆ। ਭਾਸ਼ਾ ਅਤੇ ਸੰਸਕ੍ਰਿਤੀ ਦੇ ਪੱਖ ਤੋਂ ਇਥੋਂ ਦੇ ਲੋਕ ਇਤਾਲਵੀ ਹਨ। ਪਹਿਲੇ ਸੰਸਾਰ ਯੁੱਧ ਦੇ ਅਖੀਰ ਵਿਚ ਸੰਨ 1919 ਵਿਚ ਟਰੈਂਟੋ ਇਟਲੀ ਵਿਚ ਮਿਲਾ ਦਿੱਤਾ ਗਿਆ। ਦੂਜੇ ਸੰਸਾਰ ਯੁੱਧ ਵਿਚ ਭਾਰੀ ਬੰਬਾਰੀ ਨਾਲ ਸ਼ਹਿਰ ਦਾ ਬਹੁਤ ਨੁਕਸਾਨ ਹੋਇਆ। ਸੰਨ 1966 ਵਿਚ ਹੜ੍ਹਾਂ ਨਾਲ ਵੀ ਸ਼ਹਿਰ ਦਾ ਬਹੁਤ ਨੁਕਸਾਨ ਹੋਇਆ।

ਸ਼ਹਿਰ ਵਿਚ ਆਵਾਜਾਈ ਦੀਆਂ ਸੜਕਾਂ, ਰੇਲਾਂ ਅਤੇ ਹਵਾਈ ਸੇਵਾਵਾਂ ਉਪਲਬਧ ਹਨ। ਇਥੇ ਬਿਜਲੀ ਦੀਆਂ ਮੋਟਰਾਂ, ਢਲਾਈ ਦਾ ਕੰਮ, ਰਸਾਇਣ ਪਦਾਰਥ, ਰੰਗਾਈ ਸ਼ੀਸ਼ਾ ਅਤੇ ਸੀਮਿੰਟ ਬਣਾਉਣ ਦੇ ਕਾਰਖ਼ਾਨੇ ਹਨ।

ਆਬਾਦੀ—2,44,033 (1991)

46°04′ ਉ. ਵਿਥ; 11°8′ ਪੂ. ਲੰਬ.

ਹ. ਪੁ.–ਐਨ. ਅਮੇ. 27 : 87; ਐਨ. ਬ੍ਰਿ. ਮਾ. 10 : 111

**ਟਰੈਨ** (**Turenne**) : ਲੂਈ ਚੌਦਵੇਂ ਦੇ ਰਾਜ ਸਮੇਂ ਦਾ ਫ਼ਰਾਂਸ ਦਾ ਇਕ ਬਹੁਤ ਪ੍ਰਸਿੱਧ ਜਰਨੈਲ ਸੀ। ਬਾਅਦ ਵਿਚ ਜਿਸ ਨੂੰ ਨੈਪੋਲੀਅਨ ਨੇ ਇਤਿਹਾਸ ਦਾ ਇਕ ਮਹਾਨ ਜਰਨੈਲ ਦੱਸਿਆ। ਇਸ ਦਾ ਜਨਮ 11 ਸਤੰਬਰ, 1611 ਈ. ਨੂੰ ਸਿਡਾਨ ਵਿਖੇ ਹੋਇਆ। ਇਹ ਬੂਯੋਨ (Bouillon) ਦੇ ਡਿਊਕ ਹੈਨਰੀ ਦਾ ਦੂਜਾ ਲੜਕਾ ਅਤੇ ਆਰੇਂਜ ਦੇ ਸ਼ਹਿਜ਼ਾਦੇ ਵਿਲੀਅਮ ਦੀ ਸਾਇਲੈਂਟ ਦਾ ਦੋਹਤਰਾ ਸੀ। ਇਸ ਦੇ ਪਿਤਾ ਦੀ ਮੌਤ ਤੋਂ ਬਾਅਦ ਇਸ ਦੀ ਮਾਂ ਨੇ ਇਸ ਨੂੰ ਸਿੱਖਿਆ ਲਈ ਇਸ ਦੇ ਮਾਪਿਆਂ ਕੋਲ ਆਰੇਂਜ ਭੇਜ ਦਿੱਤਾ ਜਿਥੇ ਇਸ ਨੇ ਛੋਟੀ ਉਮਰ ਵਿਚ ਹੀ ਲੜਾਈ ਦੇ ਢੰਗਾਂ ਵਿਚ ਨਿਪੁੰਨਤਾ ਪ੍ਰਾਪਤ ਕੀਤੀ ਖਾਸ ਕਰਕੇ ਨਾਕਾਬੰਦੀ ਜਾਂ ਘੇਰਾ ਪਾਉਣ ਦੀ



ਹੈਨਰੀ ਟਰੈਨ

ਕਾਰੀਗਰੀ ਵਿਚ। ਸੰਨ 1630 ਵਿਚ ਫ਼ਰਾਂਸ ਦੀ ਫ਼ੌਜ ਵਿਚ ਭਰਤੀ ਹੋਣ ਤੋਂ ਬਾਅਦ ਇਸ ਨੇ ਨਾ ਕੇਵਲ ਨਾਕਾਬੰਦੀ ਦੀ ਕਾਰੀਗਰੀ ਵਿਚ ਹੀ ਕਮਾਲ ਦੀ ਮੁਹਾਰਤ ਦਿਖਾਈ ਸਗੋਂ ਖੁਲ੍ਹੀ ਮੈਦਾਨੀ ਲੜਾਈ ਵਿਚ ਵੀ ਨਿਪੁੰਨਤਾ ਦਰਸਾਈ। ਸੰਨ 1639 ਵਿਚ ਇਸ ਨੂੰ ਇਟਲੀ ਵਿਚ ਫ਼ੌਜ ਦਾ ਕਮਾਂਡਰ ਬਣਾ ਦਿੱਤਾ ਗਿਆ ਅਤੇ ਅਗਲੇ ਸਾਲ ਹੀ ਕਾਸਾਲੀ (Casale) ਦੀ ਫ਼ੈਸਲਾਕੁਨ ਲੜਾਈ ਵਿਚ ਜਿੱਤ ਪ੍ਰਾਪਤ ਕਰਨ ਤੋਂ ਬਾਅਦ ਸੰਨ 1643 ਵਿਚ ਇਸ ਨੂੰ ਜਰਮਨੀ ਵਿਚ ਫ਼ਰਾਂਸੀਸੀ ਫ਼ੌਜ ਦੀ ਕਮਾਨ ਸੰਭਾਲਣ ਲਈ ਕਿਹਾ ਅਤੇ ਇਸੇ ਸਾਲ ਹੀ ਇਸ ਨੂੰ ਮਾਰਸ਼ਲ ਬਣਾ ਦਿੱਤਾ ਗਿਆ। ਇਸ ਦੀਆਂ ਇਨ੍ਹਾਂ ਜਿੱਤਾਂ ਨੇ ਹੀ ਸੰਨ 1648 ਵਿਚ ਵੈਸਟਫਾਲੀਆ ਵਿਚ ਸ਼ਾਂਤੀ-ਸੰਧੀ ਰਾਹੀਂ ਫ਼ਰਾਂਸ ਦੀ ਸ਼ਫਾਰਤੀ ਜਿੱਤ ਦਾ ਮੁੱਢ ਬੰਨ੍ਹਿਆ। ਸੰਨ 1648 ਵਿਚ ਸ਼ੁਰੂ ਹੋਈ ਫਰੌਂਡ (Fronde) ਦੀ ਖ਼ਾਨਾ-ਜੰਗੀ ਵਿਚ ਇਹ ਕੁਝ ਸਮੇਂ ਲਈ ਪਤਿਰਾਜ-ਤੰਤਰਵਾਦੀਆ ਨਾਲ ਰਿਹਾ ਪਰ ਜਲਦੀ ਹੀ ਫਿਰ ਤੋਂ ਰਾਜ-ਤੰਤਰਵਾਦੀਆਂ ਵੱਲ ਹੋ ਗਿਆ ਅਤੇ ਸੰਨ 1652 ਵਿਚ ਲੂਈ ਦੂਜੇ (Louis II) ਦੀ ਕਮਾਂਡ ਹੇਠ ਫਰੌਂਡੀਅਰ (Frondeur) ਫ਼ੌਜ ਨੂੰ ਹਰਾਇਆ। ਟਰੈਨ ਅਤੇ ਕੌਂਡੇ ਦੋਵੇਂ ਹੀ ਆਪਣੇ ਸਮੇਂ ਦੇ ਸਿਰਕੱਢ ਫ਼ਰਾਂਸੀਸੀ ਜਰਨੈਲ ਸਨ ਅਤੇ ਇਨ੍ਹਾਂ ਦੋਹਾਂ ਵਿਚ ਕਈ ਵਾਰ ਮੁਕਾਬਲੇ ਹੋਏ। ਬੇਸ਼ਕ ਕੌਂਡੇ ਬਾਅਦ ਵਿਚ ਸਪੇਨੀ ਫ਼ੌਜ ਨਾਲ ਮਿਲ ਗਿਆ ਸੀ ਪਰ ਇਨ੍ਹਾਂ ਦੋਹਾਂ ਵਿਚ ਮੁਕਬਲਾ ਫਿਰ ਵੀ ਜਾਰੀ ਰਿਹਾ। ਅਖ਼ੀਰ 1658 ਵਿਚ ਡਨਕਿਰਕ ਦੇ ਨਜ਼ਦੀਕ ਡਿਊਨਜ਼ ਦੀ ਲੜਾਈ ਵਿਚ ਟਰੈਨ ਨੇ ਕੌਂਡੇ ਤੇ ਪੂਰੀ ਤਰ੍ਹਾਂ ਜਿੱਤ ਪ੍ਰਾਪਤ ਕਰ ਲਈ।

ਸੰਨ 1660 ਵਿਚ ਟਰੈਨ ਨੂੰ ਫ਼ਰਾਂਸ ਦਾ ਮਾਰਸ਼ਲ ਜਨਰਲ ਬਣਾ ਦਿੱਤਾ ਗਿਆ ਅਤੇ 1661 ਵਿਚ ਲੂਈ ਚੌਦਵੇਂ (Louis XIV) ਨੇ ਜਦੋਂ ਆਪਣੀ ਨਿੱਜੀ ਸਰਕਾਰ ਬਣਾਈ ਤਾਂ ਟਰੈਨ ਨੂੰ ਇਸ ਨੇ ਆਪਣਾ ਸਭ ਤੋਂ ਵੱਧ ਭਰੋਸੇ ਵਾਲਾ ਸੀਨੀਅਰ ਮੁਖੀ ਸਲਾਹਕਾਰ ਬਣਾਇਆ। ਸੰਨ 1667 ਵਿਚ ਕਵੀਨਜ਼ ਯੁੱਧ ਵਿਚ ਇਸ ਨੇ ਕੌਂਡੇ ਨਾਲ ਮਿਲ ਕੇ (ਜੋ ਉਸ ਸਮੇਂ ਫ਼ਰਾਂਸ ਵਾਪਸ ਆ ਚੁੱਕਾ ਸੀ) ਫਰਾਂਸ ਦੀ ਫ਼ੌਜ ਦੀ ਅਗਵਾਈ ਕੀਤੀ। ਇਸ ਤੋਂ ਬਾਅਦ ਜਰਮਨੀ ਵਿਚ ਸੰਨ 1674-75 ਦੀ ਸਰਦੀ ਦੇ ਮੌਸਮ ਵਿਚ ਲੜੀ ਐਲਸੈਸ ਦੀ ਲੜਾਈ ਇਸ ਦੀ ਯੁੱਧ ਨੀਤੀ ਦੀ ਸਰਵੋਤਮ ਝਾਕੀ ਸੀ ਜੋ ਇਸ ਨੇ ਭਾਰੀ ਬਰਫ਼ ਅਤੇ ਠੰਢ ਵਿਚ ਦਿਖਾਈ।

ਫ਼ਰਾਂਸ ਦੇ ਇਤਿਹਾਸ ਵਿਚ ਇਹ ਸਰਵੋਤਮ ਫ਼ੌਜੀ ਕਮਾਂਡਰ ਸੀ। ਯੁੱਧ ਸਬੰਧੀ ਇਸ ਦੀ ਆਪਣੀ ਹੀ ਫ਼ੌਜੀ ਸੂਝ, ਦਾਅ-ਪੇਚ ਅਤੇ ਤਦਬੀਰ ਸੀ ਜਿਸ ਕਰਕੇ ਜਰਨੈਲਾਂ ਵਿਚੋਂ ਇਸ ਉੱਤੇ ਸਭ ਤੋਂ ਵੱਧ ਖੋਜ ਪੜਤਾਲ ਕੀਤੀ ਗਈ। ਫ਼ਰਾਂਸੀਸੀ ਰਵਾਇਤ ਅਨੁਸਾਰ ਲੜਾਈ ਏਲਾਨ (ਜੋਸ਼) ਤੇ ਜ਼ੋਰ ਦਿੱਤਾ ਜਾਂਦਾ ਸੀ ਪਰ ਟਰੈਨ ਨੇ ਯੁੱਧ ਦੀ ਵਿਧੀਬੱਧ ਵਿਉਂਤ ਬਣਾਉਣ ਅਤੇ ਪੂਰੀ ਦਲੇਰੀ ਨਾਲ/ਉਸ ਉੱਤੇ ਅਮਲ ਕਰਨ ਦੇ ਮਿਲਵੇਂ ਢੰਗ ਤੇ ਜ਼ੋਰ ਦਿੱਤਾ।

ਟਰੈਨ ਇੰਨਾ ਮਹਾਨ ਫ਼ੌਜੀ ਕਮਾਂਡਰ ਸੀ ਕਿ ਨੈਪੋਲੀਅਨ ਨੇ ਇਸਨੂੰ ਇਤਿਹਾਸ ਵਿਚ ਰਣ-ਭੂਮੀ ਦਾ ਇਕ ਮਹਾਨ ਆਗੂ ਮੰਨਿਆ। 27 ਜੁਲਾਈ, 1675 ਨੂੰ ਜਰਮਨੀ ਵਿਚ ਸਾਸਬੰਕ ਦੇ ਸਥਾਨ ਤੇ ਇਕ ਤੋਪ ਦਾ ਗੋਲਾ ਲਗਣ ਨਾਲ ਇਸ ਦੀ ਮੌਤ ਹੋ ਗਈ। ਉਸ ਸਮੇਂ ਵੀ ਇਹ ਯੁੱਧ ਦੀ ਤਿਆਰੀ ਕਰ ਰਿਹਾ ਸੀ। ਬਾਅਦ ਵਿਚ ਇਸ ਨੂੰ ਬਾਦਸ਼ਾਹਾਂ ਦੇ ਕਬਰਸਤਾਨ ਵਿਚ ਹੀ ਦਫ਼ਨਾਇਆ ਗਿਆ।

ਹ.ਪੁ.–ਐਨ. ਅਮੇ. 27 : 243; ਐਨ. ਬ੍ਰਿ. ਮਾ. 12 : 50

**ਟ੍ਰੈਨ ਹੁੰਗ ਡਾਓ** : ਇਹ ਵੀਅਤਨਾਮ ਦਾ ਇਕ ਬਹੁਤ ਪ੍ਰਸਿੱਧ ਇਤਿਹਾਸਕ ਵਿਅਕਤੀ ਸੀ ਜਿਸਨੂੰ ਹੁੰਗ ਡਾਓ ਯੰਗ ਵੀ ਕਿਹਾ ਜਾਂਦਾ ਹੈ। ਇਸ ਦਾ ਜਨਮ (ਸ਼ਾਇਦ) 1229 ਵਿਚ ਹੋਇਆ। ਇਹ ਇਕ ਬਹੁਤ ਆਲ੍ਹਾ ਦਰਜੇ ਦਾ ਜੰਗੀ ਹੁਨਰਬਾਜ਼ ਸੀ ਜਿਸਨੇ ਕੁਬਲਾ ਖਾਂ ਦੀਆਂ ਮੰਗੋਲ ਫ਼ੌਜਾਂ ਨੂੰ ਹਰਾਇਆ ਅਤੇ ਆਧੁਨਿਕ ਵੀਅਤਨਾਮੀ ਸਭਿਅਤਾ ਦਾ ਪ੍ਰਸਿੱਧ ਨਾਇਕ ਬਣ ਗਿਆ। ਇਥੋਂ ਤੱਕ ਕੇ ਵੀਅਤਨਾਮ ਦੇ ਪੇਂਡੂ ਖੇਤਰਾਂ ਵਿਚ ਇਸ ਦੀ ਪੂਜਾ ਕੀਤੀ ਜਾਂਦੀ ਹੈ ਤੇ ਇਸ ਦੇ ਨਾਂ ਦੇ ਕਈ ਮੰਦਰ ਮਿਲਦੇ ਹਨ।

ਵੀਅਤਨਾਮ ਤੇ ਪਹਿਲਾਂ ਮੰਗੋਲ ਹਮਲਾ 1253 ਵਿਚ ਹੋਇਆ ਜਦੋਂ ਕੁਬਲਾ ਖ਼ਾਨ ਨੇ ਚੀਨ ਤੇ ਹਮਲਾ ਕਰਨ ਲਈ ਇਨ੍ਹਾਂ ਤੋਂ ਰੈੱਡ ਰਿਵਲ ਖੇਤਰ ਵਿਚੋਂ ਰਸਤੇ ਦੀ ਮੰਗ ਕੀਤੀ ਉਸ ਸਮੇਂ ਟ੍ਰੈਨ ਹੁੰਗ ਡਾਓ ਨੇ ਇਕ ਜਰਨੈਲ ਦੇ ਤੌਰ ਤੇ ਆਪਣੀ ਬੁਲੰਦ ਆਵਾਜ਼ ਵਿਚ ਹਮਲਾਵਰਾਂ ਦਾ ਡੱਟ ਕੇ ਮੁਕਾਬਲਾ ਕਰਨ ਲਈ ਫ਼ੌਜੀਆਂ ਨੂੰ ਕੌਮ ਦੇ ਨਾਂ ਤੇ ਇਕ ਪ੍ਰਭਾਵਸ਼ਾਲੀ ਭਾਸ਼ਨ ਦਿੱਤਾ ਅਤੇ ਕੁਬਲਾ ਖ਼ਾਨ ਦੀਆਂ ਫ਼ੌਜਾਂ ਦਾ ਮੁਕਾਬਲਾ ਕਰਨ ਲਈ ਉਤਸ਼ਾਹ ਭਰ ਦਿੱਤਾ। ਇਸੇ

ਸਮੇਂ ਇਸ ਨੇ ਯੁੱਧ-ਕਲਾ ਤੇ ਇਕ ਦਸਤੀ ਪੁਸਤਕ ਜਾਰੀ ਕੀਤੀ ਜਿਸ ਦੀ ਭੂਮਿਕਾ ਵਿਚ ਇਸ ਨੇ ਦੇਸ਼ ਪ੍ਰਤੀ ਵਫ਼ਾਦਾਰੀ ਅਤੇ ਦੇਸ਼ ਭਗਤੀ ਦੇ ਫਰਜ਼ ਬਾਰੇ ਕਨਿਫਿਊਸ਼ਿਅਸ ਦੇ ਵਿਚਾਰ ਦਿੱਤੇ ਅਤੇ ਲੜਾਈ ਨੂੰ ਲਗਭਗ ਇਕ ਧਾਰਮਿਕ ਫ਼ਰਜ਼ ਦਸਿਆ। ਇਸ ਤਰ੍ਹਾਂ ਆਪਣੇ ਜਵਾਨਾਂ ਨੂੰ ਹੱਲਾਸ਼ੇਰੀ ਦਿੰਦੇ ਹੋਏ ਅਤੇ ਯੁੱਧ ਨੀਤੀ ਵਰਤਦੇ ਹੋਏ ਇਸ ਨੇ ਕੁਬਲਾ ਖ਼ਾਨ ਦਾ ਹਮਲਾ ਇਕ ਵੇਰ ਪਛਾੜ ਦਿੱਤਾ। ਇਸ ਦੀ ਮਹਾਨਤਾ ਇਸ ਕਰਕੇ ਵੀ ਮੰਨੀ ਜਾਂਦੀ ਹੈ ਕਿ ਇਸ ਨੇ ਵੀਅਤਨਾਮੀਆਂ ਨੂੰ ਕੌਮੀ ਤੌਰ ਤੇ ਸੁਚੇਤ ਕੀਤਾ ਅਤੇ ਇਕ ਮੁੱਠ ਕੀਤਾ। ਸੰਨ 1300 ਵਿਚ ਇਸ ਦੀ ਮੌਤ ਹੋ ਗਈ।

ਹ.ਪੁ.–ਐਨ. ਬ੍ਰਿ. ਮਾ. 11 : 892

**ਟ੍ਰੈਨਹੋਮ ਜਾਰਜ ਐਲਫ੍ਰੈਡ** : ਅਮਰੀਕੀ ਪੂੰਜੀਪਤੀ ਅਤੇ ਖ਼ਜ਼ਾਨੇ ਦੇ ਇਸ ਸੰਯੁਕਤ ਸਕੱਤਰ ਦਾ ਜਨਮ 25 ਫਰਵਰੀ, 1807 ਨੂੰ ਚਾਰਲਸਟਨ ਵਿਖੇ ਹੋਇਆ। 16 ਸਾਲ ਦੀ ਛੋਟੀ ਉਮਰ ਵਿਚ ਇਸ ਨੇ ਜਾਨ ਫ੍ਰੇਜ਼ ਐਂਡ ਕੰਪਨੀ ਵਿਚ ਨੌਕਰੀ ਕੀਤੀ ਅਤੇ ਅਖ਼ੀਰ ਵਿਚ ਇਸੇ ਫ਼ਰਮ ਦਾ ਮੁੱਖੀ ਬਣ ਗਿਆ। ਆਪਣੀ ਵਪਾਰਕ ਯੋਗਤਾ ਕਾਰਨ ਇਹ ਸੰਨ 1860 ਤੋਂ ਪਹਿਲਾਂ ਹੀ ਸੰਯੁਕਤ ਰਾਜ ਦੇ ਅਮੀਰ ਲੋਕਾਂ ਦੀ ਸ਼੍ਰੇਣੀ ਵਿਚ ਆ ਗਿਆ। ਆਪਣੇ ਵਿਦੇਸ਼ੀ ਸਬੰਧਾਂ ਦੀ ਸਹਾਇਤਾ ਨਾਲ ਇਸ ਨੇ ਗ੍ਰਹਿ ਯੁੱਧ ਦੇ ਦੌਰਾਨ 60 ਤੋਂ ਵੱਧ ਜਹਾਜ਼ਾਂ ਦੇ ਬੇੜ੍ਹਿਆਂ ਨਾਲ ਸਫ਼ਲ ਘੇਰਾਬੰਦੀ ਕੀਤੀ।

ਜੁਲਾਈ, 1864 ਵਿਚ ਟ੍ਰੈਨਹੋਮ ਖ਼ਜ਼ਾਨੇ ਦਾ ਸੰਯੁਕਤ ਸਕੱਤਰ ਬਣਿਆ ਅਤੇ ਯੁੱਧ ਦੌਰਾਨ ਇਹ ਗ਼ੈਰ-ਸਰਕਾਰੀ ਸਲਾਹਕਾਰ ਵਜੋਂ ਕੰਮ ਕਰਦਾ ਰਿਹਾ। ਸੰਨ 1868 ਵਿਚ ਇਸ ਨੇ ਜੀ.ਏ. ਟ੍ਰੈਨਹੋਮ ਐਂਡ ਕੰਪਨੀ ਬਣਾਈ ਅਤੇ ਆਪਣੀਆਂ ਫੈਲੀਆਂ ਹੋਈਆਂ ਵਪਾਰਕ ਸਰਗਰਮੀਆਂ ਨੂੰ ਦੁਬਾਰਾ ਆਰੰਭ ਕੀਤਾ।

ਸੰਨ 1874 ਵਿਚ ਟ੍ਰੈਨਹੋਮ ਮੁੜ ਤੋਂ ਦੱਖਣ ਕੈਰੋਲਾਈਨਾ ਰਾਜ ਵਿਧਾਨ ਸਭਾ ਵਿਚ ਸ਼ਾਮਲ ਹੋਇਆ। ਇਸ ਵਿਚ ਇਹ ਪਹਿਲਾਂ ਸੰਨ 1852 ਤੋਂ 1856 ਤੱਕ ਰਿਹਾ ਸੀ।

9 ਦਸੰਬਰ, 1876 ਨੂੰ ਚਾਰਲਸਟਨ ਵਿਖੇ ਹੀ ਇਸ ਦੀ ਮੌਤ ਹੋ ਗਈ।

ਹ.ਪੁ.–ਐਨ. ਅਮੈ. 27 : 84

**ਟ੍ਰੈਨ ਖ਼ਾਨਦਾਨ** : (1225-1400) ਇਹ ਵੀਅਤਨਾਮ ਦਾ ਇਕ ਰਾਜ ਘਰਾਣਾ ਸੀ। ਜਿਸ ਨੇ ਮੰਗੋਲ ਫ਼ੌਜਾਂ ਨੂੰ ਚੰਗੀ ਤਰ੍ਹਾਂ ਥੰਮਿਆ। ਇਸ ਸ਼ਾਹੀ ਖ਼ਾਨਦਾਨ ਨੇ 1225 ਵਿਚ ਰਾਜ ਭਾਗ ਸੰਭਾਲਣ ਤੋਂ ਬਾਅਦ ਵੀਅਤਨਾਮ ਦੇ ਖੇਤਰ ਨੂੰ ਰੈੱਡ ਰਿਵਰ ਖੇਤਰ ਤੋਂ ਦੱਖਣ ਵਿਚ ਹਿੰਦ-ਚੀਨੀ ਪ੍ਰਾਇਦੀਪ ਵੱਲ ਨੂੰ ਵਧਾਇਆ ਜੋ ਇਨ੍ਹਾਂ ਨੇ 'ਚੰਪਾ' ਨਾਮੀ ਉਥੋਂ ਦੇ ਇਕ ਭਾਰਤੀ ਰਾਜ ਦੇ ਸਿਰ ਤੇ ਕੀਤਾ ਪਰ ਇਸ ਤੋਂ ਥੋੜ੍ਹੇ ਸਮੇਂ ਬਾਅਦ ਹੀ ਹਿੰਦ-ਚੀਨ ਤੇ ਮੰਗੋਲ ਫ਼ੌਜਾਂ ਨੇ ਆਪਣੇ ਮਹਾਨ ਜੇਤੂ ਕੁਬਲਾ ਖ਼ਾਨ ਦੀ ਕਮਾਂਡ ਹੇਠ ਇਕ ਹੱਲਾ ਕਰ ਦਿੱਤਾ। ਮੰਗੋਲਾਂ ਨੇ 1257 ਵਿਚ ਇਨ੍ਹਾਂ ਦੀ ਰਾਜਧਾਨੀ ਹੈਨੋਈ ਦੀ ਮਾਰ ਧਾੜ ਕੀਤੀ ਪਰ ਡੈਨ ਰਾਜਿਆਂ ਨੇ ਮੰਗੋਲਾਂ ਦੇ ਇਸ ਪਹਿਲੇ ਹਮਲੇ ਦਾ ਸਫ਼ਲਤਾ ਸਹਿਤ ਮੁਕਾਬਲਾ ਕਰਕੇ ਮੰਗੋਲ ਫ਼ੌਜਾਂ ਨੂੰ ਪਿਛੇ ਹਟਣ ਤੇ ਮਜਬੂਰ ਕਰ ਦਿੱਤਾ। ਇਸ ਤੋਂ ਬਾਅਦ ਵੀਅਤਨਾਮ ਅਤੇ ਚੰਪਾ ਦੋਹਾਂ ਰਾਜਾਂ ਨੇ ਮਿਲ ਕੇ 1284-1887 ਵਿਚ ਕੀਤੇ ਮੰਗੋਲਾਂ ਦੇ ਦੋ ਹਮਲੇ ਨਕਾਰਾ ਕਰ ਦਿੱਤੇ। ਮੰਗੋਲ ਹਮਲਾਵਰਾਂ ਦੇ ਡਰ ਤੋਂ ਵਿਹਲੇ ਹੋ ਕੇ ਇਨ੍ਹਾਂ ਨੇ ਚੰਪਾ ਰਾਜ ਤੇ ਆਪਣਾ ਦਬਾਅ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਸੰਨ 1312 ਵਿਚ ਇਸ ਉੱਤੇ ਕਬਜ਼ਾ ਕਰ ਲਿਆ। ਚੰਪਾ ਨੇ ਸੰਨ 1326 ਵਿਚ ਕੁਝ ਸਮੇਂ ਆਪਣੇ ਮਮਨ ਰਾਜੇ ਚੀ ਬੋਂਗ ਨਾ (Che Bong Nga) ਅਧੀਨ ਆਪਣੀ ਆਜ਼ਾਦੀ ਫਿਰ ਬਹਾਲ ਕਰ ਲਈ ਅਤੇ ਆਪਣੇ ਖੁਸੇ ਹੋਏ ਪ੍ਰਾਂਤ ਵੀ ਹਾਸਲ ਕਰ ਲਏ ਪਰ 'ਚੀ' ਦੀ ਮੌਤ ਤੋਂ ਬਾਅਦ ਟ੍ਰੈਨਾਂ ਨੇ ਫਿਰ ਇਸ ਉੱਤੇ ਕਬਜ਼ਾ ਕਰ ਲਿਆ ਅਤੇ ਹੈਨੋਈ ਤੋਂ ਆਪਣੀ ਰਾਜਧਾਨੀ ਬਦਲ ਕੇ ਟਾਨ ਹਵਾ (Thanh Hoa) ਵਿਚ ਲੈ ਆਏ। ਸੰਨ 1400 ਵਿਚ ਇਕ ਬਾਗ਼ੀ ਜਰਨੈਲ ਨੇ ਇਸ ਰਾਜ ਤੇ ਕਬਜ਼ਾ ਕਰ ਲਿਆ। ਇਸ ਲਈ ਟ੍ਰੈਨਾ ਨੇ ਆਪਣੀ ਮਦਦ ਲਈ ਚੀਨ ਨੂੰ ਬੁਲਾ ਲਿਆ। ਚੀਨ ਨੇ ਵੀ ਇਨ੍ਹਾਂ ਦੇ ਰਾਜ ਤੇ ਕਬਜ਼ਾ ਕਰ ਲਿਆ ਜੋ 1428 ਤੱਕ ਰਿਹਾ। ਇਸ ਪਿਛੋਂ ਇਥੋਂ ਦੇ ਇਕ ਹੋਰ ਖ਼ਾਨਦਾਨ ਦਾ ਇਸ ਰਾਜ ਉਪਰ ਕਬਜ਼ਾ ਹੋ ਗਿਆ।

ਹ.ਪੁ.–ਐਨ. ਬ੍ਰਿ. ਮਾ. 11 : 892

**ਟ੍ਰੈਨਟੀਨੋ -ਆਲਟੋ ਆਡੀਜੇ** : ਉੱਤਰੀ ਇਟਲੀ ਦਾ ਇਹ ਇਕ ਖ਼ੁਦਮੁਖਤਾਰ ਸਰਹੱਦੀ ਇਲਾਕਾ ਹੈ ਜਿਸ ਵਿਚ ਟ੍ਰੈਂਟੋ ਅਤੇ ਬੋਲਟਜਾਨੋ ਪ੍ਰਾਂਤ ਸ਼ਾਮਲ ਹਨ। ਇਸ ਇਲਾਕੇ ਦਾ ਕੁਲ ਖੇਤਰਫਲ 13,613 ਵ.ਕਿ.ਮੀ. (52,56 ਵ.ਮੀਲ) ਅਤੇ ਆਬਾਦੀ 934,731 (1991) ਹੈ। ਟ੍ਰੈਂਟੋ ਅਤੇ ਬੋਲਟਜਾਨੋ ਇਸ ਇਲਾਕੇ ਦੇ ਮੁੱਖ ਸ਼ਹਿਰ ਹਨ। ਪਹਿਲੇ ਵਿਸ਼ਵ ਯੁੱਧ ਉਪਰੰਤ ਇਹ ਇਲਾਕਾ ਇਟਲੀ ਅਧੀਨ ਹੋ ਗਿਆ। ਸੰਨ 1947 ਤੱਕ ਇਸ ਇਲਾਕੇ ਨੂੰ ਵਿਨੀਸੀਆ ਟ੍ਰੀਡੈਨ-ਟੀਨਾ ਕਿਹਾ ਜਾਂਦਾ ਸੀ। ਸੰਨ 1948 ਦੇ ਸੰਵਿਧਾਨ ਦੁਆਰਾ ਇਸ ਇਲਾਕੇ ਨੂੰ ਇਕ ਖ਼ੁਦਮੁਖਤਾਰ ਇਲਾਕੇ ਵਜੋਂ ਸਥਾਪਤ ਕੀਤਾ ਗਿਆ। ਬੋਲਟਜਾਨੋ ਦੀ ਵਧੇਰੇ ਵਸੋਂ ਜਰਮਨ ਭਾਸ਼ਾ ਅਤੇ ਟ੍ਰੈਂਟੋ ਪ੍ਰਾਂਤ ਦੀ ਵਧੇਰੇ ਵਸੋਂ ਇਤਾਲਵੀ ਭਾਸ਼ਾ ਬੋਲਦੀ ਹੈ। ਪ੍ਰਾਂਤਕ ਸੰਸਦਾਂ ਦੇ ਮੈਂਬਰ ਵੀ ਇਲਾਕਾਈ ਸੰਸਦ ਵਿਚ ਬੈਠਦੇ ਹਨ।

ਇਸ ਇਲਾਕੇ ਦਾ ਵਧੇਰੇ ਹਿੱਸਾ ਪਹਾੜੀ ਹੈ। ਪੂਰਬੀ ਐਲਪਸ ਪਰਬਤ ਲੜੀਆਂ ਇਸ ਇਲਾਕੇ ਨੂੰ ਪਾਰ ਕਰਦੀਆਂ ਹਨ। ਸਰਹੱਦੀ ਐਲਪਸ ਦੀਆਂ ਕੁਝ ਚੋਟੀਆਂ ਤਾਂ ਯੂਰਪ ਦੀਆਂ ਸਭ ਤੋਂ ਉੱਚੀਆਂ ਚੋਟੀਆਂ ਵਿਚੋਂ ਹਨ। ਉਪਰਲਾ ਆਡੀਜੇ, ਇਜਾਰਕੋ ਨੌਸ ਅਤੇ ਐਵੀਸੀਓ ਨਾਂ ਦੇ ਮੁੱਖ ਦਰਿਆ ਹਨ।

ਇਸ ਇਲਾਕੇ ਦੇ ਬਹੁਤੇ ਹਿੱਸੇ ਵਿਚ ਜੰਗਲ ਹੀ ਜੰਗਲ ਹਨ ਜਿਸ ਕਰਕੇ ਵਧੇਰੇ ਕਰਕੇ ਇਥੇ ਲੱਕੜ ਉਦਯੋਗ ਹੀ ਵਿਕਸਿਤ ਹੋਇਆ ਹੈ। ਵਾਦੀਆਂ ਵਿਚ ਸੰਘਣੀ ਵਸੋਂ ਹੈ ਅਤੇ ਸੰਘਣੀ ਖੇਤੀ ਹੀ ਕੀਤੀ ਜਾਂਦੀ ਹੈ। ਪਰਬਤੀ ਢਲਾਣਾਂ ਉੱਤੇ ਅੰਗੂਰਾਂ ਦੀਆਂ ਵੇਲਾਂ ਅਤੇ ਹੋਰ ਫਲਦਾਰ ਰੁੱਖ ਲਾਏ ਜਾਂਦੇ ਹਨ। ਇਲਾਕੇ ਦੇ ਦੱਖਣੀ ਹਿੱਸੇ ਵਿਚ ਮੱਕੀ, ਕਣਕ, ਜਵੀ ਅਤੇ ਜੌਂ ਅਤੇ ਬੋਲਟਜ਼ਾਨੋ ਸ਼ਹਿਰ ਦੇ ਉੱਤਰ ਵਲ ਰਾਈ ਉਗਾਈ ਜਾਂਦੀ ਹੈ। ਨੀਵੀਆਂ ਪਹਾੜੀਆਂ ਅਤੇ ਵਾਦੀਆਂ ਦੀਆਂ ਢਲਾਣਾਂ ਉੱਤੇ ਪਸ਼ੂ ਪਾਲਣ ਅਤੇ ਦੁੱਧ-ਵਪਾਰ ਦਾ ਕਾਫ਼ੀ ਕੰਮ ਹੁੰਦਾ ਹੈ। ਜਿਸਤ, ਸਿੱਕੇ, ਤਾਂਬੇ ਅਤੇ ਫ਼ੌਲਾਦ ਦੇ ਭੰਡਾਰਾਂ ਅਤੇ ਜਲ-ਬਿਜਲੀ ਘਰਾਂ ਨੇ ਇਸ ਇਲਾਕੇ ਵਿਚ ਖਾਣ-ਖੁਦਾਈ ਅਤੇ ਨਿਰਮਾਣ ਫ਼ਰਮਾਂ ਨੂੰ ਬਹੁਤ ਉਤਸਾਹਤ ਕੀਤਾ ਹੈ। ਸੈਲਾਨੀ ਉਦਯੋਗ ਵੀ ਇਥੇ ਬਹੁਤ ਮਹੱਤਤਾ ਰਖਦਾ ਹੈ।

ਹ.ਪੁ.–ਐਨ.ਬ੍ਰਿ.ਮਾ. 10 : 111; ਐਨ. ਅਮੈ. 27 : 86

**ਟ੍ਰੈਨਡੇਲੈਨਬਰਗ, ਫ੍ਰੀਡ੍ਰਿਕ ਅਡੋਲਫ** : ਇਹ ਜਰਮਨੀ ਦਾ ਇਕ ਉੱਘਾ ਲੇਖਕ, ਭਾਸ਼ਾ ਵਿਗਿਆਨੀ, ਸਿਖਿਆ ਸ਼ਾਸਤਰੀ ਅਤੇ ਫ਼ਿਲਾਸਫ਼ਰ ਸੀ। ਇਸ ਦਾ ਜਨਮ 30 ਨਵੰਬਰ, 1802 ਨੂੰ ਇਊਟਿਨ (ਹੁਣ ਪੱਛਮੀ ਜਰਮਨੀ ਵਿਚ) ਵਿਖੇ ਹੋਇਆ। ਵਿਦਿਆਰਥੀ ਸਮੇਂ ਤੋਂ ਇਸ ਨੂੰ ਅਫ਼ਲਾਤੂਨ ਅਤੇ ਅਰਸਤੂ ਵਿਚ ਖ਼ਾਸ ਦਿਲਚਸਪੀ ਹੋ ਗਈ ਸੀ। ਇਕ ਪਰਿਵਾਰ ਵਿਚ ਪ੍ਰਾਈਵੇਟ ਟਿਊਟਰ ਵਜੋਂ ਕੰਮ ਕਰਨ ਦੇ ਨਾਲ ਨਾਲ ਇਹ ਅਰਸਤੂ ਟੀਕਿਆਂ ਦੀ ਮਦਦ ਨਾਲ ਅਫ਼ਲਾਤੂਨ ਦਾ ਅਧਿਐਨ ਕਰਦਾ ਰਿਹਾ। ਸੰਨ 1833

ਵਿਚ ਇਸ ਨੇ ਅਰਸਤੂ ਦੀ 'De anima' ਦਾ ਆਲੋਚਨਾਤਮਕ ਐਡੀਸ਼ਨ ਛਾਪੀ। ਸੰਨ 1833 ਵਿਚ ਹੀ ਇਸ ਨੂੰ ਬਰਲਿਨ ਵਿਚ



ਫ੍ਰੀਡ੍ਰਿਕ ਅਡੋਲਫ਼ ਟ੍ਰੈਨਡੇਲੈਨਬਰਗ

ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ। ਆਪਣੇ ਵਿਚਾਰਾਂ ਨੂੰ ਇਸ ਨੇ 'Naturrecht auf dem Grunde der Ethik' (1860) ਵਿਚ ਅੰਕਿਤ ਕੀਤਾ ਹੈ। ਤਰਕ ਸ਼ਾਸਤਰ, ਰਾਜਨੀਤੀ ਅਤੇ ਸਿੱਖਿਆ ਉੱਤੇ ਲਿਖੀਆਂ ਇਸ ਦੀਆਂ ਪੁਸਤਕਾਂ ਵੀ ਬੜੇ ਉੱਚ ਪਾਏ ਦੀਆਂ ਮੰਨੀਆਂ ਜਾਂਦੀਆਂ ਹਨ। ਇਸ ਦੀ ਮੌਤ 24 ਜਨਵਰੀ, 1872 ਨੂੰ ਬਰਲਿਨ ਵਿਚ ਹੋਈ।

ਹ.ਪੁ.–ਐਨ. ਬ੍ਰਿ.ਮਾ. 10 : 109

**ਟ੍ਰੈਪੀਜ਼ੀਅਮ (ਸਮਲੰਬ)** : ਦੋ ਸਮਾਂਤਰ ਭੁਜਾਵਾਂ ਵਾਲੀ ਚਤੁਰਭੁਜ ਟ੍ਰੈਪੀਜ਼ੀਅਮ ਅਖਵਾਉਂਦੀ ਹੈ। ਸਮਾਂਤਰ ਭੁਜਾਵਾਂ ਨੂੰ ਅਧਾਰ ਆਖਿਆ ਜਾਂਦਾ ਹੈ। ਟ੍ਰੈਪੀਜ਼ੀਅਮ ਦਾ ਖੇਤਰਫਲ ਅਧਾਰਾਂ ਦੇ



(ੳ) ਟ੍ਰੈਪੀਜ਼ੀਅਮ



(ਅ) ਸਮ ਦੋ ਭੁਜੀ ਟ੍ਰੈਪੀਜ਼ੀਅਮ

ਜੋੜ ਦੇ ਅੱਧ ਅਤੇ ਇਨ੍ਹਾਂ ਵਿਚਕਾਰ ਲੰਬਾਤਮਕ ਦੂਰੀ ਦਾ ਗੁਣਨਫਲ ਹੁੰਦਾ ਹੈ। ਜੇਕਰ ਸਮਾਂਤਰ ਭੁਜਾਵਾਂ ਤੋਂ ਬਿਨਾਂ ਦੂਜੀਆਂ ਭੁਜਾਵਾਂ ਬਰਾਬਰ ਹੋਣ ਤਾਂ ਇਸ ਨੂੰ ਸਮ ਦੋ ਭੁਜੀ ਟ੍ਰੈਪੀਜ਼ੀਅਮ ਆਖਦੇ ਹਨ। ਵਕ੍ਰ

$$y = f(x),\ a \leqslant x \leqslant b$$

ਦੇ ਬਿੰਦੂਆਂ ਤੋਂ ਧੁਰੇ ਉਪਰ ਸੁੱਟੇ ਲੰਬਾਂ ਤੋਂ ਬਣੀਆਂ ਟ੍ਰੈਪੀਜ਼ੀਅਮਾਂ ਦੇ ਖੇਤਰਫਲਾਂ ਦੇ ਜੋੜ ਨਾਲ ਨਿਸ਼ਚਿਤ ਇੰਟੈਗਰਲ $\int f(x)dx$ ਦਾ ਅੰਦਾਜ਼ਨ ਮੁੱਲ ਪਤਾ ਕੀਤਾ ਜਾ ਸਕਦਾ ਹੈ। ਇਸ ਨੂੰ ਸਮਲੰਬੀ ਨਿਯਮ ਆਖਦੇ ਹਨ।

ਹ.ਪੁ.–ਮੈਕ. ਐਨ. ਸ.ਟ. 14 : 75

**ਟ੍ਰੈਫ਼ਿਕ ਕੰਟਰੋਲ** : ਜਿਉਂ ਜਿਉਂ ਸਭਿਅਤਾ ਦਾ ਵਿਕਾਸ ਹੁੰਦਾ ਗਿਆ ਤਿਉਂ ਤਿਉਂ ਆਵਾਜਾਈ ਦੇ ਸਾਧਨ ਵੀ ਵਧਦੇ ਗਏ ਅਤੇ ਇਨ੍ਹਾਂ ਨੂੰ ਨਿਯੰਤ੍ਰਿਤ ਕਰਨ ਦੀ ਲੋੜ ਮਹਿਸੂਸ ਹੋਣ ਲੱਗੀ। ਉਨ੍ਹੀਵੀਂ ਸਦੀ ਦੇ ਅੰਤ ਤੋਂ ਪਹਿਲਾਂ ਆਵਾਜਾਈ ਬਹੁਤ ਹੀ ਘੱਟ ਰਫ਼ਤਾਰ ਨਾਲ ਹੁੰਦੀ ਸੀ। ਸੜਕਾਂ ਜਾਂ ਗਲੀਆਂ ਵਿਚ ਟ੍ਰੈਫ਼ਿਕ ਦੀ ਭੀੜ ਬਹੁਤ ਘੱਟ ਵੇਖੀ ਜਾਂਦੀ ਸੀ। ਕੁਝ ਮੁਢਲੇ ਨਿਯਮ ਜਿਵੇਂ ਵਾਹਨਾਂ ਦੇ ਸੜਕ ਦੇ ਖੱਬੇ ਜਾਂ ਸੱਜੇ ਪਾਸੇ ਚੱਲਣ ਆਦਿ ਲਈ ਬਣਾਏ ਹੋਏ ਇਕ ਰਵਾਇਤ ਵਾਂਗ ਕਾਇਮ ਸਨ। ਇਸ ਸਬੰਧੀ ਕਿਸੇ ਵਿਧਾਨ ਆਦਿ ਵੀ ਲੋੜ ਮਹਿਸੂਸ ਨਹੀਂ ਸੀ ਹੁੰਦੀ। ਵਧੇਰੇ ਟ੍ਰੈਫ਼ਿਕ ਦੇ ਨਿਪੁੰਨ ਸੰਚਾਲਨ ਲਈ ਅਧਿਕਾਰੀ ਇਸ ਸਮੱਸਿਆ ਨੂੰ ਗੰਭੀਰਤਾ ਨਾਲ ਵਿਚਾਰਨ ਲਈ ਮਜ਼ਬੂਰ ਹੋ ਗਏ। ਸਿੱਟੇ ਵਜੋਂ ਤਿੰਨ ਵੱਖੋ ਵੱਖਰੇ ਟ੍ਰੈਫ਼ਿਕ ਪ੍ਰਬੰਧ ਹੋਂਦ ਵਿਚ ਆਏ। ਇਹ ਸਨ : ਟ੍ਰੈਫ਼ਿਕ ਇੰਜੀਨੀਅਰਿੰਗ, ਟ੍ਰੈਫ਼ਿਕ ਨਿਯਮ ਬਣਾਉਣਾ ਅਤੇ ਇਨ੍ਹਾਂ ਸਬੰਧੀ ਸਿੱਖਿਆ ਦੇਣੀ।

### ਟ੍ਰੈਫ਼ਿਕ ਇੰਜੀਨੀਅਰਿੰਗ

ਇੰਜੀਨੀਅਰਿੰਗ ਦੁਆਰਾ ਟ੍ਰੈਫ਼ਿਕ ਕੰਟਰੋਲ ਕਰਨ ਦੇ ਚਾਰ ਮੁਢਲੇ ਢੰਗ ਹਨ :–

1. **ਟ੍ਰੈਫ਼ਿਕ ਲਈ ਰਸਤੇ ਮਿਥਣਾ**–ਇਸ ਅਧੀਨ ਛੋਟੀਆਂ ਸੜਕਾਂ ਵਿਚੋਂ ਦੀ ਟ੍ਰੈਫ਼ਿਕ ਚਲਾਉਣਾ, ਇਕਹਿਰੀ ਦਿਸ਼ਾ ਵਿਚ ਟ੍ਰੈਫ਼ਿਕ ਵਾਲੀਆਂ ਛੋਟੀਆਂ ਸੜਕਾਂ ਦਾ ਵਿਸਥਾਰ ਪੂਰਵਕ ਸੰਚਾਲਨ, ਬੇਤਰਤੀਬਾ ਟ੍ਰੈਫ਼ਿਕ, ਟਰੱਕਾਂ ਦੇ ਰੂਟ ਅਤੇ ਅਸਥਾਈ ਰੂਟਾਂ ਦਾ ਪ੍ਰਬੰਧ ਆਉਂਦਾ ਹੈ।

2. **ਟ੍ਰੈਫ਼ਿਕ ਕੰਟਰੋਲ ਯੰਤਰ**–ਇਸ ਵਿਚ ਵੱਖ ਵੱਖ ਪ੍ਰਕਾਰ ਦੇ ਚਿੰਨ੍ਹ, ਦਿਸ਼ਾ ਸੂਚਕ ਅਤੇ ਨਿਸ਼ਾਨ ਆਦਿ ਲਾਉਣਾ ਸ਼ਾਮਲ ਹਨ। ਇਨ੍ਹਾਂ ਦੀ ਸਹਾਇਤਾ ਨਾਲ ਮੋਟਰ ਚਾਲਕ ਅਤੇ ਪੈਦਲ ਚੱਲਣ ਵਾਲਿਆਂ ਨੂੰ ਸਹੀ ਤਰੀਕੇ ਨਾਲ ਟ੍ਰੈਫ਼ਿਕ ਨਿਯਮਾਂ ਦੀ ਪਾਲਣਾ ਕਰਨ ਲਈ ਸੁਚੇਤ ਕੀਤਾ ਜਾਂਦਾ ਹੈ।

3. **ਛੋਟੀਆਂ ਛੋਟੀਆਂ ਪਟੜੀਆਂ ਉਸਾਰਨਾ**–ਜਿਵੇਂ ਕਿ ਟ੍ਰੈਫ਼ਿਕ ਲਈ ਆਉਣ ਜਾਣ ਦੇ ਰਸਤਿਆਂ ਦਾ ਵੱਖਰਾ ਪ੍ਰਬੰਧ ਕਰਨਾ, ਚੌਰਾਹਿਆਂ ਉੱਤੇ ਮੁੜਨ ਲਈ ਜ਼ਰੂਰੀ ਗੋਲ ਚੱਕਰ ਆਦਿ ਬਣਾਉਣਾ ਇਸ ਵਿਚ ਸ਼ਾਮਲ ਹਨ।

4. **ਟ੍ਰੈਫ਼ਿਕ ਸੰਚਾਲਨ**–ਇਸ ਦੇ ਤਹਿਤ ਗੱਡੀਆਂ ਖੜ੍ਹੀਆਂ ਕਰਨ ਦੇ ਪ੍ਰਬੰਧ, ਸਮਾਨ ਲੱਦਣ ਦਾ ਪ੍ਰਬੰਧ, ਮੋੜਾਂ ਜਾਂ ਚੌਰਾਹਿਆਂ ਉੱਤੇ ਟ੍ਰੈਫ਼ਿਕ ਦਾ ਪ੍ਰਬੰਧ ਕਰਨਾ ਅਤੇ ਸਪੀਡ ਨਿਯੰਤਰਣ ਕਰਨ ਦਾ ਪ੍ਰਬੰਧ ਲਿਆ ਜਾਂਦਾ ਹੈ।

**ਟ੍ਰੈਫ਼ਿਕ ਨਿਯਮ ਲਾਗੂ ਕਰਵਾਉਣਾ**—ਟ੍ਰੈਫ਼ਿਕ ਨੂੰ ਨਿਪੁੰਨਤਾ ਅਤੇ ਸੁਰੱਖਿਆ ਪੂਰਵਕ ਚਲਾਉਣ ਲਈ ਲੋੜੀਂਦੇ ਢੰਗਾਂ ਦਾ ਤਾਂ ਹੀ ਲਾਭ ਹੈ ਜੇ ਇਨ੍ਹਾਂ ਨੂੰ ਚੰਗੇ ਢੰਗ ਨਾਲ ਲਾਗੂ ਕਰਵਾਇਆ ਜਾਵੇ। ਇਹ ਵੀ ਜ਼ਰੂਰੀ ਹੈ ਕਿ ਸਰਕਾਰ ਇਨ੍ਹਾਂ ਦੀ ਪਾਲਣਾ ਲਈ ਹਰ ਥਾਂ ਤੇ ਹਰ ਸੰਭਵ ਯਤਨ ਕਰਨ ਲਈ ਵਚਨਬੱਧ ਹੋਵੇ। ਇਹ ਪ੍ਰਬੰਧ ਲਾਗੂ ਕਰਾਉਣਾ ਇਕੱਲੀ ਪੁਲਿਸ ਦਾ ਕੰਮ ਹੀ ਨਹੀਂ ਗਿਣਿਆ ਜਾਣਾ ਚਾਹੀਦਾ। ਇਸ ਦੀ ਜ਼ਿੰਮੇਵਾਰੀ ਜੱਜਾਂ ਅਤੇ ਡ੍ਰਾਈਵਰਾਂ ਨੂੰ ਲਾਇਸੈਂਸ ਦੇਣ ਵਾਲੇ ਅਧਿਕਾਰੀਆਂ ਦੀ ਵੀ ਬਣਦੀ ਹੈ।

ਪੁਲਿਸ ਦਾ ਕੰਮ ਸਿਰਫ਼ ਇਨ੍ਹਾਂ ਨਿਯਮਾਂ ਨੂੰ ਉਲੰਘਣਾਂ ਕਰਨ ਵਾਲੇ ਨੂੰ ਫੜਨਾ ਹੀ ਨਹੀਂ ਸਗੋਂ ਇਨ੍ਹਾਂ ਨਿਯਮਾਂ ਦੀ ਜਾਣਕਾਰੀ ਦੇਣਾ ਅਤੇ ਮੋਟਰ ਚਾਲਕਾਂ ਨੂੰ ਸਹੀ ਢੰਗ ਨਾਲ ਪਾਲਣ ਕਰਨਾ ਦੱਸਣਾ ਵੀ ਹੈ। ਇਹ ਵੇਖਣ ਵਿਚ ਆਇਆ ਹੈ ਕਿ ਜਦੋਂ ਇਹ ਪ੍ਰਬੰਧ ਮੁਕੰਮਲ ਤੌਰ ਤੇ ਲਾਗੂ ਕਰਵਾਉਣੇ ਹੋਣ ਤਾਂ ਆਬਾਦੀ ਦੀ ਖ਼ਾਸ ਪ੍ਰਤਿਸ਼ਤਤਾ ਦੇ ਬਰਾਬਰ ਪੁਲਿਸ ਕਰਮਚਾਰੀ ਚਾਹੀਦੇ ਹਨ। ਜੇ ਪੁਲਿਸ ਦੀ ਨਫ਼ਰੀ ਘੱਟ ਹੋਵੇਗੀ ਤਾਂ ਟ੍ਰੈਫ਼ਿਕ ਨਿਯਮਾਂ ਦੀ ਉਲੰਘਣਾ ਵਧੇਗੀ ਅਤੇ ਲੋਕ ਇਨ੍ਹਾਂ ਦੀ ਪਾਲਣਾ ਕਰਨਾ ਆਪਣਾ ਕਾਨੂੰਨੀ ਫ਼ਰਜ਼ ਨਹੀਂ ਸਮਝਣਗੇ। ਜੇਕਰ ਚੌਰਾਹਿਆਂ ਉੱਤੇ ਪੁਲਿਸ ਨਫ਼ਰੀ ਵਧਾਈ ਜਾਵੇ ਤਾਂ ਇਹ ਸਿੱਧੇ ਤੌਰ ਤੇ ਲੋਕਾਂ ਨੂੰ ਸੁਚੇਤ ਕਰੇਗੀ ਜਿਸ ਨਾਲ ਲੋਕਾਂ ਨੂੰ ਨਿਯਮਾਂ ਦੀ ਜਾਣਕਾਰੀ ਵਿਚ ਵਾਧਾ ਹੋਵੇਗਾ ਅਤੇ ਹਾਦਸਿਆਂ ਵਿਚ ਕਮੀ ਆਵੇਗੀ। ਕਿਸੇ ਨਿਯਮ ਦੀ ਸਫ਼ਲਤਾ ਪੂਰਵਕ ਪਾਲਣਾ ਕਰਾਉਣ ਲਈ ਪੁਲਿਸ ਦੁਆਰਾ ਪੁੱਛ ਪੜਤਾਲ ਕਰਨਾ ਜ਼ਰੂਰੀ ਹੈ। ਪਹਿਲੇ ਇਸ ਨਾਲ ਹਾਦਸਾ ਕਰਨ ਵਾਲੇ ਚਾਲਕ ਦੀ ਪਛਾਣ ਹੋ ਜਾਂਦੀ ਹੈ ਅਤੇ ਦੂਸਰੇ ਕਿਹੜੀਆਂ ਕਿਹੜੀਆਂ ਥਾਵਾਂ ਉੱਤੇ ਲੋਕਾਂ ਨੂੰ ਇਨ੍ਹਾਂ ਨਿਯਮਾਂ ਦਾ ਪਤਾ ਨਹੀਂ, ਪਾਲਣਾ ਨਹੀਂ ਹੁੰਦੀ ਜਾਂ ਹੋਰ ਸਾਧਨ ਸਹੀ ਕੰਮ ਨਹੀਂ ਕਰਦੇ ਬਾਰੇ ਪਤਾ ਲਗ ਜਾਂਦਾ ਹੈ।

**ਨਿਯਮਾਂ ਦੀ ਸਿੱਖਿਆ**—ਚੰਗੇ ਨਿਯਮਾਂ ਦੀ ਪਾਲਣਾ ਕਰਵਾਉਣ ਲਈ ਵਧੇਰੇ ਨਿਪੁੰਨਤਾ ਅਤੇ ਸੁੱਰਖਿਆ ਨਾਲ ਸੜਕਾਂ ਦਾ ਉਪਯੋਗ ਕਰਨ ਲਈ ਸਿਖਿਅਕ ਮਨੁੱਖ ਅਤੇ ਲੋਕ ਰਾਇ ਦਾ ਨਾਲ ਹੋਣਾ ਜ਼ਰੂਰੀ ਹੈ। ਇਸ ਦੇ ਨਾਲ ਹੀ ਇਹ ਜ਼ਰੂਰੀ ਹੈ ਕਿ ਸਿੱਖਿਆ ਡਰਾਈਵਰ ਨੂੰ ਜ਼ਿੰਮੇਵਾਰੀ ਦਾ ਅਹਿਸਾਸ ਕਰਵਾਉਣ ਵਾਲੀ ਚਾਹੀਦੀ ਹੈ। ਕਈ ਦੇਸ਼ਾਂ ਵਿਚ ਹਾਈ ਸਕੂਲ ਦੇ ਵਿਦਿਆ-ਰਥੀਆਂ ਦੇ ਸਿਲੇਬਸਾਂ ਵਿਚ ਉਨ੍ਹਾਂ ਨੂੰ ਸਿੱਖਿਅਕ ਡਰਾਈਵਰ ਬਣਾਉਣਾ ਵੀ ਰਖਿਆ ਗਿਆ ਹੈ। ਕੁਝ ਨਗਰ ਪਾਲਿਕਾਵਾਂ ਨੇ ਵਿਸ਼ੇਸ਼ ਪ੍ਰੋਗਰਾਮਾਂ ਰਾਹੀਂ ਆਪਣੇ ਕਰਮਚਾਰੀਆਂ ਨੂੰ ਸੁਰੱਖਿਆ ਨਿਯਮਾਂ ਦੀ ਜਾਣਕਾਰੀ ਅਤੇ ਉਨ੍ਹਾਂ ਦੀ ਜ਼ਿੰਮੇਵਾਰੀ ਬਾਰੇ ਸਿੱਖਿਆ ਦੇ ਕੇ ਬਹੁਤ ਵੱਡਾ ਯੋਗਦਾਨ ਪਾਇਆ ਹੈ।

ਡਰਾਈਵਰਾਂ ਨੂੰ ਸਿੱਖਿਆ ਦੇਣ ਨਾਲ ਇਕ ਨਵੇਂ ਖੇਤਰ ਦਾ ਆਰੰਭ ਹੁੰਦਾ ਹੈ, ਜਿਸ ਨਾਲ ਟ੍ਰੈਫ਼ਿਕ ਕੰਟਰੋਲ ਸਬੰਧੀ ਸਿੱਖਿਆ ਦੇਣ ਵਾਲੇ ਕਰਮਚਾਰੀਆਂ ਦੀ ਨਿਯੁਕਤੀ ਕੀਤੀ ਜਾਂਦੀ ਹੈ। ਲਗਭਗ 1920 ਦੇ ਮੱਧ ਤੋਂ ਕੁਝ ਰਾਜਾਂ ਵਿਸ਼ੇਸ਼ ਤੌਰ ਤੇ ਓਹਾਈਓ ਅਤੇ ਮੈਸਾਚੂਸੈੱਟਸ ਵਿਚ ਟ੍ਰੈਫ਼ਿਕ ਯੂਨਿਟਾਂ ਦੀ ਸਥਾਪਨਾ ਉੱਥੋਂ ਦੇ ਸਟੇਟ ਹਾਈਵੇ ਵਿਭਾਗਾਂ ਵਿਚ ਹੋਈ। ਸ਼ਿਕਾਗੋ, ਇੱਲੀਨਾਇ, ਸੀਟਲ, ਵਾਸ਼ ਅਤੇ ਪਿਟਸਬਰਗ ਵਰਗੇ ਸ਼ਹਿਰਾਂ ਵਿਚ ਇਹ ਕੰਮ ਇਕ ਖ਼ਾਸ ਇੰਜੀਨੀਅਰ ਦੇ ਜ਼ਿੰਮੇ ਲਗਾਇਆ ਗਿਆ, ਹਾਲਾਂ ਕਿ ਇਸ ਸਬੰਧੀ ਬਹੁਤ ਥੋੜ੍ਹੀ ਮੁਢਲੀ ਸਿੱਖਿਆ ਉਪਲਬਧ ਸੀ। ਸੰਨ 1920 ਵਿਚ ਹਾਰਵਰਡ ਯੂਨੀਵਰਸਿਟੀ ਨੇ ਗਰੈਜੂਏਟ ਪੱਧਰ ਦੀ ਟਰੈਫ਼ਿਕ ਕੰਟਰੋਲ ਦੀ ਡਿਗਰੀ ਸ਼ੁਰੂ ਕੀਤੀ ਅਤੇ ਸੰਨ 1937 ਤੋਂ ਯੇਲ ਯੂਨੀਵਰਸਿਟੀ ਨੇ ਗਰੈਜੂਏਟ ਇੰਜੀਨੀਅਰਾਂ ਲਈ ਵਿਸ਼ੇਸ਼ ਇਨਟੈਂਸਿਵ ਟ੍ਰੈਫ਼ਿਕ ਇੰਜ-ਨੀਅਰਿੰਗ ਦੀ ਟ੍ਰੇਨਿੰਗ ਦਾ ਪ੍ਰਬੰਧ ਕੀਤਾ। ਕੁਝ ਕੁ ਯੂਨੀਵਰਸਟੀਆਂ ਨੇ ਅੰਡਰਗਰੈਜੂਏਟ ਹਾਈਵੇ ਇੰਜੀਨੀਅਰਿੰਗ ਦੇ ਸਿਲੇਬਸ ਦੇ ਨਾਲ ਟ੍ਰੈਫ਼ਿਕ ਇੰਜੀਨੀਅਰਿੰਗ ਦਾ ਵਿਸ਼ੇਸ਼ ਵਿਸ਼ਾ ਰਖਿਆ ਹੋਇਆ ਹੈ। ਟ੍ਰੈਫ਼ਿਕ ਪੁਲਿਸ ਅਧਿਕਾਰੀਆਂ ਨੂੰ ਇੰਜੀਨੀਅਰਾਂ ਦੇ ਬਰਾਬਰ ਸਿਖਲਾਈ ਦੇਣ ਲਈ ਲਗਭਗ 1930 ਦੇ ਅੱਧ ਤੋਂ ਉੱਤਰ-ਪੱਛਮੀ ਯੂਨੀਵਰਸਿਟੀਆਂ ਵਿਚ ਇਨਟੈਂਸਿਵ ਸਿਖਲਾਈ ਪ੍ਰੋਗ੍ਰਾਮ ਚਲਾਏ ਗਏ ਹਨ। ਕਈ ਯੂਨੀਵਰਸਿਟੀਆਂ ਪੁਲਿਸ ਐਡਮਨਿਸ੍ਟਰੇਸ਼ਨ ਦਾ ਵਿਸ਼ਾ ਪੜ੍ਹਾਉਂਦੀਆਂ ਹਨ, ਜਿਸ ਤਹਿਤ ਟ੍ਰੈਫ਼ਿਕ ਇਨਫੋਰਸਮੈਂਟ ਲਿਆ ਗਿਆ ਹੈ।

**ਪ੍ਰਬੰਧ**—ਸੁਚੱਜੇ ਟ੍ਰੈਫ਼ਿਕ ਕੰਟਰੋਲ ਦੀ ਲੋੜ ਹੌਲੀ ਹੌਲੀ ਹਰ ਪੱਧਰ ਉੱਤੇ ਦੂਸਰੇ ਸਰਕਾਰੀ ਮਹਿਕਮਿਆਂ ਨੂੰ ਆਪਸੀ ਤਾਲਮੇਲ ਲਈ ਉਤਸ਼ਾਹ ਦੇ ਰਹੀ ਹੈ। ਬਹੁਤ ਸਾਰੇ ਰਾਜਾਂ ਅਤੇ ਸ਼ਹਿਰਾਂ ਵਿਚ ਇਹ ਜ਼ਿੰਮੇਵਾਰੀ ਵੱਖਰੇ ਟ੍ਰੈਫ਼ਿਕ ਇੰਜੀਨੀਅਰਿੰਗ ਭਾਗਾਂ ਦੇ ਸਪੁਰਦ ਕੀਤੀ ਹੋਈ ਹੈ। ਨਿਯਮ ਲਾਗੂ ਕਰਵਾਉਣ ਦੀ ਜ਼ਿੰਮੇਵਾਰੀ ਪੁਲਿਸ ਕੋਲ ਹੈ। ਟ੍ਰੈਫ਼ਿਕ ਇੰਜੀਨੀਅਰ ਦੀਆਂ ਡਿਊਟੀਆਂ ਵਿਚ ਪਿਛਲੀ ਇਕ ਚੌਥਾਈ ਸਦੀ ਤੋਂ ਬਹੁਤ ਵੱਡਾ ਵਾਧਾ ਹੋਇਆ ਹੈ। ਸ਼ੁਰੂ ਸ਼ੁਰੂ ਵਿਚ ਇਨ੍ਹਾਂ ਦਾ ਕੰਮ ਯੋਜਨਾ ਬਣਾਉਣ ਅਤੇ ਫਿਰ ਉਸਾਰੀ ਦੇ ਨਾਲ ਹੀ ਖ਼ਤਮ ਹੋ ਜਾਂਦਾ ਸੀ ਅਤੇ ਫਿਰ ਉਹ ਆਪਣਾ ਸਮਾਂ ਅਮਲੀ ਰੂਪ ਵਿਚ ਟ੍ਰੈਫ਼ਿਕ ਕੰਟਰੋਲ ਅਤੇ ਹਾਦਸਿਆਂ ਵਿਚ ਕਮੀ ਕਰਨ ਲਈ ਕੋਸ਼ਿਸ਼ਾਂ ਵਿਚ ਲੰਘਾਉਂਦਾ ਸੀ। ਉਸ ਦਾ ਬਹੁਤਾ ਸਮਾਂ ਟ੍ਰੈਫ਼ਿਕ ਚਿੰਨ੍ਹ ਅਤੇ ਸਟਾਪ ਬੱਤੀਆਂ ਲਗਾਉਣ ਤੇ ਪਟੜੀਆਂ ਆਦਿ ਵਿਛਾਉਣ ਵਿਚ ਹੀ ਲਗਦਾ ਸੀ।

ਅੱਜਕਲ੍ਹ ਸਟੇਟ ਹਾਈਵੇ ਵਿਭਾਗਾਂ ਵਿਚ ਟ੍ਰੈਫ਼ਿਕ ਇੰਜੀਨੀ-ਅਰਿੰਗ ਭਾਗ ਦਾ ਕੰਮ ਟ੍ਰੈਫ਼ਿਕ ਸਬੰਧੀ ਤੱਥ ਇਕੱਠੇ ਕਰਨਾ, ਹਾਦਸਿਆਂ ਦਾ ਵਿਸਲੇਸ਼ਣ, ਹਾਈਵੇ ਡਿਜ਼ਾਈਨ ਦੀ ਜਾਂਚ ਪੜਤਾਲ, ਚਿਤਾਵਨੀ, ਦਿਸ਼ਾ ਸੂਚਕ ਅਤੇ ਰੂਟ ਨਕਸ਼ਿਆਂ ਦਾ ਲਗਾਉਣਾ, ਸੜਕਾਂ ਦੀ ਮੱਧ ਵਰਤੀ ਰੇਖਾ ਖਿੱਚਣੀ, ਨੋ ਪਾਸਿੰਗ ਜ਼ੋਨ ਅਤੇ ਵਧੇਰੇ ਭੀੜ ਵਾਲੇ ਚੌਰਾਹਿਆਂ ਤੇ ਫੱਟੇ ਅਤੇ ਚਿੰਨ੍ਹ ਲਗਾਉਣਾ, ਰਫ਼ਤਾਰ ਸੀਮਾ ਸਬੰਧੀ ਫੱਟੇ ਲਗਾਉਣਾ ਅਤੇ ਸੜਕ ਵਿਚ ਦਾਖ਼ਲ ਹੋਣ ਅਤੇ ਸੜਕ ਛੱਡਣ ਸਬੰਧੀ ਲੋੜੀਂਦੀਆਂ ਥਾਵਾਂ ਨਿਸ਼ਚਿਤ ਕਰਨਾ ਆਉਂਦਾ ਹੈ। ਸਟੇਟ ਟ੍ਰੈਫ਼ਿਕ ਇੰਜੀਨੀਅਰਿੰਗ ਡਵੀਜ਼ਨ ਸ਼ਹਿਰਾਂ ਆਦਿ ਨੂੰ ਇਸ ਪ੍ਰਬੰਧ ਸਬੰਧੀ ਸਲਾਹ ਵੀ ਦਿੰਦਾ ਰਹਿੰਦਾ ਹੈ।

**ਸ਼ਹਿਰਾਂ ਦੀਆਂ ਟ੍ਰੈਫ਼ਿਕ ਸਮੱਸਿਆਵਾਂ**—ਸ਼ਹਿਰਾਂ ਵਿਚ ਟ੍ਰੈਫ਼ਿਕ ਕੰਟਰੋਲ ਮਾਹਿਰ ਆਮ ਮਿਲ ਜਾਂਦੇ ਹਨ। ਇਨ੍ਹਾਂ ਤੋਂ ਤਕਨੀਕੀ ਅਤੇ ਪ੍ਰਬੰਧ ਸਬੰਧੀ ਸਲਾਹ ਲਈ ਜਾ ਸਕਦੀ ਹੈ। ਅਜ ਤੱਕ 50 ਕੁ ਸਾਲ ਪਹਿਲਾਂ ਜ਼ਿਆਦਾ ਲੋਕ ਦਿਹਾਤ ਵਿਚ ਵਸਦੇ ਸਨ ਪ੍ਰੰਤੂ ਹੁਣ ਇਸ ਦੇ ਬਿਲਕੁਲ ਉਲਟ ਹੈ। ਸੰਨ 1940 ਤੋਂ 1950 ਦੇ ਅੰਦਰ ਅੰਦਰ 80% ਵਸੋਂ ਮੈਟਰੋਪੋਲਿਟਨ ਖੇਤਰ ਅਧੀਨ ਆ ਗਈ ਸੀ। ਇਸ ਤਰ੍ਹਾਂ ਸ਼ਹਿਰਾਂ ਵਿਚ ਵਧਦੀ ਵਸੋਂ ਅਤੇ ਉਨ੍ਹਾਂ ਦੀ ਰੋਜ਼ਾਨਾ ਜ਼ਿੰਦਗੀ ਵਿਚ ਕਾਰਾਂ ਦੀ ਵਰਤੋਂ ਕਾਰਨ ਟ੍ਰੈਫ਼ਿਕ ਸਮੱਸਿਆ ਇਕ ਗੰਭੀਰ ਰੂਪ ਧਾਰਨ ਕਰ ਗਈ ਹੈ। ਸ਼ਹਿਰੀ ਟ੍ਰੈਫ਼ਿਕ ਦਾ ਲਗਭਗ ਅੱਧਾ ਹਿੱਸਾ ਹਾਈਵੇ ਉੱਤੇ ਆਵਾਜਾਈ ਕਰਦਾ ਹੈ। ਹੁਣ ਤੱਕ ਵਧਦੇ ਟ੍ਰੈਫ਼ਿਕ ਦੇ ਲਿਹਾਜ਼ ਨਾਲ ਆਮ ਸੜਕਾਂ ਉੱਤੇ ਟ੍ਰੈਫ਼ਿਕ ਨੂੰ ਆਧੁਨਿਕਤਾ ਵਿਚ ਬਦਲਣ ਲਈ ਬਹੁਤ ਘੱਟ ਉਪਰਾਲੇ ਕੀਤੇ ਗਏ ਹਨ। ਵੱਡੇ ਵੱਡੇ ਸ਼ਹਿਰਾਂ ਵਿਚ ਵੀ ਆਵਾਜਾਈ ਦਾ ਪ੍ਰਬੰਧ ਪੂਰੀ ਤਰ੍ਹਾਂ ਚਾਲੂ ਨਹੀਂ ਹੋ ਸਕਿਆ। ਬੜੇ ਅਫ਼ਸੋਸ ਦੀ ਗੱਲ ਹੈ ਕਿ ਸਾਡੇ ਸ਼ਹਿਰਾਂ ਵਿਚ 18ਵੀਂ ਸਦੀ ਦੀਆਂ ਸੜਕਾਂ ਨੂੰ 20ਵੀਂ ਸਦੀ ਦੀ ਟ੍ਰੈਫ਼ਿਕ ਲਈ ਵਰਤਿਆ ਜਾ ਰਿਹਾ ਹੈ। ਥਾਂ ਥਾਂ ਉੱਤੇ ਚੌਰਾਹਿਆਂ ਵਾਲਾ ਗਰਿਡ-ਆਇਰਨ ਢੰਗ ਕਦੇ ਵੀ ਲਾਹੇਵੰਦ ਸਾਬਤ ਨਹੀਂ ਹੋ ਸਕਿਆ। ਇਸ ਦੇ ਨਾਲ ਨਾਲ ਸੜਕਾਂ ਦੇ ਪਾਸਿਆਂ ਉੱਤੇ ਗੱਡੀਆਂ ਦੇ ਖੜ੍ਹਾਉਣ ਲਈ ਅਤੇ ਟਰੱਕ ਉੱਤੇ ਭਾਰ ਲੱਦਣ ਲਈ ਕੋਈ ਵੱਖਰੀ ਥਾਂ ਦਾ ਨਾ ਹੋਣਾ ਆਦਿ ਟ੍ਰੈਫ਼ਿਕ ਵਿਚ ਰੁਕਾਵਟ ਦਾ ਆਮ ਕਾਰਨ ਬਣਿਆ ਹੋਇਆ ਵੇਖਿਆ ਜਾ ਸਕਦਾ

ਹੈ। ਪੈਦਲ ਯਾਤਰੀ ਆਮ ਕਰਕੇ ਚੌਰਾਹਿਆਂ ਉੱਤੇ ਜਾਂ ਸੜਕਾਂ ਪਾਰ ਕਰਦੇ ਸਮੇਂ ਉਲਝੇ ਰਹਿੰਦੇ ਹਨ। ਗੱਡੀਆਂ ਖੜ੍ਹੀਆਂ ਕਰਨ ਲਈ ਥਾਂ ਨਾ ਹੋਣ ਕਾਰਨ ਅਤੇ ਪ੍ਰਾਈਵੇਟ ਤੇ ਵਪਾਰਕ ਗੱਡੀਆਂ ਦਾ ਆਪਸ ਵਿਚ ਮਿਲ ਕੇ ਭੀੜ-ਭੱੜਕਾ ਕਰਨ ਨਾਲ ਹਾਦਸੇ ਵਧਦੇ ਹਨ ਤੇ ਆਵਾਜਾਈ ਮੱਧਮ ਪੈ ਜਾਂਦੀ ਹੈ। ਇਸ ਗੱਲ ਲਈ ਆਦੇਸ਼ ਕਰਨੇ ਚਾਹੀਦੇ ਹਨ ਕਿ ਸੜਕਾਂ ਦਾ ਜਿਹੜਾ ਸਿਸਟਮ ਪ੍ਰਚਲਤ ਹੈ ਕੀ ਉਸ ਨਾਲ ਇਨ੍ਹਾਂ ਦਾ ਵੱਧ ਤੋਂ ਵੱਧ ਉਪਯੋਗ ਹੋ ਰਿਹਾ ਹੈ ਜਾਂ ਨਹੀਂ। ਜੇਕਰ ਨਹੀਂ ਤਾਂ ਕਿਸ ਢੰਗ ਨਾਲ ਅਜਿਹਾ ਕੀਤਾ ਜਾ ਸਕਦਾ ਹੈ। ਅਜਿਹੀਆਂ ਥਾਵਾਂ ਉੱਤੇ ਜਿੱਥੇ ਹੋਰ ਟ੍ਰੈਫ਼ਿਕ ਦੀ ਆਵਾਜਾਈ ਵੀ ਸੁਰੱਖਿਅਤ ਨਹੀਂ ਉੱਥੇ ਐਕੱਸਪ੍ਰੈੱਸ ਹਾਈਵੇ ਆਦਿ ਬਣਾ ਕੇ ਅਜਿਹਾ ਕਰਨਾ ਚਾਹੀਦਾ ਹੈ। ਆਧੁਨਿਕ ਸਹੂਲਤਾਂ ਦੇ ਵਿਕਾਸ ਲਈ ਹਾਈਵੇ ਆਵਾਜਾਈ ਉੱਤੇ ਜ਼ੋਰ ਦੇਣ ਲਈ ਕੋਸ਼ਿਸ਼ ਕਰਨੀ ਚਾਹੀਦੀ ਹੈ। ਮੌਜੂਦਾ ਸੜਕਾਂ ਦੇ ਵੱਧ ਤੋਂ ਵੱਧ ਉਪਯੋਗ ਲਈ ਯੋਜਨਾਵਾਂ ਬਣਾਉਣੀਆਂ ਚਾਹੀਦੀਆਂ ਹਨ। ਮੌਜੂਦਾ ਗਲੀਆਂ ਵਾਲਾ ਢੰਗ ਬਹੁਤਾ ਜਾਂ ਥੋੜ੍ਹਾ ਤਾਂ ਚਲਦਾ ਹੀ ਰਹੇਗਾ, ਕਿਉਂਕਿ ਇਸ ਤੋਂ ਬਗੈਰ ਕੋਈ ਚਾਰਾ ਨਹੀਂ ਹੈ। ਜੇ ਹੋਰ ਹੱਲ ਲੱਭਣ ਤਾਂ ਹਾਦਸੇ ਘੱਟ ਹੋ ਸਕਦੇ ਹਨ ਅਤੇ ਉਪਯੋਗਤਾ ਵਧ ਸਕਦੀ ਹੈ। ਇਸ ਲਈ ਕੋਸ਼ਿਸ਼ ਕਰਦੇ ਰਹਿਣਾ ਚਾਹੀਦਾ ਹੈ।

ਟ੍ਰੈਫ਼ਿਕ ਇੰਜੀਨੀਅਰਿੰਗ ਦੇ ਅਜ਼ਮਾਏ ਹੋਏ ਸਾਧਨਾਂ ਦੀ ਵਰਤੋਂ ਕਰਕੇ ਗਲੀਆਂ ਵਾਲੇ ਸਿਸਟਮ ਦੀਆਂ ਤਰੁੱਟੀਆਂ ਦੂਰ ਕਰਨ ਨਾਲ ਘੱਟ ਖ਼ਰਚ ਨਾਲ ਵਧੇਰੇ ਲਾਭਦਾਇਕ ਆਵਾਜਾਈ ਹੋ ਸਕਦੀ ਹੈ।

ਹ.ਪੁ.-ਐਨ.ਅਮੈ. 26 : 757

**ਟ੍ਰੈਬਜ਼ਾਨ** : ਪ੍ਰਾਂਤ—ਕਾਲੇ ਸਾਗਰ ਦੇ ਨਾਲ ਲਗਦਾ ਤੁਰਕੀ ਦਾ ਇਕ ਪ੍ਰਾਂਤ ਹੈ। ਇਸ ਦਾ ਖੇਤਰਫਲ 4,685 ਵ.ਕਿ.ਮੀ. ਅਤੇ ਆਬਾਦੀ 795,849 (1991) ਹੈ। ਪ੍ਰਾਂਤ ਦੀ ਰਾਜਧਾਨੀ ਵੀ ਇਸੇ ਨਾਂ ਦਾ ਸ਼ਹਿਰ ਹੈ। ਇਥੇ ਕਈ ਕਿਸਮਾਂ ਦੀਆਂ ਫ਼ਸਲਾਂ ਦੀ ਪੈਦਾਵਾਰ ਹੁੰਦੀ ਹੈ। ਇਨ੍ਹਾਂ ਵਿਚੋਂ ਤਮਾਕੂ, ਫਲ, ਹੇਜਲ ਝਾੜੀ ਦਾ ਫਲ ਵਰਣਨਯੋਗ ਹਨ। ਇਥੋਂ ਤਾਂਬਾ, ਜਿਸਤ ਅਤੇ ਲੋਹਾ ਵੀ ਕਢਿਆ ਜਾਂਦਾ ਹੈ।

ਹ.ਪੁ.-ਐਨ. ਬ੍ਰਿ. ਮਾ. 10 : 77

**ਟ੍ਰੈਬਜ਼ਾਨ** : ਸ਼ਹਿਰ—ਇਹ ਉੱਤਰ-ਪੂਰਬੀ ਤੁਰਕੀ ਦੇ ਟ੍ਰੈਬਜ਼ਾਨ ਪ੍ਰਾਂਤ ਦਾ ਸਦਰ-ਮੁਕਾਮ ਹੈ ਜੋ ਕਾਲੇ ਸਾਗਰ ਦੇ ਦੱਖਣ-ਪੂਰਬੀ ਤੱਟ ਦੀ ਵਿਸ਼ਾਲ ਖਾੜੀ ਤੇ ਵਸਿਆ ਹੋਇਆ ਹੈ ਇਸ ਦੇ ਪਿਛਲੇ ਪਾਸੇ ਪਾਂਟਿਕ ਪਹਾੜਾਂ ਦੀਆਂ ਉਚੀਆਂ ਚੋਟੀਆਂ ਹਨ ਜੋ ਇਸਨੂੰ ਕੇਂਦਰੀ ਅਕਾਤੋਲੀਅਨ ਪਠਾਰ ਤੋਂ ਵੱਖ ਕਰਦੀਆਂ ਹਨ। ਪੱਬੀਆਂ ਅਤੇ ਟਿੱਲਿਆਂ ਤੇ ਵੱਸੇ ਇਸ ਸ਼ਹਿਰ ਦੀਆਂ ਗਲੀਆਂ ਬੇਢਬੀਆਂ ਅਤੇ ਤੰਗ ਹਨ। ਗਰਮੀਆਂ ਵਿਚ ਇਥੇ ਨਮੀਦਾਰ ਮੌਸਮ ਹੁੰਦਾ ਹੈ ਇਸ ਤੋਂ ਇਲਾਵਾ ਸਾਰਾ ਸਾਲ ਮੋਹਤ਼ਦਿਲ ਮੌਸਮ ਰਹਿੰਦਾ ਹੈ। ਇਹ ਉੱਤਰ ਦਾ ਨਿਰਯਾਤ ਕੇਂਦਰ ਹੈ। ਇਥੋਂ ਤਮਾਕੂ, ਮੱਕੀ ਫਿੰਦਕ (Filbert), ਹੇਜਲ ਦੀਆਂ ਗਿਰੀਆਂ ਅਤੇ ਪਨੀਰ ਆਦਿ ਦਾ ਵਪਾਰ ਹੁੰਦਾ ਹੈ। ਇਥੋਂ ਦੀਆਂ ਬੰਦਰਗਾਹੀ ਸਹੂਲਤਾਂ ਜ਼ਿਆਦਾਤਰ 1945 ਤੋਂ 1949 ਦੇ ਸਮੇਂ ਦੌਰਾਨ ਵਿਕਸਤ ਹੋਈਆਂ ਹਨ। ਸ਼ਹਿਰ ਵਿਚ ਇਕ ਮਹਤਵਪੂਰਨ ਫ਼ੌਜੀ ਚੌਕੀ ਹੈ।

ਇਸ ਸ਼ਹਿਰ ਦੀ ਸਥਾਪਨਾ 756 ਈ. ਪੂ. ਵਿਚ ਦੀ ਇਕ ਯੂਨਾਨੀ ਬਸਤੀ ਦੇ ਤੌਰ ਤੇ ਹੋਈ ਇਸ ਨੂੰ ਟਰੈਪਿਜ਼ਸ ਕਿਹਾ ਜਾਂਦਾ ਸੀ। ਪਹਿਲੀ ਈ. ਵਿਚ ਇਸਨੂੰ ਰੋਮਨ ਰਾਜ ਵਿਚ ਮਿਲਾ ਲਿਆ ਗਿਆ ਜੋ ਬਾਅਦ ਵਿਚ ਬਾਈਜ਼ਨਟਾਈਨ ਰਾਜ ਦਾ ਇਕ ਖ਼ੁਸ਼ਹਾਲ ਬੰਦਰਗਾਹੀ ਸ਼ਹਿਰ ਬਣ ਗਿਆ। ਸੰਨ 1204 ਵਿਚ ਅਲੈਕਸੀਅਮ ਕਾਮਨੀਨਸ ਨੇ ਇਸਨੂੰ ਟ੍ਰੈਬਜ਼ਾਂਡ ਰਾਜ ਦੀ ਰਾਜਧਾਨੀ ਬਣਾ ਲਿਆ। ਇਹ ਰਾਜ ਦੇ ਇਕੱਲੇਪਣ ਕਰਕੇ ਕਦੇ ਵੀ ਵੱਡਾ ਰਾਜ ਤਾਂ ਨਾ ਬਣ ਸਕਿਆ ਪਰ ਇਹ 250 ਸਾਲਾਂ ਤੱਕ ਆਪਣੀ ਆਜ਼ਾਦੀ ਕਾਇਮ ਰਖ ਸਕਿਆ। ਸੰਨ 1349-1390 ਦੇ ਸਮੇਂ ਵਿਚ ਇਹ ਸ਼ਹਿਰ ਇਸ ਦੀ ਸ਼ਾਨਦਾਰ ਅਦਾਲਤ ਅਤੇ ਅਮੀਰੀ ਸ਼ਾਨ ਕਰਕੇ ਮਸ਼ਹੂਰ ਸੀ। ਸੰਨ 1461 ਵਿਚ ਮੁਹੰਮਦ ਦੂਜੇ ਨੇ ਇਸ ਉੱਤੇ ਕਬਜ਼ਾ ਕਰਕੇ ਇਸਨੂੰ ਆਟੋਮਨ ਰਾਜ ਵਿਚ ਮਿਲਾ ਲਿਆ। ਉਸ ਸਮੇਂ ਤੋਂ ਹੀ ਇਹ ਤੁਰਕੀ ਦੀ ਹਕੂਮਤ ਅਧੀਨ ਹੈ। ਟ੍ਰੈਬਜ਼ਾਨ ਦੀ ਵਪਾਰਕ ਮਹੱਤਤਾ ਉਦੋਂ ਕਾਫ਼ੀ ਘੱਟ ਗਈ ਜਦੋਂ ਈਰਾਨ ਆਦਿ ਨੂੰ ਜਾਣ ਲਈ ਜਲ-ਮਾਰਗ ਚਾਲੂ ਹੋ ਗਿਆ। ਆਧੁਨਿਕ ਸ਼ਹਿਰ ਵਿਚ ਕਈ ਪੁਰਾਣੀਆ ਇਤਿਹਾਸਕ ਯਾਦਗਾਰਾਂ ਸਾਂਭੀਆਂ ਹੋਈਆਂ ਹਨ। ਆਧੁਨਿਕ ਟ੍ਰੈਬਜ਼ਾਨ ਐਰਜਾਰਮ ਤੋਂ ਸਭ ਤੋਂ ਵੱਧ ਉਪਯੋਗ ਪਹਾੜੀ ਰਸਤੇ ਦਾ ਅੰਤਮ ਸਿਰਾ (ਟਰਮੀਨਸ) ਹੈ। ਕਈ ਸਦੀਆਂ ਤੋਂ ਇਹ ਯੂਰਪ ਅਤੇ ਕੇਂਦਰੀ ਏਸ਼ੀਆ ਦੇ ਪ੍ਰਮੁੱਖ ਵਪਾਰਕ ਰਾਹ ਤੇ ਰਿਹਾ ਹੈ। ਇਸਨੇ ਬਹੁਤੀ ਤਰੱਕੀ 13ਵੀਂ ਸਦੀ ਵਿਚ ਹੀ ਕੀਤੀ ਜਦੋਂ ਇਹ ਤਬਰੇਜ਼ ਅਤੇ ਪੱਛਮੀ ਈਰਾਨ ਦੀ ਪ੍ਰਮੁੱਖ ਬੰਦਰਗਾਹ ਸੀ। ਇਥੇ 1963 ਤੋਂ ਬਲੈਕ ਸੀ ਟੈਕਨੀਕਲ ਯੂਨੀਵਰਸਿਟੀ ਹੈ।

ਆਬਾਦੀ – 2,88,118 (1991)

ਹ.ਪੁ.-ਐਨ. ਅਮੈ. 26 : 739; ਐਨ. ਬ੍ਰਿ. ਮਾ. 10 : 77

**ਟ੍ਰੈਬੀਆ** : ਇਹ ਉੱਤਰੀ ਇਟਲੀ ਦੇ ਏਮੀਲੀਆ, ਰੋਮਾਗਨਾ ਖੰਡ ਦਾ ਇਕ ਦਰਿਆ ਹੈ ਜੋ ਜੈਨੋਆ ਦੇ ਉੱਤਰ ਵਲ ਲਿਗੁਰੀਅਨ ਐਪਾਨਾਈਨਜ਼ ਤੋਂ 1406 ਮੀ. ਦੀ ਉਚਾਈ ਤੋਂ ਨਿਕਲਦਾ ਹੈ ਅਤੇ ਉੱਤਰ-ਉੱਤਰ ਪੂਰਬ ਦੀ ਦਿਸ਼ਾ ਵਿਚ 115 ਕਿ. ਮੀ. ਉੱਤਰੀ ਐਪਾਨਾਈਨ ਅਤੇ ਪੋ ਨੀਵੀ ਭੂਮੀਆਂ ਨੂੰ ਪਾਰ ਕਰਦਾ ਹੋਇਆ ਪਿਆਚੈਨਸਾ ਦੇ ਇਕ ਦਮ ਪੱਛਮ ਵਿਚ ਪੋ ਦਰਿਆ ਵਿਚ ਮਿਲ ਜਾਂਦਾ ਹੈ। ਇਸ ਦੇ ਪਹਿਲੇ ਦੋ ਕਿ.ਮੀ. ਦੇ ਹਿੱਸੇ ਨੂੰ ਛੱਡ ਕੇ ਬਾਕੀ ਸਾਰੇ ਮਾਰਗ ਦੇ ਨਾਲ ਨਾਲ ਜੈਨੋਆ ਪਿਆਚੈਨਸਾ ਰਾਸ਼ਟਰੀ ਸੜਕ ਚਲਦੀ ਹੈ।

ਇਸ ਦਰਿਆ ਦਾ ਰੋਮ ਦੇ ਇਤਿਹਾਸ ਵਿਚ ਖਾਸ ਜ਼ਿਕਰ ਆਉਂਦਾ ਹੈ। ਇਸ ਦੇ ਕੰਢੇ ਉੱਤੇ 218 ਈ. ਪੂ. ਵਿਚ ਹਨੀਬਾਲ ਨੇ ਰੋਮਨਾਂ ਤੇ ਜਿੱਤ ਪ੍ਰਾਪਤ ਕੀਤੀ ਸੀ। ਹਨੀਬਾਲ ਨਾਲ ਰੋਮਨਾਂ ਦੇ ਕਈ ਕਾਂਸਲਾਂ ਦੀਆਂ ਫ਼ੌਜਾਂ ਇਕੱਠੀਆਂ ਹੋ ਕੇ ਲੜੀਆਂ ਪਰ ਮੁਕਾਬਲਾ ਨਾ ਕਰ ਸਕੀਆਂ ਅਤੇ ਅਖੀਰ ਭਜ ਨਿਕਲੀਆਂ ਜਿਨ੍ਹਾਂ ਵਿਚੋਂ ਘੋੜ ਸਵਾਰ ਫ਼ੌਜਾਂ ਤਾਂ ਬਚਣ ਵਿਚ ਕਾਮਯਾਬ ਹੋ ਗਈਆਂ ਪਰ ਦੂਜੀਆਂ ਵਿਚੋਂ ਬਹੁਤ ਦਰਿਆ ਵਿਚ ਹੀ ਰੁੜ੍ਹ ਗਈਆਂ।

45°04′ ਉ. ਵਿਥ.; 9°41′ ਪੂ. ਲੰਬ.

ਹ.ਪੁ.-ਐਨ. ਬ੍ਰਿ. ਮਾ. 10 : 104

**ਟ੍ਰੈਲਬਾਰ** : ਦੱਖਣੀ ਸਵੀਡਨ ਦੀ ਮਾਲਮਹੂਸ ਕਾਉਂਟੀ ਦੀ ਬੰਦਰਗਾਹ ਹੈ। ਮੱਧ ਕਾਲ ਵਿਚ ਇਥੇ ਮੱਛੀ ਫੜਨ ਦਾ ਕਾਫ਼ੀ ਕੰਮ ਹੁੰਦਾ ਸੀ ਅਤੇ ਇਹ ਇਕ ਵਪਾਰਕ ਕੇਂਦਰ ਵੀ ਸੀ, ਪਰ ਸਵੀਡਨ ਅਤੇ ਡੈਨਮਾਰਕ ਵਿਚਕਾਰ ਸਤ-ਸਾਲਾ ਲੜਾਈ (ਸੰਨ 1563 ਤੋਂ 70 ਤੱਕ) ਸਮੇਂ ਲੁੱਟਮਾਰ ਨਾਲ ਸ਼ਹਿਰ ਦਾ ਬਹੁਤ ਨੁਕਸਾਨ ਹੋਇਆ ਜਿਸ ਕਾਰਨ ਸੰਨ 1619 ਤੋਂ 1867 ਤੱਕ ਸ਼ਹਿਰ ਦਾ ਕੋਈ ਮਹੱਤਵ ਨਾ ਰਿਹਾ। ਇਸ ਤੋਂ ਬਾਅਦ ਇਥੋਂ ਸਾਸਾਨਿਜ ਤੱਕ (ਜੋ ਹੁਣ ਪੱ. ਜਰ. ਵਿਚ ਹੈ) ਸਟੀਮਰ ਚਲਣ ਨਾਲ ਅਤੇ 1909 ਤੋਂ ਬੇੜੀਆਂ ਚਲਣ ਨਾਲ ਸ਼ਹਿਰ ਦਾ ਮਹੱਤਵ ਫਿਰ ਤੋਂ ਬਹੁਤ ਵੱਧ ਗਿਆ; ਖ਼ਾਸ ਕਰਕੇ ਪਹਿਲੇ ਅਤੇ ਦੂਜੇ ਸੰਸਾਰ ਯੁੱਧ ਦੌਰਾਨ ਇਥੋਂ ਬੀਮਾਰਾਂ, ਜ਼ਖ਼ਮੀਆਂ ਅਤੇ ਕੈਦੀਆਂ ਨੂੰ ਕਿਸ਼ਤੀਆਂ ਰਾਹੀਂ ਇਧਰ ਉਧਰ ਲੈ ਜਾਣ ਕਰਕੇ।

ਇਸ ਸਬੰਧੀ ਇਥੇ ਦੋ ਯਾਦਗਾਰਾਂ, ਵੀ ਕਾਇਮ ਕੀਤੀਆਂ ਗਈਆਂ ਹਨ। ਸਵੀਡਨ ਦਾ ਧੁਰ ਦੱਖਣੀ ਸ਼ਹਿਰ ਹੋਣ ਕਰਕੇ ਯੂਰਪ ਨਾਲ ਕੀਤੇ ਜਾਣ ਵਾਲੇ ਤੱਟੀ-ਵਪਾਰ ਦਾ ਇਹ ਮੁੱਖ ਕੇਂਦਰ ਹੈ। ਚੀਨੀ ਅਤੇ ਰਬੜ ਦਾ ਸਾਮਾਨ ਬਣਾਇਆ ਜਾਂਦਾ ਹੈ। 13ਵੀਂ ਸਦੀ ਦਾ ਬਣਿਆ ਇਕ ਇਤਿਹਾਸਕ ਗਿਰਜਾ ਵੀ ਉਥੇ ਹੈ।

ਆਬਾਦੀ—34,146 (1984)

55°22′ ਉ. ਵਿਥ.; 13°10′ ਪੂ. ਲੰਬ.

ਹ.ਪੁ.-ਐਨ. ਬ੍ਰਿ.ਮਾ. 10 : 108

**ਟ੍ਰੈਵਰਸ ਸਿਟੀ** : ਇਹ ਅਮਰੀਕਾ ਦੇ ਉੱਤਰ-ਪੱਛਮੀ ਮਿਸ਼ੀਗਨ ਰਾਜ ਦੀ ਗਰੈਂਡ ਟ੍ਰੈਵਰਸ ਕਾਉਂਟੀ ਦਾ ਮੁੱਖ ਸ਼ਹਿਰ ਹੈ ਜੋ ਗਰੈਂਡ ਟ੍ਰੈਵਰਸ ਖਾੜੀ (ਮਿਸ਼ੀਗਨ ਝੀਲ) ਤੇ ਵਸਿਆ ਹੋਇਆ ਹੈ। ਸੰਨ 1847 ਦਾ ਆਬਾਦ ਹੋਇਆ ਇਹ ਸ਼ਹਿਰ ਮੁੱਢ ਵਿਚ ਇਮਾਰਤੀ ਲੱਕੜੀ ਤਿਆਰ ਕਰਨ ਵਾਲਾ ਇਕ ਸ਼ਹਿਰ ਸੀ ਜੋ ਹੁਣ ਦੇਸ਼ ਵਿਚ ਚੈਰੀ ਪ੍ਰਾਸੈਸਿੰਗ ਦਾ ਪ੍ਰਮੁੱਖ ਕੇਂਦਰ ਹੈ ਅਤੇ ਇਕ ਚੰਗੀ ਸੈਰਗਾਹ ਹੈ। ਸ਼ਹਿਰ ਤੋਂ ਖਾੜੀ ਦੇ ਵਿਚ ਜਾਂਦਾ 32 ਕਿ.ਮੀ. ਲੰਬੇ ਇਕ ਪ੍ਰਾਇਦੀਪ ਦੇ ਸਿਰੇ ਤੇ ਬਣਿਆ ਚਾਨਣ-ਮੁਨਾਰਾ ਠੀਕ ਉਹ ਥਾਂ ਹੈ ਜੋ ਉੱਤਰੀ ਧਰੁਵ ਅਤੇ ਭੂ-ਮਧ ਰੇਖਾ ਦਾ ਬਿਲਕੁਲ ਮੱਧ ਹੈ। ਸ਼ਹਿਰ ਵਿਚ ਚਿੜੀਆ ਘਰ, ਅਜਾਇਬ ਘਰ ਅਤੇ ਇਕ ਜਲ-ਜੀਵਸ਼ਾਲਾ ਹੈ। ਗਰਮੀਆਂ ਵਿਚ ਇਥੇ ਰਾਸ਼ਟਰੀ ਚੈਰੀ ਮੇਲਾ ਅਤੇ ਉੱਤਰੀ ਪੱਛਮੀ ਮਿਸ਼ੀਗਨ ਮੇਲਾ ਲਗਦੇ ਹਨ। ਉੱਤਰੀ ਪੱਛਮੀ ਮਿਸ਼ੀਗਨ ਕਾਲਜ (1951) ਵੀ ਇਥੇ ਹੈ।

ਆਬਾਦੀ—15,516 (1980)

44° 46′ ਉ. ਵਿਥ.; 85° 37′ ਪੱ. ਲੰਬ.

ਹ.ਪੁ.-ਐਨ. ਬ੍ਰਿ. ਮਾ. 11: 905

**ਟ੍ਰੈਵਰਸ, ਪਾਮਿਲਾ** : ਆਸਟ੍ਰੇਲੀਆ ਦੀ ਇਸ ਲੇਖਿਕਾ ਦਾ ਜਨਮ 1906 ਵਿਚ ਉੱਤਰੀ ਕਵੀਨਜ਼ਲੈਂਡ ਵਿਖੇ ਹੋਇਆ। ਆਸਟ੍ਰੇਲੀਆ ਵਿਖੇ ਇਸਨੇ ਨਿੱਜੀ ਤੌਰ ਤੇ ਸਿਖਿਆ ਪ੍ਰਾਪਤ ਕੀਤੀ। 19 ਸਾਲ ਦੀ ਉਮਰ ਵਿਚ ਇਹ ਇੰਗਲੈਂਡ ਚਲੀ ਗਈ ਅਤੇ ਇਥੇ ਇਸਨੇ ਕੁਝ ਸਾਲ ਸ਼ੈਕਸਪੀਅਰ ਦੇ ਨਾਟਕਾਂ ਵਿਚ ਸਟੇਜ ਤੇ ਕੰਮ ਕੀਤਾ। ਇਕ ਲੇਖਿਕਾ ਵਜੋਂ ਇਸਨੇ ਆਪਣਾ ਜੀਵਨ 'ਦੀ ਆਇਰਿਸ਼ ਸਟੇਟਸਮੈਨ' ਵਿਚ ਆਪਣੇ ਲੇਖ ਪ੍ਰਕਾਸ਼ਿਤ ਕਰਵਾ ਕੇ ਸ਼ੁਰੂ ਕੀਤਾ। ਇਸਦੀ ਪਹਿਲੀ ਪੁਸਤਕ, 'ਮੈਰੀ ਪੋਪਿੰਨਜ਼' (1934) ਜੋ ਅਸਲ ਵਿਚ ਛੋਟੇ ਬੱਚਿਆਂ ਨੂੰ ਸੁਣਾਈ ਹੋਈ ਕਹਾਣੀ ਸੀ, ਬਹੁਤ ਸਫਲ ਹੋਈ। ਸੰਨ 1936 ਵਿਚ ਇਸਨੇ ਲਿਖਣ ਲਈ ਰੰਗਮੰਚ ਨੂੰ ਛੱਡ ਦਿੱਤਾ ਅਤੇ ਇੰਗਲੈਂਡ ਤੋਂ ਯੂਰਪ ਅਤੇ ਸੰਯੁਕਤ ਰਾਜ ਗਈ। ਇਸਨੇ ਕਵਿਤਾ ਅਤੇ ਯਾਤਰਾਵਾਂ ਸਬੰਧੀ ਪੁਸਤਕਾਂ ਵੀ ਲਿਖੀਆਂ।

ਆਪਣੀ ਪ੍ਰਸਿੱਧ ਪੁਸਤਕ 'ਮੈਰੀ ਪੋਪਿੰਨਜ਼' ਕਾਰਨ ਇਸਨੂੰ ਅੰਤਰ-ਰਾਸ਼ਟਰੀ ਪ੍ਰਸਿੱਧੀ ਮਿਲੀ। ਇਸ ਪੁਸਤਕ ਦਾ ਕਈ ਭਾਸ਼ਾਵਾਂ ਵਿਚ ਅਨੁਵਾਦ ਕੀਤਾ ਗਿਆ ਅਤੇ ਇਸਦਾ ਇਕ ਸਫ਼ਲ ਚਲ-ਚਿੱਤਰ ਵੀ ਬਣਿਆ।

ਹ.ਪੁ.-ਐਨ.ਬ੍ਰਿ.ਮਾ. 10 : 102; ਐਨ. ਅਮੈ. 27 : 41

**ਟ੍ਰੈਵਰ, ਵਿਲੀਅਮ** : ਇਸ ਲੇਖਕ ਦਾ ਜਨਮ 24 ਮਈ, 1928 ਨੂੰ ਕਾਉਂਟੀ ਕਾੱਰਕ ਵਿਖੇ ਹੋਇਆ। ਇਸਦਾ ਅਸਲ ਨਾ ਵਿਲੀਅਮ ਟ੍ਰੈਵਰ ਕਾੱਕਸ ਸੀ। ਇਹ ਆਪਣੀਆਂ ਮਖ਼ੌਲੀਆ ਅਤੇ ਡਰਾਉਣੀਆਂ ਨਿੱਕੀਆਂ ਕਹਾਣੀਆਂ ਅਤੇ ਨਾਵਲਾਂ ਕਾਰਨ ਪ੍ਰਸਿੱਧ ਸੀ।

ਇਸਨੇ ਡਬਲਿਨ ਦੇ ਟ੍ਰਿਨਿਟੀ ਕਾਲਿਜ ਵਿਖੇ ਸਿਖਿਆ ਪ੍ਰਾਪਤ ਕੀਤੀ। ਬਾਅਦ ਵਿਚ ਇਹ ਇੰਗਲੈਂਡ ਵਿਚ ਡੇਵਨ ਵਿਖੇ ਚਲਾ ਗਿਆ। ਇਹ ਆਪਣੇ ਨਾਵਲ 'ਦੀ ਓਲਡ ਬੁਆਇਜ਼' (1964) ਕਾਰਨ ਬਹੁਤ ਪ੍ਰਸਿੱਧ ਹੋਇਆ। ਇਸ ਨਾਵਲ ਵਿਚ ਸਕੂਲ ਦੇ ਪੁਰਾਣੇ ਲੜਕਿਆਂ ਦੇ ਜੀਵਨ ਵਿਚ ਹੋਏ ਅਪਮਾਨ ਅਤੇ ਟਾਕਰੇ ਦੀਆਂ ਯਾਦਾਂ ਹਨ। 'ਦੀ ਬੋਰਡਿੰਗ ਹਾਊਸ' (1965), 'ਦੀ ਲਵ ਡਿਪਾਰਟਮੈਂਟ' (1966) ਅਤੇ 'ਐਲਿਜ਼ਬੈਥ ਅਲੋਨ' ਇਸਦੇ ਨਾਵਲ ਅਤੇ 'ਦੀ ਡੇ ਵੀ ਗੌਟ ਡਰੰਕ ਆਨ ਕੇਕ' (1967) ਅਤੇ 'ਦੀ ਬਾਲਰੂਮ ਆਫ਼ ਰੋਮਾਂਸ' (1972) ਨਿੱਕੀਆਂ ਕਹਾਣੀਆਂ ਪੁਸਤਕਾਂ ਹਨ।

ਹ.ਪੁ.-ਐਨ. ਬ੍ਰਿ. ਮਾ. 10 : 113

**ਟ੍ਰੈਵਿਥਿੱਕ, ਰਿਚਰਡ** : ਇਸ ਮਕੈਨੀਕਲ ਇੰਜੀਨੀਅਰ ਅਤੇ ਖੋਜੀ ਦਾ ਜਨਮ 13 ਅਪ੍ਰੈਲ, 1771 ਨੂੰ ਇਲਾਜੈਨ, ਕਾਰਨਵੈੱਲ ਵਿਖੇ ਹੋਇਆ। ਇਸ ਨੇ ਉੱਚ-ਦਾਬ ਵਾਲੀ ਭਾਫ਼ ਦੀ ਸਫ਼ਲਤਾ ਪੂਰਵਕ ਵਰਤੋਂ ਕਰਕੇ ਭਾਫ਼ ਇੰਜਣ ਦੇ ਵਿਕਾਸ ਵਿਚ ਵਿਸ਼ੇਸ਼ ਯੋਗਦਾਨ ਪਾਇਆ।

ਸੰਨ 1790 ਵਿਚ ਕਾਰਨਿਸ ਟਿਨ ਦੀ ਕੱਚੀ ਧਾਤ ਦੀਆਂ ਖਾਣਾਂ ਦਾ ਇੰਜੀਨੀਅਰ ਬਣ ਗਿਆ। ਸੰਨ 1797 ਵਿਚ ਇਸ ਨੇ ਉੱਚਦਾਬ ਉੱਤੇ ਕੰਮ ਕਰਨ ਵਾਲੇ ਸਥਿਰ ਅਤੇ ਗਤੀਸ਼ੀਲ ਰੇਲਵੇ ਇੰਜਣਾਂ ਦੇ ਮਾਡਲ ਤਿਆਰ ਕੀਤੇ ਅਤੇ ਇਸ ਤੋਂ ਬਾਅਦ ਸਹੀ ਆਕਾਰ ਵਾਲਾ ਕੱਚੀ-ਧਾਤ ਕੱਢਣ ਵਾਲਾ ਇੰਜਣ ਤਿਆਰ ਕੀਤਾ। ਇਸ ਨੇ ਸੰਨ 1803 ਵਿਚ ਸੰਸਾਰ ਦੀ ਪਹਿਲੀ ਭਾਫ਼ ਰੇਲ ਗੱਡੀ ਬਣਾਈ ਅਤੇ ਸੰਨ 1805 ਵਿਚ ਉਚ-ਦਾਬ ਵਾਲੇ ਭਾਫ ਇੰਜਣ ਨਾਲ ਆਇਰਨ ਰੋਲਿੰਗ ਮਿਲ ਚਲਾਈ। ਇਸ ਨੇ ਪੈਡਲਾਂ ਨਾਲ ਜੰਗੀ ਜਹਾਜ਼ ਨੂੰ ਚਲਾਉਣ ਦਾ ਪ੍ਰਬੰਧ ਕੀਤਾ।

22 ਅਪ੍ਰੈਲ, 1833 ਈ. ਨੂੰ ਡਾਰਟਫਰਡ ਕੈਂਟ ਵਿਖੇ ਇਸ ਦੀ ਮੌਤ ਹੋ ਗਈ।

ਹ.ਪੁ.—ਐਨ. ਬ੍ਰਿ. ਮਾ. 10 : 113

**ਟ੍ਰੈਵੀਨ, ਬੀ.** : ਇਸ ਨਾਵਲਕਾਰ ਦਾ ਜਨਮ (ਸ਼ਾਇਦ) 5 ਮਾਰਚ, 1890 ਨੂੰ ਸ਼ਿਕਾਗੋ ਵਿਖੇ ਹੋਇਆ। ਆਪਣੇ ਜੀਵਨ ਦੇ ਅਖ਼ੀਰ ਤੱਕ ਇਕ ਨਾਵਲਕਾਰ ਵਜੋਂ ਇਹ ਗੁਮਨਾਮ ਹੀ ਰਿਹਾ। ਇਸਨੇ ਸਵੈ-ਸਿਖਿਆ ਪ੍ਰਾਪਤ ਕੀਤੀ। ਮੁੱਖ ਤੌਰ ਤੇ ਇਹ ਲੈਟਿਨ ਅਮਰੀਕਾ ਵਿਖੇ ਰਿਹਾ। ਆਪਣੀ ਇੱਛਾ ਅਨੁਸਾਰ ਆਪਣੀ ਨਿਜੀ ਜ਼ਿੰਦਗੀ ਨੂੰ ਆਪਣੇ ਤੱਕ ਹੀ ਸੀਮਿਤ ਰਖਣ ਕਾਰਨ, ਇਸਦੀ ਕੌਮੀਅਤ ਅਤੇ ਜਨਮ ਸਥਾਨ ਬਾਰੇ ਕਈ ਮਿਥਿਹਾਸਕ ਅਤੇ ਸੁਭਾਵਕ ਗੱਲਾਂ ਕਹੀਆਂ ਗਈਆਂ ਹਨ। ਰੂਸੀ ਖਿਆਲਾਂ ਦਾ ਲੇਖਕ ਹੋਣ ਕਾਰਨ ਇਸਨੇ ਦਫ਼ਤਰਸ਼ਾਹੀ ਦਾ ਮਖ਼ੌਲ ਉਡਾਇਆ ਹੈ ਅਤੇ ਜ਼ਿੰਦਗੀ ਦਾ ਆਨੰਦ ਲੈਣ ਦਾ ਸਮਰਥਨ ਕੀਤਾ ਹੈ। ਇਸਦੇ ਨਾਵਲਾਂ ਵਿਚੋਂ ਬੀਮਾਰੀ, ਘਾਟੇ, ਮੌਤ ਅਤੇ ਮਨੁੱਖਾਂ ਦੀ ਅਸੱਭਿਅ ਲੜਾਈ ਵਿਚਲੇ ਬਨਾਵਟੀ ਸੰਸਾਰ ਦੀ ਝਲਕ ਮਿਲਦੀ ਹੈ।

ਇਸਦੇ ਨਾਵਲ 'ਟ੍ਰੈਜ਼ਰ ਆਫ਼ ਦੀ ਸਿਆਰਾ ਮਦਾਰੇ' (1934) ਤੇ ਚਲ-ਚਿੱਤਰ ਬਣਿਆ। ਇਸ ਵਿਚ ਇਸਨੇ ਮਨੁੱਖੀ ਜੀਵਨ ਦਾ ਖ਼ਾਕਾ ਖਿਚਿਆ ਹੈ। ਇਸ ਦੀਆਂ ਬਹੁਤੀਆਂ ਪੁਸਤਕਾਂ ਲੈਟਿਨ ਅਮਰੀਕਾ ਜਾਂ ਯੂਰਪ ਵਿਚ ਪ੍ਰਕਾਸ਼ਿਤ ਹੋਈਆਂ। ਇਥੇ ਇਸਨੂੰ ਬਹੁਤ ਪ੍ਰਸਿੱਧੀ ਪ੍ਰਾਪਤ ਹੋਈ। ਇਸਦੇ ਸਾਰੇ ਨਾਵਲਾਂ ਵਿਚ ਜ਼ੁਲਮ, ਲਾਲਚ ਅਤੇ ਦੁਖੀਆਂ ਦੀ ਦਸ਼ਾ ਦਾ ਵਰਣਨ ਹੈ। 'ਦੀ ਡੈੱਥ ਸ਼ਿਪ : ਦੀ ਸਟੋਰੀ ਆਫ਼ ਐਨ ਅਮੈਰਿਕਨ ਸੈਲਰ' (1959) ਨੂੰ ਇਸਦਾ ਸਭ ਤੋਂ ਵਧੀਆ ਨਾਵਲ ਮੰਨਿਆ ਜਾਂਦਾ ਹੈ।

26 ਮਾਰਚ, 1969 ਨੂੰ ਮੈਕਸੀਕੋ ਸ਼ਹਿਰ ਵਿਖੇ ਇਸਦੀ ਮੌਤ ਹੋ ਗਈ।

ਹ.ਪ੍ਰ.-ਐਨ. ਬ੍ਰਿ. ਮਾ. 10 : 102

**ਟ੍ਰੋਗਸ ਪੰਪੀਅਸ** : ਇਹ ਪਹਿਲੀ ਈ. ਵਿਚ ਹੋਇਆ ਇਕ ਯੂਨਾਨੀ ਇਤਿਹਾਸਕਾਰ ਸੀ। ਇਸ ਦੀਆਂ ਲਿਖਤਾਂ ਬੇਸ਼ਕ ਸਮੁੱਚੇ ਰੂਪ ਵਿਚ ਸਾਂਭੀਆਂ ਨਹੀਂ ਗਈਆਂ ਪਰ ਫਿਰ ਵੀ ਹੈਲਨਵਾਦੀ ਯੁਗ ਦੇ ਅਧਿਐਨ ਲਈ ਇਹ ਬਹੁਤ ਮਹੱਤਵਪੂਰਨ ਹਨ। ਇਸ ਦਾ ਦਾਦਾ ਯੂਨਾਨ ਦਾ ਨਾਗਰਿਕ ਬਣ ਗਿਆ ਸੀ ਅਤੇ ਉਸਨੇ ਪੰਪੇ ਤੋਂ ਆਪਣੇ ਨਾਮ ਦੇ ਨਾਲ ਪੰਪੇਅਸ ਲਾ ਲਿਆ। ਟ੍ਰੋਗਸ ਦਾ ਪੜਦਾਦਾ ਜੂਲੀਅਸ ਸੀਜ਼ਰ ਦਾ ਸਕੱਤਰ ਸੀ। ਇਸਨੇ 'De animalibus' ਨਾਮੀ ਪੁਸਤਕ ਪ੍ਰਾਣੀ ਵਿਗਿਆਨ ਵਿਸ਼ੇ ਤੇ ਲਿਖੀ ਅਤੇ ਇਤਿਹਾਸ ਸਬੰਧੀ 44 ਜਿਲਦਾਂ ਵਿਚ 'Historiae Philippical' ਪੁਸਤਕ ਲਿਖੀ। ਫਿਲਪ ਦੂਜੇ ਦੁਆਰਾ ਸਥਾਪਤ ਕੀਤਾ ਮਕਦੂਨੀਆ ਉਤੇ ਰਾਜ ਇਸਦੀ ਇਸ ਇਤਿਹਾਸਕ ਕ੍ਰਿਤ ਦਾ ਮੁੱਖ ਵਿਸ਼ਾ ਹੈ। ਇਸ ਵਿਚ ਇਸਨੇ ਪੁਰਾਣੇ ਰਾਜਾਂ ਵਿਚ ਅਸੀਰੀਆ ਅਤੇ ਪ੍ਰਸ਼ਾਅ ਤੋਂ ਮਕਦੂਨੀਆ ਤੱਕ ਦਾ ਅਤੇ ਯੂਨਾਨੀ ਬਾਦਸ਼ਾਹ ਤੋਂ ਪਾਰਥੀਅਨ ਰਾਜਿਆਂ ਅਧੀਨ ਯੂਨਾਨ ਦਾ ਅਤੇ ਗਾਲ ਅਤੇ ਸਪੇਨ ਆਦਿ ਦਾ ਵਰਣਨ ਕੀਤਾ ਗਿਆ ਹੈ।

ਟ੍ਰੋਗਸ ਨੇ ਆਪਣੇ ਇਸ ਕੰਮ ਵਿਚ ਸ਼ਾਇਦ ਯੂਨਾਨ ਦੇ ਆਪਣੇ ਇਕ ਸਮਕਾਲੀ ਇਤਿਹਾਸਕਾਰ ਟਾਈਮਐਗਨੀਜ਼ ਦੀ ਪੁਸਤਕ 'ਹਿਸਟਰੀ ਆਫ਼ ਕਿੰਗਜ਼' ਤੋਂ ਵੀ ਕਾਫ਼ੀ ਜਾਣਕਾਰੀ ਲਈ। ਟ੍ਰੋਗਸ ਦੀਆਂ ਅਸਲੀ ਪੁਸਤਕਾਂ ਤਾਂ ਗੁੰਮ ਹੋ ਚੁਕੀਆਂ ਹਨ ਕੇਵਲ ਇਨ੍ਹਾਂ ਦੀਆਂ ਸੰਖੇਪ ਪੁਸਤਕਾਂ ਅਤੇ ਮੂਲ ਪੁਸਤਕਾਂ ਦੇ ਕੁਝ ਹਿੱਸੇ ਹੀ ਸੰਭਾਲੇ ਹੋਏ ਹਨ।

ਹ.ਪ੍ਰ.-ਐਨ. ਬ੍ਰਿ. ਮਾ. 11 : 938

**ਟ੍ਰੋਂਗ ਚਿਨ** : ਵੀਅਤਨਾਮ ਦੇ ਇਸ ਪ੍ਰਸਿੱਧ ਸਿਆਸਤਦਾਨ ਅਤੇ ਮਹਾਨ ਬੁੱਧੀ-ਜੀਵੀ ਕਮਿਊਨਿਸਟ ਦਾ ਜਨਮ 15 ਫਰਵਰੀ, ਸੰਨ 1909 ਨੂੰ ਵੀਅਤਨਾਮ ਵਿਚ ਨਾਮ ਦਿਨ੍ਹ ਪ੍ਰਾਂਤ ਵਿਚ ਹੋਇਆ। ਇਸ ਤੋਂ ਇਲਾਵਾ ਇਹ ਇਕ ਮਹਾਨ ਵਿਦਵਾਨ ਵੀ ਸੀ।

ਛੋਟੀ ਉਮਰੇ ਹੀ ਸਕੂਲ ਵਿਚ ਪੜ੍ਹਦਿਆਂ ਇਸ ਨੇ ਬਸਤੀਵਾਦੀ ਵਿਰੁੱਧ ਅੰਦੋਲਨ ਵਿਚ ਬੜਾ ਵੱਧ ਚੜ੍ਹ ਕੇ ਹਿੱਸਾ ਲਿਆ। ਇਹ (ਉਸ ਵੇਲੇ ਦੀ) ਵੀਅਤਨਾਮ ਦੀ ਬਾਗ਼ੀ ਯੁਵਕ ਸੰਸਥਾ ਦਾ ਮੈਂਬਰ ਬਣ ਗਿਆ ਅਤੇ ਇਸਨੇ ਸੰਨ 1928 ਵਿਚ ਫ਼ਰਾਂਸੀਸੀਆਂ ਵਿਰੁੱਧ ਵਿਦਿਆਰਥੀਆਂ ਦੇ ਮੁਜ਼ਾਹਰੇ ਵਿਚ ਵੀ ਭਾਗ ਲਿਆ ਜਿਸ ਵਿਚ ਇਹ ਗ੍ਰਿਫ਼ਤਾਰ ਹੋ ਗਿਆ ਅਤੇ ਸਕੂਲ ਵਿਚੋਂ ਕੱਢ ਦਿੱਤਾ ਗਿਆ। ਇਸ ਤੇ ਹੈਨੋਈ ਵਿਖੇ ਇਸ ਨੇ ਆਪਣੀ ਪੜ੍ਹਾਈ ਪੂਰੀ ਕੀਤੀ ਅਤੇ ਇਕ ਅਧਿਆਪਕ ਬਣ ਗਿਆ ਪਰ ਇਸਦੇ ਨਾਲ ਨਾਲ ਇਸ ਨੇ ਆਪਣੇ ਰਾਜਨੀਤਕ ਜੀਵਨ ਨੂੰ ਵੀ ਕਾਫ਼ੀ ਅਗੇ ਵਧਾ ਲਿਆ ਅਤੇ ਆਪਣਾ ਸਬੰਧ ਨਵ-ਨਿਰਮਿਤ ਇੰਡੋਚਾਈਨੀਜ਼ ਕਮਿਊਨਿਸਟ ਪਾਰਟੀ (ICP) ਨਾਲ ਜੋੜ ਲਿਆ। ਸੰਨ 1932 ਵਿਚ ਹੈਨੋਈ ਵਿਚ ਇਕ ਕਮਿਊਨਿਸਟ ਅਖ਼ਬਾਰ ਕੱਢਣ ਕਾਰਨ ਇਸ ਨੂੰ ਫ਼ਰਾਂਸੀਸੀਆਂ ਨੇ ਗ੍ਰਿਫ਼ਤਾਰ ਕਰ ਲਿਆ ਅਤੇ ਇਹ ਚਾਰ ਸਾਲ ਜੇਲ੍ਹ ਵਿਚ ਰਿਹਾ। ਇਸ ਦੌਰਾਨ ਇਸ ਦੀ ਪਾਰਟੀ ਨੇ ਬਗ਼ਾਵਤ ਜਾਰੀ ਰਖੀ। ਜੇਲ੍ਹ ਵਿਚ ਇਸ ਨੇ ਮਾਰਕਸੀ ਸਿਧਾਂਤ ਦਾ ਅਧਿਐਨ ਕੀਤਾ। ਸੰਨ 1936 ਵਿਚ ਇਹ ਪੈਰੋਲ ਤੇ ਰਿਹਾ ਹੋਇਆ। ਉਸ ਸਮੇਂ ਤੱਕ ਇਹ ਸਮਾਜਵਾਦ ਦਾ ਚੰਗਾ ਵਿਦਵਾਨ ਬਣ ਚੁਕਾ ਸੀ ਅਤੇ ਆਈ.ਸੀ.ਪੀ. ਦਾ ਨੇਤਾ ਬਣਨ ਦਾ ਹੱਕਦਾਰ ਬਣ ਗਿਆ ਸੀ।

ਦੂਜੀ ਸੰਸਾਰ ਜੰਗ ਦੇ ਦੌਰਾਨ ਇਸ ਪਾਰਟੀ ਉੱਤੇ ਰੋਕ ਲਗਾ ਦਿੱਤੀ ਗਈ ਇਸ ਕਾਰਨ ਇਸਨੇ ਅਤੇ ਇਸ ਦੇ ਸਾਥੀਆਂ ਨੇ ਖ਼ੁਫ਼ੀਆ ਤੌਰ ਤੇ ਆਪਣੀਆਂ ਸਰਗਰਮੀਆਂ ਜਾਰੀ ਰੱਖੀਆਂ। ਸੰਨ 1941 ਵਿਚ ਟ੍ਰੋਂਗ ਚਿੰਨ੍ਹ ਆਪਣੀ ਪਾਰਟੀ ਦਾ ਜਰਨਲ ਸਕੱਤਰ ਬਣ ਗਿਆ ਅਤੇ ਵੀਅਤਨਾਮ ਵਿਚ ਕਮਿਊਨਿਸਟ ਸਿਧਾਂਤਾਂ ਦਾ ਪ੍ਰਚਾਰ ਕੀਤਾ। ਫਿਰ ਇਕ ਜਰਨੈਲ ਵੋ ਕਗੂਯੈਨ ਗਿਆਪ (Vo Nguyen Giap) ਨਾਲ ਇਕ ਸੁਲਝੀ ਹੋਈ ਯੁੱਧ ਨੀਤੀ ਦੀ ਯੋਜਨਾ ਤਿਆਰ ਕੀਤੀ ਜਿਸ ਨਾਲ 1945 ਵਿਚ ਵੀਅਤਨਾਮ ਨੂੰ ਜਾਪਾਨੀ ਫ਼ੌਜਾਂ ਉੱਤੇ ਜਿੱਤ ਪ੍ਰਾਪਤ ਹੋਈ ਅਤੇ ਵੀਅਤਨਾਮ ਦੀ ਡੈਮੋਕ੍ਰੈਟਿਕ ਰੀਪਬਲਿਕ ਦੀ ਸਥਾਪਨਾ ਹੋਈ। ਇਨ੍ਹਾਂ ਸਾਰੀਆਂ ਘਟਨਾਵਾਂ ਦੀ ਜਾਣਕਾਰੀ ਟ੍ਰੋਂਗ ਚਿੰਨ੍ਹ ਨੇ ਆਪਣੀ ਪੁਸਤਕ 'ਦ ਅੱਗਸਟ ਰੈਵੋਲਯੂਸ਼ਨ' ਵਿਚ ਦਿੱਤੀ ਹੈ।

1951 ਵਿਚ ਵੀਅਤਨਾਮ ਦੀ ਡਾਂਗ ਲਾਉ-ਡੋਂਗ ਵੀਅਤਨਾਮ ਵਰਕਰ ਪਾਰਟੀ ਹੋਂਦ ਵਿਚ ਆਈ ਅਤੇ ਟ੍ਰੋਂਗ ਇਸਦਾ ਜਨਰਲ ਸਕੱਤਰ ਬਣਿਆ। 1956 ਦੀ ਕੇਂਦਰੀ ਸੁਪਰ ਸੁਧਾਰ ਕਮੇਟੀ ਦੀ ਅਸਫਲਤਾ ਤੋਂ ਬਾਅਦ ਟ੍ਰੋਂਗ ਦੀ ਤਾਕਤ ਕੁਝ ਦੇਰ ਲਈ ਘੱਟ ਗਈ ਅਤੇ ਇਸ ਨੂੰ ਜਰਨਲ ਸਕਤਰ ਦੇ ਅਹੁਦੇ ਤੋਂ ਵੀ ਹਟਣਾ ਪਿਆ ਪਰ ਅਪ੍ਰੈਲ 1958 ਵਿਚ ਇਹ ਮੁੜ ਲੋਕਾਂ ਵਿਚ ਪ੍ਰਸਿੱਧ ਹੋ ਗਿਆ ਅਤੇ ਇਸ ਨੂੰ ਉੱਤਰੀ ਵੀਅਤਨਾਮ ਦਾ ਉਪ-ਪ੍ਰਧਾਨ ਮੰਤਰੀ ਅਤੇ ਸਾਇੰਟਿਫਿਕ ਰੀਸਰਚ ਕਾਂਸਲ ਦਾ ਪ੍ਰਧਾਨ ਨਿਯੁਕਤ ਕਰ ਦਿਤਾ ਗਿਆ।

ਸੰਨ 1976 ਵਿਚ ਵੀਅਤਨਾਮ ਦੇ ਪੁਨਰਗਠਨ ਤੋਂ ਬਾਅਦ ਇਸ ਨੂੰ ਨੈਸ਼ਨਲ ਅਸੈਂਬਲੀ ਦੀ ਸਟੈਂਡਿੰਗ ਕਮੇਟੀ ਦਾ ਅਤੇ ਸੰਵਿਧਾਨ ਬਣਾਉਣ ਵਾਲੀ ਕਮੇਟੀ ਦਾ ਚੇਅਰਮੈਨ ਬਣਾ ਦਿੱਤਾ ਗਿਆ।

ਇਸ ਦੀ ਪ੍ਰਸਿੱਧ ਪੁਸਤਕ 'ਦਾ ਰਿਜ਼ਿਸਟੈਂਸ ਵਿਲ ਵਿਨ' ਬੜੀ ਪ੍ਰਸਿੱਧ ਹੋਈ।

ਹ.ਪ੍ਰ.-ਐਨ. ਬ੍ਰਿ. ਮਾ. 10 : 152

**ਟ੍ਰੋਗਾੱਨੀਫ਼ਾੱਰਮੀਜ਼** : ਇਹ ਏਵੀਜ਼ ਸ਼੍ਰੇਣੀ ਦਾ ਪੰਛੀਆਂ ਦਾ ਇਕ ਵਰਗ ਹੈ ਜਿਸ ਵਿਚ ਇਕੋ ਇਕ ਕੁਲ ਟ੍ਰੋਗਾੱਨਿਡੀ ਆਉਂਦੀ ਹੈ। ਇਸ ਕੁਲ ਦੇ ਪੰਛੀਆਂ ਨੂੰ ਟ੍ਰੋਗਾੱਨ ਕਹਿੰਦੇ ਹਨ। ਇਹ ਪੰਛੀ ਊਸ਼ਣ ਖੰਡੀ ਜੰਗਲਾਂ ਦੇ ਹਨੇਰੇ ਹਿੱਸਿਆਂ ਵਿਚ ਮਿਲਣ ਵਾਲੇ, ਚੁੱਪ-ਚਾਪ ਅਤੇ ਹੌਲੀ ਹੌਲੀ ਉੱਡਣ ਵਾਲੇ ਅਤੇ ਹਲਕੇ ਰੰਗਾਂ ਦੇ ਹਨ ਪਰ ਇਨ੍ਹਾਂ ਦੀਆਂ ਕੁਝ ਜਾਤੀਆਂ (ਖ਼ਾਸ ਤੌਰ ਤੇ ਉਨ੍ਹਾਂ ਦੇ ਨਰ) ਬੜੇ ਸ਼ੋਖ਼ ਰੰਗਾਂ ਵਾਲੀਆਂ ਹੁੰਦੀਆਂ ਹਨ। ਅਜਿਹੀ ਸ਼ੋਖ਼ ਰੰਗੀ ਸਭ ਤੋਂ ਪ੍ਰਸਿੱਧ ਜਾਤੀ ਕੁਏਟਜ਼ਾਲ ਹੈ। ਇਹ ਗੁਐਟੇਮਾਲਾ ਦਾ 'ਕੌਮੀ ਪੰਛੀ' ਹੈ।

ਇਨ੍ਹਾਂ ਪੰਛੀਆਂ ਦੇ ਪੈਰ ਦੀ ਬਣਤਰ ਦੀ ਇਕ ਖ਼ਾਸੀਅਤ ਹੈ ਕਿ ਇਨ੍ਹਾਂ ਦੀ ਪਹਿਲੀ ਅਤੇ ਦੂਜੀ ਉਂਗਲ (ਪਹਿਲੀ ਅਤੇ ਚੌਥੀ ਦੀ ਥਾਂ) ਪਿੱਛੇ ਵਲ ਮੁੜੀ ਹੁੰਦੀ ਹੈ। ਇਹ ਖੁੱਡਾਂ ਵਿਚ ਰਹਿੰਦੇ ਅਤੇ ਆਮ ਤੌਰ ਤੇ ਫਲ ਖਾਂਦੇ ਹਨ। ਕੁਝ ਪੁਰਾਣੀਆਂ ਜਾਤੀਆਂ ਉੱਡਦੇ ਉੱਡਦੇ ਕੀੜੇ-ਮਕੌੜੇ ਵੀ ਪਕੜ ਕੇ ਖਾ ਲੈਂਦੀਆਂ ਹਨ।

ਹ.ਪ੍ਰ.-ਮੈਕ.ਐਨ.ਸ.ਟ. 14 : 114

**ਟ੍ਰੋਗਿਰ** : ਇਹ ਯੂਗੋਸਲਾਵੀਆ ਦੇ ਕਰੋਏਸ਼ੀਆ ਗਣਰਾਜ ਵਿਚ ਡਾਲਮੇਸ਼ੀਆ ਦੀ ਇਕ ਬੰਦਰਗਾਹ ਹੈ ਜੋ ਐਡਰਿਐਟਿਕ ਸਾਗਰ ਦੇ ਇਕ ਦੀਪ ਤੇ ਸਥਿਤ ਹੈ ਅਤੇ ਇਕ ਪੁਲ ਦੁਆਰਾ ਮੁੱਖ ਧਰਤੀ ਨਾਲ ਅਤੇ ਚੀਆਵੋ (Ciovo) ਦੀਪ ਨਾਲ ਜੁੜਿਆ ਹੋਇਆ ਹੈ। ਇਸਨੂੰ 385 ਈ. ਪੂ. ਦੇ ਲਗਭਗ ਸਿਰਾਕਿਊਸ਼ੀਅਨ

ਯੂਨਾਨੀਆਂ ਨੇ ਆਬਾਦ ਕੀਤਾ ਸੀ। 6ਵੀਂ ਈ. ਵਿਚ ਇਸਨੂੰ ਬਾਜ਼ਨਤੀਨੀ ਰਾਜ ਵਿਚ ਮਿਲਾ ਲਿਆ ਗਿਆ। ਅਗਲੇ 1400 ਸਾਲਾਂ ਤੱਕ ਖੇਤਰ ਉੱਤੇ ਕ੍ਰੋਟੀਅਨਾ, ਨਾਰਮਨਾਂ, ਵੀਨੀਸੀਅਨਾ ਅਤੇ ਬਾਜ਼ਨੀਅਨਾਂ ਰਾਜਿਆਂ ਨੇ ਰਾਜ ਕੀਤਾ। ਸੰਨ 1920 ਵਿਚ ਇਹ ਨਵੀਂ ਯੂਗੋਸਲਾਵੀ ਸਟੇਟ ਦਾ ਹਿੱਸਾ ਬਣ ਗਈ। ਇਹ ਸ਼ਹਿਰ ਯੂਗੋਸਲਾਵੀਆ ਦੇ ਜਹਾਜ਼ ਬਣਾਉਣ ਵਾਲੇ ਪ੍ਰਮੁੱਖ ਸ਼ਹਿਰਾਂ ਵਿਚੋਂ ਇਕ ਹੈ। ਇਥੇ ਪੁਰਾਣੇ ਸਮੇਂ ਦੀਆਂ ਕਈ ਇਤਿਹਾਸਕ ਇਮਾਰਤਾਂ ਹਨ।

ਆਬਾਦੀ—19,856 (1981)

ਹ.ਪੁ.—ਐਨ. ਬ੍ਰਿ. ਮਾ. 11 : 937

**ਟ੍ਰੋਜਨ ਗ੍ਰਹਿ** : ਇਹ ਸੂਖ਼ਮ ਗ੍ਰਹਿ ਹਨ, ਜਿਨ੍ਹਾਂ ਦਾ ਪਰਿਕ੍ਰਮਣ-ਕਾਲ ਲਗਭਗ ਬ੍ਰਹਸਪਤ ਗ੍ਰਹਿ ਦੇ ਪਰਿਕ੍ਰਮਣ ਕਾਲ (ਲਗਭਗ 12 ਸਾਲ) ਦੇ ਬਰਾਬਰ ਹੈ। ਇਨ੍ਹਾਂ ਦੇ ਨਾਂ ਟ੍ਰੋਜਨ ਜੰਗ ਦੇ ਬਹਾਦਰਾਂ ਦੇ ਸਨਮਾਨ ਵਿਚ ਰਖੇ ਗਏ ਹਨ। ਇਹ ਸੂਖ਼ਮ ਪਿੰਡ ਬ੍ਰਹਸਪਤ ਦੇ ਪਥ ਉੱਪਰ ਲੈਗਰਾਂਜੇ ਬਿੰਦੂਆਂ (ਬ੍ਰਹਸਪਤ ਤੋਂ 60° ਅੱਗੇ ਅਤੇ 60° ਪਿੱਛੇ) ਵਿਚਕਾਰ ਸੂਰਜ ਦੁਆਲੇ ਘੁੰਮਦੇ ਰਹਿੰਦੇ ਹਨ। ਅਜੇ ਤੱਕ 40 ਟ੍ਰੋਜਨ ਗ੍ਰਹਿਆਂ ਦਾ ਪਤਾ ਲਗ ਸਕਿਆ ਹੈ। ਸਭ ਤੋਂ ਪਹਿਲਾਂ ਟ੍ਰੋਜਨ ਗ੍ਰਹਿ 1906 ਵਿਚ ਹਾਈਡਲਬਰਗ ਵਿਖੇ ਮੈਕਸ ਵੂਲਫ ਨੇ ਲੱਭਿਆ ਅਤੇ ਇਸਦਾ ਨਾਂ ਅਕਿਲੀਜ਼ ਰਖਿਆ ਸੀ। ਸੰਨ 1969 ਵਿਚ 15 ਹੋਰ ਟ੍ਰੋਜਨ ਗ੍ਰਹਿਆਂ ਦਾ ਪਤਾ ਲਗਿਆ ਜਿਨ੍ਹਾਂ ਵਿਚੋਂ ਦਸਾਂ ਦਾ ਗੁੱਛਾ ਲੈਗਰਾਂਜੇ ਦੇ ਪਹਿਲੇ ਬਿੰਦੂ (ਬ੍ਰਹਸਪਤ ਤੋਂ 60° ਅੱਗੇ) ਉੱਪਰ ਹੈ। ਬਾਕੀ ਦੇ ਪੰਜ ਸੂਖ਼ਮ ਗ੍ਰਹਿ ਲੈਗਰਾਂਜੇ ਦੇ ਦੂਜੇ ਬਿੰਦੂ ਉੱਪਰ ਸਥਿਤ ਹਨ।

ਅਸਲ ਵਿਚ ਟ੍ਰੋਜਨ ਗ੍ਰਹਿ ਪੂਰਨ ਤੌਰ ਤੇ ਬ੍ਰਹਸਪਤ ਗ੍ਰਹਿ ਦੇ ਪਥ ਤੇ ਤਲ ਵਿਚ ਨਹੀਂ ਘੁੰਮਦੇ, ਪ੍ਰੰਤੂ ਇਨ੍ਹਾਂ ਦੇ ਪਥਾਂ ਦੇ ਤਲਾਂ ਦਾ ਝੁਕਾਅ ਕਈ ਵਾਰੀ 20°-30° ਤੱਕ ਵੀ ਹੁੰਦਾ ਹੈ ਅਤੇ ਬ੍ਰਹਸਪਤ ਦੇ ਲੰਬਕਾਰ (± 60°) ਨਾਲੋਂ ਇਸ ਦਾ ਔਸਤ ਲੰਬਕਾਰ 10°-20° ਦੇ ਫਰਕ ਨਾਲ ਹੁੰਦਾ ਹੈ। ਇਨ੍ਹਾਂ ਦੀ ਅਸਲ ਗਤੀ ਬਹੁਤ ਗੁੰਝਲਦਾਰ ਹੁੰਦੀ ਹੈ। ਭਾਵੇਂ ਇਨ੍ਹਾਂ ਦੇ ਔਸਤ ਵਿਆਸ 100 ਤੋਂ 200 ਕਿ.ਮੀ. ਤੱਕ ਹੁੰਦੇ ਹਨ ਪਰ ਧਰਤੀ ਤੋਂ ਬਹੁਤ ਦੂਰ ਹੋਣ ਕਾਰਨ ਇਹ 12 ਤੋਂ 15 ਦੀਪਤੀ ਵਾਲੇ ਮੱਧਮ ਤਾਰਿਆਂ ਵਰਗੇ ਲਗਦੇ ਹਨ।

ਹ.ਪੁ. -ਐਨ. ਬ੍ਰਿ. ਮਾ. 10 : 137; ਮੈਕ. ਐਨ. ਸ.ਟ. 14 : 121

**ਟ੍ਰੋਜਨ ਯੁੱਧ** : ਵੇਖੋ, ਟ੍ਰਾਇ ਦਾ ਯੁੱਧ

**ਟਰੋਪੀਨ** : ਜਦੋਂ ਐਟਰੋਪੀਨ ਜਾਂ ਹਾਇਓਸਕਾਈਐਮਾਈਨ ਦਾ ਤੇਜ਼ਾਬਾਂ ਜਾਂ ਖਾਰਾਂ ਨਾਲ ਜਲ ਅਪਘਟਨ ਕੀਤਾ ਜਾਂਦਾ ਹੈ ਤਾਂ ਟਰੋਪਿਕ ਐਸਿਡ ਦੇ ਨਾਲ ਜਿਹੜਾ ਐਮਾਈਨੋ ਅਲਕੋਹਲ ਭਾਗ ਬਣਦਾ ਹੈ, ਉਸ ਨੂੰ ਟਰੋਪੀਨ ਕਿਹਾ ਜਾਂਦਾ ਹੈ। ਇਸ ਦੇ ਚਿੱਟੇ ਨਮੀਸੋਖਕ ਰਵੇ ਬਣਦੇ ਹਨ ਜਿਨ੍ਹਾਂ ਦਾ ਪਿਘਲਾਉ ਦਰਜਾ 63° ਸੈਂ. ਹੁੰਦਾ ਹੈ ਅਤੇ ਇਹ ਧ੍ਰਵਿਤ ਪ੍ਰਕਾਸ਼ ਦੇ ਸਮਤਲ ਨੂੰ ਨਹੀਂ ਘੁੰਮਾਉਂਦੀ। ਇਸ ਦੇ ਸੰਸ਼ਲੇਸ਼ਣ (ਰਿਚਰਡ ਵਿਲਸਟਾਟਰ, 1901) ਤੋਂ ਇਸ ਦੇ ਮੂਲ ਐਲਕੈਲਾੱਇਡਾਂ ਦੀ ਬਣਤਰ ਦਾ ਸਬੂਤ ਮਿਲਦਾ ਹੈ। ਟਰੋਪੀਨ ਦੀ ਦਵਾਈ ਦੇ ਤੌਰ ਤੇ ਕੋਈ ਵਰਤੋਂ ਨਹੀਂ ਹੈ ਪ੍ਰੰਤੂ ਅੱਖ ਦੀ ਪੁਤਲੀ ਨੂੰ ਫੈਲਾਉਣ ਲਈ ਵਰਤੀ ਜਾਂਦੀ ਹੋਮ ਐਟਰੋਪੀਨ ਜਾਂ ਇਸ ਵਰਗੇ ਹੋਰ ਏਜੰਟ ਤਿਆਰ ਕਰਨ ਲਈ ਇਸ ਦੀ ਵਰਤੋਂ ਕੀਤੀ ਜਾਂਦੀ ਹੈ। ਕੋਕੇਨ ਦੇ ਮੂਲ ਅੰਸ਼ ਐਕਗੋਨੀਨ ਨਾਲ ਟਰੋਪੀਨ ਦਾ ਬਹੁਤ ਗੂੜ੍ਹਾ ਸਬੰਧ ਹੈ।

ਹ.ਪੁ.—ਐਨ. ਬ੍ਰਿ. 22 : 50

**ਟ੍ਰੋਬਰੀ ਐਂਡ ਟਾਪੂ-ਸਮੂਹ** : ਸ਼ਾਂਤਮਹਾਂਸਾਗਰ ਦੇ ਦੱਖਣ-ਪੱਛਮੀ ਹਿੱਸੇ ਸੱਲਾਮਨ ਸਮੁੰਦਰ ਵਿਚ ਇਹ ਮੂੰਗੇ ਦੇ ਟਾਪੂਆਂ ਦਾ ਇਕ ਸਮੂਹ ਹੈ ਜਿਹੜਾ ਨਿਊ ਬ੍ਰਿਟੇਨ ਅਤੇ ਡਾਨਟਰਕੈਸਟੋ ਟਾਪੂਆਂ ਵਿਚਕਾਰ ਸਥਿਤ ਹਨ। ਇਹ ਕੁੱਲ ਅੱਠ ਟਾਪੂ ਹਨ ਜਿਨ੍ਹਾਂ ਨੇ ਕੁੱਲ 440 ਵ.ਕਿ.ਮੀ. ਦਾ ਰਕਬਾ ਮਲਿਆ ਹੋਇਆ ਹੈ। ਕਿਰਵੀਨਾ ਇਨ੍ਹਾਂ ਵਿਚੋਂ ਸਭ ਤੋਂ ਵੱਡਾ ਟਾਪੂ ਹੈ। ਟ੍ਰੋਬਰੀ ਐਂਡ ਟਾਪੂ-ਸਮੂਹ ਦਾ ਮੁੱਖ ਸ਼ਹਿਰ ਲਾਸੂਯਾ ਵੀ ਇਸੇ ਟਾਪੂ ਉਪਰ ਵਾਕਿਆ ਹੈ। ਇਹ ਟਾਪੂ ਪ੍ਰਸ਼ਾਸਕੀ ਪੱਖੋਂ ਨਿਊਗਿੱਨੀ ਪਾਪਯਾ ਨਿਊਗਿਨੀ ਅਧੀਨ ਹੈ। 30 ਜੂਨ, 1943 ਵਿਚ ਇਥੇ ਇਤਿਹਾਦੀਆਂ ਦਾ ਕਬਜ਼ਾ ਹੋ ਗਿਆ ਸੀ। ਕਿਰਵੀਨਾ ਟਾਪੂ 48 ਕਿ.ਮੀ. ਲੰਬਾ ਅਤੇ 5 ਕਿ.ਮੀ. ਅਤੇ 10 ਕਿ.ਮੀ. ਤੱਕ ਚੌੜਾ ਹੈ। ਇਹ ਟਾਪੂ ਜ਼ਿਆਦਾਤਰ ਜਿਲ੍ਹਣਵਾਲਾ ਹੈ। ਕੇਂਦਰ ਵਿਚੋਂ ਇਹ ਟਾਪੂ 30 ਮੀ. (100 ਫੁੱਟ) ਤੱਕ ਉੱਚਾ ਹੈ। ਇਨ੍ਹਾਂ ਟਾਪੂਆਂ ਦੇ ਵਸਨੀਕ ਪਾਲੀਨੇਸ਼ੀਆਈ ਹਨ। ਇਨ੍ਹਾਂ ਲੋਕਾਂ ਦਾ ਰੋਜ਼ਗਾਰ ਮੱਛੀਆਂ ਫੜਨਾ ਤੇ ਵਾਹੀ ਕਰਨਾ ਹੈ। ਖ਼ੁਸ਼ਕ ਖੇਤਰਾਂ ਵਿਚ ਰਤਾਲੂ ਦੀ ਖੇਤੀ ਕੀਤੀ ਜਾਂਦੀ ਹੈ।

8°33′ ਦੱ. ਵਿਥ.: 151°05′ ਪੂ. ਲੰਬ.

ਹ.ਪੁ.-ਐਨ.ਬ੍ਰਿ.ਮਾ. 10 : 135; ਐਨ.ਅਮੈ. 27 : 138

**ਟ੍ਰੋਲ, ਗੁਸਤਾਫ਼** : ਇਹ ਸਵੀਡਨ ਦਾ ਲੱਾਟ ਪਾਦਰੀ ਸੀ, ਜਿਸ ਨੇ 1520 ਦੇ ਸਟਾੱਕਹੋਮ ਖ਼ੂਨੀ ਸਾਕੇ ਨੂੰ ਸ਼ਹਿ ਦਿੱਤੀ। 21 ਸਤੰਬਰ, 1488 ਨੂੰ ਇਸ ਨੂੰ ਬਪਤਿਸਮਾ ਦਿੱਤਾ ਗਿਆ। 1514 ਵਿਚ ਇਹ ਸਵੀਡਨ ਦਾ ਲਾਟ ਪਾਦਰੀ ਬਣਿਆ। ਕੌਂਸਲ ਦਾ ਮੁਖੀ ਹੋਣ ਦੇ ਨਾਤੇ ਇਸ ਨੇ ਪਾਰਟੀ ਨੂੰ ਇਸ ਗੱਲ ਲਈ ਤਿਆਰ ਕੀਤਾ ਕਿ ਡੈਨਮਾਰਕ-ਨਾਰਵੇ ਦੇ ਬਾਦਸ਼ਾਹ ਕ੍ਰਿਸਚਨ ਦੂਜੇ ਨੂੰ ਸਵੀਡਨ ਦਾ ਬਾਦਸ਼ਾਹ ਚੁਣਿਆ ਜਾਣਾ ਚਾਹੀਦਾ ਹੈ। ਇਸ ਦੇ ਵਿਰੋਧੀਆਂ ਨੇ 1517 ਵਿਚ ਇਸ ਨੂੰ ਆਪਣੇ ਅਹੁਦੇ ਤੋਂ ਲਾਹ ਦਿੱਤਾ। ਦੇਸ਼ ਵਿਚ ਖ਼ਾਨਾ ਜੰਗੀ ਛਿੜ ਪਈ। ਇਸ ਨੂੰ ਕੈਦ ਕੀਤਾ ਗਿਆ ਅਤੇ ਸਰਕਾਰੀ ਜਾਇਦਾਦ ਜ਼ਬਤ ਹੋ ਗਈ। 1518 ਵਿਚ ਪੋਪ ਦੀ ਮਦਦ ਨਾਲ ਕ੍ਰਿਸਚਨ ਦੂਜੇ ਨੇ ਦਖ਼ਲ ਦੇ ਕੇ ਟ੍ਰੋਲ ਨੂੰ ਬਹਾਲ ਕਰਵਾ ਦਿੱਤਾ ਅਤੇ 1520 ਵਿਚ ਕ੍ਰਿਸਚਨ ਦੂਜੇ ਨੂੰ ਸਵੀਡਨ ਦਾ ਬਾਦਸ਼ਾਹ ਸਵੀਕਾਰ ਕੀਤਾ ਗਿਆ। ਟ੍ਰੋਲ ਦੇ ਜ਼ੋਰ ਦੇਣ ਤੇ ਵਿਰੋਧੀ ਕੁਲੀਨ ਵਰਗ ਦੇ ਮੈਂਬਰਾਂ ਅਤੇ ਬਿਸ਼ਪਾਂ ਵਿਰੁੱਧ ਕਾਫ਼ਰ ਹੋਣ ਦਾ ਇਲਜ਼ਾਮ ਲਾ ਕੇ ਮੁਕੱਦਮਾ ਚਲਾਇਆ ਗਿਆ। ਇਸ ਦੇ ਸਿੱਟੇ ਵਜੋਂ 82 ਸਰਦਾਰਾਂ ਅਤੇ ਬਿਸ਼ਪਾਂ ਨੂੰ ਕਤਲ ਕੀਤਾ ਗਿਆ ਪਰ ਛੇਤੀ ਹੀ ਕ੍ਰਿਸਚਨ ਦੂਜੇ ਦੀ ਵਿਰੋਧਤਾ ਸ਼ੁਰੂ ਹੋ ਗਈ ਅਤੇ ਟ੍ਰੋਲ ਨੂੰ ਭੱਜ ਕੇ ਡੈਨਮਾਰਕ ਜਾਣਾ ਪਿਆ। 1523 ਵਿਚ ਜਦੋਂ ਬਾਦਸ਼ਾਹ ਨੂੰ ਬੇਦਖ਼ਲ ਕੀਤਾ ਗਿਆ ਤਾਂ ਟ੍ਰੋਲ ਉਸ ਦੇ ਨਾਲ ਜਲਾਵਤਨ ਹੋਇਆ। ਇਸ ਨੇ ਬਾਦਸ਼ਾਹ ਵਲੋਂ ਮੁੜ ਤਖ਼ਤ ਹਾਸਲ ਕਰਨ ਲਈ ਕੋਸ਼ਿਸ਼ਾਂ ਵਿਚ ਉਸ ਦੀ ਮਦਦ ਕੀਤੀ। ਅੰਤਲੀ ਮੁਹਿੰਮ ਸਮੇਂ ਇਹ ਜ਼ਖ਼ਮੀ ਹੋ ਗਿਆ ਅਤੇ ਗ੍ਰਿਫ਼ਤਾਰ ਹੋ ਗਿਆ। ਉਸੇ ਸਾਲ ਫਲੈਨਜ਼ਬਰਗ (ਹੁਣ ਪੱਛਮੀ ਜਰਮਨੀ ਵਿਚ) ਵਿਖੇ ਇਸ ਦੀ ਮੌਤ ਹੋ ਗਈ।

ਹ.ਪੁ.-ਐਨ. ਬ੍ਰਿ. ਮਾ. 10 : 137

**ਟਲਸ ਹਾਸਟਿਲੀਅਸ** : ਰਵਾਇਤੀ ਰੂਪ ਵਿਚ ਇਹ ਰੋਮ ਦਾ ਤੀਜਾ ਬਾਦਸ਼ਾਹ ਸੀ ਜਿਸਨੇ 673 ਤੋਂ 642 ਈ.ਪੂ. ਤੱਕ ਰਾਜ ਕੀਤਾ। ਇਹ ਰੋਮੂਲਸ ਦੇ ਪ੍ਰਭਾਵ ਹੇਠ ਪ੍ਰਚਲਤ ਗਾਥਾਵਾਂ ਦੇ ਨਾਇਕ ਦੇ ਰੂਪ ਵਿਚ ਪ੍ਰਸਿੱਧ ਹੋਇਆ। ਕਿਹਾ ਜਾਂਦਾ ਹੈ ਕਿ ਟਲਸ ਅਤੇ ਰੋਮੂਲਸ (Romulus) ਫਾਈਡੈਨੀ (Fidenae) ਅਤੇ ਵੀਆਈ (Veii) ਵਰਗੇ ਗਵਾਂਢੀ ਸ਼ਹਿਰਾਂ ਨਾਲ ਲੜਾਈ ਕਰਦੇ ਰਹੇ। ਇਨ੍ਹਾਂ ਦੇ ਸਮੇਂ

ਨਾਗਰਿਕਾਂ ਦੀ ਸੰਖਿਆ ਪਹਿਲਾਂ ਨਾਲੋਂ ਦੁਗਣੀ ਹੋ ਗਈ ਸੀ। ਫ਼ੌਜ ਨੂੰ ਜਥੇਬੰਦ ਕੀਤਾ ਗਿਆ। ਕਿਹਾ ਜਾਂਦਾ ਹੈ ਕਿ ਇਕ ਤੂਫ਼ਾਨ ਦੁਆਰਾ ਇਹ ਧਰਤੀ ਤੋਂ ਅਲੋਪ ਹੋ ਗਏ। ਇਸ ਕਹਾਣੀ ਨੂੰ ਲਿਵੀ (Livy) (59 ਪੂ. ਈ. ਤੋਂ 17ਈ.) ਅਤੇ ਡਾਇਨੀਸੀਅਸ (Dionysius) ਜੋ ਪਹਿਲੀ ਈ. ਪੂ. ਦੇ ਅੰਤ ਵਿਚ ਹੋਇਆ, ਵਰਗੇ ਇਤਿਹਾਸਕਾਰਾਂ ਨੇ ਸੱਚ ਮੰਨਿਆ ਹੈ। ਰੋਮ ਦੇ 18 ਕਿ.ਮੀ. ਦੱਖਣ-ਪੂਰਬ ਵੱਲ ਐਲਬਾ ਲੋਂਗਾ (Alba Longa) ਸ਼ਹਿਰ ਸੀ ਜਿਸਨੂੰ ਟਲੱਸ ਦੇ ਰਾਜਕਾਲ ਸਮੇਂ ਰੋਮ ਰਾਜ ਵਿਚ ਮਿਲਾਇਆ ਗਿਆ। ਟਲੱਸ ਨੇ 654 ਈ. ਪੂ. ਦੌਰਾਨ ਇਸਨੂੰ ਬੁਰੀ ਤਰ੍ਹਾਂ ਤਬਾਹ ਕੀਤਾ। ਕਿਊਰੀਆ ਹਾਸਲੀਆ (Curia Hosilia) ਜੋ ਰੋਮ ਦੇ ਸੈਨੇਟਰਾਂ ਦੇ ਮਿਲਣ ਦਾ ਮੁਢੱਲਾ ਥਾਂ ਸੀ, ਦੀ ਸਥਾਪਨਾ ਵੀ ਕੀਤੀ ਜਿਸਨੂੰ ਇਤਿਹਾਸਕਾਰ ਵੀ ਸਚ ਮੰਨਦੇ ਹਨ। ਟਲੱਸ ਦੀ ਮੌਤ ਬਾਰੇ ਵੱਖ ਵੱਖ ਵਿਚਾਰ ਹਨ। ਕੁਝ ਲੋਕ ਇਸ ਦੀ ਮੌਤ ਇਸ ਦੇ ਘੁਮੰਡ ਕਾਰਨ ਇਸ ਉੱਤੇ ਆਸਮਾਨੀ ਬਿਜਲੀ ਡਿਗ ਜਾਣ ਨਾਲ ਹੋਈ ਦਸਦੇ ਹਨ ਤੇ ਕੁਝ ਲੋਕਾਂ ਦਾ ਖਿਆਲ ਹੈ ਕਿ ਇਸ ਨੂੰ ਐਂਕੁਸ ਮਾਰਸ਼ੀਅਸ (Ancus Marcisu) ਨੇ ਕਤਲ ਕੀਤਾ ਜੋ ਇਸ ਤੋਂ ਬਾਅਦ ਗੱਦੀ ਤੇ ਬੈਠਾ।

ਹ.ਪੁ.-ਐਨ. ਬ੍ਰਿ. ਮਾ. 12 : 33; ਐਨ. ਅਮੈ. 27 : 213

**ਟਲਸਾ** : ਸੰਯੁਕਤ ਰਾਜ ਅਮਰੀਕਾ ਦੇ ਉੱਤਰ-ਪੂਰਬੀ ਓਕਲਾਹੋਮਾ ਰਾਜ ਦੀ ਇਸੇ ਹੀ ਨਾਂ ਦੀ ਕਾਊਂਟੀ ਦਾ ਇਕ ਸ਼ਹਿਰ ਹੈ, ਜਿਹੜਾ ਉੱਤਰ-ਪੂਰਬੀ. ਓਕਲਾਹੋਮਾ ਸ਼ਹਿਰ ਤੋਂ ਲਗਭਗ 190 ਕਿ.ਮੀ. ਦੀ ਦੂਰੀ ਤੇ ਆਰਕੈਨਜ਼ਸ ਦਰਿਆ ਉੱਤੇ ਸਥਿਤ ਹੈ।

ਇਸ ਸ਼ਹਿਰ ਦੀ ਸਥਾਪਨਾ 1832 ਵਿਚ, ਸੰਘੀ ਸਰਕਾਰ ਵਲੋਂ ਦੱਖਣ-ਪੱਛਮ ਵਿਚੋਂ ਕੱਢੇ ਗਏ ਕ੍ਰੀਕ (Creek) ਇੰਡੀਅਨਾਂ ਦੇ ਇਥੇ ਵੱਸਣ ਨਾਲ ਹੋਈ। ਸੰਨ 1882 ਵਿਚ ਸੇਂਟ ਲੂਈ ਸੈਨ ਫ਼ਰਾਂਸਿਸਕੋ (St. Louis-san-Francisco) ਲਾਈਨ ਦੇ ਬਣਨ ਨਾਲ ਇਥੇ ਗੋਰੇ ਲੋਕ ਵੀ ਵੱਸਣੇ ਸ਼ੁਰੂ ਹੋ ਗਏ ਅਤੇ 1898 ਵਿਚ ਇਸਨੂੰ ਨਿਗਮਿਤ ਕੀਤਾ ਗਿਆ।

ਇਸ ਦੇ ਨਜ਼ਦੀਕ ਹੀ 1901 ਵਿਚ ਰੈੱਡ ਫੋਰਕ (Red Fork) ਅਤੇ 1905 ਈ. ਵਿਚ ਗਲੈੱਨਪੂਲ (Glenn Pool) ਵਿਖੇ ਤੇਲ ਦਾ ਪਤਾ ਲੱਗ ਜਾਣ ਕਾਰਣ ਇਥੇ ਤੇਲ ਕੱਢਣ ਦਾ ਕੰਮ ਸ਼ੁਰੂ ਹੋਇਆ ਜਿਸ ਨਾਲ ਇਸ ਸ਼ਹਿਰ ਦਾ ਵਿਕਾਸ ਕਾਫ਼ੀ ਤੇਜ਼ੀ ਨਾਲ ਹੋਇਆ। ਇਹ ਸੰਯੁਕਤ ਰਾਜ ਅਮਰੀਕਾ ਦੇ ਪ੍ਰਮੁੱਖ ਤੇਲ ਭੰਡਾਰਾਂ ਵਿਚੋਂ ਹੈ ਅਤੇ ਇਸ ਨੂੰ ਸੰਸਾਰ ਦੇ ਪ੍ਰਸਿੱਧ ਤੇਲ ਭੰਡਾਰਾਂ ਵਿਚੋਂ ਗਿਣਿਆਂ ਜਾਂਦਾ ਹੈ। ਇਸੇ ਕਾਰਣ ਹੀ ਇਸ ਦਾ ਛੋਟਾ ਨਾਂ 'ਵਿਸ਼ਵ ਦੇ ਤੇਲ ਦੀ ਰਾਜਧਾਨੀ' ਰੱਖ ਦਿੱਤਾ ਗਿਆ ਹੈ। ਸ਼ਹਿਰ ਵਿਚ 800 ਤੋਂ ਵੀ ਵੱਧ ਤੇਲ ਕੰਪਨੀਆਂ, ਤੇਲ ਦੇ ਕਾਰਖ਼ਾਨੇ ਅਤੇ ਦਫ਼ਤਰ ਹਨ।

ਇਥੋਂ ਦੀ ਆਰਥਿਕਤਾ ਮੁੱਖ ਤੌਰ ਤੇ ਤੇਲ ਦਾ ਪਤਾ ਲਾਉਣ, ਕੱਢਣ ਅਤੇ ਇਸ ਨੂੰ ਸਾਫ਼ ਕਰਨ ਦੇ ਉਦਯੋਗਾਂ ਤੇ ਨਿਰਭਰ ਹੈ। ਪੁਲਾੜੀ ਹਵਾਬਾਜ਼ੀ ਸਬੰਧੀ ਉਦਯੋਗਾਂ ਦਾ ਵੀ ਇਥੋਂ ਦੀ ਆਰਥਿਕਤਾ ਵਿਚ ਅਹਿਮ ਯੋਗਦਾਨ ਹੈ। ਇਸ ਤੋਂ ਇਲਾਵਾ ਇਥੇ ਉਦਯੋਗਿਕ ਮਸ਼ੀਨਰੀ, ਵਿਗਿਆਨਕ ਔਜ਼ਾਰ, ਘਰੇਲੂ ਸਾਮਾਨ, ਟੈਕਸੀਮੀਟਰ, ਸ਼ੀਸ਼ਾ ਅਤੇ ਉਸਾਰੀ ਵਿਚ ਵਰਤੇ ਜਾਣ ਵਾਲੇ ਇਸਪਾਤ ਆਦਿ ਦੇ ਉਦਯੋਗ ਵੀ ਵਿਕਸਤ ਹਨ।

ਸ਼ਹਿਰ ਦੇ ਠੀਕ ਪੂਰਬ ਵਲ ਆਰਕੈਨਜ਼ਸ-ਵਰਡਾਗਰਸ (Arkansas-Yerdigris) ਦਰਿਆ ਉੱਤੇ ਸਥਿਤ ਕਟੂਸਾ (Catoosa) ਇਥੋਂ ਦੀ ਬੰਦਰਗਾਹ ਹੈ।

ਇਥੋਂ 110 ਕਿ.ਮੀ. ਦੀ ਦੂਰੀ ਤੇ ਸਥਿਤ ਓਜ਼ਾਰਕ (Ozark) ਦੀਆਂ ਪਹਾੜੀਆਂ ਤੋਂ ਸਪਾਵੀਨਾਵ ਜਲ-ਪ੍ਰਣਾਲੀ (Spavinaw water System) ਦੁਆਰਾ ਸ਼ਹਿਰ ਨੂੰ ਸਾਫ਼ ਪਾਣੀ ਮੁਹਈਆ ਕੀਤਾ ਜਾਂਦਾ ਹੈ।

ਜਵੀ, ਮੱਕੀ, ਕਪਾਹ, ਮੂੰਗਫਲੀ, ਪੇਕਾਨ ਆਦਿ ਇਥੋਂ ਦੀਆਂ ਪ੍ਰਮੁੱਖ ਫ਼ਸਲਾਂ ਹਨ। ਇਸ ਤੋਂ ਇਲਾਵਾ ਇਥੇ ਕੋਲਾ, ਕੁਦਰਤੀ ਗੈਸ, ਰੇਤ ਅਤੇ ਬਜਰੀ ਆਦਿ ਦੇ ਕੁਦਰਤੀ ਭੰਡਾਰ ਵੀ ਮਿਲਦੇ ਹਨ।

ਥਾਮਸ ਗਿਲਕਰੀਜ ਇੰਸਟੀਚਿਊਟ ਆਫ਼ ਅਮੈਰੀਕਨ ਹਿਸਟਰੀ ਐਂਡ ਆਰਟ (1949), ਟਲਸਾ ਯੂਨੀਵਰਸਿਟੀ (1894) ਅਤੇ ਆਰਲ ਰਾਬਰਟਸ ਯੂਨੀਵਰਸਿਟੀ 1963 ਆਦਿ ਇਥੋਂ ਦੀਆਂ ਪ੍ਰਮੁੱਖ ਸੰਸਥਾਵਾਂ ਹਨ।

ਸ਼ਹਿਰ ਚਾਰ ਮੁੱਖ ਰੇਲ ਲਾਈਨਾਂ ਅਤੇ ਸ਼ਾਹ ਰਾਹਾਂ ਰਾਹੀਂ ਹੋਰਨਾਂ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ।

ਆਬਾਦੀ—3,64,572 (1990)

36°09' ਉ. ਵਿਥ.; 95°58' ਪੱ. ਲੰਬ.

ਹ.ਪੁ.-ਐਨ.ਬ੍ਰਿ.ਮਾ. 12 : 33; ਐਨ. ਅਮੈ. 27 : 212

**ਟੱਲ ਭੱਟ** : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟਾਂ ਦੀ ਬਾਣੀ ਵਿਚ ਇਕ ਛੰਦ ਟੱਲਯ ਨਾਮ ਦਾ ਆਇਆ ਹੈ ਜਿਸ ਵਿਚ ਗੁਰੂ ਦੀ ਸਿਫਤ ਸਲਾਹ ਕੀਤੀ ਗਈ ਹੈ। ਇਸ ਕਵੀ ਦੇ ਜੀਵਨ ਬਾਰੇ ਕੋਈ ਵੇਰਵਾ ਉਪਲਬਧ ਨਹੀਂ ਹੈ। ਇਹ ਵੀ ਦੂਸਰੇ ਕਵੀਆਂ ਨਾਲ ਗੁਰੂ ਅਰਜਨ ਦੇਵ ਜੀ ਦੇ ਜੀਵਨ ਕਾਲ ਵਿਚ ਅੰਮ੍ਰਿਤਸਰ ਗੁਰੂ ਸਾਹਿਬ ਦੇ ਦਰਸ਼ਨ ਕਰਨ ਲਈ ਆਇਆ ਤੇ ਇਸ ਨੇ ਗੁਰੂ ਘਰ ਦੀ ਮਹਿਮਾ ਦਾ ਵਰਣਨ ਕੀਤਾ। ਇਹ ਉਨ੍ਹਾਂ ਸਤਾਰਾਂ ਭੱਟਾਂ ਵਿਚੋਂ ਇਕ ਹੈ, ਜਿਨ੍ਹਾਂ ਦੀ ਬਾਣੀ ਸਵੱਯਾਂ ਦੇ ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਹ.ਪੁ.-ਮ.ਕੋ.; ਸ. ਕੋ.

**ਟਲਾਸਕਾਲਾ** : ਰਾਜ—ਇਹ ਕੇਂਦਰੀ ਮੈਕਸੀਕੋ ਦਾ ਅੰਤਰ-ਵਰਤੀ ਪਠਾਰੀ ਰਾਜ ਹੈ। ਖੇਤਰ ਵਿਚ ਇਹ ਮੈਕਸੀਕੋ ਦਾ ਸਭ ਤੋਂ ਛੋਟਾ ਰਾਜ ਹੈ ਜੋ 4,016 ਵ.ਕਿ.ਮੀ. ਵਿਚ ਫੈਲਿਆ ਹੋਇਆ ਹੈ। ਇਹ ਲਗਭਗ ਸਾਰਾ ਉਹ-ਹੀ ਖੇਤਰ ਹੈ ਜੋ ਟਲਾਸਕਾਲਾਂ ਦੀ ਇੰਡੀਅਨ ਰਿਆਸਤ ਦਾ ਸੀ। ਇਥੋਂ ਦਾ ਜਲਵਾਯੂ ਠੰਢਾ ਤੇ ਸਿਹਤ-ਆਫ਼ਜ਼ਾ ਹੈ। ਇਥੋਂ ਦੀ ਔਸਤ ਉਚਾਈ ਲਗਭਗ 2,100 ਮੀ. ਹੈ। ਮੁੱਖ ਤੌਰ ਤੇ ਖੇਤੀ ਪ੍ਰਧਾਨ ਹੈ। ਮੱਕੀ ਅਤੇ ਜੌਂ ਇਥੋਂ ਦੀਆਂ ਮੁੱਖ ਫ਼ਸਲਾਂ ਹਨ ਪਰ ਇਥੇ ਸਰਦੀਆਂ ਵਿਚ ਕੋਰਾ ਬਹੁਤ ਪੈਂਦਾ ਹੈ ਜੋ ਖੇਤੀਬਾੜੀ ਲਈ ਬਹੁਤ ਨੁਕਸਾਨਦੇਹ ਹੈ। ਇਥੇ ਦੁੱਧ ਵਾਲੀਆਂ ਗਊਆਂ ਅਤੇ ਲੜਾਕੂ ਸਾਨ੍ਹ ਦੋਵੇਂ ਪਾਲੇ ਜਾਂਦੇ ਹਨ। ਰਾਜ ਵਿਚ ਬਹੁਤ ਸਾਰੀਆਂ ਦਸਤਕਾਰੀਆਂ ਹਨ ਜਿਨ੍ਹਾਂ ਵਿਚੋਂ ਸ਼ਾਲ, ਦੁਸ਼ਾਲੇ, ਕੰਬਲ ਅਤੇ ਊਨੀ ਕੱਪੜਾ ਬਣਾਉਣਾ ਮੁੱਖ ਹਨ। ਇਥੋਂ ਦਾ ਉਦਯੋਗ ਵੀ ਬਹੁਤਾ ਕਰਕੇ ਗਰਮ ਕੱਪੜੇ ਬਣਾਉਣ ਦਾ ਹੀ ਹੈ ਜੋ ਬਹੁਤ ਹੀ ਵਿਸ਼ੇਸ਼ ਕਿਸਮ ਦਾ ਹੁੰਦਾ ਹੈ। ਟਲਾਸਕਾਲਾ ਸ਼ਹਿਰ ਰਾਜ ਦਾ ਸਦਰ-ਮੁਕਾਮ ਹੈ। ਰੇਲਰਾਹ ਅਤੇ ਰਾਸ਼ਟਰੀ ਸੜਕਾਂ ਰਾਜ ਨੂੰ ਆਰ-ਪਾਰ ਕਰਦੀਆਂ ਹਨ।

ਆਬਾਦੀ—7,63,683 (1990)

ਹ.ਪੁ.-ਐਨ. ਬ੍ਰਿ.ਮਾ. 11 : 809

**ਟਲਾਸਕਾਲਾ** : ਸ਼ਹਿਰ—ਇਹ ਪੂਰਬੀ ਕੇਂਦਰੀ ਮੈਕਸੀਕੋ ਦੇ ਟਲਾਸਕਾਲਾ ਰਾਜ ਦੀ ਰਾਜਧਾਨੀ ਹੈ ਜੋ ਸਮੁੰਦਰੀ ਸਤਹ ਤੋਂ 2,252 ਮੀ. ਦੀ ਉਚਾਈ ਤੇ Lamelinche ਜਵਾਲਾਮੁਖੀ ਦੀ ਉੱਤਰ ਪੱਛਮੀ ਢੱਬੀ ਤੇ ਦਰਿਆ Rio zahuapan ਤੇ

ਟਲਾਸਕਾਲਾਨ ਇੰਡੀਅਨ ਖੇਤਰ ਵਿਚ ਵਸਿਆ ਹੋਇਆ ਹੈ। 'de xichten calt' ਦੀ ਉਪਾਧੀ ਇਨ੍ਹਾਂ ਦੇ ਇਕ ਸਰਦਾਰ / ਚੌਧਰੀ ਦੀ ਯਾਦਗਾਰ ਹੈ ਜਿਸਨੇ ਸਪੇਨੀ ਵਿਜੇਤਾ ਕੋਰਟੇਸ (Hernan cortes) ਨੂੰ ਆਪਣੇ ਕਬੀਲੇ ਵਲੋਂ ਮਦਦ ਦੇਣ ਦਾ ਜ਼ੋਰਦਾਰ ਵਿਰੋਧ ਕੀਤਾ ਸੀ। ਸੰਨ 1519 ਵਿਚ ਇਸਨੇ ਅਮੈਰਿਕਾਸ ਦੇ ਸਥਾਨ ਤੇ ਪਹਿਲਾ ਈਸਾਈ ਗਿਰਜਾ (ਸਾਨ ਫ਼ਰਾਂਸਿਸਕੋ) ਸਥਾਪਤ ਕੀਤਾ। ਓਕਾਟਲਾਨ ਆਸ਼ਰਮ ਅਤੇ ਪੁਰਾਤਤਵੀ ਖੰਡਰਾਤ ਇਸ ਦੇ ਨਜ਼ੀਦਕ ਹੀ ਹਨ। ਇਥੇ ਮੱਕੀ, ਫਲੀਆਂ ਅਤੇ ਪਸ਼ੂ ਧਨ ਦੀ ਪੈਦਾਵਾਰ ਤੋਂ ਇਲਾਵਾ ਕੱਪੜਾ ਉਦਯੋਗ ਬਹੁਤ ਉਨਤ ਹੈ ਜਿਸ ਵਿਚ ਸੂਤੀ, ਉਨੀ ਅਤੇ ਸੰਸਲੇਸ਼ਕ ਕੱਪੜਾ ਬਣਾਇਆ ਜਾਂਦਾ ਹੈ।

ਆਬਾਦੀ—13,000 (1980)

19°19′ ਉ. ਵਿਥ.; 98°14′ ਪੱ. ਲੰਬ.

ਹ.ਪੁ.–ਐਨ.ਬ੍ਰਿ.ਮਾ. 11 : 809

**ਟਲਾਲਪਾਨ** : ਇਹ ਕੇਂਦਰੀ ਮੈਕਸੀਕੋ ਰਾਜ ਦੇ ਸੰਘੀ ਡਿਸਟ੍ਰਿਕਟ ਦਾ ਮੁੱਖ ਸ਼ਹਿਰ ਹੈ ਜਿਹੜਾ ਮੈਕਸੀਕੋ ਵਾਦੀ ਵਿਚ ਇਸੇ ਨਾਂ ਦੇ ਸ਼ਹਿਰ ਦੇ ਦੱਖਣ ਵਿਚ, ਬੁਝੇ ਹੋਏ ਸੈਰੋ ਆਹੂਸਕੋ ਜਵਾਲਾਮੁਖੀ ਦੀਆਂ ਉੱਤਰੀ-ਪੂਰਬੀ ਢਲਾਨਾਂ ਉਪਰ ਵਾਕਿਆ ਹੈ। ਟਲਾਲਪਾਨ ਦੀ ਸਮੁੰਦਰੀ ਸਤਹ ਤੋਂ ਉਚਾਈ 2294 ਮੀ. ਹੈ। ਸ਼ਹਿਰ ਦੇ ਨਾਲ ਨਾਲ ਪੂਰਬ ਕੋਲੰਬੀਆਈ ਸ਼ਹਿਰ ਦੀਆਂ ਯਾਦਗਾਰਾਂ ਵੀ ਮਿਲਦੀਆਂ ਹਨ। ਟਲਾਲਪਾਨ ਦੇ ਪੱਛਮ ਵਿਚ ਕੋਈ $2\frac{1}{2}$ ਕਿ.ਮੀ. ਦੀ ਵਿੱਥ ਤੇ ਮਿਲਿਆ ਇਕ ਕਵੀਕਵੀਲਕੋ ਪਿਰਾਮਿਡ, ਉੱਤਰੀ ਅਮਰੀਕਾ ਮਹਾਂਦੀਪ ਦੀ ਸਭ ਤੋਂ ਪੁਰਾਣੀ ਹੱਥ ਦੀ ਬਣੀ ਕਿਰਤ ਸਮਝੀ ਜਾਂਦੀ ਹੈ। ਅਨੁਮਾਨ ਲਾਇਆ ਜਾਂਦਾ ਹੈ ਕਿ ਇਹ 7000 ਤੋਂ 8000 ਈ. ਪੂ. ਦੌਰਾਨ ਬਣਾਈ ਗਈ ਹੋਵੇਗੀ। ਨੌਆਬਾਦੀ ਯੁਗ ਦੌਰਾਨ ਇਸ ਨੌਆਬਾਦੀ ਨੂੰ ਸੈਨ ਅਗਸਤਿਨ ਡਲਾਸ ਗਿਰਜੇ ਦੇ ਨਾਂ ਪਿਛੇ ਸੈਨ ਅਗਸਤਿਨ ਕਿਹਾ ਜਾਂਦਾ ਹੈ। ਇਹ ਗਿਰਜਾ 1532 ਵਿਚ ਬਣਿਆ ਅਤੇ ਇਸ ਨੌਆਬਾਦੀ ਨੂੰ ਸ਼ਹਿਰ ਦਾ ਰੁਤਬਾ ਸੰਨ 1827 ਵਿਚ ਹਾਸਲ ਹੋਇਆ। ਸੰਨ 1827 ਤੋਂ 1830 ਤੱਕ ਟਲਾਲਪਾਨ ਨੂੰ ਮੈਕਸੀਕੋ ਰਾਜ ਦੀ ਰਾਜਧਾਨੀ ਹੋਣ ਦਾ ਮਾਣ ਪ੍ਰਾਪਤ ਸੀ। ਇਥੋਂ ਦੇ ਖੁਲ੍ਹੇ-ਡੁੱਲ੍ਹੇ ਮਕਾਨ, ਸਿਹਤ ਸੰਭਾਲ ਸੰਸਥਾ ਅਤੇ ਮੁੜ-ਵਸਾਉ-ਕੇਂਦਰ ਸ਼ਹਿਰ ਦੀ ਸ਼ਾਂਤੀ ਦੇ ਮਾਹੌਲ ਦੇ ਲਖਾਇਕ ਹਨ। ਕੇਂਦਰੀ ਮੈਕਸੀਕੋ ਸ਼ਹਿਰ ਦੇ ਨਜ਼ਦੀਕ, 20 ਕਿ.ਮੀ. ਦੀ ਦੂਰੀ ਤੇ ਹੋਣ ਕਾਰਨ ਟਲਾਲਪਾਨ ਦੇ ਕੋਲੋਂ ਦੀ ਮਹਾਂਮਾਰਗ, ਰੇਲ-ਮਾਰਗ ਲੰਘਦੇ ਹਨ। ਇਸ ਤੋਂ ਬ੍ਰਿਨਾਂ ਹਵਾਈ ਸੇਵਾ ਵੀ ਉਪਲਬੱਧ ਹੈ।

19° 17′ ਉ. ਵਿਥ.; 99° 10′ ਪੱ. ਲੰਬ.

ਹ.ਪੁ.–ਐਨ. ਬ੍ਰਿ.ਮਾ. 10 : 15

**ਟਲਾਲੱਕ** : ਇਹ ਮੈਕਸੀਕੋ ਦੀ ਐਜ਼ਟੇਕ ਜਾਤੀ ਦੇ ਲੋਕਾਂ ਦੇ ਬਾਰਸ਼ ਦੇ ਦੇਵਤੇ ਦਾ ਨਾਂ ਹੈ। ਇਸ ਦੇ ਨਾਂ ਦਾ ਭਾਵ ਹੈ—'ਉਹ ਜਿਹੜਾ ਪਦਾਰਥਾਂ ਨੂੰ ਉਗਾਉਂਦਾ ਹੈ।' ਤੀਜੀ ਤੋ ਅੱਠਵੀਂ ਸਦੀ ਦੇ ਵਿਚਕਾਰਲੇ ਸਮੇਂ ਦੀ ਅਜਿਹੀ ਮੂਰਤੀ ਕਲਾ ਮਿਲਦੀ ਹੈ, ਜਿਸ ਵਿਚ ਬਾਰਸ਼ ਦੇ ਦੇਵਤੇ ਨੂੰ ਇਕ ਅਜੀਬ ਜਿਹੇ ਕੱਜਣ ਵਿਚ ਦਿਖਾਇਆ ਗਿਆ ਹੈ। ਇਸ ਦੀਆਂ ਵੱਡੀਆਂ ਗੋਲ ਅੱਖਾਂ ਅਤੇ ਲੰਬੇ ਲੰਬੇ ਦੰਦ ਹਨ। 14ਵੀਂ ਤੋਂ 16ਵੀਂ ਸਦੀ ਦੇ ਦੌਰਾਨ ਟਲਾਲੱਕ ਸੰਪਰਦਾ ਨੇ ਬਹੁਤ ਮਹੱਤਤਾ ਗ੍ਰਹਿਣ ਕਰ ਲਈ ਸੀ ਅਤੇ ਇਹ ਸਾਰੇ ਮੈਕਸੀਕੋ ਦੇਸ਼ ਵਿਚ ਫੈਲ ਚੁੱਕੇ ਸਨ। 18 ਮਹੀਨਿਆਂ ਦੀ ਧਾਰਮਿਕ ਰੀਤੀ ਵਿਚੋਂ 5 ਮਹੀਨਿਆਂ ਲਈ ਟਲਾਲੱਕ (Tealoque) ਅਤੇ ਉਸ ਦੇ ਸੰਗੀ ਦੇਵਤੇ ਟਲਾਲੱਕ ਦੀ ਪੂਜਾ ਕੀਤੀ ਜਾਂਦੀ ਸੀ। ਟਲਾਲੱਕ ਨੂੰ ਖ਼ੁਸ਼ ਕਰਨ ਲਈ ਪਹਿਲੇ ਅਤੇ ਤੀਜੇ ਮਹੀਨਿਆਂ ਵਿਚ ਬੱਚਿਆਂ ਦੀ ਬਲੀ ਦਿੱਤੀ ਜਾਂਦੀ ਸੀ। ਛੇਵੇਂ ਮਹੀਨੇ ਵਿਚ ਵਰਖਾ-ਪੁਜਾਰੀ ਝੀਲ ਵਿਚ ਨਹਾਉਂਦੇ ਸਨ ਅਤੇ ਬਾਰਸ਼ ਪਵਾਉਣ ਲਈ ਮੁਰਗਾਬੀਆਂ ਵਾਂਗ ਆਵਾਜ਼ਾਂ ਕਢਦੇ ਸਨ। ਤੇਰ੍ਹਵਾਂ ਮਹੀਨਾ ਟਲਾਲੱਕ ਪਹਾੜ ਨੂੰ ਸਮਰਪਤ ਕੀਤਾ ਜਾਂਦਾ ਸੀ।

ਕਈਆਂ ਸਦੀਆਂ ਤੱਕ ਕੇਂਦਰੀ ਮੈਕਸੀਕੋ ਦੇ ਕ੍ਰਿਸਾਨੀ ਕਬੀਲਿਆਂ ਲਈ ਟਲਾਲੱਕ ਮੁੱਖ ਦੇਵਤਿਆਂ ਵਿਚੋਂ ਇਕ ਸੀ। ਫੇਰ ਉੱਤਰ ਵਲੋਂ ਆਏ ਲੜਾਕੇ ਕਬਾਲਿਆਂ ਨਾਲ ਸੂਰਜ ਅਤੇ ਤਾਰਿਆਂ ਭਰੇ ਅਸਮਾਨ ਦੀ ਪੂਜਾ ਦਾ ਮੁੱਢ ਬੱਝਿਆ। ਕਿੰਨਾ ਚਿਰ ਸੂਰਜ ਦੇਵਤੇ ਅਤੇ ਟਲਾਲੱਕ ਦੀ ਬਰਾਬਰ ਪੂਜਾ ਹੁੰਦੀ ਰਹੀ।

ਟਲਾਲੱਕ ਨੂੰ ਬਹੁਤ ਸਤਿਕਾਰਿਆ ਜਾਂਦਾ ਸੀ ਅਤੇ ਉਸ ਦਾ ਭੈਅ ਮੰਨਿਆ ਜਾਂਦਾ ਸੀ। ਉਹ ਜਦੋਂ ਚਾਹੇ ਮੀਂਹ ਪਵਾ ਸਕਦਾ ਸੀ ਅਤੇ ਜਦੋਂ ਚਾਹੇ ਸੋਕਾ ਅਤੇ ਭੁੱਖ ਮਰੀ ਲਿਆ ਸਕਦਾ ਸੀ। ਕੋੜ੍ਹ ਅਤੇ ਗੀਹ ਦੇ ਦਰਦ ਆਦਿ ਦੀਆਂ ਬੀਮਾਰੀਆਂ ਦਾ ਕਾਰਨ ਵੀ ਟਲਾਲੱਕ ਨੂੰ ਸਮਝਿਆ ਜਾਂਦਾ ਸੀ। ਮੁਰਦਿਆਂ ਨੂੰ ਆਮ ਕਰਕੇ ਫੂਕਿਆ ਜਾਂਦਾ ਸੀ ਪਰ ਜਿਹੜੇ ਕਿਸੇ ਖ਼ਾਸ ਰੋਗ ਜਾਂ ਡੁੱਬ ਕੇ ਅਤੇ ਬਿਜਲੀ ਪੈਣ ਨਾਲ ਮਰਦੇ ਸਨ, ਉਨ੍ਹਾਂ ਨੂੰ ਦਫ਼ਨਾਇਆ ਜਾਂਦਾ ਸੀ. ਟਲਾਲੱਕ ਆਪਣੇ ਸਵਰਗ ਵਿਚ ਇਨ੍ਹਾਂ ਉੱਤੇ ਖਾਸ ਮਿਹਰ ਕਰਦਾ ਸੀ ਅਤੇ ਅਮਰ ਕਰਦਾ ਸੀ।

ਹ. ਪੁ.–ਐਨ. ਬ੍ਰਿ. ਮਾ. 10 : 15

**ਟਲਿੰਗਟ** : ਇਹ ਉੱਤਰੀ ਅਮਰੀਕਾ ਦੇ ਇੰਡੀਅਨ ਲੋਕਾਂ ਵਿਚੋਂ ਹਨ ਜਿਹੜੇ ਉੱਤਰੀ ਸ਼ਾਂਤਮਹਾਂ-ਸਾਗਰੀ ਤਟ ਦੇ ਅੰਤਲੇ ਸਿਰੇ ਦੇ ਖੇਤਰ ਵਿਚ ਰਹਿੰਦੇ ਸਨ। ਇਨ੍ਹਾਂ ਨੇ ਵਿਸ਼ੇਸ਼ ਕਰਕੇ ਦੱਖਣੀ ਅਲਾਸਕਾ ਦੇ ਯੈਕਾਟੈਟ (Yakutat) ਖਾੜੀ ਤੋਂ ਕੇਪ ਫਾੱਕਸ (Cape Fox) ਵਿਚਕਾਰਲੇ ਜਜ਼ੀਰੇ ਅਤੇ ਸਾਹਿਲੀ ਭੂਮੀਆਂ ਮੱਲੀਆਂ ਹੋਈਆਂ ਸਨ। ਕਿਹਾ ਜਾਂਦਾ ਹੈ ਕਿ ਇਹ ਐਥਬੈਸਕਨ (Athabascan) ਜਾਤੀ ਨਾਲ ਸਬੰਧਤ ਟਲਿੰਗਟ ਬੋਲੀ ਬੋਲਣ ਵਾਲੇ ਲੋਕ 14 ਖੇਤਰੀ ਹਿੱਸਿਆਂ ਜਾਂ ਕਬੀਲਿਆਂ ਵਿਚ ਵੰਡੇ ਹੋਏ ਸਨ।

ਪਰੰਪਰਾ ਅਨੁਸਾਰ ਇਨ੍ਹਾਂ ਦੇ ਕੁਝ ਵੱਡੇ ਵੱਡੇਰੇ ਦੱਖਣ ਵਲੋਂ ਅਤੇ ਕੁਝ ਅਮਰੀਕਾ ਦੇ ਅੰਤਰੀਵੀ ਖੇਤਰਾਂ ਵਿਚੋਂ ਆ ਕੇ ਵੱਸੇ ਸਮਝੇ ਜਾਂਦੇ ਹਨ। ਟਲਿੰਗਟ ਕਬੀਲੇ ਦੂਹਰੀਆਂ ਵੰਡਾਂ ਜਾਂ ਅੱਧਾਂ Moieties ਵਿਚ ਜਥੇਬੰਦ ਹਨ। ਜਨਮ ਤੋਂ ਹਰ ਵਿਅਕਤੀ ਦੀ ਵਲਦੀਅਤ ਮਾਂ ਦੇ ਵੰਡੇ ਆਉਂਦੀ ਸੀ ਜਦ ਕਿ ਕਬੀਲਿਆਂ ਦੇ ਅੱਧ ਅਗਾਂਹ ਫਿਰ ਫਿਰਕਿਆਂ ਅਤੇ ਗੁੱਟਾਂ ਵਿਚ ਵੰਡੇ ਜਾਂਦੇ ਸਨ ਤੇ ਇਨ੍ਹਾਂ ਗੁਟਾਂ ਦੇ ਮੈਂਬਰ ਆਪਣੇ ਸਬੰਧ ਸਾਂਝੇ ਮਿਥਿਹਾਸਕ ਪਿਤਰ ਨਾਲ ਜੋੜਦੇ ਸਨ। ਮੂਲ ਸਮਾਜਕ ਇਕਾਈ ਮਾਂ ਦੀ ਜੱਦ (ਬੰਸਾਵਲੀ) ਦੇ ਵਿਅਕਤੀਆਂ ਨਾਲ ਹੀ ਸਬੰਧਤ ਸੀ। ਇਹ ਜੱਦਾਂ ਜਾਂ ਬੰਸਾਵਲੀਆਂ ਰਾਜਨੀਤਕ ਤੌਰ ਤੇ ਆਜ਼ਾਦ ਸਨ। ਹਰੇਕ ਬੰਸ ਦਾ ਆਪਣਾ ਵੱਖਰਾ ਮੁਖੀ ਹੁੰਦਾ ਸੀ ਜਿਸਨੂੰ ਸਮੁੱਚੇ ਕਬੀਲੇ ਦੇ ਕੋਈ ਅਖਤਿਆਰ ਹਾਸਲ ਨਹੀਂ ਸਨ ਹੁੰਦੇ। ਲੜਾਈ ਸਮੇਂ ਆਪਣੀ ਮਰਜ਼ੀ ਨਾਲ ਕੋਈ ਵੀ ਟਲਿੰਗਟ ਬੰਸ ਮਦਦ ਲਈ ਸ਼ਾਮਲ ਹੋ ਸਕਦਾ ਸੀ ਪਰ ਉਨ੍ਹਾਂ ਉਪਰ ਇਸ ਬਾਰੇ ਪਾਬੰਦੀ ਨਹੀਂ ਸੀ। ਸ਼ੁਰੂ ਸ਼ੁਰੂ ਵਿਚ ਭਾਵੇਂ ਹਰੇਕ ਬੰਸ ਆਪਣਾ ਵੱਖਰਾ ਪਿੰਡ ਵਸਾ ਕੇ ਰਹਿੰਦਾ ਸੀ ਪਰ ਹੌਲੀ ਹੌਲੀ ਇਕ ਤੋਂ ਵੱਧ ਬੰਸ ਵੀ ਇਕੋ ਪਿੰਡ ਵਿਚ ਰਹਿਣ ਲੱਗੇ।

ਇਨ੍ਹਾਂ ਦਾ ਰੋਜ਼ਗਾਰ ਮੱਛੀਆਂ ਫੜਨਾ ਸੀ। ਇਹ ਲੋਕ ਸਮੁੰਦਰੀ ਤੇ ਜ਼ਮੀਨ ਤੇ ਰਹਿਣ ਵਾਲੇ ਥਣਧਾਰੀ ਪਸ਼ੂਆਂ ਦਾ ਸ਼ਿਕਾਰ ਵੀ ਕਰਦੇ ਸਨ। ਨਿਰਮਾਣ ਦੇ ਕੰਮਾਂ ਵਿਚ ਲੱਕੜੀ ਇਨ੍ਹਾਂ ਦਾ ਮੁੱਖ ਸਾਧਨ ਸੀ। ਭਾਂਡੇ, ਤਸ਼ਤਰੀਆਂ ਆਦਿ ਤੋਂ ਲੈ ਕੇ ਮਕਾਨ ਬਣਾਉਣ ਤੱਕ ਇਹ

ਲੱਕੜੀ ਹੀ ਜ਼ਿਆਦਾਤਰ ਵਰਤਦੇ ਸਨ। ਕਾਠ ਦੀ ਉਕਰਾਈ ਦੇ ਕੰਮ ਵਿਚ ਇਹ ਲੋਕ ਮਾਹਰ ਸਨ। ਇਹ ਲੋਕ ਮੱਛੀ ਫੜਨ ਵਾਲੇ ਸਥਾਨਾਂ ਦੇ ਨਜ਼ਦੀਕ ਸਾਹਿਲੀ ਤੱਟ ਦੇ ਨਾਲ ਸੁਰਖਿਅਤ ਜਗ੍ਹਾ ਤੇ ਖੁਲ੍ਹੇ-ਡੁੱਲੇ ਤੇ ਸੁਹਣੇ ਘਰ ਬਣਾਉਂਦੇ ਸਨ। ਇਨ੍ਹਾਂ ਘਰਾਂ ਵਿਚ ਇਹ ਸਿਰਫ਼ ਸਰਦੀਆਂ ਦੌਰਾਨ ਹੀ ਰਹਿੰਦੇ ਸਨ, ਗਰਮੀਆਂ ਵਿਚ ਇਹ ਲੋਕ ਮੱਛੀ ਫੜਨ ਲਈ ਦੂਰ ਦੂਰ ਤਾਈਂ ਬਿਖਰ ਜਾਂਦੇ ਸਨ। ਟਲਿੰਗਟ ਮੁਖੀ ਵਲੋਂ ਦਿੱਤੇ ਜਾਂਦੇ ਭੋਜ ਉਪਰ ਲੋਕਾਂ ਨੂੰ ਤੋਹਫੇ ਵੰਡੇ ਜਾਂਦੇ ਸਨ ਅਤੇ ਕਿਸੇ ਮੁਖੀ ਦੀ ਮੌਤ ਤੇ ਸੋਗ ਵਜੋਂ ਵੀ ਖਾਣਾ ਦਿੱਤਾ ਜਾਂਦਾ ਸੀ।

ਹ.ਪੁ.-ਐਨ.ਬ੍ਰਿ.ਮਾ. 11 : 810; ਐਨ. ਅਮੈ. 26 : 797

**ਟੱਲੀ, ਜਿਮ** : ਅਮਰੀਕਾ ਦੇ ਇਸ ਨਾਵਲਕਾਰ ਅਤੇ ਨਿੱਕੀ ਕਹਾਣੀ ਲੇਖਕ ਦਾ ਜਨਮ 3 ਜੂਨ, 1888 ਨੂੰ ਓਹਾਈਓ ਰਾਜ ਵਿਚ ਸੇਂਟ ਮੈਰੀ ਵਿਖੇ ਹੋਇਆ। ਇਸਦੀਆਂ ਲਿਖਤਾਂ ਵਿਚ ਕਈ ਬਹੁਤ ਮਿਹਨਤ ਨਾਲ ਲਿਖੇ ਨਾਵਲ ਅਤੇ ਅਮਰੀਕੀ ਸਮਾਜ ਵਿਚੋਂ ਲਏ ਵਿਅਕਤੀਆਂ ਦੇ ਜੀਵਨ ਦੇ ਆਧਾਰਤ ਜੀਵਨੀ ਬਿਰਤਾਂਤ ਲਿਖਤਾਂ ਸ਼ਾਮਲ ਹਨ। ਇਸਦੀਆਂ ਬਹੁਤੀਆਂ ਲਿਖਤਾਂ ਆਪਣੇ ਹੀ ਜੀਵਨ ਵਿਚਲੀਆਂ ਘਟਨਾਵਾਂ ਨਾਲ ਸਬੰਧਤ ਹਨ ਅਤੇ 11 ਤੋਂ 20 ਸਾਲ ਦੀ ਉਮਰ ਦੌਰਾਨ ਇਸਦੇ ਮਜ਼ਦੂਰ-ਜੀਵਨ ਨੂੰ ਪੇਸ਼ ਕਰਦੀਆਂ ਹਨ। ਸੰਨ 1924 ਵਿਚ ਲਿਖੀ ਆਪਣੀ ਪੁਸਤਕ 'ਬੈਗਰਜ਼ ਆਫ਼ ਲਾਈਫ਼' ਇਸਦੇ ਆਪਣੇ ਫਿਰਤੂ ਜੀਵਨ ਨਾਲ ਸਬੰਧਤ ਹੈ। ਇਸ ਵਿਚ ਇਸਨੇ ਕਈ ਆਪਣੇ ਵਰਗੇ ਹੋਰ ਫਿਰਤੂ ਵਿਅਕਤੀਆਂ ਦਾ ਜ਼ਿਕਰ ਕੀਤਾ ਹੈ। ਇਸ ਪੁਸਤਕ ਨੇ ਟੱਲੀ ਨੂੰ ਬਹੁਤ ਪ੍ਰਸਿੱਧ ਕਰ ਦਿੱਤਾ।

ਸੰਨ 1925 ਵਿਚ ਲਿਖੇ ਨਾਵਲ 'ਜਰਨੇਗਨ' ਦੀ ਕਹਾਣੀ ਬੜੀ ਤੇਜ਼ੀ ਨਾਲ ਚਲਦੀ ਹੈ। ਇਸ ਵਿਚ ਨਾਵਲ ਦਾ ਨਾਇਕ ਕਿਸੇ ਵਿਅਕਤੀ ਦਾ ਖ਼ੂਨ ਕਰ ਦਿੰਦਾ ਹੈ ਅਤੇ ਇਸ ਨੂੰ ਕੈਦ ਦੀ ਸਜ਼ਾ ਹੋ ਜਾਂਦੀ ਹੈ। ਸਮਾਂ ਬੀਤਣ ਤੇ ਇਹ ਹਾਲੀਵੁੱਡ ਵਿਖੇ ਫ਼ਿਲਮ ਡਾਇਰੈਕਟਰ ਬਣ ਜਾਂਦਾ ਹੈ। ਟੱਲੀ ਖ਼ੁਦ ਕੈਦ ਰਿਹਾ ਸੀ। ਆਪਣੇ ਇਸ ਤਜ਼ਰਬੇ ਨੂੰ ਇਸਨੇ ਆਪਣੀਆਂ ਕਈ ਕ੍ਰਿਤੀਆਂ ਵਿਚ ਚਿੱਤਰਿਆ ਹੈ। ਆਪਣੀ ਸਰਕਸ ਵਿਚਲੀ ਨੌਕਰੀ ਦੌਰਾਨ ਹੰਢਾਏ ਤਜ਼ਰਬੇ ਨੂੰ ਇਸਨੇ ਆਪਣੀ ਪੁਸਤਕ 'ਸਰਕਸ ਪਰੇਡ' ਵਿਚ ਦਰਜ ਕੀਤਾ ਹੈ। ਉਨ੍ਹੀਵੀਂ ਸਦੀ ਦੇ ਚੌਥੇ ਦਹਾਕੇ ਵਿਚ ਟਲੀ ਹਾਲੀਵੁਡ ਚਲਾ ਗਿਆ ਅਤੇ ਹਾਸ ਅਭਿਨੇਤਾ ਚਾਰਲੀ ਚੈਪਲਿਨ ਦਾ ਪੱਤਰਕਾਰ ਬਣ ਗਿਆ। ਇਸਨੇ ਸਿਨੇਮੇ ਨਾਲ ਸਬੰਧਤ ਰਸਾਲਿਆਂ ਲਈ ਲੇਖ ਲਿਖਕੇ ਬਹੁਤ ਦੌਲਤ ਕਮਾਈ। ਵੀਹ ਸਾਲ ਦੇ ਸਮੇਂ ਵਿਚ ਇਸਨੇ ਲਗਭਗ ਦੋ ਦਰਜਨ ਪੁਸਤਕਾਂ ਲਿਖੀਆਂ, ਜਿਨ੍ਹਾਂ ਵਿਚ 'ਸੈਂਡੀ ਆਇਰਿਸ਼', 'ਦੀ ਬਰੂਸਰ' ਆਦਿ ਪੁਸਤਕਾਂ ਸ਼ਾਮਲ ਹਨ।

22 ਜੂਨ, 1947 ਨੂੰ ਹਾਲੀਵੁਡ, ਕੈਲਿਫੋਰਨੀਆ ਵਿਖੇ ਇਸਦੀ ਮੌਤ ਹੋ ਗਈ।

ਹ.ਪੁ.-ਐਨ. ਬ੍ਰਿ. ਮਾ. 10 : 175

**ਟਲੈਮਸੈਨ**—ਇਹ ਉੱਤਰ ਪੱਛਮੀ ਅਲਜੀਰੀਆ (ਅਫ਼ਰੀਕਾ) ਦਾ ਇਕ ਵਿਲਾਇਤ (ਪ੍ਰਾਂਤ) ਹੈ ਜੋ 1974 ਤੋਂ ਹੋਂਦ ਵਿਚ ਆਇਆ। ਸੰਨ 1981 ਤੋਂ ਇਸਨੂੰ ਵੀ Tilimsen ਕਿਹਾ ਜਾਂਦਾ ਹੈ। ਇਹ ਪ੍ਰਾਂਤ ਉੱਤਰ ਵਲੋਂ ਰੋਮ ਸਾਗਰ ਦੇ ਬਿਲਕੁਲ ਸਾਹਮਣੇ ਸਥਿਤ ਹੈ ਤੇ ਇਸ ਦੇ ਪੱਛਮ ਵੱਲ ਮੋਰਾਕੋ, ਪੂਰਬ ਵੱਲ ਸਿਦੀਬੈਲ ਐਬੇਜ਼ ਅਤੇ ਦੱਖਣ ਵੱਲ ਸਾਇਦਾ ਹਨ। ਪ੍ਰਾਂਤ ਦਾ ਕੁਲ ਖੇਤਰਫਲ 9,284 ਵ.ਕਿ.ਮੀ. (3,585 ਮੀਲ) ਅਤੇ ਆਬਾਦੀ 707,453 (1987) ਹੈ। ਇਹ ਉੱਤਰ ਵੱਲ ਤੱਟੀ ਪਹਾੜੀਆਂ ਅਤੇ ਮੈਦਾਨਾਂ ਤੋਂ ਟੈਲ ਐਟਲਸ ਦੇ ਟਲੈਮਸੈਨ ਪਹਾੜਾਂ ਤੋਂ ਪਾਰ ਦੱਖਣ ਵਿਚ ਹਾਉਟਸ ਤੱਕ ਫੈਲਿਆ ਹੋਇਆ ਹੈ। ਟਲੈਮਸੈਨ ਸ਼ਹਿਰ ਪ੍ਰਾਂਤ ਦੀ ਰਾਜਧਾਨੀ ਹੈ। ਪ੍ਰਾਂਤ ਦੇ ਉਪਜਾਊ ਖੇਤਰ ਵਿਚ ਸਿਟਰਸ ਦੇ ਫਲ, ਅੰਜ਼ੀਰ ਅਤੇ ਅੰਗੂਰਾਂ ਦੀ ਖੇਤੀ ਕੀਤੀ ਜਾਂਦੀ ਹੈ। ਇਥੇ ਡੇਅਰੀ ਫਾਰਮਿੰਗ ਦਾ ਕੰਮ ਵੀ ਕਾਫ਼ੀ ਕੀਤਾ ਜਾਂਦਾ ਹੈ। ਬੈਨੀ ਸੈਫ ਇਥੋਂ ਦਾ ਇਤਿਹਾਸਕ ਅਤੇ ਮਹਤੱਵਪੂਰਨ ਖਣਿਜ ਭੰਡਾਰ ਅਤੇ ਜਹਾਜ਼ਰਾਨੀ ਦਾ ਕੇਂਦਰ ਹੈ ਜਿਥੇ ਲੋਹੇ ਦੀ ਕੱਚੀ ਧਾਤ ਦੇ ਭੰਡਾਰ ਹਾਲੇ ਵੀ ਹਨ। ਅਲਜੀਰੀਆ ਜਿਸਤ ਦਾ ਸਭ ਤੋਂ ਵੱਡਾ ਭੰਡਾਰ ਐਨ-ਅਬੈਦ ਵੀ ਇਸ ਪ੍ਰਾਂਤ ਵਿਚ ਹੀ ਹੈ ਜੋ ਮੋਰਾਕੋ ਵਾਲੀ ਸਰਹੱਦ ਤੇ ਹੈ। ਇਥੋਂ ਕੁਝ ਮਾਤਰਾ ਵਿਚ ਸਿੱਕਾ ਵੀ ਕਢਿਆ ਜਾਂਦਾ ਹੈ। ਗਾਜ਼ਾਆਉਅਤ, ਮਾਘਨਿਆ ਅਤੇ ਨੈਦਰੋਮਾ ਇਸ ਪ੍ਰਾਂਤ ਦੇ ਹੋਰ ਪ੍ਰਮੁੱਖ ਸ਼ਹਿਰ ਹਨ।

ਹ.ਪੁ.-ਐਨ. ਬ੍ਰਿ. ਮਾ. 11 : 809

**ਟਵਾਕਟਮੈਨ, ਜਾੱਨ ਹੈਨਰੀ** : ਅਮਰੀਕਾ ਦੇ ਇਸ ਭੂ-ਦ੍ਰਿਸ਼ ਚਿੱਤਰਕਾਰ ਦਾ ਜਨਮ 4 ਅਗਸਤ, 1853 ਨੂੰ ਓਹਾਈਓ ਵਿਚ ਸਿਨਸਿਨਾਟੀ ਵਿਖੇ ਹੋਇਆ। ਇਸ਼ਨੇ ਨਿਊਨਿਕ ਅਤੇ ਪੈਰਿਸ ਵਿਖੇ ਸਿਖਿਆ ਪ੍ਰਾਪਤ ਕੀਤੀ। ਇਹ ਪ੍ਰਹਿਲਾ ਅਮਰੀਕੀ ਸੀ, ਜੋ ਪ੍ਰਭਾਵਵਾਦ ਵੱਲ ਆਕਰਸ਼ਿਤ ਹੋਇਆ। 1898 ਤੋਂ ਬਾਅਦ ਇਹ ਉਨ੍ਹਾਂ ਦਸ ਅਮਰੀਕੀ ਚਿੱਤਰਕਾਰਾਂ ਵਿਚੋਂ ਸੀ, ਜਿਨ੍ਹਾਂ ਨੇ ਆਪਣੇ ਚਿੱਤਰਾਂ ਦੇ ਪ੍ਰਦਰਸ਼ਨ ਲਈ ਆਪਣਾ ਇਕ ਗਰੁੱਪ ਕਾਇਮ ਕੀਤਾ। ਸੰਨ 1889 ਤੋਂ ਬਾਅਦ ਇਹ ਨਿਊ ਯਾਰਕ ਸ਼ਹਿਰ ਦੀ ਆਰਟ ਸਟੂਡੈਂਟਸ ਲੀਗ ਨੂੰ ਸਿਖਲਾਈ ਦਿੰਦਾ ਰਿਹਾ। ਇਸ ਸਾਲ ਤੋਂ ਇਸਦੇ ਭੂ-ਦ੍ਰਿਸ਼ ਚਿੱਤਰਾਂ ਵਿਚ ਪਕਿਆਈ ਆ ਗਈ ਸੀ। ਇਹ ਠੰਢ ਅਤੇ ਝਿਲਮਿਲਾਉਂਦੀ ਰੌਸ਼ਨੀ ਵਿਚ ਲਿਪਟੇ ਹੋਏ ਪ੍ਰਕ੍ਰਿਤੀ ਦ੍ਰਿਸ਼-ਚਿੱਤਰਣ ਨੂੰ ਤਰਜੀਹ ਦਿੰਦਾ ਸੀ। ਬਦਕਿਸਮਤੀ ਨਾਲ ਇਸਦੇ ਇਕੱਠੇ ਕੀਤੇ ਯੂਰਪੀ ਚਿੱਤਰ ਜਹਾਜ਼ ਡੁੱਬਣ ਨਾਲ ਤਬਾਹ ਹੋ ਗਏ। 'ਦੀ ਵ੍ਹਾਈਟ ਬ੍ਰਿਜ', 'ਹੇਮਲਾਕ ਪੂਲ' (ਲ, 1902) ਅਤੇ 'ਵੈਨੀਸ਼ਨ ਲੈਂਡਸਕੇਪ' (1878) ਇਸਦੇ ਕੁਝ ਚਿੱਤਰ ਹਨ।



ਟਵਾਕਟਮੈਨ, ਜਾੱਨ ਹੈਨਰੀ ਦਾ ਬਣਾਇਆ ਇਕ ਚਿੱਤਰ

8 ਅਗਸਤ, 1902 ਨੂੰ ਗਲਾੱਸਟਰ (Gloucester) ਵਿਖੇ ਇਸਦੀ ਮੌਤ ਹੋ ਗਈ।

ਹ.ਪੁ.-ਐਨ.ਬ੍ਰਿ.ਮਾ. 10 : 209 ; ਐਨ. ਅਮੇ. 27 : 291

**ਟਵਾਂਟੀ ਨਹਿਰ** : ਇਹ 'ਬਰਮਾ' ਦੇ ਹੰਥਾਵਾਦੀ ਡਿਸਟ੍ਰਿਕਟ ਵਿਚ ਵਹਿਣ ਵਾਲੀ ਨਹਿਰ ਹੈ ਜਿਹੜੀ ਰੰਗੂਨ ਸ਼ਹਿਰ ਤੋਂ ਪੱਛਮੀ ਪਾਸੇ ਵੱਲ ਨੂੰ ਜਾਂਦੀ ਹੈ। ਇਹ ਨਹਿਰ ਜਵਾਰ-ਭਾਟੇ ਵਾਲੀ ਹੈ ਪਰ ਇਸ ਉਪਰ ਪਾਣੀ ਨੂੰ ਘੱਟ ਵੱਧ ਕਰਨ ਲਈ ਕਿਸੇ ਥਾਂ ਵੀ ਰੋਕਾਂ ਜਾਂ ਫੱਟੇ ਨਹੀਂ ਲਗਾਏ ਗਏ। ਇਹ ਨਹਿਰ ਰੰਗੂਨ ਤੇ ਇਰਾਵਦੀ ਵਿਚਕਾਰ ਬੇੜੀਆਂ ਰਾਹੀਂ ਆਵਾਜਾਈ ਨੂੰ ਵਧਾਉਣ ਦੇ ਹਿਤ ਤੋਂ ਮਈ 1883 ਨੂੰ ਚਾਲੂ ਕੀਤੀ ਗਈ। ਇਹ ਨਹਿਰ ਸਿੱਧੀ Kanaungto Creck ਸਹਾਇਕ ਦਰਿਆ ਵਿਚ ਜਾ ਮਿਲਦੀ ਹੈ ਜਿਹੜੀ ਪੂਰਬ ਵੱਲ ਜਾ ਕੇ ਰੰਗੂਨ ਸ਼ਹਿਰ ਦੇ ਸਾਹਮਣੇ ਪਾਸੇ ਰੰਗੂਨ ਦਰਿਆ ਨਾਲ ਜਾ ਰਲਦਾ ਹੈ ਅਤੇ ਇਥੇ ਹੀ ਟਵਾਂਟੀ ਪੂੰਜਾ ਦੀ ਸ਼ਕਲ ਵਿਚ ਨਿਕਲ ਕੇ ਇਹ ਨਹਿਰ ਪੱਛਮ ਵੱਲ ਨੂੰ ਚਲੀ ਜਾਂਦੀ ਹੈ ਅਤੇ ਚਾਈਨਾ ਬਕੀਰ ਦਰਿਆ ਵਿਚ ਜਾ ਪੈਂਦੀ ਹੈ। ਟਵਾਂਟੀ ਨਹਿਰ 12.5 ਕਿ.ਮੀ. (ਪੌਣੇ 8 ਮੀਲ) ਲੰਬੀ ਹੈ ਅਤੇ ਆਰੰਭ ਵਿਚ ਇਸ ਦੀ ਚੌੜਾਈ 25 ਫ਼ੁੱਟ ਰੱਖੀ ਗਈ। ਬਾਅਦ ਵਿਚ ਜਵਾਰ ਕਿਰਿਆ ਕਰਕੇ ਭਾਵੇਂ ਇਸ ਦੀ ਚੌੜਾਈ ਵੱਧ ਗਈ ਪਰ ਨਹਿਰ ਦੀ ਡੂੰਘਾਈ ਹਾਈਡ੍ਰੌਲਿਕ ਡ੍ਰੇਜਰ ਦੀ ਸਹਾਇਤਾ ਨਾਲ ਕਾਇਮ ਰੱਖੀ ਗਈ। ਇਸ ਨਹਿਰ ਦੇ ਨਿਕਲਣ ਨਾਲ ਰੰਗੂਨ ਤੇ ਮਾਓਬਿਨ ਵਿਚਕਾਰ ਫਾਸਲਾ 160 ਕਿ. ਮੀ. (100 ਮੀਲ) ਦੀ ਜਗ੍ਹਾ 72 ਕਿ.ਮੀ. (45 ਮੀਲ) ਰਹਿ ਗਿਆ ਹੈ।

ਹ.ਪੁ.-ਇੰਪ. ਗ. ਇੰਡ. 24 : 66

**ਟਵਾਨਟਾਪੈੱਕ ਖਾੜੀ** : ਇਹ ਸ਼ਾਂਤ ਮਹਾਸਾਗਰ ਦਾ ਇਕ ਵੱਡਾ ਪ੍ਰਵੇਸ਼ ਦੁਆਰ ਹੈ ਜਿਹੜਾ ਦੱਖਣੀ ਮੈਕਸੀਕੋ ਦੇ ਟਵਾਨਟਾਪੈਕ ਥਲਜੋੜ ਦਾ ਦੱਖਣੀ ਸਾਹਿਲ ਬਣਾਉਂਦਾ ਹੈ। ਸਪੇਨੀ ਇਸਨੂੰ ਵਿਚ 'ਗਾਲਫੋ ਦੀ ਟਹਾਨਟਾਪੈਕ' ਕਹਿੰਦੇ ਹਨ। ਇਹ ਖਾੜੀ ਵ੍ਹਾਕਾ (Oaxaca) ਰਾਜ ਵਿਚ ਪਵਾਰਟੋ ਏਂਜਲ ਤੋਂ ਲੈ ਕੇ ਦੱਖਣ-ਪੂਰਬ ਵੱਲ ਚੀਆਪਾਸ ਰਾਜ Barradel Suchiate ਤੱਕ 500 ਕਿ.ਮੀ. ਦੀ ਲੰਬਾਈ ਵਿਚ ਫੈਲੀ ਹੋਈ ਹੈ। ਖਾੜੀ ਦਾ ਮੁਖ 60 ਕਿ.ਮੀ. ਚੌੜਾ ਹੈ। ਕੰਢਿਆਂ ਦੇ ਨਾਲ ਨਾਲ ਅਨੇਕਾਂ ਹੀ ਮੂੰਗਿਆਂ ਵਾਲੀਆਂ ਛੋਟੀਆਂ ਝੀਲਾਂ ਹਨ। ਇਨ੍ਹਾਂ ਵਿਚੋਂ ਸੁਪੀਰੀਅਰ, ਇਨਫੀਰੀਅਰ ਤੇ Muerto ਸਭ ਤੋਂ ਵੱਡੀਆਂ ਝੀਲਾਂ ਹਨ। ਰੀਓ ਟਵਾਨਟਪੈਕ ਦਰਿਆ ਅਤੇ ਕਈ ਹੋਰ ਛੋਟੀਆਂ ਨਦੀਆਂ ਇਸ ਝੀਲ ਵਿਚ ਆ ਕੇ ਡਿਗਦੀਆਂ ਹਨ। ਇਸ ਖਾੜੀ ਦੇ ਕੰਢੇ ਦੀ ਸਭ ਤੋਂ ਵੱਡੀ ਨੌਆਬਾਦੀ ਤੇ ਮੁੱਖ ਬੰਦਰਗਾਹ ਸਲਨਸ ਕਰੂਜ਼ ਹੈ। ਜੰਕਸ਼ਨ ਤੋਂ ਸਾਹਿਲ ਦੇ ਨਾਲ ਨਾਲ ਦੱਖਣ ਪੂਰਬ ਵਲੋਂ ਰੇਲ ਮਾਰਗ ਤਾਪਚੂਲਾ ਤੱਕ ਜਾਂਦਾ ਹੈ।

16°00′ ਉ.ਵਿਥ.; 94°50′ ਪੱ. ਲੰਬ.

ਹ.ਪੁ.-ਐਨ. ਬ੍ਰਿ. ਮਾ. 9 : 864

**ਟਵਾਨਟਾਪੈੱਕ ਥਲਡਮਰੂ** : ਦੱਖਣੀ ਮੈਕਸੀਕੋ ਦਾ ਇਹ ਇਕ ਥਲਡਮਰੂ ਹੈ ਜਿਹੜਾ ਕਿ ਉੱਤਰ ਵਲ ਕਮਪੀਚੀ ਖਾੜੀ ਅਤੇ ਦੱਖਣ ਵਲ ਸ਼ਾਂਤ ਮਹਾਂਸਾਗਰ ਦੀ ਟਵਾਨਟਾਪੈੱਕ ਖਾੜੀ ਵਿਚਕਾਰ ਵਾਕਿਆ ਹੈ। ਇਹ ਆਪਣੇ ਸਭ ਤੋਂ ਛੋਟੇ ਰਸਤੇ ਵਿਚ ਇਕ ਖਾੜੀ ਤੋਂ ਦੂਜੀ ਖਾੜੀ ਤੱਕ 220 ਕਿ.ਮੀ. ਅਤੇ ਕਮਪੀਚੀ ਖਾੜੀ ਤੋਂ ਲਾਗੂਨਾ ਸੁਪੀਰੀਅਰ (Laguna Superior) ਦੇ ਮੁਹਾਣੇ ਤੱਕ 192 ਕਿ. ਮੀ. ਚੌੜਾ ਹੈ। ਇਹ ਕਾਫ਼ੀ ਲੰਬਾ ਚੌੜਾ ਥਲਡਮਰੂ ਹੈ। ਇਥੋਂ ਦੀ ਧਰਾਤਲ ਪਠਾਰਨੁਮਾ ਹੈ। ਜਲਵਾਯੂ ਗਰਮ ਤੇ ਮਲੇਰੀਆ ਫੈਲਾਉਣ ਵਾਲਾ ਹੈ ਪਰ ਖੁਲ੍ਹੀਆਂ ਤੇ ਉੱਚੀਆਂ ਥਾਵਾਂ ਤੇ ਜਿਥੇ ਸ਼ਾਂਤ ਮਹਾਂਸਾਗਰੀ ਹਵਾਵਾਂ ਪਹੁੰਚਦੀਆਂ ਹਨ, ਦਾ ਜਲਵਾਯੂ ਠੰਢਾ ਤੇ ਸਿਹਤ ਲਈ ਲਾਭਕਾਰੀ ਹੈ। ਉੱਤਰ ਵਾਲਾ ਪਾਸਾ ਦਲਦਲਾ ਹੈ ਜਿਥੇ ਸੰਘਣੇ ਜੰਗਲ ਹਨ।

ਭਾਵੇਂ ਸਪੇਨੀ ਵਿਜੇਤਾ ਹਰਨਾਂਨ ਕੋਰਟੈੱਜ਼ (Hernan Cortes) ਦੇ ਸਮੇਂ ਤੋਂ ਹੀ ਇਹ ਢੋਅ-ਢੁਆਈ ਲਈ ਬਹੁਤ ਵਧੀਆ ਰਸਤਾ ਮੰਨਿਆ ਗਿਆ ਸੀ ਪਰ ਵਧੇਰੇ ਮਹਿੰਗਾ ਹੋਣ ਕਾਰਣ ਚਾਲੂ ਨਹੀਂ ਹੋ ਸਕਿਆ। ਸੰਨ 1907 ਵਿੱਚ ਇਥੇ ਕੋਆਟਸਕੋਆਲਕਸ (Coatzacoalcos) ਤੋਂ ਸਲੀਨਾ ਕਰੂਜ਼ ਤੱਕ 310 ਕਿ. ਮੀ. ਰੇਲਵੇ ਲਾਈਨ ਬਣਾਈ ਗਈ। ਇਥੋਂ ਵੈਰਕਜੂਰ, ਮੈਕਸੀਕੋ ਸ਼ਹਿਰ ਅਤੇ ਗਵਾਤਾਮਾਲਾ (Guatemalan) ਨੂੰ ਵੀ ਰੇਲ ਜਾਂਦੀ ਹੈ ਸਲੀਨ ਕਰੂਜ ਇਥੋਂ ਦੀ ਬੰਦਰਗਾਹ ਹੈ। ਇਸੇ ਹੀ ਨਾਂ ਦਾ ਸ਼ਹਿਰ ਜਵਾਨਾ ਇੰਡੀਅਨਜ਼ (Tehuana Indians) ਦਾ ਸਭਿਆਚਾਰਕ ਕੇਂਦਰ ਹੈ।

17°00′ ਉ.ਵਿਥ.; 94°30′ ਪੱ.ਲੰਬ.

ਹ.ਪੁ.-ਐਨ. ਬ੍ਰਿ. ਮਾ. 9 : 864

**ਟਵਾੱਰਕੋਵ, ਜੈਕ** : ਇਸ ਚਿੱਤਰਕਾਰ ਦਾ ਜਨਮ 15 ਅਗਸਤ, 1900 ਨੂੰ ਪੋਲੈਂਡ ਵਿਚ ਬਾਈਆਲਾ (Biala) ਵਿਖੇ ਹੋਇਆ। ਇਹ ਦੂਜੇ ਵਿਸ਼ਵ ਯੁੱਧ ਦੇ ਬਾਅਦ ਦੇ ਅਮੂਰਤ ਪ੍ਰਭਾਵ ਵਾਦੀ ਅੰਦੋਲਨ ਦਾ ਪ੍ਰਮੁੱਖ ਪ੍ਰਤਿਨਿਧ ਸੀ। ਇਸਦੀ ਸਿਖਿਆ ਅਤੇ ਖ਼ਾਸ ਸ਼ੈਲੀ ਨੇ 1950 ਅਤੇ 1960 ਦੇ ਦਹਾਕੇ ਦੌਰਾਨ ਅਮਰੀਕਾ ਦੇ



**ਜੈਕ ਟਵਾਰਕੋਵ**

ਕਲਾ ਖੇਤਰ ਤੇ ਬਹੁਤ ਪ੍ਰਭਾਵ ਪਾਇਆ। ਸੰਨ 1913 ਵਿਚ ਕੋਲੰਬੀਆ ਯੂਨੀਵਰਸਿਟੀ ਤੋਂ ਡਿਗਰੀ ਪ੍ਰਾਪਤ ਕਰਨ ਤੋਂ ਬਾਅਦ ਇਹ ਮੁੜ ਤੋਂ ਆਪਣੇ ਮਨਪਸੰਦ ਵਿਸ਼ੇ ਚਿੱਤਰਕਾਰੀ ਵੱਲ ਪਰਤਿਆ। ਸ਼ੁਰੂ ਵਿਚ ਇਸਨੇ ਕਈ ਨੌਕਰੀਆਂ ਕੀਤੀਆਂ। ਸੰਨ 1955 ਤੱਕ ਇਸਦੀ ਕਲਾ ਸ਼ੈਲੀ ਬਹੁਤ ਵਿਕਸਿਤ ਹੋ ਗਈ ਸੀ ਜੋ 'ਵਾਟਰਗੇਮ' (1955) ਅਤੇ 'ਹਾਈਟ' (1958-59) ਵਰਗੇ ਚਿੱਤਰਾਂ ਤੋਂ ਦੇਖੀ ਜਾ ਸਕਦੀ ਹੈ। ਸੰਨ 1963 ਵਿਚ ਇਹ ਯੇਲ ਯੂਨੀਵਰਸਿਟੀ ਦੇ ਆਰਟ ਵਿਭਾਗ ਦਾ ਚੇਅਰਮੈਨ ਬਣਿਆ।

'ਹੋਮਜ਼ ਟੂ ਸਟੇਫਾਨ ਵੱਲਪ' (1960), 'ਵੇਰੀਏਬਲਜ਼' (1963) ਅਤੇ ਲੜੀਵਾਰ 'ਕ੍ਰਾਸਫੀਲਡ' (1968) ਇਸ ਦੇ ਕੁਝ ਚਿੱਤਰ ਹਨ।

ਹ.ਪੁ.-ਐਨ.ਬ੍ਰਿ.ਮਾ. 10 : 214

**ਟਵਾਰੈੱਗ** : ਇਹ ਬਰਬਰ ਭਾਸ਼ਾ ਬੋਲਣ ਵਾਲੇ, ਆਜੜੀ ਲੋਕ ਹਨ ਜੋ ਅਲਜੀਰੀਆ ਵਿਚ ਟਾਊਆਤ ਅਤੇ ਗਡੈਮਿਸ (ਲਿਬੀਆ) ਤੋਂ ਉੱਤਰੀ ਨਾਈਜੀਰੀਆ ਤੱਕ ਅਤੇ ਫੈਜ਼ੈਨ (ਲਿਬੀਆ) ਤੋਂ ਟਿਮਬਕਟੂ (ਮਾਲੀ) ਤੱਕ ਵਸੇ ਹੋਏ ਹਨ। ਇਨ੍ਹਾਂ ਦੀਆਂ ਰਾਜਨੀਤਕ ਜਥੇਬੰਦੀਆਂ ਬਦੇਸ਼ਾਂ ਵਿਚ ਵੀ ਹਨ। ਉੱਤਰੀ ਟਵਾਰੈੱਗ ਅਤੇ ਦੱਖਣੀ ਟਵਾਰੈੱਗ ਇਨ੍ਹਾਂ ਦੀਆਂ ਦੋ ਸ਼ਾਖ਼ਾਵਾਂ ਹਨ। ਜਿਨ੍ਹਾਂ ਵਿਚੋਂ ਦੱਖਣੀ ਟਵਾਰੈੱਗ ਮਾਰੂਥਲ ਵਿਚ ਰਹਿੰਦੇ ਹਨ। ਇਨ੍ਹਾਂ ਲੋਕਾਂ ਦੇ ਅੱਗੇ ਕਈ ਸੰਘ ਹਨ ਜਿਨ੍ਹਾਂ ਨੇ ਵਖਰੇ ਵਖਰੇ ਇਲਾਕੇ ਮੱਲੇ ਹੋਏ ਹਨ। ਦੱਖਣੀ ਟਵਾਰੈੱਗ ਢੁਠ ਵਾਲੇ ਬਲਦ ਗਊਆਂ ਅਤੇ ਊਠ ਪਾਲਦੇ ਹਨ ਜਿਨ੍ਹਾਂ ਨੂੰ ਇਹ ਉੱਤਰੀ ਟਵਾਰੈੱਗ ਲੋਕਾਂ ਨੂੰ ਵੇਚਦੇ ਵੀ ਹਨ।

ਪੂਰਵ ਯੂਰਪੀ ਕਾਲ ਸਮੇਂ ਇਨ੍ਹਾਂ ਵਿਚ ਬੰਦਗਡੀਆਂ ਰਾਹੀਂ ਤੇ ਕਾਫ਼ਲਿਆ ਦੇ ਰੂਪ ਵਿਚ ਸਫਰ ਕਰਨ ਦਾ ਬਹੁਤ ਰਿਵਾਜ ਸੀ ਪਰ ਬਾਅਦ ਵਿਚ ਮੋਟਰਾਂ ਚਲਣ ਨਾਲ ਇਹ ਰਿਵਾਜ ਘੱਟ ਗਿਆ। ਦੱਖਣੀ ਟਵਾਰੈੱਗ ਵਿਚ ਸੰਨ 1920 ਵਿਚ ਕਈ ਥਾਵਾਂ ਤੇ ਕਾਲ ਪੈਣ ਕਰਕੇ ਇਥੋਂ ਦੇ ਬਹੁਤ ਸਾਰੇ ਲੋਕ ਮਰ ਗਏ ਅਤੇ ਇਨ੍ਹਾਂ ਨੂੰ ਆਪਣਾ ਚਰਵਾਹਿਆਂ ਦਾ ਕੰਮ ਵੀ ਛੱਡਣਾ ਪਿਆ।



ਟਵਾਰੈੱਗ ਦਾ ਕਬ ਇਲੀ

ਇਹ ਲੋਕ ਮੁੱਖ ਤੌਰ ਤੇ ਸਾਮੰਤਵਾਦੀ ਹਨ ਤੇ ਹਰ ਕਿਸਮ ਦੇ ਕਿੱਤੇ ਦੇ ਲੋਕ ਇਨ੍ਹਾਂ ਵਿਚ ਹੁੰਦੇ ਹਨ। ਇਨ੍ਹਾਂ ਦੇ ਟੈਂਟ ਨੁਮਾ ਘਰ ਹੁੰਦੇ ਹਨ। ਇਨ੍ਹਾਂ ਦੇ ਆਦਮੀ ਤੇ ਔਰਤਾਂ ਅਜਨਬੀਆਂ ਅਤੇ ਆਪਣੇ ਸੁਸਰਾਲ ਵਾਲਿਆਂ ਦੇ ਸਾਹਮਣੇ ਨੀਲੇ ਰੰਗ ਦੇ ਕੱਪੜੇ ਨਾਲ ਪਰਦਾ ਕਰਦੇ ਹਨ।

ਇਨ੍ਹਾਂ ਦੇ ਹਥਿਆਰਾਂ ਵਿਚ ਦੋਧਾਰੀ ਕਿਰਪਾਨ, ਛੁਰਾ, ਲੋਹੇ ਦਾ ਨੇਜ਼ਾ ਅਤੇ ਚਮੜੇ ਦੀ ਢਾਲ ਆਦਿ ਸ਼ਾਮਲ ਹਨ। ਇਨ੍ਹਾਂ ਦੀ ਇਕ ਆਪਣੀ ਖਾਸ ਲਿਖਤ ਹੈ ਜੋ ਪੁਰਾਤਨ ਲਿਬੀਆ ਵਿਚ ਵਰਤੀ ਜਾਂਦੀ ਸੀ। ਸੰਨ 1980 ਵਿਚ ਇਨ੍ਹਾਂ ਦੀ ਅੰਦਾਜਨ ਆਬਾਦੀ 900,000 ਸੀ।

ਹ.ਪੁ.-ਐਨ. ਬ੍ਰਿ.ਮਾ. 12 : 22

**ਟਵੀਡ ਦਰਿਆ** : ਇਹ ਆਸਟ੍ਰੇਲੀਆ ਦੇ ਨਿਊ ਸਾਊਥ ਵੇਲਜ਼ ਦੇ ਨਾਰਥ ਕੋਸਟ ਡਿਸਟ੍ਰਿਕਟ ਦਾ ਮੁੱਖ ਦਰਿਆ ਹੈ। ਇਸ ਦਰਿਆ ਨੂੰ 1823 ਵਿਚ ਜਾਨ ਆਕਸਲੇ (John Oxlay) ਨੇ ਲੱਭਿਆ ਸੀ। ਇਸ ਦਾ ਨਾਂ ਸ੍ਕਾਟਲੈਂਡ ਦੇ ਟਵੀਡ ਦਰਿਆ ਦੇ ਨਾਂ ਦੇ ਰਖਿਆ। ਇਸ ਨੂੰ ਆਮ ਤੌਰ ਤੇ ਕਲੇਅਰੈਂਸ ਅਤੇ ਰਿਚਮੰਡ ਦਰਿਆਵਾਂ ਦੇ ਨਾਲ ਜੋੜਿਆ ਜਾਂਦਾ ਹੈ। ਇਸ 80 ਕਿ.ਮੀ. ਲੰਬੇ ਦਰਿਆ ਦੀਆਂ ਤਿੰਨ ਸ਼ਾਖ਼ਾਵਾਂ ਹਨ ਜਿਨ੍ਹਾਂ ਵਿਚੋਂ ਇਕ ਸ਼ਾਖ਼ਾ ਪੂਰਬੀ ਉੱਚ ਭੂਮੀਆਂ ਦੀਆਂ ਟਵੀਡ ਪਰਬਤ ਲੜੀਆਂ ਵਿਚੋਂ ਅਤੇ ਦੂਜੀਆਂ ਦੋ ਮੈਕ ਫਰਸਨ ਲੜੀਆਂ ਵਿਚੋਂ ਨਿਕਲਦੀਆਂ ਹਨ। ਆਪਣੇ ਸੋਮੇ ਤੋਂ ਪੂਰਬ ਦੀ ਦਿਸ਼ਾ ਵਿਚ ਵਹਿੰਦਾ ਹੋਇਆ ਇਹ ਟਵੀਡ ਹੈਡ ਤੇ ਸ਼ਾਂਤਮਹਾਸਾਗਰ ਵਿਚ ਜਾ ਡਿਗਦਾ ਹੈ। ਦਰਿਆ ਦੀ ਵਾਦੀ ਜੋ 1300 ਵ.ਕਿ.ਮੀ. ਹੈ, ਵਿਚ ਕਮਾਦ, ਕੇਲੇ ਦੀਆਂ ਫ਼ਸਲਾਂ ਅਤੇ ਡੇਅਰੀ ਦੀਆਂ ਚੀਜ਼ਾਂ ਦਾ ਉਤਪਾਦਨ ਹੁੰਦਾ ਹੈ।

ਹ.ਪੁ.-ਐਨ. ਬ੍ਰਿ.ਮਾ. 12 : 78

**ਟਵੀਡ ਦਰਿਆ** : ਇਹ ਦੱਖਣੀ ਸਕਾਟਲੈਂਡ ਦਾ ਇਕ ਦਰਿਆ ਹੈ ਜੋ ਟਵੀਡਜ਼ ਵੈਲਜ਼ ਵਿਚੋਂ ਨਿਕਲ ਕੇ ਉੱਤਰ-ਪੂਰਬ ਵੱਲ ਇਕ ਪੱਧਰੀ ਵਾਦੀ ਵਿਚੋਂ ਵਗਦਾ ਹੈ। ਇਸ ਦੇ 156 ਕਿ.ਮੀ. ਦੀ ਕੁਲ ਲੰਬਾਈ ਵਿਚੋਂ ਇਹ 25 ਕਿ.ਮੀ. ਇੰਗਲੈਂਡ ਦੀ ਸਰਹੱਦ ਦੇ ਨਾਲ ਨਾਲ ਵਹਿੰਦਾ ਹੈ ਅਤੇ ਅਖੀਰਲੇ 3 ਕਿ.ਮੀ. ਇਹ ਇੰਗਲੈਂਡ ਵਿਚ ਹੀ ਵਹਿੰਦਾ ਹੈ। ਟੈਲਾ ਵਾਟਰ ਅਤੇ ਲਾਈਨ ਇਸ ਦੀਆਂ ਸਹਾਇਕ ਨਦੀਆਂ ਹਨ ਜਿਨ੍ਹਾਂ ਵਿਚੋਂ ਟੈਲਾ ਵਾਟਰ ਉੱਤੇ ਹੁਣ ਐਡਨਬਰਗ ਨੂੰ ਪਾਣੀ ਦੇਣ ਲਈ ਡੈਮ ਬਣਾਇਆ ਹੋਇਆ ਹੈ। ਪੂਰਬ ਵੱਲ ਦੱਖਣੀ ਉਚ ਭੂਮੀਆਂ ਵਿਚੋਂ ਦੀ ਗੁਜ਼ਰਦਾ ਹੋਇਆ ਇਹ ਦਰਿਆ ਮੈਲਰੋਜ਼ ਤੱਕ ਜਾਂਦਾ ਹੈ। ਇਥੇ ਲੀਥੈਨ, ਗਾਲਾ ਅਤੇ ਦੀ ਐਟਰਿਕ ਯੈਲੋ ਇਸ ਵਿਚ ਮਿਲਦੇ ਹਨ। ਮੈਲਰੋਜ਼ ਤੋਂ ਇਹ ਮਰਜ਼ੀ ਦੇ ਵਿਸ਼ਾਲ ਜ਼ਰਾਇਤੀ ਖੇਤਰ ਵਿਚੋਂ ਨਿਕਲਦਾ ਹੈ ਤੇ ਕੈਲਸੋ ਦੇ ਸਥਾਨ ਤੇ ਟੀਵੀਅਟ ਦਰਿਆ ਇਸ ਵਿਚ ਮਿਲ ਜਾਂਦਾ ਹੈ। ਅੰਤ ਇੰਗਲੈਂਡ ਵਿਚ ਬੈਰਵਿਕ ਅਪਾਨ ਟਵੀਡ ਦੇ ਸਥਾਨ ਤੇ ਇਹ ਉੱਤਰੀ ਸਾਗਰ ਵਿਚ ਮਿਲ ਜਾਂਦਾ ਹੈ।

55°46' ਉ.ਵਿਥ.; 2°00' ਪੱ.ਲੰਬ.

ਹ.ਪੁ.-ਐਨ. ਬ੍ਰਿ. ਮਾ. 12 : 78

**ਟਵੇਨ, ਮਾਰਕ** : ਸੰਯੁਕਤ ਰਾਜ ਅਮਰੀਕਾ ਦੇ ਇਸ ਹਾਸਰਸੀ ਲੇਖਕ, ਪੱਤਰਕਾਰ ਅਤੇ ਲੈਕਚਰਾਰ ਦਾ ਜਨਮ 30 ਨਵੰਬਰ, 1835 ਨੂੰ ਮਿਜ਼ੂਰੀ ਰਾਜ ਦੀ ਮਨਰੋ ਕਾਊਂਟੀ ਵਿਚ ਫਲੋਰਿਡਾ ਵਿਖੇ ਹੋਇਆ। ਇਸ ਦਾ ਅਸਲੀ ਨਾਂ ਸੈਮੂਅਲ ਲਾਂਗਹਾਰਕ ਕਲੀਮੈਨਜ਼ ਸੀ। ਇਸਨੇ ਲੜਕਪਨ ਦੀਆਂ ਸਾਹਸੀ

ਕਿਸਮ ਦੀਆਂ ਕਹਾਣੀਆਂ ਲਿਖੀਆਂ। ਇਸਨੇ ਆਪਣੀ ਅੱਧੀ ਜ਼ਿੰਦਗੀ ਘੁੰਮ ਫਿਰ ਕੇ, ਸਥਾਨਕ ਪੱਤਰਾਂ ਲਈ ਲੇਖ ਲਿਖਕੇ ਅਤੇ ਕਈ ਤਰ੍ਹਾਂ ਦੀਆਂ ਛੋਟੀਆਂ ਮੋਟੀਆਂ ਨੌਕਰੀਆਂ ਕਰਕੇ ਬਿਤਾਈ। ਇਹ 'ਸੈਕਰਮੈਂਟੋ ਯੂਨੀਅਨ' ਲਈ ਪੱਤਰਕਾਰ ਬਣਿਆ। ਕੈਲਿਫੋਰਨੀਆ ਅਤੇ ਨੈਵੇਦਾ ਵਿਖੇ ਲਿਖੇ ਲੇਖ ਅਤੇ ਭਾਸ਼ਣਾਂ ਕਾਰਨ ਇਹ ਬਹੁਤ ਪ੍ਰਸਿੱਧ ਹੋਇਆ। ਇਹ ਕੈਲਿਫੋਰਨੀਆ ਦੇ ਪ੍ਰਸਿੱਧ ਪੱਤਰ 'ਆਲਟਾ ਕੈਲਿਫੋਰਨੀਆ' ਲਈ ਵੀ ਲਿਖਦਾ ਰਿਹਾ।



ਮਾਰਕ ਟਵੇਨ

ਕੁਝ ਸਮੇਂ ਲਈ ਇਸਨੇ ਵਾਸ਼ਿੰਗਟਨ ਵਿਖੇ ਸੈਨੇਟਰ ਦੇ ਸਕੱਤਰ ਅਤੇ ਬਾਅਦ ਵਿਚ ਲੈਕਚਰਾਰ ਵਜੋਂ ਕੰਮ ਕੀਤਾ। 1870 ਵਿਚ ਇਹ ਵਿਆਹ ਕਰਵਾ ਕੇ ਹਾਰਟਫ਼ੋਰਡ ਵਿਖੇ ਵੱਸ ਗਿਆ ਅਤੇ ਅਗਲੇ 20 ਸਾਲ ਉੱਥੇ ਰਿਹਾ। ਸੰਨ 1872 ਅਤੇ 1873 ਦੌਰਾਨ ਇਸਨੇ ਇੰਗਲੈਂਡ ਵਿਖੇ ਭਾਸ਼ਣ ਦਿੱਤੇ। ਇਹ ਆਪਣੇ ਪ੍ਰਕਾਸ਼ਕਾਂ ਉਪਰ ਵਿਸ਼ਵਾਸ ਨਹੀਂ ਕਰਦਾ ਸੀ। ਇਸ ਲਈ 1884 ਵਿਚ ਇਸਨੇ ਆਪਣੇ ਭਾਣਜੇ ਨਾਲ ਮਿਲ ਕੇ ਚਾਰਲਸ ਐਲ. ਵੈਬਸਟਰ ਐਂਡ ਕੰਪਨੀ ਨਾਂ ਦੀ ਪ੍ਰਕਾਸ਼ਕ ਫਰਮ ਸਥਾਪਤ ਕੀਤੀ।

ਹਾਰਟਫ਼ੋਰਡ ਵਿਖੇ ਇਸਨੇ ਟਾਈਪ ਮਸ਼ੀਨ ਦੇ ਈਜਾਦਕਾਰ ਜੇਮਜ਼ ਡਬਲਿਊ ਪੇਜ ਦੀ ਮਾਲੀ ਸਹਾਇਤਾ ਕਰਨੀ ਸ਼ੁਰੂ ਕੀਤੀ। ਸੰਨ 1891 ਵਿਚ ਇਸਨੂੰ ਆਪਣੀ ਇਸ ਲਗਾਈ ਗਈ ਰਕਮ ਦਾ ਪ੍ਰਭਾਵ ਨਜ਼ਰ ਆਇਆ ਅਤੇ ਇਸ ਵਿਚ ਸਰਫ਼ਾ ਕਰਨ ਲਈ ਇਹ ਆਪਣੇ ਪਰਿਵਾਰ ਸਮੇਤ ਯੂਰਪ ਚਲਾ ਗਿਆ। ਵੈਬਸਟਰ ਕੰਪਨੀ ਤੋਂ ਸੰਨ 1892 ਵਿਚ 'ਦੀ ਅਮਰੀਕਾ ਕਲਸੀਮੈਂਟ' ਅਤੇ ਸੰਨ 1894 ਵਿਚ 'ਟਾਮ ਸਾੱਇਅਰ ਐਬ੍ਰਾਡ' ਪੁਸਤਕਾਂ ਪ੍ਰਕਾਸ਼ਿਤ ਹੋਈਆਂ ਜੋ ਕਿ ਬਹੁਤੀਆਂ ਸਫ਼ਲ ਨਹੀਂ ਸਨ। ਕੰਪਨੀ ਨੂੰ ਹੋਰ ਆਰਥਿਕ ਸੰਕਟਾਂ ਦਾ ਸਾਹਮਣਾ ਕਰਨਾ ਪਿਆ। ਆਪਣੇ ਪਰਿਵਾਰ ਨੂੰ ਇਟਲੀ ਵਿਖੇ ਹੀ ਛੱਡ ਕੇ ਇਹ ਕਈ ਵਾਰ ਅਮਰੀਕਾ ਆਇਆ।

ਇਸ ਦੌਰਾਨ ਹੀ ਇਸਦੀ ਮੁਲਾਕਾਤ ਹੈਨਰੀ ਹਟਲਸਟਨ ਰੋਜਰਜ਼ ਨਾਲ ਹੋਈ। ਇਸਨੇ ਸੈਮੂਅਲ ਦੇ ਆਰਥਿਕ ਮਾਮਲਿਆਂ ਸਮੇਤ ਕਈ ਮਾਮਲਿਆਂ ਦੀ ਦੇਖ-ਰੇਖ ਕੀਤੀ। ਇਸਨੇ ਮਾਰਕ ਟਵੈਨ ਦੀਆਂ ਪੁਸਤਕਾਂ 'ਦੀ ਟ੍ਰੈਜਡੀ ਆਫ਼ ਪੂਡਨਹੈੱਡ ਵਿਲਸਨ' (1894) ਜਿਸਨੂੰ ਇਸਦਾ ਦੂਜਾ ਸੱਭ ਤੋਂ ਵੱਡਾ ਨਾਵਲ ਮੰਨਿਆ ਜਾਂਦਾ ਹੈ, ਅਤੇ 'ਪਰਸਨਲ ਰੀਕੁਲੈਕਸ਼ਨਜ਼ ਆਫ਼ ਜੋਨ ਆਫ਼ ਆਰਕ' (1895) ਦੇ ਪ੍ਰਕਾਸ਼ਨ ਦੀ ਨਿਗਰਾਨੀ ਵੀ ਕੀਤੀ।

ਸੰਨ 1895 ਵਿਚ ਇਹ ਭਾਸ਼ਣ ਦੇਣ ਲਈ ਆਸਟ੍ਰੇਲੀਆ ਗਿਆ। ਸੰਨ 1895 ਦੇ ਆਖ਼ੀਰ ਵਿਚ ਇਹ ਆਪਣੇ ਪਰਿਵਾਰ ਸਮੇਤ ਸੰਯੁਕਤ ਰਾਜ ਚਲਾ ਗਿਆ। ਆਖ਼ਰੀ ਸਾਲਾਂ ਵਿਚ ਇਕ ਵਕਤਾ ਅਤੇ ਲੇਖਕ ਵਜੋਂ ਇਸਦੀ ਬਹੁਤ ਮੰਗ ਹੋਈ। ਸੰਨ 1901 ਵਿਚ ਯੇਲ ਯੂਨੀਵਰਸਿਟੀ ਨੇ, ਸੰਨ 1902 ਵਿਚ ਮਿਜ਼ੂਰੀ ਯੂਨੀਵਰਸਿਟੀ ਨੇ ਅਤੇ ਸੰਨ 1907 ਵਿਚ ਆੱਕਸਫ਼ੋਰਡ ਯੂਨੀਵਰਸਿਟੀ ਨੇ ਇਸਨੂੰ ਆਨਰੇਰੀ ਡਿਗਰੀ ਦੇ ਕੇ ਸਨਮਾਨਿਆ।

ਸੰਨ 1906 ਵਿਚ ਇਸਨੇ ਆਪਣੀ ਸਵੈ-ਜੀਵਨੀ ਲਿਖਣੀ ਸ਼ੁਰੂ ਕੀਤੀ। ਕਈ ਸੰਪਾਦਕਾਂ ਨੇ ਇਸਦਾ ਸੰਗ੍ਰਹਿ ਕਰਕੇ ਕਈ ਜਿਲਦਾਂ ਵਿਚ ਪ੍ਰਕਾਸ਼ਿਤ ਕਰਵਾਇਆ।

'ਦੀ ਐਡਵੈਂਚਰਜ਼ ਆਫ਼ ਟਾਮ ਸਾੱਇਅਰ' (1876), 'ਦੀ ਪ੍ਰਿੰਸ ਐਂਡ ਦੀ ਪਾੱਪਰ (1881), 'ਏ ਕੁਨਕਟਿਕਟ ਯੈਂਕੀ ਇਨ ਕਿੰਗ ਆਰਥਰਜ਼ ਕੋਰਟ' (1889), 'ਟਾੱਮ ਸਾੱਇਅਰ ਡਿਟੈਕਟਿਵ ਐਬ੍ਰਾਡ', ਜਾਂ 'ਦੀ ਨਿਊ ਪ੍ਰਿਲਗ੍ਰਿਮ ਪ੍ਰਾਗ੍ਰੈਸ' (1869), 'ਏ ਟ੍ਰੰਪ ਐਬ੍ਰਾਡ' (1880) ਅਤੇ 'ਫਾਲੋਇੰਗ ਦੀ ਇਕਵੇਟਰ' (1897) ਯਾਤਰਾ ਸਬੰਧੀ ਪੁਸਤਕਾਂ ਹਨ। ਇਨ੍ਹਾਂ ਤੋਂ ਇਲਾਵਾ ਇਸਨੇ ਕਹਾਣੀਆਂ, ਰੇਖਾ-ਚਿੱਤਰ, ਆਪ-ਬੀਤੀਆਂ, ਦਰਸ਼ਨ ਆਦਿ ਨਾਲ ਸਬੰਧਤ ਪੁਸਤਕਾਂ ਵੀ ਲਿਖੀਆਂ, ਜਿਵੇਂ 'ਮਾਰਕ ਟਵੈਨ, ਸਕੈਚਿਜ਼, ਨਿਊ ਐਂਡ ਓਲਡ' (1875), 'ਦੀ ਸਟੋਲਨ ਵ੍ਹਾਈਟ ਐਲੀਫੈਂਟ ਐਂਡ ਅਦਰ ਸਟੋਰੀਜ਼', (1882), 'ਰਫ਼ਿੰਗ ਇਟ' (1872), 'ਲਾਈਫ਼ ਆਨ ਇਨ ਮਿਸਿਸਿਪੀ' (1883), 'ਹਾਉ ਟੂ ਟੈਲ ਦੀ ਸਟੋਰੀ ਐਂਡ ਅਦਰ ਐਸੇਜ਼' (1879), 'ਕ੍ਰਿਸਚੀਅਨ ਸਾਇੰਸ' (1907) 'ਇਜ਼ ਸ਼ੈਕਸਪੀਅਰ ਡੈੱਡ' (1909) ਆਦਿ।

21 ਅਪ੍ਰੈਲ, 1910 ਨੂੰ ਸਟਾਰਮਫ਼ੀਲਟ ਵਿਖੇ ਇਸ ਦੀ ਮੌਤ ਹੋ ਗਈ।

ਹ.ਪੁ.-ਐਨ. ਬ੍ਰਿ.ਮੈ. 18 : 805

**ਟਵੈਲਫ਼ਥ ਨਾਈਟ** : ਇਹ ਵਿਲੀਅਮ ਸ਼ੈਕਸਪੀਅਰ ਦੇ ਲਿਖੇ ਹੋਏ ਪ੍ਰਸਿੱਧ ਨਾਟਕਾਂ ਵਿਚੋਂ ਰੋਮਾਂਟਕ ਸੁਖਾਂਤ ਹੈ। ਸੰਨ 1601-1602 ਦੌਰਾਨ ਇਹ ਪਹਿਲੀ ਵਾਰ ਸਟੇਜ ਤੇ ਖੇਡਿਆ ਗਿਆ। ਇਸ ਨਾਟਕ ਵਿਚ ਲੜਕੇ ਦੇ ਭੇਸ ਵਿਚ ਵਿਓਲਾ ਆਪਣੇ ਮਾਲਕ, ਇਲੀਰੀਆ ਦੇ ਡਿਊਕ, ਓਰਸਿਨੋ ਨਾਲ ਪਿਆਰ ਕਰਨ ਲਗ ਪੈਂਦੀ ਹੈ। ਡਿਊਕ ਉਸ ਨੂੰ ਆਪਣੇ ਵੱਲੋਂ ਇਕ ਹੁਸੀਨਾ ਓਲਿਵੀਆ ਨਾਲ ਪਿਆਰ ਪਾਉਣ ਲਈ ਭੇਜਦਾ ਹੈ। ਓਲਿਵੀਆ ਲੜਕੇ ਦੇ ਭੇਸ ਵਿਚ ਬਦਲੀ ਵਿਓਲਾ ਨਾਲ ਪਿਆਰ ਕਰਨ ਲਗ ਪੈਂਦੀ ਹੈ। ਵਿਓਲਾ ਦੇ ਜੁੜਵੇਂ ਭਰਾ ਸਿਬੈਸਚਨ ਦੇ ਮੌਕੇ ਤੇ ਆਉਣ ਨਾਲ ਇਹ ਗੁੰਝਲ ਸੁਲਝਦੀ ਹੈ ਅਤੇ ਵਿਓਲਾ ਦੀ ਥਾਂ ਤੇ ਓਲਿਵੀਆ ਦਾ ਵਿਆਹ ਸਿਬੈਸਚਨ ਨਾਲ ਹੋ ਜਾਂਦਾ ਹੈ। ਉਧਰ ਡਿਊਕ ਦਾ ਵਿਆਹ ਵਿਓਲਾ ਨਾਲ ਹੋ ਜਾਂਦਾ ਹੈ। ਇਸ ਸੁਖਾਂਤ ਦੀ ਗੋਂਦ ਵਿਚ ਸ਼ੈਕਸ਼ਪੀਅਰ ਨੇ ਸਰ ਟੋਬੀ ਬੈਲਜ, ਸਰ ਐਂਡਿਊ ਐਗਿਊਚੀਕ, ਫੈਸਤੇ ਅਤੇ ਮਾਲਵੋਲਿਉ ਵਰਗੇ ਉਤਮ ਪਾਤਰ ਪੇਸ਼ ਕੀਤੇ ਹਨ।

ਹ.ਪੁ.-ਐਨ. ਅਮੇ.27 : 296; ਐਨ. ਬ੍ਰਿ. ਮਾ. 10 : 210

**ਟਾਊਆਂ** : ਅਫ਼ਰੀਕਾ ਵਿਚ ਨਾਈਜ਼ਰ ਦੇਸ਼ ਦਾ ਇਕ ਡਿਪਾਰਟਮੈਂਟ ਹੈ। ਇਸ ਨਾਂ ਦਾ ਸ਼ਹਿਰ ਇਸ ਦੀ ਰਾਜਧਾਨੀ ਅਤੇ ਵੱਡਾ ਸ਼ਹਿਰ ਹੈ। ਇਸ ਦਾ ਖੇਤਰਫਲ 106,677 ਵ. ਕਿ. ਮੀ. ਅਤੇ ਆਬਾਦੀ 13,06,652 (1988) ਹੈ। ਧਰਾਤਲ ਪੱਖੋਂ ਇਹ ਸਹਾਰਾ ਮਾਰੂਥਲ ਵਿਚ ਪੈਂਦਾ ਹੈ ਅਤੇ ਰੇਤਲਾ ਇਲਾਕਾ ਹੈ ਪਰ ਇਥੇ ਇੱਕਾ-ਦੁੱਕਾ ਪਹਾੜੀਆਂ ਵੀ ਹਨ। ਇਥੋਂ ਦੇ ਨੀਵੇਂ ਜਿਹੇ ਪਠਾਰ ਦੀ ਉੱਚਾਈ

600 ਮੀ. ਤੱਕ ਹੈ। ਡਿਪਾਰਟਮੈਂਟ ਦੇ ਉੱਤਰੀ ਹਿੱਸੇ ਵਿਚ ਦਰਿਆਵਾਂ ਦੇ ਵਹਿਣ ਖੇਤਰਾਂ ਵਿਚ ਰੇਤ ਇਕੱਠੀ ਹੋਈ ਹੈ। ਦੱਖਣੀ ਖੇਤਰਾਂ ਵਿਚ ਵਰਖਾ ਉੱਤਰੀ ਖੇਤਰ ਨਾਲੋਂ ਵਧੇਰੇ ਹੁੰਦੀ ਹੈ ਜਿਸ ਕਰਕੇ ਦੱਖਣੀ ਹਿੱਸਿਆਂ ਵਿਚ ਕਪਾਹ, ਪਿਆਜ਼, ਮੋਟੇ ਅਨਾਜ, ਫ਼ਸਲਾਂ ਆਦਿ ਦੀ ਪੈਦਾਵਾਰ ਕੀਤੀ ਜਾਂਦੀ ਹੈ। ਸਰਕਾਰ ਵਲੋਂ ਹੀ ਸਥਾਈ ਖੇਤੀ ਨੂੰ ਟਪਰੀਵਾਸੀਆਂ ਵਿਚ ਪ੍ਰਚੱਲਤ ਕਰਕੇ ਇਸ ਹਿੱਸੇ ਨੂੰ ਕਪਾਹ ਉਤਪਾਦਕ ਖੇਤਰ ਦੇ ਤੌਰ ਤੇ ਜਾਣਿਆ ਜਾਂਦਾ ਹੈ। ਉੱਤਰੀ ਮਾਰੂਥਲੀ ਖੇਤਰ ਦੇ ਦਰਿਆਈ ਵਹਿਣਾਂ ਵਾਲੇ ਹਿੱਸੇ ਵਿਚ ਕਿੱਕਰ, ਖਜੂਰ ਅਤੇ ਘਾਹ ਉਗਿਆ ਹੋਇਆ ਮਿਲਦਾ ਹੈ। ਉੱਤਰੀ ਅਤੇ ਦੱਖਣੀ ਖੇਤਰਾਂ ਦੇ ਵਿਚਾਲੇ ਅਰਧ-ਮਾਰੂਥਲੀ ਖੇਤਰ ਵਿਚ ਨਦੀਆਂ ਦੇ ਆਸਪਾਸ ਇਥੋਂ ਦੇ ਕਬੀਲੇ ਭੇਡਾਂ, ਬੱਕਰੀਆਂ, ਘੋੜੇ, ਗਧੇ ਅਤੇ ਹੋਰ ਪਸ਼ੂ ਪਾਲਦੇ ਹਨ। ਚੂਨੇ ਦਾ ਪੱਥਰ, ਜਿਪਸਮ ਅਤੇ ਫ਼ਾਸਫੇਟ ਇਥੋਂ ਦੇ ਖ਼ਾਸ ਖਣਿਜ ਹਨ। ਇਥੇ ਕਪਾਹ ਵੇਲਣ, ਭਾਂਡੇ ਬਣਾਉਣ ਅਤੇ ਮੂੰਗਫਲੀ ਤੋਂ ਛਿੱਲੜ ਲਾਹੁਣ ਦੀਆਂ ਸਨੱਅਤਾਂ ਉੱਨਤ ਹਨ।

ਹ. ਪੁ.—ਐਨ. ਬ੍ਰਿ. ਮਾ. 11 : 497

**ਟਾਊਆਂ** : ਸ਼ਹਿਰ—ਦੱਖਣ-ਪੱਛਮੀ ਨਾਈਜ਼ਰ (ਪੱ. ਅਫ਼.) ਦੇ ਟਾਊਆ ਡਿਪਾਰਟਮੈਂਟ ਦੀ ਰਾਜਧਾਨੀ ਹੈ ਜਿਹੜੀ ਦੇਸ਼ ਦੇ ਵੱਡੇ ਸ਼ਹਿਰਾਂ ਵਿਚੋਂ ਇਕ ਹੈ। ਇਹ ਦੇਸ਼ ਦੀ ਰਾਜਧਾਨੀ ਨੀਆਮੇ ਤੋਂ 50 ਕਿ. ਮੀ. ਦੱਖਣ-ਪੱਛਮ ਵਿਚ ਸੜਕ ਮਾਰਗ ਉੱਤੇ ਸਥਿਤ ਹੈ। ਇਸ ਸ਼ਹਿਰ ਵਿਚ ਹਵਾਈ ਅੱਡਾ ਵੀ ਹੈ। ਇਹ ਪੂਰਾ ਡਿਪਾਰਟਮੈਂਟ ਪਸ਼ੂ ਪਾਲਣ ਅਤੇ ਮੂੰਗਫਲੀ ਦੀ ਪੈਦਾਵਾਰ ਲਈ ਮਸ਼ਹੂਰ ਹੈ।

ਆਬਾਦੀ—51,600 (1988)

14°54′ ਉ. ਵਿਥ.; 5° 16′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 768

**ਟਾਊਸਿੰਗ, ਫ਼ਰੈਂਕ ਵਿਲੀਅਮ** : ਸੰਯੁਕਤ ਰਾਜ ਅਮਰੀਕਾ ਦੇ ਇਸ ਵਿਸ਼ਵ ਪ੍ਰਸਿੱਧ ਅਰਥ-ਵਿਗਿਆਨੀ, ਇਤਿਹਾਸਕਾਰ ਅਤੇ ਸਮਾਜ ਵਿਗਿਆਨੀ ਦਾ ਜਨਮ 28 ਦਸੰਬਰ, 1859 ਨੂੰ ਮਿਜ਼ੂਰੀ ਰਾਜ ਵਿਚ ਸੇਂਟ ਲੁਈ (St. Louis) ਵਿਖੇ ਹੋਇਆ। ਇਸ ਨੂੰ ਸੰਯੁਕਤ ਰਾਜ ਦਾ ਵੀਹਵੀਂ ਸਦੀ ਦੇ ਪਹਿਲੇ ਤਿੰਨ ਦਹਾਕਿਆਂ ਦਾ ਅਰਥ-ਵਿਗਿਆਨ ਦਾ ਸਭ ਤੋਂ ਮਹਾਨ ਵਿਦਵਾਨ ਮੰਨਿਆ ਜਾਂਦਾ ਹੈ। ਵਪਾਰ ਸਿਧਾਂਤ ਸਬੰਧੀ ਇਸਦਾ ਪਾਇਆ ਯੋਗਦਾਨ ਵੀਹਵੀਂ ਸਦੀ ਵਿਚ ਬਹੁਤ ਮਹੱਤਵਪੂਰਨ ਰਿਹਾ ਹੈ।

ਇਸ ਨੇ 1879 ਵਿਚ ਹਾਰਵਰਡ ਯੂਨੀਵਰਸਿਟੀ ਤੋਂ ਗ੍ਰੈਜੂਏਸ਼ਨ, 1883 ਵਿਚ ਪੀ.ਐਚ. ਡੀ. ਅਤੇ 1886 ਵਿਚ ਕਾਨੂੰਨ ਦੀ ਡਿਗਰੀ ਪ੍ਰਾਪਤ ਕੀਤੀ। ਇਹ 1892 ਤੋਂ 1935 ਤੱਕ ਹਾਰਵਰਡ ਯੂਨੀਵਰਸਿਟੀ ਵਿਖੇ ਅਰਥ-ਵਿਗਿਆਨ ਦਾ ਪ੍ਰੋਫ਼ੈਸਰ ਰਿਹਾ। ਇਸਨੇ ਤਜਾਰਤੀ ਨੀਤੀ ਬਾਰੇ ਪ੍ਰੈਜ਼ੀਡੈਂਟ ਵੁਡਰੋ ਵਿਲਸਨ ਦੇ ਇਕ ਸਲਾਹਕਾਰ ਵਜੋਂ ਕੰਮ ਕੀਤਾ ਅਤੇ 1917 ਤੋਂ 1919 ਤੱਕ ਯੂ. ਐਸ. ਟੈਰਿਫ਼ ਕਮਿਸ਼ਨ ਦਾ ਚੇਅਰਮੈਨ ਰਿਹਾ।

ਸੰਯੁਕਤ ਰਾਜ ਅਮਰੀਕਾ ਦੇ ਜੋਹਨ ਬੇਟਸ ਕਲਾਰਕ, ਇਰਵਿੰਗ ਫਿਸ਼ਰ ਅਤੇ ਫ਼ਰੈਂਕ ਏ. ਫੈੱਟਰ ਵਰਗੇ ਅਰਥ-ਵਿਗਿਆਨੀਆਂ ਵਾਂਗ ਟਾਊਸਿੰਗ ਵੀ ਅਮਰੀਕਾ ਦੇ ਨਵ-ਕਲਾਸਕੀ ਅਰਥ-ਵਿਗਿਆਨੀਆਂ ਦੇ ਗਰੁਪ ਵਿਚੋਂ ਸੀ ਪਰ ਟਾਊਸਿੰਗ ਦੂਜਿਆਂ ਦੇ ਮੁਕਾਬਲੇ ਕਲਾਸਕੀ ਰਵਾਇਤ ਵਿਚ ਵਧੇਰੇ ਲਗਨ ਰੱਖਦਾ ਸੀ। ਭਾਵੇਂ ਸੰਯੁਕਤ ਰਾਜ ਦੇ ਅਰਥ ਵਿਗਿਆਨੀਆਂ ਨੇ ਅਰਥ ਵਿਗਿਆਨ ਦੇ ਵੱਖ ਵੱਖ ਖੇਤਰਾਂ ਵਿਚ ਬਹੁਤ ਯੋਗਦਾਨ ਪਾਇਆ ਪਰ ਵਿਵਹਾਰਕ ਆਰਥਿਕ ਸਿਧਾਂਤ ਦੇ ਖੇਤਰ ਵਿਚ ਟਾਊਸਿੰਗ ਉਨ੍ਹਾਂ ਸਾਰਿਆਂ ਤੋਂ ਅੱਗੇ ਹੈ। ਹੋਰਨਾਂ ਅਰਥ-ਵਿਗਿਆਨੀਆਂ ਦੇ ਮੁਕਾਬਲੇ ਇਸਨੇ ਆਪਣੇ ਸਮੇਂ ਦੇ ਅਕਾਦਮਿਕ ਅਰਥ-ਵਿਗਿਆਨੀਆਂ ਦੀਆਂ ਕਈ ਪੀੜ੍ਹੀਆਂ ਉੱਤੇ ਅਤੇ ਬਹੁਤ ਸਾਰੇ ਸਰਕਾਰੀ ਕਰਮਚਾਰੀਆਂ ਉੱਤੇ ਬਹੁਤ ਡੂੰਘਾ ਪ੍ਰਭਾਵ ਪਾਇਆ। ਕੁਆਟਰਲੀ ਜਨਰਲ ਆਫ਼ ਇਕਨਾਮਿਕਸ ਦਾ ਇਹ 40 ਸਾਲ (1896-1936) ਸੰਪਾਦਕ ਰਿਹਾ।

ਇਸ ਨੇ ਖਿਲਰੀ ਅਤੇ ਅਸੰਗਠਤ ਪਈ ਕਲਾਸਕੀ ਸਾਮੱਗਰੀ ਦਾ ਸੰਸਲੇਸ਼ਣ ਕਰਕੇ ਉਸ ਨੂੰ ਅੰਤਰ-ਰਾਸ਼ਟਰੀ ਵਪਾਰ ਦੇ ਏਕੀਕ੍ਰਿਤ ਸਿੱਧਾਂਤ ਵਿਚ ਬਦਲ ਦਿੱਤਾ। ਇਸ ਨੇ ਤੁਲਨਾਤਮਕ ਲਾਗਤਾਂ ਦੇ ਕਲਾਸੀਕਲ ਸਿੱਧਾਂਤ, ਵਿਸ਼ੇਸ਼ ਤੌਰ ਤੇ ਵੱਖ ਵੱਖ ਕਿਸਮ ਦੀ ਕਿਰਤ ਦੀ ਮੌਜੂਦਗੀ ਤੋਂ ਪੈਦਾ ਹੋਣ ਵਾਲੀਆਂ ਸਮੱਸਿਆਵਾਂ ਅਤੇ ਵਿਆਜ ਲਾਗਤਾਂ ਦੀ ਸੋਧ ਕੀਤੀ ਜਿਹੜੀਆਂ ਮੂਲ ਕਿਰਤ ਸਿੱਧਾਂਤ ਦੇ ਰਾਹ ਵਿਚ ਬਹੁਤ ਵੱਡਾ ਰੋੜਾ ਸਨ। ਅਧਾਤੀ ਮੁਦ੍ਰਿਕ ਮਿਆਰ (Non Metallic Standards) ਅਧੀਨ ਇਸਦਾ ਅੰਤਰ-ਰਾਸ਼ਟਰੀ ਵਪਾਰ ਦੀ ਮਸ਼ੀਨਰੀ ਦਾ ਵਿਸ਼ਲੇਸ਼ਣ ਬਹੁਤ ਮਹੱਤਵਪੂਰਨ ਹੈ। ਇਸ ਦਾ ਸੰਯੁਕਤ ਰਾਜ ਦੇ ਉਦਯੋਗਿਕ ਵਿਕਾਸ ਵਿਚ ਅੰਤਰ-ਰਾਸ਼ਟਰੀ ਵਪਾਰ ਸਿਧਾਂਤ ਨੂੰ ਲਾਗੂ ਕਰਨਾ ਵੀ ਬਹੁਤ ਵੱਡਾ ਯੋਗਦਾਨ ਹੈ।

ਇਸ ਨੇ ਆਪਣੇ ਸਿਧਾਂਤ ਨੂੰ ਆਪਣੀ ਪੁਸਤਕ 'ਪ੍ਰਿੰਸੀਪਲਜ਼ ਆਫ਼ ਇਕਨਾਮਿਕਸ' ਦੇ ਸਬੰਧਿਤ ਕਾਂਡਾਂ ਵਿਚ ਵਿਸਤ੍ਰਿਤ ਰੂਪ ਵਿਚ ਆਪਣੀ ਪਿਛੋਂ ਪ੍ਰਕਾਸ਼ਿਤ ਕੀਤੀ ਪੁਸਤਕ 'ਇੰਟਰਨੈਸ਼ਨਲ ਟਰੇਡ' (1927) ਵਿਚ ਪੇਸ਼ ਕੀਤਾ ਹੈ। ਟਾਊਸਿੰਗ ਦੀ 'ਭੁਗਤਾਨ ਬਾਕੀ' (Balance of Payment) ਸਬੰਧੀ ਕੀਤੀ ਚਰਚਾ ਇਸਦੇ ਵੱਖ ਵੱਖ ਲੇਖਾਂ ਅਤੇ 'ਇੰਟਰਨੈਸ਼ਨਲ ਟਰੇਡ' ਨਾਂ ਦੀ ਪੁਸਤਕ ਦੇ ਭਾਗ ਦੂਜੇ ਅਤੇ ਤੀਜੇ ਵਿਚ ਸ਼ਾਮਲ ਹੈ। ਇਸ ਨੇ ਮਸੂਲ ਅਤੇ ਤਜਾਰਤੀ, ਨੀਤੀ ਬਾਰੇ ਬਹੁਤ ਸਾਰੇ ਲੇਖ ਅਤੇ ਦੋ ਮਹੱਤਵਪੂਰਨ ਵਿਸਤ੍ਰਿਤ ਲੇਖ 'ਦੀ ਟੈਰਿਫ਼ ਹਿਸਟਰੀ ਆਫ਼ ਦੀ ਯੂਨਾਈਟਿਡ ਸਟੇਟਸ (1888) 'ਸਮ ਐਸਪੈਕਟਸ ਆਫ਼ ਦੀ ਟੈਰਿਫ਼ ਕੁਐਸਚਨ' (1951) ਲਿਖੇ। ਆਮ ਆਰਥਿਕ ਸਿਧਾਂਤ ਦੇ ਖੇਤਰ ਬਾਰੇ ਇਸ ਦਾ ਵੱਡਾ ਯੋਗਦਾਨ ਇਸ ਦੀ ਪੁਸਤਕ 'ਵੇਜਿਜ਼ ਐਂਡ ਕੈਪੀਟਲ (1986) ਅਤੇ 'ਪ੍ਰਿੰਸੀਪਲਜ਼ ਆਫ਼ ਇਕਨਾਮਿਕਸ' ਦੇ ਸਬੰਧਿਤ ਕਾਂਡਾਂ ਵਿਚ ਦਿੱਤਾ ਗਿਆ ਹੈ।

ਇਸ ਦੀ ਮੌਤ 11 ਨਵੰਬਰ, 1940 ਨੂੰ ਮੈਸਾਚੂਸੈੱਟਸ ਰਾਜ ਵਿਚ ਕੈਂਬਰਿਜ ਵਿਖੇ ਹੋਈ।

ਹ. ਪੁ.—ਇੰਟ. ਐਨ. ਸੋ. ਸਾ. 15 : 518; ਐਨ. ਬ੍ਰਿ. ਮਾ. 1 : 581; ਐਨ. ਅਮੇ. 26 : 315

**ਟਾਊਗੂ** : ਜ਼ਿਲ੍ਹਾ—ਲੋਅਰ ਬਰਮਾ ਵਿਚ ਟਨੈਸਰਮ ਡਿਵੀਜ਼ਨ ਦਾ ਇਕ ਜ਼ਿਲ੍ਹਾ ਹੈ। ਇਸ ਦਾ ਖੇਤਰਫ਼ਲ 12,813 ਵ. ਕਿ. ਮੀ. ਹੈ। ਇਸੇ ਨਾਂ ਦਾ ਸ਼ਹਿਰ ਇਸ ਦੀ ਰਾਜਧਾਨੀ ਹੈ। ਜ਼ਿਲ੍ਹੇ ਦੇ ਪੱਛਮ ਵੱਲ ਪੈਗੂ ਯੋਮਾ ਪਰਬਤ-ਲੜੀਆਂ ਅਤੇ ਪੂਰਬ ਵੱਲ ਸ਼ਾਨ ਪਠਾਰ ਹੈ। ਪੱਛਮ ਵੱਲ ਦੀ ਚੌੜੀ ਜਿਹੀ ਪਰਬਤੀ ਲੜੀ ਉੱਤੇ ਇਮਾਰਤੀ ਲਕੜੀ ਦੇ ਸੰਘਣੇ ਜੰਗਲ ਮਿਲਦੇ ਹਨ। ਕੇਂਦਰੀ ਹਿੱਸੇ ਵਿਚ ਸਿਟਾਂਗ ਦਰਿਆ ਵਗਦਾ ਹੈ। ਵਾਦੀ ਵਾਲੇ ਖੇਤਰ ਵਿਚ ਚੌਲਾਂ ਦੀ ਪੈਦਾਵਾਰ ਹੁੰਦੀ ਹੈ। ਵਾਦੀ ਵਿਚੋਂ ਹੀ ਰੰਗੂਨ ਤੇ ਮਾਂਡਲੇ ਨੂੰ ਰੇਲ-ਮਾਰਗ ਤੇ ਸੜਕ ਰਾਹੀਂ ਮਿਲਾਇਆ ਹੋਇਆ ਹੈ।

ਸੰਨ 1948 ਵਿਚ ਬਰਮਾ ਨੂੰ ਆਜ਼ਾਦੀ ਮਿਲਣ ਸਮੇਂ ਤੱਕ ਇਸ ਜ਼ਿਲ੍ਹੇ ਦਾ ਵਿਸਤਾਰ ਪੂਰਬ ਵੱਲ ਸ਼ਾਨ ਪਠਾਰ ਤੀਕ ਹੁੰਦਾ ਸੀ। ਅੱਜਕਲ੍ਹ ਇਹ ਖੇਤਰ ਕਾਉਥੂਲੇ ਰਾਜ ਵਿਚ ਸ਼ਾਮਲ ਹੈ।

ਹ. ਪੁ.—ਐਨ. ਬ੍ਰਿ. ਮਾ. 10 : 66

**ਟਾਊਂਗੂ** : ਸ਼ਹਿਰ–ਪੂਰਬੀ ਲੋਅਰ ਬਰ੍ਹਮਾ ਦੀ ਪੈਗੂ ਡਿਵੀਜ਼ਨ ਵਿਚ ਇਸੇ ਨਾਂ ਦੇ ਡਿਸਟ੍ਰਿਕਟ ਦਾ ਪ੍ਰਸ਼ਾਸਕੀ ਕੇਂਦਰ ਹੈ। ਇਹ ਸ਼ਹਿਰ ਰੰਗੂਨ ਤੋਂ 240 ਕਿ. ਮੀ. ਉੱਤਰ ਵੱਲ ਸਿਟਾਂਗ ਦਰਿਆ ਦੇ ਕੰਢੇ ਵਸਿਆ ਹੋਇਆ ਹੈ। ਇਸਦੀ ਸਥਾਪਨਾ 1510 ਈ. ਵਿਚ ਬਾਦਸ਼ਾਹ ਮਿਨਕਯੀਨੋ ਨੇ ਕੇਟੂਮੰਡੀ ਸ਼ਹਿਰ ਦੇ ਤੌਰ ਤੇ ਕੀਤੀ ਸੀ ਤੇ 1540 ਈ. ਤੱਕ ਇਥੋਂ 200 ਕਿ. ਮੀ. ਦੱਖਣ ਵੱਲ ਪੈਗੂ ਵਿਖੇ ਰਾਜਧਾਨੀ ਬਣਨ ਇਹ ਤੀਕ ਟਾਊਂਗੂ ਬਾਦਸ਼ਾਹਤ ਦੀ ਰਾਜਧਾਨੀ ਬਣਿਆ ਰਿਹਾ। ਦੂਜੇ ਮਹਾਂਯੁਧ ਵਿਚ ਮਾਰਚ, 1942 ਤੋਂ ਅਪ੍ਰੈਲ, 1945 ਤੱਕ ਇਸ ਉੱਤੇ ਜਾਪਾਨੀਆਂ ਦਾ ਕਬਜ਼ਾ ਰਿਹਾ।

ਇਥੇ ਪੁਰਾਣੇ ਸਮਿਆਂ ਵਿਚ ਕਿਲੇ ਦੁਆਲੇ ਬਣਾਈ ਗਈ ਖਾਈ ਅਤੇ ਕੰਧਾਂ ਹਾਲੇ ਵੀ ਖੜੀਆਂ ਹਨ। ਸਰਕਾਰੀ ਇਮਾਰਤਾਂ ਅਤੇ ਛੋਟੀਆਂ ਸਨੱਅਤਾਂ ਇਸੇ ਖਾਈ ਦੇ ਬਾਹਰਵਾਰ ਲਾਈਆਂ ਗਈਆਂ ਹਨ। ਇਥੇ ਚੌਲ ਛੜਨ ਦੀਆਂ ਮਿਲਾਂ ਅਤੇ ਲੱਕੜੀਆਂ ਚੀਰਨ ਲਈ ਆਰੇ ਲਗਾਏ ਗਏ ਹਨ। ਇਥੇ ਕਾਫ਼ੀ ਦੀ ਪ੍ਰਾਸੈੱਸਿੰਗ ਵੀ ਕੀਤੀ ਜਾਂਦੀ ਹੈ। ਇਥੋਂ ਦੀਆਂ ਵਰਣਨਯੋਗ ਥਾਵਾਂ ਵਿਚ 16ਵੀਂ ਸਦੀ ਦੇ ਸਵੀਮੈਡਰ ਅਤੇ ਮਯੈਸੀਗੋਨ ਪੈਗੋਡੇ ਸ਼ਾਮਲ ਹਨ।

18°57′ ਉ. ਵਿਥ.; 96°28′ ਪੂ. ਲੰਬ.

ਹ. ਪੁ.–ਐਨ. ਬ੍ਰਿ. ਮਾ. 10 : 66

**ਟਾਊਂਗੂ ਖ਼ਾਨਦਾਨ** : ਸੰਨ 1486 ਤੋਂ 1752-53 ਤੱਕ ਇਹ ਬਰ੍ਹਮੀ ਹੁਕਮਰਾਨਾ ਦਾ ਇਕ ਖ਼ਾਨਦਾਨ ਸੀ। ਇਸ ਖ਼ਾਨਦਾਨ ਦੇ ਰਾਜ-ਕਾਲ ਨੂੰ ਬਰ੍ਹਮਾ ਦੇ ਇਤਿਹਾਸ ਅੰਦਰ ਦੂਜੇ ਬਰ੍ਹਮੀ ਸਾਮਰਾਜ ਵਜੋਂ ਜਾਣਿਆ ਜਾਂਦਾ ਹੈ। ਆਮ ਕਰਕੇ ਬਾਦਸ਼ਾਹ ਮਿਨਕਯਿਨਯੋ (1486-1531) ਨੂੰ ਇਸ ਖ਼ਾਨਦਾਨ ਦਾ ਬਾਨੀ ਮੰਨਿਆ ਜਾਂਦਾ ਹੈ। ਪਰ ਹੋਰਨਾਂ ਬਹੁਤ ਸਾਰੇ ਇਤਿਹਾਸਕਾਰਾਂ ਦਾ ਇਹ ਮੱਤ ਹੈ ਕਿ ਇਸ ਖ਼ਾਨਦਾਨ ਦੀ ਨੀਂਹ ਉਸ ਦੇ ਪੁੱਤਰ ਟਾਬਿਨਸਵੇਹਤੀ ਨੇ ਰੱਖੀ ਸੀ। ਇਸ ਤਰ੍ਹਾਂ ਇਸ ਖ਼ਾਨਦਾਨ ਦਾ ਇਤਿਹਾਸ ਜਾਂ ਤਾਂ 1486 ਈ. ਤੋਂ 1752 ਈ. ਤੱਕ ਜਾਂ 1531 ਈ. ਤੋਂ 1752 ਈ. ਤੱਕ ਮੰਨਿਆ ਜਾ ਸਕਦਾ ਹੈ।

ਟਾਬਿਨਸਵੇਹਤੀ ਨੇ ਸਭ ਤੋਂ ਪਹਿਲਾਂ ਅਪਰ ਬਰ੍ਹਮਾ ਵਿਚ ਰਹਿੰਦੇ ਮੋਹਨਯਿਨ ਸ਼ਾਨ (Mohnyin Shan) ਲੋਕਾਂ ਨੂੰ ਜਿੱਤਿਆ ਅਤੇ ਇਸ ਤਰ੍ਹਾਂ ਪੈਗਨ ਖ਼ਾਨਦਾਨ (1287) ਦੇ ਖ਼ਾਤਮੇ ਤੋਂ ਲੈ ਕੇ ਬਰ੍ਹਮਾ ਵਿਚ ਰਹਿ ਰਹੇ ਇਕ ਵਖਵਾਦੀ ਅੰਸ਼ ਨੂੰ ਵੀ ਖ਼ਤਮ ਕਰ ਦਿੱਤਾ। ਟਾਊਂਗੂ ਵਿਚ ਸਿਟਾਂਗ (Sittang) ਦੇ ਉਪਰਲੇ ਪਾਸੇ ਵੱਲ ਕਾਫੀ ਦੂਰ ਤੱਕ ਆਪਣੀ ਤਾਕਤ ਨੂੰ ਇਕੱਠਾ ਕਰ ਲੈਣ ਤੇ ਟਾਬਿਨਸਵੇਹਤੀ ਨੇ ਇਰਾਵਤੀ ਡੈਲਟਾ ਖੇਤਰ ਨੂੰ ਵੀ ਸਰ ਕਰ ਲਿਆ ਅਤੇ ਪੈਗੂ ਦੀ ਰਾਜਧਾਨੀ ਮੋਨ ਨੂੰ ਕੁਚਲਦਾ ਹੋਇਆ ਦੱਖਣ ਵੱਲ ਨੂੰ ਵਧਿਆ। ਸੰਨ 1544 ਵਿਚ ਪਰੋਮ (Prome) ਦੇ ਸਥਾਨ ਉੱਤੇ ਸ਼ਾਨਾਂ ਦੀ ਅਗਵਾਈ ਹੇਠ ਹੋਏ ਇਕ ਜਵਾਬੀ ਹਮਲੇ ਨੂੰ ਪਛਾੜਨ ਉਪਰੰਤ ਟਾਬਿਨਸਵੇਹਤੀ ਨੂੰ ਪੈਗਨ ਦੀ ਪ੍ਰਾਚੀਨ ਰਾਜਧਾਨੀ ਵਿਖੇ ਸਾਰੇ ਬਰ੍ਹਮਾ ਦੇਸ਼ ਦੇ ਬਾਦਸ਼ਾਹ ਵਜੋਂ ਤਾਜ ਪਹਿਨਾਇਆ ਗਿਆ। ਫਿਰ ਇਸ ਨੇ ਪੱਛਮ ਵੱਲ ਨੂੰ ਸਾਹਿਲੀ ਆਰਾਕਾਨ ਉੱਤੇ ਹਮਲਾ ਕਰਨ ਲਈ ਫ਼ੌਜਾਂ ਇਕੱਠੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਭਾਵੇਂ ਬਰ੍ਹਮੀ ਫ਼ੌਜਾਂ ਨੂੰ ਆਰਾਕਾਨ ਦੇ ਸਥਾਨ ਤੇ ਹਾਰ ਦਾ ਹੀ ਮੂੰਹ ਵੇਖਣਾ ਪਿਆ ਸੀ ਫਿਰ ਵੀ ਟਾਬਿਨਸਵੇਹਤੀ ਨੇ ਪਿਛਾਂਹ ਮੁੜ ਰਹੀਆਂ ਫ਼ੌਜਾਂ ਨਾਲ ਆਯੁਟਾਇਆ ਦੇ ਸਥਾਨ ਤੇ ਥਾਈ ਫ਼ੌਜਾਂ ਦੁਆਰਾ ਕੀਤੇ ਵਿਦਰੋਹ ਨੂੰ ਦਬਾਉਣ ਲਈ, ਪੂਰਬ ਵੱਲ ਨੂੰ ਕੂਚ ਕਰ ਦਿੱਤਾ। ਇਸ ਵਾਰ ਇਸ ਨੂੰ ਫਿਰ ਹਾਰ ਹੋਈ। ਇਸ ਉਪਰੰਤ ਜਿੱਤੇ ਹੋਏ ਇਲਾਕੇ ਦੇ ਲੋਕਾਂ ਵਿਚ ਬੇਚੈਨੀ ਅਤੇ ਵਿਦਰੋਹਾਂ ਦਾ ਦੌਰ ਸ਼ੁਰੂ ਹੋ ਗਿਆ ਅਤੇ 1551 ਈ. ਵਿਚ ਟਾਬਿਨਸਵੇਹਤੀ ਨੂੰ ਕਤਲ ਕਰ ਦਿੱਤਾ।

ਟਾਬ੍ਰਿਨਸਵੇਹਤੀ ਦੀ ਮੌਤ ਉਪਰੰਤ ਉਸ ਦਾ ਜਵਾਈ ਬੇਯਿਨਾਊਂਗ 1551 ਈ. ਵਿਚ ਰਾਜ ਗੱਦੀ ਉੱਤੇ ਬੈਠਾ ਅਤੇ ਉਸ ਨੇ 1581 ਈ. ਤੱਕ ਰਾਜ ਕੀਤਾ। ਇਹ ਇਕ ਬਹੁਤ ਉਤਸ਼ਾਹੀ ਨੇਤਾ ਅਤੇ ਪ੍ਰਭਾਵਸ਼ਾਲੀ ਫ਼ੌਜੀ ਕਮਾਂਡਰ ਸੀ ਅਤੇ ਇਸ ਨੇ ਟਾਊਂਗੂ ਬਰ੍ਹਮਾ ਨੂੰ ਦੱਖਣ ਪੂਰਬੀ ਏਸ਼ੀਆ ਵਿਚ ਬਹੁਤ ਤਾਕਤਵਰ ਦੇਸ਼ ਬਣਾ ਦਿੱਤਾ। ਵਾਰ ਵਾਰ ਕੀਤੀਆਂ ਮੁਹਿੰਮਾਂ ਪਿੱਛੋਂ ਇਸ ਨੇ ਦੱਖਣ ਵੱਲ ਟਵਾਇ ਤੋਂ ਲੈ ਕੇ ਉੱਤਰ ਵਿਚ ਸਵੇਖੋ ਤੱਕ ਅਤੇ ਪੂਰਬ ਵੱਲ ਆਵਾ ਤੋਂ ਜੀਏਗੈਮਾਈ ਤੱਕ ਆਪਣੇ ਰਾਜ ਦਾ ਵਿਸਥਾਰ ਕੀਤਾ। ਬਰਮਾ ਦੀ ਲਾਉਜ਼ ਦੇ ਕਾਫੀ ਸਾਰੇ ਹਿੱਸੇ ਉੱਤੇ ਵੀ ਸਰਦਾਰੀ ਰਹੀ ਅਤੇ ਮਾਈ ਨਾਮ ਚਾਓ ਪਰਾਈਆ ਤੋਂ ਹੇਠਾਂ ਵੱਲ ਬੈਂਕਾਕ ਦੇ ਨੇੜੇ ਅਯੁਟਾਇਆ ਤੱਕ ਵੀ ਬਰਮਾ ਦਾ ਹੀ ਰਾਜ ਰਿਹਾ। ਸਿਆਮ ਵੀ 15 ਸਾਲਾਂ ਲਈ ਬਰਮੀ ਗਲਬੇ ਥੱਲੇ ਹੀ ਰਿਹਾ।

ਸੰਨ 1581 ਵਿਚ ਬੇਯਿਕਾਉਂਗ ਦੀ ਮੌਤ ਉਪਰੰਤ ਉਸ ਦਾ ਰਾਜ ਖੇਰੂੰ-ਖੇਰੂੰ ਹੋ ਗਿਆ। ਬਰ੍ਹਮੀਆਂ ਨੂੰ ਥਾਈਲੈਂਡ ਵਿਚੋਂ ਕੱਢ ਦਿੱਤਾ ਗਿਆ ਅਤੇ 1635 ਈ. ਵਿਚ ਟਾਊਂਗੂ ਖ਼ਾਨਦਾਨ ਨੇ ਆਪਣੀ ਰਾਜਧਾਨੀ ਆਵਾ ਦੇ ਉੱਤਰ ਵੱਲ ਨੂੰ ਤਬਦੀਲ ਕਰ ਲਈ। ਇਹ ਖ਼ਾਨਦਾਨ 1752/53 ਈ. ਤੱਕ ਆਪਣਾ ਰਾਜ-ਭਾਗ ਚਲਾਉਂਦਾ ਰਿਹਾ।

ਹ. ਪੁ.–ਐਨ. ਬ੍ਰਿ. ਮਾ. 11 : 870; ਐਨ. ਅਮੇ. 26 : 876

**ਟਾਊਟਨ ਦੀ ਲੜਾਈ** : ਇਹ ਪੰਦਰਵੀਂ ਸਦੀ ਵਿਚ ਹੋਏ ਅੰਗਰੇਜ਼ ਅਮੀਰਾਂ ਦੇ ਘਰੋਗੀ ਯੁੱਧਾਂ ਵਿਚੋਂ ਸਭ ਤੋਂ ਵੱਡੀ ਅਤੇ ਖ਼ੂਨ ਖ਼ਰਾਬੇ ਵਾਲੀ ਲੜਾਈ ਸੀ ਜਿਹੜੀ 29 ਮਾਰਚ, 1461 ਨੂੰ ਪਾਮ ਸੰਡੇ ਉੱਤੇ ਇੰਗਲੈਂਡ ਦੇ ਯਾਰਕ ਸ਼ਹਿਰ ਤੋਂ 16 ਕਿ. ਮੀ. (10 ਮੀਲ) ਦੱਖਣ ਪੱਛਮ ਵੱਲ ਪੈਂਦੇ ਟਾਊਟਨ ਪਿੰਡ ਦੇ ਨੇੜੇ ਲੜੀ ਗਈ ਸੀ। ਇਸ ਲੜਾਈ ਵਿਚ ਐਡਵਰਡ ਚੌਥੇ ਨੂੰ ਅੰਗਰੇਜ਼ੀ ਸਿੰਘਾਸਨ ਪ੍ਰਾਪਤ ਹੋਇਆ ਅਤੇ ਉਸ ਦੇ ਲੈਂਕਾਸਟਰੀ ਵਿਰੋਧੀਆਂ ਨੂੰ ਕਰਾਰੀ ਹਾਰ ਹੋਈ। 17 ਫ਼ਰਵਰੀ, 1461 ਨੂੰ ਸੇਂਟ ਆਲਬਨਜ਼ ਦੀ ਦੂਜੀ ਲੜਾਈ ਵਿਚ ਹੋਈ ਫ਼ਤਹਿਯਾਬੀ ਉਪਰੰਤ ਲੈਂਕਾਸਟਰੀ ਲੰਡਨ ਨੂੰ ਹਥਿਆਉਣ ਵਿਚ ਅਸਫ਼ਲ ਹੋ ਚੁੱਕੇ ਸਨ ਅਤੇ ਐਡਵਰਡ ਅਤੇ ਵਾਰਿਕ ਦੇ ਅਰਲ, ਰਿਚਰਡ ਨੇਵਿਲ ਦੀਆਂ ਇਕੱਠੀਆਂ ਹੋ ਰਹੀਆਂ ਫ਼ੌਜਾਂ ਨੂੰ ਵੇਖਦਿਆਂ ਹੀ ਪਿਛਾਂਹ ਮੁੜ ਗਏ। ਯਾਰਕ ਪਰਸਤਾਂ ਨੇ ਉਨ੍ਹਾਂ ਦਾ ਬੜਾ ਤੇਜ਼ੀ ਨਾਲ ਪਿੱਛਾ ਕੀਤਾ ਅਤੇ 28 ਮਾਰਚ ਨੂੰ ਦਰਿਆ ਏਅਰ ਪਾਰ ਕਰ ਲਿਆ ਅਤੇ ਅਗਲੇ ਹੀ ਦਿਨ ਹਮਲਾ ਕਰ ਦਿੱਤਾ। ਦੋਵੇਂ ਧਿਰਾਂ ਪ੍ਰਚੰਡ ਬਰਫ਼ਾਨੀ ਤੂਫ਼ਾਨ ਵਿਚ ਕੋਈ 10 ਘੰਟਿਆਂ ਤੋਂ ਲੜ ਰਹੀਆਂ ਸਨ ਪਰ ਨਾਰਫਕ ਦੇ ਤੀਜੇ ਡਿਊਕ; ਜੋਹਨ ਮੋਬਰੇ ਦੀ ਅਗਵਾਈ ਥੱਲੇ ਆਈਆਂ ਨਵੀਆਂ ਫ਼ੌਜਾਂ ਨੇ ਲੈਂਕਾਸਟਰੀਆ ਦੇ ਹੌਸਲੇ ਤੋੜ ਦਿੱਤੇ ਅਤੇ ਉਨ੍ਹਾਂ ਦੀਆਂ ਫ਼ੌਜਾਂ ਵਿਚ ਭਾਜੜਾਂ ਪਾ ਦਿੱਤੀਆਂ। ਪਿਛੇ ਆ ਰਹੇ ਯਾਰਕ ਪਰਸਤਾਂ ਨੇ ਭਗੌੜਿਆਂ ਨੂੰ ਬੜੀ ਬੇਰਹਿਮੀ ਨਾਲ ਕਤਲ ਕੀਤਾ। ਭਾਵੇਂ ਇਸ ਲੜਾਈ ਬਾਰੇ ਵੱਖ ਵੱਖ ਅੰਦਾਜ਼ੇ ਹਨ ਫਿਰ ਵੀ ਇਸ ਵਿਚ ਹਿੱਸਾ ਲੈਣ ਅਤੇ ਮਰਨ ਵਾਲਿਆਂ ਦੀ ਗਿਣਤੀ ਵਾਰ ਆਫ਼ ਰੋਜ਼ਿਜ਼ ਦੀਆਂ ਹੋਰਨਾਂ ਲੜਾਈਆਂ ਦੇ ਮੁਕਾਬਲੇ ਕਈ ਗੁਣਾਂ ਵਧੇਰੇ ਸੀ।

ਹ. ਪੁ.–ਐਨ. ਬ੍ਰਿ. ਮਾ. 11 : 878

**ਟਾਊਨਸ** : ਜਰਮਨੀ ਦੀ ਇਹ ਇਕ 80 ਕਿ. ਮੀ. ਲੰਬੀ ਪਰਬਤੀ ਲੜੀ ਹੈ ਜਿਹੜੀ ਰ੍ਹਾਈਨ ਦਰਿਆ ਤੋਂ ਪੂਰਬ ਵੱਲ ਅਤੇ ਮੇਨ ਦਰਿਆ ਦੇ ਉੱਤਰ ਵਿਚ ਫੈਲੀ ਹੋਈ ਹੈ। ਚਟਾਨੀ ਬਣਤਰ ਪੱਖੋਂ ਇਹ

ਰਾਈਨੀ ਸਲੇਟ ਪਰਬਤਾਂ ਦਾ ਹੀ ਇਕ ਹਿੱਸਾ ਹੈ। ਇਸ ਦੀ ਆਮ ਉਚਾਈ 400 ਮੀ. ਹੈ ਪਰ ਪੂਰਬ ਵੱਲ ਇਸਦੀ ਉਚਾਈ ਵੱਧਦੀ ਜਾਂਦੀ ਹੈ। ਇਥੇ ਹੀ ਇਸ ਦੀਆਂ ਕਈ ਉੱਚੀਆਂ ਸਿਖ਼ਰਾਂ ਮਿਲਦੀਆਂ ਹਨ ਜਿਨ੍ਹਾਂ ਵਿਚੋਂ ਗ੍ਰਾਸਰ ਕਲੀਨਫੈਲਟਬਰਗ ਆਲਟ ਕਾੱਨਿਗ ਵਰਣਨ ਯੋਗ ਹਨ। ਇਹ ਸਾਰੀਆਂ ਵੈਟਰਾਓ ਅਤੇ ਮੇਨ ਦਰਿਆਈ ਵਾਦੀ ਵਿਚ ਹਨ। ਇਨ੍ਹਾਂ ਵਿਚੋਂ ਗ੍ਰਾਸਰ ਫੈਲਟਬਰਗ ਸਭ ਤੋਂ ਵੱਧ (800 ਮੀ.) ਉੱਚੀ ਹੈ। ਇਸ ਪਰਬਤੀ ਲੜੀ ਦੀ ਢਲਾਣ ਰ੍ਹਾਈਨ ਦਰਿਆ ਵੱਲ ਹੈ।

ਇਹ ਪਰਬਤੀ ਲੜੀ ਜੰਗਲਾਂ ਨਾਲ ਢੱਕੀ ਹੋਈ ਹੈ। ਇਸ ਦੀਆਂ ਹੇਠਲੀਆਂ ਢਲਾਣਾਂ ਉੱਤੇ ਅੰਗੂਰਾਂ ਅਤੇ ਫਲਾਂ ਦੇ ਬਾਗ਼, ਬਦਾਮਾਂ ਅਤੇ ਅਖ਼ਰੋਟਾਂ ਦੇ ਦਰਖ਼ਤ ਪਾਏ ਜਾਂਦੇ ਹਨ। ਉਪਰਲੀਆਂ ਢਲਾਣਾਂ ਉੱਤੇ ਬੀਚ ਅਤੇ ਚੀਲ ਦੇ ਦਰਖ਼ਤ ਵਧੇਰੇ ਸਨ ਜਿਹੜੇ ਅੱਜਕੱਲ੍ਹ ਸਾਫ਼ ਕਰ ਦਿੱਤੇ ਗਏ ਹਨ। ਇਨ੍ਹਾਂ ਦਰਖ਼ਤਾਂ ਨੂੰ ਮੱਧਕਾਲੀਨ ਸਮਿਆਂ ਵਿਚ ਕੱਟ ਕੇ ਭੂਮੀ ਨੂੰ ਖੇਤੀ ਯੋਗ ਬਣਾ ਲਿਆ ਗਿਆ ਹੈ। ਇਨ੍ਹਾਂ ਪਰਬਤਾਂ ਉੱਤੇ ਖਣਿਜੀ ਪਾਣੀ ਦੇ ਚਸ਼ਮੇ ਵੀ ਮਿਲਦੇ ਹਨ। ਇਥੇ ਕਈ ਸਿਹਤ-ਆਫਜ਼ਾ ਅਸਥਾਨ ਵੀ ਹਨ ਜਿਨ੍ਹਾਂ ਵਿਚੋਂ ਵੀਸਵਾਡੈਨ, ਬਾਟ ਨਾਉਹਾਈਮ ਅਤੇ ਬਾਜ ਹਾਮਬਰ ਮਸ਼ਹੂਰ ਹਨ। ਇਥੋਂ ਦੇ ਸ਼ਹਿਰਾਂ ਵਿਚ ਮੱਧ ਕਾਲੀਨ ਸਮਿਆਂ ਦੇ ਬਣੇ ਕਿਲੇ ਅਤੇ ਰੋਮਨ ਸਮਿਆਂ ਦੀ ਕਿਲਾਬੰਦੀ ਦੇ ਕੁਝ ਥੇਹ ਬਾਕੀ ਹਨ। ਬਹੁਤ ਸਾਰੀਆਂ ਪ੍ਰਾਚੀਨ ਯਾਦਗਾਰੀ ਇਮਾਰਤਾਂ ਵਿਚ ਕਾੱਨਗਸਟੀਨ ਦੇ ਫਾਲਕਨ ਸਟਾਈਨ ਕਿਲੇ, ਐਬਕ ਬੈਂਕ ਦੇ ਸਿਸਤਰੂਨੀ ਮੱਠ ਅਤੇ ਆਲਟਕਾਨਿੰਗ ਵਿਚ ਰੋਮਨ ਸਮਿਆਂ ਤੋਂ ਪਹਿਲਾਂ ਇਥੇ ਹੋਈ ਕਿਲਾਬੰਦੀ ਦੀਆਂ ਦੋ ਸਮਕੇਂਦਰੀ ਲਾਈਨਾਂ ਜਿਹੀਆਂ ਖੜ੍ਹੀਆਂ ਹਨ। ਇਥੇ ਇਕ ਹੋਰ ਇਤਿਹਾਸਕ ਸੀਲਬਰਗ ਦਾ ਰੋਮਨ ਸਮਿਆਂ ਦਾ ਕਿਲਾ ਹੈ।

50°10′ ਉ. ਵਿਥ.; 8°15′ ਪੂ. ਲੰਬ.

ਹ. ਪੁ.—ਐਨ ਬ੍ਰਿ. ਮਾ. ੯ : 843; ਐਨ. ਅਮੈ. 26 : 314

**ਟਾਊਨਸ਼ਿਪ** : ਸਰਕਾਰ ਦੀ ਇਹ ਇਕ ਇਕਾਈ ਹੈ ਜਿਹੜੀ ਮੁਖ ਤੌਰ ਤੇ ਉੱਤਰ-ਪੂਰਬ ਅਤੇ ਉੱਤਰ ਕੇਂਦਰੀ ਸੰਯੁਕਤ ਰਾਜ ਵਿਚ ਮਿਲਦੀ ਹੈ। ਇਹ ਕਾਊਂਟੀ ਦੀ ਇਕ ਸਬ ਡਿਵੀਜ਼ਨ ਹੈ ਅਤੇ ਆਮ ਕਰਕੇ ਇਸ ਦਾ ਰਕਬਾ ਲ. ੯੩ ਵ. ਕਿ. ਮੀ. (36 ਵ. ਮੀਲ) ਹੁੰਦਾ ਹੈ। ਕਈ ਵਾਰ ਸ਼ਬਦ 'ਸਿਵਲ ਟਾਊਨਸ਼ਿਪ' ਨੂੰ ਕਾਂਗਰਸੀ ਜਾਂ ਸਰਵੇ, ਲ. 10 ਕਿ. ਮੀ. (6 ਮੀਲ) ਲੰਬੀ ਅਤੇ ਲ. 10 ਕਿ. ਮੀ. ਚੌੜੀ ਟਾਊਨਸ਼ਿਪ ਜਿਹੜੀ ਕਿ ਸਰਕਾਰ ਦੀ ਇਕਾਈ ਨਹੀਂ ਹੈ ਨਾਲੋਂ ਵਖਰਾਉਣ ਲਈ ਵਰਤਿਆ ਜਾਂਦਾ ਹੈ।

ਕੁਝ ਰਾਜਾਂ ਵਿਚ ਨਿਊ ਇੰਗਲੈਂਡ ਟਾਊਨ ਮੀਟਿੰਗ ਦੇ ਪੈਟਰਨ ਤੇ ਬਣਾਈ ਟਾਊਨਸ਼ਿਪ ਮੀਟਿੰਗ ਕਰ ਲਾਉਂਦੀ ਹੈ ਅਤੇ ਉਨ੍ਹਾਂ ਦੀ ਵਰਤੋਂ ਕਰਦੀ ਹੈ, ਉਪ ਨਿਯਮ ਬਣਾਉਂਦੀ ਹੈ ਅਤੇ ਆਮ ਤੌਰ ਤੇ ਟਾਊਨਸ਼ਿਪ ਦੇ ਨੀਤੀ ਨਿਰਧਾਰਣ ਕਰਨ ਵਾਲੇ ਅੰਗ ਵਜੋਂ ਕੰਮ ਕਰਦੀ ਹੈ। ਇਕ ਚੁਣਿਆ ਹੋਇਆ ਜਾਂ ਅਹੁਦੇ ਵਜੋਂ ਟਾਊਨਸ਼ਿਪ ਬੋਰਡ ਕੁਝ ਅਫ਼ਸਰਾਂ ਦੀ ਨਿਯੁਕਤੀ ਕਰਦਾ ਹੈ ਅਤੇ ਕੁਝ ਹੋਰ ਪ੍ਰਸ਼ਾਸਕੀ ਫ਼ਰਜ਼ ਅਦਾ ਕਰਦਾ ਹੈ। ਕੁਝ ਰਾਜਾਂ ਵਿਚ ਇਕ ਪ੍ਰਮੁੱਖ ਪ੍ਰਬੰਧਕੀ ਅਫ਼ਸਰ ਹੁੰਦਾ ਹੈ ਜਿਸਨੂੰ ਆਮ ਕਰਕੇ ਸੁਪਰਵਾਈਜ਼ਰ ਜਾਂ ਟ੍ਰਸਟੀ ਕਿਹਾ ਜਾਂਦਾ ਹੈ। ਟਾਊਨਸ਼ਿਪ ਦੇ ਦੂਜੇ ਦਫ਼ਤਰਾਂ ਵਿਚ ਕਲਰਕ, ਖਜ਼ਾਨਚੀ, ਮੁੱਲ ਨਿਰਧਾਰਕ, ਸੜਕ ਕਮਿਸ਼ਨਰ ਅਤੇ ਜਨਤਾ ਦੀ ਮਦਦ ਲਈ ਸੁਪਰਵਾਈਜ਼ਰ ਹੁੰਦੇ ਹਨ। ਸ਼ਾਂਤੀ ਕਾਇਮ ਰੱਖਣ ਲਈ ਪੁਲਿਸ ਕਰਮਚਾਰੀ ਅਤੇ ਨਿਆਂਧੀਸ਼ ਆਮ ਤੌਰ ਤੇ ਟਾਊਨਸ਼ਿਪ ਵਿਚੋਂ ਹੀ ਚੁਣੇ ਜਾਂਦੇ ਹਨ, ਭਾਵੇਂ ਉਹ ਸਥਾਨਕ ਅਫ਼ਸਰਾਂ ਦੀ ਬਜਾਏ ਸਰਕਾਰੀ ਅਫ਼ਸਰ ਹੁੰਦੇ ਹਨ। ਟਾਊਨਸ਼ਿਪ ਦੇ ਕਈ ਕੰਮ ਹੁੰਦੇ ਹਨ। ਮੁੱਖ ਤੌਰ ਤੇ ਇਹ ਸਥਾਨਕ ਸੜਕਾਂ ਦੀ ਸੰਭਾਲ ਅਤੇ ਲੋਕਾਂ ਦੀ ਸਹਾਇਤਾ ਵਾਸਤੇ ਪ੍ਰਬੰਧਕੀ ਕਾਰਜ ਕਰਦੀ ਹੈ। ਕੁਝ ਹਾਲਤਾਂ ਵਿਚ ਇਹ ਜਾਇਦਾਦ ਦਾ ਵੀ ਮੁਲਾਂਕਣ ਕਰਦੀ ਹੈ। ਕੁਝ ਰਾਜਾਂ ਵਿਚ ਸਕੂਲ-ਪ੍ਰਬੰਧ ਇਸ ਦੇ ਅਧਿਕਾਰ ਖੇਤਰ ਵਿਚ ਆਉਂਦਾ ਹੈ।

ਵੀਹਵੀਂ ਸਦੀ ਦੇ ਦੂਜੇ ਅੱਧ ਵਿਚ ਸੰਯੁਕਤ ਰਾਜ ਟਾਊਨਸ਼ਿਪ ਪ੍ਰਣਾਲੀ ਸਥਾਨਕ ਸਰਕਾਰ ਦੀ ਇਕ ਇਕਾਈ ਵਜੋਂ ਬੜੀ ਤੇਜ਼ ਰਫ਼ਤਾਰ ਨਾਲ ਘਟੀ ਹੈ। ਕੁਝ ਖੇਤਰਾਂ ਵਿਚ ਇਸ ਪ੍ਰਣਾਲੀ ਨੂੰ ਬਿਲਕੁਲ ਖ਼ਤਮ ਕਰ ਦਿੱਤਾ ਗਿਆ ਹੈ ਅਤੇ ਇਸ ਦੇ ਕੰਮ ਕਾਉਂਟੀ ਨੂੰ ਦੇ ਦਿੱਤੇ ਗਏ ਹਨ।

ਹ. ਪੁ.—ਐਨ. ਬ੍ਰਿ. ਮਾ. 10 : 877

**ਟਾਊਨਜ਼ਵਿਲ** : ਆਸਟ੍ਰੇਲੀਆ ਦੇ ਉੱਤਰ-ਪੂਰਬੀ ਰਾਜ ਕਵੀਨਜ਼ਲੈਂਡ ਦਾ ਦੂਜਾ ਵੱਡਾ ਸ਼ਹਿਰ ਅਤੇ ਦੇਸ਼ ਦੀ ਮਸ਼ਹੂਰ ਬੰਦਰਗਾਹ ਹੈ। ਇਹ ਕੋਰਲ ਸਾਗਰ ਦੀ ਕਲੀਵਲੈਂਡ ਖਾੜੀ ਉੱਤੇ ਰਾਸ ਨਦੀ ਦੇ ਮੁਹਾਣੇ ਉੱਤੇ ਸਥਿਤ ਹੈ। ਇਹ ਸ਼ਹਿਰ ਤਟਵਰਤੀ ਖੇਤਰ ਉੱਤੇ ਰੇਲਾਂ ਦਾ ਜੰਕਸ਼ਨ ਹੈ ਜਿਥੋਂ ਇਕ ਰੇਲ ਪਟੜੀ ਸ਼ਹਿਰ ਦੇ ਪੱਛਮ ਵੱਲ ਮਾਊਂਟ ਈਜ਼ਾ ਖਾਣ-ਖੁਦਾਈ ਕੇਂਦਰ ਵੱਲ ਜਾਂਦੀ ਹੈ। ਇਥੋਂ ਬ੍ਰਿਸਬੇਨ ਕੇਅਰਨਜ ਚਾਰਟਰਜ਼ ਟਾਵਰ, ਕਲਾਨਕਰੀ ਵੱਲ ਵੀ ਰੇਲਾਂ ਜਾਂਦੀਆਂ ਹਨ। ਇਥੇ ਹਵਾਈ ਅੱਡਾ ਵੀ ਹੈ। ਬ੍ਰੂਸ ਅਤੇ ਫਲਾਈਂਡਰਜ਼ ਵਲੋਂ ਆਉਂਦੇ ਸ਼ਾਹਰਾਹ ਵੀ ਇਥੇ ਹੀ ਮਿਲਦੇ ਹਨ। ਆਵਾਜਾਈ ਦੀਆਂ ਸਹੂਲਤਾਂ ਅਤੇ ਬੰਦਰਗਾਹ ਹੋਣ ਕਾਰਨ ਇਹ ਕਵੀਨਜ਼ਲੈਂਡ ਦਾ ਮੁੱਖ ਵਪਾਰਕ ਕੇਂਦਰ ਹੈ। ਇਥੇ ਚੀਨੀ ਅਤੇ ਮਾਸ ਤਿਆਰ ਕਰਨ, ਕਿਸ਼ਤੀਆਂ ਬਣਾਉਣ, ਇਸਪਾਤ, ਸੀਮਿੰਟ ਬਣਾਉਣ ਦੀਆਂ ਸਨਅਤਾਂ ਉੱਨਤ ਹਨ। ਇਸ ਤੋਂ ਇਲਾਵਾ ਇਹ ਗ੍ਰੇਟ ਬੈਰੀਅਰ ਰੀਫ ਅਤੇ ਐਥਰਟਨ ਪਠਾਰ ਦਾ ਸੈਲਾਨੀ ਕੇਂਦਰ ਵੀ ਹੈ। ਸ਼ਹਿਰ ਦੀਆਂ ਵਰਣਨਯੋਗ ਥਾਵਾਂ ਵਿਚ 1864 ਈ. ਦੀ ਸਥਾਪਤ ਜੇਮਜ਼ ਕੁੱਕ ਯੂਨੀਵਰਸਿਟੀ ਹੈ।

ਇਸ ਸ਼ਹਿਰ ਦੀ ਸਥਾਪਨਾ 1865 ਈ. ਵਿਚ ਕੀਤੀ ਗਈ ਸੀ, 1866 ਈ. ਵਿਚ ਇਥੇ ਮਿਊਨਸਪਲਟੀ ਕਾਇਮ ਹੋਈ। ਸੰਨ 1870 ਦੇ ਦਹਾਕੇ ਵਿਚ ਇਸ ਸ਼ਹਿਰ ਦੇ ਪਿਛਵਾੜੇ ਵਿਚ ਸੋਨੇ ਦੀ ਖੋਜ ਹੋਈ ਸੀ। ਇਸ ਤੋਂ ਇਥੇ ਚੰਗੀ ਬੰਦਰਗਾਹ ਦੀ ਲੋੜ ਮਹਿਸੂਸ ਹੋਈ। ਬੰਦਰਗਾਹ ਬਣਨ ਪਿੱਛੋਂ ਇਹ ਵਪਾਰਕ ਸ਼ਹਿਰ ਦੇ ਤੌਰ ਤੇ ਉੱਨਤ ਹੋਣਾ ਸ਼ੁਰੂ ਹੋਇਆ। ਦੂਜੇ ਮਹਾਂਯੁੱਧ ਦੌਰਾਨ ਇਹ ਆਸਟ੍ਰੇਲੀਆਈ ਅਤੇ ਅਮਰੀਕੀ ਫ਼ੌਜਾਂ ਦਾ ਅੱਡਾ ਵੀ ਰਿਹਾ।

ਆਬਾਦੀ—1,14,092 (1980)

19°16′ ਦੱ. ਵਿਥ.; 146°48′ ਪੂ. ਲੰਬ.

ਹ. ਪੁ.—ਐਨ. ਅਮੈ. 27 : 884; ਐਨ. ਬ੍ਰਿ. ਮਾ. 10 : 73

**ਟਾਊਪੋ ਝੀਲ** : ਨਿਊਜ਼ੀਲੈਂਡ ਦੀ ਸਭ ਤੋਂ ਵੱਡੀ ਝੀਲ ਹੈ ਜਿਹੜੀ ਉੱਤਰੀ ਟਾਪੂ ਉੱਤੇ ਜੁਆਲਾਮੁਖੀ ਪਠਾਰ ਉੱਤੇ ਸਥਿਤ ਹੈ। ਸਮੁੰਦਰ ਤਲ ਤੋਂ 357 ਮੀ. ਦੀ ਉਚਾਈ ਉੱਤੇ ਫੈਲੀ ਹੋਈ ਇਸ ਝੀਲ ਦੀ ਲੰਬਾਈ 40 ਕਿ.ਮੀ. ਅਤੇ ਵੱਧ ਤੋਂ ਵੱਧ ਡੂੰਘਾਈ 152 ਮੀ. ਹੈ। ਇਸ ਨੇ 606 ਵ. ਕਿ. ਮੀ. ਦਾ ਖੇਤਰ ਰੋਕਿਆ ਹੋਇਆ ਹੈ। ਇਸ ਝੀਲ ਨੂੰ ਪਾਣੀ ਵਾਈਕਾਟੋ ਦਰਿਆ ਦਾ ਉਪਰਲਾ ਹਿੱਸਾ ਦੱਖਣ ਵਾਲੇ ਪਾਸਿਉਂ ਪ੍ਰਦਾਨ ਕਰਦਾ ਹੈ ਅਤੇ ਪਾਣੀ ਦਾ ਨਿਕਾਸ ਇਸੇ ਦਰਿਆ ਦਾ ਹੇਠਲਾ ਹਿੱਸਾ ਉੱਤਰ-ਪੂਰਬ ਵੱਲੋਂ ਕਰਦੀ ਹੈ। ਝੀਲ ਦੇ

ਤਟ ਉੱਤੇ ਵਾਈਕਾਟੋ ਦਰਿਆ ਦੇ ਕੰਢੇ ਟਾਊਪੋ ਸ਼ਹਿਰ ਵੱਸਿਆ ਹੋਇਆ ਹੈ। ਇਸ ਤੋਂ ਇਲਾਵਾ ਸਿਹਤ ਵਰਧਕ ਅਸਥਾਨ ਵੀ ਤੱਟ ਉੱਤੇ ਮਿਲਦੇ ਹਨ। ਤੱਟ ਉੱਤੇ ਅਨੇਕ ਗਰਮ ਪਾਣੀ ਦੇ ਚਸ਼ਮੇ ਵੀ ਹਨ। ਇਹ ਝੀਲ ਵਾਈਕਾਟੋ ਉੱਪਰ ਕਈ ਪਣ-ਬਿਜਲੀ ਯੋਜਨਾਵਾਂ ਲਈ ਜਲ-ਭੰਡਾਰ ਦਾ ਕੰਮ ਦਿੰਦੀ ਹੈ।

ਇਸ ਝੀਲ ਦਾ ਪਤਾ 1830ਵਿਆਂ ਵਿਚ ਜੇ. ਐਸ. ਪੋਲੈਕ ਅਤੇ ਟਾਮਸ ਚੈਂਪਮੈਨ ਨੇ ਲਗਾਇਆ ਸੀ।

38°48′ ਦੱ. ਵਿਥ.; 175°55′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ 9 : 843

**ਟਾਊਬਾਟੇ** : ਦੱਖਣੀ ਬ੍ਰਾਜ਼ੀਲ ਦੀ ਸਾਓ ਪਾਊਲੋ ਸਟੇਟ ਦਾ ਪੈਰਾਈਬਾ ਦਰਿਆ ਦੇ ਕੰਢੇ ਵੱਸਿਆ ਸ਼ਹਿਰ ਹੈ। ਇਸ ਸ਼ਹਿਰ ਦੀ ਸਥਾਪਨਾ 17ਵੀਂ ਸਦੀ ਦੇ ਆਰੰਭ ਵਿਚ ਗੁਏਆਨਾਸੀਸ ਇੰਡੀਅਨ ਕਸਬੇ ਵਾਲੀ ਥਾਂ ਤੇ ਜੈਕੁਈਸ ਫੀਲਿਕਸ ਨੇ ਕੀਤੀ ਸੀ। ਇਹ ਉਸ ਵੇਲੇ ਅੰਤਰਵਰਤੀ ਖੇਤਰਾਂ ਵਲ ਖੋਜੀ ਦਲਾਂ ਦਾ ਅਹਿਮ ਮੁਕਾਮ ਹੁੰਦਾ ਸੀ ਜਿਹੜਾ ਹੌਲੀ ਹੌਲੀ ਇਕ ਕਸਬੇ ਦਾ ਰੂਪ ਧਾਰ ਗਿਆ। ਫਿਰ 1842 ਈ. ਵਿਚ ਪੈਰਾਈਬੋ ਵਾਦੀ ਵਿਚ ਕਾਫ਼ੀ ਦੀ ਗਰਮ-ਬਾਜ਼ਾਰੀ ਦੇ ਆਰੰਭ ਨਾਲ ਇਸ ਨੂੰ ਸ਼ਹਿਰ ਵਜੋਂ ਚਾਰਟਰ ਦਿੱਤਾ ਗਿਆ। ਕਾਫ਼ੀ ਦੀ ਗਰਮ-ਬਾਜ਼ਾਰੀ ਮੱਠੀ ਪੈਣ ਪਿੱਛੋਂ ਇਸ ਦੀ ਵਪਾਰਕ ਮਹੱਤਤਾ ਤਾਂ ਘੱਟ ਗਈ ਪਰ ਇਹ ਜ਼ਰਾਇਤੀ ਅਤੇ ਸੱਨਅਤੀ ਸ਼ਹਿਰ ਦੇ ਤੌਰ ਤੇ ਉੱਨਤ ਹੋਇਆ। ਸ਼ਹਿਰ ਦੇ ਨੇੜੇ ਹੀ ਡੋਲੋਮਾਈਟ ਦੀਆਂ ਖਾਣਾਂ ਹਨ।

ਇਸ ਸ਼ਹਿਰ ਦੀ ਪ੍ਰਸਿੱਧੀ ਇਥੋਂ ਦੇ ਪ੍ਰਸਿੱਧ ਲੇਖਕ ਮਾਂਟੀਰੋ ਲਬਾਤੋ ਦੇ ਜਨਮ-ਅਸਥਾਨ ਕਰਕੇ ਵੀ ਹੈ। ਜਨਮ-ਅਸਥਾਨ ਨੂੰ ਅੱਜਕੱਲ੍ਹ ਇਕ ਅਜਾਇਬ ਘਰ ਬਣਾ ਲਿਆ ਗਿਆ ਹੈ। ਇਥੇ ਇਕ ਯੂਨੀਵਰਸਿਟੀ ਵੀ ਹੈ।

ਆਬਾਦੀ—1,55,376 (1980)

23°02′ ਦੱ. ਵਿਥ.: 45°33′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 842

**ਟਾਊਰਮੀਨਾ** : ਇਟਲੀ ਦੇ ਪੂਰਬੀ ਸਿਸਲੀ ਟਾਪੂ ਦੇ ਮੈਸੀਨਾ ਪ੍ਰਾਂਤ ਵਿਚ ਇਕ ਇਤਿਹਾਸਕ ਸ਼ਹਿਰ ਹੈ ਜੋ ਮਾਉਂਟ ਐਟਾਨਾ ਦੀਆਂ ਢਲਾਣਾਂ ਉੱਤੇ 197 ਮੀ. ਦੀ ਉੱਚਾਈ ਤੇ ਆਇਓਨੀਅਨ ਸਾਗਰ ਦੀ ਮੈਸੀਨਾ ਖਾੜੀ ਦੇ ਨੇੜੇ ਸਥਿਤ ਹੈ। ਇਥੋਂ ਮਾਉਂਟ ਐਟਾਨਾ ਦੀ ਸਿਖ਼ਰ ਅਤੇ ਹੇਠਾਂ ਸਮੁੰਦਰ ਦਾ ਨਜ਼ਾਰਾ ਵਧੀਆ ਵਿਖਾਈ ਦਿੰਦਾ ਹੈ। ਇਹ ਸਰਦੀਆਂ ਦੀ ਮਸ਼ਹੂਰ ਸੈਰਗਾਹ ਹੈ। ਇਸ ਸ਼ਹਿਰ ਦੀ ਸਥਾਪਨਾ 700 ਈ. ਪੂ. ਵਿਚ ਕੀਤੀ ਗਈ ਸੀ ਅਤੇ ਪਿੱਛੋਂ 5ਵੀਂ ਸਦੀ ਈ. ਪੂ. ਵਿਚ ਯੂਨਾਨੀਆਂ ਨੇ ਇਸ ਸ਼ਹਿਰ ਨੂੰ ਵਸਾਇਆ ਸੀ। ਰੋਮਨਾਂ ਅਧੀਨ ਆਉਣ ਪਿੱਛੋਂ ਇਸ ਸ਼ਹਿਰ ਨੇ ਤਰੱਕੀ ਕੀਤੀ। 210 ਈ. ਪੂ. ਵਿਚ ਇਹ ਰੋਮਨਾਂ ਅਧੀਨ ਆਇਆ ਸੀ। ਰੋਮਨ ਬਾਦਸ਼ਾਹ ਅਗਸਟਸ ਨੇ ਇਥੇ ਇਕ ਬਸਤੀ ਵਸਾਈ। ਬਾਜ਼ਨਤੀਨੀਆਂ ਅਧੀਨ ਇਸ ਸ਼ਹਿਰ ਦੀ ਮਹਤੱਤਾ ਕੁਝ ਘਟੀ। 902 ਈ. ਪੂ. ਵਿਚ ਅਰਬਾਂ ਨੇ ਸ਼ਹਿਰ ਨੂੰ ਤਬਾਹ ਕਰ ਦਿੱਤਾ। ਪਿੱਛੋਂ 11ਵੀਂ ਸਦੀ ਵਿਚ ਨਾਰਮਨਾਂ ਨੇ ਇਸ ਸ਼ਹਿਰ ਉੱਤੇ ਕਬਜ਼ਾ ਕਰ ਲਿਆ।

ਇਥੋਂ ਦੇ ਥੇਹਾਂ ਦੀ 1892 ਈ. ਵਿਚ ਖੁਦਾਈ ਹੋਈ ਜਿਸ ਤੋਂ ਕਈ ਪ੍ਰਾਚੀਨ ਇਮਾਰਤਾਂ ਦੇ ਥੇਹ ਮਿਲੇ ਹਨ। ਇਨ੍ਹਾਂ ਵਿਚ ਯੂਨਾਨੀ ਇਮਾਰਤ ਰੋਮਨ-ਓਡੀਅਨ ਥੀਏਟਰ ਦੇ ਖੰਡਰ ਅਤੇ ਜਲ-ਭੰਡਾਰ ਮਿਲੇ ਹਨ। ਇਨ੍ਹਾਂ ਤੋਂ ਇਲਾਵਾ ਮਧ ਕਾਲੀਨ ਸਮੇਂ ਦੇ ਗਿਰਜੇ ਅਤੇ ਚੀਆਮਪੋਲੀ ਮੱਹਲ ਵੇਖਣਯੋਗ ਹਨ।

ਆਬਾਦੀ—10,085 (1981)

37°52′ ਉ. ਵਿਥ.; 15°17′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 815. ਐਨ. ਅਮੈ. 26 : 252

**ਟਾਊਰਾਂਗਾ** : ਨਿਊਜ਼ੀਲੈਂਡ ਵਿਚ ਉੱਤਰੀ ਟਾਪੂ ਦੇ ਉੱਤਰ-ਪੂਰਬੀ ਹਿੱਸੇ ਵਿਚ ਟਾਊਰਾਂਗਾ ਕਾਉਂਟੀ ਦਾ ਇਕ ਵੱਡਾ ਸ਼ਹਿਰ ਅਤੇ ਮਸ਼ਹੂਰ ਬੰਦਰਗਾਹ ਹੈ ਜੋ ਆਕਲੈਂਡ ਟਾਪੂ ਤੋਂ 150 ਕਿ. ਮੀ. ਦੱਖਣ-ਪੂਰਬ ਵਿਚ ਪਲੈਂਟੀ ਦੀ ਖਾੜੀ ਦੀ ਟਾਊਰਾਂਗਾ ਪਤਣ ਦੇ ਦੱਖਣ-ਪੂਰਬੀ ਤਟ ਉੱਤੇ ਸਥਿੱਤ ਹੈ। ਇਹ ਆਕਲੈਂਡ ਨਾਲ ਰੇਲ ਮਾਰਗ ਦੁਆਰਾ ਜੁੜਿਆ ਹੈ। ਇਸ ਸ਼ਹਿਰ ਤੋਂ ਲਗਭਗ 8 ਕਿ. ਮੀ. ਉੱਤਰ-ਪੂਰਬ ਵਿਚ ਮਾਊਗਾਵੀ ਨਾਂ ਦੀ ਡੂੰਘੇ ਪਾਣੀ ਦੀ ਬੰਦਰਗਾਹ ਹੈ। ਇਸੇ ਤੋਂ ਇਸ ਸ਼ਹਿਰ ਦਾ ਉੱਨ, ਮਾਸ, ਡੇਅਰੀ ਉਤਪਾਦਨ, ਗੁੱਦਾ, ਕਾਗ਼ਜ਼, ਇਮਾਰਤੀ ਲੱਕੜੀ ਦਾ ਨਿਰਯਾਤ ਹੁੰਦਾ ਹੈ। ਇਹ ਸ਼ਹਿਰ ਆਪਣੇ ਜ਼ਿਲ੍ਹੇ ਦੀ ਪਸ਼ੂਆਂ, ਜ਼ਰਾਇਤੀ ਉਤਪਾਦਨ ਫਲਾਂ ਅਤੇ ਸਬਜ਼ੀਆਂ ਦੀ ਮੰਡੀ ਵੀ ਹੈ। ਅੱਜਕੱਲ੍ਹ ਸ਼ਹਿਰ ਵਿਚ ਸੱਨਅਤਾਂ ਵੀ ਉੱਨਤ ਹਨ ਜਿਨ੍ਹਾਂ ਵਿਚ ਆਟਾ ਪੀਹਣ, ਸੀਮਿੰਟ ਬਣਾਉਣ, ਕੱਪੜਾ ਬਣਾਉਣ, ਕਾਗ਼ਜ਼ ਦੀ ਛਪਾਈ ਅਤੇ ਕਈ ਹੋਰ ਸਥਾਨਕ ਵਸਤੂਆਂ ਬਣਾਉਣ ਦਾ ਕੰਮ ਹੁੰਦਾ ਹੈ। ਇਸ ਸ਼ਹਿਰ ਵਿਚ 1834 ਈ. ਵਿਚ ਐਂਗੇਲੀਕੀ ਮਿਸ਼ਨ ਅਤੇ 1838 ਈ. ਤੋਂ 1847 ਦਰਮਿਆਨ ਐਲਮੀ ਮਿਸ਼ਨ ਹਾਊਸ ਖੋਲ੍ਹਿਆ ਗਿਆ। ਐਲਮੀ ਮਿਸ਼ਨ ਹਾਊਸ ਅੱਜ ਵੀ ਇਥੇ ਮੌਜੂਦ ਹੈ। ਸੰਨ 1882 ਵਿਚ ਇਸ ਸ਼ਹਿਰ ਨੂੰ ਬਰੋ ਅਤੇ 1963 ਈ. ਵਿਚ ਸ਼ਹਿਰ ਦਾ ਦਰਜਾ ਦਿੱਤਾ ਗਿਆ।

ਆਬਾਦੀ—ਸ਼ਹਿਰ 39,900; ਮੈ.ਖੇ. 57,000 (1980)

37°42′ ਦੱ. ਵਿਥ.; 176°10′ ਪੂ. ਲੰਬ.

ਹ. ਪੁ.—ਐਨ. ਅਮੈ. 26 : 315; ਐਨ. ਬ੍ਰਿ. ਮਾ. 9 : 843

**ਟਾਊਲਰ, ਯੋਹਾਨ** : ਜਰਮਨੀ ਦੇ ਇਸ ਉੱਘੇ ਰਹੱਸਵਾਦੀ ਦਾ ਜਨਮ 1300 ਈ. ਵਿਚ ਸਟ੍ਰੈਸਬਰਗ ਵਿਖੇ ਹੋਇਆ। ਸਟ੍ਰੈਸਬਰਗ ਅਤੇ ਕੋਲੋਨ ਵਿਖੇ ਸਿਖਿਆ ਪ੍ਰਾਪਤ ਕਰਨ ਉਪਰੰਤ ਇਹ ਸਟ੍ਰੈਸਬਰਗ ਵਿਚ ਗਿਰਜੇ ਵਿਚ ਲੈਕਟਰ ਬਣਿਆ। ਆਪਣੀ ਜਲਾਵਤਨੀ ਦੌਰਾਨ ਇਸਨੇ ਬਾਸੈੱਲ ਅਤੇ ਸਵਿਟਜ਼ਰਲੈਂਡ ਵਿਖੇ ਭਾਸ਼ਣ ਦਿੱਤੇ। ਇਹ ਐਕਹਾਰਟ ਤੇ ਬਹੁਤ ਪ੍ਰਭਾਵਿਤ ਹੋਇਆ। ਸੇਂਟ ਟਾਮਸ ਐਕੁਈਨੈਂਸ ਤੇ ਆਧਾਰਿਤ ਇਸ ਦੇ ਉਪਦੇਸ਼ ਖ਼ਿਆਲੀ ਛਾਇਆਵਾਦੀ ਧਰਮ-ਵਿਦਿਆ ਤੋਂ ਵਧੇਰੇ ਕ੍ਰਿਆਤਮਕ ਸਨ। ਜਰਮਨ ਭਾਸ਼ਾ ਵਿਚ ਲਿਖੇ ਇਸ ਦੇ ਉਪਦੇਸ਼ਾਂ ਨੂੰ ਮਾਰਟਿਨ ਲੂਥਰ ਨੇ ਬਹੁਤ ਸਲਾਹਿਆ।

16 ਜੂਨ, 1361 ਨੂੰ ਸਟ੍ਰੈਸਬਰਗ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 843; ਐਨ. ਅਮੈ. 26 : 284; ਚੈਂਬ. ਐਨ. 13 : 471

**ਟਾਆਲ** : ਸ਼ਹਿਰ—ਇਸ ਦਾ ਪੂਰਾ ਨਾਂ ਟਾਆਲ ਡੇ ਬਾਸਬਾਨ ਹੈ। ਇਹ ਫ਼ਿਲਪੀਨ ਦੇ ਲੂਜ਼ਾਨ ਟਾਪੂ ਉੱਤੇ ਝੀਲ ਟਾਆਲ ਦੇ ਦੱਖਣ-ਪੱਛਮ ਅਤੇ ਬਾਲਾਯਾਨ ਖਾੜੀ ਦੇ ਉੱਤਰ ਪੂਰਬੀ-ਤਟ ਉੱਤੇ ਵੱਸਿਆ ਇਕ ਮਹੱਤਵਪੂਰਨ ਸ਼ਹਿਰ ਹੈ। ਸੰਨ 1849 ਦੀ ਮਰਦਮਸ਼ਮਾਰੀ ਅਨੁਸਾਰ ਇਹ ਮਨੀਲਾ ਤੋਂ ਪਿਛੋਂ ਦੇਸ਼ ਦਾ ਦੂਜਾ ਵੱਡਾ ਸ਼ਹਿਰ ਸੀ। ਉਸ ਸਮੇਂ ਇਸ ਦੀ ਵੱਸੋਂ 41,347 ਸੀ। ਟਾਆਲ ਦਾ ਨਵਾਂ ਸ਼ਹਿਰ 1754 ਈ. ਵਿਚ ਟਾਆਲ ਜੁਆਲਾਮੁਖੀ ਦੇ ਲਾਵੇ

ਦੀ ਤਬਾਹੀ ਤੋਂ ਪਿੱਛੋਂ ਉਸਾਰਿਆ ਗਿਆ ਸੀ ਅਤੇ ਇਹ ਜੁਆਲਾਮੁਖੀ ਤੋਂ ਕਾਫ਼ੀ ਦੂਰ ਵਸਾਇਆ ਗਿਆ ਸੀ ਜਿਥੇ ਲਾਵੇ ਨਾਲ ਨੁਕਸਾਨ ਦੀ ਸੰਭਾਵਨਾ ਕਾਫ਼ੀ ਘੱਟ ਸੀ। ਇਸ ਦੇ ਆਸਪਾਸ ਦਾ ਖੇਤਰ ਕਾਫ਼ੀ ਉਪਜਾਊ ਹੈ ਜਿਸ ਵਿਚ ਅਨਾਜੀ ਫ਼ਸਲਾਂ ਉਗਾਈਆਂ ਜਾਂਦੀਆਂ ਹਨ ਅਤੇ ਪਸ਼ੂ ਪਾਲੇ ਜਾਂਦੇ ਹਨ। ਇਥੋਂ ਦੀਆਂ ਖਾਣਾਂ ਵਿਚੋਂ ਸਲਫਰ ਵੀ ਕੱਢਿਆ ਜਾਂਦਾ ਹੈ।

ਹ. ਪੁ.–ਡਿਸ. ਡਿਕ. ਇੰਡ. ਆ. ਐਡ. ਕੰਟ; ਵੈ. ਜੁਗ. ਡਿ.; ਐਨ. ਅਮੈ. 26 : 208

**ਟਾਆਲ** : **ਝੀਲ**—ਫ਼ਿਲਪੀਨ ਦੀਪ ਸਮੂਹ ਦੇ ਲੂਜ਼ਾਨ ਟਾਪੂ ਦੇ ਬਾਟੈਂਗਸ ਪ੍ਰਾਂਤ ਵਿਚ ਮਨੀਲਾ ਤੋਂ 64 ਕਿ. ਮੀ. ਦੱਖਣ ਦੀ ਦਿਸ਼ਾ ਵਿਚ ਜੁਆਲਾਮੁਖੀ ਤੇ ਫੈਲੀ ਹੋਈ ਇਕ ਝੀਲ ਹੈ। ਸਮੁੰਦਰ ਤਲ ਤੋਂ 3 ਮੀ. ਦੀ ਉਚਾਈ ਉੱਤੇ ਫੈਲੀ ਇਹ ਝੀਲ 24 ਕਿ. ਮੀ. ਲੰਬੀ ਹੈ। ਇਸ ਨੇ 240 ਵ. ਕਿ. ਮੀ. ਦਾ ਖੇਤਰ ਰੋਕਿਆ ਹੋਇਆ ਹੈ। ਇਸ ਦੇ ਕੇਂਦਰ ਵਿਚ ਇਕ ਟਾਪੂ ਹੈ ਜਿਸ ਉੱਤੇ ਇਸੇ ਝੀਲ ਦੇ ਨਾਂ ਦਾ ਜੁਆਲਾਮੁਖੀ ਪਹਾੜ ਹੈ। ਇਹ ਕੋਈ 298 ਮੀ. ਉੱਚਾ ਹੈ। ਇਸ ਜੁਆਲਾਮੁਖੀ ਵਿਚੋਂ ਬਹੁਤ ਵਾਰ ਵਿਸਫੋਟ ਹੋ ਚੁਕਿਆ ਹੈ। ਸੰਨ 1754 ਦੇ ਵਿਸਫੋਟ ਨਾਲ ਤਾਂ ਇਹ ਸ਼ਹਿਰ ਹੀ ਤਬਾਹ ਹੋ ਗਿਆ ਸੀ। ਮਾਊਂਟ ਟਾਆਲ ਦੇ ਦੁਆਲੇ ਸਲਫਰ ਨਿਖੇਪ ਪਾਏ ਜਾਂਦੇ ਹਨ ਜਿਨ੍ਹਾਂ ਵਿਚੋਂ ਸਲਫਰ ਕੱਢਿਆ ਵੀ ਜਾਂਦਾ ਹੈ।

ਇਸ ਝੀਲ ਦਾ ਜਲ ਨਿਕਾਸ ਪਾਨਸੀਪੱਟ ਦਰਿਆ ਰਾਹੀਂ ਦੱਖਣੀ ਚੀਨ ਸਾਗਰ ਵਿਚ ਹੁੰਦਾ ਹੈ। ਝੀਲ ਦੇ ਪਾਣੀ ਦਾ ਜਲ ਨਿਕਾਸ ਹੋਣ ਕਾਰਨ ਇਹ ਤਾਜ਼ੇ ਪਾਣੀ ਦੀ ਝੀਲ ਬਣ ਜਾਂਦੀ ਹੈ।

14°00′ ਉ. ਵਿਥ.; 121°00′ ਪੂ. ਲੰਬ.

ਹ. ਪੁ.–ਐਨ. ਅਮੈ. 26 : 200; ਐਨ. ਬ੍ਰਿ. ਮਾ. 10 :753

**ਟਾਇਕੋ ਜੋਸੈਟਸੂ** : ਇਹ ਇਕ ਜਾਪਾਨੀ ਪੁਜਾਰੀ ਅਤੇ ਚਿੱਤਰਕਾਰ ਸੀ। ਇਹ ਕਾਈਓਟੋ ਵਿਚ 14ਵੀਂ ਸਦੀ ਦੇ ਅੰਤ ਅਤੇ 15ਵੀਂ ਸਦੀ ਦੇ ਮੁੱਢ ਵਿਚ ਪੈਦਾ ਹੋਇਆ। ਇਹ ਜਾਪਾਨੀ ਜੈਨ ਬੋਧੀ ਪੁਜਾਰੀਆਂ ਦੀ ਲੰਬੀ ਲਾਈਨ ਵਿਚੋਂ ਸਭ ਤੋਂ ਪ੍ਰਥਮ ਸਮਝਿਆ ਜਾਂਦਾ ਹੈ। ਇਨ੍ਹਾਂ ਪੁਜਾਰੀਆਂ ਨੇ 'ਸੁਈਬਾੱਕੂ' ਨਾਂ ਦੀ ਚੀਨੀ ਸ਼ੈਲੀ ਵਿਚ ਚਿੱਤਰਕਾਰੀ ਕੀਤੀ। ਜੋਸੈਟਸੂ ਦੀ ਸਭ ਤੋਂ ਪ੍ਰਸਿੱਧ ਕ੍ਰਿਤ ਸਿਆਹੀ ਨਾਲ ਬਣਾਇਆ ਹੋਇਆ ਭੂ-ਦ੍ਰਿਸ਼ 'ਕੈਚਿੰਗ ਏ ਕੈਟਫ਼ਿਸ਼ ਵਿਦ ਏ ਗੋਰਡ' ਹੈ ਜਿਸ ਨੂੰ ਜਾਪਾਨ ਦੇ ਫ਼ੌਜੀ ਡਿਕਟੇਟਰ ਅਸ਼ੀਕਾਗਾ ਯੋਸ਼ੀਮਿਤਸੂ (1368–1394) ਨੇ ਬਣਵਾਇਆ ਸੀ। ਇਸ ਕ੍ਰਿਤ ਉੱਤੇ 13ਵੀਂ ਸਦੀ ਦੇ ਪ੍ਰਸਿੱਧ ਚੀਨੀ ਜੈਨ ਬੋਧੀ ਚਿੱਤਰਕਾਰ ਮੂ. ਚੀ ਫਾ-ਚਾਂਗ ਦਾ ਪ੍ਰਭਾਵ ਪ੍ਰਤੱਖ ਸੀ। ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜੋਸੈਟਸੂ ਨੇ ਬੁੱਧ, ਲਾਓ ਜ਼ੂ ਅਤੇ ਕਨਫਿਊਸ ਤਿੰਨਾਂ ਦਾ ਇਕੱਠਾ ਚਿੱਤਰ 'ਦੀ ਥ੍ਰੀ ਟੀਚਰਜ਼' ਬਣਾਇਆ ਸੀ। ਇਹ ਚਿੱਤਰ ਕਾਈਓਟੋ ਦੇ ਰਾਈਓਸੋਕੂ-ਇਨ ਮੱਠ ਵਿਚ ਉਪਲਬਧ ਹੈ।

ਹ. ਪੁ.–ਐਨ. ਬ੍ਰਿ. ਮਾ. 9 : 772

**ਟਾਇਟੇਨੀਅਮ** : ਇਹ ਇਕ ਧਾਤਵੀ ਤੱਤ ਹੈ ਜਿਹੜਾ 1947 ਈ. ਤੋਂ ਮਗਰੋਂ ਇਕ ਦੁਰਲੱਭ ਧਾਤ ਤੋਂ ਇਕ ਮਹੱਤਵਪੂਰਨ ਬਣਤਰੀ ਧਾਤ ਵਿਚ ਬਦਲ ਗਿਆ। ਇਸ ਦਾ ਰਸਾਇਣਿਕ ਚਿੰਨ੍ਹ Ti ਹੈ। ਇਸ ਦਾ ਭਾਰ ਹਲਕਾ ਹੋਣ ਅਤੇ ਵਧੇਰੇ ਸਮਰੱਥਾ (ਖ਼ਾਸ ਕਰਕੇ ਮਿਸ਼ਰਿਤ ਧਾਤ ਦੇ ਰੂਪ ਵਿਚ) ਕਾਰਨ ਇਸ ਦੀ ਵਰਤੋਂ ਤੇਜ਼ ਰਫ਼ਤਾਰ ਹਵਾਈ ਜਹਾਜ਼ਾਂ ਦੇ ਹਿੱਸੇ ਬਣਾਉਣ ਲਈ ਕੀਤੀ ਜਾਂਦੀ ਹੈ। ਖੋਰ ਪ੍ਰਤੀ ਬਹੁਤ ਵਧੀਆ ਪ੍ਰਤਿਰੋਧਕ ਹੋਣ ਕਾਰਨ ਇਸ ਦੀ ਵਰਤੋਂ ਰਸਾਇਣਿਕ ਉਦਯੋਗ ਵਿਚ ਕਾਫ਼ੀ ਕੀਤੀ ਜਾਂਦੀ ਹੈ। ਹੋਰ ਕਿਸੇ ਵੀ ਬਣਤਰੀ ਧਾਤ ਦਾ ਅਧਿਐਨ ਇੰਨ੍ਹਾਂ ਨਹੀਂ ਕੀਤਾ ਗਿਆ ਜਿੰਨਾ ਕਿ ਟਾਇਟੇਨੀਅਮ ਦਾ ਕੀਤਾ ਗਿਆ ਹੈ।

| Ia | IIa | IIIb | IVb | Vb | VIb | VIIb | VIII | VIII | VIII | Ib | IIb | IIIa | IVa | Va | VIa | VIIa | 0 |
|---|---|---|---|---|---|---|---|---|---|---|---|---|---|---|---|---|---|
| 1 H | | | | | | | | | | | | | | | | | 2 He |
| 3 Li | 4 Be | | | | | | | | | | | 5 B | 6 C | 7 N | 8 O | 9 F | 10 Ne |
| 11 Na | 12 Mg | | | | | | | | | | | 13 Al | 14 Si | 15 P | 16 S | 17 Cl | 18 Ar |
| 19 K | 20 Ca | 21 Sc | 22 Ti | 23 V | 24 Cr | 25 Mn | 26 Fe | 27 Co | 28 Ni | 29 Cu | 30 Zn | 31 Ga | 32 Ge | 33 As | 34 Se | 35 Br | 36 Kr |
| 37 Rb | 38 Sr | 39 Y | 40 Zr | 41 Nb | 42 Mo | 43 Tc | 44 Ru | 45 Rh | 46 Pd | 47 Ag | 48 Cd | 49 In | 50 Sn | 51 Sb | 52 Te | 53 I | 54 Xe |
| 55 Cs | 56 Ba | 57 La | 72 Hf | 73 Ta | 74 W | 75 Re | 76 Os | 77 Ir | 78 Pt | 79 Au | 80 Hg | 81 Tl | 82 Pb | 83 Bi | 84 Po | 85 At | 86 Rn |
| 87 Fr | 88 Ra | 89 Ac | 104 Rf | 105 Ha | 106 | 107 | 108 | 109 | 110 | 111 | 112 | 113 | 114 | 115 | 116 | 117 | 118 |

| | | | | | | | | | | | | | | |
|---|---|---|---|---|---|---|---|---|---|---|---|---|---|---|
| ਲੈਂਥੇਨਾਈਡ ਸੀਰੀਜ਼ | 58 Ce | 59 Pr | 60 Nd | 61 Pm | 62 Sm | 63 Eu | 64 Gd | 65 Tb | 66 Dy | 67 Ho | 68 Er | 69 Tm | 70 Yb | 71 Lu |
| ਐਕੱਟਿਨਾਈਡ ਸੀਰੀਜ਼ | 90 Th | 91 Pa | 92 U | 93 Np | 94 Pu | 95 Am | 96 Cm | 97 Bk | 98 Cr | 99 Es | 100 Fm | 101 Md | 102 No | 103 Lr |

ਟਾਇਟੇਨੀਅਮ ਆਵਰਤੀ ਸਾਰਨੀ

ਟਾਇਟੇਨੀਅਮ ਨਾਂ ਜਰਮਨ ਦੇ ਇਕ ਰਸਾਇਣ-ਵਿਗਿਆਨੀ ਐੱਮ. ਐੱਚ. ਕਲਾਪਰੋਥ ਦੁਆਰਾ 1795 ਈ. ਵਿਚ ਉਦੋਂ ਰੱਖਿਆ ਗਿਆ ਜਦੋਂ ਉਸ ਨੂੰ ਰੂਟਾਈਲ ਖਣਿਜ ਦਾ ਅਧਿਐਨ ਕਰਦੇ ਹੋਏ ਨਵਾਂ ਤੱਤ ਲੱਭਾ। ਇਸ ਨੇ ਇਹ ਨਾਂ ਕਾਲਪਨਿਕ ਧਰਤੀ ਦੇ ਪਹਿਲੇ ਪੁੱਤਰਾਂ ਟਾਇਟੇਨਾਂ ਉੱਤੇ ਰੱਖਿਆ, ਜਿਸ ਦਾ ਸੰਕੇਤ ਧਾਤ ਵਿਚ ਕੁਦਰਤੀ ਮਜ਼ਬੂਤੀ ਆਉਣ ਵੱਲ ਸੀ। ਸੰਨ 1797 ਵਿਚ ਕਲਾਪਰੋਥ ਨੇ ਪਤਾ ਲਾਇਆ ਕਿ ਇਲਮੈਨਾਇਟ ਖਣਿਜ ਵਿਚ ਵੀ ਟਾਇਟੇਨੀਅਮ ਸੀ। ਇਸ ਨੇ ਇਹ ਵੀ ਪਛਾਣਿਆ ਕਿ ਇਹ ਉਹੀ ਤੱਤ ਸੀ ਜਿਹੜਾ ਕਿ 1791 ਈ. ਵਿਚ ਇੰਗਲੈਂਡ ਵਿਚ ਵਿਲੀਅਮ ਗਰੈੱਗਰ ਨੇ ਪਤਾ ਲਾਇਆ ਸੀ ਅਤੇ ਇਸ ਦਾ ਨਾਂ ਕਾਰਨਿਸ਼ ਦੇ ਕਸਬੇ ਮੈਨਾਕਾਨ ਦੇ ਨਾਂ ਤੇ ਮੈਨਾਸ਼ਨਾਈਟ ਰੱਖਿਆ ਸੀ। ਇਸ ਤੋਂ ਮਗਰੋਂ ਇਕ ਸਦੀ ਤੱਕ ਕੋਈ ਵੀ ਟਾਇਟੇਨੀਅਮ ਤੱਤ ਨੂੰ ਵੱਖਰਾ ਨਾ ਕਰ ਸਕਿਆ। ਸੰਨ 1910 ਵਿਚ ਐੱਮ. ਏ. ਹੰਟਰ ਟਾਇਟੇਨੀਅਮ ਵੱਖਰਾ ਕਰਨ ਵਿਚ ਕਾਮਯਾਬ ਹੋ ਗਿਆ। ਇਸ ਨੇ ਇਕ ਵਾਯੂ-ਰੋਧਕ ਸਟੀਲ ਸਿਲੰਡਰ ਵਿਚ ਟਾਇਟੇਨੀਅਮ ਟੈੱਟ੍ਰਾਕਲੋਰਾਈਡ ਦਾ ਸੋਡੀਅਮ ਨਾਲ ਲਘੂਕਰਨ ਕੀਤਾ। ਹੰਟਰ ਦੀ ਖੋਜ ਤੋਂ ਮਗਰੋਂ 1946 ਈ. ਵਿਚ ਅਮਰੀਕਾ ਦੇ ਬਿਊਰੋ ਆਫ਼ ਮਾਈਨਜ਼ ਨੇ ਵੱਡੇ ਪੈਮਾਨੇ ਉੱਤੇ ਟਾਇਟੇਨੀਅਮ ਟੈੱਟ੍ਰਾਕਲੋਰਾਈਡ ਦਾ ਲਘੂਕਰਨ ਮੈਗਨੀਸ਼ੀਅਮ ਨਾਲ ਕਰ ਕੇ ਟਾਇਟੇਨੀਅਮ ਤਿਆਰ ਕੀਤਾ।

ਧਰਤੀ ਦੀ ਪੇਪੜੀ ਵਿਚ ਬਹੁਤੀ ਮਾਤਰਾ ਅਨੁਸਾਰ ਆੱਕਸੀਜਨ, ਸਿਲਿਕਾੱਨ, ਐਲੂਮਿਨੀਅਮ, ਲੋਹਾ, ਕੈਲਸ਼ੀਅਮ, ਮੈਗਨੀਸ਼ੀਅਮ, ਸੋਡੀਅਮ ਅਤੇ ਪੋਟਾਸ਼ੀਅਮ ਤੋਂ ਮਗਰੋਂ 9ਵੇਂ ਨੰਬਰ ਉੱਤੇ ਟਾਇਟੇਨੀਅਮ ਆਉਂਦਾ ਹੈ। ਇਹ ਲਗਭਗ ਸਾਰੀਆਂ ਚਟਾਨਾਂ ਵਿਚੋਂ 98% ਮਿਲਦਾ ਹੈ। ਸਭ ਕਿਸਮ ਦੀਆਂ ਮਿੱਟੀਆਂ ਅਤੇ ਰੇਤਾਂ ਵਿਚ ਵੀ ਇਹ ਮਿਲਦਾ ਹੈ। ਤੇਲ, ਕੋਲਾ, ਕੁਦਰਤੀ ਪਾਣੀ, ਬਨਸਪਤੀ, ਪਸ਼ੂਆਂ ਦੇ ਮਾਸ ਅਤੇ ਹੱਡੀਆਂ, ਜੁਆਲਾਮੁਖੀ ਸੁਆਹ, ਡੂੰਘੇ-ਸਮੁੰਦਰੀ ਗਾਰੇ ਤੇ ਤਾਰੋਟਿਆਂ (meteorites) ਅਤੇ ਸਿਤਾਰਿਆਂ ਵਿਚ ਵੀ ਟਾਇਟੇਨੀਅਮ ਮਿਲਦਾ ਹੈ। ਕਈ ਖਣਿਜਾਂ ਵਿਚ ਵੀ ਟਾਇਟੇਨੀਅਮ ਮਿਲਦਾ ਹੈ ਪ੍ਰੰਤੂ ਮੁੱਖ ਖਣਿਜ ਇਲਮੈਨਾਈਟ ਅਤੇ ਰੂਟਾਈਲ ਹੀ ਹਨ। ਇਲਮੈਨਾਈਟ ਨੂੰ ਲੋਹੇ ਦਾ ਟਾਇਟੇਨੇਟ ($FeO\text{-}TiO_2$) ਮੰਨਿਆ ਜਾਂਦਾ ਹੈ, ਹਾਲਾਂ ਕਿ ਇਸ ਦੀ ਰਚਨਾ ਕਾਫ਼ੀ ਬਦਲਦੀ ਰਹਿੰਦੀ ਹੈ। ਇਲਮੈਨਾਈਟ ਵਿਚ ਆਮ ਕਰਕੇ 32% ਟਾਇਟੇਨੀਅਮ ਅਤੇ 37% ਲੋਹਾ ਹੁੰਦਾ ਹੈ। ਰੂਟਾਈਲ, ਸ਼ੁੱਧ ਰੂਪ ਵਿਚ ਟਾਇਟੇਨੀਅਮ ਡਾਈਆਕਸਾਈਡ ($TiO_2$) ਹੁੰਦਾ ਹੈ। ਇਸ ਵਿਚ ਟਾਇਟੇਨੀਅਮ ਜ਼ਿਆਦਾ ਹੁੰਦਾ ਹੈ ਪ੍ਰੰਤੂ ਦੂਸਰੇ ਖਣਿਜਾਂ ਦੇ

ਮਿਲਾਉਣ ਨਾਲ ਹਲਕਾ ਹੋ ਜਾਂਦਾ ਹੈ। ਟਾਇਟੇਨੀਅਮ ਦੇ ਡਿਪਾਜ਼ਿਟ ਦੁਨੀਆ ਦੇ ਕਈ ਦੇਸ਼ਾਂ ਵਿਚ ਮਿਲਦੇ ਹਨ। ਭਾਰਤ ਵਿਚ ਟਰਾਵਨਕੋਰ ਵਿਖੇ ਮਿਲਦੇ ਡਿਪਾਜ਼ਿਟ ਟਾਇਟੇਨੀਅਮ ਦੀ ਕੱਚੀ ਧਾਤ ਦਾ ਮੁੱਖ ਸ੍ਰੋਤ ਹਨ ਕਿਉਂਕਿ ਇਨ੍ਹਾਂ ਵਿਚ ਟਾਇਟੇਨੀਅਮ ਡਾਈਆਕਸਾਈਡ ਦੀ ਮਾਤਰਾ ਕਾਫ਼ੀ ਜ਼ਿਆਦਾ ਹੈ। ਅਮਰੀਕਾ ਵਿਚ ਟਾਈਟੇਨੀਅਮ ਡਾਈਆਕਸਾਈਡ ਪਿਗਮੈਂਟ ਬਣਾਉਣ ਲਈ ਟਾਇਟੇਨੀਅਮ ਦੀ ਕੱਚੀ-ਧਾਤ ਭਾਰਤ ਵਿਚੋਂ ਹੀ ਜਾਂਦੀ ਹੈ।

**ਉਤਪਾਦਨ**—ਟਾਇਟੇਨੀਅਮ ਇਕ ਰਸਾਇਣਿਕ ਵਿਧੀ ਨਾਲ ਤਿਆਰ ਕੀਤਾ ਜਾਂਦਾ ਹੈ ਜਿਸ ਵਿਚ ਟਾਇਟੇਨੀਅਮ ਟੈੱਟ੍ਰਾਕਲੋਰਾਈਡ ਦਾ ਲਘੂਕਰਨ ਸੋਡੀਅਮ ਜਾਂ ਮੈਗਨੀਸ਼ੀਅਮ ਨਾਲ ਕੀਤਾ ਜਾਂਦਾ ਹੈ। ਅਮਰੀਕਾ ਵਿਚ ਕਰੋਲ ਵਿਧੀ ਵਰਤੀ ਜਾਂਦੀ ਹੈ। ਇਸ ਵਿਚ ਭਾਰ ਅਨੁਸਾਰ ਚਾਰ ਹਿੱਸੇ ਤਰਲ ਟਾਇਟੇਨੀਅਮ ਟੈੱਟ੍ਰਾਕਲੋਰਾਈਡ ਅਤੇ ਭਾਰ ਅਨੁਸਾਰ ਇਕ ਹਿੱਸਾ ਪਿਘਲੇ ਹੋਏ ਮੈਗਨੀਸ਼ੀਅਮ ਦੀ ਕਿਰਿਆ ਇਕ ਰੀਐਕਟਰ ਵਿਚ 850° ਸੈਂ. ਉੱਤੇ ਕਰਵਾਈ ਜਾਂਦੀ ਹੈ। ਇਸ ਨਾਲ ਇਕ ਹਿੱਸਾ ਟਾਇਟੇਨੀਅਮ ਅਤੇ ਚਾਰ ਹਿੱਸੇ ਮੈਗਨੀਸ਼ੀਅਮ ਕਲੋਰਾਈਡ ਬਣਦਾ ਹੈ। ਬਰਤਾਨੀਆ ਵਿਚ ਸੋਡੀਅਮ-ਲਘੂਕਰਨ ਵਿਧੀ ਵਰਤੀ ਜਾਂਦੀ ਹੈ। ਇਸ ਵਿਚ ਭਾਰ ਅਨੁਸਾਰ ਦੋ ਹਿੱਸੇ ਸੋਡੀਅਮ ਦੁਆਰਾ ਚਾਰ ਹਿੱਸੇ ਟਾਇਟੇਨੀਅਮ ਟੈੱਟ੍ਰਾਕਲੋਰਾਈਡ ਦਾ ਲਘੂਕਰਨ ਕਰਕੇ ਇਕ ਹਿੱਸਾ ਟਾਇਟੇਨੀਅਮ ਅਤੇ ਪੰਜ ਹਿੱਸੇ ਸੋਡੀਅਮ ਕਲੋਰਾਈਡ ਬਣਦਾ ਹੈ। ਦੋਵੇਂ ਵਿਧੀਆਂ ਬਹੁਤ ਵੱਡੇ ਰੀਐਕਟਰਾਂ ਵਿਚ ਕੀਤੀਆਂ ਜਾਂਦੀਆਂ ਅਤੇ ਹਰ ਵਾਰੀ ਲਗਭਗ 1,000 ਤੋਂ 2,000 ਪਾਊਂਡ ਟਾਇਟੇਨੀਅਮ ਬਣਦਾ ਹੈ। ਰੀਐਕਟਰ ਵਿਚ ਆਰਗਾੱਨ ਵਾਯੂਮੰਡਲ ਜ਼ਰੂਰੀ ਹੈ ਤਾਂ ਕਿ ਆਖ਼ਰੀ ਉਪਜ ਵਿਚ ਕੋਈ ਆੱਕਸੀਜਨ, ਨਾਈਟ੍ਰੋਜਨ ਅਤੇ ਹਾਈਡ੍ਰੋਜਨ ਵਰਗੀ ਅਸ਼ੁੱਧੀ ਨਾ ਮਿਲ ਸਕੇ। ਇਨ੍ਹਾਂ ਦੋਹਾਂ ਢੰਗਾਂ ਨਾਲ ਟਾਇਟੇਨੀਅਮ ਇਕ ਸਪੰਜ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ। ਇਸ ਸਪੰਜ ਨੂੰ ਤੋੜ ਕੇ ਯੋਗ ਟੁਕੜੇ ਬਣਾ ਲਏ ਜਾਂਦੇ ਹਨ ਅਤੇ ਮਗਰੋਂ ਨਾਲ ਮਿਲੇ ਕਲੋਰਾਈਡਾਂ ਨੂੰ ਦੂਰ ਕਰਨ ਲਈ ਪਾਣੀ ਅਤੇ ਤੇਜ਼ਾਬ ਵਿਚ ਖੋਰਿਆ ਜਾਂਦਾ ਹੈ ਜਾਂ ਹਵਾ ਦੀ ਅਣਹੋਂਦ ਵਿਚ ਗਰਮ ਕੀਤਾ ਜਾਂਦਾ ਹੈ। ਟਾਇਟੇਨੀਅਮ ਅਤੇ ਟਾਇਟੇਨੀਅਮ ਮਿਸ਼ਰਿਤ-ਧਾਤਾਂ ਦੀਆਂ ਡਲੀਆਂ ਨੂੰ ਪਿਘਲਾਉਣ ਲਈ ਟਾਇਟੇਨੀਅਮ ਸਪੰਜ ਦੀ ਵਰਤੋਂ ਕੱਚੇ-ਮਾਲ ਦੇ ਤੌਰ ਤੇ ਕੀਤੀ ਜਾਂਦੀ ਹੈ। ਇਸ ਦੀ ਸ਼ੁੱਧਤਾ ਉਸ ਟਾਇਟੇਨੀਅਮ ਟੈੱਟ੍ਰਾਕਲੋਰਾਈਡ, ਜਿਸ ਤੋਂ ਇਹ ਬਣਾਇਆ ਜਾਂਦਾ ਹੈ, ਮੈਗਨੀਸ਼ੀਅਮ ਜਾਂ ਸੋਡੀਅਮ ਲਘੂਕਾਰਕਾਂ ਅਤੇ ਲਘੂਕਰਨ ਸਮੇਂ ਵਾਯੂਮੰਡਲ ਦੀ ਸ਼ੁੱਧਤਾ ਉੱਤੇ ਨਿਰਭਰ ਹੈ। ਸਪੰਜ ਟਾਇਟੇਨੀਅਮ ਵਿਚ ਆਮ ਅਸ਼ੁੱਧੀਆਂ ਆੱਕਸੀਜਨ, ਕਾਰਬਨ, ਨਾਈਟ੍ਰੋਜਨ, ਹਾਈਡਰੋਜਨ ਅਤੇ ਲੋਹਾ ਹਨ।

ਬਹੁਤ ਹੀ ਸ਼ੁੱਧ ਟਾਇਟੇਨੀਅਮ ਤਿਆਰ ਕਰਨ ਲਈ ਟਾਇਟੇਨੀਅਮ ਟੈੱਟ੍ਰਾਕਲੋਰਾਈਡ ਦਾ ਤਾਪ ਅਪਘਟਨ ਕਰਨਾ ਪੈਂਦਾ ਹੈ ਜਾਂ ਬਿਜਲਈ ਸੋਧ ਵਿਧੀ ਵਰਤਣੀ ਪੈਂਦੀ ਹੈ। ਇਨ੍ਹਾਂ ਦੋਹਾਂ ਵਿਧੀਆਂ ਵਿਚ ਸਪੰਜ ਟਾਇਟੇਨੀਅਮ ਨੂੰ ਆਰੰਭਿਕ ਪਦਾਰਥ ਦੇ ਤੌਰ ਤੇ ਵਰਤਿਆ ਜਾਂਦਾ ਹੈ।

**ਗੁਣ**—ਸ਼ੁੱਧ ਰੂਪ ਵਿਚ ਟਾਇਟੇਨੀਅਮ ਪ੍ਰਤੀ ਇਕ ਨਰਮ ਖਿਚੀਣਯੋਗ ਧਾਤ ਹੈ। ਇਸ ਦੀ ਘਣਤਾ 4.5 ਗ੍ਰਾ. ਪ੍ਰਤੀ ਸੈਂ. ਹੈ। ਇਸ ਦਾ ਰੰਗ ਚਾਂਦੀ ਵਰਗਾ ਹੈ ਅਤੇ ਪਾਲਿਸ਼ ਕਰਕੇ ਇਸ ਦੀ ਚਮਕ ਵਧਾਈ ਜਾ ਸਕਦੀ ਹੈ। ਇਸ ਦਾ ਪਿਘਲਾਉ-ਦਰਜਾ 1,670° ਸੈਂ. ਹੈ, ਪ੍ਰੰਤੂ ਕਾਰਬਨ, ਆੱਕਸੀਜਨ ਅਤੇ ਨਾਈਟ੍ਰੋਜਨ ਵਰਗੀਆਂ ਅਸ਼ੁੱਧੀਆਂ ਇਸ ਦਾ ਪਿਘਲਾਉ ਦਰਜਾ ਵਧਾ ਦਿੰਦੀਆਂ ਹਨ ਅਤੇ ਲੋਹੇ, ਮੈਂਗਨੀਜ਼, ਕ੍ਰੋਮੀਅਮ ਅਤੇ ਤਾਂਬੇ ਵਰਗੀਆਂ ਅਸ਼ੁੱਧੀਆਂ ਇਸ ਦਰਜੇ ਨੂੰ ਘਟਾ ਦਿੰਦੀਆਂ ਹਨ। ਟਾਇਟੇਨੀਅਮ ਅਨੁਚੁੰਬਕੀ ਹੈ ਅਤੇ ਇਸ ਦੀ ਤਾਪ ਅਤੇ ਬਿਜਲਈ ਚਾਲਕਤਾ ਬਹੁਤ ਘੱਟ ਹੈ। ਇਸ ਦਾ ਪ੍ਰਮਾਣੂ, ਕ੍ਰਮ-ਅੰਕ 22 ਅਤੇ ਪਰਮਾਣਵੀ-ਭਾਰ 47.9 ਹੈ। ਇਸ ਦੀਆਂ ਤਿੰਨ ਸੰਯੋਜਕਤਾਵਾਂ 2, 3 ਅਤੇ 4 ਹਨ। ਇਨ੍ਹਾਂ ਵਿਚੋਂ ਸਭ ਤੋਂ ਸਥਾਈ ਸੰਯੋਜਕਤਾ 4 ਹੈ।

ਟਾਇਟੇਨੀਅਮ ਦਾ ਸਭ ਤੋਂ ਮਹੱਤਵਪੂਰਨ ਗੁਣ ਇਸ ਦੁਆਰਾ ਮਿਸ਼ਰਿਤ-ਧਾਤਾਂ ਬਣਾਉਣ ਦੀ ਯੋਗਤਾ ਹੈ। ਇਹ ਕਈ ਹੋਰ ਧਾਤਾਂ ਅਤੇ ਅਧਾਤਾਂ ਨਾਲ ਮਿਸ਼ਰਿਤ ਧਾਤਾਂ ਬਣਾ ਸਕਦਾ ਹੈ। ਇਸ ਦੀਆਂ ਮਿਸ਼ਰਿਤ-ਧਾਤਾਂ ਦੀ ਤਣਾਉ-ਸਮਰੱਥਾ ਵਧ ਜਾਂਦੀ ਹੈ ਜਿਵੇਂ ਕਿ ਸ਼ੁੱਧ ਟਾਇਟੇਨੀਅਮ ਦੀ ਤਣਾਉ-ਸਮਰੱਥਾ 2,800 ਕਿ. ਗ੍ਰਾਮ ਪ੍ਰਤੀ ਵਰਗ ਸੈਂ. ਮੀ. ਹੈ, ਜਦੋਂ ਕਿ ਮਿਸ਼ਰਿਤ-ਧਾਤਾਂ ਬਣਾਉਣ ਨਾਲ ਇਹ 14,000 ਕਿ. ਗ੍ਰਾ. ਪ੍ਰਤੀ ਵਰਗ ਸੈਂ. ਮੀ. ਤੱਕ ਵੀ ਹੋ ਸਕਦੀ ਹੈ। ਇਸੇ ਗੁਣ ਕਾਰਨ ਟਾਇਟੇਨੀਅਮ ਬਣਤਰੀ ਧਾਤ ਬਣ ਚੁੱਕਾ ਹੈ।

ਟਾਇਟੇਨੀਅਮ ਕਈ ਹਾਲਤਾਂ ਵਿਚ ਬਹੁਤ ਵਧੀਆਂ ਖੋਰ ਪ੍ਰਤਿਰੋਧਕ ਹੈ ਕਿਉਂਕਿ ਸਤ੍ਹਾ ਉੱਤੇ ਅਕਿਰਿਆਸ਼ੀਲ ਆਕਸਾਈਡ ਦੀ ਤਹਿ ਬਣ ਜਾਂਦੀ ਹੈ। ਨਾਈਟ੍ਰਿਕ ਐਸਿਡ ਅਤੇ ਐਕਵਾਰੀਜੀਆ ਵਰਗੇ ਆਕਸੀਕਾਰਕ ਤੇਜ਼ਾਬਾਂ, ਆਰਗੈਨਿਕ ਤੇਜ਼ਾਬਾਂ, ਸਿੱਲ੍ਹੀ ਕਲੋ-ਰੀਨ ਗੈਸ, ਕਲੋਰਾਈਡਾਂ ਦੇ ਘੋਲ, ਗੰਧਕ ਤੇ ਨਮਕ ਦੇ ਹਲਕੇ ਤੇਜ਼ਾਬਾਂ ਅਤੇ ਹਲਕੀਆਂ ਖਾਰਾਂ ਤੋਂ ਸਤ੍ਹਾ ਨੂੰ ਖੁਰਨ ਤੋਂ ਰੋਕਦਾ ਹੈ। ਜਦੋਂ ਧੂੰਦਾਰ ਸੁਰਖ਼ ਨਾਈਟ੍ਰਿਕ ਐਸਿਡ ਦੇ ਨੇੜੇ ਟਾਇਟੇਨੀਅਮ ਨੂੰ ਲਿਆਇਆ ਜਾਂਦਾ ਹੈ ਤਾਂ ਕਈ ਵਾਰ ਵਿਸਫੋਟ ਹੋ ਜਾਂਦੇ ਹਨ। ਤਰਲ ਅਵਸਥਾ ਵਿਚ ਟਾਇਟੇਨੀਅਮ ਬਹੁਤ ਹੀ ਕਿਰਿਆਸ਼ੀਲ ਹੈ।

**ਟਾਇਟੇਨੀਅਮ-ਬੇਸ ਮਿਸ਼ਰਿਤ-ਧਾਤਾਂ**—ਟਾਇਟੇਨੀਅਮ ਨਾਲ ਮਿਸ਼ਰਿਤ-ਧਾਤਾਂ ਬਣਾਉਣ ਵਾਲੇ ਮੁੱਖ ਤੱਤ ਐਲੂਮਿਨੀਅਮ, ਵੈਨੇਡ੍ਰੀਅਮ, ਮਾੱਲਿਬਡਿਨਮ, ਮੈਂਗਨੀਜ਼, ਲੋਹਾ ਅਤੇ ਕ੍ਰੋਮੀਅਮ ਹਨ। ਗੈਸੀ ਤੱਤ, ਕਾਰਬਨ, ਆਕਸੀਜਨ, ਨਾਈਟ੍ਰੋਜਨ ਅਤੇ ਹਾਈਡ੍ਰੋਜਨ ਲਗਭਗ ਟਾਇਟੇਨੀਅਮ ਦੀਆਂ ਸਾਰੀਆਂ ਮਿਸ਼ਰਿਤ-ਧਾਤਾਂ ਵਿਚ ਥੋੜ੍ਹੀ ਮਾਤਰਾ ਵਿਚ ਮਿਲੇ ਹੁੰਦੇ ਹਨ। ਟਾਇਟੇਨੀਅਮ ਮਿਸ਼ਰਿਤ-ਧਾਤਾਂ ਦੀ ਤਣਾਉ-ਸਮਰੱਥਾ 8,400 ਕਿ. ਗ੍ਰਾ. ਪ੍ਰਤੀ ਵਰਗ ਸੈਂ. ਮੀ. ਤੋਂ 14,000 ਕਿ. ਗ੍ਰਾ. ਪ੍ਰਤੀ ਵਰਗ ਸੈਂ. ਮੀ. ਤੋਂ ਜ਼ਿਆਦਾ ਤੱਕ ਹੁੰਦੀ ਹੈ।

**ਦੂਸਰੀਆਂ ਧਾਤਾਂ ਵਿਚ ਟਾਇਟੇਨੀਅਮ**—ਫੈਰੋਟਾਇ-ਟੇਨੀਅਮ ਜਾਂ ਫੈਰੋਕਾਰਬਨਟਾਇਟੇਨੀਅਮ ਮਿਸ਼ਰਿਤ-ਧਾਤ ਦੇ ਰੂਪ ਵਿਚ ਟਾਇਟੇਨੀਅਮ ਬਹੁਤ ਦੇਰ ਤੋਂ ਸਟੀਲ ਵਿਚ ਡੀਆਕਸੀਕਾਰਕ ਦੇ ਤੌਰ ਤੇ ਵਰਤਿਆ ਜਾਂਦਾ ਰਿਹਾ ਹੈ। ਕੁਝ ਸਮੇਂ ਤੋਂ ਇਸ ਦੀ ਵਰਤੋਂ ਕਈ ਸਟੀਲਾਂ ਵਿਚ ਗ੍ਰੇਨ ਆਕਾਰ ਨੂੰ ਰਿਡਿਊਸ ਕਰਨ ਅਤੇ ਸਟੇਨਲੈੱਸ ਸਟੀਲ ਵਿਚ ਕਾਰਬਨ ਨੂੰ ਕੰਟਰੋਲ ਕਰਨ ਲਈ ਕੀਤੀ ਜਾਂਦੀ ਹੈ। ਐਲੂਮਿਨੀਅਮ ਵਿਚ ਇਸ ਦੀ ਵਰਤੋਂ ਗ੍ਰੇਨ ਆਕਾਰ ਨੂੰ ਸੋਧਣ ਲਈ ਜਦੋਂ ਕਿ ਤਾਂਬੇ ਵਿਚ ਤੱਲਛਟਣ-ਕਠੋਰੀਕਰਨ ਮਿਸ਼ਰਿਤ-ਧਾਤ ਉਤਪੰਨ ਕਰਨ ਲਈ ਕੀਤੀ ਜਾਂਦੀ ਹੈ। ਉੱਚ-ਤਾਪਮਾਨ ਨਿਕਲ-ਕੋਬਾਲਟ-ਕ੍ਰੋਮੀਅਮ ਮਿਸ਼ਰਿਤ ਧਾਤਾਂ ਵਿਚ ਟਾਇਟੇਨੀਅਮ ਤੱਲਛਟਣ-ਕਠੋਰੀਕਰਨ ਕਿਰਿਆ ਉਤਪੰਨ ਕਰਨ ਲਈ ਕੀਤੀ ਜਾਂਦੀ ਹੈ। ਇਸ ਦੀ ਵਰਤੋਂ ਲੋਹਾ-ਕੋਬਾਲਟ-ਨਿਕਲ-ਟਾਈਟੇਨੀਅਮ ਕਿਸਮ ਦੀਆਂ ਸਥਾਈ ਚੁੰਬਕੀ ਮਿਸ਼ਰਿਤ-ਧਾਤਾਂ ਵਿਚ ਕੀਤੀ ਜਾਂਦੀ ਹੈ।

**ਲਾਭ**—ਟਾਇਟੇਨੀਅਮ ਦਾ ਸਭ ਤੋਂ ਵੱਡਾ ਲਾਭ ਹਵਾਈ ਜਹਾਜ਼ਾਂ ਦੇ ਅਜਿਹੇ ਭਾਗ ਬਣਾਉਣ ਦਾ ਹੈ ਜਿਥੇ ਵਧੇਰੇ ਸਮਰਥਾ ਅਤੇ ਘੱਟ ਘਣਤਾ ਦੀ ਲੋੜ ਹੋਵੇ। ਟਾਇਟੇਨੀਅਮ ਅਤੇ ਇਸ ਦੀਆਂ

ਮਿਸ਼ਰਿਤ-ਧਾਤਾਂ ਨੂੰ ਲਗਭਗ 425° ਸੈਂ. ਤੱਕ ਗਰਮ ਕੀਤਾ ਜਾ ਸਕਦਾ ਹੈ। ਇਸ ਦੀ ਵਰਤੋਂ ਜੈੱਟ ਇੰਜਨਾਂ ਦੇ ਕੰਪ੍ਰੈਸਰ ਸੈਕਸ਼ਨ, ਏਅਰ ਫ੍ਰੇਮ ਹਵਾਈ ਜਹਾਜ਼ਾਂ ਦੀ ਬਾਹਰੀ ਪਰਤ, ਅਗਨੀ ਰੋਧਕ ਬਾੱਡੀ, ਨਟ, ਅਤੇ ਬੋਲਟ ਬਣਾਉਣ ਲਈ ਕੀਤੀ ਜਾਂਦੀ ਹੈ। ਸਮੁੰਦਰੀ ਵਾਯੂਮੰਡਲ ਦਾ ਇਸ ਉੱਤੇ ਕੋਈ ਪ੍ਰਭਾਵ ਨਾ ਹੋਣ ਕਾਰਨ ਇਸ ਦੀ ਵਰਤੋਂ ਤਾਪ-ਐੱਕਸਚੇਂਜਰ ਨਲੀਆਂ, ਵਧੀਆ ਬਣਤਰੀ ਭਾਗ, ਵਾਲਵ, ਪ੍ਰੋਪੈਲਰ ਦੇ ਬਲੇਡ ਅਤੇ ਬਕਤਰ ਪਲੇਟ ਬਣਾਉਣ ਲਈ ਕੀਤੀ ਜਾਂਦੀ ਹੈ। ਇਸ ਦੀ ਖੋਰ ਪ੍ਰਤਿਰੋਧਕ ਦੇ ਤੌਰ ਤੇ ਵਰਤੋਂ ਖੋਰਨ ਵਾਲੇ ਰਸਾਇਣਿਕ ਪਦਾਰਥਾਂ ਦੇ ਵਾਲਵ ਅਤੇ ਪੰਪਾਂ ਵਿਚ ਅਤੇ ਫ਼ਿਲਟਰ ਕਰਨ ਵਾਲੇ ਸਾਮਾਨ, ਸਕਰੀਨਾਂ ਅਤੇ ਦੂਸਰੇ ਸਾਮਾਨ ਵਿਚ ਤਾਰ ਵਾਲੇ ਕੱਪੜੇ ਲਈ ਕੀਤੀ ਜਾਂਦੀ ਹੈ। ਕਲੋਰੀਨ ਡਾਈਆੱਕਸਾਈਡ ਦੇ ਵਾਤਾਵਰਣ ਵਿਚ ਇਸ ਦੀ ਵਰਤੋਂ ਪਲਪ ਦਾ ਰੰਗ ਕੱਟਣ ਵਾਲੇ ਯੰਤਰ ਵਿਚ ਤਹਿ ਚੜ੍ਹਾਉਣ ਲਈ ਕੀਤੀ ਜਾਂਦੀ ਹੈ। ਇਸ ਦੀ ਵਰਤੋਂ ਫ਼ਿਲਟਰ ਪ੍ਰੈੱਸਾਂ, ਕੰਡੈਂਸਰਾਂ, ਤਾਪ ਐੱਕਸਚੇਂਜਰਾਂ ਅਤੇ ਅਪਕੇਂਦਰਨ ਯੰਤਰਾਂ ਵਿਚ ਖੋਰ ਨੂੰ ਰੋਕਣ ਲਈ ਕੀਤੀ ਜਾਂਦੀ ਹੈ। ਬਿਜਲਈ ਲੇਪਣ ਉਦਯੋਗ ਵਿਚ ਇਸ ਦੀ ਵਰਤੋਂ ਧਾਤ ਦੇ ਫ੍ਰੇਮਾਂ ਦੇ ਐਨੋਡੀਕਰਨ ਲਈ ਕੀਤੀ ਜਾਂਦੀ ਹੈ। ਟਾਇਟੇਨੀਅਮ ਮਾਸ ਤੇ ਤੰਤੂਆਂ ਅਤੇ ਹੱਡੀਆਂ ਉੱਤੇ ਬੁਰਾ ਅਸਰ ਨਹੀਂ ਕਰਦਾ, ਇਸ ਲਈ ਇਸ ਦੀ ਵਰਤੋਂ ਪ੍ਰੋਸਥੈਟਿਕ ਸਾਜ਼-ਸਾਮਾਨ ਵਿਚ ਕੀਤੀ ਜਾਂਦੀ ਹੈ।

ਭਾਰਤ ਵਿਚ ਤ੍ਰੀਵੈਂਦਰਮ ਵਿਖੇ ਟਾਇਟੇਨੀਅਮ ਡਾਈਆੱਕ-ਸਾਈਡ ਪਿਗਮੈਂਟ ਬਣਾਉਣ ਦਾ ਕੇਵਲ ਇਕੋ ਕਾਰਖ਼ਾਨਾ ਹੈ। ਇਸ ਦਾ ਨਾਂ 'ਟਰਾਵਨਕੋਰ ਟਾਇਟੇਨੀਅਮ ਪ੍ਰੋਡਕਟਸ ਲਿਮਟਿਡ' ਹੈ। ਇਸ ਦੀ ਪ੍ਰਤੀ ਸਾਲ ਉਤਪਾਦਨ ਸਮਰੱਥਾ 24,000 ਟਨ (1978) ਹੈ।

ਟਾਇਟੇਨੀਅਮ ਦਾ ਮੁੱਖ ਯੋਗਿਕ ਟਾਇਟੇਨੀਅਮ ਡਾਈਆੱਕਸਾਈਡ ਹੈ। ਇਹ ਜ਼ਿਆਦਾ ਅਪਾਰਦਰਸ਼ੀ ਹੋਣ ਕਾਰਨ ਪਿਗਮੈਂਟ ਉਦਯੋਗ ਵਿਚ ਵਰਤਿਆ ਜਾਂਦਾ ਹੈ। ਇਹ ਰੂਟਾਈਲ ਜਾਂ ਇਲਮੈਨਾਈਟ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਇਸ ਤੋਂ ਦੂਸਰੇ ਨੰਬਰ ਤੇ ਟਾਇਟੇਨੀਅਮ ਟੈੱਟ੍ਰਾਕਲੋਰਾਈਡ ਹੈ ਜਿਹੜਾ ਕਿ ਟਾਇਟੇਨੀਅਮ ਧਾਤ ਤਿਆਰ ਕਰਨ ਲਈ ਕੱਚਾ ਮਾਲ ਹੈ। ਟਾਇਟੇਨੀਅਮ ਡਾਈਆੱਕਸਾਈਡ ਜਾਂ ਟਾਇਟੇਨੀਅਮ ਦੀਆਂ ਕੱਚੀਆਂ-ਧਾਤਾਂ ਦਾ ਕਾਰਬਨ ਦੀ ਹੋਂਦ ਵਿਚ ਕਲੋਰੀਕਰਨ ਕਰਕੇ ਟਾਇਟੇਨੀਅਮ ਟ੍ਰੈਟਾੱਕਲੋਰਾਈਡ ਤਿਆਰ ਕੀਤਾ ਜਾਂਦਾ ਹੈ। ਟਾਇਟੇਨੀਅਮ ਕਾਰਬਾਈਡ ਤਿਆਰ ਕਰਨ ਲਈ ਕਾਰਬਨ ਦੀ ਕਿਰਿਆ ਟਾਇਟੇਨੀਅਮ ਯੋਗਿਕ ਨਾਲ ਕਰਵਾਈ ਜਾਂਦੀ ਹੈ। ਇਸ ਦੀ ਵਰਤੋਂ ਕਟਿੰਗ ਟੂਲਜ਼ ਅਤੇ ਡਾਈਆਂ ਬਣਾਉਣ ਵਿਚ ਕੀਤੀ ਜਾਂਦੀ ਹੈ।

ਹ. ਪੁ.–ਮੈਕ. ਐਨ. ਸ. ਟ. 13 : 668; ਐਨ. ਬ੍ਰਿ. 22 : 250

**ਟਾਇਟੇਨੇਟ** : ਇਹ ਇਕ ਯੋਗਿਕ ਹੈ ਜਿਹੜਾ ਕਿ ਧਾਤਾਂ ਦੇ ਆੱਕਸਾਈਡਾਂ ਜਾਂ ਹਾਈਡ੍ਰਾੱਕਸਾਈਡਾਂ ਨੂੰ ਟਾਇਟੇਨੀਅਮ ਡਾਈ-ਆੱਕਸਾਈਡ ਨਾਲ ਗਰਮ ਕਰਨ ਤੇ ਬਣਦਾ ਹੈ। ਮੈਟਾ-ਟਾਇਟੇਨੇਟ ਜਿਨ੍ਹਾਂ ਦੇ ਫ਼ਾਰਮੂਲੇ ਹਨ, $K2TiO_2$, $ZnTiO_3$, $PbTiO_3$ ਅਤੇ $BaTiO_3$ ਟਾਇਟੇਨੀਅਮ ਡਾਈਆੱਕਸਾਈਡ ਦੇ ਉਚਿਤ ਧਾਤ ਆੱਕਸਾਈਡ ਨਾਲ ਸੰਯੋਜਨ ਦੁਆਰਾ ਬਣਦੇ ਹਨ।

$Na_4TiO_4$ ਕਿਸਮ ਦੇ ਟਾਇਟੇਨੇਟਾਂ ਨੂੰ ਅਕਸਰ ਆੱਰਥੋ ਟਾਇਟੇਨੇਟ ਕਿਹਾ ਜਾਂਦਾ ਹੈ। ਟਾਇਟੇਨੇਟ ਪਾਣੀ ਵਿਚ ਅਘੁਲਣ-ਸ਼ੀਲ ਹੁੰਦੇ ਹਨ ਅਤੇ ਇਨ੍ਹਾਂ ਦੀ ਵਰਤੋਂ ਪੋਰਸਲੇਨ, ਇਨੈਮਲਾਂ, ਸੈਰੈਮਿਕ ਡਾਈਇਲੈੱਕਟ੍ਰਿਕਸ, ਤਾਪਮਾਨ-ਸਗ੍ਰਾਹੀ ਪ੍ਰਤਿਰੋਧਕ ਅਤੇ ਪ੍ਰਕਾਸ਼-ਚਾਲਕ ਬਣਾਉਣ ਲਈ ਕੀਤੀ ਜਾਂਦੀ ਹੈ।

ਹ. ਪੁ.–ਮੈਕ. ਐਨ. ਸ. ਟ. 13 : 668

**ਟਾਇਨਬੀ, ਆਰਨਲਡ** : ਇੰਗਲੈਂਡ ਦੇ ਇਸ ਉੱਘੇ ਸਮਾਜ-ਸੁਧਾਰਕ ਅਤੇ ਅਰਥ-ਵਿਗਿਆਨੀ ਦਾ ਜਨਮ 23 ਅਗਸਤ, 1852 ਨੂੰ ਲੰਡਨ ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਜੋਜ਼ਫ਼ ਸੀ ਜੋ ਕਿ ਇਕ ਪ੍ਰਸਿੱਧ ਸਰਜਨ ਅਤੇ ਰਾੱਇਲ ਸੁਸਾਇਟੀ ਦਾ ਫ਼ੈਲੋ ਸੀ। ਆਰੰਭ ਵਿਚ ਆਪਣੇ ਪਿਤਾ ਦੇ ਬੌਧਿਕ ਪ੍ਰਭਾਵ ਹੇਠ ਹੀ ਇਸਦੀ ਬਿਰਤੀ ਬਾਈਬਲ ਅਤੇ ਵਾਰਤਕ ਤੇ ਕਵਿਤਾ ਪੜ੍ਹਨ ਲਿਖਣ ਨਾਲ ਜੁੜ ਗਈ। ਇਸ ਨੇ ਬਲਿਆਲ ਕਾਲਜ, ਆੱਕਸਫ਼ੋਰਡ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ ਉਥੇ ਹੀ ਸੰਨ 1878 ਵਿਚ ਲੈਕਚਰਾਰ ਅਤੇ ਟਿਊਟਰ ਬਣਿਆ। ਪ੍ਰਬਲ ਧਾਰਮਿਕ ਵਿਸ਼ਵਾਸ, ਸੰਤਾਂ ਵਰਗਾ ਆਚਰਣ ਅਤੇ ਕਾਮੇ ਵਰਗਾਂ ਦੀ ਹਾਲਤ ਸੁਧਾਰਨ ਪ੍ਰਤੀ ਲਗਨ ਇਸ ਦੇ ਵਿਸ਼ੇਸ਼ ਗੁਣ ਸਨ। ਸੰਨ 1875 ਵਿਚ ਇਸ ਨੇ ਰਾਜਨੀਤਿਕ ਆਰਥਿਕਤਾ ਦੇ ਅਧਿਐਨ ਵੱਲ ਧਿਆਨ ਮੋੜਿਆ।

ਆਪਣੇ ਛੋਟੇ ਜਿਹੇ ਜੀਵਨ ਵਿਚ ਹੀ ਇਸ ਨੇ ਕਾਮਿਆਂ ਲਈ ਮਕਾਨ-ਉਸਾਰੀ, ਪਾਰਕਾਂ, ਮੁਫ਼ਤ ਲਾਇਬ੍ਰੇਰੀਆਂ ਆਦਿ ਬਣਾਉਣ ਬਾਰੇ ਬਹੁਤ ਜੱਦੋ-ਜਹਿਦ ਕੀਤੀ। ਇਸ ਨੇ ਸਹਿਕਾਰੀ ਸੁਸਾਇਟੀਆਂ, ਟ੍ਰੇਡ ਯੂਨੀਅਨਾਂ ਅਤੇ ਸਰਕਾਰੀ ਸਹਾਇਤਾ ਰਾਹੀਂ ਮਜ਼ਦੂਰ ਵਰਗਾਂ ਦੇ ਲੋਕਾਂ ਦੀ ਹਾਲਤ ਸੁਧਾਰਨ ਤੇ ਜ਼ੋਰ ਦਿੱਤਾ। ਇਸ ਨੇ ਨਿਊਕਾਸਲ ਸ਼ੈਫ਼ੀਲਡ ਅਤੇ ਫਿਰ ਲੰਡਨ ਆਦਿ ਸ਼ਹਿਰਾਂ ਵਿਚ ਮਜ਼ਦੂਰਾਂ ਅੱਗੇ ਸਮਾਜ ਸੁਧਾਰ ਸਬੰਧੀ ਕਈ ਭਾਸ਼ਣ ਦਿੱਤੇ। ਇਸ ਦੇ ਇਸ ਪੱਖ ਨੂੰ ਯਾਦਗਾਰੀ ਬਣਾਉਣ ਲਈ ਇਸ ਦੀ ਮੌਤ ਉਪਰੰਤ ਵਾਈਟ ਚੈਪਲ ਵਿਚ ਟਾਇਨਬੀ ਹਾਲ ਸਥਾਪਿਤ ਕੀਤਾ ਗਿਆ। ਇਹ ਉਹ ਪਹਿਲਾ ਵਿਅਕਤੀ ਸੀ ਜਿਸ ਨੇ ਉਦਯੋਗਿਕ ਇਨਕਲਾਬ ਨਾਂ ਦੇ ਸ਼ਬਦ ਦੀ ਵਰਤੋਂ ਕੀਤੀ ਸੀ। ਆਰਥਿਕ ਇਤਿਹਾਸ ਉੱਤੇ ਦਿੱਤੇ ਗਏ ਇਸਦੇ ਭਾਸ਼ਣਾਂ ਨੂੰ ਸੰਨ 1884 ਵਿਚ 'ਦੀ ਇੰਡਸਟ੍ਰੀਅਲ ਰੈਵੋਲੂਸ਼ਨ' ਨਾਂ ਦੀ ਪੁਸਤਕ ਵਿਚ ਪ੍ਰਕਾਸ਼ਿਤ ਕੀਤਾ ਗਿਆ।

9 ਮਾਰਚ, 1883 ਵਿਚ ਵਿੰਬਲਡਨ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.–ਇੰ. ਐਨ. ਸੋ. ਸਾ. 16 : 114; ਐਨ. ਅਮੇ. 26 : 736

**ਟਾਇਨਬੀ, ਆਰਨਲਡ ਜੋਜ਼ਫ਼** : ਇੰਗਲੈਂਡ ਦਾ ਇਕ ਵਿਸ਼ਵ ਪ੍ਰਸਿੱਧ ਇਤਿਹਾਸਕਾਰ ਹੋਇਆ ਹੈ ਜਿਹੜਾ ਸਭਿੱਅਤਾਵਾਂ ਦੀ



**ਆਰਨਲਡ ਜੋਜ਼ਫ਼ ਟਾਇਨਬੀ**

ਉਤਪਤੀ, ਵਿਕਾਸ ਅਤੇ ਪਤਨ ਬਾਰੇ ਕੀਤੀ ਦਾਰਸ਼ਨਿਕ ਖੋਜ ਲਈ

ਜਾਣਿਆ ਜਾਂਦਾ ਹੈ। ਇਸ ਨੇ ਵਿਸ਼ਵ ਦੇ ਸਭਿਆਚਾਰਕ ਇਤਿਹਾਸ ਨੂੰ 'ਏ ਸਟਡੀ ਆਫ਼ ਹਿਸਟਰੀ' (12 ਜਿਲਦਾਂ) ਨਾਂ ਹੇਠ ਲਿਖ ਕੇ ਇਕ ਯਾਦਗਾਰੀ ਕੰਮ ਕੀਤਾ ਹੈ। ਟਾਇਨਬੀ ਨੇ ਇਤਿਹਾਸ ਬਾਰੇ ਪੁਰਾਣੀਆਂ ਧਾਰਨਾਵਾਂ ਨੂੰ ਰੱਦ ਕੀਤਾ।

ਟਾਇਨਬੀ ਦਾ ਜਨਮ 14 ਅਪ੍ਰੈਲ, 1889 ਨੂੰ ਲੰਡਨ ਵਿਖੇ ਹੋਇਆ। ਇਸ ਨੇ ਆੱਕਸਫੋਰਡ ਵਿਖੇ ਬੈਲੀਆਲ ਕਾਲਜ ਤੋਂ ਗ੍ਰੈਜੂਏਸ਼ਨ ਕੀਤੀ ਅਤੇ ਬਾਅਦ ਵਿਚ ਕੁਝ ਸਮੇਂ ਲਈ ਐਥਨਜ਼ ਦੇ ਬ੍ਰਿਟਿਸ਼ ਸਕੂਲ ਤੋਂ ਵੀ ਵਿੱਦਿਆ ਹਾਸਲ ਕੀਤੀ। ਸਭਿਅਤਾਵਾਂ ਦੇ ਪਤਨ ਬਾਰੇ ਇਸ ਦੀ ਫ਼ਿਲਾਸਫ਼ੀ ਉੱਤੇ ਇਥੋਂ ਦੀ ਵਿੱਦਿਆ ਦਾ ਗਹਿਰਾ ਪ੍ਰਭਾਵ ਪਿਆ।

ਸੰਨ 1912 ਵਿਚ ਇਸ ਨੇ ਬੈਲੀਆਲ ਕਾਲਜ ਆਕਸਫੋਰਡ ਵਿਚ ਪ੍ਰਾਚੀਨ ਇਤਿਹਾਸ ਦੇ ਅਧਿਆਪਕ ਅਤੇ ਫ਼ੈਲੋ ਵਜੋਂ ਕੰਮ ਕਰਨਾ ਸ਼ੁਰੂ ਕੀਤਾ। ਸੰਨ 1919 ਤੋਂ 1924 ਤੱਕ ਲੰਡਨ ਯੂਨੀਵਰਸਿਟੀ ਵਿਚ ਬਾਜ਼ਨੀਤੀਨੀ ਅਤੇ ਆਧੁਨਿਕ ਯੂਨਾਨੀ ਸਿੱਖਿਆ ਦਾ ਪ੍ਰੋਫ਼ੈਸਰ ਰਿਹਾ ਅਤੇ 1925 ਤੋਂ 1955 ਤੀਕ ਲੰਡਨ ਦੇ ਰੱਇਲ ਇੰਸਟੀਚਿਊਟ ਆਫ਼ ਇੰਟਰਨੈਸ਼ਨਲ ਅਫ਼ੇਅਰਜ਼ ਦੇ ਡਾਇਰੈਕਟਰ ਦੇ ਅਹੁਦੇ ਤੇ ਰਿਹਾ।

ਪਹਿਲੀ ਅਤੇ ਦੂਜੀ ਵੱਡੀ ਜੰਗ ਦੌਰਾਨ ਇਸ ਨੇ ਬਰਤਾਨੀਆਂ ਦੇ ਬਦੇਸ਼ ਵਿਭਾਗ ਲਈ ਕੰਮ ਕੀਤਾ ਅਤੇ ਪੈਰਿਸ ਪੀਸ ਕਾਨਫਰੰਸ ਦੀ ਨੁਮਾਇੰਦਗੀ ਵੀ ਕੀਤੀ। ਯੂਨਾਨ ਅਤੇ ਤੁਰਕੀ ਦੇ ਯੁੱਧ ਦੌਰਾਨ 1921 ਤੋਂ 22 ਤੱਕ ਇਹ ਮਾਨਚੈਸਟਰ ਗਾਰਡੀਅਨ ਦਾ ਸੰਵਾਦ-ਦਾਤਾ ਰਿਹਾ ਅਤੇ ਇਸ ਦਾ ਇਹ ਤਜਰਬਾ 1922 ਵਿਚ ਪ੍ਰਕਾਸ਼ਿਤ 'ਦੀ ਵੈੱਸਟਰਨ ਕੁਐਸਚਨ ਇਨ ਗਰੀਸ ਐਂਡ ਟਰਕੀ' ਲਈ ਬਹੁਤ ਸਹਾਈ ਹੋਇਆ।

'ਸਿਵਲਾਈਜ਼ੇਸ਼ਨ ਆਨ ਟ੍ਰਾਇਲ' (1948); 'ਵਾਰ ਐਂਡ ਸਿਵਲਾਈਜੇਸ਼ਨ' (1951); 'ਵਰਲਡ ਐਂਡ ਦੀ ਵੈੱਸਟ' (1953); 'ਏ ਜਰਨੀ ਰਾਊਂਡ ਦੀ ਵਰਲਡ' (1958) ਇਸ ਦੀਆਂ ਪ੍ਰਮੁੱਖ ਰਚਨਾਵਾਂ ਹਨ ਜੋ ਸੰਸਾਰ ਦੇ ਵਿਦਵਾਨਾਂ ਦੀ ਚਰਚਾ ਦਾ ਵਿਸ਼ਾ ਬਣੀਆਂ। 'ਮੈਨ ਕਾਈਂਡ ਐਂਡ ਦੀ ਮਦਰ-ਅਰਥ' ਇਸ ਦੀ ਮੌਤ ਪਿੱਛੋਂ 1976 ਵਿਚ ਪ੍ਰਕਾਸ਼ਿਤ ਹੋਈ। ਸੰਨ 1920 ਤੋਂ 1946 ਦੇ ਦੌਰਾਨ ਇਸ ਨੇ 'ਏ ਸਰਵੇ ਆਫ਼ ਇੰਟਰਨੈਸ਼ਨਲ ਅਫ਼ੇਅਰਜ਼' ਦੀਆਂ ਸਾਲਾਨਾ ਜਿਲਦਾਂ ਸੰਪਾਦਿਤ ਕੀਤੀਆਂ।

'ਏ ਸਟਡੀ ਆਫ਼ ਹਿਸਟਰੀ' ਲਿਖਣ ਦਾ ਖ਼ਿਆਲ ਇਸ ਦੇ ਅੰਦਰ ਬੁਲਗਾਰੀਆ ਕਿਸਾਨਾਂ ਦੇ ਸਿਰਾਂ ਤੇ ਲੂੰਬੜ-ਖੱਲ ਦੀਆਂ ਪਹਿਨੀਆਂ ਟੋਪੀਆਂ ਵੇਖ ਕੇ ਆਇਆ। ਹੈਰੋਡੋਟਸ ਨੇ ਵੀ ਜ਼ਰਕਸ ਦੀਆਂ ਫ਼ੌਜਾਂ ਸਬੰਧੀ ਅਜਿਹਾ ਜ਼ਿਕਰ ਕੀਤਾ ਸੀ। ਸੰਨ 1934 ਤੋਂ 1961 ਤੱਕ ਇਸ ਨੇ ਆਪਣੀ ਇਹ ਪੁਸਤਕ 12 ਜਿਲਦਾਂ ਵਿਚ ਪ੍ਰਕਾਸ਼ਿਤ ਕਰਵਾਈ।

ਆਰਨਲਡ ਜੋਜ਼ਫ਼ ਇਕ ਬਹੁਪੱਖੀ ਲੇਖਕ ਸੀ। ਇਸ ਨੇ ਦੁਨੀਆ ਦੇ ਧਰਮਾਂ, ਪੱਛਮੀ ਸਭਿਅਤਾਵਾਂ, ਕਲਾਸਕੀ ਇਤਿਹਾਸ ਅਤੇ 1950-1960 ਦੇ ਦਹਾਕਿਆਂ ਦੌਰਾਨ ਸੰਸਾਰ-ਯਾਤਰਾ ਸਬੰਧੀ ਕਈ ਕਿਤਾਬਾਂ ਲਿਖੀਆਂ।

ਟਾਇਨਬੀ ਦੇ ਇਤਿਹਾਸ ਦੀ ਫ਼ਿਲਾਸਫ਼ੀ ਦਾ ਵਿਸ਼ੇਸ਼ ਨੁਕਤਾ ਇਹ ਸੀ ਕਿ ਇਤਿਹਾਸਕ ਅਧਿਐਨ ਦੀ ਉਚਿਤ ਇਕਾਈ ਕਿਸੇ ਦੇਸ਼ ਦੀ ਇਕ ਰਵਾਇਤੀ ਇਕਾਈ ਦੀ ਥਾਂ ਸਭਿਅਤਾ ਹੋਣੀ ਚਾਹੀਦੀ ਹੈ। ਇਸਦੇ ਵਿਚਾਰ ਅਨੁਸਾਰ ਸਭਿਅਤਾਵਾਂ ਰੁੱਖਾਂ ਦੀਆਂ ਟਹਿਣੀਆਂ ਵਾਂਗ ਫ਼ੈਲਦੀਆਂ ਹਨ।

ਇਤਿਹਾਸ ਦੇ ਦਾਰਸ਼ਨਿਕ ਅਧਿਐਨ ਬਾਰੇ ਆਰਨਲਡ ਟਾਇਨਬੀ ਦੇ ਮੁੱਖ ਸਿਧਾਂਤ ਅਨੁਸਾਰ ਸਭਿਅਤਾਵਾਂ ਦਾ ਵਿਕਾਸ ਅਤੇ ਪਤਨ ਸਮੇਂ ਦੀ ਵੰਗਾਰ ਅਤੇ ਉਸ ਦੀ ਪ੍ਰਤਿਕ੍ਰਿਆ ਦੀ ਪ੍ਰਕ੍ਰਿਆਂ ਹੈ। ਇਸ ਅਨੁਸਾਰ ਅਜਿਹੀਆਂ ਵੰਗਾਰਾਂ ਨੂੰ ਸਫ਼ਲਤਾਪੂਰਵਕ ਨਜਿੱਠਣ ਵਾਲੀਆਂ ਕੌਮਾਂ ਹੀ ਵਿਕਾਸ ਕਰਦੀਆਂ ਹਨ ਅਤੇ ਅੱਗੇ ਤੁਰਦੀਆਂ ਹਨ ਅਤੇ ਇਸਦੇ ਉਲਟ ਜਿਹੜੀਆਂ ਕੌਮਾਂ ਜਾਂ ਉਨ੍ਹਾਂ ਦੇ ਸਰਪ੍ਰਸਤ ਇਨ੍ਹਾਂ ਵੰਗਾਰਾਂ ਦਾ ਸਾਹਮਣਾ ਕਰਨ ਵਿਚ ਅਸਮਰਥ ਹੁੰਦੇ ਹਨ ਜਾਂ ਸਿਰਜਣਾਤਮਕ ਢੰਗ ਨਾਲ ਪ੍ਰਤਿਕਰਮ ਨਹੀਂ ਕਰ ਸਕਦੇ, ਉਹ ਕੌਮਾਂ ਡਿਗ ਜਾਂਦੀਆਂ ਹਨ ਅਤੇ ਖ਼ਤਮ ਹੋ ਜਾਂਦੀਆਂ ਹਨ। ਸਪਲੈਂਗਰ ਦੇ ਇਸ ਖ਼ਿਆਲ ਨਾਲ ਟਾਇਨਬੀ ਸਹਿਮਤ ਨਹੀਂ ਹੁੰਦਾ ਕਿ ਕੌਮਾਂ ਦਾ ਪਤਨ ਹੋਣਾ ਲਾਜ਼ਮੀ ਹੈ ਕਿਉਂਕਿ ਉਹ ਸਦਾ ਇਨ੍ਹਾਂ ਵੰਗਾਰਾਂ ਦਾ ਸਾਹਮਣਾ ਨਹੀਂ ਕਰ ਸਕਦੀਆਂ। ਕਾਰਲ ਮਾਰਕਸ ਦੇ ਇਸ ਖ਼ਿਆਲ ਨੂੰ ਵੀ ਉਹ ਗਲਤ ਮੰਨਦਾ ਹੈ ਕਿ ਇਤਿਹਾਸ ਦਾ ਰੂਪ ਆਰਥਿਕ ਸ਼ਕਤੀਆਂ ਤੇ ਨਿਰਭਰ ਕਰਦਾ ਹੈ। ਉਸ ਅਨੁਸਾਰ ਇਤਿਹਾਸ ਦਾ ਰੂਪ ਤਾਂ ਰੂਹਾਨੀ ਤਾਕਤਾਂ ਘੜਦੀਆਂ ਹਨ।

ਭਾਰਤੀ ਸਭਿਅਤਾ ਦੇ ਇਤਿਹਾਸ ਦਾ ਅਧਿਐਨ ਕਰਦੇ ਸਮੇਂ ਆਪਣੇ ਸਿਧਾਂਤ ਦੇ ਪ੍ਰਸੰਗ ਵਿਚ ਸਿੱਖ ਕੌਮ ਦੀ ਹੋਂਦ ਬਾਰੇ ਟਾਇਨਬੀ ਲਿਖਦਾ ਹੈ ਕਿ 'ਇਹ ਗ੍ਰਹਿ (ਪ੍ਰਿਥਵੀ) ਉਪਰ ਸਭ ਤੋਂ ਵੱਧ ਰਿਸ਼ਟ-ਪੁਸ਼ਟ ਇਨਸਾਨ ਹਨ—ਸਖ਼ਤ, ਸਮਰੱਥ ਅਤੇ ਥੋੜੇ ਜਿਹੇ ਕੁਰਖ਼ਤ। ਜੇਕਰ ਮਨੁੱਖੀ ਇਤਿਹਾਸ ਦੇ ਵਰਤਮਾਨ ਅਧਿਆਇ ਵਿਚ ਮਨੁੱਖੀ ਹੋਂਦ ਕਾਇਮ ਰਹਿੰਦੀ ਹੈ ਤਾਂ ਸਿੱਖ ਨਿਰਸੰਦੇਹ ਇਸ ਦੇ ਨਕਸ਼ੇ ਤੇ ਰਹਿਣਗੇ।'

ਟਾਇਨਬੀ ਨੇ ਕੁਲ 26 ਸਭਿਅਤਾਵਾਂ ਬਾਰੇ ਜਾਣਕਾਰੀ ਦਿੱਤੀ ਹੈ ਜਿਨ੍ਹਾਂ ਵਿਚੋਂ 16 ਖ਼ਤਮ ਹੋ ਚੁਕੀਆਂ ਹਨ, ਤਿੰਨਾਂ ਵਿਚ ਕੋਈ ਨਾ ਕੋਈ ਰੁਕਾਵਟ ਆਈ ਹੈ ਅਤੇ ਬਾਕੀ ਬਚੀਆਂ ਸੱਤਾਂ ਨੂੰ ਪੰਜ ਵਿਚ ਇਕੱਠਾ ਕਰ ਦਿੱਤਾ ਗਿਆ ਹੈ। ਇਹ ਪੰਜ, ਪੱਛਮੀ ਰੂੜ੍ਹੀਵਾਦੀ, ਈਸਾਈ ਮਤ, ਇਸਲਾਮ, ਹਿੰਦੂ ਅਤੇ ਦੂਰ-ਪੂਰਬੀ ਸਭਿਅਤਾਵਾਂ ਹਨ। ਦੂਜੀ ਵੱਡੀ ਜੰਗ ਤੋਂ ਬਾਅਦ ਟਾਇਨਬੀ ਨੇ ਆਪਣਾ ਰੁਝਾਨ ਸਭਿਅਤਾ ਵੱਲ ਛੱਡ ਕੇ ਉੱਚ ਧਰਮਾਂ ਦੇ ਅਧਿਐਨ ਵੱਲ ਮੋੜ ਲਿਆ।

ਭਾਵੇਂ ਦੂਜੇ ਇਤਿਹਾਸਕਾਰਾਂ ਨੇ ਇਸ ਦੇ ਕੰਮਾਂ ਦੀ ਕਰੜੀ ਆਲੋਚਨਾ ਵੀ ਕੀਤੀ, ਫੇਰ ਵੀ ਇਸ ਦੇ ਕੰਮ ਨੂੰ ਆਧੁਨਿਕ ਇਤਿਹਾਸਕ ਖੋਜ ਵਿਚ ਪਰਮਾਣਿਕਤਾ ਮਿਲੀ ਹੈ ਅਤੇ ਇਸ ਦੀ ਭਰਪੂਰ ਸ਼ਲਾਘਾ ਵੀ ਹੋਈ ਹੈ।

22 ਅਕਤੂਬਰ, 1975 ਵਿਚ ਇੰਗਲੈਂਡ ਵਿਚ ਯਾਰਕ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 75; ਐਨ. ਅਮੇ. 26 : ੪੪੭

**ਟਾਇਨਬੀ, ਥੀਓਡੋਰ ਫ਼ਿਲਿਪ** : ਇਹ ਇਕ ਉੱਘਾ ਅੰਗਰੇਜ਼ ਲਿਖਾਰੀ ਅਤੇ ਸੰਪਾਦਕ ਹੈ ਜਿਸ ਦੇ ਨਾਵਲ ਚਿੰਨ੍ਹਾਤਮਕ ਤੱਤਾਂ ਦੁਆਰਾ ਆਪਣੇ ਸਮੇਂ ਦਾ ਬੜੀ ਚੰਗੀ ਤਰ੍ਹਾਂ ਨਿਰੂਪਣ ਕਰਦੇ ਹਨ। ਇਸ ਦਾ ਜਨਮ 25 ਜੂਨ, 1916 ਨੂੰ ਆੱਕਸਫੋਰਡ ਵਿਚ ਸੰਸਾਰ ਪ੍ਰਸਿੱਧ ਇਤਿਹਾਸਕਾਰ ਆਰਨਲਡ ਟਾਇਨਬੀ ਦੇ ਘਰ ਹੋਇਆ। ਆੱਕਸਫੋਰਡ ਯੂਨੀਵਰਸਿਟੀ ਤੋਂ ਵਿਦਿਆ ਪ੍ਰਾਪਤ ਕਰਨ ਮਗਰੋਂ 1938-39 ਵਿਚ ਇਹ 'ਬਰਮਿੰਘਮ ਟਾਊਨ ਕ੍ਰਾਇਰ' ਅਖ਼ਬਾਰ ਦਾ ਸੰਪਾਦਕ ਰਿਹਾ। ਸੰਨ 1950 ਤੋਂ ਇਹ 'ਦੀ ਆੱਬਜ਼ਰਵਰ' ਅਖ਼ਬਾਰ ਦੇ ਸੰਪਾਦਕੀ ਮੰਡਲ ਵਿਚ ਸ਼ਾਮਲ ਹੋ ਗਿਆ। ਦੂਜੇ ਸੰਸਾਰ-ਯੁੱਧ ਦੌਰਾਨ ਇਹ ਫ਼ੌਜ ਵਿਚ ਰਿਹਾ ਸੀ। 'ਦੀ ਸੈਵੇਜ

ਡੇਜ਼' 1937), 'ਦੀ ਬੈਰੀਕੇਡਜ਼' (1943) ਅਤੇ 'ਟੀ ਵਿਦ ਮਿਸਿਜ਼ ਗੁਡਮੈਨ' (1947) ਇਸ ਦੇ ਬਹੁਤ ਹੀ ਪ੍ਰਸਿੱਧ ਨਾਵਲ ਹਨ। ਟਾਇਨਬੀ ਦੇ ਮਗਰਲੇ ਨਾਵਲ 'ਦੀ ਫ਼ੀਅਰਫੁੱਲ ਚੁਆਇਸ' (1958) ਅਤੇ 'ਟੂ ਬ੍ਰਦਰਜ਼' (1964) ਆਦਿ ਕਵਿਤਾ ਵਿਚ ਹਨ।

ਹ. ਪੁ.—ਐਨ. ਬ੍ਰਿ. ਮਾ. 10 : 76

**ਟਾਇਫਸ ਬੁਖ਼ਾਰ** : ਇਹ ਇਕ ਛੂਤ ਦੀ ਬੀਮਾਰੀ ਹੈ ਜਿਹੜੀ ਰਿਕਟਸੀ (Rickettsial) ਜੀਵਾਣੂਆਂ ਦੁਆਰਾ ਹੁੰਦੀ ਹੈ। ਇਸ ਬੀਮਾਰੀ ਨੂੰ ਜੇਲ੍ਹ ਬੁਖ਼ਾਰ, ਜਹਾਜ਼ ਬੁਖ਼ਾਰ, ਕੈਂਪ ਬੁਖ਼ਾਰ ਅਤੇ ਜੂੰ ਟਾਇਫਸ ਵੀ ਆਖਦੇ ਹਨ। ਇਹ ਜੂੰਆਂ ਜਾਂ ਚੂਹਿਆਂ ਦੇ ਪਿੱਸੂਆਂ (Fleas) ਰਾਹੀਂ ਫੈਲਦੀ ਹੈ। ਬਹੁਤ ਜ਼ਿਆਦਾ ਸੰਘਣੀ ਵਸੋਂ, ਕਾਲ ਜਾਂ ਭੁੱਖ ਵਾਲੇ ਇਲਾਕਿਆਂ ਅਤੇ ਜਿਥੇ ਬਹੁਤ ਜ਼ਿਆਦਾ ਗ਼ਰੀਬੀ ਹੋਵੇ ਉਥੇ ਇਹ ਮਹਾਂਮਾਰੀ ਦਾ ਰੂਪ ਧਾਰਨ ਕਰ ਲੈਂਦੀ ਹੈ। ਆਮ ਤੌਰ ਤੇ ਇਹ ਬੀਮਾਰੀ ਠੰਢੇ ਮੌਸਮ ਵਿਚ ਹੁੰਦੀ ਹੈ। ਜੰਗ ਸਮੇਂ ਜਦੋਂ ਥੁੜ੍ਹ ਜਾਂ ਸਭ ਪਾਸੇ ਭੁੱਖ ਅਤੇ ਔਂੜ ਲੱਗੀ ਹੋਵੇ ਉਦੋਂ ਇਹ ਗੰਦੀਆਂ ਬਸਤੀਆਂ, ਨਜ਼ਰਬੰਦੀ-ਕੈਂਪਾਂ, ਸ਼ਰਨਾਰਥੀ ਕੈਂਪਾਂ ਅਤੇ ਜੇਲ੍ਹਾਂ ਵਿਚ ਫ਼ੈਲ ਜਾਂਦੀ ਹੈ।

ਟਾਇਫਸ ਬੁਖ਼ਾਰ ਵਿਚ ਤਿੰਨ ਬੀਮਾਰੀਆਂ ਸ਼ਾਮਲ ਹਨ : ਜੂੰ-ਟਾਇਫਸ ਜਾਂ ਮਹਾਂਮਾਰੀ, ਬ੍ਰਿਲ ਦੀ ਬੀਮਾਰੀ (Brill's desease) ਅਤੇ ਮਿਊਰਾਈਨ ਪਿੱਸੂਆਂ ਦੁਆਰਾ ਹੋਣ ਵਾਲਾ ਟਾਇਫਸ। ਇਨ੍ਹਾਂ ਤਿੰਨਾਂ ਬੀਮਾਰੀਆਂ ਵਿਚ ਲੱਛਣਾਂ ਦੀ ਤੀਬਰਤਾ, ਰੋਗ ਦੀ ਸ਼ਿੱਦਤ ਅਤੇ ਮੌਤ ਦੀ ਦਰ ਵੱਖ ਵੱਖ ਹੁੰਦੀ ਹੈ।

ਜੂੰਆਂ ਵਾਲੀ ਟਾਇਫਸ ਮਹਾਂਮਾਰੀ ਜੂੰਆਂ ਦੁਆਰਾ ਹੀ ਫੈਲਦੀ ਹੈ। ਰੋਗੀ ਦੇ ਕੱਪੜਿਆਂ ਅਤੇ ਬਿਸਤਰ ਉੱਤੇ ਜੂੰਆਂ ਦਾ ਮਲ-ਮੂਤਰ ਲੱਗ ਜਾਂਦਾ ਹੈ। ਇਸ ਦੇ ਸੁੱਕੇ ਮਲ-ਮੂਤਰ ਵਿਚ ਵੀ ਰਿਕਟਸੀ ਜੀਵਾਣੂ ਕਈ ਕਈ ਮਹੀਨੇ ਕਿਰਿਆਸ਼ੀਲ ਰਹਿੰਦੇ ਹਨ ਅਤੇ ਇਹੀ ਛੂਤ ਦਾ ਮੁੱਖ ਸ੍ਰੋਤ ਬਣਦਾ ਹੈ। ਟਾਇਫਸ ਮਹਾਂਮਾਰੀ ਠੰਢ ਅਤੇ ਬਹਾਰ ਦੇ ਮੌਸਮ ਵਿਚ ਜ਼ਿਆਦਾ ਹੁੰਦੀ ਹੈ ਜਦੋਂ ਵੱਧ ਤੋਂ ਵੱਧ ਗਰਮ ਕੱਪੜੇ ਪਾਏ ਜਾਂਦੇ ਹਨ ਅਤੇ ਗੰਦੀਆਂ ਥਾਵਾਂ ਤੇ ਰਹਿਣ ਵਾਲੇ ਲੋਕ ਨਹਾਉਂਦੇ ਵੀ ਘਟ ਹਨ। ਅਜਿਹੀਆਂ ਹਾਲਾਤਾਂ ਵਿਚ ਜੂੰਆਂ ਵੱਧ ਤੋਂ ਵੱਧ ਪਲਦੀਆਂ ਤੇ ਵਧਦੀਆਂ ਹਨ।

ਬੀਮਾਰੀ ਦੀ ਲਾਗ ਵਾਲੀ ਜੂੰ ਦੇ ਕੱਟਣ ਤੋਂ ਲਗਭਗ ਦਸ ਦਿਨ ਬਾਅਦ ਬੀਮਾਰੀ ਦੇ ਲੱਛਣ ਪਰਗਟ ਹੁੰਦੇ ਹਨ। ਤੇਜ ਬੁਖ਼ਾਰ ਹੋ ਜਾਂਦਾ ਹੈ, ਸਿਰ ਵਿਚ ਸਖ਼ਤ ਦਰਦ ਅਤੇ ਫੇਰ ਸਾਰੇ ਸਰੀਰ ਵਿਚ ਹੀ ਸਖ਼ਤ ਦਰਦ ਸ਼ੁਰੂ ਹੋ ਜਾਂਦਾ ਹੈ। ਤੀਜੇ ਦਿਨ ਤੋਂ ਲੈ ਕੇ ਸਤਵੇਂ ਦਿਨ ਤਕ ਪਹਿਲਾਂ ਕੱਛਾਂ (ਬਗਲਾਂ) ਅਤੇ ਵੱਖੀਆਂ ਵਿਚ ਇਕ ਧੱਫੜ ਹੁੰਦਾ ਹੈ ਫੇਰ ਧੜ ਉੱਤੇ ਅਤੇ ਸਭ ਤੋਂ ਪਿਛੋਂ ਲੱਤਾਂ ਅਤੇ ਬਾਹਾਂ ਉੱਤੇ ਧੱਫੜ ਹੋ ਜਾਂਦੇ ਹਨ। ਵਿਅਕਤੀ ਦੀ ਦਿਮਾਗੀ ਸ਼ਕਤੀ ਘਟ ਜਾਂਦੀ ਹੈ ਅਤੇ ਸਰੀਰ ਵਿਚ ਬੇਹੱਦ ਖੀਣਤਾ ਆ ਜਾਂਦੀ ਹੈ। ਮੂੰਹ ਵਿਚੋਂ ਭੈੜੀ ਦੁਰਗੰਧ ਆਉਂਦੀ ਹੈ ਅਤੇ ਅਕਸਰ ਬ੍ਰੌਂਕਾਈਟਸ ਅਤੇ ਨਮੂਨੀਆ ਹੋ ਜਾਂਦਾ ਹੈ। ਹਲਕੀ ਬੀਮਾਰੀ ਵਾਲੇ ਕੇਸਾਂ ਵਿਚ ਰੋਗੀ ਛੇਤੀ ਹੀ ਰਾਜੀ ਹੋ ਜਾਂਦਾ ਹੈ ਅਤੇ ਰੋਗ ਦਾ ਇਕ ਹੱਲਾ ਰੋਗੀ ਵਿਚ ਲੰਬੇ ਸਮੇਂ ਲਈ ਰੋਗ ਵਿਰੁੱਧ ਸੁਰੱਖਿਆ (Immunity) ਪੈਦਾ ਕਰ ਦਿੰਦਾ ਹੈ।

ਪ੍ਰਾਚੀਨ ਸਮਿਆਂ ਵਿਚ ਟਾਇਫਸ ਮਹਾਂਮਾਰੀ ਤੋਂ ਮਰਨ ਵਾਲਿਆਂ ਦੀ ਸੰਖਿਆ ਬਹੁਤ ਜ਼ਿਆਦਾ ਹੁੰਦੀ ਸੀ। ਪੂਰਬੀ ਯੂਰਪ ਅਤੇ ਰੂਸ ਵਿਚ 1918-1922 ਵਿਚਕਾਰ ਇਹ ਵਬਾ ਫੈਲੀ ਜਿਸ ਵਿਚ 3 ਕਰੋੜ ਵਿਅਕਤੀਆਂ ਨੂੰ ਇਹ ਬੀਮਾਰੀ ਹੋਈ ਜਿਸ ਵਿਚੋਂ 36 ਲੱਖ ਵਿਅਕਤੀਆਂ ਦੀ ਮੌਤ ਹੋ ਗਈ। ਸਰਬੀਆ (Serbia) ਵਿਚ 30 ਤੋਂ ਲੈ ਕੇ 80 ਪ੍ਰਤਿਸ਼ਤ ਲੋਕਾਂ ਦੀ ਮੌਤ ਹੋ ਗਈ। ਇਸੇ ਤਰ੍ਹਾਂ 1943 ਵਿਚ ਮਿਸਰ ਵਿਚ ਇਹ ਮਹਾਂਮਾਰੀ ਫੈਲੀ ਜਿਸ ਵਿਚ 40,000 ਕੇਸਾਂ ਵਿਚੋਂ 8,000 ਦੀ ਮੌਤ ਹੋ ਗਈ।

ਟਾਇਫਸ ਦੀ ਹੀ ਇਕ ਕਿਸਮ ਬ੍ਰਿਲ ਦੀ ਬੀਮਾਰੀ ਹੈ। ਇਹ ਮੁੱਖ ਤੌਰ ਤੇ ਉਨ੍ਹਾਂ ਪਰਵਾਸੀਆਂ ਨੂੰ ਹੁੰਦੀ ਹੈ ਜਿਹੜੇ ਅਜਿਹੇ ਦੇਸ਼ਾਂ ਤੋਂ ਪਰਵਾਸ ਕਰਕੇ ਆਏ ਹੁੰਦੇ ਹਨ ਜਿਥੇ ਜੂੰਆਂ ਦੀ ਟਾਇਫਸ ਦੀ ਮਹਾਂਮਾਰੀ ਹੋ ਚੁੱਕੀ ਹੋਵੇ। ਭਾਵੇਂ ਦੋਵੇਂ ਤਰ੍ਹਾਂ ਦੀ ਟਾਇਫਸ ਲਈ ਇਕੋ ਤਰ੍ਹਾਂ ਦੇ ਰਿਕਟਸੀ ਜੀਵਾਣੂ ਜ਼ਿੰਮੇਵਾਰ ਹਨ ਪਰ ਬ੍ਰਿਲ ਟਾਇਫਸ ਕੇਵਲ ਉਨ੍ਹਾਂ ਵਿਅਕਤੀਆਂ ਨੂੰ ਹੀ ਹੁੰਦੀ ਹੈ ਜਿਨ੍ਹਾਂ ਨੂੰ ਪਰਵਾਸ ਕਰਨ ਤੋਂ ਪਹਿਲਾਂ ਮਹਾਂਮਾਰੀ ਟਾਇਫਸ ਹੋ ਚੁੱਕੀ ਹੋਵੇ। ਇਸ ਕਿਸਮ ਦੀ ਟਾਇਫਸ ਬਹੁਤੀ ਖ਼ਤਰਨਾਕ ਨਹੀਂ ਹੈ। ਇਸ ਲਈ ਟਾਇਫਸ ਵਾਲੇ ਪਰਹੇਜ਼ ਹੀ ਜ਼ਰੂਰੀ ਹਨ।

ਮਿਊਰਾਈਨ ਟਾਇਫਸ ਪਿੱਸੂਆਂ ਦੁਆਰਾ ਹੋਣ ਵਾਲੀ ਬੀਮਾਰੀ ਹੈ। ਇਹ ਪਿੱਸੂ ਚੂਹਿਆਂ ਉੱਤੇ ਰਹਿੰਦੇ ਤੇ ਪ੍ਰਜਣਨ ਕਰਦੇ ਹਨ। ਮਨੁੱਖ ਬੀਮਾਰੀ ਦੀ ਲਾਗ ਵਾਲੇ ਕਿਸੇ ਪਿੱਸੂ ਦੇ ਕੱਟਣ, ਚੂਹਿਆਂ ਦੇ ਪਿਸ਼ਾਬ ਜਾਂ ਪਿੱਸੂਆਂ ਦੇ ਮਲ-ਮੂਤਰ ਨਾਲ ਪਲੀਤ ਹੋਏ ਭੋਜਨ ਨੂੰ ਖਾਣ ਨਾਲ ਬੀਮਾਰ ਹੋ ਜਾਂਦਾ ਹੈ। ਇਹ ਬੀਮਾਰੀ ਮਨੁੱਖ ਦੁਆਰਾ ਨਹੀਂ ਫੈਲਦੀ। ਲਾਗ ਲੱਗਣ ਪਿਛੋਂ ਬੀਮਾਰੀ ਪਰਗਟ ਹੋਣ ਦਾ ਸਮਾਂ ਲਗਭਗ 12 ਦਿਨ ਹੈ। ਇਸ ਬੀਮਾਰੀ ਦੇ ਲੱਛਣ ਟਾਇਫਸ ਮਹਾਂਮਾਰੀ ਵਾਲੇ ਹੀ ਹੁੰਦੇ ਹਨ ਪਰ ਬੀਮਾਰੀ ਘੱਟ ਸਮਾਂ ਲੈਂਦੀ ਹੈ ਅਤੇ ਇਸ ਦੀ ਤੀਬਰਤਾ ਵੀ ਘੱਟ ਹੁੰਦੀ ਹੈ। ਇਸ ਵਿਚ ਧੱਫੜ ਵੀ ਘੱਟ ਹੁੰਦੇ ਹਨ ਅਤੇ ਛੇਤੀ ਹੀ ਖ਼ਤਮ ਹੋ ਜਾਂਦੇ ਹਨ।

ਟਾਇਫਸ ਦੇ ਇਲਾਜ ਲਈ ਐਂਟੀਬਾਇਓਟਿਕ ਦਵਾਈਆਂ ਦਿੱਤੀਆਂ ਜਾਂਦੀਆਂ ਹਨ ਜਿਸ ਨਾਲ ਬੀਮਾਰੀ ਦਾ ਪ੍ਰਕੋਪ ਘੱਟ ਰਹਿੰਦਾ ਹੈ ਅਤੇ ਬੀਮਾਰੀ ਫੈਲਦੀ ਵੀ ਘੱਟ ਹੈ। ਇਸ ਤੋਂ ਇਲਾਵਾ ਰੋਗੀ ਦੀ ਚੰਗੀ ਦੇਖ ਭਾਲ ਕਰਨ ਦੀ ਲੋੜ ਹੁੰਦੀ ਹੈ। ਰੋਗੀ ਦੀ ਖ਼ੁਰਾਕ ਵੀ ਚੰਗੀ ਹੋਣੀ ਚਾਹੀਦੀ ਹੈ।

ਟਾਇਫਸ ਬੁਖ਼ਾਰ ਦੀ ਰੋਕਥਾਮ ਉਸ ਪ੍ਰਾਣੀ ਨੂੰ ਖ਼ਤਮ ਕਰਨ ਤੇ ਨਿਰਭਰ ਕਰਦੀ ਹੈ ਜਿਹੜਾ ਇਸ ਬੀਮਾਰੀ ਨੂੰ ਜਨਮ ਦਿੰਦਾ ਹੈ ਅਤੇ ਉਸ ਕੀੜੇ (ਪਿੱਸੂ) ਨੂੰ ਖ਼ਤਮ ਕਰਨ ਦੀ ਵੀ ਲੋੜ ਹੈ ਜਿਹੜਾ ਇਸ ਨੂੰ ਫੈਲਾਉਂਦਾ ਹੈ। ਜੂੰਆਂ ਤਾਂ ਡੀ. ਡੀ. ਟੀ. ਨਾਲ ਮਰ ਜਾਂਦੀਆਂ ਹਨ ਅਤੇ ਇਨ੍ਹਾਂ ਦੇ ਅੰਡੇ ਭਾਫ਼ ਦੁਆਰਾ ਰੋਗਾਣੂਨਾਸ਼ਕ ਕਰਕੇ ਖ਼ਤਮ ਕੀਤੇ ਜਾ ਸਕਦੇ ਹਨ। ਦੂਜੇ ਮਹਾਂਯੁੱਧ ਸਮੇਂ ਟਾਇਫਸ ਮਹਾਂਮਾਰੀ ਦੀ ਰੋਕਥਾਮ ਅਤੇ ਇਸ ਉੱਤੇ ਨਿਯੰਤਰਣ ਰਖਣਾ ਡਾਕਟਰੀ ਵਿਗਿਆਨ ਦੀ ਇਕ ਵੱਡੀ ਪ੍ਰਾਪਤੀ ਸੀ। ਸਾਰੀ ਕੰਪਨੀਆਂ ਦੇ ਵਿਅਕਤੀਆਂ ਨੂੰ ਟੀਕੇ ਲਾ ਕੇ ਰੋਗ ਵਿਰੁੱਧ ਸੁਰੱਖਿਆ ਪ੍ਰਦਾਨ ਕੀਤੀ ਗਈ ਸੀ।

ਮਿਊਰਾਈਨ ਟਾਇਫਸ ਦਾ ਮੁੱਖ ਸ੍ਰੋਤ ਤਾਂ ਚੂਹੇ ਹੀ ਹਨ ਇਸ ਲਈ ਅਜਿਹੀਆਂ ਇਮਾਰਤਾਂ ਬਣਾ ਕੇ ਜਿਨ੍ਹਾਂ ਵਿਚ ਚੂਹੇ ਨਾ ਵੜ ਸਕਦੇ ਹੋਣ, ਇਸ ਰੋਗ ਦੀ ਰੋਕਥਾਮ ਕੀਤੀ ਜਾ ਸਕਦੀ ਹੈ। ਇਸ ਤੋਂ ਇਲਾਵਾ ਅਨਾਜ ਦੇ ਗੁਦਾਮ ਵੀ ਚੂਹਿਆਂ ਤੋਂ ਸੁਰੱਖਿਅਤ ਹੋਣੇ ਚਾਹੀਦੇ ਹਨ। ਕੂੜੇ ਕਰਕਟ ਦੇ ਢੇਰ ਆਦਿ ਖ਼ਤਮ ਕਰਕੇ ਵੀ ਚੂਹਿਆਂ ਦੀ ਰੋਕਥਾਮ ਕੀਤੀ ਜਾ ਸਕਦੀ ਹੈ।

ਹ. ਪੁ.—ਮੈ. ਹੈ. ਐਨ. 4 : 1290

**ਟਾਇਰ** : ਇਹ ਪਹੀਏ ਦਾ ਸਭ ਤੋਂ ਬਾਹਰਲਾ ਘੇਰਾ ਹੁੰਦਾ ਹੈ। ਰੇਲ ਗੱਡੀਆਂ ਦੇ ਪਹੀਆਂ ਦੇ ਟਾਇਰ ਸਖ਼ਤ ਫ਼ੌਲਾਦ ਦੇ ਹੁੰਦੇ ਹਨ, ਜਿਹੜੇ ਸਖ਼ਤ ਫ਼ੌਲਾਦੀ ਪਟੜੀ ਉਪਰ ਰਗੜਰਹਿਤ ਗਤੀ ਪ੍ਰਦਾਨ ਕਰਨ ਵਿਚ ਸਹਾਈ ਹੁੰਦੇ ਹਨ। ਕੱਚੀਆਂ ਸੜਕਾਂ ਉੱਤੇ ਚੱਲਣ ਵਾਲੇ ਗੱਡਿਆਂ ਜਾਂ ਠੇਲ੍ਹਿਆਂ ਵਰਗੇ ਆਵਾਜਾਈ ਦੇ ਸਾਧਨਾਂ ਲਈ ਚੌੜੀ

ਧਾਤ ਦੀ ਪੱਤੀ ਦੇ ਟਾਇਰ ਬਣਾ ਕੇ ਇਨ੍ਹਾਂ ਦੇ ਪਹੀਆਂ ਉੱਤੇ ਬਾਹਰਵਾਰ ਚੜ੍ਹਾਏ ਜਾਂਦੇ ਹਨ। ਅਜਿਹਾ ਕਰਨ ਦਾ ਮੁੱਖ ਮੰਤਵ ਮਜ਼ਬੂਤੀ, ਹੰਡਣਸਾਰਤਾ ਅਤੇ ਘੱਟ ਘਸਾਈ ਪ੍ਰਦਾਨ ਕਰਨਾ ਹੈ। ਹਵਾਈ ਜਹਾਜ਼ਾਂ, ਸਾਈਕਲਾਂ, ਮੋਟਰ ਗੱਡੀਆਂ ਅਤੇ ਹੋਰ ਦੂਜੀਆਂ ਗੱਡੀਆਂ ਵਿਚ ਝਟਕਿਆਂ ਤੋਂ ਸੁਰੱਖਿਆ ਮੁਹੱਈਆ ਕਰਨ ਲਈ ਹਵਾ ਭਰੇ ਰਬੜ ਦੇ ਟਾਇਰ ਵਰਤੇ ਜਾਂਦੇ ਹਨ। ਸਖ਼ਤ ਰਬੜ ਦੇ ਟਾਇਰਾਂ ਦਾ ਇਸਤੇਮਾਲ ਜ਼ਿਆਦਾਤਰ ਉਦਯੋਗਿਕ ਟਰੱਕਾਂ ਲਈ ਫੈਕਟਰੀਆਂ ਵਿਚ ਕੀਤਾ ਜਾਂਦਾ ਹੈ।

ਹਵਾ ਭਰੇ ਟਾਇਰ ਦਾ ਸਿਧਾਂਤ ਸਭ ਤੋਂ ਪਹਿਲਾਂ ਇੰਗਲੈਂਡ ਵਿਚ 1845 ਈ. ਵਿਚ ਰਾਬਰਟ ਵਿਲੀਅਮ ਟਾਮਸਨ ਨੇ ਪੇਟੈਂਟ ਕਰਵਾਇਆ, ਇਸ ਤੋਂ ਅਗਲੇ ਸਾਲ ਫ਼ਰਾਂਸ ਵਿਚ ਅਤੇ 1847 ਵਿਚ ਸੰਯੁਕਤ ਰਾਜ ਵਿਚ ਟਾਇਰ ਪੇਟੈਂਟ ਕਰਵਾਏ ਗਏ। ਲਗਭਗ ਅੱਧੀ ਸਦੀ ਮਗਰੋਂ ਜਦੋਂ ਸਾਈਕਲ ਪ੍ਰਚਲਿਤ ਹੋਇਆ ਤਾਂ ਬੈਲਫਾਸਟ ਦੇ ਜਾਨ ਬੋਅਡ ਡਨਲਪ ਨੇ ਮੁੜ ਟਾਇਰ ਦਾ ਇਸਤੇਮਾਲ ਕਰਨਾ ਆਰੰਭ ਕਰ ਦਿੱਤਾ। ਇਸ ਨੇ 1888 ਅਤੇ 1989 ਵਿਚ ਇੰਗਲੈਂਡ ਵਿਚ ਸਾਈਕਲ ਦੇ ਟਾਇਰਾਂ ਲਈ ਪੇਟੈਂਟ ਪ੍ਰਾਪਤ ਕੀਤਾ, ਜਿਹੜਾ ਕਿ ਮਗਰੋਂ ਡਨਲਪ ਕੰਪਨੀ ਦੀ ਆਧਾਰਸ਼ਿਲਾ ਬਣ ਗਿਆ। ਮਗਰੋਂ ਇਸ ਕੰਪਨੀ ਨੇ ਤਾਰਾਂ ਵਾਲੇ ਟਾਇਰਾਂ ਲਈ ਪੇਟੈਂਟ ਹਾਸਲ ਕੀਤੇ।

ਸੰਨ 1890 ਵਿਚ ਪਹਿਲੇ ਸੰਨ੍ਹੀ ਜਾਂ ਕਲਿੰਚਰ ਟਾਇਰ ਦਾ ਪੇਟੈਂਟ ਇੰਗਲੈਂਡ ਵਿਚ ਵਿਲਿਅਮ ਅਰਸਕਿਨ ਬਾਰਟਲਟ ਨੇ ਕਰਵਾਇਆ ਅਤੇ 1892 ਵਿਚ ਟਾਮਸਨ ਬੀ. ਜੈਫਰੀ ਨੇ ਸੰਯੁਕਤ ਰਾਜ ਵਿਚ ਧਾਗੇ ਜਾਂ ਰੱਸੀ ਟਾਇਰ ਦਾ ਪੇਟੈਂਟ 1893 ਵਿਚ ਇੰਗਲੈਂਡ ਅਤੇ ਸੰਯੁਕਤ ਰਾਜ ਵਿਚ ਕਰਵਾਇਆ ਗਿਆ। ਸਭ ਤੋਂ ਪਹਿਲਾਂ ਹਵਾ ਭਰੇ ਟਾਇਰਾਂ ਦਾ ਇਸਤੇਮਾਲ ਇਕ ਫ਼ਰਾਂਸੀਸੀ ਕੰਪਨੀ ਨੇ ਮੋਟਰ ਗੱਡੀਆਂ ਲਈ ਕੀਤਾ। ਮਗਰੋਂ 1895 ਵਿਚ ਅਨੇਕਾਂ ਕੰਪਨੀਆਂ ਇਨ੍ਹਾਂ ਦਾ ਉਤਪਾਦਨ ਕਰਨ ਲੱਗ ਪਈਆਂ। ਸੰਯੁਕਤ ਰਾਜ ਵਿਚ 1896 ਈ. ਵਿਚ ਬੀ. ਐੱਫ਼. ਗੁਡਰਿਕ ਕੰਪਨੀ ਦੁਆਰਾ ਬਣਾਏ ਗਏ ਟਾਇਰਾਂ ਦਾ ਵਪਾਰਕ ਤੌਰ ਤੇ ਮੋਟਰ-ਗੱਡੀਆਂ ਵਿਚ ਇਸਤੇਮਾਲ ਹੋਣ ਲੱਗਾ ਜਿਹੜੇ ਕਿ ਵਿਨਟਨ ਕਾਰਾਂ ਲਈ ਕੀਤਾ ਗਿਆ ਸੀ। ਇਹ ਇਕਹਿਰੀ ਟਿਊਬ ਵਾਲੇ ਟਾਇਰ ਸਨ।

**ਟਾਇਰ ਦੀਆਂ ਕਿਸਮਾਂ**—ਟਾਇਰ ਦੋ ਪ੍ਰਕਾਰ ਦੇ ਹੁੰਦੇ ਹਨ—ਇਸਪਾਤ ਦੇ ਟਾਇਰ ਅਤੇ ਰਬੜ ਦੇ ਟਾਇਰ।

**ਇਸਪਾਤ ਦੇ ਟਾਇਰ** : ਮੋਟਰ ਜਾਂ ਇੰਜਣ ਤੋਂ ਬਿਨਾਂ ਚੱਲਣ ਵਾਲੀਆਂ ਗੱਡੀਆਂ ਦੇ ਪਹੀਏ ਕਾਠ ਦੇ ਚੱਕੇ ਉੱਤੇ ਇਸਪਾਤ ਦਾ ਹਾਲ ਚੜ੍ਹਾ ਕੇ ਤਿਆਰ ਕੀਤੇ ਜਾਂਦੇ ਹਨ ਅਜਿਹਾ ਮਜ਼ਬੂਤੀ ਅਤੇ ਸਮਰੱਥਾ ਪ੍ਰਦਾਨ ਕਰਨ ਲਈ ਕੀਤਾ ਜਾਂਦਾ ਹੈ ਪ੍ਰੰਤੂ ਜਿਥੇ ਦੂਰ ਜਾਣ ਵਾਲੀਆਂ ਗੱਡੀਆਂ ਵਿਚ ਝਟਕਿਆਂ ਆਦਿ ਤੋਂ ਬਚਣ ਦਾ ਪ੍ਰਸ਼ਨ ਉਠਦਾ ਹੋਵੇ, ਉਥੇ ਅਜਿਹੇ ਪਹੀਏ ਠੀਕ ਨਹੀਂ ਰਹਿੰਦੇ। ਝਟਕਿਆਂ ਅਤੇ ਕੰਪਨਾਂ ਕਰਕੇ ਇਸਪਾਤ ਦੇ ਟਾਇਰਾਂ ਵਾਲੀ ਗੱਡੀ ਨੂੰ ਇੰਗਲੈਂਡ ਵਿਚ "ਹੱਡੀ ਤੋੜ" ਗੱਡੀ ਕਹਿੰਦੇ ਹਨ।

ਇਸਪਾਤ ਦੇ ਟਾਇਰਾਂ ਦੇ ਵਧੇਰੇ ਘਸਣ ਦਾ ਕਾਰਨ ਉਨ੍ਹਾਂ ਦਾ ਸੜਕ ਦੀ ਸਤ੍ਹਾ ਉੱਤੇ ਵਧੇਰੇ ਦਬਾਅ ਪਾਉਣਾ ਹੈ, ਜਿਸ ਕਾਰਨ ਸੜਕ ਛੇਤੀ ਟੁੱਟ ਜਾਂਦੀ ਹੈ। ਰਬੜ ਦੇ ਹਵਾ ਵਾਲੇ ਟਾਇਰਾਂ ਦੀ ਦਾਬ ਸ਼ਾਇਦ ਹੀ ਕਦੇ 70 ਪੌਂਡ ਪ੍ਰਤੀ ਵਰਗ ਇੰਚ ਤੋਂ ਵੱਧ ਪਈ ਹੋਵੇ, ਜਦੋਂ ਕਿ ਇਸਪਾਤ ਦੇ ਟਾਇਰਾਂ ਦੀ ਦਾਬ 400 ਪੌਂਡ ਪ੍ਰਤੀ ਵਰਗ ਇੰਚ ਤੱਕ ਪਹੁੰਚ ਜਾਂਦੀ ਹੈ। ਇਸਪਾਤ ਦੇ ਟਾਇਰ ਦਾ ਇਨ੍ਹਾਂ ਔਗੁਣਾਂ ਕਾਰਨ ਹੀ ਦੁਨੀਆ ਦੇ ਲਗਭਗ ਸਾਰੇ ਦੇਸ਼ਾਂ ਵਿਚ ਇਸਤੇਮਾਲ ਬੰਦ ਹੋ ਚੁੱਕਿਆ ਹੈ ਪ੍ਰੰਤੂ ਭਾਰਤ ਵਰਗੇ ਪੱਛੜੇ ਦੇਸ਼ਾਂ ਵਿਚ ਅੱਜਕਲ੍ਹ ਵੀ ਇਨ੍ਹਾਂ ਦਾ ਪ੍ਰਯੋਗ ਜਾਰੀ ਹੈ। ਹਵਾ ਵਾਲੇ ਟਾਇਰਾਂ ਦੀ ਲੋਕ-ਪ੍ਰਿਯਤਾ ਦਿਨੋ ਦਿਨ ਇਨ੍ਹਾਂ ਮੁਲਕਾਂ ਵਿਚ ਵੀ ਵਧਦੀ ਜਾ ਰਹੀ ਹੈ। ਹੁਣ ਬੈਲ-ਗੱਡੀਆਂ ਅਤੇ ਠੇਲ੍ਹਿਆਂ ਆਦਿ ਵਿਚ ਵੀ ਰਬੜ ਦੇ ਟਾਇਰ ਚੜ੍ਹਾਏ ਜਾਣ ਲੱਗ ਪਏ ਹਨ, ਜਿਸ ਕਾਰਨ ਬੈਲ ਦੁੱਗਣਾ, ਤਿੱਗੁਣਾ ਭਾਰ ਢੋਅ ਸਕਦੇ ਹਨ।

**ਰਬੜ ਦੇ ਟਾਇਰ**—ਰਬੜ ਦੇ ਟਾਇਰ ਲੋਹੇ ਦੇ ਟਾਇਰਾਂ ਨਾਲੋਂ ਵਧੇਰੇ ਪ੍ਰਚਲਿਤ ਇਸ ਲਈ ਹੋਏ ਕਿ ਇਹ ਫਿਸਲਦੇ ਘਟ ਹਨ, ਗੱਡੀ ਨੂੰ ਹਿਚਕੋਲੇ ਘੱਟ ਲਗਦੇ ਹਨ, ਜਿਸ ਕਾਰਨ ਇਨ੍ਹਾਂ ਦੀ ਟੁੱਟ-ਭੱਜ ਘੱਟ ਹੁੰਦੀ ਹੈ। ਰਬੜ ਦੇ ਟਾਇਰਾਂ ਨਾਲ ਖਿੱਚਣ ਬਲ ਜਾਂ ਕਰਸਣ ਬਲ ਦੀ ਬੱਚਤ ਹੁੰਦੀ ਹੈ। ਪਹਿਲੋਂ ਪਹਿਲ ਰਬੜ ਦੇ ਟਾਇਰ ਠੋਸ ਬਣਦੇ ਸਨ (ਚਿੱਤਰ 1) ਪ੍ਰੰਤੂ ਛੇਤੀ ਹੀ ਇਸ ਗੱਲ ਦਾ ਅਹਿਸਾਸ ਹੋਣ ਲੱਗਾ ਕਿ ਉੱਚੇ ਨੀਵੇਂ ਧਰਾਤਲ ਉੱਤੇ ਗੱਡੀਆਂ ਨੂੰ ਧੱਕਿਆਂ ਜਾਂ ਝਟਕਿਆਂ ਅਤੇ ਕੰਪਨਾਂ ਤੋਂ ਬਚਾਉਣ ਲਈ ਟਾਇਰਾਂ ਵਿਚ ਹੋਰ ਵੀ ਸੁਧਾਰ ਦੀ ਜ਼ਰੂਰਤ ਹੈ। ਇਹ ਸੁਧਾਰ 1888 ਵਿਚ ਡਨਲਪ ਦੇ ਹਵਾ ਵਾਲੇ ਟਾਇਰ ਦੇ ਰੂਪ ਵਿਚ ਹੋਇਆ (ਚਿੱਤਰ 2)। ਇਹ ਖੋਖਲੀ ਨਲੀ ਦਾ ਬਣਿਆ ਹੁੰਦਾ ਹੈ, ਜਿਸ ਵਿਚ ਦਬਾਉ ਨਾਲ ਹਵਾ ਭਰ ਜਾਂਦੀ ਸੀ ਅਤੇ ਇਸ ਉਪਰ ਕਿਰਮਿਚ (ਕੈਨਵਸ) ਕੱਪੜੇ ਨਾਲ ਮਜ਼ਬੂਤ ਕੀਤਾ ਜਾਂ ਪ੍ਰਬਲਿਤ ਕੀਤਾ ਹੋਇਆ ਖੋਲ ਚੜ੍ਹਿਆ ਹੁੰਦਾ ਸੀ। ਅੱਜਕਲ੍ਹ ਕੇਵਲ ਬਾਹਰੀ ਭਾਗ ਨੂੰ ਹੀ ਟਾਇਰ ਕਿਹਾ ਜਾਂਦਾ ਹੈ।




ਚਿੱਤਰ 1 : ਅਲਚਕਦਾਰ ਠੋਸ ਟਾਇਰ
(1. ਟਾਇਰ ਦੀ ਟਾਪ 2. ਗੁਹਾ 3. ਕਠੋਰ ਰਬੜ ਦਾ ਆਧਾਰ 4. ਧਾਤ ਦਾ ਆਧਾਰ 5. ਆਵਰਤਕ ਅੰਤਰਾਲ ਛੜ)




ਚਿੱਤਰ 2 : ਮੋਟਰ ਗੱਡੀ ਦਾ ਹਵਾ ਵਾਲਾ ਟਾਇਰ।
(1. ਟਾਪ 2. ਬਰੇਕਰ ਲਈ ਗੱਦਾ 3. ਬਰੇਕਰ 4. ਛਾਂਓ ਦਾ ਗੱਦਾ 5. ਪਲਾਈਆਂ 6. ਰਗੜ ਨੂੰ ਰੋਕਣ ਲਈ ਕੱਪੜੇ ਦੀ ਪੱਟੀ 7. ਪੱਲਾ 8. ਮਣਕਾ 9. ਤਾਰ 10. ਰਿਮ 11. ਪੂਰਕ ਮਣਕਾ)

ਜਿਵੇਂ ਜਿਵੇਂ ਸਮਾਂ ਲੰਘਦਾ ਗਿਆ, ਟਾਇਰ ਦੀ ਤਕਨਾਲੌਜੀ ਵਿਚ ਤੇਜ਼ੀ ਨਾਲ ਵਿਕਾਸ ਹੁੰਦਾ ਗਿਆ ਅਤੇ ਹੁਣ ਹਰ ਇਕ ਕੰਮ ਲਈ ਵਖੋਂ ਵੱਖਰੇ ਟਾਇਰ ਮਿਲਦੇ ਹਨ। ਲਗਾਤਾਰ ਸੁਧਾਰ ਸਦਕੇ ਬਿਨਾਂ ਨਲੀ ਦੇ ਟਾਇਰਾਂ ਦਾ ਅਤੇ ਟਿਊਬ ਵਿਚ ਸੁਰਾਖ ਜਾਂ ਪੈਂਚਰ ਹੋ ਜਾਣ ਉੱਤੇ, ਗੱਡੀ ਨੂੰ ਰੋਕੇ ਬਿਨਾਂ, ਸੁਰਾਖ ਬੰਦ ਕਰਨ ਦੀ ਵਿਧੀ ਦਾ ਵਿਕਾਸ ਸੰਭਵ ਹੋ ਸਕਿਆ ਹੈ। ਉਪਰੋਕਤ ਟਾਇਰਾ ਤੋਂ ਬਿਨਾਂ ਅਨੇਕ ਵਿਸ਼ੇਸ਼ ਕਾਰਜਾਂ ਲਈ ਵਰਤੇ ਜਾਣ ਵਾਲੇ ਕੁਝ ਟਾਇਰਾਂ ਦੀਆਂ ਨਿਮਨ ਲਿਖਤ ਕਿਸਮਾਂ ਹੋਰ ਹਨ :

ੳ) ਡੋਰੀ ਅਤੇ ਕਿਰਮਚ ਟਾਇਰ

ਅ) ਉੱਚ ਦਾਬ ਅਤੇ ਘੱਟ ਦਾਬ (ਜਾਂ ਗੁਬਾਰਾ) ਟਾਇਰ

ੲ) ਹਵਾਈ ਜਹਾਜ਼ ਟਾਇਰ

ਸ) ਟਰੈਕਟਰ ਅਤੇ ਖੇਤੀ-ਬਾੜੀ ਮਸ਼ੀਨਰੀ ਦੇ ਟਾਇਰ

ਹ) ਕੱਚੀਆਂ ਥਾਵਾਂ ਜਾਂ ਸੜਕ ਰਹਿਤ ਥਾਵਾਂ ਤੇ ਚੱਲਣ ਵਾਲੀਆਂ ਗੱਡੀਆਂ ਦੇ ਟਾਇਰ

ਕ) ਸਖ਼ਤ ਬਰੇਕਰ ਟਾਇਰ

ਖ) ਟਿਊਬ-ਰਹਿਤ ਟਾਇਰ

ਟਾਇਰ ਦਾ ਮੁੱਖ ਉਪਯੋਗ ਝਟਕਿਆਂ ਨੂੰ ਘਟਾਉਣਾ, ਫਿਸਲਣ ਨੂੰ ਰੋਕਣਾ, ਸਮਰੱਥਾ ਅਤੇ ਹੰਢਣਸਾਰਤਾ ਨੂੰ ਵਧਾਉਣਾ ਹੈ।

ਹ. ਪੁ.—ਐਨ. ਬ੍ਰਿ. 22 : 243; ਹਿੰ. ਵਿ.ਕੋ. 5 : 145

**ਟਾਇਰ** : ਸ਼ਹਿਰ—ਦੱਖਣੀ ਲਿਬਨਾਨ ਦਾ ਇਹ ਮਸ਼ਹੂਰ ਬੰਦਰਗਾਹੀ ਸ਼ਹਿਰ ਹੈ ਜੋ ਰੂਮ ਸਾਗਰੀ ਤੱਟ ਉੱਤੇ ਵਾਕਿਆ ਹੈ। ਇਹ ਬੈਰੂਤ ਸ਼ਹਿਰ ਤੋਂ 72 ਕਿ. ਮੀ. ਦੱਖਣ-ਪੱਛਮ ਦੀ ਦਿਸ਼ਾ ਵਿਚ ਪੈਂਦਾ ਹੈ।

ਇਸ ਪ੍ਰਾਚੀਨ ਇਤਿਹਾਸਕ ਸ਼ਹਿਰ ਦੀ ਸਥਾਪਨਾ 15 ਵੀਂ ਸਦੀ ਈ. ਪੂ. ਵਿਚ ਇਸ ਸ਼ਹਿਰ ਦੇ ਉੱਤਰ ਵੱਲ ਸਾਈਡਨ ਬਸਤੀ ਦੀ ਸਥਾਪਨਾ ਵੇਲੇ ਹੋਈ ਸੀ। ਇਸ ਸ਼ਹਿਰ ਦਾ ਜ਼ਿਕਰ 14 ਵੀਂ ਸਦੀ ਈ. ਪੂ. ਦੇ ਮਿਸਰੀ ਪੁਰਾਲੇਖਾਂ ਵਿਚ ਇਸਦੇ ਮਿਸਰ ਅਧੀਨ ਬਾਰੇ ਵੀ ਪਤਾ ਲਗਦਾ ਹੈ। ਇਨ੍ਹਾਂ ਸਮਿਆਂ ਵਿਚ ਇਹ ਸਾਈਡਨ ਦੇ ਸ਼ਹਿਰ ਦੇ ਮੁਕਾਬਲੇ ਦਾ ਸ਼ਹਿਰ ਹੁੰਦਾ ਸੀ। ਇਸ ਪਿੱਛੋਂ 1000 ਈ. ਪੂ. ਵਿਚ ਇਸਦੀ ਮਹੱਤਤਾ ਸਾਈਡਨ ਤੋਂ ਵੀ ਵਧੀ। ਸੰਨ 774 ਤੱਕ ਇਹ ਕਾਫ਼ੀ ਪ੍ਰਤਿਭਾਸ਼ਾਲੀ ਸ਼ਹਿਰ ਕਰਕੇ ਜਾਣਿਆਂ ਜਾਂਦਾ ਰਿਹਾ। ਇਸਦੇ ਰੂਮ ਸਾਗਰੀ ਖੰਡ ਉੱਤੇ ਸਥਿਤ ਦੇਸ਼ਾਂ ਨਾਲ ਵਪਾਰਕ ਸਬੰਧ ਕਾਇਮ ਸਨ। ੭ਵੀਂ. ਈ.ਪੂ. ਸਦੀ ਵਿਚ ਟਾਇਰ ਦੇ ਬਸਤੀ-ਵਾਦੀਆਂ ਨੇ ਉੱਤਰੀ ਅਫ਼ਰੀਕਾ ਵਿਚ ਕਾਰਥੇਜ ਸ਼ਹਿਰ ਦੀ ਸਥਾਪਨਾ ਵੀ ਕੀਤੀ।

ਦੂਜੀ ਸਦੀ ਈ. ਵਿਚ ਇਥੇ ਇਸਾਈਆਂ ਦੀ ਕਾਫ਼ੀ ਵਸੋਂ ਸੀ. ਜਿਨ੍ਹਾਂ ਦੇ ਵਿਦਵਾਨ ਆਰੇਸਾੱਨ ਨੂੰ ਇਥੇ ਹੀ ਦਫ਼ਨਾਇਆ ਗਿਆ ਸੀ। ਇਸ ਪਿੱਛੋਂ ਇਥੇ ਮੁਸਲਮਾਨਾਂ ਦਾ ਬੋਲ-ਬਾਲਾ ਸੀ। ਸਲਿਊ-ਸਿਡਾਂ ਅਤੇ ਰੋਮਨਾਂ ਤੋ ਪਿੱਛੋਂ ਇਹ ਸ਼ਹਿਰ ਮੁਸਲਮਾਨਾਂ ਦਾ ਮਾਤਹਿਤ ਰਿਹਾ।

ਇਸ ਸ਼ਹਿਰ ਦੇ ਇਜ਼ਰਾਈਲ ਨਾਲ ਸਬੰਧਾਂ ਬਾਰੇ ਬਾਈਬਲ ਵਿਚ ਵੀ ਜਿਕਰ ਹੈ।

ਟਾਇਰ ਸ਼ਹਿਰ ਦਸਵੀਂ ਤੇ ਨੌਵੀਂ ਸਦੀ ਈ. ਪੂ. ਵਿਚ ਫਿਨੀਸੀਆ ਦੇ ਸਾਰੇ ਸ਼ਹਿਰਾਂ ਵਿਚੋਂ ਮਸ਼ਹੂਰ ਸੀ। ੮ਵੀਂ ਸਦੀ ਈ. ਪੂ. ਵਿਚ ਇਹ ਆਸੀਰੀਆ ਦੇ ਮਾਤਹਿਤ ਸੀ । ੬ਵੀਂ ਸਦੀ ਈ. ਪੂ. ਵਿਚ ਇਥੋਂ ਦੇ ਬਾਦਸ਼ਾਹ ਨੇ ਬੈਬੀਲੋਨ ਦੇ ਬਾਦਸ਼ਾਹ ਨੈਬੂਕੈਡਨੇਜ਼ਰ ਦੂਜੇ ਦੀ 13 ਸਾਲਾਂ ਦੀ ਕਿਲੇਬੰਦੀ ਦਾ ਮੁਕਾਬਲਾ ਕੀਤਾ ਪਰ ਪਿੱਛੋਂ 332 ਈ. ਪੂ. ਵਿਚ ਸਿਕੰਦਰ ਨੇ ਘੇਰਾ ਪਾ ਕੇ ਸ਼ਹਿਰ ਨੂੰ ਕਬਜ਼ੇ ਵਿਚ ਕਰ ਲਿਆ। 68 ਈ. ਪੂ. ਵਿਚ ਇਹ ਰੋਮਨ ਸ਼ਹਿਰ ਬਣਿਆ।

ਸੰਨ 1124 ਵਿਚ ਇਸ ਉੱਤੇ ਜ਼ਹਾਦੀਆਂ ਨੇ ਕਬਜ਼ਾ ਕੀਤਾ। ਇਸ ਪਿੱਛੋਂ ਇਹ ਯੇਰੋਸਲਮ ਸਾਮਰਾਜ ਦਾ ਵੱਡਾ ਸ਼ਹਿਰ ਬਣ ਗਿਆ।

ਸੰਨ 1291 ਵਿਚ ਇਹ ਫੇਰ ਮੁਸਲਮਾਨਾਂ ਅਧੀਨ ਆ ਗਿਆ। ਮੁਸਲਮਾਨਾਂ ਨੇ ਸ਼ਹਿਰ ਨੂੰ ਬਿਲਕੁਲ ਹੀ ਉਜਾੜ ਦਿੱਤਾ ਤਾਂ ਕਿ ਇਥੋਂ ਗਏ ਧਰਮ-ਯੋਧੇ ਇਥੇ ਆ ਕੇ ਦੁਬਾਰਾ ਵੱਸਣ ਦੀ ਇੱਛਾ ਨਾ ਰੱਖ ਸਕਣ। ਮੁਸਲਮਾਨਾਂ ਹੇਠ ਇਹ ਪਹਿਲੋਂ ਜਿੰਨੀ ਮਹੱਤਤਾ ਹਾਸਲ ਨਾ ਕਰ ਸਕਿਆ।

ਅੱਜਕਲ੍ਹ ਸ਼ਹਿਰ ਦੀ ਅੱਧੀ ਵਸੋਂ ਮੁਸਲਮਾਨਾਂ ਦੀ ਹੈ। ਇਹ ਲੋਕ ਮੱਛੀਆਂ ਫੜ ਕੇ ਆਪਣਾ ਨਿਰਬਾਹ ਕਰਦੇ ਹਨ।

ਸ਼ਹਿਰ ਵਿਚ ਫਿਨੀਸ਼ੀਆ ਸਮਿਆਂ ਦੀਆਂ ਇਮਾਰਤਾਂ ਦੇ ਥੇਹ ਵੀ ਹਨ ਜੋ ਮੌਜੂਦਾ ਸ਼ਹਿਰ ਹੇਠਾਂ ਦੱਬੇ ਪਏ ਹਨ।

ਆਬਾਦੀ – 23,000 (1982)

33°16′ ਉ. ਵਿਥ.; 35°11′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 91; ਐਨ ਅਮੈ. 27 : 371

**ਟਾਈਆਰੀ ਦਰਿਆ** : ਨਿਊਜ਼ੀਲੈਂਡ ਦੇ ਦੱਖਣੀ ਟਾਪੂ ਦੇ ਦਖਣ-ਪੂਰਬੀ ਖੇਤਰ ਦਾ ਦਰਿਆ ਹੈ ਜਿਹੜਾ ਲੈਮਰਲਾਅ ਪਰਬਤੀ ਲੜੀ ਤੋਂ ਨਿਕਲਦਾ ਹੈ। ਇਹ 1860 ਵ. ਕਿ ਮੀ. ਖੇਤਰ ਦੀ ਜਲ ਨਿਕਾਸੀ ਕਰਦਾ ਹੈ। ਇਸ ਦੀਆਂ ਸਰਪੰਟਾਈਨ ਕ੍ਰੀਕ ਅਤੇ 5 ਹੋਰ ਸਹਾਇਕ ਨਦੀਆਂ ਹਨ। ਇਸ ਦੀਆਂ ਉਪਰਲੀਆਂ ਅਤੇ ਹੇਠਲੀਆਂ ਸਹਾਇਕ ਨਦੀਆਂ ਤੰਗ ਡੂੰਘੀਆਂ ਘਾਟੀਆਂ ਵਿਚੋਂ ਵਹਿੰਦੀਆਂ ਹਨ। 288 ਕਿ. ਮੀ. ਲੰਬਾ ਦਰਿਆ ਆਪਣੇ ਸੋਤ ਤੋਂ ਨਿਕਲਣ ਪਿੱਛੋਂ ਉੱਤਰ ਅਤੇ ਦੱਖਣ-ਪੂਰਬ ਵਿਚ ਅਰਧ-ਚੱਕਰ ਜਿਹਾ ਬਣਾ ਕੇ ਮੈਦਾਨੀ ਖੇਤਰਾਂ ਤੋਂ ਪਾਰ ਰਾਕ ਅਤੇ ਪਿਲਾਰ ਲੜੀਆਂ ਦੇ ਇਰਦ-ਗਿਰਦ ਘੁੰਮ ਕੇ ਤੇ ਫਿਰ ਟਾਈਰੀ ਮੈਦਾਨ ਨੂੰ ਪਾਰ ਕਰ ਕੇ ਡਾਨੀਡਨ ਤੋਂ 32 ਕਿ. ਮੀ. ਦੱਖਣ ਵਿਚ ਸਾਂਤ ਮਹਾਂਸਾਗਰ ਵਿਚ ਜਾ ਡਿਗਦਾ ਹੈ। ਇਸਦੇ ਮੁਹਾਣੇ ਦੇ ਨੇੜੇ ਟਾਈਰੀ ਦੇ ਉਪਜਾਊ ਮੈਦਾਨੀ ਖੇਤਰ ਹਨ।

ਇਸ ਦਰਿਆ ਦਾ ਇਹ ਨਾਂ ਇਥੋਂ ਦੀ ਸਥਾਨਕ ਮਾਉਰੀ ਭਾਸ਼ਾ ਵਿਚੋਂ ਲਿਆ ਹੋਇਆ ਹੈ ਜਿਸ ਤੋਂ ਭਾਵ ਤੇਜ਼ ਵਗਣ ਵਾਲੇ ਪਾਣੀ ਜਾਂ ਭੰਨ-ਤੋੜ ਕਰਨ ਤੋਂ ਹੈ। ਇਸ ਦਰਿਆ ਦਾ ਵੀ ਇਹੀ ਲੱਛਣ ਹੈ।

46°03′ ਦੱ. ਵਿਥ.; 170°12′ ਪੂ. ਲੰਬ.

ਹ. ਪੁ.– ਐਨ. ਬ੍ਰਿ. ਮਾ. 9: 771

**ਟਾਈਸ ਦਰਿਆ** : ਇਹ ਡੈਨਿਊਬ ਦਰਿਆ ਦੀ ਸਭ ਤੋਂ ਲੰਬੀ ਅਤੇ ਮਹੱਤਵਪੂਰਨ ਸਹਾਇਕ ਨਦੀ ਹੈ ਜਿਹੜੀ ਕਾਰਪੈਥੀਅਨ ਪਰਬਤਾਂ ਵਿਚੋਂ ਨਿਕਲਦੀ ਹੈ ਅਤੇ ਬਹੁਤ ਸਾਰੀਆਂ ਛੋਟੀਆਂ ਪਹਾੜੀ ਨਦੀਆਂ ਦੇ ਮਿਲਣ ਨਾਲ ਹੋਂਦ ਵਿਚ ਆਉਂਦੀ ਹੈ। ਇਹ ਆਪਣੇ ਸੋਮੇ ਤੋਂ ਉੱਤਰ-ਪੱਛਮ ਫਿਰ ਦੱਖਣ-ਪੱਛਮ ਵੱਲ ਵਗਦੀ ਹੈ ਅਤੇ ਆਪਣਾ ਮਾਰਗ ਪੂਰਾ ਕਰਦੀ ਹੋਈ ਅਖ਼ੀਰ ਡੈਨਿਊਬ ਵਿਚ ਜਾ ਡਿੱਗਦੀ ਹੈ। ਇਸ ਦੀ ਕੁੱਲ ਲੰਬਾਈ ਲਗਭਗ 1300 ਕਿ. ਮੀ. ਹੈ ਜਿਸ ਵਿਚੋਂ ਲ. 500 ਕਿ. ਮੀ. ਇਹ ਡੈਨਿਊਬ ਦੇ ਸਮਾਨਾਂਤਰ ਵਹਿੰਦੀ ਹੈ। ਮਾਰੋਸ ਅਤੇ ਬੋਦਰੋਗ ਇਸ ਦੀਆਂ ਮੁੱਖ ਸਹਾਇਕ

ਨਦੀਆਂ ਹਨ। ਇਸ ਦੇ ਰਸਤੇ ਵਿਚ ਟੋਕੇ, ਸ਼ਲਨੋਕ ਅਤੇ ਸਜ਼ੀਦਨ ਸ਼ਹਿਰ ਪੈਂਦੇ ਹਨ ਜਿਨ੍ਹਾਂ ਨੂੰ ਹੜ੍ਹਾਂ ਵੇਲੇ ਇਸ ਕਾਰਨ ਕਾਫ਼ੀ ਕਸ਼ਟ ਝੱਲਣੇ ਪੈਂਦੇ ਹਨ। ਇਕ ਯਾਦ ਰੱਖਣਯੋਗ ਤਬਾਹੀ 1879 ਦੀ ਸੀ ਜਦੋਂ ਇਸ ਨੇ ਸਜ਼ੀਦਨ ਸਾਰਾ-ਹੀ ਵਹਾ ਦਿੱਤਾ ਅਤੇ ਜਾਨੀ ਨੁਕਸਾਨ ਵੀ ਕਾਫ਼ੀ ਹੋਇਆ। ਟੋਕੇ ਜਹਾਜ਼ਰਾਨੀ ਦਾ ਪ੍ਰਮੁੱਖ ਸ਼ਹਿਰ ਹੈ। ਇਕ ਨਹਿਰ ਇਸ ਦੇ ਹੇਠਲੇ ਮਾਰਗ ਨੂੰ ਡੈਨਿਊਬ ਨਾਲ ਜੋੜਦੀ ਹੈ, ਨਾਲ ਹੀ ਬੈਗਾ ਨਹਿਰ ਇਸ ਨੂੰ ਤਮੇਸਵਰ ਨਾਲ ਜੋੜਦੀ ਹੈ। ਇਸ ਦਾ ਨਦੀ ਖੇਤਰ 56,600 ਵ. ਕਿ. ਮੀ. ਹੈ ਜਿਸ ਵਿਚ ਦੱਖਣੀ ਹੰਗਰੀ, ਰੁਮਾਨੀਆ ਅਤੇ ਯੂਗੋਸਲਾਵੀਆ ਦਾ ਕੁੱਝ ਹਿੱਸਾ ਸ਼ਾਮਲ ਹੈ।

ਹ. ਪੁ.- ਐਨ. ਅਮੈ. 26: 506

**ਟਾਈਸਪਸ** : ਇਹ ਇਕ ਪ੍ਰਾਚੀਨ ਐਕਾਮੀਨੀਅਨ (Achaemenian) ਈਰਾਨੀ ਬਾਦਸ਼ਾਹ ਸੀ ਜਿਸਨੇ ਲਗਭਗ 675 ਈ. ਪੂ. ਤੋਂ ਲਗਭਗ 640 ਈ. ਪੂ. ਤੱਕ ਰਾਜ ਕੀਤਾ। ਸ਼ਾਇਦ ਇਹ ਐਕਾਮੀਨੀਜ਼ (Achaemenes) ਦਾ ਪੁੱਤਰ ਸੀ ਜਿਸ ਦੇ ਨਾਂ ਪਿਛੇ ਹੀ ਐਕਾਮੀਨੀਅਨ ਖ਼ਾਨਦਾਨ ਚਲਿਆ ਸੀ। ਇਹ ਦਾਰਾ ਪਹਿਲੇ ਅਤੇ ਸਾਈਰਸ ਨਾਂ ਦੇ ਮਹਾਨ ਬਾਦਸ਼ਾਹ ਦਾ ਵੱਡਾ-ਵਡੇਰਾ ਸੀ। ਇਸਨੇ ਫ਼ਾਰਸ ਦੀ ਖਾੜੀ ਦੇ ਉੱਤਰ ਵੱਲ ਪੈਂਦੇ ਈਲਮ ਰਾਜ ਦੇ ਆਨਸ਼ਾਨ ਜ਼ਿਲ੍ਹੇ ਉੱਤੇ ਰਾਜ ਕੀਤਾ ਅਤੇ ਈਲਮ ਤੇ ਅਸੀਰੀਆ ਨਾਂ ਦੀਆਂ ਦੋ ਸਮਕਾਲੀ ਬਾਦਸ਼ਾਹੀਆਂ ਵਿਚਕਾਰ ਆਪਣੇ ਆਪ ਨੂੰ ਨਿਰਪੱਖ ਰੱਖਿਆ। ਆਪਣੀ ਮੌਤ ਸਮੇਂ ਕਿਹਾ ਜਾਂਦਾ ਹੈ ਕਿ ਇਸਨੇ ਆਪਣਾ ਕੋਈ ਉਤਰਾਧਿਕਾਰੀ ਥਾਪਣ ਦੀ ਥਾਂ ਆਪਣਾ ਰਾਜ ਭਾਗ ਆਪਣੇ ਪੁੱਤਰਾਂ ਵਿਚਕਾਰ ਵੰਡ ਦਿੱਤਾ ਪਰ ਇਹ ਵੀ ਕਿਹਾ ਜਾਂਦਾ ਹੈ ਕਿ ਇਸਨੇ ਆਪਣਾ ਰਾਜਭਾਗ ਪਹਿਲੇ ਅਤੇ ਦੂਜੇ ਦਰਜੇ ਦੇ ਵਾਰਸਾਂ ਵਿਚਕਾਰ ਹੀ ਵੰਡ ਦਿੱਤਾ ਸੀ।

ਹ. ਪੁ.- ਐਨ. ਬ੍ਰਿ. ਮਾ. 9: 866

**ਟਾਈਸ਼ੋ** : ਜਾਪਾਨ ਦੇ ਸ਼ਾਹੀ ਘਰਾਣੇ ਦਾ ਇਹ 123ਵਾਂ ਵਾਰਸ ਹੋਇਆ ਹੈ। ਇਸ ਦਾ ਜਨਮ 31 ਅਗਸਤ, 1879 ਨੂੰ ਜਾਪਾਨ ਵਿਚ ਟੋਕੀਓ ਵਿਖੇ ਹੋਇਆ। ਟੋਈਸ਼ੋ ਦਾ ਮੁਢਲਾ ਨਾਉਂ ਯੋਸ਼ੀਹੀ ਤੋਂ ਸੀ। ਇਸਨੂੰ ਇਸਦੇ ਦੋ ਵੱਡੇ ਭਰਾਵਾਂ ਦੀ ਮੌਤ ਮਗਰੋਂ 3 ਨਵੰਬਰ, 1889 ਨੂੰ ਵਲੀ-ਅਹਿਦ (Crown Prince) ਬਣਾਇਆ ਗਿਆ। ਆਪਣੀ ਜ਼ਿੰਦਗੀ ਦੇ ਮੁਢਲੇ ਸਾਲਾਂ ਵਿਚ ਇਸਨੇ ਰਾਜਨੀਤੀ ਵਿਚ ਕੋਈ ਹਿੱਸਾ ਨਾ ਲਿਆ। 30 ਜੁਲਾਈ, 1912 ਨੂੰ ਇਹ ਰਾਜ-ਗੱਦੀ ਤੇ ਬੈਠਾ। ਆਪਣੇ ਰਾਜ ਕਾਲ ਦੌਰਾਨ ਇਸ ਨੇ ਜਾਪਾਨ ਦੀ ਅਰਥ-ਨੀਤੀ ਦਾ ਆਧੁਨਿਕੀਕਰਨ ਕੀਤਾ।

ਬਦੇਸ਼ੀ ਮਾਮਲਿਆਂ ਵਿਚ ਇਸ ਦੀਆਂ ਨੀਤੀਆਂ ਪੱਛਮੀ ਦੇਸ਼ਾਂ ਦੇ ਅਤੇ ਖ਼ਾਸ ਕਰਕੇ ਬਰਤਾਨੀਆ ਅਤੇ ਸੰਯੁਕਤ ਰਾਜ ਦੇ ਅਨੁਕੂਲ ਸਨ। ਆਪਣੇ ਦੇਸ਼ ਦੇ ਘਰੋਗੀ ਮਾਮਲਿਆਂ ਵਿਚ ਇਹ ਸੰਸਦੀ ਕਾਰਜ-ਪ੍ਰਣਾਲੀ ਨੂੰ ਪ੍ਰਮੁੱਖਤਾ ਦਿੰਦਾ ਸੀ। ਜ਼ਿੰਦਗੀ ਦੇ ਅਖ਼ੀਰਲੇ ਸਾਲਾਂ ਵਿਚ ਇਸਦਾ ਦਿਮਾਗੀ ਸੰਤੁਲਨ ਵਿਗੜ ਗਿਆ ਜਿਸ ਕਾਰਨ 1921 ਵਿਚ ਰਾਜ ਦਾ ਸਾਰਾ ਕੰਮ ਇਸ ਦੇ ਲੜਕੇ ਜੋ ਵਲੀ ਅਹਿਦ ਵੀ ਸੀ, ਨੇ ਸੰਭਾਲ ਲਿਆ।

ਸੰਨ 1926 ਵਿਚ ਜਾਪਾਨ ਵਿਚ ਹਾਯਾਮਾ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. ਮਾ. 9: 776

**ਟਾਈਕਾਨ ਦਾਰੋਗਾ** : ਇਹ ਸੰਯੁਕਤ ਰਾਜ ਦੇ ਉੱਤਰ-ਪੂਰਬੀ ਨਿਊਯਾਰਕ ਰਾਜ ਦੀ ਅਸੈਕਸ ਕਾਉਂਟੀ ਦਾ ਇਕ ਪੁਰਾਣਾ ਪਿੰਡ ਹੈ ਅਤੇ ਪੁਰਾਣੇ ਕਿਲੇ ਕਰਕੇ ਮਸ਼ਹੂਰ ਰਿਹਾ ਹੈ। ਇਹ ਸ਼ੈਂਪਲੇਨ ਝੀਲ ਦੇ ਕੰਢੇ ਝੀਲ ਜਾਰਜ਼ ਵਿਚੋਂ ਨਿਕਲਣ ਵਾਲੇ ਲਾ ਸ਼ੂਟ ਦਰਿਆ ਦੇ ਮੁਹਾਣੇ ਤੇ ਵਸਿਆ ਹੋਇਆ ਹੈ। ਕੈਨੇਡਾ ਅਤੇ ਅਪਰ ਹਡਸਨ ਵਾਦੀ ਦੇ ਮੁੱਖ ਰਾਹ ਤੇ ਸਥਿਤ ਹੋਣ ਕਰਕੇ ਅਤੇ ਫ਼ੌਜੀ ਨੁਕਤਾ-ਨਿਗਾਹ ਤੋਂ ਢੁਕਵੀਂ ਸਥਿਤੀ ਕਰਕੇ 1755 ਵਿਚ ਫ਼ਰਾਂਸੀਸੀਆਂ ਨੇ ਸ਼ੈਂਪਲੇਨ ਝੀਲ ਤੋਂ 3 ਕਿ. ਮੀ. ਪੂਰਬ ਵਿਚ ਕੈਰੀਲੋਂਨ ਕਿਲਾ ਬਣਾਇਆ। ਸੰਨ 1759 ਵਿਚ ਫ਼ਰਾਂਸੀਸੀ ਤੇ ਭਾਰਤੀ ਯੁੱਧ ਦੌਰਾਨ ਬਰਤਾਨੀਆਂ ਨੇ ਇਸ ਕਿਲੇ ਤੇ ਕਬਜ਼ਾ ਕਰ ਲਿਆ। ਦੋ ਵਰ੍ਹੇ ਪਿੱਛੋਂ ਇਹ ਫਿਰ ਬਰਤਾਨੀਆ ਦੇ ਕਬਜ਼ੇ ਵਿਚ ਆਇਆ। ਸਾਰਾਟੋਗਾ ਯੁੱਧਾਂ ਦੌਰਾਨ ਇਸ ਕਿਲੇ ਨੂੰ ਵਰਤੋਂ ਵਿਚ ਨਾ ਲਿਆਂਦਾ ਤੇ ਇਸ ਵੱਲ ਕੋਈ ਧਿਆਨ ਨਾ ਦਿੱਤਾ ਗਿਆ ਪਰ ਫ਼ਰਾਂਸ ਦੀਆਂ ਆਰੰਭਕ ਯੋਜਨਾਵਾਂ ਅਨੁਸਾਰ ਅਜਾਇਬ ਘਰ ਸਮੇਤ ਇਸ ਕਿਲੇ ਦੀ ਮੁੜ ਸੰਭਾਲ ਕੀਤੀ ਗਈ। ਹੁਣ ਇਹੋ ਕਿਲਾ ਸੈਲਾਨੀਆਂ ਲਈ ਖਿੱਚ ਦਾ ਵਿਸ਼ੇਸ਼ ਕਾਰਨ ਹੈ।

ਸੰਨ 1889 ਵਿਚ ਟਾਈਕਾਨ ਦਾਰੋਗਾ ਪਿੰਡ ਨੂੰ ਨਿਗਮਤ ਕੀਤਾ ਗਿਆ। ਇਥੇ ਕਾਗਜ਼ ਤੇ ਕਾਗਜ਼ ਦੇ ਗੱਦੇ ਦਾ ਉਦਯੋਗ ਵਿਕਸਿਤ ਹੈ। ਇਸ ਤੋਂ ਬਿਨਾਂ ਇਹ ਸਥਾਨ ਨਿਊਯਾਰਕ ਦੀ ਹਿਸਟੋਰੀਕਲ ਐਸੋਸੀਏਸ਼ਨ ਦਾ ਸਦਰ-ਮੁਕਾਮ ਵੀ ਹੈ। ਟਾਈਕਾਨ ਦੇ ਦੱਖਣ ਵਿਚ ਨੇੜੇ ਹੀ ਮਾਊਂਟ ਡਿਫ਼ਾਇਐਂਸ ਚੋਟੀ ਦਿਲਕਸ਼ ਨਜ਼ਾਰਾ ਭੇਟ ਕਰਦੀ ਹੈ।

43°51′ ਉ. ਵਿਥ.; 73°26′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ 9: 799 ; ਐਨ. ਅਮੈ. 26: 729

**ਟਾਈਕੀ** : ਯੂਨਾਨੀ ਧਰਮ ਵਿਚ ਇਹ ਪ੍ਰਲਬਧ ਦੀ ਦੇਵੀ ਹੈ ਜਿਸ ਨੂੰ ਪਿੱਛੋਂ ਰੋਮਨ ਫਾਰਚੂਨਾ ਦੇ ਨਾਂ ਨਾਲ ਜਾਣਿਆ ਜਾਣ ਲੱਗਾ। ਇਸ ਦੇਵੀ ਬਾਰੇ ਕਿਹਾ ਜਾਂਦਾ ਹੈ ਕਿ ਇਹ ਮੌਜ ਵਿਚ ਆਕੇ ਚੰਗੀ ਅਤੇ ਮਾੜੀ ਕਿਸਮਤ ਵੰਡਦੀ ਰਹਿੰਦੀ ਹੈ। ਯੂਨਾਨੀ ਕਵੀ ਹੀਸਿਅੱਡ ਨੇ ਇਸ ਨੂੰ ਟਿਟਾਨ ਓਸੀਨਸ ਅਤੇ ਉਸਦੀ ਪਤਨੀ ਟੈਥਿਸ ਦੀ ਧੀ ਦੱਸਿਆ ਹੈ। ਕੁਝ ਲੇਖਕ ਇਸ ਨੂੰ ਧਰਮ-ਦੇਵਤਾ ਜ਼ੀਅਸ ਦੀ ਧੀ ਦਸਦੇ ਹਨ। ਇਸ ਨੂੰ ਦੇਵੀ ਆਤਮਾ ਨਾਲ ਵੀ ਜੋੜਿਆ ਜਾਂਦਾ ਹੈ। ਇਸ ਨੂੰ ਅਕਸਰ ਪਰਾਂ ਵਾਲੀ ਦੇਵੀ ਦੇ ਰੂਪ ਵਿਚ ਵਿਖਾਇਆ ਜਾਂਦਾ ਹੈ, ਜਿਸਦੇ ਸਿਰ ਦੇ ਉਪਰ ਤਾਜ ਪਹਿਨਿਆ ਹੁੰਦਾ ਹੈ, ਕਈ ਵਾਰੀ ਇਸ ਨੂੰ ਅੱਖਾਂ ਉੱਤੇ ਪੱਟੀ ਬੰਨ੍ਹੀ ਵੀ ਵਿਖਾਇਆ ਜਾਂਦਾ ਹੈ। ਕਈ ਵਾਰੀ ਇਸਦੇ ਸਿਰ ਤੇ ਰਾਜ-ਸੱਤਾ ਦਾ ਚਿੰਨ੍ਹ ਤੇ ਕਦੇ ਕਦੇ ਬਕਰੀ ਦੇ ਸਿੰਗਾਂ ਦਾ ਬਣਿਆ ਭਰਪੂਰਤਾ ਦਾ ਚਿੰਨ੍ਹ ਵਿਖਇਆ ਜਾਂਦਾ ਹੈ। ਇਸ ਦੀ ਯਾਦ ਵਿਚ ਆਰਗੋਸ ਵਿਖੇ ਇਕ ਮੰਦਰ ਬਣਿਆ ਹੋਇਆ ਸੀ। ਇਥੇ ਹੀ ਪਾਲਾਮੀਦਸ ਨੇ ਇਸ ਨੂੰ ਗੋਟੀਆਂ (Dice) ਦਾ ਸੈੱਟ ਅਰਪਨ ਕੀਤਾ ਸੀ।

ਹ. ਪੁ.- ਐਨ ਬ੍ਰਿ. ਮਾ. 10: 215

**ਟਾਈਗਰ, ਜੋਗਿੰਦਰ ਸਿੰਘ** : ਭਾਰਤ ਦੇ ਇਸ ਪ੍ਰਸਿੱਧ ਪਹਿਲਵਾਨ ਦਾ ਜਨਮ ਪੰਜਾਬ ਰਾਜ ਦੇ ਸਰਹੱਦੀ ਜ਼ਿਲੇ ਅੰਮ੍ਰਿਤਸਰ ਵਿਚ ਪਿੰਡ ਸੇਰੋ ਵਿਖੇ 1926 ਵਿਚ ਹੋਇਆ। ਬਚਪਨ ਤੋਂ ਹੀ ਇਸਨੂੰ ਡੰਡ ਬੈਠਕਾਂ ਕੱਢਣ ਦਾ ਸ਼ੌਕ ਸੀ। ਇਸਨੇ ਅੱਡੇ ਦੇ ਹੀ ਇਕ ਉੱਘੇ ਪਹਿਲਵਾਨ ਰੁਸਤਮੇ-ਹਿੰਦ ਅਰਜਨ ਸਿੰਘ ਢੋਟੀਆ ਨੂੰ ਆਪਣਾ ਗੁਰੂ ਧਾਰਿਆ।

ਇਸਨੇ ਦੇਸੀ ਅਤੇ ਫ਼੍ਰੀ ਸਟਾਈਲ ਦੋਵੇਂ ਕਿਸਮ ਦੀਆਂ ਕੁਸ਼ਤੀਆਂ ਵਿੱਚ ਸਰਦਾਰ ਖਾਂ ਜਲੰਧਰੀ ਨੂੰ ਹਰਾਇਆ। ਖੜਕ ਸਿੰਘ

ਪਹਿਲਵਾਨ ਨਾਲ ਬਰਾਬਰ ਰਿਹਾ। ਇਸਨੇ ਰੁਸਤਮੇ ਜ਼ਮਾਂ ਦਾਰਾ ਸਿੰਘ ਨਾਲ ਵੀ ਕਈ ਵਾਰੀ ਟੱਕਰ ਲਈ। ਸੰਨ 1961 ਵਿਚ ਜਦੋਂ ਰੁਸਤਮੇ ਹਿੰਦ ਅਮਾਮ-ਬਖ਼ਸ਼ ਦੇ ਮੁੰਡੇ ਅਸਲਮ ਸ਼ੇਰਿ-ਪਾਕਿਸਤਾਨ ਨੇ ਏਸ਼ੀਆ ਦੇ ਪਹਿਲਵਾਨਾਂ ਨੂੰ ਕੁਸ਼ਤੀ ਲੜਨ ਲਈ ਵੰਗਾਰਿਆ ਤਾਂ ਇਸਨੇ ਉਸਦੀ ਵੰਗਾਰ ਪ੍ਰਵਾਨ ਕਰਕੇ ਉਸ ਨਾਲ ਕੁਸ਼ਤੀ ਲੜੀ।

ਛੱਬੀ ਸਾਲ ਦੀ ਉਮਰ ਵਿਚ ਇਸਨੇ ਸਿੰਗਾਪੁਰ ਵਿਖੇ ਰੁਸਤਮੇ ਜ਼ਮਾ ਜਿੰਮ ਲੁੰਡੋਜ਼ ਅਤੇ ਕਈ ਹੋਰ ਪਹਿਵਾਨਾਂ ਨਾਲ ਕੁਸ਼ਤੀਆਂ ਲੜੀਆਂ। ਭਾਰਤ ਪਰਤ ਕੇ ਇਸਨੇ ਜਾਰਜ ਕੌਂਸਟੈਨ, ਗੋਲਡ ਸਟੈਨ ਅਤੇ ਜਾਰਜ ਗੈਮਿਜ਼ ਨੂੰ ਵੀ ਢਾਹਿਆ। ਸਾਊਥ ਈਸਟ ਏਸ਼ੀਆ ਦੇ ਬਹੁਤ ਸਾਰੇ ਪਹਿਲਵਾਨਾਂ ਨੂੰ ਬੁਰੀ ਤਰ੍ਹਾਂ ਹਰਾਉਣ ਕਾਰਨ ਇਸਨੂੰ ਚੈਂਪੀਅਨ ਆਫ਼ ਸਾਊਥ-ਈਸਟ ਏਸ਼ੀਆ ਕਿਹਾ ਜਾਂਦਾ ਹੈ। ਕੋਬਰਾ ਹੋਲਡ, ਹਾਫ਼ ਨੈਲਸਨ ਅਤੇ ਫ਼ਲਾਇੰਗ ਮੇਅਰ ਇਸਦੇ ਪ੍ਰਸਿੱਧ ਦਾਅ ਹਨ।

ਇਸਦਾ ਕੱਦ ਛੇ ਫੁੱਟ, ਛਾਤੀ ਦਾ ਘੇਰਾ ਕੋਈ ਪੰਜਾਹ ਇੰਚ ਅਤੇ ਭਾਰ 200 ਪੌਂਡ ਹੈ। ਇਸਦੀ ਰੋਜ਼ਾਨਾਂ ਦੀ ਖੁਰਾਕ ਵਿਚ ਪੰਜ ਸੇਰ ਦੁੱਧ, ਇਕ ਸੇਰ ਬਾਦਾਮ, ਇਕ ਸੇਰ ਦਹੀਂ ਅਤੇ ਦੋ ਤਿੰਨ ਛੋਟੇ-ਮੁਰਗਿਆਂ ਦੀ ਯਖਨੀ ਸ਼ਾਮਲ ਹੈ।

ਇਸ ਪਹਿਲਵਾਨ ਦੇ ਤਿੰਨ ਬੱਚੇ ਹਨ ਤੇ ਇਹ ਅੱਜ ਵੀ ਭਾਰਤ ਦੇ ਕਿਸੇ ਵੀ ਪਹਿਲਵਾਨ ਨਾਲ ਕੁਸ਼ਤੀ ਲੜ ਸਕਦਾ ਹੈ।

ਹ. ਪੁ.—ਭਾ. ਪਹਿ.

**ਟਾਈਗਰ** : ਫੁੱਲ—ਆਇਰਿਸ ਕੁਲ ਇਰੇਡੇਸੀ ਅਤੇ ਟਿਗਰਿਡੀਆ ਪ੍ਰਜਾਤੀ ਨਾਲ ਸਬੰਧਤ ਇਕ ਫੁੱਲ ਹੈ। ਇਹ ਪੌਦੇ ਮੈਕਸੀਕੋ, ਕੇਂਦਰੀ ਅਮਰੀਕਾ, ਪੀਰੂ ਅਤੇ ਚਿਲੀ ਦੇ ਮੂਲਕ ਹਨ। ਇਨ੍ਹਾਂ ਪੌਦਿਆਂ ਦੇ ਪਤੇ ਲੰਮੇ ਪਤਲੇ ਹੁੰਦੇ ਹਨ ਜਿਨ੍ਹਾਂ ਉਪਰ ਪੱਖੇ ਦੀ ਸ਼ਕਲ ਵਾਂਗ ਨਾੜੀਆਂ ਨਜ਼ਰ ਆਉਂਦੀਆਂ ਹਨ।



ਟਾਈਗਰ ਫੁੱਲ

ਪੱਤਰ ਕੰਦ ਤੋਂ ਨਿਕਲੇ ਹੋਏ ਪੱਤਿਆਂ ਨਾਲ ਇਕ ਤਣਾ ਵੀ ਨਿਕਲਦਾ ਹੈ ਜਿਸ ਉਪਰ ਦੋ ਤੋਂ ਤਿੰਨ ਛੋਟੇ ਪੱਤੇ ਹੁੰਦੇ ਹਨ ਤੇ ਜਿਨ੍ਹਾਂ ਉਪਰ ਕੁਝ ਫੁੱਲ ਇਕ ਸਪੇਥ ਵਿਚੋਂ ਪਰਗਟ ਹੁੰਦੇ ਹਨ। ਦਿਲ ਖਿੱਚਵੇਂ ਫੁੱਲ ਚਿਤਕਬਰੇ ਹੁੰਦੇ ਹਨ (ਜਿਸ ਲਈ ਇਨ੍ਹਾਂ ਦਾ ਨਾਂ ਟਾਈਗਰ ਫੁੱਲ ਰਖਿਆ ਗਿਆ ਹੈ)। ਇਨ੍ਹਾਂ ਦੇ ਹਿੱਸੇ ਇਕ ਨਲੀ ਤੋਂ ਹੀ ਅੱਲਗ ਹੋ ਜਾਂਦੇ ਹਨ। ਇਹ ਫੁੱਲ ਲਾਲ, ਵੈਂਗਣੀ ਅਤੇ ਕਈ ਹੋਰ ਰੰਗਾਂ ਦੇ ਹੁੰਦੇ ਹਨ।

ਹ. ਪੁ.—ਐਨ. ਬ੍ਰਿ. 22: 210

**ਟਾਈਗਰ** : ਭਾਸ਼ਾ—ਈਥੋਪੀਆ ਖੇਤਰ ਈਰੀਟ੍ਰੀਆ ਦੇ ਟਾਈਗਰ ਲੋਕਾਂ ਦੀ ਇਕ ਸੈਮਟਿਕ ਭਾਸ਼ਾ ਹੈ। ਪੁਰਾਤਨ ਗੀਜ਼ ਭਾਸ਼ਾ ਅਤੇ ਇਸ ਦੇ ਆਧੁਨਿਕ ਰੂਪ ਟਾਈਗਰੀਨੀਆ ਨਾਲ ਇਸ ਦਾ ਬਹੁਤ ਨੇੜੇ ਦਾ ਸਬੰਧ ਹੈ। ਮਿਸ਼ਨ ਸੁਸਾਇਟੀਆਂ ਰਾਹੀਂ ਤਿਆਰ ਕੀਤੀਆਂ ਗਈਆਂ ਕੇਵਲ ਕੁਝ ਪੁਸਤਕਾਂ ਹੀ ਇਸ ਭਾਸ਼ਾ ਦਾ ਲਿਖਤੀ ਪ੍ਰਮਾਣ ਹਨ। ਇਹ ਭਾਸ਼ਾ ਕਈ ਗਵਾਂਢੀ ਹੈਮਟਿਕ ਅਤੇ ਸੁਡਾਨੀ ਬੋਲੀਆਂ ਵਾਲੇ ਲੋਕਾਂ ਦੀ ਦੂਜੀ ਭਾਸ਼ਾ ਹੈ।

ਹ. ਪੁ.—ਐਨ. ਬ੍ਰਿ. ਮਾ. 9: 1007

**ਟਾਈਟਸ, ਸੇਂਟ** : ਇਹ ਸੰਤ ਟਿਮਾਥੀ ਵਾਂਗ ਸੇਂਟ ਪਾਲ ਪੈਗੰਬਰ ਦਾ ਚੇਲਾ ਅਤੇ ਸਕੱਤਰ ਸੀ। ਇਹ ਪਹਿਲੀ ਸਦੀ ਈਸਵੀ ਵਿਚ ਹੋਇਆ ਸੀ। ਬਾਈਬਲ ਅਤੇ ਸੇਂਟਪਾਲ ਵਲੋਂ ਇਸ ਨੂੰ ਲਿਖੀਆਂ ਗਈਆਂ ਚਿੱਠੀਆਂ ਤੋਂ ਇਸ ਦੇ ਜੀਵਨ ਬਾਰੇ ਪਤਾ ਲਗਦਾ ਹੈ। ਇਸ ਨੂੰ ਜੂਡੀਆ ਵਿਖੇ ਗ਼ਰੀਬ ਈਸਾਈਆਂ ਲਈ ਖੈਰਾਤ ਇਕੱਠੀ ਕਰਨ ਲਈ ਨਿਯੁਕਤ ਕੀਤਾ ਗਿਆ ਸੀ। ਇਸ ਤਰ੍ਹਾਂ ਇਹ ਟਿਮਾੱਥੀ ਮਗਰੋਂ ਸੇਂਟ ਪਾਲ ਦੇ ਕਮਿਸ਼ਨਰ ਵਜੋਂ ਕੰਮ ਕਰਦਾ ਸੀ। ਬਾਅਦ ਵਿਚ ਇਸ ਨੂੰ ਡਲਮੇਸ਼ੀਆ (Dalmatia) ਦੇ ਮਿਸ਼ਨ ਤੇ ਭੇਜਿਆ ਗਿਆ ਅਤੇ ਫਿਰ ਇਹ ਕ੍ਰੀਟ ਵਿਖੇ ਸੇਂਟ ਪਾਲ ਦਾ ਡੈਲੀਗੇਟ ਬਣ ਕੇ ਗਿਆ। ਮਗਰੋਂ ਇਹ ਕ੍ਰੀਟ ਦਾ ਬਿਸ਼ਪ ਨਿਯੁਕਤ ਹੋਇਆ। ਯੂਨਾਨੀ ਅਤੇ ਸੀਰੀਆਈ ਚਰਚਾਂ ਵਿਚ ਇਸ ਦਾ ਪੁਰਬ 25 ਅਗਸਤ ਨੂੰ ਅਤੇ ਪੱਛਮੀ ਈਸਾਈ ਜਗਤ ਵਿਚ 6 ਫ਼ਰਵਰੀ ਨੂੰ ਮਨਾਇਆ ਜਾਂਦਾ ਹੈ। ਇਹ ਗੱਲ ਪ੍ਰਸਿੱਧ ਹੈ ਕਿ ਇਸ ਦੀਆਂ ਅਸਥੀਆਂ ਇਟਲੀ ਵਿਚ ਵੈਨਿਸ ਦੇ ਸੇਂਟ ਪਾਰਕ ਕੈਥੀਡਰਨ ਵਿਚ ਸੁਰੱਖਿਅਤ ਹਨ।

ਹ. ਪੁ.—ਐਨ.ਬ੍ਰਿ. ਮਾ. 10: 12

**ਟਾਈਟਸ ਟੇਟੀਅਸ** : ਇਹ ਇਕ ਸਬਾਈਨ ਬਾਦਸ਼ਾਹ ਸੀ ਜਿਸਨੇ ਰੋਮ ਦੇ ਸੰਸਥਾਪਕ (Romulus) ਨਾਲ ਮਿਲ ਕੇ ਰਾਜ ਕੀਤਾ। ਇਕ ਲੋਕ ਕਥਾ ਅਨੁਸਾਰ ਰੋਮਨਾਂ ਅਤੇ ਸਬਾਈਨਾਂ ਵਿਚਕਾਰ ਸੰਘਰਸ਼ ਉਦੋਂ ਸ਼ੁਰੂ ਹੋਇਆ ਜਦੋਂ ਰੋਮਲਸ ਨੇ ਸਬਾਈਨਾਂ ਨੂੰ ਇਕ ਤਿਉਹਾਰ ਉੱਤੇ ਬੁਲਾਇਆ ਅਤੇ ਉਨ੍ਹਾਂ ਦੀਆਂ ਇਸਤਰੀਆਂ ਨੂੰ ਅਗਵਾ ਕਰ ਲਿਆ। ਟਾਈਟਸ ਟੇਟੀਅਸ ਨੇ ਉਦੋਂ ਰੋਮਨ ਦੇ ਸੁਰੱਖਿਅਕ ਕਮਾਂਡਰ ਦੀ ਲੜਕੀ ਟਾਰਪੀਆ ਨੂੰ ਰਿਸ਼ਵਤ ਦੇ ਕੇ ਰੋਮ ਦੀ ਕੈਪੀਟੋਲੀਨ ਪਹਾੜੀ ਉਪਰ ਕਬਜ਼ਾ ਕਰ ਲਿਆ। ਕੈਪੀਟੋਲੀਨ ਅਤੇ ਪੈਲਾਟੀਨ ਪਹਾੜੀਆਂ ਦੀ ਵਾਦੀ ਦਰਮਿਆਨ ਲੜਾਈ ਹੋਈ ਜਿਸ ਵਿਚ ਸਬਾਈਨ ਇਸਤਰੀਆਂ ਵੀ ਲੜਾਈ ਵਿਚ ਸ਼ਾਮਲ ਹੋ ਗਈਆਂ। ਲੜਾਈ ਬੰਦ ਕਰਵਾ ਦਿੱਤੀ ਗਈ। ਰੋਮਨਾਂ ਅਤੇ ਸਬਾਈਨਾਂ ਨੂੰ ਇਕੱਠਿਆਂ ਕਰਨ ਲਈ ਟਾਈਟਸ ਟੇਟੀਅਸ ਅਤੇ ਰੋਮਲਸ ਦੀ ਦੂਹਰੀ ਸਰਪ੍ਰਸਤੀ ਹੇਠ ਇਕ ਸੰਧੀ ਕੀਤੀ ਗਈ। ਹੁਣ ਇਹ ਭਾਈਚਾਰਾ ਰੋਮ ਅਖਵਾਉਣ ਲੱਗਾ ਅਤੇ ਸਬਾਈਨਾਂ ਦੀ ਖੁਸ਼ੀ ਲਈ ਇਥੋਂ ਦੇ ਨਾਗਰਿਕਾਂ ਨੂੰ ਸਬਾਈਨ ਦੇ ਪ੍ਰਮੁੱਖ ਸ਼ਹਿਰ ਦੇ ਨਾਉਂ ਤੇ Quirites ਕਿਹਾ ਜਾਣ ਲੱਗਾ। ਇਹ ਸੰਯੁਕਤ ਰਾਜ਼ਾਸ਼ਾਹੀ ਥੋੜ੍ਹੇ ਸਾਲਾਂ ਤੱਕ ਹੀ ਚਲ ਸਕੀ ਕਿਉਂਕਿ ਕੁਝ ਸਮੇਂ ਬਾਅਦ ਟਾਈਟਸ ਟੇਟੀਅਸ ਨੂੰ ਲੋਕਾਂ ਦੀ ਭੜਕੀ ਹੋਈ ਭੀੜ ਨੇ ਮਾਰ ਦਿੱਤਾ।

ਹ. ਪੁ. - ਐਨ. ਬ੍ਰਿ. ਮਾ. 11 : 806

**ਟਾਈਟਸ ਫਲੇਵੀਅਸ ਵੈਸਪੇਸੀਅਨਸ** : ਰੋਮ ਦੇ ਇਸ ਪ੍ਰਸਿਧ ਸ਼ਹਿਨਸ਼ਾਹ ਦਾ ਜਨਮ 30 ਦਸੰਬਰ, 39 ਜਾਂ 40 ਈ. ਨੂੰ ਸ਼ਹਿਨਸ਼ਾਹ ਵੈਸਪੇਸੀਅਨ ਦੇ ਘਰ ਰੋਮ ਵਿਚ ਹੋਇਆ। ਇਹ ਸ਼ਹਿਨਸ਼ਾਹ ਦੋਮਿਤੀਅਨ ਦਾ ਵੱਡਾ ਭਰਾ ਸੀ। ਇਸਨੇ 79 ਤੋਂ 81

ਈ. ਤੱਕ ਰਾਜ ਕੀਤਾ ਸੀ। ਇਸਨੇ ਜਰਮਨੀ ਅਤੇ ਬਰਤਾਨੀਆ ਵਿਚ ਸੇਵਾ ਕੀਤੀ ਅਤੇ ਇਕ ਰੋਮਨ ਲਸ਼ਕਰ ਦੀ ਕਮਾਂਡ ਕੀਤੀ। ਇਸ ਤੋਂ ਇਲਾਵਾ ਇਸਨੇ 69 ਈ. ਵਿਚ ਆਪਣੇ ਪਿਤਾ ਦੀ ਅਗਵਾਈ ਥੱਲੇ ਜੂਡੀਆ ਦੀ ਮੁਹਿੰਮ ਵੇਲੇ ਬੜਾ ਨਾਂ ਪੈਦਾ ਕੀਤਾ। ਇਕ ਲੰਬੇ ਘੇਰੇ ਉਪਰੰਤ ਇਸ ਨੇ 8 ਸਤੰਬਰ, 70 ਨੂੰ ਯੇਰੋਸ਼ਲਮ ਵੀ ਆਪਣੇ ਅਧੀਨ ਕਰ ਲਿਆ।



**ਟਾਈਟਸ ਫਲੇਵੀਅਸ ਵੈਸਪੇਸੀਅਨਸ**

ਇਹ ਇਕ ਬਹਾਦਰ ਜਰਨੈਲ, ਬੁੱਧੀਮਾਨ ਅਤੇ ਬਲਵਾਨ ਵਿਅਕਤੀ ਸੀ। ਇਸਨੇ ਆਪਣੇ ਪਿਤਾ ਦੇ ਰਾਜ ਕਾਲ (69-79) ਦੌਰਾਨ ਅਮਲੀ ਰੂਪ ਵਿਚ ਇਕ ਸ਼ਹਿਨਸ਼ਾਹ ਵਜੋਂ ਰਾਜ ਕੀਤਾ ਅਤੇ ਪਰਜਾ ਨੇ ਇਸਦੇ ਵੱਡੇ ਭਰਾ ਦੋਮਿਤੀਅਨ ਨੂੰ ਰਾਜ ਗੱਦੀ ਦਿਵਾਉਣ ਦੀ ਥਾਂ ਤੇ ਇਸ ਦੇ ਹੱਕ ਵਿਚ ਹੀ ਆਵਾਜ਼ ਉਠਾਈ ਪਰ ਇਸ ਦੀ ਸ਼ੁਹਰਤ ਬੇਦਾਗ਼ ਨਹੀਂ ਸੀ। ਭਾਵੇਂ ਫ਼ੌਜਾਂ ਵਿਚ ਇਹ ਬਹੁਤ ਹਰਮਨ ਪਿਆਰਾ ਸੀ ਪਰ ਜੂਡੀਆ ਦੇ ਬਾਦਸ਼ਾਹ ਦੀ ਭੈਣ ਬੈਰੇਨਾਈਸ ਦੀ ਮੁਹਬਤ ਇਸ ਦੀ ਬਦਨਾਮੀ ਦਾ ਵਿਸ਼ਾ ਵੀ ਬਣੀ। ਕੁਝ ਲੋਕਾਂ ਨੂੰ ਤਾਂ ਇਹ ਵੀ ਡਰ ਹੋ ਗਿਆ ਕਿ ਇਹ ਤਾਂ ਦੂਜਾ ਨੀਰੋ ਸਾਬਤ ਹੋਵੇਗਾ ਪਰ ਵੈਸਪੇਸ਼ੀਅਨ ਦੇ ਉਤਰਾਧਿਕਾਰੀ (79-81) ਵਜੋਂ ਇਸ ਨੇ ਲੋਕਾਂ ਦੀਆਂ ਉਦਾਸੀ ਭਰੀਆਂ ਸਾਰੀਆਂ ਭਵਿਖ ਬਾਣੀਆਂ ਹੀ ਝੂਠੀਆਂ ਕਰ ਦਿੱਤੀਆਂ।

ਸੰਨ 79 ਵਿਚ ਇਸਨੇ ਉਤਰਾਧਿਕਾਰ ਵਿਰੁੱਧ ਤਿਆਰ ਕੀਤੀ ਸਾਜਸ਼ ਨੂੰ ਪੂਰੀ ਤਰ੍ਹਾਂ ਦਬਾ ਦਿੱਤਾ। ਇਹ ਰੋਮ ਦੇ ਸਭ ਤੋਂ ਹਰਮਨ ਪਿਆਰੇ ਸ਼ਹਿਨਸ਼ਾਹਾਂ ਵਿਚੋਂ ਇਕ ਸੀ। ਇਤਿਹਾਸਕਾਰਾਂ ਨੇ ਇਸ ਦਾ ਵਰਣਨ ਮਨੁੱਖਤਾ ਦੀ ਖ਼ੁਸ਼ੀ ਅਤੇ ਪਿਆਰ ਦੇ ਮੁਜਸਮੇ ਵਜੋਂ ਕੀਤਾ। ਇਸਨੇ ਆਪਣੇ ਪਿਤਾ ਵੱਲੋਂ ਅਪਣਾਈਆਂ ਸੰਜਮੀ ਵਿੱਤੀ ਨੀਤੀਆਂ ਨੂੰ ਬਿਲਕੁਲ ਬਦਲ ਦਿੱਤਾ ਅਤੇ ਆਪਣੀ ਪਰਜਾ ਦੇ ਮਨ-ਪਰਚਾਵੇ ਲਈ ਲੋੜੋਂ ਵੱਧ ਖ਼ਰਚ ਕੀਤਾ। ਇਸ ਦੇ ਆਪਣੇ ਸੈਨੇਟਰਾਂ ਨਾਲ ਵੀ ਸਬੰਧ ਚੰਗੇ ਰਹੇ। ਇਸਨੇ ਰਾਜ ਧਰੋਹ ਲਈ ਮੁਕੱਦਮੇ ਚਲਾਉਣੇ ਵੀ ਬੰਦ ਕਰ ਦਿੱਤੇ। ਆਪਣੇ ਪਿਤਾ ਦੁਆਰਾ ਸ਼ੁਰੂ ਕੀਤਾ ਵਿਸ਼ਾਲ ਕਲੋਸੀਅਮ (ਰੋਮ ਦਾ ਗੋਲ ਅਖਾੜਾ) ਮੁਕੰਮਲ ਕੀਤਾ ਅਤੇ ਪਰਜਾ ਦੇ ਸੁਖ ਲਈ ਨਵੇਂ ਇਸ਼ਨਾਨ-ਘਰ ਅਤੇ ਹੋਰ ਸੰਸਥਾਵਾਂ ਸਥਾਪਿਤ ਕੀਤੀਆਂ। ਇਸ ਦੇ ਛੋਟੇ ਜਿਹੇ ਰਾਜ-ਕਾਲ ਦੌਰਾਨ, ਬਰਤਾਨੀਆਂ ਵਿਚ ਹੋਈ ਲੜਾਈ ਨੂੰ ਛੱਡ ਕੇ, ਕੋਈ ਖਾਸ ਜੰਗ ਨਹੀਂ ਹੋਈ।

13 ਸਤੰਬਰ, 81 ਨੂੰ ਇਸ ਦੀ ਰੀਏਟੀ (Reate) ਵਿਖੇ ਮੌਤ ਹੋਈ।

ਹ. ਪੁ.- ਕੋਲ. ਐਨ. 18:388; ਚੈਂਬ. ਐਨ. 13 671; ਐਨ. ਅਮੈ. 26: 794; ਐਨ. ਬ੍ਰਿ. ਮਾ. 11: 806

**ਟਾਈਟਨਜ਼** : ਯੂਨਾਨੀ ਮਿਥਿਹਾਸ ਅਨੁਸਾਰ ਇਹ ਆਕਾਸ਼ ਅਤੇ ਪ੍ਰਿਥਵੀ ਦੇ ਬੱਚੇ ਸਨ। ਹੈਸਿਓਡ ਦੀ ਪੁਸਤਕ ਥਿਓਗੋਨੀ ਅਨੁਸਾਰ 12 ਟਾਈਟਨ ਸਨ, ਜਿਨ੍ਹਾਂ ਵਿਚੋਂ 6 ਭਰਾ ਓਸ਼ਨਸ, ਕੋਇਅਸ, ਕ੍ਰਾਈਅਸ, ਹਾਈਪੀਰੀਅਨ, ਲੈਪੀਟਸ ਤੇ ਕ੍ਰੋਨਸ ਅਤੇ 6 ਭੈਣਾਂ ਥੀਆ, ਰੀਆ, ਥੀਮਸ, ਨੀਮੋਸਾਈਨ, ਫੀਬੀ ਅਤੇ ਟੀਥਿਸ ਸਨ। ਕਈ ਟਾਈਟਨਾਂ ਨੇ ਮੁੱਖ ਦੇਵਤੇ ਜਿਊਸ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ। ਇਹ ਮੁੱਖ ਦੇਵਤਾ ਕ੍ਰੋਨਸ ਅਤੇ ਰੀਆ ਦਾ ਪੁੱਤਰ ਸੀ। ਹਾਰ ਦਿੱਤੇ ਜਾਣ ਮਗਰੋਂ ਟਾਈਟਨ ਪਤਾਲ ਵਿਚ ਕੈਦ ਕਰ ਦਿੱਤੇ ਗਏ। ਔਰਫ਼ਿਕ ਸਿਧਾਂਤ ਅਨੁਸਾਰ ਟਾਈਟਨ ਪੂਰੇ ਦੁਸ਼ਟ ਸਨ ਅਤੇ ਜ਼ਿਊਸ ਨੇ ਸ਼ਰਾਬ ਦੇ ਦੇਵਤੇ ਡਾਇਉਨੀਸਸ ਨੂੰ ਨਿਗਲਣ ਮਗਰੋਂ ਆਪਣੀ ਗਰਜ ਦੁਆਰਾ ਇਨ੍ਹਾਂ ਦਾ ਖ਼ਾਤਮਾ ਕੀਤਾ ਸੀ।

ਹ. ਪੁ.- ਐਨ. ਬ੍ਰਿ. ਮਾ. 10:9

**ਟਾਈਟ੍ਰੇਸ਼ਨ (ਟਾਈਟ੍ਰੀਕਰਨ)** : ਇਹ ਰਸਾਇਣਿਕ ਵਿਸ਼ਲੇਸ਼ਣ ਦੀ ਇਕ ਵਿਧੀ ਹੈ ਜਿਸ ਦੁਆਰਾ ਇਕ ਸੈਂਪਲ ਵਿਚ ਕਿਸੇ ਅੰਸ਼ ਦੀ ਮਾਤਰਾ ਦਾ ਪਤਾ ਲਾਇਆ ਜਾਂਦਾ ਹੈ। ਮਿਣੇ ਹੋਏ ਸੈਂਪਲ ਵਿਚ ਦੂਸਰੇ ਅਜਿਹੇ ਪਦਾਰਥ ਦੀਆਂ ਗਿਆਤ ਮਾਤਰਾਵਾਂ ਮਿਲਾਈਆਂ ਜਾਂਦੀਆਂ ਹਨ ਜਿਸ ਨਾਲ ਲੋੜੀਂਦਾ ਅੰਸ਼ ਇਕ ਨਿਸ਼ਚਿਤ ਗਿਆਤ ਅਨੁਪਾਤ ਵਿਚ ਕਿਰਿਆ ਕਰਦਾ ਹੈ। ਆਮ ਕਰਕੇ ਇਸ ਢੰਗ ਵਿਚ ਟਾਈਟ੍ਰੇਟਿੰਗ ਰੀਏਜੈਂਟ ਜਾਂ ਟਾਈਟ੍ਰੈਂਟ ਦਾ ਸਟੈਂਡਰਡ ਘੋਲ ਬਿਊਰਟ ਵਿਚੋਂ ਮਿਲਾਇਆ ਜਾਂਦਾ ਹੈ। ਸਟੈਂਡਰਡ ਘੋਲ ਦੀ ਸੰਘਣਤਾ ਦਾ ਪਤਾ ਲਾਉਣ ਲਈ ਪਤਾ ਲਾਉਣ ਵਾਲੇ ਪਦਾਰਥ ਜਾਂ ਅਜਿਹੇ ਦੂਸਰੇ ਪਦਾਰਥ ਜਿਹੜਾ ਕਿ ਟਾਈਟ੍ਰੈਂਟ ਨਾਲ ਇਸੇ ਤਰ੍ਹਾਂ ਦੀ ਕਿਰਿਆ ਕਰਦਾ ਹੋਵੇ, ਦੀ ਗਿਆਤ ਮਾਤਰਾ ਨਾਲ ਇਸੇ ਤਰ੍ਹਾਂ ਦੀ ਟਾਈਟ੍ਰੇਸ਼ਨ ਕੀਤੀ ਜਾਂਦੀ ਹੈ।

ਟਾਈਟ੍ਰੇਸ਼ਨ ਦਾ ਤੁਲਤਾ-ਬਿੰਦੂ, ਉਹ ਬਿੰਦੂ ਹੈ ਜਿਸ ਉੱਤੇ ਸੈਂਪਲ ਵਿਚ ਟਾਈਟ੍ਰੈਂਟ ਦੀ ਬਿਲਕੁਲ ਸਹੀ ਰਸਾਇਣਿਕ ਤੌਰ ਤੇ ਤੁਲ-ਅੰਕੀ ਮਾਤਰਾ ਮਿਲਾਈ ਗਈ ਹੋਵੇ। ਇਹ ਇਕ ਸਿੱਧਾਂਤਕ ਮਾਤਰਾ ਹੈ ਜਿਹੜੀ ਕਿ ਵਿਸ਼ਲੇਸ਼ਕ ਕਿਸੇ ਸਿਗਨਲ (ਸੰਕੇਤ) ਦੁਆਰਾ ਲਗਭਗ ਪਤਾ ਲਾਉਣ ਦੀ ਕੋਸ਼ਿਸ਼ ਕਰਦਾ ਹੈ। ਇਹ ਸੰਕੇਤ ਕਿਸੇ ਇੰਡੀਕੇਟਰ (ਸੂਚਕ) ਦੇ ਰੰਗ ਵਿਚ ਤਬਦੀਲ ਹੋ ਸਕਦਾ ਹੈ। ਪ੍ਰਯੋਗਿਕ ਬਿੰਦੂ, ਜਿਸ ਉੱਤੇ ਰਸਾਇਣਿਕ ਕਿਰਿਆ ਦੇ ਪੂਰਨ ਹੋਣ ਦਾ ਸੰਕੇਤ ਮਿਲਦਾ ਹੈ, ਨੂੰ ਅੰਤਮ-ਬਿੰਦੂ ਕਿਹਾ ਜਾਂਦਾ ਹੈ। ਅੰਤਮ-ਬਿੰਦੂ ਅਤੇ ਤੁਲਤਾ-ਬਿੰਦੂ ਵਿਚਕਾਰ ਅੰਤਰ ਨੂੰ ਟਾਈਟ੍ਰੇਸ਼ਨ ਤਰੁੱਟੀ ਕਿਹਾ ਜਾਂਦਾ ਹੈ। ਯੋਗ ਢੰਗ ਅਤੇ ਅੰਤਮ-ਬਿੰਦੂ ਸੰਕੇਤ ਦੀ ਵਰਤੋਂ ਕਰਕੇ ਇਸ ਤਰੁੱਟੀ ਨੂੰ ਘੱਟ ਤੋਂ ਘੱਟ ਕੀਤਾ ਜਾਂਦਾ ਹੈ।

ਟਾਈਟ੍ਰੇਸ਼ਨ ਦੌਰਾਨ ਹੌਲੀ ਹੌਲੀ ਟਾਈਟ੍ਰੇਸ਼ਨ ਸਿਸਟਮ ਦੇ ਕਈ ਭੌਤਿਕ ਗੁਣ ਬਦਲਦੇ ਹਨ, ਜਦੋਂ ਤੁਲਤਾ-ਬਿੰਦੂ ਲੰਘ ਜਾਂਦਾ ਹੈ ਤਾਂ ਇਹ ਗੁਣ ਵੱਖਰੇ ਦਰ ਨਾਲ ਬਦਲਦੇ ਹਨ। ਇਨ੍ਹਾਂ ਗੁਣਾਂ ਵਿਚ ਘਣਤਾ, ਵਿਸਕੌਸਿਤਾ, ਸਤ੍ਹਾ-ਤਣਾਉ, ਰੰਗ ਤੀਬਰਤਾ ਅਤੇ ਤਾਪਮਾਨ ਵੀ ਸ਼ਾਮਲ ਹਨ।

ਵਧੇਰੇ ਟਾਈਟ੍ਰੇਸ਼ਨਾਂ ਰੰਗ ਇੰਡੀਕੇਟਰਾਂ ਦੁਆਰਾ ਜਾਂ ਬਿਜਲੱਈ ਢੰਗਾਂ ਦੁਆਰਾ ਕੀਤੀਆਂ ਜਾਂਦੀਆਂ ਹਨ।

**ਦ੍ਰਿਸ਼ਟੀਗਤ ਰੰਗ ਟਾਈਟ੍ਰੇਸ਼ਨ**

ਕਈ ਟਾਈਟ੍ਰੇਸ਼ਨ ਕਿਰਿਆਵਾਂ ਲਈ ਇਕ ਅਜਿਹੇ ਯੋਗ ਦ੍ਰਿਸ਼ਟੀਗਤ ਰੰਗ ਇੰਡੀਕੇਟਰ ਦਾ ਪਤਾ ਲਾਉਣਾ ਸੰਭਵ ਹੈ, ਜਿਹੜਾ ਕਿ ਤੁਲਤਾ-ਬਿੰਦੂ ਤਦੇ ਉੱਤੇ ਜਾਂ ਕਾਫ਼ੀ ਨੇੜੇ ਤੇੜੇ ਅੰਤਮ-ਬਿੰਦੂ ਦਾ ਸੰਕੇਤ ਕਰੇ। ਸੈਂਪਲ ਅਤੇ ਟਾਈਟ੍ਰੈਂਟ ਵਿਚਕਾਰ ਰਸਾਇਣਿਕ

ਕਿਰਿਆਵਾਂ ਉੱਤੇ ਆਧਾਰਿਤ ਇਨ੍ਹਾਂ ਕਿਰਿਆਵਾਂ ਨੂੰ ਸ਼੍ਰੇਣੀਬੱਧ ਕਰਨਾ ਸੌਖਾ ਹੈ।

**ਐਸਿਡ-ਬੇਸ ਟਾਈਟ੍ਰੇਸ਼ਨਾਂ**—ਐਸਿਡ ਦੀ ਬੇਸ ਨਾਲ ਜਾਂ ਇਸ ਦੇ ਉਲਟ ਟਾਈਟ੍ਰੇਸ਼ਨ ਲਈ ਇੰਡੀਕੇਟਰ ਉਹ ਪਦਾਰਥ ਹੈ ਜਿਹੜਾ ਦੋ ਰੂਪਾਂ ਅਰਥਾਤ ਐਸਿਡ ਰੂਪ ਅਤੇ ਬੇਸਿਕ ਰੂਪ (ਜਿਨ੍ਹਾਂ ਦਾ ਰੰਗ ਭਿੰਨ ਭਿੰਨ ਹੋਵੇ) ਵਿਚ ਮਿਲ ਸਕੇ। ਉਦਾਹਰਣ ਦੇ ਤੌਰ ਤੇ ਖਾਰੇ ਘੋਲ ਵਿਚ ਲਿਟਮਸ ਦਾ ਰੰਗ ਨੀਲਾ ਅਤੇ ਤੇਜ਼ਾਬ ਦੇ ਘੋਲ ਵਿਚ ਲਾਲ ਹੁੰਦਾ ਹੈ। ਫ਼ੀਨੌਲਫਥਲੀਨ (ਇਕ ਰੰਗ ਵਾਲਾ ਇੰਡੀਕੇਟਰ) ਤੇਜ਼ਾਬ ਦੇ ਘੋਲ ਵਿਚ ਰੰਗਹੀਨ ਅਤੇ ਖਾਰੇ ਘੋਲ ਵਿਚ ਲਾਲ ਰੰਗ ਦੀ ਹੁੰਦੀ ਹੈ। ਇਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਇੰਡੀਕੇਟਰ ਹਨ ਜਿਨ੍ਹਾਂ ਵਿਚ ਐਸਿਡ ਜਾਂ ਬੇਸ ਪ੍ਰਤਿ ਸੰਵੇਦਨਸ਼ੀਲਤਾ ਵਿਚ ਅੰਤਰ ਹੈ। ਇੰਡੀਕੇਟਰ ਇਕ ਉਦਾਸੀਨ ਘੋਲ ਵਿਚ ਰੰਗ ਬਦਲਣ ਲਈ ਹੀ ਨਹੀਂ ਚੁਣਿਆ ਜਾਂਦਾ ਸਗੋਂ ਤੁਲਤਾ-ਬਿੰਦੂ ਰਚਨਾ ਦੇ ਅਨੁਸਾਰੀ ਤੇਜ਼ਾਬੀਪਨ ਉੱਤੇ ਇਸ ਦਾ ਮੱਧਵਰਤੀ ਰੰਗ ਦਰਸਾਉਣ ਲਈ ਚੁਣਿਆ ਜਾਂਦਾ ਹੈ। ਇਹ ਤੇਜ਼ਾਬੀਪਨ ਕਿਰਿਆ ਨਾਲ ਸੰਬਧਿਤ ਤੇਜ਼ਾਬ ਅਤੇ ਖਾਰ ਦੇ ਸਾਪੇਖੀ ਸੰਘਣੇਪਨ ਉੱਤੇ ਨਿਰਭਰ ਹੈ। ਉਦਾਹਰਣ ਦੇ ਤੌਰ ਤੇ ਜੇਕਰ ਐਸੀਟਿਕ ਐਸਿਡ (ਪਤਲਾ ਤੇਜ਼ਾਬ) ਨੂੰ ਸੋਡੀਅਮ ਹਾਈਡ੍ਰੌਕਸਾਈਡ (ਸੰਘਣੀ ਖਾਰ) ਨਾਲ ਟਾਈਟ੍ਰੇਟ ਕੀਤਾ ਜਾਵੇ ਤਾਂ ਲੂਣ, ਸੋਡੀਅਮ ਐਸੀਟੇਟ, ਜਿਹੜਾ ਕਿ ਤੁਲਤਾ-ਬਿੰਦੂ ਰਚਨਾ ਦੇ ਅਨੁਸਾਰੀ ਹੈ, ਉਦਾਸੀਨ ਘੋਲ ਦੀ ਥਾਂ ਥੋੜ੍ਹਾ ਖਾਰਾ ਘੋਲ ਬਣਾਉਂਦਾ ਹੈ। ਇਸ ਲਈ ਇੰਡੀਕੇਟਰ ਇਸ ਤਰ੍ਹਾਂ ਚੁਣਿਆ ਜਾਂਦਾ ਹੈ ਕਿ ਇਹ ਸੋਡੀਅਮ ਐਸੀਟੇਟ ਦੇ ਘੋਲ ਵਿਚ ਆਪਣਾ ਮੱਧਵਰਤੀ ਰੰਗ ਵਿਖਾਵੇ।

**ਤਲਛੱਟਣ ਟਾਈਟ੍ਰੇਸ਼ਨਾਂ**—ਕਲੋਰਾਈਡ ਦਾ ਪਤਾ ਲਾਉਣ ਲਈ ਸਿਲਵਰ ਨਾਈਟ੍ਰੇਟ ਨਾਲ ਟਾਈਟ੍ਰੇਸ਼ਨ ਦੁਆਰਾ ਸਿਲਵਰ ਕਲੋਰਾਈਡ ਤਲਛੱਟ ਬਣਨ ਤੋਂ ਕਈ ਕਿਸਮ ਦੀਆਂ ਇੰਡੀਕੇਟਰ ਕਿਰਿਆਵਾਂ ਦੀ ਵਿਆਖਿਆ ਹੁੰਦੀ ਹੈ। ਪਹਿਲੇ, ਰੰਗਦਾਰ ਤਲਛੱਟ ਬਣਨ ਤੋਂ ਸਿਲਵਰ ਆਇਨ ਦੀ ਪਹਿਲੀ ਥੋੜ੍ਹੀ ਬਹੁਤਾਤ ਦੀ ਉਪਸਥਿਤੀ ਦਾ ਪਤਾ ਚਲਦਾ ਹੈ। ਪੋਟਾਸ਼ੀਅਮ ਕ੍ਰੋਮੇਟ ਨੂੰ ਇੰਡੀਕੇਟਰ ਦੇ ਤੌਰ ਤੇ ਵਰਤਿਆ ਜਾ ਸਕਦਾ ਹੈ ਜਦੋਂ ਕਿ ਰੰਗਦਾਰ ਤਲਛੱਟ ਲਾਲ ਪੋਟਾਸ਼ੀਅਮ ਡਾਈਕ੍ਰੋਮੇਟ ਵਰਤਿਆ ਜਾਂਦਾ ਹੈ। ਇੰਡੀਕੇਟਰ ਆਇਨ ਦੀ ਸੰਘਣਤਾ ਇਸ ਤਰ੍ਹਾਂ ਚੁਣਨੀ ਜ਼ਰੂਰੀ ਹੈ ਕਿ ਇਸ ਦੇ ਸਿਲਵਰ ਲੂਣ ਦਾ ਤਲਛੱਟ ਸਿਲਵਰ ਆਇਨ ਦੀ ਠੀਕ ਸੰਘਣਤਾ ਉੱਤੇ ਬਣੇ। ਦੂਸਰੇ, ਸਿਲਵਰ ਆਇਨ ਪਹਿਲੀ ਬਹੁਤਾਤ ਦਾ ਪਤਾ ਲਾਉਣ ਲਈ ਸਤ੍ਹਾਸੋਖਣ ਇੰਡੀਕੇਟਰ ਦੀ ਵਰਤੋਂ ਕੀਤੀ ਜਾਂਦੀ ਹੈ। ਇੰਡੀਕੇਟਰ ਦੀ ਕਿਰਿਆ ਤਲਛੱਟ ਦੀ ਸਤ੍ਹਾ ਉੱਤੇ ਸਿਲਵਰ-ਇੰਡੀਕੇਟਰ ਲੂਣ ਦੀ ਇਕ ਸਤ੍ਹਾਸੋਖਿਤ ਤਹਿ ਦੇ ਬਣਨ ਉੱਤੇ ਨਿਰਭਰ ਹੈ। ਇਹ ਤਹਿ ਕੇਵਲ ਉਦੋਂ ਬਣਦੀ ਹੈ ਜਦੋਂ ਸਿਲਵਰ ਆਇਨ ਦੀ ਬਹੁਤੀ ਮਾਤਰਾ ਹੋਵੇ। ਤੀਸਰੇ, ਇਕ ਘੁਲਣਸ਼ੀਲ ਰੰਗਦਾਰ ਕੰਪਲੈਕਸ ਦੀ ਵਰਤੋਂ ਵੀ ਇੰਡੀਕੇਟਰ ਦੇ ਤੌਰ ਤੇ ਕੀਤੀ ਜਾ ਸਕਦੀ ਹੈ। ਥਾਇਓਸਾਇਆਨੇਟ ਨਾਲ ਸਿਲਵਰ ਆਇਨ ਦੀ ਵੋਲਹਾਰਡ ਟਾਈਟ੍ਰੇਸ਼ਨ ਵਿਚ ਫ਼ੈਰਿਕ ਆਇਰਨ ਦੀ ਥੋੜ੍ਹੀ ਜਿਹੀ ਸੰਘਣਤਾ ਬਤੌਰ ਇੰਡੀਕੇਟਰ ਵਰਤੀ ਜਾਂਦੀ ਹੈ। ਜਦੋਂ ਸਿਲਵਰ ਥਾਇਓਸਾਇਆਨੇਟ ਦਾ ਤਲਛੱਟਣ ਪੂਰਨ ਹੋ ਜਾਂਦਾ ਹੈ ਤਾਂ ਥਾਇਓਸਾਇਆਨੇਟ ਦੀ ਪਹਿਲੀ ਬਹੁਤਾਤ ਦਾ ਲਾਲ ਕੰਪਲੈਕਸ ਆਇਨ, $FeSCn^{++}$, ਦੇ ਬਣਨ ਤੋਂ ਸੰਕੇਤ ਮਿਲਦਾ ਹੈ। ਇਹ ਫ਼ੈਰਿਕ ਆਇਨ ਅਤੇ ਥਾਇਓਸਾਇਆਨੇਟ ਦੇ ਮੇਲ ਤੋਂ ਬਣਦੀ ਹੈ।

**ਕੰਪਲੈਕਸ ਫ਼ਾਰਮੇਸ਼ਨ ਟਾਈਟ੍ਰੇਸ਼ਨਾਂ**—ਇਨ੍ਹਾਂ ਕਿਰਿਆਵਾਂ ਉੱਤੇ ਆਧਾਰਿਤ ਵਧੇਰੇ ਪ੍ਰਸਿੱਧ ਟਾਈਟ੍ਰੇਸ਼ਨਾਂ ਉਹ ਹਨ ਜਿਨ੍ਹਾਂ ਵਿਚ ਡਾਈਸੋਡੀਅਮ ਐਥੀਲੀਨਡਾਈਐਮੀਨਟੈਟ੍ਰਾਐਸੀਟੇਟ (ਆਮ ਕਰਕੇ EDTA ਕਿਹਾ ਜਾਂਦਾ ਹੈ) ਨਾਲ ਧਾਤ ਆਇਨਾਂ ਦੀ ਟਾਈਟ੍ਰੇਸ਼ਨ ਕਰਵਾਈ ਜਾਂਦੀ ਹੈ। ਇਨ੍ਹਾਂ ਵਿਚ ਇੰਡੀਕੇਟਰ ਉਹ ਰੰਗਕ-ਪਦਾਰਥ ਵਰਤੇ ਜਾਂਦੇ ਹਨ, ਜਿਨ੍ਹਾਂ ਵਿਚ ਧਾਤ ਆਇਨ ਨਾਲ ਰੰਗਦਾਰ ਕੰਪਲੈਕਸ ਬਣਾਉਣ ਦਾ ਗੁਣ ਹੁੰਦਾ ਹੈ। ਜਦੋਂ ਟਾਈਟ੍ਰੇਸ਼ਨ ਸ਼ੁਰੂ ਕੀਤੀ ਜਾਂਦੀ ਹੈ ਤਾਂ ਪਹਿਲਾਂ ਰੀਏਜੰਟ ਅਣਮਿਸ਼ਰਿਤ ਧਾਤ ਆਇਨਾਂ ਨਾਲ ਕਿਰਿਆ ਕਰਦਾ ਹੈ ਅਤੇ ਅੰਤ ਵਿਚ ਅੰਤਮ-ਬਿੰਦੂ ਤੇ ਇਹ ਧਾਤ-ਇੰਡੀਕੇਟਰ ਕੰਪਲੈਕਸ ਨਾਲ ਕਿਰਿਆ ਕਰਦਾ ਹੈ। ਰੰਗ ਵਿਚ ਤਬਦੀਲੀ ਧਾਤ-ਰੰਗਕ-ਪਦਾਰਥ ਕੰਪਲੈਕਸ ਦਾ ਸੁਤੰਤਰ ਰੰਗਕ-ਪਦਾਰਥ ਵਿਚ ਬਦਲਣ ਦਾ ਸੰਕੇਤ ਹੈ।

**ਆੱਕਸੀਕਰਨ ਲਘੂਕਰਨ ਟਾਈਟ੍ਰੇਸ਼ਨਾਂ**—ਕਿਰਿਆ ਅਨੁਸਾਰ ਇਕ ਰੀਡਾੱਕਸ ਇੰਡੀਕੇਟਰ ਦੂਸਰੀ ਕਿਸਮ ਦੀਆਂ ਦ੍ਰਿਸ਼ਟੀਗਤ ਰੰਗ ਦੀਆਂ ਟਾਈਟ੍ਰੇਸ਼ਨਾਂ ਵਾਂਗ ਹੈ। ਅੰਤਮ-ਬਿੰਦੂ ਦੇ ਬਿਲਕੁਲ ਨੇੜੇ ਇੰਡੀਕੇਟਰ ਦਾ ਆੱਕਸੀਕਰਨ ਜਾਂ ਲਘੂਕਰਨ ਹੋ ਜਾਂਦਾ ਹੈ: ਇਹ ਕਿਰਿਆ ਟਾਈਟ੍ਰੇਟ ਦੇ ਆੱਕਸੀਕਰਨ ਜਾਂ ਲਘੂਕਾਰਕ ਹੋਣ ਤੇ ਨਿਰਭਰ ਹੈ। ਇੰਡੀਕੇਟਰ ਦੇ ਆਕਸੀਕ੍ਰਿਤ ਅਤੇ ਲਘੂਕ੍ਰਿਤ ਰੂਪ ਦਾ ਬਿਲਕੁਲ ਵਖਰਾ ਰੰਗ ਹੁੰਦਾ ਹੈ।

**ਬਿਜਲੀ-ਮਾਪ ਟਾਈਟ੍ਰੇਸ਼ਨਾਂ**—ਇਹ ਉਹ ਟਾਈਟ੍ਰੇਸ਼ਨਾਂ ਹਨ ਜਿਨ੍ਹਾਂ ਵਿਚ ਅੰਤਮ-ਬਿੰਦੂ ਦਾ ਪਤਾ ਬਿਜਲੱਈ ਯੰਤਰਾਂ ਦੁਆਰਾ ਲਾਇਆ ਜਾਂਦਾ ਹੈ। ਇਨ੍ਹਾਂ ਨੂੰ ਮਿਣੀ ਹੋਈ ਬਿਜਲਈ ਮਾਤਰਾ ਅਨੁਸਾਰ ਸ਼੍ਰੇਣੀ-ਬੱਧ ਕੀਤਾ ਜਾਂਦਾ ਹੈ।

**ਪੁਟੈਂਸ਼ਲਮਾਪੀ ਟਾਈਟ੍ਰੇਸ਼ਨਾਂ**—ਆਮ ਕਰਕੇ ਇਨ੍ਹਾਂ ਵਿਚ ਦੋ ਇਲੈੱਕਟ੍ਰੋਡਾਂ ਹੁੰਦੀਆਂ ਹਨ, ਜਿਨ੍ਹਾਂ ਵਿਚੋਂ ਇਕ ਟਾਈਟ੍ਰੇਟ ਕੀਤੇ ਜਾਣ ਵਾਲੇ ਸੈਂਪਲ ਦੇ ਘੋਲ ਵਿਚਲੀ, ਇੰਡੀਕੇਟਰ ਇਲੈੱਕਟ੍ਰੋਡ ਅਤੇ ਦੂਸਰੀ ਰੈਫਰੈਂਸ ਇਲੈੱਕਟ੍ਰੋਡ ਜਿਹੜੀ ਕਿ ਸੈਂਪਲ ਵਾਲੇ ਬਰਤਨ ਤੋਂ ਬਾਹਰ ਹੁੰਦੀ ਹੈ ਅਤੇ ਇਸ ਨਾਲ ਇਕ ਸਾਲਟ ਬ੍ਰਿਜ ਦੁਆਰਾ ਜੁੜੀ ਹੁੰਦੀ ਹੈ। ਸਾਲਟ ਬ੍ਰਿਜ ਸੈਂਪਲ ਦੇ ਘੋਲ ਅਤੇ ਰੈਫਰੈਂਸ ਇਲੈੱਕਟ੍ਰੋਡ ਵਿਚਕਾਰ ਬਿਜਲੱਈ ਸੰਪਰਕ ਜੋੜੀ ਰਖਦਾ ਹੈ। ਰੈਫਰੈਂਸ ਇਲੈੱਕਟ੍ਰੋਡ ਆਮ ਕਰਕੇ ਕੈਲੋਮਲ ਇਲੈੱਕਟ੍ਰੋਡ ਵਰਗੀ ਰੱਖੀ ਜਾਂਦੀ ਹੈ ਤਾਂ ਕਿ ਸਾਰੀ ਟਾਈਟ੍ਰੇਸ਼ਨ ਦੌਰਾਨ ਸਥਿਰ ਪੁਟੈਂਸ਼ਲ ਰਹੇ। ਇੰਡੀਕੇਟਰ ਇਲੈੱਕਟ੍ਰੋਡ ਅਜਿਹੀ ਚੁਣੀ ਜਾਂਦੀ ਹੈ ਕਿ ਜਿਹੜੀ ਵਿਸ਼ੇਸ਼ ਟਾਈਟ੍ਰੇਟ ਕੀਤੇ ਜਾ ਰਹੇ ਪਦਾਰਥ ਦੀ ਸੰਘਣਤਾ ਨਾਲ ਤਬਦੀਲੀਆਂ ਦਰਸਾਵੇ। ਉਦਾਹਰਣ ਵਜੋਂ ਜਦੋਂ ਸਿਲਵਰ ਕਲੋਰਾਈਡ ਦਾ ਤਲਛੱਟ ਪ੍ਰਾਪਤ ਕਰਨ ਲਈ ਸਿਲਵਰ ਨਾਈਟ੍ਰੇਟ ਨੂੰ ਕਲੋਰਾਈਡ ਨਾਲ ਟਾਈਟ੍ਰੇਟ ਕੀਤਾ ਜਾਂਦਾ ਹੈ ਤਾਂ ਚਾਂਦੀ ਦੀ ਤਾਰ ਸਿਲਵਰ ਆਇਨਾਂ ਲਈ ਇੰਡੀਕੇਟਰ ਇਲੈਕੱਟ੍ਰੋਡ ਦਾ ਕੰਮ ਕਰਦੀ ਹੈ। ਜਦੋਂ ਸਿਲਵਰ ਦਾ ਤਲਛੱਟਣ ਪੂਰਨ ਹੋਣ ਲਗਦਾ ਹੈ ਤਾਂ ਸਿਲਵਰ ਇਲੈਕੱਟ੍ਰੋਡ ਦਾ ਪੁਟੈਂਸ਼ਲ ਇਕਦਮ ਵਧ ਜਾਂਦਾ ਹੈ, ਇਸ ਤੋਂ ਅੰਤਮ-ਬਿੰਦੂ ਦਾ ਸੰਕੇਤ ਮਿਲਦਾ ਹੈ। ਜੇ ਕਿਸੇ ਤੇਜ਼ਾਬ ਨੂੰ ਖਾਰ ਨਾਲ ਟਾਈਟ੍ਰੇਟ ਕੀਤਾ ਜਾਂਦਾ ਹੈ ਤਾਂ ਇੰਡੀਕੇਟਰ ਇਲੈਕਟ੍ਰੋਡ ਹਾਈਡ੍ਰੋਜਨ ਆਇਨ ਸੰਘਣਤਾ ਵਿਚ ਤਬਦੀਲੀਆਂ ਦੁਆਰਾ ਪ੍ਰਭਾਵਤ ਹੋਣ ਵਾਲੀ ਚੁਣੀ ਜਾਂਦੀ ਹੈ। ਇਨ੍ਹਾਂ ਟਾਈਟ੍ਰੇਸ਼ਨਾਂ ਵਿਚ ਸਹੀ ਅੰਤਮ-ਬਿੰਦੂ ਉਸੇ ਬਿੰਦੂ ਨੂੰ ਮੰਨਿਆ ਜਾਂਦਾ ਹੈ ਜਿਸ ਉੱਤੇ ਟਾਈਟ੍ਰੇਸ਼ਨ ਆਇਤਨ ਨਾਲ ਪੁਟੈਂਸ਼ਲ ਬਹੁਤ ਹੀ ਤੇਜ਼ੀ ਨਾਲ ਬਦਲੇ।

**ਕੰਡਕਟੋਮੀਟ੍ਰਿਕ ਟਾਈਟ੍ਰੇਸ਼ਨਾਂ (ਮੂਲਕ ਟਾਈਟ੍ਰੇਸ਼ਨਾਂ)**—ਇਨ੍ਹਾਂ ਟਾਈਟ੍ਰੇਸ਼ਨਾਂ ਵਿਚ ਆਮ ਕਰਕੇ ਪਲੈਟਿਨਮ ਦੀਆਂ ਸ਼ੀਟਾਂ ਦਾ ਇਲੈਕੱਟ੍ਰੋਡ ਯੁਗਮ ਟਾਈਟ੍ਰੇਸ਼ਨ ਵਾਲੇ ਬਰਤਨ ਵਿਚ ਰਖਿਆ ਜਾਂਦਾ ਹੈ। ਰੀਏਜੰਟ ਦੇ ਕੁਝ ਭਾਗ ਸਿਲਸਿਲੇਵਾਰ ਮਿਲਾਉਣ ਮਗਰੋਂ ਬਿਜਲੱਈ ਪ੍ਰਤਿਰੋਧ ਮਿਣ ਲਿਆ ਜਾਂਦਾ ਹੈ। ਪ੍ਰਤਿਰੋਧ ਦੇ ਉਲਟਕ੍ਰਮ

ਜਾਂ ਕੰਡਕਟੈਂਸ ਨੂੰ ਟਾਈਟ੍ਰੇਸ਼ਨ ਆਇਤਨ ਨਾਲ ਪਲਾਟ ਕੀਤਾ ਜਾਂਦਾ ਹੈ। ਆਮ ਕਰਕੇ ਇਸ ਗ੍ਰਾਫ਼ ਵਿਚ ਦੋ ਸਿੱਧੀਆਂ ਰੇਖਾਵਾਂ ਪ੍ਰਾਪਤ ਹੁੰਦੀਆਂ ਹਨ ਜਿਹੜੀਆਂ ਕਿ ਇਕ ਦੂਸਰੇ ਨੂੰ ਅੰਤਮ-ਬਿੰਦੂ ਉੱਤੇ ਕੱਟਦੀਆਂ ਹਨ। ਕਈ ਹਾਲਤਾਂ ਵਿਚ ਟਾਈਟ੍ਰੇਸ਼ਨ ਕਿਰਿਆ ਦੇ ਅਪੂਰਨ ਰਹਿਣ ਕਾਰਨ ਅੰਤਮ-ਬਿੰਦੂ ਦੇ ਨੇੜੇ ਖੇਤਰ ਵਿੰਗਾ ਟੇਢਾ ਹੁੰਦਾ ਹੈ।

**ਐਂਪੀਅਰੀ ਟਾਈਟ੍ਰੇਸ਼ਨਾਂ**—ਇਹ ਟਾਈਟ੍ਰੇਸ਼ਨਾਂ ਟਾਈਟ੍ਰੇਸ਼ਨ ਦੌਰਾਨ ਇਲੈਕੱਟ੍ਰਾਲਿਸਿਜ਼ ਦੇ ਮਾਪ ਉੱਤੇ ਆਧਾਰਿਤ ਹਨ। ਕਰੰਟ ਦਾ, ਘੋਲ ਦੇ ਇਲੈਕੱਟ੍ਰਾਲਿਟੀ ਪ੍ਰਤਿਰੋਧ ਦੁਆਰਾ ਪਤਾ ਨਹੀਂ ਲਾਇਆ ਜਾਂਦਾ, ਕਿਉਂਕਿ ਇਸ ਵਿਚ ਓਹਮ ਨਿਯਮ ਦੀ ਪਾਲਣਾ ਨਹੀਂ ਹੁੰਦੀ। ਇਸ ਦੀ ਥਾਂ ਕਰੰਟ ਦਾ ਪਤਾ ਕਿਸੇ ਇਕ ਇਲੈਕੱਟ੍ਰੋਡ ਨੂੰ ਕਿਸੇ ਪਦਾਰਥ ਦੀ ਸਪਲਾਈ ਦੀ ਦਰ ਤੋਂ ਲਾਇਆ ਜਾਂਦਾ ਹੈ।

**ਕੂਲੋਮੀਟ੍ਰਿਕ ਟਾਈਟ੍ਰੇਸ਼ਨ**—ਫੈਰਾਡੇ ਦੇ ਨਿਯਮ ਅਨੁਸਾਰ ਜਦੋਂ ਕਿ ਘੋਲ ਵਿਚੋਂ 96,500 ਕੂਲਾੱਮ ਬਿਜਲੀ ਲੰਘਾਈ ਜਾਂਦੀ ਹੈ ਤਾਂ ਹਰ ਇਲੈੱਕਟ੍ਰੋਡ ਉੱਤੇ ਇਕ ਰਸਾਇਣਿਕ ਗ੍ਰਾਮ-ਤੁਲ-ਅੰਕ ਦੇ ਬਰਾਬਰ ਆਇਨ ਉੱਤਪੰਨ ਹੁੰਦੇ ਹਨ। ਕੂਲੋਮੀਟ੍ਰਿਕ ਟਾਈਟ੍ਰੇਸ਼ਨ ਵਿਚ ਕਿਸੇ ਗਿਆਤ ਕਿਰਿਆ ਨੂੰ ਸ਼ੁਰੂ ਕਰਨ ਲਈ ਲੋੜੀਂਦੀ ਬਿਜਲੀ ਦੀ ਮਾਤਰਾ ਮਿਣ ਲਈ ਜਾਂਦੀ ਹੈ ਅਤੇ ਫੈਰਾਡੇ ਦੇ ਨਿਯਮ ਤੋਂ ਮੌਜੂਦ ਪਦਾਰਥ ਦੀ ਮਾਤਰਾ ਦਾ ਪਤਾ ਲਾ ਲਿਆ ਜਾਂਦਾ ਹੈ। ਇਹ ਟਾਈਟ੍ਰੇਸ਼ਨਾਂ ਸਥਿਰ ਪੁਟੈਂਸ਼ਲ ਜਾਂ ਸਥਿਰ ਕਰੰਟ ਉੱਤੇ ਕੀਤੀਆਂ ਜਾ ਸਕਦੀਆਂ ਹਨ। ਹਰ ਹਾਲਤ ਵਿਚ ਕੇਵਲ ਲੋੜੀਂਦੀ ਇਲੈੱਕਟ੍ਰੋਡ ਵਿਚ ਅੰਤਮ-ਬਿੰਦੂ ਦਾ ਪਤਾ ਰੰਗ ਇੰਡੀਕੇਟਰ ਦੁਆਰਾ ਜਾਂ ਉਪਰੋਕਤ ਦੱਸੇ ਕਿਸੇ ਵੀ ਇਲੈਕਟ੍ਰੋਮੀਟ੍ਰਿਕ ਢੰਗ ਨਾਲ ਲਾਇਆ ਜਾ ਸਕਦਾ ਹੈ।

ਹ. ਪੁ.- ਐਨ. ਬ੍ਰਿ. 22:258

**ਟਾਈਡਲ ਰੇਂਜ** : ਜਵਾਰ-ਨੀਵੇਂ ਜਲ ਅਤੇ ਉੱਚੇ ਜਲ ਵਿਚਕਾਰਲੇ ਲੰਬਾਤਮਕ ਫ਼ਾਸਲੇ ਨੂੰ ਟਾਈਡਲ ਰੇਂਜ (ਜਵਾਰ ਰੇਂਜ) ਕਿਹਾ ਜਾਂਦਾ ਹੈ। ਇਸ ਵਿਚ 14 ਦਿਨਾਂ ਦੇ ਵਿਚ ਵੱਡੇ ਵੱਡੇ ਅਤੇ ਛੋਟੇ ਛੋਟੇ ਜਵਾਰਭਾਟੇ ਆਉਂਦੇ ਹਨ। ਮਹਾਂਸਾਗਰੀ ਜਵਾਰ ਰੇਂਜਾਂ ਆਮ ਕਰਕੇ 1 ਮੀ. ਤੋਂ ਘਟ ਹੀ ਹੁੰਦੀਆਂ ਹਨ ਪਰ ਜਿਉਂ ਹੀ ਜਵਾਰ ਘਟ ਡੂੰਘੇ ਮਹਾਦੀਪੀ ਸ਼ੈਲਫਾਂ ਵੱਲ ਨੂੰ ਫੈਲਦੀਆਂ ਜਾਂਦੀਆਂ ਹਨ, ਜਵਾਰ ਰੇਂਜਾਂ ਵਧਦੀਆਂ ਜਾਂਦੀਆਂ ਹਨ। ਇਥੇ ਵਿਸ਼ੇਸ਼ ਜਵਾਰ-ਰੇਂਜਾਂ 2-5 ਮੀ. ਦੀਆਂ ਹੁੰਦੀਆਂ ਹਨ ਪਰ ਉਨ੍ਹਾਂ ਵਿਚ ਸਥਾਨਕ ਤੌਰ ਤੇ ਵੀ ਕਈ ਤਬਦੀਲੀਆਂ ਆ ਜਾਂਦੀਆਂ ਹਨ। ਆਸਾਧਾਰਣ ਹਾਲਤਾਂ ਵਿਚ ਜਿਥੇ ਵੱਡੇ ਵੱਡੇ ਜਵਾਰਭਾਟੇ ਸਥਾਨਕ ਦ੍ਰਵਗਤੀ ਗੂੰਜ ਨੂੰ ਉਭਾਰ ਦਿੰਦੇ ਹਨ ਉੱਥੇ ਟਾਈਡਲ ਰੇਂਜ 15 ਮੀ. ਤੋਂ ਵੀ ਵਧ ਸਕਦੀ ਹੈ। ਫੰਡੀ ਦੀ ਖਾੜੀ ਦੇ ਮਾਈਨਾਸ ਬੇਸਿਨ ਵਿਚ ਟਾਈਡਲ ਰੇਂਜ ਦੀ ਅਜਿਹੀ ਹੀ ਹਾਲਤ ਮਿਲਦੀ ਹੈ। ਜਵਾਰ ਵਿਸਤਾਰ ਜਵਾਰ-ਰੇਂਜ ਦਾ ਅੱਧ ਹੁੰਦਾ ਹੈ।

**ਟਾਈ ਡੂੰਗ** : ਉੱਤਰੀ ਕੋਰੀਆ ਵਿਚ ਦੱਖਣੀ ਹਾਮਗਿਓਂਗ ਪ੍ਰਾਂਤ ਦੇ ਨਾਂਗਨਾਈਮਸਨਮੇਕ (Nangnimsanmaek) ਪਰਬਤਾਂ ਵਿਚੋਂ ਨਿਕਲਣ ਵਾਲਾ ਇਹ 400 ਕਿ. ਮੀ. ਲੰਬਾ ਦਰਿਆ ਹੈ। ਇਹ ਆਪਣੇ ਸ੍ਰੋਤ ਤੋਂ ਅਗਾਂਹ ਦੱਖਣੀ ਪਿਓਂਗੈਨਾਮਦੋ ਪ੍ਰਾਂਤ ਵਿਚ ਵਗ ਕੇ ਨਾਮਪੋ ਸ਼ਹਿਰ ਵਿਚ ਪੀਲੇ ਸਾਗਰ ਦੀ ਕੋਰੀਆ ਖਾੜੀ ਵਿਚ ਜਾ ਡਿਗਦਾ ਹੈ। ਪੀਲੇ ਸਾਗਰ ਵਿਚ ਜਵਾਰ-ਭਾਟਾ ਆਉਣ ਨਾਲ ਇਸ ਵਿਚ ਵੀ ਪਾਣੀ ਵਧ ਜਾਂਦਾ ਹੈ ਅਤੇ ਇਸ ਦੀ ਡੂੰਘਾਈ ਵੀ ਵਧੇਰੇ ਹੈ ਜਿਸ ਕਰਕੇ ਇਸ ਵਿਚ ਸਮੁੰਦਰੀ ਜਹਾਜ਼ਾਂ ਦੀ ਆਵਾਜਾਈ ਆਮ ਹੋ ਸਕਦੀ ਹੈ। ਇਸੇ ਕਰਕੇ ਇਸ ਦਰਿਆ ਦੇ ਕੰਢੇ ਕਈ ਦਰਿਆਈ ਬੰਦਰਗਾਹਾਂ ਅਤੇ ਵੱਡੇ ਸ਼ਹਿਰ ਆਬਾਦ ਹਨ। ਇਸ ਵਿਚ ਮੁਹਾਣੇ ਤੋਂ 64 ਕਿ. ਮੀ. ਉੱਤੇ ਢੱਲ ਨੂੰ 2000 ਟਨ ਭਾਰ ਵਾਲੇ ਜਹਾਜ਼ ਅਤੇ ਸ਼ਾਂਗਨਿਮ ਤੱਕ 4000 ਟਨ ਭਾਰ ਵਾਲੇ ਜਹਾਜ਼ ਆਉਂਦੇ ਜਾਂਦੇ ਹਨ। ਇਸ ਦੀਆਂ ਤਿੰਨ ਸਹਾਇਕ ਨਦੀਆਂ ਹਨ ਜਿਨ੍ਹਾਂ ਨਾਲ ਮਿਲਕੇ ਇਹ 16,500 ਵ. ਕਿ. ਮੀ. ਖੇਤਰ ਦਾ ਜਲ ਨਿਕਾਸ ਕਰਦਾ ਹੈ।

38°42′ ਉ. ਵਿਥ; 125°25′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9: 762

**ਟਾਈਨ ਦਰਿਆ** : ਇਹ ਇੰਗਲੈਂਡ ਦਾ ਇਕ ਦਰਿਆ ਹੈ ਜੋ ਉੱਤਰੀ ਟਾਈਨ ਅਤੇ ਦੱਖਣੀ ਟਾਈਨ ਨਾਂ ਦੇ ਦੋ ਦਰਿਆਵਾਂ ਦੇ ਮੇਲ ਤੋਂ ਹੋਂਦ ਵਿਚ ਆਉਂਦਾ ਹੈ। ਇਹ ਦਰਿਆ ਉੱਤਰੀ ਪਨਾਈਨ ਪਰਬਤਾਂ ਵਿਚੋਂ ਨਿਕਲਦਾ ਹੈ। ਇਹ ਦੋਨੋ ਦਰਿਆ ਹੈਕਸਮ ਸ਼ਹਿਰ ਦੇ ਨੇੜੇ ਆਪਸ ਵਿਚ ਮਿਲਦੇ ਹਨ। ਅੱਗੇ ਇਹ ਸਾਂਝਾ ਦਰਿਆ ਆਪਣੇ 100 ਕਿ. ਮੀ. ਦੇ ਵਹਿਣ ਵਿਚ ਟਾਈਨ ਅਖਵਾਉਂਦਾ ਹੈ। ਇਸ ਦੀਆਂ ਡਰਵੰਡ ਅਤੇ ਟੀਮ ਦੋ ਸਹਾਇਕ ਨਦੀਆਂ ਹਨ। ਇਹ ਦਰਿਆ ਆਪਣੀਆਂ ਸਹਾਇਕ ਨਦੀਆਂ ਸਮੇਤ ਟਾਈਨ ਮੱਥ ਅਤੇ ਸਾਊਥ ਸੀਲਡਜ਼ ਸ਼ਹਿਰਾਂ ਨੇੜੇ ਉੱਤਰੀ ਸਾਗਰ ਵਿਚ ਜਾ ਡਿਗਦਾ ਹੈ। ਇਸ ਦਰਿਆ ਨੂੰ ਮੁਹਾਣੇ ਤੋਂ 24 ਕਿ. ਮੀ. ਦੂਰ ਬਲੇਡਨ ਤੱਕ ਜਹਾਜ਼ਰਾਨੀ ਯੋਗ ਬਣਾਇਆ ਗਿਆ ਹੈ। ਇਥੇ ਇਸ ਵਿਚ ਉਚੇ ਜਵਾਰ ਸਮੇਂ ਵੱਡੇ ਵੱਡੇ ਜਹਾਜ਼ ਚਲਦੇ ਹਨ। ਲਗਭਗ 6 ਸਦੀਆਂ ਤੋਂ ਇਸ ਦਰਿਆ ਦੇ ਰਸਤੇ ਤੋਂ ਕੋਲੇ ਦੀ ਢੋਅ-ਢੁਆਈ ਹੁੰਦੀ ਆ ਰਹੀ ਹੈ। ਨਿਊਕਾਸਲ ਤੋਂ ਗੇਟਸਹੈਡ ਤੱਕ ਇਸ ਦਰਿਆ ਦੇ ਆਸ ਪਾਸ ਬਹੁਤ ਵੱਡੀਆਂ ਸਨੱਅਤਾਂ ਲਗਾਈਆਂ ਗਈਆਂ ਹਨ। ਇਥੇ ਜਹਾਜ਼, ਸ਼ੀਸ਼ਾ, ਰਸਾਇਣ ਤਿਆਰ ਕਰਨ, ਸਿੱਕਾ ਅਤੇ ਲੋਹਾ ਢਾਲਣ ਦੀਆਂ ਭੱਠੀਆਂ ਆਮ ਲੱਗੀਆਂ ਹੋਈਆਂ ਹਨ। ਦਰਿਆਈ ਐਸਚੂਅਰੀ ਉਪਰ ਜਹਾਜ਼ ਖੜਾਉਣ ਦੀਆਂ ਸਾਰੀਆਂ ਸਹੂਲਤਾਂ ਉਪਲਭਧ ਹਨ। ਇਸ ਦੇ ਕੰਢਿਆਂ ਉੱਤੇ ਨਿਊਬਰਨ, ਨਿਊਕਾਸਲ, ਵਾਲਸੈਂਡ ਨਾਰਥ ਸੀਲਡਸ, ਗੇਟਸਹੈੱਡ, ਜੈਰੋ, ਸਾਊਥ ਸ਼ੀਲਡਸ ਸ਼ਹਿਰ ਵਸੇ ਹੋਏ ਹਨ।

55°01′ ਉ. ਵਿਥ.; 0°26′ ਪੱ. ਲੰਬ.

ਹ. ਪੁ.- ਹਿੰ. ਵਿ. ਕੋ. 5: 135; ਐਨ. ਬ੍ਰਿ. ਮਾ. 10:218; ਕੋਲ. ਐਨ. 18: 597; ਐਨ. ਅਮੈ. 27:315

**ਟਾਈਨ ਐਂਡ ਵਿਅਰ** : ਉੱਤਰੀ ਪੂਰਬ ਇੰਗਲੈਂਡ ਦੀ ਮੈਟਰੋਪਾਲਿਟਨ ਕਾਉਂਟੀ ਹੈ। ਇਹ ਕਾਉਂਟੀ 1974 ਵਿਚ ਨਾਰਥੰਬਰਲੈਂਡ ਅਤੇ ਡਰਹਮ ਖ਼ੇਤਰਾਂ ਨੂੰ ਮਿਲਾ ਕੇ ਸਥਾਪਤ ਕੀਤੀ ਗਈ ਸੀ। ਇਸਦੇ ਉੱਤਰ ਅਤੇ ਪੱਛਮ ਵਿਚ ਨਾਰਥੰਬਰਲੈਂਡ, ਦੱਖਣ ਵਿਚ ਡਰਹਮ ਅਤੇ ਪੂਰਬ ਵਿਚ ਉੱਤਰੀ ਸਾਗਰ ਫੈਲਿਆ ਹੋਇਆ ਹੈ। ਇਸ ਕਾਉਂਟੀ ਦਾ ਨਾਂ ਟਾਈਨ ਅਤੇ ਵਿਰ ਦਰਿਆਵਾਂ ਦੇ ਨਾਂ ਤੇ ਪਿਆ ਹੈ।

ਇਸ ਕਾਉਂਟੀ ਦਾ ਖਾਸ ਖਣਿਜ ਕੋਲਾ ਹੈ ਜਿਹੜਾ 13ਵੀਂ ਸਦੀ ਵਿਚ ਇਥੋਂ ਕੱਢਿਆ ਜਾਣ ਲੱਗਿਆ ਸੀ। 18ਵੀਂ ਸਦੀ ਵਿਚ ਇਥੇ ਖਾਣ-ਖੁਦਾਈ ਦੇ ਤਰੀਕਿਆਂ ਵਿਚ ਕਾਫ਼ੀ ਸੁਧਾਰ ਹੋਇਆ। ਉਦਯੋਗਿਕ ਕ੍ਰਾਂਤੀ ਤੋਂ ਪਹਿਲੋਂ ਇਥੇ ਕੋਲੇ ਸ਼ਕਤੀ ਤੇ ਆਧਾਰਿਤ ਟਾਈਨ ਦਰਿਆ ਦੇ ਆਸਪਾਸ ਸ਼ੀਸ਼ੇ, ਭਾਂਡੇ, ਰਸਾਇਣ ਅਤੇ ਲੋਹੇ ਆਦਿ ਦੀਆਂ ਸੱਨਅਤਾਂ ਲੱਗੀਆਂ ਹੋਈਆਂ ਸਨ। ਇਸ ਕ੍ਰਾਂਤੀ ਤੋਂ ਪਿੱਛੋਂ ਇਥੇ ਸਮੁੰਦਰੀ ਜਹਾਜ਼ਾਂ ਦੀ ਮੁਰੰਮਤ, ਸਾਬਣ ਅਤੇ ਰੰਗ ਰੋਗਨ ਤਿਆਰ ਕਰਨ ਅਤੇ ਬਿਜਲੀ ਦਾ ਸਾਮਾਨ ਵਗੈਰਾ ਬਣਾਇਆ ਜਾਣ ਲੱਗਿਆ ਸੀ।

ਇਸ ਖੇਤਰ ਵਿਚ 19ਵੀਂ ਸਦੀ ਵਿਚ ਰੇਲ ਮਾਰਗਾਂ ਦੇ ਬਣਨ ਨਾਲ ਇਨ੍ਹਾਂ ਕੋਲਾ-ਉਤਪਾਦਕ ਖੇਤਰਾਂ ਦੀ ਸਮੁੰਦਰੀ ਆਵਾਜਾਈ ਉੱਤੇ ਨਿਰਭਰਤਾ ਘਟ ਗਈ। ਇਸੇ ਦੌਰਾਨ ਪੂਰਬੀ ਖੇਤਰਾਂ ਵਿਚੋਂ ਵੀ ਕੋਲਾ ਕੱਢਿਆ ਜਾਣ ਲੱਗਿਆ। ਇਥੋਂ ਤੱਕ ਕਿ ਉੱਤਰੀ ਸਾਗਰ ਹੇਠਲੀਆਂ ਚਟਾਨਾਂ ਵਿਚੋਂ ਵੀ ਕੋਲਾ ਕੱਢਿਆ ਜਾਣ ਲੱਗਿਆ। ਪੁਰਾਣੀਆਂ ਛੋਟੀਆਂ-ਮੋਟੀਆਂ ਸੱਨਅਤਾਂ, ਜਿਨ੍ਹਾਂ ਵਿਚ ਲੂਣ ਬਣਾਉਣਾ ਵੀ ਸ਼ਾਮਲ ਸੀ, ਪਹਿਲਾਂ ਨਾਲੋਂ ਘਟ ਗਈਆਂ। ਇਨ੍ਹਾਂ ਦੀ ਥਾਂ ਨਵੇਂ ਵੱਡੇ ਉਦਯੋਗ ਸਥਾਪਿਤ ਕੀਤੇ ਗਏ ਪਰ ਪਹਿਲੇ ਅਤੇ ਦੂਜੇ ਮਹਾਂ ਯੁਧਾਂ ਦੌਰਾਨ ਵੱਡੇ ਉਦਯੋਗਿਕ ਖੇਤਰਾਂ ਵਾਂਗ ਇਥੋਂ ਦੀ ਸੱਨਅਤ ਨੂੰ ਵੀ ਧੱਕਾ ਲੱਗਾ।

ਇਹ ਖੇਤਰ ਰੋਮਨਾਂ ਦੇ ਇਥੇ ਕਬਜ਼ਾ ਕਰਨ ਅਤੇ 122ਈ. ਵਿਚ ਹੈਡਰੀਅਨ ਦੀਵਾਰ ਬਣਨ ਤੋਂ ਪਹਿਲਾਂ ਆਬਾਦ ਸੀ। ਇਥੇ ਪੂਰਬ ਇਤਿਹਾਸਕ ਕਾਲ ਦੀ ਵਸੋਂ ਹੋਣ ਦੇ ਵੀ ਅਨੁਮਾਨ ਲਾਏ ਗਏ ਹਨ।

ਆਬਾਦੀ 10,95,15 (1991) ਸੀ।

ਹ. ਪੁ.- ਐਨ. ਬ੍ਰਿ. ਮਾ. 12 : 85

**ਟਾਈਨਾਨ, ਕੈਥਰੀਨ** : ਇਸ ਕਵਿੱਤਰੀ ਅਤੇ ਨਾਵਲ-ਕਾਰ ਦਾ ਜਨਮ 23 ਜਨਵਰੀ, 1861 ਨੂੰ ਡਬਲਿਨ ਵਿਖੇ ਹੋਇਆ। ਇਸ ਦੀਆਂ ਕ੍ਰਿਤਾਂ,ਉਪਰ ਕੈਥੋਲਿਕਵਾਦ ਅਤੇ ਆਈਰਿਸ਼ ਦੇਸ਼-ਪ੍ਰੇਮ ਦਾ ਮਿਲਿਆ-ਜੁਲਿਆ ਪ੍ਰਭਾਵ ਨਜ਼ਰ ਆਉਂਦਾ ਹੈ। ਯੇਟਸ ਕਵੀ ਦੀ ਤਰ੍ਹਾਂ ਇਸ ਨੇ ਵੀ ਕੈਲਟਿਕ ਮਿਥਿਹਾਸ ਵਿਚ ਡੂੰਘੀ ਅਤੇ ਸਦੀਵੀ ਰੁਚੀ ਪੈਦਾ ਕੀਤੀ। ਇਸ ਦੀਆਂ ਸੰਗ੍ਰਹਿ ਕੀਤੀਆਂ ਕਵਿਤਾਵਾਂ 1930 ਈ. ਵਿਚ ਪ੍ਰਕਾਸ਼ਿਤ ਹੋਈਆਂ। ਇਸ ਨੇ ਪੰਜ ਸਵੈ-ਜੀਵਨੀਆਂ ਲਿਖੀਆਂ—ਟਵੈਂਟੀ-ਫਾਈਵ ਯੀਅਰਜ਼ (1913), ਦੀ ਵਾਂਡਰਿੰਗ ਯੀਅਰਜ਼ (1922), ਦੀ ਯੀਅਰਜ਼ ਆਫ਼ ਦੀ ਸ਼ੈਡੋ (1919), ਦੀ ਮਿਡਲ ਯੀਅਰਜ਼ (1917) ਅਤੇ ਮੈਮਰੀਜ਼ (1924) ਇਸ ਨੇ 100 ਤੋਂ ਵੱਧ ਰੋਮਾਂਚਕ ਨਾਵਲ ਲਿਖੇ, ਜਿਨ੍ਹਾਂ ਵਿਚੋਂ 'ਦੀ ਹਾਊਸ ਇਨ ਦੀ ਫ਼ਾਰੈਸਟ' (1928) ਸਭ ਤੋਂ ਪ੍ਰਸਿੱਧ ਹੈ।

2 ਅਪ੍ਰੈਲ, 1931 ਨੂੰ ਸੁਰੇ ਵਿਚ ਵਿੰਬਲਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 10 : 218

**ਟਾਈਪ ਕਲਾ** : ਕਿਸੇ ਧਾਤ ਜਾਂ ਮਿਸ਼ਰਤ ਧਾਤ ਦੇ ਢਾਲੇ ਹੋਏ ਵਰਣਮਾਲਾ ਦੇ ਅੱਖਰਾਂ ਨੂੰ ਟਾਈਪ ਕਹਿੰਦੇ ਹਨ। ਟਾਈਪ ਦਾ ਸਮੂਹ ਬਣਾ ਕੇ ਅਤੇ ਉਸ ਉੱਤੇ ਸਿਆਹੀ ਲਾ ਕੇ ਛਾਪਣ ਦੀ ਕਲਾ ਨੂੰ ਟਾਈਪ ਕਲਾ ਕਹਿੰਦੇ ਹਨ। ਛਪਾਈ ਦੀ ਪ੍ਰਮੁਖ ਕਲਾ ਹੋਣ ਦੇ ਨਾਤੇ ਟਾਈਪ ਕਲਾ ਦੀ ਕਾਢ ਮਨੁੱਖ ਦੀਆਂ ਸਰਬੋਤਮ ਕਾਢਾਂ ਵਿਚੋਂ ਇਕ ਹੈ। ਟਾਈਪ ਸਦਕਾ ਮਨੁੱਖ ਦੀ ਸਰਬਪੱਖੀ ਉੱਨਤੀ ਹੋਈ ਹੈ। ਛਪਾਈ ਦੀਆਂ ਤਰ੍ਹਾਂ ਤਰ੍ਹਾਂ ਦੀਆਂ ਕਲਾਂਵਾਂ ਵਿਚ ਟਾਈਪ ਦੀ ਖ਼ਾਸ ਥਾਂ ਹੈ। ਇਸ ਦੇ ਮੁਕਾਬਲੇ ਤੇ ਛਪਾਈ ਦੀਆਂ ਕਲਾਵਾਂ ਜਿਵੇਂ ਲਿਥੋ-ਆਫ਼ਸੈਟ ਜਾਂ ਫੋਟੋ ਗ੍ਰੇਵਯੋਰ ਬਹੁਤ ਪ੍ਰਗਤੀਸ਼ੀਲ ਹਨ ਪਰ ਟਾਈਪ ਕਲਾ ਦਾ ਆਪਣੇ ਵਿਸ਼ਾਲ ਖੇਤਰ ਅਤੇ ਅਨੇਕਾਂ ਸਹੂਲਤਾਂ ਕਾਰਨ ਖ਼ਾਸ ਮਹੱਤਵ ਹੈ। ਛਪਾਈ ਸਮੇਂ ਅਸ਼ੁਧੀਆਂ ਦੂਰ ਕਰਨ ਲਈ ਜਿੰਨੇ ਸਾਧਨ ਟਾਈਪ ਕਲਾ ਵਿਚ ਹਨ ਉਨ੍ਹੇ ਛਪਾਈ ਦੀ ਕਿਸੇ ਹੋਰ ਕਲਾ ਵਿਚ ਨਹੀਂ। ਮੁਕਾਬਲੇ ਵਿਚ ਟਾਈਪ ਦੀਆਂ ਮਸ਼ੀਨਾ ਤੇਜ਼ ਚਲਦੀਆਂ ਹਨ, ਇਸ ਦੀ ਛਪਾਈ ਸਸਤੀ ਪੈਂਦੀ ਹੈ। ਹੁਣ ਤਾਂ ਫੋਟੋ ਚਿੱਤਰਾਂ ਨੂੰ ਕੰਪੋਜ਼ ਕਰਨ ਦੀ ਪ੍ਰਣਾਲੀ ਦਾ ਵੀ ਵਿਕਾਸ ਹੋ ਚੁੱਕਾ ਹੈ।

ਟਾਈਪ ਦਾ ਆਰੰਭ ਮਨੁੱਖ ਨੇ ਪੱਥਰਾਂ ਉੱਤੇ ਆਕਾਰਾਂ ਦੀ ਖੁਦਾਈ ਤੋਂ ਕੀਤਾ। ਅੱਖਰਾਂ ਤੇ ਸ਼ਬਦਾਂ ਦੇ ਵਿਕਾਸ ਦੇ ਨਾਲ ਨਾਲ ਸੁਮੇਰ, ਬੈਬੀਲੋਨੀਆ, ਮਿਸਰ, ਭਾਰਤ, ਚੀਨ ਅਤੇ ਕੋਰੀਆ ਵਿਚ ਲੱਕੜੀ, ਪੱਥਰ ਅਤੇ ਧਾਤ ਦੀਆਂ ਮੋਹਰਾਂ ਅਤੇ ਛਾਪੇ ਵਰਤੋਂ ਵਿਚ ਆਉਣ ਲੱਗੇ। ਗਿਆਰ੍ਹਵੀਂ ਸਦੀ ਵਿਚ ਪੀ ਸਿੰਗ ਨੇ ਚੀਨ ਵਿਚ ਪਹਿਲੀ ਵਾਰੀ ਮਿੱਟੀ ਨੂੰ ਪਕਾ ਕੇ ਟਾਈਪ ਬਣਾਏ। 15ਵੀਂ ਸਦੀ ਵਿਚ ਜਰਮਨੀ ਦੇ ਗਟਨਬਰਗ ਨੇ ਸੀਸਾ, ਰਾਂਗਾ ਅਤੇ ਸੁਰਮੇ ਦੀਆਂ ਮਿਸ਼ਰਤ ਧਾਤਾਂ ਨਾਲ ਟਾਈਪ ਕਲਾ ਦਾ ਪੂਰੇ ਰੂਪ ਨਾਲ ਆਵਿਸ਼ਕਾਰ ਕੀਤਾ।

ਟਾਈਪ ਇਕ ਲਲਿਤ ਕਲਾ ਵੀ ਹੈ। ਇਸ ਲਈ ਪੁਸਤਕ ਜਾਂ ਹੋਰ ਛਪਣ ਵਾਲੀਆਂ ਵਸਤਾਂ ਦੇ ਵਿਧਾਨ, ਪਰਿਮਾਣ ਅਤੇ ਖ਼ਾਕੇ ਉਸ ਦੇ ਵਿਸ਼ੇ ਦੇ ਅਨੁਕੂਲ ਹੋਣੇ ਚਾਹੀਦੇ ਹਨ। ਸਿਆਹੀ, ਰੰਗ, ਟਾਈਪ, ਕਾਗਜ਼ ਦੀ ਅਨੁਰੂਪਤਾ, ਸਮਤੁਲਨ ਆਦਿ ਦਾ ਉਚਿਤ ਧਿਆਨ ਰੱਖਣਾ ਚਾਹੀਦਾ ਹੈ।

ਅੱਜ ਦੇ ਪਰਮਾਣੂ ਯੁੱਗ ਵਿਚ ਦੂਜੀਆਂ ਕਲਾਵਾਂ ਦੀ ਤਰ੍ਹਾਂ ਟਾਈਪ ਕਲਾ ਵੀ ਪ੍ਰਗਤੀਸ਼ੀਲ ਹੈ। ਸਭ ਖੇਤਰਾਂ ਵਿਚ ਮਸ਼ੀਨੀ ਯੁੱਗ ਦੇ ਬੋਲ ਬਾਲੇ ਦੇ ਨਾਲ ਨਾਲ ਅਣੂ-ਯੰਤਰਾਂ ਨੇ ਇਸ ਕਲਾ ਤੇ ਵੀ ਆਪਣਾ ਪ੍ਰਭੁਤਵ ਸਥਾਪਿਤ ਕਰ ਲਿਆ ਹੈ। ਦਸਤਕਾਰੀ ਦੀ ਥਾਂ ਅਣੂ-ਸ਼ਕਤੀਆਂ ਲੈ ਰਹੀਆਂ ਹਨ ਪਰ ਫਿਰ ਵੀ ਲਲਿਤ ਕਲਾਵਾਂ ਦਾ ਮਹੱਤਵ ਕਦੇ ਨਹੀਂ ਮਿਟ ਸਕਦਾ।

ਹ. ਪੁ.—ਹਿੰ. ਵਿ. ਕੋ. 5:136

**ਟਾਈਪੋਲੋ, ਜੋਵੱਨੀ ਡੋਮੀਨੀਕੋ** : ਇਟਲੀ ਦੇ ਇਸ ਚਿੱਤਰਕਾਰ ਦਾ ਜਨਮ 30 ਅਗਸਤ, 1727 ਨੂੰ ਵੈਨਿਸ ਵਿਖੇ ਹੋਇਆ। ਇਹ ਜੋਵੱਨੀ ਬਟਿਸਟਾ ਟਾਈਪੋਲੋ ਦਾ ਪੁੱਤਰ ਸੀ। ਇਹ ਸਾਧਾਰਣ ਜੀਵਨ-ਦ੍ਰਿਸ਼ ਚਿੱਤਰਦਾ ਸੀ। ਵੈਨਿਸ ਵਿਖੇ ਇਸ ਨੇ ਕਈ ਮੁਹਰਾਕਸ਼ੀਆਂ ਅਤੇ ਈਜ਼ਲ ਚਿੱਤਰ ਬਣਾਏ। ਇਸ ਨੇ ਸੰਗ੍ਰਹਿਕਰਤਾ ਲਈ ਕਈ ਚਿੱਤਰ ਬਣਾਏ। ਇਨ੍ਹਾਂ ਤੋਂ ਇਲਾਵਾ ਇਸ ਦੀਆਂ ਤਕਰੀਬਨ 200 ਨਕਾਸ਼ੀਆਂ ਇਸਦੇ ਆਪਣੇ ਅਤੇ ਇਸਦੇ ਪਿਤਾ ਦੇ ਬਣਾਏ ਨਮੂਨਿਆਂ ਤੇ ਆਧਾਰਿਤ ਸਨ। ਇਸ ਉਪਰ ਇਸਦੇ ਧਾਰਮਿਕ ਅਤੇ ਸਜਾਵਟੀ ਚਿੱਤਰਕਾਰ ਪਿਤਾ ਦਾ ਬਹੁਤ ਪ੍ਰਭਾਵ ਸੀ।

3 ਮਾਰਚ, 1804 ਨੂੰ ਵੈਨਿਸ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 9: 1003; ਚੈਬ. ਐਨ. 13; 644

**ਟਾਈਪੋਲੋ, ਜੋਵੱਨੀ ਬਾਤਿਸਤਾ** : ਵੈਨਿਸ ਦੇ ਇਸ ਚਿੱਤਰਕਾਰ ਦਾ ਜਨਮ 5 ਮਾਰਚ, 1696 ਨੂੰ ਹੋਇਆ। ਇਸ ਨੇ 18ਵੀਂ ਸਦੀ ਵਿਚ ਇਤਿਹਾਸਕ ਅਤੇ ਧਾਰਮਕ ਚਿੱਤਰ ਬਣਾਏ। ਇਹ ਜਾਰਜੀਆ ਲਾਜ਼ਾਮੰਨੀ ਦਾ ਸ਼ਗਿਰਦ ਸੀ। ਇਸਦੀ ਸ਼ੈਲੀ ਤੇ ਪਿਅਜ਼ੈਟਾ (Piazzetta) ਅਤੇ ਸੇਬੈਸਤਿਆਨੋਰਿਚੀ (Sebastino Ricci) ਦਾ ਬਹੁਤ ਪ੍ਰਭਾਵ ਸੀ। ਸੰਨ 1715 ਤੋਂ 1725 ਦੌਰਾਨ ਇਹ ਵੈਨਿਸ ਵਿਖੇ ਰਿਹਾ ਅਤੇ ਇਥੇ ਇਹ ਗਿਰਜਿਆਂ ਲਈ ਕਈ ਧਾਰਮਿਕ ਚਿੱਤਰ ਬਣਾਉਣ ਕਾਰਨ ਬਹੁਤ ਪ੍ਰਸਿੱਧ ਹੋਇਆ। ਅਗਲੇ 15 ਸਾਲ ਇਸਨੇ ਇਟਲੀ ਦਾ ਦੌਰਾ ਕੀਤਾ। ਇਹ ਸਾਰੇ ਯੂਰਪ ਵਿਚ ਪ੍ਰਸਿੱਧ ਹੋ ਗਿਆ ਅਤੇ 1750 ਵਿਚ ਇਸ ਨੂੰ ਬਿਸ਼ਪ ਦਾ ਮਹੱਲ ਸਜਾਉਣ ਲਈ ਵਰਜ਼ਡਬਰਗ ਬੁਲਾਇਆ ਗਿਆ। ਸੰਨ 1754 ਵਿਚ ਇਹ ਵੈਨਿਸ ਆ ਗਿਆ ਅਤੇ ਆਰਟ ਅਕਾਦਮੀ ਦਾ ਡਾਇਰੈਕਟਰ ਬਣਿਆ। ਸੰਨ 1762 ਵਿਚ ਚਾਰਲਸ ਤੀਜੇ ਨੇ ਇਸਨੂੰ ਸ਼ਾਹੀ ਮਹੱਲ ਸਜਾਉਣ ਲਈ ਸਪੇਨ ਬੁਲਾਇਆ। ਇਸਨੇ 16ਵੀ ਸਦੀ ਦੀ ਸਜਾਵਟੀ ਸ਼ੈਲੀ ਨੂੰ ਮੁੜ ਤੋਂ ਸੁਰਜੀਤ ਕੀਤਾ। 'ਦੀ ਸੈਕਰੀਫਾਈਸ ਆੱਫ਼ ਅਬਰਾਹਮ' (1716) ਇਸ ਦੀ ਪਹਿਲੀ ਕ੍ਰਿਤ ਸੀ। ਇਸਨੇ ਕਈ ਜ਼ਲ-ਰੰਗੀ ਅਤੇ ਤੇਲ-ਚਿੱਤਰ ਬਣਾਏ। ਇਸ਼ਦੀ

ਰੰਗ-ਵਿਉਂਤ ਉੱਚ ਦਰਜੇ ਦੀ ਸੀ ਅਤੇ ਇਸਦੇ ਰੇਖਾ-ਚਿੱਤਰ ਚਿੰਨ੍ਹਮਈ ਅਤੇ ਪ੍ਰਭਾਵਸ਼ਾਲੀ ਹੁੰਦੇ ਸਨ। ਸਕਾਲਟਸੀ (Scalzi) ਅਤੇ



ਟਾਈਪੋਲੋ ਦਾ ਬਣਾਇਆ ਇਕ ਚਿੱਤਰ

ਵੈਨਿਸ ਦੇ ਗਿਰਜਿਆਂ ਵਿਚ ਇਸ ਰਾਹੀਂ ਕੀਤੀ ਮੁਹਰਾਕਸ਼ੀ 1915 ਵਿਚ ਬੰਬ ਨਾਲ ਤਬਾਹ ਹੋ ਗਈ ਅਤੇ ਇਸ ਦੀਆਂ ਹੋਰ ਕ੍ਰਿਤਾਂ ਨੂੰ ਦੂਜੇ ਵਿਸ਼ਵਯੁੱਧ ਦੌਰਾਨ ਬਹੁਤ ਨੁਕਸਾਨ ਪੁਜਿਆ ਪਰ ਉਨ੍ਹਾਂ ਨੂੰ ਹਾਲੇ ਵੀ ਸੰਭਾਲ ਕੇ ਰੱਖਿਆ ਹੋਇਆ ਹੈ।

ਰੈਪ੍ਰਿਡਿਏਸ਼ਨ ਆਫ਼ ਹੈਗਰੇ (1717-19), ਗਲੋਰੀ ਆਫ਼ ਸੇਂਟ ਟੈਰਿਸਾ (ਲ. 1720), ਦੀ ਫ਼ੋਰਸ ਆਫ਼ ਐਲਕਵੈਂਸ (ਲ. 1724-25), ਦੀ ਐਡੋਰੇਸ਼ਨ ਆਫ਼ ਦੀ ਕ੍ਰਾਇਸਟ ਚਾਇਲਡ (1732), ਓਲਿੰਪਸ (1753) ਆਦਿ ਇਸ ਦੇ ਜਲ-ਰੰਗੀ ਚਿੱਤਰ ਹਨ। ਇਸ ਦੇ ਤੇਲ-ਰੰਗੀ ਚਿੱਤਰ ਬੋਸਟਨ, ਲੰਡਨ, ਨਿਊਯਾਰਕ ਆਦਿ ਦੇ ਅਜਾਇਬ ਘਰਾਂ ਵਿਚ ਲਗੇ ਹੋਏ ਹਨ।

27 ਮਾਰਚ, 1770 ਨੂੰ ਮੈਡ੍ਰਿਡ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮੈ .18 :399; ਕੋਲ. ਐਨ. 16 :367; ਚੈਂਬ. ਐਨ. 13:644; ਐਨ. ਅਮੈ. 26: 619

**ਟਾਈਫੋਨ** : ਇਹ ਯੂਨਾਨੀ ਮਿਥਿਹਾਸ ਦਾ ਪਾਤਰ ਹੈ ਜੋ ਗੇ ਅਤੇ ਟਾਰਟਰਾਸ ਦਾ ਪੁੱਤਰ ਹੋਇਆ ਹੈ। ਇਹ ਇਕ ਖ਼ਤਰਨਾਕ ਰਾਕਸ਼ ਸੀ ਜਿਸ ਦੇ ਅਜਗਰ ਦੇ ਸੌ ਸਿਰ ਲੱਗੇ ਹੋਏ ਸਨ। ਇਸ ਨੂੰ ਜ਼ੂਅਸ ਨੇ ਜਿੱਤ ਕੇ ਪਾਤਾਲ ਵਿਚ ਭੇਜ ਦਿੱਤਾ ਸੀ। ਇਕ ਹੋਰ ਬਿਰਤਾਂਤ ਅਨੁਸਾਰ ਇਸ ਨੂੰ ਸਾਲੀ-ਸਿਆ ਵਿਚ ਅਰੀਮੀ ਜਾਂ ਮਾਊਂਟ ਐਟਨਾ ਅਧੀਨ ਜਾਂ ਕਿਸੇ ਹੋਰ ਜੁਆਲਾਮੁਖੀ ਇਲਾਕੇ ਵਿਚ ਕੈਦ ਕਰ ਦਿੱਤਾ ਗਿਆ, ਜਿਥੇ ਉਹ ਵਿਸਫੋਟ ਕਰਦਾ ਹੈ। ਇਹ ਲਾਵੇ ਦੀਆਂ ਸ਼ਕਤੀਆਂ ਦਾ ਮਾਨਵੀਕਰਨ ਸੀ। ਇਸ ਦੀ ਪਤਨੀ ਮਹੈਚੀਡਨਾ ਸਰਬੇਰੰ ਵਿਚੋਂ ਇਸ ਦੇ ਦੋ ਬੱਚੇ, ਤਿੰਨ ਸਿਰਾਂ ਵਾਲਾ ਕੁੱਤਾ ਸਰਬੋਰਸ ਤੇ ਬਹੁ-ਸਿਰੀ ਲਾਰਨੀਅਨ ਹਾਇਡਰਾ ਤੇ ਚਾਈਮੇਰਾ ਸਨ। ਇਹ ਤੂਫਾਨ ਦਾ ਪਿਤਾ ਸੀ ਤੇ ਬਾਅਦ ਦੇ ਲੇਖਕਾਂ ਨੇ ਇਸ ਨੂੰ ਮਿਸਰ ਦੇ ਦੇਵਤਾ ਸੈਥ ਦੇ ਸਾਮਾਨ ਪੇਸ਼ ਕੀਤਾ ਹੈ।

ਹ. ਪੁ.—ਐਮ.ਬ੍ਰਿ. ਮਾ. 10: 220

**ਟਾਈਬਰ** : ਯੂਰਪ ਦੇ ਇਤਿਹਾਸਕ ਦਰਿਆਵਾਂ ਵਿਚੋਂ ਇਹ ਇਕ ਦਰਿਆ ਹੈ ਜਿਸ ਵਿਚ ਅੱਜ ਤੋਂ ਢਾਈ ਹਜ਼ਾਰ ਸਾਲ ਪਹਿਲਾਂ ਵੀ ਢੋ-ਢੁਆਈ ਹੁੰਦੀ ਸੀ ਅਤੇ ਇਸਦੇ ਕੰਢੇ ਵੱਸੇ ਸ਼ਹਿਰ ਵਪਾਰਕ ਕੇਂਦਰ ਹੁੰਦੇ ਸਨ। 405 ਕਿ. ਮੀ. ਲੰਬਾ ਇਹ ਦਰਿਆ ਐਪੇਨਾਈਨਜ਼ ਪਰਬਤ ਉਪਰੋਂ 1400 ਮੀ. ਦੀ ਉਚਾਈ ਤੋਂ ਨਿਕਲਦਾ ਹੈ। ਆਪਣੇ ਸੋਮੇ ਤੋਂ ਅੱਗੇ ਇਹ ਦੱਖਣ ਦਾ ਰੂਪ ਅਖਤਿਆਰ ਕਰਕੇ ਕਈ ਤੰਗ ਘਾਟੀਆਂ ਅਤੇ ਚੌੜੀਆਂ ਵਾਦੀਆਂ ਨੂੰ ਪਾਰ ਕਰਦਾ ਹੈ। ਸਾਰੇ ਵਹਿਣ ਇਸ ਵਿਚ ਚੀਆਸੋਕ ਟੋਪੀਨੋ, ਨੈਸਟੋਰ, ਪੈਗਲੀਆਂ, ਅਨਯੈਨੇ ਅਤੇ ਨੈਹਾ ਨਦੀਆਂ ਆ ਕੇ ਮਿਲ ਜਾਂਦੀਆ ਹਨ। ਸਾਰੀਆਂ ਨਦੀਆਂ ਦੇ ਨਾਲ ਮਿਲਣ ਪਿਛੋਂ ਇਹ ਰੋਮ ਇਤਿਹਾਸਕ ਸ਼ਹਿਰ ਵੱਲ ਵਗ ਕੇ ਆਸਟੀਆ ਸ਼ਹਿਰ ਨੇੜੇ ਰੂਮ ਸਾਗਰ ਦੇ ਟਰੀਨੀਆਨ ਸਾਗਰ ਵਾਲੇ ਹਿੱਸੇ ਵਿਚ ਜਾ ਡਿੱਗਦਾ ਹੈ। ਰੋਮ ਸ਼ਹਿਰ ਤੋਂ ਹੇਠਲੇ ਹਿੱਸੇ ਵਿਚ ਇਹ ਕਈ ਸ਼ਾਖ਼ਾਵਾਂ ਵਿਚ ਵੰਡਿਆ ਜਾਂਦਾ ਹੈ। ਰੋਮ ਤੋਂ ਹੇਠਲੇ ਵਹਿਣ ਵਿਚ ਫਯੂਮਾਰਾ (Fiumara) ਇਸਦੀ ਸਭ ਤੋਂ ਵੱਡੀ ਨਿਕਾਸੀ ਸ਼ਾਖ਼ਾ ਹੈ। ਹੇਠਲੇ ਟਾਈਬਰ ਦੀ ਮਹੱਤਤਾ ਤੀਜੀ ਸਦੀ ਈ. ਪੂ. ਵਿਚ ਪਿਊਨਿਕ ਲੜਾਈਆਂ ਦੌਰਾਨ ਆਸਫ਼ੀਆ ਵਿਖੇ ਜਲ ਸੈਨਾ ਦਾ ਅੱਡਾ ਬਣਾਏ ਜਾਣ ਪਿੱਛੋਂ ਵਧੀ। ਪਿੱਛੋਂ ਇਹ ਕਣਕ, ਤੇਲ ਅਤੇ ਸ਼ਰਾਬ ਦਾ ਵਪਾਰਕ ਕੇਂਦਰ ਬਣਿਆ। ਪਰ ਹੇਠਲੇ ਟਾਈਬਰ ਦਰਿਆ ਵਿਚ ਵਧੇਰੇ ਗਾਦ ਇੱਕਠੀ ਹੋਣ ਕਾਰਨ ਇਸ ਦਰਿਆ ਉੱਤੇ ਬੰਦਰਗਾਹਾਂ ਬਣਾਉਣ ਦੀਆਂ ਯੋਜਨਾਵਾਂ ਸਿਰੇ ਨਾ ਚੜ੍ਹ ਸਕੀਆਂ। ਬਹੁਤ ਸਾਰੇ ਪੋਪਾਂ ਨੇ ਹੇਠਲੇ ਟਾਈਬਰ ਵਿਚ ਜਹਾਜ਼ਰਾਨੀ ਵਿਚ ਸੁਧਾਰ ਕਰਨ ਦੇ ਯਤਨ ਕੀਤੇ ਅਤੇ ਰੋਮ ਵਿਚ 1692,1703 ਅਤੇ 1744 ਵਿਚ ਬੰਦਰਗਾਹਾਂ ਬਣਾਈਆਂ। 18ਵੀਂ ਅਤੇ 19ਵੀਂ ਸਦੀ ਦੇ ਮੱਧ ਵਿਚ ਹੇਠਲੇ ਟਾਈਬਰ ਵਿਚ ਜਹਾਜ਼ਰਾਨੀ ਅਤੇ ਵਪਾਰ ਦੋਵੇਂ ਵਧੇ।

ਟਾਈਬਰ ਅਤੇ ਇਸਦੀਆਂ ਸਹਾਇਕ ਨਦੀਆਂ ਉੱਤੇ ਪਣ-ਬਿਜਲੀ ਯੋਜਨਾਵਾਂ ਵੀ ਹਨ।

41°44′ ਉ. ਵਿਥ.; 12°14′ ਪੂ. ਲੰਬ.

ਹ. ਪੁ.- ਐਨ. ਅਮੈ. 26: 717; ਐਨ. ਬ੍ਰਿ. ਮਾ. 18: 372; ਹਿੰ. ਵਿ. ਕੋ. 5: 140

**ਟਾਈਬਰਨ** : ਟਾਈਬਰਨ ਲੰਡਨ ਦੇ ਇਕ ਦਰਿਆ ਦਾ ਨਾਂ ਅਤੇ ਫਾਂਸੀ ਦੇਣ ਦਾ ਇਕ ਮਸ਼ਹੂਰ ਸਥਾਨ ਸੀ। ਇਹ ਦਰਿਆ ਹੁਣ ਪੂਰੀ ਤਰ੍ਹਾਂ ਧਰਤੀ ਦੇ ਹੇਠਾਂ ਹੈ ਅਤੇ ਇਕ ਨਾਲੇ ਵਿਚ ਜਾ ਕੇ ਡਿੱਗਦਾ ਹੈ। ਹੈਪਸਟੈੱਡ ਹਾਈਟਸ ਉਤੋਂ ਦੋ ਸ੍ਰੋਤਾਂ ਤੋਂ ਨਿਕਲ ਕੇ ਇਹ ਰੀਜੈਂਟ ਪਾਰਕ ਅਤੇ ਗ੍ਰੀਨ ਪਾਰਕ ਵਿਚੋਂ ਲੰਘਦਾ ਹੋਇਆ ਮੌਜੂਦਾ ਬਰਮਿੰਘਮ

ਪੈਲੇਸ ਦੇ ਨਜ਼ਦੀਕ ਟੇਮਜ਼ ਦਰਿਆ ਵਿਚ ਜਾ ਮਿਲਦਾ ਹੈ। ਮੱਧ ਕਾਲ ਵਿਚ ਇਸ ਦਰਿਆ ਨੂੰ ਸ਼ਹਿਰ ਦੇ ਪਾਣੀ ਲਈ ਵਰਤਿਆ ਜਾਂਦਾ ਸੀ।

ਟਾਈਬਰਨ ਨਾਂ ਦੇ ਪ੍ਰਸਿੱਧ ਫਾਂਸੀ ਤਖ਼ਤੇ ਮੌਜੂਦਾ ਸੰਗਮਰਮਰੀ ਆਰਕ ਦੇ ਨੇੜੇ ਸਨ। ਇਨ੍ਹਾਂ ਸਥਾਈ ਤਖ਼ਤਿਆਂ ਨੂੰ ਅਠਾਰ੍ਹਵੀਂ ਸਦੀ ਦੇ ਮੱਧ ਵਿਚ ਗਤੀਸ਼ੀਲ ਤਖ਼ਤਿਆਂ ਵਿਚ ਤਬਦੀਲ ਕੀਤਾ ਗਿਆ। ਸੰਨ 1661 ਵਿਚ ਆਲੀਵਰ ਕਰਾਮਵੈੱਲ ਹੈਨਰੀ ਆਇਰਟੱਨ ਅਤੇ ਸਿਵਲ ਵਾਰ ਦੇ ਹੋਰ ਨੇਤਾਵਾਂ ਦੇ ਪਿੰਜਰ ਵੀ ਇਥੇ ਹੀ ਰਖੇ ਗਏ ਸਨ।

ਹ.ਪੁ.- ਐਨ. ਅਮੈ. 27: 310

**ਟਾਈਬੀ** : ਦੱਖਣ-ਪੂਰਬੀ ਜਾਰਜੀਆ (ਸੰ. ਰ. ਅ.) ਦੀ ਚੈਟਹੈਮ ਕਾਉਂਟੀ ਵਿਚ ਸਾਵੇਨਾ ਦਰਿਆਈ ਮੁਹਾਣੇ ਵਿਚ ਇਹ ਇਕ ਟਾਪੂ ਹੈ। ਇਸ ਦੇ ਉੱਤਰ ਵੱਲ ਟਾਈਬੀ ਜਲ ਤਰੰਗ, ਪੂਰਬ ਵਿਚ ਅੰਧ ਮਹਾਂਸਾਗਰ, ਦੱਖਣ ਵਿਚ ਟਾਈਬੀ ਕ੍ਰੀਕ ਅਤੇ ਪੱਛਮ ਵਿਚ Lazaretto ਕ੍ਰੀਕ ਹੈ। ਇਸ ਟਾਪੂ ਦੀ ਲੰਬਾਈ 9.6. ਕਿ. ਮੀ. ਅਤੇ ਚੌੜਾਈ 4.8. ਕਿ. ਮੀ. ਹੈ। ਇਸ ਟਾਪੂ ਦੇ ਉੱਤਰ-ਪੂਰਬੀ ਸਿਰੇ ਉੱਤੇ ਚਾਨਣ-ਮੁਨਾਰਾ ਹੈ ਜਿਸ ਉਪਰਲੀ ਰੌਸ਼ਨੀ ਕਾਫੀ ਦੂਰ ਤੱਕ ਵਿਖਾਈ ਦਿੰਦੀ ਹੈ। ਇਸਦਾ ਇਹ ਚਾਨਣ ਮੁਨਾਰਾ 45 ਮੀ. (150 ਫੁੱਟ) ਦੀ ਉਚਾਈ ਉੱਤੇ ਹੈ। 28 ਨਵੰਬਰ, 1861 ਦੇ ਦਿਨ ਖ਼ਾਨਾਜੰਗ ਦੌਰਾਨ ਇਸ ਉੱਤੇ ਸੰਯੁਕਤ ਰਾਜ ਅਮਰੀਕਾ ਦੀਆਂ ਫ਼ੌਜਾਂ ਦਾ ਕਬਜ਼ਾ ਹੋ ਗਿਆ ਇਸ ਪਿੱਛੋਂ ਉਨ੍ਹਾਂ ਨੇ ਪਾਲੇਸਕੀ ਸਵੇਨਾਂ ਦਰਿਆਂ ਦੇ ਮੁਹਾਣੇ ਉੱਤੇ Pulaski ਕਿਲੇ ਦੀ ਮਹੱਤਤਾ ਘਟਾਉਣ ਲਈ ਇਸ ਮਿਨਾਰ ਉੱਤੇ ਅਤੇ ਨੇੜੇ ਦੇ ਟਾਪੂਆਂ ਉੱਤੇ ਵੀ ਬੈਟਰੀਆਂ ਲਾਈਆਂ।

32°1′ ਉ. ਵਿਥ.; 80°50′ ਪੱ. ਲੰਬ.

ਹ. ਪੁ.—ਐਨ. ਅਮੈ. 26: 311

**ਟਾਈਬੀਰੀਅਸ** : ਉੱਤਰ—ਪੂਰਬੀ ਇਜ਼ਰਾਈਲ ਵਿਚ ਗੈਲਿਲੀ ਸਾਗਰ ਦੇ ਪੱਛਮੀ ਸਾਹਿਲ ਉੱਤੇ ਸਮੁੰਦਰ ਤਲ ਤੋਂ 210 ਮੀ. (695 ਫੁੱਟ) ਹੇਠਾਂ ਵੱਲ ਇਕ ਸ਼ਹਿਰ ਹੈ ਜਿਹੜਾ ਸੰਸਾਰ ਵਿਚ ਸਮੁੰਦਰ ਤਲ ਤੋਂ ਨੀਵੇਂ ਵੱਸੇ ਵੱਡੇ ਸ਼ਹਿਰਾਂ ਵਿਚੋਂ ਇਕ ਹੈ। ਇਹ ਸ਼ਹਿਰ ਦਵਾਈਆਂ ਅਤੇ ਗਰਮ ਪਾਣੀ ਦੇ ਚਸ਼ਮਿਆਂ ਲਈ ਪ੍ਰਸਿੱਧ ਹੈ ਅਤੇ ਇਥੋਂ ਦੀ ਜਲਵਾਯੂ ਬਹੁਤ ਸੁਹਾਵਣੀ ਹੈ ਜਿਸ ਕਰਕੇ ਇਹ ਇਕ ਵਧੀਆ ਸੈਰਗਾਹ ਵੀ ਹੈ। ਇਹ ਹੇਠਲੇ ਗੈਲਿਲੀ ਖੇਤਰ ਦਾ ਉਘੱਾ ਵਪਾਰਕ ਕੇਂਦਰ ਹੈ। ਮੱਛੀਆਂ ਫੜਨਾ ਇਥੋਂ ਦੇ ਲੋਕਾਂ ਦਾ ਵੱਡਾ ਧੰਦਾ ਹੈ।

ਇਹ ਪ੍ਰਾਚੀਨ ਸ਼ਹਿਰ ਹੈ ਜਿਹੜਾ ਯਹੂਦੀਆਂ ਦੇ ਵਸਾਏ ਚਾਰ ਪਵਿਤਰ ਸ਼ਹਿਰਾਂ—ਯਰੂਸ਼ਲਮ, ਜ਼ੈਫਾਤ (ਸਫੈਦ), ਹੀਬਰਨ ਅਤੇ ਟਾਈਬੀ ਵਿੱਚੋਂ ਇਕ ਹੈ। ਇਸ ਸ਼ਹਿਰ ਦੀ ਸਥਾਪਨਾ 19 ਈ. ਪੂ. ਵਿਚ ਮੌਜੂਦਾ ਸ਼ਹਿਰ ਵਾਲੀ ਥਾਂ ਤੋਂ ਦੱਖਣ ਵੱਲ ਹੈਰਡ ਐਂਟੀਪਸ (Herod Antipas) ਨੇ ਕੀਤੀ ਸੀ। ਇਸਦਾ ਨਾਂ ਬਾਦਸ਼ਾਹ ਟਾਈਬੀਰੀਅਸ ਦੇ ਨਾਂ ਤੇ ਰੱਖਿਆ ਗਿਆ। ਇਹ ਵੀ ਕਿਹਾ ਜਾਂਦਾ ਹੈ ਕਿ ਇਹ ਅੰਜੀਲੀ ਰਕਾਥ ਵਾਲੇ ਸਥਾਨ ਤੇ ਉਸਾਰਿਆ ਗਿਆ ਹੈ। ਟੈਂਪਲ ਦੀ ਤਬਾਹੀ ਪਿੱਛੋਂ ਗੈਲਿਲੀ ਫ਼ਲਸਤੀਨ ਵਿਚ ਯਹੂਦੀਆਂ ਦਾ ਮੁਖ ਕੇਂਦਰ ਬਣ ਗਿਆ ਅਤੇ ਟਾਈਬੀਰੀਅਸ ਇਸ ਦਾ ਮੁਖ ਸ਼ਹਿਰ ਬਣ ਗਿਆ ਹੈ। ਇਸ ਦੇ ਨਾਲ ਹੀ ਸੈਨਿਹੈਡ੍ਰਿਨ (ਯਹੂਦੀ ਅਚਾਰੀਆਂ ਦੀ ਪਰਿਸ਼ਦ) ਦੀ ਸੀਟ ਵੀ ਇਥੇ ਲੈ ਆਂਦੀ ਗਈ ਅਤੇ ਇਸ ਤਰ੍ਹਾਂ ਇਹ ਯਹੂਦੀ ਤਾਲੀਮ ਦਾ ਮਹਤਵਪੂਰਨ ਕੇਂਦਰ ਬਣ ਗਿਆ। ਸੰਨ 636 ਤੱਕ ਇਹ ਸ਼ਹਿਰ ਬਾਜ਼ਨਤੀਨੀਆਂ ਹੇਠ ਰਹਿਣ ਪਿੱਛੋਂ ਅਰਬਾਂ ਅਧੀਨ ਆਇਆ ਪਰ ਯਹੂਦੀ ਪਹਿਲੋਂ ਦੀ ਤਰ੍ਹਾਂ ਹੀ ਉੱਨਤੀ ਕਰਦੇ ਗਏ। ਪਹਿਲੇ ਧਰਮ ਯੁੱਧ ਦੌਰਾਨ ਇਸ ਉੱਤੇ ਬੂਯਾਨ (Bouillon) ਦੇ ਗਾਡਫ੍ਰੇ (godfrey) ਨੇ ਕਬਜ਼ਾ ਕਰ ਲਿਆ। ਸੰਨ 1187 ਵਿਚ ਸਲਾਦੀਨ ਹੇਠ ਇਹ ਦੁਬਾਰਾ ਅਰਬਾਂ ਅਧੀਨ ਆਇਆ। ਅਰਬਾਂ ਨੇ ਗੈਲਿਲੀ ਦੀ ਰਾਜਧਾਨੀ ਜ਼ੈਫਾਤ ਬਣਾ ਲਈ ਜਿਸ ਤੋਂ ਇਸ ਸ਼ਹਿਰ ਦੀ ਮਹੱਤਤਾ ਪਹਿਲੋਂ ਨਾਲੋਂ ਘਟ ਗਈ। ਸੰਨ 1560 ਵਿਚ ਸੁਲਤਾਨ ਸੁਲੇਮਾਨ ਨੇ ਟਾਈਬੀਰੀਅਸ ਅਤੇ ਇਸ ਦੇ ਆਸਪਾਸ ਦਾ ਕੁਝ ਇਲਾਕਾ ਯਹੂਦੀ ਸਿਆਸਤਦਾਨ ਅਤੇ ਵਿੱਤਦਾਤਾ, ਜੋਸਫ਼ ਨਾਮੀ ਨੂੰ ਜਿਹੜਾ ਨੈਕਸਾਸਦਾ ਡਿਊਕ ਸੀ, ਸੌਂਪ ਦਿੱਤਾ ਪਰ ਉਸ ਦੀਆਂ ਰੇਸ਼ਮ ਦੇ ਕੀੜੇ ਅਤੇ ਭੇਡਾਂ ਆਦਿ ਪਾਲਣ ਦੀਆਂ ਸਕੀਮਾਂ ਸਿਰੇ ਨਾ ਚੜ੍ਹੀਆਂ। ਪਿੱਛੋਂ 1837 ਅਤੇ 1927 ਵਿਚ ਭੂਚਾਲ ਅਤੇ 1934 ਦੀ ਹੜ੍ਹਾਂ ਦੀ ਮਾਰ ਨੇ ਵੀ ਸ਼ਹਿਰ ਨੂੰ ਭਾਰੀ ਨੁਕਸਾਨ ਪਹੁੰਚਾਇਆ। ਸੰਨ 1948 ਦੇ ਯੁੱਧ ਵਿਚ ਇਜ਼ਰਾਈਲ ਦੀ ਆਜ਼ਾਦੀ ਤੋਂ ਕੁਝ ਚਿਰ ਪਹਿਲਾਂ ਇਥੋਂ ਦੇ ਅਰਬਾਂ ਨੇ ਉਪਰਲੇ ਗੈਲਿਲੀ ਖੇਤਰ ਵਿਚ ਵਸੀ ਯਹੂਦੀ ਆਬਾਦੀ ਨੂੰ ਜਾਰਡਨ ਵਾਦੀ ਅਤੇ ਝੀਲ ਦੇ ਕੰਢੇ ਵੱਸੇ ਹੋਏ ਯਹੂਦੀਆਂ ਵਾਲੇ ਹਿੱਸੇ ਨੂੰ ਜੋੜਨ ਵਾਲੀ ਸੜਕ ਤਬਾਹ ਕਰ ਦਿੱਤੀ ਪਰ ਇਸੇ ਵੇਲੇ ਯਹੂਦੀਆਂ ਦੀ ਫ਼ੌਜ ਨੇ ਹੇਗਨਾ ਦੀ ਅਗਵਾਈ ਹੇਠ ਅਰਬਾਂ ਉੱਤੇ ਸਫ਼ਲ ਹਮਲਾ ਕੀਤਾ ਅਤੇ ਅਰਬ ਨੇ ਬਰਤਾਨਵੀ ਫ਼ੌਜਾਂ ਤੋਂ ਮਦਦ ਲੈ ਕੇ ਸ਼ਹਿਰ ਖਾਲੀ ਕਰ ਦਿੱਤਾ। ਅਰਬ ਯਹੂਦੀਆਂ ਦੀ ਸਾਂਝੀ ਵਸੋਂ ਵਾਲਾ ਯਹੂਦੀ ਫ਼ੌਜਾਂ ਹੇਠ ਆਉਣ ਵਾਲਾ ਪਹਿਲਾ ਸ਼ਹਿਰ ਸੀ। ਅਰਬ ਇਜ਼ਰਾਈਲ ਜੰਗ ਪਿੱਛੋਂ ਭਾਰੀ ਗਿਣਤੀ ਵਿਚ ਲੋਕ ਇਸ ਸ਼ਹਿਰ ਵਿਚ ਆ ਕੇ ਵਸਦੇ ਰਹੇ।

ਇਸ ਸ਼ਹਿਰ ਵਿਚ ਯਹੂਦੀ ਸਾਧੂ ਸੰਤਾਂ ਦੇ ਅਨੇਕ ਮਕਬਰੇ ਹਨ ਜਿਥੇ ਸ਼ਰਧਾਲੂ ਅਕਸਰ ਆਉਂਦੇ ਹਨ। ਯਹੂਦੀਆਂ ਅਤੇ ਇਸਾਈਆਂ ਦੀਆਂ ਕਈ ਪਵਿੱਤਰ ਥਾਵਾਂ ਹਨ। ਮਹਾਨ ਫ਼ਿਲਾਸਫ਼ਰ, ਯਹੂਦੀ ਕਾਨੂੰਨ ਵੇਤਾ ਅਤੇ ਵੈਦ, ਮਾਈਮਾਨਾਡੀਸ (Maimonides) ਜਿਹੜਾ 1204 ਵਿਚ ਮਿਸਰ ਵਿਚ ਸਵਰਗਵਾਸ ਹੋਇਆ ਸੀ, ਦਾ ਮਕਬਰਾ ਵੀ ਇਥੇ ਹੀ ਹੈ।

ਆਬਾਦੀ—29,000 (1982)

32°47′ ਉ. ਵਿਥ.; 35°33′ ਪੂ. ਲੰਬ.

ਹ. ਪੁ.—ਐਨ. ਅਮੈ. 26; ਐਨ. ਬ੍ਰਿ. ਮਾ. 9 : 994

**ਟਾਈਬੀਰੀਅਸ** : ਇਹ ਰੋਮ ਦਾ ਦੂਜਾ ਸ਼ਹਿਨਸ਼ਾਹ ਸੀ। ਇਤਿਹਾਸਕਾਰਾਂ ਨੇ ਇਸ ਨੂੰ ਰੋਮ ਦੇ ਸਾਰੇ ਸ਼ਹਿਨਸ਼ਾਹਾਂ 'ਚੋਂ ਸਭ ਤੋਂ ਯੋਗ ਸ਼ਹਿਨਸ਼ਾਹ ਮੰਨਿਆ ਹੈ। ਇਸ ਦਾ ਜਨਮ 16 ਨਵੰਬਰ, 42 ਈ. ਪੂ. ਨੂੰ ਰੋਮ ਵਿਖੇ ਹੋਇਆ ਸੀ। ਇਸ ਦੇ ਪਿਤਾ ਦਾ ਨਾਂ ਟਾਈਬੀਰੀਅਸ ਕਲਾਡੀਅਸ ਨੀਰੋ ਅਤੇ ਮਾਂ ਦਾ ਨਾਂ ਲਿਵੀਆ ਸੀ। ਇਸ ਦਾ ਪਹਿਲਾਂ ਨਾਂ ਵੀ ਆਪਣੇ ਪਿਤਾ ਟਾਈਬੀਰੀਅਸ ਕਲਾਡੀਅਸ ਨੀਰੋ ਵਾਲਾ ਸੀ। ਜਦੋਂ ਸਹਿਨਸ਼ਾਹ ਆਗਸਟਨ ਨੇ ਇਸ ਨੂੰ ਆਪਣਾ ਮੁਤਬੰਨ੍ਹਾ ਬਣਾਇਆ ਤਾਂ ਇਸ ਦਾ ਨਾਂ ਟਾਈਬੀਰੀਅਸ ਜੂਲੀਅਸ ਸੀਜ਼ਰ ਸੀ ਅਤੇ ਅਖ਼ੀਰ ਜਦੋਂ ਸ਼ਹਿਨਸ਼ਾਹ ਆਗਸਟਸ ਦਾ ਉਤਰਾਧਿਕਾਰੀ ਬਣਿਆ ਤਾਂ ਇਸਦਾ ਨਾਂ ਟਾਈਬੀਰੀਅਸ ਕਲਾਡੀਅਸ ਨੀਰੋ ਸੀਜ਼ਰ ਆਗਸਟਸ ਸੀ।

38 ਈ. ਪੂ. ਵਿਚ ਲਿਵੀਆ ਨੇ ਆਪਣੇ ਪਤੀ ਟਾਈਬੀਰਅਸ ਨੂੰ ਤਲਾਕ ਦੇ ਦਿੱਤਾ ਅਤੇ ਰੋਮ ਦੇ ਨਵੇਂ ਬਣਨ ਵਾਲੇ ਸ਼ਹਿਨਸ਼ਾਹ ਆਗਸਟਸ ਨਾਲ ਸ਼ਾਦੀ ਕਰ ਲਈ। ਕੁਝ ਮਹੀਨਿਆਂ ਮਗਰੋਂ ਡਰੂਸਸ ਨਾਂ ਦੇ ਦੂਜੇ ਪੁੱਤਰ ਨੇ ਲੀਵੀਆ ਦੇ ਕੁੱਖੋਂ ਜਨਮ ਲਿਆ। ਆਪਣੇ ਪਿਤਾ ਦੀ ਮੌਤ ਉਪਰੰਤ ਟਾਈਬੀਰੀਅਸ (ਜਿਹੜਾ ਇਸ ਵੇਲੇ ਨੌਂ ਵਰ੍ਹਿਆਂ ਦਾ ਸੀ)। ਆਪਣੀ ਮਾਂ ਲਿਵੀਆ ਅਤੇ ਸ਼ਹਿਨਸ਼ਾਹ

ਆਗਸਟਸ ਕੋਲ ਰਹਿਣ ਲਗ ਪਿਆ। 27 ਈ. ਪੂ. ਵਿਚ ਸ਼ਹਿਨਸ਼ਾਹ ਆਗਸਟਸ ਟਾਈਬੀਰੀਅਸ ਅਤੇ ਆਪਣੇ ਭਣੇਵੇ ਮਾਰਸੀਲੱਸ ਨੂੰ ਸਰਹੱਦੀ ਚੋਟੀਆਂ ਦਾ ਮੁਆਇਨਾ ਕਰਨ ਲਈ ਨਾਲ ਲੈ ਗਿਆ। ਇਥੇ ਇਨ੍ਹਾਂ ਨੇ ਫ਼ੌਜਾਂ ਤੇ ਕਮਾਂਡ ਕਰਨੀ, ਕਿਲੇਬੰਦੀਆਂ ਦੀ ਸੰਭਾਲ ਅਤੇ ਕਿਲੇ ਦੀਆਂ ਫ਼ੌਜਾਂ ਨੂੰ ਤਿਆਰ ਬਰ ਤਿਆਰ ਰੱਖਣ ਸਬੰਧੀ ਸਿਖਲਾਈ ਪ੍ਰਾਪਤ ਕੀਤੀ। ਆਗਸਟਸ ਨੇ ਆਪਣੀ ਲੜਕੀ ਜੂਲੀਅਸ ਦੀ ਸ਼ਾਦੀ ਆਪਣੇ ਭਣੇਵੇਂ ਨਾਲ ਕਰ ਦਿੱਤੀ।

ਇਸ ਤੋਂ ਪਿੱਛੋਂ ਟਾਈਬੀਰੀਅਸ ਨੇ ਸ਼ਹਿਨਸ਼ਾਹ ਆਗਸਟਸ ਦੀ ਦੋਹਤੀ ਵਿਸਪਸਾਨੀਆ ਨਾਲ ਸ਼ਾਦੀ ਕਰ ਲਈ ਪਰ ਸਹਿਨਸ਼ਾਹ ਆਗਸਟਸ ਦੇ ਆਪਣੇ ਖ਼ਾਨਦਾਨੀ ਉਦੇਸ਼ਾਂ ਦੀ ਪੂਰਤੀ ਲਈ ਇਸਨੂੰ 12 ਈ. ਪੂ. ਵਿਚ ਆਪਣੀ ਪਤਨੀ ਨੂੰ ਤਲਾਕ ਦੇਣਾ ਪਿਆ ਅਤੇ ਸ਼ਹਿਨਸ਼ਾਹ ਦੇ ਅਸਰ ਥੱਲੇ ਹੀ ਉਸ ਦੀ ਬਦਕਾਰ ਲੜਕੀ ਜੂਲੀਆ (ਜਿਸ ਦੀ ਇਸ ਤੋਂ ਪਹਿਲਾਂ ਦੋ ਵਾਰ ਸ਼ਾਦੀ ਹੋ ਚੁਕੀ ਸੀ) ਨਾਲ ਸ਼ਾਦੀ ਕਰਨੀ ਪਈ। ਬਹੁਤ ਸਾਰੇ ਲੋਕਾਂ ਦਾ ਵਿਸ਼ਵਾਸ ਸੀ ਕਿ ਹੁਣ ਆਗਸਟਸ ਟਾਈਬੀਰੀਅਸ ਨੂੰ ਆਪਣਾ ਉਤਰਾਧਿਕਾਰੀ ਬਣਾਵੇਗਾ। ਛੇਵੀਂ ਈ. ਪੂ. ਵਿਚ ਟਾਈਬੀਰੀਅਸ ਨੂੰ ਇਕ ਜਨ-ਰੱਖਿਅਕ (ਰੋਮ ਦੇ ਵੱਡੇ ਅਹੁਦਿਆਂ 'ਚੋਂ ਇਕ ਅਹੁਦਾ) ਦੇ ਇਖਤਿਆਰ ਦੇ ਦਿੱਤੇ। ਇਸ ਤੋਂ ਥੋੜ੍ਹਾ ਚਿਰ ਪਿੱਛੋਂ ਇਸ ਨੇ ਜੂਲੀਆ ਨੂੰ ਰੰਗ-ਰਲੀਆਂ ਵਾਲਾ ਜੀਵਨ ਬਿਤਾਉਣ ਲਈ ਰੋਮ ਵਿਚ ਹੀ ਛਡ ਕੇ, ਆਪ ਰੋਡਜ਼ ਦੀਪ ਵਿਚ ਆਪਣੀ ਮਰਜ਼ੀ ਨਾਲ ਹੀ ਜਲਾਵਤਨ ਹੋ ਗਿਆ ਅਤੇ ਦੂਜੀ ਈ. ਤੱਕ ਉਥੇ ਹੀ ਰਿਹਾ। ਸਹਿਨਸ਼ਾਹ ਆਪਣੀ ਲੜਕੀ ਜੂਲੀ ਦੇ ਤਿੰਨ ਲੜਕਿਆਂ-ਪੋਸਟੂਮਸ, ਲੂਸੀਅਸ ਅਤੇ ਮਾਈਅਸ ਵਿਚੋਂ ਆਪਣਾ ਵਾਰਸ ਚੁਣਨਾ ਚਾਹੁੰਦਾ ਸੀ। ਪੋਸਟੂਮਸ ਤਾਂ ਬਿਲਕੁਲ ਹੀ ਉਜੱਡ ਸੀ। ਲੂਸੀਅਸ 2 ਈ. ਪੂ. ਵਿਚ ਮਸਿਲੀਆ (ਮੌਜੂਦਾ ਮਾਰਲੇਲਜ਼) ਦੀ ਜੰਗ ਵਿਚ ਮਾਰਿਆ ਗਿਆ। ਇਹ ਮੌਤ ਵੇਖ ਕੇ ਤਾਂ ਆਗਸਟਸ ਬਿਲਕੁਲ ਹੀ ਪਸੀਜ ਗਿਆ। 4 ਈ. ਨੂੰ ਮਾਈਅਸ ਵੀਲੀਸ਼ੀਆ ਦੀ ਜੰਗ ਵਿਚ ਮਰ ਗਿਆ। ਫਿਰ ਆਗਸਟਸ ਨੇ ਟਾਈਬੀਰੀਅਸ ਨੂੰ ਰੋਡਜ਼ ਦੀਪ ਤੋਂ ਰੋਮ ਵਾਪਸ ਬੁਲਾ ਲਿਆ ਅਤੇ ਇਸ ਨੂੰ ਆਪਣਾ ਮੁਤਬੰਨਾ ਬਣਾ ਕੇ ਆਪਣੇ ਵਾਰਸ ਵਜੋਂ ਘੋਸ਼ਿਤ ਕਰ ਦਿੱਤਾ। 19 ਅਗਸਤ, 14 ਨੂੰ ਸ਼ਹਿਨਸ਼ਾਹ ਆਗਸਟਸ ਦੀ ਮੌਤ ਹੋ ਗਈ ਅਤੇ ਇਸ ਨੇ ਸੈਨੇਟ ਨਾਲ ਸਿਆਸਤ ਖੇਡੀ ਅਤੇ ਇਕ ਮਹੀਨਾ ਆਪਣੇ ਆਪ ਨੂੰ ਸ਼ਹਿਨਸ਼ਾਹ ਸੰਬੋਧਤ ਕਰਨ ਤੋਂ ਰੋਕੀ ਰੱਖਿਆ। 17 ਸਤੰਬਰ, 14 ਨੂੰ ਟਾਈਬੀਰੀਅਸ 56 ਸਾਲਾਂ ਦੀ ਉਮਰ ਵਿਚ, ਰੋਮ ਦਾ ਸ਼ਹਿਨਸ਼ਾਹ ਬਣਿਆ।

ਇਸ ਦੇ ਰਾਜ ਕਾਲ ਦੇ ਪਹਿਲੇ ਸਾਲ ਤਾਂ ਸੂਝ-ਭਰੇ ਅਤੇ ਵਧੀਆ ਸ਼ਾਸਨ ਦਾ ਨਮੂਨਾ ਸਨ। ਤਾਕਤ ਅਤੇ ਹਿੰਸਾ ਦਾ ਦਿਖਾਵਾ ਹੁੰਦਾ ਹੀ ਰਹਿੰਦਾ ਸੀ। ਇਸ ਨੇ ਤਖ਼ਤ ਨੂੰ ਹਥਿਆਉਣ ਵਾਲੇ ਇਕੋ ਇਕ ਜੀਉਂਦੇ ਦਾਅਵੇਦਾਰ ਪੋਸਟੂਮਸ ਨੂੰ ਵੀ ਮਰਵਾ ਦਿੱਤਾ। ਇਸ ਦੇ ਨਾਲ ਇਸ ਨੇ ਸੈਨੇਟ ਨੂੰ ਦਬਾਈ ਰੱਖਿਆ। ਆਪਣੇ ਰਾਜ ਦੇ ਅਖ਼ੀਰਲੇ ਦਸ ਸਾਲਾਂ ਵਿਚ ਇਹ ਤਾਂ ਅਸਲ ਵਿਚ ਇਕ ਸਹਿ-ਰੀਜੈਂਟ ਬਣ ਗਿਆ ਸੀ। ਇਸ ਨੇ ਜਰਮਨੀ ਪਕੋਨੀਆਂ ਅਤੇ ਇਲਿਰੀਕਮ (Illyricum) ਵਿਚ ਫ਼ੌਜਾਂ ਦੀ ਕਮਾਂਡ ਕੀਤੀ। ਇਸ ਦੀਆਂ ਪ੍ਰਬੰਧਕੀ ਪਾਲਿਸੀਆਂ ਵੀ ਆਮ ਕਰਕੇ ਬਹੁਤ ਸਿਆਣਪ ਵਾਲੀਆਂ ਸਨ ਅਤੇ ਇਸ ਨੇ ਆਗਸਟਸ ਦੇ ਪੂਰਨਿਆਂ ਤੇ ਹੀ ਚਲਣ ਦੀ ਕੋਸ਼ਿਸ਼ ਕੀਤੀ। ਬਦੇਸ਼ੀ ਮਾਮਲਿਆਂ ਦੇ ਖੇਤਰ ਵਿਚ ਇਸ ਨੇ ਆਪਣੇ ਦੇਸ਼ ਦੀਆਂ ਹੱਦਾਂ ਨੂੰ ਸੁਰੱਖਿਅਤ ਰੱਖਣ ਤੇ ਹੀ ਜ਼ੋਰ ਦਿੱਤਾ। ਇਸ ਦੇ ਰਾਜ-ਕਾਲ ਦੇ ਵਧੇਰੇ ਸਮੇਂ ਵਿਚ ਤਾਂ ਸ਼ਾਂਤੀ ਹੀ ਰਹੀ ਅਤੇ ਸਾਰਿਆਂ ਸੂਬਿਆਂ ਵਿਚ ਰਾਜ-ਪ੍ਰਬੰਧ ਵਧੀਆ ਹੀ ਰਿਹਾ। ਇਸ ਨੇ ਨਜ਼ਾਇਜ਼ ਖਰਚੇ ਬਿਲਕੁਲ ਬੰਦ ਕਰ ਦਿੱਤੇ। ਦੱਸਿਆ ਜਾਂਦਾ ਹੈ ਕਿ ਇਸ ਦੀ ਮੌਤ ਉਪਰੰਤ ਸਰਕਾਰੀ ਖਜ਼ਾਨੇ ਦੀ ਦੌਲਤ ਵਿਚ ਇਸ ਨੂੰ ਵਿਰਸੇ 'ਚ ਮਿਲੀ ਦੌਲਤ ਨਾਲੋਂ ਵੀਹ ਗੁਣਾ ਵਾਧਾ ਹੋ ਗਿਆ। ਇਸ ਪੱਖੋਂ ਰੋਮ ਹੋਰਨਾਂ ਦੇਸ਼ਾਂ ਦੇ ਮੁਕਾਬਲੇ ਸਭ ਤੋਂ ਵਧੇਰੇ ਸੁਰੱਖਿਅਤ ਸੀ।

ਟਾਈਬੀਰੀਅਸ ਕੋਈ ਹਰਮਨ ਪਿਆਰਾ ਸ਼ਹਿਨਸ਼ਾਹ ਨਹੀਂ ਸੀ। ਇਸਦੇ ਰਾਜ-ਕਾਲ ਵਿਚ ਕਈ ਪਰਿਵਾਰਕ ਕਤਲ ਹੋਏ। ਇਸ ਦਾ ਆਪਣੀ ਸੈਨੇਟ ਵਿਚ ਵੀ ਬਿਲਕੁਲ ਹੀ ਵਿਸ਼ਵਾਸ ਨਹੀਂ ਸੀ। 26 ਈ. ਵਿਚ ਇਹ ਕਾਪਰੀ ਦੀਪ ਵਿਚ ਚਲਾ ਗਿਆ ਅਤੇ ਉਥੋਂ ਹੀ ਆਪਣਾ ਬਾਕੀ ਦਾ ਰਾਜ-ਪ੍ਰਬੰਧ ਚਲਾਉਂਦਾ ਰਿਹਾ। 31 ਈ. ਵਿਚ ਇਹ ਆਪਣੇ ਹੀ ਇਕ ਨਿੱਜੀ ਸਲਾਹਕਾਰ ਸੈਜਾਨਸ ਦੇ ਮਾੜੇ ਅਸਰ ਥੱਲੇ ਆ ਕੇ ਸ਼ੱਕੀ ਸੁਭਾਅ ਦਾ ਬਣ ਗਿਆ।

ਇਸੇ ਸਾਲ ਹੀ ਸੈਜਾਨਸ ਨੇ ਇਸ ਦਾ ਤਖ਼ਤ ਉਲਟਾਉਣ ਦੀ ਸਾਜਿਸ਼ ਬਣਾਈ ਜਿਸ ਦਾ ਟਾਈਬੀਰੀਅਸ ਨੂੰ ਪਤਾ ਲਗ ਗਿਆ। ਇਸ ਪਿੱਛੋਂ ਤਾਂ ਇਸ ਨੇ ਡਰ ਦਾ ਰਾਜ ਹੀ ਚਾਲੂ ਕਰ ਦਿੱਤਾ ਅਤੇ ਸੈਜਾਨਸ ਵਰਗਿਆਂ ਨੂੰ ਵੀ ਕਤਲ ਕਰਵਾ ਦਿੱਤਾ।

16 ਮਾਰਚ, 31 ਨੂੰ ਕੈਂਪਾਨੀਆਂ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 18 : 369; ਐਨ. ਅਮੈ. 27 : 717

**ਟਾਈਬੀਰੀਅਸ ਦੂਜਾ ਕਾਨਸਟੈਨਟੀਨਸ** : ਇਹ ਇਕ ਬਾਜ਼ਨਤੀਨੀ ਸ਼ਹਿਨਸ਼ਾਹ ਸੀ ਜਿਹੜਾ 578 ਈ. ਵਿਚ ਰਾਜ ਗੱਦੀ ਉੱਤੇ ਬੈਠਾ ਸੀ। ਪੂਰਬ ਵੱਲ ਇਸ ਨੇ ਈਰਾਨੀਆਂ ਵਿਰੁੱਧ ਆਪਣੇ ਸਾਮਰਾਜ ਦੀ ਡਟ ਕੇ ਰਾਖੀ ਕੀਤੀ ਅਤੇ ਜਿੱਤਾਂ ਪ੍ਰਾਪਤ ਕੀਤੀਆਂ ਪਰ ਦੇਸ਼ ਦੇ ਉੱਤਰ ਅਤੇ ਪੱਛਮੀ ਪਾਸੇ ਵੱਲ ਅਵਾਰਾ ਅਤੇ ਸ਼ਲਾਵਾਂ ਵਿਰੁੱਧ ਹੋਈਆਂ ਮੁਠ-ਭੇੜਾਂ ਵਿਚ ਇਸ ਨੂੰ ਹਾਰ ਦਾ ਹੀ ਮੂੰਹ ਵੇਖਣਾ ਪਿਆ।

ਬਲਕਾਨ ਵਿਚ ਆਵਾਰਾਂ ਵਿਰੁੱਧ ਕੀਤੀਆਂ ਮੁਹਿੰਮਾਂ ਵੇਲੇ ਇਸ ਨੇ ਜਸਟਿਨ ਦੂਜੇ ਦੀ ਅਗਵਾਈ ਥੱਲੇ ਸੇਵਾ ਕੀਤੀ। ਸੰਨ 574 ਦੇ ਨੇੜੇ ਤੇੜੇ ਜਸਟਿਨ ਦੂਜੇ ਨੂੰ ਤਾਂ ਪਾਗਲਪਣ ਦੇ ਦੌਰੇ ਪੈਣ ਲੱਗ ਪਏ। ਅਜਿਹੀ ਸਥਿਤੀ ਵਿਚ ਮਹਾਰਾਣੀ ਸੋਫ਼ੀਆਂ ਅਤੇ ਟਾਈਬੀਰੀਅਸ ਨੇ ਰਾਜ-ਪ੍ਰਬੰਧ ਦੀ ਵਾਗਡੋਰ ਆਪਣੇ ਹੱਥਾਂ ਵਿਚ ਲੈ ਲਈ। ਜਸਟਿਨ ਦੂਜੇ ਨੇ ਟਾਈਬੀਰਅਸ ਨੂੰ ਆਪਣਾ ਮੁਤਬੰਨਾ ਬਣਾ ਲਿਆ ਅਤੇ 7 ਦਸਬੰਰ, 574 ਨੂੰ ਇਸ ਨੂੰ ਸਹਿ-ਸ਼ਹਿਨਸ਼ਾਹ ਬਣਾ ਦਿੱਤਾ। 4 ਅਕਤੂਬਰ ਨੂੰ ਜਸਟਿਨ ਦੀ ਮੌਤ ਹੋ ਗਈ ਅਤੇ ਪਿਛੇ ਟਾਈਬੀਰੀਅਸ ਹੀ ਦੇਸ਼ ਦਾ ਇਕੱਲਾ ਹਾਕਮ ਰਹਿ ਗਿਆ।

ਇੰਨੇ ਚਿਰ ਨੂੰ 578 ਈ. ਵਿਚ ਆਰਮੀਨੀਆ ਦਾ ਝਗੜਾ ਖ਼ਤਮ ਕਰਨ ਲਈ ਬਜ਼ੈਤੀਅਮ ਅਤੇ ਈਰਾਨ ਆਪਸ ਵਿਚ ਅਮਨ ਸਬੰਧੀ ਵਾਰਤਾਲਾਪ ਕਰਨ ਲੱਗ ਪਏ। ਇੰਜ ਵੀ ਪ੍ਰਤੀਤ ਹੁੰਦਾ ਹੈ ਕਿ ਈਰਾਨੀ ਬਾਦਸ਼ਾਹ ਖੁਸਰੋ ਪਹਿਲੇ ਨੇ ਵੀ ਆਪਣੀ ਮੌਤ (579 ਈ.) ਤੋਂ ਪਹਿਲਾਂ ਬਜ਼ੈਤੀਅਮ ਸ਼ਰਤਾਂ ਅਨੁਸਾਰ ਸਮਝੌਤਾ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਉਸ ਦੇ ਉਤਰਾਧਿਕਾਰੀ ਹਰਮਿਜ਼ਦ ਦੂਜਾ ਨੇ ਟਾਈਬੀਰੀਅਸ ਦੀਆਂ ਤਜ਼ਵੀਜ਼ਾਂ ਠੁਕਰਾ ਦਿੱਤੀਆਂ ਅਤੇ ਲੜਾਈ ਦੀਆਂ ਝਪਟਾਂ ਫਿਰ ਚਾਲੂ ਕਰ ਦਿੱਤੀਆਂ ਅਤੇ ਇਹ ਝਪਟਾਂ ਟਾਈਬੀਰੀਅਸ ਦੇ ਸਾਰੇ ਰਾਜ-ਕਾਲ ਦੌਰਾਨ ਹੀ ਚਲਦੀਆਂ ਰਹੀਆਂ। ਉੱਤਰੀ ਸਰਹੱਦ ਉਪਰ ਟਾਈਬੀਰੀਅਸ ਨੇ ਆਵਾਰਾਂ ਨੂੰ ਸਲਾਨਾ ਖਰਾਜ ਦੇ ਕੇ ਸ਼ਾਂਤੀ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ ਪਰ ਆਵਾਰਾਂ ਦੇ ਦੋ ਸਾਲਾਂ ਘੇਰੇ ਪਿੱਛੋਂ ਟਾਈਬੀਰੀਅਸ ਨੂੰ ਮਜਬੂਰਨ ਸਰਮੀਅਮ ਸ਼ਹਿਰ ਉਨ੍ਹਾਂ ਦੇ ਹਵਾਲੇ ਕਰਨਾ ਪਿਆ। ਇੰਨੇ ਚਿਰ ਨੂੰ ਸਲਾਵ ਥਰੇਸ਼,

ਥੈਸਾਲੀ ਅਤੇ ਇਲਿਰੀਕਮ ਅਤੇ ਯੂਨਾਨ ਦੇ ਹੋਰਨਾਂ ਇਲਾਕਿਆਂ ਵਿਚ ਆ ਦਾਖ਼ਲ ਹੋਏ।

ਸੰਨ 582 ਵਿਚ ਇਹ ਸਖ਼ਤ ਬੀਮਾਰ ਹੋ ਗਿਆ ਅਤੇ ਆਪਣੀ ਮੌਤ (14 ਅਗਸਤ, 582) ਤੋਂ ਇਕ ਦਿਨ ਪਹਿਲਾਂ ਹੀ ਇਸ ਨੇ ਮਾਰਿਸ਼ ਨੂੰ ਆਪਣਾ ਉਤਰਾਧਿਕਾਰੀ ਚੁਣ ਕੇ ਸ਼ਹਿਨਸ਼ਾਹ ਬਣਾ ਦਿੱਤਾ।

ਹ. ਪੁ.—ਐਨ. ਬ੍ਰਿ. ਮਾ. 11 : 755

**ਟਾਈਯੁਆਨ** : ਚੀਨ ਦੇ ਸ਼ਾਂਸੀ ਪ੍ਰਾਂਤ ਦਾ ਵੱਡਾ ਸ਼ਹਿਰ ਅਤੇ ਮਿਉਂਸਪਲਟੀ ਹੈ। ਇਸ ਮਿਉਂਸਪਲਟੀ ਵਿਚ ਯੈਂਕਗੂ ਅਤੇ ਚਿੰਗਸੂ ਦੀਆਂ ਕਾਉਂਟੀਆਂ ਸ਼ਾਮਲ ਹਨ। ਸਦੀਆਂ ਤੋਂ ਇਹ ਸ਼ਹਿਰ ਸ਼ਾਂਸੀ ਪ੍ਰਾਂਤ ਦਾ ਰਾਜਨੀਤਿਕ ਤੇ ਆਰਥਿਕ ਕੇਂਦਰ ਰਿਹਾ ਹੈ। ਇਹ ਸ਼ਹਿਰ ਹਵਾਂਗਹੋ ਦੀ ਸਹਾਇਕ ਨਦੀ ਫੈੱਨ ਦੇ ਕੰਢੇ ਵੱਸਿਆ ਹੋਇਆ ਹੈ। ਟਾਈਯੁਆਨ ਚੀਨ ਦਾ ਇਕ ਬਹੁਤ ਪ੍ਰਾਚੀਨ ਸ਼ਹਿਰ ਹੈ ਜਿਹੜਾ ਸਮੇਂ ਸਮੇਂ ਤੇ ਚੀਨ ਦੇ ਕਈ ਖ਼ਾਨਦਾਨਾਂ ਦੀ ਰਾਜਧਾਨੀ ਵੀ ਰਿਹਾ ਹੈ। ਪ੍ਰਾਚੀਨ ਸਮਿਆਂ ਵਿਚ ਚਿੰਨਯਾਂਗ ਨਾਂ ਦਾ ਸ਼ਹਿਰ ਹੁੰਦਾ ਸੀ ਜਿਹੜਾ ਚਾਊ ਵਿਚ ਸ਼ਾਮਲ ਸੀ। ਚਿੰਨ ਵੰਸ਼ੀ ਰਾਜਿਆਂ ਨੇ 221 ਈ. ਪੂ. ਵਿਚ ਚਾਊ ਦੀ ਜਿੱਤ ਪਿੱਛੋਂ ਇਸ ਨੂੰ ਟਾਈਯੁਆਨ ਕਮਾਂਡਰੀ ਦੀ ਸੀਟ ਬਣਾਇਆ। ਇਹ ਪਿੰਗ ਸਮਿਆਂ (226 ਈ. ਪੂ.ਤੋਂ 220 ਈ. ਪੂ.) ਵਿਚ ਵੀ ਕਮਾਂਡਰੀ ਦੀ ਰਾਜਧਾਨੀ ਰਿਹਾ ਅਤੇ ਪਿਛਲੇ ਹਾਨ ਬੰਸ਼ੀ ਰਾਜਿਆਂ ਹੇਠ ਪਿੰਗ ਪ੍ਰਾਂਤ ਦੀ ਰਾਜਧਾਨੀ ਰਿਹਾ। 6ਵੀਂ ਸਦੀ ਵਿਚ ਇਹ ਈਸਟਰਨ ਵੇ (Wei) ਅਤੇ ਨਾਰਦਰਨ ਚੀ (Chi) ਸਟੇਟਾਂ ਦੀ ਰਾਜਧਾਨੀ ਰਿਹਾ ਅਤੇ ਪਿਛੋਂ ਇਹ ਕਾਫ਼ੀ ਵੱਡਾ ਸ਼ਹਿਰ ਬਣਿਆ। ਇਹ ਬੋਧੀਆਂ ਦਾ ਗੜ੍ਹ ਵੀ ਸੀ ਜਿਥੇ ਗੁਫ਼ਾਵਾਂ ਬਣਾ ਕੇ ਉਨ੍ਹਾਂ ਵਿਚ ਬੋਧੀਆਂ ਦੇ ਮੰਦਰ ਦੀ ਟੂੰਗੇ ਵੰਸ਼ੀ ਰਾਜਿਆਂ ਹੇਠ ਪਾਗੋੜੇ ਵੀ ਬਣਾਏ ਗਏ।

ਟੂੰਗ ਬੰਸੀ ਰਾਜਿਆਂ ਦੀ ਅਗਵਾਈ ਹੇਠ ਇਸ ਸ਼ਹਿਰ ਦੀ ਜ਼ਬਰਦਸਤ ਕਿਲਾਬੰਦੀ ਕੀਤੀ ਗਈ। ਬਾਅਦ ਵਿਚ 960 ਈ. ਵਿਚ ਸੁੰਗ ਰਾਜਿਆਂ ਦੀ ਜਿੱਤ ਪਿੱਛੋਂ ਫੈੱਨ ਦਰਿਆ ਦੇ ਕੰਢੇ 982 ਈ. ਵਿਚ ਆਧੁਨਿਕ ਟਾਈਯੁਆਨ ਸ਼ਹਿਰ ਦੀ ਉਸਾਰੀ ਕੀਤੀ ਗਈ। ਸੰਨ 1059 ਵਿਚ ਇਹ ਸੁਪੀਰੀਅਰ ਪ੍ਰੀਫੈਕਚਰ ਬਣਿਆ। ਸੰਨ 1107 ਵਿਚ ਇਹ ਹੋ-ਟੁੰਗ ਦੀ ਰਾਜਧਾਨੀ ਬਣਿਆ। ਮਿੰਗ ਅਤੇ ਚਿੰਗ ਬੰਸੀ ਰਾਜਿਆਂ (1644-1911) ਹੇਠ ਇਹ ਸੈਂਸੀ ਦੀ ਰਾਜਧਾਨੀ ਬਣਿਆ। ਸੰਨ 1027 ਵਿਚ ਇਹ ਮਿਉਂਸਪਲਟੀ ਬਣਿਆ। ਸੰਨ 1948 ਦੇ ਪਿਛਲੇ ਸਾਲਾਂ ਵਿਚ ਇਹ ਸੱਨਅਤੀ ਸ਼ਹਿਰ ਦੇ ਤੌਰ ਤੇ ਉੱਨਤ ਹੋਣ ਲੱਗਿਆ।

ਅੱਜਕੱਲ੍ਹ ਇਹ ਇਕ ਸੱਨਅਤੀ ਸ਼ਹਿਰ ਹੈ ਅਤੇ ਸੀਮਿੰਟ ਤੇ ਰਸਾਇਣ ਤਿਆਰ ਕਰਨ, ਖੋਜ, ਤਕਨੀਕੀ, ਵਿਗਿਆਨਕ ਅਤੇ ਇੰਜੀਨੀਅਰਿੰਗ ਸਿੱਖਿਆ ਦਾ ਕੇਂਦਰ ਹੈ। ਇਸ ਤੋਂ ਇਲਾਵਾ ਸ਼ਾਂਸੀ ਯੂਨੀਵਰਸਿਟੀ ਵੀ ਇਥੇ ਹੀ ਹੈ।

ਆਬਾਦੀ—15,53,884 (1990)

37°55′ ਉ. ਵਿਥ.; 112°30′ ਪੂ. ਲੰਬ.

ਹ. ਪੁ.—ਐਨ. ਅਮੈ. 26 : 235; ਐਨ. ਬ੍ਰਿ. ਮਾ. 9 : 778

**ਟਾਈਰਾ ਕਿਯੋਮੋਰੀ (Taira Kiyomari)** : ਜਾਪਾਨ ਦਾ ਇਕ ਸੰਸਾਰ ਪ੍ਰਸਿੱਧ ਤਾਨਾਸ਼ਾਹ ਅਤੇ ਪ੍ਰਧਾਨ ਮੰਤਰੀ ਸੀ ਜਿਸਨੇ ਹੋਗੈੱਨ ਅਤੇ ਹਾਈਜੀ ਫਸਾਦਾਂ ਵੇਲੇ ਬਹੁਤ ਵੱਡੀਆਂ ਫ਼ਤਹਿਯਾਬੀਆਂ ਪ੍ਰਾਪਤ ਕੀਤੀਆਂ ਅਤੇ ਪ੍ਰਾਚੀਨ ਜੰਮਜ਼ ਵਰਗ ਨੂੰ ਸਰਵੋਤਮ ਤਾਕਤ ਦੀ ਕਤਾਰ ਵਿਚ ਖੜਾ ਕਰ ਦਿੱਤਾ। ਇਸ ਦਾ ਜਨਮ 1188 ਈ. ਵਿਚ ਟਾਡਾਮੋਰੀ ਦੇ ਘਰ ਹੋਇਆ। ਆਪਣੇ ਪਿਤਾ ਦੀ ਮੌਤ ਉਪਰੰਤ ਇਹ ਟਾਈਰਾ ਨਾਂ ਦੇ ਇਕ ਸ਼ਕਤੀਸ਼ਾਲੀ ਕਬੀਲੇ ਦਾ ਸਰਦਾਰ ਬਣਿਆ। ਇਹ ਲੜਾਕੂ ਕਬੀਲਾ ਪੱਛਮੀ ਜਾਪਾਨ ਵਿਚ ਪੈਂਦੇ ਅੰਤਰ-ਵਰਤੀ ਸਾਗਰ ਦੁਆਲੇ ਰਹਿੰਦਾ ਹੁੰਦਾ ਸੀ ਅਤੇ ਇਸ ਕਬੀਲੇ ਦੇ ਮੈਂਬਰ ਸਾਮਰਾਜੀ ਦਰਬਾਰ ਲਈ ਇਕ ਵੱਡੀ ਫ਼ੌਜੀ ਸਹਾਇਤਾ ਬਣ ਚੁੱਕੇ ਸਨ।

ਸੰਨ 1156 ਵਿਚ ਤਾਕਤ ਹਥਿਆਉਣ ਲਈ ਗੱਦੀਓਂ ਲੱਥੇ ਸ਼ਹਿਨਸ਼ਾਹ ਸੂਟੋਕੂ ਅਤੇ ਇਸ ਦੇ ਛੋਟੇ ਭਰਾ, ਸ਼ਹਿਨਸ਼ਾਹ ਗੋ-ਸ਼ਿਰਾਕਾਵਾ, ਜੋ ਉਸ ਵੇਲੇ ਰਾਜ ਕਰ ਰਿਹਾ ਸੀ, ਵਿਚਕਾਰ ਲੜਾਈ ਸ਼ੁਰੂ ਹੋ ਗਈ। ਸੂਟੋਕੂ ਨੇ ਮਿਨਾਮੋਟੋ ਦਾ ਟਾਮੀਯੋਸ਼ੀ ਦੀ ਸਹਾਇਤਾ ਨਾਲ ਰਾਜ-ਪਲਟੇ ਦੀ ਬੜੀ ਕੋਸ਼ਿਸ਼ ਕੀਤੀ। ਬਾਅਦ ਵਿਚ ਇਹੀ ਲੜਾਈ ਖ਼ੂਨ ਖਰਾਬੇ ਵਾਲੀ ਸਾਬਤ ਹੋਈ ਜਿਹੜੀ ਜਾਪਾਨ ਦੇ ਇਤਿਹਾਸ ਅੰਦਰ ਹੋਗੈੱਨ ਫਸਾਦ ਵਜੋਂ ਮਸ਼ਹੂਰ ਹੈ। ਇਸ ਲੜਾਈ ਵਿਚ ਕਿਯੋਮੋਰੀ ਨੇ ਗੋ-ਸਿਰਕਾਵਾਂ ਦਾ ਸਾਥ ਦਿੱਤਾ ਸੀ ਅਤੇ ਜਿੱਤ ਪ੍ਰਾਪਤ ਕੀਤੀ ਸੀ। ਕਿਯੋਮੋਰੀ ਨੇ ਬੜੀ ਬੇਰਹਿਮੀ ਨਾਲ ਆਪਣੇ ਦੁਸ਼ਮਣਾਂ ਨੂੰ ਮਾਰਿਆ। ਯੋਸ਼ੀਟੋਮੋ ਨੂੰ ਆਪਣੇ ਪਿਤਾ ਟਾਮੀਯੋਸ਼ੀ ਦਾ ਸਿਰ ਲਾਹ ਦੇਣ ਦਾ ਹੁਕਮ ਦਿੱਤਾ ਗਿਆ ਪਰ ਉਸ ਨੇ ਨਾ ਕਰ ਦਿੱਤੀ ਜਦੋਂ ਕਿ ਮਿੰਨਾਮੋਟੋ ਕਬੀਲੇ ਦੇ ਇਕ ਹੋਰ ਬੰਦੇ ਨੇ ਹੁਕਮਾਂ ਦੀ ਤੁਰੰਤ ਤਾਮੀਲ ਕੀਤੀ।

ਲੁੱਟਮਾਰ ਵਿਚੋਂ ਥੋੜ੍ਹਾ ਹਿੱਸਾ ਮਿਲਣ ਕਾਰਨ ਯੋਸ਼ੀਟੋਮੋ ਸੰਤੁਸ਼ਟ ਨਹੀਂ ਸੀ। ਸੰਨ 1159-60 ਦੀ ਸਰਦੀ ਦੌਰਾਨ ਜਦੋਂ ਕਿਯੋਮੋਰੀ ਰਾਜਧਾਨੀ ਤੋਂ ਬਾਹਰ ਗਿਆ ਹੋਇਆ ਸੀ ਤਾਂ ਯੋਸ਼ੀਟੋਮੋ ਨੇ ਇਸ ਮੌਕੇ ਤੇ ਆਪਣੀ ਤਾਕਤ ਹਥਿਆਉਣ ਦੀ ਕੋਸ਼ਿਸ਼ ਕੀਤੀ ਜਿਸ ਦੇ ਫਲਸਰੂਪ ਹੀ ਫ਼ਸਾਦ ਹੋਇਆ। ਕਿਯੋਮੋਰੀ ਇਹ ਸਥਿਤੀ ਵੇਖ ਕੇ ਹੈਰਾਨ ਤਾਂ ਬਹੁਤ ਹੋਇਆ ਪਰ ਇਸ ਨੇ ਹਿੰਮਤ ਨਾ ਹਾਰੀ। ਇਸ ਨੇ ਆਪਣੀਆਂ ਫ਼ੌਜਾਂ ਨੂੰ ਇਕਮੁੱਠ ਕੀਤਾ ਅਤੇ ਕਈ ਵਿਉਂਤਬੱਧ ਚੜ੍ਹਾਈਆਂ ਕੀਤੀਆਂ ਅਤੇ ਇਕ ਜੇਤੂ ਵਜੋਂ ਇਹ ਰਾਜਧਾਨੀ ਵਿਚ ਵਾਪਸ ਮੁੜਿਆ। ਇਸ ਨੇ ਆਪਣੇ ਬਹੁਤ ਸਾਰੇ ਦੁਸ਼ਮਣਾਂ ਨੂੰ ਬਿਲਕੁਲ ਤਬਾਹ ਕਰ ਦਿੱਤਾ ਪਰ ਇਸ ਨੇ ਯੋਸ਼ੀਟੋਮੋ ਦੇ ਛੋਟੇ ਲੜਕਿਆਂ ਦੀ ਜ਼ਿੰਦਗੀ ਬਖ਼ਸ਼ ਦਿੱਤੀ।

ਸੰਨ 1167 ਵਿਚ ਕਿਯੋਮੋਰੀ ਨੂੰ ਦੇਸ਼ ਦਾ ਪ੍ਰਧਾਨ ਮੰਤਰੀ ਬਣਾ ਦਿੱਤਾ ਗਿਆ। ਇਹ ਮੁਰਤਬਾ ਇਕ ਦਰਬਾਰੀ ਪੁਜ਼ੀਸ਼ਨ ਸੀ। ਇਸ ਨੇ ਆਪਣੀ ਤਾਕਤ ਨੂੰ ਰਵਾਇਤੀ ਢੰਗ ਵਿਚ ਹੀ ਵਰਤਣਾ ਆਰੰਭ ਕੀਤਾ। ਇਸ ਨੇ ਆਪਣੀਆਂ ਲੜਕੀਆਂ ਦੀਆਂ ਸ਼ਾਦੀਆਂ ਸ਼ਾਹੀ ਖ਼ਾਨਦਾਨ ਵਿਚ ਕੀਤੀਆਂ ਅਤੇ ਆਪਣੇ ਰਿਸ਼ਤੇਦਾਰਾਂ ਨੂੰ ਵੱਡੀਆਂ ਵੱਡੀਆਂ ਨੌਕਰੀਆਂ ਦਿੱਤੀਆਂ। ਸਿੱਧਾ ਰਾਜ ਕਰਨ ਦੀ ਥਾਂ ਤੇ ਇਸ ਦਾ ਸ਼ਹਿਨਸ਼ਾਹ ਤੇ ਗਲਬਾ ਰਿਹਾ। ਇਸ ਨੇ ਆਪਣੀ ਸਾਲੀ ਦੀ ਸ਼ਾਦੀ ਵੀ ਰਿਟਾਇਰਡ ਗੋ-ਸ਼ਿਰਕਾਵਾ ਨਾਲ ਕਰ ਦਿੱਤੀ ਅਤੇ ਉਸ ਦਾ ਪੁੱਤਰ ਯੁਵਰਾਜ ਬਣਿਆ। ਸੰਨ 1180 ਵਿਚ ਕਿਯੋਮੋਰੀ ਨੇ ਗੋ-ਸ਼ਿਰਕਾਵਾ ਦੇ ਦੋ-ਸਾਲਾਂ ਦੇ ਪੋਤਰੇ ਨੂੰ ਸ਼ਹਿਨਸ਼ਾਹ ਐਨਟੋਕੂ ਵਜੋਂ ਰਾਜਗੱਦੀ ਉੱਤੇ ਬਿਠਾ ਦਿੱਤਾ ਅਤੇ ਦੇਸ਼ ਦੀ ਰਾਜਧਾਨੀ ਫੂਕੂਹਾਰਾ (ਆਧੁਨਿਕ ਕੋਬੇ) ਵਿਖੇ ਤਬਦੀਲ ਕਰ ਦਿੱਤੀ ਜਿਥੋਂ ਇਨਲੈਂਡ ਸਾਗਰ ਵੱਲ ਨੂੰ ਬੜਾ ਆਰਾਮ ਨਾਲ ਪੁਜਿਆ ਜਾ ਸਕਦਾ ਹੈ ਅਤੇ ਨਾਲ ਹੀ ਚੀਨ ਵੱਲ ਨੂੰ ਵਧੀਆ ਵਪਾਰਕ ਰਸਤੇ ਵੀ ਮਿਲ ਗਏ। ਇਸੇ ਸਾਲ ਹੀ ਕਿਯੋਮੋਰੀ ਦੇ ਕੁਝ ਵਫ਼ਾਦਾਰ ਸਰਦਾਰਾਂ ਨੇ ਇਸ ਦੇ ਵਿਰੁੱਧ ਬਗ਼ਾਵਤ ਖੜ੍ਹੀ ਕਰ ਦਿੱਤੀ। ਆਰੰਭਕ ਬਗ਼ਾਵਤ ਨੂੰ ਤਾਂ ਬੁਰੀ ਤਰ੍ਹਾਂ ਕੁਚਲ ਦਿੱਤਾ ਗਿਆ ਪਰ ਯੋਸ਼ੀਟੋਮੋ ਦੇ ਪੁੱਤਰ ਮਿਨਾਮੋਟੋ ਯੋਰੀਟੋਮੋ ਨੂੰ ਬਗ਼ਾਵਤ ਕਰਨ ਦਾ ਮੌਕਾ ਮਿਲ ਗਿਆ। ਇਸ ਵਿਦਰੋਹ ਵਿਚ ਯੋਰੀਟੋਮੋ ਨੇ ਬਾਹਰਲੇ ਪ੍ਰਾਂਤਾਂ ਦੇ ਯੋਧਿਆਂ ਦੀ ਵੀ ਸਹਾਇਤਾ ਪ੍ਰਾਪਤ ਕਰ ਲਈ।

ਇਸ ਬਗ਼ਾਵਤ ਨੂੰ ਦਬਾਉਣ ਲਈ ਰਾਜਧਾਨੀ ਤੋਂ ਫ਼ੌਜਾਂ ਭੇਜੀਆਂ ਗਈਆਂ ਪਰ ਕਾਫ਼ੀ ਸਾਲਾਂ ਤੋਂ ਐਸ਼-ਪ੍ਰਸਤੀ ਕਰਦੀਆਂ ਇਹ ਫ਼ੌਜਾਂ ਸਰਹੱਦੀ ਫ਼ੌਜਾਂ ਅੱਗੇ ਬਿਲਕੁਲ ਨਾ ਠਹਿਰ ਸਕੀਆਂ ਅਤੇ ਅਖ਼ੀਰ ਨੂੰ ਹਾਰ ਗੇਈਆਂ। ਇਸ ਨੇ ਰਾਜ-ਪ੍ਰਬੰਧ ਆਪਣੇ ਲੜਕੇ ਦੇ ਸਪੁਰਦ ਕਰ ਦਿੱਤਾ ਅਤੇ ਆਪ ਇਹ ਨਵੀਂ ਫ਼ੌਜ ਤਿਆਰ ਕਰਨ ਵਿਚ ਰੁੱਝ ਗਿਆ ਪਰ ਇਸ ਕਾਰਜ ਦੇ ਨੇਪਰੇ ਚੜ੍ਹਣ ਤੋਂ ਪਹਿਲਾਂ ਹੀ 21 ਮਾਰਚ, 1181 ਨੂੰ ਕੀਓਲੋ ਵਿਖੇ ਇਸ ਦੀ ਮੌਤ ਹੋ ਗਈ। ਸੰਨ 1185 ਵਿਚ ਯੋਰੀਟੋਮੋ ਨੇ ਸ਼ਹਿਨਸ਼ਾਹ ਐਨਟੋਕੁਸਮੇਤ ਟਾਈਰਾ ਕਬੀਲੇ ਦੇ ਅੰਤਮ ਵਿਅਕਤੀ ਦਾ ਵੀ ਖੁਰਾ-ਖੋਜ ਮਿਟਾ ਦਿੱਤਾ ਅਤੇ ਸਾਰੇ ਜਾਪਾਨ ਉਪਰ ਮੀਨਾਮੋਤੋ ਦੀ ਸਰਦਾਰੀ ਕਾਇਮ ਕਰ ਦਿੱਤੀ।

ਹ. ਪੁ.—ਐਨ. ਬ੍ਰਿ. ਮਾ. 11 : 509

**ਟਾਈਰਾ ਖ਼ਾਨਦਾਨ** : ਜਾਪਾਨ ਦਾ 12ਵੀਂ ਸਦੀ ਵਿਚ ਹੋਇਆ ਇਕ ਤਾਕਤਵਰ ਪ੍ਰਭਾਵਸ਼ਾਲੀ ਅਤੇ ਪ੍ਰਸਿੱਧ ਖ਼ਾਨਦਾਨ ਹੈ। ਇਸ ਨੂੰ ਹਾਈਕੇ/ਹੀਕੇ ਦੇ ਨਾਂ ਨਾਲ ਵੀ ਜਾਣਿਆਂ ਜਾਂਦਾ ਹੈ। ਜਾਪਾਨ ਦੇ ਪੰਜਾਹਵੇਂ ਬਾਦਸ਼ਾਹ ਕਾਮੂ ਦੇ ਪੋਤੇ, ਸ਼ਹਿਜਾਦੇ ਤਾਕਾਮਿਊਨ ਤੋਂ ਟਾਈਰਾ ਖ਼ਾਨਦਾਨ ਦਾ ਨਾਮ ਸ਼ੁਰੂ ਹੋਇਆ। ਟਾਈਰਾ ਨੇ ਆਪਣੀ ਤਾਕਤ ਨਾਲ ਕਾਂਤੋ ਪ੍ਰਾਂਤ ਦਾ ਪ੍ਰਬੰਧ ਆਪਣੇ ਹੱਥ ਵਿਚ ਲੈ ਲਿਆ ਪਰ ਟਾਈਰਾ, ਤੈਡਾਸਿਊਨ ਦੇ ਸਮੇਂ ਟਾਈਰਾ ਖ਼ਾਨਦਾਨ ਬਹੁਤ ਕਮਜ਼ੋਰ ਹੋ ਗਿਆ। ਮੀਨਾਮੋਤੋ ਨੇ ਇਸ ਕਮਜ਼ੋਰੀ ਦਾ ਲਾਭ ਉਠਾਇਆ ਅਤੇ ਆਪਣੀ ਤਾਕਤ ਵਧਾ ਕੇ ਟਾਈਰਾ ਪਰਿਵਾਰ ਨੂੰ ਆਪਣੇ ਅਧੀਨ ਕਰ ਲਿਆ।

ਗਿਆਰ੍ਹਵੀਂ ਸਦੀ ਦੇ ਪਿਛਲੇਰੇ ਮੱਧ ਕਾਲ ਵਿਚ ਬਾਦਸ਼ਾਹ ਸ਼ੀਰਾਕਾਵਾ ਨੇ ਮੀਨਾਮੋਤੋ ਖ਼ਾਨਦਾਨ ਨੂੰ ਸ਼ਾਹੀ ਦਰਬਾਰ ਵਿਚ ਨੀਵਾਂ ਵਿਖਾਉਣ ਲਈ ਟਾਈਰਾ ਦੀ ਮਦਦ ਪ੍ਰਾਪਤ ਕੀਤੀ। ਇੰਜ ਟਾਈਰਾ ਖ਼ਾਨਦਾਨ ਮੁੜ ਤਾਕਤ ਵਿਚ ਆ ਗਿਆ। ਸੰਨ 1156 ਵਿਚ ਪੁਰਾਣੇ ਬਾਦਸ਼ਾਹ ਸੋਤੋਕੂ ਤਤਕਾਲੀਨ ਬਾਦਸ਼ਾਹ ਸ਼ੀਰਕਾਵਾ ਵਿਚਕਾਰ ਤਖ਼ਤ ਲਈ ਝਗੜਾ ਸ਼ੁਰੂ ਹੋ ਗਿਆ। ਇੰਜ ਮੀਨਾਮੋਤੋ ਨੇ ਸੋਤੋਕੂ ਦੀ ਅਤੇ ਟਾਈਰਾ ਕਿਓਮੋਰੀ ਨੇ ਸ਼ੀਰਕਾਵਾ ਦੀ ਮੱਦਦ ਕੀਤੀ। ਹੋਜ਼ੈਨ ਵਿਖੇ ਹੋਈ ਲੜਾਈ ਵਿਚ ਦੀ ਜਿੱਤ ਹੋਈ ਅਤੇ ਇਹ ਜਾਪਾਨ ਵਿਚ ਸਭ ਤੋਂ ਤਾਕਤਵਰ ਸ਼ਖ਼ਸੀਅਤ ਬਣ ਗਿਆ। ਹੌਲੀ ਹੌਲੀ ਇਸ ਨੇ ਬਾਦਸ਼ਾਹ ਨੂੰ ਵੀ ਆਪਣੀ ਕਠਪੁਤਲੀ ਬਣਾ ਲਿਆ। ਬਾਦਸ਼ਾਹ ਨੇ ਇਸ ਤੋਂ ਛੁਟਕਾਰਾ ਪਾਉਣ ਦੀ ਕੋਸ਼ਿਸ਼ ਕੀਤੀ ਪਰ ਅਸਫ਼ਲ ਰਿਹਾ ਅਤੇ ਕਿਓਮੋਰੀ ਨੇ ਉਸ ਨੂੰ ਕੈਦ ਕਰ ਲਿਆ।

1181 ਈ. ਵਿਚ ਕਿਓਮੋਰੀ ਦੀ ਮੌਤ ਤੋਂ ਬਾਅਦ ਇਸ ਦੇ ਜਾਨਸ਼ੀਨ ਆਪਣੀ ਤਾਕਤ ਕਾਇਮ ਨਾ ਰੱਖ ਸਕੇ ਅਤੇ ਮੀਨਾਮੋਤੋ ਪਰਿਵਾਰ ਦੇ ਬਹਾਦਰ ਯੋਨੀਟੋਮੋ ਨੇ 1185 ਈ. ਵਿਚ ਦੀ ਸਮੁੰਦਰੀ ਲੜਾਈ ਮਗਰੋਂ ਟਾਈਰਾ ਖ਼ਾਨਦਾਨ ਦੀ ਤਾਕਤ ਨੂੰ ਪੂਰੀ ਤਰ੍ਹਾਂ ਖ਼ਤਮ ਕਰ ਦਿੱਤਾ।

ਹ. ਪੁ.—ਐਨ. ਬ੍ਰਿ. ਮਾ. 11 : 509; ਐਨ. ਅਮੈ. 26 : 231

**ਟਾਈਰੀ** : ਸਕਾਟਲੈਂਡ (ਬਰਤਾਨੀਆ) ਦੇ ਪੱਛਮੀ ਤਟ ਤੋਂ ਪਾਰ ਮੱਲ ਟਾਪੂ ਤੋਂ ਪੱਛਮ ਵੱਲ ਪੱਛਮੀ ਟਾਪੂਆਂ ਜਾਂ ਅੰਦਰੂਨੀ ਹੈਬਰਾਡੀਜ਼ ਦਾ ਇਕ ਟਾਪੂ ਹੈ। ਇਹ 19 ਕਿ. ਮੀ. ਲੰਬਾ ਅਤੇ 9.6 ਕਿ. ਮੀ. ਚੌੜਾ ਹੈ। ਪ੍ਰਸ਼ਾਸਨ ਪੱਖੋਂ ਇਹ ਸਕਾਟਲੈਂਡ ਦੀ ਆਰਗਾਈਲ ਕਾਊਂਟੀ ਦਾ ਹਿੱਸਾ ਹੈ।

ਹ. ਪੁ.—ਵੈ. ਜਗ. ਡि.; ਲਾਂਗ. ਜਗ. ਡਿ.

**ਟਾਈਰੋਨ** : ਉੱਤਰੀ ਆਇਰਲੈਂਡ ਵਿਚ ਅਲੇਸਟਰ ਦੀ ਸਾਬਕਾ ਕਾਊਂਟੀ ਦਾ ਨਾਂ ਹੈ ਜਿਸ ਦਾ ਖ਼ੇਤਰਫਲ 3,263 ਵ. ਕਿ. ਮੀ. ਹੈ। ਇਸ ਕਾਊਂਟੀ ਦੇ ਉੱਤਰੀ ਹਿੱਸੇ ਵਿਚ ਪਹਾੜ 683 ਮੀ ਉੱਚੇ ਹਨ ਅਤੇ ਦੱਖਣ-ਪੱਛਮ ਵਿਚ ਬੈਸੀ ਬੈੱਲ 423 ਮੀ. ਅਤੇ ਮੈਗੀ ਗ੍ਰੇਮ 245 ਮੀ. ਤੱਕ ਉੱਚੀਆਂ ਸਿਖਰਾਂ ਹਨ। ਦੱਖਣ ਅਤੇ ਪੱਛਮੀ ਹਿੱਸੇ ਵਿਚ ਹੀ ਰੇਤ-ਪੱਥਰ ਅਤੇ ਚੂਨੇ ਦੇ ਪੱਥਰ ਕਾਫ਼ੀ ਮਿਲਦੇ ਹਨ।

ਇਸ ਖੇਤਰ ਦੀ ਜਲਵਾਯੂ ਸ਼ੀਤ-ਉਸ਼ਣ ਜਿਹੀ ਹੈ। ਉੱਤਰੀ ਹਿੱਸੇ ਵਿਚ ਔਸਤ ਸਾਲਾਨਾ ਵਰਖਾ 1400 ਕਿ. ਮੀ. ਹੁੰਦੀ ਹੈ।

ਕਾਊਂਟੀ ਵਿਚ ਉਪਜਾਊ ਜ਼ਮੀਨ ਸਿਰਫ਼ ਦਰਿਆਈ ਵਾਦੀਆਂ ਦੇ ਨਾਲ-ਨਾਲ ਹੀ ਮਿਲਦੀ ਹੈ। ਦਰਿਆਈ ਵਾਦੀਆਂ ਦੀਆਂ ਜੌਂ ਅਤੇ ਆਲੂ ਮੁੱਖ ਫ਼ਸਲਾਂ ਹਨ। ਇਥੋਂ ਦੀ ਆਰਥਿਕਤਾ ਦਾ ਧੁਰਾ ਖੇਤੀਬਾੜੀ ਅਤੇ ਪਸ਼ੂ ਪਾਲਣ ਹੈ। ਟੰਗੈਨਨ, ਸਟ੍ਰਾਬੇਨ, ਕੁਕਸਫਾਊਨ, ਓਮਾ ਇਸ ਦੇ ਵੱਡੇ ਸ਼ਹਿਰ ਹਨ। ਇਸ ਕਾਊਂਟੀ ਵਿਚ ਕੱਪੜਾ ਬਣਾਉਣ, ਸ਼ਰਾਬ ਬਣਾਉਣ ਦੀ ਸਨਅਤ ਉੱਨਤ ਹੈ।

ਇਹ ਕਾਊਂਟੀ ਪੰਜਵੀਂ ਸਦੀ ਤੋਂ ਹੀ ਚੰਗੀ ਤਰ੍ਹਾਂ ਆਬਾਦ ਹੈ। ਇਤਿਹਾਸਕ ਪੱਖੋਂ ਇਹ ਸਮੇਂ ਸਮੇਂ ਦੀਆਂ ਵੱਖ ਵੱਖ ਤਾਕਤਾਂ ਅਧੀਨ ਰਹੀ।

ਹ. ਪੁ.—ਐਨ. ਬ੍ਰਿ. ਮਾ. 12 : 92

**ਟਾਈਰੋਨ ਦਾ ਦੂਜਾ ਅਰਲ (ਹਿਊ ਓ'ਨੀਲ)** : ਇਸ ਦੂਜੇ ਅਰਲ, ਆਇਰਲੈਂਡ ਦੇ ਇਕ ਉੱਘੇ ਸਰਦਾਰ ਅਤੇ ਸਿਪਾਹੀ ਦਾ ਜਨਮ ਲਗਭਗ 1540 ਈ. ਵਿਚ ਹੋਇਆ। ਇਸ ਦੇ ਪਿਤਾ ਦਾ ਨਾਂ ਮੈਥਿਊ ਓ'ਨੀਲ (Mathew O'Neill) ਸੀ ਜਿਹੜਾ ਕਿ ਡਨਗੈਨਨ (Dungannon) ਦਾ ਪਹਿਲਾ ਬੈਰਨ ਸੀ। ਇਸ ਨੂੰ ਟਾਈਰੋਨ ਦੇ ਪਹਿਲੇ ਅਰਲ ਕੋਨ ਉ'ਨੀਲ (Con O'Neill) ਦਾ ਪੋਤਰਾ ਵੀ ਖ਼ਿਆਲ ਕੀਤਾ ਜਾਂਦਾ ਹੈ। ਆਪਣੇ ਭਰਾ ਦੇ ਕਤਲ ਮਗਰੋਂ ਇਹ 1562 ਵਿਚ ਬੈਰਨ ਬਣਿਆ। ਇਸ ਦੀ ਸੁਰਖਿਆ ਨੂੰ ਧਿਆਨ ਵਿਚ ਰਖਦਿਆਂ ਇਸ ਨੂੰ ਇੰਗਲੈਂਡ ਭੇਜ ਦਿੱਤਾ ਗਿਆ ਅਤੇ ਸੰਨ 1568 ਵਿਚ ਇਹ ਆਇਰਲੈਂਡ ਪਰਤਿਆ।

ਪਹਿਲਾਂ-ਪਹਿਲ ਸਰਕਾਰ ਨੇ ਡਬਲਿਨ ਵਿਖੇ ਸਰ ਟਰਲਫ਼ ਲੂਈਨੀਚ (Sir Turlough Luineach) ਜੋ ਕਿ ਕਲੈਂਨਕੌਂਲ (Clanconnell) ਦਾ ਅਰਲ ਅਤੇ ਖ਼ਾਨਦਾਨ ਦਾ ਮੁਖੀ ਸੀ, ਦੇ ਮੁਕਾਬਲੇ ਇਸ ਦੀ ਮੱਦਦ ਕੀਤੀ ਪਰ ਬਾਅਦ ਵਿਚ ਇਹ ਹੌਲੀ ਹੌਲੀ ਆਪ ਹੀ ਸ਼ਕਤੀਸ਼ਾਲੀ ਹੋ ਗਿਆ। ਸੰਨ 1584 ਵਿਚ ਇਹ ਟਾਈਰੋਨ ਦਾ ਅਰਲ ਬਣਿਆ ਅਤੇ 1593 ਵਿਚ ਇਹ ਟਰਲਫ਼ ਦੀ ਥਾਂ ਤੇ ਓ'ਨੀਲ ਖ਼ਾਨਦਾਨ ਦਾ ਮੁਖੀ ਬਣਿਆ। ਹਿਊਰੋ ਓ'ਡੋਨੈਲ (High Roe O'Donnell) ਨਾਲ ਰਲ ਕੇ ਇਸ ਨੇ ਅੰਗਰੇਜ਼ੀ ਰਾਜ ਦਾ ਡਟਕੇ ਵਿਰੋਧ ਕੀਤਾ ਅਤੇ ਸੰਨ 1508 ਵਿਚ ਬਲੈਕਵਾਟਰ ਦਰਿਆ (Black water River) ਤੇ ਸਥਿਤ ਯੈਲੋਫੋਰਡ (Yellow ford) ਦੇ ਸਥਾਨ ਤੇ ਸ਼ਾਨਦਾਰ ਜਿੱਤ ਪ੍ਰਾਪਤ ਕੀਤੀ। ਮਹਾਰਾਣੀ ਇਲਿਜ਼ਬਥ ਨੇ 1599 ਵਿਚ ਇਸੈਕਸ ਦੇ ਦੂਜੇ ਅਰਲ ਨੂੰ ਇਸ ਦੇ ਵਿਰੁਧ ਆਇਰਲੈਂਡ ਭੇਜਿਆ ਪਰ ਉਹ ਵੀ ਇਸ ਨੂੰ ਨਿਵਾਉਣ ਵਿਚ ਅਸਫ਼ਲ ਰਿਹਾ ਪਰ ਅਠਵੇਂ ਬੈਰਨ ਮਾਉਂਟਜਾਏ (Mountjoy) ਦੀ ਅਗਵਾਈ ਥੱਲੇ ਕੀਤੀ ਚੜ੍ਹਾਈ ਵਧੇਰੇ ਕਾਮਯਾਬ ਰਹੀ। ਸੰਨ 1603 ਵਿਚ ਇਸ ਨੇ ਬਾਦਸ਼ਾਹ ਅੱਗੇ ਸਮਰਪਣ ਕਰ ਦਿੱਤਾ। ਇਸ ਦਾ ਅਰਲ ਪਦ ਪੱਕਾ ਕਰ ਦਿੱਤਾ ਗਿਆ ਪਰ ਇਸ ਨੇ ਓ'ਨੀਲ ਦਾ ਖ਼ਿਤਾਬ ਛੱਡ ਦਿੱਤਾ। ਇਹ ਸਰਕਾਰ ਦੀਆਂ ਵੰਗਾਰਾਂ ਦਾ ਡਟ ਕੇ ਵਿਰੋਧ ਕਰਦਾ ਰਿਹਾ। ਹੋਰਨਾਂ ਸਾਜ਼ਸ਼ਾਂ ਦੀ ਸ਼ੰਕਾ ਹੋ ਜਾਣ ਕਾਰਨ, ਇਹ ਟਾਈਰਕੋਨੈੱਲ (Tyrconnel) ਦੇ ਪਹਿਲੇ ਅਰਲ ਸਮੇਤ

ਕਾਨਟੀਨੈਂਟ (Continent) ਨੂੰ ਭੱਜ ਗਿਆ। ਅਗਲੇ ਸਾਲ ਦੇ ਸ਼ੁਰੂ ਵਿਚ ਇਹ ਰੋਮ ਪਹੁੰਚ ਗਿਆ ਅਤੇ ਉਥੇ ਹੀ ਇਸ ਨੇ ਆਪਣੀ ਰਹਿੰਦੀ ਜ਼ਿੰਦਗੀ ਬਤੀਤ ਕੀਤੀ।

ਇਸ ਦੀ ਮੌਤ 20 ਜੁਲਾਈ, 1616 ਨੂੰ ਰੋਮ ਵਿਖੇ ਹੋਈ।

ਹ. ਪੁ.—ਐਨ. ਅਮੈ. 27 : 331

**ਟਾਈਰੋ ਮਾਰਕਸ ਟੂਲੀਅਸ** : ਇਹ ਮਾਰਕਸ ਟੂਲੀਅਸ ਸਿਸਰੋ ਦਾ ਇਕ ਭਰੋਸੇਯੋਗ ਪ੍ਰਾਈਵੇਟ ਸਕੱਤਰ ਹੋਇਆ ਹੈ। ਇਸ ਦੇ ਜਨਮ ਬਾਰੇ ਵੇਰਵਾ ਪ੍ਰਾਪਤ ਨਹੀਂ ਹੈ। ਪਹਿਲਾਂ ਟਾਈਰ ਇਕ ਗ਼ੁਲਾਮ ਸੀ ਜਿਸ ਨੂੰ ਸਿਸਰੋ ਨੇ ਬੜੀ ਦ੍ਰਿੜ੍ਹਤਾ ਅਤੇ ਸਖ਼ਤਾਈ ਨਾਲ ਆਪਣੇ ਅਨੁਕੂਲ ਢਾਲ ਲਿਆ ਅਤੇ ਬਾਅਦ ਵਿਚ ਉਸ ਨੂੰ ਇਨਾਮ ਵਜੋਂ ਗ਼ੁਲਾਮੀ ਤੋਂ ਛੁਟਕਾਰਾ ਦੇ ਕੇ ਆਪਣੇ ਕੋਲ ਕਰਮਚਾਰੀ ਨਿਯੁਕਤ ਕਰ ਲਿਆ। ਟਾਈਰੋ ਨੇ ਲਾਤੀਨੀ ਭਾਸ਼ਾ ਵਿਚ ਕਈ ਕਿਤਾਬਾਂ ਲਿਖੀਆਂ ਅਤੇ ਛਪਵਾਈਆਂ ਜਿਹੜੀਆਂ ਅੱਜਕਲ੍ਹ ਪ੍ਰਾਪਤ ਨਹੀਂ ਹਨ। ਸਿਸਰੋ ਦੀ ਮੌਤ ਤੋਂ ਬਾਅਦ ਇਸ ਨੇ ਉਸ ਦੇ ਬਹੁਤ ਸਾਰੇ ਭਾਸ਼ਨ ਛਪਵਾਏ ਅਤੇ ਸੁਰੱਖਿਅਤ ਵੀ ਰੱਖੇ। ਇਸ ਕਾਰਨ ਦੇਸ਼ ਇਸ ਦਾ ਦੇਣਦਾਰ ਹੈ। ਸੰਸਾਰ ਨੂੰ ਇਸ ਦੀ ਇਕ ਵੱਡੀ ਦੇਣ ਸੰਕੇਤ ਭਾਸ਼ਾ (ਸ਼ਾਰਟ ਹੈਂਡ) ਵੀ ਹੈ।

42 ਈ. ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 26 : 685

**ਟਾਈਰੋਲ** : ਆਸਟ੍ਰੀਆ ਦਾ ਇਹ ਇਕ ਪ੍ਰਾਂਤ ਹੈ ਜਿਹੜਾ ਦੇਸ਼ ਦੇ ਪੱਛਮੀ ਹਿੱਸੇ ਵਿਚ ਫੋਰਆਰਲ ਬਰਗ ਦੇ ਪੂਰਬ ਵਿਚ ਹੈ। ਇਸ ਪ੍ਰਾਂਤ ਵਿਚ ਇਨ ਅਤੇ ਲੈਕ ਦਰਿਆਈ ਵਾਦੀਆਂ ਤੋਂ ਇਲਾਵਾ ਪੂਰਬੀ ਟਾਈਰੋਲ ਵੀ ਸ਼ਾਮਲ ਹੈ। ਦੱਖਣੀ ਟਾਈਰੋਲ ਵਾਲਾ ਹਿੱਸਾ ਪਹਿਲੇ ਮਹਾਂਯੁੱਧ ਪਿਛੋਂ ਇਟਲੀ ਨੂੰ ਮਿਲਿਆ ਸੀ ਅਤੇ ਪੂਰਬੀ ਹਿੱਸਾ ਆਸਟ੍ਰੀਆ ਦਾ ਹਿੱਸਾ ਬਣਿਆ। ਇਸ ਪ੍ਰਾਂਤ ਦਾ ਖੇਤਰਫਲ 12,647 ਵ. ਕਿ. ਮੀ. ਅਤੇ ਆਬਾਦੀ 6,30,358 (1991) ਹੈ।

ਇਹ ਪ੍ਰਾਂਤ ਭੂਗੋਲਿਕ ਸਥਿਤੀ ਅਨੁਸਾਰ ਪੂਰਬੀ ਅਲਪਾਈਨ ਖੰਡ ਦਾ ਇਕ ਹਿੱਸਾ ਹੈ। ਇਥੋਂ ਦੀ ਜਲਵਾਯੂ ਠੰਢੀ ਨਹੀਂ ਹੈ। ਕੁਦਰਤੀ ਨਜ਼ਾਰੇ ਵਧੀਆ ਹਨ ਜਿਨ੍ਹਾਂ ਨੇ ਇਸ ਨੂੰ ਸੈਲਾਨੀਆਂ ਲਈ ਖਿੱਚ ਦੀ ਥਾਂ ਬਣਾ ਲਿਆ ਹੈ। ਪ੍ਰਾਂਤ ਦੀ ਰਾਜਧਾਨੀ ਇਨਜ਼ਬੁਕ ਤੋਂ ਇਲਾਵਾ ਕਈ ਹੋਰ ਵੱਡੇ ਸ਼ਹਿਰ ਵੀ ਇਸੇ ਪ੍ਰਾਂਤ ਵਿਚ ਹਨ। ਕਿਟਸਬਯੂਅਲ ਪਹਾੜਾਂ ਉਪਰਲੀਆਂ ਸਕੀਇੰਗ ਖੇਡਾਂ ਲਈ ਮਸ਼ਹੂਰ ਹੈ। ਇਥੋਂ ਦੀਆਂ ਵਾਦੀਆਂ ਉਪਜਾਊ ਹਨ। ਪੂਰੇ ਪ੍ਰਾਂਤ ਦੇ 37 ਫ਼ੀ ਸਦੀ ਰਕਬੇ ਉੱਤੇ ਚਰਾਂਦਾ, 33 ਫ਼ੀ ਸਦੀ ਉੱਤੇ ਜੰਗਲ, 26 ਫ਼ੀ ਸਦੀ ਬੰਜਰ ਅਤੇ 4 ਫ਼ੀ ਸਦੀ ਹੀ ਵਾਹੀ ਅਧੀਨ ਹੈ। ਵਾਦੀਆਂ ਵਿਚ ਅਨਾਜ ਅਤੇ ਰਾਈ ਦੋ ਹੀ ਫ਼ਸਲਾਂ ਦੀ ਕਾਸ਼ਤ ਹੁੰਦੀ ਹੈ। ਲੂਣ, ਤਾਂਬਾ ਅਤੇ ਮੈਗਨੇਸਾਈਟ ਪ੍ਰਾਂਤ ਦੇ ਮੁੱਖ ਖਣਿਜ ਹਨ। ਉਦਯੋਗ ਧੰਦੇ ਤਾਂ ਘੱਟ ਹੀ ਉੱਨਤ ਹਨ। ਇਨਜ਼ਬੁਕ ਵਿਖੇ ਕੱਪੜਾ ਮਿਲ ਹਨ। ਰਸਾਇਣ, ਦਵਾਈਆਂ ਅਤੇ ਬਿਜਲੀ ਦਾ ਸਾਮਾਨ ਵੀ ਇਥੇ ਬਣਦਾ ਹੈ। ਪ੍ਰਾਂਤ ਦੀ ਆਵਾਜਾਈ ਸਿਰਫ਼ ਵਾਦੀਆਂ ਅਤੇ ਬ੍ਰੈਨਰ ਦੱਰੇ ਤੱਕ ਹੀ ਸੀਮਿਤ ਹੈ ਜਿਨ੍ਹਾਂ ਵਿਚੋਂ ਰੇਲ ਅਤੇ ਸੜਕ ਮਾਰਗ ਲੰਘਦੇ ਹਨ। ਵਸੋਂ ਦੀ ਘਣਤਾ ਵੀ ਵਾਦੀਆਂ ਵਿਚ ਵਧੇਰੇ ਹੈ।

ਟਾਈਰੋਲ ਅੱਠਵੀਂ ਸਦੀ ਵਿਚ ਫ਼੍ਰੈਂਕਾਂ ਹੇਠ ਆਉਣ ਤੋਂ ਪਹਿਲਾਂ ਬਾਵੇਰੀਅਨਾਂ ਅਤੇ ਲੰਬਾਰਡਾਂ ਹੇਠ ਰਿਹਾ ਹੈ। ਇਸ ਪਿਛੋਂ ਇਹ ਟਾਈਰੋਲ ਦੇ ਕਾਊਂਟਾਂ ਹੇਠ ਰਿਹਾ। ਸੰਨ 1363 ਵਿਚ ਇਹ ਹਾਬਸਬਰਗ ਰਾਜਿਆਂ ਨੂੰ ਵਿਰਾਸਤ ਵਿਚ ਮਿਲਿਆ ਜਿਨ੍ਹਾਂ ਨੇ ਇਸ ਨਾਲ ਕੋਈ ਹੋਰ ਖੇਤਰ ਵੀ ਮਿਲਾ ਲਏ। ਨੈਪੋਲੀਅਨ ਸਮਿਆਂ ਵਿਚ ਇਥੇ ਫ਼੍ਰਾਂਸੀਸੀਆਂ ਦਾ ਪ੍ਰਭਾਵ ਵਧਿਆ। ਸੰਨ 1814 ਵਿਚ ਇਹ ਆਸਟ੍ਰੀਆ ਨੂੰ ਦਿੱਤਾ ਗਿਆ। ਸੰਨ 1919 ਵਿਚ ਦੱਖਣੀ ਟਾਈਰੋਲ ਇਟਲੀ ਨੂੰ ਮਿਲਣ ਪਿਛੋਂ ਆਸਟ੍ਰੀਆ ਦਾ ਹਿੱਸਾ ਬਣਿਆ।

ਹ. ਪੁ.—ਐਨ. ਬ੍ਰਿ. ਮਾ. 10 : 2; ਐਨ. ਅਮੈ. 26 : 779

**ਟਾਈਲ** : ਮਿੱਟੀ ਜਾਂ ਚੀਨੀ-ਮਿੱਟੀ ਦੀ ਪਾਲਿਸ਼ ਕੀਤੀ ਜਾਂ ਪਾਲਿਸ਼ ਰਹਿਤ ਪਤਲੀ ਇੱਟ ਨੂੰ ਟਾਈਲ ਕਿਹਾ ਜਾਂਦਾ ਹੈ ਜਿਨ੍ਹਾਂ ਦੀ ਵਰਤੋਂ ਇਮਾਰਤੀ ਸਾਜ਼ੋ-ਸਾਮਾਨ ਦੇ ਤੌਰ ਤੇ ਫ਼ਰਸ਼ਾਂ, ਦੀਵਾਰਾਂ ਅਤੇ ਛੱਤਾਂ ਉੱਤੇ ਕੀਤੀ ਜਾਂਦੀ ਹੈ। ਅੱਜਕਲ੍ਹ ਅਜਿਹੀਆਂ ਹੋਰ ਮਿਲਦੀਆਂ ਜੁਲਦੀਆਂ ਵਸਤਾਂ ਲਈ ਵੀ ਇਸ ਸ਼ਬਦ ਦਾ ਇਸਤੇਮਾਲ ਕੀਤਾ ਜਾਂਦਾ ਹੈ। ਬੇਸ਼ਕ ਇਹ ਐਸਫਾਲਟ, ਕਾਰਕ ਜਾਂ ਡਾਟ, ਲਿਕੋਲੀਨਿਕ, ਟੀਨਾਈਲ ਤੇ ਵੀਨਾਈਲ ਐਸਬੈੱਸਟਾਸ ਅਤੇ ਪਾੱਰਸਲੇਨ ਇਨੈਮਲ ਆਦਿ ਪਦਾਰਥਾਂ ਦੀਆਂ ਬਣੀਆਂ ਹੁੰਦੀਆਂ ਹਨ। ਖੋਖਲੀਆਂ ਪਾਲਿਸ਼ ਵਾਲੀਆਂ ਜਾਂ ਪਾਲਿਸ਼ ਰਹਿਤ ਕੀਤੀਆਂ ਇੱਟਾਂ ਨੂੰ ਸੰਰਚਨਾ ਕਲੇਅ ਟਾਈਲ ਅਤੇ ਪਾਈਪ ਵਰਗੀਆਂ ਪਾਲਿਸ਼ ਦਾਰ ਟਾਈਲਾਂ ਨੂੰ ਡਰੇਨ ਟਾਈਲਾਂ ਕਹਿੰਦੇ ਹਨ।

ਵਖੋ ਵਖਰੇ ਰੰਗਾਂ ਅਤੇ ਸਾਈਜ਼ਾਂ ਵਾਲੀਆਂ ਪਾਲਿਸ਼ ਕੀਤੀਆਂ ਟਾਈਲਾਂ ਇਮਾਰਤਾਂ, ਗੁਸਲਖ਼ਾਨਿਆਂ ਅਤੇ ਰਸੋਈਆਂ ਲਈ ਅੱਜਕਲ੍ਹ ਆਮ ਵਰਤੀਆਂ ਜਾਂਦੀਆਂ ਹਨ। ਆਧੁਨਿਕ ਫਰਸ਼ੀ ਟਾਈਲਾਂ ਦੋ ਤਰ੍ਹਾਂ ਦੀਆਂ ਹੁੰਦੀਆਂ ਹਨ—

1. ਸੈਰੇਮਿਕ ਮੋਜ਼ੇਇਕ, ਕੁਐਰੀ, ਸਲੈਬ (ਅੰਦਰੂਨੀ ਤੌਰ ਤੇ ਰੰਗਦਾਰ ਅਤੇ ਪਾਲਿਸ਼ ਕੀਤੀ ਜਾਂ ਪਾਲਿਸ਼ ਰਹਿਤ)।

2. ਰਵੇਦਾਰ ਜਾਂ ਕ੍ਰਿਸਟਲੀ—ਇਨ੍ਹਾਂ ਦੀ ਵਰਤੋਂ ਗੁਸਲਖ਼ਾਨਿਆਂ ਦੇ ਫਰਸ਼ਾਂ, ਤੈਰਾਕੀ ਤਲਾਬਾਂ, ਲੱਕੜ ਦੀ ਥਾਂ ਅਤੇ ਅੱਜਕਲ੍ਹ ਵਧੀਆ ਕਿਸਮ ਦੀਆਂ ਇਮਾਰਤਾਂ ਦੀਆਂ ਦੀਵਾਰਾਂ ਉੱਤੇ ਅੰਦਰੋਂ ਅਤੇ ਬਾਹਰੋਂ ਮੋਜ਼ੇਇਕੀ ਕਲਾ ਕਰਨ ਲਈ ਕੀਤੀ ਜਾਂਦੀ ਹੈ। ਡਰੇਨ ਡਾਈਲਾਂ ਅੱਜਕਲ੍ਹ ਕੰਕਰੀਟ ਅਤੇ ਮਿੱਟੀ ਦੋਵੇਂ ਪਦਾਰਥਾਂ ਤੋਂ ਤਿਆਰ ਕੀਤੀਆਂ ਜਾਂਦੀਆਂ ਹਨ। (ਵਿਸਥਾਰ ਲਈ ਵੇਖੋ ਖਪਰੈਲਾਂ, ਇੱਟ)

ਹ. ਪੁ.—ਮੈਕ. ਐਨ. ਸ. ਟ. 13 : 640

**ਟਾਈਲਹਾਰਡ ਦ ਚਾਰਡਿਨ, ਪੀਅਰ** (Teilhard, d Chardin, Pierre) : ਫ਼ਰਾਂਸ ਦੇ ਇਸ ਫ਼ਿਲਾਸਫ਼ਰ ਅਤੇ ਪੁਰਾਤਤਵ ਵਿਗਿਆਨੀ ਦਾ ਜਨਮ 1 ਮਈ, 1881 ਨੂੰ ਸਾਰਸਨਟ (Sarcenat) ਵਿਚ ਹੋਇਆ। ਇਹ ਆਪਣੇ ਇਸ ਮੱਤ ਲਈ ਬਹੁਤ ਪ੍ਰਸਿੱਧ ਹੋਇਆ ਕਿ ਆਦਮੀ ਦਿਮਾਗੀ ਅਤੇ ਸਮਾਜਿਕ ਤੌਰ ਤੇ ਆਤਮਿਕ ਅਦੈਤ ਵੱਲ ਤੇਜ਼ੀ ਨਾਲ ਵਧ ਰਿਹਾ ਹੈ।

ਇਸ ਨੇ ਜੈਜੂਇਟਨ ਕਾਲਿਜ, ਮੌਂਗਰ ਵਿਖੇ ਸਿੱਖਿਆ ਪ੍ਰਾਪਤ ਕੀਤੀ। 24 ਸਾਲ ਦੀ ਉਮਰ ਵਿਚ ਇਸ ਨੇ ਕਾਹਿਰਾ ਦੇ ਜੈਸੂਇਟ ਕਾਲਿਜ ਵਿਖੇ ਸਿਖਿਅਕ ਵਜੋਂ ਕੰਮ ਕੀਤਾ।

ਸੰਨ 1911 ਵਿਚ ਇਸ ਨੂੰ ਪਾਦਰੀ ਬਣਾਇਆ ਗਿਆ। ਪਹਿਲੇ ਵਿਸ਼ਵ ਯੁੱਧ ਵਿਚ ਇਸਦੀ ਦਲੇਰੀ ਕਾਰਨ ਇਸ ਨੂੰ ਮਿਲਟਰੀ ਮੈਡਲ ਅਤੇ ਲੀਜ਼ਨ ਆਫ਼ ਆਨਰ ਦਾ ਮਾਣ ਬਖ਼ਸ਼ਿਆ ਗਿਆ। ਪੈਰਿਸ ਦੀ ਕੈਥੋਲਿਕ ਸੰਸਥਾ ਵਿਖੇ ਪੜ੍ਹਾਉਣ ਉਪਰੰਤ ਇਸਨੇ ਚੀਨ ਲਈ ਆਪਣਾ ਪਹਿਲਾ ਪੁਰਾਤਤਵ-ਵਿਗਿਆਨਕ ਅਤੇ ਭੂ-ਵਿਗਿਆਨਕ ਮਿਸ਼ਨ ਸ਼ੁਰੂ ਕੀਤਾ। ਇਸ ਨੇ ਪੀਕਿੰਗ ਦੇ ਮਨੁੱਖ ਦੀ ਖੋਪੜੀ ਦੀ ਖੋਜ ਅਤੇ ਏਸ਼ੀਆ ਦੇ ਤਲਛਟੀ ਜਮਾਉ ਅਤੇ ਪੁਰਾਣੇ ਪੱਥਰਾਂ ਦੇ ਖੇਤਰ ਦੀ ਵਾਕਫ਼ੀ ਬਾਰੇ ਬਹੁਤ ਯੋਗਦਾਨ ਪਾਇਆ। ਸੰਨ 1938 ਵਿਚ ਇਸ ਨੇ ਆਪਣੀ ਕ੍ਰਿਤ 'ਲੇ ਫੇਨੋਮੀਨ ਹਿਊਮੈਨ'

(1938-40) ਦਾ ਖਰੜਾ ਮੁਕੰਮਲ ਕੀਤਾ। ਇਸ ਦੀ ਪੁਸਤਕ 'ਲ ਅਪਾਰੀਸ਼ਨ ਦ ਲ ਹੋਮ' (1956) ਦਾਰਸ਼ਨਿਕ ਲੇਖਾਂ ਦਾ ਸੰਗ੍ਰਹਿ ਹੈ।

ਇਸ ਅਨੁਸਾਰ ਮਨੁੱਖੀ ਮਹਾਂ-ਕਾਵਿ ਈਸਾਈ ਧਰਮ ਦੇ ਸਲੀਬੀ ਚਿੰਨ੍ਹ ਨਾਲ ਬਹੁਤ ਮਿਲਦਾ ਜੁਲਦਾ ਹੈ। ਸੰਨ 1962 ਵਿਚ ਧਰਮ ਵਿਚਾਰ ਸਭਾ ਨੇ ਇਸ ਨੂੰ ਇਸ ਨੇ ਅਣਸੁਝਵੇਂ ਵਿਚਾਰਾਂ ਕਾਰਨ ਚਿਤਾਵਨੀ ਦਿੱਤੀ।



ਪੀਅਰ ਟਾਈਲਹਾਰਡ ਦ ਚਾਰਡਿਨ

ਸੰਨ 1946 ਵਿਚ ਇਹ ਫ਼ਰਾਂਸ ਵਾਪਸ ਆ ਗਿਆ ਅਤੇ ਇਸ ਤੋਂ ਬਾਅਦ ਇਹ ਸੰਯੁਕਤ ਰਾਜ ਅਮਰੀਕਾ ਚਲਾ ਗਿਆ। 10 ਅਪ੍ਰੈਲ, 1955 ਨੂੰ ਨਿਊਯਾਰਕ ਸ਼ਹਿਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 865

**ਟਾਈਲਰ** : ਸੰਯੁਕਤ ਰਾਜ ਅਮਰੀਕਾ ਵਿਚ ਉੱਤਰ-ਪੂਰਬੀ ਟੈਕਸਾਸ ਵਿਚ ਸਮਿਥ ਕਾਉਂਟੀ ਦਾ ਸਦਰ-ਮੁਕਾਮ ਹੈ ਜਿਹੜਾ ਡੈਲਸ ਤੋਂ ਪੂਰਬ-ਦੱਖਣ-ਪੂਰਬ ਵਿਚ 159 ਕਿ. ਮੀ. ਦੀ ਦੂਰੀ ਉੱਤੇ ਵਾਕਿਆ ਹੈ। ਇਸ ਸ਼ਹਿਰ ਦੀ ਸਥਾਪਨਾ 1846 ਈ. ਵਿਚ ਕੀਤੀ ਗਈ ਸੀ। ਇਸ ਦਾ ਨਾਂ ਪ੍ਰੈਜ਼ੀਡੈਂਟ ਜਾਨ ਟਾਈਲਰ ਦੇ ਨਾਂ ਤੇ ਰੱਖਿਆ ਗਿਆ ਸੀ। 1875 ਈ. ਵਿਚ ਇਸ ਨੂੰ ਸ਼ਹਿਰੀ ਅਖ਼ਤਿਆਰ ਪ੍ਰਾਪਤ ਹੋਏ। 1907 ਈ. ਵਿਚ ਇਸ ਨੂੰ ਸ਼ਹਿਰ ਦੇ ਤੌਰ ਤੇ ਨਿਗਮਤ ਕੀਤਾ ਗਿਆ। ਅੱਜਕਲ੍ਹ ਇਹ ਸ਼ਹਿਰ ਗ਼ੁਲਾਬ ਦੇ ਫ਼ੁੱਲਾਂ ਦੀ ਬਾਗ਼ਬਾਨੀ ਲਈ ਜਾਣਿਆ ਜਾਂਦਾ ਹੈ। ਅਕਤੂਬਰ ਦੇ ਮਹੀਨੇ ਫ਼ੁੱਲਾਂ ਦਾ ਨੁਮਾਇਸ਼ੀ ਮੇਲਾ ਵੀ ਲਗਦਾ ਹੈ। ਰੋਜ਼ ਪਾਰਕ ਲਈ ਇਹ ਮਸ਼ਹੂਰ ਹੈ। ਇਥੇ ਖੇਤੀਬਾੜੀ ਦੇ ਸਬੰਧ ਵਿਚ ਵੀ ਹਰੇਕ ਸਾਲ ਸਤੰਬਰ ਵਿਚ ਮੇਲਾ ਲਗਦਾ ਹੈ। 1930 ਈ. ਵਿਚ ਪੈਟਰੋਲ ਦੀ ਖੋਜ ਤੋਂ ਪਹਿਲੋਂ ਇਹ ਜ਼ਰਾਇਤੀ ਖੇਤਰ ਹੋਇਆ ਕਰਦਾ ਸੀ, ਪਰ ਅੱਜਕਲ੍ਹ ਇਥੇ ਬਹੁਤ ਤੇਲ ਕੰਪਨੀਆਂ ਕੰਮ ਕਰ ਰਹੀਆਂ ਹਨ। ਤੇਲ ਸੋਧਕ ਕਾਰਖ਼ਾਨੇ ਅਤੇ ਕਈ ਛੋਟੀਆਂ ਸਨਅਤਾਂ ਵੀ ਇਥੇ ਕੰਮ ਕਰ ਰਹੀਆਂ ਹਨ ਜਿਨ੍ਹਾਂ ਵਿਚ ਲੋਹੇ ਦੀ ਢਲਾਈ, ਸਿਰੈਮਿਕ ਭਾਂਡੇ, ਕੱਪੜਾ, ਫ਼ਰਨੀਚਰ ਅਤੇ ਪਲਾਸਟਿਕ ਦੀਆਂ ਚੀਜ਼ਾਂ ਤਿਆਰ ਹੁੰਦੀਆਂ ਹਨ।

ਇਥੋਂ ਦੀਆਂ ਵਰਣਨਯੋਗ ਥਾਵਾਂ ਵਿਚੋਂ ਟੈਕਸਾਸ ਕਾਲਜ (1894) ਟਾਈਲਰ ਜੂਨੀਅਰ ਕਾਲਜ (1926) ਅਤੇ ਟੈਕਸਾਸ ਈਸਟਰਨ ਯੂਨੀਵਰਸਿਟੀ (1972) ਹੈ। ਸ਼ਹਿਰ ਦੇ ਆਸ ਪਾਸ ਕਈ ਕੁਦਰਤੀ ਝੀਲਾਂ ਵੀ ਹਨ।

ਆਬਾਦੀ—70,450 (1990)

32°21' ਉ. ਵਿਥ.; 95° 19' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 83; ਐਨ. ਅਮੇ. 27 : 313

**ਟਾਈਲਰ, ਸਰ ਐਡਵਰਡ ਬਰਨੈਟ** : ਇਹ ਇੰਗਲੈਂਡ ਦੇ ਪਹਿਲੇ ਅਤੇ ਮਸ਼ਹੂਰ ਮਾਨਵ ਵਿਗਿਆਨੀਆਂ ਵਿਚੋਂ ਇਕ ਸੀ। ਇਹ 2 ਅਕਤੂਬਰ, 1832 ਈ. ਨੂੰ ਲੰਡਨ ਵਿਚ ਕੈਂਬਰਵੈਲ ਵਿਖੇ ਪੈਦਾ ਹੋਇਆ। ਇਸ ਨੂੰ ਸਭਿਆਚਾਰਕ ਮਾਨਵ-ਵਿਗਿਆਨ ਦਾ ਬਾਨੀ ਮੰਨਿਆ ਜਾਂਦਾ ਹੈ। ਇਹ ਉਹ ਪਹਿਲਾ ਮਾਨਵ-ਵਿਗਿਆਨੀ ਸੀ ਜਿਸਨੇ ਆਦਮੀ ਦੇ ਨਾ ਕੇਵਲ ਸਰੀਰਕ ਵਿਕਾਸ ਦਾ ਹੀ ਸਗੋਂ ਸਭਿਆਚਾਰਕ ਵਿਕਾਸ ਦਾ ਵੀ ਅਧਿਐਨ ਕੀਤਾ। ਇਸਨੇ ਟਾਟੈਨਮ ਦੇ ਸਥਾਨ ਤੋਂ ਸਿੱਖਿਆ ਪ੍ਰਾਪਤ ਕੀਤੀ ਪਰ ਯੂਨੀਵਰਸਿਟੀ ਸਿੱਖਿਆ ਨਾ ਪ੍ਰਾਪਤ ਕਰ ਸਕਿਆ। ਕੁਝ ਸਮਾਂ ਵਪਾਰ ਕਰਨ ਉਪਰੰਤ ਸੰਨ 1856 ਵਿਚ ਇਹ ਮੈਕਸੀਕੋ ਚਲਾ ਗਿਆ ਅਤੇ ਆਪਣੀ ਇਸੇ ਯਾਤਰਾ ਦੌਰਾਨ ਹੀ ਇਸ ਦਾ ਮਾਨਵ-ਵਿਗਿਆਨ ਵੱਲ ਝੁਕਾਅ ਹੋ ਗਿਆ ਜਿਸ ਦੇ ਸਿਟੇ ਵਜੋਂ ਇਸਦੀ ਪਹਿਲੀ ਪੁਸਤਕ (Anahuac) 'ਅਨਾਹਕ' ਜਾਂ 'ਮੈਕਸੀਕੋ ਐਂਡ ਦਾ ਮੈਕਸੀਕਨਜ਼' 1861 ਵਿਚ ਪ੍ਰਕਾਸ਼ਿਤ ਹੋਈ। ਇਸਦੀ ਦੂਜੀ ਪੁਸਤਕ 'ਰੀਸਰਚ ਇੰਨ ਟੂ ਦੀ ਅਰਲੀ ਹਿਸਟਰੀ ਆਫ਼ ਮੈਨਕਾਈਂਡ' ਕਾਰਨ ਇਸ ਦਾ ਨਾ ਚੰਗੇ ਲਿਖਾਰੀਆਂ ਵਿਚ ਗਿਣਿਆ ਜਾਣ ਲੱਗਾ। 'ਪ੍ਰਿਮੀਟਿਵ ਕਲਚਰ' (1871) ਅਤੇ 'ਐਂਥਰੋਪੋਲੋਜੀ ਐਨ ਇੰਟਰਰੋਡਕਸ਼ਨ ਟੂ ਦਾ ਸੱਟਡੀ ਆਫ਼ ਮੈਨ ਐਂਡ ਸਿਵਲੀਜੇਸ਼ਨ' 1881 ਦੇ ਪ੍ਰਕਾਸ਼ਿਤ ਹੋਣ ਨਾਲ ਇਸ ਦੀ ਪ੍ਰਸਿੱਧੀ ਤਾਂ ਸਿਖਰਾਂ ਤੇ ਪੁਜ ਗਈ। ਇਹ ਮੰਨੀ ਹੋਈ ਗੱਲ ਹੈ ਕਿ ਆਕਸਫ਼ੋਰਡ ਵਿਖੇ ਮਾਨਵ-ਵਿਗਿਆਨ ਦੀ ਅਧਿਐਨ ਵਿਚ ਹੋਈ ਉੱਨਤੀ ਇਸ ਦੀ ਘਾਲਣਾ ਦਾ ਹੀ ਸਿੱਟਾ ਹੈ। 'ਪ੍ਰਿਮੀਟਵ ਕਲਚਰ' ਵਿਚ ਪੇਸ਼ ਕੀਤਾ ਇਸ ਦਾ ਜੀਵਾਤਮਵਾਦ (Animism) ਦਾ ਸਿਧਾਂਤ ਅੱਜ ਤੱਕ ਉੱਨਤ ਹੋਏ ਪ੍ਰਾਚੀਨ ਧਰਮਾਂ ਦੇ ਸਭ ਤੋਂ ਵਧ ਪ੍ਰਭਾਵਸ਼ਾਲੀ ਸਿਧਾਂਤਾਂ ਵਿਚੋਂ ਇਕ ਹੈ।

ਇਸ ਦੀ ਅੰਤਿਮ ਪੁਸਤਕ 'ਐਂਥਰੋਪੋਲੋਜੀ' ਮਾਨਵ-ਵਿਗਿਆਨ ਸਬੰਧੀ ਗਿਆਨ ਦਾ ਇਕ ਵਧੀਆ ਖੁਲਾਸਾ ਹੈ। ਸੰਨ 1871 ਵਿਚ ਇਹ ਰਾਇਲ ਸੁਸਾਇਟੀ ਦਾ ਫ਼ੈਲੋ ਰਿਹਾ। ਸੰਨ 1875 ਵਿਚ ਆਕਸਫੋਰਡ ਵਿਖੇ ਇਸ ਨੂੰ ਸਿਵਲ ਕਾਨੂੰਨ ਦੇ ਖੇਤਰ ਵਿਚ ਡਾਕਟਰੀ ਦੀ ਉਪਾਧੀ ਪ੍ਰਦਾਨ ਕੀਤੀ ਗਈ। ਸੰਨ 1883 ਵਿਚ ਇਹ ਆਕਸਫ਼ੋਰਡ ਯੂਨੀਵਰਸਿਟੀ ਦੇ ਅਜਾਇਬ ਘਰ ਦਾ ਮੁਹਾਫ਼ਜ਼ ਲੱਗਿਆ ਅਤੇ ਸੰਨ 1896-1909 ਤੱਕ ਇਥੇ ਹੀ ਮਾਨਵ-ਵਿਗਿਆਨ ਦੇ ਪਹਿਲੇ ਪ੍ਰੋਫ਼ੈਸਰ ਵਜੋਂ ਸੇਵਾ ਕੀਤੀ। ਸੰਨ 1888 ਵਿਚ ਇਸਦੀ ਐਬਰਡੀਨ ਯੂਨੀਵਰਸਿਟੀ ਵਿਚ ਪਹਿਲੇ ਲੈਕਚਰਾਰ ਵਜੋਂ ਚੋਣ ਕੀਤੀ ਗਈ। ਸੰਨ 1912 ਵਿਚ ਇਸ ਨੂੰ ਨਾਈਟ ਦੀ ਉਪਾਧੀ ਪ੍ਰਦਾਨ ਕੀਤੀ ਗਈ।

2 ਜਨਵਰੀ, 1917 ਈ. ਨੂੰ ਵੈਲਿੰਗਟਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮੈ. 18 : 808; ਕੋਲ. ਐਨ. 18 : 596; ਐਨ. ਅਮੇ. 27 : 314

**ਟਾਈਲਰ, ਚਾਰਲਸ ਮੈਲਨ** : ਇਹ ਇਕ ਅਮਰੀਕੀ ਸਿੱਖਿਆ ਸ਼ਾਸਤਰੀ ਸੀ ਜੋ 8 ਜਨਵਰੀ, 1852 ਨੂੰ ਮੇਨ ਰਾਜ ਵਿਚ ਲਿਮਿੰਗਟਨ ਵਿਖੇ ਪੈਦਾ ਹੋਇਆ। ਸੰਨ 1855 ਵਿਚ ਇਸ ਨੇ ਯੇਲ ਤੋਂ ਗ੍ਰੇਜੂਏਸ਼ਨ ਕੀਤੀ ਅਤੇ ਬਾਅਦ ਵਿਚ ਉਥੋਂ ਹੀ ਧਰਮ ਸ਼ਾਸਤਰ ਦੀ ਵਿਦਿਆ ਪ੍ਰਾਪਤ ਕੀਤੀ। ਸੰਨ 1857 ਵਿਚ ਇਸ ਨੂੰ ਕੰਗ੍ਰੀਗੇਸ਼ਨਲ ਚਰਚ ਦਾ ਪਾਦਰੀ ਥਾਪਿਆ ਗਿਆ। ਖ਼ਾਨਾਜੰਗੀ ਦੌਰਾਨ ਇਸ ਨੇ

ਵਲੰਟੀਅਰਾਂ ਦੇ ਕਪਤਾਨ ਵਜੋਂ ਸੇਵਾ ਕੀਤੀ। ਮਗਰੋਂ ਇਹ ਕੰਗ੍ਰੀਗੇਸ਼ਨਲ ਚਰਚ ਸ਼ਿਕਾਗੋ ਦਾ ਪਾਦਰੀ ਬਣਿਆ। ਸੰਨ 1873 ਤੋਂ 1892 ਤੱਕ ਇਹ ਨਿਊਯਾਰਕ ਰਾਜ ਵਿਚ ਕੰਗ੍ਰੀਗੇਸ਼ਨਲ ਚਰਚ ਇਥ਼ਾਕਾ ਦਾ ਪਾਦਰੀ ਰਿਹਾ। ਇਸ ਮਗਰੋਂ ਇਸ ਨੇ ਕਾੱਰਨੈੱਲ ਯੂਨੀਵਰਸਿਟੀ ਵਿਚ ਈਸਾਈ ਨੈਤਿਕਤਾ ਤੇ ਧਰਮ ਦਰਸ਼ਨ ਪੜ੍ਹਾਉਣ ਲਈ ਸੇਜ ਪ੍ਰੋਫ਼ੈਸਰ ਦੀ ਨਿਯੁਕਤੀ ਸਵੀਕਾਰ ਕਰ ਲਈ। ਸੰਨ 1903 ਵਿਚ ਇਹ ਉੱਥੇ ਪ੍ਰੋਫ਼ੈਸਰ ਅਮੈਰੀਟਸ ਬਣਿਆ। ਸੰਨ 1967 ਵਿਚ ਇਹ ਕਾੱਰਨੈਲ ਯੂਨੀਵਰਸਿਟੀ ਦਾ ਟਰੱਸਟੀ ਬਣਿਆ। ਇਸ ਦੀਆਂ ਪ੍ਰਸਿੱਧ ਪੁਸਤਕਾਂ ਵਿਚ 'Bases of Christian belief' ਅਤੇ 'Life of George Wolcott' ਸ਼ਾਮਲ ਹਨ। 16 ਮਈ, 1918 ਨੂੰ ਇਸ ਦੀ ਮੌਤ ਹੋਈ।

ਹ. ਪੁ.—ਐਨ. ਅਮੈ. 27 : 311

**ਟਾਈਲਰ, ਜਾੱਨ** : ਸੰਯੁਕਤ ਰਾਜ ਅਮਰੀਕਾ ਦੇ ਇਸ ਦਸਵੇਂ ਰਾਸ਼ਟਰਪਤੀ ਦਾ ਜਨਮ 29 ਮਾਰਚ, 1790 ਵਿਚ ਗ੍ਰੀਨ ਵੇ (Green way charles city county) ਚਾਰਲਸ ਸਿਟੀ ਕਾਊਂਟੀ ਵਿਖੇ ਇਕ ਅਮੀਰ, ਰਾਜਨੀਤਿਕ ਪਰਿਵਾਰ ਵਿਚ ਹੋਇਆ। ਇਸ ਦਾ ਪਿਤਾ ਜਾੱਨ ਟਾਈਲਰ 1808-11 ਦੌਰਾਨ ਵਰਜੀਨੀਆ ਦਾ ਗਵਰਨਰ ਰਿਹਾ।



ਜਾੱਨ ਟਾਈਲਰ

ਸੰਨ 1802 ਵਿਚ ਵਿਲੀਅਮਜ਼ਬਰਗ ਵਿਚ ਇਸ ਨੇ ਵਿਲੀਅਮ ਅਤੇ ਮੇਰੀ ਕਾਲਜ ਵਿਚ ਆਪਣੀ ਸਿੱਖਿਆ ਪ੍ਰਾਪਤ ਕੀਤੀ। ਇਥੇ ਇਸ ਨੇ ਪ੍ਰਾਚੀਨ ਇਤਿਹਾਸ, ਸ਼ੈਕਸਪੀਅਰ ਦੀ ਕਵਿਤਾ ਅਤੇ ਸੰਗੀਤ ਵਿਚ ਵਿਸ਼ੇਸ਼ ਰੁਚੀ ਵਿਖਾਈ। ਇਸ ਪਿੱਛੋਂ ਇਸ ਨੇ ਕਾਨੂੰਨੀ ਵਿਦਿਆ ਵੀ ਹਾਸਲ ਕੀਤੀ। ਸੰਨ 1811 ਵਿਚ ਇਹ ਰਾਜ ਦੀ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। ਇਹ ਰਾਸ਼ਟਰਪਤੀ ਮੈਡੀਸਨ ਦੀ ਯੁੱਧ-ਨੀਤੀ ਦਾ ਪੂਰਾ ਸਮਰਥਕ ਸੀ। ਵਰਜੀਨੀਆ ਅਸੈਂਬਲੀ ਅਤੇ ਕਾਂਗਰਸ ਦੇ ਇਜਲਾਸ ਵਿਚ ਇਸ ਦੇ ਕਈ ਮੁਢਲੇ ਮਹੱਤਵਪੂਰਨ ਕਾਰਜਾਂ ਵਿਚੋਂ ਇਕ ਮਹੱਤਵਪੂਰਨ ਕਾਰਜ ਸੰਯੁਕਤ ਰਾਜ ਬੈਂਕ ਦੇ ਸਬੰਧ ਵਿਚ ਵੀ ਸੀ। ਇਸ ਦੌਰਾਨ ਇਸ ਨੇ ਬੈਂਕ ਦੇ ਸੈਨੇਟਰਾਂ ਰਿਚਰਡ ਬਰੈਂਟ ਅਤੇ ਵਿਲੀਅਮ ਬੀ ਜਾਈਲਜ਼/ਗਾਈਲਜ਼ (Giles) ਨੂੰ ਬੈਂਕ ਦੇ ਪੁਨਰ ਵਿਧਾਨ ਵਿਰੁੱਧ ਵੋਟ ਪਾਉਣ ਲਈ ਕਿਹਾ ਪਰ ਬਰੈਂਟ ਨੇ ਇਸਦੀ ਗੱਲ ਨਾ ਮੰਨੀ। ਇਸ ਤੇ 14 ਜਨਵਰੀ 1812 ਵਿਚ ਟਾਈਲਰ ਨੇ ਸੈਨੇਟਰਾਂ ਦੇ ਰਵਈਏ ਬਾਰੇ ਨਿਖੇਧੀ ਦਾ ਮਤਾ ਪਾਸ ਕੀਤਾ ਅਤੇ ਬੈਂਕ ਦੇ ਮਾਮਲੇ ਵਿਚ ਵਰਜੀਨੀਆ ਸਿਧਾਂਤਾਂ ਨੂੰ ਤਰਜੀਹ ਦਿੱਤੀ।

ਇਸ ਨੂੰ 1817-21 ਦੌਰਾਨ ਸੰਯਕੁਤ ਰਾਜ ਕਾਂਗਰਸ ਦਾ ਮੈਂਬਰ ਚੁਣਿਆ ਗਿਆ। ਸੰਨ 1827-36 ਵਿਚ ਸੰਯੁਕਤ ਰਾਜ ਦਾ ਸੈਨੇਟਰ ਬਣ ਗਿਆ। 1825-27 ਦੌਰਾਨ ਇਹ ਵਰਜੀਨੀਆ ਰਾਜ ਦਾ ਗਵਰਨਰ ਬਣਿਆ ਅਤੇ ਇਹ ਟਾੱਮਸ ਜੈਫ਼ਰਸਨ ਦੀ ਰਾਜਨੀਤਿਕ ਫ਼ਿਲਾਸਫ਼ੀ ਦਾ ਬੜਾ ਸਮਰਥਕ ਸੀ। ਵਾਸ਼ਿੰਗਟਨ ਵਿਚ ਇਸ ਦੇ ਸਮੇਂ ਵਿਚ ਡੈਮੋਕ੍ਰੈਟਿਕ ਪਾਰਟੀ ਨੂੰ ਪੂਰੀ ਸੁਤੰਤਰਤਾ ਅਤੇ ਰਾਜ ਦੇ ਅਧਿਕਾਰਾਂ ਨੂੰ ਪੂਰੀ ਹਿਮਾਇਤ ਹਾਸਲ ਸੀ। ਟਾਈਲਰ ਬਾਗ਼ਬਾਨੀਆਂ ਵਿਚ ਗ਼ੁਲਾਮਾਂ ਦਾ ਮਾਲਕ (Slave Holder) ਸੀ ਅਤੇ ਇਹ ਇਸ ਰਵਾਇਤ ਨੂੰ ਬੰਦ ਕਰਨ ਦੇ ਹੱਕ ਵਿਚ ਸੀ ਪਰ ਜਦੋਂ ਇਹ ਸੈਨੇਟ ਵਿਚ ਕੋਲੰਬੀਆ ਕਮੇਟੀ ਦਾ ਚੇਅਰਮੈਨ ਬਣਿਆ ਤਾਂ ਇਸਨੇ ਵਰਜੀਨੀਆ ਅਤੇ ਮੇਰੀ ਲੈਂਡ ਵੱਲੋਂ ਸਹਿਮਤੀ ਮਿਲੇ ਬਿਨਾਂ ਇਸ ਵਪਾਰ ਨੂੰ ਬੰਦ ਕਰਨ ਦੀ ਮੁਖ਼ਾਲਫ਼ਤ ਕੀਤੀ।

ਰਾਸ਼ਟਰਪਤੀ ਜੈਕਸਨ ਨੇ ਸੰਯੁਕਤ ਰਾਜ ਬੈਂਕ ਵਿਚ ਜਮ੍ਹਾਂ ਪੂੰਜੀ ਕਢਵਾ ਲਈ ਜਿਸ ਕਾਰਨ ਟਾਈਲਰ ਨੇ ਸੈਨੇਟ ਵਿਚ ਇਸ ਵਿਰੁੱਧ ਆਪਣਾ ਮਤ ਦਿੱਤਾ। ਇਸ ਨੂੰ ਆਪਣਾ ਫ਼ੈਸਲਾ ਬਦਲਣ ਲਈ ਕਿਹਾ ਗਿਆ ਪਰ ਇਸ ਨੇ ਮਤ ਬਦਲਣ ਨਾਲੋਂ ਸੰਨ 1836 ਵਿਚ ਸੈਨੇਟ ਤੋਂ ਅਸਤੀਫ਼ਾ ਦੇਣਾ ਪਸੰਦ ਕੀਤਾ। ਇਸ ਉੱਤੇ ਇਹ ਵਿਰੋਧੀ ਵਿਗ ਪਾਰਟੀ ਵਿਚ ਬੜਾ ਸਤਿਕਾਰਿਆ ਗਿਆ ਅਤੇ ਉਨ੍ਹਾਂ ਨੇ ਇਸ ਨੂੰ ਉਪ ਰਾਸ਼ਟਰਪਤੀ ਦੀ ਪਦਵੀ ਲਈ ਨਾਮਜਦ ਕੀਤਾ ਪਰ ਇਸ ਸਮੇਂ ਇਸ ਨੂੰ ਸਫ਼ਲਤਾ ਪ੍ਰਾਪਤ ਨਾ ਹੋਈ। ਸੰਨ 1840 ਵਿਚ ਇਸ ਨੂੰ ਸਾਂਝੇ ਤੌਰ ਤੇ ਰਾਸ਼ਟਰਪਤੀ ਚੁਣ ਲਿਆ ਗਿਆ। ਟਾਈਲਰ ਕਿਉਂਕਿ ਅਸਲ ਵਿਚ ਵਿਗ ਪਾਰਟੀ ਨਾਲ ਸਬੰਧਤ ਨਹੀਂ ਸੀ। ਇਸ ਲਈ ਇਸ ਦੇ ਵਿਰੋਧੀ ਧੜੇ ਨੇ ਇਸ ਨੂੰ ਕੇਵਲ ਕਾਰਜੀ ਰਾਸ਼ਟਰਪਤੀ ਸਵੀਕਾਰ ਕਰਨ ਲਈ ਜ਼ੋਰ ਦਿੱਤਾ ਪਰ ਇਹ ਆਪਣੀ ਸਿਆਣਪ ਨਾਲ ਪੂਰੀ ਤਾਕਤ ਫੜ ਗਿਆ। ਇਸ ਨੇ ਨਵੇਂ ਰਾਸ਼ਟਰੀ ਬੈਂਕ ਬਿਲ ਨੂੰ ਵੀਟੋ ਕਰ ਦਿੱਤਾ। ਇਸ ਕਾਰਨ ਇਕ ਮੈਂਬਰ ਤੋਂ ਇਲਾਵਾ ਸਾਰਿਆਂ ਮੈਂਬਰਾਂ ਨੇ ਹੀ ਕੈਬਨਿਟ ਵਿਚੋਂ ਅਸਤੀਫ਼ਾ ਦੇ ਦਿੱਤਾ। ਇਸ ਤੇ ਇਸ ਨੇ ਆਪਣੀ ਪਸੰਦ ਦੇ ਮੈਂਬਰ ਜੋ ਕਿ ਇਸ ਦੀਆਂ ਨੀਤੀਆਂ ਦੇ ਹਾਮੀ ਸਨ ਚੁਣ ਲਏ। ਟਾਈਲਰ ਨੂੰ ਹੁਣ ਵਿਗ ਪਾਰਟੀ ਦੀ ਹਿਮਾਇਤ ਮਿਲਣੀ ਵੀ ਬੰਦ ਹੋ ਗਈ ਅਤੇ ਡੈਮੋਕ੍ਰੈਟਾਂ ਨੇ ਵੀ ਇਸ ਨੂੰ ਆਪਣੇ ਵਿਚ ਸ਼ਾਮਲ ਨਾ ਕੀਤਾ ਪਰ ਇਸ ਨੇ ਫਿਰ ਵੀ ਆਪਣੇ ਰਾਜ ਸਬੰਧੀ ਕੰਮਾਂ ਵਿਚ ਕਿਸੇ ਕਿਸਮ ਦੀ ਕਮੀ ਨਾ ਆਉਣ ਦਿੱਤੀ। ਇਸ ਨੇ ਸੰਯੁਕਤ ਰਾਜ ਦੀ ਜਲ ਸੈਨਾ ਦਾ ਪੁਨਰ ਗਠਨ ਕੀਤਾ, ਚੁੰਬਕੀ ਟੈਲੀਗ੍ਰਾਫ਼ੀ ਸਿਸਟਮ ਨੂੰ ਉੱਨਤ ਕੀਤਾ, ਦੇਸ਼ ਵਿਚ ਮੌਸਮੀ ਵਿਭਾਗ ਸਥਾਪਤ ਕੀਤਾ, ਫ਼ਲੋਰਿਡਾ ਵਿਚ ਚਲ ਰਹੀ ਦੂਜੀ ਐਂਗਲੋ ਸੈਮੀਨੋਲ (Seminole) ਲੜਾਈ ਦਾ ਅੰਤ ਕੀਤਾ ਅਤੇ 1842 ਦੀ ਡਾਰ ਬਗ਼ਾਵਤ ਨੂੰ ਰਾਜਨੀਤਿਕ ਸੁਧਾਰਾਂ ਰਾਹੀਂ ਸ਼ਾਂਤ ਕੀਤਾ। ਸੰਨ 1844 ਵਿਚ ਟਾਈਲਰ ਨੂੰ ਮੁੜ ਸਦਾਰਤ ਲਈ ਨਾਮਜ਼ਦ ਕੀਤਾ ਗਿਆ ਪਰ ਜੇਮਜ਼ ਕੇ ਪੋਕ ਨੂੰ ਇਸ ਦੇ ਮੁਕਾਬਲੇ ਵਿਚ ਵਧੇਰੇ ਤਰਜੀਹ ਦਿੱਤੀ ਗਈ। ਸੰਨ 1861 ਵਿਚ ਟਾਲਰ ਨੇ ਇਲਾਕਾਈ ਅੰਤਰਾਂ ਨੂੰ ਖ਼ਤਮ ਕਰਨ ਲਈ ਵਾਸ਼ਿੰਗਟਨ ਪੀਸ ਕਾਨਫਰੰਸ ਦੀ ਪ੍ਰਧਾਨਗੀ ਕੀਤੀ। ਬਾਅਦ ਵਿਚ ਇਸ ਨੂੰ ਫ਼ੈਡਰੇਟਿਡ ਹਾਊਸ ਆਫ਼ ਰੀਪ੍ਰਜ਼ੈਂਟੇਟਿਵਜ਼ ਦਾ ਮੈਂਬਰ ਵੀ ਚੁਣਿਆ ਗਿਆ।

18 ਜਨਵਰੀ, 1862 ਨੂੰ ਵਰਜੀਨੀਆ ਵਿਚ ਰਿਚੋਮੌਂਡ (Richomond) ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ 10 : 216; ਐਨ. ਅਮੈ. 27 : 312

**ਟਾਈਲਰ, ਮੋਸਿਸ ਕੋਇਟ** : ਇਸ ਅਮਰੀਕੀ ਸਿੱਖਿਅਕ ਅਤੇ ਲੇਖਕ ਦਾ ਜਨਮ 2 ਅਗਸਤ, 1835 ਨੂੰ ਕਨੈਕਟੀਕਟ ਰਾਜ ਵਿਚ ਗ੍ਰਿਸਵਲਡ ਵਿਖੇ ਹੋਇਆ। ਯੇਲ ਅਤੇ ਐਨਡੋਵਰ ਵਿਖੇ ਧਰਮ



**ਮੋਸਿਸ ਕੋਇਟ ਟਾਈਲਰ**

ਦੀ ਸਿੱਖਿਆ ਪ੍ਰਾਪਤ ਕਰਨ ਉਪਰੰਤ ਸੰਨ 1860 ਤੋਂ 1862 ਤੱਕ ਇਹ ਪਾਦਰੀ ਲੱਗਿਆ ਰਿਹਾ। ਸੰਨ 1863 ਵਿਚ ਇੰਗਲੈਂਡ ਜਾ ਕੇ ਇਸ ਨੇ ਭਾਸ਼ਨ ਦਿੱਤੇ ਅਤੇ ਲੰਡਨ ਸਕੂਲ ਆਫ਼ ਫ਼ਿਜ਼ੀਕਲ ਐਜੂਕੇਸ਼ਨ ਦੀ ਸਥਾਪਨਾ ਵਿਚ ਮਦਦ ਕੀਤੀ। ਅਮਰੀਕਾ ਵਾਪਸ ਆਉਣ ਤੇ ਸੰਨ 1867 ਤੋਂ 1881 ਤੱਕ ਇਹ ਮਿਸ਼ੀਗਨ ਯੂਨੀਵਰਸਿਟੀ ਵਿਖੇ ਅੰਗਰੇਜ਼ੀ ਸਾਹਿਤ ਦਾ ਪ੍ਰੋਫ਼ੈਸਰ ਲੱਗਿਆ। ਇਥੇ ਇਸ ਨੇ ਸਿੱਖਿਆ ਦੇ ਤਰੀਕਿਆਂ ਅਤੇ ਸਾਹਿਤਕ ਪਾਠ-ਕ੍ਰਮਾਂ ਵਿਚ ਸੁਧਾਰ ਲਿਆਉਣ ਵਿਚ ਯੋਗਦਾਨ ਪਾਇਆ। ਸੰਨ 1873 ਵਿਚ ਇਹ 'ਦੀ ਕ੍ਰਿਸਚੀਅਨ ਯੂਨੀਅਨ' ਨਾਮੀ ਸਪਤਾਹਿਕ ਰਸਾਲੇ ਦਾ ਸੰਪਾਦਕ ਬਣਿਆ।

ਸੰਨ 1881 ਵਿਚ ਇਹ ਨਿਊਯਾਰਕ ਰਾਜ ਵਿਚ ਕਾਰਨੈਲ ਯੂਨੀਵਰਸਿਟੀ, ਇਥਾਕਾ ਵਿਖੇ ਅਮਰੀਕੀ ਇਤਿਹਾਸ ਦਾ ਪ੍ਰੋਫ਼ੈਸਰ ਲਗਿਆ ਅਤੇ ਆਪਣੀ ਮੌਤ ਤੱਕ ਇਸ ਅਹੁਦੇ ਤੇ ਰਿਹਾ। ਇਹ ਸੰਨ 1884 ਵਿਚ ਸਥਾਪਿਤ ਹੋਈ 'ਅਮੈਰੀਕਨ ਹਿਸਟੌਰੀਕਲ ਐਸੋਸੀਏਸ਼ਨ' ਦੇ ਬਾਨੀਆਂ ਵਿਚੋਂ ਸੀ। ਸੰਨ 1878 ਵਿਚ ਇਸ ਨੇ ਸਾਹਿਤਕ ਅਤੇ ਵਿਦਵਤਾਪੂਰਣ ਉੱਘੀ ਪੁਸਤਕ 'ਏ ਹਿਸਟਰੀ ਆਫ਼ ਅਮੈਰੀਕਨ ਲਿਟਰੇਚਰ, 1607-1765 ਦੋ ਜਿਲਦਾਂ ਵਿਚ ਪ੍ਰਕਾਸ਼ਿਤ ਕੀਤੀ। ਇਸ ਤੋਂ ਇਲਾਵਾ ਇਸ ਨੇ 'ਥ੍ਰੀ ਮੈਨ ਆਫ਼ ਲੈਟਰਜ਼' (1895) ਅਤੇ 'ਦੀ ਲਿਟਰੇਰੀ ਹਿਸਟਰੀ ਆਫ਼ ਦੀ ਅਮੈਰੀਕਨ ਰੈਵੋਲਿਊਸ਼ਨ, 1763-1783' (ਦੋ ਜਿਲਦਾਂ 1897) ਵੀ ਲਿਖੀਆਂ।

28 ਦਸੰਬਰ, 1900 ਨੂੰ ਇਥਾਕਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 217; ਐਨ. ਅਮੈ. 27 : 313

**ਟਾਈਲਰ, ਰਾਇਅਲ** : ਅਮਰੀਕਾ ਦੇ ਇਸ ਅਧਿਆਪਕ, ਵਕੀਲ, ਨਾਟਕਕਾਰ ਅਤੇ ਪਹਿਲੇ ਅਮਰੀਕੀ ਸੁਖਾਂਤ-ਨਾਟਕ ਦੇ ਲੇਖਕ ਦਾ ਜਨਮ 18 ਜੁਲਾਈ, 1757 ਨੂੰ ਹੋਇਆ। ਇਸ ਨੇ ਹਾਰਵਰਡ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ ਪਿੱਛੋਂ ਅਮਰੀਕੀ ਫ਼ੌਜ ਵਿਚ ਭਰਤੀ ਹੋ ਗਿਆ। ਕੁਝ ਦੇਰ ਫ਼ੌਜ ਦੀ ਸੇਵਾ ਕਰਨ ਉਪਰੰਤ ਇਸ ਨੇ ਫ਼ੌਜੀ ਨੌਕਰੀ ਛੱਡਕੇ ਵਕਾਲਤ ਸ਼ੁਰੂ ਕਰ ਦਿੱਤੀ। ਇਸ ਦੌਰਾਨ ਇਸਦੀ ਮੁਲਾਕਾਤ ਨਿਊਯਾਰਕ ਦੀ ਅਮਰੀਕਨ ਕੰਪਨੀ ਦੇ ਸੁਖਾਂਤ ਨਾਇਕ ਟਾਮਸ ਵਿਗਨੈਲ ਨਾਲ ਹੋਈ। ਇਸ ਮੁਲਾਕਾਤ ਦੇ ਸਿੱਟੇ ਵਜੋਂ ਇਸ ਨੇ 'ਦੀ ਕੰਟਰਾਸਟ' ਨਾਟਕ ਲਿਖਿਆ। ਇਹ ਨਾਟਕ ਪਹਿਲੀ ਵਾਰੀ ਸੰਨ 1787 ਵਿਚ ਜਾਨ ਸਟਰੀਟ ਥੀਏਟਰ ਵਿਚ ਖੇਡਿਆ ਗਿਆ। ਇਹ ਇਕ ਹਲਕਾ ਜਿਹਾ ਸੁਖਾਂਤ ਨਾਟਕ ਸੀ ਜਿਸ ਵਿਚ ਇਕ ਅਮਰੀਕਾ ਵਾਸੀ ਪਾਤਰ ਸੀ। ਪਿੱਛੋਂ ਅਜਿਹੇ ਪਾਤਰ ਅਕਸਰ ਨਾਟਕਾਂ ਵਿਚ ਆਉਣ ਲੱਗ ਪਏ। ਇਸ ਨਾਲ ਨਾਟਕਾਂ ਵਿਚ ਕੁਝ ਮੌਲਿਕਤਾ ਵਿਖਾਈ ਦੇਣ ਲੱਗ ਪਈ। ਇਸ ਤੋਂ ਪਿਛੋਂ ਲਿਖੇ ਇਸ ਦੇ ਨਾਟਕ 'ਕੰਟਰਾਸਟ' ਦੇ ਪੱਧਰ ਨੂੰ ਨਾ ਛੂਹ ਸਕੇ।

26 ਅਗਸਤ, 1826 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 217

**ਟਾਈਲਰ, ਲੀਓਨ ਗਾਰਡੀਨਰ** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਲੇਖਕ ਅਤੇ ਸਿੱਖਿਅਕ ਸੀ। ਇਸ ਦਾ ਜਨਮ ਪ੍ਰੈਜ਼ੀਡੈਂਟ ਜਾਨ ਟਾਈਲਰ ਦੇ ਘਰ ਅਗਸਤ, 1853 ਵਿਚ ਵਰਜਿਨੀਆ ਰਾਜ ਵਿਚ ਸਰਵੁੱਡ ਫੱਰੈਸਟ ਵਿਖੇ ਹੋਇਆ। ਸੰਨ 1875 ਵਿਚ ਇਸ ਨੇ ਵਰਜਿਨੀਆ ਯੂਨੀਵਰਸਿਟੀ ਤੋਂ ਗ੍ਰੇਜੂਏਸ਼ਨ ਕੀਤੀ। 1877 ਈ. ਵਿਚ ਇਹ ਲਲਿਤ-ਸਾਹਿਤ ਦਾ ਪ੍ਰੋਫ਼ੈਸਰ ਲੱਗਿਆ। ਫਿਰ ਸੰਨ 1882 ਤੋਂ 1888 ਤੱਕ ਇਸ ਨੇ ਰਿਚਾਮੰਡ ਵਿਖੇ ਵਕਾਲਤ ਕੀਤੀ। ਸੰਨ 1903 ਤੋਂ 1907 ਤੱਕ ਇਹ ਵਰਜਿਨੀਆ ਸਟੇਟ ਬੋਰਡ ਆਫ਼ ਐਜੂਕੇਸ਼ਨ ਦਾ ਮੈਂਬਰ ਅਤੇ ਸੰਨ 1915 ਤੋਂ ਬਾਅਦ ਸਟੇਟ ਲਾਇਬਰੇਰੀ ਬੋਰਡ ਦਾ ਚੇਅਰਮੈਨ ਬਣਿਆ।

ਸੰਨ 1892 ਵਿਚ ਟਾਈਲਰ ਨੇ 'ਵਿਲੀਅਮ ਐਂਡ ਮੈਰੀ ਕਵਾਰਟਰਲ ਹਿਸਟੌਰੀਕਲ ਮੈਗਜ਼ੀਨ' ਅਤੇ 'ਟਾਈਲਰਜ਼ ਹਿਸਟੌਰੀਕਲ ਐਂਡ ਜੀਨੀਆਲੋਜੀਕਲ ਮੈਗਜ਼ੀਨ' ਕਾਇਮ ਕੀਤੇ। ਇਹ ਇਨ੍ਹਾਂ ਪੱਤਰਾਂ ਦਾ ਸੰਪਾਦਕ ਵੀ ਰਿਹਾ। 'ਕਰੈਲਡ ਆਫ਼ ਦੀ ਰਿਪਬਲਿਕ' (1900) 'ਇੰਗਲੈਂਡ ਇਨ ਅਮਰੀਕਾ' (1904) ਅਤੇ 'ਬਾਈਓਗ੍ਰਾਫੀਕਲ ਡਿਕਸ਼ਨਰੀ ਆਫ਼ ਵਰਜਿਨੀਆ' (ਪੰਜ ਜਿਲਦਾਂ, 1915) ਆਦਿ ਇਸ ਦੀਆਂ ਕੁਝ ਪੁਸਤਕਾਂ ਹਨ।

12 ਫਰਵਰੀ, 1935 ਨੂੰ ਚਾਰਲਸ ਸਿਟੀ ਕਾਊਂਟੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 27 : 313

**ਟਾਏ-ਕਰ** (Taille) : ਫ਼ਰਾਂਸ ਵਿਚ ਮੱਧਕਾਲੀਨ ਸਮਿਆਂ ਤੋਂ ਪਹਿਲਾਂ ਆਮ ਜਨਤਾ ਤੋਂ ਇਹ ਕਰ ਵਸੂਲ ਕੀਤਾ ਜਾਂਦਾ ਸੀ। ਪਹਿਲਾਂ ਤਾਂ ਸਾਮੰਤ ਆਪਣੇ ਖੇਤ ਮਜ਼ਦੂਰਾਂ ਤੋਂ ਇਹ ਕਰ ਹਾਸਲ ਕਰਦੇ ਸਨ ਪਰ ਪਿੱਛੋਂ ਰਾਜਿਆਂ ਨੇ ਵੀ ਕਰ ਦੇ ਤੌਰ ਤੇ ਕੁਝ ਰਾਸ਼ੀ ਲੋਕਾਂ ਤੋਂ ਲੈਣੀ ਸ਼ੁਰੂ ਕਰ ਦਿੱਤੀ। ਮੱਧਕਾਲੀਨ ਸਮਿਆਂ ਵਿਚ 100 ਸਾਲਾਂ ਜੰਗ ਦੌਰਾਨ ਸਾਰੇ ਖਰਚੇ ਪੂਰੇ ਕਰਨ ਖਾਤਰ ਬਾਦਸ਼ਾਹ ਨੇ ਸਾਰੇ ਦੇਸ਼ ਵਿਚ ਹੀ ਅਜਿਹਾ ਕਰ ਲਾਗੂ ਕਰ ਦਿੱਤਾ। ਫ਼ੌਜ ਵਿਚ ਨੌਕਰੀ ਕਰਨ ਵਾਲਿਆਂ ਅਤੇ ਪਾਦਰੀਆਂ ਵਗੈਰਾਂ ਤੋਂ ਇਹ ਰਕਮ ਨਹੀਂ ਸੀ ਲਈ ਜਾਂਦੀ ਪਰ ਜ਼ਮੀਨਾਂ ਤੇ ਇਹ ਕਰ ਹਮੇਸ਼ਾਂ ਹੀ ਰਿਹਾ। ਆਮ ਜਨਤਾ ਤੋਂ ਵੀ ਇਹ ਰਕਮ ਲਈ ਜਾਂਦੀ ਰਹੀ। ਚਾਰਲਸ ਸੱਤਵੇਂ ਨੇ ਆਪਣੇ ਰਾਜ-ਕਾਲ 1422-1461 ਦੌਰਾਨ ਤਾਂ ਕਰ ਦਾ ਭੁਗਤਾਨ ਕਾਫ਼ੀ ਨਿਯਮਬੱਧ ਕਰ ਦਿੱਤਾ ਅਤੇ ਇਹ ਰਾਜਸੀ ਖਜ਼ਾਨੇ ਦੀ

ਆਮਦਨੀ ਦਾ ਪੱਕਾ ਸਾਧਨ ਬਣਾ ਦਿੱਤਾ। ਪਿਛੋਂ 18ਵੀਂ ਸਦੀ ਵਿਚ ਕੁਝ ਲੋਕਾਂ ਨੂੰ ਕਰ ਤੋਂ ਮੁਆਫ਼ੀ ਮਿਲੀ ਅਤੇ ਕਈਆਂ ਉੱਤੇ ਇਸ ਦਾ ਬੋਝ ਵਧੇਰੇ ਪੈ ਗਿਆ। ਵੱਡੇ ਸ਼ਹਿਰ ਮੈਨਿਰ ਅਤੇ ਲੀਓਨ ਦੇ ਨਿਵਾਸੀਆਂ ਨੂੰ ਵੀ ਇਸ ਕਰ ਤੋਂ ਛੁਟਕਾਰਾ ਮਿਲਿਆ ਹੋਇਆ ਸੀ। ਇਸ ਤਰ੍ਹਾਂ ਉਸ ਵੇਲੇ ਦੇ ਸਮਾਜ ਵਿਚ ਕਰ ਦੇਣ ਵਾਲੇ ਅਤੇ ਕਰ ਤੋਂ ਮੁਆਫ਼ੀ ਹਾਸਲ ਕਰਨ ਵਾਲੇ ਦੋ ਵਰਗ ਜਿਹੇ ਬਣ ਚੁੱਕੇ ਸਨ ਜਿਸ ਨਾਲ ਸਮਾਜ ਵਿਚ ਅਸੰਤੁਸ਼ਟਤਾ ਜਿਹੀ ਪੈਦਾ ਹੋ ਗਈ। ਇਹੋ ਹੀ ਫ਼ਰਾਂਸ ਦੀ ਕ੍ਰਾਂਤੀ ਦਾ ਵੱਡਾ ਕਾਰਨ ਬਣੀ। ਫ਼ਰਾਂਸ ਵਿਚ ਕ੍ਰਾਂਤੀ ਨਾਲ ਹੀ ਇਸ ਤੋਂ ਸਾਰੀ ਜਨਤਾ ਨੂੰ ਛੁਟਕਾਰਾ ਮਿਲਿਆ।

ਹ. ਪੁ.—ਐਨ. ਬ੍ਰਿ. ਮ. 11 : 506; ਹਿੰ. ਵਿ. ਕੋ. 5 : 145

**ਟੱਸਕਾਨੈਲੀ** : ਇਸ ਦਾ ਪੂਰਾ ਨਾਂ ਟੱਸਕਾਨੈਲੀ ਦਾਲ ਪੋਜੋ ਪਾਉਲੋ ਸੀ। ਇਹ ਇਟਲੀ ਦਾ ਇਕ ਪ੍ਰਸਿੱਧ ਭੂਗੋਲ ਵਿਗਿਆਨੀ ਹੋਇਆ ਹੈ। ਇਸ ਦਾ ਜਨਮ ਇਟਲੀ ਵਿਚ ਫ਼ਲੋਰੈਂਸ ਵਿਖੇ ਸੰਨ 1367 ਵਿਚ ਹੋਇਆ। ਇਸ ਨੂੰ ਸੰਸਾਰ ਨਕਸ਼ੇ ਅਤੇ ਚਾਰਟਾਂ ਆਦਿ ਵਿਚ ਨਿਪੁੰਨਤਾ ਹਾਸਲ ਸੀ। ਇਸ ਨੇ ਆਪਣੇ ਵੇਲੇ ਦੀਆਂ ਪ੍ਰਸਿੱਧ ਭੂਗੋਲ ਨਾਲ ਸਬੰਧਤ ਪੁਸਤਕਾਂ ਦਾ ਚੰਗੀ ਤਰ੍ਹਾਂ ਅਧਿਐਨ ਕੀਤਾ ਹੋਇਆ ਸੀ। ਇਸ ਨੂੰ ਇਸ ਗੱਲ ਦਾ ਪੂਰਾ ਯਕੀਨ ਸੀ ਕਿ ਧਰਤੀ ਗੋਲ ਹੈ। ਇਸ ਲਈ ਇਸ ਨੇ ਪੁਰਤਗਾਲ ਦੇ ਬਾਦਸ਼ਾਹ ਅਤੇ ਕੋਲੰਬਸ ਨੂੰ ਇਹ ਦੱਸਿਆ ਸੀ ਕਿ ਭਾਰਤ ਵਿਚ ਜੋ ਕਿ ਪੂਰਬ ਵਿਚ ਹੈ, ਨੂੰ ਪਹੁੰਚਣ ਲਈ ਪੱਛਮ ਦਾ ਰਸਤਾ ਅਪਣਾਇਆ ਜਾ ਸਕਦਾ ਹੈ। ਸੰਨ 1482 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਹਿੰ. ਵਿ. ਕੋ. 5 : 182

**ਟਾਸਕੋ** : ਦੱਖਣੀ ਕੇਂਦਰੀ ਮੈਕਸੀਕੋ ਵਿਚ ਉੱਤਰੀ ਗਾਰੈਰੋ ਰਾਜ ਦਾ ਸ਼ਹਿਰ ਹੈ ਜਿਹੜਾ ਮੈਕਸੀਕੋ ਸ਼ਹਿਰ ਤੋਂ 112 ਕਿ. ਮੀ. ਦੱਖਣ-ਪੱਛਮ ਵਿਚ ਸਿਐਰਾ ਡ ਟਾਸਕੋ ਦੀਆਂ ਪਹਾੜੀਆਂ ਉੱਤੇ ਸਮੁੰਦਰ ਤਲ ਤੋਂ ਕੋਈ 1775 ਮੀ. ਦੀ ਉਚਾਈ ਉੱਤੇ ਸਥਿਤ ਹੈ। ਅੱਜਕਲ੍ਹ ਇਹ ਸ਼ਹਿਰ ਆਸ ਪਾਸ ਦੇ ਜ਼ਰਾਇਤੀ ਉਤਪਾਦਨਾਂ ਦੀ ਮੰਡੀ, ਚਾਂਦੀ ਦੀਆਂ ਚੀਜ਼ਾਂ ਬਣਾਉਣ ਦੇ ਕੇਂਦਰ ਅਤੇ ਸੈਰਗਾਹ ਦੇ ਤੌਰ ਤੇ ਮਸ਼ਹੂਰ ਹੈ।

ਇਸ ਸ਼ਹਿਰ ਦੀ ਸਥਾਪਨਾ 1529 ਵਿਚ ਸਪੇਨੀਆਂ ਨੇ ਕੀਤੀ ਸੀ। ਇਨ੍ਹਾਂ ਨੇ ਇਥੇ ਚਾਂਦੀ ਦੀਆਂ ਖਾਣਾਂ ਦਾ ਪਤਾ ਲਗਾਇਆ। ਬਸਤੀਵਾਦ ਸਮਿਆਂ ਵਿਚ ਇਹ ਸ਼ਹਿਰ ਕਾਫ਼ੀ ਉੱਨਤ ਸੀ। ਫਿਰ ਇਸ ਪਿਛੋਂ 1930 ਦੇ ਪਿਛਲੇ ਸਾਲਾਂ ਵਿਚ ਅਮਰੀਕੀ ਨਿਵਾਸੀ ਵਿਲੀਅਮ ਸਪਰਾਟੀਲਿੰਗ ਨੇ ਚਾਂਦੀ ਦੀਆਂ ਚੀਜ਼ਾਂ ਬਣਾਉਣ ਦੀ ਕਲਾ ਨੂੰ ਸੁਰਜੀਤ ਕੀਤਾ।

ਇਸੇ ਦੀ ਮਿਹਨਤ ਕਰਕੇ ਅੱਜ ਇਥੇ ਅਣਗਿਣਤ ਦੁਕਾਨਾਂ ਚਾਂਦੀ ਦੀਆਂ ਚੀਜ਼ਾਂ ਨਾਲ ਭਰਪੂਰ ਹਨ। ਇਹ ਸ਼ਹਿਰ ਬਸਤੀਵਾਦ ਦਾ ਬਣਿਆ ਹੋਇਆ ਹੈ। ਉਸੇ ਸਮੇਂ ਦੀ ਕਲਾ ਉਸਾਰੀ ਨੂੰ ਉਸੇ ਢੰਗ ਵਿਚ ਰੱਖਣ ਖਾਤਰ ਸਰਕਾਰ ਨੇ ਇਸ ਸ਼ਹਿਰ ਨੂੰ ਰਾਸ਼ਟਰੀ ਸਮਾਰਕ ਘੋਸ਼ਿਤ ਕੀਤਾ ਹੋਇਆ ਹੈ। ਪ੍ਰਚੀਨ ਢੰਗ ਨਾਲ ਬਣੇ ਸ਼ਹਿਰ ਵਿਚ ਨਵੀਂ ਇਮਾਰਤ ਉਸਾਰੀ ਦੀ ਸਰਕਾਰ ਵਲੋਂ ਮਨਾਂਹੀ ਹੈ। ਇਸ ਸ਼ਹਿਰ ਦੀਆਂ ਮਸ਼ਹੂਰ ਥਾਵਾਂ ਵਿਚ ਬੈਰੋਕ ਨਮੂਨੇ ਦਾ ਸੈਂਟਾ ਪਰਿਸਕਾ ਗਿਰਜਾ ਅਤੇ ਕਈ ਹੋਰ ਗਿਰਜੇ ਅਤੇ ਇਮਾਰਤਾਂ ਸ਼ਾਮਲ ਹਨ।

ਆਬਾਦੀ—27,089 (1970)

18°33′ ਉ. ਵਿਥ.; 99°36′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 584; ਐਨ. ਅਮੈ. 26 : 321

**ਟੱਸੈਨ, ਹਾਂਸ** : ਇਹ ਡੈਨਮਾਰਕ ਦਾ ਇਕ ਭਾਸ਼ਾਈ ਵਿਦਵਾਨ ਅਤੇ ਰੋਮਨ ਕੈਥੋਲਿਕ ਸਾਧੂ ਸੀ। ਇਸ ਨੂੰ ਡੈਨਮਾਰਕ ਦਾ ਲੂਥਰ ਕਹਿੰਦੇ ਸਨ, ਕਿਉਂ ਜੋ ਇਹ ਡੈਨਮਾਰਕ ਵਿਚ ਸੁਧਾਰ ਅੰਦੋਲਨ ਦਾ ਮੋਢੀ ਸੀ। ਇਸ ਦਾ ਜਨਮ ਫਾਈਨ ਟਾਪੂ (Island of Fyn) ਵਿਚ 1494 ਈ. ਵਿਚ ਹੋਇਆ। ਸਾਧੂ ਬਣਨ ਮਗਰੋਂ 1516 ਤੋਂ 1521 ਈ. ਤੱਕ ਇਸ ਨੇ ਰੱਸਟੱਕ ਵਿਖੇ ਅਤੇ ਫਿਰ 1521-22 ਵਿਚ ਇਹ ਲੁਵੇਂ ਯੂਨੀਵਰਸਿਟੀ ਵਿਖੇ ਭਾਸ਼ਾਈ ਵਿਦਵਾਨ ਨਿਯੁਕਤ ਹੋਇਆ। 1526 ਵਿਚ ਬਾਦਸ਼ਾਹ ਫ੍ਰੈਡਰਿਕ ਪਹਿਲੇ ਨੇ ਇਸ ਨੂੰ ਇਕ ਲੂਥਰ ਗਿਰਜੇ ਦਾ ਪਾਦਰੀ ਬਣਾ ਦਿੱਤਾ।

1524 ਈ. ਵਿਚ ਟੱਸੈਨ ਨੂੰ ਕੋਪਨ-ਹੇਮਨ ਵਿਖੇ ਬਦਲ ਬਣਾ ਦਿੱਤਾ, ਜਿਥੇ ਇਸ ਨੇ ਸੁਧਾਰ ਲਹਿਰ ਨੂੰ ਬੜੀ ਤੇਜ਼ੀ ਨਾਲ ਅੱਗੇ ਤੋਰਿਆ। ਪ੍ਰਚਾਰਕ ਵਜੋਂ ਵੀ ਇਹ ਬਹੁਤ ਪ੍ਰਸਿੱਧ ਹੋ ਗਿਆ। 1533 ਵਿਚ ਫ੍ਰੈਡਰਿਕ ਪਹਿਲੇ ਦੀ ਮੌਤ ਮਗਰੋਂ ਬਿਸ਼ਪ ਜੋਚਿਸ ਰੋਨਾਉ ਨੇ ਇਸ ਉੱਤੇ ਕੁਫ਼ਰ ਦਾ ਫ਼ਤਵਾ ਲਗਾਇਆ ਅਤੇ ਇਸ ਨੂੰ ਸੈਲੈਨ ਅਤੇ ਸਕੋਨੈ ਦੇ ਬਿਸ਼ਪ ਖੇਤਰਾਂ ਵਿਚੋਂ ਕੱਢ ਦਿੱਤਾ। ਲੋਕ ਬਿਸ਼ਪ ਦੇ ਵਿਰੁੱਧ ਉੱਠ ਖੜ੍ਹੇ ਹੋਏ ਪਰ ਟੱਸੈਨ ਨੇ ਉਸ ਨੂੰ ਕਤਲ ਕੀਤੇ ਜਾਣ ਤੋਂ ਬਚਾਇਆ। ਇਸ ਉਪਰੰਤ ਬਿਸ਼ਪ ਨੇ ਟੱਸੈਨ ਨੂੰ ਆਪਣਾ ਪ੍ਰਚਾਰ ਜਾਰੀ ਰੱਖਣ ਦੀ ਆਗਿਆ ਦੇ ਦਿੱਤੀ। ਅੰਤ ਜਦੋਂ ਸੁਧਾਰ ਲਹਿਰ ਡੈਨਮਾਰਕ ਵਿਚ ਪੱਕੇ ਪੈਰੀਂ ਜਮ ਗਈ ਤਾਂ 1536 ਵਿਚ ਟੱਸੈਨ ਨੂੰ ਕੋਪਨ ਹੇਗਨ ਦੀ ਯੂਨੀਵਰਸਿਟੀ ਵਿਚ ਇਬਰਾਨੀ ਭਾਸ਼ਾ ਦਾ ਲੈਕਚਰਾਰ ਨਿਯੁਕਤ ਕਰ ਦਿੱਤਾ ਗਿਆ। ਸੰਨ 1542 ਵਿਚ ਇਹ ਰਈਬ ਵਿਖੇ ਬਿਸ਼ਪ ਬਣ ਗਿਆ। ਟੱਸੈਨ ਨੇ ਕਿੰਨੇ ਹੀ ਭਜਨ ਤੇ ਉਪਦੇਸ਼ ਲਿਖੇ ਅਤੇ ਪੁਰਾਣੀ ਬਾਈਬਲ ਦੀਆਂ ਪਹਿਲੀਆਂ 5 ਪੁਸਤਕਾਂ ਦਾ ਅਨੁਵਾਦ ਕੀਤਾ।

11 ਨਵੰਬਰ, 1561 ਨੂੰ ਰਾਈਬ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 844

**ਟਾਹ** : ਸੰਯੁਕਤ ਰਾਜ ਅਮਰੀਕਾ ਵਿਚ ਕੈਲੀਫੋਰਨੀਆਂ-ਨੇਵਾਦਾ ਦੀ ਹੱਦ ਉੱਤੇ ਨੇਵਾਦਾ ਦੇ ਰੀਨੋ ਤੋਂ 37 ਕਿ. ਮੀ. ਦੂਰ, ਸਮੁੰਦਰ ਤਲ ਤੋਂ 1898 ਮੀ. ਦੀ ਉਚਾਈ ਉੱਤੇ ਵਾਕਿਆ ਇਹ ਇਕ ਤਾਜ਼ੇ ਪਾਣੀ ਦੀ ਝੀਲ ਹੈ। ਇਸਦਾ 2/3 ਹਿੱਸਾ ਕੈਲੀਫੋਰਨੀਆਂ ਵਿਚ ਪੈਂਦਾ ਹੈ। ਇਸਦੀ ਉੱਤਰ ਤੋਂ ਦੱਖਣ ਵੱਲ ਲੰਬਾਈ 35 ਕਿ. ਮੀ. ਅਤੇ ਪੂਰਬ ਤੋਂ ਪੱਛਮ ਵੱਲ ਚੌੜਾਈ 20 ਕਿ. ਮੀ. ਹੈ। ਇਸਦੀ ਵਧ ਤੋਂ ਵਧ ਡੂੰਘਾਈ 490 ਮੀ. ਹੈ। ਇਸਦਾ ਖੇਤਰਫਲ 500 ਵ. ਕਿ. ਮੀ. ਹੈ। ਝੀਲ ਵਿਚ ਅਨੇਕਾਂ ਹੀ ਛੋਟੀਆਂ ਛੋਟੀਆਂ ਨਦੀਆਂ ਦਾ ਜਲ ਨਿਕਾਸ ਹੁੰਦਾ ਹੈ। ਉੱਤਰ-ਪੱਛਮ ਵਾਲੇ ਪਾਸਿਓਂ ਟ੍ਰੱਕੀ ਦਰਿਆ ਝੀਲ ਦਾ ਜਲ ਨਿਕਾਸ ਕਰਦਾ ਹੈ।

ਇਸ ਝੀਲ ਨੂੰ ਸਾਰੇ ਸੰਸਾਰ ਦੀਆਂ ਖ਼ੂਬਸੂਰਤ ਝੀਲਾਂ ਵਿਚੋਂ ਇਕ ਮੰਨਿਆਂ ਜਾਂਦਾ ਹੈ। ਇਹ ਐਲਡੋਰੈਡੋ ਨੈਸ਼ਨਲ ਫ਼ਾਰੈਸਟ ਵਿਚ ਸ਼ਾਮਲ ਹੈ। ਇਹ ਸਰਦੀਆਂ ਅਤੇ ਗਰਮੀਆਂ ਦੀ ਮਸ਼ਹੂਰ ਸੈਰਗਾਹ, ਮਨੋਰੰਜਨ ਅਤੇ ਪਾਣੀ ਦੀਆਂ ਖੇਡਾਂ ਦੀ ਖਿੱਚ ਦੀ ਥਾਂ ਹੈ। ਇਸਦੇ ਨੇੜੇ ਹੀ ਸਿਐਰਾ ਪਰਬਤਾਂ ਦੀਆਂ ਬਰਫ਼ੀਲੀਆਂ ਸਿਖਰਾਂ ਇਥੋਂ ਦੇ ਦ੍ਰਿਸ਼ ਨੂੰ ਹੋਰ ਵੀ ਟੁੰਬਵਾਂ ਬਣਾ ਦਿੰਦੀਆਂ ਹਨ।

ਇਸ ਝੀਲ ਦਾ ਮਤਾ ਸੰਨ 1844 ਵਿਚ ਜਾਨ ਸੀ ਫਰੀਮਾਂਟ ਨੇ ਲਾਇਆ ਸੀ। ਇਸ ਦਾ ਨਾਂ 'ਟਾਹੋ' ਪ੍ਰਚੱਲਤ ਹੋਣ ਤੋਂ ਪਹਿਲਾਂ ਇਸਦੇ ਕਈ ਨਾਂ ਰੱਖੇ ਗਏ ਸਨ। 'ਟਾਹੋ' ਇੰਡੀਅਨ ਸ਼ਬਦ ਹੈ ਜਿਸਦਾ ਭਾਵ ਲੰਬੇ ਚੌੜੇ ਪਾਣੀ ਵਾਲਾ ਖੇਤਰ ਹੈ।

39°07′ ਉ. ਵਿਥ. ; 120°03′ ਪੱ. ਲੰਬ.

ਹ. ਪੁ.- ਐਨ. ਅਮੈ. 26: 227; ਐਨ. ਬ੍ਰਿ. ਮਾ. 11 : 498

**ਟਾਹਣਾਂ ਜਾਂ ਗੀਟੇ** : ਇਹ ਕੁੜੀਆਂ ਦੀਆਂ ਖਾਸ ਖੇਡਾਂ ਵਿਚੋਂ ਇਕ ਖੇਡ ਹੈ ਜਿਹੜੀ ਇਕ ਥਾਂ ਬੈਠ ਕੇ ਖੇਡੀ ਜਾਂਦੀ ਹੈ। ਪੰਜਾਬ ਵਿਚ ਇਹ ਖੇਡ ਪਿੰਡਾਂ ਤੋਂ ਲੈ ਕੇ ਸ਼ਹਿਰਾਂ ਤੱਕ ਹਰੇਕ ਘਰ ਵਿਚ ਤੇ ਗਲੀ-ਮੁਹੱਲਿਆਂ ਦੇ ਚੌਂਤਰਿਆਂ ਤੇ ਖੇਡੀ ਜਾਂਦੀ ਹੈ। ਵਰਤਮਾਨ ਪੀੜ੍ਹੀ ਦੀਆਂ ਕੁੜੀਆਂ ਵਿਚ ਗੀਟੇ ਖੇਡਣ ਦਾ ਰਿਵਾਜ ਸ਼ਾਇਦ ਪੱਛਮੀ ਸਭਿਅਤਾ ਦੇ ਅਸਰ ਹੇਠ ਜਾਂ ਬੱਚਿਆਂ ਵਿਚ ਤੇਜ਼ੀ ਨਾਲ ਹੋ ਰਹੇ ਸਰਬ-ਪੱਖੀ ਵਿਕਾਸ ਕਾਰਨ ਕਾਫ਼ੀ ਘੱਟ ਗਿਆ ਹੈ।

ਆਮ ਤੌਰ ਤੇ ਇਹ ਖੇਡ ਦੋ ਤੋਂ ਚਾਰ ਕੁੜੀਆਂ ਵਿਚਕਾਰ ਖੇਡੀ ਜਾਂਦੀ ਹੈ। ਖੇਡਣ ਲਈ ਪੰਜ ਗੀਟੇ ਜਾਂ ਰੋੜੇ ਚਾਹੀਦੇ ਹੁੰਦੇ ਹਨ। ਇਨ੍ਹਾਂ ਦਾ ਆਕਾਰ ਏਨਾ ਕੁ ਰੱਖਿਆ ਜਾਂਦਾ ਹੈ ਕਿ ਸਾਰੇ ਗੀਟੇ ਇੱਕੋ ਹੱਥ ਵਿਚ ਆਸਾਨੀ ਨਾਲ ਫੜੇ ਜਾ ਸਕਣ ਤੇ ਇਕ ਇਕ ਕਰਕੇ ਜ਼ਮੀਨ ਤੋਂ ਚੁਕਣੇ ਵੀ ਸੌਖੇ ਹੋਣ। ਆਮ ਤੌਰ ਤੇ ਗੀਟੇ ਇੱਟਾਂ ਦੇ ਇਟ ਰੋੜਿਆਂ ਨੂੰ ਆਪ ਹੀ ਘੜ ਕੇ ਲੋੜੀਂਦੇ ਆਕਾਰ ਦੇ ਬਣਾ ਲਏ ਜਾਂਦੇ ਹਨ। ਕਈ ਵਾਰੀ ਇਕੋ ਜਿਹੇ ਛੋਟੇ ਛੋਟੇ ਪੱਥਰ ਇਕੱਠੇ ਕਰਕੇ ਜਾਂ ਸੰਗਮਰਮਰ ਦੇ ਛੋਟੇ ਮੋਟੇ ਟੁਕੜਿਆਂ ਨੂੰ ਵੀ ਘੜ ਕੇ ਬਣਾਏ ਜਾਂਦੇ ਹਨ। ਕੁਝ ਸਾਲ ਪਹਿਲਾਂ ਲਾਖ ਜਾਂ ਲੱਕੜੀ ਦੀਆਂ ਛੋਟੀਆਂ ਛੋਟੀਆਂ ਨਰਦਾਂ ਦੇ ਰੂਪ ਵਿਚ ਵੀ ਰੰਗ-ਬਰੰਗੇ ਗੀਟੇ ਬਣਾ ਕੇ ਵੇਚੇ ਜਾਂਦੇ ਰਹੇ ਹਨ।

**ਖੇਡ ਦਾ ਢੰਗ**—ਖੇਡਣ ਵਾਲੀਆਂ ਸਾਰੀਆਂ ਕੁੜੀਆਂ ਵਾਰੀ ਸਿਰ ਗੀਟਿਆਂ ਦੇ ਇਕੋ ਸੈੱਟ ਨਾਲ ਖੇਡਦੀਆਂ ਹਨ। ਸਭ ਤੋਂ ਪਹਿਲਾਂ ਗੀਟੇ ਨਾਲ ਹੀ ਜ਼ਮੀਨ ਤੇ ਇਕ ਜਾਂ ਡੇਢ ਕੁ ਫੁੱਟ ਦਾ ਚੱਕਰ ਵਾਹ ਲਿਆ ਜਾਂਦਾ ਹੈ ਜਿਸ ਦੇ ਅੰਦਰ ਅੰਦਰ ਗੀਟੇ ਸੁੱਟੇ ਜਾਂਦੇ ਹਨ। ਇਸ ਦੇ ਆਲੇ ਦੁਆਲੇ ਬੈਠੀਆਂ ਕੁੜੀਆਂ ਵਿਚੋਂ ਕੋਈ ਵੀ ਅਜਿਹਾ ਇਕ ਗੀਟਾ ਚੁੱਕਦੀ ਹੈ ਜਿਹੜਾ ਕਿਸੇ ਦੂਜੇ ਗੀਟੇ ਚੁੱਕਣ ਵਿਚ ਆਸਾਨੀ ਹੋ ਜਾਵੇ ਕਿਉਂਕਿ ਇਨਾਂ ਨੂੰ ਚੁੱਕਣ ਲੱਗਿਆਂ ਬਾਕੀ ਦਾ ਕੋਈ ਗੀਟਾ ਵੀ ਹਿੱਲਣਾ ਨਹੀਂ ਚਾਹੀਦਾ। ਇਹ ਗੀਟਾ ਚੁੱਕਣ ਪਿੱਛੋਂ ਇਸ ਨੂੰ ਹਵਾ ਵਿਚ ਉਛਾਲ ਕੇ ਜ਼ਮੀਨ ਤੋਂ ਇਕ ਗੀਟਾ ਹੋਰ ਚੁੱਕ ਕੇ ਉਪਰਲੇ ਹਵਾ ਵਿਚਲੇ ਗੀਟੇ ਨੂੰ ਉਸ ਹੱਥ ਨਾਲ ਬੋਚਦੀ ਹੈ। ਇਸ ਤਰ੍ਹਾਂ ਪਹਿਲੇ ਚੁੱਕੇ ਗੀਟੇ ਰੱਖਦਿਆਂ ਹੀ ਉਹ ਫਿਰ ਇਕ ਗੀਟਾ ਹਵਾ ਵਿਚ ਉਛਾਲਦੀ ਹੈ ਤੇ ਇਕ ਹੋਰ ਗੀਟਾ ਚੁੱਕ ਕੇ ਹਵਾ ਵਾਲਾ ਗੀਟਾ ਹੱਥ ਵਿਚ ਬੋਚ ਲੈਂਦੀ ਹੈ ਅਤੇ ਆਪਣੀ 'ਖਿੱਲਾਂ' ਵਾਲੀ ਵਾਰੀ ਪੁਗਾ ਲੈਂਦੀ ਹੈ। ਇਸ ਪਿੱਛੋਂ 'ਦੋਲੇ' ਜਾਂ ਜੋਟੇ ਚੁੱਕਣ ਦੀ ਵਾਰੀ ਆਉਂਦੀ ਹੈ। ਗੀਟੇ ਫੇਰ ਚੱਕਰ ਵਿਚ ਸੁੱਟੇ ਜਾਂਦੇ ਹਨ ਤੇ ਅਜਿਹਾ ਗੀਟਾ ਚੁੱਕਿਆ ਜਾਂਦਾ ਹੈ ਕਿ ਹੇਠਲੇ ਗੀਟੇ ਦੋ-ਦੋ ਜੋਟਿਆਂ ਵਿਚ ਆਸਾਨੀ ਨਾਲ ਇਕੱਠੇ ਚੁੱਕੇ ਜਾ ਸਕਣ। ਇਹ ਵਾਰੀ ਪੁੱਗਣ ਪਿੱਛੋਂ 'ਤੇਲੇ' ਜਿਸ ਵਿਚ ਇਕੱਲਾ ਪਹਿਲਾਂ ਤਿੰਨ ਗੀਟੇ ਇਕੱਠੇ ਤੇ ਇਕ ਇਕੱਲਾ ਨਾਲ ਉਪਰ ਨੂੰ ਉਛਾਲ ਕੇ ਬਾਕੀ ਦੇ ਉਸੇ ਹੱਥ ਦੀ ਮੁੱਠੀ ਵਿਚਲੇ ਗੀਟੇ ਹੇਠਾਂ ਰੱਖ ਕੇ ਫਿਰ ਬੋਚ ਲਿਆ ਜਾਂਦਾ ਹੈ ਤੇ ਫਿਰ ਗੀਟਾ ਉਪਰ ਉਛਾਲ ਕੇ ਚਾਰੇ ਗੀਟੇ ਇਕੱਠੇ ਚੁੱਕ ਕੇ ਬੋਚਿਆ ਜਾਂਦਾ ਹੈ। ਇਸ ਪਿੱਛੋਂ ਪੰਜੇ ਗੀਟੇ ਉਪਰ ਉਛਾਲ ਕੇ ਹੱਥ ਦੇ ਪੁੱਠੇ ਪਾਸੇ ਉਂਗਲਾਂ ਤੇ ਬੋਚੇ ਜਾਂਦੇ ਹਨ। ਇਨ੍ਹਾਂ ਬੋਚੇ ਹੋਇਆਂ ਵਿਚੋਂ ਇਕ ਦੋ ਜਾਂ ਤਿੰਨ ਗੀਟੇ ਇਕੱਠੇ ਹੀ ਪਹਿਲੀ ਤੇ ਵਿਚਕਾਰਲੀ ਉਂਗਲ ਵਿਚਕਾਰ ਕੈਂਚੀ ਵਾਂਗ ਫੜ ਕੇ ਬਾਕੀ ਹੇਠਾਂ ਸੁੱਟ ਕੇ ਇਸੇ ਹੱਥ ਦੀ ਮੁੱਠੀ ਵਿਚ ਫੜ ਲਏ ਜਾਂਦੇ ਹਨ ਅਤੇ ਉਂਗਲੀਆਂ ਦੀ ਕੈਂਚੀ ਵਿਚਲੇ ਗੀਟੇ ਹਵਾ ਵਿਚ ਉਛਾਲ ਕੇ ਹੱਥ ਵਿਚ ਬੋਚ ਲਏ ਜਾਂਦੇ ਹਨ। ਜੇਕਰ ਇਸ ਦੌਰਾਨ ਵੀ ਗੀਟੇ ਬੋਚਣ-ਤੇ ਚੁੱਕਣ ਦਾ ਕੰਮ ਕਰਦਿਆਂ ਕੋਈ ਗੀਟਾ ਹੇਠਾਂ ਨਾ ਡਿੱਗੇ ਤਾਂ ਫਿਰ ਬਾਜ਼ੇ ਆਉਂਦੇ ਹਨ। ਗੀਟੇ ਫਿਰ ਇਕੱਠੇ ਹੀ ਹਵਾ ਵਿਚ ਉਛਾਲ ਕੇ ਕੈਂਚੀ ਵਾਂਗ ਪੁੱਠੇ ਹੱਥ ਦੀਆਂ ਉਂਗਲਾਂ ਉਪਰ ਬੋਚ ਕੇ ਮੁੜ ਹਵਾ ਵਿਚ ਉਛਾਲ ਕੇ ਸਿੱਧੇ ਹੱਥ ਵਿਚ ਬੋਚਣੇ ਪੈਂਦੇ ਹਨ। ਜਿੰਨੇ ਪੁੱਠੇ ਹੱਥ ਤੋਂ ਸਿੱਧੇ ਹੱਥ ਵਿਚ ਬੋਚ ਲਏ ਜਾਣ ਉਨੇ ਬਾਜੇ ਵਿਰੋਧੀ ਖਿਡਾਰਨ ਦੇ ਸਿਰ ਚੜ੍ਹੇ ਸਮਝੇ ਜਾਂਦੇ ਹਨ। ਇਸ ਤਰ੍ਹਾਂ ਇਕ ਬਾਜ਼ੀ ਖ਼ਤਮ ਹੋਣ ਤੋਂ ਫਿਰ ਖਿੱਲਾਂ, ਦੋਲੇ, ਤੇਲੇ, ਆਦਿ ਖੇਡੇ ਜਾਂਦੇ ਹਨ।

ਖੇਡਣ ਸਮੇਂ ਕੋਈ ਵੀ ਗੀਟਾ ਹੱਥ ਲੱਗਣ ਨਾਲ ਜਾਂ ਗੀਟਾ ਲੱਗਣ ਨਾਲ ਹਿੱਲਣਾ ਨਹੀਂ ਚਾਹੀਦਾ ਅਤੇ ਨਾ ਹੀ ਹਵਾ ਵਿਚ ਉਛਾਲਿਆ ਗੀਟਾ ਬੋਚਣ ਲੱਗਿਆਂ ਦੂਜਾ ਹੱਥ ਲਗਾਉਣਾ ਚਾਹੀਦਾ ਹੈ। ਕੈਂਚੀ ਤੇ ਬਾਜਿਆਂ ਸਮੇਂ ਜਿੰਨੇ ਵੀ ਗੀਟੇ ਪੁੱਠੇ ਹੱਥ ਤੋਂ ਹਵਾ ਵਿਚ ਉਛਾਲੇ ਜਾਣ ਸਾਰੇ ਹੀ ਸਿੱਧੇ ਹੱਥ ਵਿਚ ਬੋਚਣੇ ਜ਼ਰੂਰੀ ਹਨ। ਇਨ੍ਹਾਂ ਵਿਚੋਂ ਕੋਈ ਵੀ ਉਲੰਘਣਾ ਹੋਣ ਨਾਲ ਖੇਡ ਰਹੀ ਲੜਕੀ ਦੀ ਵਾਰੀ ਖਤਮ ਹੋ ਜਾਂਦੀ ਹੈ ਤੇ ਦੂਜੀ ਦੀ ਸ਼ੁਰੂ ਹੁੰਦੀ ਹੈ। ਇਕ ਗੱਲ ਹੋਰ ਧਿਆਨ ਵਿਚ ਰੱਖਣ ਵਾਲੀ ਹੈ ਕਿ ਜਿਥੋਂ ਕੋਈ ਖਿਡਾਰਨ ਦੀ ਵਾਰੀ ਜਾਂਦੀ ਹੈ ਅਗਲੀ ਵਾਰੀ ਉਹ ਉਥੋਂ ਹੀ ਖੇਡਣਾ ਸ਼ੁਰੂ ਕਰਦੀ ਹੈ।

ਖੇਡ ਨੂੰ ਲੰਮੀ ਤੇ ਜ਼ਿਆਦਾ ਦਿਲਚਸਪ ਬਣਾਉਣ ਲਈ ਕੁੱਤਾ, ਕੋਠੀਆਂ ਆਦਿ ਵਾਰੀਆਂ ਵੀ ਸ਼ਾਮਲ ਕੀਤੀਆਂ ਜਾਂਦੀਆਂ ਹਨ। ਖੱਬੇ ਹੱਥ ਨੂੰ ਗੋਲਾਈ ਜਿਹੀ ਵਿਚ ਸੱਜੇ ਪਾਸੇ ਵੱਲ ਨੂੰ ਖੋਲ੍ਹ ਕੇ ਕੋਠੇ ਜਿਹੇ ਦੇ ਰੂਪ ਵਿਚ ਰੱਖਿਆ ਜਾਂਦਾ ਹੈ ਤੇ ਸੱਜੇ ਹੱਥ ਨਾਲ ਇਸ ਦੇ ਸਾਹਮਣੇ ਪੰਜੇ ਗੀਟੇ ਫਿਰ ਸੁੱਟੇ ਜਾਂਦੇ ਹਨ। ਵਿਰੋਧੀ ਖਿਡਾਰਨ ਇਨ੍ਹਾਂ ਵਿਚੋਂ ਕਿਸੇ ਗੀਟੇ ਨੂੰ ਅੰਤ ਵਿਚ ਪਾਉਣ ਲਈ ਦੱਸਦੀ ਹੈ। ਆਮ ਤੌਰ ਤੇ ਇਹ ਗੀਟਾ ਸਭ ਦੇ ਵਿਚਕਾਰ ਜਾਂ ਕੋਠੀ ਦੇ ਮੂੰਹ ਦੇ ਬਿਲਕੁਲ ਸਾਹਮਣੇ ਜਾਂ ਫਿਰ ਕਿਸੇ ਗੀਟੇ ਦੇ ਹੇਠਾਂ ਜਿਹਾ ਪਿਆ ਜਾਂਦਾ ਹੈ। ਇਸ ਤੇ ਖੇਡ ਰਹੀ ਲੜਕੀ ਦੱਸੇ ਗਏ ਗੀਟੇ ਤੋਂ ਛੁੱਟ ਕੋਈ ਵੀ ਇਕ ਗੀਟਾ ਚੁੱਕ ਕੇ ਉਸਦੀ ਮਦਦ ਨਾਲ ਬਾਕੀ ਵਾਰੀਆਂ ਵਾਂਗ ਇਕ ਇਕ ਕਰਕੇ ਸਾਰੇ ਗੀਟੇ ਪਹਿਲੀ ਪਹਿਲੀ ਵਾਰ ਵਿਚ ਕੋਠੀ ਦੇ ਅੰਦਰ ਕਰਦੀ ਹੈ ਤੇ ਅੰਤ ਵਿਚ ਦਸਿਆ ਗਿਆ ਗੀਟਾ ਕੋਠੀ ਵਿਚ ਪਾਇਆ ਜਾਂਦਾ ਹੈ।

ਇਹ ਖੇਡ ਆਮ ਤੌਰ ਤੇ ਗਰਮੀਆਂ ਦੀਆਂ ਦੁਪਹਿਰ ਵਿਚ ਨਿਕੀਆਂ ਵੱਡੀਆਂ ਕੁੜੀਆਂ ਕਿਸੇ ਛਾਂਦਾਰ ਜਗ੍ਹਾ ਤੇ ਜਾਂ ਘਰ ਅੰਦਰ ਬੈਠ ਕੇ ਖੇਡਦੀਆਂ ਸਨ।

ਹ. ਪੁ.—ਪੰਜਾਬ : 153

**ਟਾਹਲਾ ਸਾਹਿਬ** : ਇਹ ਇਕ ਇਤਿਹਾਸਕ ਗੁਰਦੁਆਰਾ ਹੈ ਜੋ ਜ਼ਿਲ੍ਹਾ ਬਠਿੰਡਾ ਵਿਚ ਕੁੱਬੇ ਤੋਂ ਅੱਧ ਮੀਲ ਦੀ ਵਿਥ ਤੇ ਉੱਤਰ ਦਿਸ਼ਾ ਵੱਲ ਸਥਿਤ ਹੈ। ਇਹ ਗੁਰਦੁਆਰਾ ਨੌਵੇਂ ਗੁਰੂ ਤੇਗ ਬਹਾਦਰ ਜੀ ਅਤੇ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਬਣਾਇਆ ਗਿਆ ਹੈ। ਨੌਵੇਂ ਗੁਰੂ ਜੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਤੋਂ ਆ ਕੇ ਇਸ ਸਥਾਨ ਉੱਤੇ ਖੜੀ ਇਕ ਟਾਹਲੀ ਹੇਠ ਬੈਠੇ ਸਨ। ਇਸੇ ਟਾਹਲੀ ਤੋਂ ਹੀ ਟਾਹਲਾ ਸਾਹਿਬ ਨਾਂ ਪੈ ਗਿਆ ਹੈ।

ਇਸ ਤੋਂ ਉਪਰੰਤ ਦਸਮ ਪਾਤਸ਼ਾਹ ਜੀ ਜਦੋਂ ਦਮਦਮਾ ਸਾਹਿਬ ਠਹਿਰੇ ਹੋਏ ਸਨ ਤਾਂ ਉਹ ਕਈ ਵਾਰੀ ਸੈਰ ਤੇ ਸ਼ਿਕਾਰ ਲਈ ਨਿਕਲ ਕੇ ਇਸ ਸਥਾਨ ਤੇ ਠਹਿਰੇ ਸਨ। ਇਸ ਤਰ੍ਹਾਂ ਇਹ ਨੌਵੇਂ ਅਤੇ ਦਸਵੇਂ ਗੁਰੂ ਜੀ ਦਾ ਸਾਂਝਾ ਗੁਰਦੁਆਰਾ ਹੈ। ਇਸ ਸਥਾਨ ਉੱਤੇ ਦਸਵੇਂ ਗੁਰੂ ਜੀ ਦਾ ਦਰਬਾਰ ਬਣਿਆ ਹੋਇਆ ਹੈ ਅਤੇ ਨੌਵੇਂ ਗੁਰੂ ਜੀ ਦੀ ਭੀ ਮੰਜੀ ਸਾਹਿਬ ਇਕ ਕੋਠੜੀ ਅੰਦਰ ਹੈ। ਇਸ ਗੁਰਦੁਆਰੇ ਦੇ ਨਾਂ ਕਾਫ਼ੀ ਸਾਰੀ ਜ਼ਮੀਨ ਲੱਗੀ ਹੋਈ ਹੈ। ਇਹ ਮੌੜ ਰੇਲਵੇ ਸਟੇਸ਼ਨ ਤੋਂ ਦੱਖਣ ਵੱਲ ਸਿਰਫ਼ ਡੇਢ ਮੀਲ ਹੈ।

ਹ. ਪੁ.—ਮ. ਕੋ.

**ਟਾਹਲੀ** : ਇਹ ਹਿਮਾਲੀਆ ਪਰਬਤ ਦੇ ਨੀਵੇਂ ਪਹਾੜਾਂ ਤੋਂ ਕੇਂਦਰੀ ਅਤੇ ਦੱਖਣੀ ਭਾਰਤ ਤੱਕ ਮਿਲਣ ਵਾਲਾ ਇਕ ਸਥਾਨਕ ਦਰਖ਼ਤ ਹੈ। ਇਸ ਨੂੰ ਅੰਗਰੇਜ਼ੀ ਵਿਚ ਬੌਂਬੇ ਰੋਜ਼ਵੁੱਡ ਅਤੇ ਬੌਂਬੇ ਬਲੈਕਵੁੱਡ ਕਿਹਾ ਜਾਂਦਾ ਹੈ। ਹਿੰਦੀ ਵਿਚ ਇਸ ਦਾ ਨਾਂ ਸ਼ੀਸ਼ਮ ਹੈ। ਬਨਸਪਤੀ ਜਗਤ ਵਿਚ ਇਸ ਨੂੰ ਡੈਲਬਰਗੀਆ ਲੈਟੀਫੋਲੀਆ (Dalbergia latifolia) ਕਿਹਾ ਜਾਂਦਾ ਹੈ।

ਇਹ ਦਰਖ਼ਤ ਪਹਾੜੀ ਇਲਾਕਿਆਂ ਵਿਚ 1500 ਮੀ. ਦੀ ਉਚਾਈ ਤੱਕ ਬਹੁਤ ਮਿਲਦਾ ਹੈ। ਕੇਂਦਰੀ ਅਤੇ ਪੱਛਮੀ ਭਾਰਤ ਦੇ ਖੁੱਲ੍ਹੇ ਪਤਝੜੀ ਜੰਗਲਾਂ ਵਿਚ ਇਹ ਛੋਟਾ ਅਤੇ ਵਿੰਗ ਤੜਿੰਗਾ ਹੁੰਦਾ ਹੈ ਅਤੇ ਇਹ 10 ਮੀ. ਦੀ ਉਚਾਈ ਤੱਕ ਹੀ ਪਹੁੰਚਦਾ ਹੈ। ਦੱਖਣੀ ਭਾਰਤ ਦੇ ਤਰ ਇਲਾਕਿਆਂ ਵਿਚ ਇਹ ਦਰਖ਼ਤ ਕਾਫ਼ੀ ਲੰਬਾ ਹੋ ਜਾਂਦਾ ਹੈ ਅਤੇ 25 ਮੀ. ਤੱਕ ਦੀ ਉਚਾਈ ਆਮ ਹੀ ਹੁੰਦੀ ਹੈ। ਕਈ ਦਰਖ਼ਤ 35 ਮੀ. ਤੋਂ ਉਚੇ ਵੀ ਮਿਲਦੇ ਹਨ। ਇਹ ਦਰਖ਼ਤ ਕਾਫ਼ੀ ਫੈਲਣ ਵਾਲਾ ਅਤੇ ਉਪਰੋਂ ਛਾਂਦਾਰ ਸਿਰੇ ਵਾਲਾ ਹੁੰਦਾ ਹੈ। ਸਰਦੀਆਂ ਦੇ ਅਖ਼ੀਰ ਵਿਚ ਇਸ ਦੇ ਪੱਤੇ ਝੜਨੇ ਸ਼ੁਰੂ ਹੁੰਦੇ ਹਨ। ਇਸ ਦੇ ਪੱਤੇ ਦੀ ਡੰਡੀ ਲੰਮੀ ਹੁੰਦੀ ਹੈ ਅਤੇ ਫੁੱਲ ਚਿੱਟੇ ਰੰਗ ਦੇ ਹੁੰਦੇ ਹਨ। ਪੱਤੇ ਦੀ ਬਗਲ ਵਿਚੋਂ ਫੁੱਲਾਂ ਦਾ ਸਮੂਹ ਨਿਕਲਦਾ ਹੈ। ਇਸ ਦਾ ਫਲ ਚਪਟੀ ਸ਼ਕਲ ਦਾ ਹੁੰਦਾ ਹੈ ਜਿਸ ਵਿਚ 1-3 ਬੀਜ ਹੁੰਦੇ ਹਨ। ਇਸ ਦਰਖ਼ਤ ਦੇ ਫੁੱਲ ਗਰਮ ਰੁੱਤ ਵਿਚ ਨਿਕਲਦੇ ਹਨ ਅਤੇ ਫਲ ਸਾਰਾ ਸਾਲ ਹੀ ਦਰਖ਼ਤ ਤੇ ਕੁਝ ਮਹੀਨਿਆਂ ਤੱਕ ਲੱਗੇ ਰਹਿੰਦੇ ਹਨ।

ਇਸ ਦਰਖ਼ਤ ਤੋਂ ਬਹੁਮੁੱਲੀ ਪੱਕੀ ਅਤੇ ਸਖ਼ਤ ਲੱਕੜੀ ਪ੍ਰਾਪਤ ਹੁੰਦੀ ਹੈ। ਇਹ ਬਹੁਤ ਤੰਗ ਗ੍ਰੇਨ ਵਾਲੀ ਲੱਕੜੀ ਹੁੰਦੀ ਹੈ ਅਤੇ ਉਪਰ ਪਾਲਿਸ਼ ਬਹੁਤ ਸੁੰਦਰ ਹੁੰਦੀ ਹੈ ਅਤੇ ਇਹ ਹੰਢਣਸਾਰ ਫ਼ਰਨੀਚਰ ਵਾਸਤੇ ਬਹੁਤ ਚੰਗੀ ਮੰਨੀ ਜਾਂਦੀ ਹੈ।

ਇਸ ਦਰਖ਼ਤ ਦੀ ਪੈਦਾਵਾਰ ਲਈ ਚੰਗੀ ਨਿਕਾਸ ਵਾਲੀ ਭੋਂ ਵਿਚ ਤਾਜ਼ੇ ਬੀਜ ਬੀਜੇ ਜਾਂਦੇ ਹਨ। ਬੀਜ ਮਾਨਸੂਨ ਦੇ ਸ਼ੁਰੂ ਹੋਣ ਤੇ ਹੀ ਬੀਜ ਦਿੱਤੇ ਜਾਂਦੇ ਹਨ। ਪਹਿਲਾਂ ਪਹਿਲ ਛੋਟੇ ਪੌਦਿਆਂ ਨੂੰ ਛਾਂ ਵਿਚ ਰੱਖਿਆ ਜਾਂਦਾ ਹੈ ਬਾਅਦ ਵਿਚ ਖੁਲ੍ਹੀ ਧੁੱਪ ਇਨ੍ਹਾਂ ਲਈ ਲਾਹੇਵੰਦ ਰਹਿੰਦੀ ਹੈ। ਆਮ ਤੌਰ ਤੇ ਇਸ ਦਰਖ਼ਤ ਨੂੰ ਸੜਕਾਂ ਦੇ ਕਿਨਾਰੇ ਲਗਾਇਆ ਜਾਂਦਾ ਹੈ।

ਇਸ ਦਰਖ਼ਤ ਤੋਂ ਕੁਝ ਦਵਾਈਆਂ ਵੀ ਤਿਆਰ ਕੀਤੀਆਂ ਜਾਂਦੀਆਂ ਹਨ ਜਿਵੇਂ ਇਕ ਕੌੜਾ ਬਲਵਰਧਕ, ਪੇਟ ਦੇ ਨੁਕਸ ਦੂਰ ਕਰਨ ਲਈ ਇਕ ਦਵਾਈ ਜੋ ਮਰੋੜਾਂ ਅਤੇ ਬਦਹਜ਼ਮੀ ਆਦਿ ਲਈ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਇਸ ਦੀ ਵਰਤੋਂ ਕੋੜ੍ਹ ਅਤੇ ਕੀੜਿਆਂ ਆਦਿ ਲਈ ਵੀ ਕੀਤੀ ਜਾਂਦੀ ਹੈ। ਇਸ ਦੀ ਛਿੱਲ ਵਿਚ ਰੰਗਕ ਪਦਾਰਥ ਵੀ ਮਿਲਦਾ ਹੈ।

ਹ. ਪੁ.—ਕਾ. ਟ੍ਰੀ :52; ਸ. ਇ. ਮੈ. ਪ. 90

**ਟਾਹਲੀਆਣਾ** : ਇਹ ਇਕ ਉੱਘਾ ਗੁਰਦੁਆਰਾ ਹੈ ਜੋ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਬਣਿਆ ਹੋਇਆ ਹੈ। ਇਹ ਸਥਾਨ ਜ਼ਿਲ੍ਹਾ ਲੁਧਿਆਣਾ ਤਹਿਸੀਲ ਜਗਰਾਵਾਂ ਵਿਚ ਰਾਏਕੋਟ ਤੋਂ ਇਕ ਮੀਲ ਦੀ ਦੂਰੀ ਤੇ ਉੱਤਰ ਪੱਛਮ ਵੱਲ ਸਥਿਤ ਹੈ। ਅਨੰਦਪੁਰ ਛੱਡ ਕੇ ਦਸਮੇਸ਼ ਜੀ ਮਾਛੀਵਾੜੇ ਤੋਂ ਚੱਲ ਕੇ ਇਸ ਸਥਾਨ ਉੱਤੇ ਇਕ ਛੱਪੜੀ ਦੇ ਨਾਲ ਹੀ ਟਾਹਲੀ ਹੇਠ ਬਿਰਾਜਮਾਨ ਹੋਏ ਹਨ। ਇਸੇ ਸਥਾਨ ਉੱਤੇ ਹੀ ਕਲ੍ਹਾ ਰਾਏ ਗੁਰੂ ਸ਼ਾਹਿਬ ਦੀ ਸੇਵਾ ਵਿਚ ਹਾਜ਼ਰ ਹੋਇਆ ਅਤੇ ਨੂਰੇ ਮਾਹੀ ਨੂੰ ਸਰਹਿੰਦ ਭੇਜ ਕੇ ਛੋਟੇ ਸਾਹਿਜ਼ਾਦੀਆਂ ਦੀ ਖ਼ਬਰ ਮੰਗਵਾਈ ਸੀ। ਇਸ ਗੁਰਦੁਆਰੇ ਦੇ ਨਾਂ ਦਸ ਵਿਘੇ ਜ਼ਮੀਨ ਭੀ ਹੈ। ਇਹ ਮੁੱਲਾਂਪੁਰ ਰੇਲਵੇ ਸਟੇਸ਼ਨ ਤੋਂ 22 ਕਿਲੋਮੀਟਰ ਦੱਖਣ ਵੱਲ ਹੈ।

ਹ. ਪੁ.—ਮ. ਕੋ.

**ਟਾਹਲੀ ਸਾਹਿਬ** : ਇਹ ਨਾਂ ਉਸ ਟਾਹਲੀ ਨੂੰ ਦਿੱਤਾ ਗਿਆ ਹੈ ਜਿਸ ਹੇਠ ਦਸਾਂ ਪਾਤਸ਼ਾਹੀਆਂ ਵਿਚੋਂ ਕੋਈ ਪਾਤਸ਼ਾਹੀ ਬਿਰਾਜਮਾਨ ਹੋਈ ਹੋਵੇ, ਭਾਵ ਕਿਸੇ ਵੀ ਗੁਰੂ ਦੇ ਇਤਿਹਾਸ ਨਾਲ ਜਿਸ ਦਾ ਸਬੰਧ ਹੋਵੇ। ਇਸ ਪੱਖੋਂ ਹੇਠ ਲਿਖੀਆਂ ਟਾਹਲੀਆਂ ਪ੍ਰਸਿੱਧ ਹਨ :

1. ਅੰਮ੍ਰਿਤਸਰ ਵਿਚ ਸੰਤੋਖਸਰ ਦੇ ਕਿਨਾਰੇ ਤੇ ਉਹ ਟਾਹਲੀ ਹੈ, ਜਿਸ ਹੇਠ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਬਿਰਾਜਿਆ ਕਰਦੇ ਸਨ।

2. ਡੇਰਾਬਾਬਾ ਨਾਨਕ ਤੋਂ ਤਕਰੀਬਨ 12 ਕਿਲੋਮੀਟਰ ਉੱਤਰ ਵੱਲ ਪਿੰਡ ਪਖੋਕੇ ਤੋਂ ਪੱਛਮ ਵੱਲ ਆਬਾਦੀ ਦੇ ਨਾਲ ਹੀ ਬਾਬਾ ਸ੍ਰੀ ਚੰਦ ਜੀ ਦੀ ਟਾਹਲੀ ਹੈ। ਇਸ ਦੇ ਹੇਠ ਬੈਠ ਕੇ ਬਾਬਾ ਜੀ ਅੰਤਰ ਧਿਆਨ ਹੋਇਆ ਕਰਦੇ ਸਨ। ਇਸੇ ਟਾਹਲੀ ਹੇਠ ਇਕ ਵਾਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭੀ ਬਾਬਾ ਜੀ ਦਾ ਦਰਸ਼ਨ ਕਰਨ ਗਏ, ਕੁਝ ਸਮਾਂ ਬਿਰਾਜੇ ਸਨ। ਇਸ ਗੁਰਦੁਆਰੇ ਦੇ ਨਾਂ ਕਾਫ਼ੀ ਜ਼ਮੀਨ ਲੱਗੀ ਹੋਈ ਹੈ। ਅੱਸੂ ਦੀ ਪੰਚਮੀ ਨੂੰ ਇਥੇ ਮੇਲਾ ਲਗਦਾ ਹੈ।

3. ਪਾਕਿਸਤਾਨ ਦੀ ਤਹਿਸੀਲ ਸ਼ਕਰਗੜ੍ਹ ਵਿਚ ਇਕ ਪਿੰਡ ਘੱਰਾਕੋਟਲੀ ਹੈ। ਇਸ ਦੇ ਪੂਰਬ-ਦੱਖਣ ਵੱਲ ਆਬਾਦੀ ਦੇ ਨਾਲ ਹੀ ਗੁਰੂ ਹਰਿਰਾਏ ਸਾਹਿਬ ਜਿਸ ਟਾਹਲੀ ਹੇਠ ਬਿਰਾਜੇ ਸਨ ਉਹ ਹੁਣ ਸੁੱਕ ਗਈ ਹੈ ਪਰ ਉਸ ਦੀ ਥਾਂ ਹੋਰ ਪੈਦਾ ਹੋ ਗਈ ਹੈ। ਇਥੇ ਗੁਰੂ ਜੀ ਨੇ ਮੂਲੇ ਨੂੰ ਖਰਗੋਸ਼ ਦੀ ਜੂਨੀ ਤੋਂ ਮੁਕਤ ਕੀਤਾ ਸੀ, ਜਿਸ ਦੀ ਸਮਾਧ ਪਿੰਡ ਕਲ੍ਹਾਬੂਹਾ ਦੇ ਪਾਸ ਸੜਕ ਦੇ ਕਿਨਾਰੇ ਤੇ ਹੈ। ਗੁਰੂ ਜੀ ਭਾਈ ਫ਼ਤਹਿ ਚੰਦ ਪ੍ਰੇਮੀ ਸਿੰਘ ਦੇ ਪਿਆਰ ਭਾਵ ਕਰਕੇ ਕੁਝ ਦਿਨ ਇਸ ਟਾਹਲੀ ਕੋਲ ਬਿਰਾਜੇ ਸਨ। ਇਸ ਦੇ ਨਾਂ 50 ਕੁ ਵਿਘੇ ਜ਼ਮੀਨ ਹੈ। ਇਹ ਰੇਲਵੇ ਸਟੇਸ਼ਨ ਨਾਰੋਵਾਲ ਤੋਂ 14 ਕਿਲੋਮੀਟਰ ਪੂਰਬ ਵੱਲ ਹੈ।

4. ਜ਼ਿਲ੍ਹਾ ਨਵਾਂ ਸ਼ਹਿਰ, ਥਾਣਾ ਰਾਹੋਂ ਦੇ ਪਿੰਡ ਦੌਲਤਪੁਰ ਤੋਂ ਉੱਤਰ-ਪੱਛਮ ਵੱਲ ਆਬਾਦੀ ਦੇ ਨਾਲ ਹੀ ਬਾਬਾ ਸ੍ਰੀ ਚੰਦ ਜੀ ਦਾ ਅਸਥਾਨ ਹੈ। ਇਥੇ ਜਿਹੜੀ ਟਾਹਲੀ ਹੈ, ਉਸ ਦੇ ਹੇਠਾਂ ਬਾਬਾ ਜੀ ਕੀਰਤਪੁਰ ਵੱਲ ਜਾਂਦੇ ਹੋਏ ਤਿੰਨ ਦਿਨ ਰਹੇ। ਇਸ ਦੇ ਨਾਂ 17 ਘੁਮਾਂ ਜ਼ਮੀਨ ਲੱਗੀ ਹੋਈ ਹੈ। ਹਾੜ੍ਹ ਦੀ ਪਹਿਲੀ ਤਾਰੀਖ ਨੂੰ ਇਥੇ ਮੇਲਾ ਲਗਦਾ ਹੈ। ਇਹ ਸਥਾਨ ਰੇਲਵੇ ਸਟੇਸ਼ਨ ਨਵਾਂ ਸ਼ਹਿਰ ਤੋਂ 14 ਕਿਲੋਮੀਟਰ ਪੂਰਬ ਵੱਲ ਹੈ।

5. ਜ਼ਿਲ੍ਹਾ ਹੁਸ਼ਿਆਰਪੁਰ, ਤਹਿਸੀਲ ਦਸੂਹਾ ਥਾਣਾ ਟਾਂਡਾ ਦੇ ਪਿੰਡ ਮੂਨਕ ਦੇ ਬਾਹਰਵਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ। ਇਕ ਵਾਰੀ ਗੁਰੂ ਜੀ ਸ਼ਿਕਾਰ ਖੇਡਦੇ ਹੋਏ ਇਥੇ ਆਏ ਸਨ ਅਤੇ ਟਾਹਲੀ ਨਾਲ ਗੁਰੂ ਜੀ ਦਾ ਘੋੜਾ ਬੰਨ੍ਹਿਆ ਸੀ। ਇਥੇ ਸਾਧਾਰਣ ਜਿਹਾ ਮੰਜੀ ਸਾਹਿਬ ਬਣਿਆ ਹੋਇਆ ਹੈ। ਦੋ ਕਨਾਲ ਜ਼ਮੀਨ ਦਾ ਅਹਾਤਾ ਹੈ। ਹਾੜ ਵਦੀ ਪਹਿਲੀ ਨੂੰ ਇਥੇ ਮੇਲਾ ਲਗਦਾ ਹੈ। ਗੁਰਦੁਆਰੇ ਦੇ ਨਾਲ ਹੀ ਇਕ ਬਹੁਤ ਸੁਹਣੀ ਨਦੀ ਵਗਦੀ ਹੈ। ਇਹ ਸਥਾਨ ਰੇਲਵੇ ਸਟੇਸ਼ਨ ਟਾਂਡਾ ਦੇ ਉੱਤਰ ਵੱਲ 3 ਕਿ.ਮੀ. ਦੇ ਕਰੀਬ ਹੈ।

6. ਲਾਹੌਰ ਰੇਲਵੇ ਸਟੇਸ਼ਨ ਦੇ ਨਾਲ ਹੀ ਬਾਬਾ ਸ੍ਰੀ ਚੰਦ ਜੀ ਦੀ ਟਾਹਲੀ ਹੈ।

ਹ. ਪੁ.—ਮ. ਕੋ.

**ਟਾਹਾ** : ਕੇਂਦਰੀ ਦੱਖਣੀ ਸ਼ਾਂਤ ਮਹਾਂਸਾਗਰ ਵਿਚ ਫ੍ਰੈਂਚ ਪਾਲੀਨੇਸ਼ੀਆ ਦੇ ਸੁਸਾਇਟੀ ਟਾਪੂਆਂ ਦੇ ਲੀਵਰਡ ਟਾਪੂ ਸਮੂਹ ਦਾ ਜਵਾਲਾਮੁਖੀ ਟਾਪੂ ਹੈ। ਇਸ ਦੇ ਨੇੜੇ ਰਾਈਆਟੇਆ ਹੈ ਜੋ ਮੂੰਗੇ-ਚਟਾਨਾਂ ਦੀਆਂ ਵਲਗਣਾਂ ਨਾਲ ਇਸ ਟਾਪੂ ਨਾਲ ਜੁੜਿਆ ਹੋਇਆ ਹੈ। ਇਸ ਟਾਪੂ ਦੀ ਧਰਾਤਲ ਉੱਚੀ ਨੀਵੀ ਹੈ ਅਤੇ ਇਸ ਦੀ ਸਭ ਤੋਂ ਉੱਚੀ ਚੋਟੀ ਮਾਊਂਟ ਓਹੀਰੀ 590 ਮੀ. ਉੱਚੀ ਹੈ। ਇਥੇ ਨਾਰੀਅਲ ਅਤੇ ਅਨਾਨਾਸ ਦੀ ਪੈਦਾਵਾਰ ਹੁੰਦੀ ਹੈ। ਇਸ ਟਾਪੂ ਉੱਤੇ ਇਕੋ ਹੀ ਵੱਡਾ ਪਿੰਡ ਇਸ ਦੇ ਦੱਖਣੀ ਤੱਟ ਉਤੇ ਵਸਿਆ ਹੋਇਆ ਹੈ।

16°38′ ਦੱ. ਵਿਥ.; 151°30′ ਪੱ. ਲੰਬ.

ਹ. ਪੁ.–ਐਨ. ਬ੍ਰਿ. ਮਾ. 9 : 766

**ਟਾਂਹਾਈ** : ਫ਼ਿਲਪੀਨ ਗਣਰਾਜ ਵਿਚ ਨੈਗ੍ਰਾਸ ਆਰੀਐਂਟਲ ਪ੍ਰਾਂਤ ਵਿਚ ਸਭ ਤੋਂ ਵੱਡਾ ਮਿਊਂਸਪਲਟੀ ਸ਼ਹਿਰ ਹੈ ਜਿਹੜਾ ਨੈਗ੍ਰੋਸ ਟਾਪੂ ਦੇ ਦੱਖਣ-ਪੂਰਬੀ ਤੱਟ ਉੱਤੇ ਟਾਨਯਾਨ ਜਲ ਡਮਰੂ ਦੇ ਦੱਖਣੀ ਸਿਰੇ ਨੇੜੇ ਸਥਿਤ ਹੈ। ਇਹ ਆਸ ਪਾਸ ਦੇ ਜ਼ਰਾਇਤੀ ਖੇਤਰ ਜਿਥੇ ਗੰਨਾ, ਤਮਾਕੂ ਅਤੇ ਨਾਰੀਅਲ ਦੀ ਪੈਦਾਵਾਰ ਹੁੰਦੀ ਹੈ, ਦੀ ਵੱਡੀ ਮੰਡੀ ਹੈ।

ਹ. ਪੁ.- ਐਨ. ਅਮੈ. 26: 242

**ਟਾਹਾਨ ਗੁਨਾਂਗ** : ਮਲਾਇ ਪ੍ਰਾਇਦੀਪ ਵਿਚ ਇਹ ਸਭ ਤੋਂ ਉੱਚੀ ਸਿਖਰ ਹੈ ਜਿਹੜੀ ਕਲੈਂਟਨ ਅਤੇ ਪਹੈਂਗ ਰਾਜਾਂ ਦੀਆਂ ਹੱਦਾਂ ਉੱਤੇ ਟਾਹਾਨ ਪਰਬਤੀ ਲੜੀ ਵਿਚ 2,187 ਮੀ. ਉੱਚੀ ਹੈ। ਇਹ ਮਲੇਸ਼ੀਆ ਦੀ ਨੈਸ਼ਨਲ ਪਾਰਕ ਵਿਚ ਸਭ ਤੋਂ ਵਧੇਰੇ ਮਹੱਤਵਪੂਰਨ ਹੈ ਅਤੇ ਇਹ ਇਸ ਸਿਖਰ ਦੇ ਕੁਆਲਾਂ, ਟਾਹਾਨ ਵੱਲੋਂ ਆਉਣ ਵਾਲੇ ਪਰਬਤ ਆਰੋਹੀਆਂ ਦਾ ਇਕ ਪੜਾਅ ਹੈ। ਅਸਲ ਚੜ੍ਹਾਈ ਇਸੇ ਜਗ੍ਹਾ ਤੋਂ ਹੀ ਆਰੰਭ ਹੁੰਦੀ ਹੈ। ਇਸ ਸਿਖਰ ਦੀਆਂ ਢਲਾਣਾਂ ਉੱਤੇ ਕਵਾਰਟਜ਼ਾਈਟ ਅਤੇ ਸੇਲ ਦੀਆਂ ਚਟਾਨਾਂ ਹੋਣ ਕਾਰਨ ਬਨਸਪਤੀ ਘੱਟ ਹੀ ਉਗੀ ਹੋਈ ਮਿਲਦੀ ਹੈ।

ਟਾਹਾਨ ਸਿਖਰ ਟਾਹਾਨ ਪਰਬਤੀ ਲੜੀ ਦੀ ਮਹੱਤਵਪੂਰਨ ਸਿਖ਼ਰ ਹੈ। ਇਸ ਸਿਖ਼ਰ ਦੇ ਨਾਂ ਵਾਲੀ ਪਰਬਤੀ ਲੜੀ ਮੇਨ ਲੜੀ ਦੇ ਸਮਾਂਨਾਂਤਰ ਫੈਲੀ ਹੋਈ ਹੈ ਤੇ ਇਹ ਅੱਗੇ ਜਾਹੌਰ ਰਾਜ ਵਿਚ ਅਤੇ ਸਿੰਗਾਪੁਰ ਵਿਚ ਇਕਾ-ਦੁੱਕਾ ਪਰਬਤੀ ਲੜੀਆਂ ਵਿਚ ਹੀ ਖਿੰਡ ਜਾਂਦੀ ਹੈ।

4°38′ ਉ. ਵਿਥ. ; 102°14′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 11. 497

**ਟਾਹੀਟੀ** : ਦੱਖਣੀ ਸ਼ਾਂਤ ਮਹਾਂਸਾਗਰ ਵਿਚ ਫ੍ਰੈਂਚ ਪਾਲੀਨੇਸ਼ੀਆ ਦੇ ਸੁਸਾਇਟੀ ਟਾਪੂਆਂ ਦੇ ਪੌਣ-ਮੁਖੀ (ਪੂਰਬੀ) ਟਾਪੂਆਂ ਦਾ ਇਹ ਇਕ ਟਾਪੂ ਹੈ। ਇਸ ਦੀ ਰਾਜਧਾਨੀ ਪਾਪੀਏਟੀ ਹੈ ਜਿਹੜੀ ਇਸ ਟਾਪੂ ਦੀ ਵੱਡੀ ਬੰਦਰਗਾਹ ਅਤੇ ਵਪਾਰਕ ਕੇਂਦਰ ਹੈ। ਇਸ ਤੋਂ ਇਸ ਟਾਪੂ ਦਾ ਆਸਟ੍ਰੇਲੀਆ, ਨਿਊਜ਼ੀਲੈਂਡ ਵਗੈਰਾ ਨਾਲ ਵਪਾਰ ਹੁੰਦਾ ਹੈ। ਪ੍ਰਸ਼ਾਸਨ ਪੱਖੋਂ ਇਹ ਈਲ ਡ ਵਾਨ (Iles-du vent) ਫ਼ਰਾਂਸੀਸੀ ਪ੍ਰਸ਼ਾਸਕੀ ਖੰਡ ਦਾ ਇਕ ਹਿੱਸਾ ਹੈ।



ਟਾਹੀਟੀ ਵਿਖੇ ਗੋਗੈਂ ਪਾਲ ਅਜਾਇਬਘਰ ਦਾ ਅੰਦਰਲਾ ਅਹਾਤਾ

ਦੱਖਣੀ ਸ਼ਾਂਤ ਮਹਾਂਸਾਗਰ ਵਿਚ ਵਾਕਿਆ ਸਾਰੇ ਫ਼ਰਾਂਸੀਸੀ ਟਾਪੂਆਂ ਵਿਚੋਂ ਇਹ ਸਭ ਤੋਂ ਵੱਡਾ ਹੈ ਅਤੇ ਇਸ ਦਾ ਖੇਤਰਫਲ 1,042 ਵ. ਕਿ. ਮੀ. ਹੈ। ਇਸ ਦੀ ਲੰਬਾਈ 53 ਕਿ. ਮੀ. ਹੈ। ਆਲੇ ਦੁਆਲਿਉਂ ਇਹ ਮੂੰਗੇ ਦੀਆਂ ਵਲਗਣਾਂ ਅਤੇ ਘੱਟ ਡੂੰਘੀਆਂ ਝੀਲਾਂ



ਟਾਹੀਟੀ ਦੇ ਤਟੱਵਰਤੀ ਖੇਤਰ ਵਾਲੇ ਪਿੰਡਾਂ ਵਿਚ ਰੁੱਖਾਂ ਉੱਤੇ ਸੁਕਦੇ ਮੱਛੀਆਂ ਫੜਨ ਵਾਲੇ ਜਾਲ ਆਮ ਹੀ ਵਿਖਾਈ ਦਿੰਦੇ ਹਨ।

ਨਾਲ ਘਿਰਿਆ ਹੋਇਆ ਹੈ। ਇਸ ਗੋਲਾਕਾਰ ਟਾਪੂ ਦੀ ਧਰਾਤਲ ਉਗੜ-ਦੁਘੜੀ ਜਿਹੀ ਹੈ ਜਿਸ ਵਿਚ ਕਈ ਉਚੀਆਂ ਸਿਖਰਾਂ ਵੀ ਹਨ। ਇਨ੍ਹਾਂ ਸਾਰੀਆਂ ਸਿਖਰਾਂ ਵਿਚੋਂ ਉੱਚੀ ਓਰਾਹੇਨਾ 2237 ਮੀ. ਉੱਚੀ ਜਵਾਲਾਮੁਖੀ ਸਿਖਰ ਹੈ। ਤੱਟ ਦੇ ਨਾਲ ਨਾਲ ਤੰਗ ਜਿਹੀ ਉਪਜਾਊ ਸਾਹਿਲੀ ਮੈਦਾਨੀ ਪੱਟੀ ਹੈ। ਦੱਖਣ-ਪੂਰਬ ਦੀ ਦਿਸ਼ਾ ਵਿਚ ਇਹ ਟਾਪੂ ਇਕ ਤੰਗ ਜਲ-ਡਮਰੂ ਰਸਤਿਉਂ ਚੌੜੇ ਪ੍ਰਾਇਦੀਪ ਨਾਲ ਜੁੜਿਆ ਹੋਇਆ ਹੈ। ਸ਼ਕਲੋਂ ਇਹ ਟਾਪੂ ਅੱਠ ਭੁਜਾਈ ਜਿਹਾ ਹੈ।

ਇਥੋਂ ਦੀ ਆਰਥਿਕਤਾ ਖੇਤੀਬਾੜੀ ਅਤੇ ਮੱਛੀ ਫੜਨ ਉਤੇ ਆਧਾਰਤ ਹੈ। ਇਥੇ ਨਾਰੀਅਲ, ਕਚਾਲੂ, ਫਲ, ਸਬਜੀਆਂ, ਕਾਫ਼ੀ, ਕਿਉੜੇ ਆਦਿ ਦੀ ਪੈਦਾਵਾਰ ਹੁੰਦੀ ਹੈ। ਸੱਨਅਤਾਂ ਦੀ ਇਥੇ ਘਾਟ ਹੈ ਕੇਵਲ ਘਰੇਲੂ ਦਸਤਕਾਰੀ ਹੀ ਹੈ।

ਟਾਹੀਟੀ ਦੇ ਤਟਵਰਤੀ ਖੇਤਰ ਵਾਲੇ ਪਿੰਡਾਂ ਵਿਚ ਦਰਖਤਾਂ ਉੱਤੇ ਸੁਕਦੇ ਮੱਛੀਆਂ ਫੜਨ ਵਾਲੇ ਜਾਲ ਆਮ ਹੀ ਵਿਖਾਈ ਦਿੰਦੇ ਹਨ।

ਇਸ ਟਾਪੂ ਦਾ ਇਤਿਹਾਸ 1767 ਈ. ਵਿਚ ਬਰਤਾਨਵੀ ਜਹਾਜ਼ਰਾਨ ਸੈਮੂਅਲ ਵੈਲਿਸ ਦੇ ਇਸ ਥਾਂ ਤੇ ਆਉਣ ਨਾਲ ਆਰੰਭ ਹੁੰਦਾ ਹੈ। ਉਸ ਨੇ ਇਸ ਟਾਪੂ ਦਾ ਨਾਂ ਜਾਰਜ ਤੀਜਾ ਰੱਖਿਆ। ਇਸ ਤੋਂ ਅਗਲੇ ਸਾਲ ਫ਼ਰਾਂਸੀਸੀ ਖੋਜੀ ਲੂਈ ਡੀ ਬੂਗੈਨਵਿੱਲੀ (Louis de Borgainville) ਇਧਰ ਆਇਆ, ਉਸ ਵੇਲੇ ਇਥੋਂ ਦਾ ਨਾਂ 'ਟਾਈਟੀ' ਪ੍ਰਚਲਤ ਸੀ ਪਰ ਉਸਨੇ ਇਸ ਦਾ ਨਾਂ ਨਿਊ ਸਾਥਿਰਾ ਰੱਖਿਆ। ਇਸ ਪਿੱਛੋਂ 1769 ਈ. ਵਿਚ ਜੇਮਜ਼ ਕੁੱਕ ਅਤੇ 1788 ਵਿਚ ਵਿਲੀਅਮ ਬਲਾਈ ਆਏ। 1777 ਈ. ਵਿਚ ਇਥੇ ਸਥਾਈ ਬਰਤਾਨਵੀ ਬਸਤੀ ਦੀ ਸਥਾਪਨਾ ਪ੍ਰੋਟੈਸਟੈਂਟ ਲੰਡਨ ਮਿਸ਼ਨਰੀ ਸੁਸਾਇਟੀ ਨੇ ਕੀਤੀ। ਇਨ੍ਹਾਂ ਮਿਸ਼ਨਰੀਆਂ ਨੇ ਇਥੋਂ ਦੇ ਮੁੱਢਲੇ ਵਸਨੀਕ ਪੋਮਾਰਾ ਪਰਿਵਾਰ ਦਾ ਟਾਪੂ ਉਪਰ ਕਬਜ਼ਾ ਕਰਵਾ ਦਿੱਤਾ। ਇਸੇ ਪਰਿਵਾਰ ਦੇ ਉਤਰਾਧਿਕਾਰੀ ਪਿੱਛੋਂ ਵੀ ਇਥੇ ਰਾਜ ਕਰਦੇ ਰਹੇ। ਇਸ ਪਿੱਛੋਂ 1842 ਵਿਚ ਇਹ ਫ਼ਰਾਂਸੀਸੀ ਪੋਟੈਕਟੋਰੇਟ ਅਤੇ 1880 ਵਿਚ ਫ਼ਰਾਂਸੀਸੀ ਬਸਤੀ ਬਣ ਗਿਆ। ਉਦੋਂ ਤੋਂ ਲੈ ਕੇ ਅੱਜ ਤੀਕ ਇਹ ਫਰਾਂਸ ਅਧੀਨ ਹੈ ਪਰ ਪ੍ਰਸ਼ਾਸਨ ਪੱਖੋਂ ਇਹ ਖੁਦ-ਮੁਖ਼ਤਾਰ ਹੀ ਹੈ।

ਇਸ ਟਾਪੂ ਉੱਤੇ ਬਹੁਤੀ ਵਸੋਂ ਪਾਲੀਨੇਸ਼ੀਟੀਆਂ ਦੀ ਹੈ ਪਰ ਇਹ ਲੋਕ ਮਿਲੀ ਜੁਲੀ ਨਸਲ ਦੇ ਹੀ ਹਨ। ਇਥੇ ਚੀਨੀ, ਫ਼ਰਾਂਸੀਸੀ, ਬਰਤਾਨਵੀ ਅਤੇ ਅਮਰੀਕੀ ਵੀ ਵੱਸੇ ਹੋਏ ਹਨ। ਬਹੁਤੀ ਵਸੋਂ ਇਥੋਂ ਦੀ ਰਾਜਧਾਨੀ ਵਿਚ ਹੀ ਹੈ ਪਰ ਤੱਟ ਉੱਤੇ ਸ਼ਹਿਰ ਅਤੇ ਪਿੰਡ ਵੀ ਆਬਾਦ ਹਨ।

ਆਬਾਦੀ - 95,604 (1977)

17°37′ ਦੱ. ਵਿਥ. ; 149°27′ ਪੱ. ਲੰਬ.

ਹ. ਪੁ.- ਐਨ. ਅਮੈ. 26: 226; ਐਨ. ਬ੍ਰਿ. ਮਾ. 11: 497

**ਟਾਕ** : ਪੱਛਮੀ ਥਾਈਲੈਂਡ ਦੇ ਉੱਤਰੀ ਖੇਤਰ ਵਿਚ ਇਸੇ ਹੀ ਨਾਂ ਦੇ ਪ੍ਰਾਂਤ ਦਾ ਰਾਜਧਾਨੀ ਸ਼ਹਿਰ ਹੈ ਜਿਹੜਾ ਪਿੰਗ ਦਰਿਆ ਦੇ ਖੱਬੇ ਕੰਢੇ ਉਪਰ ਅਤੇ ਬਰਮਾ ਸਰਹੱਦ ਤੋਂ 64 ਕਿ. ਮੀ. (40 ਮੀਲ) ਦੇ ਫਾਸਲੇ ਤੇ ਵਾਕਿਆ ਹੈ। ਨੇੜੇ ਤੇੜੇ ਦੀਆਂ ਉਚਾਣ ਭੂਮੀਆਂ ਤੋਂ ਲਿਆਂਦੀ ਸਾਗਵਾਨ ਲੱਕੜ ਦਾ ਇਥੇ ਵਪਾਰ ਹੁੰਦਾ ਹੈ। ਇਸ ਸ਼ਹਿਰ ਦੇ ਨੇੜੇ ਹੀ ਕਲੀ ਅਤੇ ਟੰਗਸਟਨ ਦੀ ਖਾਣ ਖੁਦਾਈ ਹੁੰਦੀ ਹੈ। ਇਥੇ ਇਕ ਹਵਾਈ ਅੱਡਾ ਹੈ। ਇਹ ਸ਼ਹਿਰ ਵੱਡੀਆਂ ਸੜਕਾਂ ਦੁਆਰਾ ਚਾਰ ਚੁਫੇਰੇ ਨਾਲ ਜੁੜਿਆ ਹੋਇਆ ਹੈ।

ਆਬਾਦੀ - 18,330 (1980)

16°52′ ਉ. ਵਿਥ.; 99°08′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 11: 514; ਵੈ. ਜਗ. ਡਿਕ.

**ਟਾਕ, ਐਰੱਸਟ** : ਇਸ ਸੰਗੀਤਕਾਰ ਦਾ ਜਨਮ 7 ਦਸੰਬਰ, 1887 ਨੂੰ ਵੀਆਨਾ ਵਿਖੇ ਹੋਇਆ। ਇਸ ਨੂੰ ਜਰਮਨੀ ਦੇ ਪੂਰਬ-ਨਾਜ਼ੀ ਕਾਲ ਦੇ ਬਾਨੀ ਸੰਗੀਤਕਾਰਾਂ ਦਾ ਆਗੂ ਮੰਨਿਆ ਜਾਂਦਾ ਹੈ। ਇਹ ਇਕ ਉੱਘਾ ਪਿਆਨੋ-ਵਾਦਕ ਸੀ।



**ਐਰੱਸਟ ਟੱਕ**

ਸੰਨ 1909 ਵਿਚ ਇਸਨੇ ਮੋਜ਼ਾਰਟ ਪ੍ਰਾਈਜ਼ ਜਿੱਤਿਆ ਅਤੇ ਇਥੋਂ ਹੀ ਇਸਨੂੰ ਫਰੈਂਕਫਰਟ ਐਮ ਮੇਨ ਵਿਖੇ ਪਿਆਨੋ ਸਿਖਣ ਦਾ ਮੌਕਾ ਮਿਲਿਆ। ਇਕ ਸੰਗੀਤਕਾਰ ਵਜੋਂ ਇਹ ਸਵੈ-ਸਿੱਖਿਅਕ ਸੀ ਸੰਨ 1929 ਤੋਂ 1933 ਤੱਕ ਇਸਨੇ ਬਰਲਿਨ ਵਿਖੇ ਪਿਆਨੋ ਅਤੇ ਸੰਗੀਤ-ਰਚਨਾ ਦੀ ਸਿੱਖਿਆ ਦਿੱਤੀ। ਸੰਨ 1952 ਵਿਚ ਇਸਨੇ ਸੰਗੀਤ-ਮੰਡਲੀ ਨਾਲ ਸੰਯੁਕਤ ਰਾਜ ਦਾ ਦੌਰਾ ਕੀਤਾ ਅਤੇ ਸੰਨ 1934-36 ਦੌਰਾਨ ਨਿਊਯਾਰਕ ਵਿਖੇ ਅਤੇ ਸੰਨ 1937-48 ਦੌਰਾਨ ਲਾਸ ਏਂਜਲਸ ਵਿਚ ਦੱਖਣੀ ਕੈਲਫ਼ੋਰਨੀਆ ਵਿਖੇ ਸੰਗੀਤ-ਰਚਨਾ ਦੀ ਸਿੱਖਿਆ ਦਿੱਤੀ। ਇਸ ਤੋਂ ਬਾਅਦ ਇਸਨੇ ਨਿੱਜੀ ਤੌਰ ਤੇ ਸਿੱਖਿਆ ਦੇਣੀ ਸ਼ੁਰੂ ਕੀਤੀ ਅਤੇ ਕਈ ਸੰਗੀਤ ਮੰਡਲੀਆਂ ਨਾਲ ਯੂਰਪ ਦਾ ਦੌਰਾ ਕੀਤਾ। ਸੰਨ 1950 ਤੋਂ 1958 ਦੌਰਾਨ ਇਹ ਸਵਿਟਜ਼ਰਲੈਂਡ ਵਿਖੇ ਰਿਹਾ ਅਤੇ ਬਾਅਦ ਵਿਚ ਆਪਣੀ ਸਾਰੀ ਜ਼ਿੰਦਗੀ ਲਾਸ ਏਂਜਲਸ ਵਿਖੇ ਬਿਤਾਈ।

ਟੱਕ ਆਰਕੈਸਟਰਾ ਰਚਨਾ ਹਾਸਰਸ ਭਰਪੂਰ ਹੈ। ਇਸ ਪੱਖੋਂ (Bunte Suite) (1929) ਖਾਸ ਤੌਰ ਤੇ ਪ੍ਰਸਿੱਧ ਹੈ। ਇਸਨੇ ਚੈਂਬਰ-ਸੰਗੀਤ, ਕਈ ਚੈਂਬਰ ਸੰਗੀਤ ਨਾਟ ਅਤੇ ਫ਼ਿਲਮਾਂ ਲਈ ਸੰਗੀਤ ਰਚਿਆ। ਇਸ ਦੀਆਂ ਪੰਜ ਸਿੰਫ਼ਨੀਆਂ ਵਿਚੋਂ ਥਰਡ (1956) ਨੇ ਪੁਲਿਤਸਰ ਪੁਰਸਕਾਰ ਜਿੱਤਿਆ। ਇਸਨੇ ਦੋ ਸਿਧਾਂਤਕ ਕ੍ਰਿਤਾਂ 'Melodielehre' (1923) ਅਤੇ ਦੀ ਸ਼ੇਪਿੰਗ ਫ਼ੋਰਸਿਸ ਇਨ ਮਿਊਜ਼ਿਕਾ (1948) ਵੀ ਪ੍ਰਕਾਸ਼ਿਤ ਕਰਵਾਈਆਂ।

ਪਹਿਲੀ ਅਕਤੂਬਰ, 1964 ਨੂੰ ਲਾਂਸ ਏਂਜਲਸ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 10: 19; ਚੈਂਬ. ਐਨ. 13 :678

**ਟਾਕਸਿਨ** : ਸਿਆਮ (ਮੌਜੂਦਾ ਥਾਈਲੈਂਡ) ਦੇ ਇਸ ਮਹਾਨ ਜਰਨੈਲ, ਜੇਤੂ ਅਤੇ ਬਾਦਸ਼ਾਹ ਦਾ ਜਨਮ 1734 ਈ. ਵਿਚ ਹੋਇਆ। ਇਸਨੇ ਸਿਆਮ ਨੂੰ ਮੁੜ ਇਕੱਠਿਆਂ ਕੀਤਾ ਅਤੇ

ਕੰਬੋਡੀਆ ਦੇ ਖਰਚੇ ਤੇ ਥਾਈਲੈਂਡ ਦੀ ਮਲਕੀਅਤ ਦਾ ਪੂਰਬ ਵੱਲ ਨੂੰ ਵਿਕਾਸ ਕੀਤਾ।

ਇਹ ਚੀਨੀ-ਥਾਈ ਕੁਲ ਵਿਚੋਂ ਸੀ। ਇਹ ਇਕ ਥਾਈ ਸਰਦਾਰ ਦਾ ਪਿਛਲੱਗ ਬਣ ਗਿਆ ਅਤੇ ਉਸੇ ਨੇ ਹੀ ਇਸਨੂੰ ਸ਼ਾਹੀ ਫ਼ੌਜੀ ਸੈਨਾ ਵਿਚ ਭਰਤੀ ਕਰਵਾ ਦਿੱਤਾ। ਸੰਨ 1764 ਵਿਚ ਇਹ ਇਕ ਪ੍ਰਾਂਤਕ ਗਵਰਨਰ ਬਣ ਗਿਆ ਅਤੇ ਫਰਾ (Phrya) ਦਾ ਪ੍ਰਬੰਧਕੀ ਖ਼ਿਤਾਬ ਇਸਨੂੰ ਦਿੱਤਾ ਗਿਆ। ਇਸਨੇ ਇਕ ਮਰ ਮਿਟਣ ਵਾਲੀ ਫ਼ੌਜ ਤਿਆਰ ਕੀਤੀ ਅਤੇ ਇਸੇ ਫ਼ੌਜ ਦੀ ਇਸਨੇ ਥਾਈਲੈਂਡ ਦੀ ਘਿਰੀ ਹੋਈ ਰਾਜਧਾਨੀ ਆਯੁੱਟਾਇਆ ਵਿਚ ਅਗਵਾਈ ਕੀਤੀ। ਉਥੇ ਇਸਨੂੰ ਬਰਮਾ ਕੋਲੋਂ ਹਾਰ ਹੋਈ ਅਤੇ ਇਹ ਸਿਆਮ ਦੀ ਖਾੜੀ ਦੇ ਪੂਰਬੀ ਪਾਸੇ ਵੱਲ ਪਿਛਾਂਹ ਹੱਟ ਗਿਆ। ਇਸਨੇ ਹੋਰ ਨਵੀਂ ਫ਼ੌਜ ਭਰਤੀ ਕਰ ਲਈ ਅਤੇ ਰਾਜਧਾਨੀ ਵਿਚ ਫਿਰ ਦਾਖ਼ਲ ਹੋ ਗਿਆ। ਇਸ ਤੋਂ ਬਾਅਦ ਇਸਨੇ ਹੋਰ ਵੀ ਕਈ ਜਿੱਤਾਂ ਹਾਸਲ ਕੀਤੀਆਂ ਪਰ 1767 ਈ. ਦੀ ਜਿੱਤ ਤਾਂ ਥਾਈਲੈਂਡ ਦੇ ਇਤਿਹਾਸ ਵਿਚ ਮਹੱਤਵਪੂਰਨ ਮੋੜ ਹੈ।

ਕਈ ਜਿੱਤਾਂ ਪ੍ਰਾਪਤ ਕਰਨ ਉਪਰੰਤ ਇਸਨੇ ਥਾਈਲੈਂਡ ਦੀਆਂ ਪੰਜ ਰਿਆਸਤਾਂ ਨੂੰ ਇਕ ਰਾਜ ਵਿਚ ਇੱਕਠਿਆਂ ਕਰ ਦਿੱਤਾ। ਇਸਨੇ ਟਨ ਬੁਰੀ ਨਾਂ ਦੀ ਨਵੀਂ ਰਾਜਧਾਨੀ ਸਥਾਪਤ ਕੀਤੀ ਤੇ ਆਪਣੇ ਰਾਜ-ਕਾਲ (1767-82) ਦਾ ਆਰੰਭ ਕੀਤਾ। ਇਸਨੇ ਬਿਦੇਸ਼ੀ ਅਤੇ ਦੇਸੀ ਸਮਸਿਆਵਾਂ ਤੇ ਕਾਬੂ ਪਾ ਲਿਆ। ਸਿਆਸੀ ਪ੍ਰਬੰਧ ਦੇ ਵਧੇਰੇ ਦੁਨਿਆਵੀ ਕੰਮਾਂ-ਕਾਜਾਂ ਨੂੰ ਅਣਡਿੱਠ ਕਰਦਿਆਂ, ਇਸਨੇ ਆਪਣੇ ਥੱਕੇ ਹੋਏ ਲੋਕਾਂ ਨੂੰ ਕੰਬੋਡੀਆ ਵਿਚ ਝੋਕ ਦਿੱਤਾ ਅਤੇ ਸਿਆਮ ਦੇ ਪ੍ਰਾਂਤਾਂ ਉਪਰ ਫਿਰ ਜਿੱਤ ਪ੍ਰਾਪਤ ਕਰ ਲਈ। ਇਸਨੇ ਆਪਣੇ ਦੋ ਭਰਾਵਾਂ ਨੂੰ ਕਮਾਨ ਦੇ ਦਿੱਤੀ ਅਤੇ ਆਪ ਟਨਬੁਰੀ ਚਲਾ ਗਿਆ। ਇਸ ਤੋਂ ਪਿਛੋਂ ਇਸਦੇ ਭਰਾ ਚੱਕਰੀ ਨੇ ਰਾਜ-ਭਾਗ ਦੀ ਵਾਗ ਡੋਰ ਸੰਭਾਲ ਲਈ ਅਤੇ 1782 ਈ. ਵਿਚ ਇਸਨੂੰ ਫ਼ਾਂਸੀ ਚੜ੍ਹਾ ਦਿੱਤਾ। ਚੱਕਰੀ ਨੇ ਰਾਮਾ-ਪਹਿਲੇ ਦੀ ਉਪਾਧੀ ਧਾਰਨ ਕੀਤੀ। ਰਾਮਾ ਪਹਿਲਾ ਹੀ ਥਾਈਲੈਂਡ ਦੇ ਸਭ ਤੋਂ ਵੱਡੇ ਅਤੇ ਮੌਜੂਦਾ ਖ਼ਾਨਦਾਨ ਦਾ ਬਾਨੀ ਸੀ।

ਹ. ਪੁ.—ਐਨ. ਬ੍ਰਿ. ਮਾ. 9 :782

**ਟਾਂਕ ਨਗਰ** : ਪਕਿਸਤਾਨ ਦੇ ਉੱਤਰ-ਪੱਛਮੀ ਸਰਹੱਦੀ ਸੂਬੇ ਦੇ ਡੇਰਾ ਇਸਮਾਈਲ ਖ਼ਾਂ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ-ਮੁਕਾਮ ਹੈ ਜਿਹੜਾ ਡੇਰਾ ਇਸਮਾਈਲ ਖ਼ਾਂ ਸ਼ਹਿਰ ਤੋਂ 64 ਕਿ. ਮੀ. (40 ਮੀਲ) ਉੱਤਰ-ਪੱਛਮ ਵੱਲ ਟਾਂਕ ਜ਼ਾਮ ਨਾਂ ਟਾਂਕ ਜ਼ਾਮ, ਦੱਰੇ ਵਿਚੋਂ ਦੀ ਨਿਕਲਣ ਵਾਲੀ ਪਹਾੜੀ ਖੱਡ ਦੇ ਖੱਬੇ ਕੰਢੇ ਉੱਤੇ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਨੀਂਹ ਟਾਂਕ ਦੇ ਪਹਿਲੇ ਨਵਾਬ, ਕਤਾਲ, ਖ਼ਾਂ ਨੇ ਰੱਖੀ ਸੀ। ਇਸ ਸ਼ਹਿਰ ਦੇ ਆਲੇ ਦੁਆਲੇ ਬਾਰਾਂ ਫੁੱਟ ਉੱਚੀ ਅਤੇ ਦੋ ਫੁੱਟ ਮੋਟੀ ਇਕ ਕੱਚੀ ਕੰਧ ਬਣੀ ਹੋਈ ਹੈ। ਇਥੇ ਇਕ ਕ੍ਰਿਲਾ ਵੀ ਹੈ ਜੋ ਇਸ ਵੇਲੇ ਖੰਡਰ ਬਣਿਆ ਪਿਆ ਹੈ। ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਸਰ ਹੈਨਰੀ ਡੁਰਾਂਡ ਦੀ 1870 ਈ. ਵਿਚ ਇਥੇ ਹੀ ਮੌਤ ਹੋਈ ਸੀ।

ਆਬਾਦੀ – 32°13′ ਉ. ਵਿਥ. ; 70°32′ ਪੂ. ਲੰਬ.

ਹ. ਪੁ.- ਇੰਪ. ਗ. ਇੰਡ. 23 : 245

**ਟਾਕਨਾ** : ਡਿਪਾਰਟਮੈਂਟ—ਪੀਰੂ ਦਾ ਧੁਰ ਦੱਖਣ ਦਾ ਇਹ ਇਕ ਡਿਪਾਰਟਮੈਂਟ ਹੈ ਜਿਸ ਦੇ ਦੱਖਣ-ਪੱਛਮ ਵਿਚ ਸ਼ਾਂਤ ਮਹਾਂਸਾਗਰ, ਉੱਤਰ-ਪੂਰਬ ਵਿਚ ਬੋਲੀਵੀਆ ਅਤੇ ਦੱਖਣ ਵਿਚ ਚਿੱਲੀ ਲਗਦੇ ਹਨ। ਇਸਦਾ ਕੁੱਲ ਰਕਬਾ 14,767 ਵ. ਕਿ. ਮੀ. (5,701 ਵ. ਮੀਲ) ਅਤੇ ਆਬਾਦੀ 2,09,300 (1991) ਹੈ। ਇਸੇ ਹੀ ਨਾਂ ਦਾ ਸ਼ਹਿਰ ਡਿਪਾਰਟਮੈਂਟ ਦੀ ਰਾਜਧਾਨੀ ਹੈ। ਇਸ ਡਿਪਾਰਟਮੈਂਟ ਦਾ ਐਂਡੀਜ਼ ਪਰਬਤਾਂ ਵਿਚ ਪੈਂਦਾ ਉੱਤਰ-ਪੂਰਬੀ ਹਿੱਸਾ ਉੱਚਾ ਹੈ ਤੇ ਇਥੇ ਵਸੋਂ ਨਾਂ-ਮਾਤਰ ਹੈ। ਦੱਖਣ-ਪੱਛਮ ਦੇ ਤੱਤੀ ਰੇਗਿਸਤਾਨ ਵਿੱਚ ਵਸੋਂ ਦਰਿਆਵਾਂ ਦੇ ਸਿੰਜਾਈ ਵਾਲੇ ਇਲਾਕਿਆਂ ਵਿੱਚ ਹੀ ਹੈ ਅਤੇ ਬੜੀ ਵਿਰਲੀ ਹੈ। ਟਾਕਨਾ ਸ਼ਹਿਰ ਦੇ ਆਲੇ ਦੁਆਲੇ ਦਾ ਇਲਾਕਾ ਬਹੁਤ ਘੁੱਗ ਵਸਦਾ ਹੈ। ਸੰਨ 1880 ਦੇ ਸ਼ਾਂਤ ਮਹਾਂਸਾਗਰੀ ਯੁੱਧ ਦੌਰਾਨ ਇਸ ਡਿਪਾਰਟਮੈਂਟ ਉੱਤੇ ਚਿਲੀਆਂ ਦਾ ਕਬਜ਼ਾ ਹੋ ਗਿਆ ਸੀ ਅਤੇ 1929 ਤੱਕ ਇਹ ਉਨ੍ਹਾਂ ਦੇ ਥੱਲੇ ਹੀ ਰਿਹਾ।

ਸਿੰਜੀਆਂ ਜਾਂਦੀਆਂ ਨੀਵੀਆਂ ਜ਼ਮੀਨਾਂ ਵਿਚ ਅੰਗੂਰ ਤੇ ਹੋਰ ਫਲ ਕਪਾਹ ਅਤੇ ਗੰਨੇ ਦੀਆਂ ਫ਼ਸਲਾਂ ਉਗਾਈਆਂ ਜਾਂਦੀਆਂ ਹਨ। ਉਚਾਣਾਂ 'ਚ ਰਹਿਣ ਵਾਲੇ ਥੋੜ੍ਹੇ ਜਿਹੇ ਇੰਡੀਅਨ ਕਣਕ, ਜੌਂ, ਆਲੂ ਬੀਜਦੇ ਹਨ ਅਤੇ ਇਸ ਤੋਂ ਇਲਾਵਾ ਭੇਡਾਂ ਅਤੇ ਐਲਪਾਕਾ (ਲੰਬੀ ਜੱਤ ਵਾਲਾ ਇਕ ਜਾਨਵਰ) ਪਾਲਦੇ ਹਨ। ਪੀਰੂ ਦੇ ਸਾਰੇ ਡਿਪਾਰਟਮੈਂਟਾਂ ਦੇ ਮੁਕਾਬਲੇ ਖਣਿਜੀ ਸਾਧਨ ਹਨ। ਸੰਨ 1856 ਵਿਚ ਟਾਕਵੇਪਾਲਾ (Toquepala) ਦੇ ਸਥਾਨ ਤੇ ਦੁਨੀਆ ਦੇ ਕੱਚੇ ਤਾਂਬੇ ਦੇ ਸਭ ਤੋਂ ਵੱਡੇ ਭੰਡਾਰ ਨੂੰ ਵਿਕਸਤ ਕਰਨਾ ਸ਼ੁਰੂ ਕੀਤਾ ਗਿਆ ਜਿਥੋਂ ਪੀਰੂ ਦੇ ਕੁੱਲ ਉਤਪਾਦਨ ਦਾ 1/3 ਹਿੱਸਾ ਪ੍ਰਾਪਤ ਕੀਤਾ ਜਾਂਦਾ ਹੈ। ਇਹ ਡਿਪਾਰਟਮੈਂਟ ਪੈਨ ਅਮੈਰਿਕਨ ਸ਼ਾਹ-ਰਾਹ ਨਾਲ ਜੁੜਿਆ ਹੋਇਆ ਹੈ। ਇਥੋਂ ਸਾਹਿਲੀ ਖੇਤਰ ਅਤੇ ਐਂਡੀ ਪੀਰੂ ਵਿਚ ਪੈਂਦੇ ਸ਼ਹਿਰਾਂ ਨੂੰ ਸੜਕਾਂ ਜਾਂਦੀਆਂ ਹਨ। ਇਸ ਤੋਂ ਇਲਾਵਾ ਐਰੀਕਾ ਬੰਦਰਗਾਹ ਵਲ ਨੂੰ ਸੜਕਾਂ ਅਤੇ ਰੇਲ-ਮਾਰਗ ਜਾਂਦੇ ਹਨ।

ਹ. ਪੁ.- ਐਨ. ਬ੍ਰਿ. ਮਾ. 11 : 488

**ਟਾਕਨਾ** : ਸ਼ਹਿਰ -ਦੱਖਣੀ ਪੀਰੂ ਦੇ ਇਸੇ ਹੀ ਨਾਂ ਦੇ ਪ੍ਰਾਂਤ ਤੇ ਡਿਪਾਰਟਮੈਂਟ ਦਾ ਇਹ ਰਾਜਧਾਨੀ ਸ਼ਹਿਰ ਹੈ ਜਿਹੜਾ ਕੈਪਲਾਈਨਾ ਦਰਿਆ ਉਪਰ 552 ਮੀ. (1,821 ਫੁੱਟ) ਦੀ ਉਚਾਈ ਤੇ ਐਂਡੀ ਦੀਆਂ ਖੁਸ਼ਕ ਪੱਬੀਆਂ ਵਿਚ ਸਥਿਤ ਹੈ। ਸੋਲ੍ਹਵੀਂ ਸਦੀ ਵਿਚ ਜਦੋਂ ਸਪੇਨੀ ਇਸ ਥਾਂ ਉੱਤੇ ਪੁੱਜੇ ਸਨ ਤਾਂ ਉਸ ਵੇਲੇ ਇਸ ਥਾਂ ਤੇ ਆਈਮਰਾ ਇੰਡੀਅਨਾਂ ਦਾ ਕ਼ਬਜ਼ਾ ਹੁੰਦਾ ਸੀ। ਮਗਰੋਂ ਸੈਨ ਪੀਡਰੋ ਡੇ ਟਾਕਨਾ ਨਾਂ ਦੇ ਇਸ ਸਪੇਨੀ ਸ਼ਹਿਰ ਦੀ ਨੀਂਹ ਰੱਖੀ ਗਈ। ਆਲੇ ਦੁਆਲੇ ਦੀ ਜਰਖੇਜ਼ ਜ਼ਮੀਨ ਅਤੇ ਠੰਢੀ ਜਲਵਾਯੂ ਅਤੇ ਚਿਲੀ ਦੀ ਐਰੀਕਾ (Arica) ਨਾਂ ਦੀ ਸ਼ਾਂਤ ਮਹਾਂਸਾਗਰੀ ਬੰਦਰਗਾਹ ਦੀ ਨੇੜਤਾ ਨੇ ਬਸਤੀਵਾਦੀ ਯੁੱਗ ਦੌਰਾਨ ਇਸ ਸ਼ਹਿਰ ਦੀ ਖੁਸ਼ਹਾਲੀ 'ਚ ਬਹੁਤ ਵਾਧਾ ਕੀਤਾ। ਬੋਲੀਵੀਆਂ ਦੇ ਪੋਟਾਸੀ ਸ਼ਹਿਰ ਤੋਂ ਐਰੀਕਾ ਬੰਦਰਗਾਹ ਨੂੰ ਭੇਜੀ ਜਾਣ ਵਾਲੀ ਚਾਂਦੀ, ਟਾਕਨਾ ਸ਼ਹਿਰ ਦੇ ਰਸਤਿਉਂ ਹੀ ਭੇਜੀ ਜਾਂਦੀ ਸੀ। ਖਾਣਾਂ ਦੇ ਖਤਮ ਹੋ ਜਾਣ ਮਗਰੋਂ ਟਾਕਨਾ ਢਹਿੰਦੀਆਂ ਕਲਾਂ ਵੱਲ ਜਾਣ ਲੱਗ ਪਿਆ ਪਰ ਪਿਛੋਂ ਸਪੇਨ ਤੋਂ ਆਜ਼ਾਦੀ ਪ੍ਰਾਪਤ ਕਰਨ ਲਈ ਛਿੜੇ ਯੁੱਧ ਦੌਰਾਨ ਇਸ ਸ਼ਹਿਰ ਤੇ ਫਿਰ ਪਹਿਲਾਂ ਵਾਲੀ ਖੁਸ਼ਹਾਲੀ ਆ ਗਈ ਤੇ 1826 ਈ. ਵਿਚ ਇਹ 'Herdic Town of Tacna' ਬਣ ਗਿਆ। ਸੰਨ 1880 ਵਿਚ ਸ਼ਾਂਤ ਮਹਾਂਸਾਗਰੀ ਯੁੱਧਾਂ ਦੌਰਾਨ ਚਿੱਲੀਆਂ ਨੇ ਪੀਰੂ ਅਤੇ ਬੋਲੀਵੀਆਂ ਦੀਆਂ ਫ਼ੌਜਾਂ ਨੂੰ ਕੈਂਪੋਡ ਲਾ ਐਲੀਆਂਜਾ ਦੇ ਨੇੜੇ ਹਰਾ ਦਿੱਤਾ। ਸੰਨ 1883 ਦੀ ਆਂਕਨ ਦੀ ਸੰਧੀ ਅਨੁਸਾਰ ਟਾਕਨਾ ਅਤੇ ਐਰੀਕਾ ਚਿੱਲੀ ਨੂੰ ਦੇ ਦਿੱਤਾ ਗਿਆ ਪਰ 1929 ਈ. ਦੇ ਅੰਤਮ ਸਮਝੌਤੇ ਵਿਚ ਟਾਕਨਾ ਪੀਰੂ ਨੂੰ ਦੇ ਦਿੱਤਾ ਗਿਆ। ਚਿੱਲੀਆਂ ਦੇ ਕਬਜ਼ੇ ਵੇਲੇ ਟਾਕਨਾ ਸ਼ਹਿਰ ਨੂੰ ਆਧੁਨਿਕ ਲੀਹਾਂ ਤੇ ਵਿਕਸਿਤ ਕੀਤਾ ਗਿਆ। ਸੰਨ 1872 ਦਾ ਸ਼ੁਰੂ ਕੀਤਾ ਮੁੱਖ ਗਿਰਜਾ ਮੁਕੰਮਲ ਹੋ ਗਿਆ ਹੈ।

ਇਹ ਸ਼ਹਿਰ ਜ਼ਰਾਇਤੀ ਵਸਤਾਂ ਨੂੰ ਪ੍ਰਾਸੈੱਸ ਕਰਨ ਦਾ ਇਕ ਬਹੁਤ ਵੱਡਾ ਕੇਂਦਰ ਹੈ। ਇਸ ਤੋਂ ਇਲਾਵਾ ਇਥੇ ਚਮੜਾ ਕਮਾਉਣ ਦਾ ਕੰਮ ਕੀਤਾ ਜਾਂਦਾ ਹੈ, ਫਲਾਂ ਦੀ ਡੱਬਾ-ਬੰਦੀ ਅਤੇ ਸ਼ਰਾਬ ਤਿਆਰ ਕੀਤੀ ਜਾਂਦੀ ਹੈ। ਇਥੇ ਇਕ ਹਵਾਈ ਅੱਡਾ ਹੈ। ਐਰੀਕਾ ਬੰਦਰਗਾਹ ਨਾਲ ਇਹ ਰੇਲ ਅਤੇ ਪੈਨ-ਅਮੈਰੀਕਨ ਸ਼ਾਹਰਾਹ ਦੁਆਰਾ ਜੁੜਿਆ ਹੋਇਆ ਹੈ।

ਇਥੋਂ ਪੂਰਬ ਵੱਲ ਐਂਡੀਅਨ ਬਸਤੀਆਂ ਨੂੰ ਸੜਕਾਂ ਜਾਂਦੀਆਂ ਹਨ।

ਆਬਾਦੀ – 1,50,220 (1991)

18°01′ ਦੱ. ਵਿਥ. : 70°15′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 11 : 498

**ਟਾਕਰੀ ਲਿਪੀ** : ਟਾਕਰੀ ਸ਼ਬਦ ਦੀ ਉਤਪਤੀ ਦਾ ਠੀਕ ਤਰ੍ਹਾਂ ਪਤਾ ਨਹੀਂ ਚਲਦਾ। ਕਈ ਵਿਦਵਾਨਾਂ ਅਨੁਸਾਰ ਠਾਕਰ-ਰਾਜਪੂਤ ਚੌਧਰੀਆਂ ਵਿਚ ਵਰਤੀ ਜਾਣ ਕਰਨ ਇਸ ਦਾ ਨਾਂ ਠਾਕਰੀ ਪਿਆ ਅਤੇ ਟਾਕਰੀ ਸ਼ਬਦ ਠਾਕਰੀ ਦਾ ਹੀ ਬਦਲਵਾਂ ਰੂਪ ਹੈ। ਦੂਜੇ ਵਿਚਾਰ ਅਨੁਸਾਰ ਟਾਂਕ (ਲਵਾਣਾ) ਜਾਤੀ ਦੇ ਵਪਾਰੀਆਂ ਦੀ ਲਿਪੀ ਹੋਣ ਕਾਰਨ ਇਸਦਾ ਨਾਂ ਟਾਕਰੀ ਪਿਆ ਹੋਵੇਗਾ। ਕਈਆਂ ਦੇ ਵਿਚਾਰ ਅਨੁਸਾਰ ਕਿਸੇ ਸਮੇਂ ਪੰਜਾਬ ਵਿਚ ਟੱਕ ਜਾਤੀ ਦਾ ਬਹੁਤ ਜ਼ੋਰ ਸੀ ਅਤੇ ਇਨ੍ਹਾਂ ਦਾ ਗੜ੍ਹ ਟੈਕਸਿਲਾ ਸ਼ਹਿਰ ਸੀ ਅਤੇ ਪੰਜਾਬ ਦਾ ਬਹੁਤਾ ਹਿੱਸਾ ਟੱਕ ਦੇਸ਼ ਅਖਵਾਉਂਦਾ ਸੀ। ਪੁਰਾਣੀਆਂ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੀਆਂ ਪੋਥੀਆਂ ਵਿਚ ਇਸ ਦੇਸ਼ ਦੀ ਬੋਲੀ ਨੂੰ ਟੱਕੀ ਜਾਂ ਟਾਕਰੀ ਕਿਹਾ ਜਾਂਦਾ ਹੋਵੇਗਾ।

ਇਹ ਲਿਪੀ ਪੰਜਾਬ ਦੀ ਪੁਰਾਣੀ ਲਿਪੀ ਦਾ ਸ਼ਾਰਦਾ ਵਰਗਾ ਹੀ ਘੜੀਸਵਾਂ ਪਹਾੜੀ ਰੂਪ ਹੈ। ਇਸਦੇ ਨਿਮਨ ਅੱਖਰ ਵਰਤਮਾਨ ਸ਼ਾਰਦਾ ਦੇ ਇਨ੍ਹਾਂ ਅੱਖਰਾਂ ਨਾਲ ਹੀ ਮਿਲਦੇ-ਜੁਲਦੇ ਹਨ ਇ, ਈ, ਉ, ਏ, ਗ, ਘ, ਚ, ਵ, ਢ, ਤ, ਥ, ਦ, ਧ, ਪ, ਭ, ਮ, ਯ, ਰ, ਲ, ਅਤੇ ਹ।

ਇਸ ਲਿਪੀ ਦੇ ਬਾਕੀ ਦੇ ਅੱਖਰਾਂ ਵਿਚ ਰਿਹਾ ਹੋਇਆ ਅੰਤਰ ਜਲਦੀ ਵਿਚ ਅਤੇ ਚਲਦੀ ਕਲਮ ਨਾਲ ਪੂਰਾ ਅੱਖਰ ਲਿਖਣ ਕਰਕੇ ਪਿਆ ਹੈ।

ਜੰਮੂ ਅਤੇ ਪੰਜਾਬ ਦੇ ਸਾਰੇ ਉੱਤਰੀ ਪਹਾੜੀ ਇਲਾਕੇ ਵਿਚ ਇਹ ਲਿਪੀ ਪ੍ਰਚਲਤ ਹੈ। ਅਲੱਗ-ਅਲੱਗ ਇਲਾਕਿਆਂ ਵਿਚ ਇਸਨੂੰ ਕੁਝ ਕੁਝ ਭਿੰਨਤਾ ਨਾਲ ਲਿਖਿਆ ਜਾਂਦਾ ਹੈ। ਡੋਗਰੀ ਦੇ ਇਲਾਕੇ ਵਿਚ ਵਰਤੀ ਜਾਣ ਵਾਲੀ ਲਿਪੀ ਨੂੰ ਡੋਗਰੀ ਅਤੇ ਚੰਬਾ ਰਾਜ ਵਿਚ ਵਰਤੀ ਜਾਣ ਵਾਲੀ ਲਿਪੀ ਨੂੰ ਚਮਿਆਲੀ ਅਖਿਆ ਜਾਂਦਾ ਹੈ। ਕਾਂਗੜੇ ਦੇ ਆਸ-ਪਾਸ ਦੀਆਂ ਪਹਾੜੀਆਂ ਵਿਚ ਇਸ ਲਿਪੀ ਦੇ ਕਈ ਪੁਰਾਣੇ ਸ਼ਿਲਾਲੇਖ ਮਿਲਦੇ ਹਨ। ਟਾਕਰੀ ਲਿਪੀ ਵਿਚ ਚਾਰ ਚਿੰਨ੍ਹ ਸੁਰ ਦੇ ਅਤੇ 33 ਵਿਅੰਜਨਾਂ ਦੇ ਹਨ ਅਤੇ ਇਸ ਵਿਚ 'ੜ' ਅੱਖਰ ਨਹੀਂ ਹੈ। ਇਸ ਲਿਪੀ ਦੇ ਨਿਮਨ ਤੇਰਾਂ ਅੱਖਰ ਪ੍ਰਾਚੀਨ ਅੱਖਰਾਂ ਨਾਲ ਵਧੇਰੇ ਮਿਲਦੇ ਹਨ –

ਘ, ਚ, ਛ, ਜ, ਝ, ਢ, ਣ, ਤ, ਧ, ਨ, ਫ, ਰ ਅਤੇ ਲ।

ਟਾਕਰੀ ਦਾ ਗੁਰਮੁਖੀ ਨਾਲ ਬਹੁਤ ਗੂੜ੍ਹਾ ਸਬੰਧ ਹੈ। ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਇਹ ਦੋਵੇਂ ਭੈਣਾਂ ਹਨ ਕਿਉਂਕਿ ਇਨ੍ਹਾਂ ਦੋਹਾਂ ਦੇ 15 ਅੱਖਰ ਓ, ਹ, ਖ, ਗ, ਘ, ਟ, ਠ, ਡ, ਤ, ਥ, ਪ, ਫ, ਭ, ਰ, ਵ ਸਾਂਝੇ ਹਨ। ਪੰਜ ਅੱਖਰ- ਚ, ਢ, ਦ, ਧ, ਲ ਕਾਫ਼ੀ ਮਿਲਦੇ ਹਨ। ਛੇ ਅੱਖਰ- ਕ, ਛ, ਜ, ਙ, ਮ, ਸ ਕੁਝ-ਕੁਝ ਮਿਲਦੇ ਹਨ। ਤੇ ਸਿਰਫ਼ ਅੱਠ ਅੱਖਰ ਅ, ੲ, ਵ, ਝ, ਣ, ਨ, ਬ, ਸ ਨਹੀਂ ਮਿਲਦੇ ਹਨ। ਇਨ੍ਹਾਂ ਦੋਹਾਂ ਲਿਪੀਆਂ ਦੀਆਂ ਲਗਾਂ, ਮਾਤ੍ਰਾਂ, ਔਂਕੜ ਅਤੇ ਦੁਲੈਂਕੜ ਇਕੋ ਜਿਹੇ ਹਨ ਅਤੇ ਹੋੜੇ, ਕਨੌੜੇ ਵੀ ਪੁਰਾਣੇ ਰੂਪਾਂ ਵਿਚ ਮਿਲਦੇ ਹਨ। ਇਸ ਤਰ੍ਹਾਂ ਇਹ ਮੰਨਿਆ ਜਾ ਸਕਦਾ ਹੈ ਕਿ ਇਹ ਦੋਵੇਂ ਇਕ ਸਾਂਝੇ ਸੋਮੇ ਚੋਂ ਨਿਕਲੀਆਂ ਹਨ।

ਹ. ਪੁ.- ਗੁਰਮੁਖੀ ਲਿਪੀ ਦਾ ਇਤਿਹਾਸ-ਪਦਮ; ਗੁ. ਲਿ. ਜਨ. ਵਿ.; ਭਾ. ਪ੍ਰ. ਲਿ- ਓਝਾ; ਲਿਪੀ ਦਾ ਵਿਗਿਆਨਕ ਅਧਿਐਨ-ਤਾਂਘ

**ਟਾਕਲੋਬਾਨ (Tacloban)** : ਫ਼ਿਲਪੀਨ ਦੇ ਲੇਟੀ (Leyte) ਪ੍ਰਾਂਤ ਦਾ ਇਹ ਰਾਜਧਾਨੀ ਸ਼ਹਿਰ ਹੈ ਜਿਹੜਾ ਸੈਨ ਹਵਾਦੀਕੋ ਜਲਡਮਰੂ ਦੇ ਦੱਖਣੀ ਸਿਰੇ ਉੱਤੇ ਅਤੇ ਸੈਨ ਪੀਡਰੋ ਖਾੜੀ ਦੇ ਉੱਤਰ-ਪੱਛਮੀ ਤੱਟ ਉੱਤੇ ਸਥਿਤ ਹੈ। ਇਹ ਪੂਰਬੀ ਸਾਹਿਲੀ ਸ਼ਾਹਰਾਹ ਦਾ ਅੰਤਮ ਸਟੇਸ਼ਨ ਅਤੇ ਪੂਰਬੀ ਵਿਸਯਾਸ (Visayas) ਵਿਚ ਸਭ ਤੋਂ ਵੱਡਾ ਸ਼ਹਿਰ ਅਤੇ ਵੱਡਾ ਕੇਂਦਰ ਹੈ। ਸੰਨ 1874 ਵਿਚ ਇਥੇ ਇਕ ਬੰਦਰਗਾਹ ਸਥਾਪਤ ਕੀਤੀ ਗਈ। ਇਥੇ ਡੂੰਘੇ ਪਾਣੀ ਵਿਚ ਜਹਾਜ਼ਾਂ ਦਾ ਇਕ ਲੰਬਾ ਘਾਟ ਹੈ। ਇਸ ਤੋਂ ਇਲਾਵਾ ਇਕ ਬਹੁਤ ਵੱਡਾ ਪੈਟਰੋਲ ਦਾ ਡਿਪੂ ਅਤੇ ਹਵਾਈ ਅੱਡਾ ਹੈ। ਇਥੋਂ ਸਣ, ਖੋਪਾ ਅਤੇ ਜੰਗਲੀ ਲੱਕੜ ਬਾਹਰ ਭੇਜੀ ਜਾਂਦੀ ਹੈ। ਤਜਾਰਤੀ ਪੱਖ ਤੋਂ ਮੱਛੀਆਂ ਫੜਨਾ ਇਥੋਂ ਦੇ ਲੋਕਾਂ ਦਾ ਮਹੱਤਵਪੂਰਣ ਧੰਦਾ ਹੈ। ਇਹ ਡੀਵਾਈਨ ਵਰਡ ਯੂਨੀਵਰਸਿਟੀ (1896) ਅਤੇ ਲੇਟੀ ਇੰਸਟੀਚਿਊਟ ਆਫ਼ ਟੈਕਨਾਲੋਜੀ ਦਾ ਮੁਕਾਮ ਹੈ।

ਦੂਜੇ ਵਿਸ਼ਵ ਯੁੱਧ ਦੌਰਾਨ ਇਹ ਇਤਿਹਾਦੀ ਤਾਕਤਾਂ ਦੀ ਫ਼ੌਜੀ ਯੋਜਨਾ ਸਬੰਧੀ ਇਕ ਬਹੁਤ ਵੱਡਾ ਅੱਡਾ ਹੁੰਦਾ ਸੀ। 20 ਅਕਤੂਬਰ, 1944 ਨੂੰ ਸੰਯੁਕਤ ਰਾਜ ਦੇ ਪ੍ਰਸਿੱਧ ਜਰਨੈਲ ਡਗਲਸ ਮੈਕ ਆਰਥਰ ਨੇ ਲੇਟੀ ਖਾੜੀ ਦੇ ਨਾਲ ਨਾਲ, ਸ਼ਹਿਰ ਦੇ ਦੱਖਣ ਵੱਲ ਕਈ ਥਾਵਾਂ ਤੇ ਆਪਣੀਆਂ ਫ਼ੌਜਾਂ ਨਾਲ ਹਮਲਾ ਕਰ ਦਿੱਤਾ ਅਤੇ 21 ਅਕਤੂਬਰ ਨੂੰ ਇਹ ਸਾਰੀਆਂ ਥਾਵਾਂ ਆਪਣੇ ਕਬਜ਼ੇ 'ਚ ਲੈ ਲਈਆਂ। ਮਨੀਲਾ ਮੁੜ ਪ੍ਰਾਪਤ ਕਰਨ ਤੋਂ ਪਹਿਲਾਂ ਇਹ ਫ਼ਿਲਪੀਨ ਦੀ ਅਸਥਾਈ ਰਾਜਧਾਨੀ ਵੀ ਰਿਹਾ। ਇਸਦੇ ਦੱਖਣ ਵਿਚ ਪਾਲੋ (Pala) ਮਿਊਂਸਪੈਲਟੀ ਦੀ ਰੈੱਡ ਬੀਚ ਇਕ ਬਹੁਤ ਸ਼ਾਨਦਾਰ ਸੈਰਗਾਹ ਹੈ।

ਆਬਾਦੀ – 1,37,000 (1991)

11°10′ ਉ: ਵਿਥ.; 124°58′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 760; ਐਨ. ਅਮੈ : 26:204

**ਟਾਕਵਾਂ** : ਇਹ ਇਕ ਜਾਪਾਨੀ ਜੈਨ ਬੋਧੀ ਪੁਜਾਰੀ ਸੀ, ਜਿਸ ਨੇ ਟੋਕਾਈ-ਜੀ ਮੰਦਰ ਦੀ ਉਸਾਰੀ ਕਰਵਾਈ ਸੀ, ਇਸ ਦਾ ਜਨਮ 1573 ਈ. ਵਿਚ ਹੋਇਆ। ਟਾਕਵਾਂ ਇਕ ਪ੍ਰਸਿੱਧ ਕਵੀ, ਸੁੰਦਰ ਲਿਖਾਈ ਕਰਨ ਵਾਲਾ, ਚਿੱਤਰਕਾਰ ਅਤੇ ਚਾਹ ਰਸਮ ਦਾ ਮਾਹਰ ਸੀ। ਵੱਡੇ ਵੱਡੇ ਜਾਗੀਰਦਾਰਾਂ ਨੇ ਇਸ ਨਾਲ ਦੋਸਤੀ ਕਾਇਮ ਕੀਤੀ ਹੋਈ ਸੀ। ਇਕ ਸ਼ਾਹੀ ਫ਼ੁਰਮਾਨ ਦੁਆਰਾ 1607 ਵਿਚ ਇਸ ਨੂੰ ਟਾਇਟੋਕੁ-ਜੀ ਦਾ ਮੁੱਖ-ਪੁਜਾਰੀ ਨਿਯੁਕਤ ਕੀਤਾ ਗਿਆ। ਮਗਰੋਂ ਇਹ ਨਾਨਸੋ-ਜੀ ਅਤੇ ਸ਼ੋਕਿਓ-ਜੀ ਦਾ ਮੁੱਖ ਪੁਜਾਰੀ ਰਿਹਾ। ਪਰ ਸਰਕਾਰੀ ਪਾਲਿਸੀ ਨਾਲ ਮੱਤ-ਭੇਦਾਂ ਕਾਰਨ 1620 ਵਿਚ ਇਸਨੂੰ ਯਾਮਾਸਾਟਾ ਪ੍ਰੀਫੈਕਚਰ ਵਿਚ ਜਲਾਵਤਨ ਕਰ ਦਿੱਤਾ ਗਿਆ। ਦੇਸ਼ ਨਿਕਾਲੇ ਦੇ ਦੌਰਾਨ ਇਸ ਨੇ ਢਹੇ ਹੋਏ ਮੰਦਰਾਂ ਦੀ ਨਵ-ਉਸਾਰੀ ਕਰਵਾਈ ਅਤੇ ਆਪਣੀਆਂ ਦੋ ਪ੍ਰਸਿੱਧ ਪੁਸਤਕਾਂ 'Fudo Chishin myoroku (Ineffable Art of Calmners)' ਤੇ 'Tacia-ki' ਲਿਖੀਆਂ। ਸੰਨ 1638 ਵਿਚ ਈਡੋ (ਹੁਣ ਟੋਕੀਓ) ਪਰਤਣ ਉੱਤੇ ਇਹ ਨਵੇਂ ਪੁਸ਼ਤੀ ਫ਼ੌਜੀ ਡਿਕਟੇਟਰ ਟੋਕੂਗਾਵਾ ਆਈ ਮਿਤਸੂ ਦਾ

ਕਿਰਪਾ-ਪਾਤਰ ਬਣਿਆ ਅਤੇ ਟੋਕਾਈ-ਜੀ ਦੀ ਉਸਾਰੀ ਲਈ ਇਸ ਨੂੰ ਸਰਕਾਰੀ ਸਹਾਇਤਾ ਦਿੱਤੀ ਗਈ।

ਇਸ ਦੀ ਮੌਤ ਦਸੰਬਰ, 1645 ਵਿਚ ਟੋਕੀਓ ਵਿਚ ਸ਼ਿਨਾਗਾਵਾ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 9 : 782

**ਟਾਕਵਾਰੈਂਬੋ** (**Tacuarembo**) : ਡਿਪਾਰਟਮੈਂਟ— ਉੱਤਰੀ ਕੇਂਦਰੀ ਉਰੂਗਵੇ ਦਾ ਇਹ ਇਕ ਡਿਪਾਰਟਮੈਂਟ ਹੈ ਜਿਹੜਾ ਦੱਖਣ ਵੱਲੋਂ ਦਰਿਆ ਨੀਗਰੋ ਦੁਆਰਾ ਘਿਰਿਆ ਹੋਇਆ ਹੈ। ਇਸ ਡਿਪਾਰਟਮੈਂਟ ਦੀ ਸਥਾਪਨਾ 1837 ਈ. ਵਿਚ ਹੋਈ। ਇਸ ਦਾ ਕੁੱਲ ਰਕਬਾ 15,785 ਵ. ਕਿ. ਮੀ. (6161 ਵ. ਮੀਲ) ਅਤੇ ਵਸੋਂ 1,57,438 (1985) ਹੈ। ਇਸੇ ਹੀ ਨਾਂ ਦਾ ਸ਼ਹਿਰ ਇਸ ਡਿਪਾਰਟਮੈਂਟ ਦੀ ਰਾਜਧਾਨੀ ਹੈ। ਇਥੋਂ ਦੇ ਲੋਕਾਂ ਦਾ ਮੁੱਖ ਪੇਸ਼ਾ ਖੇਤੀਬਾੜੀ ਹੈ। ਕਣਕ ਅਤੇ ਮੱਕੀ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਇਸ ਤੋਂ ਇਲਾਵਾ ਇਥੇ ਪਸ਼ੂ ਵੀ ਪਾਲੇ ਜਾਂਦੇ ਹਨ। ਨੀਗਰੋ ਦਰਿਆ ਉੱਤੇ ਇਕ ਬਹੁਤ ਵੱਡਾ ਜਲ-ਬਿਜਲੀ ਪਲਾਂਟ ਲੱਗਾ ਹੋਇਆ ਹੈ। ਅਮਰੀਕੀ ਸ਼ੁਤਰਮੁਰਗ, ਨਟਰੀਆ, ਹਿਰਨ, ਬਾਘ, ਜੈਗੁਆਰ, ਜੰਗਲੀ ਬਿੱਲੇ ਅਤੇ ਲੂੰਬੜ ਇਥੋਂ ਦੇ ਮੁੱਖ ਜੰਗਲੀ ਜਾਨਵਰ ਹਨ। ਮਾਂਟਵਿਡੀਓ ਅਤੇ ਰਿਵੀਐਰਾ ਖੇਤਰਾਂ ਨੂੰ ਜੋੜਣ ਵਾਲਾ ਮੁੱਖ ਸ਼ਾਹ ਰਾਹ ਅਤੇ ਰੇਲ ਮਾਰਗ ਡਿਪਾਰਟਮੈਂਟ ਦੇ ਵਿਚੋਂ ਦੀ ਲੰਘਦੇ ਹਨ।

ਹ. ਪੁ.—ਐਨ. ਬ੍ਰਿ. ਮਾ. 11 : 480

**ਟਾਕਵਾਰੈਂਬੋ** (**Tacuarembo**) : ਸ਼ਹਿਰ—ਉੱਤਰੀ ਕੇਂਦਰੀ ਉਰੂਗਵੇ ਦੇ ਇਸੇ ਹੀ ਨਾਂ ਦੇ ਡਿਪਾਰਟਮੈਂਟ ਦਾ ਇਹ ਰਾਜਧਾਨੀ ਸ਼ਹਿਰ ਹੈ। ਇਸ ਸ਼ਹਿਰ ਦੀ ਨੀਂਹ ਰਾਇਬੀਰਾ ਨਾਂ ਦੇ ਵਿਅਕਤੀ ਨੇ 1831 ਈ. ਵਿਚ ਰੱਖੀ ਸੀ। ਇਸ ਸ਼ਹਿਰ ਦੇ ਇੰਡੀਅਨ ਅਤੇ ਗਾਉਸ਼ੋ ਪਿਛੋਕੜ ਦੀ ਝਲਕ ਇੰਡੀਅਨ ਮਿਊਜ਼ੀਅਮ ਵਿਚ ਭਲੀ ਭਾਂਤ ਦਿਸਦੀ ਹੈ। ਇਹ ਸ਼ਹਿਰ ਮਾਂਟਵਿਡੀਓ ਤੋਂ ਬ੍ਰਾਜ਼ੀਲ ਦੇ ਅੰਦਰ ਨੂੰ ਜਾਣ ਵਾਲੀ ਰੇਲ ਲਾਈਨ ਉੱਤੇ ਵਸਿਆ ਹੋਇਆ ਹੈ। ਇਸ ਸ਼ਹਿਰ ਦਾ ਇਕ ਉਦਯੋਗਿਕ ਸ਼ਹਿਰ ਵਜੋਂ ਵਧੇਰੇ ਵਿਕਾਸ ਹੋਇਆ। ਮੁੱਖ ਤੌਰ ਤੇ ਇਥੇ ਮੀਟ-ਪ੍ਰਾਸੈੱਸਿੰਗ, ਉੱਨ, ਖੱਲਾਂ ਅਤੇ ਚਰਬੀ (ਸਾਬਣ ਅਤੇ ਪੇਸਟਰੀ ਬਣਾਉਣ ਲਈ) ਦੇ ਉਦਯੋਗ ਸਥਾਪਿਤ ਹਨ। ਇਥੇ ਇਕ ਸਰਕਾਰੀ ਟੈਲੀਵਿਜ਼ਨ ਅਤੇ ਰੇਡੀਓ ਸਟੇਸ਼ਨ ਹੈ।

ਆਬਾਦੀ—40,470 (1985)

31°44′ ਦੱ. ਵਿਥ.; 55°59′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 490

**ਟਾਕਵੀਲ, ਅਲੈਕਸਿਸ ਡੀ** (**Tocquevill, Alexis De**) : ਫ਼ਰਾਂਸ ਦੇ ਇਸ ਵਿਸ਼ਵ ਪ੍ਰਸਿੱਧ ਸਿਆਸੀ, ਵਿਗਿਆਨੀ, ਇਤਿਹਾਸਕਾਰ ਅਤੇ ਸਿਆਸਤਦਾਨ ਦਾ ਜਨਮ 16 ਜੁਲਾਈ, 1805 ਨੂੰ ਨਾਰਮਨ ਅਮੀਰਾਂ ਦੇ ਪਰਿਵਾਰ ਵਿਚ ਪੈਰਿਸ ਵਿਖੇ ਹੋਇਆ। ਇਸ ਦੀ ਬਹੁਤੀ ਪ੍ਰਸਿੱਧੀ ਇਸ ਦੀ ਪੁਸਤਕ 'ਡੈਮੋਕਰੇਸੀ ਇਨ ਅਮੈਰਿਕਾ' ਜਿਹੜੀ ਚਾਰ ਜਿਲਦਾਂ ਵਿਚ 1835-40 ਈ. ਵਿਚਕਾਰ ਛੱਪੀ, ਕਰਕੇ ਹੋਈ। ਇਹ ਪੁਸਤਕ ਉਨ੍ਹੀਵੀਂ ਸਦੀ ਦੇ ਆਰੰਭਕ ਸਮੇਂ ਦੇ ਸਿਆਸੀ ਅਤੇ ਸਮਾਜਕ ਢਾਂਚੇ ਦਾ ਇਕ ਸੰਵੇਦਨਸ਼ੀਲ ਵਿਸ਼ਲੇਸ਼ਣ ਹੈ। ਇਸ ਤੋਂ ਇਲਾਵਾ ਫ਼ਰਾਂਸੀਸੀ ਇਨਕਲਾਬ ਬਾਰੇ ਵੀ ਲਿਖੀ ਪੁਸਤਕ ਉਨ੍ਹੀਵੀਂ ਸਦੀ ਦੇ ਸਮਾਜਕ ਵਿਗਿਆਨ ਵਿਚ ਵਿਸ਼ੇਸ਼ ਥਾਂ ਰੱਖਦੀ ਹੈ।

ਇਸ ਨੂੰ ਜੀਵਨ ਦੇ ਕਈ ਪਹਿਲੂਆਂ ਨੂੰ ਅਪਨਾਉਣ ਦੀ ਖੁਲ੍ਹ ਮਿਲੀ ਪਰ ਇਸ ਨੇ ਆਪਣੇ ਸੁਭਾਅ ਮੁਤਾਬਕ ਸਿਆਸਤ ਨੂੰ ਹੀ ਪਹਿਲ ਦਿੱਤੀ। ਆਪਣੀ ਸਰੀਰਕ ਕਮਜ਼ੋਰੀ ਅਤੇ ਬੀਮਾਰੀ ਦੇ ਬਾਵਜੂਦ ਇਹ ਜਨਤਕ ਹੱਕਾਂ ਲਈ ਸਦਾ ਜੂਝਦਾ ਰਿਹਾ। ਸੰਨ 1827 ਵਿਚ ਚਾਰਲਸ ਦਸਵੇਂ ਨੇ ਇਸ ਦੇ ਪਿਤਾ ਨੂੰ ਪੀਅਰ ਬਣਾ ਦਿੱਤਾ। ਇਸ ਮੌਕੇ ਤੇ ਨੌਜਵਾਨ ਟਾਕਵੀਨ ਨੇ ਇਕ ਮੈਜਿਸਟ੍ਰੇਟ ਵਜੋਂ ਸਰਕਾਰੀ ਨੌਕਰੀ ਸ਼ੁਰੂ ਕਰ ਦਿੱਤੀ। ਇਥੋਂ ਹੀ ਇਸ ਨੇ ਕਨਜ਼ਰਵੇਟਿਵਾਂ ਅਤੇ ਲਿਬਰਲਾਂ ਵਿਚਕਾਰ ਹੋਣ ਵਾਲੀ ਸੰਵਿਧਾਨਕ ਟੱਕਰ ਨੂੰ ਵੇਖਦਿਆਂ ਸਿਆਸੀ ਜੀਵਨ ਲਈ ਤਿਆਰੀ ਕੀਤੀ। ਨਿੱਜੀ ਤੌਰ ਤੇ ਇਸ ਦੀ ਵਿਚਾਰਧਾਰਾ ਲਿਬਰਲ-ਪੱਖੀ ਸੀ। ਇਹ ਉੱਘੇ ਇਤਿਹਾਸਕਾਰ ਅਤੇ ਸਿਆਸਤਦਾਨ ਟ੍ਰਾਂਸਵ ਗੁਜ਼ੋ ਦੀਆਂ ਤਕਰੀਰਾਂ ਤੋਂ ਬਹੁਤ ਪ੍ਰਭਾਵਤ ਹੋਇਆ। ਗੁਜ਼ੋ ਦਾ ਦਾਅਵਾ ਸੀ ਕਿ ਬੁਰਜੂਆ ਅਧਿਕਾਰਾਂ ਦਾ ਪਤਨ ਆਵੱਸ਼ ਹੋਣਾ ਹੀ ਹੈ। ਅਖੀਰ ਨੂੰ ਟਾਕਵੀਨ ਨੇ ਅੰਗਰੇਜ਼ੀ ਇਤਿਹਾਸ ਦਾ ਸਿਆਸੀ ਵਿਕਾਸ ਪੱਖੋਂ ਅਧਿਐਨ ਕਰਨਾ ਸ਼ੁਰੂ ਕਰ ਦਿੱਤਾ।

ਸੰਨ 1830 ਦੇ ਜੁਲਾਈ-ਇਨਕਲਾਬ ਸਦਕਾ ਆਰਲੀਨਜ਼ ਦਾ ਲੁਈ-ਫਿਲਿਪ 'ਸਿਟੀਜਨ ਕਿੰਗ' ਵਜੋਂ ਗੱਦੀ ਤੇ ਬੈਠਾ। ਇਹ ਗੱਲ ਟਾਕਵੀਲ ਦੇ ਜੀਵਨ ਵਿਚ ਇਕ ਮਹੱਤਵਪੂਰਨ ਘਟਨਾ ਸੀ। ਇਸ ਘਟਨਾ ਨੇ ਉਸ ਦੀ ਸੰਪੂਰਨ ਸਮਾਜਕ ਬਰਾਬਰੀ ਦੀ ਵਿਚਾਰਧਾਰਾ ਨੂੰ ਹੋਰ ਵੀ ਪਰਪੱਕ ਬਣਾ ਦਿੱਤਾ।

ਸੰਨ 1831 ਵਿਚ ਫ਼ਰਾਂਸੀਸੀ ਸਰਕਾਰ ਨੇ ਇਸ ਨੂੰ ਆਪਣੇ ਇਕ ਹੋਰ ਸਾਥੀ ਨਾਲ ਸੰਯੁਕਤ ਰਾਜ ਦੀ ਜੇਲ੍ਹ ਪ੍ਰਣਾਲੀ ਦਾ ਅਧਿਐਨ ਕਰਨ ਲਈ ਅਮਰੀਕਾ ਭੇਜਿਆ। ਇਸ ਅਧਿਐਨ ਦੇ ਸਾਰਿਆਂ ਨਤੀਜਿਆਂ ਨੂੰ 1832 ਈ. ਵਿਚ ਇਕ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕੀਤਾ ਗਿਆ। ਸੰਨ 1833 ਵਿਚ ਤਾਂ ਇਹ ਇਕ ਸਾਧਾਰਣ ਮਨੁੱਖ ਦੇ ਤੌਰ ਤੇ ਇੰਗਲੈਂਡ ਗਿਆ ਪਰ ਪੁਸਤਕ 'ਡੈਮੋਕ੍ਰੇਸੀ ਇਨ ਅਮੈਰਿਕਾ' ਛਪਣ ਉਪਰੰਤ ਜਦੋਂ ਇਹ 1935 ਈ. ਵਿਚ ਇੰਗਲੈਂਡ ਗਿਆ ਤਾਂ ਇਸ ਦੀ ਇਸ ਮਹਾਨ ਰਚਨਾ ਕਾਰਨ ਇੰਗਲੈਂਡ ਦੇ ਸਿਆਸੀ ਅਤੇ ਬੌਧਿਕ ਵਰਗ ਵਿਚ ਇਸ ਦੀ ਇਕ ਵਿਸ਼ੇਸ਼ ਥਾਂ ਬਣ ਗਈ ਅਤੇ ਇੰਗਲੈਂਡ ਨਾਲ ਇਸ ਦੀ ਪੱਕੀ ਸਾਂਝ ਕਾਇਮ ਹੋ ਗਈ। ਇਸ ਸਾਂਝ ਨੂੰ ਹੋਰ ਪਕੇਰਿਆਂ ਕਰਨ ਲਈ 1836 ਈ. ਵਿਚ ਇਸ ਨੇ ਮੇਰੀ ਮਾਟੈਲੀ ਨਾਂ ਦੀ ਇਕ ਅੰਗਰੇਜ਼ ਔਰਤ ਨਾਲ ਸ਼ਾਦੀ ਕਰ ਲਈ। ਇੰਗਲੈਂਡ ਦੇ ਸਫ਼ਰ ਨੇ ਇਸ ਦੇ ਅੰਦਰ ਉਦਯੋਗੀਕਰਣ ਦੀਆਂ ਸਮਸਿਆਵਾਂ ਬਾਰੇ ਦਿਲਚਸਪੀ ਪੈਦਾ ਕਰ ਦਿੱਤੀ। ਇਸ ਨੇ ਜੇ. ਐਸ. ਗਿੱਲ ਵਰਗੇ ਮਹਾਨ ਫ਼ਿਲਾਸਫਰ ਅਤੇ ਰੈਡੀਕਲ ਸੁਧਾਰਵਾਦੀ ਨਾਲ ਵਾਰਤਾਲਾਪ ਕੀਤੀ ਜਿਸਦੇ ਨਤੀਜੇ ਵਜੋਂ ਇਸ ਨੇ ਫ਼ਰਾਂਸ ਦੇ ਪੁਰਾਣੇ ਰਾਜ-ਪ੍ਰਬੰਧ ਬਾਰੇ ਆਪਣਾ ਪਹਿਲਾ ਲੇਖ ਲਿਖਿਆ।

ਫ਼ਰਾਂਸ ਪਰਤਣ ਤੇ ਇਸ ਨੇ ਆਪਣੀ ਪੁਸਤਕ 'De-La-Democratic' ਜਿਹੜੀ 1840 ਈ. ਵਿਚ ਪ੍ਰਕਾਸ਼ਿਤ ਹੋਈ ਸੀ, ਦੇ ਅਖੀਰਲੇ ਹਿੱਸੇ ਨੂੰ ਮੁਕੰਮਲ ਕਰਨ ਵਿਚ ਚਾਰ ਸਾਲ ਹੋਰ ਲਾ ਦਿੱਤੇ। ਟਾਕਵਾਲ ਦੇ ਇਰਾਦੇ ਦੇ ਉਲਟ ਇਸ ਰਚਨਾ ਨੂੰ ਮੁਕੰਮਲ ਹੋਣ 'ਚ ਕਾਫ਼ੀ ਸਮਾਂ ਲੱਗ ਗਿਆ ਅਤੇ ਉਸ ਦਾ ਦਾਇਰਾ ਵੀ ਵਿਸ਼ਾਲ ਹੋ ਗਿਆ। ਸਿੱਟੇ ਵਜੋਂ ਅਮਰੀਕਾ ਸਮਾਜ ਪਿਛੋਕੜ 'ਚ ਚਲਾ ਗਿਆ ਅਤੇ ਉਸ ਦੀ ਥਾਂ ਤੇ ਉਸ ਨੇ ਅਜੋਕੇ ਸਮਾਜ ਦੇ ਸਾਰੇ ਪੱਖਾਂ ਤੇ ਭਰਪੂਰ ਰੋਸ਼ਨੀ ਪਾਈ। ਆਪਣੀ ਇਸ ਰਚਨਾ ਵਿਚ ਇਸ ਨੇ ਵਧੇਰੇ ਜ਼ੋਰ ਫ਼ਰਾਂਸ ਉੱਤੇ ਹੀ ਦਿੱਤਾ।

ਇਹ ਇਕ ਅਜਿਹਾ ਸਮਾਂ ਸੀ ਜਿਸ ਵਿਚ ਇਸ ਨੇ ਆਪਣਾ ਸਿਆਸੀ ਜੀਵਨ ਸ਼ੁਰੂ ਕਰਨ ਲਈ ਬਹੁਤ ਕੁਝ ਸਿਖ ਲਿਆ। ਪਹਿਲਾ

ਇਸ ਨੇ 1837 ਈ. ਵਿਚ ਚੈਂਬਰ ਆਫ਼ ਡਿਪਟੀਜ਼ ਲਈ ਚੋਣ ਲੜੀ ਪਰ ਕਾਮਯਾਬ ਨਾ ਹੋ ਸਕਿਆ। ਪਿਛੋਂ ਇਸ ਨੇ ਲੋਕਾਂ ਨਾਲ ਸੰਪਰਕ ਪੈਦਾ ਕਰਨਾ ਸ਼ੁਰੂ ਕੀਤਾ ਅਤੇ ਆਪਣੇ ਅਮੀਰਾਨਾ ਪਿਛੋਕੜ ਦਾ ਚੋਲਾ ਲਾਹ ਦਿੱਤਾ। ਸੰਨ 1839 ਦੀ ਚੋਣ ਵਿਚ ਇਹ ਸਫ਼ਲ ਹੋ ਗਿਆ। ਆਖਰ ਨੂੰ ਇਸ ਨੇ ਆਪਣੇ ਚੋਣ ਹਲਕੇ ਦੇ ਲੋਕਾਂ ਨੂੰ ਬਹੁਤ ਪ੍ਰਭਾਵਤ ਕਰ ਲਿਆ। ਪਹਿਲੀ ਚੋਣ ਤੋਂ ਪਿਛੋਂ ਇਹ ਹਰੇਕ ਚੋਣ ਹੀ 70 ਪ੍ਰਤਿਸ਼ਤ ਤੋਂ ਵਧ ਵੋਟਾਂ ਪ੍ਰਾਪਤ ਕਰਕੇ ਜਿਤਦਾ ਰਿਹਾ। ਨਤੀਜੇ ਵਜੋਂ ਇਹ ਇਕ ਵਿਭਾਗੀ ਕੌਂਸਲ (ਇਕ ਸਥਾਨਕ ਪ੍ਰਤੀਨਿਧ ਸੰਸਥਾ) ਦਾ ਪ੍ਰੈਜ਼ੀਡੈਂਟ ਬਣ ਗਿਆ। ਲੂਈ-ਫਿਲਿਪ ਦੇ ਰਾਜਕਾਲ ਦੌਰਾਨ ਇਹ ਕੋਈ ਮਾਅਰਕੇ ਦੀ ਸਫਲਤਾ ਨਾ ਪ੍ਰਾਪਤ ਕਰ ਸਕਿਆ। ਫਰਵਰੀ 1848 ਦੇ ਇਨਕਬਾਲ ਤੋਂ ਕੁਝ ਹਫਤੇ ਪਹਿਲਾਂ ਹੀ ਇਸ ਨੇ ਇਨਕਲਾਬ ਦੀ ਭਵਿੱਖ ਬਾਣੀ ਕੀਤੀ ਜਿਸ ਵੱਲ ਕਿਸੇ ਨੇ ਵੀ ਤਵੱਜੋਂ ਨਹੀਂ ਸੀ ਦਿੱਤੀ।

ਸੰਨ 1848 ਦੇ ਫ਼ਰਵਰੀ-ਇਨਕਲਾਬ ਨੇ ਫ਼ਰਾਂਸ ਅਤੇ ਟਾਕਵੀਲ ਦੀ ਜ਼ਿੰਦਗੀ ਲਈ ਇਕ ਨਵਾਂ ਸਿਆਸੀ ਮਾਹੌਲ ਪੈਦਾ ਕਰ ਦਿੱਤਾ। ਟਾਕਵੀਲ ਨੇ ਆਪਣੀ ਬੌਧਿਕ ਆਜ਼ਾਦੀ ਨੂੰ ਸੁਰਖਿਅਤ ਰੱਖਣ ਲਈ ਆਰਥਿਕ ਆਜ਼ਾਦੀ ਨੂੰ ਬਹੁਤ ਜ਼ਰੂਰੀ ਸਮਝਿਆ। ਇਸ ਨੇ ਇਹ ਚੰਗੀ ਤਰ੍ਹਾਂ ਸਮਝਿਆ ਕਿ ਆਸ਼ਰਿਤ ਗ਼ਰੀਬ ਲੋਕਾਂ ਦੇ ਰਾਜ ਭਲਾਈ ਲਈ ਦਬਾਅ ਅਤੇ ਬੇਰੋਜ਼ਗਾਰ ਲੋਕਾਂ ਦੇ ਸਰਕਾਰੀ ਰੋਜ਼ਗਾਰ ਲਈ ਦਬਾਅ ਤਾਂ ਸਾਰੇ ਹੀ ਸਮਾਜਕ ਵਰਗਾਂ ਵੱਲੋਂ ਰਾਜ ਉਪਰ ਪਾਏ ਜਾਣ ਵਾਲੇ ਆਰੰਭਕ ਕਦਮ ਹਨ। ਇਨਕਲਾਬ ਤੋਂ ਪਹਿਲਾਂ ਹੀ ਇਹ ਇਨਕਲਾਬੀਆਂ ਸਮਾਜਵਾਦੀਆਂ ਦਾ ਵਿਰੋਧੀ ਸੀ। ਇਸਨੇ 1848 ਦੇ ਜੂਨ ਮਹੀਨੇ ਦੇ ਦਿਨਾਂ ਦੌਰਾਨ, ਜਦੋਂ ਪੈਰਿਸ ਦੇ ਵਰਕਰਾਂ ਦੇ ਵਿਦਰੋਹ ਨੂੰ ਬੁਰੀ ਤਰ੍ਹਾਂ ਕੁਚਲ ਦਿੱਤਾ ਗਿਆ ਸੀ, ਬਹੁਤ ਵਿਰੋਧਤਾ ਕੀਤੀ ਅਤੇ ਨਾਲ ਹੀ 1848 ਈ. ਦੇ ਸੰਵਿਧਾਨ ਉਪਰ ਹੋਏ ਵਾਦ-ਵਿਵਾਦ ਵਿਚ ਵੀ ਵਿਰੋਧਤਾ ਕੀਤੀ। ਸੰਨ 1848 ਈ. ਦੀਆਂ ਘਟਨਾਵਾਂ ਨੇ ਇਸ ਦੇ ਮਨ ਅੰਦਰ ਸਭ ਤੋਂ ਵੱਡੀ ਇਹ ਤਬਦੀਲੀ ਲਿਆਂਦੀ ਕਿ ਇਹ ਸਮਾਜਵਾਦੀ ਵਿਚਾਰਾਂ ਅਤੇ ਮਾਲਕੀ ਸਮਾਜ ਨੂੰ ਮਾਨਤਾ ਦੇਣ ਲੱਗ ਪਿਆ। ਫ਼ਰਵਰੀ ਇਨਕਲਾਬ ਨੇ ਤਾਂ ਟਾਕਾਵਿਲ ਦੀ ਸਿਆਸੀ ਪੁਜ਼ੀਸ਼ਨ ਵਿਚ ਨਾਟਕਮਈ ਹੀ ਸੁਧਾਰ ਲੈ ਆਂਦਾ। ਇਸਨੇ ਕਨਜ਼ਰਵੇਟਿਵ ਰਿਪਬਲੀਕਨ ਵਜੋਂ ਸੰਵਿਧਾਨ ਸਭਾ ਦੀ ਚੋਣ ਲੜੀ ਅਤੇ 79 ਪ੍ਰਤਿਸ਼ਤ ਵੋਟਾਂ ਪ੍ਰਾਪਤ ਕਰਕੇ ਜਿੱਤ ਪ੍ਰਾਪਤ ਕੀਤੀ ਅਤੇ 1849 ਈ. ਵਿਚ 87 ਪ੍ਰਤਿਸ਼ਤ ਤੋਂ ਵਧ ਵੋਟਾਂ ਲੈ ਕੇ ਚੋਣ ਜਿੱਤੀ। ਬਿਊਮਾਂ ਦੇ ਨਾਲ ਹੀ ਇਸ ਨੂੰ ਇਕ ਕਮੇਟੀ ਦਾ ਮੈਂਬਰ ਨਾਮਜ਼ਦ ਕੀਤਾ ਗਿਆ ਜਿਸ ਨੇ ਦੂਜੇ ਗਣਰਾਜ ਦਾ ਸੰਵਿਧਾਨ ਲਿਖਿਆ ਸੀ। ਅਗਲੇ ਸਾਲ ਇਹ ਸਭਾ ਦਾ ਵਾਈਸ ਪ੍ਰੈਜ਼ੀਡੈਂਟ ਵੀ ਬਣਿਆ। ਸੰਨ 1849 ਵਿਚ ਇਹ ਕੁਝ ਮਹੀਨਿਆਂ ਲਈ ਬਦੇਸ਼ ਮੰਤਰੀ ਵੀ ਰਿਹਾ। ਇਸ ਥੋੜ੍ਹੇ ਜਿਹੇ ਸਮੇਂ ਦੌਰਾਨ ਇਸਨੇ ਯੂਰਪ ਵਿਚ ਸ਼ਕਤੀ-ਸੰਤੁਲਨ ਕਾਇਮ ਰੱਖਣ ਲਈ ਬੜੀ ਸਾਵਧਾਨੀ ਨਾਲ ਕੰਮ ਕੀਤਾ ਅਤੇ ਇਸ ਦੇ ਨਾਲ ਹੀ ਇਸ ਨੇ ਫ਼ਰਾਂਸ ਨੂੰ ਬਦੇਸ਼ੀ ਮਸਲਿਆਂ ਵਿਚ ਵੀ ਉਲਝਣ ਤੋਂ ਰੋਕੀ ਰੱਖਿਆ।

ਅਕਤੂਬਰ, 1848 ਵਿਚ ਪ੍ਰੈਜ਼ੀਡੈਂਟ ਲੂਈ ਫਿਲਿਪ ਨੇ ਇਸ ਨੂੰ ਵਜ਼ਾਰਤ 'ਚੋਂ ਬਰਖਾਸਤ ਕਰ ਦਿੱਤਾ। ਥੋੜ੍ਹਾ ਚਿਰ ਪਿਛੋਂ ਇਸ ਦਾ ਸਰੀਰ ਤਾਂ ਬਿਲਕੁਲ ਹੀ ਰਹਿ ਗਿਆ ਪਰ ਸਮਾਂ ਪਾ ਕੇ ਤੰਦਰੁਸਤ ਹੋ ਗਿਆ ਅਤੇ ਇਸ ਨੇ ਦੂਜੇ ਫ਼ਰਾਂਸੀਸੀ ਗਣਰਾਜ ਵੱਲ ਵੀ ਆਪਣੀਆਂ ਸੇਵਾਵਾਂ ਦਾ ਯੋਗਦਾਨ ਪਾਇਆ। 2 ਦਸੰਬਰ, 1851 ਨੂੰ ਇਸ ਨੇ ਲੂਈ ਨੈਪੋਲੀਅਨ ਦੇ ਰਾਜ-ਪਲਟੇ ਦਾ ਡਟ ਕੇ ਵਿਰੋਧ ਕੀਤਾ ਅਤੇ ਇਸ ਨੂੰ ਥੋੜ੍ਹੇ ਜਿਹੇ ਸਮੇਂ ਲਈ ਵਿਨਸੇਨਜ਼ ਦੇ ਸਥਾਨ ਤੇ ਜੇਲ੍ਹ ਵਿਚ ਸੁੱਟ ਦਿੱਤਾ ਗਿਆ। ਇਸ ਨੇ ਨਵੇਂ ਰਾਜ ਪ੍ਰਤੀ ਵਫ਼ਾਦਾਰੀ ਵਿਖਾਉਣ ਤੋਂ ਨਾਂਹ ਕੀਤੀ ਅਤੇ ਨਤੀਜੇ ਵਜੋਂ ਇਸ ਲਈ ਸਾਰੇ ਸਿਆਸੀ ਅਹੁਦਿਆਂ ਦੇ ਦਰਵਾਜ਼ੇ ਬੰਦ ਕਰ ਦਿੱਤੇ ਗਏ।

ਇਸ ਨੇ ਮੁੜ ਸਿਆਸੀ ਪਿੜ ਵਿਚ ਆਉਣ ਦਾ ਉਪਰਾਲਾ ਕੀਤਾ। ਇਸ ਵਾਰ ਇਸ ਨੇ ਫ਼ਰਾਂਸੀਸੀ ਇਨਕਲਾਬ ਨੂੰ ਹੀ ਆਪਣਾ ਵਿਸ਼ਾ ਚੁਣਿਆ। ਸਾਲਾਂ ਬੱਧੀ ਖੋਜ ਅਤੇ ਅਸਥਾਈ ਜਿਹੀ ਤੰਦਰੁਸਤੀ ਪਿਛੋਂ, 1856 ਈ. ਵਿਚ ਇਸ ਦੀ 'ਦੀ ਓਲਡ ਰੇਯੀਮ ਐਂਡ ਦਾ ਰੈਵਲੂਸ਼ਨ' ਨਾਂ ਦੀ ਪੁਸਤਕ ਇਸ ਦੇ ਪ੍ਰੋਜੈਕਟ ਦੇ ਪਹਿਲੇ ਹਿੱਸੇ ਵਜੋਂ ਪ੍ਰਕਾਸ਼ਿਤ ਹੋਈ। ਸੰਨ 1857 ਵਿਚ ਇਹ ਫਿਰ ਇੰਗਲੈਂਡ ਗਿਆ ਜਿਥੇ ਇਸ ਦੀ ਪ੍ਰਸਿੱਧੀ ਫਿਰ ਸਿਖਰਾਂ ਤੇ ਪੁਜ ਗਈ। ਇਹ ਇਸ ਦੇ ਜੀਵਨ ਦੀ ਆਖਰੀ ਜਨਤਕ ਜਿੱਤ ਸੀ। ਇਸਨੇ ਆਪਣਾ ਅਧਵਾਟੇ ਛੱਡਿਆ ਕਾਰਜ ਫਿਰ ਮੁਕੰਮਲ ਕਰਨ ਵੱਲ ਧਿਆਨ ਮੋੜਿਆ ਪਰ ਇਨਕਲਾਬ ਦਾ ਅਧਿਐਨ ਪੂਰਾ ਕਰਨ ਤੋਂ ਪਹਿਲਾਂ ਹੀ 16 ਅਪ੍ਰੈਲ 1859 ਨੂੰ ਇਸ ਦੀ ਕੈਨ ਵਿਖੇ ਮੌਤ ਹੋ ਗਈ।

ਹ. ਪੁ.– ਐਨ. ਬ੍ਰਿ. ਮੈ. 18 : 468; ਚੈਂਬ. ਐਨ. 13 : 679; ਐਨ. ਅਮੈ. 26 : 806

**ਟਾਕਾਓਕਾ** : ਜਾਪਾਨ ਦੇ ਪੱਛਮੀ ਕੇਂਦਰੀ ਹਾਂਸੂ ਦੀਪ ਵਿਚ, ਟੋਯਾਮਾ ਪ੍ਰੀਫੈਕਚਰ ਦਾ ਇਹ ਇਕ ਸ਼ਹਿਰ ਹੈ ਜੋ ਟੋਕੀਓ ਤੋਂ 265 ਕਿ. ਮੀ. ਉੱਤਰ-ਪੱਛਮ ਵਿਚ, ਸ਼ੋ ਦਰਿਆ ਦੇ ਹੇਠਲੇ ਦਰਿਆਈ ਮਾਰਗਾਂ ਉੱਤੇ ਸਥਿਤ ਹੈ। ਇਸ ਸ਼ਹਿਰ ਦਾ ਵਿਕਾਸ 1609 ਈ. ਤੋਂ ਮੇਇਦਾ ਤੋਸ਼ੀਨਾਮਾ ਦੇ ਟਾਕਾਓਕਾ ਕਿਲਾ ਬਣਵਾਉਣ ਨਾਲ ਸ਼ੁਰੂ ਹੋਇਆ ਸੀ। ਹੌਲੀ ਹੌਲੀ ਇਹ ਇਕ ਵਪਾਰਕ ਕੇਂਦਰ ਬਣ ਗਿਆ ਅਤੇ ਧਾਤਾਂ ਦੀਆਂ ਵਸਤਾਂ ਬਣਾਉਣ ਲਈ ਪ੍ਰਸਿੱਧ ਹੋ ਗਿਆ। ਵਿਸਤ੍ਰਿਤ ਰਾਸ਼ਟਰੀ ਵਿਕਾਸ ਯੋਜਨਾ ਤੇ ਆਧਾਰਤ, 1969 ਈ. ਵਿਚ ਟੋਯਾਮਾ-ਟਾਕਾਓਕਾ ਸ਼ਹਿਰ ਹੋਂਦ ਵਿਚ ਲਿਆਂਦਾ ਗਿਆ। ਵੱਡੇ ਉਦਯੋਗਾਂ ਦੀ ਸਥਾਪਨਾ ਲਈ ਵੱਡੀ ਬੰਦਰਗਾਹ ਉਪਰ ਉਸਾਰੀ ਹੋਣੀ ਸ਼ੁਰੂ ਹੋ ਗਈ।

ਸੰਨ 1973 ਵਿਚ ਐਲੂਮੀਨੀਅਮ ਰੀਫਾਈਨਰੀ ਨੇ ਤਾਂ ਇਸ ਸ਼ਹਿਰ ਨੂੰ ਜਾਪਾਨ ਦੇ ਐਲੂਮੀਨੀਅਮ ਉਦਯੋਗ ਦੇ ਇਕ ਮਹੱਤਵਪੂਰਨ ਕੇਂਦਰ ਵਿਚ ਬਦਲ ਦਿੱਤਾ। ਇਹ ਧਾਤ ਅਤੇ ਲਾਖ ਦੀਆਂ ਵਸਤਾਂ ਕਪਾਹ ਕੱਤਣ ਅਤੇ ਸੂਤੀ ਕੱਪੜੇ ਦੀ ਰੰਗਾਈ ਸਬੰਧੀ ਉਦਯੋਗਾਂ ਲਈ ਪ੍ਰਸਿੱਧ ਹੈ। ਤਾਂਬਾ, ਰਸਾਇਣਿਕ ਪਦਾਰਥ ਅਤੇ ਕਾਗ਼ਜ਼ ਇਥੋਂ ਦੀਆਂ ਹੋਰ ਉਦਯੋਗਿਕ ਵਸਤਾਂ ਹਨ। ਦੂਜੇ ਵਿਸ਼ਵ ਯੁੱਧ ਉਪਰੰਤ ਇਥੇ ਫ਼ੌਲਾਦ ਅਤੇ ਪਲਾਸਟਿਕ ਉਦਯੋਗਾਂ ਦਾ ਵੀ ਕਾਫ਼ੀ ਵਿਕਾਸ ਹੋਇਆ ਹੈ। ਜਾਪਾਨ ਸਾਗਰ ਦੀ ਟੋਯਾਮਾ ਖਾੜੀ ਉੱਤੇ ਪੈਂਦਾ ਸ਼ਹਿਰ ਫੂਸਿਕੀ, ਟਾਕਾਓਮਾ ਸ਼ਹਿਰ ਦੀ ਇਕ ਬਾਹਰਲੀ ਬੰਦਰਗਾਹ ਵਜੋਂ ਕੰਮ ਦਿੰਦਾ ਹੈ।

ਕਿਲੇ ਦੀ ਥਾਂ ਤੇ ਟਾਕਾਓਕਾ ਪਾਰਕ ਹੈ। ਸਕੂਰਾਬਾਬਾ ਪਾਰਕ ਵਿਚ ਇਕ ਅਜਾਇਬ ਘਰ ਹੈ। ਜ਼ਿਉਰਯੂਜੀ ਟੈਂਪਲ ਵਿਚ ਕਈ ਪ੍ਰਾਚੀਨ ਅਨਮੋਲ ਵਸਤਾਂ ਹਨ।

ਆਬਾਦੀ—1,75,538 (1990)

36°45′ ਉ. ਵਿਥ. 137°01′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 515; ਐਨ. ਅਮੈ. 26 : 236

**ਟਾਕਾਸਾਕੀ (Takasaki)** : ਜਾਪਾਨ ਦੇ ਕੇਂਦਰੀ ਹਾਂਸੂ ਦੀਪ ਸਮੂਹ ਵਿਚ ਗੁੰਮਾ ਪ੍ਰੀਫੈਕਚਰ ਦਾ ਇਹ ਇਕ ਸ਼ਹਿਰ ਹੈ ਜਿਹੜਾ ਟੋਕੀਓ ਤੋਂ 100 ਕਿ. ਮੀ. ਉੱਤਰ-ਪੱਛਮ ਵਿਚ ਕਾਰਾਸੂ ਦਰਿਆ ਉਪਰ ਸਥਿਤ ਹੈ। ਇਹ ਇਕ ਵਿਸ਼ੇਸ਼ ਕਿਸਮ ਦੇ ਕਿਲੇ ਵਾਲਾ ਸ਼ਹਿਰ ਹੈ। ਮੇਅਜੀ ਕਾਲ ਤੋਂ ਪਿਛੋਂ ਰੇਲਾਂ ਦਾ ਜਾਲ ਵਿਛ ਜਾਣ ਕਾਰਨ ਇਸ

ਸ਼ਹਿਰ ਦਾ ਇਕ ਤਜਾਰਤੀ ਅਤੇ ਢੋਆ-ਢੁਆਈ ਦੇ ਕੇਂਦਰ ਵਜੋਂ ਬਹੁਤ ਤੇਜ਼ ਰਫਤਾਰ ਨਾਲ ਵਿਕਾਸ ਹੋਇਆ। ਮਸ਼ੀਨਾਂ, ਧਾਤਾਂ ਅਤੇ ਰਸਾਇਣਿਕ ਪਦਾਰਥਾਂ ਦੇ ਉਤਪਾਦਨ ਹੋਣ ਨਾਲ ਦੂਜੇ ਵਿਸ਼ਵ ਯੁੱਧ ਪਿਛੋਂ ਕਈ ਕਿਸਮ ਦੀਆਂ ਮੁਢਲੀਆਂ ਸਨਅਤਾਂ ਜਿਵੇਂ ਰੇਸ਼ਮੀ ਧਾਗੇ ਦੀਆਂ ਰੀਲਾਂ ਤਿਆਰ ਕਰਨ, ਲੱਕੜ ਦਾ ਕੰਮ ਅਤੇ ਬੀਅਰ ਤਿਆਰ ਕਰਨਾ ਵੀ ਸਥਾਪਤ ਹੋ ਗਈਆਂ। ਇਹ ਇਕ ਪ੍ਰਸਿੱਧ ਰੇਲਵੇ ਜੰਕਸ਼ਨ ਹੈ। ਇਥੇ ਸੂਤੀ ਕੱਪੜੇ ਅਤੇ ਖੁਰਾਕ ਦੀਆਂ ਵਸਤਾਂ ਤਿਆਰ ਕਰਨ ਦੇ ਵੀ ਉਦਯੋਗ ਹਨ। ਦਇਆ ਦੀ ਦੇਵੀ ਕੈਨਨ ਦਾ ਪ੍ਰਸਿੱਧ ਬੁੱਤ, ਜਿਹੜਾ 42 ਮੀ. (138 ਫੁੱਟ) ਉੱਚਾ ਹੈ, ਇਸੇ ਸ਼ਹਿਰ ਦੇ ਦੱਖਣ-ਪੱਛਮ ਵਿਚ ਹੈ।

ਆਬਾਦੀ—ਲ. 2,37,615 (1990)

36°20′ ਉ. ਵਿਥ.; 139°01′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 515 ; ਐਨ. ਅਮ. 26 : 236

**ਟਾਕਾਸਾਗੋ (Takasago)** : ਜਾਪਾਨ ਦੇ ਹਾਂਸੂ ਨਾਂ ਦੇ ਪ੍ਰਾਂਤਿਕ ਦੀਪ ਵਿਚ ਹਯੋਗੋ ਪ੍ਰੀਫੈਕਚਰ ਦਾ ਇਕ ਸ਼ਹਿਰ ਹੈ ਜਿਹੜਾ ਅੰਤਰਵਰਤੀ ਸਾਗਰ ਉੱਤੇ ਵਸਿਆ ਹੋਇਆ ਹੈ। ਕਾਫ਼ੀ ਚਿਰ ਤੱਕ ਇਹ ਹਾਰੀਮਾ ਸਾਗਰ ਦੇ ਮੈਦਾਨ ਦੇ ਪਿਛਵਾੜੇ ਵਿਚ ਪੈਦਾ ਹੋਣ ਵਾਲੇ ਚੌਲਾਂ ਨੂੰ ਇਕਠਿਆ ਕਰਨ ਅਤੇ ਵੰਡਣ ਦਾ ਇਕ ਕੇਂਦਰ ਬਣਿਆ ਰਿਹਾ। ਉਨ੍ਹੀਵੀਂ ਸਦੀ ਦੇ ਅਖੀਰ ਵਿਚ ਇਥੋਂ ਦੀ ਬੰਦਰਗਾਹ ਅਤੇ ਖੁਲ੍ਹੀ ਜਲ-ਪ੍ਰਣਾਲੀ ਨੂੰ ਉਦਯੋਗਿਕ ਵਰਤੋਂ (ਕਾਗਜ਼ ਅਤੇ ਕਪਾਹ ਕੱਤਣ ਦੇ ਕਾਰਖਾਨਿਆ ਲਈ) ਲਈ ਵਿਕਸਿਤ ਕਰਨਾ ਸ਼ੁਰੂ ਕੀਤਾ ਗਿਆ। ਮਗਰੋਂ ਕੁੰਭਕਾਰੀ ਅਤੇ ਭਾਰੀ ਰਸਾਇਣਿਕ ਪਦਾਰਥ ਇਥੋਂ ਦੀਆਂ ਵੱਡੀਆਂ ਵੱਡੀਆਂ ਉਦਯੋਗਿਕ ਵਸਤਾਂ ਬਣ ਗਈਆਂ। ਟਾਕਾਸਾਗੋ ਸ਼ਹਿਰ ਜਿਹੜਾ ਅਜੇ ਤੱਕ ਚੀੜ੍ਹ ਦੇ ਦਰਖਤਾਂ ਨਾਲ ਸਜਿਆ ਹੋਇਆ ਇਕ ਸ਼ਾਂਤ ਜਿਹਾ ਸ਼ਹਿਰ ਹੁੰਦਾ ਸੀ, ਗੰਦੇ ਵਾਤਾਵਰਣ ਅਤੇ ਸ਼ੋਰ-ਸ਼ਰਾਬੇ ਵਾਲਾ ਸ਼ਹਿਰ ਬਣ ਗਿਆ।

ਆਬਾਦੀ—85,463 (1980)

34°45′ ਉ. ਵਿਥ.; 134°48′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 780

**ਟਾਕਾਹਾਸੀ, ਵਾਈਕਾਊਂਟ ਕੋਰੇਕਿਯੋ** : ਇਹ ਜਾਪਾਨ ਦਾ ਇਕ ਪ੍ਰਸਿੱਧ ਪ੍ਰਧਾਨ ਮੰਤਰੀ ਹੋਇਆ ਹੈ। ਇਸ ਦਾ ਜਨਮ 7 ਜੁਲਾਈ, 1854 ਨੂੰ ਸੈਂਨਡਾਈ ਵਿਖੇ ਹੋਇਆ। ਟਾਕਾਹਾਸੀ ਪਰਿਵਾਰ ਨੇ ਇਸ ਨੂੰ ਗੋਦ ਲੈ ਲਿਆ ਸੀ। ਸਿੱਖਿਆ ਪ੍ਰਾਪਤ ਕਰਨ ਲਈ ਇਸ ਨੂੰ ਸੰਯੁਕਤ ਰਾਜ ਭੇਜਿਆ ਗਿਆ। ਸੰਨ 1883 ਵਿਚ ਇਹ ਇੰਪੀਰੀਅਲ ਪੇਟੈਂਟ ਬਿਓਰੋ ਦਾ ਮੁਖੀ ਬਣਿਆ। ਸੰਨ 1892 ਵਿਚ ਇਸ ਨੇ ਬੈਂਕ ਆਫ਼ ਜਾਪਾਨ ਵਿਚ ਨੌਕਰੀ ਕੀਤੀ ਅਤੇ ਵਿੱਤ ਸਬੰਧੀ ਆਪਣੇ ਵਿਸ਼ਾਲ ਗਿਆਨ ਕਾਰਨ ਇਹ ਬੜਾ ਪ੍ਰਸਿੱਧ ਹੋ ਗਿਆ। ਤਿੰਨ ਸਾਲ ਤੋਂ ਉਪਰੰਤ ਇਹ ਯੋਕੋਹਾਮਾ ਮਪੀਸੀ ਬੈਂਕ ਵਿਚ ਭਰਤੀ ਹੋਇਆ ਅਤੇ 1897 ਈ. ਵਿਚ ਇਹ ਉਸੇ ਬੈਂਕ ਦਾ ਉਪ ਪ੍ਰਧਾਨ ਅਤੇ 1906 ਈ. ਵਿਚ ਪ੍ਰਧਾਨ ਬਣਾਇਆ ਗਿਆ। ਸੰਨ 1911 ਤੋਂ 1913 ਤੱਕ ਇਸ ਨੇ ਬੈਂਕ ਆਫ਼ ਜਾਪਾਨ ਦੇ ਗਵਰਨਰ ਵਜੋਂ 1913-14 ਅਤੇ 1918 ਈ. ਵਿਚ ਵਿੱਤ-ਮੰਤਰੀ ਵਜੋਂ ਸੇਵਾ ਕੀਤੀ। ਸੰਨ 1921-22 ਵਿਚ ਇਹ ਜਾਪਾਨ ਦਾ ਪ੍ਰਧਾਨ ਮੰਤਰੀ ਰਿਹਾ। ਸੰਨ 1927, 1931-34 ਅਤੇ 1934-36 ਦੌਰਾਨ ਇਸ ਨੂੰ ਮੁੜ ਵਿੱਤ ਮੰਤਰਾਲਾ ਦਾ ਮੁਖੀ ਬਣਾਇਆ ਗਿਆ।

ਪਰੰਪਰਾਗਤ ਵਿੱਤੀ ਕਾਰਵਾਈਆਂ ਦਾ ਸਮਰਥਕ ਹੋਣ ਕਾਰਨ ਇਸ ਦੀ ਜੰਗ ਪ੍ਰਸਤਾਂ ਨਾਲ ਅਣਬਣ ਹੋ ਗਈ। ਨਤੀਜੇ ਵਜੋਂ ਉਨ੍ਹਾਂ ਲੋਕਾਂ ਦੀ ਸ਼ਹਿ ਤੇ ਹੀ 26 ਜਨਵਰੀ 1936 ਵਿਚ ਇਸ ਨੂੰ ਟੋਕੀਓ ਵਿਖੇ ਕਤਲ ਕਰਵਾ ਦਿੱਤਾ ਗਿਆ।

ਹ. ਪੁ.—ਐਨ. ਅਮ. 26 : 221

**ਟਾਕਾਟਸੂਕੀ** : ਜਾਪਾਨ ਦੇਸ਼ ਦੇ ਹਾਂਸੂ ਪ੍ਰਾਂਤ ਵਿਚ ਓਸਾਕਾ ਅਰਬਨ ਪ੍ਰੀਫੈਕਚਰ ਦਾ ਇਹ ਇਕ ਸ਼ਹਿਰ ਹੈ ਜਿਹੜਾ ਯੋਡੋ ਦਰਿਆ ਉੱਤੇ ਓਸਾਕਾ ਅਤੇ ਕੀਓਟੋ ਸ਼ਹਿਰਾਂ ਵਿਚਕਾਰ ਸਥਿਤ ਹੈ। ਇਸ ਸ਼ਹਿਰ ਦੀ ਥਾਂ ਨੂੰ ਪੂਰਵ ਇਤਿਹਾਸਕ ਸਮਿਆ ਵੇਲੇ ਆਬਾਦ ਕੀਤਾ ਗਿਆ ਸੀ। ਮੂਰੋਮਾਚੀ ਕਾਲ (1338-1573) ਦੌਰਾਨ ਇਹ ਇਕ ਕਿਲੇ ਵਾਲਾ ਸ਼ਹਿਰ ਬਣ ਗਿਆ ਅਤੇ ਉਨ੍ਹੀਵੀਂ ਸਦੀ ਦੇ ਅਖੀਰ ਵਿਚ ਇਥੇ ਫ਼ੌਜੀ ਇੰਜੀਨੀਅਰਾਂ ਦਾ ਕੈਂਪ ਸਥਾਪਤ ਕੀਤਾ ਗਿਆ। ਦੂਜੇ ਵਿਸ਼ਵ ਯੁੱਧ ਪਿਛੋਂ ਇਥੇ ਉਦਯੋਗਾਂ ਦਾ ਬਹੁਤ ਤੇਜ਼ੀ ਨਾਲ ਵਿਕਾਸ ਹੋਇਆ। ਇਥੋਂ ਦੇ ਉਦਯੋਗਾਂ ਵਿਚ ਬਿਜਲੀ ਦਾ ਸਾਮਾਨ ਅਤੇ ਦਵਾਸਾਜ਼ੀ ਸਬੰਧੀ ਵਸਤਾਂ ਤਿਆਰ ਕੀਤੀਆਂ ਜਾਂਦੀਆਂ ਹਨ। ਇਥੇ ਕਈ ਰਸਾਇਣਿਕ ਖੋਜ ਸੰਸਥਾਵਾਂ ਅਤੇ ਯੂਨੀਵਰਸਿਟੀਆਂ ਹਨ। ਸ਼ਹਿਰ ਦੇ ਨੇੜੇ ਪੈਂਦੀ ਸੈਟਸੂ ਕੀਓ ਨਾਂ ਦੀ ਗਹਿਰੀ ਘਾਟੀ (ਗਾਰਜ) ਇਕ ਪ੍ਰਸਿੱਧ ਨਜ਼ਾਰੇ ਦਾ ਦ੍ਰਿਸ਼ ਹੈ।

ਆਬਾਦੀ—3,60,000 (1990)

34°51′ ਉ. ਵਿਥ.; 135°37′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 781

**ਟਾਕਾਨਾ (Tacana)** : ਦੱਖਣ-ਪੱਛਮੀ ਗੁਆਟੇਮਾਲਾ ਵਿਚ ਮੈਕਸੀਕੋ ਸਰਹੱਦ ਉੱਤੇ ਇਹ ਇਕ ਜੁਆਲਾਮੁਖੀ ਹੈ ਜਿਹੜਾ 3780 ਮੀ. (12400 ਫੁੱਟ) ਉੱਚਾ ਨਿਕਲ ਜਾਂਦਾ ਹੈ। ਇਹ ਕਾਰਡੀਲੇਰਾ ਦੀਆਂ ਕੁਝ ਨੇੜੇ ਦੀਆਂ ਜੁਆਲਾਮੁਖੀ ਚੋਟੀਆਂ ਵਿਚੋਂ ਇਕ ਹੈ। ਟਾਹੂਮੁਲਕੋ (Taju Mulco) ਜੁਆਲਾਮੁਖੀ ਇਸ ਦੀ ਸਿਖਰ ਹੈ ਜਿਸ ਦੀ ਉਚਾਈ 3,840 ਮੀ. (12600 ਫੁੱਟ) ਹੈ।

ਹ. ਪੁ.—ਐਨ. ਅਮ. 26 : 202 ; ਵੈਬ. ਜਗ. ਡਿਕ.

**ਟਾਕਾਨਿਕ ਪਰਬਤ ਲੜੀ (Tacanic Range)** : ਸੰਯੁਕਤ ਰਾਜ ਅਮਰੀਕਾ ਵਿਚ ਇਹ ਐਪਲੇਚੀਅਨ ਸਿਲਸਿਲੇ ਦਾ ਇਕ ਹਿੱਸਾ ਹੈ ਜਿਹੜਾ ਦੱਖਣ ਪੱਛਮੀ ਵਰਮਾਂਟ ਤੋਂ ਮੈਸਾਚੂਸੈੱਟਸ ਅਤੇ ਕਨੇਟੀਕਟ ਰਾਜ ਨਾਲ ਲਗਦੀ ਨਿਊਯਾਰਕ ਦੀ ਸਰਹੱਦ ਦੇ ਨਾਲ ਨਾਲ ਦੱਖਣ ਦਿਸ਼ਾ ਵੱਲ ਨੂੰ 240 ਕਿ. ਮੀ. (150 ਮੀਲ) ਫੈਲਿਆ ਹੋਇਆ ਹੈ। ਵਰਮਾਂਟ ਰਾਜ ਵਿਚ ਪੈਂਦੀ 1163 ਮੀ. (3816 ਫੁੱਟ) ਉੱਚੀ ਮਾਉਂਟ ਇਕਿਯੂਨੇਕਸ ਇਸ ਰੇਂਜ ਦੀ ਸਭ ਤੋਂ ਉੱਚੀ ਚੋਟੀ ਹੈ। ਮੈਸਾਚੂਸੈੱਟਸ ਰਾਜ ਵਿਚ ਬਰਕਸਿਰ ਪਹਾੜੀਆਂ ਦਾ ਕੁਝ ਹਿੱਸਾ ਇਸ ਰੇਂਜ ਵਿਚ ਸ਼ਾਮਲ ਹੈ। ਨਿਊਯਾਰਕ ਰਾਜ ਵਿਚ ਪੈਂਦਾ ਟਾਕਾਨਿਕ ਸਟੇਟ ਪਾਰਕ ਇਕ ਮਨ ਭਾਉਂਦਾ ਦਿਲਪਰਚਾਵੇ ਵਾਲਾ ਪਹਾੜੀ ਖੇਤਰ ਹੈ।

42°30′ ਉ. ਵਿਥ.; 73°20′ ਪੱ. ਲੰਬ.

ਹ. ਪੁ.—ਐਨ. ਅਮ. 26 : 202; ਐਨ. ਬ੍ਰਿ. ਮਾ. 9 : 761

**ਟਾਕਾਮਾਤਸੂ** : ਜਾਪਾਨ ਦੇ ਸ਼ਿਕੋਕੂ ਦੀਪ ਕਾਗਾਵਾ ਪ੍ਰੀਫੈਕਚਰ ਦਾ ਇਹ ਰਾਜਧਾਨੀ ਸ਼ਹਿਰ ਹੈ ਜਿਹੜਾ ਅੰਤਰਵਰਤੀ ਸਾਗਰ ਦੇ ਸਾਹਮਣੇ ਸਥਿਤ ਹੈ। ਹਾਂਸ਼ੂ ਦੀਪ ਨਾਲ ਵਪਾਰ ਲਈ ਅਤੇ ਦੋਹਾਂ ਦੀਪਾਂ ਵਿਚਕਾਰ ਆਉਣ ਜਾਣ ਲਈ ਇਹ ਦੀਪ ਦੀ ਮੁੱਖ ਬੰਦਰਗਾਹ ਹੈ। ਇਹ 1642 ਤੋਂ 1868 ਈ. ਤੱਕ ਟਾਕੂਸਾਵਾ ਖਾਨਦਾਨ ਦਾ ਕਿਲੇ ਵਾਲਾ ਸ਼ਹਿਰ ਸੀ। ਸੰਨ 1910 ਵਿਚ

ਟਾਕਾਮਾਟਸੂ ਅਤੇ ਯੂਨੋ ਵਿਚਕਾਰ ਬੇੜੀ ਚਾਲੂ ਕਰਨ ਨਾਲ ਇਹ ਸ਼ਹਿਰ ਹਾਂਸੂ ਨਾਲ ਜੁੜ ਗਿਆ। ਇਸ ਤੋਂ ਪਿਛੋਂ ਰੇਲਵੇ ਲਾਈਨਾਂ ਦੇ ਵਿਸਥਾਰ ਅਤੇ ਟਾਕਾਮਾਟਸੂ ਵਿਚਲੀ ਭਾਰੀ ਆਵਾਜਾਈ ਨੇ ਇਸ ਨੂੰ ਸ਼ਿਕੋਕ ਦਾ ਪ੍ਰਬੰਧਕੀ, ਆਰਥਿਕ ਅਤੇ ਸਭਿਆਚਾਰਕ ਕੇਂਦਰ ਬਣਾ ਦਿੱਤਾ। ਇਥੇ ਮਸ਼ੀਨੀਰੀ, ਸੰਦ, ਗੁੱਦਾ, ਕਾਗਜ਼, ਖ਼ੁਰਾਕ ਅਤੇ ਫ਼ਰਨੀਚਰ ਤਿਆਰ ਕਰਨ ਦੇ ਛੋਟੇ ਪੈਮਾਨੇ ਦੇ ਉਦਯੋਗ ਸਥਾਪਤ ਹਨ।

ਇਹ ਇਕ ਹਰਮਨ ਪਿਆਰੀ ਸੈਰਗਾਹ ਹੈ। ਇਥੋਂ ਦਾ ਰਿਟਸੂਰਿਨ ਪਾਰਕ ਜਾਪਾਨੀ ਲੈਂਡਸਕੇਪਿੰਗ ਦੀ ਇਕ ਸ਼ਾਨਦਾਰ ਮਿਸਾਲ ਹੈ। ਇਸ ਪਾਰਕ ਨੇ 75 ਹੈਕਟੇਅਰ (185 ਏਕੜ) ਰਕਬਾ ਮੱਲਿਆ ਹੋਇਆ ਹੈ ਅਤੇ ਇਸ ਵਿਚ ਚੀੜ ਦਰੱਖਤਾਂ ਦਾ ਇਕ ਕੁਦਰਤੀ ਜੰਗਲ, ਇਕ ਚਿੜੀਆ ਘਰ, ਇਕ ਆਰਟ ਗੈਲਰੀ ਅਤੇ ਇਕ ਅਜਾਇਬ ਘਰ ਹੈ। ਤੁਮਾਮੋ ਪਾਰਕ ਵਿਚ ਸੋਲ੍ਹਵੀਂ ਸਦੀ ਦੇ ਇਕ ਇਕਲੇ ਦੇ ਖੰਡਰ ਮੌਜੂਦ ਹਨ। ਸ਼ਹਿਰ ਦੇ ਨੇੜੇ ਹੀ ਯੈਸ਼ੀਮਾ ਪ੍ਰਾਇਦੀਪ ਅਤੇ ਮੀਗੀ ਦੀਪ ਹਨ। ਮੀਗੀ ਦੀਪ ਦਾ ਜ਼ਿਕਰ ਤਾਂ ਇਕ ਮਨ ਭਾਉਂਦੀ ਪਰੀ-ਕਹਾਣੀ ਵਿਚ ਆਉਂਦਾ ਹੈ। ਯੈਸ਼ੀਮਾ ਦੇ ਅੰਤਰੀਵ ਉੱਤੇ ਬਾਰ੍ਹਵੀਂ ਸਦੀ ਵਿਚ ਇਕ ਘਮਸਾਣ ਦੀ ਲੜਾਈ ਹੋਈ ਸੀ। ਇਸ ਸ਼ਹਿਰ ਤੋਂ 30 ਕਿ. ਮੀ. (19 ਮੀਲ) ਦੱਖਣ-ਪੱਛਮ ਵੱਲ ਕੋਟੋ ਹੀਰਾ ਮੰਦਰ ਹੈ। ਇਸ ਮੰਦਰ ਦੇ ਦਰਸ਼ਨਾਂ ਨੂੰ ਜਾਣ ਵਾਲੇ ਧਾਰਮਕ ਯਾਤਰੀ ਇਸੇ ਸ਼ਹਿਰ ਤੋਂ ਹੀ ਰਵਾਨਾ ਹੁੰਦੇ ਹਨ।

ਆਬਾਦੀ—ਲ. 3,29,777 (1991)

34°20′ ਉ. ਵਿਥ.; 134°0′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 779; ਐਨ. ਅਮੈ. 26 : 236

**ਟਾਕਾਯਾਮਾ** : ਜਾਪਾਨ ਦੇ ਕੇਂਦਰੀ ਹਾਂਸੂ ਪ੍ਰਾਂਤ ਦੀ ਗੀਫੂ ਪ੍ਰੀਫੈਕਚਰ ਵਿਚ ਇਹ ਇਕ ਸਿਆਸੀ ਤਜਾਰਤੀ ਤੇ ਸਭਿਆਚਾਰਕ ਸ਼ਹਿਰ ਹੈ ਜਿਹੜਾ ਮੀਯਾ ਦਰਿਆ ਦੇ ਕੰਢੇ ਉੱਤੇ ਵੱਸਿਆ ਹੋਇਆ ਹੈ। ਇਹ ਆਪਣੇ ਤਿਉਹਾਰਾਂ ਅਤੇ ਲੋਕ ਕਲਾਵਾਂ ਲਈ ਬਹੁਤ ਪ੍ਰਸਿੱਧ ਹੈ। ਟਾਕੂਗਾਵਾ ਕਾਲ (1603-1867) ਦੌਰਾਨ ਇਹ ਇਕ ਕਿਲੇ ਵਾਲਾ ਸ਼ਹਿਰ ਹੁੰਦਾ ਸੀ। ਸ਼ਹਿਰ ਵਿਚ ਕਈ ਪੁਰਾਣੀਆਂ ਇਮਾਰਤਾਂ ਅਤੇ ਮੰਦਰ ਹਨ। ਇਥੋਂ ਹੀਡਾ ਪਹਾੜੀਆਂ ਦਾ ਬਹੁਤ ਸ਼ਾਨਦਾਰ ਨਜ਼ਾਰਾ ਦਿਸਦਾ ਹੈ। ਸ਼ਹਿਰ ਦੇ ਪੂਰਬ ਵੱਲ ਚੂਬੂ ਸਾਂਗਾਕੂ ਨੈਸ਼ਨਲ ਪਾਰਕ ਹੈ। ਇਸ ਸ਼ਹਿਰ ਵਿਚ ਲੋਕਯਾਨ ਅਜਾਇਬ ਘਰ (Folklore Museum) ਅਤੇ ਹਾਈ ਅਤੇ ਹੈਚੀਮਨ ਮੰਦਰ ਹਨ। ਇਸ ਸ਼ਹਿਰ ਵਿਚ ਇਕ ਪੁਰਾਣੇ ਕਿਲੇ ਦੇ ਖੰਡਰ ਵੀ ਮੌਜੂਦ ਹਨ। ਇਥੋਂ ਦੇ ਬਹੁਤ ਸਾਰੇ ਕਾਰੀਗਰ ਲਾਖ ਅਤੇ ਲੱਕੜੀ ਦੀਆਂ ਵਸਤਾਂ ਤਿਆਰ ਕਰਦੇ ਹਨ। ਆਧੁਨਿਕ ਉਦਯੋਗ ਇਸ ਸ਼ਹਿਰ ਵਿਚ ਬਹੁਤ ਥੋੜ੍ਹੇ ਹਨ।

ਆਬਾਦੀ—63,813 (1980)

36°08′ ਉ. ਵਿਥ.; 137°15′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 781; ਐਨ. ਅਮੈ. 26 : 236

**ਟਾਕਾਰਾਜ਼ੂਕਾ** : ਜਾਪਾਨ ਦੇ ਹਾਂਸੂ ਪ੍ਰਾਂਤ ਦੀ ਹਯੋਗੋ (Hyogo) ਪ੍ਰੀਫੈਕਚਰ ਵਿਚ ਇਹ ਇਕ ਸ਼ਹਿਰ ਹੈ ਜਿਹੜਾ ਰੋਕੋ ਪਹਾੜੀ ਦੀ ਉੱਤਰ-ਪੂਰਬੀ ਢਲਾਣ ਉਪਰ ਵਸਿਆ ਹੋਇਆ ਹੈ। ਇਹ ਗਰਮ ਚਸ਼ਮਿਆਂ ਵਾਲੀ ਇਕ ਅਰਾਮਗਾਹ ਹੈ ਅਤੇ ਇਥੋਂ ਦੇ ਗੀਤ-ਨਾਟ ਦੇ ਕੇਂਦਰ ਵਜੋਂ ਬਹੁਤ ਪ੍ਰਸਿੱਧ ਹਨ। ਗੀਤ-ਨਾਟ ਕੰਪਨੀ ਨੇ ਆਪਣਾ ਪਹਿਲਾ ਸ਼ੋ 1914 ਈ. ਵਿਚ ਪੇਸ਼ ਕੀਤਾ ਸੀ। ਇਸ ਵਿਚ ਸਾਰੀਆਂ ਲੜਕੀਆਂ ਸਨ ਜਿਨ੍ਹਾਂ ਨੂੰ ਟਕਾਰਜ਼ੂਕਾ ਮਿਊਜ਼ਿਕ ਸਕੂਲ ਵਿਖੇ ਸਿਖਲਾਈ ਦਿੱਤੀ ਸੀ। ਗੀਤ-ਨਾਟ ਇਮਾਰਤ ਵਿਚ 4000 ਸੀਟਾਂ ਦਾ ਪ੍ਰਬੰਧ ਹੈ ਅਤੇ ਇਹ ਪੂਰਬ ਦੀ ਸਭ ਤੋਂ ਵੱਡੀਆਂ ਇਮਾਰਤਾਂ ਵਿਚੋਂ ਇਕ ਹੈ। ਇਥੇ ਬਨਸਪਤੀ ਬਾਗ, ਤਲਾਬ, ਗੋਲਫ਼ ਮੈਦਾਨ ਅਤੇ ਦੌੜ-ਮੈਦਾਨ ਅਤੇ ਇਕ ਚਿੜੀਆ ਘਰ ਹੈ। ਵਿਦਿਅਕ ਸਹੂਲਤਾਂ ਵੀ ਇਥੇ ਕਾਫ਼ੀ ਹਨ। ਮੂਕੋ ਦਰਿਆ ਇਸੇ ਸ਼ਹਿਰ ਵਿਚੋਂ ਦੀ ਗੁਜ਼ਰਦਾ ਹੈ। ਦਰਿਆ ਦੇ ਕੰਢੇ ਉੱਤੇ ਹੋਟਲ ਅਤੇ ਰੈਸਟੋਰੈਂਟ ਬੇਣੇ ਹੋਏ ਹਨ।

ਆਬਾਦੀ—2,03,536 (1991)

34°49′ ਉ. ਵਿਥ.; 135°21′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 780

**ਟਾਂਕਾ ਲਾਉਣਾ** : ਸੋਲਡਰਿੰਗ ਜਾਂ ਟਾਂਕਾ ਲਾਉਣਾ ਧਾਤ ਦੇ ਦੋ ਟੁਕੜਿਆਂ ਨੂੰ ਜੋੜਨ ਦੀ ਇਕ ਵਿਧੀ ਹੈ। ਅਨੇਕ ਮਿਸ਼ਰਿਤ ਧਾਤਾਂ ਜਿਹੜੀਆਂ ਜੋੜ ਲਾਉਣ ਦੇ ਕੰਮ ਆਉਂਦੀਆਂ ਹਨ 'ਟਾਂਕਾ' ਜਾਂ 'ਝਾਲ' ਕਹਾਉਂਦੀਆਂ ਹਨ। ਟਾਂਕਾ ਲਾਉਣ ਦੀ ਕਿਰਿਆ ਕੇਵਲ ਯੰਤ੍ਰਿਕ ਹੀ ਨਹੀਂ ਹੈ, ਕਿਉਂਕਿ ਜੋੜੀਆਂ ਜਾਣ ਵਾਲੀਆਂ ਧਾਤਾਂ ਨਾਲ ਝਾਲ ਮਿਲ ਜਾਂਦੀ ਹੈ ਅਤੇ ਸਿੱਟੇ ਵਜੋਂ ਕੋਈ ਨਵੀਂ ਮਿਸ਼ਰਿਤ ਧਾਤ ਬਣ ਜਾਂਦੀ ਹੈ। ਹਾਲਾਤ ਅਨੁਸਾਰ ਟਾਂਕੇ ਦੀ ਰਚਨਾ ਭਿੰਨ ਭਿੰਨ ਹੁੰਦੀ ਹੈ। ਇਸ ਦਾ ਪਿਘਲਾਉ-ਦਰਜਾ ਜੋੜੀਆਂ ਜਾਣ ਵਾਲੀਆਂ ਧਾਤਾਂ ਨਾਲੋਂ ਜ਼ਿਆਦਾ ਹੋਣਾ ਜ਼ਰੂਰੀ ਹੈ। ਟਾਂਕੇ ਦੋ ਤਰ੍ਹਾਂ ਦੇ ਹੁੰਦੇ ਹਨ (1) ਪੱਕਾ ਟਾਂਕਾ (2) ਕੱਚਾ ਟਾਂਕਾ।

**ਪੱਕਾ ਟਾਂਕਾ** : ਪੱਕਾ ਟਾਂਕਾ ਉਹ ਹੈ ਜਿਹੜਾ ਧਾਤ ਦੇ ਗਰਮ (ਲਾਲ) ਹੋਣ ਤੇ ਹੀ ਲਗਦਾ ਹੈ। ਇਹ ਉਨ੍ਹਾਂ ਧਾਤਾਂ ਨੂੰ ਹੀ ਜੋੜਨ ਦੇ ਕੰਮ ਆਉਂਦਾ ਹੈ ਜਿਹੜੀਆਂ ਇੰਨਾਂ ਤਾਪ ਸਹਿ ਸਕਣ। ਇਹ ਦੋ ਪ੍ਰਕਾਰ ਦਾ ਹੁੰਦਾ ਹੈ :

(ੳ) ਜਿਸਤ ਟਾਂਕਾ ਜਾਂ ਪਿੱਤਲ ਟਾਂਕਾ, ਜਿਹੜਾ ਭਿੰਨ ਭਿੰਨ ਅਨੁਪਾਤਾਂ ਵਿਚ ਤਾਂਬੇ ਅਤੇ ਜਿਸਤ ਨੂੰ ਮਿਲਾ ਕੇ ਬਣਾਇਆ ਜਾਂਦਾ ਹੈ। ਇਹ ਲੋਹਾ, ਤਾਂਬਾ, ਪਿੱਤਲ ਅਤੇ ਗਨ ਮੈਟਲ ਜੋੜਨ ਲਈ ਵਰਤਿਆ ਜਾਂਦਾ ਹੈ।

(ਅ) ਚਾਂਦੀ ਟਾਂਕਾ ਭਿੰਨ ਭਿੰਨ ਅਨੁਪਾਤਾਂ ਵਿਚ ਚਾਂਦੀ ਅਤੇ ਤਾਂਬਾ ਜਾਂ ਪਿੱਤਲ ਮਿਲਾ ਕੇ ਬਣਾਇਆ ਜਾਂਦਾ ਹੈ। ਜਿਥੇ ਬਾਰੀਕੀ ਅਤੇ ਸਫ਼ਾਈ ਦੀ ਜ਼ਰੂਰਤ ਹੁੰਦੀ ਹੈ, ਉਥੇ ਇਹੀ ਵਰਤਿਆ ਜਾਂਦਾ ਹੈ। ਇਹ ਵੀ ਲੋਹਾ, ਸਟੀਲ, ਪਿੱਤਲ ਅਤੇ ਗਨ ਮੈਟਲ ਜੋੜਨ ਦੇ ਕੰਮ ਆਉਂਦਾ ਹੈ।

**ਕੱਚਾ ਟਾਂਕਾ** : ਕੱਚਾ ਟਾਂਕਾ ਉਹ ਹੈ ਜਿਹੜਾ ਬਹੁਤ ਘੱਟ ਤਾਪਮਾਨ ਉੱਤੇ ਲਗਦਾ ਹੈ ਅਤੇ ਆਮ ਕਰਕੇ ਸਾਰੀਆਂ ਧਾਤਾਂ ਜੋੜਨ ਦੇ ਕੰਮ ਆਉਂਦਾ ਹੈ। ਭਿੰਨ ਭਿੰਨ ਅਨੁਪਾਤਾਂ ਵਿਚ ਸਿੱਕਾ ਅਤੇ ਕਿੱਸੇ ਦਾ ਆੱਕਸਾਈਡ ਮਿਲਾ ਕੇ ਕੱਚਾ ਟਾਂਕਾ ਬਣਾਇਆ ਜਾਂਦਾ ਹੈ।

ਜੋੜੀਆਂ ਜਾਣ ਵਾਲੀਆਂ ਧਾਤਾਂ ਦਾ ਸੰਪਰਕ ਵਿਚ ਆਉਣ ਵਾਲਾ ਹਿੱਸਾ ਆੱਕਸਾਈਡ ਆਦਿ ਨਾਲ ਢੱਕਿਆ ਹੁੰਦਾ ਹੈ। ਇਸ ਲਈ ਟਾਂਕਾ ਲਾਉਂਦੇ ਸਮੇਂ ਕੁਝ ਰਸਾਇਣਿਕ ਪਦਾਰਥਾਂ ਦੀ ਵਰਤੋਂ ਕਰਨੀ ਪੈਂਦੀ ਹੈ, ਜਿਨ੍ਹਾਂ ਤੋਂ ਬਿਨਾ ਟਾਂਕਾ ਲਾਉਣਾ ਅਸੰਭਵ ਹੁੰਦਾ ਹੈ। ਇਨ੍ਹਾਂ ਨੂੰ ਗਾਲਕ (Flux) ਕਿਹਾ ਜਾਂਦਾ ਹੈ। ਪੱਕੇ ਟਾਂਕੇ ਵਿਚ ਸੁਹਾਗਾ ਕੰਮ ਆਉਂਦਾ ਹੈ। ਕੱਚੇ ਟਾਂਕੇ ਵਿਚ ਭਿੰਨ ਭਿੰਨ ਧਾਤਾਂ ਲਈ ਆਮ ਕਰਕੇ ਸੁਹਾਗਾ, ਨਸ਼ਾਦਰ, ਜਿਸਤ ਕਲੋਰਾਈਡ, ਰੋਜ਼ਿਨ ਜਾਂ ਚਰਬੀ ਦੀ ਵਰਤੋਂ ਕੀਤੀ ਜਾਂਦੀ ਹੈ।

ਹ. ਪੁ.—ਹਿੰ. ਵਿ. ਕੋ. 5 : 134

**ਟਾਂਕਵਾ** : ਇਹ ਦੱਖਣੀ ਕੇਂਦਰੀ ਟੈਕਸਾਸ ਦੇ ਉੱਤਰੀ ਅਮਰੀਕਾ ਦੀ ਇੰਡੀਅਨ ਜਾਤੀ ਦੇ ਅਲੋਪ ਹੋ ਰਹੇ ਕਬੀਲੇ ਦੇ ਲੋਕ ਹਨ। ਭਾਸ਼ਾ ਦੇ ਵਿਗਿਆਨਕ ਪੱਖ ਤੋਂ ਇਨ੍ਹਾਂ ਦੀ ਬੋਲੀ ਬਿਲਕੁਲ ਹੀ ਵੱਖਰੀ ਹੈ ਅਤੇ ਫਿਰ ਇਹ ਅਗਾਂਹ ਉਪਜਾਤਾਂ ਵਿਚ ਵੰਡੇ ਹੋਏ ਹਨ।

ਇਹ ਲੋਕ ਜੰਗਲੀ ਸਾਨ੍ਹ ਦਾ ਸ਼ਿਕਾਰ ਕਰਨ ਵਾਲੇ ਖਾਨਾਬਦੋਸ਼ਾਂ ਵਿਚੋਂ ਹਨ ਅਤੇ ਇਨ੍ਹਾਂ ਦੇ ਘਰ ਨੋਕੀਲੇ ਤੰਬੂਆਂ ਹੇਠ ਬਣੇ ਹੁੰਦੇ ਹਨ ਜਿਨ੍ਹਾਂ ਨੂੰ ਟੀਪੀ ਕਿਹਾ ਜਾਂਦਾ ਹੈ। ਕਦੇ ਇਹ ਲੋਕ ਬਹਾਦਰੀ ਲਈ ਜਾਣੇ ਜਾਂਦੇ ਸਨ ਤੇ ਇਨ੍ਹਾਂ ਵਿਚੋਂ ਬਹੁਤ ਸਾਰੇ ਪ੍ਰਸਿੱਧ ਸਿਪਾਹੀ ਵੀ ਹੋਏ ਹਨ। ਹਮਲਾ ਕਰਨ ਸਮੇਂ ਇਹ ਆਮ ਤੌਰ ਤੇ ਅਗਨ-ਸ਼ਸਤਰ, ਤੀਰ ਅਤੇ ਬਰਛੇ ਆਦਿ ਵਰਤਦੇ ਹਨ। ਇਹ ਲੋਕ ਚਮੜੇ ਦੀਆਂ ਵਾਸਕਟਾਂ ਪਹਿਨਦੇ ਹਨ ਤੇ ਸਿਰ ਉਪਰ ਖੰਭਾਂ ਤੇ ਸਿੰਗਾਂ ਨਾਲ ਸਜੀਆਂ ਟੋਪੀਆਂ ਲੈਂਦੇ ਸਨ। ਟਾਂਕਵਾ ਦੇ ਆਪਣੇ ਗੁਆਂਢੀਆਂ ਨਾਲ ਲੜਾਈ ਝਗੜੇ ਹੁੰਦੇ ਆਏ ਹਨ ਜਿਨ੍ਹਾਂ ਨਾਲ ਇਹ ਆਪਣਾ ਮੂਲ ਸਥਾਨ ਬਦਲਦੇ ਰਹੇ ਹਨ। ਦੂਜੀਆਂ ਜਾਤੀਆਂ ਦੇ ਲੋਕ ਇਨ੍ਹਾਂ ਨੂੰ ਆਦਮ ਖੋਰ ਵੀ ਕਹਿੰਦੇ ਸਨ। ਸੰਨ 1770 ਤੋਂ ਪਿਛੋਂ ਇਨ੍ਹਾਂ ਨੇ ਸਪੇਨੀਆਂ ਨਾਲ ਦੋਸਤਾਨਾ ਸਬੰਧ ਸਥਾਪੜ ਕੀਤੇ ਤੇ ਆਪੋ ਵਿਚ ਵਪਾਰ ਸ਼ੁਰੂ ਕੀਤਾ। ਇਹ ਸਪੇਨੀਆਂ ਨੂੰ ਜਾਨਵਰਾਂ ਦਾ ਚਮੜਾ ਤੇ ਮਿਰਗ ਛਾਲਾਂ ਤੇ ਚੰਮ ਤੋਂ ਤਿਆਰ ਕੀਤੇ ਬਸਤਰ ਭੇਜਦੇ ਤੇ ਬਦਲੇ ਵਿਚ ਅਗਨ-ਸ਼ਸਤਰ ਆਦਿ ਹਥਿਆਰ ਮੰਗਵਾਉਂਦੇ ਸਨ। ਇਸ ਤੋਂ ਬਿਨਾਂ ਟੈਕਸਾਸ ਵਾਸੀਆਂ ਨਾਲ ਵੀ ਕੁਝ ਚਿਰ ਇਨ੍ਹਾਂ ਦਾ ਮੇਲ ਜੋਲ ਰਿਹਾ ਤੇ 1691 ਈ. ਵਿਚ ਜਦੋਂ ਇਹ ਯੂਰਪੀਆਂ ਦੇ ਸੰਪਰਕ ਵਿਚ ਪਹਿਲੀ ਵਾਰੀ ਆਏ ਤਾਂ ਇਨ੍ਹਾਂ ਦੀ ਗਿਣਤੀ 1500 ਕੁ ਸੀ, ਲਗਾਤਾਰ ਜੰਗਾਂ-ਯੁੱਧਾਂ ਕਾਰਨ ਇਨ੍ਹਾਂ ਦੀ ਗਿਣਤੀ ਘਟਦੀ ਹੀ ਗਈ ਅਤੇ ਹੌਲੀ ਹੌਲੀ ਇੰਨੀ ਘਟੀ ਕਿ 1970 ਦੇ ਦਹਾਕੇ ਦੌਰਾਨ ਓਕਲਾਹੋਮਾ ਖੇਤਰ ਵਿਚ ਕੁੱਲ 60 ਕੁ ਟਾਂਕਵਾ ਸਨ।

ਹ. ਪੁ.—ਐਨ. ਬ੍ਰਿ. ਮਾ. 10 : 43

**ਟਾਕਿਊਚੀ ਸੇਹੋ** (**Takeuchi Siho**) : ਜਾਪਾਨ ਦੇ ਇਸ ਚਿੱਤਰਕਾਰ ਦਾ ਜਨਮ 1864 ਨੂੰ ਕੀਓਟੋ ਵਿਖੇ ਹੋਇਆ। ਇਸ ਨੇ ਆਧੁਨਿਕ ਜਾਪਾਨੀ ਸ਼ੈਲੀ ਦੀ ਪ੍ਰਤੀਨਿਧਤਾ ਕੀਤੀ। 14 ਸਾਲ ਦੀ ਉਮਰ ਵਿਚ ਹੀ ਇਸ ਨੇ ਚਿੱਤਰਕਲਾ ਸਿੱਖਣੀ ਸ਼ੁਰੂ ਕੀਤੀ। 17 ਸਾਲ ਦੀ ਉਮਰ ਵਿਚ ਇਹ ਕੋਨੋ ਬੈਰੇਈ ਦਾ ਸ਼ਾਗਿਰਦ ਬਣਿਆ। ਸੰਨ 1889 ਵਿਚ ਇਹ ਕੀਓਟੋ ਦੇ ਆਰਟਸ ਅਤੇ ਕ੍ਰਾਫਟਸ ਸਕੂਲ ਵਿਚ ਅਧਿਆਪਕ ਲਗਿਆ। ਇਕ ਸਾਲ ਯੂਰਪ ਵਿਖੇ ਰਹਿ ਕੇ ਇਹ ਵਾਪਸ ਜਾਪਾਨ ਪਰਤ ਆਇਆ। ਇਹ ਪ੍ਰਕਿਰਤੀ ਦੇ ਚਿੱਤਰ ਬਣਾਉਣ ਤੇ ਜ਼ੋਰ ਦਿੰਦਾ ਸੀ। ਇਸਦੀ ਸ਼ੈਲੀ ਸ਼ੀਜੋ (Shigo) ਸ਼ੈਲੀ ਤੇ ਆਧਾਰਤਿ ਸੀ ਪਰ ਇਸ ਨੇ ਚੀਨ ਅਤੇ ਪੱਛਮੀ ਦੇਸ਼ਾਂ ਦੀ ਤਕਨੀਕ ਨੂੰ ਵੀ ਆਪਣਾਇਆ। 'ਐਟਮ ਇਨ ਦੀ ਏਨਸ਼ਿਐਂਟ ਕੈਪਿਟਲ', 'ਰੇਨ ਐਂਡ ਹੇਲ', 'ਮੂਨਲਾਈਟ ਇਨ ਵੈਨਿਸ' ਅਤੇ 'ਓ, ਇਟ ਹੈਜ਼ ਸਟਾਰਟਿਡ ਰੇਨਿੰਗ' ਇਸ ਦੇ ਪ੍ਰਮੁੱਖ ਚਿੱਤਰ ਹਨ।

ਸੰਨ 1942 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.—ਐਨ.ਬ੍ਰਿ. ਮਾ. 9 : 781

**ਟਾਕੀਜ਼ਾਵਾ ਬਾਕਿਨ** : ਇਹ ਮੁੱਢਲੀ 19ਵੀਂ ਸਦੀ ਦਾ ਜਾਪਾਨ ਦਾ ਇਕ ਪ੍ਰਭਾਵਸ਼ਾਲੀ ਲੇਖਕ ਸੀ। ਇਸ ਦਾ ਜਨਮ ਇਕ ਨੀਵੇਂ ਸਮੁਰਾਈ ਪਰਿਵਾਰ ਵਿਚ 4 ਜੁਲਾਈ, 1767 ਨੂੰ ਈਡੋ (ਹੁਣ ਟੋਕਿਓ) ਵਿਖੇ ਹੋਇਆ। ਇਹ ਆਪਣੇ ਲੰਮੇ ਗੰਭੀਰ ਅਤੇ ਇਤਿਹਾਸਕ ਨਾਵਲਾਂ ਲਈ ਪ੍ਰਸਿੱਧ ਹੈ। ਇਸ ਨੇ ਆਪਣੇ ਨਾਵਲਾਂ ਵਿਚ ਸਦਾਚਾਰਕ ਪੱਖ ਉੱਤੇ ਵਧੇਰੇ ਜ਼ੋਰ ਦਿੱਤਾ ਹੈ। ਅਜੇ ਇਹ ਛੋਟਾ ਹੀ ਸੀ ਜਦੋਂ ਇਸ ਦੇ ਮਾਤਾ ਪਿਤਾ ਗੁਜ਼ਰ ਗਏ। ਸੰਨ 1780 ਤੋਂ ਮਗਰੋਂ ਪਏ ਕਾਲ ਅਤੇ ਪਲੇਗ ਕਾਰਨ ਇਹ ਆਪਣੇ ਪਰਿਵਾਰ ਵਿਚੋਂ ਇਕੱਲਾ ਹੀ ਬਚਿਆ ਸੀ।

ਆਪਣੇ 30 ਤੋਂ ਵੱਧ ਲੰਬੇ ਨਾਵਲਾਂ ਦੁਆਰਾ ਬਾਕਿਨ ਨੇ ਜਾਪਾਨ ਵਿਚ ਇਤਿਹਾਸਕ ਰੋਮਾਂਸ ਦਾ ਮੁੱਢ ਬੰਨ੍ਹਿਆ। ਦੇਸ਼-ਪਿਆਰ, ਸੰਤਾਨ-ਪਵਿਤੱਰਤਾ ਅਤੇ ਕਦੇ ਰਹਿ ਚੁੱਕੇ ਵੱਡੇ ਪਰਿਵਾਰ ਦੀ ਪੁਨਰ-ਸੁਰਜੀਤੀ ਇਸ ਦੇ ਨਾਵਲਾਂ ਦੇ ਮੁੱਖ ਵਿਸ਼ੇ ਸਨ। ਚੀਨੀ ਸਭਿਅਤਾ, ਬੋਧੀ ਦਰਸ਼ਨ ਅਤੇ ਕੌਮੀ ਇਤਿਹਾਸ ਨੂੰ ਉਜਾਗਰ ਕਰਨ ਤੋਂ ਇਲਾਵਾ ਇਸ ਨੇ ਆਪਣੇ ਦੇਸ਼ਵਾਸੀਆਂ ਲਈ ਪਿਆਰ ਅਤੇ ਵਿਅਕਤੀਗਤ ਗੌਰਵ ਨੂੰ ਦਰਸਾਇਆ ਹੈ। ਇਸ ਦੀਆਂ ਲਿਖਤਾਂ ਵਿਚੋਂ ਉਪਦੇਸ਼ਾਤਮਕਤਾ ਦਾ ਝਲਕਾਰਾ ਪੈਂਦਾ ਹੈ। ਬਾਕਿਨ ਦੀ ਸਭ ਤੋਂ ਉੱਤਮ ਕ੍ਰਿਤ 'Nanso Satomi Hakkenden' (Satomi And the Eight Warrior Days) ਹੈ ਜਿਸ ਨੂੰ ਜਾਪਾਨੀ ਸਾਹਿਤ ਵਿਚ ਇਕ ਪ੍ਰਮਾਣਿਕ ਕਲਾ-ਕ੍ਰਿਤ ਹੋਣ ਦਾ ਦਰਜਾ ਪ੍ਰਾਪਤ ਹੈ।

1 ਦਸੰਬਰ, 1848 ਨੂੰ ਟੋਕੀਓ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 781

**ਟਾਕੂ** (**Taku**) : ਚੀਨ ਦੇ ਹੋਪੇ ਪ੍ਰਾਂਤ ਦਾ ਇਹ ਇਕ ਕਸਬਾ ਹੈ ਜਿਹੜਾ ਬਾਈ ਦਰਿਆ (Pazi River) ਦੇ ਮੁਹਾਣੇ ਉਤੇ ਟੀਐਨਸਿਨ (Tienstin) ਤੋਂ 48 ਕਿ. ਮੀ. (30 ਮੀਲ) ਪੂਰਬ-ਦੱਖਣ ਪੂਰਬ ਵਿਚ ਵਸਿਆ ਹੋਇਆ ਹੈ। ਇਸ ਨੂੰ ਟੀਐਨਸਿਨ ਸੁਰਖਿਆ ਪ੍ਰਣਾਲੀ ਦੇ ਇਕ ਹਿੱਸੇ ਵਜੋਂ ਕਿਲੇਬੰਦ ਕੀਤਾ ਗਿਆ ਸੀ। ਸੰਨ 1880 ਵਿਚ ਅੰਗਰੇਜ਼ਾਂ ਨੇ ਇਸ ਉੱਤੇ ਹਮਲਾ ਕੀਤਾ ਸੀ ਅਤੇ ਬਾਕਸਰ ਦੀ ਬਗ਼ਾਵਤ ਦੌਰਾਨ ਇਸ ਉੱਤੇ ਇਤਹਾਦੀ ਤਾਕਤਾਂ ਨੇ ਕਬਜ਼ਾ ਜਮਾ ਲਿਆ। ਸੰਨ 1902 ਵਿਚ ਲਾਗੂ ਕੀਤੀ ਗਈ ਸੰਧੀ ਦੀਆਂ ਸ਼ਰਤਾਂ ਅਨੁਸਾਰ ਚੀਨੀਆਂ ਨੂੰ ਮਜ਼ਬੂਰਨ ਕਿਲਿਆਂ ਨੂੰ ਢਾਹੁਣਾ ਪਿਆ। ਇਸ ਸ਼ਹਿਰ ਵਿਚ ਇਕ ਗੋਦੀਵਾੜਾ ਹੈ।

39°00' ਉ.ਵਿਥ.; 117°42' ਪੂ.ਲੰਬ.

ਹ. ਪੁ.—ਐਨ. ਅਮੈ. 26 : 222

**ਟਾੱਕੂਟੋਮੀ ਸੋਹੋ** : ਇਹ ਜਾਪਾਨ ਦਾ ਪ੍ਰਸਿੱਧ ਪੜਚੋਲਕਾਰ, ਇਤਿਹਾਸਕਾਰ, ਪੱਤਰਕਾਰ ਅਤੇ ਨਿਬੰਧਕਾਰ ਸੀ। ਇਸ ਦਾ ਜਨਮ



ਟਾੱਕੂਟੋਮੀ ਸੋਹੋ

13 ਮਾਰਚ, 1863 ਨੂੰ ਕਿਉਮਾਮੋਤੋ ਪ੍ਰੀਫ਼ੈਕਚਰ ਵਿਚ ਤਸੁਮੋਰੀ ਵਿਖੇ

ਹੋਇਆ। ਇਸ ਨੇ ਕਾਯੋਟੋ ਦੀ ਦੋਸ਼ਿਸ਼ਾ ਯੂਨੀਵਰਸਿਟੀ ਤੋਂ ਅਮਰੀਕਨ ਢੰਗ ਦੀ ਵਿਦਿਆ ਪ੍ਰਾਪਤ ਕੀਤੀ ਅਤੇ ਸਾਹਿਤ ਖੇਤਰ ਵਿਚ ਉਤਰ ਆਇਆ। ਇਸ ਦਾ ਧਿਆਨ ਜਾਪਾਨ ਦੇ ਰਾਜਨੀਤਿਕ ਅਤੇ ਸਦਾਚਾਰਕ ਪੱਖ ਵੱਲ ਖਿਚਿਆ ਗਿਆ। ਸੰਨ 1886 ਵਿਚ ਛਪੀ ਇਸ ਦੀ ਪੁਸਤਕ 'Shorai no Nihon' (The Future Japan) ਦਾ ਨਿੱਘਾ ਸੁਵਾਗਤ ਹੋਇਆ। ਸੰਨ 1887 ਵਿਚ ਇਸ ਨੇ ਇਕ ਬਹੁਤ ਹੀ ਪ੍ਰਭਾਵਸ਼ਾਲੀ ਪਤ੍ਰਿਕਾ 'Kokumin no Tomo' ਕੱਢਣੀ ਸ਼ੁਰੂ ਕੀਤੀ। ਫਿਰ 1890 ਤੋਂ ਇਸ ਨੇ 'Kokumin Shimbun' ਦਾ ਅਖ਼ਬਾਰ ਜਾਰੀ ਕੀਤਾ। ਸੋਹੋ ਦੀ 'Kinsei Nihon Kikumin Shi' (AIAH-DF) ਨਾਂ ਦੀ ਇਤਿਹਾਸਕ ਪੁਸਤਕ ਜਾਪਾਨ ਦੇ 1534 ਤੋਂ ਲੈ ਕੇ 19ਵੀਂ ਸਦੀ ਦੇ ਅੰਤ ਤਕ ਹਾਲਾਤ ਨੂੰ ਭਲੀਭਾਂਤ ਬਿਆਨ ਕਰਦੀ ਹੈ।

ਇਸ ਦੀ ਮੌਤ 3 ਨਵੰਬਰ, 1957 ਨੂੰ ਆਤਾਮੀ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 10 : 29

**ਟਾਕੂਟੋਮੀ ਰੋਕਾ** : ਇਹ ਜਾਪਾਨੀ ਨਾਵਲਕਾਰ ਅਤੇ ਪ੍ਰਸਿੱਧ ਇਤਿਹਾਸਕਾਰ ਸੀ ਅਤੇ ਵਿਦਵਾਨ ਟੱਕੂਟੋਮੀ ਸੋਹੋ ਦਾ ਛੋਟਾ ਭਰਾ ਸੀ। ਇਸ ਦਾ ਮੁੱਢਲਾ ਨਾਂ ਟੱਕੂ ਟੋਮੀ ਟੇਸਟੂਜੀਹੋ ਸੀ। ਇਸ ਦਾ ਜਨਮ 25 ਅਕਤੂਬਰ, 1868 ਨੂੰ ਮਿਨਾਮਾਟਾ ਵਿਖੇ ਹੋਇਆ। ਮੁੱਢ ਵਿਚ ਕਈ ਸਾਲ ਇਹ ਆਪਣੇ ਭਰਾ ਦੀਆਂ ਪ੍ਰਕਾਸ਼ਨਾਵਾਂ ਲਈ ਲਿਖਦਾ ਰਿਹਾ ਪਰ 1900 ਵਿਚ ਛਪੇ ਆਪਣੇ ਨਾਵਲ 'Hototogism' ਦੀ ਸਫ਼ਲਤਾ ਮਗਰੋਂ ਇਹ ਵੱਖਰੇ ਤੌਰ ਤੇ ਲਿਖਣ ਲੱਗ ਪਿਆ। 'Shizen to Jinsei' ਅਤੇ 'ਓਮਵਾਈਡ ਨੋ ਕੀ' (1901) ਨਾਲ ਇਸ ਦੀ ਪ੍ਰਸਿੱਧੀ ਹੋਰ ਵੀ ਵੱਧ ਗਈ। ਸਮਾਂ ਪਾ ਕੇ ਇਹ ਇਕ ਖ਼ਬਤੀ ਰਹੱਸਵਾਦੀ ਬਣ ਗਿਆ। ਟਾਲਸਟਾਏ ਨਾਲ ਮੁਲਾਕਾਤ ਹੋ ਜਾਣ ਮਗਰੋਂ ਇਹ ਉਸ ਵਾਂਗ ਦਿਹਾਤ ਵਿਚ ਜਾ ਕੇ ਕਿਰਸਾਣੀ ਜੀਵਨ ਵਿਚ ਵਿਚਰਨ ਲੱਗ ਪਿਆ। ਪੁਸਤਕ 'Mimizuno Towagoto' (1913) ਪੇਂਡੂ ਜੀਵਨ ਨੂੰ ਬਿਆਨ ਕਰਦੀ ਹੈ। ਇਸ ਦੀਆਂ ਪੁਸਤਕਾਂ ਦੇ ਅੰਗਰੇਜ਼ੀ ਵਿਚ ਅਨੁਵਾਦ ਹੋਏ। ਮਗਰੋਂ ਜਾ ਕੇ ਇਹ ਸੰਸਾਰ ਅਮਨ ਅਤੇ ਆਪਸੀ ਸਦਭਾਵਨਾ ਲਈ ਅਪੀਲਾਂ ਕਰਨ ਵਿਚ ਜੁਟ ਗਿਆ। ਆਪਣੇ ਜੀਵਨ ਦੀਆਂ ਸਚਿਆਈਆਂ ਉਘੇੜਨ ਬਾਰੇ ਇਸ ਨੇ ਚਾਰ ਜਿਲਦਾਂ ਵਾਲੀ ਯਾਦਗਾਰੀ ਕ੍ਰਿਤ ਛੋਹੀ ਹੋਈ ਸੀ ਕਿ 18 ਸਤੰਬਰ, 1927 ਨੂੰ ਟੋਕੀਓ ਵਿਖੇ ਇਸ ਦੀ ਮੌਤ ਹੋ ਗਈ। ਇਸ ਕੰਮ ਨੂੰ ਮਗਰੋਂ ਇਸ ਦੀ ਪਤਨੀ ਨੇ ਸਿਰੇ ਚੜ੍ਹਾਇਆ।

ਹ. ਪੁ.—ਐਨ. ਬ੍ਰਿ. ਮਾ. 10 : 29

**ਟਾਕੂਮਾ ਸਕੂਲ** : ਬੁੱਧ ਧਰਮ ਨਾਲ ਸਬੰਧਤ ਚਿੱਤਰ ਬਣਾਉਣ ਵਾਲੀ ਇਹ ਜਾਪਾਨੀ ਸੰਪ੍ਰਦਾਇ ਕਾਮਾਕੂਰਾ ਯੁੱਗ ਵਿਚ 12 ਵੀਂ ਸਦੀ ਦੌਰਾਨ ਉੱਨਤ ਹੋਈ। ਇਸ ਦੀ ਨੀਂਹ ਟਾਮੇਟੋ ਨੇ ਰੱਖੀ ਅਤੇ ਇਸ ਦੀਆਂ ਦੋ ਸ਼ਾਖਾਵਾਂ ਨੂੰ ਇਸ ਦੇ ਲੜਕਿਆਂ ਸੋਗਾ ਅਤੇ ਟਾਮੇਹਿਸਾ ਨੇ ਉੱਨਤ ਕੀਤਾ। ਸੋਗਾ ਨੇ ਕਾਯੋਟੋ ਵਿਖੇ ਸਕੂਲ ਦੀ ਸਥਾਪਨਾ ਕੀਤੀ ਅਤੇ ਪ੍ਰਮੁੱਖ ਤੌਰ ਤੇ ਖ਼ਾਨਗਾਹ ਤੇ ਚਿੱਤਰ ਬਣਾਏ। ਤਾਮੇਯੋਕੀ, ਸੂਨੈਗੋ, ਜੋਨਿਨ, ਕੋਸ਼ੋ, ਰਯੋਜ਼ੋ ਅਤੇ ਈਗਾ 13ਵੀਂ ਅਤੇ 14ਵੀਂ ਸਦੀ ਦੇ ਉੱਘੇ ਟਾਕੂਮਾ ਚਿੱਤਰਕਾਰ ਸਨ।

ਹ. ਪੁ. -ਐਨ. ਬ੍ਰਿ. ਮਾ. 9 : 782

**ਟਾਕੂਮਾ ਸ਼ੋਗਾ** : ਇਸ ਪਾਦਰੀ ਅਤੇ ਚਿੱਤਰਕਾਰ ਦਾ ਜਨਮ 12ਵੀਂ ਸਦੀ ਦੇ ਪਿਛਲੇ ਮੱਧ ਦੇ ਲਗਭਗ ਹਈਆਂਕੀਓ ਹੁਨ ਕਾਈਓਟੋ ਵਿਖੇ ਹੋਇਆ। ਇਸਦਾ ਅਸਲ ਨਾਂ ਟਾਕੂਮਾ ਤਾਮੇਮੋਤੋ ਸੀ। ਇਹ ਪੇਸ਼ਾਵਰ ਕਲਾਕਾਰਾਂ ਦੇ ਪਰਿਵਾਰ ਵਿਚੋਂ ਸੀ, ਜੋ ਬੁੱਧ ਧਰਮ ਦੀ ਮੂਰਤੀ ਕਲਾ ਵਿਚ ਨਿਪੁੰਨ ਸਨ ਅਤੇ ਜਿਨ੍ਹਾਂ ਨੇ ਚੀਨੀ ਰਾਜਵੰਸ਼ੀ ਕਲਾ ਦੀਆਂ ਵਿਸ਼ੇਸ਼ਤਾਵਾਂ ਅਨੁਸਾਰ ਧਾਰਮਕ ਚਿੱਤਰਕਲਾ ਦੀ ਨਵੀਂ ਸ਼ੈਲੀ ਚਲਾਈ। ਇਹ ਬੁੱਧ ਧਰਮ ਦੇ ਸਿੰਗੋ ਸੰਪ੍ਰਦਾਇ ਦਾ ਉੱਚ-ਦਰਜੇ ਦਾ ਪਾਦਰੀ ਸੀ। ਇਸਨੇ ਕਾਈਓਟੋ ਵਿਖੇ ਬੜੀ ਸੁੰਦਰ ਚਿੱਤਰਕਾਰੀ ਕੀਤੀ। ਇਸ ਦੇ ਚਿੱਤਰਾਂ ਵਿਚ ਸਭ ਤੋਂ ਪ੍ਰਮੁੱਖ 'ਟਵੈਲਵ ਗਾੱਡਜ਼' ਦੇ ਸਮੂਹ ਚਿੱਤਰ ਸਨ ਜੋ ਇਸਨੇ ਟੋ ਜੀ ਲਈ 1191 ਈ. ਵਿਚ ਪਰਦਿਆਂ ਤੇ ਚਿੱਤਰੇ ਸਨ। ਇਸ ਦਾ ਚੰਨ ਦੇਵਤਾ ਦਾ ਚਿੱਤਰ ਮੂਰਤੀ ਕਲਾ ਦੀ ਸ਼ੈਲੀ ਦੀ ਮਿਸਾਲ ਪੇਸ਼ ਕਰਦਾ ਹੈ, ਜਿਸਦੀ ਇਸ ਨੇ ਨੀਂਹ ਰੱਖੀ ਅਤੇ ਜਿਸ ਨੂੰ ਇਸ ਤੋਂ ਬਾਅਦ ਟਾਕੂਮਾ ਪਰਿਵਾਰ ਨੇ ਜਾਰੀ ਰੱਖਿਆ। ਇਸ ਵਿਚੋਂ ਚੀਨੀ ਰਾਜਵੰਸ਼ੀ ਕਲਾ ਦੀ ਝਲਕ ਮਿਲਦੀ ਹੈ।

ਹ. ਪੁ.- ਐਨ. ਬ੍ਰਿ. ਮਾ. 9 : 782

**ਟਾਕੈਫੀ** (Takefe) : ਦੱਖਣੀ ਕੰਬੋਡੀਆ (ਕੰਪੂਚੀਆ) ਦੇ ਇਸੇ ਹੀ ਨਾਂ ਦੇ ਪ੍ਰਾਂਤ ਦਾ ਇਹ ਰਾਜਧਾਨੀ ਸ਼ਹਿਰ ਹੈ ਜਿਹੜਾ ਰਾਸ਼ਟਰੀ ਰਾਜਧਾਨੀ ਨਾਮਪੈਨ ਅਤੇ ਕਾਮਪਾਂਗ ਸਾਮ ਨਾਲ ਰਾਸ਼ਟਰੀ ਸ਼ਾਹਰਾਹਾਂ ਅਤੇ ਰੇਲ ਲਾਈਨ ਦੁਆਰਾ ਜੁੜਿਆ ਹੋਇਆ ਹੈ। ਇਥੇ ਸੂਤੀ ਕਪੜੇ ਦਾ ਇਕ ਕਾਰਖ਼ਾਨਾ ਅਤੇ ਇਕ ਫ਼ੌਲਾਦ ਦੀ ਢਲਾਈ ਦਾ ਕਾਰਖ਼ਾਨਾ ਹੈ। ਇਸ ਦੇ ਨੇੜੇ ਹੀ ਇਕ ਟਾਈਲਾਂ ਅਤੇ ਇੱਟਾਂ ਤਿਆਰ ਕਰਨ ਦਾ ਵੀ ਕਾਰਖ਼ਾਨਾ ਹੈ। ਇਸ ਤੋਂ ਇਲਾਵਾ ਜ਼ਰਾਇਤੀ ਮਸ਼ੀਨਰੀ ਤਿਆਰ ਕਰਨ ਦੀਆਂ ਕਈ ਵਰਕਸ਼ਾਪਾਂ ਵੀ ਇਸ ਸ਼ਹਿਰ ਦੇ ਨਜ਼ਦੀਕ ਹਨ।

10°59′ ਉ. ਵਿਥ.; 104°47′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 11: 516

**ਟਾਕੋਮਾ** : ਸਯੁੰਕਤ ਰਾਜ ਅਮਰੀਕਾ ਦੇ ਪੱਛਮੀ ਵਾਸ਼ਿੰਗਟਨ ਰਾਜ ਵਿਚ ਪੀਅਰਸ ਕਾਉਂਟੀ ਦਾ ਇਹ ਸਦਰ-ਮੁਕਾਮ ਹੈ ਜਿਹੜਾ ਸ਼ਾਂਤ ਮਹਾਸਾਗਰ ਦੇ ਪਯੂਜਟ ਸਾਊਂਡ ਨਾਂ ਦੇ ਇਕ ਪਾਸੇ ਉਪਰ ਸੀਐਟਲ ਸ਼ਹਿਰ ਤੋਂ 48 ਕਿ. ਮੀ. (30 ਮੀਲ) ਦੱਖਣ ਵਿਚ ਵਸਿਆ ਹੋਇਆ ਹੈ। ਇਹ ਵਾਸ਼ਿੰਗਟਨ ਰਾਜ ਦਾ ਤੀਜਾ ਵੱਡਾ ਸ਼ਹਿਰ, ਇਕ ਅਹਿਮ ਬੰਦਰਗਾਹ ਅਤੇ ਉਦਯੋਗਿਕ ਤੇ ਥੋਕ ਦਾ ਕੇਂਦਰ ਹੈ। ਮੁੱਢ ਤਾਂ ਇਸ ਸ਼ਹਿਰ ਦਾ 1852 ਈ. ਵਿਚ ਬੰਨ੍ਹਿਆ ਗਿਆ ਸੀ ਅਤੇ 1868 ਵਿਚ ਜਰਨੈਲ ਮਾਰਟਨ ਐਮ. ਮੈਕ ਕਰਵਰ ਨੇ 'ਕਮੈਂਸਮੈਂਟ ਬੇ' ਨਾਂ ਦਾ ਸ਼ਹਿਰ ਵਸਾਇਆ। ਮਗਰੋਂ ਜਿਸ ਦਾ ਨਾਂ ਟਾਕੋਮਾ ਰੱਖ ਦਿੱਤਾ ਗਿਆ। ਸੰਨ 1887 ਵਿਚ ਇਥੇ ਉੱਤਰੀ ਸ਼ਾਂਤ ਮਹਾਸਾਗਰੀ ਰੇਲਵੇ ਦੇ ਪਹੁੰਚਣ ਨਾਲ ਇਸ ਸ਼ਹਿਰ ਦੇ ਵਿਕਾਸ ਨੂੰ ਬਹੁਤ ਹੱਲਾਸ਼ੇਰੀ ਮਿਲੀ।

ਸ਼ਹਿਰ ਦੀ ਕੁਦਰਤੀ ਬਣਤਰ ਤਾਂ ਬਹੁਤ ਹੀ ਖ਼ੂਬਸੂਰਤ ਹੈ। ਉੱਤਰ ਪੱਛਮ ਵੱਲ ਓਲਿੰਪਿਕ ਪਹਾੜੀਆਂ ਨਜ਼ਰ ਆਉਂਦੀਆਂ ਹਨ ਅਤੇ ਪੂਰਬ ਵਿਚ ਕਾਸਕੇਡ ਰੇਂਜ ਵਿਚ ਪੈਂਦੀ ਮਾਊਂਟ ਰੇਨੀਅਰ ਹੈ। ਉਪਸ਼ਹਿਰੀ ਖੇਤਰਾਂ ਵਿਚ ਕਈ ਝੀਲਾਂ ਹਨ। ਸ਼ਹਿਰ ਤੋਂ 64 ਕਿ. ਮੀ. (40 ਮੀਲ) ਦੱਖਣ-ਪੂਰਬ ਵਿਚ ਮਾਊਂਟ ਰੇਨੀਅਰ ਨੈਸ਼ਨਲ ਪਾਰਕ ਹੈ ਜਿਥੇ ਸਕੀਇੰਗ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਪਹਾੜਾਂ ਉਪਰ ਚੜ੍ਹਨ ਆਦਿ ਮਨੋਰੰਜਨ ਦੀਆਂ ਬਹੁਤ ਸਹੂਲਤਾਂ ਹਨ।

ਇਥੇ ਸਮੁੰਦਰੀ ਜਹਾਜ਼ ਤਿਆਰ ਕਰਨ, ਤਾਂਬਾ ਗਾਲਣ ਅਤੇ ਸੋਧਣ, ਲੋਹਾ, ਲੋਹਾ ਮਿਸ਼ਰਿਤ-ਧਾਤਾਂ, ਫ਼ੌਲਾਦ ਅਤੇ ਕਾਂਸੀ ਦੀ ਢਲਾਈ ਸਬੰਧੀ ਉਦਯੋਗ ਸਥਾਪਤ ਹਨ। ਇਸ ਤੋਂ ਇਲਾਵਾ

ਬਿਜਲ-ਰਸਾਇਣਿਕ ਪਲਾਂਟ ਅਤੇ ਖ਼ੁਰਾਕ ਪ੍ਰਾਸੈੱਸ ਕਰਨ ਦੇ ਕਾਰਖ਼ਾਨੇ ਹਨ। ਇਥੇ ਪਯੂਜਟ ਸਾਊਂਡ ਯੂਨੀਵਰਸਿਟੀ (1888) ਪੈਸੇਫਿਕ ਲੂਥਰਨ ਯੂਨੀਵਰਸਿਟੀ (1890) ਅਤੇ 2 ਕਮਿਊਨਿਟ ਕਾਲਜ ਹਨ।

ਆਬਾਦੀ - 1,76,646 (1990)

47°15′ ਉ. ਵਿਥ; 122°27′ ਪੱ. ਲੰਬ.

ਹ. ਪੁ.- ਐਨ. ਅਮੈ. 26: 213; ਐਨ. ਬ੍ਰਿ. ਮਾ. 11:498

**ਟਾਕੋਰਾਡੀ** : ਘਾਨ੍ਹਾ ਦੇਸ਼ ਦੀ ਇਹ ਇਕ ਬੰਦਰਗਾਹ ਹੈ ਜਿਹੜੀ ਅਕਰਾ ਤੋਂ ਪੱਛਮ-ਦੱਖਣ ਵਿਚ 184 ਕਿ. ਮੀ. (115 ਮੀਲ) ਦੂਰ ਅਤੇ ਸੈਕੰਡੀ ਤੋਂ 8 ਕਿ. ਮੀ. (5 ਮੀਲ) ਦੂਰ ਸਥਿਤ ਹੈ। ਇਥੋਂ ਅਕਰਾ ਸ਼ਹਿਰ ਤਕ ਰੇਲ ਜਾਂਦੀ ਹੈ। ਇਥੋਂ ਦੀ ਬੰਦਰਗਾਹ ਜਿਹੜੀ 1921 ਅਤੇ 1928 ਈ. ਦੌਰਾਨ ਬਣਾਈ ਗਈ ਸੀ, 11 ਮੀ. (30 ਫੁੱਟ) ਡੂੰਘੇ ਪਾਣੀ ਵਿਚ ਚਲਣ ਵਾਲੇ ਸਮੁੰਦਰੀ ਜਹਾਜ਼ਾ ਲਈ, ਸਿਐਰਾ ਲਿਓਨ ਅਤੇ ਨਾਈਜੀਰੀਆ ਵਿਚਕਾਰ ਇਕ ਬਹੁਤ ਸੁਰੱਖਿਅਤ ਪਨਾਹ ਹੈ। ਇਹ ਕੋਕੋ, ਬਾੱਕਸਾਈਟ, ਸੋਨੇ, ਹੀਰਿਆਂ, ਇਮਾਰਤੀ ਲੱਕੜ ਅਤੇ ਹੋਰਨਾਂ ਵਸਤਾਂ ਦੇ ਵਪਾਰ ਲਈ ਗਹਿਮਾ ਗਹਿਮੀ ਵਾਲੀ ਥਾਂ ਹੈ। ਸੰਨ 1946 ਵਿਚ ਇਸਨੂੰ ਇਕ ਸੈਕੰਡੀ ਵਿਚ ਸ਼ਾਮਲ ਕਰਕੇ ਇਕ ਮਿਊਂਸਪਲਟੀ ਬਣਾ ਦਿੱਤਾ ਗਿਆ।

ਆਬਾਦੀ - 1,03,653 (1988)

4°58′ ਉ. ਵਿਥ.; 1°55′ ਪੂ. ਲੰਬ.

ਹ. ਪੁ.- ਐਨ. ਅਮੈ. 26: 222

**ਟਾਂਗ** : ਸੰਯੁਕਤ ਰਾਜ ਦੇ ਉੱਤਰੀ ਵਾਇਓਮਿੰਗ ਰਾਜ ਦਾ ਇਹ ਇਕ ਦਰਿਆ ਹੈ ਜਿਹੜਾ ਸ਼ੈਰੀਡਨ ਕਾਊਂਟੀ ਦੇ ਬਿਲਕੁਲ ਪੱਛਮ ਵਲ ਪੈਂਦੀਆਂ ਬਿਗਹਾਰਨ ਪਹਾੜੀਆਂ ਉੱਤੋਂ ਨਿਕਲਦਾ ਹੈ। ਉੱਤਰ ਵੱਲ ਨੂੰ 396 ਕਿ. ਮੀ. (246 ਮੀਲ) ਲੰਬਾ ਸਫ਼ਰ ਤਹਿ ਕਰਦਾ ਹੋਇਆ ਮੋਨਟਾਨਾ ਰਾਜ ਦੇ ਮਾਈਲਜ਼ ਸ਼ਹਿਰ ਕੋਲ ਯੈਲੋਸਟੋਨ ਦਰਿਆ ਨਾਲ ਮਿਲਦਾ ਹੈ। 2400-3000 ਮੀ. (8000-10000 ਫੁੱਟ) ਦੀਆਂ ਉਚਾਈਆਂ ਤੋਂ ਨਿਕਲਕੇ ਅਤੇ ਨੀਵੀਆਂ ਉੱਘੜ-ਦੁਘੜੀਆਂ ਪਹਾੜੀਆਂ ਵਿਚੋਂ ਵਹਿੰਦਾ ਹੋਇਆ ਬੰਜਰ ਇਲਾਕਿਆਂ ਵਿਚ ਵਗਣਾ ਸ਼ੁਰੂ ਕਰਦਾ ਹੈ। ਪਹਾੜੀਆਂ ਤੋਂ ਹੇਠਾਂ ਇਹ ਦਰਿਆ ਉਚੀਆਂ ਦੰਦੀਆਂ ਅਤੇ ਪੌੜੀਆਂ ਵਾਲਾ ਇਕ ਲੰਬੀ ਸਾਰੀ ਛੋਟੀ ਜਿਹੀ ਤੰਗ ਵਾਦੀ ਵਿਚੋਂ ਦੀ ਵਹਿੰਦਾ ਹੈ। ਵਇਓਮਿੰਗ ਰਾਜ ਦੀ ਸਰਹੱਦ ਦੇ ਨੇੜੇ, ਮੋਨਟਾਨਾ ਰਾਜ ਵਿਚ ਬਣਿਆਂ ਟੇਮ ਦਰਿਆ ਜਲ ਭੰਡਾਰ ਦਰਿਆ ਦੇ ਹੇਠਲੇ ਪਾਸੇ ਵੱਲ ਪੈਂਦੇ ਇਲਾਕਿਆਂ ਨੂੰ ਸਿੰਜਾਈ ਸਹੂਲਤਾਂ ਪ੍ਰਦਾਨ ਕਰਦਾ ਹੈ। ਮੋਨਟਾਨਾ ਰਾਜ ਵਿਚ, ਐਸ਼ਲੈਂਡ ਦੇ ਨੇੜੇ ਦਰਿਆ ਦੇ ਪੂਰਬ ਵਾਲੇ ਪਾਸੇ ਕਸਟਰ ਰਾਸ਼ਟਰੀ ਜੰਗਲ ਨੇ ਜਲ-ਨਿਕਾਸ ਬੇਸਿਨ ਦਾ ਕੇਂਦਰੀ ਹਿੱਸਾ ਮੱਲਿਆ ਹੋਇਆ ਹੈ। ਐਸ਼ਲੈਂਡ ਦੇ ਪੱਛਮ ਵਲ ਦਰਿਆ ਦੇ ਕੰਢਿਆਂ ਦੇ ਨਾਲ ਨਾਲ ਨਾਰਦਰਨ ਚਾਈਐਨੰ ਇੰਡੀਅਨ ਰੀਜ਼ਰਵੇਸ਼ਨ ਹੈ।

46°24′ ਉ. ਵਿਥ.; 105°52′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 117 . 841; ਵੈ. ਜਗ. ਡਿਕ.

**ਟਾਂਗਹਰ** : ਪ੍ਰਾਂਤ—ਮੋਰਾਕੋ ਦੇ ਨਾਰਡ ਕੁਐਸਟ ਖੰਡ ਦਾ ਇਹ ਪ੍ਰਾਂਤ ਹੈ ਜਿਹੜਾ ਜਿਬਰਾਲਟਰ ਜਲਡਮਰੂ ਦੇ ਪੱਛਮੀ ਸਿਰੇ ਤੋਂ ਦੱਖਣ-ਪੂਰਬ ਵਲ ਰਿਫ ਪਰਬਤਾਂ ਤੱਕ ਹੈ। ਇਸਦਾ ਖੇਤਰਫਲ 1195 ਵ. ਕਿ. ਮੀ. ਅਤੇ ਆਬਾਦੀ 5,66,000 (1992) ਹੈ। ਇਸ ਪ੍ਰਾਂਤ ਵਿਚ ਸਬਜ਼ੀਆਂ ਦੀ ਕਾਸ਼ਤ ਅਤੇ ਮੁਰਗੀ ਪਾਲਣ ਲੋਕਾਂ ਦੇ ਦੋ ਮੁੱਖ ਧੰਦੇ ਹਨ। ਪ੍ਰਾਂਤ ਵਿਚ ਇਕੋ ਇਕ ਵੱਡਾ ਸ਼ਹਿਰ ਇਥੋਂ ਦੀ ਰਾਜਧਾਨੀ ਟਾਂਗਹਰ ਹੈ।

ਹ. ਪੁ.- ਐਨ. ਬ੍ਰਿ. ਮਾ. 11 : 542

**ਟਾਂਗਹਰ** : ਸ਼ਹਿਰ-ਮੋਰਾਕੋ ਦੇ ਨਾਰਡ ਕੁਐਸਟ ਖੰਡ ਵਿਚ ਇਸੇ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਅਤੇ ਦੇਸ਼ ਦੀ ਮੁੱਖ ਬੰਦਰਗਾਹ ਹੈ ਜੋ ਸਪੇਨ ਦੇ ਦੱਖਣੀ ਸਿਰੇ ਤੋਂ 27 ਕਿ. ਮੀ. ਦੂਰ ਜਿਬਰਾਲਟਰ ਸਟ੍ਰੇਟ ਦੀ ਇਕ ਖਾੜੀ ਉੱਤੇ ਵਾਕਿਆ ਹੈ। ਇਹ ਸ਼ਹਿਰ ਚੂਨੇ ਪਹਾੜੀ ਉਤੇ ਵਸਿਆ ਹੋਇਆ ਹੈ। ਪੁਰਾਣੇ ਸ਼ਹਿਰ ਦੇ ਬਾਹਰਵਾਰ 15 ਵੀਂ ਸਦੀ ਵਿਚ ਕਿਲਾਬੰਦੀ ਕੀਤੀ ਗਈ ਸੀ। ਇਥੇ ਹੀ ਸੁਲਤਾਨ ਦਾ ਮਹਿਲ ਕਾਸਬਾ ਹੈ ਜਿਸ ਵਿਚ ਅੱਜਕੱਲ੍ਹ ਅਜਾਇਬਘਰ ਬਣਿਆ ਹੋਇਆ ਹੈ। ਇਥੇ ਇਕ ਵੱਡੀ ਮਸਜਿਦ ਵੀ ਹੈ। ਇਹ ਸ਼ਹਿਰ 1962 ਈ. ਤੋਂ ਮਗਰਲੇ ਸਾਲਾਂ ਵਿਚ ਗਰਮੀਆਂ ਦੀ ਸ਼ਾਹੀ ਰਿਹਾਇਸ਼ ਰਿਹਾ ਹੈ। ਇਥੇ ਅੱਜਕੱਲ੍ਹ ਅਮੈਰਿਕਨ ਯੂਨੀਵਰਸਿਟੀ (1908) ਅਤੇ ਯੂਨੀਵਰਸਿਟੀ ਆਫ਼ ਨਾਂਰਥ ਅਫ਼ਰੀਕਾ (1971) ਸਥਾਪਤ ਹਨ। ਇਹ ਇਕ ਵਧੀਆ ਬੰਦਰਗਾਹ ਹੈ ਜਿਹੜੀ ਰੇਲਾਂ ਅਤੇ ਸੜਕਾਂ ਨਾਲ ਹੋਰਨਾਂ ਸ਼ਹਿਰਾਂ ਨਾਲ ਜੁੜੀ ਹੋਈ ਹੈ। ਇਥੇ ਅੰਤਰ ਰਾਸ਼ਟਰੀ ਹਵਾਈ ਅੱਡਾ ਹੈ ਅਤੇ ਯੂਰਪ ਵਲ ਸਮੁੰਦਰੀ ਜਹਾਜ਼ਾਂ ਦੀ ਆਵਾਜਾਈ ਵੀ ਇਥੋਂ ਆਮ ਹੁੰਦੀ ਹੈ। ਇਸ ਬੰਦਰਗਾਹ ਰਸਤਿਉਂ ਖੰਡ ਅਤੇ ਅਨਾਜ ਦੀ ਬਰਾਮਦ ਹੁੰਦੀ ਹੈ। ਇਥੇ ਕਪੜੇ ਬਣਾਉਣ ਦੀ ਸੱਨਅਤ ਵੀ ਉੱਨਤ ਹੈ। ਇਥੇ ਮੱਛੀਆਂ ਫੜੀਆਂ ਜਾਂਦੀਆਂ ਹਨ।

ਇਹ ਸ਼ਹਿਰ 15 ਵੀਂ ਸਦੀ ਈ. ਪੂ. ਵਿਚ ਫਲੀਸੀਅਨ ਵਪਾਰਿਕ ਚੌਕੀ ਸੀ ਤੇ ਪਿਛੋਂ ਕਾਰਥਾਜਿਨੀ (Carthiginian) ਬਣਿਆ ਤੇ ਪਿਛੋਂ ਇਸੇ ਥਾਂ ਉੱਤੇ ਟਿਨਜਸ (Tingis) ਨਾਂ ਦਾ ਰੋਮਨ ਸ਼ਹਿਰ ਆਬਾਦ ਹੋਇਆ। 42 ਈ. ਵਿਚ ਇਹ ਸੁਤੰਤਰ ਸ਼ਹਿਰ ਬਣਿਆ। ਫਿਰ ਇਹ ਰੋਮਨ ਮਾਰੀਤਾਨੀਆ ਟਿੰਜਾਟੇਨਾ ਪ੍ਰਾਂਤ ਦੀ ਰਾਜਧਾਨੀ ਬਣਿਆ। 5 ਸਦੀਆਂ ਪਿਛੋਂ ਇਹ ਵੈਂਡਾਲਾਂ, ਬਾਜਨ-ਤੀਨੀਆਂ ਅਤੇ ਵਿਸਗੋਥਾ ਹੇਠ ਰਿਹਾ। 705 ਤੋਂ ਲੈ ਕੇ 1471 ਈ. ਤੱਕ ਇਸ ਉੱਤੇ ਇਸਲਾਮੀ ਰਾਜਿਆਂ ਦਾ ਰਾਜ ਰਿਹਾ ਫਿਰ 1662 ਈ. ਤਕ ਪੁਰਤਗੇਜ਼ੀ ਸਪੇਨੀ ਵੀ ਇਸ ਉਤੇ ਰਾਜ ਕਰਦੇ ਰਹੇ। ਸੰਨ 1662 ਵਿਚ ਹੀ ਪੁਰਤਗਾਲ ਦੀ ਕੈਥਰੀਨ ਆਫ਼ ਬਰਗਾਨਜ਼ਾ ਦੀ ਇੰਗਲੈਂਡ ਦੇ ਚਾਰਲਸ ਦੂਜੇ ਨਾਲ ਸ਼ਾਦੀ ਹੋਈ ਤੇ ਇਹ ਸ਼ਹਿਰ ਮਹਾਰਾਣੀ ਨੂੰ ਦਾਜ ਵਿਚ ਦਿਤਾ ਗਿਆ ਜਿਸ ਨਾਲ ਇਹ ਬਰਤਾਨਵੀਂ ਸ਼ਹਿਰ ਹੋ ਗਿਆ ਇਸ ਅਧੀਨ ਇਸ ਸ਼ਹਿਰ ਦੀ ਕਿਲਾਬੰਦੀ ਹੋਈ। ਸੰਨ 1684 ਵਿਚ ਮੋਰਾਕੋ ਨੂੰ ਵਾਪਸ ਮਿਲ ਗਿਆ। ਸੰਨ 1912 ਵਿਚ ਮੋਰਾਕੋ ਦੇ ਫ੍ਰੈਂਚ ਪ੍ਰੋਟੈਕਟੋਰੇਟ ਬਣਨ ਤੇ ਇਸ ਸ਼ਹਿਰ ਨੂੰ ਖਾਸ ਦਰਜਾ ਮਿਲ ਗਿਆ। ਸੰਨ 1923 ਵਿਚ ਬਰਤਾਨੀਆ, ਫ਼ਰਾਂਸ, ਸਪੇਨ, ਪੁਰਤਗਾਲ, ਇਟਲੀ, ਬੈਲਜ਼ੀਅਮ, ਨੀਦਰਲੈਂਡਜ਼, ਸਵੀਡਨ ਅਤੇ ਸੰਯੁਕਤ ਰਾਜ ਅਮਰੀਕਾ ਅਧੀਨ ਅੰਤਰ-ਰਾਸ਼ਟਰੀ ਸ਼ਹਿਰ ਬਣਿਆ। ਦੂਜੇ ਮਹਾਯੁੱਧ ਵਿਚ ਕੁਝ ਸਮੇਂ ਲਈ ਸਪੇਨ ਹੇਠ ਆਉਣ ਤੱਕ ਇਹ ਅੰਤਰਰਾਸ਼ਟਰੀ ਸ਼ਹਿਰ ਹੀ ਰਿਹਾ। ਪਿਛੋਂ 1956 ਈ. ਵਿਚ ਮੋਰਾਕੋ ਸਾਮਰਾਜ ਦੀ ਸਥਾਪਨਾ ਵੇਲੇ ਇਹ ਮੋਰਾਕੋ ਦਾ ਸ਼ਹਿਰ ਬਣਿਆ ਜਿਸ ਦਾ ਇਹ ਅੱਜ ਵੀ ਹਿੱਸਾ ਹੈ।

ਆਬਾਦੀ :- 2,66,346 (1982)

35°40′ ਉ. ਵਿਥ.; 5°55′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 804 ; ਐਨ. ਅਮੈ. 26 :242

**ਟਾਂਗਕੂਬਾਨ ਪਰਾਹੂ** : ਪੂਰਬੀ ਜਾਵਾ ਦੀ ਇਹ ਇਕ ਪਹਾੜੀ ਹੈ ਜਿਹੜੀ ਸੁੰਡਾਜ਼ ਦੇ ਇਲਾਕੇ ਅਤੇ ਬਾਡੂੰਗ ਦੇ ਜ਼ਿਲ੍ਹੇ ਵਿਚ ਵਾਕਿਆ ਹੈ। ਇਹ ਇਕ ਕ੍ਰਿਆਸ਼ੀਲ ਜਵਾਲੀਮੁਖੀ ਹੈ ਜਿਸਦੀ ਉਚਾਈ 2015 ਮੀ. (6500 ਫੁੱਟ) ਹੈ। ਇਸਦੇ ਕਾਵਾਹ-ਗਤੂ, ਕਾਵਾਹ-ਬਦਕ ਅਤੇ ਕਾਵਾਹ-ਉਪਾਸ ਨਾਂ ਦੇ ਤਿੰਨ ਵੱਖਰੇ ਜਵਾਲਾਮੁਖੀ ਹਨ ਜਿਹੜੇ ਕ੍ਰਮਵਾਰ ਬਾਦਸ਼ਾਹਾਂ, ਗੈਂਡਿਆਂ ਅਤੇ ਜ਼ਹਿਰੀਲੀਆਂ ਦੇਗਾਂ ਦੇ ਪ੍ਰਤੀਕ ਹਨ। ਸੰਨ 1829 ਵਿਚ ਇਹ ਜਵਾਲਾਮੁਖੀ ਭੜਕ ਉਠਿਆ ਸੀ। ਇਸ ਤੋਂ ਪਿੱਛੋਂ ਇਸ ਜਵਾਲਾਮੁਖੀ ਦਾ 1846 ਈ. ਵਿਚ ਵਿਸਫੋਟ ਹੋਇਆ ਸੀ। ਵਲੰਦੇਜ਼ੀ ਲੇਖਕਾਂ ਨੇ ਇਨ੍ਹਾਂ ਜਵਾਲਾਮੁਖੀ ਦੀ ਬਹੁਤ ਠੀਕ ਅਤੇ ਵਿਗਿਆਨਕ ਤੌਰ ਤੇ ਵਿਆਖਿਆ ਕੀਤੀ ਹੈ।

ਹ. ਪੁ.- ਡੈਸ. ਟ੍ਰਿਕ. ਇੰਡ. ਆ. ਐ. ਕੇ.- ਜੌਹਨ ਕ੍ਰਾਫਰਡ

**ਟਾਗਬਿਲਾਰਾਨ** : ਫ਼ਿਲਪੀਨ ਦੇ ਮਿੰਡਾਨਾਓ ਸਾਗਰ ਵਿਚ ਪੈਂਦੇ ਦੱਖਣ-ਪੱਛਮੀ ਬੋਹਾਲ ਪ੍ਰਾਂਤ ਦੀ ਰਾਜਧਾਨੀ ਅਤੇ ਸਭ ਤੋਂ ਵੱਡੀ ਬੰਦਰਗਾਹ ਹੈ ਜਿਹੜੀ ਬੋਹਾਲ ਜਲਡਮਰੂ ਉੱਤੇ ਸਥਿਤ ਹੈ। ਪਾਂਗਲਾਓ ਦੀਪ ਨੇ ਇਸ ਸ਼ਹਿਰ ਨੂੰ ਸੁਰੱਖਿਅਤ ਰਖਿਆ ਹੋਇਆ ਹੈ। ਇਥੇ ਕਈ ਗੋਦਾਮ ਬਣੇ ਹੋਏ ਹਨ। ਇਹ ਚੀਜ਼ਾਂ ਦੀ ਵੰਡ ਦਾ ਵੀ ਪ੍ਰਸਿੱਧ ਕੇਂਦਰ ਹੈ। ਇਥੋਂ ਸੇਬੂ ਅਤੇ ਮਿੰਡਾਨਾਓ ਦੀਪਾਂ ਨੂੰ ਅੰਤਰ-ਦੀਪੀ ਆਵਾਜਾਈ ਆਮ ਕਰਕੇ ਹੁੰਦੀ ਰਹਿੰਦੀ ਹੈ। ਇਹ ਯਾਤਰੀਆਂ ਦੀ ਆਵਾਜਾਈ ਦਾ ਵੀ ਇਕ ਗਹਿਮਾਗਹਿਮੀ ਵਾਲਾ ਸ਼ਹਿਰ ਹੈ। ਵਿਸ਼ੇਸ਼ ਕਰਕੇ ਮਿੰਡਾਨਾਓ ਦੀਪ ਵਿਚ ਪੈਂਦੇ ਮੁੱਖ ਇਲਾਕਿਆਂ ਵੱਲ ਨੂੰ ਜਾਣ ਵਾਲੇ ਪਰਵਾਸੀ ਇਸੇ ਸ਼ਹਿਰ ਵਿਚੋਂ ਦੀ ਲੰਘਦੇ ਹਨ। ਬੰਦਰਗਾਹ ਦੀ ਸੰਭਾਲ ਲਈ ਇਸਦੀ ਡਰੈਜ ਨਾਲ ਆਮ ਸਫ਼ਾਈ ਹੁੰਦੀ ਰਹਿੰਦੀ ਹੈ। ਇਸ ਸ਼ਹਿਰ ਨੇ ਆਪਣੀ ਦੇਹਾਤੀ ਝਲਕ ਅਜੇ ਤਕ ਸੰਭਾਲੀ ਹੋਈ ਹੈ। ਇਥੇ ਇਕ ਹਵਾਈ ਅੱਡਾ ਹੈ।

ਆਬਾਦੀ- 42,683 (1980)

9°39′ ਉ. ਵਿਥ.; 123°51′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9: 765

**ਟਾਂਗਯੀ** : ਪੂਰਬੀ ਅਪਰ ਬਰ੍ਹਮਾ ਵਿਚ ਸ਼ਾਨ ਰਾਜ ਦਾ ਇਹ ਰਾਜਧਾਨੀ ਸ਼ਹਿਰ ਹੈ ਜਿਹੜਾ ਥਾਜ਼ੀ-ਕੈਂਗ ਟੰਗ ਸੜਕ ਉਪਰ 1,436 ਮੀ. (4772 ਫੁੱਟ) ਦੀ ਉਚਾਈ ਤੇ ਸਵੇਨ ਯਾਉਂਗ ਅਤੇ ਇਨਲੇ ਝੀਲ ਦੇ ਬਿਲਕੁਲ ਉਤਰ ਵਿਚ ਵੱਸਿਆ ਹੋਇਆ ਹੈ। ਸ਼ਹਿਰ ਦੇ ਤਿੰਨ ਪਾਸਿਆਂ ਵਲ ਪਹਾੜੀਆਂ ਹਨ ਅਤੇ ਉੱਤਰੀ ਪਾਸਾ ਖੁੱਲ੍ਹਾ ਮੈਦਾਨ ਹੈ। ਇਥੇ ਕਈ ਹਸਪਤਾਲ, ਇਕ ਤਕਨੀਕੀ ਹਾਈ ਸਕੂਲ, ਪ੍ਰਾਰੰਭਕ ਅਧਿਆਪਕਾਂ ਦੀ ਸਿਖਲਾਈ ਸੰਸਥਾ, ਇਕ ਪ੍ਰਾਈਵੇਟ ਕੈਨ-ਕੈਬਾਵਜਾ ਕਾਲਜ ਜਿਥੇ ਪਹਿਲਾਂ ਕੇਵਲ ਸ਼ਾਨ ਮੁਖੀਆਂ ਦੇ ਲੜਕਿਆਂ ਨੂੰ ਹੀ ਸਿੱਖਿਆ ਦਿੱਤੀ ਜਾਂਦੀ ਸੀ, ਅਤੇ ਮਾਂਡਲੇ ਆਰਟਸ ਅਤੇ ਸਾਇੰਸ ਯੂਨੀਵਰਸਿਟੀ ਨਾਲ ਸਬੰਧਿਤ ਟਾਂਗਯੀ ਕਾਲਜ ਹੈ। ਸ਼ਹਿਰ ਦੇ ਨੇੜੇ ਹੀ ਸ਼ਿਕਾਰ ਖੇਡਣ ਵਾਲੀ ਇਕ ਰੱਖ ਵੀ ਹੈ।

ਆਬਾਦੀ – 1,08,231 (1983)

20°47′ ਉ. ਵਿਥ: 96°58′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 11:579 ; ਇੰਪ. ਗ. ਇੰਡ. 23: 257

**ਟਾਂਗਰੀ** : ਭਾਰਤ ਦੇ ਹਰਿਆਣਾ ਰਾਜ ਦੀ ਇਹ ਇਕ ਬਰਸਾਤੀ ਨਦੀ ਹੈ। ਬਰਸਾਤ ਦੇ ਮੌਸਮ ਵਿਚ ਇਹ ਕਾਫ਼ੀ ਭਿਆਨਕ ਰੂਪ ਗ੍ਰਹਿਣ ਕਰ ਜਾਂਦੀ ਹੈ ਅਤੇ ਇਸ ਦੇ ਕੰਢਿਆਂ ਦੇ ਇਲਾਕੇ ਇਸਦੀ ਮਾਰ ਵਿਚ ਅਕਸਰ ਆ ਜਾਂਦੇ ਹਨ। ਇਹ ਮੋਰਨੀ ਪਹਾੜੀਆਂ ਵਿਚੋਂ ਨਿਕਲਦੀ ਹੈ। ਇਹ ਅੰਬਾਲਾ ਛਾਉਣੀ ਦੇ ਕੋਲੋਂ ਦੀ ਲੰਘਦੀ ਹੈ। ਇਸ ਨਦੀ ਦੇ ਕੰਢਿਆਂ ਉਤੇ ਬੰਨ੍ਹ ਮਾਰੇ ਹੋਏ ਹਨ ਤਾਂ ਕਿ ਆਸੇ ਪਾਸੇ ਦੇ ਇਲਾਕੇ ਦਾ ਹੜ੍ਹਾਂ ਨਾਲ ਨੁਕਸਾਨ ਨਾ ਹੋਵੇ। ਅੰਬਾਲੇ ਤੋਂ ਹੇਠਾਂ ਇਸ ਨਦੀ ਦੇ ਉੱਤੋਂ ਦੀ ਇਕ ਬਹੁਤ ਵੱਡਾ ਰੇਲਵੇ ਪੁਲ ਅਤੇ ਇਕ ਪੱਕਾ ਸੜਕੀ ਪੁਲ ਬਣਿਆ ਹੋਇਆ ਹੈ। ਇਸ ਤੋਂ ਪਿਛੋਂ ਉਮਲਾ ਨਦੀ ਇਸ ਵਿਚ ਆ ਰਲਦੀ ਹੈ।

ਹ. ਪੁ.- ਡਿਸ. ਸੈਂ. ਹੈਂ. ਬੁ. ਅੰਬਾਲਾ ਡਿਸਟ੍ਰਿਕਟ

**ਟਾਂਗਵੇ, ਏਵਾ** : ਸੰਯੁਕਤ ਰਾਜ ਅਮਰੀਕਾ ਦੀ ਇਸ ਸਟੇਜ ਅਦਾਕਾਰ ਦਾ ਜਨਮ ਅਗਸਤ, 1878 ਵਿਚ ਕੈਨੇਡਾ ਵਿਚ ਮਾਰਬਲਟਨ ਵਿਖੇ ਹੋਇਆ। ਅੱਠ ਸਾਲ ਦੀ ਉਮਰ ਵਿਚ ਇਹ ਪਹਿਲੀ ਵਾਰ ਸਟੇਜ ਤੇ ਆਈ ਅਤੇ ਬਾਅਦ ਵਿਚ ਇਸਨੇ ਅਨੇਕ ਤਰ੍ਹਾਂ ਦੇ ਰੋਲਾਂ ਵਿਚ ਨਾਟ ਮੰਡਲੀਆ ਅਤੇ ਹਾਸ ਨਾਟਕਾਂ ਵਿਚ ਕੰਮ ਕੀਤਾ। ਇਹ ਅਮਰੀਕੀ ਨਾਟ-ਤਮਾਸ਼ਿਆਂ ਅਤੇ ਸੰਗੀਤਕ ਹਾਸ-ਨਾਟਕਾਂ ਦੀ ਉੱਘੀ ਕਲਾਕਰ ਸੀ। ਇਸਦੇ ਸਰੀਰ ਉੱਤੇ ਥੋੜ੍ਹੇ ਵਸਤਰਾਂ ਨੂੰ ਦੇਖ ਕੇ ਅਤੇ ਘਟੀਆ ਗਾਣਿਆਂ, ਜਿਵੇਂ ਆਈ ਡੂ ਨਾਟ ਕੇਅਰ ਨੂੰ ਸੁਣ ਕੇ ਦਰਸ਼ਕਾਂ ਨੂੰ ਬਹੁਤ ਸਦਮਾ ਪੁੱਜਾ। ਸੰਨ 1929 ਵਿਚ ਸਰਾਫ਼ੇ ਦੇ ਬਾਜ਼ਾਰ ਦੇ ਪਤਨ ਦੇ ਨਾਲ ਇਸਦਾ ਰੋਜ਼ਗਾਰ ਵੀ ਖ਼ਤਮ ਹੋ ਗਿਆ ਅਤੇ ਇਸਨੇ ਆਪਣੀ ਜ਼ਿੰਦਗੀ ਦੇ ਅਖ਼ੀਰਲੇ ਦੋ ਦਹਾਕੇ ਬੀਮਾਰੀ ਵਿਚ ਗੁਜ਼ਾਰੇ।



**ਏਵਾ ਟਾਂਗਵੇ**

11 ਜਨਵਰੀ, 1947 ਨੂੰ ਹਾਲੀਵੁੱਡ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 9 : 805 ; ਐਨ. ਅਮੈ. 26 : 242

**ਟਾਂਗਾ** (Thonga/Tsonga) : ਸਭਿਆਚਾਰਕ ਪੱਖੋਂ ਇਹ ਬੰਟੂ ਭਾਸ਼ਾ ਬੋਲਣ ਵਾਲੇ ਲੋਕਾਂ ਵਰਗੇ ਹੀ ਲੋਕ ਹਨ। ਇਹ ਮੋਜ਼ੰਮਬੀਕ ਦੇ ਦੱਖਣੀ ਸਾਹਿਲੀ ਮੈਦਾਨ, ਜ਼ਿੰਬਾਬਵੇ ਅਤੇ ਸਵਜ਼ੀਲੈਂਡ ਦੇ ਭਾਗਾਂ ਅਤੇ ਦੱਖਣੀ ਅਫ਼ਰੀਕਾ ਦੇ ਟ੍ਰਾਂਸਵਾਲ ਵਿਚ ਵੱਸਦੇ ਹਨ। ਸੰਨ 1975 ਵਿਚ ਇਨ੍ਹਾਂ ਦੀ ਕੁੱਲ ਵਸੋਂ 3,200,000 ਸੀ।

ਪਹਿਲਾਂ ਪਹਿਲ ਇਹ ਅਜ਼ਾਦ ਲੋਕਾਂ ਵਜੋਂ ਜਥੇਬੰਦ ਸਨ। ਹਰੇਕ ਦਾ ਹੀ ਆਪੋ ਆਪਣਾ ਇਕ ਇਲਾਕਾ ਹੁੰਦਾ ਸੀ ਅਤੇ ਇਸ

ਇਲਾਕੇ ਦਾ ਨਾਂ ਇਕ ਸ਼ਕਤੀਸ਼ਾਲੀ ਤੇ ਹਾਵੀ ਪਿਤਰੀ-ਵੰਸ਼ ਪਿੱਛੇ ਰਖਿਆ ਹੁੰਦਾ ਸੀ। ਉੱਨ੍ਹੀਵੀਂ ਸਦੀ ਦੇ ਆਰੰਭ ਵਿਚ ਨਗੁਨੀ ਲੋਕਾਂ ਨੇ ਇਨ੍ਹਾਂ ਨੂੰ ਜਿੱਤ ਲਿਆ।

ਇਨ੍ਹਾਂ ਲੋਕਾਂ ਦੀ ਆਰਥਿਕਤਾ ਰਲੀ-ਮਿਲੀ ਜਿਹੀ ਹੈ। ਕੁਝ ਲੋਕ ਤਾਂ ਖੇਤੀ ਬਾੜੀ ਕਰਦੇ ਹਨ ਅਤੇ ਬਾਕੀ ਚਰਵਾਹਿਆਂ ਵਾਲਾ ਜੀਵਨ ਬਤੀਤ ਕਰਦੇ ਹਨ। ਕਸਾਵਾ ਇਨ੍ਹਾਂ ਲੋਕਾਂ ਦੀ ਮੁੱਖ ਫ਼ਸਲ ਹੈ। ਇਸਤੋਂ ਇਲਾਵਾ ਮੱਕੀ, ਬਾਜਰਾ, ਚਰੀ ਤੇ ਹੋਰ ਫ਼ਸਲਾਂ ਵੀ ਬੀਜੀਆਂ ਜਾਂਦੀਆਂ ਹਨ। ਭਾਵੇ ਥੋੜ੍ਹੇ ਜਿਹੇ ਆਦਮੀ ਪੈਸੇ ਵਟਾਉਣ ਵਾਲੀਆਂ ਫ਼ਸਲਾਂ ਤਾਂ ਬੀਜਦੇ ਹਨ ਪਰ ਖੇਤੀਬਾੜੀ ਦਾ ਸਾਰੇ ਦਾ ਸਾਰਾ ਕੰਮ ਔਰਤਾਂ ਹੀ ਕਰਦੀਆਂ ਹਨ। ਬਹੁਤ ਸਾਰੇ ਟਾਂਗਾ ਕੰਮ ਦੀ ਭਾਲ ਵਿਚ ਜਿੰਬਾਬਵੇ ਜਾਂ ਦੱਖਣੀ ਅਫ਼ਰੀਕਾਂ ਨੂੰ ਵੀ ਚਲੇ ਜਾਂਦੇ ਹਨ।

ਇਹ ਲੋਕ ਖਿੰਡੇ-ਪੁੰਡੇ ਪਿੰਡਾਂ ਅਤੇ ਝੌਂਪੜੀਆਂ ਵਿਚ ਆਬਾਦ ਹੋਏ ਹਨ। ਇਨ੍ਹਾਂ ਦੇ ਪਿੰਡ ਗ਼ਾਰੇ ਅਤੇ ਝੌਂਪੜੀਆਂ ਟਾਹਣੀਆਂ ਅਤੇ ਬਾਂਸਾਂ ਦੀਆਂ ਬਣੀਆਂ ਹੋਈਆਂ ਹਨ। ਹਰੇਕ ਪਿੰਡ ਉੱਤੇ ਪਿਤਰੀ-ਵੰਸ਼ ਦੇ ਮੈਂਬਰਾਂ ਦਾ ਕਬਜ਼ਾ ਹੁੰਦਾ ਹੈ। ਬੰਸ, ਵਿਰਾਸਤ, ਅਤੇ ਉਤਰਾਧਿਕਾਰ ਵੀ ਪਿਤਰੀ-ਵੰਸ਼ ਤੇ ਹੀ ਆਧਾਰਤ ਹੈ। ਇਨ੍ਹਾਂ ਲੋਕਾਂ ਵਿਚ ਬਹੁ-ਵਿਆਹ ਆਮ ਹਨ ਅਤੇ ਲਾੜੀ ਦੀ ਕੀਮਤ ਤਾਰੀ ਜਾਂਦੀ ਹੈ। ਇਕ ਆਦਮੀ ਦਾ ਪਸ਼ੂ-ਧਨ ਉਸਦੀਆਂ ਪਤਨੀਆਂ ਦੀ ਮਦਦ ਲਈ ਉਸਦੀਆਂ ਪਤਨੀਆਂ ਵਿਚਕਾਰ ਵੰਡ ਦਿੱਤਾ ਜਾਂਦਾ ਹੈ। ਵਿਧਵਾ ਔਰਤਾਂ ਦੀ ਜਾਇਦਾਦ ਉਸਦੇ ਸੁਵਰਗਵਾਸੀ ਪਤੀ ਦੇ ਖ਼ਾਨਦਾਨ ਦੇ ਮਰਦਾਂ ਨੂੰ ਚਲੀ ਜਾਂਦੀ ਹੈ। ਭਾਵੇਂ ਬਹੁਤੇ ਟਾਂਗਾ ਲੋਕ ਤਾਂ ਈਸਾਈ ਹਨ ਪਰ ਇਨ੍ਹਾਂ ਵਿਚੋਂ ਕਾਫ਼ੀ ਸਾਰੇ ਆਪਣੇ ਰਵਾਇਤੀ ਧਰਮ ਦੇ ਪੱਕੇ ਪੈਰੋਕਾਰ ਹਨ ਅਤੇ ਆਪਣੇ ਵੱਡਿਆਂ-ਵਡੇਰਿਆਂ ਦੀ ਅਰਾਧਨਾ ਕਰਦੇ ਰਹਿੰਦੇ ਹਨ।

ਹ. ਪੁ.- ਐਨ. ਬ੍ਰਿ. ਮਾ. 12: 17

**ਟਾਂਗਾ ਸਾਮਰਾਜ** : ਦੱਖਣੀ ਪੱਛਮੀ ਸ਼ਾਂਤ ਮਹਾਂਸਾਗਰ ਵਿਚ, ਆਸਟ੍ਰੇਲੀਆ ਤੋਂ ਉੱਤਰ ਪੂਰਬ ਵਿਚ 3000 ਕਿ. ਮੀ. ਦੂਰ ਅਤੇ ਫ਼ਿੱਜੀ ਤੋਂ 640 ਕਿ. ਮੀ. ਪੂਰਬ ਵੱਲ ਸਥਿਤ ਹੈ। ਇਹ 170 ਟਾਪੂਆਂ ਦਾ ਇਸ ਸਮੂਹ ਹੈ ਜੋ ਆਜ਼ਾਦ ਦੇਸ਼ ਵਜੋਂ ਕਾਇਮ ਹੈ। ਇਸ ਦਾ ਖੇਤਰਫਲ 747 ਵ. ਕਿ. ਮੀ. ਅਤੇ 1992 ਈ. ਅਨੁਸਾਰ ਆਬਾਦੀ ਲ. 97,300 ਹੈ। ਇਨ੍ਹਾਂ 170 ਟਾਪੂਆਂ ਵਿਚੋਂ ਕੇਵਲ 36 ਟਾਪੂਆਂ ਉੱਤੇ ਹੀ ਸਥਾਈ ਵਸੋਂ ਹੈ। ਕੁਝ ਟਾਪੂ ਵੀਰਾਨ ਵੀ ਹਨ।

**ਧਰਾਤਲ**—ਮੁੱਖ ਤੌਰ ਤੇ ਉੱਤਰ ਤੋਂ ਦੱਖਣ ਦੀ ਦਿਸ਼ਾ ਨੂੰ ਤਿੰਨ ਸਮਾਨਾਂਤਰ ਲੜੀਆਂ ਵਿਚ ਫੈਲੇ ਹੋਏ ਇਹ ਤਿੰਨ ਟਾਪੂ-ਸਮੂਹ-ਵਾਵਾਉ, ਹਾਪਾਈ ਅਤੇ ਟਾਂਗਾ ਹਨ। ਇਨ੍ਹਾਂ ਸਾਰਿਆਂ ਵਿਚੋਂ ਮਸ਼ਹੂਰ ਟਾਪੂ ਟਾਂਗਾ ਹੈ। ਇਥੋਂ ਦੀ ਰਾਜਧਾਨੀ ਨੁਕਾਵਾਲੋਫਾ ਹੈ। ਭੂ-ਵਿਗਿਆਨ ਪੱਖੋਂ ਇਨ੍ਹਾਂ ਟਾਪੂਆਂ ਦੀ ਬਣਤਰ ਮੂੰਗੇ ਦੀਆਂ ਚਟਾਨਾਂ ਵਾਲੀ ਹੈ। ਕੁਝ ਟਾਪੂ ਜਵਾਲਾਮੁਖੀ ਚਟਾਨਾਂ ਵਾਲੇ ਵੀ ਹਨ। ਕਾਊ ਟਾਪੂ ਉੱਤੇ ਬੁਝਿਆ ਹੋਇਆ ਜਵਾਲਾਮੁਖੀ ਹੈ। ਇਹ ਜਵਾਲਾਮੁਖੀ 1030 ਮੀ. ਤੱਕ ਉਚਾ ਹੈ ਅਤੇ ਸਾਰੇ ਟਾਪੂਆਂ ਦੀ ਸਭ ਤੋਂ ਉਚੀ ਸ਼ਿਖਰ ਹੈ। ਇਸੇ ਟਾਪੂ ਦੇ ਪੂਰਬ ਵੱਲ ਸਮੁੰਦਰ ਵਿਚ ਟਾਂਗਾ ਡੂੰਘਾਣ ਸਮੁੰਦਰ ਤਲ ਤੋਂ 10,819 ਮੀ. (35,702 ਫੁੱਟ) ਨੀਵੀਂ ਹੈ। ਪੂਰੇ ਟਾਪੂ ਸਮੂਹ ਵਿਚ ਮੂੰਗੇ ਦੀਆਂ ਚਟਾਨਾਂ ਵਾਲੀਆਂ ਵਲਗਣਾਂ ਆਮ ਮਿਲਦੀਆਂ ਹਨ।

ਇਨ੍ਹਾਂ ਟਾਪੂਆਂ ਦੀ ਮਿੱਟੀ ਜਵਾਲਾਮੁਖੀ ਰਾਖ਼ ਵਾਲੀ ਉਪਜਾਊ ਹੈ।

**ਜਲਵਾਯੂ**—ਇਨ੍ਹਾਂ ਟਾਪੂਆਂ ਦੀ ਜਲਵਾਯੂ ਉੱਤਰ ਤੋਂ ਦੱਖਣ ਵੱਲ ਨੂੰ ਬਦਲ ਜਾਂਦੀ ਹੈ, ਵੈਸੇ ਤਾਂ ਇਹ ਸਾਰੇ ਊਸ਼ਣ ਖੰਡ ਵਿਚ ਪੈਂਦੇ ਹਨ ਪਰ ਦੱਖਣ ਵੱਲ ਦੇ ਟਾਪੂ ਵਧੇਰੇ ਖ਼ੁਸ਼ਕ ਅਤੇ ਠੰਢੇ ਹਨ ਜਦੋਂ ਕਿ ਉੱਤਰੀ ਟਾਪੂਆਂ ਉਪਰ ਗਰਮੀ ਅਤੇ ਨਮੀ ਦੋਵੇਂ ਹੀ ਵਧੇਰੇ ਹਨ। ਇਥੇ ਤੇਜ਼ ਤੂਫ਼ਾਨ ਵੀ ਆਉਂਦੇ ਹਨ ਦੱਖਣੀ ਟਾਪੂ ਉੱਤੇ ਵਰਖਾ ਦੀ ਔਸਤ 1600 ਮਿ. ਮੀ. ਅਤੇ ਵਾਵਾਉ ਉੱਤਰੀ ਉੱਤੇ 2175 ਮਿ. ਮੀ. ਹੈ। ਇਨ੍ਹਾਂ ਟਾਪੂਆਂ ਉੱਤੇ ਜੀਵ ਜੰਤੂਆਂ ਦੀ ਭਰਮਾਰ ਹੈ। ਬਨਸਪਤੀ ਊਸ਼ਣ ਖੰਡੀ ਹੀ ਮਿਲਦੀ ਹੈ।

**ਇਤਿਹਾਸ**—ਇਹ ਟਾਪੂ 3000 ਸਾਲ ਪਹਿਲਾਂ ਤੋਂ ਆਬਾਦ ਹਨ। ਇਥੇ ਪਾਲੀਨੇਸ਼ੀਆਈ ਘੱਟੋ ਘੱਟ 2500 ਸਾਲ ਪਹਿਲਾਂ ਤੋਂ ਵਸਦੇ ਆ ਰਹੇ ਹਨ ਪਰ ਇਨ੍ਹਾਂ ਟਾਪੂਆਂ ਦੀ ਅਸਲੀ ਖੋਜ 17 ਵੀ. ਸਦੀ ਵਿਚ ਹੋਈ। ਜੈਕੋਬ ਲੀਮੇਅਰ ਨਾਂ ਦਾ ਵਲੰਦੇਜ਼ੀ ਜਹਾਜ਼ਰਾਨ 1616 ਈ. ਵਿਚ ਉੱਤਰ ਵੱਲ ਦੇ ਟਾਪੂਆਂ ਉੱਤੇ ਆਇਆ। ਪਿਛੋਂ 1643 ਈ. ਵਿਚ ਤਾਸਮਾਨ ਇੱਧਰ ਆਇਆ। ਕੈਪਟਨ ਕੁੱਕ 1773 ਅਤੇ 1777 ਈ. ਵਿਚ ਇਥੇ ਆਇਆ ਤੇ ਉਸਨੇ ਟਾਂਗਾ ਟਾਪੂਆਂ ਨੂੰ ਫਰੈਂਡਲੀ ਟਾਪੂਆਂ ਦਾ ਨਾਂ ਦਿੱਤਾ। 19 ਵੀਂ ਸਦੀ ਦੇ ਪਹਿਲੇ ਅੱਧ ਵਿਚ ਖ਼ਾਨਾਜੰਗਾਂ ਪਿਛੋਂ ਇਹ ਟਾਪੂ ਜਾਰਜ ਟਾਊਪੂ ਪਹਿਲੇ ਦੇ ਅਧੀਨ ਇਕ ਵੱਖਰੇ ਸਾਮਰਾਜ ਬਣ ਗਏ ਪਿਛੋਂ 1900 ਈ. ਵਿਚ ਇਹ ਸਾਮਰਾਜ ਬਰਤਾਨੀਆਂ ਦੀ ਪ੍ਰੋਟੈਕਟੋਰੇਟ ਬਣੇ। ਦੂਜੇ ਮਹਾਂਯੁੱਧ ਪਿਛੋਂ ਬਰਤਾਨੀਆਂ ਦੀ ਦਖਲ-ਅੰਦਾਜ਼ੀ ਘਟੀ ਅਤੇ ਟਾਂਗਾ ਨਿਵਾਸੀਆਂ ਨੇ ਕਾਫ਼ੀ ਕੰਟਰੋਲ ਆਪਣੇ ਹੇਠ ਲੈ ਲਿਆ। ਜਾਰਜ ਟਾਊਪੂ ਦੂਜੇ ਦੀ ਮੌਤ (1918) ਪਿਛੋਂ ਇਸਦੀ ਲੜਕੀ ਮਹਾਰਾਣੀ ਸਲੋਟੇ ਇਥੋਂ ਦੀ ਮਲਕਾ ਬਣੀ। ਮਹਾਰਾਣੀ ਨੇ 1918 ਤੋਂ 1965 ਈ. ਤੱਕ ਇਥੇ ਰਾਜ ਕੀਤਾ। ਮਹਾਰਾਣੀ ਪਿਛੋਂ ਮਹਾਰਾਣੀ ਦਾ ਲੜਕਾ ਟਾਊਪੂ ਚੌਥਾ ਇਥੋਂ ਦਾ ਰਾਜਾ ਬਣਿਆਂ। ਪਿਛੋਂ 4 ਜੂਨ, 1970 ਦੇ ਦਿਨ ਇਹ ਬਰਤਾਨੀਆਂ ਤੋਂ ਆਜ਼ਾਦ ਹੋ ਗਏ।

**ਆਰਥਿਕਤਾ**—ਇਥੋਂ ਦੀ ਆਰਥਿਕਤਾ ਦਾ ਧੁਰਾ ਖੇਤੀਬਾੜੀ ਹੈ। ਇਹ ਆਪਣੀਆਂ ਲੋੜਾਂ ਦੀ ਪੂਰਤੀ ਲਈ ਅਰਬੀ ਵਗੈਰਾ ਉਗਾ ਲੈਂਦੇ ਹਨ। ਕਸਾਵਾ, ਮੂੰਗਫਲੀ, ਮੱਕੀ, ਅਤੇ ਕਈ ਫਲ ਇਥੋਂ ਦੀਆਂ ਹੋਰ ਫ਼ਸਲਾਂ ਹਨ। ਇਥੋਂ ਕੇਲਾ ਅਤੇ ਨਾਰੀਅਲ ਬਾਹਰ ਭੇਜੇ ਜਾਂਦੇ ਹਨ।

ਖੇਤੀਬਾੜੀ ਤੋਂ ਇਲਾਵਾ ਇਥੇ ਪਸ਼ੂ ਪਾਲਣ ਦਾ ਕਿੱਤਾ ਵੀ ਪ੍ਰਚੱਲਤ ਹੈ। ਸੂਰ, ਘੋੜੇ, ਗਾਵਾਂ, ਬੱਕਰੀਆਂ, ਮੁਰਗੀਆਂ ਪਾਲੀਆਂ ਜਾਂਦੀਆਂ ਹਨ। ਏਵਾ ਟਾਪੂ ਉੱਤੇ ਜੰਗਲ ਵੀ ਮਿਲਦੇ ਹਨ। ਸਮੁੰਦਰੀ ਪਾਣੀ ਵਿਚੋਂ ਮੱਛੀਆਂ ਵੀ ਫੜੀਆਂ ਜਾਂਦੀਆਂ ਹਨ। ਸ਼ਨੱਅਤਾਂ ਤਾਂ ਇਥੇ ਘੱਟ ਹੀ ਹਨ। ਕੇਵਲ ਹਲਕੀਆਂ ਸਨੱਅਤਾਂ ਅਤੇ ਘਰੇਲੂ ਦਸਤਕਾਰੀਆਂ ਉੱਨਤ ਹਨ। ਸਨੱਅਤਾਂ ਦੀ ਘਾਟ ਕਰਕੇ ਬੇਰੁਜ਼ਗਾਰੀ ਦੀ ਸਮੱਸਿਆ ਕਾਫ਼ੀ ਜ਼ਿਆਦਾ ਹੈ ਜਿਸ ਕਰਕੇ ਇਥੋਂ ਲੋਕ ਨਿਊਜ਼ੀਲੈਂਡ ਵੀ ਚਲੇ ਗਏ ਹਨ।

**ਲੋਕ**—ਇਥੋਂ ਦੀ ਵਸੋਂ ਵਿਚ ਬਹੁ-ਗਿਣਤੀ ਪਾੱਲੀਨੇਸ਼ੀਆਈਆਂ ਦੀ ਹੈ। ਇਨ੍ਹਾਂ ਤੋਂ ਇਲਾਵਾ ਰੋਮਨ-ਕੈਥੋਲਿਕ ਵੀ ਇਥੇ ਰਹਿੰਦੇ ਹਨ। ਪਾੱਲੀਨੇਸ਼ੀਆਈ ਇਥੋਂ ਦੇ ਮੁੱਢਲੇ ਵਸਨੀਕ ਹਨ ਅਤੇ ਪੇਂਡੂ ਜਿਹੇ ਹਨ ਪਰ ਅੱਜਕੱਲ੍ਹ ਇਨ੍ਹਾਂ ਉੱਤੇ ਪੱਛਮੀ ਸਭਿਅਤਾ ਦਾ ਪ੍ਰਭਾਵ ਹੈ। ਵਸੋਂ ਦੇ ਵਾਧੇ ਦੀ ਦਰ ਵਧੇਰੇ ਹੈ। ਸੰਨ 1975 ਤੋਂ 1980 ਵਿਚ ਸਾਰੇ ਦੇਸ਼ ਦੀ ਵਸੋਂ ਵਿਚ 16 ਫ਼ੀਸਦੀ ਦੇ ਹਿਸਾਬ ਨਾਲ ਵਾਧਾ ਹੋਇਆ। ਟਾਂਗਾਟਾਪੂ ਉਪਰ ਇਨ੍ਹਾਂ ਸਾਰਿਆਂ ਵਿਚੋਂ ਵੱਧ ਵਸੋਂ ਹੈ। ਵੱਡੇ ਸ਼ਹਿਰ ਵੀ ਇਸੇ ਟਾਪੂ ਉੱਤੇ ਹਨ। ਦੇਸ਼ ਦੀ ਰਾਜਧਾਨੀ ਵੀ ਅਤੇ ਇੱਕੋ ਇਕ ਅੰਤਰ-ਰਾਸ਼ਟਰੀ ਹਵਾਈ ਅੱਡਾ ਵੀ ਇਥੇ ਹੀ ਹੈ।

**ਸਿੱਖਿਆ**—ਇਥੇ 6 ਤੋਂ 14 ਸਾਲ ਦੇ ਬੱਚਿਆਂ ਦੀ ਸਿੱਖਿਆ ਲਾਜ਼ਮੀ ਹੈ। ਸੈਕੰਡਰੀ ਸਕੂਲ ਅਤੇ ਉੱਚ ਵਿਦਿਆ ਲਈ ਖਾਸ ਸਕੂਲ

ਵੀ ਇਥੇ ਮੌਜੂਦ ਹਨ। ਉਚੇਰੀ ਪੜ੍ਹਾਈ ਲਈ ਵਿਦਿਆਰਥੀ ਸਰਕਾਰੀ ਵਜ਼ੀਫ਼ੇ ਉੱਤੇ ਆਸਟ੍ਰੇਲੀਆ, ਨਿਊਜ਼ੀਲੈਂਡ ਜਾਂ ਫਿੱਜੀ ਵਗੈਰਾ ਵਿਚ ਜਾਂਦੇ ਹਨ।

**ਰਾਜ-ਪ੍ਰਬੰਧ**—ਇਥੋਂ ਦਾ ਸੰਵਿਧਾਨ 1875 ਈ. ਵਿਚ ਬਾਦਸ਼ਾਹ ਟਾਊਪੂ ਪਹਿਲੇ ਦੇ ਰਾਜ ਕਾਲ ਵਿਚ ਬਣਾਇਆ ਗਿਆ ਸੀ। ਇਸ ਅਨੁਸਾਰ ਬਾਦਸ਼ਾਹ ਸਰਬ ਸੱਤਾਵਾਨ ਹੁੰਦਾ ਹੈ ਇਹੋ ਹੀ ਦੇਸ਼ ਦਾ ਮੁਖੀ ਅਤੇ ਇਥੋਂ ਦੀ ਸਰਕਾਰ ਦਾ ਮੁਖੀ ਹੁੰਦਾ ਹੈ। ਪ੍ਰਸ਼ਾਸਨ ਦੀ ਵਿਵਸਥਾ ਲਈ ਇਕ ਸਦਨੀ ਵਿਧਾਨ ਸਭਾ ਹੁੰਦੀ ਹੈ ਰਾਜ ਪ੍ਰਬੰਧ ਦੀ ਯੋਗ ਵਿਵਸਥਾ ਲਈ ਮੰਤਰੀ ਮੰਡਲ ਸਥਾਪਤ ਹੈ। ਇਸਦੇ ਮੰਤਰੀਆਂ ਅਤੇ ਪ੍ਰਧਾਨ ਮੰਤਰੀ ਦੀ ਨਿਯੁਕਤੀ ਬਾਦਸ਼ਾਹ ਆਪ ਹੀ ਕਰਦਾ ਹੈ। ਇਥੋਂ ਦੀ ਇਸ ਸਦਨੀ ਵਿਧਾਨ ਸਭਾ ਵਿਚ ਇਕ ਸਪੀਕਰ, ਕੈਬਿਨਟ ਦੇ ਮੰਤਰੀ, ਟਾਂਗਾ ਦੇ 33 ਕੁਲੀਨਾਂ ਦੁਆਰਾ ਚੁਣੇ ਗਏ 7 ਕੁਲੀਨ ਅਤੇ 21 ਸਾਲ ਤੋਂ ਵੱਧ ਉਮਰ ਦੇ ਟੈਕਸ ਭਰਨ ਵਾਲਿਆਂ ਦੁਆਰਾ ਚੁਣੇ ਗਏ ਪ੍ਰਤਿਨਿਧ ਸ਼ਾਮਲ ਹੁੰਦੇ ਹਨ। ਦੇਸ਼ ਭਰ ਵਿਚ ਚੋਣਾਂ ਹਰੇਕ ਤਿੰਨ ਸਾਲਾਂ ਮਗਰੋਂ ਕਰਵਾਈਆਂ ਜਾਂਦੀਆਂ ਹਨ।

ਹ. ਪੁ.- ਐਨ. ਅਮੈ. 26:837 ; ਐਨ. ਬ੍ਰਿ. ਮਾ. 11: 840

**ਟਾਂਗਾਸੇਰੀ** : ਭਾਰਤ ਦੀ ਸਾਬਕਾ ਟ੍ਰਾਵਨ-ਕੋਰ ਰਿਆਸਤ ਦੀ ਹਦੂਦ ਅੰਦਰ ਇਹ ਇਕ ਮਹੱਤਵਪੂਰਨ ਬਰਤਾਨਵੀ ਪਿੰਡ ਹੁੰਦਾ ਸੀ ਜਿਹੜਾ ਕਵੀਲਨ ਦੇ ਬਿਲਕੁਲ ਨਾਲ ਲਗਦਾ ਸੀ। ਸੰਨ 1906 ਤੱਕ ਇਸ ਉੱਤੇ ਮਦਰਾਸ ਦੇ ਮਾਲਾਬਾਰ ਜ਼ਿਲ੍ਹੇ ਦੇ ਕੋਚੀਨ ਤਅਲੁਕੇ ਦੇ ਹਿੱਸੇ ਵਜੋਂ ਰਾਜ-ਪ੍ਰਬੰਧ ਚਲਾਇਆ ਜਾਂਦਾ ਰਿਹਾ ਪਰ ਉਸੇ ਸਾਲ ਹੀ ਇਸ ਨੂੰ ਨਵੇਂ ਸਥਾਪਤ ਹੋਏ ਅਨਜੈਂਗੋ ਨਾਂ ਦੇ ਜ਼ਿਲ੍ਹੇ ਵਿਚ ਤਬਦੀਲ ਕਰ ਦਿੱਤਾ ਗਿਆ ਅਤੇ ਟ੍ਰਾਵਨਕੋਰ ਕੋਚੀਨ ਦੇ ਰੈਜ਼ੀਡੈਂਟ ਦੇ ਪ੍ਰਬੰਧ ਅਧੀਨ ਕਰ ਦਿਤਾ ਗਿਆ। ਇਸ ਪਿੰਡ ਦਾ ਕੁੱਲ ਰਕਬਾ ਲ. 40 ਹੈਕ. (99 ਏਕੜ) ਸੀ। ਪਹਿਲਾਂ ਇਹ ਇਕ ਵਲੰਦੇਜ਼ੀ ਬਸਤੀ ਹੁੰਦੀ ਸੀ ਤੇ ਇਥੋਂ ਦੇ ਵਸਨੀਕ ਵਧੇਰੇ ਕਰਕੇ ਰੋਮਨ ਕੈਥੋਲਿਕ ਸਨ। ਇਥੋਂ ਸਮੁੰਦਰੀ ਕੰਢੇ ਉਪਰ ਇਕ ਚਾਨਣ-ਮੁਨਾਰਾ ਹੈ ਜਿਸ ਦੀ ਰੌਸ਼ਨੀ ਲ. 29 ਕਿ. ਮੀ. (18 ਮੀਲ) ਤੇ ਨਜ਼ਰ ਆਉਣ ਲਗ ਪੈਂਦੀ ਹੈ।

8°54′ ਉ. ਵਿਥ.; 76°35′ ਪੂ. ਲੰਬ.

ਹ. ਪੁ.- ਇੰਪ. ਗ. ਇੰਡ. 23 : 224

**ਟਾਂਗਾ ਦੀਪ ਸਮੂਹ** : ਦੱਖਣ ਪੱਛਮੀ ਸ਼ਾਂਤ ਮਹਾਂਸਾਗਰ ਵਿਚ ਨਿਊ ਆਇਰਲੈਂਡ ਤੋਂ ਲਗਭਗ 90 ਕਿ. ਮੀ. ਦੂਰ ਵਾਕਿਆ ਇਕ ਦੀਪ ਸਮੂਹ ਹੈ। ਇਸ ਵਿਚ ਚਾਰ ਟਾਪੂ ਸ਼ਾਮਲ ਹਨ ਜਿਨ੍ਹਾਂ ਵਿਚੋਂ ਮੈਲਨ ਡਾੱਕ ਅਤੇ ਬੋਐਂਗ ਸਭ ਤੋਂ ਵੱਡੇ ਹਨ। ਟਾਂਗਾ ਟਾਪੂ ਕਰੀਬ 133 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ। ਟਾਂਗਾ ਦਾ ਮੁੱਖ ਸ਼ਹਿਰ ਨੂਕਵਾਲਾਫ਼ ਵਿਚ ਹੈ। ਇਹ ਟਾਂਗਾ ਸਮੂਹ ਦਾ ਸਭ ਤੋਂ ਵੱਡਾ ਦੀਪ ਹੈ।

ਹ. ਪੁ.—ਵੈਬ. ਨਿਊ ਡਿਕ. 1219

**ਟਾਂਗਾਨੀਕਾ ਅਫ਼ਰੀਕਨ ਨੈਸ਼ਨਲ ਯੂਨੀਅਨ** : ਅਫ਼ਰੀਕਾ ਦੀ ਇਹ ਸਿਆਸੀ ਪਾਰਟੀ; ਇਸ ਮਹਾਂਦੀਪ ਦੇ ਵਿਕਾਸ ਉਪਰ ਦਿਨੋ ਦਿਨ ਵਧ ਰਹੇ ਯੂਰਪੀ ਕੰਟਰੋਲ ਦੇ ਨਤੀਜੇ ਵਜੋਂ ਹੋਂਦ ਵਿਚ ਆਈ। ਮੁੱਢ ਵਿਚ ਇਸ ਦੀ ਸਥਾਪਨਾ 1929 ਈ. ਵਿਚ ਟਾਂਗਾਨੀਕਾ ਅਫ਼ਰੀਕਨ ਐਸੋਸੀਏਸ਼ਨ ਵਜੋਂ ਹੋਈ। ਜੂਲੀਅਸ ਨਯੈਰੈਰੇ ਇਸ ਐਸੋਸੀਏਸ਼ਨ ਦਾ ਪ੍ਰਧਾਨ ਬਣਿਆ ਜਿਸਦੀ ਸਰਪ੍ਰਸਤੀ ਅਧੀਨ 1950 ਦੇ ਦਹਾਕੇ ਦੇ ਪਿਛਲੇ ਵਰ੍ਹਿਆਂ ਦੌਰਾਨ ਇਸ ਸੰਘ ਨੇ ਆਜ਼ਾਦੀ ਲਈ ਬਰਤਾਨੀਆਂ ਸਰਕਾਰ ਨਾਲ ਸੰਘਰਸ਼ ਕੀਤਾ।

ਸੰਨ 1954 ਵਿਚ ਇਸ ਪਾਰਟੀ ਦਾ ਮੌਜੂਦਾ ਨਾਂ ਟਾਂਗਾਨੀਕਾ ਅਫ਼ਰੀਕਨ ਨੈਸ਼ਨਲ ਯੂਨੀਅਨ ਪਿਆ ਜਿਸ ਨੂੰ ਸੰਖੇਪ ਰੂਪ ਵਿਚ ਟਾਨੂ ਕਿਹਾ ਜਾਣ ਲੱਗਾ। ਇਸ਼ ਪਾਰਟੀ ਨੇ ਖੇਤੀਬਾੜੀ ਦੇ ਵਿਕਾਸ ਉੱਪਰ ਯੂਰਪੀ ਕੰਟਰੋਲ ਦੇ ਵਧ ਜਾਣ ਕਾਰਨ ਜਨਤਾ ਵਿਚ ਪੈਦਾ ਹੋਈ ਅਸੰਤੁਸ਼ਟਤਾ ਦੇ ਹਿੱਤ ਵਿਚ ਲਹਿਰ ਚਲਾਈ ਜਿਸ ਕਰਕੇ ਟਾਨੂ ਪਾਰਟੀ ਨੂੰ ਵਿਆਪਕ ਰੂਪ ਵਿਚ ਮਾਨਤਾ ਪ੍ਰਾਪਤ ਹੋਈ। ਦੂਜੀ ਗੱਲ ਇਹ ਸੀ ਕਿ ਟਾਨੂ ਦੇ ਮੈਂਬਰਾਂ ਵਿਚ ਆਪੋ ਵਿਚਲੀ ਕਬਾਇਲੀ ਵਿਰੋਧਤਾ ਦੀ ਬਹੁਤ ਹੀ ਘਾਟ ਸੀ ਜਿਸ ਦੇ ਫਲ ਸਰੂਪ ਟਾਨੂ ਤੇਜ਼ੀ ਨਾਲ ਵਿਕਸਤ ਹੋ ਗਈ। ਸੰਨ 1958 ਦੀ ਬਹੁ-ਜਾਤੀ ਚੋਣ ਵਿਚ ਵੀ ਟਾਨੂ ਪਾਰਟੀ ਹੀ ਅੱਗੇ ਆਈ ਅਤੇ ਇਸ ਪਾਰਟੀ ਲਈ ਅਫ਼ਰੀਕਾ ਦੀ ਬਹੁ-ਗਿਣਤੀ ਹਕੂਮਤ ਦਾ ਰਾਹ ਬਣਿਆ। ਕੁਝ ਚਿਰ ਪਿਛੋਂ ਇਸੇ ਹੀ ਸੰਘ ਨੇ ਯੂਨੀਅਨ-ਜ਼ੰਜ਼ੀਬਾਰ ਦੀ ਸਹਿਯੋਗੀ ਅਫ਼ਰੀਕੀ ਸ਼ਿਰਾਜ਼ੀ ਪਾਰਟੀ ਨਾਲ ਮਿਲਕੇ 'ਯੂਨਾਈਟਿਡ ਰਿਪਬਲਿਕ ਆਫ਼ ਤਨਜ਼ਾਨੀਆਂ' ਦੇ ਇਕ ਉੱਘੇ ਸਿਆਸੀ ਸੰਗਠਨ ਦਾ ਰੂਪ ਧਾਰਨ ਕੀਤਾ ਅਤੇ ਤਨਜ਼ਾਨੀਆਂ ਸਟੇਟ ਦੇ ਹੋਂਦ ਵਿਚ ਆਉਣ ਨਾਲ 1964 ਈ. ਵਿਚ ਜੂਲੀਅਸ ਨਯੈਰੈਰੇ ਇਥੋਂ ਦਾ ਪਹਿਲਾ ਪ੍ਰੈਜ਼ੀਡੈਂਟ ਥਾਪਿਆ ਗਿਆ।

ਸੰਨ 1967 ਤੋਂ ਪਿਛੋਂ ਪ੍ਰੈਜ਼ੀਡੈਂਟ ਨਯੈਰੈਰੇ ਦੇ ਐਲਾਨ ਅਨੁਸਾਰ ਡੈਮੋਕ੍ਰੈਟਿਕ ਸਮਾਜਵਾਦੀ ਸਰਕਾਰ ਦੀ ਸਥਾਪਨਾ ਹੋਈ। ਸ਼ਾਸਕੀ ਅਤੇ ਸਮਾਜਕ ਪੱਖੋਂ ਇਸ ਪਾਰਟੀ ਨੇ ਕਈ ਮਹੱਤਵ ਪੂਰਨ ਸੁਧਾਰ ਲਿਆਂਦੇ। ਅਜਿਹੇ ਸੁਧਾਰਵਾਦੀ ਰਵੱਈਏ ਕਾਰਨ ਤਨਜ਼ਾਨੀਆਂ ਵਿਚ ਟਾਨੂ ਪਾਰਟੀ ਨੂੰ ਜਨਤਾ ਦਾ ਸਭ ਨਾਲੋਂ ਵੱਧ ਮਾਣ ਤੇ ਪਿਆਰ ਪ੍ਰਾਪਤ ਹੋਇਆ ਜਿਸਦੇ ਫਲਸਰੂਪ ਰਾਜਨੀਤਿਕ ਵਾਗਡੋਰ ਵੀ ਇਸੇ ਪਾਰਟੀ ਦੇ ਹੱਥ ਆਉਣੀ ਕੁਦਰਤੀ ਹੋ ਗਈ ਤੇ ਹੁਣ ਵੀ ਇਹੋ ਪਾਰਟੀ ਤਾਕਤ ਵਿਚ ਹੈ।

ਹ. ਪੁ.- ਐਨ. ਬ੍ਰਿ. ਮਾ. 9 : 802 ; ਐਨ. ਬ੍ਰਿ. ਮੈ. 6.13 ਅਤੇ 17

**ਟਾਂਗਾਨੀਕਾ ਝੀਲ** : ਅਫ਼ਰੀਕਾ ਮਹਾਂਦੀਪ ਦੇ ਟਾਂਗਾਨੀਕਾ ਅਤੇ ਜ਼ੇਅਰ ਦੇਸ਼ਾਂ ਵਿਚਕਾਰ ਫੈਲੀ ਇਹ ਇਕ ਝੀਲ ਹੈ ਜਿਹੜੀ ਪੂਰਬੀ ਅਫ਼ਰੀਕਾ ਮਹਾਂਦੀਪ ਉੱਤੇ ਫੈਲੀਆਂ ਸਾਰੀਆਂ ਝੀਲਾਂ ਵਿਚੋਂ ਸਭ ਤੋਂ ਵੱਡੀ ਹੈ। ਡੂੰਘਾਈ ਵਿਚ ਵੀ ਸੰਸਾਰ ਵਿਚ ਕੇਵਲ ਬੈਕਾਲ ਝੀਲ ਹੀ ਇਸ ਤੋਂ ਜ਼ਿਆਦਾ ਡੂੰਘੀ ਹੈ। ਇਹ ਸੰਸਾਰ ਵਿਚ ਤਾਜ਼ੇ ਪਾਣੀ ਦੀ ਇਕੋ ਇਕ ਵੱਡੀ ਝੀਲ ਹੈ। ਸਮੁੰਦਰ ਤਲ ਤੋਂ 786 ਮੀ. ਦੀ ਉਚਾਈ ਉੱਤੇ ਫੈਲੀ ਇਸ ਝੀਲ ਨੇ 32,512 ਵ. ਕਿ. ਮੀ. ਦਾ ਖੇਤਰ ਰੋਕਿਆ ਹੋਇਆ ਹੈ। ਲੰਬੂਤਰੀ ਜਿਹੀ ਇਸ ਝੀਲ ਦੀ ਲੰਬਾਈ 660 ਕਿ. ਮੀ. ਅਤੇ ਚੌੜਾਈ ਸਿਰਫ਼ 16 ਤੋਂ 72 ਕਿ. ਮੀ. ਹੈ। ਇਸ ਦੀ ਵੱਧ ਤੋਂ ਵੱਧ ਡੂੰਘਾਈ 1436 ਮੀ. ਹੈ।

ਜ਼ੇਅਰ ਅਤੇ ਟਾਂਗਾਨੀਕਾ ਦੇਸ਼ਾਂ ਦੇ ਐਨ ਵਿਚਕਾਰ ਫੈਲੀ ਹੋਈ ਇਹ ਝੀਲ ਸੰਸਾਰ ਪ੍ਰਸਿੱਧ ਅਫ਼ਰੀਕੀ ਦਰਾੜ ਘਾਟੀ ਦੇ ਦੱਖਣੀ ਹਿੱਸੇ ਵਿਚ ਪੈਂਦੀ ਹੈ। ਝੀਲ ਤੇ ਤੱਟ ਲਾਗਿਉਂ ਧਰਾਤਲ ਦੀ ਉਚਾਈ ਇਕ ਦਮ ਵੱਧ ਜਾਂਦੀ ਹੈ। ਝੀਲ ਭਾਵੇਂ ਵੱਡੀ ਹੈ ਪਰ ਇਸ ਵਿਚ ਬਹੁਤੇ ਲੰਬੇ ਚੌੜੇ ਖੇਤਰ ਦਾ ਜਲ ਨਿਕਾਸ ਨਹੀਂ ਹੁੰਦਾ। ਇਸ ਵਿਚ ਦਰਿਆਵਾਂ ਦਾ ਪਾਣੀ ਹੀ ਡਿਗਦਾ ਹੈ ਜਿਨ੍ਹਾਂ ਵਿਚੋਂ ਲੂਕੂਗਾ ਮਲਾਗਾਰਾਸੀ ਅਤੇ ਕਲਾਬੋ ਹੀ ਵਰਣਨਯੋਗ ਹਨ। ਝੀਲ ਦੇ ਆਸਪਾਸ ਬਯੂਜਮਬੁਰਾ, ਕਲੇਮੀ. ਯੂਜੀਜੀ, ਕੀਗੋਮਾ ਆਦਿ ਵੱਡੀਆਂ ਬੰਦਰਗਾਹਾਂ ਹਨ।

ਇਹ ਝੀਲ ਪੂਰਬੀ ਅਤੇ ਪੱਛਮੀ ਅਫ਼ਰੀਕੀ ਬਨਸਪਤੀ ਖੰਡਾਂ ਵਿਚਕਾਰ ਪੈਂਦੀ ਹੈ। ਇਸ ਦੇ ਦੋਹਾਂ ਕੰਢਿਆਂ ਉੱਤੇ ਪੱਛਮੀ ਅਫ਼ਰੀਕੀ

ਤਾੜ ਦੇ ਰੁੱਖ ਉੱਗੇ ਹੋਏ ਹਨ। ਝੀਲ ਦੇ ਪਾਣੀ ਵਿਚ ਮੱਛੀਆਂ ਅਤੇ ਕੱਛੂਕੁੰਮੇ ਅਤੇ ਦਰਿਆਈ ਘੋੜਿਆਂ ਦੀ ਭਰਮਾਰ ਹੈ। ਇਥੇ ਕਈ ਤਰ੍ਹਾਂ ਦੇ ਪੰਛੀ ਵੀ ਮਿਲਦੇ ਹਨ। ਝੀਲ ਦੇ ਤਟਾਂ ਉੱਤੇ ਖਾਸ ਕਰਕੇ ਪੂਰਬੀ ਹਿੱਸੇ ਵਿਚ ਅਫ਼ਰੀਕਾ ਦੇ ਬਾਂਟੂ ਕਬੀਲੇ ਵਸੇ ਹੋਏ ਹਨ।

ਇਸ ਝੀਲ ਦਾ ਪਤਾ 1858 ਈ. ਵਿਚ ਬਰਟਨ ਅਤੇ ਸਪੈਕੀ ਨੇ ਲਗਾਇਆ ਸੀ। ਉਹ ਇਥੋਂ ਦੀ ਯੂਜੀਜੀ ਬੰਦਰਗਾਹ ਵਾਲੀ ਥਾਂ ਤੇ ਪੁੱਜੇ ਸਨ। ਫਿਰ 1871 ਈ. ਵਿਚ ਲਿਵਿੰਗਸਟੋਨ ਅਤੇ ਸਟੈਨਲੇ ਉੱਤਰੀ-ਤੱਟ ਵੱਲ ਗਏ। ਸੰਨ 1871 ਵਿਚ ਕੈਮਰੂਨ ਤੇ ਝੀਲ ਦੇ ਪੱਛਮੀ ਹਿੱਸੇ ਦੇ ਵਿਚਲੇ ਖੇਤਰ ਵਿਚ ਲੁਕੂਗਾ ਦਰਿਆ ਦੇ ਨਿਕਾਸ ਵਾਲੀ ਥਾਂ ਦਾ ਪਤਾ ਲਗਾਇਆ ਸੀ।

6°40′ ਦੱ. ਵਿਥ.; 30°0′ ਪੂ. ਲੰਬ.

ਹ. ਪੁ.- ਚੈਂਬ. ਐਨ. 13: 438 ; ਐਨ. ਬ੍ਰਿ. ਮਾ. 11 :541

**ਟਾਂਗਾਰੈਨ** ਉੱਤਰ-ਪੂਰਬੀ ਬੈਲਜੀਅਮ ਦੇ ਲਿਮਬਰਗ ਪ੍ਰਾਂਤ ਦਾ ਇਹ ਇਕ ਸ਼ਹਿਰ ਹੈ ਜਿਹੜਾ ਲੀਜ਼ ਦੇ ਉੱਤਰ-ਪੱਛਮ ਵਿਚ ਜਾਰ ਦਰਿਆ ਉੱਤੇ ਸਥਿੱਤ ਹੈ। ਰੋਮਨ ਕਾਲ ਸਮੇਂ ਇਸ ਦਾ ਨਾਂ ਆਡਾਟੇਕਾ ਪੁਨਗ੍ਰਨ ਹੁੰਦਾ ਸੀ ਜਿਹੜਾ ਜਰਮਨਾਂ ਦੇ ਇਕ ਟੰਗਰੀ ਕਬੀਲੇ ਦੀ ਰਾਜਧਾਨੀ ਹੁੰਦਾ ਸੀ। 54 ਈ. ਪੂ. ਵਿਚ ਇਸੇ ਸ਼ਹਿਰ ਤੋਂ ਹੀ ਰੋਮ ਵਿਰੁਧ ਵਿਦਰੋਹ ਉਠਿਆ ਸੀ। ਇਹ ਬੈਲਜੀਅਮ ਦਾ ਸੱਭ ਤੋਂ ਪੁਰਾਣਾ ਸ਼ਹਿਰ ਹੈ। ਚੌਥੀ ਸਦੀ ਦੇ ਲਗਭਗ ਇਹ ਬਿਸ਼ਪ ਖੇਤਰ ਦਾ ਸਦਰ-ਮੁਕਾਮ ਸੀ। ਆਪਣੇ ਹਲਚਲ-ਭਰਪੂਰ ਬੀਤੇ ਸਮੇਂ ਵਿਚ ਚੌਥੀ ਸਦੀ ਵਿਚ ਇਸ ਨੂੰ ਸੇਲੀਅਨ ਫ੍ਰੈਂਕਾਂ 451 ਈ. ਵਿਚ ਹੂਨਾਂ, 881 ਵਿਚ ਨਾਰਮਨਾਂ, 1212 ਵਿਚ ਬ੍ਰਾਬਾਂਟ ਦੇ ਡਿਊਕ ਅਤੇ 1677 ਵਿਚ ਫ਼ਰਾਂਸੀਸੀਆਂ ਨੇ ਬਹੁਤ ਲੁੱਟਿਆ।

ਜ਼ਰਖੇਜ਼ ਜ਼ਰਾਇਤੀ ਇਲਾਕੇ ਵਿਚ ਸਥਿੱਤ ਹੋਣ ਕਾਰਨ ਇਹ ਸੇਬ, ਚੈਰੀ ਅਤੇ ਆਲੂ ਬੁਖਾਰੇ ਵਰਗੇ ਫਲਾਂ ਅਤੇ ਪਸ਼ੂਆਂ ਦੀ ਭਾਰੀ ਮੰਡੀ ਹੈ। ਇਥੋਂ ਦੇ ਉਦਯੋਗਾਂ ਵਿਚ ਖਾਣ ਵਾਲੀਆਂ ਵਸਤਾਂ ਪ੍ਰਾਸੈੱਸ ਕੀਤੀਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਇਥੇ ਖਾਦ ਤਿਆਰ ਕਰਨ ਅਤੇ ਜ਼ਰਾਇਤੀ ਮਸ਼ੀਨਰੀ ਬਣਾਉਣ ਦੇ ਵੀ ਕਾਰਖ਼ਾਨੇ ਹਨ।

ਰੋਮਨ ਕੰਧਾਂ ਅਤੇ ਮੱਧ ਕਾਲੀ ਕਿਲਾਬੰਦੀਆਂ ਦੇ ਖੰਡਰ ਅਜੇ ਤੱਕ ਵੀ ਇਥੇ ਮੌਜੂਦ ਹੈ। ਬਾਰ੍ਹਵੀਂ ਸਦੀ ਦਾ ਬਣਿਆ ਚਰਚ ਆਫ਼ ਅਵਰ ਲੇਡੀ ਹੈ ਜਿਸ ਵਿਚ ਰੋਮਨ ਉਸਾਰੀ ਕਲਾ ਦੇ ਕਈ ਮੱਠ ਹਨ। ਇਸ ਤੋਂ ਇਲਾਵਾ ਇਸ ਵਿਚ ਇਕ ਖਜ਼ਾਨਾ ਹੈ ਜਿਸ ਵਿਚ ਪਵਿਤਰ ਨਿਸ਼ਾਨੀਆਂ ਪਈਆਂ ਹਨ। ਇਸ ਆਲੇ-ਦੁਆਲੇ ਦੇ ਇਲਾਕੇ ਵਿਚ ਕਈ ਪੁਰਾਣੇ ਕਿਲੇ ਵੀ ਹਨ।

ਆਬਾਦੀ – 26, 172 (1983 ਅੰਦਾ.)

50°47′ ਉ. ਵਿਥ.; 5°28′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 11: 841 ; ਐਨ. ਅਮੈ. 26: 685

**ਟਾਗਾਲੱਗ** : ਫ਼ਿਲਪੀਨ ਦੇਸ਼ ਦਾ ਇਹ ਦੂਜਾ ਵੱਡਾ ਸਭਿਆਚਾਰਕ ਭਾਸ਼ਾਈ ਗਰੁੱਪ ਹੈ ਜਿਹੜਾ ਕੇਂਦਰੀ ਲੂਜ਼ਾਨ ਦੇ ਜ਼ਰਖੇਜ਼ ਮੈਦਾਨਾਂ ਵਿਚ ਵੱਸਦਾ ਹੈ। ਇਸ ਗਰੁੱਪ ਦੇ ਲੋਕਾਂ ਦੀ ਵਸੋਂ ਮਨੀਲਾ ਸ਼ਹਿਰ ਵਿਚ, ਰੈਂਪਾਗਾ ਤੋਂ ਸਿਵਾਏ ਮਨੀਲਾ ਖਾੜੀ ਦੇ ਨਾਲ ਲਗਦੇ ਸਾਰੇ ਪ੍ਰਾਂਤਾਂ ਨੁਏਵਾ ਐਸੀਜਾ ਬਟੈਂਸਾਸ, ਲਗੁਨਾ, ਮਾਰਨਡੂਕੇ, ਮਿਨਡੋਰੋ ਅਤੇ ਕੇਸਨੋ ਵਿਚ ਹਾਵੀ ਹੈ। ਸੰਨ 1848 ਵਿਚ ਇਨ੍ਹਾਂ ਲੋਕਾਂ ਦੀ ਕੁਲ ਗਿਣਤੀ ਲਗਭਗ 5,000,000 ਸੀ। ਇਹ ਲੋਕ ਬਹੁਤ ਅਗਾਂਹਵਧੂ ਹਨ। ਸਪੇਨੀ ਜਿੱਤ ਤੋਂ ਪਹਿਲਾਂ ਟਾਗਾਲੱਗ ਦਾ ਜਾਵਾ ਅਤੇ ਸਮਾਟਰਾ ਨਾਂ ਦੀਆਂ ਹਿੰਦੁਸਤਾਨੀ ਬਾਦਸ਼ਾਹੀਆਂ ਨਾਲ ਵੀ ਥੋੜ੍ਹਾ ਜਿਹਾ ਮੇਲ ਮਿਲਾਪ ਰਿਹਾ ਸੀ ਅਤੇ ਹਿੰਦੁਸਤਾਨੀ ਲਿੱਪੀ ਤੇ ਸੰਸਕ੍ਰਿਤ ਸ਼ਬਦਾਵਲੀ ਵੀ ਉਨ੍ਹਾਂ ਗ੍ਰਹਿਣ ਕੀਤੀ ਸੀ। ਸਪੇਨੀ ਹਕੂਮਤ ਅਧੀਨ ਇਹ ਲੋਕ ਈਸਾਈ ਬਣ ਗਏ। ਫ਼ਿਲੀਪੀਨ ਲੋਕਾਂ ਵਿਚੋਂ ਇਨ੍ਹਾਂ ਨੇ ਸਭ ਤੋਂ ਵੱਧ ਪੱਛਮੀ ਪ੍ਰਭਾਵ ਗ੍ਰਹਿਣ ਕੀਤਾ ਹੈ ਤੇ ਇਹ ਪੜ੍ਹੇ ਲਿਖੇ ਵੀ ਬਹੁਤ ਹਨ। ਇਨ੍ਹਾਂ ਲੋਕਾਂ ਵਿਚੋਂ 70 ਪ੍ਰਤਿਸ਼ਤ ਤੋਂ ਵੱਧ ਲੋਕ ਜਾਂ ਤਾਂ ਅੰਗਰੇਜ਼ੀ ਭਾਸ਼ਾ ਜਾਂ ਟਾਗਾਲੱਗ ਭਾਸ਼ਾ ਜਾਣਦੇ ਹਨ। ਹੋਰਨਾਂ ਫ਼ਿਲੀਪੀਨ ਭਾਸ਼ਾਵਾਂ ਵਾਂਗ ਟਾਗਾਲੱਗ ਭਾਸ਼ਾ ਵੀ ਆਸਟਰੋਨੇਸ਼ੀਆਈ ਭਾਸ਼ਾ ਹੈ। ਟਾਗਾਲੱਗ ਕੋਈ 10,000,000 ਫ਼ਿਲਪੀਨੀਆਂ ਦੀ ਮਾਂ ਬੋਲੀ ਹੋਣ ਕਰਕੇ, ਰਾਸ਼ਟਰੀ ਭਾਸ਼ਾ ਦਾ ਆਧਾਰ ਚੁਣੀ ਗਈ ਹੈ ਅਤੇ ਇਸ ਵੇਲੇ ਸਕੂਲਾਂ ਵਿਚ ਪੜ੍ਹਾਈ ਜਾਂਦੀ ਹੈ।

ਇਹ ਲੋਕ ਮਲਾਇਆਈ ਨਸਲ ਵਿਚੋਂ ਹਨ। ਇਨ੍ਹਾਂ ਦੇ ਕੱਦ ਛੋਟੇ, ਵਾਲ ਘੁੰਗਰਾਲੇ ਭੂਰੇ-ਕਾਲੇ, ਚਮੜੀ ਪਲੱਤਣ ਜਿਹੀ ਕਣਕ-ਵੰਨੀ, ਉੱਠੀਆਂ ਹੋਈਆ ਗੱਲ੍ਹਾਂ ਦੀਆਂ ਹੱਡੀਆਂ, ਉੱਭਰਵਾਂ ਉੱਚਾ ਨੱਕ ਅਤੇ ਅੱਖਾਂ ਦੀਆਂ ਪਲਕਾਂ ਮੰਗੋਲਾਂ ਵਰਗੀਆਂ ਹਨ।

ਬਹੁਤੇ ਟਾਗਾਲੱਗ ਤਾਂ ਪਿੰਡਾਂ ਵਿਚ ਹੀ ਰਹਿੰਦੇ ਹਨ ਅਤੇ ਖੇਤੀਬਾੜੀ ਦਾ ਕੰਮ ਕਰਦੇ ਹਨ। ਇਹ ਲੋਕ ਚੌਲ ਦੀ ਵੱਧੇਰੇ ਫ਼ਸਲ ਹੜ੍ਹ ਵਾਲੇ, ਬੰਨ ਮਾਰਕੇ ਤਿਆਰ ਕੀਤੇ ਖੇਤਾਂ ਵਿਚ ਬੀਜਦੇ ਹਨ ਅਤੇ ਥੋੜ੍ਹੇ ਜਿਹੇ ਚੌਲ ਉਚਾਣਾਂ ਵਿਚ ਵੀ ਬੀਜੇ ਜਾਂਦੇ ਹਨ। ਗੰਨਾ ਅਤੇ ਨਾਰੀਅਲ ਇਨ੍ਹਾਂ ਦੀਆਂ ਵਪਾਰਕ ਫ਼ਸਲਾਂ ਹਨ। ਮਨੀਲਾ ਦੀ ਮਹੱਤਤਾ ਨੇ ਤਾਂ ਸ਼ਹਿਰੀ ਟਾਗਾਲੱਗਾਂ ਨੂੰ ਵਪਾਰ, ਉਦਯੋਗਕ ਉਤਪਾਦਨ, ਨੌਕਰੀਆਂ ਅਤੇ ਹੋਰ ਪੇਸ਼ਾਵਰ ਕਿੱਤਿਆਂ ਵਿਚ ਸਭ ਤੋਂ ਅੱਗੇ ਲੈ ਆਂਦਾ ਹੈ।

ਪੰਜ ਸੌ ਸਾਲਾਂ ਤੋਂ ਵੱਧ ਸਮੇਂ ਤਕ ਤਾਂ ਇਹ ਲੋਕ ਚੀਨੀਆਂ, ਸਪੇਨੀਆਂ ਅਤੇ ਅਮਰੀਕੀਆਂ ਨਾਲ ਵਿਚੋਲਿਆਂ ਵਜੋਂ ਹੀ ਕੰਮ ਕਰਦੇ ਰਹੇ ਅਤੇ ਉਨ੍ਹਾਂ ਦੇ ਸਭਿਆਚਾਰਾਂ ਨੂੰ ਮਲਾਇਆ ਦੇ ਮੁੱਢਲੇ ਸਮਾਜਕ ਢਾਂਚੇ ਵਿਚ ਢਾਲਦੇ ਰਹੇ। ਇਸ ਤਰ੍ਹਾਂ ਇਨ੍ਹਾਂ ਲੋਕਾਂ ਨੇ ਦੀਪ ਸਮੂਹ ਦੇ ਸਾਰੇ ਭਾਗਾਂ ਵਿਚ ਆਧੁਨਿਕੀਕਰਨ ਲਿਆਉਣ ਵਿਚ ਮੱਠਾ ਰੋਲ ਅਦਾ ਕੀਤਾ। ਇਨ੍ਹਾਂ ਲੋਕਾਂ ਨੇ ਹੀ ਸਪੇਨ-ਵਿਰੋਧੀ ਪ੍ਰਚਾਰ ਲਹਿਰ ਨੂੰ ਸ਼ੁਰੂ ਕੀਤਾ ਸੀ ਅਤੇ ਇਨ੍ਹਾਂ ਦੇ ਜਰਨੈਲਾਂ ਨੇ ਸਪੇਨ ਅਤੇ ਸੰਯੁਕਤ ਰਾਜ ਵਿਰੁੱਧ 1896-1902 ਵਿਚ ਹਥਿਆਰ ਬੰਦ ਵਿਦਰੋਹਾਂ ਦੀ ਅਗਵਾਈ ਕੀਤੀ ਸੀ। ਦੇਸ਼ ਦੀ ਆਜ਼ਾਦੀ ਵਿਚ ਵੀ ਇਨ੍ਹਾਂ ਲੋਕਾਂ ਦੇ ਬਹੁਤ ਸਾਰੇ ਨੇਤਾਵਾਂ ਨੇ ਮਹਾਨ ਯੋਗਦਾਨ ਪਾਇਆ ਸੀ।

ਟਾਗਾਲੱਗ ਪ੍ਰਾਂਤਾਂ ਵਿਚ 80 ਪ੍ਰਤਿਸ਼ਤ ਤੋਂ ਵਧੇਰੇ ਲੋਕ ਰੋਮਨ ਕੈਥੋਲਿਕ ਹਨ।

ਹ. ਪੁ.- ਐਨ. ਬ੍ਰਿ. ਮਾ. 11: 494 ; ਐਨ. ਅਮੈ. 26: 214

**ਟਾਗਾਲੱਗ ਭਾਸ਼ਾ** : ਇਹ ਭਾਸ਼ਾ ਆੱਸਟ੍ਰੋਨੇਸ਼ੀਅਨ (ਮਲਾਇਆ-ਪਾਲੀਨੇਸ਼ੀਆਈ) ਭਾਸ਼ਾ ਪਰਿਵਾਰ ਦੀ ਸ਼ਾਖ ਦਾ ਪੱਛਮੀ ਜਾਂ ਇੰਡੋਨੇਸ਼ੀਆਈ ਭਾਗ ਹੈ। ਸਪੇਨੀ ਅਤੇ ਅੰਗਰੇਜ਼ੀ ਦੇ ਨਾਲ ਇਹ ਵੀ ਫ਼ਿਲਪਾਈਨ ਦੀ ਸਰਕਾਰੀ ਭਾਸ਼ਾ ਹੈ। ਇਸਦਾ ਬੀਕੋਲ, ਬਿਸਾਈਅਨ, ਸੇਬਵਾਨੋ, ਹਿਲਿਗੇਨਾੱਨ ਅਤੇ ਸਾਮਾਰ ਭਾਸ਼ਾਵਾਂ ਨਾਲ ਬਹੁਤ ਨੇੜੇ ਦਾ ਸਬੰਧ ਹੈ। ਫ਼ਿਲਪਾਈਨ ਵਿਚ ਇਹ ਸਭਿਆਚਾਰਕ ਭਾਸ਼ਾ ਵਿਗਿਆਨ ਦਾ ਦੂਜਾ ਵੱਡਾ ਸਮੂਹ ਹੈ। ਇਹ ਭਾਸ਼ਾ ਬੋਲਣ ਵਾਲੇ ਲਗਭਗ 5,000,000 ਦੇ ਕਰੀਬ ਲੋਕ ਹਨ ਜੋ ਮਿਨਡਾਨਾਓ ਦੇ ਭਾਗਾਂ ਅਤੇ ਕੇਂਦਰੀ ਲੂਜ਼ਾਨ ਵਿਚ ਵਸਦੇ ਹਨ। ਫ਼ਿਲਪਾਈਨ ਦੀ ਕੌਮੀ ਭਾਸ਼ਾ ਦੇ ਤੌਰ ਤੇ ਟਾਗਾਲੱਗ ਭਾਸ਼ਾ ਨੂੰ ਲਗਭਗ 37000000 ਲੋਕ ਦੂਜੀ ਭਾਸ਼ਾ ਵਜੋਂ ਬੋਲਦੇ ਹਨ ਅਤੇ ਵਿਕਸਿਤ ਰੂਪ ਵਿਚ ਇਹ

ਸਾਹਿਤ, ਰੇਡੀਓ ਅਤੇ ਪ੍ਰੈਸ ਵਿਚ ਵਰਤੀ ਜਾਂਦੀ ਹੈ। ਇਹ ਭਾਸ਼ਾ ਸਰਕਾਰ ਤੇ ਵਿਦਿਆ ਲਈ ਵੀ ਵਰਤੀ ਜਾਂਦੀ ਹੈ। ਬੇਸ਼ਕ ਇਸ ਦੇਸ਼ ਵਿਚ ਅਜੇ ਵੀ ਅੰਗਰੇਜ਼ੀ ਆਮ ਕਰਕੇ ਬੋਲੀ ਅਤੇ ਪੜ੍ਹੀ ਜਾਂਦੀ ਹੈ। ਇਸ ਭਾਸ਼ਾ ਦਾ ਵਿਆਕਰਣ ਆਪਣੀ ਪੇਚੀਦਾ ਕਿਰਿਆਵੀ ਪ੍ਰਣਾਲੀ, ਖਾਸ ਕਰਕੇ ਅਕਰਮਕ ਰਚਨਾਵਾਂ ਦੀਆਂ ਭਿੰਨ ਭਿੰਨ ਤਿੰਨ ਕਿਸਮਾਂ ਕਰਕੇ ਉੱਘਾ ਹੈ।

ਹ. ਪੁ.- ਐਨ. ਬ੍ਰਿ. ਮਾ. 4: 765

**ਟਾਗਾਵਾ** : ਜਾਪਾਨ ਦੇ ਕੀਊਸ਼ੂ ਪ੍ਰਾਂਤ ਦੀ ਫ਼ੂਕਵੋਕਾ ਪ੍ਰੀਫੈਕਚਰ ਦਾ ਇਹ ਇਕ ਸ਼ਹਿਰ ਹੈ ਜਿਹੜਾ ਓਂਗਾ ਦਰਿਆ ਉੱਤੇ ਵਸਿਆ ਹੋਇਆ ਹੈ। ਸੰਨ 1900 ਤੋਂ ਪਹਿਲਾਂ ਇਹ ਇਕ ਫਾਰਮ ਪਿੰਡ ਹੁੰਦਾ ਸੀ। ਇਸ ਤੋਂ ਪਿਛੋਂ ਇਸ ਸ਼ਹਿਰ ਦੇ ਨੇੜੇ ਪੈਂਦੇ ਕੋਲੇ ਦੇ ਖੇਤਰਾਂ ਦਾ ਨਿਯਮਬੱਧ ਤੌਰ ਤੇ ਵਰਤੋਂ ਵਿਚ ਲਿਆਉਣਾ ਸ਼ੁਰੂ ਕੀਤਾ ਗਿਆ। ਸੰਨ 1970 ਤੋਂ ਪਹਿਲਾਂ ਇਹ ਚੀਕੁਹੋ ਕੋਲ ਫ਼ੀਲਡ ਵਿਚ ਸਭ ਤੋਂ ਵੱਡਾ ਖਾਣ-ਖੁਦਾਈ ਵਾਲਾ ਕਸਬਾ ਸੀ। ਇਸ ਤੋਂ ਪਿਛੋਂ ਅਖ਼ੀਰਲੀ ਖਾਣ ਨੂੰ ਬੰਦ ਕਰ ਦਿੱਤਾ ਗਿਆ। ਇਸ ਵੇਲੇ ਸੀਮਿੰਟ ਹੀ ਇਸ ਸ਼ਹਿਰ ਦਾ ਇਕੋ ਇਕ ਉਤਪਾਦਨ ਹੈ।

33°38′ ਉ. ਵਿਥ.; 130°49′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 765

**ਟਾਂਗੀ** : ਇਹ ਪਾਕਿਸਤਾਨ ਉੱਤਰੀ ਪੱਛਮੀ ਸਰਹੱਦੀ ਸੂਬੇ ਪਿਸ਼ਾਵਰ ਦਾ ਇਕ ਸ਼ਹਿਰ ਹੈ ਜੋ ਪਿਸ਼ਾਵਰ ਸ਼ਹਿਰ ਤੋਂ ਲਗਭਗ 45 ਕਿ. ਮੀ. ਉੱਤਰ ਵਲ ਸਥਿੱਤ ਹੈ। ਸਵਾਤ ਦਰਿਆ ਸ਼ਹਿਰ ਦੇ ਪੱਛਮ ਵੱਲ ਵਗਦਾ ਹੈ ਤੇ ਸਵਾਤ ਨਹਿਰ ਸ਼ਹਿਰ ਤੋਂ ਕੇਵਲ 5 ਕਿ. ਮੀ. ਦੀ ਦੂਰੀ ਤੇ ਹੈ। ਇਥੇ ਮੁੰਹਮਦੀ ਪਠਾਣ ਰਹਿੰਦੇ ਹਨ ਜਿਨ੍ਹਾਂ ਵਿਚ ਆਪਸੀ ਲੜਾਈ ਝਗੜੇ ਅਕਸਰ ਹੁੰਦੇ ਰਹਿੰਦੇ ਹਨ। ਇਸ ਥਾਂ ਦੇ ਨਜ਼ਦੀਕ ਹੀ ਉਤਮਾਨ ਖੇਲ ਨਾਮੀ ਇਕ ਆਜ਼ਾਦ ਆਦਿਵਾਸੀ ਕਬੀਲੇ ਦੇ ਲੋਕ ਵਸਦੇ ਹਨ ਜਿਨ੍ਹਾਂ ਨਾਲ ਇਥੋਂ ਦੇ ਵਸਨੀਕਾਂ ਦੀਆਂ ਲੜਾਈਆਂ ਆਮ ਹੁੰਦੀਆਂ ਰਹੀਆਂ ਹਨ।

34°17′ ਉ. ਵਿਥ.; 71°42′ ਪੂ. ਲੰਬ.

ਹ. ਪੁ.- ਇੰਪ. ਗ. ਇੰਡ. 23: 224

**ਟਾਂਗੁਨ** : ਇਹ ਕੋਰੀਆ ਦੇ ਲੋਕਾਂ ਦਾ ਪਹਿਲਾ ਮਿਥਿਹਾਸਕ ਬਾਦਸ਼ਾਹ ਸੀ । ਇਹ ਉਤਪਤੀ ਕਰਤਾ ਹਵਾਨਿਨ ਦਾ ਪੋਤਾ ਅਤੇ ਹਵਾਨੁੰਗ ਦਾ ਪੁੱਤਰ ਸੀ ਜਿਸ ਨੇ ਆਪਣੇ ਸਾਹ ਦੁਆਰਾ ਇਕ ਸੁੰਦਰ ਇਸਤਰੀ ਤੋਂ ਇਸ ਨੂੰ ਪੈਦਾ ਕੀਤਾ। ਕਿਹਾ ਜਾਂਦਾ ਹੈ ਕਿ ਟਾਂਗੁਨ 2333 ਈ.ਪੂ. ਵਿਚ ਬਾਦਸ਼ਾਹ ਬਣਿਆ। ਜਿਸ ਬਾਰੇ ਕਿੰਨੀਆਂ ਹੀ ਵੱਖ ਵੱਖ ਕਥਾਵਾਂ ਪ੍ਰਚਲਿਤ ਹਨ। ਇਕ ਕਥਾ ਅਨੁਸਾਰ ਹਵਾਨੁੰਗ ਸਵਰਗ ਨੂੰ ਛੱਡ ਕੇ ਜ਼ਮੀਨ ਉੱਤੇ ਰਾਜ ਕਰਨ ਲਈ ਡੇਬ੍ਰੈਕ ਪਹਾੜ ਦੀ ਚੋਟੀ ਉੱਤੇ ਉਤਰਿਆ। ਜਦੋਂ ਇਕ ਰਿੱਛ ਅਤੇ ਸ਼ੇਰ ਨੇ ਮਨੁੱਖ ਬਣਨ ਦੀ ਇੱਛਾ ਪਰਗਟ ਕੀਤੀ ਤਾਂ ਉਸਨੇ ਉਨ੍ਹਾਂ ਜਾਨਵਰਾਂ ਨੂੰ 100 ਦਿਨਾਂ ਲਈ ਇਕ ਕੰਦਰ ਵਿਚ ਚਲੇ ਜਾਣ ਦਾ ਹੁਕਮ ਦਿੱਤਾ, ਜਿਥੇ ਉਨ੍ਹਾਂ ਨੂੰ ਸੂਰਜ ਦੀ ਰੌਸ਼ਨੀ ਨਾ ਪਹੁੰਚੇ ਅਤੇ ਇੰਨੇ ਦਿਨ ਉਹ ਸਿਰਫ਼ ਮੱਗਵਰਟ (Mugwort) ਅਤੇ ਲੂਸਣ ਹੀ ਖਾਣ। ਸ਼ੇਰ ਛੇਤੀ ਹੀ ਵਿਆਕੁਲ ਹੋ ਉੱਠਿਆ ਅਤੇ ਉਹ ਕੰਦਰ ਤੋਂ ਬਾਹਰ ਚਲਾ ਗਿਆ ਪਰ ਰਿੱਛ ਉਥੇ ਹੀ ਟਿਕਿਆ ਰਿਹਾ ਅਤੇ ਤਿੰਨ ਹਫ਼ਤਿਆਂ ਮਗਰੋਂ ਇਕ ਸੁੰਦਰ ਔਰਤ ਵਿਚ ਬਦਲ ਗਿਆ। ਉਹੀ ਟਾਂਗੁਨ ਦੀ ਮਾਂ ਬਣੀ। ਇਸ ਮਿਥ ਦਾ ਮਹੱਤਵ ਇਸ ਗੱਲ ਵਿਚ ਹੈ ਕਿ ਇਸ ਦੁਆਰਾ ਕੋਰੀਆ ਦੇ ਲੋਕਾਂ ਦਾ ਮੁੱਢ ਸਵਰਗ ਨਾਲ ਜੁੜਦਾ ਹੈ।

ਟਾਂਗੁਨ ਦਾ ਸਬੰਧ ਖੇਤੀਬਾੜੀ ਨਾਲ ਜੋੜਿਆ ਜਾਂਦਾ ਹੈ। ਇਕ ਮਿਥ ਅਨੁਸਾਰ ਹਵਾਂਗ ਹੋ ਘਾਟੀ ਦੇ ਸ਼ਹਿਰੀ ਰਾਜਾਂ ਵਿਚ ਇਕ ਇਤਿਹਾਸਕ ਲੀਡਰ ਸੀ, ਜਿਸ ਨੂੰ ਜ਼ਮੀਨ ਦੇ ਭੇਤਾਂ ਬਾਰੇ ਪਤਾ ਸੀ। ਬੁੱਧ ਮੱਤ ਅਤੇ ਤਾਓ ਮੱਤ ਅਨੁਸਾਰ ਟਾਂਗੁਨ ਨੇ ਸਵਰਗੀ ਸਿੱਖਿਆ ਦੇਣ ਲਈ ਇਕ ਕੌਮੀ ਧਰਮ ਦਾ ਮੁੱਢ ਬੰਨ੍ਹਿਆ ਅਤੇ ਕੋਰੀਆਈ ਕਹਾਵਤ Hongik ingen (ਇਨਸਾਨੀਅਤ ਨੂੰ ਪਿਆਰ ਕਰੋ) ਪ੍ਰਚੱਲਤ ਕੀਤੀ। ਕਾਂਘਣਾ ਟਾਪੂ ਉੱਤੇ ਇਕ ਵੇਦੀ ਬਣੀ ਹੋਈ ਹੈ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਟਾਂਗੁਨ ਨੇ ਆਪ ਬਣਵਾਈ ਸੀ। ਸਮੇਂ ਸਮੇਂ ਇਸ ਨੂੰ ਚਮਕਾਇਆ ਲਿਸ਼ਕਾਇਆ ਜਾਂਦਾ ਹੈ। ਟਾਂਗੁਨ ਦਾ ਜਨਮ ਦਿਨ ਗਿਆਰ੍ਹਵੇਂ ਮਹੀਨੇ ਦੀ ਤਿੰਨ ਤਾਰੀਖ਼ ਨੂੰ ਮਨਾਇਆ ਜਾਂਦਾ ਹੈ।

ਹ. ਪੁ.- ਐਨ. ਬ੍ਰਿ. ਮਾ. 9 : 805

**ਟਾਂਗੁਪ ਸ਼ਹਿਰ** : ਇਹ ਲੋਅਰ ਬਰ੍ਹਮਾ ਦੇ ਸੈਂਸਡੋਵੇ ਜ਼ਿਲ੍ਹੇ ਦਾ ਧੁਰ ਉੱਤਰੀ ਸ਼ਹਿਰ ਹੈ । ਟਾਊਨਸ਼ਿਪ ਵਿੱਚ 225 ਪਿੰਡ ਸ਼ਾਮਲ ਸਨ। ਇਸ ਦੇ ਮੁੱਖ ਪ੍ਰਬੰਧਕੀ ਦਫਤਰ ਟਾਂਗੁਪ ਨਾਮੀ ਪਿੰਡ ਵਿਚ ਹਨ, ਜੋ ਇਸੇ ਨਾਂ ਦੇ ਦਰਿਆ ਦੇ ਮੁਹਾਣੇ ਤੋਂ ਲਗਭਗ 10 ਕਿ. ਮੀ. ਦੀ ਦੂਰੀ ਤੇ ਸਥਿੱਤ ਹੈ। ਟਾਂਗੁਪ ਦਰਿਆ ਜੋ ਅਰਾਕਾਨ ਯੋਮਾ ਤੋਂ ਪੱਛਮ ਵਲ ਨੂੰ ਵਗਦਾ ਹੋਇਆ ਸਮੁੰਦਰ ਵਿਚ ਮਿਲ ਜਾਂਦਾ ਹੈ, ਰਾਮਰੀ ਦੀਪ ਦੀ ਦੱਖਣੀ ਸਰਹੱਦ ਦੇ ਬਿਲਕੁਲ ਸਾਹਮਣੇ ਹੈ। ਦਰਿਆ ਵਾਦੀ ਦੇ ਨਾਲ ਲਗਦੇ ਧਰਤੀ ਦੇ ਕੁਝ ਟੁਕੜਿਆਂ ਤੋਂ ਇਲਾਵਾ, ਜਿਨ੍ਹਾਂ ਵਿਚ ਚੌਲਾਂ ਦੀ ਖੇਤੀ ਕੀਤੀ ਜਾਂਦੀ ਹੈ, ਇਥੋਂ ਦੀ ਸਾਰਾ ਖੇਤਰ ਪਹਾੜਾਂ ਨਾਲ ਭਰਿਆ ਹੋਇਆ ਹੈ ਜੋ ਤੱਟ ਵਾਲੇ ਪਾਸੇ ਤੋਂ ਦਰਾੜਾਂ ਨਾਲ ਕੱਟਿਆ ਵੱਢਿਆ ਹੈ। ਇਸ ਦੇ ਪੂਰਬੀ ਪਹਾੜਾਂ ਤੇ ਬਹੁਤਾ ਕਰਕੇ ਚਿਨ ਜਾਤੀ ਦੇ ਲੋਕ ਵਸਦੇ ਹਨ।

18°38′ ਤੋਂ 19°32′ ਉ. ਵਿਥ.; 94°0′ ਤੋਂ 94°44′ ਪੂ. ਲੰਬ.

ਹ. ਪੁ.- ਇੰਪ. ਗ. ਇੰਡ. 23: 258

**ਟਾਗੂ** : ਹਰਿਆਣੇ ਦੇ ਕਰਨਾਲ ਜ਼ਿਲ੍ਹੇ ਵਿਚ ਵੱਸਿਆ ਇਹ ਇਕ ਕਬੀਲਾ ਹੈ। ਇਹ ਅਪਰਾਧੀ ਜਿਹੇ ਲੋਕ ਹਨ। ਕਰਨਾਲ ਤੋਂ ਬਾਹਰ ਵੀ ਅਪਰਾਧ ਕਰਦੇ ਰਹੇ ਹਨ। ਇਨ੍ਹਾਂ ਦਾ ਨਾਂ ਟਾਗਾ ਕਬੀਲੇ ਦੇ ਨਾਂ ਤੋਂ ਵਿਗੜ ਕੇ ਟਾਗੂ ਪਿਆ ਹੈ। ਮੰਨਿਆ ਜਾਂਦਾ ਹੈ ਕਿ ਇਨ੍ਹਾਂ ਦੇ ਵੱਡੇ-ਵਡੇਰੇ ਬ੍ਰਾਹਮਣ ਸਨ ਤੇ ਇਕ ਨੇ ਬ੍ਰਾਹਮਣ ਵਿਧਵਾ ਨਾਲ ਵਿਆਹ ਕਰਵਾਇਆ ਸੀ। ਇਹ ਉਸੇ ਦੀ ਸੰਤਾਨ ਹਨ। ਇਹ ਲੁਟੇਰੇ, ਡਾਕੂ, ਜੇਬ ਕਤਰੇ ਹਨ ਤੇ ਆਪਣੀ ਹੀ ਇਸ਼ਾਰਿਆਂ ਵਾਲੀ ਬੋਲੀ ਬੋਲਦੇ ਹਨ ਤੇ ਆਪਣੀ ਹੀ ਸ਼ਬਦਾਵਲੀ ਵਰਤਦੇ ਹਨ। ਇਹ ਸਖੀ ਸਰਵਰ ਨੂੰ ਮੰਨਦੇ ਹਨ ਤੇ ਚੋਰੀ ਕਰਨ ਵਿਚ ਸਫ਼ਲ ਰਹਿਣ ਤੇ ਭੇਟਾ ਵੀ ਚੜ੍ਹਾਉਂਦੇ ਹਨ। ਇਹ ਗਲੇ ਵਿਚ ਧਾਗੇ ਤਵੀਤ ਵੀ ਪਾਉਂਦੇ ਹਨ ਤੇ ਆਪਣੀਆਂ ਔਰਤਾਂ ਨੂੰ ਇਕਾਂਤ ਸੁਰੱਖਿਅਤ ਥਾਵਾਂ ਉੱਤੇ ਰੱਖਦੇ ਹਨ। ਚੋਰੀ ਆਦਿ ਵਿਚ ਫੜੇ ਜਾਣ ਤੇ ਆਪਣੀ ਦੇਵੀ ਅੱਗੇ ਪ੍ਰਾਥਨਾ ਕਰਦੇ ਹਨ।

ਹ. ਪੁ.- ਗ. ਕਾ. ਟ੍ਰਾ.

**ਟਾਗੂਸਾਗੈਲਪਾ** : ਇਹ ਹਾਂਡੂਰਸ ਗਣਰਾਜ ਅਤੇ ਇਸ ਦੇ ਫ਼ਰਾਂਸਿਸਕੋ ਮੋਰਾਜ਼ਾਨ ਡਿਪਾਰਟਮੈਂਟ ਦੀ ਰਾਜਧਾਨੀ ਹੈ। ਇਸ ਸਬੰਧੀ ਵਰਣਨਯੋਗ ਗੱਲ ਇਹ ਹੈ ਕਿ ਇਹ ਦੁਨੀਆ ਦੀਆਂ ਕੁਝ ਅਜਿਹੀਆਂ ਰਾਜਧਾਨੀਆਂ ਵਿਚੋਂ ਇਕ ਹੈ ਜਿਥੇ ਅਜੇ ਵੀ ਰੇਲ-ਮਾਰਗ ਨਹੀਂ ਪਹੁੰਚਾਏ ਗਏ। ਆਪਣੇ ਆਲੇ ਦੁਆਲੇ ਦੇ

ਡਿਪਾਰਟਮੈਂਟਾਂ ਨਾਲ ਅਤੇ ਹੋਰ ਥਾਂਵਾਂ ਨਾਲ ਇਹ ਸੜਕਾਂ ਰਾਹੀਂ ਮਿਲਿਆ ਹੋਇਆ ਹੈ। ਹਵਾਈ-ਸੇਵਾਵਾਂ ਲਈ ਇਹ ਸ਼ਹਿਰ ਜ਼ਿਆਦਾ ਕਰਕੇ ਟੋਨਕੋਨਟਿਨ ਦੇ ਅੰਤਰ ਰਾਸ਼ਟਰੀ ਹਵਾਈ ਅੱਡੇ ਤੇ ਨਿਰਭਰ ਕਰਦਾ ਹੈ।



ਪਰਬਤੀ ਪਠਾਰ ਉੱਪਰ ਵਾਕਿਆ ਟਾਗੂਸਾਗੈਲਪਾ ਸ਼ਹਿਰ ਦਾ ਦ੍ਰਿਸ਼

ਇਹ ਸ਼ਹਿਰ ਪਰਬਤੀ ਪਠਾਰ ਉਪਰ ਵਾਕਿਆ ਹੈ ਜਿਸ ਦੇ ਚਾਰੇ ਪਾਸੇ ਪਹਾੜ ਹਨ। ਸਮੁੰਦਰ ਤਲ ਤੋਂ ਇਸ ਦੀ ਉਚਾਈ 975 ਮੀ. ਹੈ। ਇਸ ਸ਼ਹਿਰ ਦੀ ਬੁਨਿਆਦ 1578 ਈ. ਵਿਚ ਮਾਊਂਟ ਪਿਕਾਚੋ (Mt. Picacho) ਦੀਆਂ ਢਲਾਣਾਂ ਉਪਰ ਸੋਨੇ ਤੇ ਚਾਂਦੀ ਦੀਆਂ ਖਾਣਾਂ ਦੇ ਪੁਟਾਈ ਦੇ ਕੇਂਦਰ ਵਜੋਂ ਰੱਖੀ ਗਈ ਸੀ। ਉਸ ਸਮੇਂ ਇਸਦੇ ਉੱਤਰ-ਪੱਛਮ ਵਿਚ ਕੋਮਾਇਆਗਵਾ ਨਾਮੀ ਸ਼ਹਿਰ 56 ਕਿ. ਮੀ. ਦੇ ਫਾਸਲੇ ਤੇ ਵਸਿਆ ਹੋਇਆ ਸੀ ਅਤੇ 1824 ਤੋਂ 1880 ਈ. ਤਕ ਕਈ ਵਾਰੀ ਇਹ ਦੋਵੇਂ ਸ਼ਹਿਰ ਵਾਰੀ ਵਾਰੀ ਰਾਜਧਾਨੀ ਬਣਦੇ ਰਹੇ। ਅੰਤ ਵਿਚ 1880 ਈ. ਵਿਚ ਟੈਗੂਸਾਗੈਲਪਾ ਨੂੰ ਗਣਰਾਜ ਦੀ ਰਾਜਧਾਨੀ ਪੱਕੇ ਤੌਰ ਤੇ ਹੀ ਬਣਾ ਦਿੱਤਾ ਗਿਆ। ਸੰਨ 1938 ਵਿਚ ਇਸਨੂੰ ਕੋਮਾਇਆਗਵਾ ਦੇ ਨਾਲ ਮਿਲਾ ਕੇ ਕੇਂਦਰੀ ਜ਼ਿਲ੍ਹੇ ਦਾ ਰੂਪ ਦੇ ਦਿੱਤਾ।

ਇਥੇ ਪ੍ਰੈਜੀਡੈਂਟ ਅਤੇ ਸੰਸਦੀ ਮਹਿਲ, ਨੈਸ਼ਨਲ ਆਟਾਨੋਮਸ ਯੂਨੀਵਰਸਿਟੀ ਆਫ਼ ਹਾਂਡੂਰਸ ਅਤੇ 18ਵੀਂ ਸਦੀ ਦਾ ਕੈਥੀਡ੍ਰਲ ਇਥੋਂ ਦੀਆਂ ਮੁੱਖ ਇਮਾਰਤਾਂ ਹਨ। ਇਥੇ ਕੋਈ ਵਿਸ਼ੇਸ਼ ਉਦਯੋਗ ਸਥਾਪਤ ਨਹੀਂ ਹਨ ਫਿਰ ਵੀ ਜਿਹੜਾ ਥੋੜ੍ਹਾ ਬਹੁਤ ਉਦਯੋਗਕ ਉਤਪਾਦਨ ਹਾਸਲ ਹੁੰਦਾ ਹੈ ਉਹ ਸਥਾਨਕ ਲੋੜਾਂ ਹੀ ਮਸਾਂ ਪੂਰਦਾ ਹੈ। ਹੁਣ ਟੈਕਸਟਾਈਲ, ਖੰਡ, ਸਿਗਰਟ, ਜੰਗਲੀ ਲੱਕੜ, ਪਰਤਦਾਰ ਲਕੜੀ, ਕਾਗਜ਼, ਮਿੱਟੀ ਦੇ ਬਰਤਨ, ਕੱਚ, ਧਾਤਵੀ ਬਰਤਨ, ਪਲਾਸਟਿਕ, ਰਸਾਇਣ ਵਸਤਾਂ ਅਤੇ ਬਿਜਲੀ ਦਾ ਸਾਮਾਨ ਆਦਿ ਉਦਯੋਗਾਂ ਦਾ ਵਿਕਾਸ ਆਰੰਭ ਕੀਤਾ ਜਾ ਰਿਹਾ ਹੈ। ਸੰਨ 1970 ਵਿਚ ਆਲੇ-ਦੁਆਲੇ ਦੀਆਂ ਅਕ੍ਰਿਆਸ਼ੀਲ ਖਾਣਾਂ ਵਿਚ ਮੁੜ ਤੋਂ ਕੰਮ ਕਰਨਾ ਸ਼ੁਰੂ ਕੀਤਾ ਗਿਆ। ਸੰਨ 1970 ਦੇ ਦਹਾਕੇ ਵਿਚ ਇਸ ਸ਼ਹਿਰ ਵਿਚ ਇਕ ਉਦਯੋਗਕ ਪਾਰਕ ਕਾਇਮ ਕੀਤਾ ਗਿਆ।

ਆਬਾਦੀ—6,78,7004 (1988)

14°8′ ਉ. ਵਿਥ.; 87°21′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 1 : 604 ; ਐਨ. ਅਮੈ. 26 : 325

**ਟਾਚਿਰਾ** : ਇਹ ਪੱਛਮੀ ਵੈਨਜ਼ੁਏਲਾ (ਦੱਖਣੀ ਅਮਰੀਕਾ) ਦਾ ਇਕ ਰਾਜ ਹੈ। ਇਸ ਦਾ ਕੁੱਲ ਖੇਤਰਫਲ 11,100 ਵ. ਕਿ. ਮੀ. (4,286 ਵ. ਮੀਲ.) ਅਤੇ ਆਬਾਦੀ 697,928 (1983) ਹੈ। ਇਹ ਐਂਡੀਜ਼ ਕਾਰਡੀਲੇਰਾ ਦੇ ਦੱਖਣ-ਪੱਛਮੀ ਖੇਤਰਾਂ ਵਿਚ ਫੈਲਿਆ ਹੋਇਆ ਹੈ। ਇਸ ਦੀ ਆਰਥਿਕਤਾ ਵਿਚ ਖੇਤੀਬਾੜੀ ਦਾ ਮਹੱਤਵਪੂਰਨ ਸਥਾਨ ਹੈ। ਕਾਫ਼ੀ ਅਤੇ ਗੰਨਾ ਇਥੋਂ ਦੀਆਂ ਮੁੱਖ ਵਪਾਰਕ ਫ਼ਸਲਾਂ ਹਨ। ਬਹੁਤੀ ਘਰੇਲੂ ਦਸਤਕਾਰੀ ਆਮ ਕਰਕੇ ਖੇਤੀਬਾੜੀ ਨਾਲ ਸਬੰਧਤ ਹੈ। ਇਥੇ ਖਣਿਜ ਪਦਾਰਥ ਵੀ ਕਾਫ਼ੀ ਮਾਤਰਾ ਵਿਚ ਮਿਲਦੇ ਹਨ ਜਿਨ੍ਹਾਂ ਵਿਚੋਂ ਲਾਬਾਟੇਰਾ ਵਿਖੇ ਕੋਲੇ ਦੇ ਕਾਫ਼ੀ ਵੱਡੇ ਭੰਡਾਰ ਹਨ। ਵੈਸਜ਼ੁਏਲਾ ਵਿਚ ਲਾ ਅਲਮਵੀਟਾਨਾ ਨੂੰ ਪਹਿਲੇ ਤੇਲ ਖੂਹ (1878-79) ਹੋਣ ਦਾ ਮਾਣ ਪ੍ਰਾਪਤ ਹੈ। ਰਾਜ ਦੀ ਰਾਜਧਾਨੀ ਸੈਨ ਕਰਿਸੋਬਲ ਇਸਦਾ ਮੁੱਖ ਵਪਾਰਕ ਅਤੇ ਆਵਜਾਈ ਦਾ ਕੇਂਦਰ ਹੈ। ਇਥੇ ਅੰਤਰਰਾਸ਼ਟਰੀ ਹਵਾਈ ਅੱਡਾ ਵੀ ਹੈ।

ਹ. ਪੁ.- ਐਨ. ਬ੍ਰਿ. ਮਾ. 11 : 486

**ਟਾਚੀਕਾਵਾ** : ਇਹ ਜਾਪਾਨ ਦੇ ਹਾਂਸੂ ਦੀਪ ਤੇ ਵਸਿਆ ਇਕ ਸ਼ਹਿਰ ਹੈ ਜੋ ਟੋਕੀਓ ਦੇ ਪੂਰਬ ਵਿਚ ਚੂਓ ਰੇਲਵੇ ਲਾਈਨ ਤੇ ਸਥਿਤ ਹੈ। ਸੰਨ 1922 ਵਿਚ ਇਸਦੇ ਨਜ਼ਦੀਕ ਹੀ ਇਕ ਫ਼ੌਜੀ ਹਵਾਈ ਅੱਡਾ ਬਣਾਇਆ ਗਿਆ ਅਤੇ ਸ਼ਹਿਰ ਦੇ ਵਿਚ ਯੁੱਧ-ਸਮੱਗਰੀ ਨਾਲ ਸਬੰਧਤ ਵੱਡੇ ਵੱਡੇ ਕਾਰਖਾਨੇ ਅਤੇ ਜਹਾਜ਼ ਬਣਾਉਣ ਦੀਆਂ ਫ਼ੈਕਟਰੀਆਂ ਲਾਈਆਂ ਗਈਆਂ। ਦੂਜੇ ਸੰਸਾਰ ਯੁੱਧ ਤੋਂ ਬਾਅਦ ਫ਼ੌਜੀ ਸੰਸਥਾਪਨ ਤੇ ਅਮਰੀਕੀ ਵਾਯੂ ਸੈਨਾ ਦਾ ਕਬਜ਼ਾ ਹੋ ਗਿਆ ਜੋ 1971 ਈ. ਵਿਚ ਅੱਧੇ-ਪਚੱਦੇ ਜਾਪਾਨ ਨੂੰ ਮੋੜ ਦਿੱਤੇ ਗਏ। ਟਾਚੀਕਾਵਾ ਹੁਣ ਇਕ ਵਪਾਰਕ ਅਤੇ ਰੇਲਵੇ ਕੇਂਦਰ ਹੈ। ਜਹਾਜ਼ਾਂ ਦੇ ਅੱਡੇ ਤੋਂ ਛੋਟੇ ਜਹਾਜ਼ ਉਡਾਣਾਂ ਭਰਦੇ ਹਨ। ਇਸ ਤੋਂ ਇਲਾਵਾ ਇਹ ਸ਼ਹਿਰ ਟੋਕੀਓ ਯੋਕੋਹਾਨਾ ਮੈਟਰੋਪਾਲਿਟਨ ਖੇਤਰ ਦਾ ਰਿਹਾਇਸ਼ੀ ਉਪ-ਨਗਰ ਵੀ ਹੈ।

ਆਬਾਦੀ - 1,54,105 (1991)

35°42′ ਉ. ਵਿਥ. ; 139°25′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 11 : 486

**ਟਾਚੋਸ (Tocohs)** : ਇਸਨੂੰ ਟਾਚੌਰ (Tahkhor) ਟੋਆਸ (Toes) ਜਾਂ ਜ਼ੇਡਾਰ (Zedhor) ਵੀ ਕਹਿੰਦੇ ਹਨ। ਇਹ ਮਿਸਰ ਦੇ ਤੇਰ੍ਹਵੇਂ ਸ਼ਾਹੀਖ਼ਾਨਦਾਨ ਦਾ ਦੂਜਾ ਬਾਦਸ਼ਾਹ ਸੀ ਜਿਸ ਨੇ 362-361 ਈ. ਪੂ. ਤਕ ਰਾਜ ਕੀਤਾ। ਇਸ ਨੇ ਫੋਨੀਸ਼ੀਆ (Phoenicia) ਵਿਚ ਈਰਾਨੀਆਂ ਉਤੇ ਇਕ ਅਸਫਲ ਹਮਲਾ ਕੀਤਾ। ਇਸ ਵਿਚ ਸਪਾਰਟਾ ਦੇ ਬੁੱਢੇ ਬਾਦਸ਼ਾਹ, ਅਗਸੀਲਸ (Agesilaus) ਦੂਜੇ ਨੇ ਯੂਨਾਨੀ ਭਾੜੇ ਦੇ ਸਿਪਾਹੀਆਂ ਦੀ ਇਕ ਟੋਲੀ ਰਾਹੀਂ ਇਸ ਦੀ ਮੱਦਦ ਕੀਤੀ ਅਤੇ ਐਥੀਨੀਅਨ ਬੇੜੇ ਦੇ ਕਮਾਂਡਰ ਕੈਬਰੀਅਸ (Chabrias) ਨੇ ਇਸ ਦੀ ਮੱਦਦ ਕੀਤੀ। ਟਾਚੋਸ ਨੇ ਮਿਸਰ ਦੀ ਫ਼ੌਜ ਨੂੰ ਆਪਣੀ ਕਮਾਂਡ ਵਿਚ ਹੀ ਰਖਣ ਤੇ ਜ਼ੋਰ ਦਿਤਾ। ਅਗਸੀਲਸ ਨੇ ਆਪਣੇ ਹੀ ਇਕ ਸਾਥੀ

ਨਾਲ ਲੜਾਈ ਹੋ ਜਾਣ ਤੇ ਮਿਸਰ ਵਿਚ ਫ਼ੌਜੀ ਬਗਾਵਤ ਕਰਵਾ ਦਿਤੀ ਅਤੇ ਜਿਸ ਨਾਲ ਨੈਕਟਾਨਬੋ (Nectaneba) ਦੂਜੇ ਨੂੰ ਗੱਦੀ ਤੇ ਬਿਠਾ ਦਿਤਾ ਗਿਆ ਅਤੇ ਟਾਚੋਸ ਭੱਜ ਕੇ ਈਰਾਨ ਚਲਾ ਗਿਆ ਜਿਥੇ ਜਲਾਵਤਨ ਦੀ ਹਾਲਤ ਵਿਚ ਹੀ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 11 : 487

**ਟੱਜ਼ਰ, ਐਲਫ੍ਰੈਡ ਮਾਰਸਟਨ** : ਸਯੁੰਕਤ ਰਾਜ ਅਮਰੀਕਾ ਦੇ ਇਸ ਪ੍ਰਸਿੱਧ ਮਾਨਵ-ਵਿਗਿਆਨੀ ਅਤੇ ਪੁਰਾਤਤਵ-ਵਿਗਿਆਨੀ ਦਾ ਜਨਮ 4 ਜੁਲਾਈ, 1877 ਨੂੰ ਲਾਈਅਨ (Lyan) ਵਿਖੇ ਹੋਇਆ। ਇਸ ਨੇ ਮੈਕਸੀਕੋ ਅਤੇ ਮਧ-ਅਮਰੀਕਾ ਦੇ ਮਾਇਆ ਇੰਡੀਅਨਾਂ ਦੇ ਸਭਿਆਚਾਰ ਅਤੇ ਭਾਸ਼ਾ ਦੀ ਜਾਣਕਾਰੀ ਬਾਰੇ ਬਹੁਤ ਯੋਗਦਾਨ ਪਾਇਆ।

ਇਸ ਨੇ ਮੈਕਸੀਕੋ ਦੇ ਯੂਕਾਟਾਨ ਪ੍ਰਾਇਦੀਪ ਵਿਚ ਮਾਇਆ ਲੋਕਾਂ ਦੇ ਇਕ ਗਰੁੱਪ ਦੇ ਸਭਿਆਚਾਰ ਅਤੇ ਭਾਸ਼ਾ ਦੀ ਖੋਜ ਕੀਤੀ। ਇਸੇ ਖੋਜ ਤੇ ਆਧਾਰਤ ਹੀ ਇਸ ਨੇ 1907 ਈ. ਵਿਚ ਕੰਪੈਰੇਟਿਵ ਸਟੱਡੀ ਆਫ਼ ਦੀ ਮਾਇਆਜ਼ ਐਂਡ ਦੀ ਲਾਕਾਨਡੋਨਜ਼ (Locondoes) ਦਾ ਖੋਜ ਪੱਤਰ ਛਾਪਿਆ ਅਤੇ 1904 ਈ. ਵਿਚ ਇਸਨੂੰ ਹਾਰਵਰਡ ਯੂਨੀਵਰਸਿਟੀ ਤੋਂ ਡਾਕਟਰੇਟ ਦੀ ਡਿਗਰੀ ਪ੍ਰਾਪਤ ਹੋਈ। ਸੰਨ 1909-10 ਦੇ ਦੌਰਾਨ ਇਸਨੇ ਹਾਰਵਰਡ ਦੇ ਪੀਬਾਡੀ ਮਿਊਜ਼ੀਅਮ (Peabody Museum) ਲਈ ਗਵਾਤੇਮਾਲਾ ਤੀਕ ਦੀ ਮੁਹਿੰਮ ਦਾ ਸੰਚਾਲਨ ਕੀਤਾ। ਇਸ ਮੁਹਿੰਮ ਦਾ ਉਦੇਸ਼-ਉਸਾਰੀ-ਢੰਗ ਅਤੇ ਸ਼ਿਲਾਲੇਖਾਂ ਵਿਚਕਾਰਲੀਆਂ ਤਬਦੀਲੀਆਂ ਦਾ ਪਰਸਪਰ ਸਬੰਧ ਲਭਣਾ ਅਤੇ ਹਾਲਮੁਲ ਦੇ ਮਹਤਵਪੂਰਨ ਥੇਹਾਂ ਦਾ ਪਤਾ ਲਾਉਣਾ ਸੀ।

ਪਹਿਲੇ ਵਿਸ਼ਵ-ਯੁੱਧ ਤੋਂ ਛੇਤੀ ਹੀ ਬਾਅਦ ਇਸਨੂੰ ਹਾਰਵਰਡ ਵਿਖੇ ਮਾਨਵ-ਵਿਗਿਆਨ ਵਿਭਾਗ ਦਾ ਚੇਅਰਮੈਨ ਨਿਯੁਕਤ ਕੀਤਾ ਗਿਆ। ਦੂਜੇ ਵਿਸ਼ਵ ਯੁੱਧ ਦੌਰਾਨ ਹਵਾਈ ਵਿਖੇ ਸਰਕਾਰੀ ਨੌਕਰੀ ਕਰਨ ਉਪਰੰਤ 1945 ਈ. ਵਿਚ ਇਹ ਹਾਰਵਰਡ ਵਾਪਸ ਆ ਗਿਆ। ਇਸਦੀ ਮੌਤ ਉਪਰੰਤ ਛਪੀ ਇਸਦੀ ਪੁਸਤਕ hvchen itza and Zts Cenote Sacrifice of .(1957) ਇਸਦੀ ਪ੍ਰਸਿੱਧ ਰਚਨਾ ਹੈ।

5 ਅਕਤੂਬਰ, 1954 ਨੂੰ ਕੈਂਬ੍ਰਿਜ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 10 : 77

**ਟਾਜਰਾ ਦੀ ਖਾੜੀ** : ਪੂਰਬੀ ਅਫ਼ਰੀਕਾ ਦੇ ਜੀਬੂਟੀ ਦੇਸ਼ ਦੇ ਨਾਲ ਲਗਵੀਂ ਅਦਨ ਦੀ ਖਾੜੀ ਦੇ ਪੱਛਮੀ ਹਿੱਸੇ ਵਿਚ ਇਹ ਛੋਟੀ ਜਿਹੀ ਖਾੜੀ ਹੈ। ਇਸ਼ ਦੀ ਲੰਬਾਈ 80 ਕਿ. ਮੀ. ਅਤੇ ਚੌੜਾਈ 56 ਕਿ. ਮੀ. ਹੈ। ਜੀਬੂਟੀ ਤਟ ਨੇੜੇ ਇਸ ਦੇ ਪਾਣੀ ਦੀ ਡੂੰਘਾਈ ਸਿਰਫ਼ 50 ਮੀ. ਅਤੇ ਅੰਦਰਲੇ ਹਿੱਸੇ ਵਿਚ ਤੱਟ ਤੋਂ ਦੂਰ 1082 ਮੀ. ਹੈ। ਇਸ ਖਾੜੀ ਦੇ ਤੱਟ ਉਤੇ ਜੀਬੂਟੀ ਬੰਦਰਗਾਹ ਹੈ ਜਿਸ ਨੂੰ ਇਹ ਖਾੜੀ ਜਹਾਜ਼ ਖੜ੍ਹਾਉਣ ਦੀ ਸਹੂਲਤ ਪ੍ਰਦਾਨ ਕਰਦੀ ਹੈ। ਖਾੜੀ ਨਾਲ ਲਗਵਾਂ ਸਾਹਿਲੀ ਖੇਤਰ ਬੰਜਰ ਅਤੇ ਵਸੋਂ ਲਈ ਅਣਸੁਖਾਵਾਂ ਹੈ। ਇਥੇ ਫਿਰਤੂ ਲੋਕ ਹੀ ਥੋੜ੍ਹਾ-ਬਹੁਤ ਸਮਾਂ ਆਕੇ ਰਹਿੰਦੇ। ਓਬਾਕ ਅਤੇ ਟਾਜਰਾ ਸ਼ਹਿਰ ਬਾਕੀਆਂ ਨਾਲੋਂ ਮਸ਼ਹੂਰ ਤਾਂ ਹਨ ਪਰ ਵਧੀਆ ਬੰਦਰਗਾਹਾਂ ਨਹੀਂ ਹਨ। ਸੰਨ 1967 ਤੋਂ 1975 ਦੇ ਵਿਚਲੇ ਸਾਲਾਂ ਵਿਚ ਸੁਏਜ਼ ਨਹਿਰ ਵਿਚ ਜਹਾਜ਼ਾਂ ਦੀ ਆਵਾਜਾਈ ਬੰਦ ਹੋਣ ਨਾਲ ਇਸ ਖਾੜੀ ਵਿਚ ਵੀ ਜਹਾਜ਼ਾਂ ਦੀ ਆਵਾਜਾਈ ਘੱਟ ਗਈ ਹੈ।

ਹ. ਪੁ.- ਐਨ. ਬ੍ਰਿ. ਮਾ. 11 : 490

**ਟਾਜ਼ਾ** : ਪ੍ਰਾਂਤ - ਇਹ ਉੱਤਰ ਕੇਂਦਰੀ ਮੋਰਾਕੋ ਦਾ ਇਕ ਪ੍ਰਾਂਤ ਹੈ। ਪ੍ਰਾਂਤ ਦਾ ਕੁੱਲ ਖੇਤਰਫ਼ਲ 15,020 ਵ. ਕਿ. ਮੀ. (5,799 ਮੀਲ) ਅਤੇ ਆਬਾਦੀ 7,15,000 (1992) ਹੈ। ਇਸਦੀ ਧਰਾਤਲ ਲਗਭਗ ਪਹਾੜੀ ਹੈ। ਇਸਦੇ ਉੱਤਰ ਵਿਚ ਰਿਫ਼, ਵਿਚਕਾਰ ਮਵੇਯੈਨ ਐਟਲਸ ਅਤੇ ਦੱਖਣ ਵਿਚ ਐਟਲਸ ਪਹਾੜ ਹਨ। ਪੂਰਬ ਵਿਚ ਅਲਵੈਂਡ ਦਰਿਆ ਅਤੇ ਮੂਲੂਯਾ ਵਾਦੀ ਹਨ। ਇਸ ਖੇਤਰ ਵਿਚ ਦਾਲਾਂ ਉਗਾਉਣ ਅਤੇ ਗਾਈਆਂ ਪਾਲਣ ਦਾ ਕੰਮ ਬਹੁਤ ਵੱਡੇ ਪੈਮਾਨੇ ਤੇ ਹੁੰਦਾ ਹੈ। ਰਿਫ਼ ਪਹਾੜ ਦੀਆਂ ਨੀਵੀਆਂ ਢਲਾਣਾਂ ਤੇ ਅੰਜੀਰਾਂ ਅਤੇ ਸੰਤਰੇ ਦੀ ਕਿਸਮ ਦੇ ਫ਼ਲ ਉਗਾਏ ਜਾਂਦੇ ਹਨ। ਉੱਚੀਆਂ ਟੀਸੀਆਂ ਤੇ ਭੇਡਾਂ ਪਾਲੀਆਂ ਜਾਂਦੀਆਂ ਹਨ। ਟਾਜ਼ਾ ਸ਼ਹਿਰ ਦੇ ਦੱਖਣ ਵੱਲ ਸ਼ਿਕਰ ਦੇ ਸਥਾਨ ਤੇ ਸਿੱਕੇ ਦੀਆਂ ਖਾਣਾਂ ਵਿਚੋਂ ਸਿੱਕਾ ਕਢਿਆ ਜਾਂਦਾ ਹੈ। ਟਾਜ਼ਾ ਸ਼ਹਿਰ ਇਸਦਾ ਸਦਰ-ਮੁਕਾਮ ਹੈ।

ਹ. ਪੁ.- ਐਨ. ਬ੍ਰਿ. ਮਾ. 11 : 590

**ਟਾਜ਼ਾ** : ਸ਼ਹਿਰ—ਇਹ ਉੱਤਰ-ਕੇਂਦਰੀ ਮੋਰਾਕੋ ਦੇ ਕੇਂਦਰੀ ਉਤਰੀ ਖੇਤਰ ਦੇ ਇਸੇ ਨਾਂ ਦੇ ਪ੍ਰਾਂਤ ਦਾ ਸਦਰ-ਮੁਕਾਮ ਹੈ ਜੋ ਰਿਫ਼ (Rif) ਪਹਾੜਾਂ ਦੇ ਦੱਖਣ ਵਿਚ ਸਥਿੱਤ ਹੈ। ਇਹ ਸ਼ਹਿਰ ਵਾਦੀ,ਦੇ ਸਾਹਮਣੇ ਅਲਗ ਅਲਗ ਪਹਾੜੀਆਂ ਤੇ ਬਣੇ ਦੋ ਸ਼ਹਿਰਾਂ ਤੋਂ ਬਣਿਆ ਹੈ। ਮੈਡਿਨਾ (Medina) ਨਾਂ ਦਾ ਪੁਰਾਣਾ ਸ਼ਹਿਰ 585 ਮੀ. ਦੀ ਉਚਾਈ ਤੇ ਬਣਿਆ ਹੋਇਆ ਇਕ ਗੜ੍ਹੀਦਾਰ ਸ਼ਹਿਰ ਹੈ। ਨਵੇਂ ਸ਼ਹਿਰ ਦੀ 1920 ਈ. ਵਿਚ ਫ਼ਰਾਂਸੀਸੀਆਂ ਨੇ ਸਥਾਪਨਾ ਕੀਤੀ ਸੀ ਅਤੇ ਇਹ ਇਕ ਉਪਜਾਊ ਮੈਦਾਨ ਵਿਚ ਲਗਭਗ 500 ਮੀ. ਦੀ ਉਚਾਈ ਤੇ ਵਸਿਆ ਹੋਇਆ ਹੈ। ਇਥੇ ਪੁਰਾ ਪੱਥਰ ਯੁੱਗ ਦੇ ਵਸਨੀਕਾਂ ਦੇ ਜੀਵ ਪੱਥਰ ਮਿਲੇ ਹਨ। ਇਹ ਸ਼ਹਿਰ ਨਵੇਂ ਪਹਾੜਾਂ ਦੇ ਵਿਚਕਾਰਲੇ ਦੌਰੇ ਵਿਚ ਵਸਿਆ ਹੋਇਆ ਹੈ। ਉੱਤਰ ਪੱਛਮੀ ਅਫ਼ਰੀਕਾ ਦੇ ਅੰਧ-ਮਹਾਂਸਾਗਰੀ ਤੱਟ ਵਰਤੀ ਮੈਦਾਨਾਂ ਤੇ ਹਮਲਾ ਕਰਨ ਲਈ ਲਗਾਤਾਰ ਹਮਲਾਵਰ ਇਥੋਂ ਦੀ ਲੰਘਦੇ ਰਹੇ ਹਨ। ਇਸ ਸ਼ਹਿਰ ਦੀ ਸਥਾਪਨਾ ਲਗਭਗ 7 ਵੀਂ ਸਦੀ ਵਿਚ ਮੈਕਨਾਸਾ ਬਰਬਰ ਲੋਕਾਂ ਨੇ ਕੀਤੀ ਸੀ। ਸੰਨ 1074 ਵਿਚ ਇਸ ਉੱਤੇ ਅਲਮੋਰਵਿਦਜ਼ (Almoravids) ਨੇ ਅਤੇ 1132 ਵਿਚ ਅਲਮੋਹਦਜ਼ ਨੇ ਕਬਜ਼ਾ ਕਰ ਲਿਆ। ਸੰਨ 1248 ਵਿਚ ਇਸ ਉੱਤੇ ਮਾਰੀਨਿਦਜ਼ (Marinids) ਦਾ ਕਬਜ਼ਾ ਹੋ ਗਿਆ। ਬੇਸ਼ਕ ਟਾਜ਼ਾ ਵਿਚੋਂ ਤੁਰਕੀ ਹਮਲਾਵਰਾਂ ਦਾ ਲੰਘਣਾ ਇਥੋਂ ਬੰਦ ਕਰ ਦਿਤਾ ਪਰ ਫਿਰ ਵੀ 1914 ਈ. ਵਿਚ ਫ਼ਰਾਂਸ ਨੇ ਇਸ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਇਥੇ ਕੁਝ ਪੁਰਾਣੀਆਂ ਇਤਿਹਾਸਕ ਇਮਾਰਤਾਂ ਵੀ ਹਨ।

ਆਬਾਦੀ - 146,500 (1981)

ਹ. ਪੁ.- ਐਨ. ਬ੍ਰਿ. ਮਾ. 11: 591

**ਟਾਜੀਮੀ** : ਇਹ ਜਾਪਾਨ ਦੇ ਹਾਂਸੂ ਦੀਪ ਦੇ ਗੀਫੂ ਪ੍ਰੀਫ਼ੈਕਚਰ ਦਾ ਇਕ ਸ਼ਹਿਰ ਹੈ ਜੋ ਟੋਕੀ ਦਰਿਆ ਤੇ ਨਾਗੋਯਾ ਦੇ ਉੱਤਰ-ਪੂਰਬ ਵੱਲ ਸਥਿਤ ਹੈ। ਸੰਨ 1603-1867 ਦੇ ਸਮੇਂ ਦੌਰਾਨ ਇਥੋਂ ਦੇ ਟਾਕਾਟੋਰੀ ਪਹਾੜਾਂ ਦੀ ਪੱਬੀਆਂ ਵਿਚ ਭੱਠੀਆਂ (ਆਨੀਆਂ) ਸਥਾਪਤ ਕੀਤੀਆਂ ਗਈਆਂ ਸਨ ਜਿਥੇ ਕੋਰੀਆ ਦੇ ਕੈਦੀ ਘੁਮਿਆਰਾਂ ਤੋਂ ਸਫ਼ੈਦ ਚਮਕਦਾਰ ਚੀਨੀ ਮਿੱਟੀ ਦੀਆਂ ਚੀਜ਼ਾਂ ਬਣਵਾਈਆਂ ਜਾਂਦੀਆਂ ਸਨ। ਇਥੇ ਤਿਆਰ ਕੀਤੀਆਂ ਇਨ੍ਹਾਂ ਚੀਜ਼ਾਂ ਦਾ ਨਾਂ ਵੀ ਟੋਕਾਟੋਰੀ ਹੀ ਪੈ ਗਿਆ ਸੀ। ਇਸੇ ਕਿਸਮ ਦੀਆਂ ਆਨੀਆਂ ਟਾਜੀਮੀ ਵਿਖੇ ਵੀ ਸਥਾਪਤ ਕੀਤੀਆਂ ਗਈਆਂ ਸਨ। ਟਾਜੀਮੀ ਸ਼ਹਿਰ ਹੁਣ ਘੁਮਿਆਰਾ ਸਾਮਾਨ ਤਿਆਰ ਕਰਨ ਦਾ ਮੁੱਖ

ਕੇਂਦਰ ਹੈ। ਇਥੇ ਇਕ ਘੁਮਿਆਰਾ ਕਲਾ/ਆਰਟ ਸੰਸਥਾ ਅਤੇ ਪੁਰਾਤਨ ਘੁਮਿਆਰੇ ਸਾਮਾਨ ਦਾ ਸ਼ੋ-ਰੂਮ ਵੀ ਹੈ।

ਆਬਾਦੀ - 74,311 (1980)

35°26′ ਉ. ਵਿਥ.; 137°12′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 1: 514

**ਟਾਟਨਾਸ** (Totnes) : ਇੰਗਲੈਂਡ ਦੀ ਡੇਵਨ ਕਾਉਂਟੀ ਦਾ ਇਹ ਇਕ ਸ਼ਹਿਰ ਹੈ ਜੋ ਡਾਰਟ ਦਰਿਆ ਤੇ ਸਥਿਤ ਹੈ। ਇਹ ਸ਼ਹਿਰ ਸੈਕਸਨ ਸਮਿਆਂ ਵਿਚ ਕਾਫ਼ੀ ਮਹਤਵਪੂਰਨ ਹੁੰਦਾ ਸੀ। ਬਾਦਸ਼ਾਹ ਕਨਿਉਟ ਵਲੋਂ 279 ਵਿਚ ਜਾਰੀ ਕੀਤੇ ਸਿੱਕਿਆਂ ਉਤੇ Totanaes ਨਾਂ ਛਪਿਆ ਹੁੰਦਾ ਸੀ। 'ਡੂਮਜ਼ ਡੇ' ਪੁਸਤਕ (1086 ਈ.) ਇਸ ਦਾ ਇਕ ਮਧਵਰਤੀ ਬਰੋ ਵਜੋਂ ਜ਼ਿਕਰ ਆਇਆ ਹੈ। ਇਸ ਨੂੰ ਪਹਿਲਾ ਚਾਰਟਰ 1205 ਈ. ਵਿਚ ਦਿਤਾ ਗਿਆ। ਇਥੇ ਨਾਰਮਨ ਕਿਲੇ, ਇਸ ਦੀ ਚਾਰ ਦੀਵਾਰੀ ਅਤੇ ਸੇਂਟ ਮੇਰੀ ਦੇ ਗਿਰਜੇ ਦੇ ਪੁਰਾਣੇ ਖੰਡਰਾ ਹਾਲੇ ਵੀ ਮੌਜੂਦ ਹਨ। ਇਥੋਂ ਦੇ ਉਦਯੋਗਾਂ ਵਿਚ ਆਟੇ ਦੀਆਂ ਚੱਕੀਆਂ ਆਦਿ ਹਨ ਤੇ ਇਥੋਂ ਮੱਕੀ ਬਾਹਰ ਭੇਜੀ ਜਾਂਦੀ ਹੈ।

ਆਬਾਦੀ - 5,627 (1981)

50°25′ ਉ. ਵਿਥ. ; 3°41′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 10: 62

**ਟਾਟਲਿਨ, ਵਲਾਦੀਮੀਰ** : ਇਸ ਚਿੱਤਰਕਾਰ,ਮੂਰਤੀਕਾਰ ਅਤੇ ਉਸਰੱਈਏ ਦਾ ਜਨਮ ਸੰਨ 1885 ਵਿਚ ਰੂਸ ਵਿਚ ਪਾਰਕੌਫ਼ ਵਿਖੇ ਹੋਇਆ। ਇਸ ਨੇ ਮਾਸਕੋ ਦੀ ਫ਼ਾਈਨ ਆਰਟਸ ਅਕਾਦਮੀ ਵਿਖੇ ਸਿੱਖਿਆ ਪ੍ਰਾਪਤ ਕੀਤੀ। ਸੰਨ 1913 ਵਿਚ ਇਹ ਪੈਰਿਸ ਗਿਆ ਅਤੇ ਇਥੋਂ ਇਹ ਪ੍ਰੈਬਲੋ ਪਿਕਾਸੋ ਦੀ ਲੋਹੇ ਦੀ ਚਾਦਰ, ਲੱਕੜੀ ਅਤੇ ਗੱਤੇ ਦੀਆਂ ਉੱਭਰਵੀ ਸ਼ਿਲਪ ਕਲਾ ਕਿਰਤਾਂ ਤੋਂ ਇਹ ਬਹੁਤ ਪ੍ਰਭਾਵਿਤ ਹੋਇਆ। ਮਾਸਕੋ ਵਾਪਸ ਆ ਕੇ ਇਸ ਨੇ ਇਸ ਤਰ੍ਹਾਂ ਦੀ ਹੀ ਉੱਭਰਵੀਂ ਨੱਕਾਸ਼ੀ ਕੀਤੀ ਅਤੇ ਉਨ੍ਹਾਂ ਨੂੰ ਫ਼ਰਵਰੀ 1915 ਵਿਚ ਪੈਟਰੋਗ੍ਰੈਡ ਵਿਖੇ ਲੱਗੀ ਫਿਊਚਰਿਸਟ ਪ੍ਰਦਰਸ਼ਨੀ ਵਿਚ ਲਗਾਇਆ। ਇਹ ਮਾਸਕੋ ਦੇ ਕਲਾਕਾਰਾਂ ਦਾ ਆਗੂ ਬਣਿਆ, ਜਿਨ੍ਹਾਂ ਨੇ ਬੁੱਤ ਬਣਾਉਣ ਵਿਚ ਜੰਤਰ ਸ਼ਾਸਤਰ ਦੀਆਂ ਤਕਨੀਕਾਂ ਨੂੰ ਅਪਣਾਉਣ ਦਾ ਜਤਨ ਕੀਤਾ। ਇਸ ਤਰ੍ਹਾਂ ਦੀ ਕਲਾ 1917 ਦੀ ਕ੍ਰਾਂਤੀ ਤੋਂ ਬਾਅਦ ਕੁਝ ਦੇਰ ਹੀ ਚਲੀ। ਇਸ ਦੌਰਾਨ ਇਸ ਨੇ ਆਪਣੀ ਸੱਭ ਤੋਂ ਪ੍ਰਸਿੱਧ ਕ੍ਰਿਤ 'ਥਰਡ ਇੰਟਰਨੈਸ਼ਨਲ ਸਮਾਰਕ' ਦੀ ਰਚਨਾ ਕੀਤੀ। ਇਸਨੂੰ ਸੰਨ 1920 ਵਿਚ ਪ੍ਰਦਰਸ਼ਿਤ ਕੀਤਾ ਗਿਆ। ਇਹ ਇਕ ਆਕਰਸ਼ਕ ਮਾਡਲ ਸੀ। ਇਸ ਨਮੂਨੇ ਵਿਚ ਭਾਸ਼ਣ ਸੰਮੇਲਨ ਆਦਿ ਸਰਗਰਮੀਆਂ ਲਈ ਥਾਂ ਸੀ। ਇਸਦੇ ਅਸਲ ਢਾਂਚੇ ਦੀ ਲੰਬਾਈ 369 ਮੀਟਰ (1,300 ਫੁੱਟ) ਤੋਂ ਵੀ ਵੱਧ ਸੀ। ਸੰਨ 1927 ਦੇ ਲਗਭਗ ਇਸਨੇ ਗਲਾਈਡਰ ਬਣਾਉਣ ਅਤੇ ਉਡਾਉਣ ਤੇ ਪਰੀਖਣ ਕੀਤਾ। ਭਾਵੇਂ ਇਸ ਦਾ ਬਣਾਇਆ ਗਲਾਈਡਰ ਉਡ ਨਹੀਂ ਸਕਿਆ ਪਰ ਇਸ ਦਾ ਧਿਆਨ ਇਸ ਪਾਸੇ ਲੱਗਾ ਰਿਹਾ। ਸੰਨ 1933 ਤੋਂ ਬਾਅਦ ਇਸਨੇ ਵਧੇਰੇ ਕਰਕੇ ਸਟੇਜ ਡੀਜ਼ਾਈਨਕਾਰ ਵਜੋਂ ਕੰਮ ਕੀਤਾ।

ਸੰਨ 1953 ਵਿਚ ਮਾਸਕੋ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 9 : 840

**ਟਾਟਾ** : **ਜ਼ਿਲ੍ਹਾ** - ਇਹ ਪਾਕਿਸਤਾਨ ਦੇ ਸੂਬਾ ਸਿੰਧ ਦੇ ਹੈਦਰਾਬਾਦ ਮੰਡਲ ਦਾ ਇਕ ਜ਼ਿਲ੍ਹਾ ਹੈ ਤੇ ਇਸੇ ਨਾਂ ਦਾ ਸ਼ਹਿਰ ਇਸਦਾ ਸਦਰ-ਮੁਕਾਮ ਹੈ। ਇਹ ਜ਼ਿਲ੍ਹਾ 1855 ਈ. ਵਿਚ ਹੋਂਦ ਵਿਚ ਆਇਆ ਸੀ ਅਤੇ ਇਸ ਵਿਚ ਉੱਤਰ ਵਿਚ ਕੋਹਿਸਤਾਨ ਦਾ ਬੰਜਰ ਤੇ ਪਥਰੀਲਾ ਇਲਾਕਾ ਅਤੇ ਦੱਖਣ ਵਿਚ ਸਿੰਧ ਡੈਲਟੇ ਦਾ ਮੰਡ ਵਾਲਾ ਖੇਤਰ ਸ਼ਾਮਲ ਕੀਤਾ ਗਿਆ। ਜ਼ਿਲ੍ਹੇ ਦਾ ਕੁਲ ਖੇਤਰਫ਼ਲ 17943 ਵ. ਕਿ. ਮੀ. (6,928 ਵ. ਮੀਲ) ਹੈ ਅਤੇ ਆਬਾਦੀ 7,57,000 (1981) ਹੈ। ਕਰਾਚੀ ਦੇ ਪੂਰਬ ਵੱਲ ਭੰਬੋਰ ਵਿਖੇ ਹੋਈ ਖ਼ੁਦਾਈ ਤੋਂ ਪਤਾ ਲਗਦਾ ਹੈ ਕਿ ਇਹ ਥਾਂ ਪਹਿਲੀ ਈ. ਪੂ. ਵਿਚ ਆਬਾਦ ਸੀ। ਗੰਨਾ ਜ਼ਿਲ੍ਹੇ ਦੀ ਮੁੱਖ ਫ਼ਸਲ ਹੈ। ਇਸ ਤੋਂ ਬਿਨਾਂ ਊਠ ਪਾਲਣਾ ਵੀ ਆਰਥਿਕ ਪੱਖੋਂ ਕਾਫ਼ੀ ਮਹੱਤਵ ਰੱਖਦਾ ਹੈ।

ਹ. ਪੁ.—ਐਨ. ਬ੍ਰਿ. ਮਾ. 11 : 577

**ਟਾਟਾ** : ਸ਼ਹਿਰ—ਇਹ ਪਾਕਿਸਤਾਨ ਦੇ ਸੂਬਾ ਸਿੰਧ ਦੇ ਹੈਦਰਾਬਾਦ ਮੰਡਲ ਵਿਚ ਟਾਟਾ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜੋ ਸਿੰਧ ਦਰਿਆ ਦੇ ਬਿਲਕੁਲ ਪੱਛਮ ਵੱਲ ਕਰਾਚੀ ਅਤੇ ਅਰਬ ਸਾਗਰ ਤੱਟ ਦੇ ਵਿਚਕਾਰ ਸਥਿਤ ਹੈ। ਇਹ ਕਾਫ਼ੀ ਪੁਰਾਣਾ ਸ਼ਹਿਰ ਹੈ। ਸੋਲ੍ਹਵੀਂ ਸਦੀ ਵਿਚ ਇਹ ਹੇਠਲੇ ਸਿੰਧ ਖੇਤਰ ਦਾ ਸੰਮਾਸ਼ਾਹੀ ਘਰਾਣੇ ਦਾ ਸਦਰ-ਮੁਕਾਮ ਸੀ। ਹੁਣ ਤਾ ਇਸ ਦੀ ਪੁਰਾਣੀ ਸ਼ਾਨ ਦੇ ਕੁਝ ਚਿੰਨ੍ਹ ਮਾਤਰ ਹੀ ਰਹਿ ਗਏ ਹਨ ਜਿਵੇਂ 1647-49 ਦੀ ਮੁਗ਼ਲ ਸ਼ਹਿਨਸ਼ਾਹ ਸ਼ਾਹਜਹਾਨ ਦੀ ਬਣਾਈ ਇਕ ਜਾਮਾ ਮਸਜਿਦ, ਕੁਝ ਇਤਿਹਾਸਕ ਮੀਨਾਰੇ ਅਤੇ ਇਕ ਲਾਇਬਰੇਰੀ। ਇਸ ਦੇ ਨਜ਼ਦੀਕ ਹੀ ਮਕਲੀ ਹਿੱਲ ਨਾਮੀ ਬਹੁਤ ਪੁਰਾਣਾ ਤੇ ਬਹੁਤ ਵੱਡਾ ਕਬਰਸਤਾਨ ਹੈ ਜਿਸ ਵਿਚ ਹਜ਼ਾਰਾਂ ਕ਼ਬਰਾਂ ਹਨ। ਸੰਨ 1854 ਵਿਚ ਇਥੇ ਮਿਉਂਸਪਲਟੀ ਬਣਾਈ ਗਈ। ਇਥੋਂ ਦੀਆਂ ਸੂਤੀ ਅਤੇ ਰੇਸ਼ਮੀ ਲੁੰਗੀਆਂ ਬਹੁਤ ਮਸ਼ਹੂਰ ਹਨ।

ਆਬਾਦੀ—32,000 (1981)

24°48′ ਉ. ਵਿਥ.; 27°53′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11: 577

**ਟਾਟਾ** : ਇਹ ਲੋਅਰ ਮਿਸਰ ਦੇ ਗ਼ਰਬੀਆ ਮੁਹਾਫ਼ਜ਼ੇ ਦਾ ਸਦਰ-ਮੁਕਾਮ ਅਤੇ ਨੀਲ ਡੈਲਟੇ ਦੇ ਪਾਸ ਪ੍ਰਮੁੱਖ ਸ਼ਹਿਰਾਂ ਵਿਚੋਂ ਇਕ ਹੈ। ਇਹ ਨੀਲ ਦਰਿਆ ਦੀ ਪੱਛਮੀ ਸਹਾਇਕ ਨਦੀ, ਰੋਜ਼ੇਪ ਅਤੇ ਪੂਰਬ ਸਹਾਇਕ ਨਦੀ, ਡੈਮੀਐਟਾ ਦੇ ਲਗਭਗ ਵਿਚਕਾਰ ਜਿਹੀ-ਪੈਂਦੀ ਇਕ ਨਹਿਰ ਦੇ ਕੰਢੇ ਅਤੇ ਕਾਹਿਰਾ-ਸਿਕੰਦਰੀਆ ਸ਼ਾਹਰਾਹ ਉਤੇ ਸਥਿਤ ਹੈ। ਇਹ ਇਕ ਰੇਲਵੇ ਜੰਕਸ਼ਨ, ਅਰਬੀ ਸਿੱਖਿਆ ਕੇਂਦਰ ਅਤੇ ਤੀਰਥ ਸਥਾਨ ਹੈ। ਇਹ ਸ਼ਹਿਰ ਤੇਰ੍ਹਵੀਂ ਸਦੀ ਦੇ ਇਕ ਮੁਸਲਮਾਨ ਫ਼ਕੀਰ ਅਹਿਮਦ ਮਾਲ-ਬਦਵਾਈ ਦੀ ਮਸੀਤ ਅਤੇ ਮਕਬਰਾ ਕਰਕੇ ਵੀ ਮਸ਼ਹੂਰ ਹੈ। ਟਾਟਾ ਵਿਚ ਤਿੰਨ ਸਾਲਾਨਾ ਪੁਰਬ ਮਨਾਏ ਜਾਂਦੇ ਹਨ ਜਿਨ੍ਹਾਂ ਵਿਚ ਇਸ ਮੁਸਲਮਾਨ ਫ਼ਕੀਰ ਦਾ ਜਨਮ ਦਿਵਸ ਮਨਾਉਣਾ ਵੀ ਸ਼ਾਮਲ ਹੈ। ਅਲ-ਅਹਿਮਦ ਮਸਜਿਦ ਨਾਲ ਸਬੰਧਤ ਇਕ ਇਸਲਾਮਿਕ ਸਕੂਲ ਤੋਂ ਇਲਾਵਾ ਇਥੇ ਇਕ ਅਲ-ਅਹਿਮਦੀ ਦਾ ਅਰਬੀ ਕਾਲਜ (1276 ਈ.) ਹੈ ਜਿਸ ਦਾ ਨਾਂ ਬਦਲ ਕੇ ਹੁਣ ਟ੍ਰਾਟਾ ਇੰਸਟੀਚਿਊਟ ਰਖ ਦਿਤਾ ਗਿਆ ਹੈ। ਸੰਨ 1962 ਤੋਂ ਇਥੇ ਡਾਕਟਰੀ ਸਿਖਿਆ ਵਿਭਾਗ ਵੀ ਚਾਲੂ ਕੀਤਾ ਗਿਆ ਹੈ। ਉਦਯੋਗਿਕ ਪੱਖ ਤੋਂ ਸ਼ਹਿਰ ਵਿਚ ਕਪਾਹ ਵੇਲਣ, ਵੜੇਵਿਆਂ ਦਾ ਤੇਲ ਕੱਢਣ, ਊਨੀ ਧਾਗਾ ਅਤੇ ਤਮਾਕੂ ਦੀਆਂ ਚੀਜਾਂ ਬਣਾਉਣ ਦੇ ਕਾਰਖਾਨੇ ਹਨ।

ਆਬਾਦੀ - 3, 34,505 (1986)

30°47′ ਉ. ਵਿਥ.; 31°00′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 811

**ਟਾਟਾ, ਜਮਸ਼ੇਦ ਜੀ** : ਭਾਰਤ ਦਾ ਇਕ ਪ੍ਰਸਿੱਧ ਉਦਯੋਗਪਤੀ ਅਤੇ ਪੂੰਜੀਪਤੀ ਸੀ ਜਿਸ ਦਾ ਜਨਮ 1839 ਈ.

ਵਿਚ ਨਵਸਰੀ ਵਿਖੇ ਹੋਇਆ। ਭਾਰਤ ਦੀ ਆਧੁਨਿਕ ਉੱਨਤੀ ਦਾ ਇਸ ਨੂੰ ਬਾਨੀ ਮੰਨਿਆ ਜਾਂਦਾ ਹੈ। ਇਹ ਨਾਂ ਸਿਰਫ਼ ਆਦਰਸ਼ਵਾਦੀ ਜਾਂ ਯੋਜਨਾਕਾਰ ਹੀ ਸੀ ਸਗੋਂ ਅਮਲੀ ਮਨੁੱਖ ਸੀ ਜਿਹੜਾ ਆਪਣੇ ਨਿਸ਼ਾਨੇ ਦੀ ਪੂਰਤੀ ਵਿਚ ਕਾਮਯਾਬੀ ਹਾਸਲ ਕਰ ਹੀ ਲੈਂਦਾ ਸੀ।

ਆਜ਼ਾਦੀ ਦੀ ਲਹਿਰ ਵਿਚ ਇਹ ਦਾਦਾ ਭਾਈ ਨਾਰੋਜੀ ਦਾ ਜ਼ੋਰਦਾਰ ਹਾਮੀ ਸੀ। ਇਸਨੇ ਭਾਰਤ ਵਾਸੀਆਂ ਨੂੰ ਬਹੁਤ ਹੀ ਸਜੀਵ ਢੰਗ ਨਾਲ ਉਨ੍ਹਾਂ ਦੀ ਆਰਥਿਕ ਗੁਲਾਮੀ ਦਾ ਅਹਿਸਾਸ ਕਰਾਉਣ ਦਾ ਜਤਨ ਕੀਤਾ। ਇਸਦੇ ਪੂੰਜੀਪਤੀ ਅਤੇ ਉਦਯੋਗਪਤੀ ਰੂਪ ਦੇ ਪਿਛੇ ਇਸਦੀ ਦੇਸ਼ ਭਗਤੀ ਦੀ ਭਾਵਨਾ ਨੇ ਲੋਕਾਂ ਨੂੰ ਹੈਰਾਨ ਕਰ ਦਿਤਾ। ਟਾਟਾ ਅਤੇ ਦਾਦਾ ਭਾਈ ਨਾਰੋਜੀ ਦੋਹਾਂ ਦਾ ਹੀ ਵਿਚਾਰ ਸੀ ਕਿ ਦੇਸ਼ ਦੇ ਖਣਿਜ ਪਦਾਰਥਾਂ ਦੀ ਦੇਸ਼ ਦੇ ਵਸੀਲਿਆਂ ਦੁਆਰਾ ਹੀ ਖੋਜ ਹੋਣੀ ਜ਼ਰੂਰੀ ਹੈ ਤਾਂ ਕਿ ਦੇਸ਼ ਦੀ ਪੂੰਜੀ ਬਦੇਸ਼ ਜਾਣ ਤੋਂ ਬਚਾਈ ਜਾ ਸਕੇ ਜਦੋਂ ਇਸ ਨੂੰ ਆਪਣੇ ਲੋਹੇ ਅਤੇ ਇਸਪਾਤ ਪ੍ਰਾਜੈਕਟ ਲਈ ਭਾਰਤੀ ਪੂੰਜੀ ਨਾ ਮਿਲ ਸਕੀ ਤਾਂ ਬਾਹਰੋਂ ਪੈਸਾ ਲੈਣ ਤੇ ਵਿਚਾਰ ਬਣਾਉਣਾ ਪਿਆ ਪਰ ਦਾਦਾ ਭਾਈ ਨਾਰੋਜੀ ਨੇ ਇੰਗਲੈਂਡ ਤੋਂ ਹੀ ਪੱਤਰ ਲਿਖ ਕੇ ਇਸਨੂੰ ਅਜਿਹਾ ਕਰਨ ਤੋਂ ਮਨ੍ਹਾ ਕਰ ਦਿੱਤਾ। ਫਿਰ ਇਸ ਨੇ ਦੇਸ਼-ਵਾਸੀਆਂ ਤੋਂ ਹੀ ਪੂੰਜੀ ਲੈਣ ਦਾ ਉਪਰਾਲਾ ਕੀਤਾ ਗਿਆ ਅਤੇ 1907 ਈ. ਵਿਚ ਇਸ ਕੰਮ ਵਿਚ ਪੂਰੀ ਤਰ੍ਹਾਂ ਸਫ਼ਲਤਾ ਪ੍ਰਾਪਤ ਕੀਤੀ।

ਵਣਜ ਦੇ ਖੇਤਰ ਵਿਚ ਵੀ ਇਸਨੇ ਆਪਣੀ ਸੂਝ ਬੂਝ ਸਦਕੇ ਚੰਗੀ ਕਾਮਯਾਬੀ ਹਾਸਲ ਕੀਤੀ। ਭਾਰਤੀ ਜਹਾਜ਼ਰਾਨੀ ਦੇ ਵਿਕਾਸ ਲਈ ਕਾਫੀ ਜਤਨ ਕੀਤਾ ਪਰ ਵਿਰੋਧੀਆਂ ਦੀ ਦੁਸ਼ਮਣੀ ਕਾਰਨ ਇਸਨੂੰ ਸਫ਼ਲਤਾ ਨਾ ਮਿਲ ਸਕੀ।

ਇੰਗਲੈਂਡ ਦੀ ਪਹਿਲੀ ਯਾਤਰਾ ਤੋਂ ਵਾਪਸ ਆ ਕੇ ਇਸਨੇ ਚਿੰਚਪੋਕਲੀ ਦੀ ਇਕ ਤੇਲ ਮਿਲ ਨੂੰ ਕਤਾਈ ਬੁਣਾਈ ਮਿਲ ਵਿਚ ਬਦਲਿਆ। ਇੰਗਲੈਂਡ ਦੀ ਦੂਜੀ ਯਾਤਰਾ ਦੌਰਾਨ ਇਸਨੇ ਲੰਕਾਸ਼ਿਰ ਵਿਚ ਬੜੇ ਬਰੀਕ ਕਪੜੇ ਦੇ ਉਤਪਾਦਨ ਲਈ ਅਨੁਕੂਲ ਹਾਲਤਾਂ ਦਾ ਅਧਿਐਨ ਕਰਕੇ ਹਿੰਦੁਸਤਾਨ ਵਾਪਸ ਆ ਕੇ ਨਾਗਪੁਰ ਵਿਖੇ ਅਜਿਹੀਆਂ ਕਪੜਾ ਮਿਲਾਂ ਲਾਈਆਂ।

ਦੇਸ਼ ਦੇ ਸਫ਼ਲ ਉਦਯੋਗੀਕਰਨ ਲਈ ਇਸਨੇ ਇਸਪਾਤ ਦੇ ਕਾਰਖਾਨੇ ਲਾਉਣ ਦੀ ਇਕ ਮਹੱਤਵਪੂਰਨ ਯੋਜਨਾ ਬਣਾਈ। ਇਸ ਕੰਮ ਲਈ ਅਜਿਹੀ ਥਾਂ ਦੀ ਖੋਜ ਕੀਤੀ ਗਈ ਜਿਥੇ ਲੋਹੇ ਦੀਆਂ ਖਾਣਾਂ ਦੇ ਨਾਲ ਨਾਲ ਕੋਲੇ ਅਤੇ ਪਾਣੀ ਦੀ ਵੀ ਸਹੂਲਤ ਪ੍ਰਾਪਤ ਹੋਵੇ। ਆਖਰ ਇਸਨੇ ਬਿਹਾਰ ਵਿਚ ਸਿੰਘਭੂਮ ਸਥਾਨ ਦੀ ਚੋਣ ਕੀਤੀ।

ਪੱਛਮੀ ਘਾਟਾਂ ਦੇ ਤੇਜ਼ ਜਲ ਪਰਵਾਹ ਤੋਂ ਪਣ-ਬਿਜਲੀ ਪੈਦਾ ਕਰਨ ਵਾਲੇ ਵਿਸ਼ਾਲ ਪ੍ਰਾਜੈਕਟ ਤਿਆਰ ਕਰਵਾਏ ਜਿਨ੍ਹਾਂ ਤੋਂ ਕੱਪੜਾ ਉਦਯੋਗ ਅਤੇ ਬੰਬਈ ਸ਼ਹਿਰ ਨੂੰ ਬਿਜਲੀ ਦੀ ਖਪਤ ਸਬੰਧੀ ਲੋੜ ਪੂਰੀ ਹੋ ਗਈ।

ਜਮਸ਼ੇਦ ਜੀ ਨੇ ਸਿੱਖਿਆ-ਖੇਤਰ ਵਿਚ ਵੀ ਉਤਸ਼ਾਹ ਦੇਣ ਲਈ ਯੂਨੀਵਰਸਿਟੀ ਵਿਚ ਲੋੜਵੰਦ ਵਿਦਿਆਰਥੀਆਂ ਨੂੰ ਵਜ਼ੀਫੇ ਦੇਣ ਲਈ ਇਕ ਟ੍ਰਸਟ ਵੀ ਬਣਾਇਆ।

ਸੈਲਾਨੀਆਂ ਦੀ ਸਹੂਲਤ ਲਈ ਇਸ ਨੇ ਬੰਬਈ ਵਿਚ ਸਮੁੰਦਰ ਦੇ ਕੰਢੇ ਸਾਹਮਣੇ ਤਾਜ ਮਹਿਲ ਨਾਂ ਦਾ ਹੋਟਲ ਬਣਵਾਇਆ ਜਿਹੜਾ ਕਿ ਸਾਰੇ ਏਸ਼ੀਆ ਵਿਚ ਆਪਣੇ ਹੀ ਢੰਗ ਦਾ ਹੈ। 19 ਮਈ, 1904 ਨੂੰ 65 ਸਾਲ ਦੀ ਉਮਰ ਵਿਚ ਪੱਛਮੀ ਜਰਮਨੀ ਵਿਚ ਨੁਹੀਮਬਾਦ ਵਿਖੇ ਜਮਸ਼ੇਦ ਜੀ ਦੀ ਮੌਤ ਹੋ ਗਈ।

ਹ. ਪੁ.—ਹਿੰ. ਵਿ. ਕੋ. 5: 141; ਡਿ. ਨੈ. ਬਾ. 4 : 3254

**ਟਾਟਿਲਾ** : ਇਹ ਇਟਲੀ ਦਾ ਇਕ ਉੱਘਾ ਆਸਟਰੋਗਾਥ ਰਾਜਾ ਹੋਇਆ ਹੈ ਜਿਸਨੇ ਪੂਰਬੀ ਰੋਮਨ ਸਾਮਰਾਜ ਰਾਹੀਂ 540 ਈ. ਦੌਰਾਨ ਜਿੱਤੇ ਹੋਏ ਕੇਂਦਰੀ ਅਤੇ ਦੱਖਣੀ ਇਟਲੀ ਦੇ ਬਹੁਤ ਸਾਰੇ ਇਲਾਕਿਆਂ ਉਤੇ ਮੁੜ ਕਬਜ਼ਾ ਕੀਤਾ। ਇਸ ਦਾ ਅਸਲੀ ਨਾਂ ਬਾਦੁਲਾ (Baduila) ਸੀ।

ਬਾਦਸ਼ਾਹ ਵਿਟੀਜਿਸ (Witigis) ਨੂੰ ਕੈਦ ਕਰਕੇ ਕਨਸਟੈਂਟੀ-ਨੋਪਲ (Constantionple) ਭੇਜਣ ਤੋਂ ਬਾਅਦ ਗਾੱਥਿਕ ਸਰਦਾਰਾਂ ਨੇ ਟਾਟਿਲਾ ਨੂੰ 541 ਈ. ਵਿਚ ਆਪਣਾ ਰਾਜਾ ਚੁਣਿਆਂ। ਬਾਦਸ਼ਾਹ ਬਣਨ ਮਗਰੋਂ ਟਾਟਿਲਾ ਨੇ ਗ਼ੁਲਾਮਾਂ ਨੂੰ ਰਿਹਾਅ ਕਰਕੇ ਅਤੇ ਕਿਸਾਨਾਂ ਵਿਚ ਜ਼ਮੀਨ ਵੰਡ ਕੇ ਹੇਠਲੀਆਂ ਸ਼੍ਰੇਣੀਆਂ ਦੀ ਹਮਾਇਤ ਹਾਸਲ ਕੀਤੀ ਅਤੇ ਇੰਜ ਆਪਣੇ ਆਪ ਨੂੰ ਇਕ ਯੋਗ ਜਰਨੈਲ ਅਤੇ ਰਾਜਨੀਤਿਕ ਹੋਣ ਦਾ ਸਬੂਤ ਦਿਤਾ। 543 ਈ. ਵਿਚ ਇਸ ਨੇ ਸਮੁੰਦਰੀ ਅਤੇ ਮੈਦਾਨੀ ਲੜਾਈਆਂ ਜਿੱਤ ਕੇ ਰਾਜ ਵਿਚੋਂ ਖੁੱਸ ਚੁੱਕੇ ਬਹੁਤ ਸਾਰੇ ਇਲਾਕਿਆਂ ਉਪਰ ਦੁਬਾਰਾ ਕਬਜ਼ਾ ਕੀਤਾ। ਜਦੋਂ ਰੋਮ ਉਸ ਦੇ ਹੱਥੋਂ ਨਿਕਲ ਗਿਆ ਤਾਂ ਟਾਟਿਲਾ ਨੇ ਉਥੋਂ ਦੀ ਸੈਨੇਟ ਨੂੰ ਇਕ ਅਸਫ਼ਲ ਅਪੀਲ ਕੀਤੀ ਜਿਸ ਵਿਚ ਰੋਮਨਾਂ ਦੀ ਉਸ ਦੇ ਪੂਰਵਜ ਪ੍ਰਤੀ ਵਫ਼ਾਦਾਰੀ ਦਾ ਹਵਾਲਾ ਦਿੱਤਾ ਗਿਆ। ਸੰਨ 544 ਈ. ਦੀ ਬਸੰਤ ਰੁੱਤ ਵਿਚ ਪੂਰਬੀ ਰੋਮਨ ਬਾਦਸ਼ਾਹ ਜਸਟੀਨੀਅਨ ਪਹਿਲੇ (Justinian I) ਨੇ ਆਪਣੇ ਜਰਨੈਲ ਬੇਲੀਸੇਰੀਅਸ (Belisarius) ਨੂੰ ਇਟਲੀ ਉਤੇ ਹਮਲਾ ਕਰਨ ਲਈ ਭੇਜਿਆ ਪਰ ਟਾਇਲਾ ਨੇ ਆਪਣੇ ਗਾੱਥਾ ਅਤੇ ਇਟਲੀ ਦੇ ਫ਼ੌਜੀਆਂ ਦੀ ਮਦਦ ਨਾਲ ਤਿੰਨ ਮਹੀਨੇ ਦੀ ਘੇਰਾਬੰਦੀ ਪਿਛੋਂ 546 ਈ. ਵਿਚ ਰੋਮ ਉਤੇ ਕਬਜ਼ਾ ਕਰ ਲਿਆ। ਜਦੋਂ ਟਾਟਿਲਾ ਨੇਪਲਜ਼ ਦੇ ਦੱਖਣ ਵਿਚ ਲੁਕਾਨੀਆਂ (Lucania) ਵਿਖੇ ਬਿਜ਼ਨਤੀਨਾਂ ਵਿਰੁੱਧ ਲੜਾਈ ਕਰਨ ਗਿਆ ਤਾਂ ਬੇਲੀਨੇਰੀਅਸ ਨੇ ਰੋਮ ਉਪਰ ਮੁੜ ਕਬਜ਼ਾ ਕਰ ਲਿਆ ਅਤੇ ਇਸ ਦੀ ਕਿਲੇਬੰਦੀ ਵੀ ਕਰ ਲਈ।

ਸੰਨ 549 ਵਿਚ ਥੋੜ੍ਹੀ ਦੇਰ ਬਾਅਦ ਬੇਲੀਸੇਰੀਅਸ ਨੂੰ ਜਦੋਂ ਵਾਪਸ ਬੁਲਾ ਲਿਆ ਤਾਂ ਟਾਟਿਲਾ ਨੇ ਰੋਮ ਉਤੇ ਮੁੜ ਕਬਜ਼ਾ ਕਰ ਲਿਆ ਅਤੇ ਇਟਲੀ ਅਤੇ ਸਿਸਲੀ ਉਤੇ ਪੂਰੀ ਤਰ੍ਹਾਂ ਜਿੱਤ ਹਾਸਲ ਕੀਤੀ। ਸੰਨ 550 ਦੇ ਅੰਤ ਵਿਚ ਗਾੱਥਾਂ ਨੇ ਰਾਵੈਨਾ (Ravenna) ਅਤੇ ਕੁਝ ਤੱਟੀ ਇਲਾਕਿਆ ਨੂੰ ਛੱਡ ਕੇ ਸਾਰੇ ਇਲਾਕੇ ਉਤੇ ਆਪਣਾ ਅਧਿਕਾਰ ਜਮਾ ਲਿਆ। ਅਗਲੇ ਸਾਲ ਹੀ ਬਾਦਸ਼ਾਹ ਜੁਸਤੀਨੀਅਨ ਨੇ ਆਪਣੇ ਜਰਨੈਲ ਨਾਰਸਸ (Narses) ਨੂੰ ਇਟਲੀ ਵਿਚ ਭੇਜਿਆ। ਸੰਨ 552 ਵਿਚ ਅਪੈਨੀਨਸ (Apennines) ਵਿਖੇ ਹੋਈ ਇਸ ਫ਼ੈਸਲਾਕੁੰਨ ਲੜਾਈ ਵਿਚ ਗਾੱਥਿਕ ਫ਼ੌਜ ਹਾਰ ਗਈ ਤੇ ਟਾਟਿਲਾ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਿਆ। ਸੰਨ 552 ਵਿਚ ਹੀ ਟਾਟਿਲਾ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 11 : 864

**ਟਾਟੂਮ, ਆਰਥਰ** : ਸੰਯੁਕਤ ਰਾਜ ਅਮਰੀਕਾ ਦੇ ਇਸ ਸੰਗੀਤਕਾਰ ਦਾ ਜਨਮ 13 ਅਕਤੂਬਰ, 1910 ਨੂੰ ਓਹਾਇਓ ਰਾਜ ਵਿਚ ਤੋਲੀਦੋ ਵਿਖੇ ਹੋਇਆ। 13 ਸਾਲ ਦੀ ਉਮਰ ਵਿਚ ਇਸ ਨੇ ਵਾਇਲਨ ਤੋਂ ਬਾਅਦ ਪਿਆਨੋ ਸਿੱਖਣੀ ਸ਼ੁਰੂ ਕੀਤੀ ਤੇ ਛੇਤੀ ਹੀ ਰੇਡੀਓ ਤੇ ਪ੍ਰੋਗਰਾਮ ਦਿੱਤੇ। ਸੰਨ 1932 ਵਿਚ ਇਹ ਨਿਊਯਾਰਕ ਗਿਆ ਅਤੇ ਆਪਣੀ ਪਹਿਲੀ ਰੇਡੀਓ ਰੀਕਾਰਡਿੰਗ ਕੀਤੀ। ਪੰਜ ਸਾਲਾਂ ਦੇ ਅੰਦਰ ਹੀ ਇਹ ਅੰਤਰਰਾਸ਼ਟਰੀ ਪੱਧਰ ਤੇ ਪ੍ਰਸਿੱਧ ਹੋ ਗਿਆ। ਸੰਨ 1943 ਵਿਚ ਇਸਨੇ ਸ਼ੁਰੂ ਦੇ ਸਾਲਾਂ ਵਿਚ ਪ੍ਰਚਲਤ ਪਿਆਨੋ ਨੂੰ ਛੱਡ ਕੇ ਤਿੰਨ ਸਾਜ਼ਾਂ ਲਈ ਸੰਗੀਤ ਰਚਿਆ। ਇਸ ਨੂੰ ਸਾਜ਼ ਸੰਗੀਤ ਵਿਚ ਮੁਹਾਰਤ ਪ੍ਰਾਪਤ ਸੀ। ਸਾਜ਼-ਇਤਿਹਾਸ ਵਿਚ

ਕਿਸੇ ਵੀ ਪਿਆਨੋ-ਵਾਦਕ ਨੇ ਪਿਆਨੋ ਸ਼ੈਲੀ ਤੇ ਇਸ ਜਿੰਨਾਂ ਪ੍ਰਭਾਵ ਨਹੀਂ ਪਾਇਆ।

4 ਨਵੰਬਰ, 1956 ਨੂੰ ਲਾਸ ਏਂਜਲਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 841

**ਟਾੱਟੋਮੈਰਿਜ਼ਮ** (**Tautomerism**) : ਆਰਗੈਨਿਕ ਰਸਾਇਣਿਕ ਯੋਗਿਕਾਂ ਦੇ ਬਣਤਰੀ ਸਮ-ਅੰਗਕਾਂ ਦੇ ਪਰਤਵੇਂ ਅੰਤਰ-ਰੂਪਾਂਤਰਣ ਨੂੰ ਟਾੱਟੋਮੈਰਿਜ਼ਮ ਕਿਹਾ ਜਾਂਦਾ ਹੈ। ਅਜਿਹੇ ਅੰਤਰ-ਰੂਪਾਂਤਰਣਾਂ ਵਿਚ ਆਮ ਕਰਕੇ ਇਕ ਪ੍ਰੋਟਾੱਨ ਸਥਾਨ-ਅੰਤਰਣ ਕਰਦੀ ਹੈ ਪ੍ਰੰਤੂ ਐਨਾਇਣੋਟ੍ਰੌਪਿਕ ਪੁਨਰ-ਤਰਤੀਬਾਂ ਪਰਤਵੀਆਂ ਹੋ ਸਕਦੀਆਂ ਹਨ ਅਤੇ ਇਸ ਲਈ ਇਨ੍ਹਾਂ ਨੂੰ ਟਾੱਟੋਮੈਰਿਕ ਅੰਤਰ-ਪਰਿਵਰਤਨਾਂ ਦੇ ਤੌਰ ਤੇ ਸ਼੍ਰੇਣੀ-ਬੱਧ ਕੀਤਾ ਜਾ ਸਕਦਾ ਹੈ।



**ਟਾੱਟੋਮੈਰਿਜ਼ਮ**

**ਲੈਕੱਟਾਮ-ਲੈਕੱਟਿਮ ਟਾਟੋਮਰਿਜ਼ਮ** : ਇਹ ਇਕ ਸਾਈਕਲੀ ਸਿਸਟਮ ਹੈ ਜਿਸ ਵਿਚ ਗਰੁੱਪ CONH- ਅਤੇ ਸਮ-ਅੰਗਕ ਰੂਪ -$COH_2N$- ਹੁੰਦੇ ਹਨ। ਇਨ੍ਹਾਂ ਗਰੁੱਪਾਂ ਨੂੰ ਕ੍ਰਮਵਾਰ ਲੈਕੱਟਾਮ ਅਤੇ ਲੈਕੱਟਿਮ ਕਿਹਾ ਜਾਂਦਾ ਹੈ।

ਏ. ਫ਼ਾਨ. ਬੇਅਰ ਨੇ ਪਹਿਲਾਂ ਇਹ ਮੰਨਿਆ ਕਿ ਆਈਸੇਟਿਨ (1) ਜਾਂ ਤਾਂ ਲੈਕੱਟਾਮ (1) ਜਾਂ ਲੈਕੱਟਿਮ (2) ਬਣਤਰ ਨਾਲ ਕਿਰਿਆ ਕਰਦੀ ਹੈ। ਇਸ ਤਰ੍ਹਾਂ ਲੈਕੱਟਾਮ-ਲੈਕੱਟਿਮ ਟਾੱਟੋਮੈਰਿਜ਼ਮ ਦੀ ਹੋਂਦ ਦਾ ਸਬੂਤ ਸਥਾਪਿਤ ਹੋ ਗਿਆ। ਅਜੋਕੇ ਸਪੈਕੱਟ੍ਰੋਸਕੋਪੀ ਤਕਨੀਕਾਂ ਨਾਲ ਸੋਖਣ ਸਪੈਕੱਟ੍ਰਮ ਤੋਂ ਪਤਾ ਲਾਇਆ ਜਾ ਸਕਦਾ ਹੈ ਕਿ ਕਿਸੇ ਪਦਾਰਥ ਦੀ ਬਣਤਰ ਇਕੋ ਹੈ ਜਾਂ ਦੋਵੇਂ।

**ਕੀਟੋ-ਈਨੋਲ ਟਾੱਟੋਮੈਰਿਜ਼ਮ** : ਇਹ ਮਾਲਿਕਿਊਲਰ ਗਰੁੱਪਿੰਗ COCH< ਵਿਸ਼ੇਸ਼ ਪਦਾਰਥਾਂ ਵਿਚ ਅੰਸ਼ਿਕ ਤੌਰ ਤੇ ਜਾਂ ਪੂਰਨ ਤੌਰ ਤੇ COH=C< ਦੇ ਰੂਪ ਵਿਚ ਮੌਜੂਦ ਹੁੰਦਾ ਹੈ। ਪਹਿਲਾ ਗਰੁੱਪ ਕੀਟੋ ਕਿਸਮ ਅਤੇ ਮਗਰਲਾ ਈਨੋਲ ਰੂਪ ਬਣਾਉਂਦਾ ਹੈ। ਕੇ. ਮਾਈਅਰ ਨੇ ਪਹਿਲਾਂ ਈਸਾਈਲ ਐਸੀਟੋਐਸੀਟੇਟ ਦੇ ਕੀਟੋ ਅਤੇ ਈਨੋਲ ਰੂਪਾਂ ਦਾ ਅਧਿਐਨ ਕੀਤਾ ਅਤੇ ਜਿਨ੍ਹਾਂ ਨੂੰ ਕ੍ਰਮਵਾਰ ਕਾਰਬੋਨਿਲ ਗਰੁੱਪ ਅਤੇ ਕਾਰਬਨ- ਕਾਰਬਨ ਦੂਹਰੇ ਬੰਧਨਾਂ ਲਈ ਵਿਸ਼ੇਸ਼ ਕਿਰਿਆਵਾਂ ਦੁਆਰਾ ਪਛਾਣਿਆ। ਦੋਵੇਂ ਕਿਸਮਾਂ ਸਾਖੇਪੀ ਤੌਰ ਤੇ ਸ਼ੁੱਧ ਰੂਪ ਵਿਚ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ। ਪਹਿਲੀ ਕਿਸਮ ਨੂੰ ਮਿਸ਼ਰਣ ਵਿਚੋਂ ਜੰਮਾ ਕੇ ਅਤੇ ਦੂਸਰੀ ਕਿਸਮ ਨੂੰ ਕੁਆਰਟਜ਼ ਦੇ ਯੰਤਰ ਵਿਚ ਮਿਸ਼ਰਨ ਨੂੰ ਕਸ਼ੀਦਣ ਦੁਆਰਾ। ਫਿਰ ਵੀ ਹੌਲੀ ਹੌਲੀ ਹਰ ਇੱਕ ਦੋਹਾਂ ਦੇ ਸੰਤੁਲਿਤ ਮਿਸ਼ਰਣ ਵਿਚ ਬਦਲ ਜਾਂਦਾ ਹੈ। ਵਧੇਰੇ ਰਸਾਇਣਿਕ ਅਤੇ ਸਪੈਕੱਟ੍ਰੋਸਟੋਪਿਕ ਅਧਿਐਨਾਂ ਤੋਂ ਪਤਾ ਲਗਾ ਹੈ ਕਿ ਅਜਿਹੇ ਸਤੁੰਲਿਤ ਮਿਸ਼ਰਣ ਦੀ ਈਨੋਲ ਮਾਤਰਾ ਕਿਸੇ ਵੀ ਪਦਾਰਥ ਦੀ ਭੌਤਿਕੀ ਹਾਲਤ ਦਾ ਫ਼ੰਕਸ਼ਨ ਹੈ। ਅਧ੍ਰਧ੍ਰਵੀ ਘੋਲਕ (ਹੈਕੱਸੇਨ) ਵਿਚ ਗੈਸ ਫ਼ੇਜ਼ ਜਾਂ ਘੋਲ ਈਨੋਲ ਰੂਪ ਦੇ ਬਣਨ ਦੇ ਵਿਚ ਸਹਾਇਤਾ ਕਰਦਾ ਹੈ ਜਦੋਂ ਕਿ ਵਧੇਰੇ ਧ੍ਰੁਵੀ ਘੋਲਕ ਇਸ ਦੇ ਬਣਨ ਨੂੰ ਰੋਕਦੇ ਹਨ। ਅਸਾਈਕਲੀ ਸਿਸਟਮ ਵਿਚ ਈਨੋਲ ਦੀ ਹੋਂਦ ਲਈ ਦੂਸਰਾ ਕਾਰਬੋਨਿਲ ਗਰੁੱਪ ਐਲਡਿਹਾਈਡ ਜਾਂ ਕੀਟੋਨ ਕਾਰਬੋਨਿਲ ਵ੍ਹਾਂਗ ਉਸੇ -CN< ਨਾਲ ਜੁੜਿਆ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਈਥਾਈਲ ਐਸੀਟੋਐਸੀਟੇਟ ਸਪੱਸ਼ਟ ਤੌਰ ਤੇ ਟਾੱਟੋਮੈਰਾਈਜ਼ ਹੁੰਦਾ ਹੈ। ਜਿੱਥੇ ਈਨੋਲ ਰੂਪ ਵਿਚ ਇਕ ਐਰੋਮੈਟਿਕ ਰਿੰਗ ਸ਼ਾਮਲ ਹੋਵੇ (ਜਿਵੇਂ ਕਿ ਫ਼ੀਨੋਲ) ਤਾਂ ਕੀਟੋ ਕਿਸਮ ਦੀ ਹੋਂਦ ਅਕਸਰ ਸਪੱਸ਼ਟ ਨਹੀਂ ਹੁੰਦੀ। ਭਾਵੇਂ ਕੁਝ ਪਦਾਰਥਾਂ, ਜਿਵੇਂ ਕਿ 4 - ਨਾਈਟ੍ਰੋਸੋਫ਼ੀਨੋਲ (III) ਅਤੇ 4 - ਹਾਈਡ੍ਰਾੱਕਸੀ-ਪਿਰੀਡੀਨ (IV) ਵਿਚ ਦੋਹਾਂ ਰੂਪਾਂ ਲਈ ਰਸਾਇਣਿਕ ਜਾਂ ਸਪੈਕੱਟ੍ਰੋਸਕੋਪਿਕ ਸਬੂਤ ਮਿਲ ਸਕਦਾ ਹੈ।






ਕੀਟੋ-ਈਨੋਲ ਟਾੱਟੋਮੈਰਿਜ਼ਮ ਨਾਲ ਬਹੁਤ ਜ਼ਿਆਦਾ ਸਬੰਧਿਤ ਨਾਈਟ੍ਰੋਮੀਥੇਨ ਵਰਗੇ ਐਲੀਫ਼ੈਟਿਕ ਨਾਈਟ੍ਰੋ ਯੋਗਿਕਾਂ ਦੇ ਨਾਈਟ੍ਰੋ ਅਤੇ ਐਸੀ ਰੂਪਾਂ ਦਾ ਪ੍ਰੋਟੋਟ੍ਰੌਪਿਕ ਅੰਤਰ-ਰੂਪਾਂਤਰਣ ਹੈ।

**ਰਿੰਗ ਚੇਨ ਟਾੱਟੋਮੈਰਿਜ਼ਮ** : ਇਸ ਗੱਲ ਦੀ ਸੰਭਾਵਨਾ ਦਾ ਪਤਾ ਕਿ ਅਸਾਈਕਲੀ ਹਾਈ-ਡਾੱਕਸੀਐਲਡਿਹਾਈਡ ਇਸ ਦੇ ਸਾਈਕਲੀ ਹੈਮੀਐਸੀਟਾਲ ਨਾਲ ਸੰਤੁਲਨ ਵਿਚ ਮੌਜੂਦ ਹੋ ਸਕਦਾ ਹੈ, ਸਭ ਤੋਂ ਪਹਿਲਾਂ ਐਮਿਲ ਫ਼ਿਸ਼ਰ ਨੇ ਲਾਇਆ। ਅਲਕੋਹਲ ਨਾਲ ਗਲੂਕੋਜ਼ ਦੁਆਰਾ ਸਾਧਾਰਣ ਐਸੀਟਲ ਨਾ ਬਣਾ ਸਕਣ ਦੀ ਥਾਂ ਦੋ ਸਮ-ਅੰਗੀ ਗਲੂਕੋਨਾਈਡ ਬਣਾਉਣ ਨਾਲ ਇਕ ਨਵਾਂ ਸਿੱਧਾਂਤ ਬਣ ਗਿਆ ਕਿ ਕਾਰਬੋਹਾਈਡ੍ਰੇਟ ਮੁੱਖ ਤੌਰ ਤੇ ਅੰਦਰੂਨੀ ਜਾਂ ਸਾਈਕਲੀ ਹੈਮੀਐਸੀਟਾਲਾਂ ਦੇ ਤੌਰ ਤੇ ਮੌਜੂਦ ਹੁੰਦੇ ਹਨ ਜਿਹੜੇ ਕਿ ਕੇਵਲ ਕਾਫ਼ੀ ਮੁਕਤ ਐਲਡਿਹਾਈਡ ਨਾਲ ਸੰਤੁਲਨ ਵਿਚ ਹੁੰਦੇ ਹਨ, ਜਿਸ ਕਰਕੇ ਉਨ੍ਹਾਂ ਰੀਏਜੰਟਾਂ, ਨਾਲ ਵਿਸ਼ੇਸ਼ ਐਲਡਿਹਾਈਡ ਕਿਰਿਆਵਾਂ ਸੰਭਵ ਹੋ ਸਕਦੀਆਂ ਹਨ, ਜਿਹੜੇ ਜਾਂ ਤਾਂ ਕਾਰਬੋਨਿਲ ਗਰੁੱਪ ਦਾ ਆੱਕਸੀਕਰਨ ਕਰ ਦਿੰਦੇ ਹਨ ਜਾਂ ਅਜਿਹੇ ਵਿਉਤਪੰਨ ਬਣਾਉਂਦੇ ਹਨ ਜਿਹੜੇ ਇਸ ਨੂੰ ਸੰਤੁਲਨ ਦਿੰਦੇ ਹਨ :




ਹੈਮੀਐਸੀਟਾਲ ਬਣਨ ਅਤੇ ਇਕ ਅਲਕੋਹਲ ਦੁਆਰਾ ਵਿਉਤਪਨ ਹਾਈਡ੍ਰਾੱਕਸਿਲ ਵਿਚਕਾਰ ਪਾਣੀ ਦੂਰ ਕਰਨ ਨਾਲ ਗਲਾਈਕੋਸਾਈਡ ਬਣਦੇ ਹਨ। ਇਨ੍ਹਾਂ ਦੀਆਂ ਦੋ ਬਣਤਰਾਂ ਸੰਭਵ ਹਨ ਅਤੇ ਹਾਈਡ੍ਰਾੱਕਸਿਲ ਬਿਖਮ (Hetero) ਰਿੰਗ ਦੇ ਉੱਪਰ ਜਾਂ ਥੱਲੇ ਹੁੰਦਾ ਹੈ। ਆਮ ਕਰਕੇ ਟਾੱਟੋਮੈਰਿਕ ਰੂਪ ਉਨ੍ਹਾਂ ਪਦਾਰਥਾਂ ਵਿਚ ਹੋਣਗੇ ਜਿਨ੍ਹਾਂ ਵਿਚ ਅਜਿਹੇ ਫ਼ੰਕਸ਼ਨਲ ਗਰੁੱਪ ਹੋਣ ਜਿਹੜੇ ਜੁੜਨਸ਼ੀਲ ਤੌਰ ਤੇ ਪਰਸਪਰ ਕਿਰਿਆ ਕਰ ਸਕਣ ਅਤੇ ਜਿਹੜੇ ਇਸ ਤਰ੍ਹਾਂ ਰੱਖੇ ਹੋਣ ਕਿ ਅੰਤਰ-ਅਣਵੀ ਕਿਰਿਆ ਨਾਲ ਸਥਾਈ ਸਾਇਕਲੀ ਸਿਸਟਮ ਬਣ ਜਾਵੇ।

ਆਰ. ਪੀ. ਲਿਨਸਟੈੱਡ ਨੇ ਸਿੱਧ ਕੀਤਾ ਕਿ ਕੁਝ ਵਿਸ਼ੇਸ਼ ਆੱਲੱਕੀਨਿਕ ਐਸਿਡ ਆਪਣੀਆਂ ਲੈਕੱਟੋਨਾਂ ਨਾਲ ਟਾੱਟੋਮੈਰਿਕ ਹਨ ਅਤੇ ਇਸ ਨੂੰ ਲੈਕੱਟ-ਈਨੋਇਕ ਟਾੱਟੋਮੈਰਿਜ਼ਮ ਦਾ ਨਾਂ ਦਿੱਤਾ। ਇਕ

ਹੋਰ ਨਵਾਂ ਲੈਕਟੋ-ਈਨੋਇਕ ਟਾੱਮੈਰਿਜ਼ਮ ਵੇਖਿਆ ਗਿਆ ਹੈ ਜਿਸ ਵਿਚ ਪ੍ਰੋਟੋਟ੍ਰਪਿਕ ਸ਼ਿਫਟ ਨਹੀਂ ਹੁੰਦੀ :—







ਅਜਿਹਾ ਹੀ ਇਕ ਹੋਰ ਰਿੰਗ-ਚੇਨ ਟਾੱਮੈਰਿਜ਼ਮ ਥੈਲਾਇਲ ਕਲੋਰਾਈਡ ਦੀਆਂ ਕਿਰਿਆਵਾਂ ਦੁਆਰਾ ਦਰਸਾਇਆ ਜਾ ਸਕਦਾ ਹੈ :




ਰਿੰਗ-ਚੇਨ ਟਾੱਮੈਰਿਜ਼ਮ ਦੀ ਮਗਰਲੀ ਕਿਸਮ ਐਲਾਈਲਿਕ




ਵਰਗੀਆਂ ਐਨਾਇਨੋਟ੍ਰਪਿਕ ਪੁਨਰਤਰਤੀਬਾਂ




ਅਤੇ ਵੈਗਨਰ-ਮੀਰਵੀਨ ਨਾਲ ਬਹੁਤ ਸਬੰਧਿਤ ਹੈ।

ਹ. ਪੁ.—ਮੈਕ. ਐਨ. ਸ. ਟ. 13 : 424.

**ਟੱਡ, ਅਲੈਗਜ਼ੈਂਡਰ ਰਾਬਰਟਸ ਟੱਡ** : ਇਸ ਜੀਵ ਰਸਾਇਣ-ਵਿਗਿਆਨੀ ਦਾ ਜਨਮ 2 ਅਕਤੂਬਰ, 1907 ਨੂੰ ਗਲੈਸਗੋ ਵਿਖੇ ਹੋਇਆ। ਇਸ ਨੇ ਨਿਊਕਲੀਓਟਾਈਡਾਂ, ਨਿਊ-ਕਲੀਓਸਾਈਡਾਂ ਅਤੇ ਨਿਊਕਲੀਓਟਾਈਡ ਸਹਿਐਨਜ਼ਾਈਮਾਂ ਦੀ ਬਣਤਰ ਅਤੇ ਸੰਸ਼ਲੇਸ਼ਣ ਉੱਤੇ ਖੋਜ ਕੀਤੀ। ਇਹ ਸਾਰੇ ਯੋਗਿਕ ਜੀਨਾਂ ਦੇ ਕੰਮ ਸਮਝਣ ਲਈ ਬਹੁਤ ਮਹੱਤਵਪੂਰਨ ਹਨ। ਇਨ੍ਹਾਂ ਖੋਜਾਂ ਦੇ ਸਿੱਟੇ ਵਜੋਂ ਇਸ ਨੇ 1957 ਦਾ ਰਸਾਇਣ-ਵਿਗਿਆਨ ਦਾ ਨੋਬਲ ਪ੍ਰਾਈਜ਼ ਪ੍ਰਾਪਤ ਕੀਤਾ। ਫ੍ਰਾਂਕਫੁਰਟ ਐਮ ਮੇਨ (1931) ਅਤੇ ਆੱਕਸਫੋਰਡ (1933) ਯੂਨੀਵਰਸਿਟੀਆਂ ਤੋਂ ਡਾਕਟਰੇਟ ਦੀਆਂ ਡਿਗਰੀਆਂ ਪ੍ਰਾਪਤ ਕਰਨ ਮਗਰੋਂ ਇਸ ਨੇ ਲਿਸਟਰ ਇੰਸਟੀਚਿਊਟ ਆਫ ਪਰੀਵੈਂਟਿਵ ਮੈਡੀਸਨ, ਲੰਡਨ ਅਤੇ ਲੰਡਨ ਯੂਨੀਵਰਸਿਟੀ ਵਿੱਚ ਨੌਕਰੀ ਕੀਤੀ। ਇਸ ਤੋਂ ਮਗਰੋਂ ਮਾਨਚੈਸਟਰ ਯੂਨੀਵਰਸਿਟੀ ਵਿਚ 1938-44 ਤੱਕ ਅਤੇ ਬਾਅਦ ਵਿਚ ਕੈਂਬਰਿਜ ਵਿਖੇ ਆਰਗੈਨਿਕ ਕੈਮਿਸਟਰੀ ਦਾ ਪ੍ਰੋਫ਼ੈਸਰ ਰਿਹਾ।

ਮਾੱਨਚੈਸੱਟਰ ਵਿਖੇ ਰਹਿੰਦੇ ਹੋਏ ਇਸ ਨੇ ਨਿਊਕਲੀਓਸਾਈਡਾਂ ਉੱਤੇ ਖੋਜ ਸ਼ੁਰੂ ਕਰ ਦਿੱਤੀ। ਇਹ ਯੋਗਿਕ ਨਿਊਕਲੀਕ ਤੇਜ਼ਾਬਾਂ (DNA ਅਤੇ RNA) ਦੇ ਬਣਤਰੀ ਯੂਨਿਟ ਬਣਾਉਂਦੇ ਹਨ। ਸੰਨ 1949 ਵਿਚ ਇਸ ਨੇ ਇਹ ਮਿਲਦੇ-ਜੁਲਦੇ ਪਦਾਰਥ ਅਡੈਨੋਸੀਨ ਟ੍ਰਾਈਫ਼ਾੱਸਫ਼ੇਟ (ATP) ਦਾ ਸੰਸ਼ਲੇਸ਼ਣ ਕੀਤਾ। ਇਹ ਪਦਾਰਥ ਜਿਉਂਦੇ ਆਰਗੈਨਿਜ਼ਮਾਂ ਵਿਚ ਊਰਜਾ ਦੀ ਵਰਤੋਂ ਲਈ ਮਹੱਤਵਪੂਰਨ ਹੈ। ਇਸ ਨੇ ਦੋ ਹੋਰ ਯੋਗਿਕਾਂ ਫ਼ਲੈਵਿਨ ਐਡੀਨੀਨ ਡਾਈਨਿਊਕਲੀਓਟਾਈਡ (FAD) (1949) ਅਤੇ ਯੂਰੀਡੀਨ ਟ੍ਰਾਈਫ਼ਾੱਸਫ਼ੇਟ (1954) ਦਾ ਸੰਸ਼ਲੇਸ਼ਣ ਕੀਤਾ। ਸੰਨ 1955 ਵਿਚ ਇਸ ਨੇ ਵਿਟਾਮਿਨ $B_{12}$ ਦੀ ਬਣਤਰ ਦੀ ਵਿਆਖਿਆ ਕੀਤੀ।

ਟੱਡ ਨੇ ਵਿਟਾਮਿਨ $B_1$, ਵਿਟਾਮਿਨ E ਅਤੇ ਹਸ਼ੀਸ਼ ਵਿਚ ਮਿਲਦੇ ਐਲੱਕੇਲਾੱਇਡ ਪਦਾਰਥਾਂ ਦੀ ਰਚਨਾ ਤੇ ਸੰਸ਼ਲੇਸ਼ਣ ਉੱਤੇ ਵੀ ਖੋਜ ਕੀਤੀ। ਇਸ ਨੇ ਹੋਰ ਐਲੱਕੇਲਾੱਇਡਾਂ, ਪੌਦਿਆਂ ਅਤੇ ਕੀੜਿਆਂ ਦੇ ਪਿਗਮੈਂਟਾਂ ਅਤੇ ਪੈਨੱਸਲੀਨ ਸਮੇਤ ਉੱਲੀ ਦੀਆਂ ਉਪਜਾਂ ਦਾ ਅਧਿਐਨ ਕੀਤਾ। ਸੰਨ 1952 ਵਿਚ ਇਹ ਬ੍ਰਿਟਿਸ਼ ਸਰਕਾਰ ਦੀ ਵਿਗਿਆਨਿਕ ਪਾਲਿਸੀ ਦੀ ਸਲਾਹਕਾਰ ਕਮੇਟੀ ਦਾ ਚੇਅਰਮੈਨ ਬਣ ਗਿਆ। ਸੰਨ 1954 ਵਿਚ ਇਸ ਨੂੰ ਨਾਈਟ ਦਾ ਖ਼ਿਤਾਬ ਮਿਲਿਆ ਅਤੇ 1962 ਵਿਚ ਜ਼ਿੰਦਗੀ ਭਰ ਲਈ ਲਾਰਡ ਬਣਾ ਦਿੱਤਾ ਗਿਆ। 1975 ਇਸ ਨੂੰ ਵਿਚ ਰਾਇਲ ਸੁਸਾਇਟੀ ਦਾ ਪ੍ਰੈਜ਼ੀਡੈਂਟ ਚੁਣਿਆ ਗਿਆ ਅਤੇ 1977 ਵਿਚ ਰਾੱਇਲ ਆਰਡਰ ਆਫ਼ ਮੈਰਿਟ ਦਾ ਮੈਂਬਰ ਬਣਾਇਆ ਗਿਆ।

ਹ. ਪੁ.—ਐਨ. ਬ੍ਰਿ. ਮਾ. 10 : 20

**ਟਾਡ, ਜੇਮਜ਼** : ਇਸ ਉੱਘੀ ਸਖਸ਼ੀਅਤ ਦਾ ਜਨਮ ਬਰਤਾਨੀਆ ਵਿਚ 1782 ਈ. ਵਿਚ ਹੋਇਆ। ਸੰਨ 1798 ਵਿਚ ਇਹ ਈਸਟ ਇੰਡੀਆ ਕੰਪਨੀ ਦਾ ਕਰਮਚਾਰੀ ਬਣ ਕੇ ਭਾਰਤ ਆਇਆ। ਇਥੇ ਇਸਨੇ ਵੱਖ-ਵੱਖ ਅਹੁਦਿਆਂ ਤੇ ਕੰਮ ਕੀਤਾ ਬਾਅਦ ਵਿਚ ਇਸਨੂੰ ਰਾਜਪੂਤਾਨੇ ਵਿਚ ਗਵਰਨਰ ਜਰਨਲ ਦੇ ਨੁਮਾਇੰਦੇ ਦੇ ਰੂਪ ਵਿਚ ਭੇਜਿਆ ਗਿਆ। ਇਸਨੇ ਰਾਜਪੂਤਾਨੇ ਦਾ ਉੱਤਮ ਇਤਿਹਾਸ 'ਰਾਜਸਥਾਨ' 1829 ਈ. ਵਿਚ ਪ੍ਰਕਾਸ਼ਿਤ ਕੀਤਾ। ਇਸਨੇ ਰਾਜਪੂਤਾਨੇ ਦੇ ਅਮੀਰਾਂ ਅਤੇ ਅੰਗਰੇਜ਼ਾਂ ਵਿਚਕਾਰ ਦੋਸਤੀ ਪੱਕੀ ਕਰਨ ਦਾ ਪੂਰਾ ਜਤਨ ਕੀਤਾ ਅਤੇ ਕਾਫ਼ੀ ਹੱਦ ਤਕ ਸਫ਼ਲ ਵੀ ਰਿਹਾ।

ਹ. ਪੁ.—ਮ. ਕੋ. 549

**ਟੱਡ, ਦਰਿਆ** : ਇਹ ਆਸਟ੍ਰੇਲੀਆ ਦੇ ਉੱਤਰੀ ਖੇਤਰ ਦਾ ਇਕ ਬਰਸਾਤੀ ਦਰਿਆ ਹੈ। ਇਹ ਮੈਕਡੋਨੈਲ ਪਹਾੜੀਆਂ ਵਿਚੋਂ ਨਿਕਲਦਾ ਹੈ ਅਤੇ ਦੱਖਣ ਪੂਰਬੀ ਦਿਸ਼ਾ ਵਿਚ 320 ਕਿ. ਮੀ. (200 ਮੀਲ) ਦੀ ਲੰਬਾਈ ਵਿਚ ਵਗਦਾ ਹੈ। ਇਸ ਦੌਰਾਨ ਇਹ ਹੈਵੀਟ੍ਰੀ ਗੈਪ ਅਤੇ ਐਲਸ ਸਪਰਿੰਗਜ਼ ਸ਼ਹਿਰ ਵਿਚੋਂ ਗੁਜ਼ਰਦਾ ਹੋਇਆ ਸੈਂਡ ਹਿੱਲ ਕਾਊਂਟੀ ਨੂੰ ਪਾਰ ਕਰਕੇ ਸਿੰਪਸਨ ਮਾਰੂਥਲ ਵਿਚ ਖ਼ਤਮ ਹੋ ਜਾਂਦਾ ਹੈ। ਟ੍ਰੈਫਾਈਨੀ ਅਤੇ ਗਾਈਲਜ਼ ਇਸ ਦੀਆਂ ਸਹਾਇਕ ਨਦੀਆਂ ਹਨ। ਸੰਨ 1870 ਵਿਚ ਇਸ ਦਾ ਨਾਂ ਇਥੋਂ ਦੇ ਇਕ ਪੋਸਟਮਾਸਟਰ ਜਨਰਲ, ਸਰ ਚਾਰਲਸ ਹੈਵੀਟ੍ਰੀ ਟੱਡ ਦੇ ਨਾਂ ਤੇ ਰੱਖਿਆ ਗਿਆ।

24°52′ ਦੱ. ਵਿਥ.; 135°48′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 21

**ਟਾਂਡਾ** : ਇਹ ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦੇ ਫ਼ੈਜ਼ਾਬਾਦ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਅਵਧ-ਰੋਹੇਲਖੰਡ ਰੇਲ-ਰਾਹ ਉੱਤੇ ਅਕਬਰਪੁਰ ਸਟੇਸ਼ਨ ਤੋਂ ਲਗਭਗ 20 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਹ ਸ਼ਹਿਰ ਫਰੁਖ਼ ਸਿਯਰ ਨੇ ਮੁਹੰਮਦ ਹਯਾਤ ਨਾਂ ਦੇ ਕਿਸੇ ਵਿਅਕਤੀ ਨੂੰ ਦਿੱਤਾ ਸੀ ਅਤੇ ਇਸ ਸ਼ਹਿਰ ਦਾ ਬਹੁਤ ਤੇਜ਼ੀ ਨਾਲ ਵਿਕਾਸ ਹੋਇਆ ਤੇ ਮਹੱਤਵ ਵਧਣ ਲੱਗਾ। 18ਵੀਂ ਸਦੀ ਦੇ ਅੰਤ ਵਿਚ ਅਵਧ ਦੇ ਨਵਾਬ ਸਾਅਦਤ ਅਲੀ ਖਾਂ ਨੇ ਇਸ ਸ਼ਹਿਰ ਦੇ ਵਿਕਾਸ ਵਿਚ ਖਾਸ ਦਿਲਚਸਪੀ ਲਈ ਜਿਸ ਕਰਕੇ ਉਸ ਨੇ ਸ਼ਹਿਰ ਵਿਚ ਕਈ ਸਰਕਾਰੀ ਦਫ਼ਤਰ ਸਥਾਪਿਤ ਕੀਤੇ।

ਇਹ ਸ਼ਹਿਰ ਦੀ ਬਹੁਤੀ ਪ੍ਰਸਿੱਧੀ ਕੱਪੜੇ ਦੀ ਦਸਤਕਾਰੀ ਕਰਕੇ ਹੀ ਰਹੀ ਹੈ। ਕੱਪੜਾ ਬੁਣਨ ਦੇ ਪੱਖ ਤੋਂ ਇਹ ਸ਼ਹਿਰ ਭਾਰਤ ਦੇ ਬਹੁਤ ਮਹਤੱਵਪੂਰਨ ਸ਼ਹਿਰਾਂ ਵਿਚ ਗਿਣਿਆ ਜਾਂਦਾ ਸੀ ਤੇ ਇਥੋਂ ਦੀ ਮਲਮਲ ਢਾਕੇ ਦੀ ਮਲਮਲ ਦੇ ਬਰਾਬਰ ਗਿਣੀ ਜਾਂਦੀ ਸੀ। ਬਾਅਦ ਵਿਚ ਯੂਰਪੀ ਵਪਾਰੀ ਇਥੇ ਆ ਵਸੇ। ਉਨ੍ਹਾਂ ਨੇ ਕੱਪੜੇ ਦੀ ਬੁਣਾਈ ਦੇ ਨਵੇਂ ਨਵੇਂ ਢੰਗ ਅਤੇ ਨਮੂਨੇ ਚਾਲੂ ਕੀਤੇ। ਅਮਰੀਕੀ ਖਾਨਾਜੰਗੀ ਸਮੇਂ ਟਾਂਡੇ ਦੇ ਇਸ ਘਰੇਲੂ ਉਦਯੋਗ ਨੂੰ ਕਾਫ਼ੀ ਧੱਕਾ ਲੱਗਾ ਪਰ ਬਾਅਦ ਵਿਚ ਇਹ ਫਿਰ ਤੋਂ ਉੱਨਤ ਹੋ ਗਿਆ। ਸੰਨ 1865 ਵਿਚ ਟਾਂਡਾ ਦੀ ਮਿਉਂਸਪਲਟੀ ਬਣੀ ਜੋ ਇਸ ਦੇ ਨਾਲ ਲਗਦੇ ਸ਼ਹਿਰ ਮੁਬਾਰਕਪੁਰ ਨਾਲ ਸਾਂਝੀ ਸੀ। ਸ਼ਹਿਰ ਵਿਚ 20ਵੀਂ ਸਦੀ ਦੇ ਸ਼ੁਰੂ ਵਿਚ 1100 ਤੋਂ ਵੱਧ ਖੱਡੀਆਂ, ਰੰਗਾਈ ਅਤੇ ਛਪਾਈ ਕਰਨ ਵਾਲੇ ਕਾਰੀਗਰ ਵੀ ਵੱਡੀ ਗਿਣਤੀ ਵਿਚ ਸਨ। ਇਥੇ ਕਈ ਕਿਸਮ ਦਾ ਸੂਤੀ ਕਪੜਾ ਬਣਾਇਆ ਜਾਂਦਾ ਸੀ ਜਿਸ ਵਿਚ ਕਈ ਨਮੂਨੇ ਰੰਗੇ ਹੋਏ ਧਾਗਿਆਂ ਨਾਲ ਬੁਣ ਕੇ ਹੀ ਬਣਾਏ ਜਾਂਦੇ ਸਨ। ਛਪਾਈ ਕਰਨ ਲਈ ਕੱਪੜਾ ਬਾਹਰੋਂ ਆਉਂਦਾ ਸੀ। ਸੂਤੀ ਕੱਪੜੇ ਦੀ ਇਕ ਖਾਸ ਕਿਸਮ ਸੀ ਜਿਸ ਨੂੰ 'ਜਾਮਦਾਨੀ' ਕਿਹਾ ਜਾਂਦਾ ਸੀ ਤੇ ਇਸ ਕੱਪੜੇ ਲਈ ਟਾਂਡਾ ਸ਼ਹਿਰ ਮਸ਼ਹੂਰ ਸੀ। ਹੁਣ ਵੀ ਕੁਝ ਜੁਲਾਹੇ ਇਹ ਕੱਪੜਾ ਤਿਆਰ ਕਰਦੇ ਹਨ।

ਆਬਾਦੀ—70,605 (1991)

26°33′ ਉ. ਵਿਥ.; 82°42′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 : 220

**ਟਾਂਡਾ** : ਇਸ ਨੂੰ ਟਾਂਡਾ ਬਦਰੀਦਾਨ ਵੀ ਕਹਿੰਦੇ ਹਨ। ਇਹ ਭਾਰਤ ਦੇ ਉੱਤਰ ਪ੍ਰਦੇਸ਼ ਦੇ ਰਾਮਪੁਰ ਜ਼ਿਲ੍ਹੇ ਦਾ ਸ਼ਹਿਰ ਹੈ ਜੋ ਮੁਰਾਦਾਬਾਦ ਤੋਂ ਨੈਨੀਤਾਲ ਜਾਣ ਵਾਲੀ ਸੜਕ ਉੱਤੇ ਵਾਕਿਆ ਹੈ। ਪਹਿਲਾਂ ਪਹਿਲ ਇਹ ਸ਼ਹਿਰ ਅਨਾਜ ਢੋਣ ਵਾਲਿਆਂ, ਜਿਨ੍ਹਾਂ ਨੂੰ ਬਣਜਾਰੇ ਕਿਹਾ ਜਾਂਦਾ ਹੈ, ਦੇ ਕੁਝ ਚਿਰ ਲਈ ਠਹਿਰਣ ਦੀ ਥਾਂ ਹੁੰਦਾ ਸੀ। ਹੁਣ ਵੀ ਇਥੇ ਬਹੁਤੀ ਆਬਾਦੀ ਉਨ੍ਹਾਂ ਲੋਕਾਂ ਦੀ ਹੀ ਹੈ। ਇਨ੍ਹਾਂ ਦਾ ਮੁੱਖ ਕਿੱਤਾ ਕਮਾਉਂ ਪਹਾੜਾਂ ਤੋਂ ਅਤੇ ਤਰਾਈ ਦੇ ਇਲਾਕੇ ਤੋਂ ਜੀਰੀ ਖਰੀਦਣਾ ਹੈ ਜੋ ਇਹ ਆਪਣੀਆਂ ਖੱਚਰਾਂ ਤੇ ਲੱਦ ਕੇ ਟਾਂਡਾ ਲੈ ਆਉਂਦੇ ਹਨ ਤੇ ਇਥੇ ਔਰਤਾਂ ਜੀਰੀ ਨੂੰ ਛੜ ਕੇ ਚੌਲ ਕਢਦੀਆਂ ਹਨ ਤੇ ਚੌਲਾਂ ਨੂੰ ਫਿਰ ਮੁਰਾਦਾਬਾਦ ਰੇਲਵੇ ਸਟੇਸ਼ਨ ਤੇ ਭੇਜਿਆ ਜਾਂਦਾ ਹੈ।

ਆਬਾਦੀ—29,328 (1991)

28°58′ ਉ. ਵਿਥ.; 78°57′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 : 221

**ਟਾਂਡਾ** : ਇਹ ਭਾਰਤ ਦੇ ਸਾਬਕਾ ਪੂਰਬੀ ਬੰਗਾਲ ਅਤੇ ਅਸਾਮ ਰਾਜ ਦੇ ਮਾਲਦਾ ਜ਼ਿਲ੍ਹੇ ਦਾ (ਅੱਜਕੱਲ੍ਹ ਪੱਛਮੀ ਬੰਗਾਲ ਵਿਚ) ਇਕ ਪੁਰਾਤਨ ਸ਼ਹਿਰ ਸੀ ਜੋ ਗਉਰ ਸ਼ਹਿਰ ਦੇ ਪੱਤਨ ਤੋਂ ਬਾਅਦ ਬੰਗਾਲ ਦੀ ਰਾਜਧਾਨੀ ਵੀ ਰਿਹਾ। ਇਸ ਨੂੰ ਤਾਨਰਾ ਜਾਂ ਟਾਨਰਾ ਵੀ ਕਿਹਾ ਜਾਂਦਾ ਸੀ। ਸ਼ਹਿਰ ਦਾ ਇਤਿਹਾਸ ਬਹੁਤ ਅਸੱਪਸ਼ਟ ਹੈ। ਇਸ ਦੇ ਅਸਲੀ ਥਾਂ ਬਾਰੇ ਵੀ ਪੱਕੀ ਤਰ੍ਹਾਂ ਕੋਈ ਪਤਾ ਨਹੀਂ ਲੱਗ ਸਕਿਆ ਪਰ ਇਹ ਜ਼ਰੂਰ ਕਿਹਾ ਜਾਂਦਾ ਹੈ ਕਿ ਇਸ ਸ਼ਹਿਰ ਗਉਰ ਸ਼ਹਿਰ ਦੇ ਬਿਲਕੁਲ ਨਜ਼ਦੀਕ ਹੀ ਸੀ। ਟਾਂਡਾ ਦਾ ਪੁਰਾਣਾ ਸ਼ਹਿਰ ਦਰਿਆ ਪੁਰਾਲਾ ਦੇ ਹੜ੍ਹਾਂ ਕਾਰਣ ਪੂਰਾ ਹੀ ਰੁੜ੍ਹ ਗਿਆ ਸੀ ਤੇ ਨਵਾਂ ਸ਼ਹਿਰ ਜੋ ਉਸ ਥਾਂ ਤੇ ਜਾਂ ਉਸਦੇ ਨਜ਼ਦੀਕ ਆਬਾਦ ਹੋਇਆ ਉਸ ਦਾ ਨਾਂ ਵੀ ਟਾਂਡਾ ਹੀ ਰੱਖਿਆ ਗਿਆ ਜਿਸ ਦਾ ਜ਼ਿਕਰ ਜ਼ਿਲ੍ਹੇ ਦੇ ਰਿਕਾਰਡ ਵਿਚ ਟਾਂਡਾ ਜਾਂ ਟਾਨਰਾ ਦੇ ਤੌਰ ਤੇ ਮਿਲਦਾ ਹੈ। ਕੁਝ ਇਤਿਹਾਸਕਾਰਾਂ, ਖਾਸ ਕਰਕੇ ਸਟੀਵਰਟ ਅਨੁਸਾਰ ਪੱਛਮੀ ਬੰਗਾਲ ਦੇ ਅਖੀਰਲੇ ਦੋ ਅਫ਼ਗਾਨ ਰਾਜਿਆਂ ਨੇ ਗਉਰ ਦੇ ਪੂਰੀ ਤਰ੍ਹਾਂ ਉਜੜਨ ਤੋਂ ਪਹਿਲਾਂ ਹੀ 1564 ਈ. ਵਿਚ ਟਾਂਡਾ ਨੂੰ ਆਪਣਾ ਸਦਰ-ਮੁਕਾਮ ਬਣਾ ਲਿਆ ਸੀ। ਬੇਸ਼ਕ ਇਹ ਬਹੁਤ ਵਸੋਂ ਵਾਲਾ ਸ਼ਹਿਰ ਨਹੀਂ ਸੀ, ਫਿਰ ਵੀ 17ਵੀਂ ਸਦੀ ਦੇ ਮੱਧ ਤਕ ਇਹ ਬੰਗਾਲ ਦੇ ਮੁਗ਼ਲ ਗਵਰਨਰਾਂ ਦੀ ਮਨ ਪਸੰਦ ਰਿਹਾ । ਸੰਨ 1660 ਵਿਚ ਔਰੰਗਜ਼ੇਬ ਦੇ ਜਰਨੈਲ ਮੀਰ ਜੁਮਲਾ ਤੋਂ ਤੰਗ ਆ ਕੇ ਸ਼ਾਹ ਸੁਜਾ ਵੀ ਰਾਜਮੱਹਲ ਤੋਂ ਪਿਛੋਂ ਹਟਦਾ ਟਾਂਡੇ ਹੀ ਰੁਕਿਆ ਸੀ ਤੇ ਇਥੇ ਹੀ ਉਹ ਫ਼ੈਸਲਾਕੁੰਨ ਲੜਾਈ ਹੋਈ ਸੀ ਜਿਸ ਵਿਚ ਸ਼ਾਹ ਸੁਜਾ ਨੂੰ ਪੱਕੇ ਤੌਰ ਤੇ ਉਜਾੜ ਦਿੱਤਾ ਗਿਆ ਸੀ। ਇਸ ਤੋਂ ਬਾਅਦ ਟਾਂਡਾ ਸ਼ਹਿਰ ਦਾ ਵੀ ਇਤਿਹਾਸ ਵਿਚ ਕਿਤੇ ਜ਼ਿਕਰ ਨਹੀਂ ਮਿਲਦਾ। ਮੁਗ਼ਲ ਗਵਰਨਰਾਂ ਨੇ ਵੀ ਟਾਂਡਾ ਦੀ ਥਾਂ ਰਾਜਮਹੱਲ ਅਤੇ ਢਾਕਾ ਸ਼ਹਿਰ ਨੂੰ ਹੀ ਮਹੱਤਵ ਦਿੱਤਾ।

ਹ. ਪੁ.—ਇੰਪ. ਗ. ਇੰਡ. 23 : 221

**ਟਾਂਡਾ ਉੜਮੁੜ** : ਇਹ ਭਾਰਤ ਦੇ ਪੰਜਾਬ ਰਾਜ ਦੇ ਹੁਸ਼ਿਆਰਪੁਰ ਜ਼ਿਲ੍ਹੇ ਦੀ ਦਸੂਹਾ ਤਹਿਸੀਲ ਦਾ ਇਕ ਸ਼ਹਿਰ ਹੈ ਜੋ ਦਸੂਹਾ ਸ਼ਹਿਰ ਤੋਂ 16 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਹ ਉੱਤਰੀ ਰੇਲਵੇ ਦੀ ਜਲੰਧਰ ਪਠਾਨਕੋਟ-ਜੰਮੂ ਤਵੀ ਰੇਲ ਮਾਰਗ ਦਾ ਇਕ ਸਟੇਸ਼ਨ ਹੈ। ਸੜਕਾਂ ਰਾਹੀਂ ਇਹ ਹੁਸ਼ਿਆਰਪੁਰ, ਜਲੰਧਰ, ਕਪੂਰਥਲਾ ਅਤੇ ਅੰਮ੍ਰਿਤਸਰ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ। ਅਸਲ ਵਿਚ ਟਾਂਡਾ ਅਤੇ ਉੜਮੁੜ ਦੋ ਵੱਖ ਵੱਖ ਆਬਾਦੀਆਂ ਹਨ ਜੋ ਇਕ ਦੂਜੇ ਤੋਂ 1.5 ਕਿ. ਮੀ. ਦੀ ਦੂਰੀ ਤੇ ਵਾਕਿਆ ਹਨ। ਇਨ੍ਹਾਂ ਦੋਹਾਂ ਨੂੰ ਮਿਲਾ ਕੇ ਟਾਂਡਾ ਉੜਮੁੜ ਕਿਹਾ ਜਾਂਦਾ ਹੈ। ਇਨ੍ਹਾਂ ਦੀ ਸਾਂਝੀ ਮਿਉਂਸਪਲਟੀ ਵਿਚ ਹੁਣ ਅਹੀਆਪੁਰ ਅਤੇ ਦਾਰਾਪੁਰ ਵੀ ਸ਼ਾਮਲ ਹਨ।

ਇਹ ਸ਼ਹਿਰ ਇਸ ਦੇ ਕਈ ਧਾਰਮਕ ਅਸਥਾਨਾਂ ਕਰਕੇ ਮਸ਼ਹੂਰ ਹੈ। ਅਹੀਆਪੁਰ ਵਿਚ ਇਕ ਮਸ਼ਹੂਰ ਮੁਸਲਮਾਨ ਫ਼ਕੀਰ, ਸਖੀ ਸਰਵਰ (ਸੁਲਤਾਨ ਪੀਰ) ਦਾ ਪ੍ਰਸਿਧ ਅਸਥਾਨ ਹੈ, ਜਿਸ ਨੂੰ ਸੁਲਤਾਨੀਏ ਦੂਰੋਂ ਦੂਰੋਂ ਪੂਜਣ ਆਉਂਦੇ ਹਨ ਤੇ ਹਰ ਸਾਲ ਇਥੇ ਭਾਰੀ ਮੇਲਾ ਲਗਦਾ ਹੈ। ਇਸ ਤੋਂ ਇਲਾਵਾ ਟਾਂਡਾ ਵਿਚ ਮੁਸਲਮਾਨ ਫ਼ਕੀਰਾਂ ਨਾਲ ਸਬੰਧਤ ਚਾਰ ਦਰਗਾਹਾਂ ਅਤੇ ਡੇਰਾ ਮਸਤਗੜ੍ਹ ਹੈ। ਦਾਰਾਪੁਰ ਵਿਖੇ ਬੂਟਾ ਭਗਤ ਆਸ਼ਰਮ ਹੈ ਜਿਸ ਤੇ ਜੂਨ ਮਹੀਨੇ ਵਿਚ ਹਰ ਸਾਲ ਤਿੰਨ ਦਿਨ ਮੇਲਾ ਲਗਦਾ ਹੈ। ਉੜਮੁੜ ਵਿਚ ਵੀ ਹਰ ਸਾਲ ਮਾਰਚ-ਅਪ੍ਰੈਲ ਦੇ ਮਹੀਨੇ ਬਾਬਾ ਹਰਿਗੋਬਿੰਦ ਦੀ 100 ਸਾਲ ਪੁਰਾਣੀ ਸਮਾਧ ਉੱਤੇ ਸੰਗੀਤ ਸਭਾ/ਮੇਲਾ ਲਗਦਾ ਹੈ।

ਟਾਂਡਾ ਉੜਮੁੜ ਤੋਂ 5 ਕਿ. ਮੀ. ਦੀ ਦੂਰੀ ਤੇ ਪਿੰਡ ਪੁਖਤਾ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਯਾਦਗਾਰੀ ਗੁਰਦਵਾਰਾ ਗਰ੍ਹਨਾ ਸਾਹਿਬ ਬਣਿਆ ਹੋਇਆ ਹੈ। ਗੁਰੂ ਸਾਹਿਬ ਗਰ੍ਹਨਾ ਸਾਹਿਬ ਜਾਂਦੇ ਹੋਏ ਕੁਝ ਚਿਰ ਲਈ ਇਥੇ ਠਹਿਰੇ ਸਨ। ਇਥੇ ਹੀ ਹਰ ਸਾਲ ਵਿਸਾਖੀ ਤੇ ਮੇਲਾ ਲਗਦਾ ਹੈ।

ਸ਼ਹਿਰ ਵਿਚ ਇਕ ਸਰਕਾਰੀ ਕਾਲਜ, ਦੋ ਹਾਇਰ ਸੈਕੰਡਰੀ ਸਕੂਲ, ਹਸਪਤਾਲ, ਪੁਲਿਸ ਸਟੇਸ਼ਨ ਤੋਂ ਇਲਾਵਾ ਡਾਕ ਤੇ ਤਾਰ

ਘਰ, ਟੈਲੀਫ਼ੋਨ ਐਕਸਚੇਂਜ, ਸਿਨੇਮਾ ਘਰ ਅਤੇ ਵਿਸ਼ਰਾਮ ਘਰ ਜਿਹੀਆਂ ਆਧੁਨਿਕ ਸਹੂਲਤਾਂ ਵੀ ਉਪਲਬੱਧ ਹਨ।

ਆਬਾਦੀ–17,649 (1981)

31°80′ ਉ. ਵਿਥ.; 75°38′ ਪੂ. ਲੰਬ.

ਹ. ਪੁ.–ਇੰਪ. ਗ. ਇੰਡ. 23 : 222; ਮ. ਕੋ.; ਪੰਜਾਬ ਡਿਸਟ੍ਰਿਕਟ ਗਜ਼ਟੀਅਰ ਹੁਸ਼ਿਆਰਪੁਰ : 1983; ਪੰਜਾਬ ਦਾ ਅੰਕੜਾ ਸਾਰ–1983

**ਟਾਂਡਾ ਪ੍ਰਾਜੈੱਕਟ** : ਪਾਕਿਸਤਾਨ ਵਿਚ ਉੱਤਰੀ ਪੱਛਮੀ ਸੀਮਾ ਪ੍ਰਾਂਤ ਦੇ ਕੋਹਾਟ ਜ਼ਿਲ੍ਹੇ ਦਾ ਸ਼ਹਿਰ ਤੋਂ 8 ਕਿ. ਮੀ. ਦੂਰ ਬੰਦਾ ਟਾਂਡਾ ਨੇੜੇ ਕੋਹਾਟ ਦਰਿਆ ਉੱਤੇ 34 ਮੀ. ਉੱਚਾ ਡੈਮ ਹੈ। ਇਸ ਵਿਚਲੇ ਪਾਣੀ ਨਾਲ 32,800 ਏਕੜ ਭੂਮੀ ਦੀ ਸਿੰਜਾਈ ਕੀਤੀ ਜਾਂਦੀ ਹੈ। ਇਸ ਜਲ ਭੰਡਾਰ ਵਿਚ 78,800 ਏਕੜ ਫੁੱਟ ਪਾਣੀ ਭਰਨ ਦੀ ਸਮਰੱਥਾ ਹੈ।

ਹ. ਪੁ.–ਜਗ. ਪਾਕਿ. : 60

**ਟਾਡੀ (Todi)** : ਇਹ ਕੇਂਦਰੀ ਇਟਲੀ ਵਿਚ ਅੰਬਰੀਆ (Umberia) ਖੇਤਰ ਦੇ ਪਰੂਜੀਆ (Perugia) ਪ੍ਰਾਂਤ ਦਾ ਸ਼ਹਿਰ ਹੈ। ਰੋਮਨ ਟਿਊਡਰ ਬਣਨ ਤੋਂ ਪਹਿਲਾਂ ਇਕ ਇਤਰੂਸਕੁਨ (Etruscan) ਕਿਲੇ ਦਾ ਕੰਮ ਦਿੰਦਾ ਸੀ। ਇਥੇ ਪੁਰਾਤਨ ਇਤਰੂਸਕੁਨ ਕਬਰਸਤਾਨ, ਰੋਮਨ ਵੀ ਐਂਫੀਥੀਏਟਰ, ਸਭਾ-ਮੰਚ ਆਦਿ ਦੇ ਖੰਡਰਾਤ ਅੱਜ ਵੀ ਮੌਜੂਦ ਹਨ।

ਰੋਮੈਂਸਕਿਊ (Romanesque) ਗੌਥਿਕ ਗਿਰਜਾ,ਸੇਂਟ ਫੋਰਟੂਨਾਟੋ (St. Forunato) ਦਾ ਗਿਰਜਾ ਆਦਿ ਇਥੋਂ ਦੇ ਵੇਖਣ-ਯੋਗ ਸਥਾਨ ਹਨ। ਇੱਥੇ ਟੈਲੀਵੀਜ਼ਨ ਅਤੇ ਪਿੱਟਵੇ ਲੋਹੇ ਦੀਆਂ ਸੁੰਦਰ ਵਸਤਾਂ ਤਿਆਰ ਕੀਤੀਆਂ ਜਾਂਦੀਆਂ ਹਨ।

42°46′ ਉ. ਵਿਥ.: 12°25′ ਪੂ. ਲੰਬ.

ਹ. ਪੁ.–ਐਨ. ਬ੍ਰਿ. ਮਾ. 11 : 817

**ਟਾਂਡੀ** : ਇਹ ਭਾਰਤ ਦੇ ਹਿਮਾਚਲ ਪ੍ਰਦੇਸ਼ ਰਾਜ ਦੇ ਲਾਹੁਲ ਅਤੇ ਸਪਿਤੀ ਜ਼ਿਲ੍ਹੇ ਦਾ ਇਕ ਪੁਰਾਣਾ ਪਿੰਡ ਹੈ ਜੋ ਜ਼ਿਲ੍ਹੇ ਦੇ ਸਦਰ ਮੁਕਾਮ ਸ਼ਹਿਰ ਕੇਲਾਂਗ ਤੋਂ 6 ਕਿ. ਮੀ. ਦੀ ਦੂਰੀ ਤੇ ਚੰਦਰਾ ਅਤੇ ਭਾਗਾ ਨਦੀਆਂ ਦੇ ਸੰਗਮ ਤੇ ਵਸਿਆ ਹੋਇਆ ਹੈ। ਸਮੁੰਦਰੀ ਸਤ੍ਹਾ ਤੋਂ ਇਸ ਦੀ ਉਚਾਈ ਲ. 3000 ਮੀ. (10,000 ਫੁੱਟ) ਹੈ। ਚੰਦਰਾ, ਭਾਗਾ ਅਤੇ ਪਤਨ ਵਾਦੀਆਂ ਤੋਂ ਆਉਣ ਵਾਲੀਆਂ ਤਿੰਨਾਂ ਸੜਕਾਂ ਦਾ ਸੰਗਮ ਵੀ ਟਾਂਡੀ ਵਿਖੇ ਹੀ ਹੁੰਦਾ ਹੈ। ਪਿੰਡ ਦੇ ਮੁੱਢ ਬਾਰੇ ਕਈ ਰਵਾਇਤਾਂ ਪ੍ਰਚਲਤ ਹਨ। ਇਕ ਰਵਾਇਤ ਅਨੁਸਾਰ ਇਸ ਦੀ ਸਥਾਪਨਾ ਰਾਜਾ ਰਾਣਾ ਚਾਂਦ ਰਾਮ ਨੇ ਕੀਤੀ ਸੀ ਤੇ ਉਸ ਨੇ ਇਸ ਦਾ ਨਾਉਂ ਚਾਂਦੀ ਰੱਖਿਆ ਸੀ ਜੋ ਵਿਗੜਦਾ ਵਿਗੜਦਾ ਅਜੋਕਾ ਰੂਪ ਧਾਰ ਗਿਆ। ਇਕ ਹੋਰ ਰਵਾਇਤ ਅਨੁਸਾਰ ਪਾਂਡਵਾਂ ਦੀ ਰਾਣੀ ਦ੍ਰੋਪਤੀ ਨੇ ਆਪਣਾ ਸਰੀਰ ਇਥੇ ਹੀ ਤਿਆਗਿਆ ਸੀ ਜਿਸ ਤੋਂ ਇਸ ਪਿੰਡ ਦਾ ਨਾਂ 'ਤੰਨ ਦੇਹੀ' ਪਿਆ ਤੇ ਟਾਂਡੀ ਸ਼ਬਦ 'ਤਨ ਦੇਹੀ' ਦਾ ਹੀ ਵਿਗੜਿਆ ਰੂਪ ਹੈ।

ਆਵਾਜਾਈ ਦੀ ਸਹੂਲਤ ਲਈ ਹੁਣ ਭਾਗਾ ਦਰਿਆ ਤੇ ਇਕ ਤੋੜੇਦਾਰ ਪੁਲ ਬਣਾਇਆ ਗਿਆ ਹੈ। ਪਿੰਡ ਵਿਚ ਡਾਕਖਾਨਾ ਅਤੇ ਇਕ ਪ੍ਰਾਇਮਰੀ ਸਕੂਲ ਵੀ ਹੈ।

ਹ. ਪੁ.–ਡਿ. ਸੈਂ. ਹੈਂਡ ਬੁੱਕ–ਪੰਜਾਬ, ਲਾਹੁਲ ਐਂਡ ਸਪਿਤੀ 1961 : 10

**ਟਾਂਡੋ ਅੱਲ੍ਹਾਯਾਰ** : ਇਹ ਪਾਕਿਸਤਾਨ ਦੇ ਸੂਬਾ ਸਿੰਧ ਦੇ ਹੈਦਰਾਬਾਦ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਇਸ ਸ਼ਹਿਰ ਦੀ ਸਥਾਪਨਾ 1790 ਈ. ਵਿਚ ਤਾਲਪੁਰ ਸ਼ਾਹੀ ਖ਼ਾਨਦਾਨ ਦੇ ਪਹਿਲੇ ਰਾਜੇ ਨੇ ਕੀਤੀ। ਇਸ ਖ਼ਾਨਦਾਨ ਅਧੀਨ ਇਸ ਸ਼ਹਿਰ ਨੇ ਵਪਾਰਕ ਪੱਖ ਤੋਂ ਕਾਫ਼ੀ ਉੱਨਤੀ ਕੀਤੀ ਸੀ ਪਰ ਬਾਅਦ ਵਿਚ 1861 ਈ. ਵਿਚ ਕੋਟਰੀ ਅਤੇ ਕਰਾਚੀ ਵਿਚਕਾਰ ਰੇਲ ਚਲਣ ਨਾਲ ਉੱਤਰੀ ਸਿੰਧ ਦੇ ਵਪਾਰ ਦਾ ਰੁੱਖ ਬਦਲ ਗਿਆ ਅਤੇ ਟਾਂਡੋ ਅੱਲਾਯਾਰ ਦੀ ਤਰੱਕੀ ਨੂੰ ਇਸ ਨਾਲ ਕਾਫ਼ੀ ਧੱਕਾ ਲਗਿਆ। ਇਸ ਦੇ ਦੁਆਲੇ ਦੇ ਖੇਤਰ ਵਿਚ ਪਹਿਲਾਂ ਤੋਂ ਹੀ ਕਪਾਹ ਬਹੁਤ ਉਗਾਈ ਜਾਂਦੀ ਸੀ। ਰੇਸ਼ਮੀ ਕੱਪੜਾ ਬਣਾਉਣਾ ਅਤੇ ਹਾਥੀ ਦੰਦ ਦੇ ਕੰਮ ਦੀ ਇਥੋਂ ਦੀ ਮੁੱਖ ਦਸਤਕਾਰੀ ਸੀ। ਇਥੇ ਇਕ ਪੁਰਾਣਾ ਕਿਲਾ ਹੈ। ਸੰਨ 1856 ਤੋਂ ਇਥੇ ਮਿਉਂਸਪਲਟੀ ਹੈ।

25°27′ ਉ. ਵਿਥ.; 68°46′ ਪੂ. ਲੰਬ.

ਹ. ਪੁ.–ਇੰਪ. ਗ. ਇੰਡ. 23 : 222

**ਟਾਂਡੋ ਆਦਮ** : ਇਹ ਪਾਕਿਸਤਾਨ ਦੇ ਸੂਬਾ ਸਿੰਧ ਦੇ ਹੈਦਰਾਬਾਦ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਇਸ ਸ਼ਹਿਰ ਦੀ ਸਥਾਪਨਾ ਆਦਮ ਖ਼ਾਨ ਮਾਰੀ ਨੇ 1800 ਈ. ਦੇ ਲਗਭਗ ਕੀਤੀ ਸੀ ਤੇ ਉਸ ਨੇ ਆਪਣੇ ਨਾਉਂ ਤੇ ਹੀ ਇਸ ਦਾ ਨਾਉਂ ਰਖਿਆ ਸੀ। ਇਥੇ ਰੇਸ਼ਮ, ਕਪਾਹ, ਅਨਾਜ, ਤੇਲ, ਗੁੜ-ਸ਼ੱਕਰ ਅਤੇ ਘਿਉ ਦਾ ਵਪਾਰ ਹੁੰਦਾ ਸੀ। ਸੰਨ 1860 ਤੋਂ ਇਥੇ ਮਿਉਂਸਪਲਟੀ ਹੈ। ਇਥੇ ਕਪਾਹ ਵੇਲਣ ਅਤੇ ਬੰਡਲ ਬਣਾਉਣ ਦੇ ਕਾਰਖਾਨੇ ਸਨ।

25°46′ ਉ. ਵਿਥ.; 68°42′ ਪੂ. ਲੰਬ.

ਹ. ਪੁ.–ਇੰਪ. ਗ. ਇੰਡ. 23 : 222

**ਟਾਂਡੋ ਮਸਤੀ ਖ਼ਾਨ** : ਇਹ ਪਾਕਿਸਤਾਨ ਦੇ ਸਿੰਧ ਸੂਬੇ ਦਾ ਇਕ ਸ਼ਹਿਰ ਹੈ ਜੋ ਖੈਰਪੁਰ ਸ਼ਹਿਰ ਤੋਂ ਲਗਭਗ 20 ਕਿ. ਮੀ. ਦੱਖਣ ਵਲ,ਉੱਤਰ ਪੱਛਮੀ ਰੇਲ ਰਾਹ ਤੇ ਸਥਿਤ ਹੈ। ਹੈਦਰਾਬਾਦ ਤੋਂ ਰੋਹੜੀ ਜਾਣ ਵਾਲੀ ਸੜਕ ਸ਼ਹਿਰ ਦੇ ਵਿਚੋਂ ਲੰਘਦੀ ਹੈ। ਸ਼ਹਿਰ ਦੀ ਸਥਾਪਨਾ 1803 ਈ. ਦੇ ਲਗਭਗ ਵਡੇਰੋ ਮਸਤੀ ਖ਼ਾਨ ਨੇ ਕੀਤੀ ਸੀ। ਸ਼ਹਿਰ ਦੇ ਦੱਖਣ ਵਲ ਕੋਟੇਸਰ ਦੇ ਖੰਡਰਾਤ ਹਨ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਕਿਸੇ ਸਮੇਂ ਇਹ ਚੰਗਾ ਆਬਾਦ ਥਾਂ ਸੀ। ਸ਼ਹਿਰ ਦੇ ਪੱਛਮ ਵੱਲ ਸ਼ਾਹ ਜਰੋ ਪੀਰ ਫ਼ਜ਼ਲ ਨਾਂਗੋ ਅਤੇ ਸ਼ੇਖ ਮੈਕਾਈ ਦੀਆਂ ਖ਼ਾਨਗਾਹਾਂ ਹਨ।

27°26′ ਉ. ਵਿਥ.; 68°42′ ਪੂ. ਲੰਬ.

ਹ. ਪੁ.–ਇੰਪ. ਗ. ਇੰਡ. 23 : 223

**ਟਾਂਡੋ ਮੁਹੰਮਦ ਖ਼ਾਨ** : ਇਹ ਪਾਕਿਸਤਾਨ ਦੇ ਸਿੰਧ ਸੂਬੇ ਦਾ ਇਕ ਸ਼ਹਿਰ ਹੈ ਜੋ ਹੈਦਰਾਬਾਦ ਸ਼ਹਿਰ ਤੋਂ ਲਗਭਗ 40 ਕਿ. ਮੀ. ਦੱਖਣ ਵੱਲ ਫੁਲੇਲੀ ਨਹਿਰ ਦੇ ਸੱਜੇ ਕੰਢੇ ਤੇ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਸਥਾਪਨਾ ਬਾਰੇ ਕਿਹਾ ਜਾਂਦਾ ਹੈ ਕਿ ਮੀਰ ਮੁਹੰਮਦ ਤਾਲਪੁਰ ਸ਼ਾਹਵਾਨੀ ਨੇ ਕੀਤੀ ਸੀ। ਸੰਨ 1856 ਤੋਂ ਇਥੇ ਮਿਉਂਸਪਲਟੀ ਹੈ। ਇਥੇ ਚੌਲ ਅਤੇ ਹੋਰ ਅਨਾਜ, ਰੇਸ਼ਮ, ਤੰਮਾਕੂ, ਰੰਗ, ਟਾਟ/ਚਟਾਈਆਂ, ਨਮਦੇ ਅਤੇ ਦਵਾਈਆਂ ਆਦਿ ਦਾ ਸਥਾਨਕ ਵਪਾਰ ਹੁੰਦਾ ਰਿਹਾ ਹੈ। ਮਿੱਟੀ ਤਾਂਬੇ ਅਤੇ ਲੋਹੇ ਦੀਆਂ ਚੀਜ਼ਾਂ, ਰੇਸ਼ਮੀ ਧਾਗੇ, ਕੰਬਲ, ਸੂਤੀ ਕਪੜਾ, ਬੂਟ, ਦੇਸੀ ਸ਼ਰਾਬ ਅਤੇ ਲੱਕੜੀ ਦਾ ਸਾਮਾਨ ਆਦਿ ਤਿਆਰ ਕਰਨਾ ਇਥੋਂ ਦੇ ਉਦਯੋਗ ਵਿਚ ਸ਼ਾਮਲ ਹੈ।

25°8′ ਉ. ਵਿਥ.; 68°35′ ਪੂ. ਲੰਬ.

ਹ. ਪੁ.–ਇੰਪ. ਗ. ਇੰਡ. 23 : 223

**ਟਾਨ ਹਵਾ** : ਇਹ ਵੀਅਤਨਾਮ ਦਾ ਇਕ ਪ੍ਰਾਂਤ ਹੈ ਜੋ ਰੈੱਡ ਰਿਵਰ ਡੈਲਟਾ ਖੇਤਰ ਦੇ ਇਕ ਦਮ ਦੱਖਣ ਵਿਚ ਸਥਿੱਤ ਹੈ। ਲਾਉਸ ਵਿਚੋਂ ਨਿਕਲਣ ਵਾਲੇ ਦਾ ਸਾਂਗ ਮਾ ਅਤੇ ਸਾਂਗਚੁ ਦਰਿਆ ਪ੍ਰਾਂਤ ਦੇ ਪੂਰਬ ਵਲੋਂ ਵਗਦੇ ਦਰਿਆ ਟਾਨਕਿਨ (Tonkin) ਦੀ ਖਾੜੀ ਵਿਚ ਜਾ ਡਿਗਦੇ ਹਨ। ਇਸ ਟਿਨ ਦਾ ਖੇਤਰਫਲ 11,138 ਵ. ਕਿ. ਮੀ. (4,300 ਵ.ਮੀ.) ਹੈ ਅਤੇ ਆਬਾਦੀ 1,03,981 (1989) ਹੈ। ਇਥੇ ਜੰਗਲਾਤੀ ਅਤੇ ਜ਼ਰਾਇਤੀ ਉਤਪਾਦਨ ਬਹੁਤ ਮਾਤਰਾ ਵਿਚ ਹੁੰਦਾ ਹੈ। ਇਸ ਤੋਂ ਇਲਾਵਾ ਇਥੇ ਕਰੋਮੀਅਮ ਅਤੇ ਫ਼ਾਸਫੇਟ ਦੇ ਭੰਡਾਰ ਵੀ ਬਹੁਤ ਹਨ। ਟਾਨਯਾ ਹਵਾ ਨਾਂ ਦਾ ਸ਼ਹਿਰ ਜੋ ਟਿਨ ਦੀ ਰਾਜਧਾਨੀ ਹੈ ਸਾਂਗਮਾ ਦਰਿਆ ਦੀ ਇਕ ਛੋਟੀ ਸਹਾਇਕ ਨਦੀ ਦੇ ਕਿਨਾਰੇ ਤੇ ਵਸਿਆ ਹੋਇਆ ਹੈ। ਇਹ ਇਕ ਵਿਕਸਤ ਹੋ ਰਿਹਾ ਵਪਾਰਕ ਅਤੇ ਉਦਯੋਗਿ ਕੇਂਦਰ ਹੈ ਜੋ ਰੇਲ ਅਤੇ ਸੜਕ ਦੁਆਰਾ ਹੈਨੋਈ ਨਾਲ ਮਿਲਿਆ ਹੋਇਆ ਹੈ। ਇਤਿਹਾਸਕ ਪੱਖ ਤੋਂ ਇਹ ਇਲਾਕਾ ਲੀ ਖ਼ਾਨਦਾਨ ਅਧੀਨ ਸੀ ਜਿਹੜਾ ਬਾਅਦ ਵਿਚ ਮਿੰਗ ਖ਼ਾਨਦਾਨ ਅਧੀਨ ਆ ਗਿਆ।

ਹ. ਪੁ.—ਐਨ. ਬ੍ਰਿ. ਮਾ. 9 : 922

**ਟਾਨਹੋਇਜ਼ਰ** : ਇਹ ਜਰਮਨੀ ਦਾ ਸਰੋਦੀ ਕਵੀ ਸੀ, ਜਿਹੜਾ ਇਕ ਪ੍ਰਸਿੱਧ ਕਥਾ ਦਾ ਨਾਇਕ ਬਣਿਆ। ਇਸ ਦਾ ਜਨਮ ਲ. 1200 ਈ. ਵਿਚ ਹੋਇਆ। ਇਕ ਪੇਸ਼ਾਵਰ ਗਾਇਕ ਵਜੋਂ ਇਸ ਨੇ ਕਈ ਉੱਚ ਵਿਅਕਤੀਆਂ ਦੀ ਸਰਪ੍ਰਸਤੀ ਪ੍ਰਾਪਤ ਕੀਤੀ। ਇਸ ਵਲੋਂ ਉਨ੍ਹਾਂ ਸਬੰਧੀ ਦਿੱਤੇ ਗਏ ਹਵਾਲਿਆਂ ਤੋਂ ਪਤਾ ਲਗਦਾਹੈ ਕਿ ਇਸ ਦਾ ਇਹ ਸਮਾਂ ਲਗਭਗ 1230 ਈ. ਤੋਂ 1270 ਈ. ਤੱਕ ਦਾ ਸੀ। ਇਸ ਦੇ ਜੀਵਨ ਬਾਰੇ ਬਹੁਤੇ ਵੇਰਵੇ ਨਹੀਂ ਮਿਲਦੇ। ਇਸ ਨੇ ਬਹੁਤ ਸਫ਼ਰ ਕੀਤਾ ਅਤੇ 1228-29 ਦੇ ਧਰਮ-ਯੁੱਧ ਵਿਚ ਵੀ ਭਾਗ ਲਿਆ। ਇਸੁ ਦੇ ਛੇ ਲੰਬੇ ਗੀਤ (Lieiche) ਅਤੇ ਕੁਝ ਨਾਚ-ਗੀਤ ਤੇ ਪਿਆਰ ਗੀਤ ਉਪਲੱਬਧ ਹਨ।

ਟਾਨਹੋਇਜ਼ਰ ਦੀ ਕਥਾ 1515 ਈ. ਦੀ ਪ੍ਰਸਿੱਧ ਗਾਥਾ 'Danhauser' ਵਿਚ ਲਿਖੀ ਮਿਲਦੀ ਹੈ ਪਰ ਇਸ ਕਥਾ ਦਾ ਮੁੱਢ 13ਵੀਂ ਸਦੀ ਵਿਚ ਹੀ ਬੱਝ ਚੁੱਕਿਆ ਹੋਵੇਗਾ। ਟਾਨਹੋਇਜ਼ਰ ਪਿਆਰ ਦੀ ਦੇਵੀ (ਵੀਨਸ) ਵੱਲ ਖਿਚਿਆ ਗਿਆ ਅਤੇ ਦੁਨਿਆਵੀ ਮੌਜ-ਮੇਲਾ ਮਾਣਨ ਲੱਗਾ ਪਰ ਛੇਤੀ ਹੀ ਇਸ ਦਾ ਮਨ ਖੱਟਾ ਹੋ ਗਿਆ ਅਤੇ ਆਪਣੇ ਪਾਪਾਂ ਨੂੰ ਧੋਣ ਲਈ ਇਹ ਰੋਮ ਦੀ ਯਾਤਰਾ ਲਈ ਚਲ ਪਿਆ ਪਰ ਪੋਪ ਨੇ ਇਸ ਨੂੰ ਦੱਸਿਆ ਕਿ ਜਿਵੇਂ ਉਸ ਦੀ ਯਾਤਰਾ ਵਾਲੀ ਸੋਟੀ ਨੂੰ ਕਦੇ ਪੱਤੇ ਨਹੀਂ ਨਿਕਲ ਸਕਦੇ ਉਸੇ ਤਰ੍ਹਾਂ ਦੇ ਗੁਨਾਹ ਵੀ ਕਦੇ ਧੋਤੇ ਨਹੀਂ ਜਾ ਸਕਦੇ। ਨਾ ਉਮੀਦ ਹੋ ਕੇ ਟਾਨਹੋਇਜ਼ਰ ਫਿਰ ਪਿਆਰ ਦੀ ਦੇਵੀ ਦੇ ਦਰਬਾਰ ਨੂੰ ਮੁੜ ਪੈਂਦਾ ਹੈ। ਛੇਤੀ ਮਗਰੋਂ ਹੀ ਉਸ ਦੀ ਸੁੱਟੀ ਹੋਈ ਸੋਟੀ ਨੂੰ ਹਰੇ ਪੱਤੇ ਨਿਕਲ ਆਉਂਦੇ ਹਨ। ਪੋਪ ਤੁਰਤ ਉਸ ਦੀ ਭਾਲ ਲਈ ਬੰਦੇ ਭੇਜਦਾ ਹੈ ਪਰ ਟਾਨਹੋਇਜ਼ਰ ਮੁੜ ਕਿਤੋਂ ਨਾ ਲੱਭਾ।

19ਵੀਂ ਸਦੀ ਦੇ ਰੋਮਾਂਟਿਕ ਲੇਖਕਾਂ ਵਿਚ ਇਹ ਪੌਰਾਣਿਕ-ਕਥਾ ਬਹੁਤ ਹਰਮਨ ਪਿਆਰੀ ਹੋ ਗਈ। ਟਾਨਹੋਇਜ਼ਰ ਦੀ ਮੌਤ 1270 ਈ. ਵਿਚ ਹੋਈ।

ਹ. ਪੁ.—ਐਨ. ਬ੍ਰਿ. ਮਾ. 9 : 809

**ਟਾਨਕਿਨ ਖਾੜੀ** : ਇਹ ਦੱਖਣੀ ਚੀਨ ਸਾਗਰ ਦਾ ਉੱਤਰ ਪੱਛਮੀ ਹਿੱਸਾ ਹੈ। ਇਸ ਦੇ ਦੱਖਣ-ਪੱਛਮ ਤੋਂ ਉੱਤਰ ਵੱਲ ਉੱਤਰੀ ਵੀਅਤਨਾਮ; ਉੱਤਰ ਤੋਂ ਪੂਰਬ ਵੱਲ ਚੀਨ ਅਤੇ ਪੂਰਬ ਵੱਲ ਹਾਈਨਨ ਦੀਪ ਹੈ। ਰੈਡ ਰਿਵਰ ਦਰਿਆ ਇਸੇ ਖਾੜੀ ਵਿਚ ਆ ਕੇ ਡਿਗਦਾ ਹੈ। ਖਾੜੀ ਦੀ ਲੰਬਾਈ ਲ. 500 ਕਿ. ਮੀ. (300 ਮੀਲ) ਚੌੜਾਈ ਲ. 250 ਕਿ. ਮੀ. (150 ਮੀਲ) ਅਤੇ ਡੂੰਘਾਈ 70 ਮੀ. (230 ਫੁੱਟ) ਹੈ। ਖਾੜੀ ਵਿਚ ਜਹਾਜ਼ਰਾਨੀ ਦਾ ਮੁੱਖ ਮਾਰਗ ਹਾਈਨਾਨ ਜਲ-ਡਮਰੂ ਵਿਚੋਂ ਹੈ ਜੋ ਚੀਨ ਅਤੇ ਹਾਈਨਾਨ ਦੀਪ ਦੇ ਵਿਚਕਾਰ ਹੈ। ਸੰਨ 1964 ਵਿਚ ਟਾਨਕਿਨ ਖਾੜੀ ਵਿਚ ਉੱਤਰੀ ਵੀਅਤਨਾਮ ਦੀਆਂ ਡੁਬਕਣੀਆਂ ਨੇ ਅਮਰੀਕਾ ਦੇ ਦੋ ਜੰਗੀ ਜਹਾਜ਼ ਤਬਾਹ ਕਰ ਦਿੱਤੇ ਜਿਸ ਕਰਕੇ ਅਮਰੀਕਾ ਨੇ 'ਟਾਨਕਿਨ ਖਾੜੀ ਸਮਝੌਤੇ' ਨੂੰ ਪਰਵਾਨ ਕਰ ਲਿਆ ਜਿਸ ਅਨੁਸਾਰ ਵੀਅਤਨਾਮ ਯੁੱਧ ਵਿਚ ਅਮਰੀਕਾ ਵਧੇਰੇ ਹਿੱਸਾ ਲੈ ਸਕਣ ਦੇ ਯੋਗ ਹੋ ਗਿਆ। ਇਸ ਤਰ੍ਹਾਂ 1975 ਈ. ਵਿਚ ਇਹ ਖਾੜੀ ਅਮਰੀਕਾ ਦੀ ਨੇਵੀ ਦਾ ਇਕ ਚੰਗਾ ਸਰਗਰਮ ਕਾਰਜ ਖੇਤਰ ਬਣ ਗਈ ਅਤੇ ਅਮਰੀਕਨ ਨੇਵੀ ਉੱਤਰੀ ਵੀਅਤਨਾਮ ਦੀਆਂ ਬੰਦਰਗਾਹਾਂ ਵਿਚ ਦਾਖ਼ਲ ਹੋ ਗਈ। ਟਾਨਕਿਨ ਖਾੜੀ ਵਿਚ ਬੈਨਥੂਈ ਅਤੇ ਹਾਈਫੋਂਗ ਉੱਤਰੀ ਵੀਅਤਨਾਮ ਦੀਆਂ ਬੰਦਰਗਾਹਾਂ ਹਨ ਅਤੇ ਬੇਹਾਈ ਬਾਕਹੋਈ ਚੀਨ ਦੀ ਬੰਦਰਗਾਹ ਹੈ।

25°00′ ਉ. ਵਿਥ.: 108°00′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 43

**ਟਾਨਟਨ** : ਇਹ ਇੰਗਲੈਂਡ ਦੀ ਸਰਮਸੇਟ ਕਾਊਂਟੀ ਦੀ ਬਰੋ, ਖਰੀਦੋ ਫਰੋਖ਼ਤ ਦੀ ਮੰਡੀ ਅਤੇ ਕਾਊਂਟੀ ਸ਼ਹਿਰ ਹੈ ਜੋ ਵੇਲ ਆਫ਼ ਟਾਨਟਨ ਡੀਨੀ (Dieane) ਵਿਚ ਟੋਨ ਦਰਿਆ ਤੇ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਸਥਾਪਨਾ 710 ਈ. ਦੇ ਲਗਭਗ ਇਸ ਦੇ ਸਭ ਤੋਂ ਪਹਿਲਾਂ ਕਿਲੇ ਨੂੰ ਬਣਵਾ ਕੇ ਐਂਗਲੋ ਸੈਕਸ਼ਨ ਰਾਜੇ ਆਈਨ (Ine) ਨੇ ਕੀਤੀ ਸੀ। ਸੰਨ 910 ਵਿਚ ਇਸ ਨੂੰ ਪਹਿਲਾ ਚਾਰਟਰ ਪ੍ਰਦਾਨ ਕੀਤਾ ਗਿਆ। ਟਾਨਟਨ ਦਾ ਦੂਜਾ ਕਿਲਾ 12ਵੀਂ ਸਦੀ ਵਿਚ ਬਣਵਾਇਆ ਗਿਆ ਅਤੇ ਇਸ ਉੱਤੇ ਅੰਗਰੇਜ਼ੀ ਘਰੇਲੂ ਯੁੱਧ ਸਮੇਂ 17ਵੀ ਸਦੀ ਦੇ ਮੱਧ ਵਿਚ ਤਿੰਨ ਵਾਰ ਰਾਜ ਤੰਤਰਵਾਦੀਆਂ (Royalists) ਦਾ ਕਬਜ਼ਾ ਹੋਇਆ। ਨਤੀਜੇ ਵਜੋਂ ਇਸ ਨੂੰ ਬੁਰੀ ਤਰ੍ਹਾਂ ਤੋੜ ਫੋੜ ਦਿੱਤਾ ਕੇਵਲ ਇਸ ਦਾ ਮੁਖ ਦੁਆਰ ਅਤੇ ਵੱਡਾ ਹਾਲ ਹੀ ਬਚ ਸਕੇ ਜਿਸ ਵਿਚ 1685 ਈ. ਵਿਚ ਮਾਨਮਥ ਦੇ ਡਿਊਕ ਦੀ ਬਗ਼ਾਵਤ ਸਮੇਂ ਨਿਰਦਈ ਜੱਜ ਜਾਰਜ ਜੈਫਰੀ ਦਾ ਘਿਣਾਉਣਾ ਖ਼ੂੰਨੀ ਫੈਸਲਾ ਹੋਇਆ ਸੀ। ਟਾਨਟਨ ਬਾਥ ਐਂਡ ਵੇਲਜ਼ ਦੇ ਡਾਇਓਸੀਜ਼ ਵਿਚ ਬਿਸ਼ਪ ਦੀ ਗੱਦੀ ਟਾਨਟਨ ਵਿਖੇ ਹੈ ਇਥੇ ਸੇਂਟ ਮੇਰੀ, ਸੇਂਟ ਜੇਮਜ਼ ਆਦਿ ਦੇ ਗਿਰਜੇ ਹਨ ਇਸ ਤੋਂ ਇਲਾਵਾ ਟਾਨਟਨ ਸਕੂਲ, ਕਿੰਗਜ਼ ਕਾਲਜ, ਕਵੀਨਜ਼ ਕਾਲਜ ਅਤੇ ਵਲਿੰਗਟਨ ਕਾਲਜ ਇਥੋਂ ਦੇ ਸਥਾਨਕ (ਖ਼ੁਦਮੁਖਤਾਰ) ਸਕੂਲ ਹਨ। ਇਨ੍ਹਾਂ ਤੋਂ ਇਲਾਵਾ ਇਕ ਟੈਕਨੀਕਲ ਕਾਲਜ, ਸਮਰਸੈਟ ਕਾਲਜ ਆਫ਼ ਆਰਟ ਵੀ ਹਨ। ਇਥੇ ਹਫ਼ਤਾਵਾਰੀ ਪਸ਼ੂਆਂ ਦੀ ਮੰਡੀ ਗਿਆਰਵੀਂ ਸਦੀ ਤੋਂ ਪ੍ਰਚਲਤ ਹੈ। ਕਮੀਜ਼ਾਂ, ਕਾਲਰ ਅਤੇ ਜ਼ਰਾਇਤੀ ਔਜ਼ਾਰ ਤਿਆਰ ਕੀਤੇ ਜਾਂਦੇ ਹਨ।

ਆਬਾਦੀ—88,300 (1983)

51°01′ ਉ. ਵਿਥ.; 3°06′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 843

**ਟਾਨਟਨ** : ਇਹ ਸੰਯੁਕਤ ਰਾਜ ਅਮਰੀਕਾ ਦੇ ਦੱਖਣ-ਪੂਰਬੀ ਮੈਸਾਚੂਸੈੱਟਸ ਰਾਜ ਦੀ ਬ੍ਰਿਸਟਲ ਕਾਊਂਟੀ ਦੇ ਤਿੰਨ ਪ੍ਰਬੰਧਕੀ ਸ਼ਹਿਰਾਂ ਵਿਚੋਂ ਇਕ ਹੈ, (ਦੂਜੇ ਦੋ ਸ਼ਹਿਰ ਫੋਲ ਰਿਵਰ ਅਤੇ ਨਿਊ ਬੈਡਫਰਡ ਹਨ) ਜੋ ਟਾਨਟਨ ਦਰਿਆ ਕੰਢੇ ਹਾਰਟ ਫਰਡ ਰੇਲ ਰਾਹ ਉੱਤੇ ਬੋਸਟਨ ਤੋਂ ਲਗਭਗ 60 ਕਿ. ਮੀ. ਦੱਖਣ ਵੱਲ ਸਥਿਤ ਹੈ। ਇਹ ਰੇਲ ਰਾਹੀਂ ਫੋਲ ਰਿਵਰ ਸ਼ਹਿਰ ਤੋਂ ਦੱਖਣ ਵੱਲ 25 ਕਿ. ਮੀ.

ਅਤੇ ਨਿਊ ਬੈਡਫਰਡ ਸ਼ਹਿਰ ਤੋਂ ਦੱਖਣ-ਪੂਰਬ ਵੱਲ 30 ਕਿ. ਮੀ. ਦੀ ਦੂਰੀ ਤੇ ਹੈ। ਇਹ ਮੁਢਲੇ ਦਹਾਕਿਆਂ ਵਿਚ ਟਾਨਟਨ ਜਹਾਜ਼ਰਾਨੀ ਅਤੇ ਸਮੁੰਦਰੀ ਜਹਾਜ਼ ਬਣਾਉਣ ਦਾ ਮਹਤੱਵਪੂਰਨ ਕੇਂਦਰ ਸੀ। ਇਥੇ ਤੱਟ ਵਰਤੀ ਵਪਾਰ ਲਈ ਛੋਟੇ ਸਮੁੰਦਰੀ ਜਹਾਜ਼ ਬਣਾਏ ਜਾਂਦੇ ਸਨ। ਇਥੋਂ ਦਾ ਸਮੁੰਦਰੀ ਜ਼ਹਾਜ਼ਾਂ ਦਾ ਸਭ ਤੋਂ ਪੁਰਾਣਾ ਕਾਰਖ਼ਾਨਾ 1700 ਈ. ਦਾ ਲਗਿਆ ਹੋਇਆ ਹੈ। ਸੰਨ 1637 ਜਾਂ 38 ਵਿਚ ਇਲਿਜਾਬੈਥ ਪੂਲ ਨਾਮੀ ਇਕ ਅੰਗਰੇਜ਼ ਔਰਤ ਨੇ ਇਥੇ ਦਰਿਆ ਦੇ ਪੂਰਬੀ ਕੰਢੇ ਤੇ ਇੰਡੀਅਨ ਤੋਂ ਜ਼ਮੀਨ ਖਰੀਦ ਕੇ ਪਹਿਲੀ ਅੰਗਰੇਜ਼ ਵਸੋਂ ਦੀ ਸ਼ੁਰੂਆਤ ਕੀਤੀ। ਸੰਨ 1639 ਵਿਚ ਇਹ ਸ਼ਹਿਰ ਦੇ ਰੂਪ ਵਿਚ ਵਿਕਸਿਤ ਹੋ ਗਿਆ ਅਤੇ ਇਸ ਦਾ ਨਾਂ ਇੰਗਲੈਂਡ ਦੇ ਇਕ ਸ਼ਹਿਰ ਦੇ ਨਾਂ ਤੇ ਟਾਨਟਨ ਰੱਖਿਆ ਗਿਆ। ਸੰਨ 1675-76 ਵਿਚ ਬਾਦਸ਼ਾਹ ਫ਼ਿਲਪ ਦੀ ਨੌਂ ਆਬਾਦਕਾਰਾਂ ਅਤੇ ਇੰਡੀਅਨਜ਼ ਵਿਚਕਾਰ ਹੋਈ ਲੜਾਈ ਵਿਚ ਇਹ ਲੜਾਈ ਦਾ ਮੈਦਾਨ ਸੀ। ਉਦੋਂ ਇਸ ਦੇ ਸ਼ਹਿਰੀਆਂ ਨੇ ਸਰਕਾਰ ਦੁਆਰਾ 1648 ਈ. ਦੇ ਲਗਾਏ ਕਰ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਇਸ ਦੇ ਮੁਢਲੇ ਉਦਯੋਗਾਂ, ਜਿਨ੍ਹਾਂ ਵਿਚ ਲੋਹੇ ਦਾ ਸਾਮਾਨ, ਇੱਟਾਂ ਅਤੇ ਸਮੁੰਦਰੀ ਜਹਾਜ਼ ਬਣਾਉਣਾ ਸ਼ਾਮਲ ਹੈ, ਤੋਂ ਇਲਾਵਾ ਇਥੇ ਚਮੜਾ, ਪਲਾਸਟਿਕ ਅਤੇ ਮਸ਼ੀਨਰੀ ਆਦਿ ਤਿਆਰ ਕੀਤੀ ਜਾਂਦੀ ਹੈ। ਡਿਗਟਨ ਰਾਕ, ਰਾਸ਼ਟਰੀ ਪਾਰਕ ਸ਼ਹਿਰ ਤੋਂ 8 ਕਿ. ਮੀ. ਦੀ ਦੂਰੀ ਤੇ ਸਥਿਤ ਹੈ।

ਆਬਾਦੀ—45,001 (1980)

41°54′ ਉ. ਵਿਥ.; 71°06′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 843; ਐਨ. ਅਮੈ. 26 : 284

**ਟਾਨਡਿਲ** : ਇਹ ਕੇਂਦਰੀ ਅਰਜਨਟੀਨਾ ਦੇ ਬਵੇਨਸ ਐਰੀਜ਼ ਪ੍ਰਾਂਤ ਦਾ ਇਕ ਸ਼ਹਿਰ ਹੈ। ਇਸ ਦੀ ਸਥਾਪਨਾ ਕਲੋਨੀਅਲ ਗਵਰਨਰ ਅਰਟਿਨ ਰਾਡਰਿਗਵੇਜ਼ ਨੇ 1823 ਈ. ਵਿਚ ਕੀਤੀ ਸੀ। ਸੰਨ 1856 ਵਿਚ ਇੰਡੀਅਨਾਂ ਦੇ ਹਮਲੇ ਸਮੇਂ ਇਥੋਂ ਦੇ ਬਹੁਤ ਸਾਰੇ ਆਬਾਦਕਾਰ ਇਥੋਂ ਚਲੇ ਗਏ ਅਤੇ ਕਈ ਸਾਲਾਂ ਬਾਅਦ ਵਾਪਸ ਆਏ। ਸੰਨ 1895 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਮਿਲਿਆ। ਇਸ ਦੀ ਸਾਫ਼-ਸੁਥਰੀ ਹਵਾ ਅਤੇ ਪਹਾੜਾਂ ਦੇ ਕੁਦਰਤੀ ਨਜ਼ਾਰਿਆਂ ਕਰਕੇ ਇਹ ਇਕ ਸਿਹਤਆਫਜ਼ਾ ਅਤੇ ਮਨੋਰੰਜਨ ਦਾ ਸਥਾਨ ਬਣ ਗਿਆ ਹੈ। ਇਸਦਾ 'ਹੋਲੀ ਵੀਕ' ਮੇਲਾ ਸੈਲਾਨੀਆਂ ਲਈ ਬਹੁਤ ਖਿੱਚ ਰਖਦਾ ਹੈ। ਸੰਨ 1961 ਵਿਚ ਫੁਐਰਟੀ (Fireite) ਬਲਾਂਕੋ (Blanco) ਬਰਸਾਤੀ ਨਦੀਆਂ ਤੇ ਹੜ੍ਹਾਂ ਨੂੰ ਰੋਕਣ ਲਈ ਸ਼ਹਿਰ ਦੇ ਬਾਹਰ ਇਕ ਡੈਮ ਬਣਾਇਆ ਗਿਆ। ਇਥੋਂ ਦੀ ਆਰਥਿਕਤਾ ਖੇਤੀਬਾੜੀ ਅਤੇ ਕੁਝ ਹੱਦ ਤਕ ਪਸ਼ੂ ਪਾਲਣ ਤੇ ਆਧਾਰਿਤ ਹੈ। ਹੁਣ ਇਥੇ ਕੁਝ ਛੋਟੇ ਛੋਟੇ ਉਦਯੋਗ ਵੀ ਵਿਕਸਿਤ ਹੋ ਰਹੇ ਹਨ।

ਆਬਾਦੀ—78,821 (1980)

37° 20' ਦੱ. ਵਿਥ.; 59° 05' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 800

**ਟਾਨਫਾਰਸੈਨ** (**Tannforsen**)—ਇਹ ਉੱਤਰ ਪੱਛਮੀ ਸਵੀਡਨ ਦੀ ਯੈਮਪਟਲੈਂਡ ਖੇਤਰ ਵਿਚ ਲਾਨ ਕਾਉਂਟੀ ਵਿਚ ਸਥਿਤ ਆਬਸ਼ਾਰ ਹੈ ਜਿਹੜੀ ਇਨਡਾਲਸੈਲਵ ਦਰਿਆ ਉੱਤੇ 1420 ਮੀ. ਉੱਚੇ ਅਰੈਸਕੁਤਾਨ (Areskutan) ਪਹਾੜ ਨੇੜੇ ਟਾਨਸਜੂ ਅਤੇ ਅੱਸਤਰਾ ਝੀਲਾਂ ਵਿਚੋਂ ਉਤਪੰਨ ਹੁੰਦੀ ਹੈ। ਇਹ ਸਵੀਡਨ ਦੀਆਂ ਪ੍ਰਭਾਵਸ਼ਾਲੀ ਆਬਸ਼ਾਰਾਂ ਵਿਚੋਂ ਇਕ ਹੈ। 60 ਮੀ. ਚੌੜੀ ਇਹ ਆਬਸ਼ਾਰ 23 ਮੀ. ਦੀ ਉਚਾਈ ਤੋਂ ਇਕ ਦਮ ਸਿੱਧੀ ਥੱਲੇ ਡਿਗਦੀ ਹੈ। ਅੱਗੋਂ ਜਾ ਕੇ ਇਹ ਦੋ ਸਮਾਨਅੰਤਰ ਝਰਨਿਆਂ ਵਿਚ ਵੰਡਦੀ ਹੋਈ ਬੜਾ ਖ਼ੂਬਸੂਰਤ ਦ੍ਰਿਸ਼ ਪੇਸ਼ ਕਰਦੀ ਹੈ।

63° 27' ਉ. ਵਿਥ.; 12° 44' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 80

**ਟਾਨਯਾਨ ਜਲਡਮਰੂ** : ਇਹ ਫ਼ਿਲਪੀਨ ਦਾ ਇਕ ਜਲਡਮਰੂ ਹੈ ਇਸ ਦੇ ਉੱਤਰ ਵੱਲ ਸੇਬੂ ਦੀਪ ਅਤੇ ਪੱਛਮ ਵੱਲ ਨੇਗਰੋਸ ਦੀਪ ਹਨ। ਇਹ ਉੱਤਰ ਵਲੋਂ ਵਾਸੀਅਨ ਸਾਗਰ ਤੋਂ ਲੈ ਕੇ ਦੱਖਣ ਵੱਲ ਮਿਨਡਾਨਾਓ ਸਾਗਰ ਤੀਕ 160 ਕਿ. ਮੀ. ਦੀ ਦੂਰੀ ਤੱਕ ਜਾਂਦਾ ਹੈ। ਇਸ ਦੀ ਚੌੜਾਈ ਵੱਖ ਵੱਖ ਥਾਵਾਂ ਤੇ 5 ਤੋਂ 25 ਕਿ. ਮੀ. ਤੀਕ ਹੈ। ਟਾਨਯਾਨ ਦੇ ਕੰਢਿਆਂ ਤੇ ਨੇਗਰੋਸ ਦੀਪ ਕਲਾਂਬਾ ਸੈਨ ਕਾਰਲੋਸ ਅਤੇ ਸਾਲਾਮੈਕਾ ਸ਼ਹਿਰ ਆਬਾਦ ਹਨ। ਇਸੇ ਤਰ੍ਹਾਂ ਸੇਬੂ ਦੀਪ ਕੰਢਿਆਂ ਤੇ ਟਾਲੀਡੋ, ਅਸਟਯੁਰੀਅਸ (Asturias) ਟੂਬੁਰਾਨ (Tuburan) ਸ਼ਹਿਰ ਵੱਸੇ ਹੋਏ ਹਨ।

ਹ. ਪੁ.—ਐਨ. ਬ੍ਰਿ. ਮਾ. 11 : 546; ਐਨ. ਅਮੈ. 26 : 249

**ਟਾਨਲ ਸੈਪ** : ਇਹ ਕੇਂਦਰੀ ਕੰਬੋਡੀਆ ਦੇ ਦਰਿਆਈ ਮੈਦਾਨ ਵਿਚ ਬਰਸਾਤੀ ਪਾਣੀ ਦੇ ਇਕੱਠੇ ਹੋਣ ਨਾਲ ਬਣੀ ਇਕ ਝੀਲ ਹੈ। ਇਹ ਦੱਖਣੀ ਪੂਰਬੀ ਏਸ਼ੀਆ ਦੇ ਤਾਜ਼ੇ ਪਾਣੀ ਦੀ ਸਭ ਤੋਂ ਵੱਡੀ ਝੀਲ ਹੈ। ਇਸ ਦੀਆਂ ਹੋਰ ਕਈ ਅਨਿਸ਼ਚਿਤ ਜਿਹੀਆਂ ਸਹਾਇਕ ਨਦੀਆਂ ਵੀ ਹਨ। ਇਸ ਦੇ ਉੱਤੇ ਕਈ ਡੈਮ ਬਣਾਏ ਹੋਏ ਹਨ। ਜੋ ਮੇਕਾਂਗ ਰਿਵਰ ਵੈਲੀ ਪ੍ਰਾਜੈਕਟ ਦਾ ਹੀ ਹਿੱਸਾ ਹਨ। ਜੂਨ ਤੋਂ ਨਵੰਬਰ ਦੇ ਬਰਸਾਤੀ ਮੌਸਮ ਵਿਚ ਮੇਨਾਂਗ ਦਰਿਆ ਦੇ ਹੜ੍ਹਾਂ ਨਾਲ ਚੜ੍ਹਨ ਕਰਕੇ ਟਾਨਲ ਸੈਪ ਦੇ ਪਾਣੀ ਦੇ ਬਹਾਵ ਨੂੰ ਪਿਛੇ ਮੋੜ ਦਿੰਦਾ ਹੈ ਜਿਸ ਨਾਲ ਇਸ ਝੀਲ ਦਾ ਖੇਤਰ 2700 ਵ. ਕਿ. ਮੀ. ਤੋਂ ਵੱਧ ਕੇ 10000 ਵ. ਕਿ. ਮੀ. ਤੱਕ ਹੋ ਜਾਂਦਾ ਹੈ। ਇਸੇ ਤਰ੍ਹਾਂ ਇਸ ਦੀ ਡੂੰਘਾਈ ਵੀ 0.9 ਤੋਂ 3 ਮੀ. ਤੋਂ ਲੈ ਕੇ 9-14 ਮੀ. ਤੱਕ ਹੋ ਜਾਂਦੀ ਹੈ, ਜਿਸ ਕਰਕੇ ਕੁਝ ਸਮੇਂ ਲਈ ਇਸ ਵਿਚ ਛੋਟੇ ਛੋਟੇ ਜਹਾਜ਼ ਇਸ ਦੀਆਂ ਸਹਾਇਕ ਨਦੀਆਂ ਤਕ ਚਲ ਸਕਦੇ ਹਨ। ਬਰਸਾਤ ਵਿਚ ਇਸ ਦੀ ਚੌੜਾਈ ਵੀ 35 ਕਿ. ਮੀ. ਤੋਂ ਵੱਧ ਕੇ 105 ਕਿ. ਮੀ. ਤੱਕ ਹੋ ਜਾਂਦੀ ਹੈ। ਘੱਟ ਪਾਣੀ ਵਾਲੇ ਹਿੱਸਿਆਂ ਵਿਚ ਤਾਂ ਇਹ ਕੇਵਲ ਇਕ ਸਰਕੜੇ ਨਾਲ ਭਰੀ ਦਲਦਲ ਵਾਂਗ ਹੈ ਜਿਸ ਵਿਚ ਮੱਛੀਆਂ ਫੜ੍ਹਨ ਵਾਲੀਆਂ ਕਿਸ਼ਤੀਆਂ ਲਈ ਰਸਤੇ ਬਣਾਏ ਹੋਏ ਹਨ। ਦੱਖਣ ਪੂਰਬੀ ਏਸ਼ੀਆ ਵਿਚ ਤਾਜ਼ੇ ਪਾਣੀ ਦੀ ਇਹ ਸਭ ਤੋਂ ਵੱਡੀ ਝੀਲ ਹੈ ਜਿਸ ਵਿਚ ਮੱਛੀ ਫੜਨ ਵਾਲੇ ਕਈ ਤੈਰਦੇ ਪਿੰਡ ਹਨ ਤੇ ਇਸ ਵਿਚ ਕਾਰਪ (ਮੱਛੀ) ਵਧੇਰੇ ਪਾਲੀ ਜਾਂਦੀ ਹੈ ਜਿਸ ਤੇ ਇਥੋਂ ਦਾ ਉਦਯੋਗ ਅਧਾਰਿਤ ਹੈ। ਖਮੀਰੀ ਨਮਕੀਨ ਮੱਛੀ ਕੰਬੋਡੀਆ ਦੇ ਲੋਕਾਂ ਦੀ ਰੋਜ਼ਾਨਾ ਦੀ ਖ਼ੁਰਾਕ ਹੈ।

12° 50' ਉ. ਵਿਥ.; 104° 00' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 44

**ਟਾਨਾਈਨਾ** : ਇਹ ਉੱਤਰੀ ਐਥਾਬਸਕਨ ਬੋਲੀ ਬੋਲਣ ਵਾਲੇ ਅਮਰੀਕੀ ਇੰਡੀਅਨ ਜਾਤੀ ਦੇ ਲੋਕ ਹਨ ਜਿਹੜੇ ਸਮੁੰਦਰ ਦੇ ਕੰਢੇ ਦੇ ਨਾਲ ਨਾਲ ਦੂਰ ਤਾਈਂ ਵਸੇ ਹੋਏ ਹਨ। ਮੁੱਖ ਤੌਰ ਤੇ ਦੱਖਣੀ ਅਲਾਸਕਾ ਵਿਚ ਕੁੱਕ ਨਾਂ ਦੀ ਤੰਗ ਖਾੜੀ ਅਤੇ ਝੀਲ ਕਲਾਰਕ ਦੇ ਜਲ-ਨਿਕਾਸੀ ਵਾਲੇ ਖੇਤਰਾਂ ਵਿਚ ਕੇਂਦਰਿਤ ਹਨ। ਇਨ੍ਹਾਂ ਨੂੰ ਨਾਈਆਖੋਤਾਨਾ (Knaiakhotana) ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਰਿੱਛ, ਪਹਾੜੀ ਭੇਡਾਂ ਬੱਕਰੀਆਂ, ਕੈਰਬੂ ਹਿਰਨ ਆਦਿ ਜੰਗਲੀ ਜਾਨਵਰਾਂ ਦਾ ਸ਼ਿਕਾਰ ਇਨ੍ਹਾਂ ਦਾ ਕਿੱਤਾ ਹੈ। ਮੱਛੀਆਂ

ਫੜਨਾ ਵੀ ਇਨ੍ਹਾਂ ਦਾ ਮਨ-ਪਸੰਦ ਧੰਦਾ ਹੈ। ਸਾਮਨ ਮੱਛੀ ਇਨ੍ਹਾਂ ਦੀ ਮਨ-ਚਾਹੀ ਖ਼ੁਰਾਕ ਹੈ।

ਗਰਮੀਆਂ ਵਿਚ ਇਹ ਲੋਕ ਕਈ ਤਰ੍ਹਾਂ ਦੀਆਂ ਝੁੱਗੀਆਂ ਬਣਾ ਕੇ ਰਹਿੰਦੇ ਹਨ ਪਰ ਸਰਦੀਆਂ ਵਿਚ ਬਰਫ਼ ਬਹੁਤ ਜ਼ਿਆਦਾ ਪੈਣ ਕਾਰਨ ਇਹ ਘਾਹ-ਫੂਸ ਨਾਲ ਅਰਧ-ਭੂਮੀਗਤ ਮੋਛਿਆਂ ਹੇਠ ਪਨਾਹ ਲੈਂਦੇ ਹਨ। ਆਵਾਜਾਈ ਲਈ ਐਸਕੀਮੋ ਡੂੰਗੇ, ਉਮੀਅਕ, ਬਰਫ਼-ਬੂਟ ਤੇ ਬਰਫ਼-ਰੇੜ੍ਹੀਆਂ (ਸੈਲੈਂਜਾਂ) ਆਦਿ ਦੀ ਵਰਤੋਂ ਕਰਦੇ ਹਨ। ਇਨ੍ਹਾਂ ਦਾ ਹਰ ਪਿੰਡ ਇਕ ਸਰਦਾਰ ਦੇ ਅਧੀਨ ਹੁੰਦਾ ਹੈ ਜਿਹੜਾ ਪਿੰਡ ਵਾਲਿਆਂ ਦੀ ਹਰ ਤਰ੍ਹਾਂ ਅਗਵਾਈ ਕਰਦਾ ਹੈ।

ਇਨ੍ਹਾਂ ਦੀਆਂ ਪ੍ਰਸਿੱਧ ਰਸਮਾਂ ਵਿਚੋਂ ਪਾੱਟਲੈਚ (Patlatch) ਸਭ ਤੋਂ ਵੱਧ ਉਤਸ਼ਾਹ ਨਾਲ ਮਨਾਈ ਜਾਂਦੀ ਹੈ। ਇਹ ਭੋਜ ਰਸਮ ਹੈ ਜਿਹੜੀ ਲੜਕੇ ਦੇ ਪਹਿਲੀ ਵਾਰ ਸ਼ਿਕਾਰ ਖੇਡਣ ਜਾਂ ਵਿਆਹ ਆਦਿ ਵਰਗੇ ਮੌਕਿਆਂ ਤੇ ਕੀਤੀ ਜਾਂਦੀ ਹੈ। ਅਜਿਹੇ ਭੋਜ ਨੂੰ ਛੋਟਾ ਪਾਟਲੈਚ ਕਿਹਾ ਜਾਂਦਾ ਹੈ। ਵੱਡਾ ਪਾਟਲੈਚ ਸਿਰਫ਼ ਕਿਸੇ ਵਿਅਕਤੀ ਦੇ ਤੁਰੰਤ ਮਰਨ ਉਪਰੰਤ ਉਸ ਦੇ ਸਨਮਾਨ ਵਿਚ ਹੀ ਕੀਤਾ ਜਾਂਦਾ ਹੈ। ਕਈ ਵਾਰੀ ਅਮੀਰ ਲੋਕ ਆਪਣੀ ਖ਼ੁਸ਼ੀ ਨਾਲ ਹੀ ਗਰੀਬਾਂ ਨੂੰ ਅਜਿਹੇ ਭੋਜ ਤੇ ਬੁਲਾਉਂਦੇ ਸਨ।

ਟਾਨਾਈਨਾ ਲੋਕਾਂ ਦੇ ਵਿਸ਼ਵਾਸ ਅਨੁਸਾਰ ਪ੍ਰਕਿਰਤੀ ਦੀਆਂ ਸਭ ਚੀਜ਼ਾਂ ਸਜੀਵ ਹਨ ਤੇ ਇਨ੍ਹਾਂ ਉਪਰ ਪ੍ਰਾਭੌਤਿਕ ਸ਼ਕਤੀਆਂ ਦਾ ਪਸਾਰਾ ਹੈ। ਇਨ੍ਹਾਂ ਸਭ ਦੀ ਅਗਵਾਈ ਕਰਨ ਵਾਲੀ ਸ਼ਕਤੀ ਹਰ ਇਕ ਦੀ ਰਾਖੀ ਕਰਦੀ ਹੈ। ਇਨ੍ਹਾਂ ਦੇ ਵਿਸ਼ਵਾਸ ਅਨੁਸਾਰ ਮੰਤਰ ਅਧਿਆਤਮਕ ਦੁਨੀਆ ਤੀਕ ਪਹੁੰਚਣ ਦਾ ਵਸੀਲਾ ਹਨ ਤੇ ਇਹ ਬਹੁਤ ਅਸਰ ਭਰਪੂਰ ਵੀ ਮੰਨੇ ਗਏ ਹਨ।

ਹ. ਪੁ.—ਐਨ. ਬ੍ਰਿ. ਮਾ. 9 : 799

**ਟਾਨਾ** : ਝੀਲ—ਇਹ ਇਥੋਪੀਆ ਦੀ ਸਭ ਤੋਂ ਵੱਡੀ ਝੀਲ ਹੈ ਜੋ ਸਮੁੰਦਰੀ ਸਤਹ ਤੋਂ 1800 ਮੀ. ਦੀ (6000 ਫੁੱਟ) ਉਚਾਈ ਤੇ ਉੱਤਰ-ਪੂਰਬੀ ਪਠਾਰ ਦੀ ਇਕ ਡੂੰਘਾਣ ਵਿਚ ਵਾਕਿਆ ਹੈ। ਇਹ ਬਲੂ ਨੀਲ ਦਾ ਮੁੱਖ ਭੰਡਾਰ ਹੈ ਜਿਹੜੀ ਦੱਖਣ ਵਿਚ ਬਹਿਰ ਦਰ (Bahir Dar) ਦੇ ਨੇੜੇ ਇਸ ਦੀ ਜਲ-ਨਿਕਾਸੀ ਕਰਦਾ ਹੈ। ਇਸ ਦਾ ਕੁਲ ਖੇਤਰ 3,673 ਵ. ਕਿ. ਮੀ. (1418 ਵ. ਮੀਲ) ਹੈ। ਇਸ ਦੇ ਆਲੇ-ਦੁਆਲੇ ਦਾ ਜਲ-ਨਿਕਾਸੀ ਵਾਲਾ ਖੇਤਰ (4500 ਵ. ਮੀ.) ਹੈ। ਇਸ ਦੀ ਵੱਧ ਤੋਂ ਵੱਧ ਡੂੰਘਾਈ 14 ਮੀ. (45 ਫੁੱਟ) ਹੈ।

ਪੁਰਾਣੇ ਯੂਨਾਨੀ ਲੋਕ ਇਸ ਝੀਲ ਨੂੰ ਪਸੀ ਬੋਅ (Pseboa) ਜਾਂ ਕੋਲੋਈ (Koloe) ਕਹਿੰਦੇ ਸਨ ਇਥੇ ਡੇਕ ਅਤੇ ਡੇਗਾ ਦੀਪਾਂ ਤੇ ਮਧਕਾਲੀ ਦੇ ਬਣੇ ਹੋਏ ਮੱਠਾਂ ਨੂੰ ਵੇਖਣ 16ਵੀਂ ਅਤੇ 17ਵੀਂ ਸਦੀਆਂ ਵਿਚ ਪੁਰਤਗਾਲੀ ਯਸੂਹੀ (Jesuits) ਆਏ ਸਨ। ਸੰਨ 1770 ਵਿਚ ਨੀਲ ਦਰਿਆ ਦਾ ਸਰੋਤ ਲਭਦਾ ਹੋਇਆ ਬਰਤਾਨਵੀ ਖੋਜੀ ਜੇਮਜ਼ ਬਰੂਸ ਵੀ ਇਸ ਦੇ ਦੱਖਣੀ ਕਿਨਾਰੇ ਤੇ ਪਹੁੰਚਿਆ। ਝੀਲ ਦੇ ਉੱਤਰੀ ਅਤੇ ਪੂਰਬੀ ਕੰਢਿਆਂ ਦੇ ਜਲੌਢੀ ਮੈਦਾਨਾਂ ਤੋਂ ਪਤਾ ਲੱਗਦਾ ਹੈ ਕਿ ਪਹਿਲਾਂ ਝੀਲ ਦਾ ਖੇਤਰ ਹੁਣ ਨਾਲੋਂ ਵੱਡਾ ਸੀ। ਬਹਿਰ ਦਰ ਦੇ ਨਜ਼ਦੀਕ ਬਲੂ ਨੀਲ ਦਰਿਆ 138 ਫੁੱਟ ਦੀ ਉਚਾਈ ਤੋਂ ਡਿਗ ਕੇ ਟਿਸਿਸੈਟ (Tisisat) ਨਾਮੀ ਆਬਸ਼ਾਰ ਬਣਾਉਂਦਾ ਹੈ ਤੇ ਇਥੇ ਪਣ-ਬਿਜਲੀ ਪੈਦਾ ਕੀਤੀ ਜਾਂਦੀ ਹੈ। ਵਰਖਾ ਕਾਫ਼ੀ ਹੋਣ ਕਰਕੇ ਝੀਲ ਖੇਤਰ ਵਿਚ ਅਨਾਜ, ਤੇਲੀ-ਬੀਜ ਅਤੇ ਕਾਫ਼ੀ ਦੀ ਉਪਜ ਕਾਫ਼ੀ ਮਾਤਰਾ ਵਿਚ ਹੁੰਦੀ ਹੈ। ਇਸ ਤੋਂ ਇਲਾਵਾ ਮੱਛੀਆਂ ਫੜਨਾ ਅਤੇ ਪਸ਼ੂ ਪਾਲਣਾ ਲੋਕਾਂ ਦਾ ਮੁੱਖ ਕਿੱਤਾ ਹੈ। ਝੀਲ ਪਾਰ ਕਰਨ ਲਈ ਸਟੀਮਰ ਚਲਦੇ ਹਨ।

12° 00' ਉ. ਵਿਥ.; 37° 20' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 798

**ਟਾਨਾ** : ਦਰਿਆ—ਇਹ ਕੀਨੀਆ (ਪੂਰਬੀ ਅਫ਼ਰੀਕਾ) ਦਾ ਸਭ ਤੋਂ ਵੱਡਾ ਦਰਿਆ ਹੈ। ਇਸ ਦੀ ਕੁੱਲ ਲੰਬਾਈ 708 ਕਿ. ਮੀ. (440 ਮੀਲ) ਹੈ। ਇਸ ਦੇ ਸੋਮੇ ਐਬਰਡੈਰ ਪਹਾੜੀਆਂ ਅਤੇ ਕੀਨੀਆ ਪਰਬਤ ਹਨ। ਇਸ ਦਾ ਆਰੰਭ ਸ਼ਾਇਦ ਸਾਗਾਨਾ ਦਰਿਆ ਤੋਂ ਹੀ ਹੁੰਦਾ ਹੈ। ਉੱਤਰ-ਪੂਰਬੀ ਦਿਸ਼ਾ ਵਿਚ ਵਗਦਾ ਹੋਇਆ ਇਹ ਦਰਿਆ 134 ਮੀ. ਦੀ ਉਚਾਈ ਤੋਂ ਅਰਧ ਮਾਰੂਥਲ ਵਿਚ ਕੀਟਾਰੂ ਦੇ ਸਥਾਨ ਤੇ ਸੱਤਾਧਾਰੀ ਆਬਸ਼ਾਰਾਂ ਬਣਾਉਂਦਾ ਹੈ ਅਤੇ ਇਸ ਤੋਂ ਅੱਗੇ ਇਕ ਚੱਕਰ ਜਿਹੀ ਦੀ ਸ਼ਕਲ ਵਿਚ ਫੈਲਣ ਤੋਂ ਬਾਅਦ ਦੱਖਣ ਦਿਸ਼ਾ ਵੱਲ ਰੁੱਖ ਬਦਲਦਾ ਹੋਇਆ ਇਹ ਇਕ ਦਰਿਆ ਵਾਦੀ ਦੇ ਮੈਦਾਨ ਵਿਚ ਦਾਖ਼ਲ ਹੁੰਦਾ ਹੈ ਤੇ ਇਸ ਦੀ ਕਾਫ਼ੀ ਕੱਟਾਵਢੀ ਕਰਦਾ ਅਤੇ ਵਿੰਗਵਲਾਵੇਂ ਨਾਲ ਵਹਿੰਦਾ ਹੋਇਆ ਫਾਰਮੂਸਾ ਦੀ ਖਾੜੀ ਕੋਲੋਂ ਹਿੰਦ ਮਹਾਂ ਸਾਗਰ ਵਿਚ ਦਾਖ਼ਲ ਹੋ ਜਾਂਦਾ ਹੈ। ਇਸ ਦਾ ਪੁਰਾਣਾ ਦਾਖ਼ਲ-ਦੁਆਰ ਇਥੋਂ ਲਗਭਗ 30 ਕਿ. ਮੀ. ਦੱਖਣ ਵੱਲ ਹੈ।

ਦਰਿਆ ਵਿਚ ਵੱਖ-ਵੱਖ ਥਾਵਾਂ ਤੇ ਕਈ ਯੋਜਨਾਵਾਂ, ਪ੍ਰਾਜੈਕਟ ਅਤੇ ਡੈਮ ਆਦਿ ਬਣਾਏ ਹੋਏ ਹਨ। ਇਸ ਦੇ ਉਪਰਲੇ ਹਿੱਸੇ ਵਿਚ ਸਾਸੂਮੁਆ ਡੈਮ ਬਣਾਇਆ ਗਿਆ ਹੈ ਜਿਸ ਨਾਲ ਨੈਰੋਬੀ ਨੂੰ ਪਾਣੀ ਭੇਜਿਆ ਜਾਂਦਾ ਹੈ ਅਤੇ ਸੱਤਾਧਾਰੀ ਆਬਸ਼ਾਰਾਂ ਦੇ ਨਜ਼ਦੀਕ ਕਿਦਾਰੂਮਾ ਤੇ ਪਣ-ਬਿਜਲੀ ਪ੍ਰਾਜੈਕਟ ਹੈ। ਇਸੇ ਤਰ੍ਹਾਂ ਐਬੂ ਵਿਖੇ ਇਕ ਸਿੰਜਾਈ ਸਕੀਮ ਚਾਲੂ ਕਰਕੇ ਝੋਨੇ ਦੀ ਖੇਤੀ ਕੀਤੀ ਜਾਂਦੀ ਹੈ। ਦਰਿਆ ਦੇ ਉਪਰਲੇ ਪਾਸੇ ਵੱਲ ਲਗਭਗ 225 ਕਿ. ਮੀ. ਦੀ ਦੂਰੀ ਤੀਕ ਇਸ ਵਿਚ ਜਹਾਜ਼ ਚਲਾਏ ਜਾ ਸਕਦੇ ਹਨ ਪਰ ਇਸ ਕੰਮ ਲਈ ਵੀ ਕਾਫ਼ੀ ਸਾਵਧਾਨੀ ਵਰਤਣੀ ਪੈਂਦੀ ਹੈ।

2° 32' ਦੱ. ਵਿਥ.; 40° 31' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 800

**ਟਾਨਾ** : ਦੀਪ—ਦੱਖਣ-ਪੱਛਮੀ ਸ਼ਾਂਤ ਮਹਾਂਸਾਗਰ ਵਿਚ ਸਥਿਤ ਵਾਨੂਆਤੂੰ ਗਣਰਾਜ (ਸਾਬਕਾ ਦੱਖਣੀ ਨਿਊ ਹੈਬਰਾਡਜ਼) ਇਕ ਟਾਪੂ ਹੈ। ਇਹ ਦੀਪ ਆਰਾਮੈਂਗਾ (Eromanga) ਤੋਂ ਦੱਖਣ ਵੱਲ ਲਗਭਗ 45 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਸ ਦੀ ਕੁੱਲ ਲੰਬਾਈ 33 ਕਿ. ਮੀ., ਚੌੜਾਈ 18 ਕਿ. ਮੀ. ਅਤੇ ਕੁੱਲ ਖੇਤਰਫਲ 549 ਵ. ਕਿ. ਮੀ. (212 ਵ. ਮੀਲ) ਹੈ। ਸਮੁੰਦਰੀ ਸਤਹ ਤੋਂ ਇਸ ਦੀ ਉਚਾਈ 1042 ਮੀ. ਹੈ। ਮੁੱਢ ਵਿਚ ਇਹ ਇਕ ਜਵਾਲਾਮੁਖੀ ਦਾ ਰੂਪ ਸੀ। ਇਹ ਦੱਖਣੀ ਦੀਪ-ਸਮੂਹ ਦਾ ਸਭ ਤੋਂ ਵੱਧ ਉਪਜਾਊ ਦੀਪ ਹੈ। ਇਸ ਵਿਚ ਨਾਰੀਅਲ, ਅਰਬੀ ਅਤੇ ਸ਼ੱਕਰਕੰਦੀ ਆਦਿ ਦੀ ਕਾਸ਼ਤ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਪਸ਼ੂ ਪਾਲੇ ਜਾਂਦੇ ਹਨ। ਨਾਰੀਅਲ ਅਤੇ ਗਾਈਆਂ ਇਥੋਂ ਬਾਹਰ ਭੇਜੀਆਂ ਜਾਂਦੀਆਂ ਹਨ। ਇਸ ਦੇ ਦੱਖਣ-ਪੂਰਬੀ ਤੱਟ ਤੇ ਪੋਰਟ ਰੈਜ਼ੋਲੂਸ਼ਨ ਤੋਂ ਲਗਭਗ 5 ਕਿ. ਮੀ. ਦੀ ਦੂਰੀ ਤੇ ਮਾਊਂਟ ਯਾਸੂਰ ਨਾਮੀ ਜਵਾਲਾਮੁਖੀ ਹੈ। ਪਹਿਲਾਂ ਇਸਦੇ ਦੱਖਣ-ਪੱਛਮੀ ਤਟ ਤੇ ਲੈਨਾਕੈੱਲ ਵਿਖੇ ਬਰਤਾਨੀਆ ਦੇ ਅਤੇ ਪੂਰਬੀ ਤਟ ਤੇ ਵਾਈਟ ਸੈਂਡਜ਼ ਵਿਖੇ ਫ਼ਰਾਂਸ ਦੇ ਦਫ਼ਤਰ ਹੁੰਦੇ ਸਨ।

ਆਬਾਦੀ—15,715 (1980)

19° 30' ਦੱ. ਵਿਥ.; 169° 20' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 798; ਵੈ. ਜਗ. ਡਿ.

**ਟਾਨਾਬੀ** : ਇਹ ਜਾਪਾਨ ਦੇ ਹਾਂਸੂ ਦੀਪ ਦੀ ਵਾਕਾਯਾਮਾ (Wakayama) ਪ੍ਰੀਫ਼ੈਕਚਰ ਦਾ ਇਕ ਸ਼ਹਿਰ ਹੈ ਜੋ ਟਾਨਾਬੀ ਖਾੜੀ ਦੇ ਸਾਹਮਣੇ ਇਕ ਪ੍ਰਾਇਦੀਪ ਵਿਚ ਸਥਿਤ ਹੈ। ਸੰਨ 1603-1867 ਟੋਕੂਗਾਵਾ ਕਾਲ ਵਿਚ ਇਹ ਇਕ ਕਿਲੇਵਾਲਾ ਸ਼ਹਿਰ ਸੀ ਅਤੇ ਇਸ ਦੀ ਬੰਦਰਗਾਹ ਇਸ ਦੇ ਪਿਛਵਾੜੇ ਦੇ ਪਹਾੜੀ ਖੇਤਰ ਦੀ ਲੱਕੜੀ ਦੀ ਢੋ-ਢੁਆਈ ਅਤੇ ਮੱਛੀ ਫੜਨ ਦਾ ਕੇਂਦਰ ਸੀ। ਮੱਛੀ ਫੜਨ ਦਾ ਕੰਮ ਇਥੇ ਵੀ ਕਾਫ਼ੀ ਵਿਕਸਿਤ ਹੈ। ਪ੍ਰਾਸੈੱਸਡ ਮੱਛੀ ਅਤੇ ਕੱਪੜੇ ਨਾਲ ਮੜ੍ਹੇ ਬਟਨ (Shell buttons) ਇਥੋਂ ਦੀਆਂ ਉਦਯੋਗਕ ਵਸਤੂਆਂ ਹਨ।

ਆਬਾਦੀ—63,368 (1981)

33° 44' ਉ. ਵਿਥ.; 135° 22' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 798

**ਟਾਨਾਵਾਨ** : ਲਿਊਜ਼ਾਨ ਟਾਪੂ (ਫ਼ਿਲਪੀਨ) ਦੀ ਬਾਟੈਂਗਸ ਪ੍ਰਾਂਤ ਦਾ ਮਿਉਂਸਪਲਟੀ ਸ਼ਹਿਰ ਹੈ ਜਿਹੜਾ ਬਾਟੈਂਗਸ ਤੋਂ ਕਾਲੰਬਾ ਵੱਲ ਜਾਣ ਵਾਲੇ ਮਾਰਗ ਉੱਤੇ ਟਾਅਲ ਝੀਲ ਦੇ ਉੱਤਰ-ਪੂਰਬ ਵਿਚ ਵਾਕਿਆ ਹੈ। ਇਹ ਸ਼ਹਿਰ ਖੰਡ, ਤਮਾਕੂ ਅਤੇ ਫਲਾਂ ਦੀ ਪੈਦਾਵਾਰ ਵਾਲੇ ਖੇਤਰ ਵਿਚ ਵਸਿਆ ਹੋਇਆ ਹੈ। 27 ਮਾਰਚ, 1945 ਵਿਚ ਸੰਯੁਕਤ ਰਾਜ ਅਮਰੀਕਾ ਦੀਆਂ ਫ਼ੌਜਾਂ ਨੇ ਇਸ ਉੱਪਰ ਕਬਜ਼ਾ ਕਰ ਲਿਆ ਸੀ। ਸੰਨ 1754 ਵਿਚ ਟਾਅਲ ਜਵਾਲਾਮੁਖੀ ਵਿਚੋਂ ਹੋਏ ਧਮਾਕੇ ਕਾਰਨ ਇਹ ਸ਼ਹਿਰ ਬੁਰੀ ਤਰ੍ਹਾਂ ਤਬਾਹ ਹੋ ਗਿਆ ਪਰ ਇਸਦੀ ਜਲਦੀ ਹੀ ਮੁੜ ਉਸਾਰੀ ਕਰ ਦਿੱਤੀ ਗਈ।

ਹ. ਪੁ.—ਐਨ. ਅਮੈ. 26 : 239

**ਟਾਨਾਵਾਨ** : ਲੇਟੀ ਟਾਪੂ (ਫ਼ਿਲਪੀਨ) ਦੇ ਪੂਰਬੀ ਹਿੱਸੇ ਦੇ ਲੇਟੀ ਪ੍ਰਾਂਤ ਦਾ ਮਿਉਂਸਪਲਟੀ ਸ਼ਹਿਰ ਹੈ। ਇਹ ਸ਼ਹਿਰ ਸੈਨ ਪੀਡਰੋ ਖਾੜੀ ਉੱਤੇ ਟਾਕਲੋਬਾਨ ਤੋਂ 14 ਕਿ. ਮੀ. ਦੱਖਣ ਵੱਲ ਸਥਿਤ ਹੈ। ਇਸ ਉਪਰ 25 ਅਕਤੂਬਰ, 1944 ਦੇ ਦਿਨ ਸੰਯੁਕਤ ਰਾਜ ਅਮਰੀਕਾ ਦੀਆਂ ਫ਼ੌਜਾਂ ਨੇ ਕਬਜ਼ਾ ਕਰ ਲਿਆ ਸੀ। ਇਥੇ ਚੌਲ ਅਤੇ ਸਣ ਦੀ ਪੈਦਾਵਾਰ ਹੁੰਦੀ ਹੈ।

ਹ. ਪੁ.—ਐਨ. ਅਮੈ. 26 : 239

**ਟਾਨਿਮਬਾਰ ਦੀਪ** : ਇਹ ਇੰਡੋਨੇਸ਼ੀਆ ਦੇ ਦੱਖਣ-ਪੂਰਬੀ ਮਾਲੂਕੂ ਪ੍ਰਾਂਤ ਵਿਚ ਬਾਂਦੀ ਸਾਗਰ ਵਿਚ ਲਗਭਗ 30 ਦੀਪ ਹਨ ਜੋ ਟੀਮਾਰ ਦੇ ਉੱਤਰ-ਪੂਰਬ ਵੱਲ ਇਸ ਤੋਂ ਲਗਭਗ 400 ਕਿ. ਮੀ. ਦੀ ਦੂਰੀ ਤੇ ਸਥਿਤ ਹਨ। ਇਨ੍ਹਾਂ ਵਿਚੋਂ ਯਾਮਡੇਨਾਂ ਦੀਪ ਸਭ ਤੋਂ ਵੱਡਾ ਹੈ। ਸਾਉਮਲਕੀ ਇਸ ਦੀਪ ਦਾ ਪ੍ਰਮੁੱਖ ਸ਼ਹਿਰ ਅਤੇ ਇਸ ਦੇ ਦੱਖਣੀ ਕਿਨਾਰੇ ਦੀ ਮੁੱਖ ਬੰਦਰਗਾਹ ਵੀ ਹੈ। ਦੀਪ ਦੀ ਲੰਬਾਈ 100 ਕਿ. ਮੀ. ਅਤੇ ਚੌੜਾਈ 45 ਕਿ. ਮੀ. ਹੈ। ਇਸ ਦੇ ਪੂਰਬੀ ਤੱਟ ਦੇ ਨਾਲ ਨਾਲ ਸੰਘਣੇ ਜੰਗਲ ਹਨ ਜਦੋਂ ਕਿ ਪੱਛਮੀ ਤੱਟ ਨੀਵਾਂ ਅਤੇ ਦਲਦਲੀ ਕਿਸਮ ਦਾ ਹੈ। ਇਸ ਦੇ ਉੱਤਰ ਵਿਚ ਲਾਗਟ ਦੀਪ ਹੈ ਜਿਸ ਦੇ ਚਟਾਨੀ ਤੱਟ ਦੇ ਨਾਲ ਨਾਲ ਉੱਚੇ ਉੱਚੇ ਟਿੱਬੇ ਹਨ ਤੇ ਕੰਢਿਆਂ ਦੇ ਨਾਲ ਨਾਲ ਸੰਘਣੀ ਆਬਾਦੀ ਹੈ। ਯਾਮਡੇਨਾਂ ਦੇ ਦੱਖਣ ਵੱਲ ਸੇਲਾਰੂ ਦੀਪ ਇਕ ਪੱਧਰਾ ਘਾਹ ਦੇ ਮੈਦਾਨ ਦੇ ਰੂਪ ਵਿਚ ਹੈ। ਟਾਨਿਮਬਾਰ ਦੀਪ-ਸਮੂਹ ਦਾ ਕੁੱਲ ਖੇਤਰਫ਼ਲ 5,625 ਵ. ਕਿ. ਮੀ. (2179 ਮੀਲ) ਹੈ ਅਤੇ ਆਬਾਦੀ 55,405 (1971) ਹੈ। ਇਥੇ ਦਰਿਆ ਘੱਟ ਹੋਣ ਕਰਕੇ ਤਾਜ਼ੇ ਪਾਣੀ ਦੀ ਕਮੀ ਹੈ ਪਰ ਫਿਰ ਵੀ ਇਥੇ ਮੱਕੀ, ਚੌਲ, ਨਾਰੀਅਲ ਅਤੇ ਸਾਗੂਦਾਣਾ, ਕਚਾਲੂ, ਪਲਾਟੇਨ, ਅੰਬ ਅਤੇ ਪਪੀਤੇ ਆਦਿ ਦੀ ਪੈਦਾਵਾਰ ਹੋ ਜਾਂਦੀ ਹੈ। ਇਸਦੀ ਜੰਗਲੀ ਬਨਸਪਤੀ ਵਿਚ ਅੰਜ਼ੀਰ, ਫਲੀਦਾਰ ਦਰਖ਼ਤ ਅਤੇ ਕਈ ਕਿਸਮਾਂ ਦੀਆਂ ਫ਼ਸਲਾਂ ਹੁੰਦੀਆਂ ਹਨ। ਇਸ ਦੀਪ-ਸਮੂਹ ਤੇ ਸੰਨ 1629 ਵਿਚ ਸਭ ਤੋਂ ਪਹਿਲਾਂ ਵਲੰਦੇਜ਼ੀ ਲੋਕ ਪਹੁੰਚੇ ਅਤੇ ਇਸ ਦੀ ਖੋਜ ਕਰਨ ਕਰਕੇ ਉਨ੍ਹਾਂ ਨੇ 1900 ਈ. ਤੱਕ ਇਨ੍ਹਾਂ ਦੀ ਹਕੂਮਤ ਕਾਇਮ ਨਾ ਹੋ ਸਕੀ। ਇਥੋਂ ਦੇ ਲੋਕ ਮੁੱਖ ਤੌਰ ਤੇ ਪਾਪੂਆਨ ਨਸਲ ਵਿਚੋਂ ਮਹਾਂਸਾਗਰੀ ਹਬਸ਼ੀ ਹਨ। ਇਥੇ ਕਈ ਧਰਮਾਂ ਦੇ ਲੋਕ ਰਹਿੰਦੇ ਹਨ। ਮੁਸਲਮਾਨ ਤੇ ਈਸਾਈਆਂ ਦੀ ਗਿਣਤੀ ਵਰਣਨਯੋਗ ਹੈ। ਮਾਹਿਰ ਮਲਾਹਗੀਰ ਤੀਰ-ਕਮਾਨ ਨਾਲ ਸ਼ਿਕਾਰ ਕਰਦੇ ਹਨ। ਕੱਛੂ-ਕੁੰਮੇ ਦੀਆਂ ਖੋਪਰੀਆਂ ਅਤੇ ਸਮੁੰਦਰੀ ਘੋਗਿਆਂ ਦੀ ਭਾਲ ਕਰਦੇ ਹਨ। ਕਿੱਤੇ ਵਜੋਂ ਇਹ ਲੋਕ ਸੂਰ ਵੀ ਪਾਲਦੇ ਹਨ।

7° 30' ਦੱ. ਵਿਥ.: 131° 30' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 542; ਐਨ. ਅਮੈ. 26 : 239

**ਟਾਨੀ, ਰਿਚਰਡ ਹੈਨਰੀ** : ਇਸ ਅੰਗਰੇਜ਼ ਆਰਥਕ-ਇਤਿਹਾਸਕਾਰ ਦਾ ਜਨਮ 30 ਨਵੰਬਰ, 1880 ਨੂੰ ਕਲਕੱਤੇ ਵਿਖੇ ਹੋਇਆ। ਇਹ ਆਪਣੇ ਸਮੇਂ ਦਾ ਬਹੁਤ ਪ੍ਰਭਾਵਸ਼ਾਲੀ ਸਮਾਜ-ਸਮੀਖਿਅਕ ਅਤੇ ਸੁਧਾਰਕ ਸੀ। ਇਸ ਨੇ ਇੰਗਲੈਂਡ ਦੇ 1540 ਤੋਂ 1640 ਈ. ਤੱਕ ਦੇ ਆਰਥਕ ਇਤਿਹਾਸ ਬਾਰੇ 'ਟਾਨੀ ਸੈਂਚਰੀ' ਨਾਮੀ ਪੁਸਤਕ ਲਿਖੀ ਜਿਸ ਕਾਰਨ ਇਹ ਬਹੁਤ ਪ੍ਰਸਿੱਧ ਹੋਇਆ।

ਇਸ ਨੇ ਆਕਸਫੋਰਡ ਵਿਖੇ ਹੀ ਸਿੱਖਿਆ ਪ੍ਰਾਪਤ ਕੀਤੀ। ਲੰਡਨ ਵਿਖੇ ਇਹ ਕੁਝ ਸਮਾਂ ਸਮਾਜਕ ਕਾਰਜਾਂ ਵਿਚ ਰੁੱਝਾ ਰਿਹਾ। ਇਸ ਉਪਰੰਤ 1928-44 ਈ. ਦੌਰਾਨ ਰਾੱਚਡੇਲ (Rochdale) ਲੰਕਾਸ਼ਿਰੀ ਵਿਖੇ ਵਰਕਰਜ਼ ਐਜੂਕੇਸ਼ਨਲ ਐਸੋਸੀਏਸ਼ਨ ਦਾ ਪ੍ਰੈਜ਼ੀਡੈਂਟ ਰਿਹਾ ਅਤੇ ਸਰਗਰਮੀ ਭਰਪੂਰ ਸੁਧਾਰਵਾਦੀ ਕਾਰਜ ਕਰਦਾ ਰਿਹਾ। ਆਕਸਫੋਰਡ ਵਿਖੇ ਰੋਜ਼ੀ ਕਮਾਉਣ ਵਾਲੇ ਵਿਦਿਆਰਥੀਆਂ ਨੂੰ ਪੜ੍ਹਾਉਂਦਿਆਂ-ਪੜ੍ਹਾਉਂਦਿਆਂ ਇਸ ਨੇ 'ਦੀ ਐਗ੍ਰੇਰੀਅਨ ਪ੍ਰਾਬਲਮ ਇਨ ਦੀ ਸਿਕਸਟੀਨਥ ਸੈਂਚਰੀ' (1912) ਨਾਮੀ ਆਪਣੀ ਪਹਿਲੀ ਕ੍ਰਿਤ ਪ੍ਰਕਾਸ਼ਿਤ ਕੀਤੀ। ਅਗਲੇ ਸਾਲ ਹੀ ਇਸ ਨੇ ਲੰਡਨ ਸਕੂਲ ਆਫ਼ ਇਕਨਾਮਿਕਸ ਵਿਖੇ ਪੜ੍ਹਾਉਣਾ ਸ਼ੁਰੂ ਕੀਤਾ ਅਤੇ ਇਥੇ ਹੀ 1931 ਈ. ਵਿਚ ਆਰਥਕ ਇਤਿਹਾਸ ਦਾ ਪ੍ਰੋਫ਼ੈਸਰ ਅਤੇ 1949 ਈ. ਵਿਚ ਅਮੈਰੀਟਸ ਪ੍ਰੋਫ਼ੈਸਰ ਨਿਯੁਕਤ ਹੋਇਆ।

ਇਹ ਕਈ ਆਰਥਕ ਬੋਰਡਾਂ, ਕਮੇਟੀਆਂ ਅਤੇ ਬਹੁਤ ਸਾਰੀਆਂ ਸਰਕਾਰੀ ਸੰਸਥਾਵਾਂ ਦਾ ਸਲਾਹਕਾਰ ਰਿਹਾ। ਮਜ਼ਦੂਰ-ਵਰਗ ਦੇ ਉਮੀਦਵਾਰ ਵਜੋਂ ਇਹ ਕਈ ਵਾਰ ਸੰਸਦ ਦੀ ਚੋਣ ਵੀ ਲੜਿਆ ਪਰ ਹਮੇਸ਼ਾਂ ਨਾਕਾਮਯਾਬ ਰਿਹਾ। ਦੂਜੇ ਪਾਸੇ ਸਕੂਲ ਛੱਡਣ ਦੀ ਉਮਰ ਵਿਚ ਵਾਧਾ ਕਰਵਾਉਣ, ਕਿਰਤੀ-ਸਿੱਖਿਆ ਵਿਚ ਵਾਧਾ ਕਰਵਾਉਣ ਅਤੇ ਘੱਟ ਤੋਂ ਘੱਟ ਮਜ਼ਦੂਰੀ-ਸੀਮਾ ਨਿਯਤ ਕਰਨ ਵਰਗੀਆਂ ਜ਼ੋਰਦਾਰ ਮੁਹਿੰਮਾਂ ਵਿਚ ਇਹ ਪੂਰੀ ਤਰ੍ਹਾਂ ਸਫਲ ਰਿਹਾ। ਇਹ ਇਕ ਸਰਗਰਮ ਈਸਾਈ ਅਤੇ ਸਮਾਜਵਾਦੀ ਸੀ। ਇਸ ਅਨੁਸਾਰ ਸਮਾਜਵਾਦ ਦਾ ਆਧਾਰ ਮਨੁੱਖਵਾਦ ਹੈ। ਸੰਨ 1920 ਵਿਚ ਇਸਨੇ ਬਹੁਤ ਹੀ ਭੜਕਾਊ ਅਤੇ ਪ੍ਰਭਾਵਸ਼ਾਲੀ 'ਦੀ ਐਕਵਿਜ਼ਟਿਵ ਸੁਸਾਇਟੀ' ਪੁਸਤਕ ਲਿਖੀ ਜਿਸ ਵਿਚ ਇਸ ਨੇ ਦੱਸਿਆ ਕਿ ਪੂੰਜੀਪਤੀ ਸਮਾਜ ਦੀ ਲਾਲਸਾ ਨੈਤਿਕ ਦ੍ਰਿਸ਼ਟੀ ਤੋਂ ਉਤੇਜਿਤ ਕਰਨ ਵਾਲਾ ਸਿਧਾਂਤ ਗ਼ਲਤ ਹੈ ਅਤੇ ਲਾਲਚ ਅਮੀਰਾਂ ਅਤੇ ਗ਼ਰੀਬਾਂ ਦੋਹਾਂ ਨੂੰ ਹੀ ਖ਼ਰਾਬ ਕਰਦਾ ਹੈ।

ਸੰਨ 1926 ਵਿਚ ਇਸਨੇ ਇਕ ਹੋਰ ਪ੍ਰਸਿੱਧ ਪੁਸਤਕ 'ਰਿਲੀਜਨ ਐਂਡ ਦੀ ਰਾਈਜ਼ ਆਫ਼ ਕੈਪਿਟਲਿਜ਼ਮ' ਲਿਖੀ। ਇਸ ਪੁਸਤਕ ਵਿਚ ਪ੍ਰੋਟੈਸਟੈਂਟ ਮਤ ਅਤੇ 16ਵੀਂ ਅਤੇ 17ਵੀਂ ਸਦੀ ਵਿਚ ਹੋਏ ਪੂੰਜੀਵਾਦੀ ਦੇ ਵਿਕਾਸ ਵਿਚਲੇ ਸਬੰਧ ਬਾਰੇ ਦੱਸਿਆ। ਇਸ ਨੇ

ਪੂਰਵ-ਉਦਯੋਗਿਕ ਯੂਰਪੀ ਅਰਥ-ਸ਼ਾਸਤਰ ਬਾਰੇ ਆਪਣੀ ਵਿਸਤ੍ਰਿਤ ਜਾਣਕਾਰੀ ਨੂੰ ਚੀਨ ਦੇ ਅਧਿਐਨ ਲਈ ਅਮਲ ਵਿਚ ਲਿਆਂਦਾ। ਇਸ ਨੇ ਇਸ ਦੇਸ਼ ਦੀਆਂ ਸਮੱਸਿਆਵਾਂ ਲਈ ਲੋਕਰਾਜੀ ਹੱਲ ਦਾ ਸੁਝਾਅ ਪੇਸ਼ ਕੀਤਾ। ਚੀਨ ਤੋਂ ਵਾਪਿਸ ਆਉਣ ਤੇ ਇਸ ਨੇ 'ਲੈਂਡ ਐਂਡ ਲੇਬਰ ਇਨ ਚੀਨ' (1932) ਪੁਸਤਕ ਲਿਖੀ।

16 ਜਨਵਰੀ, 1962 ਨੂੰ ਲੰਡਨ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 846

**ਟਾਨੋ** : ਇਹ ਪੱਛਮੀ ਘਾਨ੍ਹਾਂ ਦਾ ਇਕ ਦਰਿਆ ਹੈ ਜੋ ਬਰੋਂਗਾਹਾਫ਼ੇ (Brongahafa) ਖੇਤਰ ਵਿਚ ਟੈਕੀਮਾਨ ਦੇ ਨੇੜਿਓਂ ਨਿਕਲਦਾ ਹੈ ਅਤੇ ਪੱਛਮ ਦਿਸ਼ਾ ਵੱਲ 400 ਕਿ. ਮੀ. ਦਾ ਸਫ਼ਰ ਤੈਅ ਕਰਦਾ ਹੋਇਆ ਆਈਵਰੀ ਤੱਟ ਤੇ ਐਬੀ ਖਾਰੀ ਝੀਲ ਦੇ ਸਥਾਨ ਤੇ ਗਿੱਨੀ ਦੀ ਖਾੜੀ (ਐਟਲਾਂਟਿਕ ਸਾਗਰ) ਵਿਚ ਜਾ ਡਿਗਦਾ ਹੈ। ਦਰਿਆ ਦਾ ਹੇਠਲਾ ਹਿੱਸਾ ਘਾਨ੍ਹਾ-ਆਈਵਰੀ ਤੱਟ ਸਰਹੱਦ ਬਣਾਉਂਦਾ ਹੈ। ਇਸ ਦੇ ਮੁਹਾਣੇ ਤੋਂ ਲੈ ਕੇ ਸੁਤਰੀ ਆਬਸ਼ਾਰਾਂ ਤੱਕ ਦੇ 95 ਕਿ. ਮੀ. ਦੇ ਖੇਤਰ ਵਿਚ ਜਹਾਜ਼ਰਾਨੀ ਹੋ ਸਕਦੀ ਹੈ। ਟਾਨੋ ਦਰਿਆ ਇਸ ਦੇ ਬਰਾਬਰ ਵਗਣ ਵਾਲੇ ਐਕੋਬੋਰਾ ਦਰਿਆ ਦੇ ਨਾਲ ਮਿਲਕੇ ਕਵਾਹੂ ਪਠਾਰ ਦੇ ਦੱਖਣ ਪੱਛਮ ਵੱਲ ਦੇ ਇਲਾਕੇ ਦੀ ਜਲ ਨਿਕਾਸੀ ਕਰਦਾ ਹੈ। ਐਕੋਬਰਾ-ਟਾਨਾ ਬੇਸਿਨ ਸੋਨੇ ਅਤੇ ਬਾਕਸਾਈਟ ਦੀਆਂ ਖਾਣਾਂ ਲਈ ਮਹੱਤਵਪੂਰਨ ਹੈ। ਇਸ ਤੋਂ ਇਲਾਵਾ ਇਥੇ ਇਮਰਾਤੀ ਲੱਕੜੀ, ਖੋਪਾ, ਨਾਰੀਅਲ ਅਤੇ ਰਬੜ ਦੀ ਪੈਦਾਵਾਰ ਵੀ ਹੁੰਦੀ ਹੈ।

5° 07' ਉ. ਵਿਥ.; 2° 56' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 810

**ਟਾਂਪਸਨ, ਸਰ ਡਾਨਸਪੈਰੋ ਡੇਵਿਡ** : ਕੈਨੇਡਾ ਦਾ ਪ੍ਰਧਾਨ ਮੰਤਰੀ ਅਤੇ ਦੇਸ਼ ਦਾ ਇਕ ਪ੍ਰਸਿੱਧ ਨੀਤੀਵਾਨ ਅਤੇ ਕਾਨੂੰਨਦਾਨ ਸੀ। ਇਸ ਦਾ ਜਨਮ 10 ਨਵੰਬਰ, 1844 ਈ. ਨੂੰ ਹੈਲੀਫੈਕਸ ਸ਼ਹਿਰ ਵਿਖੇ ਹੋਇਆ। ਇਥੋਂ ਹੀ ਫ੍ਰੀ ਚਰਚ ਅਕਾਦਮੀ ਤੋਂ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਸ ਨੇ 1865 ਈ. ਵਿਚ ਨੋਵਾ ਸਕਾਸ਼ੀਆ ਵਿਖੇ ਵਕਾਲਤ ਆਰੰਭ ਕਰ ਦਿੱਤੀ।

ਸੰਨ 1877 ਵਿਚ ਜਾਨ ਸਪੈਰੋ ਡੇਵਿਡ ਲਿਬਰਲ ਕੰਜ਼ਰ-ਵੇਟਿਵ ਪਾਰਟੀ ਦਾ ਮੈਂਬਰ ਬਣਿਆ ਅਤੇ ਇਹੋ ਹੀ ਰਾਜਨੀਤਿਕ ਮੈਦਾਨ ਵਿੱਚ ਇਸ ਦਾ ਪਹਿਲਾ ਕਦਮ ਸੀ। ਸੰਨ 1878 ਵਿਚ ਇਸ ਨੂੰ ਅਟਾਰਨੀ ਜਨਰਲ ਬਣਾਇਆ ਗਿਆ ਤੇ ਅਗਲੇ ਵਰ੍ਹੇ ਇਸ ਦੀ ਲਗਨ ਤੇ ਦਲੀਲਬਾਜ਼ੀ ਤੋਂ ਪ੍ਰਭਾਵਿਤ ਹੋ ਕੇ ਮਲਕਾ ਦਾ ਸਲਾਹਕਾਰ ਥਾਪਿਆ ਗਿਆ। ਸੰਨ 1882 ਵਿਚ ਸਪੈਰੋ ਡੇਵਿਡ ਨੂੰ ਨੋਵਾ ਸਕਾਸ਼ੀਆ ਪ੍ਰਾਂਤ ਪ੍ਰੀਮੀਅਰ ਦਾ ਰੁਤਬਾ ਪ੍ਰਾਪਤ ਹੋਇਆ ਪਰ ਇਸੇ ਸਾਲ ਚੋਣ ਹਾਰ ਜਾਣ ਕਰਕੇ ਪ੍ਰੀਮੀਅਰ ਤੋਂ ਇਸ ਨੂੰ ਪ੍ਰਾਵਿੰਸ ਦੀ ਸੁਪਰੀਮ ਕੋਰਟ ਦਾ ਜੱਜ ਨਿਯੁਕਤ ਕੀਤਾ ਤੇ 1885 ਈ. ਵਿਚ ਇਹ ਫਿਰ ਰਾਜਨੀਤੀ ਵਿਚ ਆਇਆ ਤੇ ਨਿਆਂ ਮੰਤਰੀ ਦਾ ਰੁਤਬਾ ਹਾਸਲ ਕੀਤਾ ਅਤੇ ਇਸ ਨੇ ਲੂਈ ਰੀਅਲ (Riel) ਦੀ ਫ਼ਾਂਸੀ ਦੇ ਨਤੀਜੇ ਵਿਚ ਹੋਈ ਪ੍ਰਤਿਕ੍ਰਿਆ ਅਤੇ ਯਸੂਹੀ ਐਸਟੇਟ ਐਕਟ (1888-89) ਅਤੇ ਫ਼ਰਾਂਸੀਸੀ ਭਾਸ਼ਾ ਦੇ ਅਧੀਨੀਕਰਣ ਆਦਿ ਵਰਗੇ ਗੰਭੀਰ ਰਾਜਨੀਤਕ ਮਸਲੇ ਨਜਿੱਠੇ ਅਤੇ ਸਰਕਾਰ ਨੂੰ ਬਰਕਰਾਰ ਰੱਖਿਆ। ਇਸ ਪਿਛੋਂ 1888 ਈ. ਵਿਚ ਗ੍ਰੇਟ ਬ੍ਰਿਟੇਨ ਤੇ ਸੰਯੁਕਤ ਰਾਜ ਵਿਚਕਾਰ ਮੱਛੀ ਉਦਯੋਗ ਸੰਧੀ ਕਰਾਉਣ ਵਿਚ ਵੀ ਯੋਗਦਾਨ ਪਾਇਆ। ਸੰਨ 1888 ਵਿਚ ਹੀ ਜਾਨ ਸਪੈਰੋ ਨੂੰ ਨਾਈਟ ਦੀ ਉਪਾਧੀ ਮਿਲੀ।

ਸੰਨ 1891 ਵਿਚ ਮੈਕਡੋਨਾਲਡ ਦੀ ਮੌਤ ਉਪਰੰਤ ਉਸ ਦੇ ਜਾਂਸ਼ੀਨ ਵਲੋਂ ਅਸਤੀਫ਼ਾ ਦਿੱਤੇ ਜਾਣ ਤੇ ਸੰਨ 1892 ਈ. ਵਿਚ ਸਰ ਜਾਨ ਸਪੈਰੋ ਡੇਵਿਡ ਕੈਨੇਡਾ ਦਾ ਪ੍ਰਧਾਨ ਮੰਤਰੀ ਬਣਿਆ ਅਤੇ 12 ਦਸੰਬਰ, 1894 ਨੂੰ ਆਪਣੇ ਅੰਤਲੇ ਸਾਹ ਤੱਕ ਇਹ ਇਸੇ ਅਹੁਦੇ ਤੇ ਰਿਹਾ।

ਹ. ਪੁ.—ਐਨ. ਬ੍ਰਿ. ਮਾ. 9 : 964; ਐਨ. ਅਮੈ. 26 : 964

**ਟਾਂਪਸਨ, ਡੇਵਿਡ** : ਕੈਨੇਡਾ ਦੇ ਇਸ ਖੋਜੀ ਅਤੇ ਭੂਗੋਲਵੇਤਾ ਦਾ ਜਨਮ ਇੰਗਲੈਂਡ ਵਿਚ ਲੰਡਨ ਵਿਖੇ 30 ਅਪ੍ਰੈਲ, 1770 ਨੂੰ ਇਕ ਗ਼ਰੀਬ ਘਰਾਣੇ ਵਿਚ ਹੋਇਆ। ਗ੍ਰੇ ਕੋਟ ਨਾਮੀ ਇਕ ਖ਼ੈਰਾਤੀ ਸਕੂਲ ਵਿਚੋਂ ਸਿੱਖਿਆ ਪ੍ਰਾਪਤ ਕਰਨ ਉਪਰੰਤ 14 ਸਾਲ ਦੀ ਉਮਰ ਵਿਚ ਇਹ 'ਹਡਸਨ ਬੇ' ਨਾਉਂ ਦੀ ਇਕ ਕੰਪਨੀ ਵਿਚ ਭਰਤੀ ਹੋ ਗਿਆ। ਕੰਪਨੀ ਵੱਲੋਂ ਇਸ ਨੂੰ ਹਡਸਨ ਖਾੜੀ ਅਤੇ ਸਸਕੈਚਿਵਾਨ ਦਰਿਆ ਦੇ ਖੇਤਰ ਵਿਚ ਵਪਾਰਕ ਚੌਕੀਆਂ ਬਣਾਉਣ ਦਾ ਕੰਮ ਸੌਂਪਿਆ ਗਿਆ ਜਿਸ ਨਾਲ ਇਸਨੂੰ ਖਗੋਲ-ਵਿਗਿਆਨ ਅਤੇ ਸਰਵੇਖਣ ਦਾ ਅਮਲੀ ਗਿਆਨ ਪ੍ਰਾਪਤ ਹੋਇਆ। ਨੈਲਸਨ ਦਰਿਆ ਅਤੇ ਐਥਾਬਾਸਕਾ ਖੇਤਰ ਦੇ ਸਰਵੇਖਣ-ਦੌਰੇ ਕਰਨ ਤੋਂ ਬਾਅਦ 1797 ਈ. ਵਿਚ ਇਸ ਨੇ ਇਹ ਕੰਪਨੀ ਛੱਡ ਦਿੱਤੀ ਅਤੇ 'ਨਾਰਥ ਵੈੱਸਟ ਕੰਪਨੀ' ਵਿਚ ਨੌਕਰੀ ਕਰ ਲਈ। ਇਸ ਕੰਪਨੀ ਵਿਚ ਇਹ ਹਿੱਸੇਦਾਰ ਵੀ ਸੀ। ਇਸ ਦੌਰਾਨ ਵੀ ਇਸ ਨੇ ਪਹਿਲਾਂ ਵਾਂਗ ਹੀ ਪੱਛਮੀ ਮੈਦਾਨਾਂ ਦੀ ਖੋਜ ਅਤੇ ਵਪਾਰ ਦਾ ਕੰਮ ਜਾਰੀ ਰੱਖਿਆ। ਸੰਨ 1797 ਵਿਚ ਇਹ ਮਜੂਰੀ ਦਰਿਆ ਵਿਚ ਹੇਠਾਂ ਵੱਲ ਨੂੰ ਕੁਝ ਦੂਰ ਤੱਕ ਗਿਆ ਅਤੇ ਟਰਟਲ ਝੀਲ ਨੂੰ ਲੱਭਣ ਵਿਚ ਕਾਮਯਾਬ ਹੋਇਆ ਜੋ ਕਿ ਮਿਸਿਸਿਪੀ ਦਰਿਆ ਦੇ ਸਰੋਤਾਂ ਵਿਚੋਂ ਇਕ ਹੈ। ਸੰਨ 1807 ਵਿਚ ਇਸ ਨੇ ਹਾਊਸੇ ਦੱਰੇ ਰਾਹੀਂ ਰਾੱਕੀ ਪਹਾੜਾਂ ਨੂੰ ਪਾਰ ਕਰਕੇ ਕੋਲੰਬੀਆ ਦਰਿਆ ਤੇ ਪਹਿਲੀ ਵਪਾਰਕ ਚੌਕੀ ਸਥਾਪਤ ਕੀਤੀ। ਮੌਜੂਦਾ ਉੱਤਰ ਪੱਛਮੀ ਮੋਨਟਾਨਾ ਖੇਤਰ ਦੀ ਖੋਜ ਕਰਨ ਤੋਂ ਬਾਅਦ 1811 ਈ. ਵਿਚ ਇਸ ਨੇ ਅੰਗਰੇਜ਼ ਕੋਲੰਬੀਆ ਦਰਿਆ ਦੀ ਹੇਠਾਂ ਵੱਲ ਲੰਬਾਈ ਤਹਿ ਕੀਤੀ। ਇਹ ਪਹਿਲਾ ਅੰਗਰੇਜ਼ ਵਿਅਕਤੀ ਸੀ ਜਿਸਨੇ ਕੋਲੰਬੀਆ ਦਰਿਆ ਦੀ ਇਸ ਦੇ ਸ੍ਰੋਤ ਤੋਂ ਮੁਹਾਣੇ ਤੱਕ ਖੋਜ ਕੀਤੀ।

ਇਸ ਤੋਂ ਬਾਅਦ 1812 ਈ. ਵਿਚ ਮਾਂਟ੍ਰੀਅਲ ਦੇ ਨਜ਼ਦੀਕ ਟੈਰਾਬਾਨ ਵਿਖੇ ਇਸ ਨੇ ਆਪਣੀ ਰਿਹਾਇਸ਼ ਕਰ ਲਈ। ਇਥੇ ਦੋ ਸਾਲਾਂ ਦੀ ਮਿਹਨਤ ਨਾਲ ਇਸ ਨੇ ਨਵੇਂ ਲੱਭੇ ਖੇਤਰ ਦੇ ਨਕਸ਼ੇ ਤਿਆਰ ਕੀਤੇ।

ਸੰਨ 1818 ਤੋਂ 1826 ਤੱਕ ਇਹ ਕੈਨੇਡਾ ਅਤੇ ਅਮਰੀਕਾ ਵਿਚਕਾਰ ਸਰਹੱਦ ਦੀ ਸਰਵੇਖਣ ਪਾਰਟੀ ਦਾ ਮੁਖੀ ਰਿਹਾ। ਇਸ ਤੋਂ ਇਲਾਵਾ ਇਸ ਨੇ ਕਈ ਹੋਰ ਸਰਵੇ ਪਾਰਟੀਆਂ ਦੀ ਵੀ ਅਗਵਾਈ ਕੀਤੀ ਪਰ ਇਸਨੂੰ ਇਕ ਭੂਗੋਲਵੇਤਾ ਦੇ ਤੌਰ ਤੇ ਮਾਨਤਾ ਕੇਵਲ ਇਸ ਦੀ ਮੌਤ ਉਪਰੰਤ ਹੀ ਮਿਲੀ। 10 ਫ਼ਰਵਰੀ, 1857 ਨੂੰ ਮਾਂਟ੍ਰੀਅਲ ਦੇ ਨਜ਼ਦੀਕ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 11 :718; ਐਨ. ਅਮੈ. 26 : 692

**ਟਾਂਪਸਨ, ਫ਼ਰਾਂਸਿਸ** : ਇਹ ਇੰਗਲੈਂਡ ਦਾ ਇਕ ਉੱਘਾ ਕਵੀ ਸੀ। ਇਸ ਦਾ ਜਨਮ 18 ਦਸੰਬਰ, 1859 ਨੂੰ ਇੰਗਲੈਂਡ ਵਿਚ ਪ੍ਰੈਸਟਨ ਵਿਖੇ ਹੋਇਆ। ਇਹ ਰੋਮਨ ਕੈਥੋਲਿਕ ਧਰਮ ਦੇ ਉਸ਼ਾੱਅ ਕਾਲਜ ਵਿਚ ਪੜ੍ਹਿਆ। ਇਸ ਪਿਛੋਂ ਇਸ ਨੇ ਮਾਨਚੈਸਟਰ ਵਿਚ ਚਿਕਿਤਸਾ ਦੀ ਸਿੱਖਿਆ ਲਈ ਪਰ ਇਸ ਪਾਸੇ ਇਸ ਨੂੰ ਬਹੁਤਾ ਲਗਾਉ ਨਹੀਂ ਸੀ। ਫਿਰ ਇਹ ਰੋਜ਼ਗਾਰ ਲਈ ਲੰਡਨ ਚਲਿਆ

ਗਿਆ। ਇਹ ਅਤਿ ਦਰਜੇ ਦਾ ਗ਼ਰੀਬ ਸੀ। ਇਥੋਂ ਤੱਕ ਕਿ ਇਸ ਨੂੰ ਮਾਚਸਾਂ ਅਤੇ ਅਖ਼ਬਾਰ ਵੇਚਣ ਦਾ ਕੰਮ ਕਰਨਾ ਪਿਆ। ਸਿਹਤ ਖ਼ਰਾਬ ਰਹਿਣ ਕਰਕੇ ਇਹ ਅਫ਼ੀਮ ਖਾਣ ਲੱਗ ਪਿਆ। ਫਿਰ ਇਹ ਇਕ ਮੋਚੀ ਨਾਲ ਮਿਲ ਕੇ ਕੰਮ ਕਰਨ ਲੱਗ ਪਿਆ। ਉਦੋਂ ਇਸਨੇ ਆਪਣੀਆਂ ਪਹਿਲੀਆਂ ਕਵਿਤਾਵਾਂ ਲਿਖੀਆਂ।

ਸੰਨ 1888 ਵਿਚ ਵਿਲਫਰੈੱਡ ਮੇਨੈੱਲ ਦੇ ਪੱਤਰ 'ਮੈਰੀ ਇੰਗਲੈਂਡ' ਵਿਚ ਇਸ ਦੀਆਂ ਦੋ ਕਵਿਤਾਵਾਂ ਪ੍ਰਕਾਸ਼ਤ ਹੋਈਆਂ ਅਤੇ ਰਾਬਰਟ ਬ੍ਰਾਊਨਿੰਗ ਨੇ ਇਸ ਦੀ ਸ਼ਲਾਘਾ ਕੀਤੀ। ਮੇਨੈੱਲ ਅਤੇ ਉਸ ਦੀ ਪਤਨੀ ਅਲਾਈਸ ਇਸ ਦੇ ਕਿਰਪਾ-ਪਾਤਰ ਬਣੇ ਅਤੇ ਇਸ ਨੂੰ ਹਸਪਤਾਲ ਦਾਖ਼ਲ ਹੋਣ ਲਈ ਪ੍ਰੇਰਨਾ ਦਿੱਤੀ। ਸੰਨ 1893 ਵਿਚ ਉਨ੍ਹਾਂ ਨੇ ਇਸ ਦੀਆਂ ਕਵਿਤਾਵਾਂ ਦਾ ਸੰਗ੍ਰਹਿ 'ਪੋਇਮਜ਼' ਪ੍ਰਕਾਸ਼ਿਤ ਕਰਨ ਦਾ ਉਪਰਾਲਾ ਕੀਤਾ। ਸੰਨ 1893 ਤੋਂ 1897 ਤੱਕ ਇਹ ਉੱਤਰੀ ਵੇਲਜ਼ ਵਿਚ ਫ਼੍ਰਾਂਸਿਸਕਨ ਮੱਤ ਦੇ ਨੇੜੇ ਰਿਹਾ। ਇਸ ਦੌਰਾਨ ਇਸ ਨੇ 'ਸਿਸਟਰ ਸਾਂਗਜ਼' (1895) ਅਤੇ 'ਨਿਊ ਪੋਇਮਜ਼' (1897) ਰਚਨਾਵਾਂ ਦਿੱਤੀਆਂ। ਇਸ ਨੇ ਕਈ ਵਾਰਤਕ ਦੀਆਂ ਪੁਸਤਕਾਂ ਵੀ ਰਚੀਆਂ। ਇਨ੍ਹਾਂ ਵਿਚੋਂ ਵਧੇਰੇ ਰਚਨਾਵਾਂ ਇਸ ਦੇ ਮਰਨ ਪਿਛੋਂ ਛਪੀਆਂ। 'ਦ ਵਰਕਸ ਆਫ਼ ਫ਼ਰਾਂਸਿਸ ਟਾਂਪਸਨ' (1913) ਤਿੰਨ ਜਿਲਦਾਂ ਵਿਚ ਮੇਨੈੱਲ ਨੇ ਪ੍ਰਕਾਸ਼ਿਤ ਕਰਵਾਈ।

ਇਸ ਦੀ ਸਭ ਤੋਂ ਵੱਧ ਉੱਘੀ ਕਵਿਤਾ 'ਦੀ ਹਾਊਂਡ ਆਫ਼ ਹੈਵਨ' ਹੈ। ਆਪਣੀ ਨਾਟਕੀ ਤੀਬਰਤਾ ਦੇ ਪੱਖੋਂ ਇਹ ਕਵਿਤਾ ਜਾਰਜ ਹਰਬਰਟ ਵਰਗੇ ਉੱਘੇ ਕਵੀਆਂ ਦੀ ਧਾਰਮਕ ਕਵਿਤਾ ਨਾਲ ਜਾ ਮੇਲ ਖਾਂਦੀ ਹੈ।

13 ਨਵੰਬਰ, 1907 ਨੂੰ ਲੰਡਨ ਵਿਖੇ ਤਪਦਿਕ ਦੀ ਬੀਮਾਰੀ ਨਾਲ ਇਹ ਚਲਾਣਾ ਕਰ ਗਿਆ।

ਹ. ਪੁ.—ਐਨ. ਬ੍ਰਿ. ਮਾ. 9 : 964; ਐਨ. ਅਮੈ. 26 : 577

**ਟਾਂਪਸਨ, ਰੈਂਡਾਲ** : ਇਹ ਅਮਰੀਕਾ ਦਾ ਇਕ ਅਤਿ ਹਰਮਨ ਪਿਆਰਾ ਸੰਗੀਤਕਾਰ ਸੀ, ਜੋ ਵਿਸ਼ੇਸ਼ ਤੌਰ ਤੇ ਸਮੂਹਗਾਨ ਲਈ ਮੰਨਿਆ ਹੋਇਆ ਸੀ। ਇਸ ਦਾ ਜਨਮ 21 ਅਪ੍ਰੈਲ, 1899 ਨੂੰ ਨਿਊਯਾਰਕ ਸ਼ਹਿਰ ਵਿਖੇ ਹੋਇਆ। ਸੰਨ 1920 ਵਿਚ ਹਾਰਵਰਡ ਯੂਨੀਵਰਸਿਟੀ ਤੋਂ ਬੀ. ਏ. ਕਰਨ ਪਿਛੋਂ ਸੰਨ 1922 ਵਿਚ ਇਸ ਨੇ ਐਮ. ਏ. ਕੀਤੀ। ਇਸ ਪਿਛੋਂ ਅਰਨੈਸਟ ਬਲਾਕ ਤੋਂ ਸੰਗੀਤ ਦੀ ਸਿੱਖਿਆ ਲਈ।



ਰੈਂਡਾਲ ਟਾਂਪਸਨ

ਇਸ ਨੇ ਵੱਖ ਵੱਖ ਯੂਨੀਵਰਸਿਟੀਆਂ ਵਿਚ ਸਿੱਖਿਆ ਦਿੱਤੀ। ਸੰਨ 1937 ਤੋਂ 1939 ਤੱਕ ਕੈਲੀਫੋਰਨੀਆ ਦੀ ਯੂਨੀਵਰਸਿਟੀ ਵਿਖੇ ਸੰਗੀਤ ਦਾ ਪ੍ਰੋਫ਼ੈਸਰ ਰਿਹਾ। 1939 ਤੋਂ 1941 ਤੱਕ ਇਹ ਫ਼ਿਲਾਡੈਲਫ਼ੀਆ ਚਲਾ ਗਿਆ ਅਤੇ 'ਕਰਟਿਸ ਇਨਸਟੀਚਿਊਟ ਆਫ਼ ਮਿਊਜ਼ਿਕ' ਦਾ ਡਾਇਰੈਕਟਰ ਬਣਿਆ। ਉਥੋਂ ਇਹ ਵਰਜੀਨੀਆ ਯੂਨੀਵਰਸਿਟੀ ਅਤੇ ਫਿਰ ਹਾਰਵਰਡ ਯੂਨੀਵਰਸਿਟੀ ਚਲਾ ਗਿਆ।

ਟਾਂਪਸਨ ਦੀਆਂ ਰਚਨਾਵਾਂ ਦੀ ਸ਼ੈਲੀ ਵੀਹਵੀਂ ਸਦੀ ਦੀਆਂ ਰਵਾਇਤੀ ਕਿਸਮ ਦੀਆਂ ਸ਼ੈਲੀਆਂ ਦੇ ਨਾਲ ਨਾਲ ਨਰਮ-ਖ਼ਿਆਲੀਆ ਅਤੇ ਨਵ-ਕਲਾਸਕੀ ਹੈ। ਇਹ ਰਚਨਾਵਾਂ ਜਵਾਬੀ ਨੁਕਤੇ ਅਤੇ ਸ਼ੈਲੀ ਦੀ ਅਤਿਅੰਤ ਵਿਕਸਿਤ ਵਿਵੇਕਸ਼ੀਲਤਾ ਨੂੰ ਉਜਾਗਰ ਕਰਦੀਆਂ ਹਨ।

ਇਸ ਦੀਆਂ ਰਚਨਾਵਾਂ ਵਿਚੋਂ 'Alleluia' (1940) ਅਤੇ 'ਦੀ ਟੈਸਟਾਮੈਂਟ ਆਫ਼ ਫ਼੍ਰੀਡਮ' (1942) ਬਹੁਤ ਹਰਮਨ ਪਿਆਰੀਆਂ ਹਨ। ਇਸ ਨੇ ਇਕ ਗੀਤ-ਨਾਟ 'ਸੋਲੋਮਨ ਐਂਡ ਬਾਲਕਿਸ' (1942) ਅਤੇ ਧਾਰਮਕ ਨਾਟਕ 'ਦਾ ਪੈਸ਼ਨ ਅਕਾਰਡਿੰਗ ਟੂ ਸੇਂਟ ਲਿਊਕ' (1965) ਵੀ ਲਿਖੇ।

ਹ. ਪੁ.—ਐਨ. ਅਮੈ. 26 : 779; ਐਨ. ਬ੍ਰਿ. ਮਾ. 9

**ਟਾਂਪਸਨ, ਵਿਲੀਅਮ ਟੱਪਨ** : ਇਸ ਅਮਰੀਕੀ ਪੱਤਰਕਾਰ ਅਤੇ ਹਾਸਰਸੀ ਲੇਖਕ ਦਾ ਜਨਮ 31 ਅਗਸਤ, 1812 ਨੂੰ ਓਹਾਈਓ ਰਾਜ ਵਿਚ ਰਵੈਨਾ ਵਿਖੇ ਹੋਇਆ। ਇਹ ਜਾਰਜੀਆ-ਫਲੋਰਿਡਾ ਦੇ ਜੰਗਲੀ ਲੋਕਾਂ ਦੇ ਵਾਸਤਵਿਕ ਜੀਵਨ ਨੂੰ ਪੇਸ਼ ਕਰਨ ਕਾਰਨ ਬਹੁਤ ਪ੍ਰਸਿੱਧ ਹੋਇਆ। ਇਸ ਨੇ ਆਪਣਾ ਪੱਤਰਕਾਰਿਤਾ ਦਾ ਜੀਵਨ 'ਡੇਲੀ ਕ੍ਰਾਨਿਕਲ' ਪੱਤਰ ਰਾਹੀਂ ਸ਼ੁਰੂ ਕੀਤਾ। ਸੰਨ 1838 ਵਿਚ ਇਸ ਨੇ ' ਮਿਰਰ' ਨਾਮੀ ਸਾਹਿਤਕ ਰਸਾਲਾ ਸ਼ੁਰੂ ਕੀਤਾ, ਜਿਸ ਨੂੰ ਸੰਨ 1842 ਵਿਚ 'ਫ਼ੈਮਿਲੀ ਕੰਪੈਨੀਅਨ ਐਂਡ ਲੇਡੀਜ਼ ਮਿਰਰ' ਨਾਂ ਦਿੱਤਾ ਗਿਆ। ਦੱਖਣ ਵਿਚ ਸਾਹਿਤਕ ਰਸਾਲੇ ਦੀ ਮਹੱਤਤਾ ਨਾ ਹੋਣ ਕਾਰਨ ਇਸ ਨੇ ਸੰਨ 1850 ਵਿਚ 'ਸਾਵਨਾ ਮਾਰਨਿੰਗ ਨਿਊਜ਼' ਨਾਮੀ ਰਸਾਲਾ ਜਾਰੀ ਕੀਤਾ ਅਤੇ ਆਪਣੀ ਮੌਤ ਤੱਕ ਇਸ ਦਾ ਸੰਪਾਦਕ ਰਿਹਾ। ਇਸ ਰਸਾਲੇ ਲਈ ਲਿਖੇ ਇਸ ਦੇ ਪੱਤਰ ਪੁਸਤਕ ਰੂਪ ਵਿਚ 'ਮੇਜਰ ਜਾੱਨਜ਼ ਕੋਰਟਸ਼ਿਪ' (1843), ਮੇਜਰ ਜਾਨਜ਼ ਕ੍ਰਾਨਿਕਲ ਆਫ਼ ਪਾਈਨਵੀਲ' (1843) ਅਤੇ 'ਮੇਜਰ ਜਾਨਜ਼ ਸਕੈਚਿਜ਼ ਆਫ਼ ਟ੍ਰੈਵਲ' (1828) ਨਾਵਾਂ ਹੇਠ ਪ੍ਰਕਾਸ਼ਿਤ ਹੋਏ। ਇਨ੍ਹਾਂ ਪੁਸਤਕਾਂ ਸਦਕਾ ਇਹ ਹਾਸਰਸੀ ਲੇਖਕ ਵਜੋਂ ਪ੍ਰਸਿੱਧ ਹੋਇਆ।

24 ਮਾਰਚ, 1882 ਨੂੰ ਜੀਆੱਰਜੀ ਰਾਜ ਵਿਚ ਸਾਵਨਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 964; ਐਨ. ਅਮੈ. 26 : 580

**ਟਾਂਪਕਿੰਨਜ, ਡੇਨੀਅਲ** : ਇਸ ਉਦਾਰਵਾਦੀ ਨੀਤੀਵਾਨ ਦਾ ਜਨਮ 21 ਜੂਨ, 1774 ਨੂੰ ਨਿਊਯਾਰਕ ਰਾਜ ਵਿਚ ਸਕਾਰਸਡੇਲ (Scarsdale) ਵਿਖੇ ਹੋਇਆ। ਸੰਨ 1803 ਵਿਚ ਇਹ ਨਿਊਯਾਰਕ ਅਸੈਂਬਲੀ ਅਤੇ 1804 ਈ. ਵਿਚ ਸੰਯੁਕਤ ਰਾਜ ਦੇ (ਹਾਊਸ ਆਫ਼ ਰੀਪ੍ਰਜ਼ੈਂਟੇਟਿਵ) ਲਈ ਚੁਣਿਆ ਗਿਆ। ਸੰਨ 1807-17 ਦੌਰਾਨ ਇਹ ਨਿਊਯਾਰਕ ਦਾ ਗਵਰਨਰ ਰਿਹਾ ਅਤੇ ਇਸ ਦੌਰਾਨ ਇਸ ਨੇ ਸਕੂਲਾਂ ਦੇ ਸੁਧਾਰ, ਗ਼ੁਲਾਮੀ ਦੇ ਖ਼ਾਤਮੇ ਅਤੇ ਉਦਾਰ ਡੰਡਾਵਲੀ ਲਈ ਪੱਖ ਪੂਰਿਆ। ਸੰਨ 1812 ਵਿਚ ਇਸ ਨੇ ਸੰਵਿਧਾਨ-ਸਭਾ ਨੂੰ ਅਣਮਿਥੇ ਸਮੇਂ ਲਈ ਕਾਨੂੰਨੀ ਤੌਰ ਤੇ ਸਥਗਿਤ ਕੀਤਾ ਜਿਹੜੀ ਇਸ ਸਟੇਟ ਦੇ ਇਤਿਹਾਸ ਵਿਚ ਗਵਰਨਰ ਵੱਲੋਂ ਇਕੋ ਇਕ ਅਜਿਹੀ ਤਾਕਤ ਦੀ ਵਰਤੋਂ ਦੀ ਉਦਾਹਰਣ ਹੈ।

ਸੰਨ 1812 ਦੇ ਯੁੱਧ ਦੌਰਾਨ ਨਿਊਯਾਰਕ ਦੀ ਸਥਾਨਕ ਸੈਨਾ

ਨੂੰ ਲੈਸ ਕਰਨ ਅਤੇ ਅੰਸਲੇ ਲਈ ਜੋ ਪੈਸਾ ਵਰਤਿਆ ਗਿਆ ਸੀ ਉਸ ਬਾਰੇ ਇਸਦਾ ਸਰਕਾਰ ਨਾਲ ਵਿਰੋਧ ਉਤਪੰਨ ਹੋ ਗਿਆ। ਸੰਨ 1817-25 ਦੌਰਾਨ ਜੇਮਜ਼ ਮੋਨਰੋ ਦੀ ਪ੍ਰਧਾਨਗੀ ਸਮੇਂ ਇਹ ਸੰਯੁਕਤ



**ਡੇਨੀਅਲ ਟਾਂਪਕਿੰਨਜ**

ਰਾਜ ਦਾ ਉਪ-ਰਾਸ਼ਟਰਪਤੀ ਰਿਹਾ ਅਤੇ ਇਸ ਸਮੇਂ ਦੌਰਾਨ ਇਹ ਆਪਣੇ ਵਿਰੁੱਧ ਲਗੇ ਇਲਜ਼ਾਮਾਂ ਕਾਰਨ ਬਹੁਤ ਪ੍ਰੇਸ਼ਾਨ ਰਿਹਾ।

11 ਜੂਨ, 1825 ਨੂੰ ਸਟੈਟਨ ਆਈਲੈਂਡ (Staten Island) ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 38

**ਟਾਪੀਓ** : ਇਹ ਫਿਨਲੈਂਡ ਦਾ ਜੰਗਲ ਦਾ ਦੇਵਤਾ ਹੈ ਅਤੇ ਉਸ ਵਿਚਲੇ ਸ਼ਿਕਾਰ ਉੱਤੇ ਰਾਜ ਕਰਦਾ ਹੈ। ਇਸ ਨੂੰ 'Metsahine' ਜਾਂ ਕਦੇ ਕਦੇ 'Husi' ਦਾ ਨਾਂ ਵੀ ਦਿੱਤਾ ਜਾਂਦਾ ਹੈ। ਇਹ ਜੰਗਲ ਦੀਆਂ ਵੱਖ ਵੱਖ ਰੂਹਾਂ ਨੂੰ ਮੂਰਤੀਮਾਨ ਕਰਦਾ ਸੀ ਜਿਹੜੀਆਂ ਸ਼ਿਕਾਰੀਆਂ ਲਈ ਬੜਾ ਮਹੱਤਵ ਰਖਦੀਆਂ ਸਨ ਕਿਉਂ ਜੋ ਉਨ੍ਹਾਂ ਦਾ ਗੁਜ਼ਾਰਾ ਹੀ ਜੰਗਲ ਉੱਤੇ ਨਿਰਭਰ ਕਰਦਾ ਸੀ। ਟਾਪੀਓ ਦੇਵਤੇ ਨੂੰ ਕਦੇ ਕਦੇ ਖੈਰ ਦੇ ਰੁੱਖ ਦੇ ਆਕਾਰ ਦਾ ਬਹੁਤ ਡਰਾਉਣੀ ਜਿਹੀ ਸ਼ਕਲ ਦਾ ਦਿਖਾਇਆ ਜਾਂਦਾ ਸੀ ਜਿਹੜਾ ਸਾਹਮਣਿਓਂ ਦੇਖਣ ਨੂੰ ਮਨੁੱਖ ਵਰਗਾ ਅਤੇ ਪਿਛੋਂ ਇਕ ਪੁਰਾਣੇ ਦਰਖ਼ਤ ਵਰਗਾ ਜਾਪਦਾ ਸੀ। ਇਸ ਜੰਗਲ ਦੇ ਦੇਵਤੇ ਨੂੰ ਕਦੇ ਕਦੇ ਇਕ ਬਹੁਤ ਹੀ ਸੁੰਦਰ ਇਸਤਰੀ ਦੇ ਰੂਪ ਵਿਚ ਵੀ ਦਿਖਾਇਆ ਜਾਂਦਾ ਸੀ। ਰਾਤ ਲਈ ਜੰਗਲ ਵਿਚ ਠਹਿਰਨ ਵਾਲੇ ਸ਼ਿਕਾਰੀ ਜਾਂ ਲੱਕੜਹਾਰੇ ਇਸ ਵੱਲੋਂ ਭਰਮਾਏ ਜਾਂਦੇ ਸਨ ਪਰ ਲਾਗਿਓਂ ਆ ਕੇ ਦੇਖਣ ਤੇ ਇਹ ਵੀ ਇਕ ਪੁਰਾਣੇ ਸੁੱਕੇ ਦਰਖ਼ਤ ਦਾ ਮੁੱਢ ਹੀ ਨਿਕਲਦਾ। ਸ਼ਿਕਾਰੀ ਇਸ ਦੇਵਤੇ ਨੂੰ ਚੜ੍ਹਾਵੇ ਚੜ੍ਹਾਉਂਦੇ ਸਨ ਅਤੇ ਜੰਗਲ ਦੇ ਨਿਯਮਾਂ ਦੇ ਪਾਬੰਦ ਰਹਿੰਦੇ ਸਨ। ਬਹੁਤਾ ਸ਼ੋਰ ਨਹੀਂ ਮਚਾਉਂਦੇ ਸਨ ਅਤੇ ਵਿਲੱਖਣ ਕਿਸਮ ਦੇ ਪੰਛੀਆਂ ਦਾ ਸ਼ਿਕਾਰ ਨਹੀਂ ਕਰਦੇ ਸਨ।

ਹ. ਪੁ.—ਐਨ. ਬ੍ਰਿ. ਮਾ. 9 : 818

**ਟਾਪੂ** : ਜ਼ਮੀਨ ਦਾ ਉਹ ਟੋਟਾ, ਜਿਹੜਾ ਚਾਰੋਂ ਪਾਸਿਉਂ ਪਾਣੀ ਨਾਲ ਘਿਰਿਆ ਹੋਵੇ ਅਤੇ ਦੁਨੀਆ ਦੇ ਸਭ ਤੋਂ ਛੋਟੇ ਮਹਾਂਦੀਪ ਨਾਲੋਂ ਰਕਬੇ ਵਿਚ ਛੋਟਾ ਹੋਵੇ, ਟਾਪੂ ਅਖਵਾਉਂਦਾ ਹੈ। ਇਹ ਟਾਪੂ ਛੋਟਾ ਵੀ ਹੋ ਸਕਦਾ ਹੈ ਅਤੇ ਵੱਡਾ ਵੀ। ਸਾਰੀ ਧਰਤੀ ਉੱਤੇ 10 ਵੱਡੇ ਟਾਪੂ ਹਨ। ਇਨ੍ਹਾਂ ਵਿਚੋਂ ਸੱਭ ਤੋਂ ਵੱਡਾ ਟਾਪੂ ਗ੍ਰੀਨਲੈਂਡ ਹੈ ਅਤੇ ਦੂਜਾ ਵੱਡਾ ਟਾਪੂ ਨਿਊ ਗਿਨੀ ਹੈ। ਕਈ ਵੇਰ ਇਹ ਟਾਪੂ ਕਾਫ਼ੀ ਗਿਣਤੀ ਵਿਚ ਹੁੰਦੇ ਹਨ ਅਤੇ ਇਕ ਦੂਜੇ ਦੇ ਨੇੜੇ ਨੇੜੇ ਹੁੰਦੇ ਹਨ ਤਾਂ ਇਨ੍ਹਾਂ ਨੂੰ ਟਾਪੂ ਸਮੂਹ ਜਾਂ ਦੀਪ ਸਮੂਹ ਆਖਦੇ ਹਨ। ਅਜਿਹੇ ਟਾਪੂਆਂ ਦੀ ਜਾਣੀ ਪਛਾਣੀ ਮਿਸਾਲ ਪੱਛਮੀ ਦੀਪ ਸਮੂਹ, ਜਾਪਾਨ ਅਤੇ ਫਿਲਪੀਨ ਵਿਚ ਵੇਖੀ ਜਾ ਸਕਦੀ ਹੈ। ਇਸੇ ਤਰ੍ਹਾਂ ਕਈ ਟਾਪੂਆਂ ਦਾ ਵਿਸਤਾਰ ਸਮੁੰਦਰੀ ਸੈਲਫ ਦੇ ਸਾਮ੍ਹਣੇ ਸਾਮਾਂਤਰ ਇਕ ਪਟੀ ਦੀ ਸ਼ਕਲ ਵਿਚ ਹੁੰਦਾ ਹੈ ਇਨ੍ਹਾਂ ਨੂੰ 'ਬੈਰੀਅਰ ਰੀਫ' ਕਹਿੰਦੇ ਹਨ। ਇਸੇ ਤਰ੍ਹਾਂ ਕਈ ਟਾਪੂ ਅੱਰਧ ਚੰਦ ਆਕਾਰ ਲੜੀ ਵਿਚ ਫੈਲੇ ਹੁੰਦੇ ਹਨ। ਇਨ੍ਹਾਂ ਨੂੰ 'ਆਈਲੈਂਡ ਆਰਕ' ਕਿਹਾ ਜਾਂਦਾ ਹੈ। ਇੰਡੋਨੇਸ਼ੀਆ ਦੇ ਟਾਪੂ ਇਹੋ ਜਿਹੇ ਹੀ ਹਨ ਜਿਹੜੇ ਡੂੰਘੇ ਸਮੁੰਦਰ ਵਿਚ ਚਾਪ ਜਿਹੀ ਬਣਾਉਂਦੇ ਹਨ। ਵੱਡੇ ਟਾਪੂਆਂ ਤੋਂ ਇਲਾਵਾ ਛੋਟੇ ਟਾਪੂ ਵੀ ਵੇਖੇ ਜਾ ਸਕਦੇ ਹਨ। ਬਿਲਕੁਲ ਛੋਟੇ ਟਾਪੂਆਂ ਨੂੰ 'ਆਈਲੈਟ' ਕਹਿੰਦੇ ਹਨ।

ਸੰਸਾਰ ਦੇ ਵੱਡੇ ਟਾਪੂਆਂ ਦਾ ਰਕਬਾ ਇਸ ਪ੍ਰਕਾਰ ਹੈ :

| ਨਾਮ | ਖੇਤਰਫਲ ਵ. ਕਿ. ਮੀ. |
|---|---|
| ਗ੍ਰੀਨਲੈਂਡ | 2,175,600 |
| ਨਿਊ ਗਿਨੀ | 820,700 |
| ਬੋਰਨੀਓ | 763,300 |
| ਮੈਡਾਗਾਸਕਰ | 590,000 |
| ਬੈਫ਼ਿਨ | 476,000 |
| ਸਮਾਟਰਾ | 473,700 |
| ਹਾਂਸ਼ੂ | 230,200 |
| ਬਰਤਾਨੀਆ | 229,400 |
| ਐਲਜੀਨੀਅਰ | 212,600 |
| ਵਿਕਟੋਰੀਆ | 212,100 |

ਟਾਪੂਆਂ ਦੀ ਪਹਿਲੀ ਪਛਾਣ ਤਾਂ ਉਨ੍ਹਾਂ ਦੇ ਵੱਡੇ ਛੋਟੇ ਜਾਂ ਕਿਸ ਜਗ੍ਹਾ ਉੱਤੇ ਕਿਸ ਤਰ੍ਹਾਂ ਫੈਲੇ ਹੋਏ ਹਨ, ਤਾਂ ਹੋ ਜਾਂਦੀ ਹੈ ਬਾਕੀ ਪਛਾਣ ਜਾਂ ਵੰਡ ਇਨ੍ਹਾਂ ਹੇਠਲੀਆਂ ਚਟਾਨਾਂ ਤੋਂ ਕੀਤੀ ਜਾ ਸਕਦੀ ਹੈ। ਮੁੱਖ ਤੌਰ ਤੇ ਟਾਪੂਆਂ ਦੀਆਂ ਦੋ ਹੀ ਕਿਸਮਾਂ ਹਨ ਮਹਾਂਦੀਪੀ ਅਤੇ ਸਮੁੰਦਰੀ।

**1. ਮਹਾਂਦੀਪੀ (Continental)**—ਇਹ ਟਾਪੂ ਮਹਾਂਦੀਪ ਦੇ ਨਾਲ ਲੱਗਦੇ ਹੁੰਦੇ ਹਨ ਅਤੇ ਕਿਸੇ ਨਾ ਕਿਸੇ ਵੇਲੇ ਉਸ ਮਹਾਂਦੀਪ ਦਾ ਹਿੱਸਾ ਹੀ ਰਹੇ ਹੁੰਦੇ ਹਨ। ਇਸ ਕਰਕੇ ਇਨ੍ਹਾਂ ਨੂੰ ਮਹਾਂਦੀਪੀ ਟਾਪੂ ਕਹਿੰਦੇ ਹਨ। ਇਨ੍ਹਾਂ ਦੀਆਂ ਚਟਾਨਾਂ ਨੇੜੇ ਦੇ ਮਹਾਂਦੀਪ ਦੀਆਂ ਹੇਠਲੀਆਂ ਚਟਾਨਾਂ ਹੀ ਹੁੰਦੀਆਂ ਹਨ। ਇਸ ਲਈ ਇਹ ਕਹਿਣਾ ਉਚਿਤ ਹੋਵੇਗਾ ਕਿ ਇਹ ਕਿਸੇ ਸਮੇਂ ਇਕੋ ਵੱਡੇ ਨੇੜੇ ਦੇ ਮਹਾਂਦੀਪ ਦਾ ਹੀ ਹਿੱਸਾ ਰਹੇ ਹੋਣਗੇ ਤੇ ਜ਼ਮੀਨਦੋਜ਼ ਕ੍ਰਿਆਵਾਂ ਨੇ ਇਨ੍ਹਾਂ ਨੂੰ ਆਪਣੇ ਨਾਲ ਲਗਵੇਂ ਮਹਾਂਦੀਪ ਜਾਂ ਮੁੱਖ ਧਰਤੀ ਨਾਲੋਂ ਨਿਖੇੜ ਦਿੱਤਾ ਹੋਵੇਗਾ। ਭਾਵੇਂ ਇਹ ਮਹਾਂਦੀਪ ਨਾਲੋਂ ਵੱਖ ਤਾਂ ਹਨ ਪਰ ਇਹ ਮਹਾਂਦੀਪ ਤੋਂ ਸਿਰਫ਼ ਇਕ ਜਲਡਮਰੂ ਜਾਂ ਛੋਟੀ ਤੰਗ ਖਾੜੀ ਰਾਹੀਂ ਹੀ ਵੱਖ ਹੋਏ ਹਨ। ਸੰਸਾਰ ਦੇ ਸਾਰੇ ਵੱਡੇ ਟਾਪੂਆਂ ਦਾ ਜਨਮ ਜ਼ਮੀਨਦੋਜ਼ ਕ੍ਰਿਆਵਾਂ ਨਾਲ ਮਹਾਂਦੀਪ ਨਾਲੋਂ ਟੁਟਣ ਤੋਂ ਹੋਇਆ ਹੈ। ਵੱਡਾ ਟਾਪੂ ਗ੍ਰੀਨਲੈਂਡ ਉੱਤਰੀ ਅਮਰੀਕਾ ਦਾ ਹੀ ਹਿੱਸਾ ਹੈ ਤੇ ਇਸ ਨੂੰ ਤੰਗ ਖਾੜੀ ਮੁਖ ਧਰਤੀ ਤੋਂ ਵੱਖ ਕਰ ਦਿੰਦੀ ਹੈ। ਇਸੇ ਤਰ੍ਹਾਂ ਆਸਟ੍ਰੇਲੀਆ ਦੇ ਨੇੜੇ ਦਾ ਨਿਊ ਗਿਨੀ ਟਾਪੂ ਟਾਰੈਸ ਜਲ ਡਮਰੂ ਦੀ ਹੋਂਦ ਕਰਕੇ ਵਖਰਾ ਬਣ ਜਾਂਦਾ ਹੈ। ਮਹਾਂਦੀਪੀ ਸੈਲਫ਼ ਦਾ ਕੁਝ ਹਿੱਸਾ ਪਾਣੀ ਹੇਠ ਡੁਬਿਆ ਹੁੰਦਾ ਹੈ ਪਰ ਜਦੋਂ ਸਮੁੰਦਰੀ ਪਾਣੀ ਦਾ ਤਲ ਹੋਰ ਵਧ ਜਾਂਦਾ ਹੈ ਤਾਂ ਕਈ ਹੋਰ ਸਾਹਿਲੀ ਹਿੱਸੇ ਵੀ ਪਾਣੀ ਹੇਠਾਂ ਡੁਬ ਜਾਂਦੇ ਹਨ ਇਸ ਤਰ੍ਹਾਂ ਉਪਰ ਉਠੇ ਹਿੱਸੇ ਟਾਪੂ ਬਣ ਜਾਂਦੇ ਹਨ। ਇਹ ਮਹਾਂਦੀਪੀ

ਸੈਲਫ਼ ਉੱਤੇ ਪਾਣੀ ਦੀ ਗਹਿਰਾਈ ਬੜੀ ਘੱਟ ਰਹਿੰਦੀ ਹੈ। ਜਿਥੇ ਸਮੁੰਦਰੀ ਲਹਿਰਾਂ ਸਮੁੰਦਰ ਵਿਚੋਂ ਮਿੱਟੀ ਅਤੇ ਰਸਾਇਣ ਵਗੈਰਾ ਲਿਆ ਕੇ ਇਕੱਠੇ ਕਰ ਦਿੰਦੀਆਂ ਹਨ ਹੌਲੀ ਹੌਲੀ ਨਿਖੇਪ ਇਕੱਠੇ ਹੁੰਦੇ ਹੁੰਦੇ ਕਠੋਰ ਪੱਧਰੀ ਧਰਤੀ ਦਾ ਰੂਪ ਧਾਰ ਲੈਂਦੇ ਹਨ। ਇਹੋ ਜਿਹੇ ਟਾਪੂ ਮਹਾਂਦੀਪੀ ਸੈਲਫ਼ ਦੇ ਉੱਤੇ ਨਿਖੇਪਾਂ ਤੋਂ ਹੋਂਦ ਵਿਚ ਆ ਜਾਂਦੇ ਹਨ। ਡੈਲਟਾਈ ਖੇਤਰ ਵਿਚ ਵੀ ਨਦੀ ਨਾਲ ਲਿਆਂਦੀ ਮਿੱਟੀ ਇਕੱਠੀ ਹੁੰਦੀ ਰਹਿੰਦੀ ਹੈ ਤੇ ਹੌਲੀ ਹੌਲੀ ਟਾਪੂ ਬਣ ਜਾਂਦੀ ਹੈ। ਇਹੋ ਜਿਹੇ ਟਾਪੂ ਮੈਨਗ੍ਰੋਵ ਟਾਪੂ ਹੁੰਦੇ ਹਨ। ਕਈ ਵਾਰੀ ਜੇ ਪਾਣੀ ਸੁਕ ਜਾਵੇ ਤਾਂ ਇਹ ਮਹਾਂਦੀਪ ਨਾਲ ਹੀ ਮਿਲ ਜਾਂਦੇ ਹਨ। ਹਵਾ ਅਤੇ ਗਲੇਸ਼ੀਅਰਾਂ ਦੇ ਨਾਲ ਆਈ ਮਿੱਟੀ ਦੇ ਨਿਖੇਪਾਂ ਨਾਲ ਵੀ ਟਾਪੂ ਹੋਂਦ ਵਿਚ ਆ ਜਾਂਦੇ ਹਨ।

**ਸਮੁੰਦਰੀ ਟਾਪੂ**—ਜਿਹੜੇ ਟਾਪੂ ਤੱਟ ਤੋਂ ਪਰ੍ਹਾਂ ਦੂਰ ਡੂੰਘੇ ਸਮੁੰਦਰ ਵਿਚ ਪਾਣੀ ਵਿਚ ਘਿਰੇ ਹੁੰਦੇ ਹਨ, ਸਮੁੰਦਰੀ ਟਾਪੂ ਹੁੰਦੇ ਹਨ। ਅਜਿਹੇ ਟਾਪੂਆਂ ਦੀ ਮਹਾਂਦੀਪ ਨਾਲ ਕੋਈ ਵੀ ਸਾਂਝ ਨਹੀਂ ਹੋ ਸਕਦੀ। ਇਨ੍ਹਾਂ ਦੀਆਂ ਚਟਾਨਾਂ ਪਾਣੀ ਹੇਠ ਡੁੱਬੀਆਂ ਪਰਬਤ ਲੜੀਆਂ ਵਾਲੀਆਂ ਹੁੰਦੀਆਂ ਹਨ। ਇਹੋ ਜਿਹੇ ਟਾਪੂ ਹੇਠੋਂ ਚਟਾਨਾਂ ਵਿਚੋਂ ਲਾਵੇ ਦੇ ਲਗਭਗ ਵਿਸਫੋਟ ਨਾਲ ਢੇਰਾਂ ਦੇ ਢੇਰ ਇਕਠਾ ਹੋ ਜਾਣ ਤੇ ਫਿਰ ਸਮੁੰਦਰੋਂ ਬਾਹਰ ਉਪਰ ਉਠਣ ਤੇ ਫੈਲਣ ਨਾਲ ਬਣ ਜਾਂਦੇ ਹਨ। ਇਥੋਂ ਤੱਕ ਕਿ ਲਾਵੇ ਦੇ ਟਾਪੂਆਂ ਉੱਤੇ ਲਾਵਾ ਕਈ ਕਈ ਹਜ਼ਾਰ ਫੁਟ ਸਮੁੰਦਰ ਤਲ ਤੋਂ ਹੋਰ ਉਤਾਂਹ ਪਹਾੜਾਂ ਦੇ ਰੂਪ ਵਿਚ ਦਿਸਣ ਲੱਗ ਜਾਂਦਾ ਹੈ। ਸੰਸਾਰ ਵਿਚ 'ਹਵਾਈ' ਟਾਪੂ ਇਹੋ ਜਿਹੀ ਮਿਸਾਲ ਹਨ। ਕਈ ਵਾਰੀ ਜਵਾਲਾਮੁਖੀ ਟਾਪੂਆਂ ਦਾ ਕੁਝ ਹਿੱਸਾ ਪਾਣੀ ਹੇਠਾਂ ਡੁਬ ਜਾਂਦਾ ਹੈ ਜਾਂ ਇਹ ਟਾਪੂ ਘਿਸ ਕੇ ਛੋਟੇ ਹੋ ਜਾਂਦੇ ਹਨ ਤਾਂ ਇਹ ਸਿਰਫ਼ ਵਲਗਣਾਂ ਦੇ ਰੂਪ ਵਿਚ ਹੀ ਰਹਿ ਜਾਂਦੇ ਹਨ। ਇਹੋ ਜਿਹੀਆਂ ਵਲਗਣਾਂ ਨੂੰ Atolls ਕਹਿੰਦੇ ਹਨ।

ਕੀ ਇਨ੍ਹਾਂ ਟਾਪੂਆਂ ਉੱਤੇ ਆਪਣੀ ਵੱਖਰੀ ਕਿਸਮ ਦੀ ਬਨਸਪਤੀ ਜਾਂ ਜੀਵ-ਜੰਤੂ ਪਾਏ ਜਾ ਸਕਦੇ ਹਨ ? ਇਸ ਦਾ ਜਵਾਬ ਵੀ ਨਾਂਹ ਵਿਚ ਹੀ ਹੈ। ਇਨ੍ਹਾਂ ਉੱਤੇ ਸਿਰਫ਼ ਮਹਾਂਦੀਪਾਂ ਵੱਲੋਂ ਹੀ ਆਏ ਪ੍ਰਵਾਸੀ ਪੰਛੀ ਜਾਂ ਇਹੋ ਜਿਹੇ ਜੀਵ ਜੰਤੂ ਜਿਹੜੇ ਸਮੁੰਦਰ ਨੂੰ ਪਾਰ ਕਰਕੇ ਟਾਪੂ ਉੱਤੇ ਪਹੁੰਚ ਸਕਦੇ ਹੋਣ, ਵੇਖੇ ਜਾ ਸਕਦੇ ਹਨ। ਟਾਪੂ ਇਕ ਤਰ੍ਹਾਂ ਨਾਲ ਆਮ ਉੱਨਤੀ ਲਈ ਰੁਕਾਵਟ ਹੀ ਹੁੰਦੇ ਹਨ। ਕਿਉਂਕਿ ਇਨ੍ਹਾਂ ਦਾ ਆਪਣਾ ਨਿਸ਼ਚਿਤ ਜਿਹਾ ਖੇਤਰ ਹੁੰਦਾ ਹੈ ਤੇ ਵਿਸ਼ਾਲ ਸਮੁੰਦਰੋਂ ਪਾਰ ਕਿਸੇ ਦੂਜੀ ਥਾਂ ਤੇ ਜਾਣਾ ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 6 : 412 ; ਐਨ. ਅਮੈ. 15 : 509

**ਟਾਪੂਲ** : ਫ਼ਿਲਪੀਨ ਦੇ ਸੂਲੂ ਦੀਪ ਸਮੂਹ ਦਾ ਇਹ ਇਕ ਟਾਪੂ ਹੈ ਜਿਹੜਾ ਉੱਤਰ ਪੂਰਬ ਵਿਚ ਸੂਲੂ ਅਤੇ ਦੱਖਣ ਪੱਛਮ ਵਿਚ ਟਾਵੀਟਾਵੀ ਟਾਪੂਆਂ ਵਿਚਾਲੇ ਪੈਂਦਾ ਹੈ। ਟਾਪੂਲ ਟਾਪੂਆਂ ਦੀ ਗਿਣਤੀ 38 ਹੈ ਅਤੇ ਇਨ੍ਹਾਂ ਤੋਂ ਇਲਾਵਾ ਕਈ ਹੋਰ ਛੋਟੇ ਟਾਪੂ ਹਨ ਜਿਨ੍ਹਾਂ ਦਾ ਕੋਈ ਨਾਂ ਨਹੀਂ ਹੈ। ਸਾਰੇ ਦੀਪ ਸਮੂਹ ਵਿਚ ਸੀਆਸੀ ਲਾਪਾਕ ਲੂਗੁਸ ਵਰਣਨਯੋਗ ਟਾਪੂ ਹਨ। ਸੀਆਸੀ ਦਾ ਖੇਤਰਫਲ ਸਭ ਨਾਲੋਂ ਵੱਧ ਹੈ। ਇਹ ਕੋਈ 75 ਵ. ਕਿ.ਮੀ (29.6 ਵ. ਮੀਲ) ਖੇਤਰ ਵਾਲਾ ਹੈ। ਦੂਜਾ ਟਾਪੂ ਲਾਪਾਕ ਸੀਆਸੀ ਦੇ ਪੱਛਮ ਵੱਲ ਉਬੜ ਖਾਬੜ ਜਿਹੀ ਧਰਾਤਲ ਵਾਲਾ ਹੈ। ਇਸ ਦਾ ਖੇਤਰਫਲ 40 ਵ. ਕਿ. ਮੀ. (15.6 ਵ. ਮੀਲ) ਹੈ। ਲੂਗੁਸ ਦਾ ਰਕਬਾ 33 ਵ. ਕਿ. ਮੀ. (14.8 ਵ. ਮੀਲ) ਹੈ। ਧੁਰ ਉਤਰ ਵੱਲ ਦਾ ਟਾਪੂਲ ਟਾਪੂ ਬਹੁਤ ਹੀ ਉਪਜਾਊ ਹੈ। ਇਸ ਦਾ ਖੇਤਰਫਲ 26.8 ਵ. ਕਿ. ਮੀ. ਹੈ।

ਇਥੋਂ ਦੇ ਸਾਰੇ ਟਾਪੂਆਂ ਉਪਰ ਊਸ਼ਣ-ਖੰਡੀ ਬਨਸਪਤੀ ਪਾਈ ਜਾਂਦੀ ਹੈ ਅਤੇ ਜ਼ਰਾਇਤੀ ਉਪਜਾਂ ਵੀ ਊਸ਼ਣ-ਖੰਡਾਂ ਵਾਲੀਆਂ ਹੀ ਹਨ। ਇਥੇ ਮੱਛੀਆਂ ਵੀ ਫੜੀਆਂ ਜਾਂਦੀਆਂ ਹਨ।

ਹ. ਪੁ.—ਐਨ. ਅਮੈ. 26 : 8: ਵੈ. ਜਗ. ਡਿ.

**ਟਾਫ਼ ਵੇਲ ਮੁਕੱਦਮਾ** : ਸੰਨ 1900 ਵਿਚ ਇੰਗਲੈਂਡ ਵਿਚ ਟਾਫ਼ ਵੇਲ ਰੇਲਵੇ ਕੰਪਨੀ ਨੇ ਅਮੈਲਗੇਮੇਟਿਡ ਸੁਸਾਇਟੀ ਆਫ਼ ਰੇਲਵੇ ਸਰਵੈਂਟਸ ਵਿਰੁੱਧ ਇਹ ਮੁਕੱਦਮਾ ਜਿੱਤਿਆ ਜਿਸ ਵਿਚ ਅਦਾਲਤ ਨੇ ਫ਼ੈਸਲਾ ਦਿੱਤਾ ਕਿ ਉਦਯੋਗਿਕ ਝਗੜੇ ਦੌਰਾਨ ਸੁਸਾਇਟੀ ਦੇ ਮੈਂਬਰਾਂ ਦੁਆਰਾ ਕੀਤੇ ਨੁਕਸਾਨ ਲਈ ਸੁਸਾਇਟੀ ਉੱਤੇ ਮੁਕੱਦਮਾ ਚਲਾਇਆ ਜਾ ਸਕਦਾ ਹੈ।

ਸੰਨ 1900 ਵਿਚ ਸੁਸਾਇਟੀ ਦੇ ਮੈਂਬਰਾਂ ਨੇ ਵਧੇਰੇ ਉਜਰਤ ਅਤੇ ਯੂਨੀਅਨ ਨੂੰ ਪ੍ਰਵਾਨ ਕੀਤੇ ਜਾਣ ਦੀ ਮੰਗ ਨੂੰ ਮੁੱਖ ਰਖ ਕੇ ਹੜਤਾਲ ਕਰ ਦਿੱਤੀ ਸੀ। ਪਿਛੋਂ ਤੁਰੰਤ ਹੀ ਇਹ ਹੜਤਾਲ ਸਮਾਪਤ ਹੋ ਗਈ। ਮਜ਼ਦੂਰਾਂ ਨੂੰ ਇਸ ਹੜਤਾਲ ਤੋਂ ਕੋਈ ਲਾਭ ਪ੍ਰਾਪਤ ਨਹੀਂ ਹੋਇਆ। ਕੰਪਨੀ ਨੇ ਹੜਤਾਲੀ ਕਰਮਚਾਰੀਆਂ ਨੂੰ ਮੁੜ ਨੌਕਰੀ ਦੇਣਾ ਮੰਨ ਲਿਆ। ਇਸ ਹੜਤਾਲ ਦੌਰਾਨ ਕੰਪਨੀ ਨੇ ਯੂਨੀਅਨ ਦੇ ਮੈਂਬਰਾਂ ਵਿਰੁੱਧ ਕਾਨੂੰਨੀ ਕਾਰਵਾਈ ਕੀਤੀ ਅਤੇ ਉਨ੍ਹਾਂ ਉੱਤੇ 'Conspiracy and Protection of Property Act of 1875' ਦੀ ਉਲੰਘਣਾ ਕਰਨ ਦਾ ਦੋਸ਼ ਲਾਇਆ। ਦੂਜੇ ਪਾਸੇ ਯੂਨੀਅਨ ਨੇ ਇਹ ਬਹਿਸ ਕੀਤੀ ਕਿ ਇਹ ਨਾ ਤਾਂ ਕਾਰਪੋਰੇਸ਼ਨ ਹੈ ਤੇ ਨਾ ਹੀ ਇਕ ਵਿਅਕਤੀ ਹੈ, ਇਸ ਲਈ ਇਸ ਉੱਤੇ ਕੋਈ ਜ਼ਿੰਮੇਵਾਰੀ ਨਹੀਂ ਪਾਈ ਜਾ ਸਕਦੀ। ਅੰਤ ਸੁਸਾਇਟੀ ਦੇ ਵਿਰੁੱਧ ਫ਼ੈਸਲਾ ਹੋ ਗਿਆ ਅਤੇ ਪਿਛੋਂ ਹਾਊਸ ਆਫ਼ ਲਾਰਡਜ਼ ਨੇ ਵੀ ਇਸ ਫ਼ੈਸਲੇ ਦੀ ਪ੍ਰੋੜਤਾ ਕਰ ਦਿੱਤੀ।

ਇਸ ਫ਼ੈਸਲੇ ਨਾਲ ਸੰਗਠਿਤ ਕਿਰਤ ਨੂੰ ਬਹੁਤ ਧੱਕਾ ਲੱਗਾ ਅਤੇ ਮਜ਼ਦੂਰ ਲੇਬਰ ਪਾਰਟੀ ਵੱਲ ਝੁੱਕ ਗਏ। ਇਸ ਨਾਲ 1900 ਤੋਂ 1906 ਈ. ਵਿਚਕਾਰ ਪਾਰਲੀਮੈਂਟ ਵਿਚ ਲੇਬਰ ਮੈਂਬਰਾਂ ਦੀ ਗਿਣਤੀ 2 ਤੋਂ ਵੱਧ ਕੇ 29 ਹੋ ਗਈ। ਪਿਛੋਂ ਲਿਬਰਲ ਸਰਕਾਰ ਦੇ 'Trade Dispute Act of 1906' ਨੇ ਇਸ ਫ਼ੈਸਲੇ ਦੇ ਅਸਰ ਨੂੰ ਸਮਾਪਤ ਕਰ ਦਿੱਤਾ।

ਹ. ਪੁ.—ਐਨ. ਬ੍ਰਿ. 9 : 763

**ਟਾਫਾਹੀ ਦੀਪ** : ਦੱਖਣੀ ਪੱਛਮੀ ਸ਼ਾਂਤ ਮਹਾਂਸਾਗਰ ਵਿਚ ਸਥਿਤ ਟਾਂਗਾ ਦੇਸ਼ ਦਾ ਇਹ ਨਿੱਕਾ ਜਿਹਾ ਟਾਪੂ ਹੈ। ਜਿਸ ਦਾ ਨਾਂ ਬਾਸ ਕਵਾਈਨ ਸੀ। ਇਸ ਦਾ ਖੇਤਰਫਲ ਸਿਰਫ਼ 3 ਵ. ਕਿ. ਮੀ. ਹੈ। ਇਹ ਜਵਾਲਾਮੁਖੀ ਟਾਪੂ ਹੈ। ਜਿਸ ਦੀ ਸਭ ਤੋਂ ਉੱਚੀ ਸਿਖ਼ਰ 600 ਮੀ. ਉੱਚੀ ਹੈ। ਪਹਾੜ ਦੀਆਂ ਢਲਾਣਾਂ ਜੰਗਲਾਂ ਨਾਲ ਕੱਜੀਆਂ ਹੋਈਆਂ ਹਨ। ਇਸ ਟਾਪੂ ਦੀ ਖੋਜ ਵਲੰਦੇਜ਼ੀ ਖੋਜੀ ਜੈਕਬ ਲਾ ਮੇਅਰ ਨੇ 1616 ਈ. ਵਿਚ ਕੀਤੀ ਸੀ।

15°51' ਦੱ. ਵਿਥ.; 173° 43' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 762

**ਟਾਫਾਵ ਬਾਲੇਵ** : ਸੁਤੰਤਰ ਨਾਈਜੀਰੀਆ ਦੇ ਇਸ ਪਹਿਲੇ ਪ੍ਰਧਾਨ ਮੰਤਰੀ ਦਾ ਜਨਮ 1912 ਈ. ਵਿਚ ਨਾਈਜੀਰੀਆ ਦੇ ਉੱਤਰ-ਪੂਰਬੀ ਰਾਜ ਵਿਚ ਟਾਫਾਵ ਬਾਲੇਵ ਵਿਖੇ ਹੋਇਆ। ਇਸ ਦਾ ਪੂਰਾ ਨਾਂ ਅਲਹਾਜੀ ਸਰ ਅਬੂਬਕਰ ਟਾਫਾਵ ਬਾਲੇਵ ਸੀ। ਸੰਨ 1928-33 ਦੌਰਾਨ ਕਾਟਸੀਨਾ ਟੀਚਰ ਟ੍ਰੇਨਿੰਗ ਕਾਲਿਜ ਵਿਖੇ ਪੜ੍ਹਨ ਉਪਰੰਤ ਇਕ ਅਧਿਆਪਕ ਲੱਗਿਆ ਅਤੇ ਬਾਅਦ ਵਿਚ ਹੈਡਮਾਸਟਰ ਬਣ ਗਿਆ। ਸੰਨ 1946 ਵਿਚ ਇਸ ਨੇ ਲੰਡਨ ਯੂਨੀਵਰਸਿਟੀ ਤੋਂ ਇਤਿਹਾਸ ਵਿਚ ਪ੍ਰਮਾਣ-ਪੱਤਰ ਪ੍ਰਾਪਤ ਕੀਤਾ।

ਦੂਜੇ ਵਿਸ਼ਵ-ਯੁੱਧ ਦੌਰਾਨ ਇਸ ਦਾ ਝੁਕਾਅ ਰਾਜਨੀਤੀ ਵੱਲ ਹੋ ਗਿਆ ਅਤੇ ਇਸ ਨੇ 1943 ਸੰਨ ਵਿਚ ਰਾਜਨੀਤੀ ਸੁਧਾਰਾਂ ਵਿਚ ਰੁਚੀ ਰੱਖਣ ਵਾਲੀ, 'ਬਾਉਚੀ ਡਿਸਕਸ਼ਨ ਸਰਕਲ' ਨਾਮੀ ਇਕ ਸੰਸਥਾ ਦੀ ਸਥਾਪਨਾ ਕੀਤੀ। ਸੰਨ 1948 ਵਿਚ ਇਸ ਨੂੰ ਉੱਤਰੀ ਨਾਈਜੀਰੀਆ ਦੇ ਪਹਿਲੇ ਕਿਰਤੀ ਸੰਘ 'ਨਾਰਦਨ ਟੀਚਰਜ਼ ਐਸੋਸੀਏਸ਼ਨ' ਦਾ ਉਪ ਪ੍ਰਧਾਨ ਚੁਣਿਆ ਗਿਆ। ਸੰਨ 1949 ਵਿਚ ਇਸ ਨੇ 'ਨਾਰਦਨ ਪੀਪਲਜ਼ ਕਾਂਗਰਸ' ਨੂੰ ਸੰਗਠਿਤ ਕਰਨ ਵਿਚ ਮਦਦ ਕੀਤੀ।

ਸੰਨ 1946 ਵਿਚ ਇਹ ਬਾਉਚੀ ਨੇਟਿਵ ਅਥਾਰਟੀ ਦੇ ਪ੍ਰਤਿਨਿਧੀ ਵਜੋਂ ਅਸੈਂਬਲੀ ਦੇ ਉੱਤਰ ਸਦਨ ਵਿਚ ਗਿਆ ਜਿਥੇ ਇਸ ਨੂੰ ਨਾਈਜੀਰੀਆ ਦੀ ਵਿਧਾਨਕ ਕੌਂਸਲ ਦਾ ਮੈਂਬਰ ਬਣਾਇਆ ਗਿਆ। ਸੰਨ 1952 ਵਿਚ ਇਹ ਕਿਰਤ ਮੰਤਰੀ ਅਤੇ 1954 ਵਿਚ ਟ੍ਰਾਂਸਪੋਰਟ ਮੰਤਰੀ, ਸੀਨੀਅਰ ਮੰਤਰੀ ਅਤੇ ਹਾਊਸ ਆਫ਼ ਰਿਪ੍ਰੀਜ਼ੈਂਟੇਟਿਵ ਵਿਚ ਨਾਰਦਨ ਪੀਪਲਜ਼ ਕਾਂਗਰਸ ਦਾ ਨੇਤਾ ਰਿਹਾ। ਸੰਨ 1957 ਵਿਚ ਇਹ ਨਾਈਜੀਰਆ ਦਾ ਪਹਿਲਾ ਪ੍ਰਧਾਨ ਮੰਤਰੀ ਬਣਿਆ ਅਤੇ 1966 ਈ. ਤੱਕ ਇਸੇ ਅਹੁਦੇ ਤੇ ਰਿਹਾ।

ਇਸ ਨੂੰ ਪੱਛਮ-ਪੱਖੀ ਨੇਤਾ ਮੰਨਿਆ ਜਾਂਦਾ ਸੀ ਪਰ ਇਹ ਦੱਖਣੀ ਅਫ਼ਰੀਕਾ ਦੀਆਂ ਨਸਲੀ ਨੀਤੀਆਂ ਅਤੇ ਸਹਾਰਾ ਵਿਖੇ ਪਰਮਾਣੂ ਸਬੰਧੀ ਵਿਉਂਤਾਂ ਨੂੰ ਪਰਖਣ ਦੇ ਫ਼ਰਾਂਸੀਸੀ ਮਨਸੂਬਿਆਂ ਦਾ ਆਲੋਚਕ ਸੀ। ਦੇਸ਼ ਦੀ ਨੀਤੀ ਤਿਆਰ ਕਰਨ ਵਿਚ ਇਸ ਨੇ ਕਾਫ਼ੀ ਹਿੱਸਾ ਲਿਆ। 1950 ਈ. ਵਿਚ ਅਸੈਂਬਲੀ ਦੇ ਉੱਤਰੀ ਸਦਨ ਵਿਚ ਮੌਲਿਕ ਸੁਧਾਰਾਂ ਦੀ ਹਿਮਾਇਤ ਕੀਤੀ। ਸੰਨ 1950 ਦੇ ਪੂਰੇ ਦਹਾਕੇ ਦੌਰਾਨ ਇਹ ਸੰਵਿਧਾਨ ਵਿਚਲੇ ਸੁਧਾਰਾਂ ਬਾਰੇ ਵਿਚਾਰ-ਵਟਾਂਦਰਾ ਕਰਦਾ ਰਿਹਾ ਜਿਸਦੇ ਸਿਟੇ ਵਜੋਂ ਹੀ ਸੁਤੰਤਰਤਾ ਪ੍ਰਾਪਤ ਹੋਈ। ਲੇਗਾਸ (Lagos) ਵਿਖੇ ਇਸ ਨੇ ਕਾਮਨਵੈੱਲਥ ਕਾਨਫ਼ਰੰਸ ਬੁਲਾਈ ਜਿਸ ਵਿਚ ਅੰਗਰੇਜ਼ਾਂ ਦੀ ਪ੍ਰਮੁਖਤਾ ਵਿਰੁੱਧ ਰੋਡੇਸ਼ੀਆ ਦੀ ਇਕ-ਪੱਖੀ ਸੁਤੰਤਰਤਾ ਦਾ ਐਲਾਨ ਕੀਤਾ ਗਿਆ। ਕੁਝ ਲੋਕਾਂ ਅਨੁਸਾਰ ਬੈਲੋ (Bello) ਨਾਲ ਇਸ ਦੇ ਸਬੰਧਾਂ ਨੇ ਨਾਈਜੀਰੀਆ ਦੀ ਸੁਤੰਤਰਤਾ ਦੇ ਪਹਿਲੇ ਸਾਲਾਂ ਦੌਰਾਨ ਦੀ ਸੰਕਟ ਦੀ ਸਥਿਤੀ ਨੂੰ ਸੰਭਾਲਣ ਵਿਚ ਰੁਕਾਵਟ ਪੈਦਾ ਕੀਤੀ। ਇਸ ਲਈ 1965 ਈ. ਦੀਆਂ ਚੋਣਾਂ ਹੀ ਇਸ ਦੇ ਪਤਨ ਦਾ ਕਾਰਨ ਬਣੀਆਂ।

ਜਨਵਰੀ, 1966 ਵਿਚ ਸੈਨਾ ਦੇ ਇਕ ਅਸੰਤੁਸ਼ਟ ਧੜੇ ਨੇ ਰਾਜ ਪਲਟਾਉਣ ਦੀ ਕੋਸ਼ਿਸ਼ ਵਿਚ ਇਸ ਨੂੰ ਅਗਵਾ ਕਰ ਕੇ ਕਤਲ ਕਰ ਦਿੱਤਾ।

ਹ. ਪੁ.—ਮੈਗ. ਐਨ. ਬਾਇ. 10 : 324

**ਟਾਫੈ, ਐਡੂਅਰਡ ਗ੍ਰਾਫ ਵਾਨ** : ਇਹ ਆਸਟ੍ਰੀਆ ਦਾ ਉੱਘਾ ਨੀਤੀਵਾਨ ਸੀ ਜਿਹੜਾ ਦੋ ਵਾਰ ਇਥੋਂ ਦਾ ਪ੍ਰਧਾਨ ਮੰਤਰੀ ਬਣਿਆ। ਇਸ ਦਾ ਜਨਮ 24 ਫ਼ਰਵਰੀ, 1833 ਨੂੰ ਇਕ ਆਇਰਿਸ਼ ਘਰਾਣੇ ਵਿਚ ਹੋਇਆ। ਵੀਆਨਾ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕਰਨ ਉਪਰੰਤ ਐਡੂਅਰਡ ਆਸਟ੍ਰੀਆ ਸਰਕਾਰ ਦੀ ਨੌਕਰੀ ਵਿਚ ਆਇਆ। ਆਪਣੇ ਕਸਬ ਵਿਚ ਕਾਫ਼ੀ ਚੁਸਤ ਤੇ ਸਮਝਦਾਰ ਹੋਣ ਕਰਕੇ ਇਸ ਨੇ ਤੇਜ਼ੀ ਨਾਲ ਤਰੱਕੀ ਕੀਤੀ। ਸੰਨ 1863-67 ਦੌਰਾਨ ਇਸ ਨੂੰ ਸਾਲਜ਼ਬਰਗ ਦੇ ਗਵਰਨਰ ਦਾ ਪਦ ਅਤੇ 1867-68 ਵਿਚ ਅਪਰ ਆਸਟ੍ਰੀਆ ਦੀ ਗਵਰਨਰੀ ਸੌਂਪੀ ਗਈ। ਇਸੇ ਹੀ ਵਰ੍ਹੇ ਐਡੂਅਰਡ ਥੋੜ੍ਹੇ ਥੋੜ੍ਹੇ ਸਮੇਂ ਲਈ ਗ੍ਰਹਿ ਮੰਤਰੀ, ਰੱਖਿਆ ਮੰਤਰੀ ਅਤੇ ਪਬਲਿਕ ਸੁਰੱਖਿਆ ਮੰਤਰੀ ਵੀ ਰਿਹਾ। ਸਾਲ ਦੇ ਅੰਤ ਵਿਚ ਇਹ ਪ੍ਰਧਾਨ ਮੰਤਰੀ ਬਣਿਆ। ਇਸ ਰੁਤਬੇ ਤੇ ਹੁੰਦਿਆਂ ਇਸ ਨੇ ਚੈਕੋਸਲੋਵਾਕ ਲੋਕਾਂ ਨੂੰ ਵਿਸ਼ੇਸ਼ ਰਿਆਇਤਾਂ ਵੀ ਦਿੱਤੀਆਂ। ਅਜਿਹੇ ਵਿਸ਼ੇਸ਼ ਕਾਰਨਾਂ ਕਰਕੇ ਸਰਕਾਰ ਵਿਚ ਸੰਕਟ-ਸਥਿਤੀ ਉਤਪੰਨ ਹੋ ਗਈ ਜਿਸਦੇ ਨਤੀਜੇ ਵਜੋਂ ਐਡੂਅਰਡ ਨੇ 1870 ਈ. ਵਿਚ ਪ੍ਰਧਾਨ ਮੰਤਰੀ ਦੇ ਪਦ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਆਪਣਾ ਪਹਿਲਾ ਗ੍ਰਹਿ-ਮੰਤ੍ਰਾਲੇ ਦਾ ਮਹਿਕਮਾ ਸੰਭਾਲ ਲਿਆ। ਸਾਲ ਭਰ ਗ੍ਰਹਿ ਮੰਤਰੀ ਦੇ ਪਦ ਤੇ ਰਿਹਾ। ਸੰਨ 1871 ਵਿਚ ਮੁੜ ਟਿਰਾਲ (Tirol) ਦਾ ਗਵਰਨਰ ਬਣਿਆ। ਅਗਸਤ, 1879 ਵਿਚ ਇਹ ਦੂਜੀ ਵਾਰ ਫੇਰ ਆਸਟ੍ਰੀਆ ਦਾ ਪ੍ਰਧਾਨ ਮੰਤਰੀ ਬਣਿਆ। ਇਸ ਵਾਰੀ ਇਹ ਰੂੜ੍ਹੀਵਾਦੀ ਪਾਦਰੀ, ਚੈਕੋਸਲੋਵਾਕ ਅਤੇ ਪੋਲੈਂਡ ਦੇ ਜ਼ਿਮੀਂਦਾਰਾਂ ਦੀ ਹਿਮਾਇਤ ਸਦਕਾ 14 ਵਰ੍ਹੇ ਤੱਕ ਇਸੇ ਅਹੁਦੇ ਤੇ ਰਿਹਾ। ਇਸ ਵੇਲੇ ਦੀ ਇਸ ਮਿਲੀ-ਜੁਲੀ ਵਜ਼ਾਰਤ 'ਟਾਫੇਜ਼ ਆਇਰਨ ਰਿੰਗ' ਦੇ ਨਾਂ ਨਾਲ ਬਹੁਤ ਮਸ਼ਹੂਰ ਹੋਈ।

ਟਾਫੈ ਦੇ ਲੰਬੇ ਰਾਜਕਾਲ ਦੌਰਾਨ ਆਸਟ੍ਰੀਆ-ਹੰਗਰੀ ਇਕ ਵੇਰ ਫਿਰ ਯੂਰਪ ਦੀ ਵੱਡੀ ਸ਼ਕਤੀ ਹੋ ਨਿੱਤਰਿਆ। ਪੋਲੈਂਡਵਾਸੀ ਅਤੇ ਚੈਕੋਸਲੋਵਾਕਾਂ ਦੀ ਕੌਮਪ੍ਰਸਤੀ ਨੂੰ ਸਮਝਦਿਆਂ ਇਸ ਨੇ ਕੁਝ ਕੁ ਫਿਰਕਿਆਂ ਨੂੰ ਪੁਨਰ ਸਥਾਪਿਤ ਵੀ ਕੀਤਾ ਅਤੇ ਉਨ੍ਹਾਂ ਨੂੰ ਹੈਪਸਬਰਗ ਵਿਖੇ ਸਰਕਾਰੀ ਨੌਕਰੀਆਂ ਤੇ ਵੀ ਨਿਯੁਕਤੀਆਂ ਦਿੱਤੀਆਂ। ਇਸ ਕਰਕੇ ਟਾਫੈ ਨੂੰ ਸਭ ਤੋਂ ਵੱਧ ਕਾਮਯਾਬੀ ਹਾਸਲ ਹੋਈ। ਕੌਮਪ੍ਰਸਤ ਚੈਕੋਸਲੋਵਾਕਾਂ ਪ੍ਰਤੀ ਸਰਕਾਰ ਦੇ ਨਰਮੀ ਵਾਲੇ ਵਤੀਰੇ ਕਾਰਨ ਇਨ੍ਹਾਂ ਦੀਆਂ ਮੰਗਾਂ ਦਿਨ-ਬ-ਦਿਨ ਇੰਤਹਾਪਸੰਦ ਹੁੰਦੀਆਂ ਇੰਨੀਆਂ ਵਧ ਗਈਆਂ ਕਿ ਟਾਫੈ ਨੂੰ ਆਪਣੀ ਮਿਲੀ ਜੁਲੀ ਵਜ਼ਾਰਤ ਨੂੰ ਨਿਯੰਤਰਣ ਵਿਚ ਰੱਖਣਾ ਮੁਸ਼ਕਲ ਹੋ ਗਿਆ ਤੇ ਉਸ ਨੇ ਨਵੰਬਰ 1893 ਨੂੰ ਆਪਣੇ ਹੇਠਲੇ ਸਦਨ ਵਲੋਂ ਆਪਣੇ ਵਿਆਪਕ ਵੋਟ-ਮਤ (universal suffrage) ਬਿਲ ਨੂੰ ਰੱਦ ਕੀਤੇ ਜਾਣ ਤੇ ਆਪਣੇ ਅਹੁਦੇ ਤੋਂ ਤਿਆਗ-ਪੱਤਰ ਦੇ ਦਿੱਤਾ।

ਅੰਤ ਨੂੰ 29 ਨਵੰਬਰ, 1895 ਨੂੰ ਚੈਕੋਸਲੋਵਾਕੀਆ ਦੇ ਐਲੀਸ਼ਾਉ (ਨਲੋਜ਼ੋਵੀ) ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 753; ਐਨ. ਅਮੈ. 26 : 200

**ਟਾਬਰ** : ਚੈਕ ਗਣਰਾਜ ਦੇ ਬੋਹੀਮੀਆ-ਖੰਡ ਵਿਚ ਚੈਕ ਦੀ ਰਾਜਧਾਨੀ ਤੋਂ 88 ਕਿ. ਮੀ. ਦੱਖਣ ਵਿਚ ਲੁਜ਼ਨਟਸਾ ਦਰਿਆ ਦੇ ਕੰਢੇ ਵਸਿਆ ਇਕ ਸ਼ਹਿਰ ਹੈ। ਪੁਰਾਣੇ ਟਾਬਰ ਸ਼ਹਿਰ ਦੀ ਸਥਾਪਨਾ 1420 ਈ. ਵਿਚ ਜਾੱਨ ਹੱਸ ਦੇ ਪੈਰੋਕਾਰ ਜਾਨ ਜਿਜਕਾ ਨੇ ਕੀਤੀ ਸੀ ਅਤੇ ਇਸ ਜਗ੍ਹਾ ਨੂੰ ਉਸ ਨੇ ਆਪਣਾ ਸਦਰ-ਮੁਕਾਮ ਬਣਾਇਆ। ਇਸ ਦੇ ਪੈਰੋਕਾਰਾਂ ਨੇ ਜਿਹੜੇ ਇਥੇ ਰਹਿੰਦੇ ਸਨ, ਚੈੱਕ ਭਾਸ਼ਾ ਅਤੇ ਰਾਸ਼ਟਰੀ ਭਾਵਨਾ ਨੂੰ ਪ੍ਰਫੁਲਤ ਕੀਤਾ। ਪੁਰਾਣਾ ਸ਼ਹਿਰ ਗ੍ਰੈਨਾਈਟ ਪਹਾੜੀ ਉੱਤੇ ਵੱਸਿਆਂ ਹੋਇਆ ਹੈ ਜਿਸ ਦੇ ਦੱਖਣ ਵੱਲ ਦਰਿਆ-ਲੁਜ਼ਨਟਸਾ ਇਸ ਦੀ ਹੱਦ ਬਣਾਉਂਦਾ ਹੈ। ਪੁਰਾਣੇ ਸ਼ਹਿਰ ਦੇ ਆਲੇ ਦੁਆਲੇ ਦੀਵਾਰ ਬਣੀ ਹੋਈ ਹੈ। ਜਿਸਨਾ ਸਕੇਅਰ ਸ਼ਹਿਰ ਦੇ ਅੰਦਰਵਾਰ ਦਾ ਕੇਂਦਰੀ ਹਿੱਸਾ ਹੈ ਜਿਸ ਤੋਂ ਤੰਗ ਭੀੜੀਆਂ ਸੜਕਾਂ ਕਈ ਪਾਸਿਆਂ ਵੱਲ ਜਾਂਦੀਆਂ ਹਨ। ਪੁਰਾਣੇ ਸ਼ਹਿਰ ਵਿਚ ਗਾਥਾ ਅਤੇ ਪੁਨਰ-ਜਾਗ੍ਰਤੀ ਸਮਿਆਂ ਦੀਆਂ ਇਮਰਾਤਾਂ ਵੇਖੀਆਂ ਜਾ ਸਕਦੀਆਂ ਹਨ। ਇਸ ਸ਼ਹਿਰ ਨੂੰ 30 ਸਾਲਾ ਜੰਗ ਦਾ ਭਾਰੀ ਨੁਕਸਾਨ ਹੋਇਆ ਜਿਸ ਤੋਂ 17ਵੀਂ ਸਦੀ ਵਿਚ ਇਸ ਦੀ ਮਹੱਤਤਾ ਘੱਟ ਗਈ। ਅੱਜਕੱਲ੍ਹ ਇਥੇ ਕੱਪੜਾ, ਉੱਨ ਅਤੇ ਤਮਾਕੂੰ ਦੀਆਂ ਚੀਜ਼ਾਂ ਬਣਦੀਆਂ ਹਨ। ਇਸ ਦੇ ਨੇੜਿਓਂ ਕਾਓਲਿਨ ਖਣਿਜ ਕੱਢਿਆ ਜਾਂਦਾ ਹੈ।

ਆਬਾਦੀ—33,300 (1983 ਅੰਦ.)

49° 25' ਉ. ਵਿਥ.; 14° 41' ਪੂ. ਲੰਬ.

ਹ. ਪੁ.—ਐਨ. ਅਮੈ. 26 : 200; ਐਨ. ਬ੍ਰਿ. ਮਾ. 9 : 756

**ਟਾਬਰੀ** (**Taborites**) : ਇਹ ਬੋਹੀਮੀਆ ਦੇ ਧਰਮ ਸੁਧਾਰਕ ਜਾਨ ਹੱਸ ਦੇ ਪੈਰੋਕਾਰ ਦਾ ਇਕ ਫ਼ਿਰਕਾ ਸੀ। ਇਹ ਬਾਈਬਲ ਦੇ ਪੱਕੇ ਪੈਰੋਕਾਰ ਸਨ। ਇਹ ਰੱਬੀ ਭੋਜ (Eucharist) ਨੂੰ ਤਾਂ ਸਵੀਕਾਰ ਕਰਦੇ ਸਨ ਪਰ ਯੂਖਾਰਿਸਤ ਦੀ ਰੋਟੀ ਅਤੇ ਸ਼ਰਾਬ ਨੂੰ ਈਸਾ ਦੇ ਸਰੀਰ ਅਤੇ ਲਹੂ ਵਿਚ ਪਲਟੇ ਜਾਣ ਤੇ ਵਿਸ਼ਵਾਸ ਨਹੀਂ ਕਰਦੇ ਸਨ। ਜਾਨ ਹੱਸ ਨੂੰ ਕਾਨਸਟੈਨਸ ਕੌਂਸਲ ਨੇ ਧਰਮ ਧ੍ਰੋਹੀ ਵਜੋਂ ਨਿੰਦਿਆ ਅਤੇ 6 ਜੁਲਾਈ, 1415 ਨੂੰ ਇਸ ਨੂੰ ਅਗਨੀ-ਦੰਡ ਦੇ ਖੰਭੇ ਨਾਲ ਬੰਨ੍ਹ ਕੇ ਸਾੜਿਆ ਗਿਆ। ਇਸ ਦੇ ਭੜਕੇ ਹੋਏ ਪੈਰੋਕਾਰਾਂ ਨੇ ਪੁਜਾਰੀਆਂ ਅਤੇ ਭਿਕਸ਼ੂਆਂ ਤੋਂ ਬੇਦਰਦੀ ਨਾਲ ਬਦਲਾ ਲਿਆ ਪਰ ਬੋਹੀਮੀਆ ਦੇ ਰਾਜੇ ਨੇ ਇਨ੍ਹਾਂ ਨੂੰ ਧਾਰਮਕ ਸੁਤੰਤਰਤਾ ਅਤੇ ਕੁਝ ਗਿਰਜੇ ਦੇ ਕੇ ਸ਼ਾਂਤ ਕੀਤਾ। ਪ੍ਰਾਗ ਦੇ ਦੱਖਣ ਵਿਚ ਇਨ੍ਹਾਂ ਨੇ ਇਕ ਕਿਲਾਨੁਮਾ ਬਸਤੀ ਕਾਇਮ ਕੀਤੀ ਜਿਸ ਦਾ ਨਾਂ ਟਾਬਰ (Tabor) ਸੀ। ਸੰਨ 1419 ਵਿਚ ਰਾਜੇ ਦੀ ਮੌਤ ਉਪਰੰਤ ਪੋਪ ਨੇ ਇਨ੍ਹਾਂ ਨੂੰ ਧਰਮ ਪਰਿਵਰਤਨ ਕਰਨ ਜਾਂ ਪ੍ਰਤਿਬੰਧ ਲਗਾਉਣ ਦਾ ਆਦੇਸ਼ ਦਿੱਤਾ ਪਰ ਇਹ ਜਾਨ ਜ਼ਿਸ਼ਕਾ (Jan Zizka) ਦੀ ਅਗਵਾਈ ਹੇਠ ਆਪਣੀ ਤਾਕਤ ਵਧਾਉਂਦੇ ਰਹੇ ਅਤੇ ਪ੍ਰਾਗ ਤੇ ਕਬਜ਼ਾ ਕਰ ਲਿਆ। ਇਸ ਤਰ੍ਹਾਂ ਇਹ ਲਗਭਗ 15 ਸਾਲ ਤੱਕ ਸਫਲਤਾ ਪ੍ਰਾਪਤ ਕਰਦੇ ਰਹੇ। ਆਖਰ ਉੱਤਰਾਕਵਿਸਟ ਅਤੇ ਕੈਥੋਲਿਕਾਂ ਨੇ ਮਿਲ ਕੇ ਇਨ੍ਹਾਂ ਦਾ ਮੁਕਾਬਲਾ ਕੀਤਾ ਅਤੇ 1434 ਵਿਚ ਲਿਪੈਨੀ ਦੇ ਸਥਾਨ ਤੇ ਟਾਬਰੀ ਫ਼ੌਜਾਂ ਦੇ ਲੀਡਰਾਂ ਨੂੰ ਮਾਰ ਮੁਕਾਇਆ ਪਰ ਟਾਬਰੀ ਅਜੇ ਵੀ ਕਾਫ਼ੀ ਤਾਕਤਵਰ ਸਨ। 1452 ਵਿਚ ਫ਼ੈਸਲਾਕੁਨ ਲੜਾਈ ਹੋਈ ਅਤੇ ਟਾਬਰੀਆਂ ਦਾ ਕਿਲਾ ਟਾਬਰ ਕਬਜ਼ੇ ਵਿਚ ਲੈ ਲਿਆ ਗਿਆ।

ਹ. ਪੁ.—ਐਨ. ਅਮੈ. 26 : 200; ਐਨ. ਬ੍ਰਿ. ਮਾ. 9 : 757

**ਟਾਬਾਨਾ ਐਂਟਲੈਨਯਾਨਾ** (**Thabana Ntlenyana**): ਇਹ ਕਿਲਾਮਨਜਾਰੋ ਦੇ ਦੱਖਣ ਵਿਚ ਡਰੈਕਨਜ਼ਬਰਮ ਪਰਬਤ ਲੜੀ ਵਿਚ ਸ਼ਾਮਲ ਅਫ਼ਰੀਕਾ ਦੀ ਸਭ ਤੋਂ ਉੱਚੀ ਚੋਟੀ ਹੈ ਜੋ ਦੱਖਣੀ ਅਫ਼ਰੀਕਾ ਦੀ ਲਾਸੋਟੋ ਨਾਮੀ ਇਕ ਖ਼ੁਦਮੁਖਤਾਰ ਐਨਕਲੇਵ ਵਿਚ ਨਾਟਾਲ ਪ੍ਰਾਂਤ ਦੀ ਹੱਦ ਦੇ ਨਾਲ ਲੱਗਦੇ ਖੇਤਰ ਵਿਚ ਸਥਿਤ ਹੈ। ਇਸ ਦੀ ਕੁਲ ਉਚਾਈ 3,482 ਮੀ. (11,425 ਫੁੱਟ) ਹੈ। ਇਸ ਦੇ ਨਜ਼ਦੀਕ ਹੀ ਉਮਕੋਮਾਸ (Umkomaas) ਦਰਿਆ ਦਾ ਸ੍ਰੋਤ ਹੈ ਜੋ ਦੱਖਣ ਪੂਰਬ ਦਿਸ਼ਾ ਵਿਚ ਵਗਦਾ ਹੋਇਆ ਹਿੰਦ ਮਹਾਂਸਾਗਰ ਵਿਚ ਡਿਗਦਾ ਹੈ।

29° 28' ਦੱ. ਵਿੱਥ.; 29° 17' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 917

**ਟਾਬਾ ਬੋਸੀਓ** (**Thaba bosiu**) : ਦੱਖਣੀ ਅਫ਼ਰੀਕੀ ਗਣਰਾਜ ਲਸਟੋ ਦੀਆਂ ਤਲਹੱਟੀਆਂ ਵਾਲੇ ਹਿੱਸੇ ਵਿਚ ਮੇਜ਼ਅਰੂ ਸ਼ਹਿਰ ਤੋਂ 24 ਕਿ. ਮੀ. ਪੂਰਬ ਵਿਚ 1800 ਮੀ. ਉਚੀ ਰੇਤ-ਪੱਥਰ ਪਠਾਰ ਹੈ। ਇਹ ਇਕ ਤਰ੍ਹਾਂ ਦਾ ਕੁਦਰਤੀ ਤੌਰ ਤੇ ਬਣਿਆ ਕਿਲਾ ਹੈ ਜਿਹੜਾ ਇਥੋਂ ਦੇ ਲੋਕਾਂ ਨੂੰ ਸੁਰੱਖਿਆ ਵੀ ਪ੍ਰਦਾਨ ਕਰਦਾ ਹੈ। 19ਵੀਂ ਸਦੀ ਦੇ ਸਰਦਾਰ ਅਤੇ ਬਸੋਟੋ ਦੇਸ਼ ਦੇ ਨੇਤਾ ਨੇ ਅਫ਼ਰੀਕੀ ਅਤੇ ਬ੍ਰਿਟਿਸ਼-ਬੋਰ ਜੰਗਾਂ ਵਿਚ ਆਪਣੇ ਲੋਕਾਂ ਦੀ ਹਿਫ਼ਾਜ਼ਤ ਖਾਤਰ ਇਸ ਜਗ੍ਹਾ ਨੂੰ ਆਪਣਾ ਹੈਡਕੁਆਟਰ ਬਣਾਇਆ ਸੀ। ਕਿਸੇ ਖਾਸ ਮੁਸੀਬਤ ਵੇਲੇ ਬਸੋਟੋ ਲੋਕ ਇਸ ਜਗ੍ਹਾ ਉੱਤੇ ਇਕੱਠੇ ਹੁੰਦੇ ਹਨ। ਅੱਜਕੱਲ੍ਹ ਇਹ ਉਜੜੀ ਹੋਈ ਹੈ। ਇਥੇ ਕਬਰਾਂ ਅਤੇ ਪ੍ਰਾਚੀਨ ਸਮਿਆਂ ਦੇ ਬੱਟੂ ਪਿੰਡਾਂ ਦੇ ਥੇਹ ਹੀ ਬਾਕੀ ਰਹਿ ਗਏ ਹਨ।

ਹ. ਪੁ.—ਐਨ. ਬ੍ਰਿ. ਮਾ. 9 : 917

**ਟਾਬੈਸਕੋ** : ਮੈਕਸੀਕੋ ਖਾੜੀ ਦੇ ਤਟ ਤੇ ਵਾਕਿਆ ਗਵਾਟੇਮਾਲਾ ਦੀ ਹੱਦ ਨਾਲ ਲਗਦਾ ਮੈਕਸੀਕੋ ਦਾ ਦੱਖਣ ਪੂਰਬੀ ਰਾਜ ਹੈ। ਇਸ ਦਾ ਖੇਤਰਫਲ 25, 337 ਵ. ਕਿ. ਮੀ. ਹੈ ਅਤੇ ਇਸ ਦੀ ਆਬਾਦੀ ਲ. 15,01,744 (1990) ਹੈ। ਇਸ ਦੀ ਨੀਵੀਂ ਅਤੇ ਲਗਭਗ ਪੱਧਰੀ ਜਿਹੀ ਧਰਤੀ ਚੀਆਪਾਸ ਪਰਬਤਾਂ ਤੋਂ ਤੱਟ ਵੱਲ ਢਾਲੂ ਹੈ। ਇਹ ਦਲਦਲਾਂ ਅਤੇ ਝੀਲਾਂ ਨਾਲ ਢਕੀ ਹੋਈ ਹੈ। ਊਸ਼ਣ ਖੰਡੀ ਜਲਵਾਯੂ ਕਾਰਨ ਇਥੇ ਰਬੜ, ਕਕਾਓ ਦੀ ਮੁੱਖ ਪੈਦਾਵਾਰ ਹੁੰਦੀ ਹੈ। ਕੇਲੇ ਦੇ ਉਤਪਾਦਨ ਵਿਚ ਦੇਸ਼ ਵਿਚ ਇਹ ਪਹਿਲੇ ਨੰਬਰ ਤੇ ਹੈ। ਧਰਾਤਲ ਅਨੁਕੂਲ ਨਾ ਹੋਣ ਕਾਰਨ ਆਵਾਜਾਈ ਦੇ ਸਾਧਨਾਂ ਦੀ ਘਾਟ ਹੈ। ਪੂਰਬ ਤੋਂ ਪੱਛਮ ਨੂੰ ਰਾਜ ਕੌਮੀ ਸ਼ਾਹਰਾਹ ਅਤੇ ਇਕ ਰੇਲ ਮਾਰਗ ਪਾਰ ਕਰਦੇ ਹਨ ਜਦੋਂ ਕਿ ਉੱਤਰ ਤੋਂ ਦੱਖਣ ਨੂੰ ਆਵਾਜਾਈ ਦੋ ਮੁੱਖ ਦਰਿਆਵਾਂ ਨਾਲ ਕੀਤੀ ਜਾਂਦੀ ਹੈ। ਇਹੀ ਕਾਰਨ ਹੈ ਕਿ ਆਬਾਦੀ ਦਾ ਬਹੁਤਾ ਹਿੱਸਾ ਆਵਾਜਾਈ ਮਾਰਗਾਂ ਉਪਰ ਹੀ ਕੇਂਦਰਤ ਹੈ।

ਦਰਿਆ ਅੰਦਰੂਨੀ ਵਪਾਰ ਦੇ ਪ੍ਰਮੁੱਖ ਮਾਰਗ ਹਨ। ਇਨ੍ਹਾਂ ਦਾ ਸਾਂਝਾ ਮੁਹਾਣਾ ਰਾਜ ਦੀ ਮੁੱਖ ਬੰਦਰਗਾਹ ਅਲ ਓਬਰੀਜਨ ਪ੍ਰਦਾਨ ਕਰਦਾ ਹੈ।

ਰਾਜ ਵਿਚ ਖਣਿਜਾਂ ਦੀ ਘਾਟ ਹੈ। ਕੁਝ ਪੈਟ੍ਰੋਲੀਅਮ ਦੇ ਭੰਡਾਰ ਲੱਭੇ ਗਏ ਹਨ। ਰਾਜ ਦੀ ਰਾਜਧਾਨੀ ਵੀਯੈਰਮੋਸ ਰਾਜ ਦੇ ਵਿਚਕਾਰ, ਗ੍ਰੀਹਾਲਵਾ ਦਰਿਆ ਉੱਤੇ ਸਥਿਤ ਹੈ ਅਤੇ ਇਹ ਖੇਤੀਬਾੜੀ ਵਸਤਾਂ ਦੀ ਸੁਧਾਈ ਅਤੇ ਵਪਾਰ ਦਾ ਮੁੱਖ ਕੇਂਦਰ ਹੈ। ਇਹ ਇਲਾਕਾ ਪੁਰਤਗਾਲੀ ਜੇਤੂ ਹਰਨਨ ਕਾਰਟਸ ਨੇ ਪਾਰ ਕੀਤਾ ਅਤੇ ਫ਼ਰਾਂਸਿਸਕੋ ਡੇ ਮਨਤੇਜੋ ਨੇ 1530 ਈ. ਵਿਚ ਜਿੱਤਿਆ। ਟਾਬੈਸਕੋ 1824 ਈ. ਵਿਚ ਇਕ ਰਾਜ ਬਣਿਆ।

ਹ. ਪੁ. - ਐਨ. ਅਮੈ. 26 : 200

**ਟਾਬੈਕ ਪਰਬਤ** : ਕੋਰੀਅਨ ਪ੍ਰਾਇਦੀਪ ਦੀ ਮੁੱਖ ਪਰਬਤੀ ਲੜੀ ਹੈ ਜੋ ਜਾਪਾਨ ਸਾਗਰ ਦੇ ਤਟ ਦੇ ਨਾਲ ਨਾਲ ਕੋਈ 500 ਕਿ. ਮੀ. ਦੀ ਲੰਬਾਈ ਵਿਚ ਫੈਲੀ ਹੋਈ ਹੈ। ਇਸਦੀ ਸਮੁੰਦਰੀ ਸਤਹ ਤੋਂ ਉਚਾਈ 780 ਤੋਂ 990 ਮੀ. ਤੱਕ ਹੈ। ਕੁਮਗਾਂਗਸਾਨ (Kumgang-san) ਓਡੀਸਾਨ ਅਤੇ ਟਾਈਬੈਕਸਾਨ ਇਸ ਦੀਆਂ ਮੁੱਖ ਚੋਟੀਆਂ ਹਨ। ਪਰਬਤ ਲੜੀ ਦਾ ਪੂਰਬੀ ਹਿੱਸਾ ਤੱਟ ਦੇ ਨਾਲ ਤਿੱਖੀ ਢਲਾਣ ਵਾਲਾ ਹੈ ਪਰ ਪੱਛਮੀ ਹਿੱਸਾ ਥੋੜੀ ਜਿਹੀ ਢਲਾਣ ਵਾਲਾ ਹੈ। ਇਸ ਦੀਆਂ ਕਈ ਪਹਾੜੀਆਂ ਦੱਖਣ ਪੱਛਮ ਵੱਲ ਵੀ ਫੈਲੀਆਂ ਹੋਈਆਂ ਹਨ। ਹਾਨ, ਨਾਕਟਾਂਗ ਅਤੇ ਕੁਮ ਦਰਿਆ ਇਥੋਂ ਨਿਕਲਦੇ ਹਨ। ਇਥੇ ਸੰਘਣੇ ਜੰਗਲ ਹਨ। ਲੋਹਾ, ਕੋਲਾ, ਟੰਗਸਟਨ, ਫ਼ਲੋਰਾਈਡ ਅਤੇ ਚੂਨੇ ਦਾ ਪੱਥਰ ਆਦਿ ਜਿਹੇ ਖਣਿਜ ਪਦਾਰਥ ਵੀ ਇਥੇ ਮਿਲਦੇ ਹਨ। ਪਰਲੇ ਖੇਤਰ ਵਿਚ ਕੋਰੀਆ ਦੀ ਕੁਝ ਖ਼ਾਸ ਕਿਸਮ ਦੀ ਬਨਸਪਤੀ ਪਾਈ ਜਾਂਦੀ ਹੈ।

37° 40' ਉ. ਵਿਥ.; 128° 50' ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 11 : 492

**ਟਾਬੋ** (**Tabo**) : ਹਿਮਾਚਲ ਪ੍ਰਦੇਸ਼ ਰਾਜ (ਭਾਰਤ) ਵਿਚ ਸਮੁੰਦਰ ਤਲ ਤੋਂ 3030 ਮੀ. ਦੀ ਉਚਾਈ ਉੱਤੇ ਸਪਿਤੀ ਦਰਿਆ ਦੇ ਕੰਢੇ ਵਸਿਆ ਪ੍ਰਾਚੀਨ ਪਿੰਡ ਹੈ ਜਿਸ ਦੇ ਇਕ ਪਾਸੇ ਦਰਿਆ ਤੇ ਦੂਜੇ ਪਾਸੇ ਪਹਾੜ ਇਸ ਸਥਾਨ ਨੂੰ ਕਾਫ਼ੀ ਰੋਮਾਂਚਿਕ ਬਣਾ ਦਿੰਦੇ ਹਨ। ਇਹ ਬੋਧੀਆਂ ਦੇ ਗੋਂਪਿਆਂ ਦਾ ਮਹੱਤਵਪੂਰਨ ਅਸਥਾਨ ਰਿਹਾ ਹੈ। ਇਸ ਨੂੰ ਤਿੱਬਤ ਦੇ ਥੂਲਿੰਗ ਗੋਂਪਾ ਤੋਂ ਪਿਛੋਂ ਦੂਜਾ ਮਹੱਤਵਪੂਰਨ

ਅਸਥਾਨ ਮੰਨਿਆ ਜਾਂਦਾ ਸੀ। ਇਹ 50 ਲਾਮਿਆਂ ਦਾ ਅਸਥਾਨ ਸੀ। ਇਸ ਪਿੰਡ ਵਿਚੋਂ ਬੋਧੀਆਂ ਨਾਲ ਸਬੰਧਤ ਕਈ ਸ਼ਿਲਾਲੇਖ ਤਸਵੀਰਾਂ ਅਤੇ ਮੂਰਤੀਆਂ ਦੇ ਹਿੱਸੇ ਪ੍ਰਾਪਤ ਹੋਏ ਹਨ।

ਹ. ਪੁ. – ਡਿਸਟ੍ਰਿਕਟ ਸੈਂਸਸ ਹੈਂਡ ਬੁਕ ਲਾਹੌਲ-ਸਪਿਤੀ

**ਟਾਬੋਗਾ ਦੀਪ** : ਇਹ ਪਨਾਮਾ ਖਾੜੀ ਵਿਚ ਸਥਿਤ ਇਕ ਦੀਪ ਹੈ ਜੋ ਪ੍ਰਬੰਧਕੀ ਪੱਖ ਤੋਂ ਪਨਾਮਾ ਰਾਜ ਦੇ ਪੈਨਾਮਾ ਪ੍ਰਾਂਤ ਅਧੀਨ ਹੈ। ਟਾਬੋਗਾ ਅਤੇ ਇਸਦੇ ਨਾਲ ਲਗਦਾ ਪੈਬਾਗਾਵੀਲਾ ਦੀਪ ਪੈਨਾਮਾ ਸ਼ਹਿਰ ਤੋਂ ਦੱਖਣ ਵੱਲ 18 ਕਿ. ਮੀ. ਦੀ ਦੂਰੀ ਤੇ ਸਥਿਤ ਹੈ ਅਤੇ ਕਿਸ਼ਤੀਆਂ ਦੁਆਰਾ ਪਨਾਮਾ ਸ਼ਹਿਰ ਨਾਲ ਜੁੜੇ ਹੋਏ ਹਨ। ਟਾਬੋਗਾ ਦੀਪ ਲਗਭਗ 3 ਕਿ. ਮੀ. ਲੰਬਾ ਅਤੇ ਡੇਢ ਕਿ. ਮੀ. ਚੌੜਾ ਹੈ ਜੋ ਅਨਾਨਾਸ ਅਤੇ ਅੰਬ ਦੀ ਪੈਦਾਵਾਰ ਲਈ ਮਸ਼ਹੂਰ ਹੈ। ਸੈਲਾਨੀਆਂ ਲਈ ਦਿਲਚਸਪੀ ਦਾ ਕੇਂਦਰ ਹੈ। ਸੈਲਾਨੀ ਇਸਦੇ ਗਿਰਜਾਘਰ ਤੋਂ ਬਹੁਤ ਪ੍ਰਭਾਵਿਤ ਹੁੰਦੇ ਹਨ ਜੋ ਪੁਰਾਤਨਤਾ ਦੇ ਪੱਖ ਤੋਂ ਪੱਛਮੀ ਅਰਧ ਗੋਲੇ ਵਿਚ ਦੂਜੇ ਨੰਬਰ ਤੇ ਹੈ। ਇਸ ਤੋਂ ਇਲਾਵਾ ਇਥੋਂ ਦੇ ਸ਼ਾਂਤ ਪੇਂਡੂ ਵਾਤਾਵਰਨ, ਮੱਛੀ ਫੜਨ ਅਤੇ ਤੈਰਨ ਦੀਆਂ ਸਹੂਲਤਾਂ ਹੋਣ ਕਰਕੇ ਵੀ ਸੈਰ ਕਰਨ ਲਈ ਲੋਕ ਇਥੇ ਆਉਂਦੇ ਹਨ।

ਆਬਾਦੀ – 1,003 (1980)

8° 45′ ਉ. ਵਿਥ.; 79° 35′ ਪੱ ਲੰਬ.

ਹ. ਪੁ. –ਐਨ. ਬ੍ਰਿ. ਮਾ. 11 : 483

**ਟਾਬੋਰਾ** : ਖੇਤਰ—ਇਹ ਪੂਰਬੀ ਅਫ਼ਰੀਕਾ ਦੇ ਪੱਛਮੀ ਕੇਂਦਰੀ ਤਨਜ਼ਾਨੀਆਂ ਦਾ ਇਕ ਪ੍ਰਬੰਧਕੀ ਖੇਤਰ ਹੈ। ਸੰਨ 1974 ਤੋਂ ਪਹਿਲਾਂ ਇਹ ਰਕਵਾ (Rukwa) ਖੇਤਰ ਦਾ ਹਿੱਸਾ ਹੁੰਦਾ ਸੀ। ਟਾਬੋਰਾ ਖੇਤਰ ਦਾ ਕੁਲ ਖੇਤਰਫਲ 76,151 ਵ. ਕਿ. ਮੀ (47,750ਵ. ਮੀਲ) ਅਤੇ ਆਬਾਦੀ 10,36,293 (1988) ਅਤੇ ਆਬਾਦੀ 10,36,293 (1988) ਹੈ। ਪਹਿਲੀ ਸਦੀ ਈਸਵੀ ਵਿਚ ਉੱਤਰ ਵਲੋਂ ਆਏ ਬੰਟੂ ਭਾਸ਼ਾ ਬੋਲਣ ਵਾਲੇ ਕੁਝ ਕਿਸਾਨਾਂ ਨੇ ਇਸ ਥਾਂ ਨੂੰ ਆਬਾਦ ਕੀਤਾ ਸੀ। 15 ਵੀਂ ਸਦੀ ਵਿਚ ਇਥੇ ਕਈ ਛੋਟੀਆਂ-ਛੋਟੀਆਂ ਰਿਆਸਤਾਂ ਬਣ ਗਈਆਂ ਜਿਨ੍ਹਾਂ ਵਿਚ ਨਿਆਂਪਣ ਜੀ ਦਾ ਦਬਦਬਾ ਜ਼ਿਆਦਾ ਸੀ। ਉੱਨੀਵੀਂ ਸਦੀ ਦੇ ਮਧ ਤੱਕ ਅਰਬ ਲੋਕ ਇਨ੍ਹਾਂ ਨਾਲ ਹਾਥੀ ਦੰਦ ਅਤੇ ਗ਼ੁਲਾਮਾਂ ਦਾ ਵਪਾਰ ਕਰਦੇ ਸਨ। ਉੱਨੀਵੀਂ ਸਦੀ ਦੇ 8ਵੇਂ ਦਹਾਕੇ ਦੇ ਸ਼ੁਰੂ ਵਿਚ ਐਂਗਲੋ-ਜਰਮਨ ਸੰਧੀ ਵਿਚ ਇਥੋਂ ਦੇ ਲੋਕਾਂ ਦੁਆਰਾ ਵਿਰੋਧ ਕੀਤੇ ਜਾਣ ਤੇ ਵੀ ਇਹ ਖੇਤਰ ਜਰਮਨੀ ਦੀ ਸਰਪਰਸਤੀ ਹੇਠ ਟਾਂਗਾਨੀਕਾ ਨੂੰ ਦੇ ਦਿੱਤਾ ਗਿਆ। ਦੂਜੇ ਸੰਸਾਰ ਯੁਧ ਤੋਂ ਬਾਅਦ ਲੋਕਾਂ ਦੇ ਆ ਕੇ ਵਸਣ ਨਾਲ ਇਥੋਂ ਦੀ ਆਬਾਦੀ ਵਧੀ ਅਤੇ 1961 ਈ. ਵਿਚ ਇਹ ਖੇਤਰ ਆਜ਼ਾਦ ਟਾਂਗਾਨੀਕਾ ਦਾ ਹਿੱਸਾ ਬਣ ਗਿਆ ਜਿਸਨੂੰ 1964 ਈ. ਤੋਂ ਇਸਦੇ ਜੰਜ਼ੀਬਾਰ ਵਿਚ ਮਿਲ ਜਾਣ ਉਪਰੰਤ ਇਸਦਾ ਨਾਂ ਤਨਜ਼ਾਨੀਆਂ ਰੱਖਿਆ ਗਿਆ।

ਟਾਬੋਰਾ ਖੇਤਰ ਕੇਂਦਰੀ ਪਠਾਰ ਤੇ ਸਥਿਤ ਹੈ ਜਿਸਦੀਆਂ ਪੱਧਰੀਆਂ ਢਲਾਣਾਂ ਹਨ ਤੇ ਇਸਦੀਆਂ ਚੋਟੀਆਂ ਦੀ ਸਮੁੰਦਰ ਸਤਹਿ ਤੋਂ ਉਚਾਈ 900 ਤੋਂ 1800 ਮੀ. ਤੱਕ ਹੈ। ਤੰਮਾਕੂ, ਚੌਲ, ਮੱਕੀ, ਸਬਜ਼ੀਆਂ, ਤੇਲ ਕਢਣ ਵਾਲੇ ਬੀਜ ਅਤੇ ਕਪਾਹ ਆਦਿ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਦਰਿਆਵਾਂ ਵਿਚੋਂ ਮੱਛੀ ਫੜਨ ਦਾ ਕੰਮ ਵੀ ਕੁਝ ਹਦ ਤੱਕ ਹੁੰਦਾ ਹੈ। ਉਦਯੋਗਕ ਵਸਤੂਆਂ ਵਿਚ ਇਥੇ ਆਟੇ ਦੀਆਂ ਮਿੱਲਾਂ, ਤੰਮਾਕੂ ਅਤੇ ਮੱਛੀ ਦੀ ਪਰਾਸੈਸਿੰਗ ਤੋਂ ਇਲਾਵਾ, ਕੱਪੜਾ, ਇਮਾਰਤੀ ਲੱਕੜੀ, ਬਨਸਪਤੀ ਤੇਲ, ਘੀ ਅਤੇ ਸ਼ਰਾਬ ਤਿਆਰ ਕੀਤੀ ਜਾਂਦੀ ਹੈ। ਟਾਬੋਰਾ ਸ਼ਹਿਰ ਖੇਤਰ ਦੀ ਰਾਜਧਾਨੀ ਹੈ ਜੋ ਸੜਕਾਂ ਅਤੇ ਰੇਲਾਂ ਦੁਆਰਾ ਹੋਰ ਸ਼ਹਿਰਾਂ ਨਾਲ ਸਬੰਧਤ ਹੈ।

ਹ. ਪੁ. –ਐਨ.ਬ੍ਰਿ. ਮਾ. 11 : 484

**ਟਾਬੋਰਾ** : ਸ਼ਹਿਰ—ਇਹ ਪੂਰਬੀ ਅਫ਼ਰੀਕਾ ਦੇ ਪੱਛਮੀ ਕੇਂਦਰੀ ਤਨਜ਼ਾਨੀਆਂ ਦੇ ਟਾਬੋਰਾ ਪ੍ਰਬੰਧਕੀ ਖੇਤਰ ਦਾ ਸਦਰ ਮੁਕਾਮ ਹੈ ਜੋ ਕੇਂਦਰੀ ਪਠਾਰ ਉੱਤੇ 1,200 ਮੀ. ਦੀ ਉਚਾਈ ਤੇ ਵੱਸਿਆ ਹੋਇਆ ਹੈ। ਪੁਰਾਣੇ ਸਮੇਂ ਵਿਚ ਇਹ ਸ਼ਹਿਰ ਨਿਆਮਵੇਜ਼ੀ ਲੋਕਾਂ ਦੀ ਰਾਜਧਾਨੀ ਸੀ ਅਤੇ ਯੂਰਪ ਦੇ ਬਸਤੀਵਾਦੀ ਰਾਜ ਤੋਂ ਪਹਿਲਾਂ ਤੱਟ ਅਤੇ ਕਾਂਗੋ ਬੇਸਿਨ ਵਿਚਕਾਰ ਵਪਾਰ ਦਾ ਮਹੱਤਵਪੂਰਨ ਕੇਂਦਰ ਸੀ। ਇਹ ਪੂਰਬੀ ਤੇ ਪੱਛਮੀ ਅਤੇ ਉੱਤਰ-ਦੱਖਣੀ ਰੇਲਵੇ ਦਾ ਲੇਕ-ਵਿਕਟੋਰੀਆ ਵਿਚਕਾਰ ਰੇਲਵੇ ਜੰਕਸ਼ਨ ਹੋਣ ਕਰਕੇ ਤਜ਼ਾਰਤੀ ਅਤੇ ਜ਼ਰਾਇਤੀ ਵਪਾਰ ਦੇ ਕੇਂਦਰ ਦੇ ਤੌਰ ਤੇ ਮਹਤੱਵਪੂਰਨ ਹੈ। ਤੰਮਾਕੂ, ਸਬਜ਼ੀਆਂ ਅਤੇ ਕਸਾਵਾ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਇਥੋਂ ਮੂੰਗਫਲੀ ਅਤੇ ਸੂਰਜਮੁਖੀ ਦੇ ਬੀਜ ਬਾਹਰ ਭੇਜੇ ਜਾਂਦੇ ਹਨ।

ਆਬਾਦੀ – 2,14,000 (1985)

5° 01′ ਦੱ. ਵਿਥ.; 32° 48′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 484

**ਟਾਮ, ਆਈਗਰ ਵੀਗਨੀਵਿਚ** : ਇਸ ਭੌਤਿਕ ਵਿਗਿਆਨੀ ਦਾ ਜਨਮ 8 ਜੁਲਾਈ, 1895 ਨੂੰ ਸਾਇਬੇਰੀਆ ਵਿਚ ਵਲਾਡਿਵਾੱਸਟਾੱਕ ਵਿਖੇ ਹੋਇਆ। ਇਸ ਨੇ ਸ਼ੇਰੈਨਕੋਵ ਪ੍ਰਭਾਵ ਦੀ ਵਿਆਖਿਆ ਕਾਰਨ 1958 ਦਾ ਭੌਤਿਕ-ਵਿਗਿਆਨ ਦਾ ਨੋਬਲ ਪ੍ਰਾਈਜ਼ ਪਾਵੈੱਲ ਏ. ਸ਼ੇਰੈਂਨਕੋਵ ਅਤੇ ਇਲਿਯਾ ਐਮ. ਫ੍ਰੈਂਕ ਨਾਲ ਸਾਂਝਾ ਕੀਤਾ। ਕਿਸੇ ਮਾਧਿਅਮ ਵਿਚ ਪ੍ਰਕਾਸ਼ ਦੀ ਰਫ਼ਤਾਰ ਨਾਲੋਂ ਤੇਜ਼ ਚਲ ਰਹੇ ਚਾਰਜਿਤ ਪਰਮਾਣਵੀ ਕਣ ਪ੍ਰਕਾਸ਼-ਤਰੰਗਾਂ ਉਤਸ-ਰਜਿਤ ਕਰਦੇ ਹਨ; ਇਸ ਕਿਰਿਆ ਨੂੰ ਸ਼ਰੈਨੱਕੋਵ ਪ੍ਰਭਾਵ ਕਿਹਾ ਜਾਂਦਾ ਹੈ।

ਇਹ ਮਾਸਕੋ ਯੂਨੀਵਰਸਿਟੀ ਵਿਖੇ ਪ੍ਰੋਫ਼ੈਸਰ ਰਿਹਾ ਅਤੇ ਉੱਥੇ



**ਆਈਗਰ ਵੀਗਨੀਵਿਚ ਟਾਮ**

ਇਸ ਨੇ ਠੋਸ ਪਦਾਰਥਾਂ ਵਿਚ ਪ੍ਰਸਰਿਤ ਪ੍ਰਕਾਸ਼ ਦੇ ਕੁਆਂਟਮ ਸਿੱਧਾਂਤ ਦਾ ਅਧਿਐਨ ਕੀਤਾ। ਇਸ ਤੋਂ ਬਾਅਦ ਇਸ ਨੇ ਫ੍ਰੈਂਕ ਨਾਲ ਮਿਲ ਕੇ ਸ਼ੇਰੈਨੱਕੋਵ ਵਿਕੀਰਨ (1937) ਦੇ ਸਿੱਧਾਂਤ ਦੀ ਖੋਜ ਕੀਤੀ। ਮੁਢਲੇ ਨਿਊਕਲੀ ਕਣਾਂ ਦੀ ਪਰਸਪਰ ਕਿਰਿਆ ਦੀ ਵਿਆਖਿਆ ਲਈ ਇਸ

ਦੀ ਤਕਨੀਕ ਨੂੰ ਟਾਮ ਵਿਧੀ ਕਿਹਾ ਜਾਂਦਾ ਹੈ। ਨਿਊਕਲੀ ਊਰਜਾ ਦੀ ਸ਼ਾਂਤੀ ਮੰਤਵਾਂ ਲਈ ਵਰਤੋਂ ਨੂੰ ਮੁੱਖ ਰਖਕੇ ਇਸ ਨੇ ਤਾਪ-ਨਿਊਕਲੀ ਕਿਰਿਆਵਾਂ ਨੂੰ ਕੰਟਰੋਲ ਕਰਨ ਦੇ ਢੰਗਾਂ ਉੱਤੇ ਕੰਮ ਕੀਤਾ। ਸੰਨ 1946 ਵਿਚ ਇਸ ਨੇ ਸਟਾਲਿਨ ਪ੍ਰਾਈਜ਼ ਪ੍ਰਾਪਤ ਕੀਤਾ।

ਇਸ ਨੇ *The Principles of Electricity theory 1929 ; Liber die Wechselwirk ung der freien Elektronen mit der strahlung nach der Diraschen theorie des electrons und nach Quantenenlektrodynamilk, 1930, liber eine niogliche Art' der Elecktronenbindung on kristallober flachen, 1932 ; Exchange Forces between Neutrons and Protons and Fermi's theory, 1934 ;* (ਐੱਸ. ਆਲਟਸ਼ੁਲਰ ਨਾਲ) *Magnetic moment of the neutron, 1934 ; Radiation Emitted by uniformly moving electrons, 1939, Relativistic interaction of elementary particles, 1945 ;* (ਹੋਰਨਾਂ ਨਾਲ) *The relativistic theory of magnetic thermonuclear reactions, 1958* ਲਿਖੀਆਂ।

ਇਸ ਦੀ ਮੌਤ 12 ਅਪ੍ਰੈਲ, 1971 ਨੂੰ ਮਾਸਕੋ ਵਿਖੇ ਹੋਈ।

ਹ. ਪੁ. - ਐਨ. ਬ੍ਰਿ. ਮਾ. 9: 795; ਵ. ਹੂ. ਇ. ਸਾ : 1647 ; ਐਨ. ਬ੍ਰਿ. ਮਾ : 11 : 531

**ਟਾਮਸ ਆਫ਼ ਬੇਯੂ (Thomas of Bayeux) :** ਇਹ 1070 ਤੋਂ ਯਾਰਕ ਦਾ ਲਾਟ ਪਾਦਰੀ ਬਣਿਆ। ਜਿਸ ਨੇ ਕੈਂਟਰਬਰੀ ਦੇ ਲਾਟ ਪਾਦਰੀ ਦੇ ਯਾਰਕ ਉੱਤੇ ਅਧਿਕਾਰ ਖੇਤਰ ਦਾ ਵਿਰੋਧ ਕੀਤਾ। ਇਸ ਦਾ ਜਨਮ ਨਾਰਮੰਡੀ ਵਿਚ ਬੇਯੂ ਵਿਖੇ ਹੋਇਆ। ਕੈਂਟਰਬਰੀ ਦੇ ਪਾਦਰੀ ਲੈਨਫ੍ਰੈਂਕ ਨੇ ਇਸ ਨੂੰ ਗੱਦੀ ਤੇ ਬਿਠਾਇਆ ਸੀ। ਇਸ ਲਈ ਬਜਾਏ ਇਸ ਦੇ ਕਿ ਇਹ ਕੈਂਟਰਬਰੀ ਦੇ ਅਧਿਕਾਰ ਖੇਤਰ ਨੂੰ ਮੰਨਦਾ ਇਸ ਨੇ ਲੈਨਫ੍ਰੈਂਕ ਦੀ ਨਿੱਜੀ ਸੇਵਕੀ ਮੰਨੀ ਹੋਈ ਸੀ। ਇਸਨੇ ਇੰਗਲਿਸ਼ ਮਿਡਲੈਂਡ ਚਰਚ ਦਾ ਪ੍ਰਬੰਧ ਸੰਭਾਲਣ ਦੀ ਕੋਸ਼ਿਸ਼ ਕੀਤੀ ਕਿਉਂਕਿ ਇਹ ਸੋਮਝਦਾ ਸੀ ਕਿ ਜਿਵੇਂ ਇਸ ਦਾ ਅਹੁਦਾ ਲੈਨਫ੍ਰੈਂਕ ਦੇ ਅਹੁਦੇ ਤੋਂ ਆਜ਼ਾਦ ਸੀ ਪਰ 1072 ਵਿਚ ਵਿਨਚੈਸਟਰ ਅਤੇ ਵਿੰਡਸਰ ਦੇ ਚਰਚਾਂ ਦੀ ਕੌਂਸਲ ਨੇ ਸੰਦੇਹਪੂਰਨ ਗਵਾਹੀਆਂ ਦੇ ਆਧਾਰ ਤੇ ਅਮਲ ਕਰਦੇ ਹੋਏ ਕੈਂਟਰਬਰੀ ਦੇ ਹੱਕ ਵਿਚ ਫ਼ੈਸਲਾ ਦੇ ਦਿੱਤਾ।

ਟਾਮਸ ਵਿਜੇਤਾ ਵਿਲੀਅਮ ਪਹਿਲੇ ਦੇ ਮਤਰਏ ਭਰਾ ਓਡੋ ਦਾ ਆਪਣੀ ਤਰੱਕੀ ਲਈ ਦੇਣਦਾਰ ਸੀ। ਇਕ ਪਾਦਰੀ ਹੋਣ ਦੇ ਨਾਤੇ ਇਸ ਨੇ ਉੱਤਰੀ ਇੰਗਲੈਂਡ ਦੇ ਖੇਤਰ ਵਿਚ ਵਿਲੀਅਮ ਦੇ ਉਜਾੜੇ ਪਿਛੋਂ ਆਪਣੀ ਧਾਰਮਿਕ ਪ੍ਰਕ੍ਰਿਆ ਦਾ ਫਿਰ ਪੁਨਰਗਠਨ ਕੀਤਾ। ਇਸ ਨੇ ਯਾਰਕ ਵਿਖੇ ਇੰਗਲੈਂਡ ਦੀ ਮਹਾਨ ਮਧਕਾਲੀਨ ਇਮਾਰਤ ਸੇਂਟ ਪੀਟਰਜ਼ ਕੈਥਿਡਰਲ ਦਾ ਵਿਕਾਸ ਕੀਤਾ।

ਸੰਨ 1100 ਵਿਚ ਇਸ ਦੀ ਮੌਤ ਹੋ ਗਈ।

ਹ. ਪੁ. -ਐਨ. ਬ੍ਰਿ. ਮਾ. 9 : 962

**ਟਾਮਸ ਐਕਵੀਨਾਸ, ਸੇਂਟ :** ਇਹ ਇਕ ਈਸਾਈ ਫ਼ਿਲਾਸਫ਼ਰ ਸੀ। ਇਸ ਦਾ ਜਨਮ ਇਟਲੀ ਵਿਚ ਰੋਕਾਸੀਸੀਆ (Roccasecea) ਵਿਖੇ ਸੰਨ 1224 ਜਾਂ 25 ਵਿਚ ਹੋਇਆ। ਇਸਨੇ ਅਰਸਤੂ ਦੇ ਵਿਚਾਰਾਂ ਤੋਂ ਖ਼ੁਦ ਆਪਣੇ ਢੰਗ ਦੇ ਨਿਰਣੇ ਲਏ। ਇਹ ਧਰਮ ਸ਼ਾਸਤਰੀ ਵੀ ਸੀ ਜਿਸ ਦੀਆਂ ਮੁੱਖ ਰਚਨਾਵਾਂ 'The Summa theologiae' ਅਤੇ 'The Summa Contra gentiles' ਲਾਤੀਨੀ ਧਰਮ-ਵਿਗਿਆਨ ਵਿਚ ਬਹੁਤ ਪ੍ਰਸਿੱਧ ਹਨ। ਇਸ ਕਵੀ ਦੇ ਧਾਰਮਕ ਗੀਤਾਂ (ਸ਼ਬਦਾਂ) ਨੂੰ ਚਰਚ ਦੇ ਗੀਤਾਂ ਵਿਚ ਇਸਤੇਮਾਲ ਕੀਤਾ ਜਾਂਦਾ ਹੈ ਅਤੇ ਇਸ ਕਵੀ ਨੂੰ ਰੋਮਨ ਕੈਥੋਲਿਕ ਚਰਚ ਵਿਚ ਉੱਚ ਕੋਟੀ ਦਾ ਦਾਰਸ਼ਨਿਕ ਅਤੇ ਧਰਮ-ਸ਼ਾਸਤਰੀ ਗਿਣਿਆ ਜਾਂਦਾ ਹੈ।

ਟਾਮਸ ਨਵੇਂ ਬਣੇ ਡੋਮਿਨੀਕਨ ਸੰਘ ਵਿਚ ਸ਼ਾਮਲ ਹੋ ਗਿਆ ਅਤੇ 1245 ਵਿਚ ਯੂਨੀਵਰਸਿਟੀ ਆਫ਼ ਪੈਰਿਸ ਵਿਚ ਭੇਜਿਆ ਗਿਆ ਜਿਥੇ ਇਸ ਨੇ ਇਕ ਮੰਨੇ-ਪ੍ਰਮੰਨੇ ਵਿਦਵਾਨ ਐਲਬਰਟਸ ਮੈਗਨਸ ਦੇ ਅਧੀਨ ਪੜ੍ਹਾਈ ਕੀਤੀ। ਇਸ ਸਮੇਂ ਅਰਬੀ-ਅਰਸਤੂ ਵਿਚਾਰਾਂ ਨੇ ਈਸਾਈ ਮੱਤ ਵਿਚ ਵਿਸ਼ਵਾਸ ਰੱਖਣ ਵਾਲਿਆਂ ਵਿਚ ਤਿੱਖਾ ਵਿਰੋਧ ਪੈਦਾ ਕਰ ਦਿੱਤਾ ਸੀ। ਐਲਬਰੱਟਸ ਨਾਲ 1248 ਤੋਂ 1252 ਤੱਕ ਇਹ ਕੋਲੋਨ ਵਿਚ ਰਿਹਾ ਅਤੇ ਫਿਰ ਧਰਮ-ਸ਼ਾਸਤਰ ਵਿਚ ਮਾਸਟਰ ਦੀ ਡਿਗਰੀ ਪ੍ਰਾਪਤ ਕਰਨ ਲਈ ਵਾਪਸ ਪੈਰਿਸ ਆ ਗਿਆ ਅਤੇ 1256 ਵਿਚ ਇਸ ਨੇ ਪੈਰਿਸ ਵਿਚ ਹੀ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਇਸ ਪਿਛੋਂ 1259 ਤੋਂ 1268 ਤੱਕ ਇਹ ਕਿਊਰੀਆ ਵਿਚ ਰਿਹਾ। ਫਿਰ ਧਰਮ ਅਤੇ ਤਰਕ ਦੇ ਸਬੰਧ ਵਿਚ ਆਪਣੀ ਪੋਜ਼ੀਸ਼ਨ ਬਾਰੇ ਦਲੀਲਾਂ ਪੇਸ਼ ਕਰਨ ਲਈ ਇਹ ਪੈਰਿਸ ਵਾਪਸ ਆ ਗਿਆ। ਸੰਨ 1272 ਵਿਚ ਇਹ ਨੇਪਲਜ਼ ਯੂਨੀਵਰਸਿਟੀ ਵਿਚ ਡੋਮਿਨੀਕਨ ਅਧਿਐਨ ਲਈ ਵਿਦਿਆਲਾ ਸਥਾਪਤ ਕਰਨ ਹਿਤ ਇਹ ਇਟਲੀ ਆਇਆ ਜਿਥੇ ਕਿ ਇਸ ਨੇ ਫ਼ਰਾਂਸਿਸਕੀ ਵਿਦਵਾਨ ਬੋਨਾਵੈਂਤੂਰ ਦੇ ਵਿਰੁੱਧ ਅਰਸਤੂ ਦੇ ਵਿਚਾਰਾਂ ਦਾ ਪੱਖ ਪੂਰਿਆ। ਲਾਈਅਨਜ਼ ਦੀ ਦੂਜੀ ਕੌਂਸਲ ਨੂੰ ਜਾਂਦਾ ਹੋਇਆ ਰਾਹ ਵਿਚ ਹੀ ਇਹ ਸੰਨ 1274 ਵਿਚ ਮਰ ਗਿਆ।

ਹ. ਪੁ. -ਐਨ. ਬ੍ਰਿ. ਮਾ. 9 : 962

**ਟਾਮਸ, ਸੇਂਟ :** ਇਹ 12 ਈਸਾਈ ਪੈਗ਼ੰਬਰਾਂ ਵਿਚੋਂ ਇਕ ਸੀ। ਸੀਰੀਆਈ ਲੋਕ ਇਸ ਨੂੰ ਜੂਡੈਸ ਟਾਮਸ ਕਹਿੰਦੇ ਹਨ। ਇਹ ਈਸਾ ਮਸੀਹ ਦਾ ਪੱਕਾ ਸ਼ਰਧਾਲੂ ਸੀ। ਜਦੋਂ ਈਸਾ ਨੇ ਜੁੱਤੀਆਂ ਵਾਪਸ ਮੋੜਨ ਦੀ ਯੋਜਨਾ ਬਣਾਈ ਤਾਂ ਇਸ ਦੇ ਚੇਲਿਆਂ ਨੇ ਯਹੂਦੀਆਂ ਦੀ ਵੈਰਭਾਵਨਾ ਬਾਰੇ ਚੇਤਾਵਨੀ ਦਿੱਤੀ ਕਿ "ਹੁਣ ਉਹ ਤੁਹਾਨੂੰ ਪੱਥਰ ਮਾਰਨਗੇ", ਉਸ ਸਮੇਂ ਤੁਰੰਤ ਟਾਮਸ ਨੇ ਕਿਹਾ ਕਿ "ਆਓ ਆਪਾਂ ਭੀ ਇਨ੍ਹਾਂ ਦੇ ਨਾਲ ਚਲੀਏ ਅਤੇ ਇਨ੍ਹਾਂ ਦੇ ਨਾਲ ਮਰੀਏ।" ਅੰਤਲੇ ਖਾਣੇ ਸਮੇਂ ਟਾਮਸ ਈਸਾ ਦੇ ਕਹੇ ਇਹ ਸ਼ਬਦ ਨਾ ਸਮਝ ਸਕਿਆ ਕਿ "ਮੈਂ ਦੁਬਾਰਾ ਆਵਾਂਗਾ ਅਤੇ ਤੁਹਾਨੂੰ ਆਪਣੇ ਨਾਲ ਲੈ ਕੇ ਜਾਵਾਂਗਾ, ਤਾਂ ਕਿ ਜਿਥੇ ਮੈਂ ਜਾਵਾਂ ਤੁਸੀਂ ਵੀ ਉਥੇ ਹੋਵੋ ਅਤੇ ਤੁਸੀਂ ਉਹ ਮਾਰਗ ਜਾਣਦੇ ਹੀ ਹੋ ਜਿਥੇ ਮੈਂ ਜਾ ਰਿਹਾ ਹਾਂ।" ਟਾਮਸ ਨੇ ਸਵਾਲ ਕੀਤਾ ਕਿ ਉਹ 'ਮਾਰਗ ਕੀ ਹੈ?' ਇਸ ਦਾ ਉੱਤਰ ਈਸਾ ਨੇ ਦਿੱਤਾ ਕਿ "ਮੈਂ ਹੀ ਉਹ ਮਾਰਗ ਹਾਂ, ਉਹ ਸਚਾਈ ਹਾਂ ਤੇ ਉਹ ਜੀਵਨ ਹਾਂ।"

ਟਾਮਸ ਦੇ ਜੀਵਨ ਵਿਚ ਸਭ ਤੋਂ ਪ੍ਰਸਿੱਧ ਉਹ ਗੱਲ ਹੈ ਜਿਸ ਤੋਂ 'ਸੰਦੇਹੀ ਟਾਮਸ' ਵਾਲੀ ਮੁਹਾਵਰੇਦਾਰ ਉਕਤੀ ਹੋਂਦ ਵਿਚ ਆਈ। ਇਹ ਉਨ੍ਹਾਂ ਚੇਲਿਆਂ ਵਿਚੋਂ ਨਹੀਂ ਸੀ ਜਿਨ੍ਹਾਂ ਸਾਹਮਣੇ ਕਬਰ ਵਿਚੋਂ ਉੱਠ ਕੇ ਈਸਾ ਪਹਿਲਾਂ ਪਰਗਟ ਹੋਇਆ ਅਤੇ ਜਦੋਂ ਉਨ੍ਹਾਂ ਚੇਲਿਆਂ ਨੇ 'ਸੰਦੇਹਪੂਰਨ' ਟਾਮਸ ਨੂੰ ਦੱਸਿਆ ਤਾਂ ਇਸ ਨੇ ਈਸਾ ਦੇ ਪੁਨਰ-ਉੱਥਾਨ ਦਾ ਸਰੀਰਕ ਸਬੂਤ ਦੇਣ ਲਈ ਬੇਨਤੀ ਕੀਤੀ। ਇਸ ਦੀ ਇੱਛਾ ਪੂਰੀ ਕਰਨ ਲਈ ਈਸਾ ਮੁੜ ਪਰਗਟ ਹੋਇਆ ਅਤੇ ਟਾਮਸ ਨੂੰ ਖ਼ਾਸ ਕਰਕੇ ਆਪਣੇ ਜ਼ਖ਼ਮਾਂ ਨੂੰ ਛੂਹਣ ਲਈ ਕਿਹਾ। ਇਸ ਦੇ ਅਚਾਨਕ ਸਚਾਈ ਦੇ ਅਨੁਭਵ ਨੇ ਇਸ ਨੂੰ ਉਹ ਪ੍ਰਥਮ ਪੁਰਖ ਬਣਾ

ਦਿੱਤਾ ਜਿਸ ਨੇ ਈਸਾ ਦੇ ਦੇਵਤਵ ਦੀ ਸਪਸ਼ਟ ਜਾਣਕਾਰੀ ਪ੍ਰਾਪਤ ਕੀਤੀ।

ਟਾਮਸ ਦੇ ਮਗਰੋਂ ਦੇ ਜੀਵਨ ਬਾਰੇ ਕੁੱਝ ਪੱਕਾ ਪਤਾ ਨਹੀਂ। ਮਗਰੋਂ ਦੀ ਈਸਾਈ ਰਵਾਇਤ ਅਨੁਸਾਰ ਇਸ ਦੀ ਗੁਰਿਆਈ ਭਾਰਤ ਤੱਕ ਫੈਲੀ ਹੋਈ ਸੀ। ਮਦਰਾਸ ਵਿਚ ਇਸ ਨੂੰ ਸੀਰੀਆਈ ਮਾਲਾਬਾਰ ਈਸਾਈਆਂ ਜਾਂ ਸੇਂਟ ਟਾਮਸ ਦੇ ਈਸਾਈਆਂ ਦਾ ਮੋਢੀ ਜਾਣਿਆ ਜਾਂਦਾ ਹੈ। 'ਐਕਟਸ ਆਫ਼ ਟਾਮਸ' ਵਿਚ ਇਸ ਦੀ ਸ਼ਹੀਦੀ ਬਾਰੇ ਦੱਸਿਆ ਗਿਆ ਹੈ। ਮਦਰਾਸ ਦੇ ਗਿਰਜੇ ਵਿਚ ਇਸ ਦੀ ਕਬਰ ਦੱਸੀ ਜਾਂਦੀ ਹੈ। ਇਸ ਤੋਂ ਪਤਾ ਲਗਦਾ ਹੈ ਕਿ ਇਹ ਇੰਡੋ-ਪਾਰਥੀਅਨ ਬਾਦਸ਼ਾਹ ਗੌਂਡੋਫ਼ਰਨੀਜ਼ ਪਾਸ ਸ਼ਾਹੀ ਮਹਿਲ ਬਣਾਉਣ ਲਈ ਇੰਚਾਰਜ ਬਣਾਇਆ ਗਿਆ ਸੀ। ਇਹ ਬਾਦਸ਼ਾਹ ਦੀ ਜੇਲ੍ਹ ਵਿਚ ਰਿਹਾ, ਕਿਉਂਕਿ ਉਸ ਨੇ ਜੋ ਰਕਮ ਬਿਲਡਿੰਗ ਲਈ ਦਿੱਤੀ ਸੀ, ਉਹ ਇਸ ਨੇ ਦਾਨ ਕਰਨ ਲਈ ਖ਼ਰਚ ਕਰ ਦਿੱਤੀ। ਸੀਰੀਆਈ ਚਰਚ ਵਿਚ ਇਸ ਦਾ ਪੁਰਬ 3 ਜੁਲਾਈ ਨੂੰ ਅਤੇ ਹੋਰਾਂ ਥਾਵਾਂ ਤੇ 21 ਦਸੰਬਰ ਨੂੰ ਮਨਾਇਆ ਜਾਂਦਾ ਹੈ। ਰਵਾਇਤ ਅਨੁਸਾਰ ਇਸ ਦੀ ਮੌਤ 53 ਸਦੀ ਵਿਚ ਭਾਰਤ ਵਿਚ ਮਦਰਾਸ ਵਿਖੇ ਹੋਈ।

ਹ. ਪੁ. - ਐਨ. ਬ੍ਰਿ. ਮਾ. 9 : 959

**ਟਾਮਸਕ** : ਅੱਬਲਸਤ—ਇਹ ਕੇਂਦਰੀ ਰੂਸ ਦੇ ਪੱਛਮੀ ਸਾਇਬੇਰੀਆ ਦੀ ਇਕ ਅੱਬਲਸਤ ਹੈ ਜੋ ਆਬ ਦਰਿਆ ਦੇ ਬੇਸਨ ਵਿਚ ਵਾਕਿਆ ਹੈ ਇਸਦਾ ਕੁੱਲ ਖੇਤਰਫ਼ਲ 3,16,900 ਵ. ਕਿ. ਮੀ. (122,350 ਵ. ਮੀਲ) ਅਤੇ ਆਬਾਦੀ 9,21,000 (1983 ਅੰਦਾ.) ਹੈ। ਆਬ ਦਰਿਆ ਇਸਨੂੰ ਦੋ ਹਿੱਸਿਆਂ ਵਿਚ ਵੰਡਦਾ ਹੈ। ਇਸਦੀ ਧਰਾਤਲ ਪੱਧਰੀ ਹੈ। ਲਗਭਗ ਸਾਰਾ ਖੇਤਰ ਹੀ ਤਾਇਗਾ (ਟੁੰਡਰਾ ਵਰਗਾ ਜੰਗਲੀ) ਹੈ ਜਿਸ ਵਿਚ ਚੀੜ, ਫ਼ਰ ਅਤੇ ਭੋਜ ਦੇ ਦਰਖ਼ਤਾਂ ਦੀ ਭਰਮਾਰ ਹੈ। ਮਹਾਂਦੀਪੀ ਕਿਸਮ ਦਾ ਜਲਵਾਯੂ ਅਤੇ ਦਲਦਲੀ ਖੇਤਰ ਹੋਣ ਕਰਕੇ ਖੇਤੀਬਾੜੀ ਕੇਵਲ 7% ਖੇਤਰ ਤੇ ਹੀ ਕੀਤੀ ਜਾਂਦੀ ਹੈ। ਰਾਈ, ਜਵੀ ਅਤੇ ਆਲੂ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਥੋੜ੍ਹੀ ਬਹੁਤ ਕਣਕ ਅਤੇ ਮੱਕੀ ਵੀ ਉਗਾਈ ਜਾਂਦੀ ਹੈ। ਲਗ਼ਭਗ ਸਾਰੇ ਅੱਬਲਸਤ ਵਿਚ ਲੱਕੜੀ ਦਾ ਧੰਦਾ ਹੀ ਪ੍ਰਧਾਨ ਹੈ। ਉੱਤਰੀ ਜੰਗਲਾਂ ਵਿਚ ਫ਼ਰ ਇਕੱਠੀ ਕਰਨਾ ਅਤੇ ਮੱਛੀ ਫੜਨ ਦਾ ਧੰਦਾ ਵੀ ਹੈ। ਟਾਮਸਕ ਅੱਬਲਸਤ ਦਾ ਸਦਰ-ਮੁਕਾਮ ਹੈ ਤੇ ਇਥੋਂ ਦੇ ਮੁੱਖ ਉਦਯੋਗ ਇਥੇ ਹੀ ਹਨ। ਕਈ ਛੋਟੇ ਸ਼ਹਿਰ ਵੀ ਹਨ।

ਹ. ਪੁ. -ਐਨ. ਬ੍ਰਿ. ਮਾ. 10 : 38; ਐਨ. ਅਮੈ. 26 : 683

**ਟਾਮਸਕ** : ਸ਼ਹਿਰ—ਇਹ ਰੂਸ ਦੇ ਪੱਛਮੀ ਕੇਂਦਰੀ ਸਾਇਬੇਰੀਆ ਦੀ ਇਸੇ ਨਾ ਦੀ ਅੱਬਲਸਤ ਦਾ ਸਦਰ-ਮੁਕਾਮ ਹੈ ਜੋ ਟ੍ਰਾਂਸ-ਸਾਇਬੇਰੀਆ ਰੇਲਵੇ ਦੀ ਟਾਮਸਕ-ਟਾਇਗਾ (Toyga) ਬ੍ਰਾਂਚ ਤੇ ਨੋਵੋਸਾਬਰਸਕ ਤੋਂ ਲਗਭਗ 190 ਕਿ. ਮੀ. ਦੂਰ ਟਾਮ ਅਤੇ ਆਬ ਦਰਿਆਵਾਂ ਦੇ ਸੰਗਮ ਤੋਂ ਉਪਰ ਕਰਕੇ ਟਾਮ ਦਰਿਆ ਦੇ ਕੰਢੇ ਤੇ ਸਥਿਤ ਹੈ। ਸ਼ਹਿਰ ਦੀ ਸਥਾਪਨਾ 1604 ਈ. ਵਿਚ ਇਕ ਕਿਲੇ ਦੇ ਰੂਪ ਵਿਚ ਹੋਈ ਸੀ ਤਾਂ ਜੋ ਦਰਿਆ ਤੇ ਬਣੇ ਪੁਲ ਦੀ ਰਸਤੇ ਪੱਖੋਂ ਰੱਖਿਆ ਕੀਤੀ ਜਾ ਸਕੇ। ਬਾਅਦ ਵਿਚ ਇਹ ਪ੍ਰਾਦੇਸ਼ਕ ਪ੍ਰਬੰਧਕੀ ਕੇਂਦਰ ਦੇ ਰੂਪ ਵਿਚ ਵਿਕਸਤ ਹੋਇਆ। ਪਹਿਲਾਂ ਇਹ ਸਾਇਬੇਰੀਆ ਦੇ ਵਿਸ਼ਾਲ ਖੇਤਰ ਦਾ ਕੇਂਦਰ ਸੀ ਪਰ ਹੁਣ ਨੋਵੋਸਾਬਰਸਕ ਸ਼ਹਿਰ ਦੇ ਵਿਕਸਤ ਹੋ ਜਾਣ ਕਰਕੇ ਇਸ ਦੀ ਮਹੱਤਤਾ ਘੱਟ ਗਈ ਹੈ।

ਸ਼ਹਿਰ ਇੰਜੀਨੀਅਰਿੰਗ ਦਾ ਮੁੱਖ ਕੇਂਦਰ ਹੈ। ਇਥੇ ਬਾਲ-ਬੇਅਰਿੰਗ, ਬਿਜਲੀ ਦੀਆਂ ਮੋਟਰਾਂ ਅਤੇ ਹੋਰ ਸਾਮਾਨ, ਫ਼ਰਨੀਚਰ, ਪੈਨਸਿਲਾਂ, ਰੰਗ-ਰੋਗਨ, ਦੀਆ-ਸਲਾਈ ਅਤੇ ਬੂਟ ਆਦਿ ਬਣਾਏ ਜਾਂਦੇ ਹਨ। ਸਾਇਬੇਰੀਆ ਦੀ ਹਿਲੀ ਯੂਨੀਵਰਸਿਟੀ 1888 ਈ. ਵਿਚ ਇਥੇ ਹੀ ਸਥਾਪਤ ਹੋਈ ਸੀ। ਇਸ ਤੋਂ ਇਲਾਵਾ ਇਥੇ 1900 ਈ. ਦਾ ਬਣਿਆ ਤਕਨੀਕੀ ਕਾਲਜ, ਅਧਿਆਪਕ ਸਿਖਲਾਈ ਸੰਸਥਾ, ਡਾਕਟਰੀ ਅਤੇ ਇੰਜਨੀਅਰਿੰਗ ਨਾਲ ਸਬੰਧਤ ਸਿੱਖਿਆ-ਸੰਸਥਾਵਾਂ ਵੀ ਹਨ।

ਆਬਾਦੀ – 5,06,600 (1991)

56° 30′ ਉ. ਵਿਥ.; 84° 58′ ਪੂ. ਲੰਬ.

ਹ. ਪੁ.-ਐਨ-ਬ੍ਰਿ. ਮਾ. 10 : 38 ; ਐਨ. ਅਮੈ 26 : 683

**ਟਾਮਸ, ਗਵਿਨ** : ਅੰਗਰੇਜ਼ੀ ਦੇ ਇਸ ਨਾਵਲਕਾਰ ਅਤੇ ਨਾਟਕਕਾਰ ਦਾ ਜਨਮ 6 ਜੁਲਾਈ, 1913 ਨੂੰ ਗਲਾਮੋਰਗੈਨਸ਼ਿਰ ਵਿਚ ਪਰਥ ਵਿਖੇ ਹੋਇਆ। ਇਸ ਨੇ ਆੱਕਸਫ਼ੋਰਡ ਅਤੇ ਮੈਡ੍ਰਿਡ ਤੋਂ ਸਿੱਖਿਆ ਪ੍ਰਾਪਤ ਕੀਤੀ। ਇਸ ਦੀਆਂ ਕਈ ਕਿਰਤਾਂ ਦੇ ਵਿਸ਼ੇ ਡਰਾਉਣੇ ਅਤੇ ਮਜ਼ਾਕੀਆ ਹਨ। ਇਸ ਦੇ ਵਿਸ਼ੇ ਰਹਿਮ ਅਤੇ ਮਾਨਵਤਾ ਦੀ ਮੰਗ ਕਰਦੇ ਹਨ। ਇਸ ਨੇ ਆਪਣੇ ਪਹਿਲੇ ਨਾਵਲ 'ਦੀ ਡਾੱਰਕ ਫ਼ਿਲਾਸਫਰ' (1946) ਵਿਚ ਵੇਲਜ਼ ਦੇ ਚਾਰ ਬੇਰੋਜ਼ਗਾਰ ਖਾਣ-ਮਜ਼ਦੂਰਾਂ ਦੇ ਕਮਾਲ ਦੇ ਵਾਰਤਾਲਾਪ ਰਾਹੀਂ ਚਾੱਸਰ ਵਰਗੇ ਮਹਾਨ ਲੇਖਕਾਂ ਦੀ ਯਾਦ ਤਾਜ਼ਾ ਕਰਵਾ ਦਿੱਤੀ ਹੈ।

'ਆਲ ਥਿੰਗਜ਼ ਬੀਟ੍ਰੇ ਦੀ' (1949), 'ਏ ਵੈਲਸ਼ ਆਈ' (1964), 'ਏ ਫ੍ਰਾਸਟ ਆੱਨ ਮਾਈ ਫ੍ਰੌਲਿਕ' (1953), 'ਦੀ ਸਟ੍ਰੇਂਜਰ ਐਟ ਮਾਈ ਸਾਈਡ' (1954), 'ਦਿ ਲਵ ਮੈਨ (1958) ਆਦਿ ਇਸਦੇ ਕੁਝ ਨਾਵਲ ਹਨ, 'ਦੀ ਕੀਪ', 'ਲਾਊਡ ਆੱਰਗਨਜ਼' ਅਤੇ 'ਜੈਕੀ ਡੀ ਜੰਪਰ' ਇਸ ਦੇ ਤਿੰਨ ਨਾਟਕ ਵੀ ਹਨ, ਜੋ ਪਹਿਲੀ ਵਾਰ 1961-62 ਵਿਚ ਖੇਡੇ ਗਏ ਸਨ।

ਹ. ਪੁ.-ਐਨ. ਬ੍ਰਿ. ਮਾ. 9 : 960

**ਟਾਮਸ, ਡਾਇਲਾਂ (ਮਾਰਲੇਸ)** : ਇਸ ਬਰਤਾਨਵੀ ਕਵੀ ਅਤੇ ਵਾਰਤਕ ਲੇਖਕ ਦਾ ਜਨਮ 27 ਅਕਤੂਬਰ, 1914 ਨੂੰ ਵੇਲਜ਼ ਵਿਚ ਸਵਾਨਸੀ ਵਿਖੇ ਹੋਇਆ। ਇਸਨੇ ਸਵਾਨਸੀ ਗ੍ਰਾਮਰ ਸਕੂਲ ਵਿਖੇ ਸਿੱਖਿਆ ਪ੍ਰਾਪਤ ਕੀਤੀ। ਕੁਝ ਸਮੇਂ ਤੱਕ ਇਸਨੇ ਅਖ਼ਬਾਰ ਦੇ ਰਿਪੋਰਟਰ ਵਜੋਂ ਕੰਮ ਕੀਤਾ। ਛੋਟੀ ਉਮਰ ਵਿਚ ਹੀ ਇਸਨੇ ਵਾਰਤਕ ਲਿਖਣੀ ਸ਼ੁਰੂ ਕੀਤੀ। ਸੰਨ 1934 ਵਿਚ ਇਸਦੀ ਕਵਿਤਾ ਦੀ ਪਹਿਲੀ ਜਿਲਦ 'ਏਟੀਨ ਪੋਇਮਜ਼' ਪ੍ਰਕਾਸ਼ਿਤ ਹੋਈ। ਇਸਨੇ ਦਸਤਾਵੇਜ਼ੀ ਫ਼ਿਲਮਾਂ ਅਤੇ ਰੇਡੀਓ ਲਈ ਵੀ ਲਿਖਿਆ।

ਇਸਦੀ ਵਾਰਤਕ ਦੀ ਯਥਾਰਥਵਾਦੀ ਚਿੱਤਰ ਸ਼ੈਲੀ ਨਾਲ ਤੁਲਨਾ ਕੀਤੀ ਜਾਂਦੀ ਹੈ। ਪਿਆਰ ਅਤੇ ਮੌਤ, ਸੁੰਦਰਤਾ ਅਤੇ ਨਿਘਰਤਾ ਆਦਿ ਇਸਦੀਆਂ ਕਵਿਤਾਵਾਂ ਦੇ ਵਿਸ਼ੇ ਹਨ। ਇਸਨੇ ਕੁਝ ਯਥਾਰਥਵਾਦੀ ਨਿੱਕੀਆ ਕਹਾਣੀਆਂ, ਰੇਖਾ-ਚਿੱਤਰ, ਲੇਖ ਅਤੇ ਹੋਰ ਵਾਰਤਕ ਨੂੰ 'ਦੀ ਮੈਪ ਆਫ਼ ਲਵ ਐਂਡ ਦੀ ਵਰਲਡ ਬ੍ਰੈਥ' (1939) ਵਿਚ ਸੰਗ੍ਰਹਿ ਕੀਤਾ ਹੈ।

ਦੂਜੇ ਵਿਸ਼ਵਯੁੱਧ ਤੋਂ ਬਾਅਦ ਇਹ ਬ੍ਰਿਟਿਸ਼ ਬ੍ਰਾਡਕਾਸਟਿੰਗ ਕੰਪਨੀ ਵਿਖੇ ਕਵਿਤਾ ਦਾ ਪੜਚੋਲੀਆ ਰਿਹਾ। ਇਸਨੇ ਅਸਥਿਰ ਜੀਵਨ ਬਿਤਾਇਆ ਅਤੇ ਆਪਣੇ ਅਖ਼ੀਰਲੇ ਸਾਲਾਂ ਵਿਚ ਆਪਣਾ ਜੀਵਨ ਪ੍ਰਸਾਰਣ ਅਤੇ ਅਮਰੀਕਾ ਵਿਖੇ ਭਾਸ਼ਣ ਦੇ ਕੇ ਬਿਤਾਇਆ। ਆਪਣੇ ਅੰਤਲੇ ਕੁਝ ਸਾਲਾਂ ਦੌਰਾਨ ਇਸਨੇ ਬਹੁਤ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ ਜਿਸ ਦੇ ਸਿੱਟੇ ਵਜੋਂ 9 ਨਵੰਬਰ, 1953 ਨੂੰ ਨਿਊਯਾਰਕ ਵਿਖੇ ਇਸਦੀ ਮੌਤ ਹੋ ਗਈ।

'ਟਵੈਂਟੀਫ਼ਾਈਵ ਪੋਇਮਜ਼' (1936), 'ਡੈਥਸ ਐਂਡ ਐਂਟ੍ਰੈਸ' (1946), 'ਇਨ ਕੰਟਰੀ ਸਲੀਪ ਐਂਡ ਅਦਰ ਪੋਇਮਜ਼' (1952), 'ਕੋਲੈਕਟਿਡ ਪੋਇਮਜ਼' (1953) ਆਦਿ ਇਸ ਦੀਆਂ ਕੁਝ ਕਿਰਤਾਂ ਹਨ। 'ਪੋਰਟਰੇਟ ਆਫ਼ ਦੀ ਆਰਟਿਸਟ ਐਜ਼ ਏ ਯੰਗ ਫਾੱਗ' (1940) ਵਿਚ ਇਸਦੀ ਸਵੈ-ਜੀਵਨੀ ਸਬੰਧੀ ਚਿੱਤਰ ਹਨ। 'ਕਵਾਈਟ ਅਰਲੀ ਵੱਨ ਮਾਰਨਿੰਗ ਐਂਡ ਅਡਵੈਂਚਰ ਇਨ ਦੀ ਸਕਿਨ ਟਰੇਡ', ਕਹਾਣੀਆਂ, ਲੇਖਾਂ ਅਤੇ ਰੇਖਾ-ਚਿੱਤਰਾਂ ਦਾ ਸੰਗ੍ਰਹਿ ਹੈ। 'ਅੰਡਰ ਮਿਲਕ ਵੁੱਡ ; ਏ ਪਲੇ ਫ਼ਾਰ ਵਾਇਸ' (1954) ਅਸਲ ਵਿਚ ਰੇਡੀਓ ਲਿਖਤ ਹੈ ਜਿਸਨੂੰ ਸਟੇਜ ਤੇ ਸਫ਼ਲਤਾਪੂਰਵਕ ਖੇਡਿਆ ਗਿਆ।

ਹ. ਪੁ.- ਐਨ. ਅਮੈ. 26 : 572; ਐਨ. ਬ੍ਰਿ. ਮਾ. 9 : 960; ਕੋਲ. ਐਨ. 18 : 343; ਚੈਂਬ. ਐਨ. 13 : 616

**ਟਾਮਸ ਦਾ ਰ੍ਹਾਈਮਰ** : ਇਹ ਇਕ ਕਵੀ ਅਤੇ ਅਵਤਾਰ ਸੀ, ਜਿਹੜਾ 1220 ਤੋਂ 1297 ਈ. ਦੇ ਵਿਚਕਾਰ ਹੋਇਆ। ਇਸ ਨੂੰ ਟਾਮਸ ਲੀਅਰਮਾਂਟ ਅਤੇ ਟਾਮਸ ਔੱਫ਼ ਅਰਸਲਡੂਨ ਵਜੋਂ ਵੀ ਜਾਣਿਆ ਜਾਂਦਾ ਅਤੇ ਇਹ ਤੁਕਾਂਤਕ ਰੁਮਾਂਸ 'ਸਰ ਟ੍ਰਿਸਟ੍ਰੈਮ' ਦਾ ਕਰਤਾ ਵੀ ਮੰਨਿਆ ਜਾਂਦਾ ਹੈ। ਇਸ ਰੁਮਾਂਸ ਨੂੰ ਪਹਿਲੀ ਵਾਰੀ 1824 ਵਿਚ ਸਰ ਵਾਲਟਰ ਸਕਾਟ ਨੇ ਇਕ ਹੱਥ-ਲਿਖਤ ਖਰੜੇ ਤੋਂ ਛਾਪਿਆ ਸੀ। ਟਾਮਸ ਨੂੰ ਹੁਣ ਬਹੁਤਾ ਕਰਕੇ ਟਾਮਸ ਦਾ ਰ੍ਹਾਈਮਰ' ਕਰਕੇ ਜਾਣਿਆ ਜਾਂਦਾ ਹੈ, ਜਿਸ ਨੂੰ ਕਿ ਸਕਾਟ ਨੇ ਆਪਣੀ ਪੁਸਤਕ 'Minstrelsy of the Scottish Border' (1802) ਵਿਚ ਸ਼ਾਮਲ ਕੀਤਾ। ਪ੍ਰਸਿੱਧ ਕਥਾ-ਕਹਾਣੀਆਂ ਵਿਚ ਇਸ ਨੂੰ ਮਰਲਿਨ ਅਤੇ ਹੋਰ ਅੰਗਰੇਜ਼ ਸਾਧੂਆਂ ਨਾਲ ਜੋੜਿਆ ਜਾਂਦਾ ਹੈ। ਇਸ ਦੀਆਂ ਭਵਿੱਖ ਬਾਣੀਆਂ ਸਾਹਿਤਕ ਰੂਪ ਵਿਚ ਪਹਿਲੀ ਵਾਰੀ ਪੰਦਰ੍ਹਵੀਂ ਸਦੀ ਦੇ ਮੁੱਢ ਵਿਚ 'Romance and Prophecies of Thomas of Erceldoune' ਵਿਚ ਆਈਆਂ। ਉਨ੍ਹੀਵੀਂ ਸਦੀ ਦੇ ਰੂਸੀ ਕਵੀ ਮਾਈਖੇਲ ਨੇ ਟਾਮਸ ਨੂੰ ਇਕ ਵੱਡ-ਵਡੇਰਾ ਦੱਸਿਆ ਹੈ।

ਹ. ਪੁ. -ਐਨ. ਬ੍ਰਿ. ਮਾ. 9 : 962

**ਟਾਮਸਨ, ਸਰ ਜਾਰਜ ਪੈਜਿਟ** : ਇਲੈਕੱਟ੍ਰਾਨਾਂ ਵਿਚ ਵਿਵਰਤਨ ਵਰਗੇ ਤਰੰਗ ਮਈ ਗੁਣਾਂ ਦੀ ਹੋਂਦ ਬਾਰੇ ਖੋਜ ਲਈ, ਭੌਤਿਕ-ਵਿਗਿਆਨ ਦਾ 1937 ਦਾ ਨੋਬਲ ਪੁਰਸਕਾਰ ਡੇਵੀਸਨ, ਕਲਿੰਟਨ ਜੇ. ਨਾਲ ਸਾਂਝਾ ਕਰਨ ਵਾਲੇ ਇਸ ਸੰਯੁਕਤ ਰਾਜ ਦੇ ਵਿਗਿਆਨੀ ਦਾ ਜਨਮ 3 ਮਈ, 1892 ਨੂੰ ਕੈਂਬ੍ਰਿਜ, ਕੈਂਬ੍ਰਿਜਸ਼ਿਰ ਵਿਖੇ ਹੋਇਆ। ਠੋਸਾਂ ਤੇ ਤਰਲਾਂ ਦੀ ਪਰਮਾਣੂ ਸੰਰਚਨਾ ਦਾ ਪਤਾ ਲਗਾਉਣ ਲਈ ਇਲੈੱਕਟ੍ਰਾਨ ਵਿਵਰਤਨ ਇਕ ਮਹੱਤਵਪੂਰਨ ਸਾਧਨ ਹੈ, ਜਿਸ ਦੀ ਵਰਤੋਂ ਉਦਯੋਗ ਵਿਚ ਆਮ ਕੀਤੀ ਜਾਂਦੀ ਹੈ। ਇਹ ਨਾਮਵਰ ਭੌਤਿਕ-ਵਿਗਿਆਨੀ ਟਾਮਸਨ, ਸਰ ਜੋਜ਼ਫ਼ ਜਾਨ ਦਾ ਇਕਲੌਤਾ ਪੁੱਤਰ ਸੀ, ਜਿਸ ਨੇ ਕੈਵੈਨੱਡਿਸ਼ ਲੈਬਾਰਟਰੀ ਵਿਚ ਪਹਿਲੇ ਸੰਸਾਰ-ਯੁੱਧ ਤੋਂ ਬਾਅਦ, ਕੈਂਬ੍ਰਿਜ ਯੂਨੀਵਰਸਿਟੀ ਵਿਖੇ ਕੰਮ ਕੀਤਾ। ਐਬਰਡੀਨ ਯੂਨੀਵਰਸਿਟੀ ਵਿਚ 1922 ਵਿਚ ਇਸ ਦੀ ਨਿਯੁਕਤੀ ਬਤੌਰ ਨੈਚੁਰਲ ਫ਼ਿਲਾਸਫ਼ੀ ਪ੍ਰੋਫ਼ੈਸਰ ਦੇ ਹੋ ਗਈ, ਜਿੱਥੇ ਇਸ ਨੇ ਰਵਿਆਂ ਵਿਚ ਇਲੈਕੱਟ੍ਰਾਨਾਂ ਦੇ ਵਿਵਰਤਨ ਸਬੰਧੀ ਕੰਮ ਕੀਤਾ।

ਚਾਰ ਸਾਲ ਮਗਰੋਂ ਇਸ ਨੇ ਇਹ ਦੇਖਣ ਲਈ ਕਿ ਉਪ-ਪਰਮਾਣੂ ਕਣ (ਜਿਵੇਂ ਇਲੈਕੱਟ੍ਰਾਨ), ਤਰੰਗਮਈ ਗੁਣਾਂ ਦਾ ਵਿਖਾਵਾ ਕਰਦੇ ਹਨ, ਬਾਰੇ ਕੰਮ ਸ਼ੁਰੂ ਦਿੱਤਾ। ਧਾਤ ਦੀ ਬਹੁਤ ਹੀ ਬਾਰੀਕ ਪੱਤੀ ਵਿਚੋਂ ਦੀ ਬਹੁਤ ਤੇਜ਼ ਇਲੈਕੱਟ੍ਰਾਨ ਫ਼ੋਟੋਗ੍ਰਾਫ਼ਿਕ ਪਲੇਟ ਵਿਚੋਂ ਲੰਘਾਕੇ, ਇਸ ਨੇ ਦੇਖਿਆ ਕਿ ਇਲੈਕੱਟ੍ਰਾਨ, ਐਕੱਸ-ਕਿਰਨਾਂ ਨਾਲ ਰਲਦਾ-ਮਿਲਦਾ ਵਿਵਰਤਨ ਕਰਦੇ ਹਨ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਇਲੈਕੱਟ੍ਰਾਨਾਂ ਵਿਚ ਤਰੰਗਮਈ ਗੁਣ ਹਨ।

ਸੰਨ 1943 ਵਿਚ ਇਸ ਨੂੰ ਨਾਈਟ ਦਾ ਖ਼ਿਤਾਬ ਦਿੱਤਾ ਗਿਆ ਅਤੇ ਨੌਂ ਸਾਲ ਮਗਰੋਂ ਇਹ ਕਾਰਪਸ ਕਰਿਸਟੀ ਕਾਲਜ, ਕੈਂਬ੍ਰਿਜ ਦਾ ਮਾਸਟਰ ਬਣ ਗਿਆ, ਜਿੱਥੋਂ ਇਹ 1962 ਵਿਚ ਰਿਟਾਇਰ ਹੋ ਗਿਆ। ਇਸ ਦੇ ਪ੍ਰਮੁੱਖ ਕੰਮਾਂ ਵਿਚੋਂ ਥਿਊਰੀ ਐਂਡ ਪ੍ਰੈਕਟਿਸ ਆਫ਼ ਇਲੈੱਕਟ੍ਰੋ ਡਿਫਰੈਕਸ਼ਨ (1939) ਅਤੇ ਜੇ. ਜੇ. ਥਾਮਸਨ ਐਂਡ ਦੀ ਕੈਵੈਂਡਿਸ਼ ਲੈਬਾਰਟਰੀ ਇਨ ਹਿਜ ਡੇਜ਼ (1905) ਹਨ।

ਇਸ ਪ੍ਰਸਿੱਧ ਵਿਗਿਆਨੀ ਦੀ ਸੰਸਾਰਿਕ ਯਾਤਰਾ 10 ਸਤੰਬਰ, 1975 ਨੂੰ ਪੂਰੀ ਹੋਈ।

ਹ. ਪੁ. -ਐਨ. ਬ੍ਰਿ. ਮਾ. 9 : 965 ; ਐਨ. ਬ੍ਰਿ. ਮਾ. 11 : 720

**ਟਾਮਸਨ, ਸਰ ਜੋਜ਼ੈੱਫ ਜਾੱਨ** : ਗੈਸਾਂ ਰਾਹੀਂ ਬਿਜਲੀ ਦੇ ਚਾਲਨ ਸਬੰਧੀ ਸਿਧਾਂਤਕ ਅਤੇ ਪ੍ਰਯੋਗਿਕ ਵੱਡਮੁੱਲੀਆਂ ਖੋਜਾਂ ਲਈ 1906 ਵਿਚ ਭੌਤਿਕ-ਵਿਗਿਆਨ ਦਾ ਨੋਬਲ ਪੁਰਸਕਾਰ ਹਾਸਲ ਕਰਨ ਵਾਲੇ ਇਸ ਵਿਗਿਆਨੀ ਦਾ ਜਨਮ 18 ਦਸੰਬਰ, 1856 ਨੂੰ ਮਾਨਚੈਸਟਰ, ਇੰਗਲੈਂਡ ਵਿਖੇ ਹੋਇਆ। ਇਹ ਇਕ ਪ੍ਰਕਾਸ਼ਕ ਅਤੇ ਪੁਸਤਕ ਵਿਕਰੇਤਾ ਜੋਜ਼ੈੱਫ ਜੇਮਜ਼ ਜਾੱਨਸਨ ਅਤੇ ਐਮਾ ਸਵਿੰਡੈਲਜ਼ ਦਾ ਵੱਡਾ ਪੁੱਤਰ ਸੀ। ਇਸਨੇ 14 ਸਾਲ ਦੀ ਉਮਰ ਵਿਚ ਓਵੈਂਨਜ਼ ਕਾਲਜ ਵਿਖੇ ਇੰਜੀਨੀਅਰਿੰਗ ਦੀ ਵਿੱਦਿਆ ਹਾਸਲ ਕਰਨ ਲਈ ਦਾਖ਼ਲਾ ਲੈ ਲਿਆ, ਪ੍ਰੰਤੂ ਪਿਤਾ ਦੀ ਮੌਤ ਕਾਰਨ ਫ਼ੀਸਾਂ ਦੀ ਅਦਾਇਗੀ ਨਾ ਕਰਨ ਦੀ ਸਮਰੱਥਾ ਹੋਣ ਕਾਰਨ ਪੜ੍ਹਾਈ ਛੱਡਣੀ ਪਈ। ਇਸ ਨੇ 1876 ਵਿਚ ਟ੍ਰਿਨਿਟੀ ਕਾਲਜ, ਕੈਂਬਰਿਜ ਵਿਚ ਵਜੀਫ਼ਾ ਹਾਸਲ ਕੀਤਾ, ਜਿਥੇ ਇਸ ਨੇ ਗਣਿਤ ਦੀ ਪੜ੍ਹਾਈ ਕੀਤੀ ਤੇ ਦੂਜਾ ਰੈਂਗੂਲਰ ਤੇ ਦੂਜਾ ਸਮਿੱਥ 'ਜ਼ ਪ੍ਰਾਈਜ਼ਮੈਨ ਅਤੇ ਸੰਨ 1880 ਤੇ 1882 ਵਿਚ ਫੈਲੋ ਬਣਿਆ। ਟਾਮਸਨ 1882 ਵਿਚ ਗਣਿਤ ਦਾ ਲੈਕਚਰਾਰ ਬਣਿਆ ਤੇ 1884 ਵਿਚ ਲਾਰਡ ਰੈਲੇ ਦੀ ਥਾਂ ਕੈਂਬਰਿਜ਼ ਵਿਖੇ ਪ੍ਰਯੋਗਿਕ ਭੌਤਿਕ-ਵਿਗਿਆਨ ਦਾ ਕਵੈਂਡਿਸ਼ ਪ੍ਰੋਫ਼ੈਸਰ ਨਿਯੁਕਤ ਹੋਣ ਵਿਚ ਸਫ਼ਲ ਹੋ ਗਿਆ ਅਤੇ 1919 ਤੱਕ ਇਸੇ ਅਹੁਦੇ ਉੱਤੇ ਕੰਮ ਕਰਦਾ ਰਿਹਾ। ਇਸ ਨੇ 1893 ਵਿਚ ਸਰ ਜਾਰਜ ਐਡਵਰਡ ਪਾਜੈੱਟ ਦੀ ਪੁੱਤਰੀ ਰੋਜ਼ ਐਲਿਜ਼ਾਬੈੱਥ ਨਾਲ ਵਿਆਹ ਕਰਵਾ ਲਿਆ, ਜਿਸ ਤੋਂ ਇਨ੍ਹਾਂ ਦੇ ਇਕ ਪੁੱਤਰ ਜਾਰਜ ਪਾਜੈੱਟ ਟਾਮਸਨ (ਜਿਸ ਨੇ 1937 ਵਿਚ ਭੌਤਿਕ-ਵਿਗਿਆਨ ਲਈ ਨੋਬਲ ਪੁਰਸਕਾਰ ਹਾਸਲ ਕੀਤਾ) ਅਤੇ ਇਕ ਪੁੱਤਰੀ ਨੇ ਜਨਮ ਲਿਆ।

ਇਹ ਜੇ. ਜੇ. ਕਰਕੇ ਜਾਣਿਆ ਜਾਣ ਵਾਲਾ ਇਕ ਲਾਇਕ ਅਧਿਆਪਕ ਸੀ, ਜਿਸ ਦੀ ਵਡਮੁੱਲੀ ਅਗਵਾਈ ਨੇ ਸਮੇਂ ਦੇ ਅਨੇਕਾਂ ਹੋਣਹਾਰ ਨੌਜਵਾਨਾਂ ਨੂੰ ਸੇਧ ਪ੍ਰਦਾਨ ਕੀਤੀ। ਇਸ ਦੀ ਅਗਵਾਈ ਹੇਠਾਂ ਕਵੈਂਡਿਸ਼ ਪ੍ਰਯੋਗਸ਼ਾਲਾ ਪ੍ਰਯੋਗਿਕ ਭੌਤਿਕ-ਵਿਗਿਆਨ ਦੀ ਖੋਜ ਦਾ ਸਭ ਤੋਂ ਵਧੀਆ ਕੇਂਦਰ ਬਣ ਗਈ। ਇਸ ਦੀ ਅਗਵਾਈ ਹੇਠ ਕੰਮ ਕਰਨ ਵਾਲਿਆਂ ਵਿਚੋਂ ਸੱਤ ਨੇ ਨੋਬਲ ਪੁਰਸਕਾਰ ਹਾਸਲ ਕੀਤਾ। ਜਦੋਂ ਤੋਂ ਇਹ ਟ੍ਰਿਨਿਟੀ ਕਾਲਜ ਵਿਚ ਲੱਗਾ, ਇਸ ਨੇ ਕਦੇ ਵੀ ਟਰਮ ਦਾ ਨਾਗਾ ਨਹੀਂ ਸੀ ਪਾਇਆ ਅਰਥਾਤ ਇਹ ਬਿਨਾਂ ਨਾਗਾ ਸਵੇਰੇ ਪ੍ਰਾਰੰਭਕ ਕਲਾਸਾਂ ਅਤੇ ਬਾਅਦ ਦੁਪਹਿਰ ਪੋਸਟ ਗ੍ਰੇਜੂਏਟ ਕਲਾਸਾਂ ਲਿਆ ਕਰਦਾ ਸੀ। ਇਸ ਨੂੰ 1908 ਵਿਚ ਨਾਈਟ ਦਾ ਖ਼ਿਤਾਬ ਮਿਲਿਆ ਤੇ ਐੱਫ਼. ਆਰ. ਐੱਸ ਲਈ ਚੁਣਿਆ ਗਿਆ। ਇਹ 1915 ਤੋਂ 1920 ਤੱਕ ਰੱਾਇਲ ਸੋਸਾਇਟੀ ਦਾ ਪ੍ਰਧਾਨ ਰਿਹਾ। ਇਸ ਨੂੰ 1912 ਵਿਚ ਮੈਰਿਟ ਦਾ ਪ੍ਰਮਾਣ ਪੱਤਰ ਦਿੱਤਾ ਗਿਆ ਅਤੇ 1918 ਵਿਚ ਇਸ ਨੂੰ ਬਾਦਸ਼ਾਹ ਵਲੋਂ ਮਾਸਟਰ ਆਫ਼ ਟ੍ਰਿਨਿਟੀ ਕਾਲਜ ਨਿਯੁਕਤ ਕੀਤਾ ਗਿਆ। ਆਪਣੇ ਸਖ਼ਤ ਕੰਮ-ਕਾਜ ਦੇ ਰੁਝੇਵਿਆਂ ਵਿਚੋ ਸਮਾਂ ਕੱਢ ਕੇ ਇਹ ਰਾਜਨੀਤੀ, ਖੇਡਾਂ ਅਤੇ ਅਨੇਕਾਂ

ਪ੍ਰਕਾਰ ਦੀਆਂ ਪੁਸਤਕਾਂ ਵਿਚ ਦਿਲਚਸਪੀ ਲੈਂਦਾ ਸੀ। ਪਹਿਲੇ ਸੰਸਾਰ ਯੁੱਧ ਮਗਰੋਂ ਇਸ ਨੇ ਕਵੈਂਡਿਸ਼ ਪ੍ਰੋਫ਼ੈਸਰਸ਼ਿਪ ਤੋਂ ਅਸਤੀਫ਼ਾ ਦੇ ਦਿੱਤਾ ਪ੍ਰੰਤੂ ਯੂਨਿਵਰਸਿਟੀ ਨੇ ਇਸ ਨੂੰ ਆਨਰੇਰੀ ਚੇਅਰ ਉੱਤੇ ਨਿਯੁਕਤ ਕਰ ਦਿੱਤਾ ਜਿਥੇ ਪ੍ਰਯੋਗਸ਼ਾਲਾ ਵਿਚ ਇਹ ਆਪਣੀ ਖੋਜ ਦਾ ਕੰਮ ਜਾਰੀ ਰੱਖ ਸਕਿਆ।



ਸਰ ਜੋਜ਼ੈੱਫ਼ ਜਾੱਨ ਟਾਮਸਨ

ਐਕਸ-ਕਿਰਨਾਂ ਦੀ ਖੋਜ ਕਾਰਨ ਕੈਥੋਡ-ਕਿਰਨਾਂ ਜਿਹੜੀਆਂ ਇਨ੍ਹਾਂ ਨੂੰ ਪੈਦਾ ਕਰਦੀਆਂ ਹਨ, ਵਿਚ ਸਭ ਦੀ ਰੁਚੀ ਬਹੁਤ ਵਧ ਗਈ ਸੀ। ਟਾਮਸਨ ਦੀ ਇਨ੍ਹਾਂ ਪ੍ਰਤੀ ਦਿਲਚਸਪੀ ਇਸ ਦੁਆਰਾ ਇਲੈੱਕਟ੍ਰਾੱਨਾਂ ਦੀ ਖੋਜ ਦਾ ਆਰੰਭ ਸੀ। ਇਸ ਨੇ ਦੱਸਿਆ ਕਿ ਐੱਕਸ-ਕਿਰਨਾਂ ਅਤੇ ਪ੍ਰਕਾਸ਼ ਦੇ ਉਲਟ ਕੈਥੋਡ ਕਿਰਨਾਂ ਦਾ ਮੂਲ ਬਿਜਲਈ-ਚੁੰਬਕਤਾ ਨਹੀਂ ਸੀ। ਇਸ ਦੀ ਅਸਲੀਅਤ ਜਾਣਨ ਲਈ ਇਸ ਨੇ ਅਨੇਕ ਪ੍ਰਯੋਗ ਕਰਨੇ ਆਰੰਭ ਕਰ ਦਿੱਤੇ।

ਇਸ ਦੇ ਪ੍ਰਯੋਗਾਂ ਵਿਚ ਕੈਥੋਡ ਕਿਰਨਾਂ ਨੂੰ ਗਿਆਤ ਸਮਰੱਥਾ ਵਾਲੇ ਬਿਜਲੀ ਖੇਤਰਾਂ ਵਿਚੋਂ ਲੰਘਾਉਣਾ ਅਤੇ ਇਨ੍ਹਾਂ ਵਿਚ ਹੋਏ ਵਿਖੇਪ ਦੀ ਗਿਣਤੀ ਕਰਨਾ ਸੀ। ਆਪਣੇ ਪ੍ਰਯੋਗਾਂ ਦੇ ਆਧਾਰ ਉੱਤੇ 1897 ਵਿਚ ਟਾਮਸਨ ਨੇ ਦੱਸਿਆ ਕਿ ਕੈਥੋਡ ਕਿਰਨਾਂ ਰਿਣਾਤਮਕ ਚਾਰਜ ਵਾਲੇ ਕਣਾਂ ਦੀ ਇਕ ਧਾਰਾ ਹੈ, ਜਿਸ ਨੂੰ ਇਸ ਨੇ "ਕਾਰਪਸਲਜ਼" (ਕਿਣਨੇ) ਦਾ ਨਾਂ ਦਿੱਤਾ, ਜਿਹੜੇ ਮਗਰੋਂ ਇਲੈੱਕਟ੍ਰਾੱਨਾਂ ਕਰਕੇ ਜਾਣੇ ਜਾਣ ਲੱਗੇ। ਇਨ੍ਹਾਂ ਦੇ ਬਿਜਲਈ ਚਾਰਜ ਤੇ ਪੁੰਜ ਦੇ ਅਨੁਪਾਤ ਦੀ ਮਿਣਤੀ ਕਰਨ ਨਾਲ, ਇਸ ਨੇ ਸਿੱਧ ਕੀਤਾ ਕਿ ਇਲੈੱਕਟ੍ਰਾੱਨ ਆਕਾਰ ਵਿਚ ਛੋਟੇ ਪਰਮਾਣੂ ਹਨ ਅਤੇ ਇਸ ਕਰਕੇ ਇਹ ਜ਼ਰੂਰ ਹੀ ਪਰਮਾਣੂ ਦੇ ਅਸਲ ਅੰਸ਼ (ਘਟਕ) ਹੋਣਗੇ। ਟਾਮਸਨ ਨੇ ਸੁਝਾਅ ਦਿੱਤਾ ਕਿ ਪਰਮਾਣੂ ਇਕ ਗੋਲਾਕਾਰ ਧਨਾਤਮਕ ਚਾਰਜ ਵਾਲਾ ਹੈ, ਜਿਸ ਵਿਚ ਕਾਫ਼ੀ ਮਾਤਰਾ ਵਿਚ ਅੰਦਰਲੇ ਪਾਸੇ ਇਲੈੱਕਟ੍ਰਾੱਨ ਹੁੰਦੇ ਹਨ। ਧਨਾਤਮਕ ਚਾਰਜ ਨੂੰ ਉਦਾਸੀਨ ਕਰਨ ਲਈ ਇਸ ਦਾ ਮਾਡਲ ਗੁੰਨ੍ਹੇ ਆਟੇ ਦੇ ਬਣੇ ਬਿਸਕੁਟ ਉੱਪਰ ਲੱਗੇ ਚਾਕਲੇਟ ਚਿਪਸ ਨਾਲ ਮਿਲਦਾ-ਜੁਲਦਾ ਸੀ। ਇਕ ਜਰਮਨ ਰਸਾਇਣਵੇਤਾ ਯੂਜੈੱਨ ਗੋਲਡਸਟਾਈਨ ਦੁਆਰਾ "ਕੈਨਾਲ-ਕਿਰਨਾਂ" ਦੀ ਖੋਜ ਨਾਲ ਇਸ ਦੇ ਸਿੱਧਾਂਤ ਦੀ ਪੁਸ਼ਟੀ ਹੋ ਗਈ।

ਇਸ ਦੇ ਮਾਡਲ ਦੀ ਥਾਂ ਛੇਤੀ ਹੀ ਵਧੇਰੇ ਵਿਕਸਿਤ ਤੇ ਸਹੀ ਸੂਰਜ-ਸਿਸਟਮ ਵਾਲੇ ਅਰਨੈਸਟ ਰਦਰਫ਼ਰਡ ਦੁਆਰਾ ਬਣਾਏ ਮਾਡਲ ਨੇ ਲੈ ਲਈ। ਟਾਮਸਨ ਦੀ ਇਹ ਪਹਿਲੀ ਕੋਸ਼ਿਸ਼ ਸੀ ਜਿਸ ਦੀ ਸਹਾਇਤਾ ਨਾਲ ਪਰਮਾਣੂਆਂ ਨੂੰ ਧਨਾਤਮਕ ਤੇ ਰਿਣਾਤਮਕ ਬਿਜਲਈ ਚਾਰਜ ਨਾਲ ਦਰਸਾਇਆ ਜਾ ਸਕਦਾ ਸੀ, ਜਿਸ ਨਾਲ ਅਜੋਕੇ ਯੁਗ ਦੀਆਂ ਅਨੇਕਾਂ ਪੇਚੀਦਾ ਗਣਿਤਕ ਸਮੱਸਿਆਵਾਂ ਦਾ ਹੱਲ ਲੱਭਣਾ ਸੰਭਵ ਹੋ ਸਕਿਆ।

ਟ੍ਰਿਨਿਟੀ ਦੇ ਮਾਸਟਰ ਲਾੱਜ ਵਿਖੇ 30 ਅਗਸਤ, 1940 ਨੂੰ ਇਸ ਦੀ ਮੌਤ ਹੋ ਗਈ ਅਤੇ ਇਸ ਦੀਆਂ ਅਸਥੀਆਂ ਨੂੰ ਵੈਸਟਮਿਨਸਟਰ ਐਬੇ ਵਿਖੇ ਦਫ਼ਨਾਇਆ ਗਿਆ।

ਹ. ਪੁ. -ਐਨ. ਨੋਬਲ ਲੌਰਿਏਟਸ (1901-1987) : 41

**ਟਾਮਸਨ, ਕ੍ਰਿਸਚੀਅਨ ਜਰਗੈਨਸੈਕ** : ਡੈਨਮਾਰਕ ਦੇ ਇਸ ਪੁਰਾਤਤਵ ਖੋਜੀ ਦਾ ਜਨਮ 29 ਦਸੰਬਰ, 1788 ਨੂੰ ਕੋਪਨ-ਹੈਗਨ ਵਿਚ ਹੋਇਆ। ਇਸ ਦੀ ਪ੍ਰਸਿੱਧੀ ਬਹੁਤੀ ਕਰਕੇ ਪੂਰਬ



ਕ੍ਰਿਸਚੀਅਨ ਜਰਗੈਨਸੈਕ ਟਾਮਸਨ

ਇਤਿਹਾਸਕ ਕਾਲ ਨੂੰ ਪੱਥਰ ਤਾਂਬਾ ਅਤੇ ਲੋਹ ਯੁੱਗਾਂ ਵਿਚ ਵੰਡਣ ਕਰਕੇ ਵਿਕਾਸ ਦਾ ਕ੍ਰਮਵਾਰ ਪਤਾ ਲਗਦਾ ਹੈ। ਇਸ ਦੀ ਇਸ ਸਕੀਮ ਨਾਲ ਪੂਰਬ ਇਤਿਹਾਸਕ ਕਾਲ ਦੀ ਤਰਤੀਬਵਾਰ ਕਾਲ-ਵਹਿੰਦੀ ਇਹ ਪਹਿਲੀ ਰੂਪ-ਰੇਖਾ ਸਾਹਮਣੇ ਆਈ ਜੋ ਬਾਅਦ ਵਿਚ ਸੰਸਾਰ ਦੇ ਹੋਰ ਖੇਤਰਾਂ ਵਿਚ ਆਉਣ ਵਾਲੀਆਂ ਪੀੜ੍ਹੀਆਂ ਲਈ ਕਾਲਕ੍ਰਮਿਕ ਸਕੀਮਾਂ ਦਾ ਆਧਾਰ ਬਣੀ।

ਸੰਨ (1816-65) ਤੱਕ ਇਹ ਕੋਪਨ ਹੇਗਨ ਵਿਖੇ ਡੈਨਮਾਰਕ ਦੇ ਰਾਸ਼ਟਰੀ ਆਜਾਇਬ ਘਰ ਦਾ ਕਿਊਰੇਟਰ (ਪ੍ਰਬੰਧਕ) ਸੀ ਜਿਸ ਵਿਚ ਇਸ ਨੇ ਸੰਕਡੇਨੇਵੀਆ ਦੀਆਂ ਪੁਰਾਤਨ ਯਾਦਗਾਰੀ ਚੀਜ਼ਾਂ ਦੀ ਸ਼੍ਰੇਣੀਵੰਡ ਕੀਤੀ ਅਤੇ ਤਰਤੀਬ ਦਿੱਤੀ। ਇਹ ਆਪਣੇ ਇਸ ਨਾਮਾਵਰ ਖੋਜੀ ਦੇ ਤੌਰ ਤੇ ਹੀ ਪ੍ਰਸਿੱਧ ਹੋਇਆ। ਇਸਦੇ 20 ਸਾਲਾਂ ਦੇ ਕੰਮ ਤੋਂ ਬਾਅਦ ਇਸ ਦੀ ਇਹ ਸਕੀਮ ਪ੍ਰਕਾਸ਼ਿਤ ਕੀਤੀ ਗਈ ਜੋ 1836 ਅਤੇ 1848 ਈ. ਵਿਚ 'ਏ ਗਾਈਡ ਟੂ ਨਾਦਰਨ ਐਨਟਿਕਿਟਿ' ਵਿਚ ਛਪੀ। 21 ਮਈ, 1865 ਨੂੰ ਕੋਪਨ-ਹੇਗਨ ਵਿਖੇ ਹੀ ਇਸ ਦੀ ਮੌਤ ਹੋ ਗਈ।

ਹ. ਪੁ. - ਐਨ. ਬ੍ਰਿ. ਮਾ. 11 : 719

**ਟਾਮਸਨ, ਜੇਮਜ਼** : ਸਕਾਟਲੈਂਡ ਦੇ ਇਸ ਉੱਘੇ ਕਵੀ ਦਾ ਜਨਮ 11 ਸਤੰਬਰ, 1700 ਨੂੰ ਰਾਕੱਸਬਰਾ ਵਿਚ ਐਡਨਮ ਵਿਖੇ ਹੋਇਆ। ਇਸ ਨੇ ਐਡਨਬਰਾ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ

ਕੀਤੀ। ਅੰਗਰੇਜ਼ੀ ਸਾਹਿਤਿਕ ਖੇਤਰ ਵਿਚ ਯੋਗਦਾਨ ਪਾਉਣ ਲਈ ਸੰਨ 1725 ਵਿਚ ਇਹ ਲੰਡਨ ਚਲਾ ਗਿਆ। ਉਥੇ ਇਕ ਟਿਊਟਰ ਵਜੋਂ ਆਪਣੀ ਰੋਜ਼ੀ ਕਮਾਉਂਦੇ ਹੋਏ ਇਸ ਨੇ ਚਾਰ ਹਿੱਸਿਆਂ ਵਿਚ ਆਪਣੀ ਖੁੱਲ੍ਹੀ ਕਵਿਤਾ 'ਦੀ ਸੀਜ਼ਨਜ਼' ('ਵਿੰਟਰ' - 1726),' 'ਸਮਰ' 1727 'ਸਪ੍ਰਿੰਗ-1728 'ਅਤੇ ਆਟੱਮ' 1730 ਪ੍ਰਕਾਸ਼ਿਤ ਕੀਤੀ। ਇਹ ਇਸ ਦਾ ਸ਼ਾਹਕਾਰ ਸੀ।

ਟਾਮਸਨ ਦਾ ਵਿਚਾਰ ਸੀ ਕਿ ਵਿਗਿਆਨੀ ਅਤੇ ਕਵੀ ਦੋਹਾਂ ਨੂੰ ਮਿਲਕੇ ਈਸ਼ਵਰ ਦੀ ਖ਼ਿਦਮਤ ਲਈ ਕੰਮ ਕਰਨਾ ਚਾਹੀਦਾ ਹੈ। ਇਸ ਨੇ ਆਪਣੇ ਇਨ੍ਹਾਂ ਉੱਘੇ ਵਿਚਾਰਾਂ ਨੂੰ 'ਟੂ ਦੀ ਮੈਮਰੀ ਆੱਫ਼ ਸਰ ਆਈਜ਼ਾਕ ਨਿਊਟਨ' (1727) ਹੇਠ ਪੇਸ਼ ਕੀਤਾ।



**ਜੇਮਜ਼ ਟਾਮਸਨ**

'ਐਲਫ੍ਰੈਡ, ਏ ਮਾਸਕ' (1740) ਪੁਸਤਕ ਵਿਚ ਲਿਖੇ ਗਏ ਆਪਣੇ ਗੀਤ 'ਰੂਲ ਬ੍ਰਿਟੈਨੀਆ' (1740) ਕਾਰਨ ਇਹ ਬਹੁਤ ਪ੍ਰਸਿੱਧ ਹੋਇਆ। ਇਸ ਤੋਂ ਇਲਾਵਾ ਇਸ ਨੇ ਪੰਜ ਹਿੱਸਿਆਂ ਵਿਚ 'ਲਿਬਰਟੀ' (1734-1736) ਨਾਮੀ ਕਵਿਤਾ ਅਤੇ ਦੋ ਨਾਟਕ 'Sophonisba' (1730) ਅਤੇ 'Agamemon' (1730) ਵੀ ਲਿਖੇ। ਇਸ ਦੀ ਕਵਿਤਾ 'ਦੀ ਕੈਸਲ ਆੱਫ਼ ਇੰਡੋਲੈਂਸ: ਐਨ ਐਲੀਗੋਰੀਕਲ ਪੋਇਮ' (1748) ਕੁਝ ਹੱਦ ਤਕ ਸਵੈ-ਜੀਵਨੀ ਸੀ। ਇਸ ਦਾ ਫ਼ਰਾਂਸੀਸੀ ਭਾਸ਼ਾ ਵਿਚ ਅਨੁਵਾਦ ਹੋਇਆ।

27 ਅਗਸਤ, 1748 ਨੂੰ ਇੰਗਲੈਂਡ ਵਿਚ ਰਿਚਮਾਂਡ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. - ਐਨ. ਬ੍ਰਿ. ਮਾ. 9 : 965; ਐਨ. ਅਮੈ. 26 : 383

**ਟਾਮਸਨ, ਜੇਮਜ਼** : ਵਿਕਟੋਰੀਆ ਕਾਲ ਦੇ ਇਸ ਸਕਾਟਲੈਂਡੀ ਕਵੀ ਦਾ ਜਨਮ 23 ਨਵੰਬਰ, 1834 ਨੂੰ ਫੈਨਫਰੂ ਵਿਚ ਪੋਰਟ ਗਲਾਸਗੋ ਵਿਖੇ ਹੋਇਆ। ਇਸ ਨੇ ਆਪਣਾ ਜੀਵਨ ਇਕ ਸੈਨਿਕ ਸਕੂਲ ਮਾਸਟਰ ਵਜੋਂ ਸ਼ੁਰੂ ਕੀਤਾ। 1862 ਵਿਚ ਇਸ ਨੂੰ ਮਿਲਟਰੀ ਤੋਂ ਡਿਸਚਾਰਜ ਕੀਤਾ ਗਿਆ। ਇਸ ਉਪਰੰਤ ਇਸ ਨੇ ਲੰਡਨ ਵਿਚ ਇਕ ਕਲਰਕ ਦੀ ਨੌਕਰੀ ਕਰਕੇ ਆਪਣੀ ਜੀਵਿਕਾ ਚਲਾਈ ਅਤੇ 'ਨੈਸ਼ਨਲ ਰੀਫਾਰਮਰ' ਰਸਾਲੇ ਲਈ ਲੇਖ, ਕਵਿਤਾਵਾਂ ਅਤੇ ਕਹਾਣੀਆਂ ਲਿਖਦਾ ਰਿਹਾ। ਇਹ ਆਪਣੀ ਪੁਸਤਕ 'ਦੀ ਸਿਟੀ ਆਫ਼ ਡ੍ਰੈਡਫੁਲ ਨਾਈਟ ਐਂਡ ਅਦਰ ਪੋਇਮਜ਼' (1880) ਕਾਰਨ ਕਾਫ਼ੀ ਪ੍ਰਸਿੱਧ ਹੋਇਆ। ਇਸ ਦੀਆਂ ਹੋਰ ਪੁਸਤਕਾਂ ਵਿਚ (1881), 'ਏ ਵਾਇਸ ਫ੍ਰਾਮ ਦੀ ਨਾਈਲ ਐਂਡ ਅਦਰ ਪੋਇਮਜ਼' (1884) 'ਸੈਟਾਇਰਜ਼ ਐਂਡ ਪ੍ਰੋਫੇਨਿਟੀਜ਼' (1884) ਅਤੇ 'ਪੋਇਮਜ਼ ਐਸੇਜ਼ ਐਂਡ ਫ੍ਰੈਗਮੈਂਟਸ' (1892) ਸ਼ਾਮਲ ਹਨ।



**ਜੇਮਜ਼ ਟਾਮਸਨ**

3 ਜੂਨ, 1882 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. -ਐਨ. ਬ੍ਰਿ. ਮਾ. 9 : 966; ਐਨ. ਅਮੈ. 26 : 583

**ਟਾਮਸਨ, ਜੇਮਜ਼ ਵੈਸਟਫਾਲ (Thompson James Westfall)** : ਅਮਰੀਕਾ ਦੇ ਇਸ ਉੱਘੇ ਇਤਿਹਾਸਕਾਰ ਦਾ ਜਨਮ 3 ਜੂਨ, 1869 ਈ. ਵਿਚ ਆਇਓਵਾ (Iowa) (ਸ. ਰ. ਅ.) ਵਿਚ ਪੈੱਲਾ (Pella) ਵਿਖੇ ਹੋਇਆ। ਇਸ ਨੇ ਰਟਜ਼ਰ (Rutger) ਯੂਨੀਵਰਸਿਟੀ ਅਤੇ ਬਾਅਦ ਵਿਚ ਸ਼ਿਕਾਗੋ ਯੂਨੀਵਰਸਿਟੀ (Chicago) ਤੋਂ ਵਿੱਦਿਆ ਪ੍ਰਾਪਤ ਕੀਤੀ। ਫੇਰ ਕੁਝ ਸਾਲ ਬਦੇਸ਼ਾਂ ਵਿਚ ਆਪਣੇ ਵਿਸ਼ੇ ਵਿਚ ਹੋਰ ਖੋਜ ਪ੍ਰਾਪਤ ਕਰਨ ਤੋਂ ਬਾਅਦ ਸ਼ਿਕਾਗੋ ਯੂਨੀਵਰਸਿਟੀ ਦੇ ਇਤਿਹਾਸ ਵਿਭਾਗ ਵਿਚ ਇਕ ਸਹਾਇਕ ਬਣ ਗਿਆ। 1913 ਤੋਂ 1932 ਦੌਰਾਨ ਪ੍ਰੋਫ਼ੈਸਰ ਦੇ ਅਹੁਦੇ ਤੇ ਰਿਹਾ ਅਤੇ ਮਗਰੋਂ ਇਸ ਨੂੰ ਕੈਲਿਫ਼ੋਰਨੀਆ ਯੂਨੀਵਰਸਿਟੀ ਵਿਚ ਯੂਰਪੀ ਇਤਿਹਾਸ ਦਾ ਪ੍ਰੋਫ਼ੈਸਰ ਬਣਾਇਆ ਗਿਆ। ਇਥੇ ਉਸਨੇ 1939 ਈ. ਤੱਕ ਕੰਮ ਕੀਤਾ ਅਤੇ ਇਥੋਂ ਹੀ ਇਹ ਸੇਵਾ-ਮੁਕਤ ਹੋਇਆ। ਇਸ ਦੀਆਂ ਰਚਨਾਵਾਂ 'ਦੀ ਵਾਰਜ਼ ਆਫ਼ ਰੀਲਿਜਨ ਇਨ ਫ਼ਰਾਂਸ' (1909), 'ਇਕਨਾਮਿਕ ਐਂਡ ਸੋਸ਼ਲ ਹਿਸਟਰੀ ਆਫ਼ ਦੀ ਮਿਡਲ ਏਜਿਜ਼ : 300-1300' (1929), 'ਫਿਊਡਲ ਜਰਮਨੀ' (1928), 'ਦੀ ਮਿਡਲ ਏਜਿਜ਼ 300-1500,' 2 ਜਿਲਦਾਂ (1931), 'ਦੀ ਮੇਡਿਈਵਲ ਲਾਇਬ੍ਰੇਰੀ' (1939), ਅਤੇ 'ਦੀ ਏਨਸ਼ੈਂਟ ਲਾਇਬ੍ਰੇਰੀਜ਼' (1940) ਹਨ। 30 ਸਤੰਬਰ, 1941 ਨੂੰ ਕੈਲਿਫ਼ੋਰਨੀਆ ਵਿਚ ਬਰਕਲੀ (Beckely) ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. -ਐਨ. ਅਮੈ. 26 : 578

**ਟਾਮਸਨ, ਜੋਜ਼ਫ਼** : ਸਕਾਟਲੈਂਡ ਦੇ ਇਸ ਪ੍ਰਸਿੱਧ ਖੋਜੀ ਦਾ ਜਨਮ 14 ਫ਼ਰਵਰੀ, 1858 ਨੂੰ ਸਕਾਟਲੈਂਡ ਵਿਚ ਪੈਨਪਾਂਟ ਡਮਫ਼ਰੀ-ਸ਼ਾਇਰ ਵਿਖੇ ਹੋਇਆ। ਇਸਨੇ ਆਪਣੀ ਵਿਦਿਆ ਐਡਨਬਰਗ ਯੂਨੀਵਰਸਿਟੀ ਤੋਂ ਹਾਸਲ ਕੀਤੀ। ਸੰਨ 1878 ਵਿਚ ਰਾਇਲ ਜੀਓਗ੍ਰਾਫੀਕਲ ਸੁਸਾਇਟੀ ਨੇ ਇਸਨੂੰ ਅਲੈਗਜ਼ਾਂਦਰ ਕੀਥ ਜਾਨਸਨ ਦੀ ਕਮਾਨ ਹੇਠ ਭੂ-ਵਿਗਿਆਨੀ ਦੇ ਤੌਰ ਤੇ ਕੇਂਦਰੀ ਅਫ਼ਰੀਕਾ ਵੱਲ ਮੁਹਿੰਮ ਉੱਤੇ ਭੇਜਿਆ।

28 ਜੂਨ, 1879 ਨੂੰ ਅਲੈਗਜਾਂਦਰ ਕੀਥ ਜਾਨਸਟਨ ਦੀ ਮੌਤ ਉਪਰੰਤ ਇਸਨੂੰ ਮੁਹਿੰਮ ਦਾ ਮੁਖੀ ਬਣਾ ਦਿੱਤਾ ਗਿਆ ਅਤੇ ਇਹ ਟਾਂਗਾਨੀਕਾ ਅਤੇ ਕਾਂਗੋ ਦੇ ਸੋਮੇ ਤੀਕ ਪਹੁੰਚ ਗਿਆ ਪਰ ਆਪਣੇ ਸਾਥੀਆਂ ਦੀ ਬਗ਼ਾਵਤ ਕਾਰਨ ਇਹ ਹੋਰ ਅਗੇ ਨਾ ਵਧ ਸਕਿਆ ਅਤੇ ਝੀਲ ਲੀਓਪੋਲਡ ਦੂਜੀ ਵਲੋਂ ਹੁੰਦਾ ਹੋਇਆ ਤੱਟ ਤੇ ਪੁੱਜ ਗਿਆ।

ਸੰਨ 1582 ਵਿਚ ਰਾਇਲ ਜੀਓਗ੍ਰਾਫ਼ੀਕਲ ਸੁਸਾਇਟੀ ਨੇ ਇਸ ਨੂੰ ਮੁੜ ਅਫ਼ਰੀਕਾ ਦੇ ਪੂਰਬੀ ਤੱਟ ਤੋਂ ਝੀਲ ਵਿਕਟੋਰੀਆ ਵੱਲ ਭੇਜਿਆ। ਇਹ ਪਹਿਲਾਂ ਕਿਲਮਨਜਾਰੋ ਦੇ ਪਹਾੜਾਂ ਉੱਤੇ ਅਤੇ ਫਿਰ ਕੀਨੀਆ ਪਹੁੰਚ ਗਿਆ। ਇਸ ਪਿਛੋਂ ਇਹ ਮਸਾਈ (Masai) ਦੇ ਵਿਰੋਧੀ ਦੇਸ਼ ਵਿਚੋਂ ਹੁੰਦਾ ਹੋਇਆ ਵਿਕਟੋਰੀਆ ਜਾ ਪਹੁੰਚਿਆ। ਸੰਨ 1885-91 ਦੌਰਾਨ ਇਹ ਨਾਈਜੀਰੀਆ, ਮੋਰਾਕੋ ਅਤੇ ਨਾਈਐਸਾ ਲੈਂਡ ਵੱਲ ਮੁਹਿੰਮਾਂ ਲੈ ਕੇ ਗਿਆ।

ਇਸ ਦੀਆਂ ਇਨ੍ਹਾਂ ਖੋਜਾਂ ਨੇ ਅਫ਼ਰੀਕਾ ਮਹਾਂਦੀਪ ਦੇ ਬਨਸਪਤੀ ਸਮੂਹ ਅਤੇ ਜੀਵ-ਜੰਤੂ ਸਬੰਧੀ ਜਾਣਕਾਰੀ ਵਿਚ ਬਹੁਤ ਵਾਧਾ ਕੀਤਾ। ਇਸਨੇ ਆਪਣੇ ਇਨ੍ਹਾਂ ਸਾਰੇ ਤਜਰਬਿਆਂ ਅਤੇ ਗਿਆਨ ਨੂੰ ਆਪਣੀਆਂ ਕਿਤਾਬਾਂ 'ਟੂ ਦੀ ਸੈਂਟਰਲ ਐਫਰੀਕਨ ਲੇਕਸ ਐਂਡ ਬੈਕ' (1881), 'ਥਰੂਅ ਮਸਾਈ ਲੈਂਡ' (1885), ਅਤੇ 'ਟਰੇਵਲਜ ਇਨ ਦੀ ਐਟਲਸ ਐਂਡ ਸਦਾਰਨ ਮੋਰਾਕੋ' (1889) ਲਿਖ ਕੇ ਸੁਰੱਖਿਅਤ ਕੀਤਾ।

2 ਅਗਸਤ, 1895 ਨੂੰ ਇੰਗਲੈਂਡ ਵਿਚ ਲੰਡਨ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 26 : 584

**ਟਾਮਸਨ, ਟਾਮ** : ਕੈਨੇਡਾ ਦੇ ਇਸ ਚਿੱਤਰਕਾਰ ਦਾ ਜਨਮ 4 ਅਗਸਤ, 1877 ਨੂੰ ਆਂਟੇਰੀਓ ਵਿਚ ਕਲੇਅਰਮਾਂਟ ਵਿਖੇ ਹੋਇਆ। ਇਸਨੇ ਸੰਨ 1911 ਦੇ ਲਗਭਗ ਚਿੱਤਰਕਾਰੀ ਕਰਨੀ ਸ਼ੁਰੂ ਕੀਤੀ। ਇਹ ਭੂਦ੍ਰਿਸ਼-ਚਿੱਤਰਕਾਰ ਸੀ। ਸੰਨ 1913 ਵਿਚ ਇਹ ਆਪਣੇ ਦੋ ਸਾਥੀਆਂ ਨਾਲ ਆਲਗੋਂਕਵਿਨ ਪ੍ਰਾਵਿੰਸ਼ਿਅਲ ਪਾਰਕ ਵਿਚ ਚਿੱਤਰਕਾਰੀ ਕਰਨ ਗਏ। ਇਸ ਦੌਰੇ ਤੋਂ ਬਾਅਦ ਇਹ ਹਰ ਸਾਲ ਇਸ ਪਾਰਕ ਵਿਚ ਕੁਝ ਸਮਾਂ ਲੱਕੜਹਾਰੇ, ਗਾਈਡ ਅਤੇ ਚਿੱਤਰਕਾਰ ਵਜੋਂ ਗੁਜ਼ਾਰਦਾ ਸੀ। ਵਧੇਰੇ ਕਰਕੇ ਇਹ ਝੀਲਾਂ, ਪਹਾੜਾਂ ਅਤੇ ਰੁੱਖਾਂ ਆਦਿ ਦੇ ਚਿੱਤਰ ਬਣਾਉਂਦਾ ਹੁੰਦਾ ਸੀ। ਇਹ ਆਪਣੇ ਚਿੱਤਰਾਂ ਵਿਚ ਗੂੜ੍ਹੇ ਰੰਗਾਂ ਦੀ ਵਰਤੋਂ ਕਰਦਾ ਸੀ। 'ਨਾਰਦਰਨ ਰਿਵਰ' ਅਤੇ 'ਸਪ੍ਰਿੰਗ ਆਈਸ' ਆਦਿ ਇਸਦੇ ਪ੍ਰਸਿੱਧ ਚਿੱਤਰ ਹਨ। ਇਸਨੇ ਕੈਨੇਡੀਆ ਦੇ ਚਿੱਤਰਕਾਰਾਂ ਦੀ ਜਮਾਤ, 'ਗਰੁਪ ਆਫ਼ ਸੈਵਨ' (1919) ਦੀ ਸ਼ੈਲੀ ਅਤੇ ਵਿਸ਼ੇ ਤੇ ਬਹੁਤ ਪ੍ਰਭਾਵ ਪਾਇਆ।

8 ਜੁਲਾਈ , 1917 ਨੂੰ ਆਲਗੋਂਕਵਿਨ ਪ੍ਰਾਵਿੰਸ਼ਿਅਲ ਪਾਰਕ ਵਿਖੇ ਇਸਦੀ ਮੌਤ ਹੋ ਗਈ।

ਹ. ਪੁ. -ਐਨ. ਬ੍ਰਿ. ਮਾ. 9 : 966

**ਟਾਮਸਨ ਨਦੀ** : ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ ਰਾਜ ਦੇ ਦੱਖਣੀ ਹਿੱਸੇ ਵਿਚ ਫ੍ਰੇਜ਼ਰ ਦੀ ਸਹਾਇਕ ਨਦੀ ਹੈ। ਇਹ ਉੱਤਰੀ ਟਾਮਸਨ ਅਤੇ ਦੱਖਣੀ ਟਾਮਸਨ ਦੋ ਸ਼ਾਖਾਵਾਂ ਦੇ ਮਿਲਣ ਨਾਲ ਹੋਂਦ ਵਿਚ ਆਉਂਦੀ ਹੈ। ਉੱਤਰੀ ਟਾਮਸਨ ਕੋਈ 340 ਕਿ. ਮੀ. ਲੰਬੀ ਹੈ, ਇਹ ਕੈਰਬੂ ਪਹਾੜਾਂ ਵਿਚੋਂ ਨਿਕਲ ਕੇ ਪੂਰਬ ਅਤੇ ਦੱਖਣ ਪੱਛਮ ਵੱਲ ਵਗ ਕੇ ਕੈਮਲੂਪਸ ਵੱਲ ਜਾਂਦੀ ਹੈ ਜਦੋਂ ਕਿ ਦੱਖਣੀ ਟਾਮਸਨ ਸ਼ੂਸਵਾਕ ਝੀਲ ਵਿਚੋਂ ਦੀ ਨਿਕਲਦੀ ਹੋਈ ਉੱਤਰ-ਪੱਛਮ ਵੱਲ ਹੋ ਕੇ ਕੈਮਲੂਪਸ ਵੱਲ ਜਾਂਦੀ ਹੈ। ਇਥੇ ਇਹ ਦੋਨੋਂ ਮਿਲਕੇ 160 ਕਿ. ਮੀ. ਵਗ ਕੇ ਲਾਈਟਨ ਵਿਚ ਫ੍ਰੇਜ਼ਰ ਨਾਲ ਮਿਲ ਜਾਂਦੀਆਂ ਹਨ। ਇਸ ਦਰਿਆ ਦੀ ਖੋਜ 1808 ਈ. ਵਿਚ ਸਾਈਮਨ ਫ੍ਰੇਜ਼ਰ ਨੇ ਕੀਤੀ ਸੀ ਅਤੇ ਇਸ ਦਾ ਨਾਂ ਡੇਵਿਡ ਟਾਮਸਨ ਭੂਗੋਲਵੇਤਾ ਅਤੇ ਖੋਜੀ ਜਿਹੜਾ ਦਰਿਆ ਦੇ ਉਪਰਲੇ ਹਿੱਸੇ ਤੀਕ ਪਹੁੰਚਿਆ ਸੀ ਦੇ ਸਨਮਾਨ ਵਿਚ ਰੱਖਿਆ ਗਿਆ।

50° 15'. ਉ. ਵਿਥ.; 120° 33' ਪੱ. ਲੰਬ.

**ਟਾਮਸਨ, ਵਰਜਿਲ** : ਅਮਰੀਕਾ ਦੇ ਇਸ ਸੰਗੀਤਕਾਰ ਅਤੇ ਸੰਗੀਤ-ਆਲੋਚਕ ਦਾ ਜਨਮ 25 ਨਵੰਬਰ, 1896 ਨੂੰ ਮਿਜ਼ੂਰੀ ਰਾਜ ਵਿਚ ਕੈਨਜ਼ਾਸ ਸਿਟੀ ਵਿਖੇ ਹੋਇਆ। ਇਸਨੇ ਹਾਰਵਰਡ ਯੂਨੀਵਰਸਿਟੀ ਤੋਂ ਸਿਖਿਆ ਪ੍ਰਾਪਤ ਕੀਤੀ ਅਤੇ ਬਾਅਦ ਵਿਚ ਸਨ 1925 ਤੋਂ 32 ਦੌਰਾਨ ਪੈਰਿਸ ਵਿਖੇ ਰਹਿੰਦੇ ਹੋਏ ਸੰਗੀਤਕਾਰ ਨਾਡੀਆ ਬੂਲਾਨਜੇ (Nadia Boulanger) ਤੋਂ ਸਿਖਿਆ ਪ੍ਰਾਪਤ ਕੀਤੀ। ਇਥੇ ਇਹ 20 ਵੀਂ ਸਦੀ ਦੇ ਸ਼ੁਰੂ ਦੇ ਫ਼ਰਾਂਸੀਸੀ ਸੰਗੀਤਕਾਰਾਂ, ਖ਼ਾਸ ਕਰਕੇ ਗਰੁੱਪ ਤੋਂ ਬਹੁਤ ਪ੍ਰਭਾਵਿਤ ਹੋਇਆ। 'ਫੋਰ ਸੇਂਟਸ ਇਨ ਥ੍ਰੀ ਐਕਟਸ' (1928) ਅਤੇ 'ਦੀ ਮਦਰ ਆਫ਼ ਅੱਸ ਆਲ' (1947) ਇਸਦੇ ਪ੍ਰਸਿੱਧ ਸੰਗੀਤ-ਨਾਟ ਹਨ। ਇਸਦਾ ਬਾਅਦ ਦਾ ਸੰਗੀਤ-ਨਾਟ 'ਲਾਰਡ ਬਾਇਰਨ' (1968) ਸੀ। ਇਸਨੇ ਸੰਨ 1928 ਅਤੇ 1931 ਵਿਚਕਾਰ ਦੋ ਵਾਰ ਵਾਦ ਸੰਗੀਤ, ਚੈਂਬਰ ਸੰਗੀਤ, ਸਹਿ-ਗਾਣਾਂ ਲਈ ਸੰਗੀਤ ਅਤੇ ਇਕ ਬੈਲੇ, 'ਫਿਲਿੰਗ ਸਟੇਸ਼ਨ' ਲਈ ਸੰਗੀਤ ਰਚਿਆ। ਇਸ ਤੋਂ ਇਲਾਵਾ ਇਸਨੇ ਤਿੰਨ ਡਾਕੂਮੈਂਟਰੀ ਫ਼ਿਲਮਾਂ, 'ਦੀ ਪਲੋ ਦੈਟ ਬ੍ਰੋਕ ਦੀ ਪਲੇਨ' (1936), 'ਦੀ ਰਿਵਰ' (1937) ਅਤੇ 'ਲੂਜ਼ੀਆਨਾ ਸਟੋਰੀ' (1948) ਲਈ ਵੀ ਸੰਗੀਤ ਰਚਿਆ। ਅਖ਼ੀਰਲੀ ਫ਼ਿਲਮ ਨੇ ਸੰਨ 1949 ਦਾ ਸੰਗੀਤ ਲਈ 'ਪੁਲਿਟਜ਼ਰ ਪ੍ਰਾਈਜ਼' ਪ੍ਰਾਪਤ ਕੀਤਾ। ਸੰਨ 1940 ਤੋਂ 1954 ਤੱਕ ਇਹ ਨਿਊ ਯਾਰਕ ਦੇ 'ਹੈਰਲਡ ਟ੍ਰਿਬਿਊਨ' ਦਾ ਸੰਗੀਤਕ-ਆਲੋਚਕ ਰਿਹਾ। ਸੰਨ 1966 ਵਿਚ ਇਸਦੀ ਸਵੈ-ਜੀਵਨੀ 'ਵਰਜਿਲ ਟਾਮਸਨ' ਪ੍ਰਕਾਸ਼ਿਤ ਹੋਈ।

ਹ. ਪੁ. —ਐਨ. ਬ੍ਰਿ. ਮਾ. 9 966; ਐਨ. ਐਮ. 26 : 584

**ਟਾਮਸਨ ਵਿਲੀਅਮ** : ਇਹ ਆਇਰਲੈਂਡ ਦਾ ਪ੍ਰਸਿੱਧ ਅਰਥ ਸ਼ਾਸ਼ਤਰੀ ਸੀ। ਇਸ ਦਾ ਜਨਮ ਕਾਉਂਟੀ ਕਾਰਕ (ਆਇਰਲੈਂਡ) ਵਿਖੇ 1785 ਈ. ਵਿਚ ਹੋਇਆ। ਇਹ ਕਾਉਂਟੀ ਕਾਰਕ ਵਿਖੇ ਇਕ ਵੱਡੀ ਜਾਇਦਾਦ ਦਾ ਮਾਲਕ ਸੀ। ਇਸਨੇ ਜੈਰੀਸੀ ਬੈਨਥਮ ਦੇ ਉਪਯੋਗਤਾਵਾਦੀ ਦਰਸ਼ਨ ਦੇ ਸਿਧਾਂਤ ਨੂੰ ਆਪਣੇ ਅਧਿਐਨ ਦਾ ਵਿਸ਼ਾ ਬਣਾਇਆ ਅਤੇ ਇਸੇ ਸਿਧਾਂਤ ਅਨੁਸਾਰ ਸਮਾਜਵਾਦ ਦੀ ਵਿਆਖਿਆ ਅਤੇ ਸਮਰਥਨ ਕੀਤਾ। ਇਸ ਤਰ੍ਹਾਂ ਉਹ ਜੈਰੀਸੀ ਦਾ ਕਰੀਬੀ ਸਬੰਧੀ ਬਣ ਗਿਆ। ਟਾਮਸਨ ਵਿਲੀਅਮ ਨੇ ਗਬਰਟ ਉਨ ਵਲੋਂ ਸਥਾਪਤ ਕੀਤੇ ਸਹਿਕਾਰੀ ਭਾਈਚਾਰੇ ਦਾ ਸਮਰਥਨ ਕਰਦਿਆਂ ਮਾਰਕਸ ਦੇ ਵਾਧੂ-ਮੁੱਲ ਸਿਧਾਂਤ ਲਈ ਵੀ ਵਿਸ਼ੇਸ਼ ਅਧਿਐਨ ਅਤੇ ਹਮਾਇਤ ਕੀਤੀ। ਇਸਨੇ ਇਸਤਰੀਆਂ ਲਈ ਬਰਾਬਰ ਅਧਿਕਾਰਾਂ ਦੀ ਪ੍ਰਾਪਤੀ ਲਈ ਪੱਥ-ਪ੍ਰਦਰਸ਼ਕ ਵਜੋਂ ਕਾਰਜ ਕੀਤਾ। ਇਸਨੇ 'ਐਨ ਇਨਕੁਆਰੀ ਇਨ ਟੂ ਦੀ ਪ੍ਰਿੰਸੀਪਲਜ਼ ਆਫ਼ ਦੀ ਡਿਸਟਰੀਬਿਊਸ਼ਨ ਆਫ਼ ਵੈਲਥ' ਪੁਸਤਕ ਆਰਥਿਕ ਕੰਮ ਸੰਬੰਧੀ ਅਤੇ 'ਅਪੀਲ ਆਫ਼ ਵਨ ਆਫ਼ ਦੀ ਹਿਊਮਨ ਰੇਸ' ਇਸਤਰੀਆਂ ਦੇ ਪੱਧਰ ਸਬੰਧੀ ਲਿਖੀ।

28 ਮਾਰਚ, 1833 ਨੂੰ ਰੌਸਕਰਬੈਰੀ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 26 : 580

**ਟਾਮਸ, ਨਾਰਮਨ** : ਇਹ ਅਮਰੀਕਾ ਦਾ ਇਕ ਪ੍ਰਸਿੱਧ ਸਮਾਜਵਾਦੀ ਨੇਤਾ ਅਤੇ ਆਲੋਚਕ ਹੋਇਆ ਹੈ। ਇਸ ਦਾ ਜਨਮ 20 ਨਵੰਬਰ, 1884 ਨੂੰ ਓਹਾਇਓ ਵਿਚ ਮਰੀਅੱਨ੍ਹ ਵਿਖੇ ਹੋਇਆ। 1905 ਈ. ਵਿਚ ਇਸ ਨੇ ਪ੍ਰਿੰਸਟਨ ਯੂਨੀਵਰਸਿਟੀ ਤੋਂ ਬੀ. ਏ. ਦੀ ਡਿਗਰੀ ਹਾਸਲ ਕੀਤੀ ਅਤੇ 1911 ਈ. ਵਿਚ ਯੂਨੀਅਨ ਥੀਓਲਾੱਜੀਕਲ ਸੈਮੀਨਾਰ ਵਿਚੋਂ ਸਿੱਖਿਆ ਹਾਸਲ ਕਰਨ ਤੋਂ ਬਾਅਦ ਇਹ ਨਿਊਯਾਰਕ ਸ਼ਹਿਰ ਦਾ ਪ੍ਰੈਸਬੀਟੀਰੀਅਨ ਮਨਿਸਟਰ ਬਣ ਗਿਆ।



ਨਾਰਮਨ ਟਾਮਸ

ਸੰਨ 1918 ਵਿਚ ਇਸ ਨੇ ਸੋਸ਼ਲਿਸਟ ਪਾਰਟੀ ਵਿਚ ਸ਼ਾਮਲ ਹੋਣ ਤੋਂ ਪਹਿਲਾਂ ਆਪਣੇ ਪਾਦਰੀ ਪਦ ਤੋਂ ਅਸਤੀਫ਼ਾ ਦੇ ਦਿੱਤਾ। ਜਦੋਂ ਅਮਰੀਕਾ ਪਹਿਲੀ ਵੱਡੀ ਜੰਗ ਵਿਚ ਸ਼ਾਮਲ ਹੋਇਆ ਤਾਂ ਅਮਨਪਸੰਦ ਟਾਮਸ ਨਾਰਮਨ ਨੇ ਬੋਲਣ ਦੀ ਆਜ਼ਾਦੀ ਦੇ ਹੱਕ ਵਿਚ ਆਵਾਜ਼ ਉਠਾਈ। 1917 ਈ. ਵਿੱਚ ਇਸ ਨੇ ਨੈਸ਼ਨਲ ਸਿਵਲ ਲਿਬਰਟੀਜ਼ ਬਿਊਰੋ ਦੀ ਨੀਂਹ ਰੱਖੀ ਜਿਹੜੀ ਬਾਅਦ ਵਿਚ 'ਅਮੈਰਿਕਨ ਸਿਵਲ ਲਿਬਰਟੀਜ਼ ਯੂਨੀਅਨ' ਬਣ ਗਈ ਅਤੇ ਇਸ ਨੇ 1922 ਈ. ਵਿਚ 'ਇੰਡਸਟ੍ਰੀਅਲ ਡੈਮੋਕ੍ਰੇਸੀ' ਦੀ ਲੀਗ ਦਾ ਸੰਗਠਨ ਕੀਤਾ। ਇਸ ਨੇ 'ਦੀ ਵਰਲਡ ਟੂਮਾਰੋ' ਸ਼ੁਰੂ ਕਰਕੇ ਉਸ ਦਾ ਸੰਪਾਦਨ ਕੀਤਾ। ਸੰਨ 1921–22 ਵਿਚ ਇਹ 'ਦੀ ਨੇਸ਼ਨ' ਦਾ ਸੰਪਾਦਕ ਬਣ ਗਿਆ।

ਸੰਨ 1924 ਤੋਂ ਟਾਮਸ ਨੇ ਗਵਰਨਰ, ਮੇਅਰ ਅਤੇ ਸੈਨੇਟਰ ਬਣਨ ਦਾ ਯਤਨ ਕੀਤਾ ਪਰ ਇਹ ਸਫ਼ਲ ਨਾ ਹੋਇਆ। ਅਸਫ਼ਲਤਾ ਦੇ ਬਾਵਜੂਦ ਇਸ ਨੂੰ ਕਾਫ਼ੀ ਪ੍ਰਸਿੱਧੀ ਪ੍ਰਾਪਤ ਹੋਈ। ਸੰਨ 1928 ਤੋਂ 1948 ਤੱਕ ਇਹ ਰਾਸ਼ਟਰਪਤੀ ਦੇ ਅਹੁਦੇ ਲਈ ਸੋਸ਼ਲਿਸਟ ਪਾਰਟੀ ਦਾ ਨੁਮਾਇੰਦਾ ਸੀ। ਇਸਨੇ ਮਜ਼ਦੂਰਾਂ ਅਤੇ ਕਿਸਾਨਾਂ ਨੂੰ ਸੰਗਠਤ ਕਰਨ ਲਈ ਬੜਾ ਯਤਨ ਕੀਤਾ। ਬੇਰੁਜ਼ਗਾਰੀ ਭੱਤਾ, ਬੀਮੇ ਅਤੇ ਬੁਢਾਪੇ ਵਿਚ ਪੈਨਸ਼ਨ ਵਰਗੀਆਂ ਸਹੂਲਤਾਂ ਦੀ ਇਸ ਨੇ ਮੰਗ ਕੀਤੀ। ਇਹ ਮੰਗਾਂ ਉਸ ਵੇਲੇ ਮੁਤਾਬਕ ਕਾਫ਼ੀ ਪਰਿਵਤਨਵਾਦੀ ਮੰਨੀਆ ਗਈਆਂ ਪਰ ਬਾਅਦ ਵਿਚ ਇਹੀ ਮੰਗਾਂ ਉਥੋਂ ਦਾ ਕਾਨੂੰਨ ਬਣ ਗਈਆਂ। ਸੰਨ 1935 ਵਿਚ ਇਸ ਨੇ ਫਲੋਰਿਡਾ ਵਿਖੇ ਕੂ ਕਲਕਸ ਕਲੈਨ ਸੰਸਥਾ ਦਾ ਸਖ਼ਤ ਵਿਰੋਧ ਕੀਤਾ। ਸੰਨ 1938 ਵਿਚ ਮੇਅਰ ਫਰੈਂਕ ਹੇਗ ਨੇ ਸੋਸ਼ਲਿਸਟ ਰੈਲੀ, ਜਿਹੜੀ ਜਰਸੀ ਸ਼ਹਿਰ ਵਿਖੇ ਹੋ ਰਹੀ ਸੀ, ਨੂੰ ਰੋਕਣ ਦਾ ਜਤਨ ਕੀਤਾ ਜਿਸ ਕਰਕੇ ਟਾਮਸ ਨੇ ਇਸ ਦਾ ਕਾਫ਼ੀ ਵਿਰੋਧ ਕੀਤਾ। ਇੰਜ ਇਸ ਨੂੰ ਲੋਕਾਂ ਵਿਚ ਬੜੀ ਮਕਬੂਲੀਅਤ ਹਾਸਲ ਹੋ ਗਈ।

ਟਾਮਸ ਨੇ ਰੂਸ ਵੱਲ ਪੁਰਾਣੀ ਚਲੀ ਆ ਰਹੀ ਸੋਸ਼ਲਿਸਟ ਵਿਰੋਧਤਾ ਨੂੰ ਵੀ ਖ਼ਤਮ ਕਰਨ ਦਾ ਯਤਨ ਕੀਤਾ ਪਰ 1937 ਈ. ਵਿਚ ਉਥੋਂ ਦੀ ਇਕ ਯਾਤਰਾ ਦੌਰਾਨ ਇਸ ਨੂੰ ਨਿਰਾਸ਼ਾ ਹੋਈ। ਇਸ ਨੇ ਯਤਨ ਕੀਤਾ ਕਿ ਅਮਰੀਕਾ ਦੂਜੀ ਵੱਡੀ ਜੰਗ ਵਿਚ ਹਿੱਸਾ ਨਾ ਲਵੇ ਪਰ ਜਦੋਂ ਜਾਪਾਨ ਨੇ ਪਰਲ ਹਾਰਬਰ ਤੇ ਹਮਲਾ ਕੀਤਾ ਤਾਂ ਇਸ ਨੇ ਅਮਰੀਕਾ ਦੀ ਜੰਗ ਵਿਚ ਸ਼ਮੂਲੀਅਤ ਨੂੰ ਸਹੀ ਕਰਾਰ ਦਿੱਤਾ। ਇਸ ਨੇ ਸੰਯੁਕਤ ਰਾਸ਼ਟਰ ਦੀ ਕੋਰੀਆਂ ਵਿਚ ਦਖ਼ਲ ਅੰਦਾਜ਼ੀ ਨੂੰ ਵੀ ਸਹੀ ਦੱਸਿਆ ਪਰ ਵੀਅਤਨਾਮ ਵਿਚ ਅਮਰੀਕਾ ਦੇ ਦਖ਼ਲ ਦੀ ਮੁਖਾਲਫ਼ਤ ਕੀਤੀ। ਇਹ ਹਿੰਸਾ ਦਾ ਵਿਰੋਧੀ ਸੀ। ਇਸ ਨੂੰ ਇਸ ਦੇ ਇੰਤਹਾਪਸੰਦ ਦੇਸ਼ ਵਾਸੀ ਪਸੰਦ ਨਹੀਂ ਕਰਦੇ ਸਨ। ਇਸ ਨੇ 1932 ਈ. ਵਿਚ 'ਐਜ਼ ਆਈ ਸੀ ਇਟ', 1951 ਵਿਚ 'ਏ ਸੋਸ਼ਲਿਸਟ ਫੇਥ' 1961 ਵਿਚ 'ਗ੍ਰੇਟ ਡਿਸਸੈਂਟਰਜ' ਅਤੇਂ 1963 ਵਿਚ 'ਸੋਸ਼ਲਿਜਮ ਰੀਇਗਜੈਮਿਨਡ' ਕਿਤਾਬਾਂ ਵੀ ਲਿਖੀਆਂ।

19 ਦਸੰਬਰ, 1968 ਨੂੰ ਨਿਊਯਾਰਕ ਵਿਚ ਹੰਟਿੰਗਟਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 26 : 574

**ਟਾਮਸ ਬੈਕਟ, ਸੇਂਟ** : ਇਸ ਵਿਦਵਾਨ, ਕਾਨੂੰਨਦਾਨ ਅਤੇ ਕੈਂਟਰਬਰੀ ਦੇ ਲਾਟ ਪਾਦਰੀ ਦਾ ਜਨਮ ਲ. 1120 ਈ. ਵਿਚ ਹੋਇਆ। ਸੰਨ 1155 ਵਿਚ ਹੈਨਰੀ ਦੂਜੇ ਨੇ ਇਸ ਨੂੰ ਇੰਗਲੈਂਡ ਦਾ ਚਾਂਸਲਰ ਨਿਯੁਕਤ ਕੀਤਾ। ਰਾਜ ਦੇ ਪ੍ਰਬੰਧ ਵਿਚ ਇਸ ਨੇ ਸੱਤ ਸਾਲ ਤੱਕ ਹੈਨਰੀ ਨਾਲ ਮਿਲ ਕੇ ਕੰਮ ਕੀਤਾ। ਸੰਨ 1162 ਵਿਚ ਹੈਨਰੀ ਨੇ ਇਸ ਨੂੰ ਕੈਂਟਰਬਰੀ ਦਾ ਆਰਕ ਬਿਸ਼ਪ ਨਿਯੁਕਤ ਕੀਤਾ ਪਰ ਇਸ ਨੇ ਬਾਦਸ਼ਾਹ ਵੱਲੋਂ ਗਿਰਜਿਆਂ ਦੇ ਸੁਧਾਰ ਲਈ ਕੀਤੀਆਂ ਜਾ ਰਹੀਆਂ ਕੋਸ਼ਿਸ਼ਾਂ ਦੀ ਆਲੋਚਨਾ ਕੀਤੀ ਜਿਸ ਦੇ ਸਿੱਟੇ ਵਜੋਂ ਹੈਨਰੀ ਨੇ ਗੁੱਸੇ ਹੋ ਕੇ 1164 ਈ. ਵਿਚ ਇਸ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਹੈਨਰੀ ਦੇ ਵਾਪਸ ਬੁਲਾਉਣ ਤੇ ਸੰਨ 1170 ਵਿਚ ਇਹ ਮੁੜ ਤੋਂ ਵਾਪਿਸ ਆਇਆ ਪਰ ਬਾਦਸ਼ਾਹ ਦੀ ਵਿਰੋਧਤਾ ਨਾ ਛੱਡੀ। ਇਸ ਤੋਂ ਗੁੱਸੇ ਹੋ ਕੇ ਹੈਨਰੀ ਨੇ ਇਸ ਨੂੰ ਕਤਲ ਕਰਨ ਦਾ ਆਦੇਸ਼ ਦਿੱਤਾ।

ਅੰਤ 29 ਦਸੰਬਰ, 1170 ਨੂੰ ਕੈਂਟਰਬਰੀ ਕੈਥਿਡ੍ਰਲ ਵਿਚ ਵੇਦੀ ਦੀਆਂ ਪੌੜੀਆਂ ਤੇ ਇਸ ਨੂੰ ਬੇਰਹਿਮੀ ਨਾਲ ਕਤਲ ਕਰ ਦਿੱਤਾ ਗਿਆ। ਬਾਦਸ਼ਾਹ ਦੇ ਇਸ ਜ਼ੁਲਮ ਤੇ ਲੋਕਾਂ ਨੂੰ ਬਹੁਤ ਰੋਹ ਸੀ। ਕੁਝ ਲੋਕ ਇਸ ਦੀ ਮੌਤ ਨੂੰ ਇਸ ਦੀ ਸ਼ਹਾਦਤ ਮੰਨਦੇ ਹਨ।

ਹ. ਪੁ.—1,000 ਗ੍ਰੇਟ ਪੀਪਲ

**ਟਾਮਸ, ਰੋਨਾਲਡ ਸਟੂਅਰਟ** : ਇਹ ਇਕ ਪਾਦਰੀ ਅਤੇ ਕਵੀ ਹੈ ਜਿਸ ਦੀ ਕਵਿਤਾ ਜਨ ਸਾਧਾਰਨ ਦੇ ਪੱਧਰ ਦੀ ਹੈ। ਇਸ ਦਾ ਜਨਮ 1913 ਈ. ਵਿਚ ਵੈਲਜ਼ ਵਿਖੇ ਹੋਇਆ ਅਤੇ ਉਥੇ ਹੀ ਇਸ ਨੇ ਸਿੱਖਿਆ ਲਈ। ਸੰਨ 1936 ਵਿਚ ਇਹ ਵੇਲਜ਼ ਦੇ ਚਰਚ ਦਾ ਹੀ ਪਾਦਰੀ ਬਣਿਆ ਅਤੇ ਇਸ ਨੇ ਕਈ ਅਹੁਦਿਆਂ ਤੇ ਕੰਮ ਕੀਤਾ। ਇਸ ਨੇ ਆਪਣਾ ਲਿਖਾਰੀ ਜੀਵਨ ਕਰੜੀ ਘਾਲਣਾ ਕਰਕੇ ਆਪਣੇ ਪਹਿਲੇ ਕਾਵਿ ਸੰਗ੍ਰਹਿ 'ਸਟੋਨਜ਼ ਆਫ਼ ਦੀ ਫ਼ੀਲਡ' (1947) ਤੋਂ ਸ਼ੁਰੂ ਕੀਤਾ। ਇਸ ਦੀਆਂ ਹੋਰ ਰਚਨਾਵਾਂ 'ਪੋਇਟਰੀ ਫ਼ਾਰ ਸਪਰ' (1958), 'ਦੀ ਬ੍ਰੈਡ ਆਫ਼ ਟਰੂਥ' (1963), 'ਸਾਂਗ ਐਟ ਦੀ ਯੀਅਰਜ਼ ਟਰਨਿੰਗ' (1955) ਅਤੇ 'ਪਾਇਟਾ' (1966) ਹਨ। ਇਸ ਦੀ ਕਵਿਤਾ ਇਸਦੀ ਉਦਾਸੀਨਤਾ ਅਤੇ ਵੇਲਜ਼ ਦੇ ਲੋਕਾਂ ਨਾਲ ਇਸ ਦੇ ਪਿਆਰ ਨੂੰ ਪ੍ਰਗਟ ਕਰਦੀ ਹੈ। ਭਾਵੇਂ ਇਹ ਬਿਨਾਂ ਭਾਵੁਕ ਹੋਏ

ਖਰੇ ਢੰਗ ਨਾਲ ਜੀਵਨ ਦੇ ਸਖ਼ਤ ਅਤੇ ਖ਼ੁਸ਼ਕ ਰਸਤੇ ਨੂੰ ਦਰਸਾਉਂਦਾ ਹੈ ਜੋ ਕਿ ਆਚਰਣ ਨੂੰ ਉੱਚੇ ਹੋਣ ਤੋਂ ਰੋਕਦਾ ਹੈ, ਫਿਰ ਵੀ ਇਹ ਸਾਦਗੀ ਅਤੇ ਸ਼ਕਤੀ ਨੂੰ ਪੈਦਾ ਕਰਦਾ ਹੈ। ਈਸਾਈ ਮੱਤ ਦੀ ਵਾਸਤਵਿਕਤਾ ਦੇ ਪੱਖੋਂ ਇਸਦੀ ਤੁਲਨਾ 18ਵੀਂ ਸਦੀ ਦੇ ਕਵੀ ਜਾਰਜ ਕ੍ਰੈਬ ਨਾਲ ਅਤੇ ਅਤੇ ਸ਼ਬਦ-ਚੋਣ ਤੇ ਬਣਤਰ ਦੇ ਪੱਖੋਂ ਅਮਰੀਕੀ ਕਵੀ ਰਾਬਰਟ ਫ਼੍ਰਾਸਟ ਨਾਲ ਕੀਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. ਮਾ. 9 : 961

**ਟਾਮਸ, ਵਿਲੀਅਮ ਆਈਜ਼ਕ** : ਇਹ ਸੰਯੁਕਤ ਰਾਜ ਅਮਰੀਕਾ ਦਾ ਪ੍ਰਸਿੱਧ ਸਮਾਜ-ਵਿਗਿਆਨੀ ਅਤੇ ਸਮਾਜ ਮਨੋ-ਵਿਗਿਆਨੀ ਹੋਇਆ ਹੈ। ਇਸਦਾ ਜਨਮ 13 ਅਗਸਤ, 1863 ਨੂੰ ਵਰਜੀਨੀਆ ਰਾਜ ਦੀ ਕਾਊਂਟੀ ਰਸੈੱਲ ਵਿਖੇ ਹੋਇਆ। 17 ਸਾਲ ਦੀ ਉਮਰ ਵਿਚ ਟੈਨਿਸੀ ਯੂਨੀਵਰਸਿਟੀ ਵਿਚ ਵਿੱਦਿਆ ਪ੍ਰਾਪਤ ਕਰਨ ਉਪਰੰਤ ਇਸੇ ਯੂਨੀਵਰਸਿਟੀ ਵਿਚ ਆਧੁਨਿਕ ਅਤੇ ਕਲਾਸਕੀ ਭਾਸ਼ਾਵਾਂ ਦਾ ਇਨਸਟ੍ਰਕਟਰ ਨਿਯੁਕਤ ਹੋਇਆ। ਸੰਨ 1888 ਵਿਚ ਇਸ ਨੇ ਹੈਰੀਅਟ ਪਾਰਕ ਨਾਲ ਸ਼ਾਦੀ ਕੀਤੀ। ਸੰਨ 1896 ਵਿਚ ਸ਼ਿਕਾਗੋ ਯੂਨੀਵਰਸਿਟੀ ਤੋਂ ਸਮਾਜ ਵਿਗਿਆਨ ਵਿਚ ਡਾਕਟਰੀ ਦੀ



**ਵਿਲਿਅਮ ਆਈਜ਼ਕ ਟਾਮਸ**

ਉਪਾਧੀ ਪ੍ਰਾਪਤ ਕੀਤੀ। ਸੰਨ 1896-1910 ਦੌਰਾਨ ਇਸ ਨੇ ਇਥੇ ਹੀ ਪ੍ਰੋਫ਼ੈਸਰੀ ਕੀਤੀ। ਸੰਨ 1907 ਵਿਚ ਲਿੰਗਕ ਸਮਾਜਕ ਮਨੋਵਿਗਿਆਨ ਤੇ ਲੜੀਵਾਰ ਲਿਖਣਾ ਆਰੰਭ ਕੀਤਾ ਅਤੇ ਇਸਨੇ 1909 ਈ. ਤੀਕ ਸੋਰਸ ਬੁੱਕ ਫ਼ਾਰ ਸੋਸ਼ਲ ਆੱਰਿਜਨਜ਼ ਤਿਆਰ ਕੀਤੀ। ਇਸ ਪੁਸਤਕ ਵਿਚ ਮਨੋਬਿਰਤੀ ਦਾ ਰੋਲ, ਸਮਾਜਕ ਵਿਗਿਆਨ ਦੀ ਮਹੱਤਤਾ, ਚਾਰ ਇਛਾਵਾਂ, ਮਨੁੱਖੀ ਵਤੀਰੇ ਉੱਤੇ ਜੀਵ ਵਿਗਿਆਨ ਅਤੇ ਸਮਾਜਕ ਸਭਿਆਚਾਰ ਦਾ ਪ੍ਰਭਾਵ ਆਦਿ ਗੱਲਾਂ ਦਾ ਵਿਸਤਾਰ ਪੂਰਵਕ ਵਰਣਨ ਹੈ।

ਸੰਨ 1908-1918 ਦੌਰਾਨ ਟਾਮਸ ਨੇ ਯੂਰਪ ਦੀ ਯਾਤਰਾ ਕੀਤੀ ਅਤੇ ਪੋਲੈਂਡ ਦੇ ਪਰਵਾਸੀ ਕਿਸਾਨਾਂ ਦੇ ਅਮਰੀਕਾ ਆ ਕੇ ਵਸਣ ਬਾਰੇ ਕਾਫ਼ੀ ਅਧਿਐਨ ਕੀਤਾ। ਫ਼ਲੋਰੀਨ ਜ਼ਨੈਨੀਕੀ ਦੇ ਸਹਿਯੋਗ ਨਾਲ 1918-20 ਈ. ਵਿਚ 'ਦੀ ਪੋਲਿਸ਼ ਪੀਜ਼ੈਂਟ ਇਨ ਯੂਰਪ ਐਂਡ ਅਮੈਰਿਕਾ' ਲਿਖੀ ਜੋ ਬਹੁਤ ਪ੍ਰਸਿੱਧ ਹੋਈ। ਸੰਨ 1918 ਵਿਚ ਇਕ ਸਮਾਚਾਰ ਪੱਤਰ ਦੇ ਸਕੈਂਡਲ ਵਿਚ ਨਾਮ ਆਉਣ ਕਾਰਨ ਇਸ ਦੀ ਸ਼ਿਕਾਗੋ ਯੂਨੀਵਰਸਿਟੀ ਦੀ ਨੌਕਰੀ ਜਾਂਦੀ ਰਹੀ। ਸੰਨ 1923-28 ਦੌਰਾਨ 'ਨਿਊ ਸਕੂਲ ਫ਼ਾਰ ਸੋਸ਼ਲ ਰੀਸਰਚ' ਅਤੇ 1936-37 ਵਿਚ ਹਾਰਵਰਡ ਯੂਨੀਵਰਸਿਟੀ ਵਿਚ ਨੌਕਰੀ ਕਰਨ ਮਗਰੋਂ ਸੁਤੰਤਰ ਰੂਪ ਵਿਚ ਗ਼ੈਰ ਸਰਕਾਰੀ ਸੰਸਥਾਵਾਂ ਦੀ ਸਹਾਇਤਾ ਨਾਲ ਖੋਜ ਕਰਨ ਦਾ ਕੰਮ ਸ਼ੁਰੂ ਕੀਤਾ। ਸਭਿਆਚਾਰ ਅਤੇ ਵਿਅਕਤਿਤਵ ਉਪਰ ਕੀਤੀ ਇਸ ਦੀ ਸ਼ਾਨਦਾਰ ਖੋਜ ਨੇ ਅੱਗੋਂ ਆਉਣ ਵਾਲੇ ਸਮਾਜ-ਵਿਗਿਆਨੀਆਂ ਦਾ ਰਾਹ ਸੁਖਾਲਾ ਕੀਤਾ ਅਤੇ ਸੋਸ਼ਲ ਸਾਇੰਸ ਰੀਸਰਚ ਕੌਂਸਲ ਨੂੰ ਵੀ ਕਾਫ਼ੀ ਪ੍ਰਭਾਵਤ ਕੀਤਾ।

5 ਦਸੰਬਰ, 1947 ਵਿਚ ਕੈਲਿਫ਼ੋਰਨੀਆ ਵਿਚ ਬਰਕਲੇ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਇੰ. ਐਨ. ਸੋ. ਸ. 16 : 1: ਐਨ. ਬ੍ਰਿ. ਮਾ. 9 : 961

**ਟਾਮ ਜੋਨਜ਼** : ਇਹ ਅੰਗਰੇਜ਼ੀ ਦੇ ਪ੍ਰਸਿੱਧ ਲੇਖਕ ਹੈਨਰੀ ਫ਼ੀਲਡਿੰਗ ਦਾ ਲਿਖਿਆ ਇਕ ਨਾਵਲ ਹੈ। ਇਹ ਰੋਮਾਂਸ ਦੇ ਵਿਸ਼ੇ ਉੱਤੇ ਆਧਾਰਿਤ ਹੈ ਅਤੇ 1749 ਵਿਚ ਪ੍ਰਕਾਸ਼ਿਤ ਹੋਇਆ। ਇਸ ਨਾਵਲ ਦਾ ਪੂਰਾ ਨਾਂ 'ਦੀ ਹਿਸਟਰੀ ਆਫ਼ ਟਾਮ ਜੋਨਜ਼ ਏ ਫਾਊਂਡਲਿੰਗ' ਹੈ। ਇਹ ਨਾਵਲ ਪਿਛਲੀਆਂ ਦੋ ਸਦੀਆਂ ਤੋਂ ਵੀ ਵੱਧ ਸਮੇਂ ਤੋਂ ਲੋਕ ਪ੍ਰਿਅ ਰਿਹਾ ਹੈ। ਇਸ ਨਾਵਲ ਦਾ ਹੀਰੋ ਜਿਹੜਾ ਅੰਤ ਤੱਕ ਅਗਿਆਤ ਰਿਹਾ, ਇਕ ਅਮੀਰ ਜਾਗੀਰਦਾਰ ਦੀ ਧੀ ਸੋਫ਼ੀਆ ਵੈਸਟਰਨ ਨਾਲ ਪਿਆਰ ਕਰਦਾ ਸੀ। ਇਨ੍ਹਾਂ ਦੋਹਾਂ ਪ੍ਰੇਮੀਆਂ ਦੇ ਰਾਹ ਵਿਚ ਕਈ ਔਕੜਾਂ ਆਈਆਂ। ਟਾਮ ਜੋਨਜ਼ ਨੂੰ ਘਰ ਛੱਡ ਕੇ ਜਾਣਾ ਪਿਆ ਅਤੇ ਰਾਹ ਵਿਚ ਇਹ ਕਈ ਖ਼ਤਰਿਆਂ ਵਿਚੋਂ ਗੁਜ਼ਰਿਆ ਪਰ ਇਸ ਨੇ ਸਭ ਕੁਝ ਦਾ ਹਿੰਮਤ ਨਾਲ ਮੁਕਾਬਲਾ ਕੀਤਾ। ਟਾਮ ਦੀ ਗ਼ੈਰ ਮੌਜੂਦਗੀ ਦੌਰਾਨ ਸੋਫ਼ੀਆ ਨੇ ਆਪਣੇ ਨਾਲ ਵਿਆਹ ਲਈ ਹੋਈ ਜ਼ਬਰਦਸਤੀ ਦੇ ਰੋਸ ਵਿਰੁੱਧ ਘਰ ਛੱਡ ਦਿੱਤਾ ਅਤੇ ਆਪਣੀ ਪਸੰਦ ਦਾ ਵਿਆਹ ਨਾ ਕਰਵਾ ਸਕਣ ਦੀ ਸੂਰਤ ਵਿਚ ਕੁਆਰੀ ਰਹਿਣ ਦਾ ਐਲਾਨ ਕੀਤਾ ਅਤੇ ਅੰਤ ਵਿਚ ਦੋਹਾਂ ਪ੍ਰੇਮੀਆਂ ਦੀ ਜਿੱਤ ਹੋਈ।

ਇਹ ਨਾਵਲ ਇੰਗਲੈਂਡ ਦੇ 18ਵੀਂ ਸਦੀ ਦੇ ਮੱਧ ਦਾ ਚਿੱਤਰ ਪੇਸ਼ ਕਰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 10 : 37; ਐਨ. ਅਮੈ. 26 : 679

**ਟਾਮਬਾਫ** : ਰੂਸ ਦੇ ਪੱਛਮੀ ਹਿੱਸੇ ਵਿਚ ਟਾਮਬਾਫ਼ ਆੱਬਲਸਤ ਦਾ ਟਸਨਾ ਦਰਿਆ ਦੇ ਕੰਢੇ ਤੇ ਵਾਕਿਆ ਇਕ ਸ਼ਹਿਰ ਹੈ। ਇਸ ਦੀ ਸਥਾਪਨਾ 1636 ਈ. ਵਿਚ ਇਕ ਕਿਲੇ ਦੇ ਬਣਨ ਨਾਲ ਹੋਈ ਸੀ। ਇਹੋ ਕਿਲਾ 1779 ਈ. ਵਿਚ ਪ੍ਰਾਂਤ ਦਾ ਕੇਂਦਰ ਬਣਿਆ। ਜਾਰ ਵੇਲੇ ਹੌਲੀ ਹੌਲੀ ਇਸ ਦੀ ਉੱਨਤੀ ਹੋਈ। ਉਸ ਸਮੇਂ ਇਹ ਜ਼ਰਾਇਤੀ ਉਪਜਾਂ ਦੀ ਮੰਡੀ ਸੀ ਅਤੇ ਪ੍ਰਾਂਤ ਦਾ ਵੱਡਾ ਪ੍ਰਸ਼ਾਸਕੀ ਕੇਂਦਰ ਸੀ। ਫਿਰ 19ਵੀਂ ਸਦੀ ਦੇ ਪਿਛਲੇ ਸਾਲਾਂ ਵਿਚ ਮਾਸਕੋ-ਸ਼ਾਰੋਤਫ਼ ਰੇਲ-ਲਾਈਨ ਬਣਨ ਪਿਛੋਂ ਇਸ ਸ਼ਹਿਰ ਦਾ ਸਨੱਅਤੀ ਵਿਕਾਸ ਹੋਣ ਲੱਗ ਪਿਆ। ਅੱਜਕੱਲ੍ਹ ਇਥੇ ਕਲ-ਪੁਰਜ਼ੇ, ਟਰੈਕਟਰਾਂ ਦੇ ਹਿੱਸੇ, ਕਪੜੇ ਧੋਣ ਵਾਲੀਆਂ ਮਸ਼ੀਨਾਂ ਅਤੇ ਰੇਲਾਂ ਦੀ ਮੁਰੰਮਤ ਆਦਿ ਕਰਨ ਦਾ ਕੰਮ ਕੀਤਾ ਜਾਂਦਾ ਹੈ। ਇਸ ਸ਼ਹਿਰ ਦੇ ਨੇੜੇ ਹੀ ਲਗਭਗ 16 ਕਿ. ਮੀ. ਦੱਖਣ ਵਿਚ ਕਾਟਾਫਸਕ (Kotovsk) ਸੱਨਅਤੀ ਉਪਸ਼ਹਿਰ ਵਸਿਆ ਹੋਇਆ ਹੈ। ਇਥੇ ਦੂਜੇ ਮਹਾਂ ਯੁੱਧ ਦੌਰਾਨ ਅਸਲਾ ਅਤੇ ਜੰਗੀ ਹਥਿਆਰ ਬਣਾਏ ਗਏ ਸਨ। ਟਾਮਬਾਫ਼ ਸਿੱਖਿਆ ਦਾ ਕੇਂਦਰ ਵੀ ਹੈ। ਇਥੇ ਅਧਿਆਪਕ ਸਿਖਲਾਈ ਸੰਸਥਾ ਤੋਂ ਇਲਾਵਾ ਮੈਡੀਕਲ ਕਾਲਜ ਵੀ ਹੈ। 17ਵੀਂ ਸਦੀ ਦੇ ਗਿਰਜੇ ਇਥੇ ਮੌਜੂਦ ਹਨ।

ਆਬਾਦੀ—3,34,400 (1991)

52° 43′ ਉ. ਵਿਥ.; 45° 25′ ਪੂ. ਲੰਬ.

ਹ. ਪੁ.—ਐਨ. ਅਮੈ. 26 : 233; ਐਨ. ਬ੍ਰਿ. ਮਾ. 11 : 528

**ਟਾਮਬਾਰਾ ਗੁਨੰਗ** : ਸਬਾਵਾ ਟਾਪੂ (ਇੰਡੋਨੇਸ਼ੀਆ) ਦੇ ਉੱਤਰੀ ਤਟ ਉੱਤੇ ਬੁਝਿਆ ਹੋਇਆ ਜਵਾਲਾ ਮੁਖੀ ਹੈ। ਇਸ ਜਵਾਲਾ ਮੁਖੀ ਦੀ ਸਿਖ਼ਰ 2850 ਮੀ. ਉੱਚੀ ਹੈ। ਇਸ ਦੀ ਉਚਾਈ, 1815 ਈ. ਦੇ ਜਵਾਲਾਮੁਖੀ ਵਿਸਫੋਟ ਤੋਂ ਪਹਿਲਾਂ, 3900 ਮੀ. ਹੋਇਆ ਕਰਦੀ ਸੀ। ਜਵਾਲਾਮੁਖੀ ਵਿਚਲੇ ਵਿਸਫੋਟ ਨੇ ਸਿਖ਼ਰ ਦਾ ਉਤਲਾ ਹਿੱਸਾ ਉਡਾ ਹੀ ਦਿੱਤਾ ਜਿਸ ਨਾਲ ਹਜ਼ਾਰਾਂ ਲੋਕ ਮਾਰੇ ਵੀ ਗਏ ਅਤੇ ਇਕ ਹਜ਼ਾਰ ਮੀ. ਦੇ ਲਗਭਗ ਇਸ ਦੀ ਉਚਾਈ ਵੀ ਘਟ ਗਈ।

8° 14′ ਦੱ. ਵਿਥ.; 117° 55′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 :793

**ਟੱਮਲਿਨਸਨ, ਐਂਬ੍ਰੋਜ਼ ਜੈਸਪ** : ਇਹ ਸੰਯੁਕਤ ਰਾਜ ਅਮਰੀਕਾ ਦਾ ਧਾਰਮਕ ਨੇਤਾ ਸੀ ਜਿਸ ਨੇ 1923 ਈ. ਵਿਚ 'ਟਾਮਲਿਨਸਨ ਚਰਚ ਆਫ਼ ਗਾੱਡ' ਕਾਇਮ ਕੀਤਾ। ਇਸ ਦਾ ਜਨਮ 1865 ਈ. ਵਿਚ ਹੋਇਆ। ਸੰਨ 1903 ਵਿਚ ਇਹ 'ਹੋਲੀਨੈਸ ਚਰਚ' ਵਿਚ ਸ਼ਾਮਲ ਹੋਇਆ ਸੀ। ਮਗਰੋਂ ਇਸ ਮੱਤ ਦਾ ਨਾਂ 1907 ਈ. ਤੋਂ 'ਚਰਚ ਆਫ਼ ਗਾੱਡ' ਹੋ ਗਿਆ ਸੀ। ਸੰਨ 1909 ਤੋਂ 1923 ਤੱਕ ਇਹ ਉਸ ਦਾ ਮੁਖੀ ਰਿਹਾ। ਹਰ ਕਿਸਮ ਦੇ ਅਖ਼ਤਿਆਰ ਪ੍ਰਾਪਤ ਕਰ ਲੈਣ ਦੇ ਸਿੱਟੇ ਵਜੋਂ ਇਸ ਧਰਮ ਵਿਚ ਕਈ ਗਰੁੱਪ ਬਣ ਗਏ ਅਤੇ 1923 ਈ. ਵਿਚ ਇਸ ਉੱਤੇ ਦੋਸ਼ ਲਾ ਕੇ ਇਸ ਨੂੰ ਕੱਢ ਦਿੱਤਾ ਗਿਆ। ਉਦੋਂ ਹੀ ਇਸ ਨੇ ਆਪਣਾ ਨਵਾਂ ਧਰਮ 'ਟੱਮਲਿਨਸਨ ਚਰਚ ਆਫ਼ ਗਾੱਡ' ਕਾਇਮ ਕਰ ਲਿਆ ਅਤੇ ਆਪਣੀ ਮੌਤ (1943) ਤੱਕ ਇਸ ਦਾ ਮੁਖੀ ਰਿਹਾ।

ਹ. ਪੁ.—ਐਨ. ਬ੍ਰਿ. ਮਾ. 10 : 37

**ਟੱਮਲਿਨਸਨ, (ਐਲਫ੍ਰੈਡ) ਚਾਰਲਸ** : ਅੰਗਰੇਜ਼ੀ ਦੇ ਇਸ ਕਵੀ ਦਾ ਜਨਮ 8 ਜਨਵਰੀ, 1927 ਨੂੰ ਇੰਗਲੈਂਡ ਵਿਚ ਸਟੋਕ-ਆਨ-ਟਰੈਂਟ ਵਿਖੇ ਹੋਇਆ। ਕੈਂਬ੍ਰਿਜ ਯੂਨੀਵਰਸਿਟੀ ਤੋਂ ਵਿੱਦਿਆ ਪ੍ਰਾਪਤ ਕਰਨ ਮਗਰੋਂ ਇਹ ਇਟਲੀ ਅਤੇ ਸੰਯੁਕਤ ਰਾਜ ਅਮਰੀਕਾ ਗਿਆ। ਸੰਯੁਕਤ ਰਾਜ ਵਿਖੇ ਇਹ ਨਿਊ ਮੈਕਸੀਕੋ ਯੂਨੀਵਰਸਿਟੀ ਵਿਖੇ ਸਾਹਿਤ ਦਾ ਪ੍ਰੋਫ਼ੈਸਰ ਰਿਹਾ। ਬਾਅਦ ਵਿਚ ਇਹ ਇੰਗਲੈਂਡ ਵਿਚ ਬ੍ਰਿਸਟਲ ਯੂਨੀਵਰਸਿਟੀ ਵਿਖੇ ਅੰਗਰੇਜ਼ੀ ਕਵਿਤਾ ਦਾ ਰੀਡਰ ਬਣਿਆ। ਇਹ ਦਾਅਵਾ ਕਰਦਾ ਹੈ ਕਿ ਕਵਿਤਾ ਲਿਖਣ ਵਿੱਚ ਇਹ ਵਰਡਸਵਰਥ ਅਤੇ ਰਸਕਿਨ ਦੇ ਕਦਮਾਂ ਤੇ ਚਲਦਾ ਹੈ। ਇਸ ਨੇ ਲੋਕਾਂ ਅਤੇ ਉਨ੍ਹਾਂ ਦੀਆਂ ਸਮੱਸਿਆਵਾਂ ਵੱਲ ਧਿਆਨ ਦੇਣ ਦੀ ਬਜਾਏ ਪ੍ਰਕਿਰਤੀ ਵੱਲ ਵਧੇਰੇ ਧਿਆਨ ਦਿੱਤਾ।

'ਰਿਲੇਸ਼ਨਜ਼ ਐਂਡ ਕੰਟ੍ਰੇਰੀਜ਼' (1951) ਅਤੇ 'ਦੀ ਨੈਕਲੈਸ' (1955) ਇਸ ਦੀਆਂ ਕਵਿਤਾਵਾਂ ਦੀਆਂ ਮੁਢਲੀਆਂ ਪੁਸਤਕਾਂ ਹਨ। 'ਸੀਇੰਗ ਇਜ਼ ਬਿਲੀਵਿੰਗ' (1960) ਅਤੇ 'ਅਮੈਰੀਕਨ ਸੀਨਜ਼' (1966) ਵਿਚ ਇਸ ਨੇ ਰੇਗਿਸਤਾਨ ਦੇ ਉਜਾੜ-ਨਗਰਾਂ ਦੇ ਵਾਤਾਵਰਣ ਦਾ ਵਰਣਨ ਕੀਤਾ ਹੈ। 'ਦੀ ਪੋਇਮ ਐਜ਼ ਇਨੀਸ਼ੀਏਸ਼ਨ' (1968), 'ਦੀ ਵੇ ਆਫ਼ ਏ ਵਰਲਡ' (1969) ਅਤੇ 'ਅਮੈਰੀਕਾ ਵੈੱਸਟ ਸਾਊਥ ਵੈੱਸ' (1969) ਇਸ ਦੀਆਂ ਕੁੱਝ ਹੋਰ ਕ੍ਰਿਤਾਂ ਹਨ। ਇਹ ਇਕ ਉੱਤਮ ਅਨੁਵਾਦਕ ਵੀ ਹੈ।

ਕਈ ਵਾਰ ਇਸ ਨੇ ਆਪਣੀਆਂ ਕਵਿਤਾਵਾਂ ਵਿਚ ਅਪ੍ਰੱਤਖ ਉਕਤੀਆਂ ਦੀ ਵਰਤੋਂ ਕੀਤੀ ਹੈ ਜਿਸ ਕਾਰਨ ਇਸ ਨੂੰ ਗੁੰਝਲਦਾਰ ਕਵੀ ਮੰਨਿਆ ਗਿਆ ਹੈ।

ਹ. ਪੁ.—ਐਨ. ਬ੍ਰਿ. ਮਾ. 10 : 37

**ਟੱਮਲਿਨਸਨ, ਹੈਨਰੀ ਮੇਜਰ** : ਇਸ ਅੰਗਰੇਜ਼ ਨਾਵਲਕਾਰ ਅਤੇ ਲੇਖਕ ਦਾ ਜਨਮ 21 ਜੂਨ, 1873 ਨੂੰ ਲੰਡਨ ਵਿਖੇ ਹੋਇਆ। ਇਸ ਦਾ ਬਚਪਨ ਸਮੁੰਦਰ ਦੇ ਕੰਢੇ ਬੀਤਿਆ; ਇਸ ਲਈ ਮੁੱਢ ਤੋਂ ਹੀ ਇਸ ਨੂੰ ਸਮੁੰਦਰ ਨਾਲ ਸਬੰਧਤ ਚੀਜ਼ਾਂ ਵੱਲ ਬੜੀ ਖਿੱਚ ਸੀ। ਕਈ ਸਾਲ ਇਕ ਜਹਾਜ਼ ਕੰਪਨੀ ਵਿਚ ਕੰਮ ਕਰਨ ਮਗਰੋਂ ਇਸਨੇ 1904 ਈ. ਵਿਚ 'ਮਾਰਨਿੰਗ ਲੀਡਰ' ਨਾਮੀ ਅਖ਼ਬਾਰ ਵਿਚ ਕੰਮ ਸ਼ੁਰੂ ਕੀਤਾ। ਇਸ ਦੀ ਪਹਿਲੀ ਪੁਸਤਕ 'ਸੀ ਐਂਡ ਦੀ ਜੰਗਲ' (1912) ਵਿਚ ਬ੍ਰਾਜ਼ੀਲ ਤੱਕ ਦੀ ਸਮੁੰਦਰੀ ਯਾਤਰਾ ਦਾ ਵਰਣਨ ਹੈ। ਸੰਨ 1914-17 ਦੌਰਾਨ ਇਹ ਫ਼ਰਾਂਸ ਵਿਖੇ ਯੁੱਧ ਸੰਵਾਦਦਾਤਾ ਅਤੇ ਸੰਨ 1917 ਤੋਂ 1923 ਦੌਰਾਨ 'Nation and Athenacum' ਦਾ ਸਾਹਿਤ ਸੰਪਾਦਕ ਰਿਹਾ। ਆਪਣੇ ਪਹਿਲੇ ਨਾਵਲ 'ਗੈਲੀਅਨਜ਼ ਰੀਚ' (1927) ਕਾਰਨ ਇਸ ਨੂੰ ਫ਼ਰਾਂਸੀਸੀ ਸਰਕਾਰ ਤੋਂ ਇਨਾਮ ਮਿਲਿਆ। 'ਆਲ ਆਵਰ ਯੈਸਟਰਡੇਜ਼' (1930), 'ਦੀ ਡੇ ਬੀਫ਼ੋਰ' (1939), 'ਮਾਰਨਿੰਗ ਲਾਈਟ' (1946) ਆਦਿ ਇਸ ਦੇ ਪ੍ਰਮੁੱਖ ਨਾਵਲ ਹਨ। 'ਓਲਡ ਜੰਕ' (1918), 'ਲੰਡਨ ਰਿਵਰ' (1926) 'ਵੇਟਿੰਗ ਫਾਰ ਡੇ ਲਾਈਟ' (1922), 'ਦੀ ਟਰਨ ਆਫ਼ ਦੀ ਟਾਈਡ' (1945) ਆਦਿ ਇਸ ਦੇ ਸਫ਼ਰਨਾਮੇ ਹਨ ਅਤੇ ਇਨ੍ਹਾਂ ਦੇ ਆਧਾਰ ਤੇ ਹੀ ਇਸ ਦੀ ਵਧੇਰੇ ਪ੍ਰਸਿੱਧੀ ਹੈ।

5 ਫ਼ਰਵਰੀ, 1958 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 37; ਐਨ. ਅਮੈ. 26 : 683

**ਟਾਮਲਿਨ, ਬ੍ਰੈਡਲੇ ਵਾਕਰ** : ਸੰਯੁਕਤ ਰਾਜ ਅਮਰੀਕਾ ਦੇ ਇਸ ਸਿਰਾਕਿਊਜ਼ ਚਿੱਤਰਕਾਰ ਦਾ ਜਨਮ 19 ਅਗਸਤ, 1899 ਨੂੰ ਨਿਊਯਾਰਕ ਰਾਜ ਵਿਚ ਸਿਰਾਕਿਊਜ਼ ਵਿਖੇ ਹੋਇਆ। ਇਸ ਨੇ ਆਪਣੇ ਜੀਵਨ ਦੌਰਾਨ ਕਿਊਬਿਸਟ ਵਿਚਾਰਧਾਰਾ ਅਨੁਸਾਰ ਖੜੋਤ ਵਿਚ ਆਈਆਂ ਵਸਤੂਆਂ ਦੀ ਚਿੱਤਰਕਾਰੀ ਕੀਤੀ। ਇਸਨੇ ਕਈ ਸਕੂਲਾਂ ਵਿਚ ਸਿੱਖਿਆ ਦਿੱਤੀ ਅਤੇ ਕਈ ਗਰਾਂਟਾਂ ਤੇ ਵਸੀਅਤਾਂ ਰਾਹੀਂ ਵੀ ਇਸ ਨੂੰ ਕਾਫ਼ੀ ਪੈਸਾ ਮਿਲਿਆ। ਸੰਨ 1940 ਦੇ ਦਹਾਕੇ ਦੇ ਅੱਧ ਵਿਚ ਇਹ ਕਲਪਿਤ ਪ੍ਰਗਟਾਉਵਾਦੀ ਚਿੱਤਰਕਾਰ ਐਡੋਲਫ਼ ਗਾੱਟ-ਲੀਬ ਤੋਂ ਬਹੁਤ ਪ੍ਰਭਾਵਿਤ ਹੋਇਆ। ਇਸ ਨੇ ਕਈ ਪ੍ਰਭਾਵਸ਼ਾਲੀ ਚਿੱਤਰ ਬਣਾਏ, ਜਿਵੇਂ 'ਟੈਨਸ਼ਨ ਬਾਈ ਮੂਨਲਾਈਟ' (1948), ਇਸ ਚਿੱਤਰ ਤੋਂ ਇਸ ਦੀ ਜਾਪਾਨੀ ਸੁਲੇਖ-ਕਲਾ ਬਾਰੇ ਰੁਚੀ ਦੀ ਝਲਕ ਮਿਲਦੀ ਹੈ। ਨਿਊਯਾਰਕ ਦੇ ਮਾਡਰਨ ਆਰਟ ਮਿਊਜ਼ੀਅਮ ਵਿਚ ਰੱਖਿਆ ਪਿਆ 'No. 9 In Praise of Gertrude Stein' (1950) ਇਸ ਦਾ ਇਕ ਮਹਾਨ ਚਿੱਤਰ ਹੈ। ਆਪਣੇ ਜੀਵਨ ਦੇ ਅਖ਼ੀਰਲੇ ਤਿੰਨ ਸਾਲਾਂ ਦੌਰਾਨ ਇਸ ਨੇ ਇਸ ਸ਼ੈਲੀ ਦੇ ਕਈ ਚਿੱਤਰ ਬਣਾਏ।

11 ਮਈ, 1953 ਨੂੰ ਨਿਊਯਾਰਕ ਸ਼ਹਿਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 37

**ਟਾਮਾਉਲੀਪਾਸ (Tamauli Pas)** : ਉੱਤਰ-ਪੂਰਬੀ ਮੈਕਸੀਕੋ ਦੀ ਖਾੜੀ ਮੈਕਸੀਕੋ ਨਾਲ ਲੱਗਵਾਂ ਇਕ ਰਾਜ ਹੈ ਜਿਸ ਦੇ ਉੱਤਰ ਵੱਲ ਸੰਯੁਕਤ ਰਾਜ ਅਮਰੀਕਾ ਦੱਖਣ ਵੱਲ ਇਸੇ ਦੇਸ਼ ਦੇ ਵੈਰਾਕਰੂਜ਼ ਅਤੇ ਸੈਨ ਲਿਊਈ ਸਪੋਟਸੀ ਰਾਜ ਅਤੇ ਪੱਛਮ ਵੱਲ

ਨਿਉਦੇਵੋ ਲੇਓਨ ਰਾਜ ਹਨ। ਇਸ ਰਾਜ ਦਾ ਖੇਤਰਫਲ 79.384 ਵ. ਕਿ. ਮੀ. ਅਤੇ ਆਬਾਦੀ 22,44,208 (1990) ਹੈ। ਰਾਜ ਦੀ ਰਾਜਧਾਨੀ ਸੀਯੁਥਾ ਵਿਕਟੋਰੀਆ ਹੈ। ਇਹ ਇਥੋਂ ਦਾ ਵੱਡਾ ਸ਼ਹਿਰ ਵੀ ਹੈ। ਧਰਾਤਲ ਪੱਖੋਂ ਇਹ ਪੱਧਰਾ ਮੈਦਾਨੀ ਖੇਤਰ ਹੈ ਜਿਸ ਦੀ ਢਲਾਣ ਸਮੁੰਦਰ ਵੱਲ ਹੈ ਪਰ ਇਸ ਦੇ ਕੇਂਦਰੀ ਅਤੇ ਦੱਖਣ-ਪੱਛਮੀ ਹਿੱਸੇ ਵਿਚ ਪਹਾੜ ਵੀ ਹਨ। ਤੱਟ ਨਾਲ ਕਈ ਦਲਦਲਾਂ, ਘਟ ਡੂੰਘੀਆਂ ਝੀਲਾਂ ਅਤੇ ਬੀਚਾਂ ਵੀ ਮਿਲਦੀਆਂ ਹਨ।

ਰਾਜ ਦਾ ਮੈਦਾਨੀ ਖੇਤਰ ਅਤੇ ਵਾਦੀਆਂ ਕਾਫ਼ੀ ਉਪਜਾਊ ਹਨ। ਇਸ ਰਾਜ ਦਾ ਬਹੁਤ ਹਿੱਸਾ ਸੇਂਜੂ ਹੈ ਜਿਥੇ ਤੰਮਾਕੂ, ਗੰਨਾ, ਸੋਇਆਬੀਨ, ਮੱਕੀ, ਕਾਫ਼ੀ, ਫਲ ਆਦਿ ਉਗਾਏ ਜਾਂਦੇ ਹਨ। ਫਲ ਅਤੇ ਕਪਾਹ ਇਥੋਂ ਦੀਆਂ ਮੁੱਖ ਫਸਲਾਂ ਹਨ। ਇਹ ਰਾਜ ਪੈਟਰੋਲ ਉਤਪਾਦਕ ਵੀ ਹੈ। ਸੰਨ 1957 ਵਿਚ ਸੰਯੁਕਤ ਰਾਜ ਅਮਰੀਕਾ ਨੂੰ ਪੈਟਰੋਲ ਭੇਜਣ ਲਈ ਪਾਈਪ ਲਾਈਨ ਵਿਛਾਈ ਗਈ ਸੀ। ਸੀਯੁਥਾ, ਮਾਡੈਰੋ ਅਤੇ ਰੇਨੋਸ ਵਿਚ ਤੇਲ-ਸੋਧਕ ਕਾਰਖ਼ਾਨੇ ਵੀ ਹਨ। ਟੈਮਪੀਕੋ ਇਥੋਂ ਦਾ ਤੇਲ ਸੋਧਕ ਅਤੇ ਬੰਦਰਗਾਹੀ ਸ਼ਹਿਰ ਹੈ।

ਇਸ ਰਾਜ ਵਿਚ ਇੰਡੀਅਨ ਕਬੀਲੇ ਵੱਸੇ ਹੋਏ ਸਨ। ਸੰਨ 1746 ਵਿਚ ਸਪੇਨੀਆਂ ਨੇ ਇਥੇ ਬਸਤੀਆਂ ਬਣਾ ਲਈਆਂ ਸਨ ਪਰ ਪੈਟਰੋਲ ਦੀ ਖੋਜ ਅਤੇ ਸਿੰਜਾਈ ਯੋਜਨਾਵਾਂ ਬਣਨ ਉਪਰੰਤ ਹੀ ਇਹ ਉੱਨਤ ਹੋ ਸਕਿਆ ਹੈ।

ਹ. ਪੁ.—ਐਨ. ਅਮੈ. 26 : 249; ਐਨ. ਬ੍ਰਿ. ਮਾ. 11 : 527

**ਟਾਮਾਨੋ** : ਇਹ ਜਾਪਾਨ ਦੇ ਹਾਂਸੂ ਰਾਜ ਵਿਚ ਓਕਾਯਾਮਾ ਪ੍ਰੀਫੈਕਚਰ ਦਾ ਇਕ ਸ਼ਹਿਰ ਹੈ ਜਿਹੜਾ ਸ਼ੀਕੋਕੂ ਉਪਰ, ਟਾਕਾਮਤਸੂ (Takamatsu) ਦੇ ਸਾਹਮਣੇ ਸਮੁੰਦਰ ਦੇ ਅੰਦਰੂਨੀ ਚੈਨਲ ਉੱਤੇ ਸਥਿਤ ਹੈ। ਇਸ ਦੀ ਸਥਾਪਨਾ ਟਾਮਾ ਦੇ ਸ਼ਹਿਰ (City of Tama) ਅਤੇ ਯੂਨੋ ਬੰਦਰਗਾਹ ਨੂੰ ਮਿਲਾ ਕੇ ਹੋਈ ਹੈ। ਸੰਨ 1603-1867 ਦੌਰਾਨ ਟੋਕੂਗਾਵਾ ਕਾਲ ਦੇ ਵਿਚ ਇਹ ਇਕ ਛੋਟਾ ਜਿਹਾ ਮੱਛੀਆਂ ਵਾਲਾ ਪਿੰਡ ਸੀ। ਯੂਨੋ ਬੰਦਰਗਾਹ ਅਤੇ ਮੁੱਖ ਰੇਲਵੇ ਬਣਨ ਨਾਲ ਇਹ ਸ਼ਹਿਰ ਆਵਾਜਾਈ ਦਾ ਇਕ ਮਹੱਤਵਪੂਰਨ ਕੇਂਦਰ ਬਣ ਗਿਆ। ਇਥੋਂ ਦੀ ਸੱਨਅਤ ਸਮੁੰਦਰੀ ਜਹਾਜ਼ ਬਣਾਉਣ ਅਤੇ ਇਸ ਨਾਲ ਸਬੰਧਤ ਹੋਰ ਕਾਰਜਾਂ ਉੱਤੇ ਆਧਾਰਤ ਹੈ। ਚੌਥੀ ਸਦੀ ਵਿਚ ਬਣਿਆ ਕਿਬਿਤਸੂ (kibitsu) ਮੰਦਰ ਸ਼ਹਿਰ ਦੇ ਭਵਨ-ਨਿਰਮਾਣ ਕਲਾ ਦੇ ਉਜਾਗਰ ਪੱਖ ਨੂੰ ਦਰਸਾਉਂਦਾ ਹੈ।

ਆਬਾਦੀ—77,803 (1980)

34° 35′ ਉ. ਵਿਥ.; 133° 59′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 526

**ਟਾਮਾਯੋ, ਰੂਫੀਨੋ (Tamayo, Rufino)** : ਮੈਕਸੀਕੋ ਦੇ ਇਸ ਚਿੱਤਰਕਾਰ ਦਾ ਜਨਮ 26 ਅਗਸਤ, 1899 ਨੂੰ ਮੈਕਸੀਕੋ ਵਿਚ ਵਾਹਾਕਾ (Oaxaca) ਵਿਖੇ ਹੋਇਆ। ਇਸ ਨੇ ਮੈਕਸੀਕੋ ਸ਼ਹਿਰ ਦੇ ਫ਼ਾਈਨ ਆਰਟ ਸਕੂਲ ਵਿਖੇ ਸਿੱਖਿਆ ਪ੍ਰਾਪਤ ਕੀਤੀ। ਸੰਨ 1921 ਤੋਂ 1926 ਦੌਰਾਨ ਇਹ ਨੈਸ਼ਨਲ ਮਿਊਜ਼ੀਅਮ ਆਫ਼ ਆਰਕਿਆਲੋਜੀ ਦੇ ਨਸਲ-ਵਿਗਿਆਨ ਵਿਭਾਗ ਦਾ ਮੁੱਖੀ ਰਿਹਾ। ਸੰਨ 1938 ਵਿਚ ਇਸ ਨੇ ਨਿਊਯਾਰਕ ਸ਼ਹਿਰ ਵਿਖੇ ਸਥਿਤ ਡੈਲਟਨ ਸਕੂਲ ਅਤੇ ਸੰਨ 1946 ਵਿਚ ਬਰੂਕਲਿਨ ਮਿਊਜ਼ੀਅਮ ਆਰਟ ਸਕੂਲ ਵਿਚ ਸਿੱਖਿਆ ਦਿੱਤੀ। ਇਸ ਨੂੰ ਪੂਰਵ ਹਿਸਪੈਨਿਕ ਕਲਾ ਵਿਚ ਰੁਚੀ ਸੀ। 'ਫੋਟੋਜੈਨਿਕ ਵੀਨਸ' (1930) ਅਤੇ 'ਵੈਮਨ ਇਨ ਦੀ ਨਾਈਟ' (1962) ਆਦਿ ਇਸ ਦੇ ਪ੍ਰਮੁੱਖ ਚਿੱਤਰਾਂ ਵਿਚੋਂ ਹਨ। ਇਸ ਨੇ ਮੈਕਸੀਕੋ ਸ਼ਹਿਰ ਦੇ ਨੈਸ਼ਨਲ ਪੈਲੇਸ ਆਫ਼ ਫ਼ਾਈਨ ਆਰਟਸ ਅਤੇ ਨੈਸ਼ਨਲ ਮਿਊਜ਼ਿਅਮ ਆਫ਼ ਐਂਥ੍ਰੋਪਾਲੋਜੀ ਵਿਚ ਕੰਧ-ਚਿੱਤਰ ਬਣਾਏ ਹਨ। ਇਸ ਤੋਂ ਇਲਾਵਾ ਇਸ ਨੇ ਯੂਨੈਸਕੋ ਲਈ ਅਤੇ ਮਾਂਟਰੀਆਲ ਦੀ ਐਕਸਪੋ '67 ਪ੍ਰਦਰਸ਼ਨੀ ਲਈ ਵੀ ਚਿੱਤਰ ਬਣਾਏ ਸਨ।



ਟਾਮਾਯੋ ਰੂਫੀਨੋ

ਸੰਨ 1954 ਵਿਚ ਇਸ ਨੇ ਸਾਊਥ ਪੋਲੂ ਦਾ ਦੋ -ਸਾਲਾ ਇਨਾਮ ਅਤੇ 1964 ਈ. ਵਿਚ ਮੈਕਸੀਕੋ ਸਰਕਾਰ ਦਾ ਰਾਸ਼ਟਰੀ ਇਨਾਮ ਪ੍ਰਾਪਤ ਕੀਤਾ।

ਹ. ਪੁ.—ਐਨ. ਬ੍ਰਿ. ਮਾ. 9 : 793

**ਟਾਮਾਲਸ ਖਾੜੀ** : ਇਹ ਪੱਛਮੀ ਕੈਲਿਫੋਰਨੀਆ (ਸੰ. ਰਾ. ਅ.) ਦੀ ਮਾਰਿਨ ਕਾਉਂਟੀ ਵਿਚ ਸਮੁੰਦਰੀ ਸਾਹਿਲ ਉੱਤੇ ਇਹ ਸ਼ਾਂਤ ਮਹਾਂਸਾਗਰ ਦੀ ਖਾੜੀ ਹੈ। ਇਹ ਸਾਨ ਫਰਾਂਸਿਸਕੋ ਤੋਂ 64 ਕਿ. ਮੀ. ਉੱਤਰ ਵਿਚ ਹੈ।

ਹ. ਪੁ.—ਐਨ. ਅਮੈ. 26 : 680

**ਟਾਮਾਲੀ** : ਘਾਨਾ ਦੇ ਉੱਤਰੀ ਪ੍ਰਬੰਧਕੀ ਖੰਡ ਦੀ ਇਹ ਰਾਜਧਾਨੀ ਅਤੇ ਵੱਡਾ ਸ਼ਹਿਰ ਹੈ ਜੋ ਸਮੁੰਦਰ ਤਲ ਤੋਂ 183 ਮੀ. ਦੀ ਉਚਾਈ ਉੱਤੇ ਵਸਿਆ ਹੋਇਆ ਹੈ। ਇਸ ਸ਼ਹਿਰ ਦੇ ਆਸਪਾਸ ਸੰਘਣੀ ਵਸੋਂ ਵਾਲੇ ਪਿੰਡ ਵੀ ਹਨ। ਅੱਜਕੱਲ੍ਹ ਇਸ ਸ਼ਹਿਰ ਵਿਚ ਆਧੁਨਿਕ ਇਮਾਰਤਾਂ ਹਨ। ਸਾਲ 1974 ਵਿਚ ਇਥੋਂ ਦੀ ਸਰਕਾਰ ਨੇ ਇਸ ਨੂੰ ਉੱਨਤ ਕਰਨ ਲਈ ਇਕ ਪ੍ਰੋਗਰਾਮ ਬਣਾਇਆ ਸੀ ਜਿਸ ਅਧੀਨ ਸ਼ਹਿਰ ਦਾ ਕਾਫ਼ੀ ਵਿਕਾਸ ਹੋਇਆ ਹੈ। ਇਸ ਦੇ ਬਾਜ਼ਾਰ ਬਹੁਤ ਖੁੱਲ੍ਹੇ ਖੁੱਲ੍ਹੇ ਹਨ। ਇਸ ਸ਼ਹਿਰ ਵਿਚ ਸੀਆ ਮੱਖਣ ਦੀ ਪ੍ਰਾਸੈੱਸਿੰਗ ਤੋਂ ਇਲਾਵਾ ਕਪਾਹ ਵੇਲਣ ਦੇ ਕਾਰਖ਼ਾਨੇ ਵੀ ਹਨ। ਇਹ ਜ਼ਰਾਇਤੀ ਉਤਪਾਦਨਾਂ ਦੀ ਮੰਡੀ ਵੀ ਹੈ।

ਸ਼ਹਿਰ ਵਿਚ ਸਥਾਨਕ ਭਾਸ਼ਾ ਦੀ ਇਕ ਸਾਹਿਤਕ ਬਿਊਰੋ ਕਾਇਮ ਹੈ ਜਿਸ ਰਾਹੀਂ ਸਿੱਖਿਆ ਦਾ ਪਸਾਰ ਕੀਤਾ ਜਾਂਦਾ ਹੈ ਅਤੇ ਅਖ਼ਬਾਰ ਆਦਿ ਕੱਢੇ ਜਾਂਦੇ ਹਨ।

ਆਬਾਦੀ—1,51,069 (1988)

9° 24′ ਉ. ਵਿਥ.; 0° 50′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 526

**ਟਾਮੀਰਿਸ, ਹੈੱਲਨ** : ਸੰਯੁਕਤ ਰਾਜ ਅਮਰੀਕਾ ਦੀ ਇਸ ਨ੍ਰਤਕੀ, ਨ੍ਰਿਤ ਲੇਖਿਕਾ ਅਤੇ ਅਧਿਆਪਕਾ ਦਾ ਜਨਮ 24 ਅਪ੍ਰੈਲ, 1905 ਨੂੰ ਨਿਊਯਾਰਕ ਸ਼ਹਿਰ ਵਿਖੇ ਹੋਇਆ। ਇਸ ਦਾ ਅਸਲ ਨਾਂ

ਹੈੱਲਨ ਬੈਕਰ ਸੀ। ਇਸ ਨੇ ਮਾਈਕਲ ਫ਼ੌਕਿਨ ਤੋਂ ਅਤੇ ਮੈਟ੍ਰਾਪਾਲਿਟਨ ਓਪੇਰਾ ਬੈਲੇ ਸਕੂਲ ਤੋਂ ਨਾਚ ਦੀ ਸਿੱਖਿਆ ਲਈ। ਕੁਝ ਸਮਾਂ ਮੈਟ੍ਰਾਪਾਲਿਟਨ ਓਪੇਰਾ ਬੈਲੇ ਕੰਪਨੀ ਲਈ ਡਾਂਸ ਕਰਨ ਉਪਰੰਤ ਇਹ ਇਟਲੀ ਦੀ ਇਕ ਕੰਪਨੀ ਨਾਲ ਦੱਖਣੀ ਅਮਰੀਕਾ



ਹੈੱਲਨ ਟਾਮੀਰਿਸ

ਚਲੀ ਗਈ। ਸੰਨ 1928 ਵਿਚ ਇਸ ਨੇ ਯੂਰਪ ਦਾ ਦੌਰਾ ਕੀਤਾ ਅਤੇ 1930 ਈ. ਵਿਚ ਆਪਣੀ ਕੰਪਨੀ ਅਤੇ ਸਕੂਲ ਦੀ ਸਥਾਪਨਾ ਕੀਤੀ ਜਿਸ ਦਾ ਸੰਚਾਲਨ ਇਸ ਨੇ 1945 ਈ. ਤੱਕ ਕੀਤਾ। 1930-32 ਦੌਰਾਨ ਇਸ ਨੇ ਡਾਂਸ ਰੈਪਰਟਰੀ ਥੀਏਟਰ ਦਾ ਸੰਚਾਲਨ ਕੀਤਾ। 1937-39 ਦੌਰਾਨ ਇਹ ਫੈਡਰਲ ਥੀਏਟਰ ਪ੍ਰਾਜੈਕਟ ਦੀ ਪ੍ਰਮੁਖ ਨ੍ਰਿਤ-ਲੇਖਿਕਾ ਸੀ। ਇਸ ਦਾ ਵਿਚਾਰ ਸੀ ਕਿ ਹਰ ਨਾਚ ਆਪਣਾ ਵੱਖ ਭਾਵ ਪ੍ਰਗਟਾਉਂਦਾ ਹੈ, ਇਸ ਲਈ ਇਸ ਨੇ ਆਪਣੀ ਵਿਸ਼ੇਸ਼ ਸ਼ੈਲੀ ਜਾਂ ਤਕਨੀਕ ਵਿਕਸਿਤ ਨਹੀਂ ਕੀਤੀ ਪਰ ਇਸ ਦੀਆਂ ਕ੍ਰਿਤਾਂ ਨੂੰ ਧੜੱਲੇਦਾਰ ਅਤੇ ਹੁਲਾਸਪੂਰਨ ਮੰਨਿਆ ਜਾਂਦਾ ਹੈ ਅਤੇ ਇਨ੍ਹਾਂ ਵਿਚ ਆਮ ਤੌਰ ਤੇ ਅਮਰੀਕੀ ਵਿਸ਼ੇ ਲਏ ਗਏ ਹਨ। ਸੰਨ 1930 ਅਤੇ 1945 ਦੌਰਾਨ ਇਸ ਨੇ ਲਗਭਗ 135 ਨਾਚਾਂ ਲਈ ਸੰਗੀਤ ਰਚਿਆ।

'ਹਾਊ ਲਾਂਗ ਬ੍ਰਦਰੈੱਨ' (1837) ਟਾਮੀਰਿਸ ਪ੍ਰਸਿੱਧ ਸੰਗੀਤ-ਵਾਦਨ ਸੀ। 'ਐਨੀਗੈੱਟ ਯੁਰ ਗਨ' (1946), 'ਟੱਚ ਐਂਡ ਗੋ' (1949) ਅਤੇ 'ਪਲੇਨ ਐਂਡ ਫੈਂਸੀ' (1955) ਸੰਗੀਤ-ਨਾਟਕਾਂ ਲਈ ਇਸ ਨੇ ਨਾਚ ਰਚਨਾ ਕੀਤੀ ਸੀ। ਇਸ ਨੇ ਬਹੁਤ ਇਨਾਮ ਪ੍ਰਾਪਤ ਕੀਤੇ। ਸੰਨ 1960 ਵਿਚ ਇਸ ਨੇ ਆਪਣੇ ਭਾਈਵਾਲ ਅਤੇ ਪਤੀ ਨਾਲ ਮਿਲ ਕੇ ਇਕ ਨਾਚ ਕੰਪਨੀ ਦੀ ਸਥਾਪਨਾ ਕੀਤੀ।

4 ਅਗਸਤ, 1966 ਨੂੰ ਨਿਊਯਾਰਕ ਸ਼ਹਿਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 795

**ਟਾਯਾਨ, ਸਰ ਲੂਈ ਆਲੀਵਰ** (**Taillon Sir Lquis Olivier**) : ਇਹ ਕੈਨੇਡਾ ਦਾ ਪ੍ਰਧਾਨ ਮੰਤਰੀ ਸੀ। ਇਸ ਦਾ ਜਨਮ 26 ਸਤੰਬਰ, 1840 ਨੂੰ ਕਿਊਬੈਕ ਪ੍ਰਾਂਤ ਦੇ ਟੈਰਬਾਨ ਸ਼ਹਿਰ ਵਿਖੇ ਹੋਇਆ। ਮੋਸਨ ਕਾਲਜ ਤੋਂ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਸਨੇ 1865 ਈ. ਵਿਚ ਵਕਾਲਤ ਕਰਨੀ ਸ਼ੁਰੂ ਕੀਤੀ। ਸੰਨ 1875 ਵਿਚ ਇਹ ਕਿਊਬੈੱਕ ਲੈਜਿਸਲੇਟਿਵ ਅਸੈਂਬਲੀ ਵਿਚ ਕੰਜ਼ਰਵੇਟਿਵ ਪਾਰਟੀ ਵੱਲੋਂ ਮੈਂਬਰ ਦੇ ਤੌਰ ਤੇ ਸ਼ਾਮਲ ਹੋਇਆ। ਸੰਨ 1882 ਵਿਚ ਇਹ ਮਹਾਰਾਣੀ ਦਾ ਸਲਾਹਕਾਰ ਨਿਯਤ ਹੋ ਗਿਆ। ਸੰਨ 1882 ਤੋਂ 83 ਦੌਰਾਨ ਅਸੈਂਬਲੀ ਦੇ ਸਪੀਕਰ ਹੋਣ ਦਾ ਮਾਣ ਵੀ ਇਸ ਨੂੰ ਮਿਲਿਆ। ਫਿਰ 1884 ਤੋਂ 1886 ਈ. ਤੱਕ ਇਹ ਪ੍ਰਾਂਤਕ ਅਟਾਰਨੀ ਜਨਰਲ ਦੇ ਅਹੁਦੇ ਤੀਕ ਪਹੁੰਚਿਆ। ਸੰਨ 1887 ਵਿਚ ਸਿਰਫ਼ ਦੋ ਦਿਨਾਂ ਲਈ ਇਸ ਨੂੰ ਪ੍ਰਧਾਨ-ਮੰਤਰੀ ਦਾ ਰੁਤਬਾ ਵੀ ਸੰਭਾਲਿਆ ਗਿਆ। ਰਾਜਨੀਤਕ ਪੱਧਰ ਤੇ ਵਿਵੇਕਸ਼ੀਲ ਤੇ ਜ਼ਿੰਮੇਵਾਰ ਵਿਅਕਤੀ ਹੋਣ ਦੇ ਨਾਤੇ 1891 ਈ. ਵਿਚ ਇਸ ਨੂੰ ਕੋਈ ਮਹਿਕਮਾ ਦਿੱਤੇ ਬਗ਼ੈਰ ਹੀ ਮੰਤਰੀ ਬਣਾਇਆ ਗਿਆ।

ਸੰਨ 1892 ਵਿਚ ਲੂਈ ਨੂੰ ਦੂਜੀ ਵਾਰੀ ਫ਼ੇਰ ਪ੍ਰਧਾਨ-ਮੰਤਰੀ ਦਾ ਰੁਤਬਾ ਹਾਸਲ ਹੋਇਆ। ਇਸ ਵਾਰ ਇਹ ਚਾਰ ਸਾਲ ਤੱਕ ਇਸੇ ਪਦ ਤੇ ਰਿਹਾ ਅਤੇ ਇਸਨੇ ਸਿਆਣਪ ਤੇ ਸੂਝ ਨਾਲ ਸਰਕਾਰ ਦੀ ਅਗਵਾਈ ਕੀਤੀ। ਸੰਨ 1896 ਵਿਚ ਇਹ ਰਾਜਨੀਤੀ ਵਿਚੋਂ ਸੇਵਾ ਮੁਕਤ ਹੋ ਗਿਆ। ਇਸ ਪਿਛੋਂ ਕੁਝ ਸਮੇਂ ਲਈ ਲੂਈ ਨੂੰ ਜ਼ਿੰਮੇਵਾਰ ਸਖ਼ਸ਼ ਹੋਣ ਕਾਰਨ ਰਾਜ ਦੇ ਪੋਸਟ-ਮਾਸਟਰ ਜਨਰਲ ਦਾ ਅਹੁਦਾ ਵੀ ਸੰਭਾਲਣਾ ਪਿਆ। ਅੰਤਲੇ ਵਰ੍ਹਿਆਂ ਵਿਚ ਇਸਨੇ ਆਪਣੀ ਘਰੇਲੂ ਜ਼ਿੰਦਗੀ ਜੀਵੀ ਅਤੇ 25 ਅਪ੍ਰੈਲ, 1925 ਨੂੰ ਕਿਊਬੈੱਕ ਪ੍ਰਾਂਤ ਦੇ ਮਾਂਟ੍ਰੀਆਲ ਸ਼ਹਿਰ ਵਿਖੇ ਪ੍ਰਾਣ ਤਿਆਗ ਦਿੱਤੇ।

ਹ. ਪੁ.—ਐਨ. ਅਮੈ. 26 : 217

**ਟਾਰਅਡਨ ਲਾਕ** : ਸਕਾਟਲੈਂਡ ਦੇ ਉੱਤਰ-ਪੱਛਮੀ ਖੇਤਰ ਵਿਚ ਰਾਸ ਅਤੇ ਕ੍ਰਾਮਅਰਟੀ ਕਾਊਂਟੀਆਂ ਵਿਚਕਾਰ ਇਹ ਇਕ ਅੰਧ ਮਹਾਂਸਾਗਰੀ ਜਲ-ਦੁਆਰ ਹੈ। ਇਸ ਰਾਹੀਂ ਅੰਧ ਮਹਾਂਸਾਗਰ ਦਾ ਪਾਣੀ ਸਕਾਈ ਟਾਪੂ ਦੇ ਸਾਹਮਣੇ ਸਕਾਟਲੈਂਡ ਦੇ ਸਾਹਿਲੀ ਖੇਤਰਾਂ ਦੇ 33 ਕਿ. ਮੀ. ਦੂਰ ਤੱਕ ਅੰਦਰ ਜਾਂਦਾ ਹੈ। ਇਹ ਜਲ-ਦੁਆਰ ਸਾਹਿਲੀ ਖੇਤਰ ਦੀਆਂ ਬੀਚਾਂ ਕਰਕੇ ਤਿੰਨ ਹਿੱਸਿਆਂ ਵਿਚ ਵੰਡ ਕੇ ਵੱਖ ਵੱਖ ਝੀਲਾਂ ਦਾ ਰੂਪ ਧਾਰ ਲੈਂਦਾ ਹੈ। ਉੱਤਰ ਵੱਲ ਦੇ ਹਿੱਸੇ ਨੂੰ ਟਾਰਅਡਨ ਲਾਕ ਤੇ ਦੂਜੇ ਹਿੱਸੇ ਨੂੰ ਜਿਹੜਾ ਟਾਰਅਡਨ ਲਾਕ ਦੇ ਉੱਤਰ ਵੱਲ ਹੁੰਦਾ ਹੈ, ਨੂੰ ਉਪਰਲੀ ਟਾਰਅਡਨ ਅਤੇ ਦੱਖਣ ਵੱਲ ਦੇ ਹਿੱਸੇ ਨੂੰ ਸ਼ੀਅਲਡੈਸ ਲਾਕ ਕਿਹਾ ਜਾਂਦਾ ਹੈ। ਇਨ੍ਹਾਂ ਤਿੰਨਾਂ ਝੀਲਾਂ ਦਾ ਕੁਦਰਤੀ ਨਜ਼ਾਰਾ ਬੜਾ ਹੀ ਦਿਲਖਿਚਵਾਂ ਹੈ।

57° 33′ ਉ. ਵਿਥ.; 5° 31′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 57

**ਟੱਰੰਸ** (**Torrance**) : ਕੈਲਿਫ਼ੋਰਨੀਆ ਰਾਜ (ਸ. ਰ. ਅ.) ਦੇ ਮਹਾਂਸਾਗਰੀ ਸਾਹਿਲ ਉੱਤੇ ਲਾਸਐਂਜਲਸ ਕਾਊਂਟੀ ਦਾ ਸ਼ਹਿਰ ਹੈ ਜਿਹੜਾ ਰੈਂਚੋਸੈਨਪੀਡਰੋ ਦਾ ਹਿੱਸਾ ਹੁੰਦਾ ਸੀ। ਇਸ ਦੀ ਸਥਾਪਨਾ ਜੇਅਰਡ ਸਿਡਨੀ ਟੱਰੰਸੀ ਨੇ 1911 ਈ. ਵਿਚ ਕੀਤੀ ਸੀ ਤੇ ਪਿਛੋਂ ਇਹ ਸੱਨਅਤੀ ਸ਼ਹਿਰ ਬਣ ਗਿਆ। ਖ਼ਾਸ ਕਰਕੇ ਇਥੇ ਪੈਟਰੋਲ ਦੀ ਖੋਜ ਪਿਛੋਂ ਲੋਹਾ ਇਸਪਾਤ ਅਤੇ ਪੈਟਰੋਲ ਦੇ ਉਤਪਾਦਨ ਵਰਗੀਆਂ ਸੱਨਅਤਾਂ ਉੱਨਤ ਹੋਈਆਂ ਹਨ। 1921 ਈ. ਵਿਚ ਇਸ ਨੂੰ ਸ਼ਹਿਰ ਦੇ ਤੌਰ ਦੇ ਨਿਗਮਤ ਕਰ ਦਿੱਤਾ ਗਿਆ।

ਆਬਾਦੀ—1,33,107 (1990)

33° 50′ ਉ. ਵਿਥ.; 118° 19′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 54

**ਟਾਰੰਸ (ਝੀਲ)** : ਦੱਖਣੀ ਆਸਟ੍ਰੇਲੀਆ ਵਿਚ ਫਲਿੰਡਰਜ਼ ਪਰਬਤੀ ਲੜੀ ਦੇ ਪੱਛਮ ਵਿਚ ਅਤੇ ਐਡੀਲੇਡ ਸ਼ਹਿਰ ਤੋਂ 345 ਕਿ.

ਮੀ. ਉੱਤਰ ਪੱਛਮ ਵਿਚ ਇਹ ਖਾਰੇ ਪਾਣੀ ਦੀ ਝੀਲ ਹੈ। ਇਹ 192 ਕਿ. ਮੀ. ਲੰਬੀ ਹੈ ਅਤੇ 64 ਕਿ. ਮੀ. ਚੌੜੀ ਹੈ। ਇਸ ਨੇ 5776 ਵ. ਕਿ. ਮੀ. ਦਾ ਖੇਤਰ ਮੱਲਿਆ ਹੋਇਆ ਹੈ। ਇਸ ਝੀਲ ਵਿਚ ਵਰਖਾ ਦੇ ਦਿਨਾਂ ਵਿਚ ਬਹੁਤ ਪਾਣੀ ਚੜ੍ਹ ਜਾਂਦਾ ਹੈ ਤੇ ਇਹ ਵਾਧੂ ਪਾਣੀ ਇਸ ਵਿਚੋਂ ਸਪੈਂਸਰ (spenser's) ਖਾੜੀ ਵਿਚ ਚਲਾ ਜਾਂਦਾ ਹੈ। ਵਰਖਾ ਤੋਂ ਪਿਛੋਂ ਦਲਦਲੀ ਜਿਹੀ ਮਿੱਟੀ ਹੀ ਪਾਣੀ ਦੀ ਥਾਂ ਲੈਂਦੀ ਹੈ। ਇਸ ਝੀਲ ਦੀ ਖੋਜ 1839 ਈ. ਵਿਚ ਐਡਵਰਡ ਜੇ ਆਇਰ ਨੇ ਨਵੀਆਂ ਚਰਾਂਦਾ ਦੀ ਖੋਜ ਕਰਦੇ ਸਮੇਂ ਕੀਤੀ ਸੀ ਅਤੇ ਪਿਛੋਂ ਇਸ ਦਾ ਮੌਜੂਦਾ ਨਾਂ ਦੱਖਣੀ ਆਸਟ੍ਰੇਲੀਆ ਦੇ ਪ੍ਰੀਮੀਅਰ ਜਰਨਲ ਰਾਬਰਟ ਟਾਰੰਸ ਦੇ ਸਨਮਾਨ ਵਿਚ ਰੱਖਿਆ ਗਿਆ ਸੀ।

31° 80′ ਦੱ. ਵਿਥ.: 137° 50′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 55 ; ਐਨ. ਅਮੈ. 26 : 708

**ਟਾਰਸਸ** : ਦੱਖਣੀ ਤੁਰਕੀ ਦਾ ਪ੍ਰਾਚੀਨ ਸ਼ਹਿਰ ਹੈ ਜਿਹੜਾ ਰੂਮ ਸਾਗਰ ਦੇ ਨੇੜੇ ਜਿਹੇ ਈਚੈਲ ਪ੍ਰਾਂਤ ਵਿਚ ਟਾਰਸਸ ਦਰਿਆ ਦੇ ਕੰਢੇ ਵੱਸਿਆ ਹੋਇਆ ਹੈ। ਸਲੀਸ਼ੀਅਨ ਗੇਟਸ ਦੱਰੇ ਦੇ ਦੱਖਣ ਵਿਚ ਸਥਿਤ ਹੋਣ ਕਾਰਨ ਮੁੱਢ ਤੋਂ ਹੀ ਇਹ ਟਾਰਸ ਪਰਬਤਾਂ ਤੋਂ ਰੂਮ ਸਾਗਰ ਵੱਲ ਜਾਂਦੇ ਕੁਦਰਤੀ ਮਾਰਗ ਦਾ ਆਖ਼ਰੀ ਸਥਾਨ ਹੋਣ ਕਾਰਨ ਮਸ਼ਹੂਰ ਰਿਹਾ ਹੈ। ਇਸੇ ਕਰਕੇ ਇਹ ਲੈਵਾਂਟ ਖੇਤਰ ਨਾਲ ਸਬੰਧਿਤ ਰਿਹਾ ਹੈ। ਰੋਮਨ ਅਤੇ ਬਾਜ਼ਨਤੀਨੀਆਂ ਦੇ ਸਮੇਂ ਵੀ ਇਹ ਪੂਰਬੀ ਯੂਰਪ ਵਿਚ ਮਸ਼ਹੂਰ ਸੀ ਅਤੇ ਖੇਤੀਬਾੜੀ ਅਤੇ ਕੱਪੜਾ ਆਦਿ ਬਣਾਉਣ ਦਾ ਕੇਂਦਰ ਹੋਇਆ ਕਰਦਾ ਸੀ।

ਇਸ ਸ਼ਹਿਰ ਦੇ ਦੱਖਣੀ ਹਿੱਸੇ ਵਿਚ ਹੇਟੀ ਗੋਲਡਮੈਨ ਨੇ ਪ੍ਰਾਚੀਨ ਥੇਹਾਂ ਦੀ ਖੁਦਾਈ ਕਰਕੇ ਸ਼ਹਿਰ ਦੀ ਪ੍ਰਾਚੀਨਤਾ ਦਾ ਅੰਦਾਜ਼ਾ ਲਗਾਇਆ। ਇਹ ਜਗ੍ਹਾ ਨੀਓਲਿਥਕ ਸਮਿਆਂ ਤੋਂ ਇਸਲਾਮਿਕ ਸਮਿਆਂ ਤੀਕ ਆਬਾਦ ਸੀ। ਸਿਕੰਦਰ ਮਹਾਨ 333 ਈ. ਪੂ. ਵਿਚ ਇਸ ਸ਼ਹਿਰ ਵਿਚੋਂ ਲੰਘਿਆ ਸੀ। ਲਿਊਸਿਡ ਸਮਿਆਂ ਵਿਚ ਇਹ ਸਿਖਿਅਕ ਕੇਂਦਰ ਦੇ ਤੌਰ ਤੇ ਮਸ਼ਹੂਰ ਸੀ। 64 ਈ. ਪੂ. ਵਿਚ ਇਹ ਰੋਮਨਾਂ ਹੇਠ ਆ ਗਿਆ ਸੀ ਅਤੇ ਇਥੇ ਹੀ ਸੇਂਟ ਪਾਲ ਦਾ ਜਨਮ ਹੋਇਆ ਸੀ। ਫਿਰ ਇਹ ਬਾਜ਼ਨਤੀਨੀਆਂ ਹੇਠ ਆਇਆ, 787 ਈ. ਵਿਚ ਮੁਸਲਿਮ ਅਰਬਾਂ ਹੇਠ ਆਇਆ। ਸੰਨ 1084 ਵਿਚ ਇਹ ਸੈਲਜੂਕ ਤੁਰਕਾਂ ਹੇਠ ਆਇਆ, 1097 ਈ. ਵਿਚ ਜ਼ਹਾਦੀਆਂ ਨੇ ਇਨ੍ਹਾਂ ਨੂੰ ਕੱਢ ਦਿੱਤਾ। ਸੰਨ 1375 ਤਕ ਇਹ ਆਰਮੀਨੀਆ ਵਿਚ ਸ਼ਾਮਲ ਰਿਹਾ ਪਰ ਸ਼ਹਿਰ ਦਾ ਕੰਟਰੋਲ ਤੁਰਕਮਾਨਾਂ ਕੋਲ ਹੀ ਸੀ। ਸੰਨ 1518 ਵਿਚ ਇਹ ਆਟੋਮਨ ਖੇਤਰ ਵਿਚ ਸ਼ਾਮਲ ਕਰ ਲਿਆ ਗਿਆ। ਇੰਜ ਇਹ ਤੁਰਕੀ ਦਾ ਹੀ ਹਿੱਸਾ ਬਣਿਆ ਰਿਹਾ।

ਮੌਜੂਦਾ ਟਾਰਸਸ ਖੁਸ਼ਹਾਲ ਸ਼ਹਿਰ ਹੈ। ਇਹ ਆਲੇ-ਦੁਆਲੇ ਦੇ ਜ਼ਰਾਇਤੀ ਉਤਪਾਦਨਾਂ ਅਤੇ ਰਸਦਾਰ ਫਲਾਂ ਦਾ ਵਪਾਰਕ ਕੇਂਦਰ ਵੀ ਹੈ।

ਆਬਾਦੀ—1,87,508 (1990)

ਹ. ਪੁ.—ਐਨ. ਬ੍ਰਿ. ਮਾ. 11 : 567; ਐਨ. ਅਮੈ. 26 : 302

**ਟੱਰਸ ਜਲ-ਡਮਰੂ** : ਆਸਟ੍ਰੇਲੀਆ ਮੁੱਖ ਧਰਤੀ ਦੇ ਕੇਪ ਯਾਰਕ ਪ੍ਰਾਇਦੀਪ ਦੇ ਉੱਤਰੀ ਸਿਰੇ ਅਤੇ ਨਿਊ ਗਿੱਨੀ ਟਾਪੂ ਦੇ ਵਿਚਕਾਰ ਵਿਚ 128 ਕਿ. ਮੀ. ਲੰਬੀ ਸਟ੍ਰੇਟ ਜਲਮਾਰਗ ਹੈ, ਜਿਹੜਾ ਐਰਾਫ਼ਰਾ ਸਾਗਰ ਨੂੰ ਕੋਰਲ ਸਾਗਰ ਨਾਲ ਜੋੜਦੀ ਹੈ। ਇਸ ਜਲ ਡਮਰੂ ਵਿਚ ਕਈ ਟਾਪੂ ਥ੍ਰੇਤੀਆ ਅਤੇ ਸਮੁੰਦਰੀ ਚਟਾਨਾਂ ਪਾਈਆਂ ਜਾਂਦੀਆਂ ਹਨ ਜਿਨ੍ਹਾਂ ਕਾਰਨ ਇਸ ਸਟੇਟ ਵਿਚ ਸਮੁੰਦਰੀ ਜਹਾਜ਼ ਨਹੀਂ ਚਲ ਸਕਦੇ। ਇਸ ਵਿਚ ਵੱਡੇ ਟਾਪੂਆਂ ਉੱਤੇ ਲੋਕ ਵੱਸੇ ਹੋਏ ਹਨ। ਛੋਟੇ ਟਾਪੂ ਵਸੋਂ ਰਹਿਤ ਹਨ। ਇਸ ਜਲ ਡਮਰੂ ਦਾ ਪਤਾ 1606 ਈ. ਵਿਚ ਸਪੇਨੀ ਜਹਾਜ਼ਰਾਨ ਲੂਈ ਵਾਏਜ਼ ਡੇਟਾਰਸ (Luis Vaey De torres) ਨੇ ਲਗਾਇਆ ਸੀ ਤੇ 1764 ਈ. ਤੱਕ ਇਸ ਦੀ ਖੋਜ ਨੂੰ ਗੁਪਤ ਹੀ ਰਖਿਆ ਗਿਆ। ਇਸ ਪਿਛੋਂ 1774 ਈ. ਵਿਚ ਕਪਤਾਨ ਜੇਮਜ਼ ਕੁੱਕ ਨਾਮੀ ਦੂਜਾ ਯੂਰਪੀਨ ਇਸ ਜਲ ਡਮਰੂ ਵਿਚ ਪਹੁੰਚਿਆ।

ਹ. ਪੁ.—ਐਨ. ਅਮੈ. 26 : 710; 11 : 857

**ਟੱਰਸ ਜਲ-ਡਮਰੂ ਦੀਪ-ਸਮੂਹ** : ਆਸਟ੍ਰੇਲੀਆ ਦੇ ਕਵੀਨਜ਼ਲੈਂਡ ਰਾਜ ਵਿਚ ਕੇਪ ਯਾਰਕ ਪ੍ਰਾਇਦੀਪ ਦੇ ਉੱਤਰੀ ਸਿਰੇ ਤੋਂ ਪਰਾਂ ਟੱਰਸ ਜਲ-ਡਮਰੂ ਵਿਚ ਇਹ ਤਿੰਨ ਟਾਪੂ ਸਮੂਹ ਹਨ ਜਿਨ੍ਹਾਂ ਨੂੰ ਪੱਛਮੀ, ਦੇਦਰੀ ਅਤੇ ਪੂਰਬੀ ਸਮੂਹਾਂ ਵਿਚ ਵੰਡਿਆ ਜਾ ਸਕਦਾ ਹੈ। ਇਨ੍ਹਾਂ ਸਾਰਿਆਂ ਦੇ ਆਲੇ-ਦੁਆਲੇ ਮੂੰਗੇ ਦੀਆਂ ਵਲਗਣਾਂ ਹਨ ਜਿਸ ਕਰਕੇ ਇਹ ਇਕ ਤਰ੍ਹਾਂ ਨਾਲ ਇਕ ਦੂਜੇ ਦੇ ਕਾਫ਼ੀ ਨੇੜੇ ਹੋ ਜਾਂਦੇ ਹਨ। ਇਸੇ ਕਰਕੇ ਇਨ੍ਹਾਂ ਸਾਰਿਆਂ ਨੂੰ ਏਸ਼ੀਆ ਅਤੇ ਆਸਟ੍ਰੇਲੀਆ ਵਿਚਕਾਰ ਇਕ ਪੁਲ ਜਿਹਾ ਖਿਆਲ ਕੀਤਾ ਜਾਂਦਾ ਸੀ ਪਰ ਇਹ ਇਕ ਦੂਜੇ ਤੋਂ ਹਟਵੇਂ ਹਨ। ਪੱਛਮੀ ਟਾਪੂ ਉੱਚੇ ਸਖ਼ਤ ਚਟਾਨਾਂ ਵਾਲੇ ਹਨ ਜਦੋਂ ਕਿ ਪੂਰਬੀ ਅਤੇ ਦੇਦਰੀ ਜਵਾਲਾਮੁਖੀ ਚਟਾਨਾਂ ਵਾਲੇ ਹਨ।

ਇਨ੍ਹਾਂ ਟਾਪੂਆਂ ਦੀ ਖੋਜ ਸਪੇਨੀ ਜਹਾਜ਼ਰਾਨ ਲੂਈ ਵਾਲੇਸ ਡੇ ਟਾਰੇਸ ਨੇ 1606 ਈ. ਵਿਚ ਕੀਤੀ ਸੀ ਪਰ ਇਨ੍ਹਾਂ ਬਾਰੇ ਅਸਲੀ ਜਾਣਕਾਰੀ 18ਵੀਂ ਸਦੀ ਵਿਚ ਇਹ ਜਲ-ਡਮਰੂ ਵਿਚ ਸਮੁੰਦਰੀ ਜਖ਼ੀਰਿਆਂ ਦੀ ਖੋਜ ਵਿਚ ਆਏ ਮਛੇਰਿਆਂ ਦੇ ਪੁਜਣ ਨਾਲ ਹੋਈ ਸੀ। ਸੰਨ 1870 ਦੇ ਅਖ਼ੀਰਲੇ ਸਾਲਾਂ ਵਿਚ ਕੁਈਨਜ਼ਲੈਂਡ ਨੇ ਇਨ੍ਹਾਂ ਟਾਪੂਆਂ ਨੂੰ ਆਪਣੇ ਨਾਲ ਮਿਲਾ ਲਿਆ। ਇਨ੍ਹਾਂ ਟਾਪੂਆਂ ਉੱਤੇ ਲੋਕ ਮੋਤੀ ਇਕੱਠੇ ਕਰਨ ਅਤੇ ਮੱਛੀਆਂ ਫੜਨੇ ਦਾ ਕੰਮ ਕਰਦੇ ਹਨ ਅਤੇ ਇਹ ਚੰਗੀਆਂ ਸੈਰਗਾਹਾਂ ਵੀ ਬਣੇ ਹੋਏ ਹਨ। ਅੱਜਕੱਲ੍ਹ ਮੋਤੀਆਂ ਦਾ ਕੰਮ ਕੁਝ ਘਟ ਗਿਆ ਹੈ ਜਿਸ ਕਰਕੇ ਇਥੋਂ ਦੀ ਅੱਧੀ ਵਸੋਂ ਆਸਟ੍ਰੇਲੀਆ ਦੀ ਮੁੱਖ ਧਰਤੀ ਉੱਤੇ ਚਲੀ ਗਈ ਹੈ। ਇਨ੍ਹਾਂ ਟਾਪੂਆਂ ਦੇ ਹਰੇਕ ਟਾਪੂ ਸਮੂਹ ਦੀ ਵੱਖਰੀ ਸਰਕਾਰ ਹੈ ਪਰ ਇਨ੍ਹਾਂ ਸਾਰਿਆਂ ਦੀ ਕੌਂਸ਼ਲ ਥਰਸਤੇ ਟਾਪੂ ਉੱਤੇ ਹੀ ਲੱਗਦੀ ਹੈ। ਇਨ੍ਹਾਂ ਟਾਪੂਆਂ ਉੱਤੇ ਆਦਿਵਾਸੀ, ਪਾਲੀਨੇਸੀਆਈ ਅਤੇ ਸੈਲਾ-ਨੇਡੀਆਈ ਲੋਕ ਵਸੇ ਹੋਏ ਹਨ।

ਆਬਾਦੀ—6,131 (1981)

ਹ. ਪੁ.—ਐਨ. ਬ੍ਰਿ. ਮਾ. 11 : 857

**ਟਾਰਸਟੈਨਸ, ਲੈਨਾਰਟ** : ਸਵੀਡਨ ਦੇ ਇਸ ਪ੍ਰਸਿੱਧ ਫੀਲਡ ਮਾਰਸ਼ਲ ਅਤੇ ਤੋਪਚੀ ਦਾ ਜਨਮ 17 ਅਗਸਤ, 1603 ਨੂੰ ਫੱਨਸਟੀਨਾ ਵਿਖੇ ਹੋਇਆ। ਇਸਦਾ ਪਿਤਾ ਵੀ ਸਵੀਡਨ ਵਿਚ ਇਕ ਉੱਚ-ਅਧਿਕਾਰੀ ਸੀ।

ਸੰਨ 1621-23 ਦੌਰਾਨ ਟਾਰਸਟੈਨਸਨ, ਬਾਦਸ਼ਾਹ ਗਸਤਾਵਸ ਦੂਜੇ ਐਡਾਲਫਸ ਅਧੀਨ ਲਿਵੋਨੀਆ ਵਿਚ ਪੋਲੈਂਡ ਵਿਰੁੱਧ ਲੜਿਆ। ਪ੍ਰਿੰਸ ਆਫ਼ ਆਰਿੰਜ ਨਾਸਾਊ ਦੇ ਮਾਰਿਸ ਨਾਲ ਯੁੱਧ ਕਰਨ ਮਗਰੋਂ ਇਹ 1626-29 ਈ. ਦੌਰਾਨ ਬਾਦਸ਼ਾਹ ਗਸਤਾਵਸ ਦੂਜੇ ਐਡਾਲਫਸ ਦੀ ਪ੍ਰਸ਼ਾਈ ਮੁਹਿੰਮ ਵਿਚ ਮਦਦ ਕਰਨ ਲਈ ਮੁੜ ਆਇਆ। ਤੋਪਖ਼ਾਨੇ ਵਿਚ ਇਸ ਦੀ ਨਿਪੁੰਨਤਾ ਨੂੰ ਵੇਖਦੇ ਹੋਇਆਂ 1629 ਈ. ਵਿਚ ਇਸ ਨੂੰ ਪਹਿਲੀ ਤੋਪਖ਼ਾਨਾ ਰੈਜਮੈਂਟ ਦਾ ਕਰਨਲ ਬਣਾਇਆ ਗਿਆ। ਸੰਨ 1630 ਵਿਚ ਜਦੋਂ ਬਾਦਸ਼ਾਹ ਗਸਤਾਵਸ ਨੇ ਜਰਮਨੀ ਵਿਚ 30 ਸਾਲਾ ਯੁੱਧ ਵਿਚ ਹਿੱਸਾ ਲਿਆ

ਤਾਂ ਟਾਰਸਟੈਨਸਨ ਨੇ ਤੋਪਖ਼ਾਨੇ ਦੀ ਕਮਾਨ ਸੰਭਾਲੀ। ਸੰਨ 1631 ਵਿਚ ਇਸ ਦੀ ਨਿਪੁੰਨ ਕਮਾਨ ਸਦਕਾ ਸਵੀਡਨ ਦੀ ਬ੍ਰੀਟੀਨਫੀਲਡ



ਲੈਨਾਰਨਟ ਟਾਰਸਟੈਨਸ

ਵਿਖੇ ਸ਼ਾਨਦਾਰ ਜਿੱਤ ਹੋਈ ਅਤੇ ਇਸੇ ਜਿੱਤ ਮਗਰੋਂ ਇਸ ਨੂੰ ਜਰਨੈਲ ਬਣਾ ਦਿੱਤਾ ਗਿਆ।

ਸੰਨ 1635 ਵਿਚ ਸਵੀਡਨ ਦੇ ਕਮਾਂਡਰ-ਇਨ-ਚੀਫ਼, ਜਾਨ ਬੇਕਰ ਅਧੀਨ ਇਹ ਚੀਫ਼ ਆਫ਼ ਸਟਾਫ਼ ਬਣਿਆ ਅਤੇ 1636 ਈ. ਵਿਚ ਵਿਟਸਟਾਕ ਵਿਖੇ ਇਨ੍ਹਾਂ ਦੀ ਸ਼ਾਨਦਾਰ ਜਿੱਤ ਨੇ ਉੱਤਰੀ ਅਤੇ ਕੇਂਦਰੀ ਜਰਮਨੀ ਵਿਚ ਸਵੀਡਨ ਦੀ ਸਰਵਸ਼੍ਰੇਸ਼ਟਤਾ ਕਾਇਮ ਕਰ ਦਿੱਤੀ। ਸੰਨ 1641 ਵਿਚ ਬੇਕਰ ਦੀ ਮੌਤ ਮਗਰੋਂ ਇਸ ਨੇ ਆਪਣੀ ਕਮਜ਼ੋਰ ਸਿਹਤ ਦੇ ਬਾਵਜੂਦ ਆਪਣੀਆਂ ਫੌਜਾਂ ਨੂੰ ਪੂਰੇ ਅਨੁਸ਼ਾਸਨ ਤੇ ਕੰਟਰੋਲ ਵਿਚ ਰੱਖਿਆ। ਬ੍ਰੀਟੀਨਫੀਲਡ ਦੀ ਦੂਜੀ ਲੜਾਈ ਅਤੇ ਮੋਰੇਵੀਆ ਦੀ ਲੜਾਈ ਵਿਚ ਜਿੱਤ ਮਗਰੋਂ ਇਸ ਨੂੰ 1643 ਈ. ਵਿਚ ਚਾਂਸਲਰ ਕਾਊਂਟ ਆਕਸਲ ਉਕਸਨਸ਼ਰਨਾ (Ascel oscenstienna) ਨੇ ਡੈਨਮਾਰਕ ਤੇ ਹਮਲਾ ਕਰਕੇ ਜਟਲੈਂਡ ਦਾ ਪ੍ਰਾਂਤ ਜਿੱਤਣ ਦਾ ਹੁਕਮ ਦਿੱਤਾ। ਸੰਨ 1643-45 ਦੌਰਾਨ ਇਸ ਨੇ ਇਹ ਮੁੰਹਿਮ ਫਤਹਿ ਕੀਤੀ। ਸੰਨ 1645 ਵਿਚ ਕੇਂਦਰੀ ਯੂਰਪ ਦੇ ਯੁੱਧ-ਖੇਤਰ ਵਿਚ ਜੈਕੋਵ ਵਿਖੇ ਸ਼ਾਨਦਾਰ ਜਿੱਤ ਪ੍ਰਾਪਤ ਕੀਤੀ। ਸੰਨ 1646 ਵਿਚ ਸਿਹਤ ਠੀਕ ਨਾ ਹੋਣ ਕਾਰਨ ਇਹ ਸੇਵਾ ਮੁਕਤ ਹੋ ਗਿਆ। ਸੰਨ 1647 ਵਿਚ ਇਸ ਨੂੰ ਕਾਊਂਟ ਬਣਾਇਆ ਗਿਆ। ਆਪਣੇ ਜੀਵਨ ਦੇ ਪਹਿਲੇ ਸਾਲਾਂ ਵਿਚ ਇਸ ਨੇ ਉਕਸਨਸ਼ਰਨਾ ਦੀਆਂ ਨੀਤੀਆਂ ਦਾ ਵਿਰੋਧ ਕੀਤਾ ਅਤੇ ਮਹਾਰਾਣੀ ਕ੍ਰਿਸਟੀਨਾ ਦਾ ਵਿਸ਼ਵਾਸ ਹਾਸਲ ਕੀਤਾ।

7 ਅਪ੍ਰੈਲ, 1651 ਵਿਚ ਸਟਾਕਹੋਮ ਵਿਖੇ ਟਾਰਸਟੈਨਸਨ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 58

**ਟੱਰਸ ਪਰਬਤ** : ਇਹ ਪਰਬਤ ਏਸ਼ੀਆਈ ਤੁਰਕੀ ਵਿਚ ਰੂਮ ਸਾਗਰ ਦੇ ਤਟ ਦੇ ਨਾਲ ਨਾਲ ਫੈਲੇ ਹੋਏ ਹਨ। ਇਹ ਏਗਡਿਰ (Egridir) ਝੀਲ ਤੋਂ ਸ਼ੁਰੂ ਹੋ ਕੇ ਦੱਖਣ-ਪੂਰਬ ਦਾ ਰੁਖ ਅਖ਼ਤਿਆਰ ਕਰਦੇ ਹੋਏ ਰੂਮ ਸਾਗਰ ਤੋਂ ਅਗਾਂਹ ਉੱਤਰ ਪੂਰਬ ਵੱਲ ਸੇਹਾਨ ਦਰਿਆ ਤੱਕ ਚਲੇ ਜਾਂਦੇ ਹਨ। ਇਹ ਐਨਾਟੋਲੀਆ ਪਠਾਰ ਦਾ ਦੱਖਣ ਅਤੇ ਦੱਖਣ-ਪੂਰਬੀ ਹਿੱਸਾ ਬਣਾਉਂਦੇ ਹਨ। ਸੇਹਾਨ ਤੋਂ ਅੱਗੇ ਇਹ ਉੱਤਰ ਪੂਰਬ ਵਿਚ ਐਂਟੀ-ਟੱਰਸ ਅਖ਼ਵਾਉਂਦੇ ਹਨ। ਇਨ੍ਹਾਂ ਪਹਾੜਾਂ ਦੀ ਆਲਾ ਡਾਜ਼ (Alla daj) ਸ਼ਾਖ਼ਾ ਬਹੁਤ ਉੱਚੀ ਹੈ ਜਿਸ ਦੀ ਕਾਲਦੀ ਦਾਗ਼ ਸਿਖ਼ਰ 3,712 ਮੀ. (12,251 ਫੁੱਟ) ਉੱਚੀ ਹੈ। ਟੱਰਸ ਦੀ ਇਕ ਹੋਰ ਸ਼ਾਖਾ ਕਾਈਜ਼ਰੀ ਤੋਂ 19 ਕਿ. ਮੀ. ਦਖਣ ਵੱਲ 3893 ਮੀ. (12,848 ਫੁੱਟ) ਉੱਚੀ ਹੈ। ਇਸ ਏਸ਼ੀਆ ਮਾਈਨਰ ਦੀ ਸਭ ਤੋਂ ਉੱਚੀ ਸਿਖ਼ਰ ਹੈ। ਸਿਲਿਸ਼ੀਅਨ ਗੇਟਸ ਇਨ੍ਹਾਂ ਪਰਬਤਾਂ ਦਾ ਮੁੱਖ ਦੱਰਾ ਹੈ। ਇਸ ਦੱਰੇ ਵਿਚੋਂ ਪ੍ਰਾਚੀਨ ਸਮਿਆਂ ਤੋਂ ਹੀ ਫ਼ੌਜੀ ਅਤੇ ਆਮ ਆਵਾਜਾਈ ਹੁੰਦੀ ਰਹੀ ਹੈ। ਇਨ੍ਹਾਂ ਪਹਾੜਾਂ ਦੀਆਂ 2121 ਮੀ. (8000') ਉੱਚੀਆਂ ਢਲਾਣਾਂ ਉੱਤੇ ਚੀਲ੍ਹ, ਬਲੂਤ, ਦਿਆਰ ਅਤੇ ਸਦਾਬਹਾਰ ਝਾੜੀਆਂ ਦੇ ਜੰਗਲ ਮਿਲਦੇ ਹਨ। ਕੋਈ 2750 ਮੀ. ਦੀ ਉਚਾਈ ਅਤੇ ਇਨ੍ਹਾਂ ਪਰਬਤਾਂ ਤੇ ਬਰਫ਼ ਜੰਮੀ ਰਹਿੰਦੀ ਹੈ। ਸੇਹਾਨ ਡੈਲਟਾ ਉਪਜਾਊ ਹੈ। ਦੱਖਣੀ ਢਲਾਣਾਂ ਤੋਂ ਅੱਗੇ ਸਾਹਿਲੀ ਮੈਦਾਨੀ ਖੇਤਰਾਂ ਦਾ ਵਿਸਥਾਰ ਇਕ ਪੱਟੀ ਦੀ ਸ਼ਕਲ ਵਿਚ ਹੀ ਹੈ, ਸਮੁੱਚੇ ਤੌਰ ਤੇ ਇਸ ਸਾਰੇ ਪਹਾੜੀ ਖੇਤਰ ਵਿਚ ਵਸੋਂ ਘਟ ਹੈ ਕਿਉਂਕਿ ਇਹ ਪਰਬਤ ਵਸੋਂ ਦੇ ਅਨੁਕੂਲ ਨਹੀਂ ਹਨ। ਸਿਰਫ਼ ਇਕੋ ਰੇਲ ਲਾਈਨ ਟੱਰਸ ਪਰਬਤਾਂ ਨੂੰ ਲੰਘ ਕੇ ਕਾਈਜ਼ਰੀ ਨੂੰ ਆਦਾਨਾ ਨਾਲ ਜੋੜਦੀ ਹੈ। ਇਨ੍ਹਾਂ ਪਹਾੜਾਂ ਵਿਚੋਂ ਕ੍ਰੋਮੀਅਮ, ਤਾਂਬਾ, ਨਿਕਲ, ਜਿਸਤ, ਲੋਹਾ, ਕੋਲਾ ਆਦਿ ਖਣਿਜ ਮਿਲਦੇ ਹਨ।

37° 00′ ਉ. ਵਿਥ.: 33° 00′ ਪੂ. ਲੰਬ.

ਹ. ਪੁ.—ਐਨ. ਅਮੈ. 26 : 286; ਐਨ. ਬ੍ਰਿ. ਮਾ. 9 : 844; ਲਾਂ. ਡਿ. ਜਗ.

**ਟੱਰਸ ਲਊ ਵਾਜ਼ਡੀ** : ਇਹ 17ਵੀਂ ਸਦੀ ਦਾ ਇਕ ਸਪੇਨੀ ਖੋਜੀ ਅਤੇ ਜਹਾਜ਼ਰਾਨ ਸੀ। ਇਸ ਨੇ 1606-07 ਈ. ਵਿਚ ਨਿਊ ਹੈਬਰੀਡੀਸ ਵੱਲ ਯਾਤਰਾ ਕੀਤੀ ਤੇ ਆਸਟ੍ਰੇਲੀਆ ਤੱਕ ਦਾ ਚੱਕਰ ਲਗਾਉਂਦੇ ਹੋਏ ਨਿਊ ਗਿੰਨੀ ਦੇ ਦੱਖਣੀ ਤੱਟ ਵੱਲੋਂ ਦੀ ਹੋ ਕੇ ਇਹ ਮਨੀਲਾ ਵਾਪਸ ਆ ਗਿਆ। ਕਿਆਸ ਕੀਤਾ ਜਾਂਦਾ ਹੈ ਕਿ ਆਸਟ੍ਰੇਲੀਆ ਤੱਟ ਦੀ ਖੋਜ ਇਸੇ ਨੇ ਕੀਤੀ ਹੋਵੇਗੀ ਪਰ ਇਸ ਬਾਰੇ ਪੱਕਾ ਪਤਾ ਨਹੀਂ ਹੈ। ਇਸ ਦੀ ਰਿਪੋਟ ਨੇ ਲੋਕਾਂ ਦਾ ਧਿਆਨ ਥੋੜ੍ਹਾ ਬਹੁਤ ਇਸ ਦੀ ਖੋਜ ਵੱਲ ਖਿਚਿਆ ਪਰ ਆਸਟ੍ਰੇਲੀਆ ਤੱਟ ਬਾਰੇ ਜੇਮਜ਼ ਕੁੱਕ ਜਹਾਜ਼ਰਾਨ ਨੂੰ ਉਸ ਦੀ ਪਹਿਲੀ ਯਾਤਰਾ ਤੋਂ ਪਹਿਲੋਂ ਵੀ ਪਤਾ ਸੀ। ਆਸਟ੍ਰੇਲੀਆ ਅਤੇ ਨਿਊ ਗਿੰਨੀ ਵਿਚਕਾਰ ਸਟ੍ਰੇਟ ਦਾ ਨਾਂ ਵੀ ਇਸ ਦੇ ਨਾਂ ਤੇ ਪ੍ਰਚੱਲਤ ਹੋਇਆ।

ਹ. ਪੁ.—ਐਨ. ਬ੍ਰਿ. ਮਾ. 10 : 55; ਲਾਂ. ਡਿ. ਜਗ.

**ਟਾਰਸੀਅਰ** : ਇਹ ਟਾਰਸਾਈਅਡੀ ਕੁਲ ਤੇ ਟਾਰਸੀਅਸ ਪ੍ਰਜਾਤੀ ਦੇ ਛੋਟੇ ਛੋਟੇ, ਬਿਰਛਵਾਸੀ, ਲੀਮਰ ਅਤੇ ਬਾਂਦਰਾਂ ਦੇ ਵਿਚਾਲੇ ਜਿਹੇ ਆਕਾਰ ਦੇ ਪ੍ਰਾਈਮੇਟ ਪ੍ਰਾਣੀ ਹਨ। ਇਨ੍ਹਾਂ ਦੀਆਂ ਤਿੰਨ ਜਾਤੀਆਂ ਹਨ ਅਤੇ ਇਹ ਫ਼ਿਲਪਾਈਨ, ਸੈਲੈਬੀਜ਼, ਬੋਰਨਿਓ, ਸਮਾਟਰਾ ਅਤੇ ਅਨੇਕਾਂ ਹੋਰ ਦੱਖਣ ਪੂਰਬੀ ਏਸ਼ੀਅਨ ਟਾਪੂਆਂ ਤੇ ਮਿਲਦੇ ਹਨ। ਇਨ੍ਹਾਂ ਦਾ ਨਾਂ ਇਨ੍ਹਾਂ ਦੀ ਟਾਰਸਸ (ਜਾਂ ਗਿੱਟਾ ਹੱਡੀ) ਦਾ ਬਹੁਤ ਜ਼ਿਆਦਾ ਵੱਡਾ ਹੋਣ ਤੋਂ ਪਿਆ ਹੈ।



ਟਾਰਸੀਅਰ

ਇਹ ਰਾਤਲ ਤੇ ਫੁਰਤੀਲੇ ਪ੍ਰਾਣੀ ਤਕਰੀਬਨ 9.16 ਸੈਂ. ਮੀ. ਲੰਮੇ (ਅਤੇ ਇਸ ਤੋਂ ਤਕਰੀਬਨ ਦੁਗਣੀ ਲੰਮੀ ਪੂਛ ਵਾਲੇ) ਹੁੰਦੇ ਹਨ। ਇਨ੍ਹਾਂ ਦੀ ਫ਼ਰ ਮੋਟੀ, ਰੇਸ਼ਮੀ ਅਤੇ ਸਲੇਟੀ ਤੋਂ ਗੂੜ੍ਹੇ ਭੂਰੇ ਰੰਗ ਦੀ ਹੁੰਦੀ ਹੈ। ਇਨ੍ਹਾਂ ਦਾ ਸਿਰ ਗੋਲ ਹੁੰਦਾ ਹੈ ਤੇ ਇਹ 180° ਤੇ ਘੁਮਾਇਆ ਜਾ ਸਕਦਾ ਹੈ।

ਲੱਤਾਂ ਲੰਮੀਆਂ, ਚਿਹਰਾ ਛੋਟਾ ਅਤੇ ਅੱਖਾਂ ਬਹੁਤ ਵੱਡੀਆਂ ਹੁੰਦੀਆਂ ਹਨ ਅਤੇ ਵੇਖਣ ਤੋਂ ਲੱਗਦਾ ਹੈ ਜਿਵੇਂ ਧੁੱਪ ਦੀਆਂ ਐਨਕਾਂ ਲਗਾਈਆਂ ਹੋਈਆਂ ਹੋਣ। ਕੰਨ ਵੱਡੇ, ਝਿੱਲੀਮਈ ਅਤੇ ਤਕਰੀਬਨ ਹਮੇਸ਼ਾਂ ਹੀ ਹਿਲਦੇ ਰਹਿੰਦੇ ਹਨ। ਇਨ੍ਹਾਂ ਦੀਆਂ ਪਿਛਲੀਆਂ ਲੱਤਾਂ ਲੰਮੀਆਂ ਹੁੰਦੀਆਂ ਹਨ ਅਤੇ ਉਂਗਲਾਂ ਦੇ ਸਿਰ੍ਹਿਆਂ ਤੇ ਡਿਸਕ ਵਰਗੇ ਪੈਡ ਹੁੰਦੇ ਹਨ ਜਿਨ੍ਹਾਂ ਦੀ ਸਹਾਇਤਾ ਨਾਲ ਇਹ ਟਹਿਣੀਆਂ ਅਤੇ ਪੱਧਰੀਆਂ ਥਾਵਾਂ ਤੇ ਚਿਪਕੇ ਰਹਿੰਦੇ ਹਨ। ਇਹ ਛਾਲਾਂ ਮਾਰ ਕੇ ਚਲਦੇ ਹਨ। ਇਨ੍ਹਾਂ ਦਾ ਮੁੱਖ ਆਹਾਰ ਕੀੜੇ-ਮਕੌੜੇ ਹੈ। ਤਕਰੀਬਨ ਛੇ ਮਹੀਨੇ ਦੇ ਗਰਭ-ਕਾਲ ਤੋਂ ਬਾਅਦ ਇਹ ਇਕ ਬੱਚੇ ਨੂੰ ਜਨਮ ਦਿੰਦੇ ਹਨ। ਬੱਚਾ ਜਨਮ ਵੇਲੇ ਚੰਗੀ ਵਿਕਸਤ ਹਾਲਤ ਵਿਚ, ਫ਼ਰ ਵਾਲਾ ਤੇ ਖੁਲ੍ਹੀਆਂ ਅੱਖਾਂ ਵਾਲਾ ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 9 : 830

**ਟਾਰਸੈਲੋ** (**Tarcello**) : ਇਟਲੀ ਦੀ ਵਨੀਟਸੀਆ ਖਾੜੀ ਵਿਚ ਇਸੇ ਨਾਂ ਦੀ ਘੱਟ ਡੂੰਘੀ ਝੀਲ ਵਿਚ ਟਾਪੂ ਤੇ ਵਸਿਆ ਇਹ ਇਕ ਪ੍ਰਾਚੀਨ ਪਿੰਡ ਹੈ। ਇਸ ਪਿੰਡ ਦੀ ਸਥਾਪਨਾ 452 ਈ. ਵਿਚ ਮੁੱਖ ਧਰਤੀ ਉੱਤੇ ਅਲਟੀਨੋ ਤੋਂ ਆਏ ਸ਼ਰਨਾਰਥੀਆਂ ਨੇ ਕੀਤੀ ਸੀ। ਪਿਛੋਂ ਮੁੱਖ ਧਰਤੀ ਤੋਂ ਇਨ੍ਹਾਂ ਸ਼ਰਨਾਰਥੀਆਂ ਦੇ ਲਾਟ-ਪਾਦਰੀ ਦਾ ਸਥਾਨ ਵੀ ਇਥੇ ਹੀ ਬਣਾ ਲਿਆ ਗਿਆ। ਇਹ ਕਸਬਾ ਪ੍ਰਾਚੀਨ ਸਮਿਆਂ ਵਿਚ ਝੀਲ ਵਿਚਲੇ ਹੋਰ ਕਮਿਊਨਾਂ ਦਾ ਸਦਰ ਮੁਕਾਮ ਹੋਣ ਕਾਰਨ ਕਾਫ਼ੀ ਉੱਨਤ ਸੀ। ਇਹ ਸਦਰ ਮੁਕਾਮ 811 ਈ. ਵਿਚ ਟਾਰਸੈਲੋ ਤੋਂ ਰੀਐਲਟੋ ਵਿਖੇ ਤਬਦੀਲ ਕਰ ਦਿੱਤਾ ਗਿਆ। ਕੈਥੀਡ੍ਰਿਲ ਵਿਚ 12 ਵੀ. ਸਦੀ ਦਾ ਸੇਂਟ ਫਾਸਕਾ ਦਾ ਗਿਰਜਾ ਅਤੇ 14ਵੀ. ਸਦੀ ਦੇ ਦੋ ਮਹੱਲ ਸ਼ਾਮਲ ਹਨ।

ਇਥੇ ਬਹੁਤੀ ਵੱਸੋਂ ਮਛੇਰਿਆਂ ਅਤੇ ਬਾਗ਼ਵਾਨੀ ਵਾਲਿਆਂ ਦੀ ਹੈ।

ਹ. ਪੁ.—ਐਨ. ਬ੍ਰਿ. ਮਾ. 11 : 850

**ਟਾੱਰਕ** (**Torque**) : ਬਲ ਅਤੇ ਮੋੜ-ਬਿੰਦੂ (Point of Turning) ਤੋਂ ਇਸ ਦੀ ਲੰਬਾਤਮਕ ਦੂਰੀ ਤੇ ਗੁਣਨਫਲ ਨੂੰ ਟਾੱਰਕ ਜਾਂ ਬਲ ਦਾ ਮੋਮੈਂਟ ਆਖਦੇ ਹਨ। ਟਾੱਰਕ ਐਂਠਣ ਜਾਂ ਮਰੋੜ ਪੈਦਾ ਕਰਦਾ ਹੈ ਅਤੇ ਇਸ ਦਾ ਅਸਰ ਵਸਤੂ ਵਿਚ ਘੁੰਮਣ ਗਤੀ ਪੈਦਾ ਕਰਨਾ ਹੁੰਦਾ ਹੈ। ਇਹ ਕਿਸੇ ਸਿਲਿੰਡਰ ਤੇ ਲਗ ਰਹੇ ਸਪਰਸ਼ ਰੇਖੀ ਜਾਂ ਬਲਾਂ ਤੋਂ ਜਾਂ ਇਕ ਬਿੰਦੂ ਦੁਆਲੇ ਲੱਗ ਰਹੇ ਬਲ ਜਾਂ ਬਲ-ਸਿਸਟਮ ਤੋਂ ਉਤਪੰਨ ਹੁੰਦਾ ਹੈ। ਬਲ-ਯੁਗਮ, ਜਿਸ ਵਿਚ ਦੋ ਬਰਾਬਰ ਬਲ, ਸਮਾਂਤਰ ਅਤੇ ਵਿਪਰੀਤ ਦਿਸ਼ਾ ਵਿਚ ਲੱਗ ਰਹੇ ਹੁੰਦੇ ਹਨ, ਕੇਂਦਰੀ ਬਿੰਦੂ ਦੁਆਲੇ ਟਾੱਰਕ ਜਾਂ ਮੋਮੈਂਟ ਪੈਦਾ ਕਰਦੇ ਹਨ। ਇਕ ਪ੍ਰਮੁੱਖ ਚਾਲਕ (prime mover) ਜਿਵੇਂ ਕਿ ਟਰਬਾਈਨ ਆਪਣੀ ਨਿਵੇਸ਼ ਸ਼ਾਫ਼ਟ ਨੂੰ ਮਰੋੜਨ ਲਈ ਜੋ ਕੋਸ਼ਿਸ਼ ਕਰਦਾ ਹੈ ਉਸ ਨੂੰ ਟਾੱਰਕ ਦੇ ਤੌਰ ਤੇ ਮਿਣਿਆ ਜਾਂਦਾ ਹੈ। ਸੰਰਚਨਾਵਾਂ ਵਿਚ ਟਾੱਰਕ ਸ਼ਾਫ਼ਟ ਜਾਂ ਬੀਮ ਦੇ ਆਡੇਦਾਅ ਸੈਕਸ਼ਨ ਉੱਤੇ ਲੱਗ ਰਹੇ ਐਂਠਣ ਵਿਰੂਪਣ ਬਲਾਂ ਦੇ ਮੋਮੈਂਟ ਦਾ ਜੋੜ ਹੁੰਦੀ ਹੈ।

ਹ. ਪੁ.—ਮੈਕ. ਐਨ. ਸ. ਟ. 13 : 711

**ਟਾੱਰਕ ਕਨਵਰਟਰ ਜਾਂ ਪਰਿਵਰਤਕ** : ਟਾੱਰਕ ਕਨਵਰਟਰ ਨਿਵੇਸ਼ ਸ਼ਾਫ਼ਟ ਅਤੇ ਨਿਕਾਸ ਸ਼ਾਫ਼ਟ ਵਿਚਕਾਰ ਟਾੱਰਕ-ਸਪੀਡ ਅਤੇ ਯੰਤਰਿਕ ਲਾਭ ਨੂੰ ਤਬਦੀਲ ਕਰਨ ਵਾਲਾ ਇਕ ਯੰਤਰ ਹੈ। ਟਾੱਰਕ ਕਨਵਰਟਰ ਦੋ ਤਰ੍ਹਾਂ ਦੇ ਹੁੰਦੇ ਹਨ : ਯੰਤਰਿਕ ਅਤੇ ਜਲ-ਚਾਲੀ।

1. **ਯੰਤਰਿਕ ਟਾੱਰਕ ਕਨਵਰਟਰ**—ਇਹ ਦੋ ਗਰਾਰੀਆਂ ਦਾ ਇਕ ਜੋੜਾ ਹੁੰਦਾ ਹੈ, ਜਿਹੜਾ ਕੇਵਲ ਪ੍ਰਸੰਗਕ ਹਾਨੀਆਂ (Incidental losses) ਨਾਲ ਊਰਜਾ ਦਾ ਸੰਚਾਰ ਕਰਦਾ ਹੈ। ਨਿਵੇਸ਼ ਊਰਜਾ $T_1N_1$, ਟਾੱਰਕ $T_1$ ਅਤੇ ਘੁੰਮਣਸ਼ੀਲ ਸਪੀਡ $N_1$ ਦਾ ਗੁਣਨਫ਼ਲ ਹੁੰਦੀ ਹੈ ਅਤੇ ਜਿਹੜੀ ਵਾਸਤਵਿਕ ਰੂਪ ਵਿਚ ਨਿਕਾਸ ਊਰਜਾ $K\ T_2\ N_2$ ਦੇ ਬਰਾਬਰ ਹੁੰਦੀ ਹੈ ਜਾਂ $T_1\ N_1 = k\ T_2\ N_2$. ਇਥੇ K ਗਰਾਰੀਆਂ ਦੇ ਜੋੜੇ ਦੀ ਸੁਯੋਗਤਾ ਹੈ।

2. **ਜਲ-ਚਾਲੀ ਟਾੱਰਕ ਕਨਵਰਟਰ**—ਜਲ-ਚਾਲੀ ਕਨਵਰਟਰ, ਸਵੈਚਲਿਤ ਅਤੇ ਲਗਾਤਾਰ ਟਾੱਰਕ ਤਬਦੀਲ ਕਰਦੇ ਰਹਿਣ ਵਾਲਾ ਯੰਤਰ ਹੈ ਜਦੋਂ ਯੰਤਰਿਕ ਕਨਵਰਟਰ ਵਿਚ ਟਾੱਰਕ ਦੀ ਤਬਦੀਲੀ ਸਟੈਪਾਂ ਵਿਚ ਬਾਹਰੀ ਲੀਵਰ ਦੀ ਸਹਾਇਤਾ ਨਾਲ ਕੀਤੀ ਜਾਂਦੀ ਹੈ। ਜਲ-ਚਾਲੀ ਟਾੱਰਕ ਕਨਵਰਟਰ ਦੀ ਸੁਯੋਗਤਾ ਪੁਰਜ਼ਿਆਂ ਅੰਦਰ ਦ੍ਰਵ ਦੇ ਦਾਖ਼ਲ ਹੋਣ ਵਾਲੇ ਕੋਣਾਂ ਅਤੇ ਪੁਰਜ਼ਿਆਂ ਤੋਂ ਬਾਹਰ ਨਿਕਲਣ ਵਾਲੇ ਕੋਣਾਂ ਉੱਤੇ ਪੂਰਨ ਤੌਰ ਤੇ ਨਿਰਭਰ ਕਰਦੀ ਹੈ। ਕੋਣ ਦੇ ਬਦਲਣ ਨਾਲ k ਵੀ ਬਦਲਦਾ ਹੈ ਜਿਹੜਾ ਸਥਿਰ ਟਾੱਰਕ ਦੀ ਅਵਸਥਾ ਵਿਚ ਸਿਫ਼ਰ ਹੋਣਾ ਚਾਹੀਦਾ ਹੈ। ਸਥਿਰ ਅਵਸਥਾ ਵਿਚ ਨਿਕਾਸੀ ਟਾੱਰਕ ਇੰਜਨ ਦੀ ਟਾੱਰਕ ਨਾਲੋਂ ਤਿਗਣੀ ਹੁੰਦੀ ਹੈ ਜਦੋਂ ਇਕ ਸਟੇਜੀ ਕਨਵਰਟਰ ਵਰਤਿਆ ਗਿਆ ਹੋਵੇ। ਪ੍ਰੰਤੂ ਤਿੰਨ-ਸਟੇਜੀ ਕਨਵਰਟਰ ਵਿਚ ਇਹ ਪੰਜ ਗੁਣਾਂ ਹੁੰਦੀ ਹੈ। ਇਸ ਦੇ ਨਿਵੇਸ਼ ਸੋਖਣ ਗੁਣਾਂ ਕਰਕੇ ਇਕ ਜਲ-ਚਾਲੀ ਕਨਵਰਟਰ ਇੰਜਨ ਦੀ ਸਪੀਡ ਇੰਨੀ ਘਟਾ ਦਿੰਦਾ ਹੈ ਕਿ ਇੰਜਨ ਵਧ ਤੋਂ ਵਧ ਟਾੱਰਕ ਦੇਵੇ ਜਦੋਂ ਕਿ ਲੋਡ ਕਨਵਰਟਰ ਦੀ ਨਿਕਾਸ ਸਪੀਡ ਨੂੰ ਸਥਿਰ ਅਵਸਥਾ ਟਾੱਰਕ ਵਾਲੀ ਸਪੀਡ ਤਕ ਘਟਾ ਦਿੰਦਾ ਹੈ।

ਕਨਵਰਟਰ ਦੀ ਸੁਯੋਗਤਾ ਡਿਜ਼ਾਈਨ ਸਪੀਡ ਉੱਤੇ ਉਚਮਤ (80-90) ਹੁੰਦੀ ਹੈ। ਅਕਸਰ ਇੰਜਨ ਸਪੀਡ ਦੀ ਉਚਤਮ ਸਪੀਡ ਨਾਲੋਂ 40-80% ਅਤੇ ਜਿਉਂ ਹੀ ਸ਼ਾਫ਼ਟ ਦੀ ਸਪੀਡ ਇੰਜਨ ਦੀ ਸਪੀਡ ਜਿੰਨੀ ਹੁੰਦੀ ਹੈ ਤਾਂ ਇਹ ਸਿਫ਼ਰ ਹੋ ਜਾਂਦੀ ਹੈ। ਇਨ੍ਹਾਂ ਗੁਣਾਂ ਕਰਕੇ ਹੀ ਉਚ ਸਪੀਡ ਉੱਤੇ ਇਸ ਦੇ ਕਾਰਜ ਕਰਨ ਦਾ ਢੰਗ ਟਾੱਰਕ ਕਨਵਰਸ਼ਨ ਤੋਂ ਸਾਧਾਰਣ ਦ੍ਰਵ ਕਪਲਿੰਗ ਜਾਂ ਸਿਧੀ ਯੰਤਰਿਕ ਡਰਾਈਵ ਵਿਚ ਬਦਲਣ ਯੋਗ ਹੈ।

**ਜਲ-ਚਾਲੀ ਕਿਰਿਆ**—ਇਹ ਕਿਰਿਆ ਕਨਵਰਟਰ ਦੇ ਠੋਸ ਪੁਰਜ਼ਿਆਂ ਅਤੇ ਦ੍ਰਵ ਵਿਚਕਾਰ ਸੰਵੇਗ ਦੀ ਅਦਲਾ-ਬਦਲੀ ਕਾਰਨ ਹੁੰਦੀ ਹੈ (ਚਿੱਤਰ 1)। ਨਿਵੇਸ਼ ਸ਼ਾਫ਼ਟ ਉੱਤੇ ਲੱਗੇ ਇੰਪੈਲੱਰ ਦੇ ਬਲੇਡ ਜਾਂ ਵੇਨ (Vane) ਦ੍ਰਵ ਨੂੰ ਘੁੰਮਣ-ਧੁਰੇ ਦੇ ਨੇੜੇ ਦੀ ਬਾਹਰਲੇ ਰਿਮ ਵੱਲ ਧੱਕਦੇ ਹਨ। ਵੇਨਜ਼ ਦਾ ਪ੍ਰਭਾਵ ਅਤੇ ਵੱਡਾਂ ਅਰਧ ਵਿਆਸ ਦ੍ਰਵ ਦੀ ਸੰਵੇਗ ਨੂੰ ਵਧਾ ਦਿੰਦਾ ਹੈ। ਵਧੇਰੇ ਊਰਜਾ ਵਾਲਾ ਦ੍ਰਵ ਇੰਪੈਲਰ ਵਿਚੋਂ ਨਿਕਲਕੇ ਟਰਬਾਈਨ ਦੇ ਬਲੇਡਾਂ ਉੱਤੇ ਟਕਰਾਉਂਦਾ ਹੈ ਜਿਸ ਨਾਲ ਟਰਬਾਈਨ ਚਲਦੀ ਹੈ ਜਿਹੜੀ ਕਿ ਨਿਕਾਸ ਸ਼ਾਫ਼ਟ ਨਾਲ ਜੁੜੀ ਹੋਈ ਹੁੰਦੀ ਹੈ। ਟਰਬਾਈਨ ਵਿਚੋਂ ਦ੍ਰਵ ਬਲੇਡਾਂ ਵਾਲੇ ਰੀਐਕਟਰ ਵਿਚ ਚਲਾ ਜਾਂਦਾ ਹੈ। ਰੀਐਕਟਰ ਦੇ ਬਲੇਡ ਢਾਂਚੇ ਨਾਲ ਸਥਿਰ ਰੂਪ ਵਿਚ ਕੱਸੇ ਹੋਏ ਹੁੰਦੇ ਹਨ, ਜਿਹੜੇ ਦ੍ਰਵ ਦੇ ਪ੍ਰਵਾਹ ਨੂੰ ਪਰਵਰਤਿਤ ਕਰਕੇ ਮੁੜ ਇੰਪੈਲਰ ਵੱਲ ਮੋੜਦੇ ਹਨ। ਸਥਿਰ ਰੀਐਕਟਰ ਦੁਆਰਾ ਪ੍ਰਵਾਹ ਦੀ ਦਿਸ਼ਾ ਵਿਚ ਆਈ ਇਹ ਤਬਦੀਲੀ ਸੰਵੇਗ ਵਿਚਕਾਰ ਆ ਰਹੀ ਤਬਦੀਲੀ ਦੇ ਬਰਾਬਰ ਹੁੰਦੀ ਹੈ ਜਿਹੜੀ ਇੰਪੈਲਰ ਦੁਆਰਾ ਪ੍ਰਦਾਨ ਕੀਤੀ ਜਾ ਰਹੀ ਸੰਵੇਗ ਵਿਚ ਵਾਧਾ ਕਰਕੇ ਕੰਨਵਰਟਰ ਦੀ ਨਿਕਾਸ ਸ਼ਾਫ਼ਟ ਨੂੰ ਵਧੇਰੇ ਟਾੱਰਕ ਮੁਹੱਈਆ ਕਰਦੀ ਹੈ।




ਚਿੱਤਰ 1. ਸਾਧਾਰਣ ਜਲ-ਚਾਲੀ ਟਾੱਰਕ ਕਨਵਰਟਰ




ਚਿੱਤਰ 2. ਤਿੰਨ-ਸਟੇਜੀ ਕਨਵਰਟਰ ਜਿਸ ਵਿਚ ਸਾਧਾਰਣ ਢੰਗ ਨਾਲ ਦ੍ਰਵ ਦਾ ਪ੍ਰਵਾਹ ਦਰਸਾਇਆ ਗਿਆ ਹੈ।

ਇਕ ਵਿਸ਼ੇਸ਼ ਕਿਸਮ ਦੇ ਟਾੱਰਕ ਕਨਵਰਟਰ ਵਿਚ ਜਿਉਂ ਹੀ ਨਿਕਾਸ ਸ਼ਾਫ਼ਟ ਦੇ ਸਪੀਡ ਨਿਵੇਸ਼ ਸ਼ਾਫ਼ਟ ਦੇ ਬਰਾਬਰ ਹੁੰਦੀ ਹੈ ਸੁਯੋਗਤਾ ਘਟਦੀ ਹੈ। ਇਸ ਲਈ ਰੀਐਕਟਰ ਨੂੰ ਫ਼੍ਰੀ-ਵ੍ਹੀਲ ਦੇ ਨਾਲ ਲਗਾਉਣਾ ਚਾਹੀਦਾ ਹੈ ਤਾਂ ਜੋ ਇਹ ਦ੍ਰਵ ਦੇ ਨਾਲ ਜਦੋਂ ਹੋਰ ਟਾੱਰਕ ਵਿਚ ਵਾਧਾ ਸੰਭਵ ਨਾ ਹੋਵੇ ਉੱਚ ਸਪੀਡ ਅਨੁਪਾਤ (Speed ratio) ਉੱਤੇ ਘੁੰਮੇ। ਚਾਰ-ਹਿੱਸਿਆਂ ਵਾਲਾ ਬਹੁ-ਫੇਜ਼ੀ ਕਨਵਰਟਰ ਇਸ ਤੋਂ ਵੀ ਵੱਧ ਇਕ ਸਮਾਨ ਸੁਯੋਗਤਾ ਦਿੰਦਾ ਹੈ।

ਹ. ਪੁ.—ਮੈਕ. ਐਨ. ਸ. ਟ. 13 : 711

**ਟਾਰਕਵਾ** : ਦੱਖਣ-ਪੱਛਮੀ ਘਾਨ੍ਹਾ ਦੇ ਪੱਛਮੀ ਖੰਡ ਦਾ ਸ਼ਹਿਰ ਹੈ ਜੋ ਰਾਜਧਾਨੀ ਅੱਕਰਾ ਤੋਂ 200 ਕਿ. ਮੀ. ਪੱਛਮ ਵੱਲ ਅਤੇ ਸੈਕੰਡੀ ਟਾਕਾਰਾਡੀ ਤੋਂ 64 ਕਿ. ਮੀ. ਉੱਤਰ-ਪੱਛਮ ਵੱਲ ਵਾਕਿਆ ਹੈ। ਇਹ ਆਪਣੇ ਆਸਪਾਸ ਦੇ ਜ਼ਰਾਇਤੀ ਅਤੇ ਖਾਣ-ਖੁਦਾਈ ਖੇਤਰ ਦੀ ਮੰਡੀ ਵੀ ਹੈ। ਇਥੇ ਚੌਲ, ਕਸਾਵਾ, ਕੇਲੇ,ਰਬੜ, ਖੰਡ, ਮੱਕੀ, ਕੋਕੋ ਨਾਰੀਅਲ ਆਦਿ ਦਾ ਵਪਾਰ ਹੁੰਦਾ ਹੈ। ਇਥੇ ਸੋਨੇ ਦੀ ਖਾਣ ਖੁਦਾਈ 10 ਵੀ. ਸਦੀ ਤੋਂ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਮੈਂਗਨੀਜ਼, ਬਾਕਸਾਈਟ, ਹੀਰੇ, ਲੋਹੇ, ਐਸਬੈਸਟਸ, ਕ੍ਰੋਮਾਈਟ ਆਦਿ ਖਣਿਜ ਵੀ ਮਿਲਦੇ ਹਨ। ਇਥੇ ਸੀਮਿੰਟ, ਇਮਾਰਤੀ ਲੱਕੜ, ਸ਼ੀਸ਼ਾ, ਮਾਚਸਾਂ, ਇੱਟਾਂ-ਟਾਈਲਾਂ, ਬਨਸਪਤੀ ਤੇਲ, ਪੀਣ ਦੇ ਪਦਾਰਥ, ਕੋਕੋ ਦੀਆਂ ਚੀਜ਼ਾਂ ਆਦਿ ਬਣਦੀਆਂ ਹਨ। ਇਥੇ ਭੇਡਾਂ ਦੀ ਨਸਲਕਸ਼ੀ ਅਤੇ ਭੇਡਾਂ ਬੱਕਰੀਆਂ ਦੀਆਂ ਬੀਮਾਰੀਆਂ ਦਾ ਖੋਜ ਕੇਂਦਰ ਵੀ ਸਥਾਪਤ ਹੈ।

ਆਬਾਦੀ—16,238 (1982)

5° 20′ ਉ. ਵਿਥ.; 20° 2′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 563

**ਟਾਰਕਵੀਨੀਆ** : ਕੇਂਦਰੀ ਇਟਲੀ ਦੇ ਲੇਸ਼ੀਅਮ ਖੰਡ ਵਿਚ ਵਿਟੈਰਬੋ ਸ਼ਹਿਰ ਤੋਂ 96 ਕਿ. ਮੀ. ਉੱਤਰ-ਪੱਛਮ ਵੱਲ ਅਤੇ ਰੋਮ ਤੋਂ 97 ਕਿ. ਮੀ. ਉੱਤਰ ਵੱਲ ਟਕਸਨ ਪਹਾੜੀ ਉੱਤੇ ਸਥਿਤ ਇਹ ਪ੍ਰਾਚੀਨ ਇਤਿਹਾਸਕ ਸ਼ਹਿਰ ਹੈ ਜਿਹੜਾ ਇਸੇ ਖੰਡ ਵਿਚ ਇਤਰੂਰੀਆ ਸਾਮਰਾਜ ਦੇ ਵੱਡੇ ਸ਼ਹਿਰਾਂ ਵਿਚੋਂ ਇਕ ਹੁੰਦਾ ਸੀ। ਇਹ ਟਾਈਬੀਰੀਅਨ ਸਾਗਰ ਤੋਂ ਸਿਰਫ਼ 8 ਕਿ. ਮੀ. ਦੀ ਦੂਰੀ ਤੇ ਹੈ।

ਇਹ ਸ਼ਹਿਰ ਪੁਰਾਣੇ ਸਮੇਂ ਤੋਂ ਵੱਸਿਆ ਹੋਇਆ ਹੈ ਇਸ ਦਾ ਪਹਿਲਾ ਨਾਂ ਕਾਰਨੇਟੋ ਹੁੰਦਾ ਸੀ। ਇਸ ਸ਼ਹਿਰ ਦੇ ਨੇੜੇ ਜਿਹੇ ਲਾ ਸੀਵੀਤਾ ਪਹਾੜੀ ਉੱਤੇ ਥੇਹਾਂ ਦੀ ਖੁਦਾਈ ਤੋਂ ਇਸ ਦੇ ੭ਵੀਂ ਸਦੀ ਈ. ਪੂ. ਵਿਚ ਵੀ ਵਸੇ ਹੋਣ ਦੇ ਸੰਕੇਤ ਮਿਲਦੇ ਹਨ। ਇਥੇ ਹੀ ਇਤਰੂਰੀਆਈ ਸਮਿਆਂ ਵਿਚ ਬਣੇ ਭਵਨ 'ਅਰਾ ਡੈਲਾ ਰੇਗੀਨਾ' ਦੇ ਖੰਡਰ ਮਿਲੇ ਹਨ। ਇਹ ਆਪਣੇ ਜ਼ਮਾਨੇ ਵਿਚ ਉਤਰੂਰੀਆਈਆਂ ਦਾ ਕਬਰਿਸਤਾਨ ਹੋਇਆ ਕਰਦਾ ਸੀ। ਇਸ ਕਬਰਿਸਤਾਨ ਵਿਚ 6ਵੀਂ ਤੇ ਚੌਥੀ ਸਦੀ ਈ. ਪੂ. ਦੇ ਮਕਬਰੇ ਮਿਲੇ ਹਨ ਜਿਨ੍ਹਾਂ ਉੱਤੇ ਵਧੀਆ ਚਿੱਤਰਕਾਰੀ ਕੀਤੀ ਹੋਈ ਹੈ। ਇਨ੍ਹਾਂ ਮਕਬਰਿਆਂ ਉੱਤੇ ਦੂਜੀ ਸਦੀ ਈ. ਪੂ. ਦੀ ਵਧੀਆ ਚਿੱਤਰਕਾਰੀ ਦੇ ਨਮੂਨੇ ਵੀ ਮਿਲਦੇ ਹਨ।

ਇਨ੍ਹਾਂ ਸਾਰਿਆਂ ਪੁਰਾਤਤਵਾਂ ਤੋਂ ਇਸ ਸ਼ਹਿਰ ਦੇ ਇਤਰੂਰੀ-ਆਈ ਹੋਣ ਦਾ ਪਤਾ ਲਗਦਾ ਹੈ। ਇਹ ਰੋਮ ਦੇ ਮੁਕਾਬਲੇ ਲਈ ਉਸਾਰੇ ਗਏ ਇਤਰੂਰੀਅਨ ਕਨਫੈਡਰੇਸ਼ਨ ਦੇ 12 ਵੱਡੇ ਸ਼ਹਿਰਾਂ ਵਿਚੋਂ ਪ੍ਰਮੁੱਖ ਹੁੰਦਾ ਸੀ। ਇਸ ਸ਼ਹਿਰ ਦੇ ਯੂਨਾਨ ਨਾਲ ਸੰਸਕ੍ਰਿਤਕ ਅਤੇ ਵਪਾਰਕ ਸਬੰਧ ਵੀ ਕਾਇਮ ਰਹੇ ਹਨ। 394,388 ਅਤੇ 358-51 ਈ. ਪੂ. ਵਿਚ ਰੋਮਨਾਂ ਨਾਲ ਲੜਾਈਆਂ ਮਗਰੋਂ 181 ਈ. ਪੂ. ਵਿਚ ਇਸ ਸ਼ਹਿਰ ਉੱਤੇ ਰੋਮਨਾਂ ਦਾ ਅਧਿਕਾਰ ਹੋ ਗਿਆ। ੭੦ ਈ. ਪੂ. ਵਿਚ ਇਥੋਂ ਦੇ ਲੋਕਾਂ ਨੂੰ ਰੋਮਨਾਂ ਵਾਲੇ ਸ਼ਹਿਰੀ ਮੁਖਤਿਆਰ ਮਿਲ ਗਏ।

6ਵੀਂ ਤੇ 7ਵੀਂ ਸਦੀ ਵਿਚ ਇਹ ਸ਼ਹਿਰ ਕਾਂਸੀ ਉਦਯੋਗ ਲਈ ਮਸ਼ਹੂਰ ਸੀ ਪਰ ਇਸ ਦੇ ਨੇੜੇ ਹੀ ਸਿਅਰੀ ਅਤੇ ਵੁਲਸੀ ਸ਼ਹਿਰਾਂ ਦੇ ਉੱਨਤ ਹੋਣ ਨਾਲ ਇਸ ਦੀ ਮਹੱਤਤਾ ਪਹਿਲਾਂ ਜਿੰਨੀ ਨਾ ਰਹੀ। ਚੌਥੀ ਸਦੀ ਵਿਚ ਰੋਮਨ ਜੰਗਾਂ ਕਾਰਨ ਵੀ ਇਸ ਸ਼ਹਿਰ ਦਾ ਪਤਨ ਹੁੰਦਾ ਗਿਆ। ਇਥੋਂ ਦੇ ਉਦਯੋਗਕ ਧੰਦਿਆਂ ਵਿਚ ਕਾਗਜ਼ ਤਿਆਰ ਕਰਨ ਅਤੇ ਜ਼ਰਾਇਤੀ ਉਦਯੋਗਿਕ ਉਤਪਾਦਨ ਅਤੇ ਸੈਰ-ਸਪਾਟੇ ਨਾਲ ਸਬੰਧਿਤ ਧੰਦੇ ਉੱਨਤ ਹਨ।

ਆਬਾਦੀ-13,007 (1981)

42° 15′ ਉ. ਵਿਥ.; 11° 45′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 566; ਐਨ. ਅਮੈ. 26 : 301

**ਟਾੱਰਕਵੀਮਾਡਾ, ਟਾਮਸ ਡ** : ਇਹ ਸਪੇਨ ਦਾ ਪਹਿਲਾ ਮਹਾਨ ਧਾਰਮਕ-ਤਫ਼ਤੀਸ਼ ਅਧਿਕਾਰੀ ਸੀ, ਜਿਸ ਦਾ ਨਾਂ ਧਾਰਮਕ-ਤਫ਼ਤੀਸ਼ ਦੇ ਭੈ, ਧਾਰਮਕ ਕੱਟੜਤਾ ਅਤੇ ਹਠਧਰਮੀ ਦੇ ਨਾਲ ਜੁੜਿਆ ਹੋਇਆ ਹੈ। ਇਸ ਦਾ ਜਨਮ 1420 ਈ. ਵਿਚ ਵੱਲਡੋਲਿਡ (Valladolid) ਵਿਖੇ ਹੋਇਆ। ਇਹ ਡੋਮੀਨੀਕਨ ਧਰਮ ਦਾ ਪੈਰੋਕਾਰ ਸੀ ਅਤੇ 1452 ਤੋਂ 1474 ਈ. ਤੱਕ ਸੀਗੋਵੀਆ ਵਿਚ ਸਾਂਤਾ ਕਰੂਜ਼ ਮੱਤ ਦਾ ਪ੍ਰਾਇਰ ਲੱਗਿਆ ਰਿਹਾ। ਇਸ ਦਾ ਇਹ ਪੱਕਾ ਵਿਸਵਾਸ਼ ਸੀ ਕਿ ਯਹੂਦੀਆਂ, ਮੁਸਲਮਾਨਾਂ ਅਤੇ ਹਬਸ਼ੀਆਂ ਪਾਸੋਂ ਸਪੇਨ ਦੀ ਖ਼ੁਸ਼ਹਾਲੀ ਨੂੰ ਬਹੁਤ ਖ਼ਤਰਾ ਸੀ। ਇਸ ਲਈ ਕੈਥੋਲਿਕ ਬਾਦਸ਼ਾਹਾਂ ਦੀਆਂ ਧਾਰਮਕ ਪਾਲਿਸੀਆਂ ਉੱਤੇ ਇਸ ਨੇ ਬੜਾ ਪ੍ਰਭਾਵ ਪਾਇਆ। ਭਾਵੇਂ ਇਸ ਦੇ ਆਪਣੇ ਬਜ਼ੁਰਗ ਵੀ ਯਹੂਦੀ ਸਨ ਪਰ ਤਾਂ ਵੀ 1492 ਈ. ਵਿਚ ਇਸ ਨੇ ਬਾਦਸ਼ਾਹ ਦੁਆਰਾ 170,000 ਅਜਿਹੇ ਯਹੂਦੀਆਂ ਨੂੰ ਸਪੇਨ ਵਿਚੋਂ ਕੱਢਵਾ ਦਿੱਤਾ ਜਿਨ੍ਹਾਂ ਨੇ ਈਸਾਈ ਮੱਤ ਕਬੂਲ ਕਰਨ ਤੋਂ ਇਨਕਾਰ ਕੀਤਾ ਸੀ।

ਸੰਨ 1483 ਵਿਚ ਟਾੱਰਕਵੀਮਾਡਾ ਨੂੰ ਮਹਾਨ ਤਫ਼ਤੀਸ਼-ਅਧਿਕਾਰੀ ਥਾਪਿਆ ਗਿਆ ਅਤੇ ਇਸ ਨੇ ਵੱਡੇ ਵੱਡੇ ਸ਼ਹਿਰਾਂ ਵਿਚ ਛਾਣਬੀਣ ਲਈ ਲੋਕਲ ਟ੍ਰਿਬਿਊਨਲ ਕਾਇਮ ਕਰ ਦਿੱਤੇ। ਅਜਿਹੇ ਧਾਰਮਕ-ਤਫ਼ਤੀਸ਼ਕਾਰਾਂ ਦੀ ਅਗਵਾਈ ਲਈ ਇਸ ਨੇ ਕੁਫ਼ਰ, ਧਰਮ-ਬੇਮੁਖਤਾ, ਟੂਣੇ ਟਾਮਣ, ਦੂਜੇ ਵਿਆਹ, ਸੂਦਖੋਰੀ ਅਤੇ ਰੱਬ-ਨਿੰਦਿਆ ਆਦਿ ਵਰਗੇ ਜੁਰਮਾਂ ਲਈ 28 ਧਾਰਾਵਾਂ ਬਣਾਈਆਂ ਅਤੇ ਤਸੀਹੇ ਦੇਣ ਦਾ ਉਪਬੰਧ ਕੀਤਾ। ਇਸ ਦੇ ਸਮੇਂ ਵਿਚ ਲਗਭਗ 2000 ਵਿਅਕਤੀਆਂ ਨੂੰ ਸਾੜਿਆ ਗਿਆ। ਇਸ ਵੱਲੋਂ ਕੀਤੀ ਜਾਂਦੀ ਇੰਨੀ ਸਖ਼ਤੀ ਨੂੰ ਦੇਖਦਿਆਂ ਅਤੇ ਲੋਕਾਂ ਦੀਆਂ ਸ਼ਿਕਾਇਤਾਂ ਕਰਕੇ 1494 ਈ. ਵਿਚ ਪੋਪ ਨੇ ਚਾਰ ਸਹਾਇਕ ਤਫ਼ਤੀਸ਼ਕਾਰ ਨਿਯੁਕਤ ਕੀਤੇ ਤਾਂ ਜੋ ਇਸ ਉੱਤੇ ਕੁਝ ਰੋਕ ਪਾਈ ਜਾ ਸਕੇ।

16 ਸਤੰਬਰ, 1498 ਨੂੰ ਐਵਿਲਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ.10 : 54

**ਟਾਰਕਾਨ** : ਪੂਰਬੀ ਸੈਲੇਬੀਜ ਸਾਗਰ ਵਿਚ ਬੋਰਨੀਓ ਦੇ ਉੱਤਰ-ਪੂਰਬ ਤੱਟ ਤੋਂ ਪਰ੍ਹਾ ਇੰਡੋਨੇਸ਼ੀਆ ਦਾ ਇਕ ਟਾਪੂ ਹੈ। ਇਸ ਦਾ ਖੇਤਰਫ਼ਲ 303 ਵ. ਕਿ. ਮੀ. ਹੈ। ਇਸ ਟਾਪੂ ਦੀ ਲੰਬਾਈ 16 ਕਿ. ਮੀ. ਹੈ। ਇਸ ਦਾ ਤੱਟੀ ਖੇਤਰ ਨੀਵਾਂ ਤੇ ਦਲਦਲੀ ਹੈ। ਟਾਪੂ ਦੇ ਪੱਛਮੀ ਹਿੱਸੇ ਵਿਚ ਤੇਲ ਦੇ ਭੰਡਾਰ ਪਾਏ ਜਾਂਦੇ ਹਨ। ਦੂਜੇ ਮਹਾਂਯੁਧ ਦੌਰਾਨ 1942 ਈ. ਵਿਚ ਜਾਪਾਨੀਆਂ ਨੇ ਇਸ ਉੱਤੇ ਕਬਜ਼ਾ ਕਰ ਲਿਆ ਸੀ ਮਗਰੋਂ ਮਈ, 1945 ਵਿਚ ਆਸਟ੍ਰੇਲੀਅਨਾਂ ਨੇ ਇਹ ਟਾਪੂ ਉਨ੍ਹਾਂ ਤੋਂ ਲੈ ਲਿਆ। ਟਾਪੂ ਦੇ ਪੱਛਮੀ ਸਿਰੇ ਉੱਤੇ ਟਾਪੂ ਦੇ ਨਾਂ ਦਾ ਇਕ ਸ਼ਹਿਰ ਵੀ ਵਸਿਆ ਹੋਇਆ ਹੈ।

3° 21′ ਉ. ਵਿਥ.; 117° 36′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 821

**ਟਾਰਕਿੰਗਟਨ, (ਨਿਊਟਨ) ਬੂਥ** : ਸੰਯੁਕਤ ਰਾਜ ਅਮਰੀਕਾ ਦੇ ਇਸ ਨਾਵਲਕਾਰ ਅਤੇ ਨਾਟਕਕਾਰ ਦਾ ਜਨਮ 29 ਜੁਲਾਈ, 1869 ਨੂੰ ਇੰਡਿਆਨਾ ਰਾਜ ਵਿਚ ਇੰਡਿਆਨਾਪੋਲਿਸ ਵਿਖੇ ਹੋਇਆ। ਸੰਯੁਕਤ ਰਾਜ ਅਮਰੀਕਾ ਦੇ ਮੱਧ ਪੱਛਮੀ ਖੇਤਰ ਦੇ ਵਸਨੀਕਾਂ ਦੇ ਵਿਅੰਗਮਈ ਅਤੇ ਰੋਮਾਂਚਵਾਦ ਚਰਿੱਤਰ ਪੇਸ਼ ਕਰਨ ਕਾਰਨ ਬਹੁਤ ਪ੍ਰਸਿੱਧ ਹੋਇਆ। ਇਸ ਨੇ ਪ੍ਰਿੰਸਟਨ ਯੂਨੀਵਰਸਿਟੀਆਂ ਤੋਂ ਸਿੱਖਿਆ ਪ੍ਰਾਪਤ ਕੀਤੀ। 'ਦੀ ਜੈਂਟਲਮੈਨ ਫ੍ਰਾਮ ਇੰਡੀਆਨਾ' (1899) ਇਸ ਦਾ ਪਹਿਲਾ ਜਜ਼ਬਾਤੀ ਨਾਵਲ ਸੀ ਜੋ ਕਿ ਬਹੁਤ ਸਫ਼ਲ ਰਿਹਾ। ਸੰਨ 1902-03 ਦੌਰਾਨ ਇਹ ਇੰਡਿਆਨਾ ਲੈਜਿਸਲੇਚਰ ਦਾ ਮੈਂਬਰ ਰਿਹਾ ਪਰ ਆਪਣਾ ਸਮਾਂ ਲਿਖਣ ਵੱਲ ਲਗਾਉਣ ਕਾਰਨ ਇਹ ਰਾਜਨੀਤੀ ਤੋਂ ਅਲੱਗ ਹੋ ਗਿਆ। 'ਦੀ ਮੈਨ ਫ੍ਰਾਮ ਹੋਮ' (1908), 'ਮਿਸਟਰ ਐਨਟੋਨੀਓ' (1916), 'ਅਪ ਫ੍ਰਾਮ-ਨੋਵ੍ਹੇਰ' (1919) ਅਤੇ 'ਕਲੈਰਨਸ' (1914) ਸਮੇਤ ਇਸ ਨੇ ਤਕਰੀਬਨ 20 ਨਾਟਕ ਲਿਖੇ। ਸੰਨ 1928 ਵਿਚ ਇਸ ਦੀਆਂ ਆਪ-ਬੀਤੀਆਂ ਬਾਰੇ 'ਦੀ ਵਰਲਡ ਡਜ਼ ਮੋਰ' ਪੁਸਤਕ ਪ੍ਰਕਾਸ਼ਿਤ ਹੋਈ।



ਬੂਥ ਟਾਰਕਿੰਗਟਨ

'ਦੀ ਟੂ ਵੈਨਰੈਵਲਜ਼' (1902), 'ਦੀ ਕਨਕਵੈਸਟ ਆਫ਼ ਕਾਨਾਨ' (1905), 'ਪਨੈਰਾਡ' (1914), 'ਟਰਮਾੱਇਲ' (1915), 'ਸੈਵਨਟੀਨ' (1917), 'ਦੀ ਮਿਡਲੈਂਡਰ' (1924), 'ਦੀ ਪਲੂਟੋਕ੍ਰੈਟ' (1927) ਆਦਿ ਇਸ ਦੇ ਪ੍ਰਸਿੱਧ ਨਾਵਲ ਹਨ। ਆਪਣੇ ਪਿਛਲੇ ਸਮੇਂ ਵਿਚ ਇਸ ਨੇ ਘਰੇਲੂ ਵਿਸ਼ਿਆਂ ਤੇ ਕਈ ਨਾਵਲ ਲਿਖੇ। ਇਸ ਨੂੰ ਆਪਣੇ ਨਾਵਲਾਂ 'ਦੀ ਮੈਗਨੀਫ਼ੀਸ਼ੈਂਟ ਐਂਬਰਸਨਜ਼' (1918) ਅਤੇ 'ਐਲਿਸ ਐਡਮਜ਼' (1921) ਤੇ ਪੁਲਿਤਜ਼ਰ ਪੁਰਸਕਾਰ ਮਿਲਿਆ। ਇਨ੍ਹਾਂ ਵਿਚੋਂ ਪਹਿਲੇ ਨਾਵਲ ਉਪਰ ਸੰਨ1941 ਵਿਚ ਫ਼ਿਲਮ ਵੀ ਬਣਾਈ ਗਈ। ਸੰਨ 1942 ਵਿਚ ਇਸ ਨੂੰ ਰੂਜ਼ਵੈੱਲਟ ਵਿਸ਼ਿਸ਼ਟ ਸੇਵਾ ਮੈਡਲ ਅਤੇ ਸੰਨ 1945 ਵਿਚ ਅਮਰੀਕਾ ਦੀ ਅਕੈਡਮੀ ਆਫ਼ ਫ਼ਾਈਨ ਆਰਟਸ ਐਂਡ ਲੈਟਰਜ਼ ਵਲੋਂ ਹਾਊਵੈੱਲਜ਼ ਮੈਡਲ ਮਿਲਿਆ। ਇਸ ਨੂੰ ਪ੍ਰਿੰਸਟਨ ਡੀ ਪਾ ਅਤੇ ਕੋਲੰਬੀਆ ਵਿਖੇ ਆਨਰੇਰੀ ਪਦਵੀ ਦੇ ਕੇ ਸਨਮਾਨਿਆ ਗਿਆ।

19 ਮਈ, 1946 ਨੂੰ ਇੰਡੀਆਨਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੇ. 26 : 271; ਐਨ. ਬ੍ਰਿ. ਮਾ. 9 : 827; ਐਵ. ਐਨ. 11 : 574; ਕੋਲ. ਐਨ. 19 : 180; ਵ. ਯੂ. ਐਨ. 14 : 4924; ਨਿ. ਯੂ. 14 : 7952

**ਟਾੱਰਗਾਓ** (Torgau) : ਜਰਮਨੀ ਦਾ ਇਕ ਸ਼ਹਿਰ ਹੈ ਜਿਹੜਾ ਲਾਈਪਸਿਕ ਡਿਸਟ੍ਰਿਕਟ ਵਿਚ ਲਾਈਪਸਿਨ ਸ਼ਹਿਰ ਤੋਂ 49 ਕਿ.ਮੀ. ਉੱਤਰ-ਪੂਰਬ ਵਿਚ ਐਲਬ ਦਰਿਆ ਦੇ ਕੰਢੇ ਸਥਿਤ ਹੈ। ਇਸ ਸ਼ਹਿਰ ਦਾ ਲਿਖਤੀ ਹਵਾਲਾ 973 ਈ. ਤੋਂ ਮਿਲਦਾ ਹੈ। 1255 ਤੋਂ 1267 ਈ. ਵਿਚਕਾਰ ਇਸ ਸ਼ਹਿਰ ਨੂੰ ਸ਼ਹਿਰੀ ਅਖ਼ਤਿਆਰ ਮਿਲੇ। 1456 ਈ. ਤੋਂ ਪਿਛੋਂ ਇਹ ਸ਼ਹਿਰ ਸੈਕਸਨੀ ਦੇ ਚੋਣਕਾਰਾਂ ਦਾ ਰਿਹਾਇਸ਼ੀ ਸਥਾਨ ਬਣਿਆ ਰਿਹਾ। ਸੰਨ 1533-44 ਦਰਮਿਆਨ ਇਨ੍ਹਾਂ ਨੇ ਇਥੇ ਕਿਲਾ ਵੀ ਬਣਵਾਇਆ। ਇਨ੍ਹਾਂ ਸਮਿਆਂ ਵਿਚ ਧਾਰਮਕ ਸੁਧਾਰਵਾਦੀ ਲਹਿਰ ਦਾ ਮੋਢੀ ਮਾਰਟਿਨ ਲੂਥਰ ਇਥੇ ਰਿਹਾ

ਅਤੇ ਉਸਨੇ ਆਪਣੇ ਪ੍ਰੋਟੈਸਟੈਂਟ ਸਾਥੀਆਂ ਸਮੇਤ ਲੀਗ ਦਾ ਵਿਧਾਨ ਲਿਖਿਆ। ਇਸ ਸ਼ਹਿਰ ਵਿਚ ਕਈ ਹੋਰ ਇਤਿਹਾਸਕ ਘਟਨਾਵਾਂ ਵੀ ਹੋਈਆਂ। 1760 ਈ. ਵਿਚ ਫ਼ੈਡਰਿਕ ਮਹਾਨ ਨੇ ਆਸਟ੍ਰੀਆ ਨੂੰ ਹਰਾਇਆ। 22 ਅਪ੍ਰੈਲ, 1945 ਦੇ ਦਿਨ ਅਮਰੀਕੀ ਅਤੇ ਸੋਵੀਅਤ ਰੂਸ ਦੀਆ ਫ਼ੌਜਾਂ ਦੀ ਪਹਿਲੀ ਮੁਠਭੇੜ ਵੀ ਇਥੇ ਹੀ ਹੋਈ। ਜਰਮਨੀ ਅਧੀਨ ਖੇਤਰ ਜਰਮਨੀ ਪੂਰਬੀ ਅਤੇ ਜਰਮਨੀ ਪੱਛਮੀ ਵਿਚਕਾਰ ਵੰਡਿਆ ਗਿਆ।

ਇਹ ਸ਼ਹਿਰ ਪਹਿਲਾਂ ਪ੍ਰਸ਼ਾਅ ਦੇ ਸੈਕਸਨੀ ਪ੍ਰਾਂਤ ਵਿਚ ਸ਼ਾਮਲ ਹੁੰਦਾ ਸੀ ਪਰ 1945 ਈ. ਪਿਛੋਂ ਇਹ ਸੋਵੀਅਤ ਸੰਘ ਦੇ ਕਬਜ਼ਾ ਕੀਤੇ ਖੇਤਰ ਵਿਚ ਸ਼ਾਮਲ ਸੀ ਅਤੇ 1949 ਈ. ਵਿਚ ਜਰਮਨ ਡੈਮੋਕ੍ਰੇਟਿਕ ਰਿਪਬਲਿਕ ਵਿਚ ਸ਼ਾਮਲ ਕਰ ਲਿਆ ਗਿਆ। ਅੱਜਕੱਲ੍ਹ ਇਹ ਸੱਨਅਤੀ ਸ਼ਹਿਰ ਰੇਲਾਂ ਦੇ ਜੰਕਸ਼ਨ ਅਤੇ ਦਰਿਆਈ ਬੰਦਰਗਾਹ ਦੇ ਤੌਰ ਤੇ ਉੱਨਤ ਹੈ। ਇਥੇ ਜ਼ਰਾਇਤ ਮਸ਼ੀਨਰੀ, ਸਿਰੈਮਿਕ ਭਾਂਡੇ, ਸ਼ੀਸ਼ਾ, ਕਾਗਜ਼ ਅਤੇ ਲੋਹਾ ਢਲਾਈ ਦੇ ਕਾਰਖ਼ਾਨੇ ਹਨ।

ਆਬਾਦੀ—21,301 (1983)

51° 34′ ਉ. ਵਿਥ.; 13° 00′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 851; ਐਨ. ਅਮੇ. 26 : 702

**ਟਾਰਗੋਵੀਕਾ ਕਾਨਫੈਡਰੇਸ਼ਨ** : ਇਹ ਪੋਲੈਂਡ ਦੇ ਰੂੜ੍ਹੀਵਾਦੀ ਧਾਰਾ ਵਾਲੇ ਵਿਅਕਤੀਆਂ ਦੀ ਲੀਗ ਸੀ ਜਿਸ ਨੇ 3 ਮਈ, 1791 ਦੇ ਸੰਵਿਧਾਨ ਦੀ ਵਿਰੋਧਤਾ ਇੰਨੀ ਦ੍ਰਿੜ੍ਹਤਾ ਨਾਲ ਕੀਤੀ ਕਿ ਇਨ੍ਹਾਂ ਨੇ ਕਾਮਯਾਬੀ ਲਈ ਸਰਕਾਰ ਵਿਰੁੱਧ ਰੂਸੀ ਹਥਿਆਰ ਵੀ ਵਰਤੇ। ਇਸ ਲੀਗ ਦੀ ਅਜਿਹੀ ਵਿਰੋਧਤਾ ਦਾ ਨਤੀਜਾ 1793 ਈ. ਵਿਚ ਪੋਲੈਂਡ ਦਾ ਦੂਜੀ ਵਾਰ ਦਾ ਬਟਵਾਰਾ ਸੀ। ਪਹਿਲਾ ਬਟਵਾਰਾ 1772 ਈ. ਵਿਚ ਹੋਇਆ। ਪੋਲੈਂਡ ਦੇ ਬਾਦਸ਼ਾਹ ਸਟੈਨੀਸਲਾਵ ਦੂਜੇ ਪੋਨੀਅਤੋਵਸਕੀ (Stanislav II Pontiato-wski) ਜਿਹੜਾ 1764 ਤੋਂ 1795 ਈ. ਤੱਕ ਪੋਲੈਂਡ ਦੀ ਗੱਦੀ ਤੇ ਬੈਠਾ, ਨੇ ਇਸ ਉਪਰੰਤ ਆਪਣੇ ਰਾਜ ਨੂੰ ਮਜ਼ਬੂਤ ਤੇ ਸ਼ਕਤੀਸ਼ਾਲੀ ਬਣਾਉਣ ਲਈ ਰਾਜਨੀਤਕ ਅਤੇ ਸਮਾਜਿਕ ਪੱਧਰ ਤੇ ਸੁਧਾਰ ਕਰਨੇ ਸ਼ੁਰੂ ਕੀਤੇ। ਇਸੇ ਮੰਤਵ ਦੀ ਪੂਰਤੀ ਲਈ ਇਸ ਨੇ 1788 ਤੋਂ 1792 ਈ. ਤੱਕ ਚਾਰ ਸਾਲ ਦਾ ਇਜਲਾਸ ਵੀ ਕੀਤਾ ਜਿਸ ਦੌਰਾਨ 3 ਮਈ, 1791 ਦੇ ਸੰਵਿਧਾਨ ਨੂੰ ਲਾਗੂ ਕਰਨ ਦਾ ਮਤਾ ਵੀ ਰੱਖਿਆ ਗਿਆ। ਇਸ ਸੰਵਿਧਾਨ ਅਨੁਸਾਰ ਪੋਲੈਂਡ ਦੀ ਬਾਦਸ਼ਾਹਤ ਨੂੰ ਪੁਸ਼ਤੈਨੀ ਕਰਾਰ ਦਿੱਤਾ ਗਿਆ ਅਤੇ ਸਰਕਾਰ ਨੂੰ ਤਿੰਨ ਮੁੱਖ ਸ਼ਾਖਾਵਾਂ ਵਿਚ (1) ਕਾਰਜਕਾਰੀ ਕੈਬਨਿਟ (ਇਹ ਦੋ-ਭਾਗੀ ਲੈਜਿਸਲੇਟਿਵ ਕੌਂਸਲ ਅੱਗੇ ਜਵਾਬਦੇਹ ਸੀ), (2) ਨਾਗਰਿਕ ਅਧਿਕਾਰਾਂ ਵਿਚ ਸਾਧਾਰਣ ਜਨਤਾ ਤੇ ਸ਼ਾਹੀ ਘਰਾਣੇ ਲਈ ਬਰਾਬਰੀ, ਅਤੇ (3) ਲਿਬਰਮ ਵੀਟੋ ਜਾਂ ਏਕਾਧਿਕਾਰ ਵੀਟੋ ਦੀ ਜਗ੍ਹਾ ਬਹੁ-ਸੰਮਤੀ ਹਕੂਮਤ (ਲਿਬਰਮ ਵੀਟੋ ਅਨੁਸਾਰ ਕੋਈ ਕੁਲੀਨਬੰਸੀ ਹੀ ਵਿਧਾਨ ਮੰਡਲ ਦਾ ਕੋਈ ਵੀ ਬਿੱਲ ਰੱਦ ਕਰ ਸਕਣ ਦੇ ਜਾਂ ਸੇਜਮ (ਵਿਧਾਨ-ਸਭਾ) ਦੇ ਇਜਲਾਸ ਨੂੰ ਮੁਲਤਵੀ ਕਰ ਸਕਣ ਦਾ ਅਖ਼ਤਿਆਰ ਰੱਖਦਾ ਸੀ) ਵਿਚ ਵੰਡਿਆ ਗਿਆ।

ਇਸ ਨਵੇਂ ਸੰਵਿਧਾਨ ਦੇ ਪਾਸ ਹੋਣ ਨਾਲ ਕਈ ਵੱਡੇ ਵੱਡੇ ਰੂੜ੍ਹੀਵਾਦੀਆਂ ਵਿਚ ਵੀ ਅਖ਼ਤਿਆਰਾਂ ਵਿਚ ਬਹੁਤ ਜ਼ਿਆਦਾ ਕਮੀ ਹੋ ਜਾਣ ਕਾਰਨ ਵਿਰੋਧ ਜਾਗਿਆ। ਰੂਸ ਦੀ ਕੈਥਰੀਨ ਦੂਜੀ ਨੇ ਵੀ ਇਸ ਵਿਰੋਧਤਾ ਵਿਚ ਹਾਮੀ ਭਰੀ ਕਿਉਂਕਿ ਉਸ ਨੂੰ ਡਰ ਸੀ ਕਿ ਪੋਲੈਂਡ ਦੀ ਮਜ਼ਬੂਤ ਸਰਕਾਰ ਰੂਸ ਦੀ ਅਧੀਨਗੀ ਵਿਚੋਂ ਨਿਕਲ ਜਾਵੇਗੀ ਅਤੇ ਇਸ ਦੇ ਨਤੀਜੇ ਵਿਚ ਰੂਸ ਦੇ ਅਜਿਹੇ ਸੁਧਾਰ-ਵਾਦੀਆਂ ਨੂੰ ਸ਼ਹਿ ਮਿਲਣੀ ਵੀ ਕੁਦਰਤੀ ਸੀ। ਸੋ ਕੈਥਰੀਨ ਨੇ ਇਹ ਸਭ ਕੁਝ ਸੋਚਦਿਆਂ-ਸਮਝਦਿਆਂ ਹੋਇਆਂ ਪੋਲੈਂਡ ਸਰਕਾਰ ਦੇ ਵਿਰੋਧੀ ਧੜੇ ਦੇ ਲੀਡਰਾਂ ਨੂੰ ਸੇਂਟ ਪੀਟਰਜ਼ ਵਿਖੇ ਗੁਪਤ ਰੂਪ ਵਿਚ ਹਥਿਆਰ ਸਪਲਾਈ ਕੀਤੇ ਤਾਂ ਕਿ ਪਹਿਲਾ ਸੰਵਿਧਾਨ ਹੀ ਲਾਗੂ ਰਹੇ। ਇਸ ਦੇ ਨਾਲ ਹੀ ਕੈਥਰੀਨ ਨੇ ਉਨ੍ਹਾਂ ਨਾਲ ਰਾਜ-ਖੇਤਰੀ ਦਿਆਨਤਦਾਰੀ ਲਈ ਵਾਅਦਾ ਕੀਤਾ। ਇਸ ਤੇ ਪੋਲੈਂਡ ਦੇ ਵਿਰੋਧੀ ਧੜੇ ਦੇ ਲੀਡਰਾਂ ਨੇ 14 ਮਈ, 1792 ਨੂੰ ਬਾਦਸ਼ਾਹ ਦੀ ਫ਼ੌਜ ਨਾਲ ਨਵੇਂ ਸੰਵਿਧਾਨ ਰੱਦ ਕਰਨ ਸਬੰਧੀ ਲੜਾਈ ਲਈ ਟਾਰਗੋ ਵੀਕਾ ਵਿਖੇ ਇਕ ਕਨਫੈਡਰੇਸ਼ਨ ਸਥਾਪਤ ਕੀਤੀ ਅਤੇ ਨਾਲ ਹੀ ਰੂਸ ਨੂੰ ਸੈਨਿਕ ਸ਼ਕਤੀ ਲਈ ਬੇਨਤੀ ਕੀਤੀ। ਇਸ ਤੋਂ ਚਾਰ ਦਿਨਾਂ ਪਿਛੋਂ ਰੂਸ ਨੇ ਪੋਲੈਂਡ ਨਾਲ ਜੰਗ ਦਾ ਐਲਾਨ ਕਰ ਦਿੱਤਾ।

ਪੋਲੈਂਡ ਦੀ ਫ਼ੌਜ ਪੂਰੀ ਤਰ੍ਹਾਂ ਸ਼ਸਤਰਬੱਧ ਤੇ ਸਿੱਖੀ ਹੋਈ ਹੋਣ ਕਾਰਨ ਰੂਸੀ ਧਾੜਵੀਆਂ ਤੇ ਹਾਵੀ ਹੋ ਗਈ ਤੇ ਉਨ੍ਹਾਂ ਨੂੰ ਪਿਛਾਂਹ ਧੱਕ ਦਿੱਤਾ। ਦੂਜੇ ਪਾਸੇ ਪ੍ਰਸ਼ਾਅ ਨਾਲ ਸੰਧੀ ਕੀਤੀ ਹੋਈ ਸੀ ਜਿਸ ਨੇ ਪੋਲੈਂਡ ਦੇ ਇਲਾਕੇ ਦੀ ਸੁਰੱਖਿਆ ਕਰਨੋ ਇਨਕਾਰ ਕਰ ਦਿੱਤਾ। ਹੁਣ ਪੋਲੈਂਡ ਦੀ ਸੈਨਾ ਉਚ ਕੋਟੀ ਦੀ ਸਿਖਲਾਈ ਅਤੇ ਅਗਵਾਈ ਦੇ ਬਾਵਜੂਦ ਤੇ ਮੁਕਾਬਲਤਨ ਘੱਟ ਗਿਣਤੀ ਵਿਚ ਹੋਣ ਕਰਕੇ ਰੂਸੀਆਂ ਨੂੰ ਪਛਾੜਨ ਵਿਚ ਅਸਮਰੱਥ ਰਹੀ ਅਤੇ ਵਾਰਸਾ ਵੱਲ ਇਸ ਨੂੰ ਪਿਛੇ ਹਟਣਾ ਪਿਆ। ਇਸ ਤੇ ਸਟੈਨੀਸਟ੍ਰਾਵਾ ਨੇ ਲੜਾਈ ਅਤੇ ਦੇਸ਼ ਅੰਦਰਲੇ ਵਿਰੋਧ ਨੂੰ ਜ਼ਿਆਦਾ ਲਮਕਾਉਣਾ ਠੀਕ ਨ ਸਮਝਿਆ ਤੇ ਪੋਲੈਂਡ ਨੂੰ ਦੁਬਾਰਾ ਬਟਵਾਰੇ ਤੋਂ ਬਚਾਈ ਰੱਖਣ ਦੇ ਖਿਆਲ ਨਾਲ ਦੋਹਾਂ ਅੱਗੇ ਹਥਿਆਰ ਸੁੱਟ ਦਿੱਤੇ ਅਤੇ 23 ਜੁਲਾਈ, 1792 ਨੂੰ ਨਵਾਂ ਸੰਵਿਧਾਨ ਰੱਦ ਕਰ ਦਿੱਤਾ। ਇਸ ਫ਼ੈਸਲੇ ਨੂੰ ਸੁਣਦਿਆ ਪੋਲੈਂਡ ਦੇ ਸੈਨਿਕ ਅਧਿਕਾਰੀਆਂ ਨੇ ਅਸਤੀਫੇ ਦੇ ਦਿੱਤੇ ਤੇ ਫ਼ੌਜਾਂ ਖਿੰਡ ਗਈਆਂ। ਸੰਸਦ ਦੇ ਸੁਧਾਰਵਾਦੀ ਆਗੂ ਬਦੇਸ਼ਾਂ ਵਿਚ ਜਾ ਵੜੇ ਅਤੇ ਟਾਰਗੋਵੀਕਾ ਲੀਗ ਵਾਲੇ ਤਾਕਤ ਵਿਚ ਆ ਗਏ।

ਇੰਨੀ ਕੁਰਬਾਨੀ ਦੇ ਬਾਵਜੂਦ ਵੀ ਬਾਦਸ਼ਾਹ ਪੋਲੈਂਡ ਨੂੰ ਅਖੰਡਤ ਨਾ ਰੱਖ ਸਕਿਆ। ਟਾਰਗੋਵੀਕਾ ਲੀਗ ਦੀ ਹਿਮਾਇਤ ਲਈ ਲੜ ਰਹੀ ਰੂਸੀ ਫ਼ੌਜ ਨੇ ਪੋਲੈਂਡ ਦਾ ਸਾਰਾ ਪੂਰਬੀ ਹਿੱਸਾ ਆਪਣੇ ਕਬਜ਼ੇ ਹੇਠਾਂ ਕਰ ਲਿਆ ਤੇ ਦੂਜੇ ਪਾਸੇ ਪ੍ਰਸ਼ਾਅ ਨੇ ਕੈਥਰੀਨ ਨੂੰ ਸਾਰੇ ਪੋਲੈਂਡ ਤੇ ਕਬਜ਼ਾ ਕਰਨੋ ਰੋਕਣ ਸਮੇਂ ਪੋਲੈਂਡ ਦਾ ਪੱਛਮੀ ਖੇਤਰ ਮੱਲ ਲਿਆ। ਇਸ ਤਰ੍ਹਾਂ 18ਵੀਂ ਸਦੀ ਦੌਰਾਨ ਪੋਲੈਂਡ ਦਾ ਇਹ ਦੂਜੀ ਵੇਰ ਬਟਵਾਰਾ ਸੀ ਜਿਹੜਾ ਦੇਸ਼ ਦੀ ਅੰਦਰਲੀ ਫੁੱਟ ਤੇ ਗਵਾਂਢੀ ਦੇਸ਼ਾਂ ਦੇ ਮੇਲ-ਜੋਲ ਕਾਰਨ ਹੋਇਆ।

ਹ. ਪੁ.—ਐਨ. ਬ੍ਰਿ. ਮਾ. 9 : 825

**ਟਾਰਚ (ਵੈਲਡਿੰਗ)** : ਟਾਰਚ, ਧਾਤਾਂ ਕੱਟਣ ਅਤੇ ਵੈਲਡ ਕਰਨ ਲਈ ਲੋੜੀਂਦੀ ਗਰਮ ਲਾਟ ਪੈਦਾ ਕਰਨ ਲਈ ਗੈਸਾਂ ਦਾ ਮਿਸ਼ਰਨ ਬਣਾ ਕੇ ਜਲਾਉਣ ਵਾਲਾ ਇਕ ਯੰਤਰ ਹੈ। ਟਾਰਚ ਆਮ ਕਰਕੇ ਐਸਿਟਿਲੀਨ ਅਤੇ ਵਪਾਰਕ ਤੌਰ ਤੇ ਸ਼ੁਧ ਆੱਕਸੀਜਨ ਸਪਲਾਈ ਕਰਦੀ ਹੈ ਜਿਸ ਨਾਲ 2960° ਤੋਂ 3315.5° ਸੈਂ. ਤਾਪਮਾਨ ਵਾਲੀ ਲਾਟ ਉੱਤੇ ਨਿਯੰਤਰਨ ਕਰਕੇ ਨਿਯਮਤ ਕਰਨ ਦੀ ਸੁਵਿਧਾ ਹੁੰਦੀ ਹੈ। ਸੰਪੂਰਨ ਦਹਿਨ ਲਈ ਐਸਿਟਿਲੀਨ ਦੇ ਆਇਤਨ ਨਾਲੋਂ 2.5 ਗੁਣਾ ਆਇਤਨ ਜਿੰਨੀ ਆੱਕਸੀਜਨ ਲੋੜੀਂਦੀ ਹੈ। ਕਾਰਬਨ ਅਤੇ ਹਾਈਡ੍ਰੋਜਨ ਗਰਮਸੋਖੀ ਯੋਗਿਕ ਹਨ; ਇਸ ਲਈ ਇਨ੍ਹਾਂ ਦੇ ਮਿਸ਼ਰਨ ਦੀ ਲਾਟ ਦਾ ਤਾਪਮਾਨ ਦੂਜੀਆਂ ਗੈਸਾਂ ਦੇ ਤਾਪਮਾਨ ਤੋਂ ਜ਼ਿਆਦਾ ਹੁੰਦਾ ਹੈ।

ਟਾਰਚਾਂ ਦੋ ਤਰ੍ਹਾਂ ਦੀਆਂ ਘੱਟ ਦਬਾਉ ਅਤੇ ਉੱਚ ਦਬਾਉ ਵਾਲੀਆਂ ਹੁੰਦੀਆਂ ਹਨ। ਘੱਟ ਦਬਾਉ ਵਾਲੀ ਟਾਰਚ ਵਿਚ ਐਸਿਟਿਲੀਨ ਮਿਸ਼ਰਨ ਚੈਂਬਰ ਵਿਚ ਦਾਖ਼ਲ ਹੋ ਕੇ ਉਚ ਦਬਾਉ

ਵਾਲੀ ਆੱਕਸੀਜਨ ਦੇ ਜੈੱਟ ਨਾਲ ਟਕਰਾਉਂਦੀ ਹੈ, ਇਸ ਟਾਰਚ ਨੂੰ ਇੰਜੈਕਟਰ ਟਾਰਚ ਵੀ ਕਹਿੰਦੇ ਹਨ (ਚਿੱਤਰ 1) ਲਾਟ ਲਈ ਲੋੜੀਂਦੀ ਐਸਿਟਿਲੀਨ ਦੀ ਮਿਕਦਾਰ ਆੱਕਸੀਜਨ ਦੇ ਵਹਾਉ-ਦਰ ਨਾਲ ਨਿਯੰਤਰਿਤ ਕੀਤੀ ਜਾਂਦੀ ਹੈ।

ਉੱਚ-ਦਬਾਉ ਟਾਰਚ ਵਿਚ ਦੋਵੇਂ ਗੈਸਾਂ ਨੂੰ ਦਬਾਉ ਅਧੀਨ ਸਪਲਾਈ ਕੀਤਾ ਜਾਂਦਾ ਹੈ। ਕਾਰਜ ਦੇ ਦੌਰਾਨ ਪੈਦਾ ਹੋਣ ਵਾਲੀ ਗਰਮੀ ਨੂੰ ਕਿਸੇ ਹੱਦ ਤੱਕ ਗੈਸ ਦਬਾਉ ਨਾਲ ਨਿਯੰਤਰਿਤ ਕੀਤਾ ਜਾਂਦਾ ਹੈ। ਪ੍ਰੰਤੂ ਮੁੱਖ ਤੌਰ ਤੇ ਇਸ ਉੱਤੇ ਨਿਯੰਤਰਨ ਟਾਰਚ ਵਿਚ ਲੱਗੀ ਨੋਜ਼ਲ ਜਾਂ ਟਿਪ ਰਾਹੀਂ ਕੀਤਾ ਜਾਂਦਾ ਹੈ। ਜਿੰਨੀ ਵੱਡੀ ਨੋਜ਼ਲ ਜਾਂ ਟਿਪ ਹੋਵੇਗੀ ਉੱਨਾ ਵਧੇਰੇ ਲੋੜੀਂਦੀ ਗੈਸ ਦਾ ਦਬਾਉ ਹੋਵੇਗਾ।

ਦਾ ਆੱਕਸੀਕਰਨ ਕਰਦੀ ਹੈ, ਇਸ ਤਰ੍ਹਾਂ ਪੈਦਾ ਹੋਏ ਆਕਸਾਈਡਾਂ ਨੂੰ ਜੈੱਟ ਵਿਚੋਂ ਨਿਕਲ ਰਹੀ ਤੇਜ ਗੈਸ ਉਡਾ ਦਿੰਦੀ ਹੈ ਜਿਸ ਨਾਲ ਧਾਤ ਉੱਤੇ ਝਿਰੀ ਜਾਂ ਕੱਟ (slit or kerf) ਜਿਹਾ ਪੈ ਜਾਂਦਾ ਹੈ। ਲੋਹੇ ਦੇ ਆੱਕਸਾਈਡ ਘੱਟ ਤਾਪਮਾਨ ਉੱਤੇ ਹੀ ਸੰਮਲਿਤ ਹੋ ਜਾਂਦੇ ਹਨ ਜਦੋਂ ਕਿ ਲੋਹਾ ਜਾਂ ਸਟੀਲ ਖ਼ੁਦ ਉੱਚ ਤਾਪਮਾਨ ਉੱਤੇ ਸੰਮਲਿਤ ਹੁੰਦੇ ਹਨ ਜਿਸ ਕਰਕੇ ਆੱਕਸਾਈਡਾਂ ਦਾ ਬਣਨਾ, ਪਿਘਲਣਾ ਅਤੇ ਸੰਮਲਿਤ ਹੋਣਾ ਆਦਿ ਧਾਤ ਦੇ ਸੰਮਲਿਤ ਹੋਣ ਤੋਂ ਪਹਿਲਾਂ ਪਹਿਲਾਂ ਹੀ ਹੋ ਜਾਂਦਾ ਹੈ। ਧਾਤ ਨੂੰ ਕੱਟਣ ਲਈ ਲੋੜੀਂਦਾ ਤਾਪਮਾਨ ਜਦੋਂ ਇੱਕ ਵਾਰੀ ਪੁਜ ਜਾਂਦਾ ਹੈ ਤਾਂ ਲੋਹੇ ਦੇ ਆੱਕਸੀਜਨ ਰਾਹੀਂ ਇਹ ਤਾਪਮਾਨ ਸਥਿਰ ਰਹਿੰਦਾ ਹੈ। ਨਿਮਨ-ਕਾਰਬਨ ਸਟੀਲ ਵਿਚ ਗੁੰਝਲਦਾਰ






ਚਿੱਤਰ 1 : ਧਾਤਾਂ ਕੱਟਣ ਵਾਲੀ ਘੱਟ ਦਬਾਉ ਇੰਜੈਕਟਰ ਟਾਰਚ।




ਚਿੱਤਰ 2 : ਵਿਸ਼ਾਲ ਦਬਾਉ ਰੇਂਜ ਵਾਲੇ ਮਿਕਸਰ ਕਾਰਤੂਸ ਵਾਲੀ ਵੈਲਡਿੰਗ ਟਾਰਚ

ਪਤਲੀਆਂ ਧਾਤਾਂ ਲਈ ਥੋੜ੍ਹੀ ਲਾਟ ਰੱਖੀ ਜਾਂਦੀ ਹੈ ਜਦੋਂ ਕਿ ਮੋਟੀਆਂ ਧਾਤਾਂ ਲਈ ਲਾਟ ਦਾ ਵਧੇਰੇ ਹੋਣਾ ਲਾਜ਼ਮੀ ਹੋ ਜਾਂਦਾ ਹੈ।

ਵੈਲਡਿੰਗ ਟਾਰਚ ਬਾਲਣ ਅਤੇ ਗੈਸ ਦਾ ਅੰਦਰੂਨੀ ਤੌਰ ਤੇ ਲਾਟ ਤੋਂ ਕਾਫ਼ੀ ਪਿੱਛੇ ਹਟਕੇ ਮਿਸ਼ਰਨ ਬਣਾਉਂਦੀ ਹੈ (ਚਿੱਤਰ 2)। ਧਾਤਾਂ ਨੂੰ ਕੱਟਣ ਸਮੇਂ ਟਾਰਚ ਲਾਟ ਦੇ ਕੇਂਦਰ ਵਿਚ ਦੀ ਜੈੱਟ ਰਾਹੀਂ ਵਾਧੂ ਆੱਕਸੀਜਨ ਛਡਦੀ ਹੈ। ਅੰਦਰੂਨੀ ਤੌਰ ਤੇ ਗੈਸਾਂ ਦੇ ਮਿਸ਼ਰਨ ਦੁਆਰਾ ਪੈਦਾ ਹੋਈ ਲਾਟ, ਧਾਤ ਦਾ ਤਾਪਮਾਨ ਇਸ ਦੇ ਜਾਲਣ ਤਾਪਮਾਨ ਜਿੰਨਾ ਕਰ ਦਿੰਦੀ ਹੈ। ਮੱਧਵਰਤੀ ਆੱਕਸੀਜਨ ਜੈੱਟ ਧਾਤ

ਆਕਾਰ ਸਵੈ-ਗਾਈਡਿਡ ਟਾਰਚ ਦੀ ਸਹਾਇਤਾ ਨਾਲ ਚੰਗੀ ਤਰ੍ਹਾਂ ਕੱਟੇ ਜਾਂਦੇ ਹਨ। ਧਾਤਾਂ ਦੀ ਅਜਿਹੀ ਸੂਖ਼ਮ ਕਟਾਈ ਨੂੰ ਫਲੇਮ ਮਸ਼ੀਨਿੰਗ ਕਿਹਾ ਜਾਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 13 : 684

**ਟਾਰਚ ਲਿਲੀ** : ਇਸ ਨੂੰ ਲਾਟ ਫੁੱਲ ਵੀ ਕਿਹਾ ਜਾਂਦਾ ਹੈ। ਇਹ ਲਿਲੀ ਕੁਲ ਦੀ ਨੀਫੋਫੀਆ (Kniphophia) ਪ੍ਰਜਾਤੀ ਦੀਆਂ 70 ਜਾਤੀਆਂ ਦਾ ਆਮ ਨਾਂ ਹੈ। ਇਨ੍ਹਾਂ ਦੀਆਂ 40 ਜਾਤੀਆਂ

ਦੱਖਣੀ ਅਫਰੀਕਾ ਵਿਚ ਮਿਲਦੀਆਂ ਹਨ ਜਦੋਂ ਕਿ ਬਾਕੀ ਦੀਆਂ ਜਾਤੀਆਂ ਮੈਡਗਾਸਕਰ ਵਿਚ ਖਿਲਰੀਆਂ ਹੋਈਆਂ ਹਨ। ਇਨ੍ਹਾਂ ਪੌਦਿਆਂ ਦਾ ਰੂਟ ਸਟਾਕ ਗੁੱਦੇਦਾਰ ਹੁੰਦਾ ਹੈ ਜਿਸ ਵਿਚੋਂ ਹੇਠਾਂ ਵੱਲ ਨੂੰ ਝੁਕੇ ਹੋਏ ਸੰਘਣੇ, ਸਿਰੇ ਵਾਲੇ ਸਪਾਈਕ ਵਰਗੇ ਫੁੱਲ ਨਿਕਲਦੇ ਹਨ। ਇਨ੍ਹਾਂ ਦਾ ਇਹ ਨਾਂ ਖ਼ੂਬਸੂਰਤ ਰੰਗਾਂ ਦੇ ਗਰਮ ਸਲਾਖ ਵਰਗੇ ਸਪਾਈਕਾ ਕਰਕੇ ਰੱਖਿਆ ਜਾਂਦਾ ਹੈ। ਇਨ੍ਹਾਂ ਫੁੱਲਦਾਰ ਪੌਦਿਆਂ ਨੂੰ ਬਗ਼ੀਚਿਆਂ ਦੇ ਚੁਗਿਰਦੇ ਵਿਚ ਲਾਇਆ ਜਾਂਦਾ ਹੈ ਜੋ ਗਰਮ ਰੁੱਤ ਵਿਚਕਾਰ ਹੀ ਖਿੜਦੇ ਹਨ ਅਤੇ ਇਹ ਆਪਣੇ ਖ਼ੂਬਸੂਰਤ ਫੁਲਾਂ ਦੀ ਨੁਮਾਇਸ਼ ਪਿਛੇਤੀ ਪਤਝੜ ਤੱਕ ਜਾਰੀ ਰੱਖਦੇ ਹਨ।

ਹ. ਪੁ—ਐਨ. ਬ੍ਰਿ. 22 : 210

**ਟਾਰਟਰਿਕ ਐਸਿਡ** : ਇਹ ਪ੍ਰਸਿੱਧ ਆਰਗੈਨਿਕ ਤੇਜ਼ਾਬਾਂ ਵਿਚੋਂ ਇਕ ਤੇਜ਼ਾਬ ਹੈ ਜਿਸ ਦਾ ਰਸਾਇਣਿਕ ਫਾਰਮੂਲਾ $C_4H_6O_6$ ਹੈ। ਇਸ ਦੇ ਤੇਜ਼ਾਬੀ ਲੂਣ ਦਾ ਯੂਨਾਨੀਆਂ ਤੇ ਰੋਮਨਾਂ ਨੂੰ ਅੰਗੂਰਾਂ ਦੇ ਰਸ ਤੋਂ ਸ਼ਰਾਬ ਬਣਾਉਣ ਦੇ ਖ਼ਮੀਰਨ ਦੌਰਾਨ ਸ਼ਰਾਬ ਦੇ ਮਟਕਿਆਂ ਜਾਂ ਵੈਟਾਂ ਵਿਚ ਡਿਪਾਜ਼ਿਟ ਦੇ ਰੂਪ ਵਿਚ ਪਤਾ ਚੁਲਿਆ। ਆਰਗਲ ਦੀ ਇਹ ਅਣਸੋਧੀ ਰਵੇਦਾਰ ਪੇਪੜੀ; ਜਿਸ ਵਿਚ ਲਗਭਗ 75% ਪੋਟਾਸ਼ੀਅਮ ਐਸਿਡ ਟਾਰਟਰੇਟ (ਬਾਈਟਾਰਟਰੇਟ) ਹੁੰਦਾ ਹੈ, ਨੂੰ ਅੰਸ਼ਿਕ ਤੌਰ ਤੇ ਟਾਰਟਾਰ ਵਿਚ ਕ੍ਰਿਸਟਲੀਕਰਨ ਦੁਆਰਾ ਸ਼ੁੱਧ ਕੀਤਾ ਜਾ ਸਕਦਾ ਹੈ। ਜਦੋਂ ਅਸ਼ੁੱਧੀਆਂ ਦੂਰ ਕਰ ਕੇ ਇਸ ਨੂੰ ਹੋਰ ਸ਼ੁੱਧ ਕੀਤਾ ਜਾਂਦਾ ਹੈ ਤਾਂ ਇਹ ਟਾਰਟਾਰ ਕ੍ਰੀਮ ਬਣ ਜਾਂਦੀ ਹੈ। ਸੰਨ 1769 ਵਿਚ ਕੇ. ਡਬਲਯੂ. ਸ਼ੈੱਲੈ ਨੇ ਸਭ ਤੋਂ ਪਹਿਲਾਂ ਟਾਰਟਾਰ ਨੂੰ ਚਾਕ (ਖੜੀਆਂ ਮਿੱਟੀ) ਨਾਲ ਉਬਾਲਿਆ; ਇਸ ਤਰ੍ਹਾਂ ਪ੍ਰਾਪਤ ਯੋਗਿਕ ਦਾ ਗੰਧਕ ਦੇ ਤੇਜ਼ਾਬ ਨਾਲ ਅਪਘਟਨ ਕਰਕੇ ਟਾਰਟਰਿਕ ਐਸਿਡ ਤਿਆਰ ਕੀਤਾ।

**ਉਦਯੋਗਿਕ ਨਿਰਮਾਣ**—ਸ਼ਰਾਬ ਦੇ ਖ਼ਮੀਰਨ ਦੀਆਂ ਸਹਿ-ਉਪਜਾਂ ਅੰਗੂਰਾਂ ਦੇ ਰਸ ਤੋਂ ਪ੍ਰੈੱਸ ਕੇਕ, ਕੂੜ ਕਬਾੜ ਉੱਤੇ ਆਰਗੱਲ; ਟਾਰਟਰਿਕ ਐਸਿਡ, ਟਾਰਟਾਰ ਕ੍ਰੀਮ ਅਤੇ ਰੋਸ਼ੈੱਲ ਸਾਲਟ ਦੇ ਤੌਰ ਤੇ ਵਰਤੇ ਜਾਂਦੇ ਹਨ। ਅਣਸੋਧੇ ਟਾਰਟਾਰ ਨੂੰ ਅਸਿੱਧੇ ਤੌਰ ਤੇ ਖ਼ੁਸ਼ਕ ਹਾਲਤ ਵਿਚ ਗਰਮ ਕਰਨ ਮਗਰੋਂ ਪਾਣੀ ਨਿਲੰਬਿਤ ਕਰਕੇ ਕੈਲਸ਼ੀਅਮ ਹਾਈਡ੍ਰਾੱਕਸਾਈਡ ਨਾਲ ਉਦਾਸੀਨ ਕੀਤਾ ਜਾਂਦਾ ਹੈ ਅਤੇ ਮਗਰੋਂ ਤਲਛੱਟਿਤ ਕੈਲਸ਼ੀਅਮ ਨੂੰ ਫ਼ਿਲਟਰ ਕਰ ਲਿਆ ਜਾਂਦਾ ਹੈ। ਪੋਟਾਸ਼ੀਅਮ ਸਲਫ਼ੇਟ ਪ੍ਰਾਪਤ ਕਰਨ ਲਈ ਫਿਲਟਰੇਟ ਦਾ ਵਾਸ਼ਪੀਕਰਨ ਕੀਤਾ ਜਾਂਦਾ ਹੈ ਅਤੇ ਕੇਕ ਦੀ ਕਿਰਿਆ ਗੰਧਕ ਦੇ ਤੇਜ਼ਾਬ ਨਾਲ ਕਰਵਾਈ ਜਾਂਦੀ ਹੈ। ਬਹੁਤ ਘੱਟ ਘੁਲਣਸ਼ੀਲ ਕੈਲਸ਼ੀਅਮ ਸਲਫ਼ੇਟ ਵਧੇਰੇ ਕਰਕੇ ਅਘੁਲਣਸ਼ੀਲ ਰਹਿੰਦਾ ਹੈ ਜਦੋਂ ਕਿ ਟਾਰਟਰਿਕ ਐਸਿਡ ਘੋਲ ਵਿਚੋਂ ਲੰਘ ਜਾਂਦਾ ਹੈ। ਇਸ ਪਤਲੇ ਲਿਕਰ ਨੂੰ ਨਿਰਵਾਯੂ ਕੜਾਹੀਆਂ ਵਿਚ ਕ੍ਰਿਸਟਲੀਕਰਨ ਬਿੰਦੂ ਤੱਕ ਸੰਘਣਾ ਕਰਕੇ ਠੰਡਾ ਕੀਤਾ ਜਾਂਦਾ ਹੈ। ਅਸ਼ੁੱਧੀਆਂ ਦੂਰ ਕਰਨ ਲਈ ਰਸਾਇਣਿਕ ਪਦਾਰਥਾਂ ਨਾਲ ਕਿਰਿਆ ਕਰਵਾਈ ਜਾਂਦੀ ਹੈ ਅਤੇ ਚਾਰਕੋਲ ਨਾਲ ਗਰਮ ਕਰ ਕੇ ਇਸ ਨੂੰ ਰੰਗਹੀਨ ਕੀਤਾ ਜਾਂਦਾ ਹੈ। ਫ਼ਿਲਟਰ ਕੀਤੇ ਰੰਗਹੀਨ ਘੋਲ ਨੂੰ ਗਾੜ੍ਹਾ ਕਰਕੇ ਕ੍ਰਿਸਟਲ ਬਣਨ ਲਈ ਰੱਖ ਦਿੱਤਾ ਜਾਂਦਾ ਹੈ। ਅਪਕੇਂਦਰ ਦੁਆਰਾ ਦਾਣੇਦਾਰ ਪਦਾਰਥ ਨੂੰ ਕੱਢਣ ਮਗਰੋਂ ਘੁੰਮਕ ਡ੍ਰਾਇਰਾਂ ਵਿਚ ਸੁਕਾਇਆ ਜਾਂਦਾ ਹੈ। ਸ਼ੁੱਧ ਟਾਰਟਰਿਕ ਐਸਿਡ (U. S. P.) ਅਨੁਸਾਰ ਨਿਸ਼ਚਿਤ ਲੋੜਾਂ ਪੂਰੀਆਂ ਕਰਦਾ ਹੈ। ਰੋਸ਼ੈੱਲ ਸਾਲਟ 75% ਤੋਂ 80% ਪੋਟਾਸ਼ੀਅਮ ਬਾਈਟਾਰ-ਟਰੇਟ ਅਤੇ 6% ਤੋਂ ਘੱਟ ਕੈਲਸ਼ੀਅਮ ਟਾਰਟਰੇਟ ਵਾਲੀਆਂ ਬਲੈਂਡ ਕੀਤੀਆਂ ਆਰਗੱਲਾਂ ਤੋਂ ਤਿਆਰ ਕੀਤਾ ਜਾਂਦਾ ਹੈ। ਭੁੰਨੀ ਹੋਈ ਉਪਜ ਨੂੰ ਸੋਡੀਅਮ ਕਾਰਬੋਨੇਟ ਨਾਲ ਉਦਾਸੀਨ ਕਰਨ ਮਗਰੋਂ ਸਫ਼ਾਈ ਕਰਕੇ ਰੋਸ਼ੈੱਲਸਾਲਟ ਦੇ ਕ੍ਰਿਸਟਲ ਬਣਾਉਣ ਲਈ ਵਾਸ਼ਪਿਤ ਕੀਤਾ ਜਾਂਦਾ ਹੈ। ਟਾਰਟਾਰ ਕ੍ਰੀਮ ਤਿਆਰ ਕਰਨ ਲਈ ਆਮ ਕਰਕੇ ਟਾਰਟਰਿਕ ਐਸਿਡ, ਰੋਸ਼ੈੱਲ ਸਾਲਟ ਅਤੇ ਪੋਟਾਸ਼ੀਅਮ ਸਲਫ਼ੇਟ ਦੇ ਨਿਰਮਾਣ ਦੇ ਫਿਲਟਰੇਟਾਂ ਨੂੰ ਮਿਲਾਉਣ ਨਾਲ ਤਿਆਰ ਕੀਤੀ ਜਾਂਦੀ ਹੈ। ਸੁਧਾਈ ਅਤੇ ਕਾਰਬਨ ਨਾਲ ਰੰਗਹੀਨ ਕਰਕੇ ਪਦਾਰਥ ਨੂੰ ਤੇਜ਼ਾਬੀ ਹਾਲਤਾਂ ਹੇਠ ਤਲਛੱਟਿਤ ਹੋਣ ਦਿੱਤਾ ਜਾਂਦਾ ਹੈ। ਟਾਰਟਾਰ ਇਮੈਟਿਕ (ਐਂਟੀਮਨੀ ਪੋਟਾਸ਼ੀਅਮ ਟਾਰਟਰੇਟ); ਜਿਹੜਾ ਕਿ ਸਦੀਆਂ ਤੋਂ ਦਵਾਈ ਤੌਰ ਤੇ ਵਰਤੀ ਜਾਂਦੀ ਹੈ, ਨੂੰ ਪਾਣੀ ਵਿਚ 3-4 ਹਿੱਸੇ ਪੋਟਾਸ਼ੀਅਮ ਬਾਈਟਾਰਟਰੇਟ ਗਰਮ ਕਰਨ ਨਾਲ ਤਿਆਰ ਕੀਤੀ ਜਾਂਦੀ ਹੈ। ਇਹ ਰੰਗਹੀਨ ਅਤੇ ਪਾਰਦਰਸ਼ੀ ਰਵਿਆਂ ਵਿਚ ਵਖਰੀ ਹੋ ਜਾਂਦੀ ਹੈ ਅਤੇ ਹੌਲੀ ਹੌਲੀ ਇਸ ਵਿਚੋਂ ਕ੍ਰਿਸਟਲੀਕਰਨ ਜਲ ਖ਼ਤਮ ਹੋ ਜਾਂਦਾ ਹੈ ਅਤੇ ਇਹ ਅਪਾਰਦਰਸ਼ੀ ਬਣ ਜਾਂਦੀ ਹੈ।

**ਵਰਤੋਂ**—ਟਾਰਟਰਿਕ ਐਸਿਡ ਦੀ ਜ਼ਿਆਦਾ ਵਰਤੋਂ ਪੀਣ ਵਾਲੇ ਕਾਰਬੋਨੇਟਿਡ ਪਦਾਰਥਾਂ, ਗੋਲੀਆਂ ਤੇ ਪਾਊਡਰਾਂ ਵਿਚ ਅਤੇ ਜਿਲੇਟਿਨ, ਮਠਿਆਈ ਅਤੇ ਫ਼ਲਾਂ ਦੀਆਂ ਜੈਲੀਆਂ ਵਿਚ ਐਸੀਡਿਊਲੈਂਟ (ਖੱਟਾ ਕਰਨ ਵਾਲਾ ਪਦਾਰਥ) ਦੇ ਤੌਰ ਤੇ ਵਰਤਿਆ ਜਾਂਦਾ ਹੈ। ਧਾਤਾਂ ਦੀ ਸਫ਼ਾਈ ਅਤੇ ਪਾਲਿਸ਼ ਲਈ, ਕੈਲੀਕੋ ਛਪਾਈ ਵਿਚ, ਉੱਨ ਦੀ ਰੰਗਾਈ ਵਿਚ ਮਾੱਰਡੈਂਟ ਦੇ ਤੌਰ ਤੇ, ਕੁਝ ਵਿਚ ਫ਼ੋਟੋਗ੍ਰਾਫ਼ਿਕ ਵਿਧੀਆਂ ਵਿਚ ਛਪਾਈ ਅਤੇ ਡਿਵੈਲਪਿੰਗ ਲਈ ਅਤੇ ਬਲੂ-ਪ੍ਰਿੰਟਿੰਗ ਵਿਚ ਫ਼ੈਰਿਕ ਟਾਰਟਰੇਟ ਦੇ ਤੌਰ ਤੇ ਇਸ ਦੀ ਵਰਤੋਂ ਕੀਤੀ ਜਾਂਦੀ ਹੈ। ਰੋਸ਼ੈੱਲ ਸਾਲਟ ਦੀ ਵਧੇਰੇ ਵਰਤੋਂ ਦਰਪਣਾਂ ਦੇ ਸਿਲਵਰੀਕਰਨ ਲਈ, ਕ੍ਰਿਸਟਲ-ਕੰਟਰੋਲਡ ਇਲੈੱਕਟ੍ਰਾਨੀ ਆੱਸੀਲੇਟਰਾਂ ਦੇ ਇਕ ਅੰਸ਼ ਦੇ ਤੌਰ ਤੇ, ਪਨੀਰ ਬਣਾਉਣ ਲਈ ਅਤੇ ਦਵਾਈਆਂ ਤਿਆਰ ਕਰਨ ਵਿਚ ਮੰਦ ਜੁਲਾਬ ਦੇ ਤੌਰ ਤੇ ਕੀਤੀ ਜਾਂਦੀ ਹੈ। ਟਾਰਟਾਰ ਕ੍ਰੀਮ ਦੀ ਵਰਤੋਂ ਬੈਕਿੰਗ ਪਾਊਡਰ, ਕਠੋਰ ਮਿਸਰੀ, ਪਿੱਤਲ ਨੂੰ ਸਾਫ਼ ਕਰਨ ਅਤੇ ਧਾਤਾਂ ਉੱਤੇ ਸੋਨਾ ਅਤੇ ਚਾਂਦੀ ਆਦਿ ਚਾੜ੍ਹਨ ਲਈ ਕੀਤੀ ਜਾਂਦੀ ਹੈ। ਟਾਰਟਾਰ-ਇਮੈਟਿਕ ਦੀ ਵਰਤੋਂ ਉਲਟੀਆਂ ਲਿਆਉਣ ਅਤੇ ਖੰਘ ਆਦਿ ਲਈ ਕੀਤੀ ਜਾਂਦੀ ਹੈ। ਕੀਟਾਣੂਆਂ ਦੁਆਰਾ ਫੈਲਾਉਣ ਵਾਲੇ ਰੋਗ ਅਤੇ ਕਾਲਾ ਆਜ਼ਾਰ ਰੋਕਣ ਲਈ ਇਸ ਦਾ ਨਾੜੀ ਰਾਹੀਂ ਟੀਕਾ ਲਾਇਆ ਜਾਂਦਾ ਹੈ।

**ਰਸਾਇਣਿਕ ਕਿਰਿਆਵਾਂ**—ਫ਼ੈਰਸ ਸਾਲਟਾਂ ਦੀ ਹੋਂਦ ਵਿਚ ਹਾਈਡ੍ਰੋਜਨ ਪਰਆੱਕਸਾਈਡ ਦੁਆਰਾ ਟਾਰਟਰਿਕ ਐਸਿਡ ਦਾ ਆੱਕਸੀਕਰਨ ਡਾਈਹਾਈਡ੍ਰਾੱਕਸੀਮਲੇਟਿਕ ਐਸਿਡ ਵਿਚ ਹੋ ਜਾਂਦਾ ਹੈ। ਹਾਈਡ੍ਰੋਜਨ ਆਇਓਡਾਈਡ ਨਾਲ ਲਘੂਕਰਨ ਦੁਆਰਾ ਪਹਿਲਾ ਡੀ-ਮੈਲਿਕ ਐਸਿਡ ਵਿਚ ਅਤੇ ਅੰਤ ਵਿਚ ਸਕਸਿਨਿਕ ਐਸਿਡਾਂ ਵਿਚ ਬਦਲ ਜਾਂਦਾ ਹੈ। ਗਰਮ ਕਰਨ ਨਾਲ ਪਹਿਲਾਂ ਪਾਇਰੂਵਿਕ ਤੇ ਪਾਇਰੋਟਾਰਟਰਿਕ ਐਸਿਡ ਬਣਦੇ ਹਨ ਅਤੇ ਅੰਤ ਵਿਚ ਕਾਲੇ ਰੰਗ ਦਾ ਪਦਾਰਥ ਬਚ ਜਾਂਦਾ ਹੈ। ਅਮੋਨੀਆਮਈ ਸਿਲਵਰ ਘੋਲ ਦਾ ਲਘੂਕਰਨ ਹੋ ਕੇ ਸਿਲਵਰ ਦਰਪਣ ਬਣ ਜਾਂਦਾ ਹੈ। ਐਲੂਮਿਨੀਅਮ, ਲੋਹੇ, ਤਾਂਬੇ ਅਤੇ ਸਿੱਕੇ ਨਾਲ ਕਿਰਿਆ ਕਰਕੇ ਟਾਰਟਰਿਕ ਐਸਿਡ ਕੰਪਲੈਕਸ ਧਾਤ ਆਇਨ ਬਣਾਉਂਦਾ ਹੈ ਅਤੇ ਖਾਰਾਂ ਦੁਆਰਾ ਤਲਛੱਟਣ ਰੋਕਦਾ ਹੈ।

**ਤਿੰਨ ਵਿਮਾਈ-ਅੰਗਕ ਟਾਰਟਰਿਕ ਤੇਜ਼ਾਬ**—ਚਾਰ ਕਿਸਮਾਂ ਦੇ ਟਾਰਟਰਿਕ ਐਸਿਡਾਂ ਨੂੰ ਮਾਨਤਾ ਪ੍ਰਾਪਤ ਹੈ : (1) ਸਾਧਾਰਣ ਸੱਜੇ ਗੇੜ ਘੁੰਮਕ ਟਾਰਟਰਿਕ ਐਸਿਡ; (2) ਖੱਬੇ ਧਰੁਵਣ ਘੁੰਮਕ ਟਾਰਟਰਿਕ ਐਸਿਡ; (3) ਰੇਸੀਮਿਕ ਐਸਿਡ ਅਤੇ (4) ਮੀਜ਼ੋਟਾਰਟਰਿਕ ਐਸਿਡ। ਇਨ੍ਹਾਂ ਚਾਰਾਂ ਟਾਰਟਰਿਕ ਤੇਜ਼ਾਬਾਂ ਦੇ ਪ੍ਰਕਾਸ਼ੀ ਗੁਣਾਂ ਦੇ ਰਸਾਇਣਿਕ ਅਧਿਐਨ ਦੁਆਰਾ ਲੂਈ ਪਾਸਚਰ ਨੇ ਤਿੰਨ ਵਿਮਾਈ-ਸਮ ਅੰਗਤਾ ਦੀ ਅਜੋਕੀ ਧਾਰਨਾ ਦੀ ਨੀਂਹ ਰੱਖੀ।

ਹ. ਪੁ.—ਐਨ. ਬ੍ਰਿ. 21 : 824; ਮੇਕ. ਐਨ. ਸ. ਟ. 13 : 398

**ਟਾਰਟਰੇਟ** (**Tartrate**) : ਇਹ ਰਸਾਇਣਿਕ ਯੋਗਿਕ ਟਾਰਟਰਿਕ ਐਸਿਡ ਦਾ ਸਾਲਟ ਜਾਂ ਐੱਸਟਰ ਹੈ। ਇਸ ਦਾ ਸਾਧਾਰਣ ਫ਼ਾਰਮੂਲਾ

$$\left[CH(OH)C(=O)\text{-}O\text{-}M \text{ ਜਾਂ} \text{-}R\right]_2$$

ਹੈ। ਇਹ ਟਾਰਟਰਿਕ ਐਸਿਡ ਦੀਆਂ ਕਾਰਬਾਕਸੀਲਿਕ ਹਾਈਡ੍ਰੋਜਨਾਂ ਨੂੰ ਕਿਸੇ ਧਾਤ (ਸਾਲਟ) ਜਾਂ ਆਰਗੈਨਿਕ ਰੈਡੀਕਲ (ਐੱਸਟਰ) ਦੁਆਰਾ ਬਦਲਣ ਨਾਲ ਬਣਦੇ ਹਨ। ਸਾਲਟਾਂ, ਐੱਸਟਰਾਂ ਅਤੇ ਮਿਸ਼ਰਿਤ (ਦੂਹਰੇ) ਸਾਲਟਾਂ ਦੀ ਵੱਡੀ ਲੜੀ ਤਿਆਰ ਕਰਨ ਲਈ ਇਕ ਜਾਂ ਦੋਵੇਂ ਕਾਰਬਾਕਸੀਲਿਕ ਹਾਈਡ੍ਰੋਜਨਾਂ ਨੂੰ ਬਦਲਿਆ ਜਾ ਸਕਦਾ ਹੈ। ਟਾਰਟਰੇਟ ਤਿੰਨ ਸਮਅੰਗੀ ਹਾਲਤਾਂ ਵਿਚ ਮਿਲਦੇ ਹਨ, ਜਿਨ੍ਹਾਂ ਵਿਚੋਂ ਦੋ ਪ੍ਰਕਾਸ਼ੀ ਤੌਰ ਤੇ ਕਿਰਿਆਸ਼ੀਲ ਹੁੰਦੇ ਹਨ ਅਤੇ ਇਕ ਨਹੀਂ। ਸਾਲਟ ਆਮ ਕਰਕੇ ਸ਼ਰਾਬ ਬਣਾਉਣ ਦੇ ਕਾਰਖਾਨਿਆਂ ਵਿਚੋਂ ਸਹਿ-ਉਪਜ ਦੇ ਰੂਪ ਵਿਚ ਪ੍ਰਾਪਤ ਅਣਸੋਧੇ ਟਾਰਟਰਾਂ ਤੋਂ ਤਿਆਰ ਕੀਤੇ ਜਾਂਦੇ ਹਨ। ਇਨ੍ਹਾਂ ਵਿਚੋਂ ਕਈ ਟਾਰਟਰ ਕ੍ਰੀਮ, ਟਾਰਟਰ-ਇਮੈਟਿਕ, ਰੋਸ਼ੈੱਲ ਸਾਲਟ, ਦਵਾਈਆਂ ਵਿਚ ਅਤੇ ਕੱਪੜਾ ਰੰਗਾਈ ਵਿਚ ਵਰਤੇ ਜਾਂਦੇ ਹਨ।

ਹ. ਪੁ.—ਮੈਕ. ਐਨ. ਸ. ਟ. 13 : 399

**ਟਾਰਟੂ** : ਐਸਟੋਨੀਆ ਗ਼ਣਰਾਜ ਵਿਚ ਟੈਲਅੱਨ ਸ਼ਹਿਰ ਤੋਂ ਇਹ 160 ਕਿ. ਮੀ. ਦੱਖਣ-ਪੂਰਬ ਵਿਚ ਐਮਾ ਦਰਿਆ ਦੇ ਕੰਢੇ ਵੱਸਿਆ ਸ਼ਹਿਰ ਹੈ। ਇਸ ਦਾ ਪੁਰਾਣਾ ਨਾਂ ਜਰਮਨ ਭਾਸ਼ਾ ਵਿਚ ਡਾਰਪਟ ਅਤੇ ਰੂਸੀ ਵਿਚ ਯੂਰਯੱਫ਼ ਸੀ। ਇਸ ਸ਼ਹਿਰ ਦੀ ਸਥਾਪਨਾ 1030 ਈ. ਵਿਚ ਕੀਐਫ਼ ਦੇ ਸ਼ਹਿਜ਼ਾਦੇ ਯਾਰੋਸਲਾਫ਼ ਨੇ ਕੀਤੀ ਸੀ। 1124 ਈ. ਵਿਚ ਇਸ ਉੱਤੇ ਟਿਊਟਾਨੀ ਨਾਈਟਾਂ ਦਾ ਕਬਜ਼ਾ ਹੋਇਆ। 13ਵੀਂ ਤੋਂ 16ਵੀਂ ਸਦੀ ਵਿਚ ਇਹ ਹੈਨਸ਼ੀਆਟਿਕ ਲੀਗ ਵਿਚ ਸ਼ਾਮਲ ਰਿਹਾ। ਇਸ ਪਿਛੋਂ ਪੋਲਿਸ਼ਾਂ, ਸਵੀਡਨਾਂ ਅਤੇ ਅਖ਼ੀਰ 1704 ਈ. ਵਿਚ ਰੂਸੀਆਂ ਮਾਤਹਿਤ ਆ ਗਿਆ। 1918-19 ਈ. ਵਿਚ ਇਥੇ ਖ਼ਾਨਾਜੰਗੀ ਵੀ ਹੋਈ। 2 ਫ਼ਰਵਰੀ, 1920 ਦੇ ਦਿਨ ਇਸੇ ਸ਼ਹਿਰ ਵਿਚ ਐਸਟੋਨੀਆ ਅਤੇ ਸੋਵੀਅਤ ਸੰਘ ਵਿਚਕਾਰ ਸੰਧੀ ਹੋਈ। ਦੂਜੇ ਮਹਾਂਯੁਧ ਵਿਚ ਇਹ ਜਰਮਨਾਂ ਹੇਠ ਵੀ ਰਿਹਾ ਅਤੇ ਇਸੇ ਯੁੱਧ ਵਿਚ ਇਸ ਸ਼ਹਿਰ ਨੂੰ ਭਾਰੀ ਨੁਕਸਾਨ ਹੋਇਆ।

ਇਹ ਸ਼ਹਿਰ ਇਥੋਂ ਦੀ 1632 ਈ. ਵਿਚ ਬਣੀ ਯੂਨੀਵਰਸਿਟੀ ਕਰਕੇ ਮਸ਼ਹੂਰ ਹੈ। ਸੰਨ 1951 ਵਿਚ ਇਥੇ ਜ਼ਰਾਇਤੀ ਕਾਲਜ ਦੀ ਸਥਾਪਨਾ ਕੀਤੀ ਗਈ। ਅੱਜਕੱਲ੍ਹ ਇਥੇ ਜ਼ਰਾਇਤੀ ਮਸ਼ੀਨਰੀ, ਜੁੱਤੀਆਂ, ਭੋਜਨ ਦੀਆਂ ਵਸਤਾਂ ਅਤੇ ਹੋਰ ਚੀਜ਼ਾਂ ਬਣਦੀਆਂ ਹਨ।

ਆਬਾਦੀ—1,15,300 (1991)

58° 23′ ਉ. ਵਿਥ.; 26°43′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 569; ਐਨ. ਅਮੈ. 26 : 304

**ਟਾਰਟੂਸ** : ਮੁਹਾਫ਼ਜ਼ਾ—ਸੀਰੀਆ ਦੇ ਰੂਮ ਸਾਗਰੀ ਤੱਟ ਉੱਤੇ ਇਹ ਇਕ ਮੁਹਾਫ਼ਜ਼ਾ ਹੈ ਜਿਸ ਦੀ ਰਾਜਧਾਨੀ ਟਾਰਟੂਸ ਸ਼ਹਿਰ ਹੈ। ਇਸ ਦਾ ਖੇਤਰਫਲ 1,892 ਵ. ਕਿ. ਮੀ. ਅਤੇ ਆਬਾਦੀ 6,44,000 (1992) ਹੈ। ਇਹ ਪਰਬਤਾਂ ਅਤੇ ਸਮੁੰਦਰੀ ਤੱਟ ਦੇ ਵਿਚਕਾਰ ਫੈਲਿਆ ਇਕ ਉਪਜਾਊ ਮੈਦਾਨ ਹੈ। ਇਥੇ ਅਨਾਜ, ਕਪਾਹ, ਤਮਾਕੂ, ਜੈਤੂਨ, ਸੰਤਰੇ ਅਤੇ ਗੰਨੇ ਦੀ ਪੈਦਾਵਾਰ ਹੁੰਦੀ ਹੈ।

ਹ. ਪੁ.—ਐਨ. ਬ੍ਰਿ. ਮਾ. 11 : 568

**ਟਾਰਟੂਸ** : ਸ਼ਹਿਰ—ਟਾਰਟੂਸ (ਟਾਰਟੋਸਾ) ਪੱਛਮੀ ਸੀਰੀਆ ਦੇ ਇਸੇ ਨਾਂ ਦੇ ਮੁਹਾਫ਼ਜ਼ੇ ਦੀ ਰਾਜਧਾਨੀ ਹੈ ਅਤੇ ਦੇਸ਼ ਦਾ ਦੂਜਾ ਵੱਡਾ ਸ਼ਹਿਰ ਹੈ। ਇਹ ਰੂਮ ਸਾਗਰ ਦੇ ਆਰਵਾਡ ਟਾਪੂ ਦੇ ਐਨ ਸਾਹਮਣੇ ਸਾਹਿਲੀ ਖੇਤਰ ਵਿਚ ਟ੍ਰਿਪੋਲੀ ਦੇ ਉੱਤਰ ਵਿਚ ਅਤੇ ਲੈਟਕੀਆ ਤੋਂ 67 ਕਿ. ਮੀ. ਦੱਖਣ ਵੱਲ ਸਥਿਤ ਹੈ। ਅੱਜਕੱਲ੍ਹ ਇਹ ਜ਼ਰਾਇਤੀ ਅਤੇ ਮੱਛੀ ਫੜਨ ਦਾ ਕੇਂਦਰ ਅਤੇ ਈਰਾਕ ਤੋਂ ਆਉਂਦੀ ਤੇਲ ਦੀ ਪਾਈਪ ਲਾਈਨ ਦਾ ਸਟੇਸ਼ਨ ਵੀ ਹੈ। ਇਹ ਪਾਈਪ-ਲਾਈਨ ਅਗੋਂ ਟਾਰਟੂਸਾ ਦੇ ਉੱਤਰ ਵੱਲ ਬੈਨੀਅਸ ਤੱਕ ਜਾਂਦੀ ਹੈ।

ਇਸ ਸ਼ਹਿਰ ਦੀ ਸਥਾਪਨਾ ਪ੍ਰਾਚੀਨ ਕਾਲ ਵਿਚ ਐਰਾਡੋਸ (ਮੌਜੂਦਾ ਐਵਾਰਡ ਟਾਪੂ) ਦੀ ਬਸਤੀ ਦੇ ਤੌਰ ਤੇ ਹੋਈ ਸੀ ਤੇ ਪਿਛੋਂ 346 ਈ. ਵਿਚ ਬਾਦਸ਼ਾਹ ਕਾਨਸਟੈਨਟੀਨ ਨੇ ਮੁੜ ਉਸਾਰਿਆ ਸੀ। ਬਾਜ਼ਨਤੀਨੀ ਅਤੇ ਰੋਮਨ ਸਮਿਆਂ ਵਿਚ ਇਸ ਸ਼ਹਿਰ ਨੇ ਬਹੁਤ ਤਰੱਕੀ ਕੀਤੀ। ਮੱਧਕਾਲੀਨ ਸਮਿਆਂ ਵਿਚ ਇਹ ਜਹਾਦੀਆਂ ਹੇਠ ਆ ਗਿਆ, ਉਨ੍ਹਾਂ ਨੇ ਇਥੇ ਕਿਲਾਬੰਦੀ ਕੀਤੀ। ਇਸੇ ਕਿਲਾਬੰਦੀ ਦੇ ਨਤੀਜੇ ਵਜੋਂ ਸ਼ਹਿਰ ਨੇ 12ਵੀਂ ਸਦੀ ਵਿਚ ਬਾਹਰਲੇ ਹਮਲਿਆਂ ਦਾ ਮੁਕਾਬਲਾ ਕੀਤਾ। ਸੰਨ 1291 ਵਿਚ ਜਹਾਦੀਆਂ ਤੋਂ ਇਹ ਸ਼ਹਿਰ ਅਰਬਾਂ ਹੇਠ ਆ ਗਿਆ। ਆਟੋਮਨਾ ਹੇਠ ਆਉਣ ਪਿਛੋਂ ਸ਼ਹਿਰ ਦੀ ਮਹਤੱਤਾ ਘਟੀ ਫਿਰ ਪਿਛੋਂ 20ਵੀਂ ਸਦੀ ਵਿਚ ਸ਼ਹਿਰ ਦਾ ਵਿਕਾਸ ਹੋਣ ਲਗ ਪਿਆ।

ਸ਼ਹਿਰ ਦੀਆਂ ਵਰਨਣਯੋਗ ਥਾਵਾਂ ਵਿਚੋਂ 13ਵੀਂ ਸਦੀ ਦੀ ਜਹਾਦੀਆਂ ਵੇਲੇ ਦੀ ਇਮਾਰਤ 'ਕੈਥੀਡਰਲ ਆਫ਼ ਅਵਰ ਲੇਡੀ ਆਫ਼ ਟਾਰਟੋਸਾ' ਹੈ, ਇਸ ਵਿਚ ਅੱਜਕੱਲ੍ਹ ਅਜਾਇਬ ਘਰ ਹੈ। ਪੁਰਾਣੇ ਸ਼ਹਿਰ ਵਿਚ 12ਵੀਂ ਤੋਂ 13ਵੀਂ ਸਦੀ ਦੇ 'ਕੈਨਲ ਆਫ਼ ਦੀ ਟੈਂਪਲਰਸ' ਦੇ ਖੰਡਰ ਵੀ ਮੌਜੂਦ ਹਨ।

ਆਬਾਦੀ—6,44,000 (1991)

34° 59′ ਉੱ. ਵਿਥ.; 35° 57′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 569

**ਟਾਰਟੂਗਾ** : ਕੈਰਿਬੀਅਨ ਸਾਗਰ ਵਿਚ ਪੱਛਮੀ ਦੀਪ ਸਮੂਹ ਦੇ ਹੇਟੀ ਟਾਪੂ ਤੋਂ ਪਰ੍ਹਾਂ ਉੱਤਰ ਵਾਲੇ ਪਾਸੇ ਇਹ ਇਕ ਟਾਪੂ ਹੈ। ਅੱਜਕੱਲ੍ਹ ਇਹ ਫ਼ਰਾਂਸ ਵਿਚ ਸ਼ਾਮਲ ਹੈ। ਯੂਰਪੀ ਖੋਜੀ 1629 ਈ. ਵਿਚ ਇਥੇ ਆ ਕੇ ਵੱਸੇ ਸਨ। ਇਹ ਲੋਕ ਡਾਕੂ-ਲੁਟੇਰੇ ਸਨ ਜਿਹੜੇ ਸਪੇਨੀਆਂ, ਅੰਗਰੇਜ਼ਾਂ, ਫ਼ਰਾਂਸੀਸੀਆਂ ਦੇ ਜਹਾਜ਼ੀ ਬੇੜਿਆਂ ਨੂੰ ਬਹੁਤ ਪਰੇਸ਼ਾਨ ਕਰਦੇ ਸਨ। ਇਨ੍ਹਾਂ ਨੇ 1665 ਈ. ਵਿਚ ਫ਼ਰਾਂਸੀਸੀਆਂ ਦੇ ਇਥੇ ਆ ਕੇ ਕਾਬਜ਼ ਹੋਣ ਤੀਕ ਟਾਪੂ ਨੂੰ ਆਪਣੇ ਹੇਠ ਰੱਖਿਆ। ਸੰਨ 1880 ਦੇ ਦਹਾਕੇ ਵਿਚ ਫ਼ਰਾਂਸ, ਬਰਤਾਨੀਆਂ ਅਤੇ ਸੰਯੁਕਤ ਰਾਜ ਅਮਰੀਕਾ ਨੇ ਇਸ ਟਾਪੂ ਨੂੰ ਯੁੱਧ-ਨੀਤੀ ਪੱਖੋਂ ਕਾਫ਼ੀ ਮਹੱਤਵਪੂਰਨ ਸਮਝਿਆ ਪਰ ਪਿਛੋਂ ਇਸ ਦੀ ਇਹੋ ਜਿਹੀ ਕੋਈ ਮਹੱਤਤਾ ਨਾ ਰਹੀ ਅਤੇ ਨਾ ਹੀ ਆਰਥਿਕ ਪੱਖੋਂ ਇਹ ਕੋਈ ਲਾਹੇਵੰਦ ਸਾਬਤ ਹੋਇਆ।

ਆਬਾਦੀ—22,080 (1982)

20° 04′ ਉ. ਵਿਥ.; 72° 49′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 861

**ਟਾਰਂਟੋ** : ਇਟਲੀ ਵਿਚ ਖਾੜੀ ਟਾਰਂਟੋ ਉੱਤੇ ਨੇਪਲਜ਼ ਤੋਂ 250 ਕਿ. ਮੀ. ਦੱਖਣ ਪੂਰਬ ਵਿਚ ਇਹ ਟਾਰਂਟੋ ਪ੍ਰਾਂਤ ਦੀ ਹੀ ਰਾਜਧਾਨੀ, ਪ੍ਰਸਿੱਧ ਬੰਦਰਗਾਹ ਅਤੇ ਨੇਵੀ ਦਾ ਅੱਡਾ ਹੈ। ਇਹ ਪ੍ਰਾਚੀਨ ਸ਼ਹਿਰ ਹੈ। ਇਸ ਸ਼ਹਿਰ ਦੀ ਸਥਾਪਨਾ 8ਵੀਂ ਸਦੀ ਈ. ਪੂ. ਵਿਚ ਸਪਾਰਟਾ ਅਤੇ ਲਾਕੋਨੀਆ ਵੱਲੋਂ ਦੀ ਆਏ ਯੂਨਾਨੀ ਲੋਕਾਂ ਨੇ

ਟਾਰਸ ਨਾਂ ਦੇ ਕਸਬੇ ਨੂੰ ਜਿੱਤ ਕੇ ਕੀਤੀ ਸੀ, ਉਨ੍ਹਾਂ ਨੇ ਸਾਲਨਟੀਨਾਂ ਪ੍ਰਾਇਦੀਪ ਉਪਰ ਨਵੇਂ ਸ਼ਹਿਰ ਦੀ ਸਥਾਪਨਾ ਕੀਤੀ। ਇਸ ਪਿਛੋਂ ਇਹ ਨਵਾਂ ਬਣਿਆ ਸ਼ਹਿਰ ਦੱਖਣੀ ਇਟਲੀ ਦੀਆਂ ਮਸ਼ਹੂਰ ਯੂਨਾਨੀ ਬਸਤੀਆਂ ਵਿਚੋਂ ਗਿਣਿਆ ਜਾਣ ਲੱਗਾ। ਇਸ ਦੇ ਵਸਨੀਕਾਂ ਨੇ ਸਾਹਿਲੀ ਖੇਤਰਾਂ ਵਿਚ ਕਈ ਨਵੇਂ ਸ਼ਹਿਰ ਵਸਾਏ। ਪਿਛੋਂ ਚੌਥੀ ਸਦੀ ਈ. ਪੂ. ਵਿਚ ਆਰਕਾਈਟਸ ਵਿਗਿਆਨੀ ਅਤੇ ਫਿਲਾਸਫਰ ਦੀ ਸੱਤਾ ਹੇਠ ਇਹ ਬੜਾ ਖੁਸ਼ਹਾਲ ਸ਼ਹਿਰ ਬਣ ਗਿਆ ਇਸ ਦੀ ਮੌਤ ਪਿਛੋਂ ਇਸ ਸ਼ਹਿਰ ਨੇ ਕਈ ਲੜਾਈਆਂ ਲੜੀਆਂ ਤੇ ਅਖ਼ੀਰ 272 ਈ. ਪੂ. ਵਿਚ ਰੋਮਨਾਂ ਹੇਠ ਆ ਗਿਆ।

ਕਾਰਥਿਜੀ ਜਰਨੈਲ ਹਨੀਬਾਲ ਹੇਠ ਆਉਣ ਪਿਛੋਂ ਫਿਰ 209 ਈ. ਪੂ. ਵਿਚ ਰੋਮਨਾਂ ਨੇ ਇਸ ਉੱਤੇ ਕਬਜ਼ਾ ਕਰ ਲਿਆ। ਰੋਮਨਾਂ ਹੇਠ ਇਸ ਦੀ ਮਹੱਤਤਾ ਪਹਿਲੋਂ ਨਾਲੋਂ ਬਹੁਤ ਘਟ ਗਈ। 6ਵੀਂ ਤੋਂ 9ਵੀਂ ਸਦੀ ਵਿਚਕਾਰ ਇਹ ਗਾਥਾ, ਬਾਜਨਤੀਨੀਆਂ, ਲੰਬਾਰਡਾਂ ਅਤੇ ਅਰਬਾਂ ਅਧੀਨ ਆਇਆ ਜ੍ਰਿਸ ਨੂੰ 927 ਈ. ਵਿਚ ਸਾਰਸਨਾਂ ਨੇ ਲੁੱਟਿਆ ਅਤੇ 967 ਈ. ਵਿਚ ਬਾਜਨਤੀਨੀ ਬਾਦਸ਼ਾਹ ਨਾਈਸਫ਼ੋਰਸ ਦੂਜੇ ਨੇ ਮੁੜ ਉਸਾਰ ਲਿਆ। ਨਾਰਮਨਾਂ ਅਧੀਨ ਆਉਣ ਪਿਛੋਂ ਇਹ ਨੇਪਲਜ਼ ਦਾ ਹਿੱਸਾ ਬਣਿਆ। 16ਵੀਂ ਅਤੇ 17ਵੀਂ ਸਦੀ ਵਿਚ ਤੁਰਕਾਂ ਦੇ ਵਾਰ-ਵਾਰ ਹਮਲਿਆਂ ਦਾ ਸ਼ਿਕਾਰ ਰਿਹਾ। ਇਸ ਪਿਛੋਂ ਨੈਪੋਲੀਅਨ ਦੀਆਂ ਲੜਾਈਆਂ ਵਿਚ ਇਹ ਫ਼ਰਾਂਸੀਸੀ ਜਲ ਸੈਨਾ ਦਾ ਅੱਡਾ ਸੀ। ਸੰਨ 1860 ਵਿਚ ਇਹ ਇਟਲੀ ਸਾਮਰਾਜ ਵਿਚ ਸ਼ਾਮਲ ਕੀਤਾ ਗਿਆ ਅਤੇ ਜਲ ਸੈਨਾ ਦਾ ਅੱਡਾ ਬਣਿਆ। ਦੂਜੇ ਮਹਾਂਯੁਧ ਵਿਚ ਬਰਤਾਨਵੀ ਬੇੜਿਆਂ ਨੇ ਇਟਲੀ ਦੇ ਸਮੁੰਦਰੀ ਬੇੜੇ ਨੂੰ ਕਾਫ਼ੀ ਨੁਕਸਾਨ ਪਹੁੰਚਾਇਆ ਅਤੇ ਅਖ਼ੀਰ 9 ਸਤੰਬਰ, 1943 ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਅੱਜਕੱਲ੍ਹ ਇਹ ਇਟਲੀ ਦੀ ਬੰਦਰਗਾਹ, ਜਹਾਜ਼ਾਂ ਨੂੰ ਮੁਰੰਮਤ ਕਰਨ ਦੀ ਥਾਂ ਅਤੇ ਜਲ ਸੈਨਾ ਦਾ ਅਸਲਾਖ਼ਾਨਾ ਵੀ ਹੈ। ਇਥੇ ਲੋਹੇ ਅਤੇ ਸਟੀਲ ਤੋਂ ਇਲਾਵਾ ਭੋਜਨ ਦੀਆਂ ਮੱਦਾਂ ਦੀ ਪ੍ਰਾਸੈਸਿੰਗ, ਰਸਾਇਣ, ਕਪੜੇ, ਸੀਮਿੰਟ ਬਣਾਉਣ ਦੀਆਂ ਸੱਨਅਤਾਂ ਉੱਨਤ ਹਨ। ਇਹ ਵਪਾਰਕ ਕੇਂਦਰ ਵੀ ਹੈ ਜੋ ਰੇਲਾਂ ਦੁਆਰਾਂ ਹੋਰਨਾਂ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ।

ਇਥੇ ਰੋਮਨਾਂ ਅਤੇ ਯੂਨਾਨੀਆਂ ਦੇ ਸਮਿਆਂ ਦੀਆਂ ਕਈ ਯਾਦਗਾਰੀ ਇਮਾਰਤਾਂ ਵੇਖੀਆ ਜਾ ਸਕਦੀਆਂ ਹਨ। ਇਥੇ 11ਵੀਂ ਸਦੀ ਦਾ ਗਿਰਜਾ, ਕਿਲਾ ਅਤੇ ਕਈ ਯੂਨਾਨੀਆਂ ਦੇ ਮਕਬਰੇ ਹਨ।

ਆਬਾਦੀ—5,91,309 (1991)

40° 28′ ਉ. ਵਿਥ.; 17° 15′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 558

**ਟਾਰਟੋਸਾ** : ਉੱਤਰ-ਪੂਰਬੀ ਸਪੇਨ ਵਿਚ ਕੈਟਾਲੋਨੀਆ ਖੁਦਮੁਖ਼ਤਾਰ ਖੰਡ ਵਿਚ ਟੈਰਾਗੋਨਾ ਪ੍ਰਾਂਤ ਦਾ ਸ਼ਹਿਰ ਹੈ ਜਿਹੜਾ ਟੈਰਾਗੋਨਾ ਸ਼ਹਿਰ ਤੋਂ 64 ਕਿ. ਮੀ. ਦੱਖਣ-ਪੱਛਮ ਦੀ ਦਿਸ਼ਾ ਵਿਚ ਏਬਰੋ ਦਰਿਆ ਦੇ ਕੰਢੇ ਸਾਹਿਲੀ ਉਪਜਾਊ ਖੇਤਰ ਵਿਚ ਵੱਸਿਆ ਹੋਇਆ ਹੈ। ਇਥੋਂ ਸਮੁੰਦਰ ਵੱਲ ਤਿਆਰ ਮਾਲ ਦੀ ਢੋ-ਢੁਆਈ ਹੁੰਦੀ ਹੈ। ਇਥੇ ਜੈਤੂਨ ਦਾ ਤੇਲ, ਸਾਬਣ, ਦਵਾਈਆਂ, ਰਸਾਇਣ, ਖਾਦ ਅਤੇ ਚਾਕਲੇਟ ਵਗੈਰਾ ਬਣਾਏ ਜਾਂਦੇ ਹਨ। ਇਥੇ ਚੌਲ ਛਟਾਈ, ਲਕੜੀ ਚੀਰਨ ਅਤੇ ਆਟਾ ਪੀਹਣ ਦਾ ਕੰਮ ਵੀ ਹੁੰਦਾ ਹੈ।

ਟਾਰਟੋਸਾ ਸ਼ਹਿਰ ਦੀ ਸਥਾਪਨਾ ਆਈਬਿਰੀਅਨ ਟਾਰਟੋਸਾ ਸ਼ਹਿਰ ਦੇ ਤੌਰ 'ਤੇ ਹੋਈ ਸੀ। ਪਿਛੋਂ ਰੋਮਨ ਜਰਨੈਲ ਸਕੀਪਿਓ ਅਫਰੀਕੈਨਸ ਨੇ ਇਸ ਦੀ ਯੋਜਨਾਬੱਧ ਉਸਾਰੀ ਕੀਤੀ। ਬਾਦਸ਼ਾਹ ਜੂਲੀਅਸ ਸੀਜ਼ਰ ਨੇ ਇਸ ਨੂੰ ਸ਼ਹਿਰ ਦਾ ਦਰਜਾ ਦਿੱਤਾ। ਮੂਰਾਂ ਵੇਲੇ ਇਹ ਕਾਰਡੋਬਾ ਦੇ ਖਲੀਫੇ ਦੇ ਅਧਿਕਾਰ ਖੇਤਰ ਦਾ ਸ਼ਹਿਰ ਬਣਿਆ ਰਿਹਾ। ਕੁਝ ਸਮੇਂ ਵਾਸਤੇ ਇਹ ਛੋਟੇ ਜਿਹੇ ਮੂਰ ਸਾਮਰਾਜ ਦੀ ਰਾਜਧਾਨੀ ਵੀ ਰਿਹਾ। ਸੰਨ 1148 ਵਿਚ ਬਾਰਸੀ ਲੋਕਾਂ ਦੇ ਕਾਊਂਟ ਨੇ ਇਸ ਉੱਤੇ ਕਬਜ਼ਾ ਕਰ ਲਿਆ। ਸੰਨ 1149 ਵਿਚ ਮੂਰਾਂ ਨੇ ਇਸ ਸ਼ਹਿਰ ਉੱਤੇ ਫਿਰ ਕਬਜ਼ਾ ਕਰਨ ਦਾ ਯਤਨ ਕੀਤਾ ਪਰ ਇਥੋਂ ਦੀਆਂ ਔਰਤਾਂ ਦੇ ਹੱਥੋਂ ਹੀ ਹਾਰ ਖਾਣੀ ਪਈ। ਸਪੇਨੀ ਖ਼ਾਨਾਜ਼ੰਗੀ (1139 ਈ.) ਵੇਲੇ ਸ਼ਹਿਰ ਨੂੰ ਭਾਰੀ ਨੁਕਸਾਨ ਹੋਇਆ। ਪ੍ਰਾਇਦੀਪ ਜੰਗਾਂ ਵਾਲੇ ਸਮੇਂ ਇਹ ਫਰਾਂਸ ਅਧੀਨ ਵੀ ਰਿਹਾ। ਸ਼ਹਿਰ ਨੂੰ ਭਾਵੇਂ ਜੰਗਾਂ ਕਰਕੇ ਨੁਕਸਾਨ ਵੀ ਹੁੰਦਾ ਰਿਹਾ ਪਰ ਇਸ ਨੂੰ ਮਗਰੋਂ ਛੇਤੀ ਹੀ ਉਸਾਰ ਲਿਆ ਗਿਆ। ਇਥੋਂ ਦੀਆਂ ਵਰਣਨਯੋਗ ਥਾਵਾਂ ਵਿਚ ਗਾਥਿਕ ਗਿਰਜਾ (1347 ਈ.) ਵਿਚ ਪੁਨਰ ਜਾਗ੍ਰਤ ਕਾਲ ਦੇ ਮਹੱਲ ਅਤੇ ਮੱਧਕਾਲੀਨ ਸਮਿਆਂ ਵਿਚ ਬਣੇ ਕਿਲੇ ਦੇ ਖੰਡਰ ਸ਼ਾਮਲ ਹਨ। ਇਥੇ ਤਕਨੀਕੀ ਸਕੂਲ ਅਤੇ ਸੂਰਜੀ ਗਿਆਨ ਸਬੰਧੀ ਇਕ ਪ੍ਰਯੋਗਸ਼ਾਲਾ ਵੀ ਹੈ।

ਆਬਾਦੀ—31,445 (1981)

40° 48′ ਉ. ਵਿਥ.; 0° 31′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 861; ਐਨ. ਅਮੈ. 26 : 714

**ਟਾਰੰਟੋ ਦੀ ਖਾੜੀ** : ਇਹ ਦੱਖਣੀ ਇਟਲੀ ਦੀ ਇਕ ਖਾੜੀ ਹੈ। ਇਹ ਇਟਲੀ ਦੇ ਦੱਖਣੀ ਪ੍ਰਾਇਦੀਪ ਖੇਤਰ ਵਿਚ ਸੈਂਤਾ ਮੇਰੀਆ ਡੇ ਲਿਊਕਾ ਅਤੇ ਦੱਖਣ-ਪੱਛਮ ਵਿਚ ਕ੍ਰਾਲੋਨ ਕੇਪਾ ਵਿਚਕਾਰ ਆਇਓਨੀਅਨ ਸਾਗਰ ਦਾ ਇਕ ਵਧਿਆ ਹੋਇਆ ਹਿੱਸਾ ਹੈ। ਇਸ ਖਾੜੀ ਨੂੰ ਸੀਨੀ, ਆਗਰੀ, ਬਸੈਂਟੋ ਅਤੇ ਬਾਡਾਨੋ ਨਦੀਆਂ ਪਾਣੀ ਪ੍ਰਦਾਨ ਕਰਦੀਆਂ ਹਨ। ਇਸ ਖਾੜੀ ਦੇ ਆਸਪਾਸ ਟਾਰੰਟੋ, ਗਲਿਪਅਲੀ, ਕ੍ਰਾਟੋਨੀ ਦੀਆਂ ਮਸ਼ਹੂਰ ਬੰਦਰਗਾਹਾਂ ਹਨ। ਇਥੋਂ ਦੀ ਖਾੜੀ ਦੇ ਸਾਹਿਲ ਉੱਤੇ ਵਸੇ ਲੋਕਾਂ ਦਾ ਕੰਮ ਮੱਛੀ ਫੜਨਾ, ਸਿਪਜੀਵ ਇਕੱਠੇ ਕਰਨਾ, ਫ਼ਲਾਂ ਅਤੇ ਸਬਜ਼ੀਆਂ ਦੀ ਕਾਸ਼ਤ ਕਰਨਾ ਹੈ। ਇਥੋਂ ਸ਼ਰਾਬ ਦਾ ਨਿਰਯਾਤ ਕੀਤਾ ਜਾਂਦਾ ਹੈ।

40° 10′ ਉ. ਵਿਥ.; 17° 20′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 559

**ਟੱਰਟੋਨਾ** (**Tortona**) : ਉੱਤਰ-ਪੱਛਮੀ ਇਟਲੀ ਵਿਚ ਪੀਡਮਾਂਟ ਖੰਡ ਦੇ ਐਲਾਸੈਂਡਰੀਆ ਪ੍ਰਾਂਤ ਦਾ ਸ਼ਹਿਰ ਹੈ ਜਿਹੜੀ ਐਲਾਸੈਂਡਰੀਆ ਸ਼ਹਿਰ ਤੋਂ 20 ਕਿ. ਮੀ. ਪੂਰਬ ਵੱਲ ਸਕਰੀਵੀਆ ਦਰਿਆ ਦੇ ਕੰਢੇ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਸਥਾਪਨਾ ਲਿਗੂ ਰੀਅਨਾਂ ਨੇ ਕੀਤੀ ਸੀ ਜਿਹੜਾ 148 ਈ. ਪੂ. ਵਿਚ ਰੋਮਨਾਂ ਦਾ ਸ਼ਹਿਰ ਬਣ ਗਿਆ। ਮੱਧ-ਕਾਲੀਨ ਸਮਿਆਂ ਵਿਚ ਇਥੇ ਗਵੈਲਫਾਂ ਦਾ ਗੜ੍ਹ ਸੀ। ਸੰਨ 1155 ਵਿਚ ਫ੍ਰੈਡਰਿਕ ਪਹਿਲੇ ਬਰਬਾਰੋਸਾ ਨੇ ਇਸ ਨੂੰ ਤਬਾਹ ਕਰ ਦਿੱਤਾ। ਸੰਨ 1347 ਵਿਚ ਇਹ ਮਿਲਾਨੀਜ਼ ਵਿਸਕਾਉਂਟੀ ਪਰਿਵਾਰ ਹੇਠ ਆਇਆ। ਸੰਨ 1738 ਵਿਚ ਇਸ ਉੱਤੇ ਸਵਾਇ (Savoy) ਦਾ ਕਬਜ਼ਾ ਹੋ ਗਿਆ।

ਅੱਜਕੱਲ੍ਹ ਇਹ ਸ਼ਹਿਰ ਜ਼ਰਾਇਤੀ ਖੰਡ ਦਾ ਵੱਡਾ ਸ਼ਹਿਰ ਹੈ। ਇਹ ਰੇਲਾਂ ਦਾ ਜੰਕਸ਼ਨ ਹੈ। ਇਥੇ ਕੱਪੜਾ, ਮਸ਼ੀਨਰੀ ਅਤੇ ਸ਼ਰਾਬ ਤਿਆਰ ਕੀਤੀ ਜਾਂਦੀ ਹੈ। ਸ਼ਹਿਰ ਦੀਆਂ ਵਰਣਨ ਯੋਗ ਥਾਵਾਂ ਵਿਚ 1584 ਈ. ਦਾ ਬਣਿਆ ਗਿਰਜਾ ਅਤੇ ਨੌਵੀਂ ਸਦੀ ਦਾ ਸੈਂਤਾ ਮੇਰੀਆ ਕਾਨ੍ਹਾਲੀ ਦਾ ਗਿਰਜਾ ਜਿਹੜਾ 13ਵੀਂ ਸਦੀ ਵਿਚ ਮੁੜ ਉਸਾਰਿਆ ਗਿਆ, 1801 ਵਿਚ ਨੈਪੋਲੀਅਨ ਪਹਿਲੇ ਦੁਆਰਾ ਢਾਏ

ਗਏ ਕਿਲ੍ਹੇ ਦੇ ਖੰਡਰ ਅਤੇ ਮਿਊਸੀਓ ਰੋਮਾਨੋ ਸ਼ਾਮਲ ਹਨ।

ਆਬਾਦੀ—28,836 (1981)

44° 54′ ਉ. ਵਿਥ.; 8° 52′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 861

**ਟਾੱਰਟੋਲਾ** : ਪੱਛਮੀ ਦੀਪ ਸਮੂਹ (ਵੈ. ਇੰਡੀ.) ਦੇ ਬ੍ਰਿਟਿਸ਼ ਵਰਜਨ ਟਾਪੂਆਂ ਦਾ ਇਹ ਸਭ ਤੋਂ ਵੱਡਾ ਟਾਪੂ ਹੈ। ਸੇਂਟ ਜਾਨ ਅਤੇ ਵਰਜਨ ਗਾਰਡਾ ਟਾਪੂਆਂ ਵਿਚਕਾਰ ਸਥਿਤ ਇਹ ਟਾਪੂ 19 ਕਿ. ਮੀ. ਲੰਬਾ ਅਤੇ 5 ਕਿ. ਮੀ. ਚੌੜਾ ਹੈ। ਇਸ ਦਾ ਖੇਤਰਫਲ 54 ਵ. ਕਿ. ਮੀ. ਹੈ। ਇਹ ਅੰਧ ਮਹਾਂਸਾਗਰ ਅਤੇ ਕੈਰਿਬੀਆ ਸਾਗਰ ਦੇ ਐਨ ਵਿਚਾਲੇ ਜਿਹੇ ਪੋਰਟੋ ਰੀਕੋ ਸ਼ਹਿਰ ਤੋਂ 100 ਕਿ. ਮੀ. ਪੂਰਬ ਵੱਲ ਵਾਕਿਆ ਹੈ। ਧਰਾਤਲ ਪੱਖੋਂ ਇਹ ਉਘੜ-ਦੁਘੜਾ ਜਿਹਾ ਹੈ ਅਤੇ ਇਸ ਉੱਤੇ 540 ਮੀ. ਦੀ ਉਚਾਈ ਤੱਕ ਪਹਾੜੀਆਂ ਹਨ। ਇਸ ਟਾਪੂ ਤੇ ਖ਼ਾਸ ਕਿਸਮ ਦੇ ਜੀਵ-ਜੰਤੂ ਮਿਲਦੇ ਹਨ ਜਿਹੜੇ ਹੋਰ ਜਗ੍ਹਾ ਉੱਤੇ ਨਹੀਂ ਮਿਲਦੇ। ਟਾਪੂ ਦੀ ਜ਼ਮੀਨ ਜ਼ਰਖੇਜ਼ ਨਾ ਹੋਣ ਕਾਰਨ ਖੇਤੀ ਘਟ ਹੀ ਹੁੰਦੀ ਹੈ ਪਰ ਪਸ਼ੂ ਪਾਲਣ ਦਾ ਕਿੱਤਾ ਉੱਨਤ ਹੈ ਅਤੇ ਇਥੇ ਊਸ਼ਣ ਅਤੇ ਸ਼ੀਤ ਊਸ਼ਣ ਖੰਡੀ ਪਸ਼ੂਆਂ ਦੀ ਨਸਲਕਸ਼ੀ ਦਾ ਸਰਕਾਰੀ ਫਾਰਮ ਖੋਲ੍ਹਿਆ ਗਿਆ ਹੈ।

ਇਸ ਟਾਪੂ ਉੱਤੇ ਵਲੰਦੇਜ਼ੀ ਸਮੁੰਦਰੀ ਲੁਟੇਰੇ 1648 ਈ. ਵਿਚ ਆ ਕੇ ਵੱਸੇ ਸਨ। ਉਦੋਂ ਤੋਂ ਹੀ ਇਹ ਟਾਪੂ ਆਬਾਦ ਹੈ। ਅੱਜਕੱਲ੍ਹ ਇਥੇ ਅਫ਼ਰੀਕੀ ਨਸਲ ਦੇ ਲੋਕ ਵੱਸੇ ਹੋਏ ਹਨ। ਟਾਪੂ ਉੱਤੇ ਰੋਡ ਟਾਊਨ ਦਾਖ਼ਲਾ ਬੰਦਰਗਾਹ ਅਤੇ ਇਕ ਮਸ਼ਹੂਰ ਸ਼ਹਿਰ ਹੈ।

ਆਬਾਦੀ—13, 568 (1991)

18° 26′ ਉ. ਵਿਥ.; 64° 37′ ਪੱ. ਲੰਬ.

ਹ. ਪੁ.—ਐਨ. ਅਮੈ. 26 : 714; ਐਨ. ਬ੍ਰਿ. ਮਾ. 11 : 861

**ਟਾਰਡਸੀਅਸ ਦੀ ਸੰਧੀ** : ਇਹ ਸੰਧੀ ਸਪੇਨ ਤੇ ਪੁਰਤਗਾਲ ਸਾਮਰਾਜਾਂ ਦੇ ਰਾਜ-ਖੇਤਰਾਂ ਵਿਚਕਾਰ ਸੀਮਾ-ਰੇਖਾ ਨਿਰਧਾਰਿਤ ਕਰਨ ਸਬੰਧੀ ਕੀਤੀ ਗਈ ਸੀ। 14 ਜੂਨ, 1494 ਨੂੰ ਸਪੇਨ ਦੇ ਟਾਰਡਸ਼ੀਅਸ ਸ਼ਹਿਰ ਵਿਖੇ ਦੋਹਾਂ ਦੇਸ਼ਾਂ ਦੇ ਪ੍ਰਤਿਨਿਧਾਂ ਨੇ ਇਸ ਸੰਧੀ ਉਪਰ ਹਸਤਾਖ਼ਰ ਕੀਤੇ। ਸੰਧੀ ਦਾ ਮੁੱਖ ਮੰਤਵ ਸਪੇਨ ਤੇ ਪੁਰਤਗਾਲ ਦੇ ਸਮੁੰਦਰੀ ਯਾਤਰੀਆਂ ਦੁਆਰਾ ਨਵੀਂ ਦੁਨੀਆ ਦੇ ਲੱਭੇ ਜਜ਼ੀਰੇ ਤੇ ਮੁੱਖ-ਭੂਮੀਆਂ ਵਿਚਕਾਰ ਸੀਮਾ-ਰੇਖਾ ਨਿਸ਼ਚਿਤ ਕਰਨਾ ਸੀ। ਇਸ ਤੋਂ ਪਹਿਲਾਂ ਭਾਵੇਂ ਕੋਲੰਬਸ ਦੀ ਪਹਿਲੀ ਸਮੁੰਦਰੀ ਯਾਤਰਾ (1492-1493) ਉਪਰੰਤ ਇਸ ਸਬੰਧੀ ਫੈਸਲਾ ਕੀਤਾ ਗਿਆ ਸੀ ਜਿਸ ਵਿਚ ਏਜ਼ੋਰਜ਼ ਅਤੇ ਕੇਪ ਵਰਡ ਦੀਪਾਂ ਦੇ ਪੱਛਮ ਵਿਚ ਉੱਤਰ ਤੋਂ ਦੱਖਣੀ ਦਿਸ਼ਾ ਵਿਚ 100 ਲੀਗ ਦੀ ਵਿਥ ਤੇ ਇਕ ਫਰਜ਼ੀ ਸੀਮਾ-ਰੇਖਾ ਨਿਸ਼ਚਿਤ ਕੀਤੀ ਗਈ ਜਿਸ ਅਨੁਸਾਰ ਇਸਦੇ ਪੱਛਮ ਵਿਚਲੇ ਨਵੇਂ ਲੱਭੇ ਗਏ ਜਜ਼ੀਰੇ ਅਤੇ ਮੁੱਖ ਭੂਮੀਆਂ ਸਪੇਨ ਦੇ ਹਿੱਸੇ ਆਏ ਅਤੇ ਪੂਰਬ ਵੱਲ ਦੀ ਬਾਕੀ ਸਾਰੀ ਭੂਮੀ ਪੁਰਤਗਾਲ ਨੂੰ ਦਿੱਤੀ ਜਦ ਕਿ ਪੁਰਤਗਾਲੀ ਬਾਦਸ਼ਾਹ ਨੇ ਸਪੇਨ ਦੇ ਬਾਦਸ਼ਾਹ ਫਰਡੀਨੈਂਡ ਤੇ ਰਾਣੀ ਈਜ਼ਾਬੈੱਲਾ ਨੂੰ ਇਸ ਸਮੁੰਦਰੋਂ ਪਾਰ ਨਵੀਂ ਦੁਨੀਆ ਦੀ ਵੰਡ ਨਵੇਂ ਸਿਰਿਓਂ ਕਰਨ ਲਈ ਸੁਝਾਅ ਪੇਸ਼ ਕੀਤਾ। 7 ਜੂਨ 1494 ਨੂੰ ਦੂਸਰੀ ਵਾਰ ਕੀਤੇ ਫੈਸਲੇ ਉਪਰ ਦੋਹਾਂ ਸਾਮਰਾਜਾਂ ਦੇ ਪ੍ਰਤਿਨਿਧਾਂ ਨੇ ਹਸਤਾਖ਼ਰ ਕੀਤੇ ਅਤੇ ਹੱਦਬੰਦੀ ਕੇਪ ਵਰਡ ਦੀਪਾਂ ਦੇ ਪੱਛਮ ਵੱਲ 370 ਲੀਗ ਦੀ ਵਿਥ ਤੇ ਗ੍ਰੀਨਵਿਚ ਦੇ ਪੱਛਮ ਵਿਚ 48° ਅਤੇ 49° ਵਿਚਕਾਰ ਨਿਸ਼ਚਿਤ ਹੋਈ।

22 ਅਪ੍ਰੈਲ, 1529 ਨੂੰ ਇਸੇ ਸੀਮਾ-ਰੇਖਾ ਸਬੰਧੀ ਫਿਰ ਸਪੇਨ ਦੇ ਸੈਰਾਗਾਸਾ ਵਿਖੇ ਹੋਈ ਸੰਧੀ ਵਿਚ ਇਹ ਹੱਦ ਰੇਖਾ ਮਲਾਕਾਜ਼ ਦੀਪਾਂ ਦੇ ਪੂਰਬ ਵਿਚ 279 1/2 ਲੀਗ ਦੇ ਫਾਸਲੇ ਤੇ ਨਿਸ਼ਚਿਤ ਹੋਈ ਪਰ ਫਿਲਪੀਨ ਟਾਪੂਆਂ ਦੀ ਜਿੱਤ ਅਤੇ ਇਨ੍ਹਾਂ ਦੇ ਕੰਟਰੋਲ ਦੌਰਾਨ ਸਪੇਨੀਆਂ ਨੇ ਇਸ ਹੱਦਬੰਦੀ ਦੀ ਉਲੰਘਣਾ ਕੀਤੀ ਜਿਸ ਲਈ ਪੁਰਤਗਾਲ ਚੁੱਪ ਰਿਹਾ ਅਤੇ 18ਵੀਂ ਸਦੀ ਦੌਰਾਨ ਪੁਰਤ-ਗਾਲੀਆਂ ਨੇ ਸਪੇਨੀ ਰਾਜ-ਖੇਤਰ ਵਿਚ ਨੌਆਬਾਦੀਆਂ ਕਾਇਮ ਕਰਕੇ ਦੱਖਣ-ਪੱਛਮੀ ਬ੍ਰਾਜ਼ੀਲ ਦੀਆਂ ਹੱਦਾਂ ਵਧਾਉਣ ਦੇ ਉਪਰਾਲੇ ਕੀਤੇ। ਇਸ ਦੇ ਨਤੀਜੇ ਵਿਚ 1750 ਅਤੇ 1779 ਈ. ਵਿਚ ਮੁੜ ਸੀਮਾ-ਰੇਖਾ ਸਬੰਧੀ ਕਈ ਨਵੀਆਂ ਤਰਮੀਮਾਂ ਹੋਈਆਂ।

ਹ. ਪੁ.—ਐਨ. ਅਮੈ. 8 : 680

**ਟਾਰਡ, ਜਬਰਾਈਲ** : ਇਹ ਫ਼ਰਾਂਸ ਦੇ ਉਨ੍ਹੀਵੀਂ ਸਦੀ ਦੇ ਚਾਰ ਸਿਰਕੱਢ ਸਮਾਜ-ਵਿਗਿਆਨੀਆਂ ਵਿਚੋਂ ਇਕ ਸੀ ਜਿਹੜਾ ਕਾਅਟੇ ਨਾਲੋਂ ਵਿਚਾਰਾਂ ਦੀ ਪ੍ਰਯੋਗ-ਸਿੱਧੀ ਵਿਚ ਵਧੇਰੇ ਪ੍ਰਮਾਣਕ ਸੀ, ਆਪਣੇ ਸਿਧਾਂਤਾਂ ਵਿਚ ਲੀਪਲੇਅ ਨਾਲੋਂ ਵਧੇਰੇ ਵਿਉਂਤਬਧ ਸੀ ਅਤੇ ਸਮਾਜ ਤੇ ਵਿਅਕਤੀਗਤ ਸਬੰਧਾਂ ਦੇ ਵਿਸ਼ਲੇਸ਼ਣ ਵਿਚ ਡਰਕਹੀਮ ਨਾਲੋਂ ਵਧੇਰੇ ਦਿਲਚਸਪ ਸੀ। ਇਸ ਪ੍ਰਸਿੱਧ ਸਮਾਜ ਵਿਗਿਆਨੀ ਦਾ ਜਨਮ 12 ਮਾਰਚ, 1843 ਨੂੰ ਹੋਇਆ। ਆਪਣੇ ਸਮੇਂ ਦੇ ਸਮਾਜ ਵਿਗਿਆਨੀਆਂ ਵਿਚੋਂ ਇਸ ਨੂੰ ਪ੍ਰਮੁੱਖ ਸਥਾਨ ਪ੍ਰਾਪਤ ਹੈ। ਟਾਰਡ ਅਪਰਾਧ-ਵਿਗਿਆਨ ਵਿਸ਼ਿਆਂ ਸਬੰਧੀ ਕੰਮ ਕਰਨ ਤੇ ਡਰਕਹੀਮ ਦੀ ਆਲੋਚਨਾ ਕਰਨ ਕਰਕੇ ਹੀ ਵਧੇਰੇ ਪ੍ਰਸਿੱਧ ਹੋਇਆ।

ਇਸਨੇ ਡਾਰਡਾਨ ਵਿਖੇ ਇਕ ਮੈਜਿਸਟ੍ਰੇਟ ਵਜੋਂ ਕੰਮ ਕੀਤਾ ਅਤੇ 1894 ਈ. ਵਿਚ ਪੈਰਿਸ ਦੇ ਨਿਆਂ ਮਹਿਕਮੇ ਵਿਚ ਕ੍ਰਿਮੀਨੱਲ ਸਟੈਟਿਸਟਿਕਸ ਬਿਊਰੋ ਦਾ ਡਾਇਰੈਕਟਰ ਬਣਿਆ। 1900 ਈ. ਵਿਚ ਕਾਲਜ ਡੀ ਫ਼ਰਾਂਸ ਵਿਖੇ ਮਾਡਰਨ ਫਿਲਾਸਫ਼ੀ ਦਾ ਅਧਿਆਪਕ ਬਣ ਗਿਆ।



ਜਬਰਾਈਲ ਟਾਰਡ

ਸੰਨ 1875 ਤੱਕ ਇਸ ਨੇ ਆਪਣੀ ਬੁਨਿਆਦੀ ਸਮਾਜਿਕ ਫ਼ਿਲਾਸਫੀ ਕਾਫ਼ੀ ਵਿਕਸਿਤ ਕਰ ਲਈ ਸੀ। ਟਾਰਡ ਦੇ ਸਾਰੇ ਸਿੱਧਾਂਤ ਅਤੇ ਕਾਢਾਂ, ਸਮਾਜ ਅਤੇ ਮਨੁੱਖੀ ਮਨ ਉਪਰ ਹੀ ਕੇਂਦਰਤ ਹਨ। ਉਸ ਅਨੁਸਾਰ ਸਮਾਜ ਵਿਗਿਆਨ ਧਾਰਨਾਵਾਂ ਅਤੇ ਇੱਛਾਵਾਂ ਦਾ ਅਧਿਐਨ ਹੈ ਜਿਹੜੇ ਸਮਾਜਿਕ ਸਬੰਧਾਂ ਅਤੇ ਸਮੂਹਕ ਵਿਵਹਾਰ ਨੂੰ ਨਿਰਧਾਰਤ ਕਰਦੇ ਹਨ। ਸਮਾਜਿਕ ਪ੍ਰਵਿਰਤੀ ਦੀਆਂ ਮੁੱਖ ਪ੍ਰਕਿਰਿਆਵਾਂ ਦੁਹਰਾਉ (ਮੁੜ ਮੁੜ ਰਟਣਾ), ਲੜਾਈ, ਬਹਿਸ ਜਾਂ ਮੁਕਾਬਲੇ ਰਾਹੀਂ ਵਿਰੋਧਤਾ ਅਤੇ ਕਾਢ ਰਾਹੀਂ ਅਨੁਕੂਲਤਾ ਪ੍ਰਾਪਤ

ਕਰਨਾ ਹੈ। ਟਾਰਡ ਅਨੁਸਾਰ (ਦੀ ਫ਼ਿਲਾਸਫ਼ੀ ਅਨੁਸਾਰ) ਕਾਢਾਂ ਰਾਹੀਂ ਹੀ ਉੱਨਤੀ ਹੋ ਸਕਦੀ ਸੀ। ਨਵੀਨ ਕਾਢਾਂ ਵਿਚ ਅਨੁਕਰਣ (Imitate) ਤਾਂ ਹੋ ਜਾਂਦਾ ਹੈ ਪਰ ਇਸ ਅਨੁਕਰਣ ਵਿਚ ਕਿਸਮ ਅਤੇ ਡਿਗਰੀ ਦਾ ਫ਼ਰਕ ਹੁੰਦਾ ਹੈ।

ਆਪਣੇ ਸੋਸ਼ਲ ਇੰਟਰੈਕਸ਼ਨ ਦੇ ਸਿਧਾਂਤ ਮੁਤਾਬਕ ਇਹ ਮਨੁੱਖ ਨੂੰ ਲੋਕਾਂ ਦੇ ਸਮੂਹ ਦੇ ਰੂਪ ਵਿਚ ਦੇਖਦਾ ਹੈ ਪਰ ਇਸ ਦੇ ਉਲਟ ਐਮੀਲ ਡਰਕਹਾਈਮ (Emile Durkheim) ਸਮਾਜ ਨੂੰ ਇਕ ਇਕਾਈ ਦੇ ਰੂਪ ਵਿਚ ਵੇਖਦਾ ਹੈ। ਸੰਨ 1903 ਵਿਚ ਇਸ ਦੀ ਛਪੀ ਕਿਤਾਬ 'Les Lois La Imitation' ਦਾ ਅੰਗਰੇਜ਼ੀ ਅਨੁਵਾਦ 'ਦੀ ਲਾੱਅਜ਼ ਆਫ਼ ਇਮੀਟੇਸ਼ਨ' ਨੇ ਬਹੁਤ ਪ੍ਰਸਿੱਧੀ ਪ੍ਰਾਪਤ ਕੀਤੀ।

13 ਮਈ, 1904 ਨੂੰ ਪੈਰਿਸ ਵਿਖੇ ਟਾਰਡ ਜਬਰਾਈਲ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰ. ਮਾ. 9 : 824

**ਟਾਰਡਿਗਰਾਡਾ** : ਇਹ ਬਹੁਤ ਛੋਟੇ ਛੋਟੇ ਪ੍ਰਾਣੀਆਂ ਦੀ ਇਕ ਸ਼੍ਰੇਣੀ ਹੈ ਜਿਨ੍ਹਾਂ ਨੂੰ ਕਈ ਵਾਰ ਆਰਥ੍ਰੋਪੋਡਾ ਫਾਈਲਮ ਵਿਚ ਹੀ ਗਿਣ ਲਿਆ ਜਾਂਦਾ ਹੈ। ਕਈ ਵਿਗਿਆਨੀ ਇਨ੍ਹਾਂ ਨੂੰ ਇਕ ਵੱਖਰਾ ਫਾਈਲਮ ਵੀ ਮੰਨਦੇ ਹਨ ਅਤੇ ਕਈ ਇਨ੍ਹਾਂ ਨੂੰ ਐਨੇਲਿਡ ਪ੍ਰਾਣੀਆਂ ਦੇ ਨਜ਼ਦੀਕੀ ਸਬੰਧੀ ਦਸਦੇ ਹਨ।

ਇਹ ਛੋਟੇ ਛੋਟੇ ਪ੍ਰਾਣੀ, ਜਿਨ੍ਹਾਂ ਨੂੰ 'ਪਾਣੀ ਦੇ ਰਿੱਛ' ਵੀ ਕਿਹਾ ਜਾਂਦਾ ਹੈ, ਕਈ ਤਰ੍ਹਾਂ ਦੀਆਂ ਥਾਵਾਂ ਤੇ ਮਿਲ ਜਾਂਦੇ ਹਨ, ਜਿਵੇਂ ਸਿਲ੍ਹੀਆਂ ਥਾਵਾਂ ਤੇ ਫੁੱਲਦਾਰ ਪੌਦਿਆਂ ਉੱਤੇ, ਮਿੱਟੀ ਵਿਚ, ਅਲੂਣੇ ਪਾਣੀਆਂ ਵਿਚ ਅਤੇ ਸਮੁੰਦਰਾਂ ਵਿਚ, ਇਸੇ ਕਰਕੇ ਇਨ੍ਹਾਂ ਦੀਆਂ ਕਈ ਪ੍ਰਜਾਤੀਆਂ ਤੇ ਜਾਤੀਆਂ ਬਣ ਗਈਆਂ ਹਨ। ਇਨ੍ਹਾਂ ਦਾ ਇਕ ਖ਼ਾਸ ਗੁਣ ਹੈ ਕਿ ਇਹ ਖ਼ੁਸ਼ਕੀ ਅਤੇ ਬਹੁਤ ਘਟ ਤਾਪਮਾਨ ਤੇ ਵੀ ਜ਼ਿੰਦਾ ਰਹਿੰਦੇ ਹਨ।



ਟਾਰਡਿਗਰਾਡਾ

ਇਹ ਪ੍ਰਾਣੀ ਤਕਰੀਬਨ ਇਕ ਮਿ. ਮੀ. ਜਾਂ ਇਸ ਤੋਂ ਵੀ ਬਹੁਤ ਘੱਟ ਲੰਮੇ ਹੁੰਦੇ ਹਨ। ਇਨ੍ਹਾਂ ਦਾ ਚੰਗਾ ਵਿਕਸਤ ਸਿਰ ਅਤੇ ਛੋਟਾ ਸਰੀਰ ਹੁੰਦਾ ਹੈ। ਸਰੀਰ ਵਿਚ ਜੁੜੇ ਹੋਏ ਚਾਰ ਖੰਡ ਹੁੰਦੇ ਹਨ ਅਤੇ ਹਰੇਕ ਨਾਲ ਇਕ ਜੋੜਾ ਉਪ ਅੰਗਾਂ ਦਾ ਲੱਗਾ ਹੁੰਦਾ ਹੈ। ਇਹ ਉਪ ਅੰਗ ਛੋਟੇ ਬਿਨਾਂ ਜੋੜਾਂ ਵਾਲੇ ਹੁੰਦੇ ਹਨ ਅਤੇ ਇਨ੍ਹਾਂ ਦੇ ਸਿਰਿਆਂ ਤੇ 4-9 ਤਿੱਖੀਆਂ ਨਹੁੰਦਰਾਂ ਹੁੰਦੀਆਂ ਹਨ। ਉਪ ਅੰਗਾਂ ਦਾ ਪਿਛਲਾ ਜੋੜਾ ਗੁੱਦਾ ਦੇ ਦੋਨੋਂ ਪਾਸੇ, ਸਰੀਰ ਦੇ ਪਿਛਲੇ ਪਾਸੇ ਵੱਲ ਸਥਿਤ ਹੁੰਦਾ ਹੈ। ਸਰੀਰ ਉੱਤੇ ਪੱਧਰੀ ਜਾਂ ਕਈ ਤਰ੍ਹਾਂ ਨਾਲ ਤਰਾਸ਼ੀ ਹੋਈ ਕਿਊਟਿਕਲ ਹੁੰਦੀ ਹੈ ਜਾਂ ਉਸ ਉੱਤੇ ਲੰਮੇ ਰੋਮਾਂ ਵਰਗੇ ਸਿੱਰਾਈ ਦੇ ਜੋੜੇ ਹੁੰਦੇ ਹਨ।

ਸਰੀਰ ਦੇ ਅਗਲੇ ਸਿਰੇ ਤੋਂ ਪਿਛਲੇ ਤੱਕ ਆਹਾਰ-ਨਲੀ ਹੁੰਦੀ ਹੈ। ਅਗਲੀ ਆਹਾਰ-ਨਲੀ ਵਿਚ ਇਕ ਜੋੜਾ ਬਾਹਰ ਨਿਕਲਣ ਯੋਗ ਸਟਾਈਲੈੱਟਾਂ ਦਾ ਹੁੰਦਾ ਹੈ, ਇਕ ਪੇਸ਼ੀਦਾਰ ਫੈਰਿੰਕਸ ਅਤੇ ਆਹਾਰ-ਨਲੀ ਦੇ ਪਿਛਲੇ ਹਿੱਸੇ ਵਿਚ ਖੁਲ੍ਹਦੀਆਂ ਗਲੈਂਡਾਂ ਹੁੰਦੀਆਂ ਹਨ। ਲਹੂ-ਗੇੜ ਸਿਸਟਮ ਅਤੇ ਸੁਆਸ ਸਿਸਟਮ ਦੇ ਕੋਈ ਵਿਸ਼ੇਸ਼ ਅੰਗ ਨਹੀਂ ਹੁੰਦੇ। ਨਾੜੀ ਸਿਸਟਮ ਚੰਗਾ ਵਿਕਸਿਤ ਹੁੰਦਾ ਹੈ ਜਿਸ ਵਿਚ ਇਕ ਦੋ ਖੰਨਾਂ ਵਾਲਾ ਸੈਰੀਬ੍ਰਲ ਗੈਂਗਲੀਆੱਨ ਤੇ ਆਮ ਤੌਰ ਤੇ ਇਕ ਜੋੜਾ ਨੇਤਰ-ਬਿੰਦੂਆਂ ਦਾ ਹੁੰਦਾ ਹੈ। ਪੰਜ ਵੱਡੇ ਗੈਂਗਲੀਆਂ ਦੀ ਇਕ ਵੈਂਟਰਲ ਚੇਨ ਹੁੰਦੀ ਹੈ ਜਿਹੜੇ ਲੇਟਰਲ ਕਾੱਮਿਸ਼ਿਉਰਾਂ ਨਾਲ ਜੁੜੇ ਹੁੰਦੇ ਹਨ। ਜਣਨਿਕ ਪ੍ਰੋਡਕਟ ਜਾਂ ਤਾਂ ਆਹਾਰ ਨਲੀ ਦੇ ਪਿਛਲੇ ਸਿਰੇ ਵਿਚ ਹੀ ਜਾਂ ਗੁੱਦਾ ਦੇ ਸਾਹਮਣੇ ਸਥਿਤ ਮੱਧ ਰਾਹੀਂ ਬਾਹਰ ਆਉਂਦੇ ਹਨ। ਅੰਡੇ ਵੱਡੇ ਹੁੰਦੇ ਹਨ ਅਤੇ ਕਈ ਵਾਰੀ ਸਰੀਰ ਤੋਂ ਉਤਰਦੀ ਕਿਊਟਿਕਲ ਰਾਹੀਂ ਢੱਕੇ ਹੁੰਦੇ ਹਨ। ਅੰਡਿਆਂ ਵਿਚੋਂ ਨਿਕਲਦੇ ਸਮੇਂ ਬੱਚੇ ਬਾਲਗ ਦੀ ਤਰ੍ਹਾਂ ਹੀ ਹੁੰਦੇ ਹਨ। ਸਿਰਫ਼ ਇਨ੍ਹਾਂ ਦਾ ਆਕਾਰ ਬਾਲਗ ਦੇ ਆਕਾਰ ਦਾ 1/3 ਹਿੱਸਾ ਹੁੰਦਾ ਹੈ ਅਤੇ ਕਈ ਵਾਰ ਇਨ੍ਹਾਂ ਦਾ ਇਕ ਜੋੜਾ ਉਪ ਅੰਗਾਂ ਦਾ ਨਹੀਂ ਹੁੰਦਾ ਅਤੇ ਉਹ ਬਾਅਦ ਵਿਚ ਵਿਕਸਤ ਹੁੰਦਾ ਹੈ।

ਟਾਰਡਿਗਰਾਡਾ ਨੂੰ ਦੋ ਵਰਗਾਂ ਵਿਚ ਵੰਡਿਆ ਜਾਂਦਾ ਹੈ : (1) ਹੈਟਰੋਟਾਰਡਿਗਰਾਡਾ ਅਤੇ (2) ਯੂਟਾਰਡਿਗਾਰਾਡਾ। ਹੈਟਰੋਟਾਰ-ਡਿਗਰਾਡਾ ਵਿਚ ਦੋ ਕੁਲਾਂ ਅਤੇ ਨੌਂ ਪ੍ਰਜਾਤੀਆਂ Echiniscus, Batillipes ਆਉਂਦੀਆਂ ਹਨ। ਇਨ੍ਹਾਂ ਦੇ ਸਿਰ ਦੇ ਅਗਲੇ ਹਿੱਸੇ ਤੇ ਦੋ ਜੋੜੇ ਸਿਰਾਈ ਦੇ ਇਕ ਜੋੜਾ ਲੇਟਰਲ ਸਿੱਰਾਈ ਦਾ ਅਤੇ ਦੋਨੋਂ ਪਾਸੇ ਇਕ ਇਕ ਮੁੰਗਲੀਆਕਾਰ (clave) ਜਾਂ ਚਮਚ ਵਰਗਾ ਵਾਧਰਾ ਹੁੰਦਾ ਹੈ। ਯੂਟਾਰਡਿਗਰਾਡਾ ਵਿਚ ਦੋ ਕੁੱਲਾਂ ਅਤੇ ਤਿੰਨ ਪ੍ਰਜਾਤੀਆਂ Macrobiotus, Hypsibius ਅਤੇ Mildenesium ਆਉਂਦੀਆਂ ਹਨ। ਇਨ੍ਹਾਂ ਦੇ ਸਿਰ ਉੱਤੇ ਸਿੱਰਾਈ ਨਹੀਂ ਹੁੰਦੇ।

ਹ. ਪ.—ਐਨ. ਬ੍ਰਿ. 21 : 811

## ਟਾਰਡਿਯੂ ਐਂਡਰੇ ਪਿਰੇ ਗੈਬਰਿਲ ਐਮਿਡੀ

**(Tardieu Andre (Pirre Gabriel Amedee)** : ਫ਼ਰਾਂਸ ਦਾ ਪ੍ਰਧਾਨ ਮੰਤਰੀ (ਪ੍ਰੀਮੀਅਰ) ਅਤੇ ਇਕ ਉੱਘਾ ਰਾਜਨੀਤੀਵਾਨ ਸੀ। ਇਸ ਦਾ ਜਨਮ 22 ਸਤੰਬਰ, 1876 ਨੂੰ ਪੈਰਿਸ ਵਿਖੇ ਹੋਇਆ। ਇਸ ਨੇ ਹਾਵਰਡ ਯੂਨੀਵਰਸਿਟੀ ਤੋਂ ਬਦੇਸ਼ ਨੀਤੀ ਸਮੱਸਿਆਵਾਂ ਉੱਤੇ ਸਿੱਖਿਆ ਪ੍ਰਾਪਤ ਕਰਕੇ ਪੜ੍ਹਾਉਣਾ ਸ਼ੁਰੂ ਕੀਤਾ ਅਤੇ ਰਾਜਨੀਤੀ ਸ਼ਾਸਤਰ ਦਾ ਪ੍ਰੋਫ਼ੈਸਰ ਬਣਿਆ। ਸੰਨ 1914 ਤੋਂ 1924 ਤੱਕ ਡਿਪਟੀ-ਚੈਂਬਰ (Chamber of Deputies) ਦਾ ਮੈਂਬਰ ਰਿਹਾ।

ਪਹਿਲੀ ਵੱਡੀ ਜੰਗ ਦੌਰਾਨ ਐਂਡਰੇ ਭਾਵੇਂ ਰਿਜ਼ਰਵ ਅਫ਼ਸਰ ਦੇ ਤੌਰ ਤੇ ਫ਼ੌਜ ਵਿਚ ਨੌਕਰ ਹੋਇਆ ਪਰ ਇਹ ਤਿੰਨ ਵਾਰੀ ਜੰਗ ਦੌਰਾਨ ਜ਼ਖ਼ਮੀ ਹੋਇਆ ਅਤੇ ਤਿੰਨੇ ਵਾਰੀ ਇਸ ਨੇ ਆਪਣੀ ਬਹਾਦਰੀ ਦਾ ਸਬੂਤ ਦਿੱਤਾ।

ਸੰਨ 1917 ਵਿਚ ਐਂਡਰੇ ਨੂੰ ਜਾੱਫਰੀ ਮਿਸ਼ਨ ਸਬੰਧੀ ਸੰਯੁਕਤ ਰਾਜ ਭੇਜਿਆ ਗਿਆ। ਇਸ ਤੋਂ ਥੋੜ੍ਹੇ ਜਿਹੇ ਸਮੇਂ ਪਿਛੋਂ ਹੀ ਇਹ ਜਾਰਜ ਕਲੀਮੈਨਜ਼ੂ ਵਰਸੇਲਜ਼ ਦੀ ਸੰਧੀ ਦੇ ਮੋਢੀ ਚਾਰ ਨੈਸ਼ਨਲ ਆਗੂਆਂ, ਜਿਨ੍ਹਾਂ ਨੂੰ Big Four ਕਿਹਾ ਗਿਆ, ਵਿਚੋਂ ਇਕ ਸੀ। ਵਰਸੇਲਜ਼ ਸੰਧੀ ਦੀ ਗੱਲਬਾਤ ਦੌਰਾਨ ਜਾਰਜ ਦਾ ਮੁੱਖ ਸਲਾਹਕਾਰ ਸੀ ਅਤੇ ਇਸ ਸੰਧੀ ਵਿਚ ਐਂਡਰੇ ਨੇ ਮਹੱਤਵਪੂਰਨ ਭੂਮਿਕਾ ਨਿਭਾਈ।

ਸੰਨ 1919 ਤੋਂ 1920 ਤੱਕ ਐਂਡਰੇ ਨੂੰ ਆਜ਼ਾਦ ਕੀਤੇ ਖੇਤਰਾਂ ਵਿਚ ਵਜ਼ੀਰ ਬਣਾਇਆ ਗਿਆ। ਸੰਨ 1920 ਤੋਂ 1928 ਤੱਕ ਇਹ ਲੋਕ ਨਿਰਮਾਣ ਮੰਤਰੀ ਰਿਹਾ ਤੇ 1928 ਈ. ਵਿਚ ਇਹ ਅੰਤਰੀਵੀ ਖੇਤਰ (ਫ਼ਰਾਂਸ) ਦਾ ਮੰਤਰੀ ਬਣਿਆ। ਸੰਨ 1929 ਤੋਂ 30 ਤੱਕ ਐਂਡਰੇ ਨੂੰ ਫ਼ਰਾਂਸ ਦੇ ਪ੍ਰੀਮੀਅਰ (ਪ੍ਰਧਾਨ ਮੰਤਰੀ) ਦਾ ਅਹੁਦਾ ਪ੍ਰਾਪਤ ਹੋਇਆ। ਸੰਨ 1931 ਵਿਚ ਇਸ ਨੇ ਫਿਰ ਖੇਤੀਬਾੜੀ ਦੇ

ਮਹਿਕਮੇ ਦੀ ਵਜ਼ਾਰਤ ਸੰਭਾਲੀ। ਅਗਲੇ ਹੀ ਵਰ੍ਹੇ ਇਹ ਮੁੜ ਫ਼ਰਾਂਸ ਦਾ ਪ੍ਰੀਮੀਅਰ ਥਾਪਿਆ ਗਿਆ। ਇਸ ਸਾਰੇ 12-13 ਵਰ੍ਹੇ ਦੀਆਂ ਵੱਖ ਵੱਖ ਵਜ਼ਾਰਤਾਂ ਅਤੇ ਮਹਿਕਮਿਆਂ ਦੇ ਲੀਡਰ ਹੁੰਦਿਆਂ ਹੋਇਆਂ ਐਂਡਰੇ ਕਲੀਮੈਨਚੁ ਦੁਆਰਾ ਪ੍ਰਤਿਨਿਧਤ ਪਾਲਿਸੀ ਦੀ ਅਗਵਾਈ ਲਈ ਡਟਿਆ ਰਿਹਾ ਅਤੇ ਉਸ ਨੇ ਵਰਸੇਲਜ਼ ਸੰਧੀ ਨੂੰ ਮੁੜ ਸੋਧਣ ਦੇ ਖਿਲਾਫ਼ ਪੂਰੀ ਤਾਕਤ ਨਾਲ ਸਾਹਮਣਾ ਕੀਤਾ। ਸੰਨ 1933 ਤੋਂ ਬਾਅਦ ਇਸ ਨੇ ਭਾਵੇਂ ਫਰਾਂਸ ਦੀ ਉਸ ਸਮੇਂ ਦੀ ਸਰਕਾਰ ਦੀ ਖੁਲ੍ਹੇਆਮ ਟੀਕਾ ਟਿੱਪਣੀ ਸ਼ੁਰੂ ਕਰ ਦਿੱਤੀ ਸੀ ਪਰ ਫਰਵਰੀ 1934 ਦੇ ਝਗੜਿਆਂ ਪਿਛੋਂ ਇਹ ਗੈਸਟਨ (Gaston Doumer gue) ਦੀ ਕੈਬਨਿਟ ਵਿਚ ਫਰਵਰੀ ਤੋਂ ਨਵੰਬਰ ਤੱਕ ਬਗ਼ੈਰ ਮਹਿਕਮਾ ਵਜ਼ੀਰ ਰਿਹਾ। ਸੰਨ 1936 ਦੀਆਂ ਚੋਣਾਂ ਸਮੇਂ ਇਸ ਨੇ ਰਾਜਨੀਤੀ ਵਿਚ ਆਉਣ ਤੋਂ ਨਾਂਹ ਕਰ ਦਿੱਤੀ ਅਤੇ ਉਸ ਸਮੇਂ ਦੀ ਫ਼ਰਾਂਸ ਦੀ ਰਾਜਨੀਤੀ ਉਪਰ ਤਿੱਖੀ ਆਲੋਚਨਾ ਕੀਤੀ। ਸੰਨ 1939 ਦੇ ਸ਼ੁਰੂ ਵਿਚ ਦੂਜੀ ਵੱਡੀ ਜੰਗ ਤੋਂ ਕੁਝ ਚਿਰ ਪਹਿਲਾਂ ਟਾਰਡੇ ਦੀ ਸਿਹਤ ਕਾਫ਼ੀ ਖਰਾਬ ਹੋ ਗਈ ਅਤੇ ਇਹ ਰਾਜਨੀਤੀ ਵਿਚੋਂ ਮੁਕਤ ਹੋ ਕੇ ਮੈਨਟਾਨ (menton) ਸ਼ਹਿਰ ਜਾ ਕੇ ਟਿਕ ਗਿਆ। 15 ਸਤੰਬਰ, 1945 ਨੂੰ ਇਹ ਸਦਾ ਦੀ ਨੀਂਦ ਸੌਂ ਗਿਆ।

ਹ. ਪੁ.—ਐਨ. ਅਮੇ. 26 : 267; ਕੋਲ. ਐਨ. 18 : 179

**ਟਾਰਨ-ਏ-ਗ੍ਰਾਨ** (Tarn et Garrnne) : ਦੱਖਣ ਪੱਛਮੀ ਫ਼ਰਾਂਸ ਵਿਚ ਮੀਡੀ ਪਿਰਾਨੀਜ਼ ਖੰਡ ਦਾ ਇਕ ਡਿਪਾਰਟਮੈਂਟ ਹੈ ਜਿਸ ਦਾ ਖੇਤਰਫਲ 3,718 ਵ. ਕਿ. ਮੀ. ਅਤੇ ਆਬਾਦੀ 201,400 (1991) ਹੈ। ਇਸ ਦੀ ਰਾਜਧਾਨੀ ਮਾਂਟਓਬਾਨ ਹੈ।

ਧਰਾਤਲ ਪੱਖੋਂ ਇਹ ਨੀਵਾਂ ਮੈਦਾਨੀ ਇਲਾਕਾ ਹੈ। ਇਥੋਂ ਦੀ ਜਲਵਾਯੂ ਸੁਹਾਵਣੀ ਹੈ। ਟਾਰਨ ਇਸ ਖੇਤਰ ਦਾ ਵੱਡਾ ਦਰਿਆ ਹੈ। ਜਿਹੜਾ ਦੱਖਣ-ਪੱਛਮ ਵੱਲੋਂ ਇਸ ਡਿਪਾਰਟਮੈਂਟ ਵਿਚ ਪ੍ਰਵੇਸ਼ ਕਰਦਾ ਹੈ ਰਾਜਧਾਨੀ ਮਾਂਟਓਬਾਨ ਨੇੜੇ ਪੂਰਬ ਵਾਲੇ ਪਾਸਿਓਂ ਐਵੈਰੋਨ ਦਰਿਆ ਇਸ ਵਿਚ ਆ ਰਲਦਾ ਹੈ ਅਤੇ ਫਿਰ ਪੱਛਮ ਵੱਲ ਵਹਿੰਦਾ ਹੋਇਆ ਟਾਰਨ ਮਵੈਸਾਕ ਵਿਚੋਂ ਲੰਘ ਕੇ ਅੱਗੇ ਗਗਨ ਨਾਲ ਮਿਲ ਜਾਂਦਾ ਹੈ।

ਇਸ ਡਿਪਾਰਟਮੈਂਟ ਵਿਚ ਕਣਕ ਅਤੇ ਮੱਕੀ ਦੀ ਕਾਸ਼ਤ ਵਧੇਰੇ ਹੁੰਦੀ ਹੈ ਅਤੇ ਪਸ਼ੂ ਵੀ ਪਾਲੇ ਜਾਂਦੇ ਹਨ ਇਥੇ ਅੰਗੂਰਾਂ ਅਤੇ ਹੋਰ ਫਲਾਂ ਦੇ ਬਾਗ਼ ਵੀ ਹਨ।

ਇਸ ਡਿਪਾਰਟਮੈਂਟ ਦੀ ਸਥਾਪਨਾ 1808 ਈ. ਵਿਚ ਫ਼ਰਾਂਸ ਦੀ ਕ੍ਰਾਂਤੀ ਤੋਂ ਪਹਿਲੋਂ ਦੇ ਗੀਐਨ ਅਤੇ ਗੈਸਕਾਨੀ ਖੰਡਾਂ ਅਤੇ ਲੈਂਗਾਡਾਕ ਦੇ ਹਿੱਸੇ ਮਿਲਾ ਕੇ ਕੀਤੀ ਗਈ ਸੀ।

ਹ. ਪੁ.—ਐਨ. ਬ੍ਰਿ. ਮਾ. 11 : 564; ਐਨ. ਅਮੇ. 26 : 298

**ਟਾਰਨਗੇਟ ਪਰਬਤ** : ਨਿਊਫਾਊਂਡਲੈਂਡ (ਕੈਨੇਡਾ) ਦੇ ਉੱਤਰੀ ਲੈਬਰੇਡਾਰ ਦੀ ਇਹ ਇਕ ਪਰਬਤ ਲੜੀ ਹੈ ਜਿਹੜੀ ਹੀਬਰਾਲ ਫਿਉਰਡ ਤੋਂ ਚਿਡਲੀ ਕੇਪ ਤੱਕ ਫੈਲੀ ਹੋਈ ਹੈ। ਇਹ 190 ਕਿ. ਮੀ. ਲੰਬੀ ਹੈ। ਇਸ ਦੇ ਪੱਛਮ ਵਿਚ ਕਿਊਬੈੱਕ ਰਾਜ ਅਤੇ ਪੂਰਬ ਵਿਚ ਅੰਧ ਮਹਾਂਸਾਗਰ ਹੈ। ਇਨ੍ਹਾਂ ਪਰਬਤਾਂ ਨੂੰ ਇਸ ਇਲਾਕੇ ਵਿਚ 'ਡੈਵਿਲੱਜ' ਪਹਾੜ ਵੀ ਕਹਿੰਦੇ ਹਨ ਜਿਸ ਦਾ ਮਤਲਬ ਭੂਤਾਂ, ਪ੍ਰੇਤਾਂ ਦੇ ਘਰ ਤੋਂ ਹੈ। ਪੂਰਬੀ ਕੈਨੇਡਾ ਦੇ ਕੈਨੇਟੀਅਨ ਸ਼ੀਲਡ ਪਠਾਰ ਵਿਚ ਇਸ ਦੀ ਉਚਾਈ ਵੱਧ ਹੈ। ਰਾਮ੍ਹਾ ਦੇ ਸਰਕ ਪਰਬਤ ਵਾਲੀ ਥਾਂ ਤੇ ਇਹ 1700 ਮੀ. ਉੱਚੀ ਹੈ। ਇਸ ਉੱਤੇ ਬਰਫ਼ ਹੀ ਬਰਫ਼ ਹੈ ਅਤੇ ਇਸੇ ਕਰਕੇ ਇਹ ਬਨਸਪਤੀ ਤੋਂ ਵਾਂਝੀ ਹੈ ਅਤੇ ਵਸੋਂਹੀਨ ਹੈ। ਸਮੁੰਦਰ ਵਾਲੇ ਪਾਸੇ ਇਸ ਦੀ ਉਚਾਈ ਸਮੁੰਦਰ ਦੇ ਤਲ ਤੋਂ ਵਧਦੀ ਹੋਈ ਇਕਦਮ ਵਧ ਜਾਂਦੀ ਹੈ ਤੇ ਇਨ੍ਹਾਂ ਵਿਚ ਵਾਦੀਆਂ ਵੀ ਹਨ। ਇਸੇ ਕਰਕੇ ਸਮੁੰਦਰੀ ਤੱਟ ਕਾਫੀ ਕੱਟਿਆ-ਵੱਢਿਆ ਗਿਆ ਹੈ।

59°00' ਉ. ਵਿਥ. ; 64°00' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 53

**ਟਾਰਨਟੈੱਲਾ** (Tarantella) : ਇਹ ਇਟਲੀ ਦਾ ਇਕ ਲੋਕ ਨਾਚ ਹੈ ਜਿਸ ਨੂੰ ਇਸਤਰੀ ਪੁਰਸ਼ ਮਿਲ ਕੇ ਨੱਚਦੇ ਹਨ। ਇਹ ਨਾਚ ਮੱਧਮ ਗਤੀ ਨਾਲ ਸ਼ੁਰੂ ਹੁੰਦਾ ਹੈ ਅਤੇ ਹੌਲੀ ਹੌਲੀ ਇਸ ਦੀ ਚਾਲ



ਟਾਰਨਟੈੱਲਾ ਲੋਕ-ਨਾਚ ਦਾ ਇਕ ਚਿੱਤਰ

ਬਹੁਤ ਤੇਜ਼ ਹੋ ਜਾਂਦੀ ਹੈ। ਹਲਕੇ ਅਤੇ ਤੇਜ਼ ਕਦਮ ਅਤੇ ਜੋੜਿਆਂ ਦੀ ਆਪਸੀ ਛੇੜਖਾਨੀ ਅਤੇ ਚੁਹਲਬਾਜ਼ੀ ਇਸ ਨਾਚ ਦੇ ਪ੍ਰਮੁੱਖ ਲੱਛਣ ਹਨ। ਇਸ ਨਾਚ ਵਿਚ ਨ੍ਰਿਤਕਾਰ ਤੰਬੂਰ ਅਤੇ ਖੜਤਾਲ ਤੋਂ ਇਲਾਵਾ ਵਾੱਇਲਨ ਵੀ ਵਜਾਉਂਦੇ ਹਨ। ਇਸ ਨਾਚ ਵਿਚ ਛੇ ਤੋਂ ਅੱਠ ਵਾਰ ਸੰਗੀਤ ਦਿੱਤਾ ਜਾਂਦਾ ਹੈ। 15ਵੀਂ ਤੋਂ 17ਵੀਂ ਸਦੀ ਦੌਰਾਨ ਇਹ ਨਾਚ ਇਟਲੀ ਦੇ ਲੋਕਾਂ ਵਿਚ ਬਹੁਤ ਪ੍ਰਚਲਿਤ ਹੋਇਆ।

ਇਕ ਲੋਕ ਰਾਏ ਅਨੁਸਾਰ ਇਹ ਨਾਚ ਟਾਰਨੈਂਲਾ ਮੱਕੜੀ ਦੇ ਡੰਗ ਦਾ ਇਲਾਜ ਹੈ।

ਹ. ਪੁ.—ਐਨ. ਬ੍ਰਿ. ਮਾ. 9 : 821; ਐਵ. ਐਨ. 11 : 572; ਐਨ. ਅਮੇ. 26 : 263; ਨਿ. ਯੂ. ਐਨ. 14 : 7949

**ਟਾਰਨ** : ਡਿਪਾਰਟਮੈਂਟ—ਦੱਖਣੀ ਫਰਾਂਸ ਵਿਚ ਮੀਡੀ ਪਿਰਾਨੀਜ਼ ਖੰਡ ਦਾ ਇਕ ਡਿਪਾਰਟਮੈਂਟ ਹੈ। ਏਰੋ (Herauet) ਡਿਪਾਰਟਮੈਂਟ ਇਸ ਨੂੰ ਪੂਰਬ ਵਾਲੇ ਪਾਸੇ ਰੂਮ ਸਾਗਰ ਨਾਲੋਂ ਵੱਖ ਕਰਦਾ ਹੈ। ਇਸ ਦਾ ਖੇਤਰਫਲ 5758 ਵ. ਕਿ. ਮੀ. ਅਤੇ ਆਬਾਦੀ 3,43,400 (1991) ਹੈ। ਇਹ ਡਿਪਾਰਟਮੈਂਟ ਮੈਸਿਫ ਸੈਂਟਰਲ ਦੇ ਦੱਖਣ ਵੱਲ ਫੈਲਿਆ ਹੋਇਆ ਹੈ। ਇਸ ਦਾ ਜਲ-ਨਿਕਾਸ ਟਾਰਨ ਅਤੇ ਇਸ ਦੀਆਂ ਸਹਾਇਕ ਨਦੀਆਂ ਕਰਦੀਆਂ ਹਨ। ਟਾਰਨ ਦਰਿਆ ਇਸ ਦੀ ਰਾਜਧਾਨੀ ਐਲਬੀ ਵਿਚੋਂ ਲੰਘਦਾ ਹੈ। ਡਿਪਾਰਟਮੈਂਟ ਦਾ ਪੂਰਬੀ ਅਤੇ ਦੱਖਣ-ਪੂਰਬੀ ਹਿੱਸਾ ਪਹਾੜੀ ਹੈ ਅਤੇ ਪੱਛਮੀ ਮੈਦਾਨੀ ਹੈ। ਇਸ ਲਈ ਪੌਣ ਪਾਣੀ ਵਿਚ ਵੀ ਚੋਖਾ ਵਖਰੇਵਾਂ ਪਾਇਆ ਜਾਂਦਾ ਹੈ।

ਟਾਰਨ ਡਿਪਾਰਟਮੈਂਟ ਦੀਆਂ ਮੈਦਾਨੀ ਵਾਦੀਆਂ ਕਾਫ਼ੀ ਉਪਜਾਊ ਹਨ। ਇਥੇ ਅਨਾਜ ਅਤੇ ਫ਼ਲਾਂ ਦੀ ਕਾਸ਼ਤ ਹੁੰਦੀ ਹੈ।

ਗਏਯਾਂਕ ਖੰਡ ਵਿਚ ਵਧੀਆ ਸ਼ਰਾਬ ਤਿਆਰ ਕੀਤੀ ਜਾਂਦੀ ਹੈ। ਐਲਬੀ ਅਤੇ ਕਾਰਮੋ ਖੇਤਰ ਵਿਚ ਕੋਲੇ ਦੀਆਂ ਖਾਣਾਂ ਹਨ। ਇਥੋਂ ਦੀਆਂ ਸਥਾਨਕ ਸੱਨਅਤਾਂ ਲਈ ਕੋਲਾ ਇਥੋਂ ਹੀ ਪ੍ਰਾਪਤ ਕੀਤਾ ਜਾਂਦਾ ਹੈ।

ਹ. ਪੁ.—ਐਨ. ਅਮੈ. 26 : 298; ਐਨ. ਬ੍ਰਿ. ਮਾ. 11 : 563

**ਟਾਰਨ** : ਦਰਿਆ—ਦੱਖਣੀ-ਪੱਛਮੀ ਫ਼ਰਾਂਸ ਵਿਚ 375 ਕਿ. ਮੀ. ਲੰਬਾ ਦਰਿਆ ਹੈ ਜਿਹੜਾ ਲੋਜ਼ੈਰ ਡਿਪਾਰਟਮੈਂਟ ਵਿਚ ਲੋਜ਼ੈਰ ਪਰਬਤਾਂ ਦੀਆਂ ਢਲਾਣਾਂ ਉੱਤੋਂ 1575 ਮੀ. ਦੀ ਉਚਾਈ ਤੋਂ ਨਿਕਲਦਾ ਹੈ। ਇਹ 12,000 ਵ. ਕਿ. ਮੀ. ਖੇਤਰ ਦਾ ਜਲ-ਨਿਕਾਸ ਕਰਦਾ ਹੈ। ਆਪਣੇ ਸੋਮੇ ਤੋਂ ਅੱਗੇ ਇਹ ਪੱਛਮ ਅਤੇ ਦੱਖਣ-ਪੱਛਮ ਦੀ ਦਿਸ਼ਾ ਵਿਚ ਲੋਜ਼ੈਰ, ਐਵੇਰੋਨ, ਟਾਰਨ ਅਤੇ ਟਾਰਨ-ਏ-ਗਰਾਨ ਡਿਪਾਰਟਮੈਂਟਾਂ ਵਿਚੋਂ ਲੰਘਦਾ ਹੈ। ਇਹ ਲੋਜ਼ੈਰ ਅਤੇ ਐਵੇਰੋਨ ਡਿਪਾਰਟਮੈਂਟਾਂ ਵਾਲੇ ਖੇਤਰ ਵਿਚ 48 ਕਿ.ਮੀ. ਲੰਬੇ ਚੂਨੇ ਦੇ ਪਹਾੜਾਂ ਦੀ ਸੰਕਾਰੀ ਘਾਟੀ ਵਿਚੋਂ ਲੰਘਦਾ ਹੈ। ਐਲਬੀ ਸ਼ਹਿਰ ਤੋਂ ਅੱਗੇ ਮਾਂਟ-ਓ-ਬਾਨ ਤੋਂ ਹੇਠਾਂ ਇਸ ਵਿਚ ਐਵੇਰੋਨ ਨਦੀ ਰਲ ਜਾਂਦੀ ਹੈ। ਆਪਣੀ ਸ਼ਹਾਇਕ ਨਦੀ ਸਮੇਤ ਅੱਗੋਂ ਇਹ ਮਵੈਸਾਕ ਸ਼ਹਿਰ ਹੇਠਾਂ ਗਰਾਨ ਦਰਿਆ ਨਾਲ ਮਿਲ ਜਾਂਦਾ ਹੈ।

44° 08′ ਉ. ਵਿਥ.; 1°06′ ਪੂ. ਲੰਬ.

ਹ. ਪੁ.—ਐਨ. ਅਮੈ. 26 : 296; ਐਨ. ਬ੍ਰਿ. ਮਾ. 11 : 564

**ਟਾਰਨੀਆਲਵੈਨ** (**Tornelven**) : ਇਹ ਸਵੀਡਨ ਦਾ ਧੁਰ ਉੱਤਰ ਵੱਲ ਦਾ ਦਰਿਆ ਹੈ ਜਿਹੜਾ ਟਾਰਨਾਂਤ੍ਰਿਸ਼ਨ ਦੇ ਪੱਛਮ ਵੱਲ ਨਾਰਵੇ ਦੀ ਹੱਦ ਨੇੜਿਉਂ ਸੀਵਡਿਸ ਲੈਪਲੈਂਡ ਦੀ ਸਭ ਤੋਂ ਵੱਡੀ ਝੀਲ ਟਾਰਨੇ ਵਿਚੋਂ ਨਿਕਲਦਾ ਹੈ। ਇਹ 40,200 ਵਿ. ਕਿ. ਮੀ. ਖੇਤਰ ਦਾ ਜਲ ਨਿਕਾਸ ਕਰਦਾ ਹੈ। ਇਸ ਬੇਸਿਨ ਦਾ 1/3 ਖੇਤਰ ਫਿਨਲੈਂਡ ਅਤੇ ਨਾਰਵੇ ਵਿਚ ਪੈਂਦਾ ਹੈ। ਪਾਹਾਲਾ (Pajala) ਹੇਠਾਂ ਇਸ ਵਿਚ ਮਵਾਨੀਓ (Muonio) ਦਰਿਆ ਵੀ ਮਿਲ ਜਾਂਦਾ ਹੈ। ਇਥੋਂ ਅੱਗੇ ਇਹ ਸਵੀਡਨ ਅਤੇ ਫਿਨਲੈਂਡ ਵਿਚਲੀ ਹੱਦ ਬਣਾਉਂਦਾ ਹੈ। ਆਪਣੇ ਸ੍ਰੋਤ ਤੋਂ 570 ਕਿ. ਮੀ. ਦੂਰ ਵਗਦਾ ਹੋਇਆ ਹਾਪਾਰਾਂਡਾ ਅਤੇ ਟਾਰਨੀਓ ਵਿਚਕਾਰ ਇਹ ਬਾਥਨੀਆਂ ਦੀ ਖਾੜੀ ਵਿਚ ਜਾ ਡਿਗਦਾ ਹੈ। ਇਸ ਦਰਿਆ ਦੇ ਉਪਰਲੇ ਵਹਿਣ ਵਿਚ ਝਰਨੇ ਅਤੇ ਹੇਠਲੇ ਵਹਿਣ ਵਿਚ ਝੀਲਾਂ ਹੋਣ ਕਾਰਨ ਇਸ ਵਿਚ ਜਹਾਜ਼ਰਾਨੀ ਨਹੀਂ ਹੋ ਸਕਦੀ ਪਰ ਉੱਤਰੀ ਸਵੀਡਨ ਦੇ ਜੰਗਲਾਂ ਦੀ ਲੱਕੜੀ ਦੀ ਢੋਆਈ ਇਸੇ ਦਰਿਆ ਰਸਤਿਉਂ ਹੁੰਦੀ ਹੈ। ਦਰਿਆ ਵਿਚ ਸਾਲਮਨ ਮੱਛੀਆਂ ਦੀ ਬਹੁਤਾਤ ਹੈ।

65° 48′ ਉ. ਵਿਥ.; 24° 08′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 52; ਐਨ. ਅਮੈ. 26 : 702

**ਟਾਰਨੂਫ਼** (**Tarnow**) : ਪ੍ਰਾਂਤ—ਇਹ ਦੱਖਣ-ਪੂਰਬੀ ਪੋਲੈਂਡ ਦਾ ਪ੍ਰਾਂਤ ਹੈ ਜਿਸ ਦਾ ਖੇਤਰਫਲ 4151 ਵ. ਕਿ. ਮੀ. ਅਤੇ ਆਬਾਦੀ 6,70,300 (1991) ਹੈ। ਇਸ ਪ੍ਰਾਂਤ ਦੀ ਰਾਜਧਾਨੀ ਟਾਰਨੂਫ਼ ਹੈ। ਪ੍ਰਾਂਤ ਦੀਆਂ ਹੱਦਾਂ ਉੱਤਰ ਵੱਲ ਕੀਐਲਟਸੇ, ਪੂਰਬ ਵੱਲ ਜੈਸ਼ਯੂ ਦੱਖਣ ਵੱਲ ਨੋਵੀ ਸਾਨਚ ਤੇ ਕ੍ਰਾਸਨੋ ਨਾਲ ਅਤੇ ਪੱਛਮ ਵੱਲ ਕਰਾਕਾਉ ਪ੍ਰਾਂਤਾਂ ਨਾਲ ਲਗਦੀਆਂ ਹਨ।

ਇਹ ਪ੍ਰਾਂਤ ਕਾਰਪੇਚੀਅਨ ਪਹਾੜਾਂ ਦੀਆਂ ਤਲਹੱਟੀਆਂ ਉੱਤੇ ਪੈਂਦਾ ਹੈ। ਇਸ ਦਾ ਜਲ-ਨਿਕਾਸ ਵੀਸਲਾਕਾ ਡੁਨਾਯਟਸ, ਬ੍ਰੈਂਨ ਬੀਮਾਲਾ ਦਰਿਆਵਾਂ ਨਾਲ ਹੁੰਦਾ ਹੈ। ਪ੍ਰਾਂਤ ਦੀ ਆਰਥਿਕਤਾ ਖਣਿਜਾਂ ਦੀ ਖਾਣ-ਖੁਦਾਈ ਅਤੇ ਸੱਨਅਤਾਂ ਉੱਤੇ ਆਧਾਰਿਤ ਹੈ। ਪ੍ਰਾਂਤ ਦੇ ਪੂਰਬੀ ਹਿੱਸੇ ਵਿਚ ਤੇਲ ਅਤੇ ਕੁਦਰਤੀ ਗੈਸ, ਪੱਛਮ ਵੱਲ ਬਾਕਨੀਆ ਸ਼ਹਿਰ ਨੇੜੇ ਲੂਣ ਦੀ ਖਾਣ-ਖੁਦਾਈ ਹੁੰਦੀ ਹੈ। ਪ੍ਰਾਂਤ ਦੇ ਸੱਨਅਤੀ ਅਦਾਰਿਆਂ ਵਿਚ ਰਸਾਇਣ, ਬਿਜਲੀ ਦਾ ਸਮਾਨ, ਖਾਦ, ਸਿਰੈਮਿਕ, ਇਮਾਰਤੀ ਸਾਮਾਨ ਵਗੈਰਾ ਬਣਾਉਣ ਦਾ ਕੰਮ ਹੁੰਦਾ ਹੈ। ਪ੍ਰਾਂਤ ਦੀ ਰਾਜਧਾਨੀ ਟਾਰਨੂਫ਼ ਤੋਂ ਇਲਾਵਾ ਡਾਬੀਟਸਾ, ਡਾਮਬ੍ਰਾਵਾ ਟਾਰਨੋਵਸਕੀ ਇਸ ਦੇ ਹੋਰ ਵਰਣਨਯੋਗ ਸ਼ਹਿਰ ਹਨ।

ਹ. ਪੁ.—ਐਨ. ਬ੍ਰਿ. ਮਾ. 11 : 564

**ਟਾਰਨੂਫ਼** : ਸ਼ਹਿਰ—ਇਹ ਦੱਖਣ-ਪੂਰਬੀ ਪੋਲੈਂਡ ਵਿਚ ਟਾਰਨੂਫ਼ ਪ੍ਰਾਂਤ ਦਾ ਰਾਜਧਾਨੀ ਸ਼ਹਿਰ ਹੈ ਜਿਹੜਾ ਉਪਜਾਊ ਮੈਦਾਨੀ ਖੇਤਰ ਵਿਚ ਬੀਆਲਾ ਅਤੇ ਡੂਨਾਹ ਦਰਿਆਵਾਂ ਦੇ ਸੰਗਮ ਉੱਤੇ ਵਾਰਸਾ ਸ਼ਹਿਰ ਤੋਂ 250 ਕਿ. ਮੀ. ਦੱਖਣ ਵੱਲ ਅਤੇ ਕਾਰਾਕਉ ਤੋਂ 72 ਕਿ. ਮੀ. ਪੂਰਬ ਵਿਚ ਕਾਰਾਕਾਉ-ਲਵਾਫ ਰੇਲਵੇ ਲਾਈਨ ਉੱਤੇ ਸਥਿਤ ਹੈ। ਇਹ ਸੱਨਅਤੀ ਸ਼ਹਿਰ ਹੈ ਜਿਹੜਾ ਰਸਾਇਣਕ ਵਸਤਾਂ, ਖਾਦ, ਭੋਜਨ ਦੀਆਂ ਚੀਜ਼ਾਂ, ਬਿਜਲੀ ਲਈ ਮਸ਼ੀਨਰੀ, ਇੰਜੀਨੀਅਰਿੰਗ ਅਤੇ ਸਿਰੈਮਿਕ ਦੇ ਉਤਪਾਦਨ ਲਈ ਪ੍ਰਸਿੱਧ ਹੈ।

ਇਸ ਸ਼ਹਿਰ ਦੀ ਸਥਾਪਨਾ 1330 ਵਿਚ ਟਾਰਨੋਵਸਕੀ ਪਰਿਵਾਰ ਨੇ ਇਕ ਕਿਲਾਬੰਦ ਸ਼ਹਿਰ ਬਣਾ ਕੇ ਇਸੇ ਥਾਂ ਉੱਤੇ ਕੀਤੀ ਸੀ। 15ਵੀਂ ਸਦੀ ਵਿਚ ਇਹ ਅੱਗ ਨਾਲ ਸੁਆਹ ਹੋ ਗਿਆ। 16ਵੀਂ ਸਦੀ ਵਿਚ ਇਸ ਨੂੰ ਮੁੜ ਉਸਾਰਿਆ ਗਿਆ। ਇਹ ਉਸ ਸਮੇਂ ਸੰਸਕ੍ਰਿਤਕ ਕੇਂਦਰ ਵੀ ਬਣ ਗਿਆ। ਸੰਨ 1772 ਵਿਚ ਇਹ ਆਸਟਰੀਆ ਹੇਠ ਆ ਗਿਆ ਤੇ ਪਿਛੋਂ ਦੋਨਾਂ ਮਹਾਂਯੁੱਧਾਂ ਦੌਰਾਨ ਜਰਮਨਾਂ ਹੇਠ ਰਹਿਣ ਪਿਛੋਂ ਮੁੜ ਪੋਲੈਂਡ ਦੇ ਕਬਜ਼ੇ ਵਿਚ ਆ ਗਿਆ। ਜੰਗਾਂ ਦੌਰਾਨ ਇਥੋਂ ਦੇ ਸੱਨਅਤੀ ਅਦਾਰੇ ਖਤਮ ਹੀ ਹੋ ਗਏ ਅਤੇ ਸ਼ਹਿਰ ਨੂੰ ਵੀ ਭਾਰੀ ਨੁਕਸਾਨ ਹੋਇਆ। ਇੰਨੇ ਨੁਕਸਾਨ ਅਤੇ ਤਬਾਹੀ ਦੇ ਬਾਵਜੂਦ ਮੱਧਕਾਲੀਨ ਗਿਰਜੇ ਹਾਲੀ ਵੀ ਸ਼ਹਿਰ ਵਿਚ ਵੇਖੇ ਜਾ ਸਕਦੇ ਹਨ। ਦੋ ਅਜਾਇਬ ਘਰ ਅਤੇ ਰੈਨੇਸਾ ਸਿਟੀ ਹਾਲ ਸ਼ਹਿਰ ਦੀਆਂ ਮਸ਼ਹੂਰ ਥਾਵਾਂ ਹਨ।

ਆਬਾਦੀ—1,21,600 (1991)

50° 01′ ਉ. ਵਿਥ.; 21° 00′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 564; ਐਨ. ਅਮੈ. 26 : 298

**ਟਾਰਨੇ ਦਰਿਆ** : ਇਹ ਸਵੀਡਨ ਦੇ ਧੁਰ ਉੱਤਰੀ ਖੇਤਰ ਵਿਚੋਂ ਨਿਕਲਣ ਵਾਲਾ ਦਰਿਆ ਹੈ ਜਿਸ ਨੂੰ ਟੋਰਨੀਲਵਨ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਹ ਕੁਝ ਦੂਰੀ ਤਾਈਂ ਸਵੀਡਨ ਤੇ ਫਿਨਲੈਂਡ ਦੇਸ਼ਾਂ ਵਿਚਕਾਰ ਹੱਦਬੰਦੀ ਦਾ ਕੰਮ ਵੀ ਸਾਰਦਾ ਹੈ। ਇਹ ਨਾਰਵੇਜੀ ਸਰਹੱਦ ਦੇ ਨੇੜਿਓਂ ਜੋਲਨ ਪਹਾੜਾਂ ਵਿਚ ਸਥਿਤ ਟੋਰਨਟਰੈਸਕ ਝੀਲ ਦੇ ਪੂਰਬੀ ਸਿਰੇ ਤੋਂ ਨਿਕਲਦਾ ਹੈ ਤੇ ਦੱਖਣ-ਪੱਛਮੀ ਦਿਸ਼ਾ ਵੱਲ ਤੇਜ਼ੀ ਨਾਲ ਵਹਿੰਦਾ ਹੋਇਆ 208 ਕਿ. ਮੀ. ਦਾ ਫ਼ਾਸਲਾ ਤਹਿ ਕਰਨ ਉਪਰੰਤ ਮਵਾਨੀਓ ਦਰਿਆ ਨਾਲ ਜਾ ਰਲਦਾ ਹੈ। ਇਥੇ ਆ ਕੇ ਇਸ ਦਾ ਵਹਿਣ ਪਹਿਲਾਂ ਨਾਲੋਂ ਚੌੜਾ ਹੋ ਜਾਂਦਾ ਹੈ ਤੇ ਰਫ਼ਤਾਰ ਵੀ ਕਾਫੀ ਘੱਟ ਹੋ ਜਾਂਦੀ ਹੈ। ਇਸ ਦੇ ਨਾਲ ਹੀ ਮਵਾਨੀਓ ਦੇ ਸਥਾਨ ਤੋਂ ਇਹ ਆਪਣਾ ਰੁਖ ਸਿੱਧਾ ਦੱਖਣੀ ਦਿਸ਼ਾ ਵੱਲ ਕਰਦਾ ਹੋਇਆ 200 ਕਿ. ਮੀ. ਦਾ ਫ਼ਾਸਲਾ ਤਹਿ ਕਰਨ ਉਪਰੰਤ ਖਾੜੀ ਬਾਥਨੀਆਂ ਵਿਚ ਹਾਪਰਾਂਦਾ (ਸਵੀਡਨ) ਤੇ ਟਾਰਨੀਓ (ਫਿਨਲੈਂਡ) ਦੀਆਂ ਜੁੜਵੀਆਂ (ਜੜਤ) ਬੰਦਰਗਾਹਾਂ ਦੇ ਸਥਾਨ ਤੇ ਸਮੁੰਦਰ ਵਿਚ ਜਾ ਡਿਗਦਾ ਹੈ।

ਟਾਰਨੇ ਕੁਲ 40,200 ਵ. ਕਿ. ਮੀ. ਖੇਤਰ ਦੀ ਜਲ-ਨਿਕਾਸੀ ਕਰਦਾ ਹੈ ਜਿਸ ਵਿਚ 1/3 ਹਿੱਸਾ ਫਿਨਲੈਂਡ ਤੇ ਨਾਰਵੇ ਦਾ

ਅਤੇ ਬਾਕੀ ਸਵੀਡਨ ਦਾ ਸ਼ਾਮਲ ਹੈ। ਰੈਉਤਾਮਜੋਕ ਅਤੇ ਲਾਇਨੀਓ ਨਾਮੀ ਸਹਾਇਕ ਨਦੀਆਂ ਇਸਦੇ ਸੱਜੇ ਤੇ ਖੱਬੇ ਕੰਢਿਆਂ ਵੱਲ ਆ ਕੇ ਮਿਲਦੀਆਂ ਹਨ। ਹਾਪਰਾਂਦਾ, ਟਾਰਨੀਓ ਕਿਰੂਨਾ, ਵਿੱਟਾਂਗੀ, ਪੈਜੋਨਾ ਇਸ ਦੇ ਕੰਢਿਆਂ ਤੇ ਵਸਦੇ ਪ੍ਰਸਿੱਧ ਸ਼ਹਿਰ ਹਨ। ਸਰਹੱਦੀ ਦਰਿਆ ਦੇ ਤੌਰ ਤੇ, ਜਹਾਜ਼ਰਾਨੀ ਲਈ ਬਹੁਤਾ ਲਾਹੇਵੰਦ ਨਾ ਹੋਣ ਦੇ ਬਾਵਜੂਦ ਟਾਰਨੇ ਯੁੱਧਕਲਾ ਪੱਖੋਂ ਕਾਫੀ ਮਹੱਤਵਪੂਰਨ ਸਥਿਤੀ ਵਿਚ ਹੈ।

65° 48′ ਉ. ਵਿਥ.; ਅਤੇ 24° 08′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 52; ਕੋਲ. ਐਨ. 18 : 408

**ਟਾਰਨੋਗ੍ਰਾਦ ਕਨਫੈਡਰੇਸ਼ਨ** : ਪੋਲੈਂਡ ਦੇ ਕੁਲੀਨ ਵਰਗ ਦਾ ਇਹ ਇਕ ਹਥਿਆਰਬੰਦ ਸੰਘ ਸੀ। ਇਹ ਸੰਘ ਆਗਸਟਸ ਸੈਕੰਡ ਦਾ ਸਟਰਾਂਗਾ (ਪੋਲੈਂਡ ਦਾ ਬਾਦਸ਼ਾਹ-1697-1733) ਨੂੰ ਗੱਦੀਉਂ ਲਾਹੁਣ ਲਈ ਸਥਾਪਤ ਕੀਤਾ ਗਿਆ ਸੀ ਅਤੇ ਇਸੇ ਕਰਕੇ ਹੀ ਰੂਸ ਦਾ ਪੋਲੈਂਡ ਦੇ ਅੰਦਰੂਨੀ ਮਾਮਲਿਆਂ ਵਿਚ ਪ੍ਰਭਾਵ ਵਧਿਆ ਸੀ। ਸੰਨ 1713 ਵਿਚ ਆਗਸਟਸ (ਜਿਹੜਾ ਸੈਕਸਨੀ ਦਾ ਵੀ ਚੋਣਕਾਰ ਸੀ) ਪੋਲੈਂਡੀ ਯੁਕਰੇਨ ਉਪਰਲੀ ਤੁਰਕੀ ਧਮਕੀ ਨੂੰ ਵਿਖਾਵਟੀ ਜਿਹੀ ਠੱਲ੍ਹ ਪਾਉਣ ਲਈ, ਵਫਾਦਾਰ ਸੈਕਸਨ ਫ਼ੌਜਾਂ ਨੂੰ ਪੋਲੈਂਡ ਅੰਦਰ ਬੁਲਾ ਲਿਆਇਆ ਪਰ ਅਸਲ ਵਿਚ ਉਸਦਾ ਨਿਸ਼ਾਨਾ ਰਾਜ ਪਲਟੇ ਦੁਆਰਾ ਪੋਲੈਂਡ ਵਿਚ ਇਕ ਮਜ਼ਬੂਤ, ਖ਼ਾਨਦਾਨੀ ਬਾਦਸ਼ਾਹਤ ਸਥਾਪਤ ਕਰਨਾ ਸੀ। ਜਵਾਬ ਵਿਚ ਕੁਲੀਨ ਵਰਗ ਨੇ 25 ਨਵੰਬਰ, 1715 ਨੂੰ ਟਾਰਨੋਗ੍ਰਾਦ ਦੇ ਸਥਾਨ ਉੱਤੇ ਸਟਾਨਿਸਲਾ ਲੈਡੋਚੋਵਸਕੀ ਦੀ ਪ੍ਰਧਾਨਗੀ ਹੇਠ ਇਕ ਫ਼ੌਜੀ ਜਥੇਬੰਦੀ ਸਥਾਪਤ ਕੀਤੀ। ਇਸ ਜਥੇਬੰਦੀ ਨੇ ਆਗਸਟਸ ਨੂੰ ਗੱਦੀਉਂ ਲਾਹੁਣ ਅਤੇ ਦੇਸ਼ ਨੂੰ ਉਸਦੀਆਂ ਸੈਕਸਨ ਫ਼ੌਜਾਂ ਤੋਂ ਛੁਟਕਾਰਾ ਦਿਵਾਉਣ ਲਈ ਅਤੇ ਓੜਕ ਸ਼ਾਹੀ ਇਖ਼ਤਿਆਰ ਨੂੰ ਘਟਾ ਕੇ ਕੁਲੀਨ ਵਰਗ ਦੇ ਰਵਾਇਤੀ ਸਿਆਸੀ ਅਧਿਕਾਰਾਂ ਦੀ ਰੱਖਿਆ ਕਰਨ ਲਈ ਇਕ ਮੁਹਿੰਮ ਸ਼ੁਰੂ ਕਰ ਦਿੱਤੀ।

ਆਗਸਟਸ ਦੀਆਂ ਸੈਕਸਨ ਫ਼ੌਜਾਂ ਨੇ ਵਾਰਸਾ, ਕਰਾਕਾਉ, ਲਵਾਫ ਅਤੇ ਖਾਂਜ਼ਨਾਨ ਵਰਗੇ ਸ਼ਹਿਰਾਂ ਸਮੇਤ ਪੋਲੈਂਡ ਦੇ ਹੋਰ ਵੱਡੇ ਵੱਡੇ ਸ਼ਹਿਰਾਂ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਦੂਜੇ ਪਾਸੇ ਸੰਘ ਦੇ ਮੈਂਬਰਾਂ ਨੇ ਕੁਲੀਨ ਵਰਗ ਦੇ ਬਹੁਤ ਸਾਰੇ ਵਿਅਕਤੀਆਂ ਕੋਲੋਂ ਅਤੇ ਨਾਲ ਹੀ ਪੱਕੀ ਫ਼ੌਜ, ਕਿਸਾਨ-ਵਰਗ ਅਤੇ ਰੂਸ ਦੇ ਜ਼ਾਰ-ਪੀਟਰ ਪਹਿਲਾ ਮਹਾਨ, ਕੋਲੋਂ ਵੀ ਕਾਫੀ ਸਹਾਇਤਾ ਪ੍ਰਾਪਤ ਕਰ ਲਈ। ਅਜਿਹੀ ਸਥਿਤੀ ਵਿਚ ਆਗਸਟਸ ਸੰਘ ਦੇ ਮੈਂਬਰਾਂ ਨੂੰ ਕੋਈ ਪੱਕੇ ਤੌਰ ਤੇ ਹਰਾ ਸਕਿਆ।

ਅਖ਼ੀਰ ਵਿਚ ਆਗਸਟਸ ਨੂੰ ਰੂਸ ਦੇ ਬਾਦਸ਼ਾਹ ਜ਼ਾਰ ਦੀ ਵਿਚੋਲਗੀ ਮਜ਼ਬੂਰਨ ਤੌਰ ਤੇ ਪਰਵਾਨ ਕਰਨੀ ਪਈ। ਭਾਵੇਂ ਇਹ ਵਾਰਤਾਲਾਪ ਸ਼ੁਰੂ ਵਿਚ ਤਾਂ ਵਿਅਰਥ ਜਿਹੀ ਸੀ ਪਰ ਪੋਲੈਂਡ ਵਿਚ 18000 ਰੂਸੀ ਫ਼ੌਜਾਂ ਦੇ ਘੁਸ ਜਾਣ ਤੋਂ ਥੋੜ੍ਹਾ ਚਿਰ ਪਿਛੋਂ, ਆਗਸਟਸ ਅਤੇ ਸੰਘ ਦੇ ਮੈਂਬਰ ਵਾਰਸਾ ਦੀ ਸੰਧੀ (ਨਵੰਬਰ 1716) ਲਈ ਰਜ਼ਾਮੰਦ ਹੋ ਗਏ।

ਇਸ ਸੰਧੀ ਦੀ ਪੁਸ਼ਟੀ 1 ਫਰਵਰੀ, 1717 ਨੂੰ ਕੀਤੀ ਗਈ। ਇਸ ਸੰਧੀ ਅਨੁਸਾਰ ਨਾ ਤਾਂ ਆਗਸਟਸ ਨੂੰ ਗੱਦੀਉਂ ਲਾਹਿਆ ਗਿਆ ਅਤੇ ਨਾ ਹੀ ਨਿਰੰਕੁਸ਼ ਬਾਦਸ਼ਾਹਤ ਸਥਾਪਤ ਕੀਤੀ ਗਈ। ਇਸਦੀ ਥਾਂ ਤੇ ਇਹ ਸੰਧੀ ਤਾਂ ਕੇਵਲ ਇਕ ਸਮਝੌਤਾ ਜਿਹਾ ਸੀ ਜਿਸ ਅਨੁਸਾਰ ਬਾਦਸ਼ਾਹ ਦੇ 1200 ਪਹਿਰੇਦਾਰਾਂ ਨੂੰ ਛੱਡਕੇ, ਪੋਲੈਂਡ ਵਿਚੋਂ ਸਾਰੀਆਂ ਸੈਕਸ਼ਨ ਫ਼ੌਜਾਂ ਨੂੰ ਵਾਪਸ ਬੁਲਾਉਣਾ ਸੀ ਅਤੇ ਪੋਲੈਂਡ ਦੀ ਫ਼ੌਜ ਦੀ ਗਿਣਤੀ ਘਟਾਕੇ 24,000 ਕਰਨੀ ਸੀ। ਇਸ ਸੰਧੀ ਵਿਚ ਫ਼ੌਜ ਦੀ ਸੰਭਾਲ ਲਈ ਤੇ ਕਰ ਨਿਸ਼ਚਿਤ ਕਰਨ ਲਈ ਵੀ ਸ਼ਰਤ ਰੱਖੀ ਗਈ। ਇਸ ਤੋਂ ਇਲਾਵਾ ਸਥਾਨਕ ਵਿਧਾਨ-ਸਭਾਵਾਂ (ਡਾਇਟ) ਦੇ ਅਖ਼ਤਿਆਰ ਵੀ ਘਟਾ ਦਿੱਤੇ ਗਏ ਅਤੇ ਸੰਘ ਦੇ ਮੈਂਬਰਾਂ ਅਤੇ ਸੈਕਸ਼ਨ ਫ਼ੌਜੀਆਂ ਨੂੰ ਆਮ ਮੁਆਫੀ ਦਿੱਤੀ ਗਈ।

ਇਸ ਸੰਧੀ ਨੇ ਕੁਲੀਨ ਵਰਗ ਦੇ ਵਿਅਕਤੀਆਂ ਦੀ ਵਿਧਾਨ ਸਭਾ ਤੇ ਆਧਾਰਤ ਇਕ ਬਾਦਸ਼ਾਹਤ ਮੁੜ ਸਥਾਪਤ ਕੀਤੀ। ਭਾਵੇਂ ਇਹ ਪ੍ਰਣਾਲੀ 18ਵੀਂ ਸਦੀ ਦੇ ਅਖ਼ੀਰ ਤੱਕ ਵੀ ਪ੍ਰਚਲਤ ਰਹੀਂ ਪਰ ਇਹ ਕੋਈ ਉਚਿਤ ਸੁਧਾਰ ਨਾ ਲਿਆ ਸਕੀ। ਨਤੀਜੇ ਵਜੋਂ ਰਾਸ਼ਟਰ ਸਿਆਸੀ ਅਤੇ ਫ਼ੌਜੀ ਪੱਖੋਂ ਕਮਜ਼ੋਰ ਹੋ ਗਿਆ ਅਤੇ ਉਸਨੂੰ ਆਪਣੇ ਤਾਕਤਵਰ ਗੁਆਂਢੀਆਂ ਉਪਰ ਨਿਰਭਰ ਹੋਣਾ ਪਿਆ। ਇਸ ਸੰਧੀ ਵਿਚ ਰੂਸ ਨੇ ਤਾਂ ਆਪਣੀ ਬਹੁਤ ਹੀ ਪ੍ਰਭਾਵਸ਼ਾਲੀ ਥਾਂ ਬਣਾ ਲਈ ਅਤੇ ਆਪਣੀ ਵਿਚੋਲਗੀ ਦਾ ਆਸਰਾ ਲੈਂਦਿਆਂ ਉਸਨੇ ਭਵਿਖ ਕਾਲ ਵਿਚ ਪੋਲੈਂਡ ਦੇ ਅੰਦਰੂਨੀ ਮਾਮਲਿਆਂ ਵਿਚ ਆਪਣੀ ਦਖ਼ਲ ਅੰਦਾਜ਼ੀ ਨੂੰ ਹਮੇਸ਼ਾ ਹੀ ਯੋਗ ਠਹਿਰਾਇਆ।

ਹ. ਪੁ. —ਐਨ. ਬ੍ਰਿ. ਮਾ. 9 : 827

**ਟਾਰਪਨ** : ਇਹ ਪੱਛਮੀ ਅੰਧ ਮਹਾਂਸਾਗਰ ਦੇ ਗਰਮ ਹਿੱਸਿਆਂ ਵਿਚ ਮਿਲਣ ਵਾਲੀ ਇਕ ਮੱਛੀ ਹੈ। ਇਸ ਦਾ ਵਿਗਿਆਨਕ ਨਾਂ ਟਾਰਪਨ ਐਟਲਾਂਟਿਕਸ ਹੈ। ਇਹ ਹੈਰਿੰਗ ਮੱਛੀ ਨਾਲ ਮਿਲਦੀ ਜੁਲਦੀ ਹੈ ਪਰ ਇਸ ਦਾ ਮੂੰਹ ਵੱਡਾ ਹੁੰਦਾ ਹੈ ਅਤੇ ਚਾਣੇ ਬਹੁਤ ਵੱਡੇ, ਮੋਟੇ ਅਤੇ ਚਾਂਦੀ-ਰੰਗੇ ਹੁੰਦੇ ਹਨ। ਇਹ ਤਕਰੀਬਨ 2 ਮੀ. ਲੰਮੀ ਅਤੇ ਲਗਭਗ 100 ਕਿ. ਗ੍ਰਾ. ਭਾਰੀ ਹੁੰਦੀ ਹੈ। ਇਹ ਚੁਸਤ ਤੇ ਫੁਰਤੀਲੀ ਮੱਛੀ ਦੂਜੀਆਂ ਮੱਛੀਆਂ ਦੇ ਪੂੰਗ ਖਾ ਕੇ ਆਪਣਾ ਪੇਟ ਭਰਦੀ ਹੈ।

ਹ. ਪੁ.—ਐਨ. ਬ੍ਰਿ. 21 : 819

**ਟਾਪੇਈਆ** : ਰੋਮ ਦੇ ਮਿਥਿਹਾਸ ਅਨੁਸਾਰ ਸਾਬੀਨ ਲੜਾਈ (Sabeine War) ਦੇ ਦੌਰਾਨ ਇਹ ਕੈਪੀਟੋਲ (Capital) ਗੜ੍ਹੀ ਦੇ ਕਮਾਂਡਰ ਦੀ ਧੀ ਸੀ। ਰਵਾਇਤ ਅਨੁਸਾਰ ਇਸ ਨੇ ਜੁਪੀਟਰ ਦੀ ਗੜ੍ਹੀ ਨੂੰ ਧੋਖਾ ਦੇਣ ਦਾ ਵਿਸ਼ਵਾਸ ਇਸ ਸ਼ਰਤ ਤੇ ਦਿਵਾਇਆ ਕਿ ਸਾਬੀਨ ਆਪਣੇ ਕੰਗਣ ਉਸ ਨੂੰ ਦੇ ਦੇਣ ਪਰ ਇੰਜ ਕਰਨ ਦੀ ਬਜਾਏ ਸਗੋਂ ਉਨ੍ਹਾਂ ਨੇ ਆਪਣੀਆਂ ਢਾਲਾਂ ਨਾਲ ਉਸ ਨੂੰ ਮਿੱਧ ਕੇ ਮਾਰ ਦਿੱਤਾ। ਇਹ ਕਹਾਣੀ ਸ਼ਾਇਦ ਇਸ ਕਰਕੇ ਘੜੀ ਗਈ ਹੋਵੇਗੀ ਕਿਉਂਕਿ ਕੈਪੀਟੋ-ਲਾਈਨ ਹਿੱਲ ਦੇ ਦੱਖਣ-ਪੱਛਮੀ ਕੋਨੇ ਦੀ ਚੋਟੀ ਦਾ ਨਾਂ ਟਾਰਪੀਅਨ ਰੱਕ (Tarpeian Rock) ਹੈ ਜਿਸ ਉਪਰ ਕਾਤਿਲ ਅਤੇ ਧੋਖੇਬਾਜ਼ ਸੁੱਟੇ ਜਾਂਦੇ ਹਨ। ਹੋ ਸਕਦਾ ਹੈ ਕਿ ਇਸ ਕਹਾਣੀ ਦਾ ਮੁੱਢ ਇਸ ਰਸਮ ਕਰਕੇ ਵੀ ਬੱਝਿਆ ਹੋਵੇ ਜਿਸ ਅਨੁਸਾਰ ਫ਼ੌਜ ਦੇ ਲੁੱਟ ਦੇ ਮਾਲ ਨੂੰ ਪਵਿੱਤਰ ਸਥਾਨ ਉੱਤੇ ਜਮ੍ਹਾ ਕੀਤਾ ਜਾਂਦਾ ਸੀ ਤਾਂ ਜੋ ਕੋਈ ਉਸ ਨੂੰ ਚੁੱਕਣ ਚੁਰਾਉਣ ਦੀ ਕੋਸ਼ਿਸ਼ ਨਾ ਕਰੇ।

ਹ. ਪੁ.—ਐਨ. ਬ੍ਰਿ. ਮਾ. 9 : 829

**ਟਾਰਫਾਈਆ** : ਅੰਧ ਮਹਾਸਾਗਰ ਦੇ ਤਟ ਉੱਤੇ ਕੇਪ ਹੂਬੀ ਦੇ ਦੱਖਣ ਵਿਚ ਵਸਿਆ ਮੋਰਾਕੋ ਦਾ ਇਹ ਸ਼ਹਿਰ ਹੈ। ਇਸ ਉੱਤੇ 1916 ਈ. ਵਿਚ ਸਪੇਨੀਆਂ ਨੇ ਕਬਜ਼ਾ ਕੀਤਾ ਸੀ। ਸੰਨ 1940 ਤੱਕ ਇਹ ਸਪੇਨ ਅਧੀਨ ਅਫ਼ਰੀਕੀ ਖੇਤਰ ਸ਼ਹਾਰਾ ਦੇ ਬਾਹਰਲੇ ਖੇਤਰਾਂ ਦੀ ਰਾਜਧਾਨੀ ਰਿਹਾ ਹੈ। ਅੱਜਕੱਲ੍ਹ ਇਹ ਮੋਰਾਕੋ ਦੇ ਟਾਰਫਾਈਆ ਪ੍ਰਾਂਤ ਦੀ ਰਾਜਧਾਨੀ ਹੈ। ਸੰਨ 1958 ਵਿਚ ਇਹ ਸਪੇਨ ਤੋਂ ਮੋਰਾਕੋ ਨੂੰ ਮਿਲਿਆ।

27° 58′ ਉ. ਵਿਥ.; 12° 55′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 825

**ਟੱਰਬਰਨਾਈਟ** : ਇਹ ਯੂਰੇਨੀਅਮ ਦੇ ਮੁੱਖ ਖਣਿਜਾਂ ਵਿਚੋਂ ਇਕ ਹੈ ਅਤੇ ਸੈਕੰਡਰੀ ਮੂਲ ਦਾ ਹਾਈਡ੍ਰਸ ਯੂਰੇਨੀਅਮ ਅਤੇ ਕਾੱਪਰ ਫ਼ਾਸਫ਼ੇਟ ਹੈ। ਇਸ ਦੇ ਕ੍ਰਿਸਟਲ ਟੈਟ੍ਰਾਗੋਨਲ ਹੁੰਦੇ ਹਨ। ਇਸ ਦਾ ਰੰਗ ਚਮਕਦਾਰ ਘਾਹੀ ਹਰੇ ਤੋਂ ਹਰਾ ਮਰਕਤ ਹੁੰਦਾ ਹੈ। ਇਸ ਦੀ ਕਠੋਰਤਾ 2 ਤੋਂ 2.5 ਅਤੇ ਵਿਸ਼ਿਸ਼ਟ-ਘਣਤਾ 3.22 ਹੈ। ਇਸ ਦਾ ਰਸਾਇਣਿਕ ਫ਼ਾਰਮੂਲਾ $Cu(UO_2)(PO_4)_2 .12 H_2O$ ਹੈ। ਇਸ ਵਿਚ ਪਾਣੀ ਦੀ ਮਾਤਰਾ ਤਾਪਮਾਨ ਅਤੇ ਨਮੀ ਨਾਲ ਬਦਲਦੀ ਰਹਿੰਦੀ ਹੈ ਅਤੇ ਆਮ ਕਰਕੇ ਫ਼ਾਰਮੂਲੇ ਵਿਚ ਦਰਸਾਈ ਮਾਤਰਾ ਨਾਲੋਂ ਘੱਟ ਹੁੰਦੀ ਹੈ। ਜਦੋਂ ਟੱਰਬਰਨਾਈਟ ਵਿਚੋਂ ਪਾਣੀ ਦੇ ਚਾਰ ਅਣੂ ਨਿਕਲ ਜਾਂਦੇ ਹਨ ਤਾਂ ਇਹ ਮੈਟਾਟੱਰਬਰਨਾਈਟ ਬਣ ਜਾਂਦਾ ਹੈ ਜਿਸ ਨਾਲ ਇਸ ਦੇ ਪ੍ਰਕਾਸ਼ੀ ਗੁਣ ਬਦਲ ਜਾਂਦੇ ਹਨ। ਇਹ ਬੋਹੀਮੀਆ ਅਤੇ ਸੈਕਸਨੀ ਵਿਚ ਮਿਲਦਾ ਹੈ। ਇਹ ਬੈਲਜੀਅਨ ਕਾਂਗੋ ਦੇ ਕਟਾਂਗਾ ਨਾਮੀ ਡਿਸਟ੍ਰਿਕਟ ਵਿਚ ਬਹੁਤ ਹੀ ਜ਼ਿਆਦਾ ਮਾਤਰਾ ਵਿਚ ਮਿਲਦਾ ਹੈ। ਕਾਰਨਵਾਲ ਦੇ ਨਮੂਨੇ ਸਭ ਤੋਂ ਉੱਤਮ ਮੰਨੇ ਗਏ ਹਨ। ਟੱਰਬਰਨਾਈਟ ਨਾਂ ਸਵੀਡਨ ਦੇ ਇਕ ਰਸਾਇਣ-ਵਿਗਿਆਨੀ ਟੱਰਬਰਨ ਬੈਰਗਮੈਨ (1735-84) ਦੇ ਨਾਂ ਤੋਂ ਪਿਆ।

ਹ. ਪੁ.—ਐਨ. ਬ੍ਰਿ. 22 : 301

**ਟਾਰਬੇ** : ਇੰਗਲੈਂਡ ਦੀ ਡੈਵਨ ਕਾਊਂਟੀ ਵਿਚ ਅੰਧ ਮਹਾਂਸਾਗਰੀ ਤੱਟ ਉੱਤੇ ਟਾਰ ਖਾੜੀ ਦੇ ਨਾਲ ਲੱਗਵੀਂ ਇਕ ਬਰੋ ਹੈ ਜਿਸ ਦਾ ਖੇਤਰਫਲ 63 ਵ. ਕਿ. ਮੀ. ਅਤੇ ਆਬਾਦੀ 1,19,674 (1991) ਹੈ। ਇਸ ਬਰੋ ਵਿਚ ਟਾਰਕੀ, ਪੈਗਟਨ ਅਤੇ ਬ੍ਰਿਕਸਹੈਮ ਦੇ ਸ਼ਹਿਰ ਸ਼ਾਮਲ ਹਨ। ਇਹ ਬਰੋਅ ਆਪਣੇ ਕੁਦਰਤੀ ਵਾਤਾਵਰਣ ਅਤੇ ਜਲਵਾਯੂ ਕਰਕੇ ਮਸ਼ਹੂਰ ਸੈਰਗਾਹ ਹੈ। ਕਈ ਪਾਰਕ ਅਤੇ ਖੁਲ੍ਹੀਆਂ ਥਾਵਾਂ ਹਨ। ਇਥੇ ਹੀ 1196 ਵਿਚ ਪ੍ਰੀਮੋਂਤਰੀ ਮੱਠ ਬਣਨ ਤੋਂ ਪਹਿਲੋਂ ਟਾਰੀ ਕਸਬਾ ਵੱਸਿਆ ਹੋਇਆ ਸੀ। ਇਥੋਂ ਦੇ ਮੱਠ ਵਿਚ ਅੱਜਕਲ੍ਹ ਆਰਟ ਗੈਲਰੀ ਹੈ। ਇਸ ਦੇ ਨੇੜੇ ਹੀ 13ਵੀਂ ਸਦੀ ਦੀ ਸਪੇਨੀ ਇਮਰਾਤ ਮੌਜੂਦ ਹੈ।

ਹ. ਪੁ.—ਐਨ. ਬ੍ਰਿ. ਮਾ. 11 : 850

**ਟਾਰ-ਬੇਬੀ** : ਇਹ ਲੁੱਕ ਦਾ ਬਣਿਆ ਚਿਪਚਿਪਾ ਖਿਡਾਉਣਾ ਹੁੰਦਾ ਹੈ। ਇਸ ਦਾ ਮੁੱਢ ਹਬਸ਼ੀ ਲੋਕ-ਗੀਤਾਂ ਵਿਚ ਬੱਝਾ। ਲਿਖਤੀ ਸਾਹਿਤ ਵਿਚ ਇਸ ਦੀ ਉਦਾਹਰਣ ਅਮਰੀਕੀ ਲੇਖਕ ਜੋਇਲ ਚੈਂਡਲਰ ਹੈਰਿਸ (Joel chandler Harris) ਨੇ 1879 ਵਿਚ ਆਪਣੀ ਕਹਾਣੀ 'ਟਾਰ ਬੇਬੀ' ਦੁਆਰਾ ਪ੍ਰੇਸ਼ ਕੀਤੀ, ਜਿਹੜੀ ਕਿ ਅੰਕਲ ਰੀਮਸ ਵਲੋਂ ਸੁਣਾਈਆਂ ਗਈਆਂ ਜਾਨਵਰਾਂ ਦੀਆਂ ਕਹਾਣੀਆਂ ਵਿਚੋਂ ਇਕ ਹੈ। ਇਸ ਕਹਾਣੀ ਵਿਚ ਲੂੰਬੜ ਆਪਣੇ ਦੁਸ਼ਮਣ ਖ਼ਰਗੋਸ਼ ਪਾਸੋਂ ਬਦਲਾ ਲੈਣ ਲਈ ਲੁੱਕ ਦੀ ਇਕ ਗੁੱਡੀ ਬਣਾ ਕੇ ਸੜਕ ਵਿਚ ਰੱਖ ਦਿੰਦਾ ਹੈ। ਖ਼ਰਗੋਸ਼ ਆਉਂਦਾ ਹੈ ਤੇ ਗੁੱਡੀ ਨੂੰ ਬੁਲਾਉਂਦਾ ਹੈ। ਜਦੋਂ ਉਹ ਖਿਡਾਉਣਾ ਨਹੀਂ ਬੋਲਦਾ ਤਾਂ ਖ਼ਰਗੋਸ਼ ਉਸ ਦੇ ਠੁੱਡਾ ਮਾਰਦਾ ਹੈ ਅਤੇ ਉਸ ਨਾਲ ਹੀ ਚਿਪਕ ਜਾਂਦਾ ਹੈ। ਉਹ ਜਿਉਂ ਜਿਉਂ ਉਸ ਨੂੰ ਵਧੇਰੇ ਮਾਰਦਾ ਹੈ ਉਵੇਂ ਹੀ ਉਹ ਵਧੇਰੇ ਉਸ ਨਾਲ ਚਿਪਕੀ ਜਾਂਦਾ ਹੈ ਅਤੇ ਖ਼ਰਗੋਸ਼ ਬਿਲਕੁਲ ਬੇਵੱਸ ਹੋ ਜਾਂਦਾ ਹੈ।

ਬਦਮਾਸ਼ਾਂ ਨੂੰ ਫ਼ੰਦੇ ਵਿਚ ਫਸਾਉਣ ਲਈ ਬਣਾਏ ਗਏ ਮੋਮ, ਗੁੰਦ ਜਾਂ ਰਬੜ ਦੇ ਬੁੱਤਾਂ ਦਾ ਜ਼ਿਕਰ ਸੰਸਾਰ ਭਰ ਦੀਆਂ ਲੋਕ-ਕਹਾਣੀਆਂ ਵਿਚ ਆਉਂਦਾ ਹੈ ਪਰ ਅਫ਼ਰੀਕਾ ਵਿਚ ਅਜਿਹੀਆਂ ਕਹਾਣੀਆਂ ਦੀ ਭਰਮਾਰ ਹੈ। ਨਵੀਂ ਦੁਨੀਆ (ਅਮਰੀਕਾ) ਦੇ ਕਾਲੇ ਲੋਕਾਂ ਵਿਚ ਪ੍ਰਚਲਤ ਅਤੇ ਬ੍ਰਾਜ਼ੀਲ ਦੇ ਵੈੱਸਟ ਇੰਡੀਜ਼ ਆਦਿ ਤੋਂ ਇਕੱਤਰ ਕੀਤੀਆਂ ਅਜਿਹੀਆਂ ਲੋਕ-ਕਹਾਣੀਆਂ ਤੋਂ ਪਤਾ ਲਗਦਾ ਹੈ ਕਿ ਕਿਵੇਂ ਅਫ਼ਰੀਕੀ ਸਭਿਆਚਾਰ ਗ਼ੁਲਾਮਾਂ ਦੁਆਰਾ 'ਨਵੀਂ ਦੁਨੀਆ' ਵਿਚ ਪਹੁੰਚ ਗਿਆ।

ਹ. ਪੁ.—ਐਨ. ਬ੍ਰਿ. ਮਾ. 9 : 823

**ਟਾਰਬੈਕ, ਜਾਨ ਰੋਡਾਲਫ** : ਨੀਦਰਲੈਂਡਜ਼ ਦਾ ਪ੍ਰਧਾਨ ਮੰਤਰੀ ਅਤੇ 19ਵੀਂ ਸਦੀ ਦਾ ਇਹ ਸਿਰਕੱਢ ਡੱਚ ਸਿਆਸਤਦਾਨ ਸੀ। ਨੀਦਰਲੈਂਡ ਦੇ 1848 ਈ. ਦੇ ਸੰਵਿਧਾਨ ਦਾ ਇਹ ਮੁਖ ਲੇਖਕ ਅਤੇ ਇਸ ਨੂੰ ਪੂਰੀ ਤਰ੍ਹਾਂ ਲਾਗੂ ਕਰਨ ਵਾਲਾ ਸੀ। ਇਸ ਦਾ ਜਨਮ 14 ਜਨਵਰੀ, 1798 ਨੂੰ ਜ਼ਵਾਲੇ (Zwolle) ਵਿਖੇ ਹੋਇਆ। ਆਪਣਾ ਜੀਵਨ ਇਸ ਨੇ ਅਧਿਆਪਕ ਦੇ ਤੌਰ ਤੇ ਸ਼ੁਰੂ ਕੀਤਾ ਅਤੇ ਇਤਿਹਾਸ ਅਤੇ ਕਾਨੂੰਨ ਵਿਸ਼ੇ ਸਬੰਧੀ ਖੋਜ-ਪ੍ਰਬੰਧ ਲਿਖੇ। ਟਾਰਬੈਕ ਰੋਡਾਲਫ ਉਪਰ ਜਰਮਨ ਵਿਦਵਾਨ ਫ੍ਰੀ ਡ੍ਰਿਕ ਕਾਰਲ ਫਾਨ ਸੇਵਿਲੀ (Fredric Karlvon Savigny) ਦੇ ਇਤਿਹਾਸਕ ਕਾਨੂੰਨੀ ਸਕੂਲ ਦਾ ਡੂੰਘਾ ਪ੍ਰਭਾਵ ਪਿਆ ਜਿਸਦੇ ਫਲਸਰੂਪ ਇਹ ਖੁਲ੍ਹੇ ਖਿਆਲਾਂ ਵਾਲੇ ਵਿਅਕਤੀਤੱਵ ਦਾ ਮਾਲਕ ਬਣਿਆ। 'Aanteekening of de Giordwet' ਨਾਮੀ ਇਸ ਦੀ ਪੁਸਤਕ ਇਸ ਗੱਲ ਦੀ ਸਾਫ਼ ਪੁਸ਼ਟੀ ਕਰਦੀ ਹੈ। ਇਸ ਵਿਚ ਸੰਵਿਧਾਨ ਦੀ ਸਪੱਸ਼ਟ ਰੂਪ ਵਿਚ ਵਿਆਖਿਆ ਹੈ।

ਨੀਦਰਲੈਂਡ ਨੂੰ ਸੰਗਠਿਤ ਰੂਪ ਵਿਚ ਰਾਜ-ਤੰਤਰ ਵਿਚ ਤਬਦੀਲ ਕਰਨ ਵਾਲੇ (1848 ਈ. ਦੇ) ਸੰਵਿਧਾਨ ਦੇ ਮੁੱਖ ਲੇਖਕ ਅਤੇ ਲਿਬਰਲ ਪਾਰਟੀ ਦੇ ਆਗੂ ਦੇ ਨਾਤੇ 1849 ਈ. ਵਿਚ ਟਾਰਬੈਕ ਨੂੰ ਨੀਦਰਲੈਂਡਜ਼ ਦਾ ਪ੍ਰਧਾਨ ਮੰਤਰੀ ਥਾਪਿਆ ਗਿਆ ਅਤੇ 1853 ਈ. ਤੱਕ ਇਸੇ ਅਹੁਦੇ ਤੇ ਰਿਹਾ। ਫਿਰ 1862 ਤੋਂ 66 ਈ. ਦੌਰਾਨ ਅਤੇ ਤੀਜੀ ਵਾਰ 1871 ਤੋਂ 72 ਈ. ਤੱਕ ਨੀਦਰਲੈਂਡ ਦੇ ਪ੍ਰਧਾਨ ਮੰਤਰੀ ਦਾ ਇਹ ਅਹੁਦਾ ਸੰਭਾਲਦਿਆਂ ਹੀ ਪਹਿਲਾਂ ਇਸ ਨੇ ਸੰਵਿਧਾਨ ਨੂੰ ਤਾਕਤਵਰ ਬਣਾਉਣ ਲਈ ਚੋਣ-ਪ੍ਰਣਾਲੀ ਨੂੰ ਨਿਯਮਬੱਧ ਕਰਨ ਲਈ ਯੋਗ ਕਦਮ ਉਠਾਏ ਅਤੇ ਪ੍ਰਾਂਤਕ ਅਤੇ ਮਿਉਂਸਪਲ ਸਰਕਾਰਾਂ ਦੀ ਸਿੱਧੀ ਚੋਣ ਦੇ ਉਪਬੰਧ ਕੀਤੇ। ਜਹਾਜ਼ਰਾਨੀ ਰਾਹੀਂ ਵਪਾਰਕ ਆਜ਼ਾਦੀ ਨੂੰ ਪ੍ਰਫੁੱਲਤ ਕੀਤਾ, ਆਬਕਾਰੀ ਕਰ ਦਾ ਖਾਤਮਾ ਕੀਤਾ ਅਤੇ ਇਸ ਦੇ ਨਾਲ ਨਾਲ ਬਹੁਤ ਸਾਰੀਆਂ ਨਵੀਆਂ ਨਹਿਰਾਂ ਆਦਿ ਬਣਵਾਈਆਂ।

ਰੂੜ੍ਹੀਵਾਦੀ ਖੁਲ੍ਹ ਖਿਆਲੀਏ ਅਤੇ ਕੈਥੋਲਿਕ ਮੱਤ ਵਿਚਕਾਰ ਸਕੂਲਾਂ ਸਬੰਧੀ ਚਲ ਰਹੇ ਝਗੜੇ ਨੂੰ ਨਿਪਟਾਉਣ ਲਈ ਇਸਨੇ ਗ਼ੈਰ ਸੰਪ੍ਰਦਾਇ (ਨਿਰਪੱਖ ਮੱਤ) ਸਕੂਲਾਂ ਦੀ ਹਾਮੀ ਭਰੀ। ਇਸ ਨੇ ਡੱਚ ਈਸਟ ਇੰਡੀਅਨ ਨੌਆਬਾਦੀਆਂ ਵਿਚਲੀ ਗ਼ੁਲਾਮੀ ਦੀ ਪ੍ਰਥਾ ਖਤਮ ਕੀਤੀ ਪਰ ਇਸ ਦੇ ਨਾਲ ਇਸ ਨੇ ਆਦੀ ਖੇਤੀ ਦੀ ਸ਼ੋਸਣ ਭਰਪੂਰ ਪ੍ਰਣਾਲੀ ਨੂੰ ਉਸੇ ਤਰ੍ਹਾਂ ਹੀ ਰਹਿਣ ਦਿੱਤਾ।

ਟਾਰਬੈਕ ਦੇ ਸਾਰੇ ਦੇ ਸਾਰੇ ਸਿਆਸੀ ਅਸਫ਼ਲ ਜੀਵਨ ਦੌਰਾਨ ਬਾਦਸ਼ਾਹ ਵਿਲੀਅਮ ਤੀਜਾ ਇਸ ਦੀ ਅਸਫ਼ਲ ਵਿਰੋਧਤਾ ਕਰਦਾ ਰਿਹਾ। ਇਸ ਦੀ ਮੌਤ ਪਿੱਛੋਂ ਖੁਲ੍ਹ ਖਿਆਲੀਆਂ ਦੇ ਪ੍ਰਗਤੀਵਾਦੀ ਤੇ ਰੂੜ੍ਹੀਵਾਦੀ ਧੜਿਆਂ ਵਿਚ ਪਾੜਾ ਇੰਨਾ ਵਧਿਆ ਕਿ ਧਾਰਮਿਕ ਪਾਰਟੀਆਂ ਨੇ ਮੌਕਾ ਪਾ ਕੇ ਰਾਜਨੀਤਕ ਤਾਕਤ ਮੁੜ ਆਪਣੇ ਹੱਥਾਂ ਵਿਚ ਲੈ ਲਈ।

ਟਾਰਬੈਕ ਰੋਡਾਲਫ ਦਾ 5 ਜੂਨ, 1872 ਨੂੰ ਰਾਜਧਾਨੀ ਹੇਗ (Hague) ਵਿਖੇ ਦਿਹਾਂਤ ਹੋ ਗਿਆ, ਉਸ ਸਮੇਂ ਇਹ ਪ੍ਰਧਾਨ ਮੰਤਰੀ ਦੇ ਅਹੁੱਦੇ 'ਤੇ ਸੀ।

ਹ. ਪੁ.—ਐਨ. ਬ੍ਰਿ. 9 : 968; ਐਨ. ਅਮੈ. 586

**ਟਾਰਬੈੱਲ, ਈਦਾ ਮਿਨਰਵਾ** : ਇਹ ਅਮਰੀਕਾ ਦੀ ਪਾਜ ਉਘਾੜਨ ਵਾਲੀ ਪੱਤਰਕਾਰ ਅਤੇ ਅਮਰੀਕੀ ਉਦਯੋਗ ਦੀ ਰੋਜ਼ਨਾਮਚਾਕਾਰ ਸੀ। ਇਸ ਦਾ ਜਨਮ 5 ਨਵੰਬਰ, 1857 ਨੂੰ ਪੈਨਸਿਲਵਾਨੀਆ ਵਿਚ ਇਰੀ ਕਾਊਂਟੀ ਵਿਖੇ ਇਕ ਪੈਟ੍ਰੋਲੀਅਮ ਉਤਪਾਦਕ ਦੇ ਘਰ ਹੋਇਆ। ਇਸ ਨੂੰ ਆਪਣੀ ਸਾਰੀ ਉਮਰ ਪੈਨਸਿਲਵਾਨੀਆ ਦੇ ਛੋਟੇ ਪੈਟ੍ਰੋਲੀਅਮ ਉਤਪਾਦਕਾਂ ਅਤੇ ਸਟੈਂਡਰਡ ਆੱਇਲ ਕੰਪਨੀ ਵਿਚਕਾਰ ਅਣਉਚਿੱਤ ਮੁਕਾਬਲੇ ਵਿਚ ਬੜੀ ਦਿਲਚਸਪੀ ਰਹੀ। ਸੰਨ 1883 ਤੋਂ 1891 ਤੱਕ ਇਹ ਚੌਤਾੱਕਵਾ ਲਿਟਰੇਰੀ ਅਤੇ ਸਾਇੰਟਿਫ਼ਿਕ ਸਰਕਲ ਲਈ ਸੰਪਾਦਕ ਰਹੀ। ਫਿਰ ਸੰਨ 1904 ਵਿਚ ਇਸ ਦੀ ਪ੍ਰਸਿੱਧ ਪੁਸਤਕ 'ਹਿਸਟਰੀ ਆਫ਼ ਦੀ ਸਟੈਂਡਰਡ ਆਇਲ ਕੰਪਨੀ' ਛਪੀ। ਇਸ ਪੁਸਤਕ ਦੀ ਤਿਆਰੀ ਲਈ ਵੱਖ ਵੱਖ ਲੋਕਾਂ ਨਾਲ ਗੱਲਬਾਤ ਕਰਨ ਦੇ ਦੌਰਾਨ ਹੀ ਇਸ ਨੂੰ ਰਿਸ਼ਵਤ ਖੋਰੀ ਬਾਰੇ ਪਤਾ ਲੱਗਾ। ਇਸ ਨੇ ਵੱਡੇ ਵੱਡੇ ਵਪਾਰੀਆਂ ਦੀਆਂ ਜੀਵਨੀਆਂ ਵੀ ਲਿਖੀਆਂ, ਜਿਨ੍ਹਾਂ ਵਿਚ ਉਨ੍ਹਾਂ ਦੇ ਝੂਠ ਦੇ ਪਾਜ ਉਘੇੜੇ। ਲਿੰਕਨ ਸਬੰਧੀ ਇਸ ਨੇ 'ਦੀ ਅਰਲੀ ਲਾਈਫ਼ ਆਫ਼ ਅਬਰਾਹਮ ਲਿੰਕਨ' (1896) ਅਤੇ 'ਦੀ ਲਾਈਫ਼ ਆਫ਼ ਅਬਰਾਹਮ ਲਿੰਕਨ' (1900) ਨਾਂ ਦੀਆਂ ਪੁਸਤਕਾਂ ਲਿਖੀਆਂ। ਮਗਰੋਂ ਇਹ ਕਿੰਨੀਆਂ ਹੀ ਸਰਕਾਰੀ ਕਮੇਟੀਆਂ ਅਤੇ ਕਾਨਫਰੰਸਾਂ ਵਿਚ ਭਾਗ ਲੈਂਦੀ ਰਹੀ।

6 ਜਨਵਰੀ, 1944 ਨੂੰ ਕੁਨੈੱਕਟੀਕਟ ਰਾਜ ਵਿਚ ਬ੍ਰਿਜਪੋਰਟ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 924

**ਟਾਰਲਟਨ ਰਿਚਰਡ** : ਇਸ ਅਦਾਕਾਰ, ਬੈਲੇ ਲੇਖਕ ਅਤੇ ਸੁਆਂਗੀਏ ਦਾ ਜਨਮ ਸ਼ਰਾੱਪਸ਼ਿਰ ਵਿਚ ਕੋਨਡੋਵਰ ਵਿਖੇ ਹੋਇਆ। ਇਹ ਆਪਣੇ ਸਮੇਂ ਦਾ ਪ੍ਰਸਿੱਧ ਸੁਖਾਂਤ-ਪਾਤਰ ਸੀ। ਇਸ ਦੇ ਅਦਾ ਕੀਤੇ ਕੁਝ ਰੋਲਾਂ ਬਾਰੇ ਹੀ ਪਤਾ ਹੈ ਜਿਵੇਂ ਸ਼ੈਕਸਪੀਅਰ ਦੇ ਨਾਟਕ 'ਏ ਮਿਡ ਸਮਰ ਨਾਈਟ ਡ੍ਰੀਮ' ਵਿਚ 'ਬਾਟਮ' ਦਾ ਅਤੇ 'ਹੈਮਲੇਟ' ਵਿਚ 'ਦਰਬਾਰੀ' ਭੰਡ ਦਾ। ਇਸ ਦੇ ਉਪਦੇਸ਼ਾਤਮਕ ਬੈਲੇ ਕਾਰਨ 1570 ਵਿਚ ਇਸਦਾ ਜ਼ਿਕਰ ਆਇਆ। ਸੰਨ 1579 ਤੱਕ ਇਹ ਰਾਣੀ ਐਲਿਜ਼ਾਬੈੱਥ ਦਾ ਮਨਪਸੰਦ ਭੰਡ ਅਤੇ ਇਕ ਉੱਘਾ ਅਦਾਕਾਰ ਸੀ। ਸੰਨ 1583 ਵਿਚ ਇਹ ਕਵੀਨਜ਼ ਮੈਨ ਦਾ ਉੱਘਾ ਸੁਆਂਗੀ ਕਲਾਕਾਰ ਅਤੇ ਸ਼ਾਹੀ ਚੈਂਬਰ ਦੀ ਰੌਣਕ ਸੀ। ਇਸਦੇ ਸਮਕਾਲੀਆਂ ਨੇ ਇਸ ਦੇ ਨਾਟਕਾਂ ਦੀ ਬਹੁਤ ਪ੍ਰਸ਼ੰਸਾ ਕੀਤੀ ਪਰ ਹੁਣ ਉਹ ਸਾਰੇ ਨਾਟਕ ਨਸ਼ਟ ਹੋ ਚੁੱਕੇ ਹਨ। ਇਸਦਾ ਇਕ ਪਰਿਹਾਸਜਨਕ ਨਾਟਕ 'ਦੀ ਸੈਵਨ ਡੈੱਡਲੀ ਸਿਨਜ਼' ਆੱਰ 'ਫ਼ਾਈਵ ਪਲੇਜ਼ ਇਨ ਵੱਨ' ਨੂੰ 1585 ਵਿਚ ਸ਼ਾਹੀ ਦਰਬਾਰ ਵਿਖੇ ਖੇਡਿਆ ਗਿਆ। ਇਸ ਦੀਆਂ ਚੁਟਕਲਿਆਂ ਦੀਆਂ ਵਧੇਰੀਆਂ ਪੁਸਤਕਾਂ ਤੋਂ ਸੱਚਾਈ ਦੀ ਅਸਪੱਸ਼ਟ ਝਲਕ ਮਿਲਦੀ ਹੈ, ਜਿਵੇਂ 'ਟਾਰਲਟਨ ਨਿਊਜ਼ ਆਊਟ ਆਫ਼ ਪਰਗੇਟਰੀ' (ਲ. 1590) ਅਤੇ 'ਟਾੱਰਲਟਨ ਡੈਸਟਸ' (1611)

ਇਸ ਦੇ ਇਕ ਚਿੱਤਰ ਵਿਚ ਇਸ ਨੂੰ ਲੰਬੇ ਪ੍ਰਭਾਵਹੀਣ ਚਿਹਰੇ, ਘੁੰਘਰਾਲੇ ਵਾਲ, ਘੁੰਘਰਾਲੀਆਂ ਮੁੱਛਾਂ ਅਤੇ ਛੋਟੀ ਦਾਹੜੀ ਸਮੇਤ ਨਾਟਾ ਅਤੇ ਤਕੜਾ ਵਿਖਾਇਆ ਗਿਆ ਹੈ। ਸੰਨ 1920 ਵਿਚ ਮਿਲੇ ਇਸ ਦੇ ਇਕ ਦੂਜੇ ਚਿੱਤਰ ਵਿਚ ਇਸ ਦੇ ਨੱਕ ਨੂੰ ਚਪਟਾ ਅਤੇ ਇਸ ਨੂੰ ਟੀਰਾ ਵਿਖਾਇਆ ਗਿਆ ਹੈ।

3 ਦਸੰਬਰ, 1588 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 827; ਐਵ. ਐਨ. 11 : 574

**ਟਾਰਲਾਕ** : ਪ੍ਰਾਂਤ : ਫ਼ਿਲਪੀਨ ਦੇ ਲੂਜ਼ਾਨ ਟਾਪੂ ਦੇ ਕੇਂਦਰੀ ਹਿੱਸੇ ਵਿਚ ਇਹ ਇਕ ਪ੍ਰਾਂਤ ਹੈ ਜਿਸਦਾ ਖੇਤਰਫਲ 3,053 ਵ. ਕਿ. ਮੀ. ਅਤੇ ਆਬਾਦੀ 6,88,457 (1980) ਹੈ। ਟਾਰਲਾਕ ਸ਼ਹਿਰ ਇਸ ਪ੍ਰਾਂਤ ਦਾ ਰਾਜਧਾਨੀ ਸ਼ਹਿਰ ਹੈ। ਇਸ ਪ੍ਰਾਂਤ ਦਾ ਪੱਛਮੀ ਖੇਤਰ ਪਹਾੜੀ ਜਿਹਾ ਹੈ ਜਿਸਦਾ ਬਹੁਤਾ ਹਿੱਸਾ ਜ਼ਾਮਬਾਲਸ (Zambales) ਪਰਬਤਾਂ ਦੀਆਂ ਪੂਰਬੀ ਢਲਾਣਾਂ ਨੇ ਰੋਕਿਆ ਹੋਇਆ ਹੈ ਅਤੇ ਪੂਰਬੀ ਖੇਤਰ ਮੈਦਾਨੀ ਹੈ। ਪੂਰਬੀ ਖੇਤਰ ਦਾ ਜਲ ਨਿਕਾਸ ਆਗਨੋ ਅਤੇ ਪਾਮਪਾਨੰਗਾ ਦਰਿਆਵਾਂ ਦੀਆਂ ਸਹਾਇਕ ਨਦੀਆਂ ਕਰਦੀਆਂ ਹਨ। ਇਹ ਸਾਰਾ ਖੇਤਰ ਬਹੁਤ ਹੀ ਉਪਜਾਊ ਹੈ ਜਿਥੇ ਚੌਲ, ਗੰਨਾ, ਤਮਾਕੂ, ਸਬਜ਼ੀਆਂ, ਅਨਾਨਾਸ ਵਗੈਰਾ ਦੀ ਪੈਦਾਵਾਰ ਵਧੇਰੇ ਹੁੰਦੀ ਹੈ। ਇਥੇ ਧਾਤਵੀ ਅਤੇ ਗੈਰ ਧਾਤਵੀਂ ਖਣਿਜਾਂ ਦੀ ਖਾਣ-ਖੁਦਾਈ ਵੀ ਹੁੰਦੀ ਹੈ। ਰਾਜਧਾਨੀ ਸ਼ਹਿਰ ਟਾਰਲਾਕ ਤੋਂ ਇਲਾਵਾ ਕਾਮੀਲੀਂਗ, ਪਾਨੀਕੀ, ਜਾਰੋਨਾ ਅਤੇ ਕਾਪਸ ਇਥੋਂ ਦੇ ਹੋਰ ਵੱਡੇ ਸ਼ਹਿਰ ਹਨ।

**ਟਾਰਲਾਕ** : ਸ਼ਹਿਰ—ਫ਼ਿਲਪੀਨ ਦੇ ਲੂਜ਼ਾਨ ਟਾਪੂ ਉੱਤੇ ਟਾਰਨਾਕ ਪ੍ਰਾਂਤ ਦਾ ਰਾਜਧਾਨੀ ਸ਼ਹਿਰ ਹੈ। ਜਿਹੜਾ ਆਗਨੋ ਦੀ ਸਹਾਇਕ ਨਦੀ ਬਾਲਸੋ ਟਾਰਲਾਕ ਉੱਤੇ ਮਨੀਲਾ ਤੋਂ 104 ਕਿ. ਮੀ. ਉੱਤਰ-ਉੱਤਰ-ਪੱਛਮ ਵਿਚ ਮਨੀਲਾ ਡੂਗਪਾਨ ਰੇਲ ਮਾਰਗ ਉੱਤੇ ਸਥਿਤ ਹੈ। ਇਹ ਆਲੇ-ਦੁਆਲੇ ਦੇ ਜ਼ਰਾਇਤੀ ਉਤਪਾਦਨਾਂ ਦੀ ਮੰਡੀ ਅਤੇ ਇਕ ਸੱਨਅਤੀ ਸ਼ਹਿਰ ਹੈ। ਇਥੇ ਖੰਡ ਬਣਾਉਣ ਅਤੇ ਚੌਲ ਕੱਢਣ ਦੇ ਕਾਰਖਾਨੇ ਲੱਗੇ ਹੋਏ ਹਨ।

ਇਸ ਸ਼ਹਿਰ ਦੀ ਸਥਾਪਨਾ 1686 ਵਿਚ ਪ੍ਰਾਂਤ ਦੀ ਰਾਜਧਾਨੀ ਦੇ ਤੌਰ ਤੇ ਕੀਤੀ ਗਈ ਸੀ। ਇਸ ਤੋਂ ਪਹਿਲਾਂ ਅਤੇ ਪਿਛੋਂ ਵੀ ਇਹ ਸ਼ਹਿਰ ਪਾਮਪਾਨੰਗਾ ਪ੍ਰਾਂਤ ਵਿਚ ਸ਼ਾਮਲ ਸੀ। ਇਹ ਸਾਰਾ ਪ੍ਰਾਂਤ ਵਾਲਾ ਖੇਤਰ ਸਪੇਨੀਆਂ ਦੇ ਮਾਤਹਿਤ ਹੀ ਹੁੰਦਾ ਸੀ। ਸੰਨ 1860 ਤੱਕ ਇਹ ਮਿਲਟਰੀ ਰਾਜ ਅਧੀਨ ਕਾਇਮ ਹੋਏ ਪ੍ਰਾਂਤ ਵਿਚ ਸ਼ਾਮਲ ਰਿਹਾ। ਫ਼ਰਵਰੀ, 1901 ਵਿਚ ਇਸਦਾ ਪ੍ਰਸਾਸ਼ਨ ਸਥਾਨਕ ਸਰਕਾਰ ਅਧੀਨ ਆ ਗਿਆ। ਦੂਜੇ ਮਹਾਂਯੁੱਧਾਂ ਦੌਰਾਨ ਜਾਪਾਨੀਆਂ ਦੀ ਬੰਬਾਰੀ ਪਿਛੋਂ 20 ਜਨਵਰੀ, 1945 ਨੂੰ ਸੰਯੁਕਤ ਰਾਜ ਅਮਰੀਕਾ ਅਧੀਨ ਆਇਆ।

ਅੱਜਕੱਲ੍ਹ ਇਹ ਪ੍ਰਾਂਤ ਦੀ ਰਾਜਧਾਨੀ, ਵਿੱਦਿਅਕ ਅਤੇ ਵਪਾਰਿਕ ਕੇਂਦਰ ਦੇ ਤੌਰ ਤੇ ਉੱਨਤ ਹੈ। ਇਥੇ 1965 ਈ. ਤੋਂ ਟਾਰਲਾਕ ਕਾਲਜ ਆੱਫ਼ ਟੈਕਨਾੱਲੋਜੀ ਸਥਾਪਤ ਹੈ।

ਆਬਾਦੀ—23,547 (1980)

15° 25' ਉ. ਵਿਥ.; 130° 38' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 563; ਐਨ. ਅਮੇ. 26 : 272

**ਟਾਰਾਜਾ** : ਇੰਡੋਨੇਸ਼ੀਆ ਵਿਚ ਰਹਿਣ ਵਾਲਾ ਇਕ ਕਬੀਲਾ ਹੈ। ਇਸ ਕਬੀਲੇ ਦੇ ਲੋਕ ਉਨ੍ਹਾਂ ਹਮਲਾਵਰਾਂ ਦੀ ਹੀ ਸੰਤਾਨ ਹਨ ਜਿਨ੍ਹਾਂ ਨੇ ਪਹਿਲੋਂ ਪਹਿਲ ਇੰਡੋਨੇਸ਼ੀਆ ਦੇ ਟਾਪੂ ਸੈਲੇਬੀਜ਼ ਦੀ ਲੁੱਟ ਮਾਰ ਕੀਤੀ ਸੀ ਪਰ ਬਾਅਦ ਵਿਚ ਇਹ ਇਥੋਂ ਦੇ ਮੂਲ ਨਿਵਾਸੀਆਂ ਨਾਲ ਹੀ ਰਲ ਮਿਲ ਗਏ ਅਤੇ ਇਥੇ ਹੀ ਵਸ ਗਏ। ਸਮਾਂ ਪਾ ਕੇ ਇੰਡੋਨੇਸ਼ੀਆ ਵਿਚ ਵਸਦੇ ਮੁਸਲਮਾਨਾਂ ਨੇ ਇਨ੍ਹਾਂ ਲੋਕਾਂ ਨੂੰ ਤੱਟੀ ਇਲਾਕਿਆਂ ਵਿਚੋਂ ਕੱਢ ਦਿੱਤਾ। ਇਸ ਲਈ ਇਹ ਦੁਰਗਮ ਪਹਾੜਾਂ ਵਿਚ ਜਾ ਕੇ ਵਸ ਗਏ। ਇਹ ਲੋਕ ਦੇਵੀ ਦੇਵਤਿਆਂ ਨੂੰ ਮੰਨਣ ਵਾਲੇ ਸਨ। ਜਦੋਂ ਈਸਾਈਆਂ ਅਤੇ ਮੁਸਲਮਾਨਾਂ ਦਾ ਪ੍ਰਭਾਵ ਵੱਧ ਗਿਆ ਤਾਂ ਇਨ੍ਹਾਂ ਨੇ ਆਪਣੇ ਇਹ ਦੁਰਗਮ ਟਿਕਾਣੇ ਛੱਡ ਦਿੱਤੇ ਅਤੇ ਸਾਫ਼ ਸੁਥਰੇ ਟਿਕਾਣੇ ਬਣਾਏ।

ਪਛੜੇ ਹੋਏ ਦੂਰ ਦੁਰਾਡੇ ਇਲਾਕਿਆਂ ਵਿਚ ਵਸੇ ਇਨ੍ਹਾਂ ਲੋਕਾਂ ਦੀ ਪੁਸ਼ਾਕ ਅਜੇ ਵੀ ਖੱਲਾਂ ਆਦਿ ਦੀ ਹੈ ਪਰ ਜਿਹੜੇ ਲੋਕ ਉੱਨਤ ਸ਼ਹਿਰਾਂ ਦੇ ਨਜ਼ਦੀਕ ਵਸ ਗਏ ਸਨ ਉਨ੍ਹਾਂ ਦੀ ਪੁਸ਼ਾਕ ਆਦਿ ਵਿਚ ਕਾਫ਼ੀ ਸੁਧਾਰ ਹੋ ਗਿਆ ਹੈ। ਇਨ੍ਹਾਂ ਲੋਕਾਂ ਨੂੰ ਜ਼ੇਵਰ ਪਾਉਣ ਦਾ ਵੀ ਬਹੁਤ ਸ਼ੌਕ ਹੈ। ਖੇਤੀਬਾੜੀ ਇਨ੍ਹਾਂ ਦਾ ਮੁੱਖ ਧੰਦਾ ਹੈ ਪਰ ਕਿਧਰੇ ਲੱਕੜੀ ਤੇ ਨਕਾਸ਼ੀ ਕਰਨਾ ਅਤੇ ਚੀਨੀ ਦੀਆਂ ਵਸਤਾਂ ਆਦਿ ਬਣਾਉਣਾ ਵੀ ਇਨ੍ਹਾਂ ਦਾ ਕਿੱਤਾ ਹੈ। ਸੰਨ 1970 ਵਿਚ ਇਸ ਕਬੀਲੇ ਦੇ ਲੋਕਾਂ ਦੀ ਗਿਣਤੀ 6,00,000 ਦੇ ਲਗਭਗ ਸੀ। ਇਨ੍ਹਾਂ ਲੋਕਾਂ ਵਿਚ ਕਈ ਉਪ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ ਪਰ ਬੋਲੀ ਆਸਟ੍ਰੋਨੇਸ਼ੀ-ਆਈਆਂ ਵਾਲੀ ਹੀ ਹੈ।

ਹ. ਪੁ.—ਐਨ. ਬ੍ਰਿ. ਮਾ. 10 : 49

**ਟਾਰਾਨਾਕੀ** : ਨਿਊਜ਼ੀਲੈਂਡ ਦੇ ਇਸੇ ਨਾਂ ਦੇ ਪ੍ਰਾਇਦੀਪ ਉੱਤੇ ਉੱਤਰੀ ਟਾਪੂ ਦੇ ਪੱਛਮ ਵਿਚ ਇਹ ਪ੍ਰਸ਼ਾਸਕੀ ਖੰਡ ਹੈ। ਜਿਸ ਦੇ ਉੱਤਰ ਵੱਲ ਮੋਕਾਉ ਦਰਿਆ, ਦੱਖਣ ਪੂਰਬ ਵੱਲ ਵੇਗਾਨੂਈ ਦਰਿਆ ਇਸ ਦੀ ਹੱਦ ਬਣਾਉਂਦੇ ਹਨ।

ਇਸ ਦਾ ਖੇਤਰਫਲ 80 ਵ. ਕਿ. ਮੀ. ਅਤੇ ਆਬਾਦੀ 1,07,222 (1991) ਹੈ। ਇਸ ਖੇਤਰ ਦਾ ਜਲ ਨਿਕਾਸ ਵਾਈਟਾਰਾ ਅਤੇ ਪੇਟੀਆ ਦਰਿਆ ਅਤੇ ਕਈ ਹੋਰ ਛੋਟੀਆਂ ਨਦੀਆਂ ਦੁਆਰਾ ਹੁੰਦਾ ਹੈ। ਇਸ ਖੰਡ ਵਿਚ ਐਗਮਾਂਟ ਨਾਂ ਦਾ ਮਸ਼ਹੂਰ ਜਵਾਲਾਮੁਖੀ ਹੈ ਜਿਹੜਾ ਕਾਫ਼ੀ ਰਮਣੀਕ ਦ੍ਰਿਸ਼ ਪੇਸ਼ ਕਰਦਾ ਹੈ। ਇਸ ਦੇ ਦੁਆਲੇ ਉਪਜਾਊ ਜ਼ਰਾਇਤੀ ਇਲਾਕਾ ਹੈ ਜਿਥੇ ਪਸ਼ੂ ਵੀ ਪਾਲੇ ਜਾਂਦੇ ਹਨ। ਇਸੇ ਖੰਡ ਵਿਚ ਪਲਾਈਮਥ, ਹਵਾਰਾ, ਐਲਥਮ, ਪਟਰੇਸ, ਸਟਰੈਟਫਰਡ ਅਤੇ ਪਾਟੀਆ ਸ਼ਹਿਰ ਵਰਣਨਯੋਗ ਹਨ। ਇਸੇ ਖੰਡ ਵਿਚ ਨਿਊ ਪਲਾਈਮਥ ਵਿਖੇ 1841 ਈ. ਵਿਚ ਪਹਿਲੀ ਯੂਰਪੀਨ ਬਸਤੀ ਦੀ ਸਥਾਪਨਾ ਹੋਈ ਸੀ। ਇਸ ਪਿਛੋਂ ਇਸ ਖੇਤਰ ਦੇ ਪ੍ਰਾਂਤ ਬਣਾਏ ਜਾਣ ਤੇ ਸ਼ਹਿਰ ਦੇ ਨਾਂ ਤੇ ਹੀ ਪ੍ਰਾਂਤ ਦਾ ਨਾਂ ਰਖ ਲਿਆ ਗਿਆ। ਸੰਨ 1876 ਵਿਚ ਪ੍ਰਾਂਤ ਖ਼ਤਮ ਕਰ ਦਿੱਤੇ ਗਏ।

ਅੱਜਕੱਲ੍ਹ ਨਿਊ ਪਲਾਈਮੱਥ ਇਥੋਂ ਦੀ ਵਧੀਆ ਬੰਦਰਗਾਹ ਹੈ।

ਹ. ਪੁ.—ਐਨ. ਬ੍ਰਿ. ਮਾ. 11 : 558; ਐਨ. ਅਮੈ. 26 : 263

**ਟਾਰਾਨਿਸ** : ਇਹ ਸੈਲਟਿਕ ਲੋਕਾਂ ਦੇ ਉਨ੍ਹਾਂ ਤਿੰਨ ਸ਼ਕਤੀਸ਼ਾਲੀ ਦੇਵਤਿਆਂ ਵਿਚੋਂ ਇਕ ਸੀ, ਜਿਨ੍ਹਾਂ ਦਾ ਜ਼ਿਕਰ ਪਹਿਲੀ ਸਦੀ ਈਸਵੀ ਵਿਚ ਰੋਮ ਦੇ ਕਵੀ ਲੂਕਨ ਨੇ ਕੀਤਾ ਸੀ। ਸੈਲਟਿਕ ਭਾਸ਼ਾਂ ਵਿਚ 'ਟਾਰਾਨਿਸ' ਦਾ ਭਾਵ ਹੈ 'ਗਰਜਣ ਵਾਲਾ'। ਦੱਸਿਆ ਜਾਂਦਾ ਹੈ ਕਿ ਟਾਰਾਨਿਸ ਨੂੰ ਖੁਸ਼ ਕਰਨ ਲਈ ਜਿਨ੍ਹਾਂ ਮਨੁੱਖਾਂ ਜਾਂ ਜਾਨਵਰਾਂ ਦੀ ਬਲੀ ਚੜ੍ਹਾਈ ਜਾਂਦੀ ਸੀ ਉਨ੍ਹਾਂ ਨੂੰ ਛਮਕਾਂ ਦੇ ਬਣਾਏ ਹੋਏ ਬਹੁਤ ਵੱਡੇ ਸਾਰੇ ਟੋਕਰਿਆਂ ਵਿਚ ਰੱਖਿਆ ਜਾਂਦਾ ਸੀ ਅਤੇ ਫਿਰ ਉਨ੍ਹਾਂ ਨੂੰ ਅੱਗ ਲਾ ਦਿੱਤੀ ਜਾਂਦੀ ਸੀ। ਟਾਰਾਨਿਸ ਨੂੰ ਪਹੀਏ ਅਤੇ ਬਿਜਲੀ ਦੀ ਲਿਸ਼ਕ ਦੇ ਚਿੰਨ੍ਹਾਤਮਕ ਰੂਪ ਵਿਚ ਦਰਸਾਇਆ ਜਾਂਦਾ ਸੀ। ਕਦੇ ਕਦੇ ਇਸ ਨੂੰ ਪੈਰ ਲੱਗੇ ਸੱਪ ਵਰਗੇ ਰਾਖਸ਼ ਦੇ ਰੂਪ ਵਿਚ ਦਿਖਾਇਆ ਜਾਂਦਾ ਸੀ। ਇਸ ਦਾ ਭਾਵ ਸੀ ਕਿ ਇਹ ਇਕ ਬਹੁਤ ਵੱਡੀ ਸ਼ਕਤੀ ਸੀ।

ਹ. ਪੁ.—ਐਨ. ਬ੍ਰਿ. ਮਾ. 9 : 821

**ਟਾਰਾਪਾਕਾ** : ਚਿੱਲੀ ਦਾ ਧੁਰ ਉੱਤਰ ਵੱਲ ਦਾ ਐਂਡੀਜ਼ ਪਰਬਤਾਂ ਤੋਂ ਲੈ ਕੇ ਮਹਾਂਸਾਗਰ ਤੱਕ ਫੈਲਿਆ ਹੋਇਆ ਇਕ ਇਲਾਕਾ ਹੈ ਜਿਸ ਨੂੰ ਅੱਜਕੱਲ੍ਹ ਇਕ ਖੰਡ ਦਾ ਦਰਜਾ ਦਿੱਤਾ ਹੋਇਆ ਹੈ। ਸੰਨ 1879 ਵਿਚ ਇਹ ਖੰਡ ਪੀਰੂ ਨੇ ਚਿੱਲੀ ਨੂੰ ਦਿੱਤਾ ਸੀ ਜਿਹੜਾ ਸਥਾਈ ਤੌਰ ਤੇ ਹੀ ਚਿੱਲੀ ਦਾ ਹਿੱਸਾ ਬਣ ਗਿਆ। ਸੰਨ 1884 ਵਿਚ ਚਿੱਲੀ ਨੇ ਇਸ ਨੂੰ ਇਕ ਪ੍ਰਾਂਤ ਬਣਾ ਲਿਆ ਤੇ ਪਿਛੋਂ 1974 ਈ. ਵਿਚ ਇਕ ਖੰਡ ਮੰਨ ਲਿਆ। ਪਿਛੋਂ 59,104 ਵ. ਕਿ. ਮੀ. ਵਾਲੇ ਇਸ ਖੰਡ ਦੇ ਇਕੀਕੀ ਅਤੇ ਆਰੀਕਾ ਦੋ ਪ੍ਰਾਂਤ ਬਣਾ ਲਏ ਗਏ ਜਿਨ੍ਹਾਂ ਵਿਚ ਇਹ ਅੱਜ ਵੀ ਵੰਡਿਆ ਹੋਇਆ ਹੈ। ਇਸ ਦੀ ਆਬਾਦੀ-341,112 (1992) ਹੈ। ਅੱਜਕੱਲ੍ਹ ਇਹ ਇਕੀਕੀ, ਆਰੀਕਾ ਬੰਦਰਗਾਹੀ ਸ਼ਹਿਰਾਂ ਨਾਲ ਰੇਲਾਂ ਅਤੇ ਸੜਕਾਂ ਦੁਆਰਾ ਜੁੜਿਆ ਹੋਇਆ ਹੈ।

ਭੂਗੋਲਿਕ ਤੌਰ ਤੇ ਇਸ ਖੰਡ ਦੇ ਪੂਰਬ ਵਿਚ ਐਂਡੀਜ਼ ਪਰਬਤੀ ਲੜੀ ਅਤੇ ਪੱਛਮ ਵਿਚ ਸ਼ਾਂਤ ਮਹਾਂਸਾਗਰ ਹੈ। ਆਟਾਕਾਮਾ ਮਾਰੂਥਲ ਦੇ ਵਿਚ ਵਸਿਆ ਹੋਣ ਕਾਰਨ ਇਹ ਖ਼ੁਸ਼ਕ ਜਿਹਾ ਖੇਤਰ ਹੈ। ਪਾਣੀ ਦੀ ਵੀ ਘਾਟ ਰਹਿੰਦੀ ਹੈ। ਐਂਡੀਜ਼ ਤੋਂ ਕਈ ਛੋਟੀਆਂ ਨਦੀਆਂ ਨਿਕਲਦੀਆਂ ਅਤੇ ਰੇਤ ਵਿਚ ਵਿਲੀਨ ਹੋ ਜਾਂਦੀਆਂ ਹਨ। 19ਵੀਂ ਸਦੀ ਵਿਚ ਨਾਈਟ੍ਰੇਟ ਦੀ ਭਾਲ ਕਾਰਨ ਇਸ ਖੇਤਰ ਦੀ ਮਹੱਤਤਾ ਕਾਫ਼ੀ ਵੱਧ ਗਈ ਸੀ ਪਰ 1940 ਈ. ਤੋਂ ਪਿਛੋਂ ਸੰਸਾਰ ਭਰ ਵਿਚ ਸੋਡੇ ਦੀ ਮੰਗ ਘਟ ਜਾਣ ਨਾਲ ਇਸ ਖੇਤਰ ਦੀ ਮਹੱਤਤਾ ਵੀ ਘਟ ਗਈ।

ਅੱਜਕੱਲ੍ਹ ਇਥੋਂ ਦੀ ਆਰਥਿਕਤਾ ਵਿਚ ਖਾਣ-ਖੁਦਾਈ ਤੋਂ ਇਲਾਵਾ ਮੱਛੀ ਪਾਲਣ, ਖੇਤੀਬਾੜੀ ਆਦਿ ਧੰਦੇ ਉੱਨਤ ਹਨ। ਜਲ ਸਿੰਜਾਈ ਯੋਜਨਾਵਾਂ ਬਣਾ ਕੇ ਗੰਨਾ, ਜੈਤੂਨ, ਰਸਦਾਰ ਫਲ, ਐਲਫ਼ਾ-ਐਲਫ਼ਾ ਦੀ ਖੇਤੀ ਕੀਤੀ ਜਾਂਦੀ ਹੈ। ਇਥੇ ਛੋਟੀਆਂ ਮੋਟੀਆਂ ਸਨਅਤਾਂ ਵੀ ਉੱਨਤ ਹਨ।

ਹ. ਪੁ.—ਐਨ.ਬ੍ਰਿ. ਮਾ. 11 : 559; ਐਨ. ਅਮੈ. 26 : 264

**ਟੱਾਰਿਸੈੱਲੀ, ਈਵੈਨਜੀਲਿਸਟਾ** : ਇਸ ਇਤਾਲਵੀ ਭੌਤਿਕ ਅਤੇ ਗਣਿਤ-ਵਿਗਿਆਨੀ ਦਾ ਜਨਮ 15 ਅਕਤੂਬਰ, 1608 ਨੂੰ ਫੈਂਜ਼ਾ ਵਿਖੇ ਹੋਇਆ। ਇਸ ਨੇ ਵਾਯੂ-ਦਾਬਮਾਪਕ (ਬੈਰੋਮੀਟਰ) ਦੇ ਸਿਧਾਂਤ ਦੀ ਖੋਜ ਕੀਤੀ। ਗੈਲਿਲੀਓ ਦੀ ਪੁਸਤਕ Discorsi... a due nuove Scienze (1638) ਵਿਚਲੇ ਤੀਸਰੇ ਡਾਇਆਲਾਗ (ਵਾਰਤਾਲਾਪ) ਦੇ ਅਧਿਐਨ ਨੇ ਇਸ ਨੂੰ ਪਹਿਲੇ ਸਥਾਪਿਤ ਕੀਤੇ ਯੰਤ੍ਰਿਕ ਸਿੱਧਾਂਤਾਂ ਨੂੰ ਵਿਕਸਿਤ ਕਰਨ ਲਈ ਉੱਤੇਜਿਤ ਕੀਤਾ। ਇਸ ਨੇ ਇਨ੍ਹਾਂ ਸਿੱਧਾਂਤਾਂ ਨੂੰ ਆਪਣੇ ਖੋਜ ਪੱਤਰ De motu (ਜਿਹੜਾ ਇਸ ਦੇ Opera geometrica, 1644 ਨਾਲ ਛਪਿਆ) ਵਿਚ ਸ਼ਾਮਲ ਕੀਤਾ। ਸੰਨ 1641 ਵਿਚ ਇਹ ਫ਼ਲੋਰੈਂਸ ਜਾ ਕੇ ਗੈਲਿਲੀਓ ਨੂੰ ਮਿਲਿਆ ਅਤੇ ਗੈਲਿਲੀਓ ਦੇ ਜੀਵਨ ਕਾਲ ਦੇ ਅੰਤਲੇ ਤਿੰਨ ਮਹੀਨੇ ਦੌਰਾਨ ਉਸ ਦਾ ਲਿਪਿਕ (ਕਿਸੇ ਦੁਆਰਾ ਕੀਤੇ ਕੰਮ ਨੂੰ ਲਿਖਣ ਵਾਲਾ) ਰਿਹਾ। ਗੈਲਿਲੀਓ ਦੀ ਮੌਤ ਤੋਂ ਬਾਅਦ ਫ਼ਲੋਰੈਂਟਾਈਨ ਅਕਾਦਮੀ ਵਿਚ ਮਹਾਨ-ਡਿਊਕੀ ਗਣਿਤ-ਵਿਗਿਆਨੀ ਅਤੇ ਗਣਿਤ ਦਾ ਪ੍ਰੋਫ਼ੈਸਰ ਨਾਮਜ਼ਦ ਕੀਤਾ ਗਿਆ। ਇਸ ਨੇ 1643 ਵਿਚ ਬੈਰੋਮੀਟਰ ਦੇ ਸਿੱਧਾਂਤ ('ਟਾਰਿਸੈੱਲੀ ਨਲੀ', ਟੱਾਰਿਸੈੱਲੀ ਖਲਾਅ) ਦੀ ਖੋਜ ਕੀਤੀ ਜਿਸ ਕਾਰਨ ਇਸ ਦੀ ਪ੍ਰਸਿੱਧੀ ਕਾਇਮ ਰਹੀ।

ਸਾਈਕਲਾੱਇਡ ਦੇ ਗੁਣਾਂ ਬਾਰੇ ਇਕ ਸਮੱਸਿਆ ਦੇ ਹੱਲ ਬਾਰੇ ਇਸਦਾ ਜੀ. ਪੀ. ਡ ਰਾਬੈੱਰਵਾਲ ਨਾਲ ਵਾਦ-ਵਿਵਾਦ ਹੋਇਆ। ਟੱਾਰਿਸੈੱਲੀ ਨੇ ਤਰਲ ਗਤੀ, ਪ੍ਰੋਜੈੱਕਟਾਈਲਾਂ ਦੇ ਸਿੱਧਾਂਤ ਅਤੇ ਸਥਿਰ ਘਿਰਨੀ ਉੱਤੇ ਇਕ ਰੱਸੀ ਨਾਲ ਜੁੜੇ ਦੋ ਪਿੰਡਾਂ ਦੀ ਗਤੀ ਬਾਰੇ ਲਿਖਿਆ। ਇਸ ਨੇ ਬੀ ਕਾਵਾਲਿਏਰੀ ਦੇ ਅਭਾਜਾਂ ਦਾ ਢੰਗ ਵਰਤਿਆ ਅਤੇ ਵਿਕਸਿਤ ਕੀਤਾ।

25 ਅਕਤੂਬਰ, 1647 ਨੂੰ ਫ਼ਲੋਰੈਂਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 22 : 310

**ਟਾੱਰਿਸੈਲੀ ਸਿੱਧਾਂਤ** : ਇਸ ਸਿੱਧਾਂਤ ਨੂੰ ਇਸ ਤਰ੍ਹਾਂ ਬਿਆਨ ਕੀਤਾ ਜਾਂਦਾ ਹੈ ਕਿ ਕਿਸੇ ਟੈਂਕ ਦੇ ਛੇਕ ਵਿਚੋਂ ਗੁਰੂਤਵੀ ਬਲ ਅਧੀਨ ਵਗ ਰਹੇ ਤਰਲ ਦਾ ਵੇਗ V, ਤਰਲ ਦੀ ਸਤ੍ਹਾ ਅਤੇ ਛੇਕ ਦੇ ਕੇਂਦਰ ਵਿਚਕਾਰ ਲੰਬਾਤਮਕ ਦੂਰੀ h ਅਤੇ ਗੁਰੁਤਵੀ ਪ੍ਰਵੇਗ ਦੇ ਦੁਗਣੇ (2g) ਦੇ ਵਰਗਮੂਲਾਂ ਦੇ ਅਨੁਪਾਤੀ ਹੁੰਦਾ ਹੈ। ਅਰਥਾਤ $V = \sqrt{2gh}$ (ਧਰਤੀ ਦਾ ਗੁਰੁਤਵੀ ਪ੍ਰਵੇਗ 9.8 ਮੀ. ਪ੍ਰਤੀ ਸੈਕੰਡ$^2$ ਹੁੰਦਾ ਹੈ)। ਇਸ ਸਬੰਧ ਨੂੰ ਟਾੱਰਿਸੈਲੀ ਨਿਯਮ ਜਾਂ ਸਮੀਕਰਨ ਵੀ ਆਖਦੇ ਹਨ ਅਤੇ ਇਸ ਦਾ ਨਾਂ ਇਕ ਇਤਾਲਵੀ ਗਣਿਤਵੇਤਾ ਅਤੇ ਭੌਤਿਕ-ਵਿਗਿਆਨੀ ਈਵੈਨਜੀਲਿਸਿਟਾ ਟਾੱਰਿਸੈੱਲੀ, ਦੇ ਨਾਂ ਪਿਛੇ ਰਖਿਆ ਗਿਆ ਹੈ।

ਕਿਸੇ ਟੈਂਕ ਵਿਚ ਪਾਣੀ ਦੀ ਸਤ੍ਹਾ ਤੋਂ h ਦੂਰੀ ਹੇਠਾਂ ਇਕ ਛੇਕ ਵਿਚੋਂ ਵਗ ਰਹੇ ਪਾਣੀ ਦੇ ਇਕ ਹਿੱਸੇ ਦਾ ਵੇਗ ਉਨਾ ਹੀ ਹੁੰਦਾ ਹੈ, ਜਿੰਨਾਂ ਕਿ ਪਾਣੀ ਦਾ ਇਕ ਤੁਪਕਾ ਗੁਰੁਤਵੀ ਬਲ ਅਧੀਨ h ਦੂਰੀ ਤੱਕ ਡਿਗਕੇ ਪ੍ਰਾਪਤ ਕਰਦਾ ਹੈ (ਹਵਾ ਦਾ ਅਸਰ ਨਾ ਮਾਤਰ ਸਮਿਝਆ ਜਾਵੇ)। ਬਾਹਰਮੁਖੀ ਵਹਾਉ ਦੇ ਵੇਗ ਉਪਰ ਵਹਾਉ ਦੀ ਦਿਸ਼ਾ ਦਾ ਕੋਈ ਅਸਰ ਨਹੀਂ ਹੁੰਦਾ; ਭਾਵੇਂ ਇਹ ਵਹਾਉ ਉਪਰ ਵੱਲ, ਹੇਠਾਂ ਵੱਲ ਜਾਂ ਖਿਤਿਜੀ ਹੋਵੇ।

ਹ. ਪੁ.—ਐਨ. ਬ੍ਰਿ. ਮਾ. 10 : 57

**ਟਾਰੀਓਨ** : ਉੱਤਰੀ-ਪੂਰਬੀ ਮੈਕਸੀਕੋ ਦੇ ਦੱਖਣ-ਪੱਛਮੀ ਕੋਆਵੀਲਾ ਰਾਜ ਦਾ ਇਹ ਇਕ ਸ਼ਹਿਰ ਹੈ ਜਿਹੜਾ ਦਰਿਆ ਨਜ਼ਾਸ (Rio-Nayas) ਉੱਤੇ ਸਮੁੰਦਰੀ ਤਲ ਤੋਂ 2134 ਮੀ. (7592 ਫ਼ੁੱਟ) ਦੀ ਉਚਾਈ ਤੇ ਵਸਿਆ ਹੋਇਆ ਹੈ। ਇਹ ਮੈਕਸੀਕੋ ਸਿਟੀ ਦੇ ਉੱਤਰ-ਪੱਛਮ ਅਤੇ ਮੈਕਸੀਕੋ-ਸੰਯੁਕਤ ਰਾਜ ਸਰਹੱਦ ਉਪਰ ਪੈਂਦੇ ਸੀਉਦਾਦ ਵਾਰਸ (Ciudad Juarez) ਅਤੇ ਐਲ-ਪਾਸੋ (El Paso) ਨਾਂ ਦੇ ਸ਼ਹਿਰਾਂ ਦੇ ਦੱਖਣ-ਪੂਰਬ ਵਿਚ ਹੈ। ਇਹ ਸ਼ਹਿਰ 1893 ਈ. ਵਿਚ ਆਬਾਦ ਹੋਇਆ ਪਰ ਇਸ ਦਾ ਵਿਕਾਸ 1936 ਈ. ਵਿਚ ਪ੍ਰੈਜ਼ੀਡੈਂਟ ਲਾਥਾਰੋ ਕਾਰਦੇਨਾਸ (Lazaro Cardenes) ਦੁਆਰਾ ਲਗੂਨਾ (Laguana) ਡਿਸਟ੍ਰਿਕਟ ਵਿਚ ਜ਼ਰਾਇਤੀ ਸਹਿਕਾਰੀ ਸਭਾ ਦੀ ਸਥਾਪਨਾ ਦੇ ਨਾਲ ਹੀ ਸ਼ੁਰੂ ਹੋਇਆ। ਇਹ ਕਪਾਹ ਅਤੇ ਕਣਕ ਉਗਾਉਣ ਵਾਲੇ ਵਿਸ਼ਾਲ ਡਿਸਟ੍ਰਿਕਟ ਦਾ ਮਹਾਂ-ਨਗਰ ਹੈ ਇਹ ਬਨਾਵਟੀ ਵੀਰਜਨਿਸ਼ੇਚਨ ਦੁਆਰਾ ਨਸਲ-ਕਸ਼ੀ ਕਰਨ ਦਾ ਵੀ ਪ੍ਰਸਿੱਧ ਕੇਂਦਰ ਹੈ। ਇਥੇ ਕਪਾਹ, ਆਟੇ ਦੀਆਂ ਮਿੱਲਾਂ ਅਤੇ ਲੋਹੇ ਅਤੇ ਫ਼ੌਲਾਦ ਦੇ ਕਾਰਖ਼ਾਨੇ ਹਨ।

ਇਸ ਦੇ ਨੇੜੇ ਹੀ ਚਾਂਦੀ, ਜਿਸਤ, ਤਾਂਬਾ, ਸਿੱਕਾ ਅਤੇ ਸੰਖੀਏ ਦੇ ਭੰਡਾਰ ਹਨ। ਇਸ ਸ਼ਹਿਰ ਵੱਲ ਨੂੰ ਸੜਕਾਂ, ਸ਼ਾਹ ਰਾਹ ਅਤੇ ਹਵਾਈ ਸੇਵਾਵਾਂ ਉਪਲੱਬਧ ਹਨ।

ਆਬਾਦੀ—4,59,809 (1990)

25° 33′ ਉ. ਵਿਥ.; 103° 26′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 55

**ਟਾਰੀ ਅਨੂਨਸੀਆਟੀ** : ਦੱਖਣੀ ਇਟਲੀ ਦੇ ਕੈਮਪੇਨੀਆ ਖੰਡ ਵਿਚ ਨਾਪਾਲੀ ਪ੍ਰਾਂਤ ਦਾ ਸ਼ਹਿਰ ਹੈ ਜਿਹੜਾ ਨੇਪਲਜ਼ ਸ਼ਹਿਰ ਤੋਂ 19 ਕਿ. ਮੀ. ਦੱਖਣ ਪੂਰਬ ਵਿਚ ਨੇਪਲਜ਼ ਦੀ ਖਾੜੀ ਉੱਤੇ ਮਾਊਂਟ ਵਸੂਵੀਅਸ ਜਵਾਲਾਮੁਖੀ ਦੀਆਂ ਦੱਖਣੀ ਢਾਲਾਂਨਾਂ ਵਿਚ ਵਾਕਿਆ ਹੈ। ਸੰਨ 1631 ਵਿਚ ਇਥੇ ਜਵਾਲਾਮੁਖੀ ਵਿਚੋਂ ਵਿਸਫੋਟਾਂ ਨਾਲ ਸ਼ਹਿਰ ਦੀ ਤਬਾਹੀ ਹੋਈ। ਅੱਜਕੱਲ੍ਹ ਇਹ ਸ਼ਹਿਰ ਗਰਮ ਪਾਣੀ ਦੇ ਚਸ਼ਮਿਆਂ ਕਰਕੇ ਮਸ਼ਹੂਰ ਸਿਹਤਵਰਧਕ ਸਥਾਨ ਬਣਿਆ ਹੋਇਆ ਹੈ। ਇਸ ਸ਼ਹਿਰ ਵਿਚ ਲੋਹਾ ਅਤੇ ਇਸਪਾਤ ਬਣਾਉਣ ਅਤੇ ਜਹਾਜ਼ਾਂ ਦੀ ਮੁਰੰਮਤ ਵਗੈਰਾ ਕਰਨ ਦੇ ਉਦਯੋਗਕ ਧੰਦੇ ਉੱਨਤ ਹਨ।

ਇਸ ਸ਼ਹਿਰ ਦਾ ਨਾਂ ਵਰਜਿਨ ਅਨੂਨਸੀਆਟੀ ਦੀ ਯਾਦ ਵਿਚ 1319 ਵਿਚ ਹੋਚੈਰਾ ਦੇ ਵਿਲੀਅਮ ਦੁਆਰਾ ਬਣਾਏ ਹਸਪਤਾਲ ਅਤੇ ਗਿਰਜੇ ਦੇ ਨਾਂ ਤੋਂ ਪ੍ਰਚਲਤ ਹੋਇਆ ਹੈ।

ਆਬਾਦੀ—56,777 (1981)

40° 45′ ਉ. ਵਿਥ.; 14° 27° ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 55

**ਟਾਰੀਹਾ** : ਡਿਪਾਰਟਮੈਂਟ—ਦੱਖਣੀ ਬੋਲੀਵੀਆ ਦਾ ਇਕ ਡਿਪਾਰਟਮੈਂਟ ਹੈ ਜਿਸ ਦੇ ਪੂਰਬ ਵੱਲ ਪੈਰਾਗਵੇ ਅਤੇ ਦੱਖਣ ਵੱਲ ਅਰਜਨਟੀਨਾ ਦੇਸ਼ ਹਨ। ਇਸ ਦਾ ਖੇਤਰਫਲ 37,623 ਵ. ਕਿ. ਮੀ. ਅਤੇ ਆਬਾਦੀ 3,15,000 (1990) ਅੰਦਾ. ਹੈ। ਇਸ ਡਿਪਾਰਟਮੈਂਟ ਦਾ ਵਿਸਥਾਰ ਪੱਛਮ ਵਿਚ ਐਂਡੀਜ਼ ਪਰਬਤ ਤੋਂ ਲੈ ਕੇ ਗ੍ਰੈਨ ਚਾਕੋ ਦੇ ਨੀਵੇਂ ਜਿਹੇ ਦਲਦਲੀ ਖੇਤਰ ਤੱਕ ਹੈ। ਇਸ ਖੇਤਰ ਦਾ ਜਲ-ਨਿਕਾਸ ਪਿਲਕਾਮਾਈਓ ਅਤੇ ਬਰਮੇਹੋ ਦਰਿਆਵਾਂ ਨਾਲ ਹੁੰਦਾ ਹੈ। ਪਸ਼ੂ-ਪਾਲਣ ਅਤੇ ਖੇਤੀਬਾੜੀ ਇਥੋਂ ਦੇ ਵਿਸ਼ੇਸ਼ ਧੰਦੇ ਹਨ। ਡਿਪਾਰਟਮੈਂਟ ਦੇ ਪੱਛਮੀ ਖੇਤਰ ਵਿਚ ਤਮਾਕੂ, ਗੰਨਾ, ਚੌਲ ਕੇਲੇ ਅਤੇ ਹੋਰ ਉਸ਼ਣ ਖੰਡੀ ਫਸਲਾਂ ਹੁੰਦੀਆਂ ਹਨ। ਇਥੇ ਲੋਹੇ ਅਤੇ ਚਾਂਦੀ ਦੇ ਖਣਿਜ ਵੀ ਮਿਲਦੇ ਹਨ। ਸਾਨਨਡੀਟਾ (Sanandt) ਵਿਚੋਂ ਪੈਟਰੋਲ ਵੀ ਕੱਢਿਆ ਜਾਂਦਾ ਹੈ। ਡਿਪਾਰਟਮੈਂਟ ਦੀ ਰਾਜਧਾਨੀ ਟਾਰੀਹਾ ਹੈ ਜੋ ਇਥੋਂ ਦੇ ਹੋਰਨਾਂ ਸ਼ਹਿਰਾਂ ਨਾਲ ਰੇਲਾਂ ਅਤੇ ਸੜਕਾਂ ਦੁਆਰਾ ਜੁੜੀ ਹੋਈ ਹੈ।

ਹ. ਪੁ.—ਐਨ. ਬ੍ਰਿ. ਮਾ. 9 : 826

**ਟਾਰੀਹਾ (Tarija)** : ਸ਼ਹਿਰ—ਦੱਖਣੀ ਬੋਲਵੀਆ ਦੇ ਇਸੇ ਨਾਂ ਦੇ ਡਿਪਾਰਟਮੈਂਟ ਦਾ ਸਦਰ-ਮੁਕਾਮ ਹੈ ਜਿਹੜਾ ਇਸੇ ਨਾਂ ਦੀ ਦਰਿਆਈ ਵਾਦੀ ਵਿਚ ਸਮੁੰਦਰ ਤਲ ਤੋਂ 1866 ਮੀ. ਦੀ ਉਚਾਈ ਉੱਤੇ ਵਸਿਆ ਹੋਇਆ ਹੈ। ਇਸ ਦੀ ਸਥਾਪਨਾ 1574 ਈ. ਵਿਚ ਲੂਈ ਫਟੈਕ ਨੇ ਸੈਨ ਬਰਨਰਡੋ ਡੇ ਟਾਰੀਹਾ ਨਾਮੀ ਬਸਤੀ ਦੇ ਤੌਰ ਤੇ ਕੀਤੀ ਸੀ। ਇਸ ਸ਼ਹਿਰ ਦੇ ਆਸਪਾਸ ਦਾ ਇਲਾਕਾ ਬੜਾ ਉਪਜਾਊ ਹੈ ਜਿਥੇ ਫਲ, ਆਲੂ, ਮੱਕੀ ਆਦਿ ਦੀ ਪੈਦਾਵਾਰ ਹੁੰਦੀ ਹੈ। ਇਹ ਸ਼ਹਿਰ ਆਸਪਾਸ ਦੇ ਖੇਤਰਾਂ ਨਾਲ ਰੇਲਾਂ ਅਤੇ ਸੜਕਾਂ ਦੁਆਰਾ ਜੁੜਿਆ ਹੋਣ ਦੇ ਬਾਵਜੂਦ ਵੀ ਦਰਾਮਦ ਦਾ ਵੱਡਾ ਕੇਂਦਰ ਨਹੀਂ ਬਣ ਸਕਿਆ। ਇਥੋਂ ਦੀਆਂ ਸਭ ਪੈਦਾਵਾਰਾਂ ਇਥੇ ਹੀ ਖਪਤ ਕਰ ਲਈਆਂ ਜਾਂਦੀਆਂ ਹਨ। ਇਸ ਸ਼ਹਿਰ ਵਿਚ ਯੂਨੀਵਰਸਿਟੀ ਵੀ ਹੈ। ਇਥੋਂ ਦੇ ਵਸਨੀਕ ਧਾਰਮਿਕ ਵਿਚਾਰਾਂ ਵਾਲੇ ਹਨ।

ਆਬਾਦੀ—54,001 (1982)

21° 31′ ਦੱ. ਵਿਥ.; 64° 45′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 826

**ਟਾਰੀ ਡੈਲ ਗ੍ਰੈਕੋ** : ਦੱਖਣੀ ਇਟਲੀ ਦੇ ਕੈਮਪੇਨੀਆ ਖੰਡ ਵਿਚ ਨੇਪਾਲੀ ਪ੍ਰਾਂਤ ਦਾ ਵਸੂਵੀਅਸ ਪਰਬਤ ਦੀਆਂ ਢਲਾਨਾਂ ਵਿਚ ਵੱਸਿਆ ਸ਼ਹਿਰ ਹੈ। ਇਹ ਨੇਪਲਜ਼ ਦਾ ਦੱਖਣ-ਪੂਰਬੀ ਉਪਨਗਰ ਹੈ। ਖਾੜੀ ਉੱਤੇ ਵਸਿਆ ਹੋਣ ਕਾਰਨ ਇਹ ਸਮੁੰਦਰੀ ਰੁਝੇਵਿਆਂ ਵਾਲਾ ਸ਼ਹਿਰ ਹੈ। ਇਥੋਂ ਦੇ ਲੋਕ ਸਮੁੰਦਰ ਵਿਚੋਂ ਮੂੰਗੇ ਅਤੇ ਹੋਰ ਕੀਮਤੀ ਪੱਥਰ

ਕੱਢ ਕੇ ਉਨ੍ਹਾਂ ਨੂੰ ਤਰਾਸ਼ਦੇ ਹਨ ਅਤੇ ਮੱਛੀਆਂ ਫੜਨ ਦਾ ਕੰਮ ਵੀ ਕਰਦੇ ਹਨ। ਇਤਾਲਵੀ ਅਤੇ ਬਦੇਸ਼ੀ ਸੈਰ ਸਪਾਟੇ ਲਈ ਇਥੇ ਆਉਂਦੇ ਹਨ। ਇਸ ਸ਼ਹਿਰ ਨੇ ਭੁਚਾਲਾਂ ਦੇ ਝਟਕਿਆਂ ਅਤੇ ਲਾਵੇ ਦੇ ਵਿਸਫੋਟਾਂ ਦੀ ਕਈ ਵਾਰ ਮਾਰ ਸਹੀ ਹੈ। ਇਹ 1631, 1737, 1794 ਅਤੇ 1861 ਈ. ਵਿਚ ਤਬਾਹ ਹੋਇਆ ਅਤੇ ਮੁੜ ਉਸਾਰਿਆ ਗਿਆ। ਅੱਜਕੱਲ੍ਹ ਇਥੋਂ ਦੀਆਂ ਵਰਣਨਯੋਗ ਥਾਵਾਂ ਵਿਚ ਮੂੰਗਾ ਅਤੇ ਹੋਰ ਕੀਮਤੀ ਪੱਥਰਾਂ ਉਪਰ ਤਰਾਸ਼ੀ ਦੀ ਸਿਖਲਾਈ ਲਈ ਸਕੂਲ ਸਥਾਪਤ ਹੈ। ਇਸ ਕਲਾ ਵਿਚ ਇਸ ਸ਼ਹਿਰ ਨੇ ਕਾਫ਼ੀ ਨਾਮਣਾ ਵੀ ਖੱਟਿਆ ਹੈ।

ਆਬਾਦੀ—1,02,647 (1991)

40° 47′ ਉ. ਵਿਥ.; 14° 22′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 55; ਐਨ. ਅਮੈ. 26 : 708

**ਟਾਰੂਨ** : ਉੱਤਰ-ਕੇਂਦਰੀ ਪੋਲੈਂਡ ਵਿਚ ਬਿਡਗਾਸ਼ (Bydgorzez) ਪ੍ਰਾਂਤ ਦਾ ਇਹ ਇਕ ਸ਼ਹਿਰ ਹੈ ਜਿਹੜਾ ਵਿਸਚਲਾ ਦਰਿਆ ਉੱਤੇ ਵੱਸਿਆ ਹੋਇਆ ਹੈ। ਇਹ ਇਕ ਦਰਿਆਈ ਬੰਦਰਗਾਹ, ਰੇਲਾਂ-ਸੜਕਾਂ ਦਾ ਜੰਕਸ਼ਨ ਅਤੇ ਸਭਿਆਚਾਰਕ ਕੇਂਦਰ ਹੈ। ਇਹ ਵਿਸ਼ਵ-ਪ੍ਰਸਿੱਧ ਖਗੋਲ ਵਿਗਿਆਨੀ-ਕਾਪਰਨੀਕਸ ਦਾ ਜਨਮ ਸਥਾਨ (1473 ਈ.) ਅਤੇ ਮਿਕਾਲਜ਼ ਕਾਪਰਨੀਕ ਯੂਨੀਵਰਸਿਟੀ ਦੀ ਸੀਟ ਹੈ। ਇਸ ਤੋਂ ਇਲਾਵਾ ਇਥੇ ਕਈ ਵਿਗਿਆਨਕ ਸੁਸਾਇਟੀਆਂ, ਅਜਾਇਬ ਘਰ ਅਤੇ ਦੋ ਥੀਏਟਰ ਹਨ। ਤੇਰ੍ਹਵੀਂ ਸਦੀ ਦੇ ਬਣੇ ਸੇਂਟ ਜਾਨ ਦੇ ਗਿਰਜੇ ਵਿਚ ਪੋਲੈਂਡ ਦੇ ਸਭ ਤੋਂ ਵੱਡੇ ਘੜਿਆਲਾਂ ਵਿਚੋਂ ਇਥੇ ਇਕ ਘੜਿਆਲ ਪਿਆ ਹੈ। ਇਥੇ ਸੂਖਮ ਔਜ਼ਾਰ ਤਿਆਰ ਕਰਨ, ਮਿਠਾਈਆਂ ਬਣਾਉਣ ਅਤੇ ਬੀਜ-ਨਿਰਯਾਤ ਕਰਨ ਦੇ ਉਦਯੋਗ ਸਥਾਪਤ ਹਨ।

ਇਹ ਮੱਧ ਕਾਲ ਵਿਚ ਮਹੱਤਵਪੂਰਨ ਵਪਾਰਕ ਕੇਂਦਰ ਵੀ ਸੀ। ਇਸ ਨੂੰ ਟਿਊਟਨੀ ਨਾਈਟਾਂ ਨੇ ਆਪਣੇ ਵਿਚ ਸ਼ਾਮਲ ਕਰ ਲਿਆ ਅਤੇ ਉਨ੍ਹਾਂ ਨੇ ਹੀ 1230-31 ਈ. ਵਿਚ ਇਥੇ ਇਕ ਕਿਲਾ ਬਣਾਇਆ ਸੀ। ਸੰਨ 1233 ਵਿਚ ਇਸ ਬਸਤੀ ਨੂੰ ਦੋ ਅਧਿਕਾਰ ਪ੍ਰਾਪਤ ਹੋਏ ਅਤੇ ਮੌਜੂਦਾ ਸ਼ਹਿਰ 1236 ਈ. ਵਿਚ ਬਣਾਉਣਾ ਸ਼ੁਰੂ ਹੋਇਆ। ਚੌਦਵੀਂ ਸਦੀ ਦੌਰਾਨ ਟਾਰੂਨ ਹੈਨਸੀਐਟਿਕ ਲੀਗ ਵਿਚ ਸ਼ਾਮਲ ਹੋ ਗਿਆ ਅਤੇ ਇਸ ਨੇ ਆਪਣਾ ਵਪਾਰੀ ਬੇੜਾ ਨੀਦਰਲੈਂਡਜ਼ ਵੱਲ ਨੂੰ ਤੋਰ ਦਿੱਤਾ। ਸੰਨ 1454 ਵਿਚ ਟਿਊਟਨੀ ਰਾਜ-ਕਾਲ ਖ਼ਤਮ ਹੋ ਗਿਆ ਅਤੇ 1466 ਈ. ਵਿਚ ਇਸ ਸ਼ਹਿਰ ਨੂੰ ਪੋਲੈਂਡ ਦੇ ਪ੍ਰਬੰਧ ਅਧੀਨ ਇਕ ਆਜ਼ਾਦ ਸ਼ਹਿਰ ਬਣਾ ਦਿੱਤਾ ਗਿਆ। ਪੋਲੈਂਡ ਦੇ ਬਾਦਸ਼ਾਹਾਂ ਨੇ ਇਸ ਨੂੰ ਆਰਥਿਕ ਪੱਖੋਂ ਬਹੁਤ ਖੁਸ਼ਹਾਲ ਕਰ ਦਿੱਤਾ। ਸੰਨ 1793 ਵਿਚ ਪ੍ਰਸ਼ਾ ਨੇ ਇਸ ਨੂੰ ਆਪਣੇ ਕੰਟਰੋਲ ਥੱਲੇ ਕਰ ਲਿਆ ਪਰ 1919 ਈ. ਵਿਚ ਇਹ ਸ਼ਹਿਰ ਫਿਰ ਪੋਲੈਂਡ ਨੂੰ ਵਾਪਸ ਕਰ ਦਿੱਤਾ ਗਿਆ।

ਆਬਾਦੀ—2,02,400 (1992)

53° 02′ ਉ. ਵਿਥ.; 18° 35′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 60

**ਟਾੱਰੈਂਸ ਨਾੱਹਰੋ, ਬਾਰਤੋਲੋਮੀ ਡੀ** : ਸਪੇਨ ਦੇ ਇਸ ਨਾਟਕਕਾਰ ਦਾ ਜਨਮ ਸ਼ਾਇਦ 1484 ਵਿਚ ਹੋਇਆ। ਇਹ ਪਹਿਲਾ ਨਾਟਕਕਾਰ ਸੀ ਜਿਸਨੇ ਸਪੇਨ ਦਾ ਸਹੀ ਚਿੱਤਰਣ ਕੀਤਾ। ਇਸ ਨੂੰ ਸਪੇਨ ਦੇ ਸੁਖਾਂਤ ਨਾਟਕਾਂ ਦਾ ਜਨਮਦਾਤਾ ਮੰਨਿਆ ਜਾਂਦਾ ਹੈ।

ਇਸ ਦੇ ਜੀਵਨ ਬਾਰੇ ਥੋੜ੍ਹਾ ਹੀ ਪਤਾ ਚਲਿਆ ਹੈ। ਪ੍ਰਤੱਖ ਰੂਪ ਵਿਚ ਇਹ ਇਕ ਸਿਪਾਹੀ ਸੀ ਜਿਸ ਨੂੰ ਕੁਝ ਸਮੇਂ ਲਈ ਐਲਜੀਅਰਜ਼ ਵਿਖੇ ਜੇਲ੍ਹ ਵਿਚ ਰੱਖਿਆ ਗਿਆ। ਮੁਆਵਜ਼ੇ ਦੇ ਬਦਲੇ ਤੇ ਛੁਟਣ ਮਗਰੋਂ ਸੰਨ 1513 ਵਿਚ ਇਹ ਰੋਮ ਚਲਾ ਗਿਆ ਉਥੇ ਇਹ ਪਾਦਰੀ ਬਣ ਗਿਆ। ਇਹ ਪੋਪ ਲੀਓ ਦਸਵੇਂ ਦੇ ਬਹੁਤ ਕਰੀਬ ਹੋ ਗਿਆ।

ਟਾੱਰੈਂਸ ਨੇ ਪੁਨਰ-ਜਾਗ੍ਰਤੀ ਕਾਲ ਵਿਚ ਸਭ ਤੋਂ ਪਹਿਲਾਂ ਨਾਟਕ ਦੇ ਸਿਧਾਂਤਾਂ ਬਾਰੇ ਲਿਖਿਆ ਅਤੇ ਪ੍ਰਕਾਸ਼ਿਤ ਕਰਵਾਇਆ। ਇਸ ਨੇ ਆਪਣੀਆਂ ਸੰਗ੍ਰਹਿ ਕੀਤੀਆਂ ਕ੍ਰਿਤਾਂ ਨੂੰ ਸੰਨ 1517 ਵਿਚ 'Propalladia' (ਦੀ ਫ਼ਸਟ ਫਰੂਟਸ ਆਫ਼ ਵਿੱਟ) ਹੇਠ ਛਾਪਿਆ। ਇਸ ਦੀ ਭੂਮਿਕਾ ਵਿਚ ਨਾਟਕੀ ਕਲਾ ਦੀ ਵਿਆਖਿਆ ਕੀਤੀ ਗਈ ਹੈ ਜੋ ਦੁਖਾਂਤ ਅਤੇ ਸੁਖਾਂਤ ਨਾਟਕ ਦਾ ਅੰਤਰ ਸਪੱਸ਼ਟ ਕਰਦੀ ਹੈ ਪਰ ਇਹ ਅੰਤਰ ਸਪੇਨ ਦੇ ਬਾਅਦ ਦੇ ਨਾਟਕਾਂ ਵਿਚ ਖ਼ਤਮ ਹੋ ਗਿਆ ਸੀ। ਇਸ ਨੇ ਆਪਣੇ ਨਾਟਕਾਂ ਨੂੰ ਦੋ ਭਾਗਾਂ ਵਿਚ ਵੰਡਿਆ ਹੈ, ਪਹਿਲੇ ਉਹ ਨਾਟਕ ਹਨ ਜਿਨ੍ਹਾਂ ਵਿਚ ਪੂਰੀ ਅਸਲੀਅਤ ਹੈ ਅਰਥਾਤ 'a naticia' ਨਾਟਕ ਅਤੇ ਦੂਸਰੇ ਕਾਲਪਨਿਕ ਨਾਟਕ ਹਨ ਜਿਨ੍ਹਾਂ ਉੱਤੇ ਯਥਾਰਥਵਾਦ ਦੀ ਛਾਪ ਹੈ ਅਰਥਾਤ 'a fantasia' ਨਾਟਕ। ਇਸ ਦਾ ਨਾਟਕ 'Comedia Tinellaria' ਭ੍ਰਿਸ਼ਟਾਚਾਰ ਅਤੇ ਰੋਮ ਦੇ ਕਾਰਡੀਨਲ ਦੇ ਮਹੱਲ ਵਿਚਲੀਆਂ ਸਾਜ਼ਿਸ਼ਾਂ ਤੇ ਵਿਅੰਗ ਹੈ। ਇਸ ਦੇ 'Comedia menea' ਨਾਟਕ ਨੂੰ ਸੁਨਹਿਰੀ ਯੁਗ ਵੱਲ ਇਕ ਸੁਚੱਜਾ ਕਦਮ ਮੰਨਿਆ ਜਾਂਦਾ ਹੈ।

ਸੰਨ 1525 ਦੇ ਲਗਭਗ, ਸ਼ਾਇਦ ਸੈਂਵੀਲ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 55

**ਟਾਰੈਂਸ ਰਬਰਟ** : ਟਾਰੈਂਸ ਰਬਰਟ ਬਰਤਾਨੀਆ ਦਾ ਇਕ ਉੱਘਾ ਅਰਥ-ਸ਼ਾਸਤਰੀ, ਫ਼ੌਜੀ ਅਤੇ ਰਾਜਨੀਤੀਵਾਨ ਹੋਇਆ ਹੈ। ਇਸ ਦਾ ਜਨਮ 1780 ਈ. ਵਿਚ ਆਇਰਲੈਂਡ ਦੀ Derry ਕਾਉਂਟੀ ਵਿਚ ਹਰਵੇ ਹਿੱਲ (Harvey Hill) ਵਿਖੇ ਹੋਇਆ।

ਟਾਰੈਂਸ 1796 ਈ. ਵਿਚ ਰਾਇਲ ਮਾਰੀਨਸ (Royal Marines) ਵਿਚ ਸ਼ਾਮਲ ਹੋਇਆ ਅਤੇ ਇਕ ਸਾਲ ਬਾਅਦ ਇਸ ਨੇ ਲੈਫ਼ਟੀਨੈਂਟ ਦਾ ਰੈਂਕ ਪ੍ਰਾਪਤ ਕੀਤਾ। ਸੇਵਾ ਮੁਕਤੀ ਦੇ ਸਮੇਂ ਤੱਕ ਇਹ ਕਰਨਲ ਦੇ ਅਹੁਦੇ ਤੱਕ ਪੁੱਜ ਚੁੱਕਾ ਸੀ। ਸੰਨ 1911 ਵਿਚ ਅਨਹੋਲਟ (Anholt) ਟਾਪੂਆਂ ਦੀ ਰੱਖਿਆ ਕਰਦਾ ਹੋਇਆ ਇਹ ਜ਼ਖਮੀ ਹੋ ਗਿਆ ਅਤੇ ਇਸ ਨੇ ਘੇਰਾਬੰਦੀ ਦੌਰਾਨ ਅਰਥ-ਸ਼ਾਸਤਰ ਦਾ ਅਧਿਐਨ ਕਰਨਾ ਸ਼ੁਰੂ ਕਰ ਦਿੱਤਾ। ਸੰਨ 1826-35 ਦੌਰਾਨ ਇਹ ਹਾਊਸ ਆਫ਼ ਕਾਮਨਜ਼ ਲਈ ਕਈ ਵੱਖ ਵੱਖ ਹਲਕਿਆਂ ਤੋਂ ਚੁਣਿਆ ਗਿਆ। ਸੰਨ 1835 ਵਿਚ ਇਸਨੇ ਦੱਖਣੀ ਆਸਟ੍ਰੇਲੀ-ਆਈ ਕਮਿਸ਼ਨਰਜ਼ ਦੇ ਸਦਰ ਵਜੋਂ ਅਹੁਦਾ ਸੰਭਾਲਿਆ। ਇਹ 'ਗਲੋਬ ਐਂਡ ਟਰੈਵਲਰ' (Globe and Traveller) ਅਖ਼ਬਾਰ ਦਾ ਮੁੱਖ ਹਿੱਸੇਦਾਰ ਵੀ ਸੀ। ਟਾਰੈਂਸ ਨੇ ਕਈ ਨਾਵਲ ਵੀ ਲਿਖੇ ਪਰ ਇਸ ਨੂੰ ਵਧੇਰੇ ਮਹੱਤਤਾ ਰਾਜਨੀਤਿਕ-ਅਰਥ-ਸ਼ਾਸਤਰੀ ਦੇ ਤੌਰ ਤੇ ਮਿਲੀ। ਇਹ ਪਾੱਲਿਟੀਕਲ ਇਕਾਨੁਮੀ ਕਲੱਬ (Political-Economy Club) ਦੇ ਬਾਨੀ ਮੈਂਬਰਾਂ ਵਿਚੋਂ ਇਕ ਸੀ।

ਭਾਵੇਂ ਪਹਿਲਾਂ ਉਸ ਨੇ ਰਿਕਾਰਡੋ ਦੀ ਮੁਦਰਾ ਨੀਤੀ ਪ੍ਰਤੀ ਮਾਤਰਾ ਪਹੁੰਚ ਦਾ ਵਿਰੋਧ ਕੀਤਾ ਪਰ ਬਾਅਦ ਵਿਚ ਉਸ ਨੇ ਆਪਣੇ ਵਿਚਾਰ ਬਦਲ ਲਏ ਅਤੇ ਇਸ ਨੇ ਰਿਕਾਰਡੋ ਦੇ ਸਿਧਾਂਤ ਦੀ ਪੂਰਨ ਹਮਾਇਤ ਕੀਤੀ। ਇਸ ਨੇ 1844-ਬੈਂਕ ਐਕਟ ਦੀ ਜ਼ੋਰਦਾਰ ਹਮਾਇਤ ਕੀਤੀ ਜਿਸ ਰਾਹੀਂ ਸਖ਼ਤੀ ਨਾਲ ਮੁਦਰਾ ਕੰਟਰੋਲ ਨੂੰ ਸੀਮਤ ਕੀਤਾ ਗਿਆ। ਟਾਰੈਂਸ ਦੀ ਤੁਲਨਾਤਮਕ ਕੀਮਤ ਸਿਧਾਂਤ ਲਈ ਅਤੇ

ਅੰਕ ਵਿਊਂਤਕ੍ਰਮ ਮੰਗ ਦੇ ਸਿਧਾਂਤ ਲਈ ਵੀ ਦੇਣ ਹੈ। ਉਹ ਦੇਸ਼ ਲਈ ਚੁੰਗੀ ਦਾ ਲਾਭ ਉਠਾਉਣ ਵਾਲਿਆਂ ਵਿਚੋਂ ਇਕ ਸੀ, ਭਾਵੇਂ ਉਸ ਦਾ ਸਿੱਧਾ ਪ੍ਰਭਾਵ ਵਿਕਾਸ ਦੇ ਸਿਧਾਂਤ ਲਈ ਸੀਮਤ ਸੀ। ਅਰਥ-ਸ਼ਾਸਤਰੀਆਂ ਵਿਚ ਇਸ ਨੂੰ ਉੱਘਾ ਸਥਾਨ ਪ੍ਰਾਪਤ ਹੋਇਆ। 27 ਮਈ, 1864 ਈ. ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.– ਐਨ. ਬ੍ਰਿ. ਮਾ. 11 : 856

**ਟਾਰੈਂਜ, ਸਰ ਰਾਬਰਟ ਰਿਚਰਡ** : ਆਸਟ੍ਰੇਲੀਆ ਦੇ ਇਸ ਨੀਤੀਵਾਨ ਦਾ ਜਨਮ 1814 ਈ. ਵਿਚ ਕਾਰਕ ਕਾਊਂਟੀ ਦੇ ਸ਼ਹਿਰ ਕਾਰਕ ਵਿਖੇ ਹੋਇਆ। ਇਸ ਦਾ ਪਿਤਾ ਸਰ ਰਾਬਰਟ ਟਾਰੈਂਜ਼ ਦੱਖਣੀ ਅਫ਼ਰੀਕਾ ਦੇ ਬਾਨੀਆਂ ਵਿਚੋਂ ਇਕ ਸੀ।

ਟਾਰੈਂਜ ਦੱਖਣੀ ਆਸਟ੍ਰੇਲੀਆ ਵਿਚ 1839 ਈ. ਵਿਚ ਆਇਆ ਅਤੇ 1851 ਈ. ਵਿਚ ਇਹ ਦੱਖਣੀ ਆਸਟ੍ਰੇਲੀਆਈ ਵਿਧਾਨ ਪ੍ਰੀਸ਼ਦ ਲਈ ਚੁਣਿਆ ਗਿਆ। ਇਹ ਪੰਜ ਸਾਲ ਤੱਕ ਇਸ ਦਾ ਮੈਂਬਰ ਰਿਹਾ। ਸੰਨ 1856 ਵਿਚ ਦੇਸ਼ ਵਿਚ ਸਵੈ-ਸ਼ਾਸਨ ਸਥਾਪਤ ਹੋਣ ਤੇ ਇਸ ਨੂੰ ਪ੍ਰਧਾਨ ਮੰਤਰੀ ਨਿਯੁਕਤ ਕਰ ਦਿੱਤਾ ਗਿਆ। ਸੰਨ 1857 ਵਿਚ ਇਸ ਨੇ ਨਵੀਂ ਪਾਰਲੀਮੈਂਟ ਵਿਚੋਂ ਜ਼ਮੀਨ ਦੇ ਇੰਤਕਾਲ ਕਰਨ ਸਬੰਧੀ ਬਿਲ ਪਾਸ ਕਰਵਾਇਆ। ਇਸ ਬਿਲ ਦੁਆਰਾ ਜ਼ਮੀਨ ਦਾ ਇੰਤਕਾਲ ਕਾਰਜ ਬਹੁਤ ਸੌਖਾ ਬਣਾ ਦਿੱਤਾ ਗਿਆ। ਇਸ ਪ੍ਰਣਾਲੀ ਨੂੰ 'ਟਾਰੈਂਜ ਪ੍ਰਣਾਲੀ' ਕਿਹਾ ਜਾਂਦਾ ਹੈ। ਇਸ ਵਿਚ ਜ਼ਮੀਨ ਨੂੰ ਇਕ ਵਾਰੀ ਦਰਜ ਕਰਕੇ ਬਦਲ ਦਿੱਤਾ ਜਾਂਦਾ ਸੀ ਤੇ ਪੁਰਾਣੀ ਰਜਿਸਟ੍ਰੇਸ਼ਨ ਨੂੰ ਲੱਭਣ ਦੀ ਲੋੜ ਨਹੀਂ ਪੈਂਦੀ ਸੀ। ਸਭ ਤੋਂ ਪਹਿਲਾਂ ਇਸ ਪ੍ਰਣਾਲੀ ਨੂੰ ਦੱਖਣੀ ਆਸਟ੍ਰੇਲੀਆ ਵਿਚ ਵਰਤੋਂ ਵਿਚ ਲਿਆਂਦਾ ਗਿਆ। ਪਿਛੋਂ ਇਸ ਨੇ ਇਸ ਬਾਰੇ ਕਈ ਪੁਸਤਕਾਂ ਲਿਖੀਆਂ। ਸੰਨ 1863 ਵਿਚ ਇਹ ਇੰਗਲੈਂਡ ਵਾਪਸ ਪਰਤ ਆਇਆ। ਇਥੇ ਆ ਕੇ ਇਸ ਨੇ 1868 ਤੋਂ 1874 ਈ. ਤੱਕ ਪਾਰਲੀਮੈਂਟ ਮੈਂਬਰ ਵਜੋਂ ਸੇਵਾ ਕੀਤੀ।

31 ਅਗਸਤ, 1884 ਨੂੰ ਫੈਲਮੱਥ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 55; ਐਨ. ਅਮੈ. 26 : 708

**ਟਾਰੈਂਜ, ਮੌਰਿਸ** : ਫ਼ਰਾਂਸ ਦੇ ਇਸ ਪ੍ਰਸਿੱਧ ਸਿਆਸਤਦਾਨ ਅਤੇ ਫ਼ਰਾਂਸੀਸੀ ਕਮਿਊਨਿਸਟ ਪਾਰਟੀ ਦੇ ਨੇਤਾ ਦਾ ਜਨਮ 28 ਅਪ੍ਰੈਲ, 1900 ਨੂੰ ਫ਼ਰਾਂਸ ਵਿਚ ਨਾਯੈਲ ਗਾਡਾਲ (Noyelles-Godault) ਵਿਖੇ ਹੋਇਆ। 12 ਸਾਲ ਦੀ ਛੋਟੀ ਉਮਰ ਵਿਚ ਹੀ ਇਸ ਨੇ ਕੋਲੇ ਦੀਆਂ ਖਾਣਾਂ ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ। ਸੰਨ 1920 ਵਿਚ ਇਹ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋ ਗਿਆ। ਅੰਦੋਲਨਾਂ ਵਿਚ ਭਾਗ ਲੈਣ ਕਾਰਨ ਇਸ ਨੂੰ ਕਈ ਵਾਰੀ ਜੇਲ੍ਹ ਵੀ ਜਾਣਾ ਪਿਆ। ਸੰਨ 1923 ਵਿਚ ਇਹ ਪਾਰਟੀ ਦਾ ਸਕੱਤਰ ਅਤੇ 1930 ਈ. ਵਿਚ ਜਨਰਲ ਸਕੱਤਰ ਬਣ ਗਿਆ ਜਿਸ ਅਹੁਦੇ ਤੇ ਇਹ ਸਾਰੀ ਉਮਰ ਬਣਿਆ ਰਿਹਾ। ਸੰਨ 1932 ਵਿਚ ਪਹਿਲੀ ਵਾਰ ਅਤੇ 1936 ਈ. ਵਿਚ ਦੂਜੀ ਵਾਰ ਇਸ ਨੂੰ ਚੈਂਬਰ ਆਫ਼ ਡਿਪਟੀਜ਼ ਦਾ ਮੈਂਬਰ ਚੁਣਿਆ ਗਿਆ। ਜਰਮਨੀ ਵਿਚ ਨਾਜ਼ੀਆਂ ਦੀ ਸਫ਼ਲਤਾ ਨੇ ਟਾਰੈਂਜ ਨੂੰ ਫ਼ਰਾਂਸ ਵਿਚ ਸੱਜੇ ਧੜੇ ਦੇ ਵਿਰੁੱਧ ਕਾਰਵਾਈ ਕਰਨ ਲਈ ਉਕਸਾਇਆ। ਇਸੇ ਦੀ ਸਰਪ੍ਰਸਤੀ ਹੇਠ ਇਸ ਦੀ ਪਾਰਟੀ ਨੇ ਦੂਜੇ ਖੱਬੇ-ਪੱਖੀ ਧੜਿਆਂ ਨਾਲ ਗਠਜੋੜ ਕੀਤਾ ਅਤੇ ਫ਼ਰਾਂਸੀਸੀ ਸੱਜੇ ਪੱਖੀ ਧੜੇ ਦੇ ਵਿਰੁੱਧ ਇਕ ਤਕੜਾ ਮੋਰਚਾ ਵੀ ਤਿਆਰ ਕੀਤਾ। ਸੰਨ 1934 ਵਿਚ ਇਸ ਨੇ ਕਮਿਊਨਿਸਟਾਂ, ਸੋਸ਼ਲਿਸਟਾਂ ਅਤੇ ਰੈਡੀਕਲ ਸ਼ੋਸਲਿਸਟਾਂ ਦਰਮਿਆਨ ਇਕ ਮੁਆਇਦਾ ਕੀਤਾ ਅਤੇ ਫ਼ਰਾਂਸ ਦੀ ਸਥਿਤੀ ਮਜ਼ਬੂਤ ਕੀਤੀ। ਪੂਰੀ ਤਰ੍ਹਾਂ ਅਨੁਸ਼ਾਸਨਬੱਧ ਹੋਣ ਕਰਕੇ ਹੀ



ਮੌਰਿਸ ਟਾਰੈਂਜ

ਫਰੰਟ ਨੇ 1936 ਈ. ਦੀਆਂ ਚੋਣਾਂ ਵਿਚ ਸ਼ਾਨਦਾਰ ਜਿੱਤ ਹਾਸਲ ਕੀਤੀ ਅਤੇ ਚਿਰੋਕਣੇ ਅਣਗੌਲੇ ਸਮਾਜਕ ਕਾਨੂੰਨ ਪਾਸ ਕੀਤੇ।

ਦੂਜੀ ਵੱਡੀ ਜੰਗ ਸਮੇਂ ਟਾਰੈਂਜ ਕਾਫ਼ੀ ਸਰਗਰਮ ਰਿਹਾ। ਜਦੋਂ ਜੰਗ ਦੀ ਮੁਖ਼ਾਲਫ਼ਤ ਕਰਨ ਵਾਲੀ ਫ਼ਰਾਂਸ ਦੀ ਵਿਚੀ ਸਰਕਾਰ ਨੇ ਕਮਿਊਨਿਸਟ ਪਾਰਟੀ ਤੇ ਪ੍ਰਾਬੰਦੀ ਲਾਈ ਤਾਂ ਟਾਰੈਂਜ ਰੂ ਪੋਸ਼ ਹੋ ਗਿਆ। ਇਸ ਦੀ ਗ਼ੈਰ ਹਾਜ਼ਰੀ ਵਿਚ ਹੀ ਇਸ ਉਪਰ ਮੁਕੱਦਮਾ ਚਲਾਇਆ ਗਿਆ ਅਤੇ ਇਸ ਨੂੰ ਨਾਗਰਿਕਤਾ ਤੋਂ ਵਾਂਝਿਆ ਕਰ ਦਿੱਤਾ ਗਿਆ। ਸੰਨ 1944 ਵਿਚ ਜਦੋਂ ਜਨਰਲ ਚਾਰਲਸ ਡੀ ਗਾਲ ਦੀਆਂ ਫ਼ੌਜਾਂ ਨੇ ਫ਼ਰਾਂਸ ਆਜ਼ਾਦ ਕਰਵਾਇਆ ਤਾਂ ਟਾਰੈਂਜ ਨੂੰ ਵੀ ਮੁਆਫ਼ੀ ਮਿਲ ਗਈ ਅਤੇ ਇਹ ਨਵੰਬਰ ਵਿਚ ਰੂਸ ਤੋਂ ਵਾਪਸ ਫਰਾਂਸ ਪਰਤ ਆਇਆ। ਸੰਨ 1945 ਵਿਚ ਇਸ ਨੂੰ ਨਾਗਰਿਕਤਾ ਵੀ ਮੁੜ ਪ੍ਰਾਪਤ ਹੋ ਗਈ ਅਤੇ ਇਹ ਮੁੜ ਚੈਂਬਰ ਆਫ਼ ਡਿਪਟੀਜ਼ ਦਾ ਮੈਂਬਰ ਚੁਣਿਆ ਗਿਆ। ਸੰਨ 1958 ਵਿਚ ਇਹ ਇਸ ਚੈਂਬਰ ਦਾ ਮੈਂਬਰ ਰਿਹਾ।

ਸੰਨ 1945 ਵਿਚ ਡੀ ਗਾਲ ਦੀ ਸਰਕਾਰ ਵਿਚ ਟਾਰੈਂਜ ਮੰਤਰੀ ਬਣ ਗਿਆ ਅਤੇ 1947 ਈ. ਵਿਚ ਉਪ ਪ੍ਰਧਾਨ ਮੰਤਰੀ ਬਣ ਗਿਆ। ਸੰਨ 1958 ਵਿਚ ਜਦੋਂ ਗਾਲ ਮੁੜ ਤਾਕਤ ਵਿਚ ਆਇਆ ਤਾਂ ਉਸ ਵੇਲੇ ਚੈਂਬਰ ਵਿਚ ਕਮਿਊਨਿਸਟ ਪਾਰਟੀ ਦੀਆਂ ਕੁਲ 10 ਹੀ ਸੀਟਾਂ ਰਹਿ ਗਈਆਂ ਸਨ ਅਤੇ ਟਾਰੈਂਜ ਵੀ ਉਨ੍ਹਾਂ ਵਿਚੋਂ ਇਕ ਸੀ।

ਟਾਰੈਂਜ ਦੀ (Filu Du peuple) 1937 ਵਿਚ ਸਨ ਆਫ਼ ਦਾ ਪੀਪਲ, 1938 ਵਿਚ Line Politigue de grandeur Francaise ਅਤੇ 1945 ਵਿਚ ਪਾਲੀਟਿਕਸ ਆਫ਼ ਦਾ ਫਰੈਂਚ 'ਗ੍ਰੇਟਨੈਸ' ਕਿਤਾਬਾਂ ਪ੍ਰਕਾਸ਼ਿਤ ਹੋਈਆਂ।

11 ਜੁਲਾਈ, 1964 ਨੂੰ ਫ਼ਰਾਂਸ ਵਿਚ ਇਕ ਸਮੁੰਦਰੀ ਜਹਾਜ਼ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 969

**ਟਾਰੋ ਜ਼ੈਰੋਮ ਅਤੇ ਜ਼ਾਂ (Tharud, Jerome and Jean)** : ਇਹ ਦੋਵੇਂ ਭਰਾ ਉੱਘੇ ਫ਼ਰਾਂਸੀਸੀ ਨਾਵਲਕਾਰ ਸਨ। ਇਨ੍ਹਾਂ ਦੋਹਾਂ ਨੇ ਮਿਲ ਕੇ 50 ਸਾਲ ਤੱਕ ਸਾਹਿਤਿਕ ਖੇਤਰ ਵਿਚ ਬਹੁਤ ਯੋਗਦਾਨ ਪਾਇਆ।

ਜ਼ੈਰੋਮ ਦਾ ਜਨਮ 18 ਮਈ, 1874 ਨੂੰ ਅਤੇ ਜ਼ਾਂ ਦਾ ਜਨਮ 9 ਮਈ, 1877 ਨੂੰ ਸਾਂ-ਜ਼ੁਨੀਆਂ (Saint-Junien) ਵਿਖੇ ਹੋਇਆ। ਸ਼ੁਰੂ ਵਿਚ ਇਨ੍ਹਾਂ ਦੀਆਂ ਕਈ ਕ੍ਰਿਤਾਂ ਇਕ ਰਸਾਲੇ ਵਿਚ ਛਪਦੀਆਂ



ਜ਼ੈਰੋਮ ਟਾਰੋ

ਰਹੀਆਂ। ਉਨ੍ਹਾਂ ਵਿਚੋਂ 'ਡਿੰਗਲੇ' (1902) ਨਾਂ ਦੇ ਨਾਵਲ ਤੇ ਇਨ੍ਹਾਂ ਨੂੰ 1906 ਵਿਚ 'ਪ੍ਰਿਕਸ ਗੋਂਕੂਰ' ਇਨਾਮ ਨਾਲ ਸਨਮਾਨਿਆ ਗਿਆ।

ਇਹ ਦੋਵੇਂ ਭਰਾ ਫ਼ਰਾਂਸ ਦੇ ਮਹਾਨ ਨਾਮਾ-ਨਿਗਾਰਾਂ ਵਿਚੋਂ ਗਿਣੇ ਜਾਂਦੇ ਹਨ। ਇਨ੍ਹਾਂ ਨੇ ਆਪਣੀਆਂ ਯਾਤਰਾਵਾਂ ਬਾਰੇ 'La Fete arabe' 1912, 'ਅਰਬ ਉਤਸਵ' ਅਤੇ 'Rabat ou les



ਜ਼ਾਂ ਟਾਰੋ

Heures marocaines' 1918; 'ਰਾਬਾਤ, ਜਾਂ ਮਰਾਕੋ ਵਿਚ ਬੀਤੇ ਪਲ' ਵਰਗੀਆਂ ਪੁਸਤਕਾਂ ਲਿਖੀਆਂ। ਇਹ ਪ੍ਰਚੱਲਤ ਰਾਜਨੀਤਿਕ ਘਟਨਾਵਾਂ ਤੋਂ ਵੀ ਪ੍ਰਭਾਵਤ ਹੋਏ ਅਤੇ ਯਹੂਦੀਆਂ ਦੇ ਇਤਿਹਾਸ ਸਬੰਧੀ ਪੁਸਤਕਾਂ ਲਿਖੀਆਂ। ਦੋਹਾਂ ਭਰਾਵਾਂ ਨੇ ਕਿੰਨੇ ਹੀ ਨਾਵਲ ਅਤੇ ਹੱਡ ਬੀਤੀਆਂ ਪੇਸ਼ ਕੀਤੀਆਂ, ਜਿਨ੍ਹਾਂ ਵਿਚੋਂ 'La Randonne de Samba Dionf' (1922) ਅਤੇ 'Notre Cher Peguy' (1926) ਬਹੁਤ ਪ੍ਰਸਿੱਧ ਹਨ। ਦੋਵੇਂ ਫ਼ਰਾਂਸ ਦੀ ਅਕੈਡਮੀ ਦੇ ਮੈਂਬਰ ਬਣਾਏ ਗਏ।

ਜ਼ੈਰੋਮ ਦੀ ਮੌਤ 28 ਜਨਵਰੀ, 1953 ਨੂੰ ਅਤੇ ਜ਼ਾਂ ਦੀ ਮੌਤ 9 ਅਪ੍ਰੈਲ, 1952 ਨੂੰ ਹੋਈ।

ਹ. ਪੁ.—ਐਨ. ਬ੍ਰਿ. ਮਾ. 9 : 923; ਚੈਂਬ. ਐਨ. 13 : 571

**ਟਾਲਸਟਾਏ, ਆਲੈੱਕਸੀ ਕੌਨਸਟੈਂਟਿਨੋਵਿਚ ਕਾਊਂਟ** : ਇਸ ਰੂਸੀ ਨਾਵਲਕਾਰ, ਕਵੀ ਅਤੇ ਨਾਟਕਕਾਰ ਦਾ ਜਨਮ 5 ਸਤੰਬਰ, 1817 ਨੂੰ ਸੇਂਟ ਪੀਟਰਜ਼ਬਰਗ (ਹੁਣ ਲੈਨਿਨਗ੍ਰਾਦ) ਵਿਚ ਹੋਇਆ। ਇਹ ਹਾਸ-ਰਸੀ ਅਤੇ ਵਿਅੰਗਾਤਮਕ ਵਾਰਤਕ, ਧਾਰਮਕ ਕਵਿਤਾ ਅਤੇ ਇਤਿਹਾਸਕ ਵਿਸ਼ਿਆਂ ਤੇ ਆਧਾਰਿਤ ਨਾਵਲ ਅਤੇ ਨਾਟਕਾਂ ਦਾ ਉੱਘਾ ਲੇਖਕ ਸੀ। ਇਹ ਲੀਓ ਟਾਲਸਟਾਏ ਦਾ ਦੂਰੋਂ ਪਾਰੋਂ ਰਿਸ਼ਤੇਦਾਰ ਸੀ ਅਤੇ ਇਕ ਅਮੀਰ ਘਰ ਵਿਚ ਪੈਦਾ ਹੋਇਆ ਸੀ। ਮਾਸਕੋ ਯੂਨੀਵਰਸਿਟੀ ਵਿਖੇ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਸ ਨੂੰ ਫ੍ਰੈਂਕਫਰਟ ਵਿਖੇ ਰੂਸੀ ਦੂਤਾਵਾਸ ਵਿਚ ਨਿਯੁਕਤ ਕੀਤਾ ਗਿਆ। ਇਸ ਤੋਂ ਇਲਾਵਾ ਇਹ ਸ਼ਾਹੀ ਦਰਬਾਰ ਵਿਖੇ ਕਈ ਆਨਰੇਰੀ ਅਹੁਦਿਆਂ ਤੇ ਰਿਹਾ ਅਤੇ ਇਸ ਨੇ ਆਪਣਾ ਵਧੇਰੇ ਸਮਾਂ ਪੱਛਮੀ ਯੂਰਪ ਵਿਖੇ ਬਿਤਾਇਆ।



ਆਲੈੱਕਸੀ ਕੌਨਸਟੈਂਟਿਨੋਵਿਚ ਕਾਊਂਟ ਟਾਲਸਟਾਏ

ਇਸਨੇ ਆਪਣਾ ਸਾਹਿਤਕ ਜੀਵਨ ਇਕ ਕਾਲਪਨਿਕ ਨਾਵਲ 'Vpyr' (1841; 'ਦੀ ਵੈਂਪਾਇਰ') ਤੋਂ ਸ਼ੁਰੂ ਕੀਤਾ। ਇਸ ਵਾਰਤਕ ਰਚਨਾ ਵਿਚ ਜਰਮਨੀ ਦੀਆਂ ਰੋਮਾਂਚਕ ਲਿਖਤਾਂ ਦਾ ਪ੍ਰਭਾਵ ਨਜ਼ਰ ਆਉਂਦਾ ਹੈ। ਸੰਨ 1850 ਦੇ ਦਹਾਕੇ ਵਿਚ ਇਸ ਨੇ ਆਪਣੇ ਦੋ ਚਚੇਰੇ ਭਰਾਵਾਂ ਨਾਲ ਮਿਲ ਕੇ ਇੱਕ ਸੰਯੁਕਤ ਕਲਪਿਤ ਨਾਂ, ਕੋਜ਼ਮਾ ਪਰੁਤਕੋਫ਼ ਹੇਠ ਸੁਖਾਂਤ ਹਾਸਜਨਕ ਕਵਿਤਾਵਾਂ ਪ੍ਰਕਾਸ਼ਿਤ ਕਰਨੀਆਂ ਸ਼ੁਰੂ ਕੀਤੀਆਂ। ਇਸ ਦੁਆਰਾ ਵਿੱਤ ਮੰਤਰਾਲੇ ਦੇ ਇਕ ਮੂਰਖ ਕਲਰਕ ਦਾ ਮਖੌਲ ਉਡਾਇਆ ਗਿਆ। ਇਸ ਕਲਰਕ ਨੂੰ ਵਿਹਲੇ ਸਮੇਂ ਵਿਚ ਇਕ ਲੇਖਕ ਵਜੋਂ ਦਰਸਾਇਆ ਗਿਆ ਹੈ, ਜਿਹੜਾ ਆਪਣੀਆਂ ਕ੍ਰਿਤਾਂ ਵਿਚ ਪੌਰਾਣਿਕ ਕਥਾਵਾਂ, ਨਾਟਕ ਅਤੇ ਕਿੱਸੇ ਸ਼ਾਮਲ ਕਰਦਾ ਜਾਂਦਾ ਹੈ, ਜਿਨ੍ਹਾਂ ਵਿਚੋਂ ਕਈ ਪੂਰੀ ਤਰ੍ਹਾਂ ਹੀ ਯੱਕੜ ਹਨ ਅਤੇ ਇਥੋਂ ਹੀ ਰੂਸੀ ਯੱਕੜ-ਕਵਿਤਾਵਾਂ (ਰਸ਼ੀਅਨ-ਨਾਨਸੈਂਸ ਪੋਇਟਰੀ) ਦਾ ਮੁੱਢ ਬੱਝਾ।

16ਵੀਂ ਸਦੀ ਦੇ ਅੰਤਲੇ ਅਤੇ 17ਵੀਂ ਸਦੀ ਦੇ ਮੁਢਲੇ ਸਮੇਂ ਦੇ ਅਲੈੱਕਸੀ ਟਾਲਸਟਾਏ ਦੇ ਤਿੰਨ ਦੁਖਾਂਤ ਨਾਟਕ, ਜੋ ਕਿ ਇਕੋ ਲੜੀ ਵਿਚ ਲਿਖੇ ਗਏ, ਰੂਸ ਦੇ ਉੱਘੇ ਇਤਿਹਾਸਕ ਨਾਟਕਾਂ ਵਿਚੋਂ ਹਨ। ਮਗਰੋਂ ਇਹ ਤਿੰਨੋਂ ਨਾਟਕ ਇਨ੍ਹਾਂ ਨਾਵਾਂ ਹੇਠ ਅੰਗਰੇਜ਼ੀ ਵਿਚ

ਅਨੁਵਾਦ ਹੋਏ : 'ਦੀ ਡੈੱਥ ਆਫ਼ ਈਵਾਨ ਦੀ ਟੈਰਿਬਲ' (1866), 'ਜ਼ਾਰ ਫਿਓਦੋਰ ਈਵਾਨੋਵਿਚ' (1868), 'ਜ਼ਾਰ ਬੋਰਿਸ' (1870)। ਇਹ ਖੁੱਲ੍ਹੀ ਕਵਿਤਾ ਵਿਚ ਲਿਖੇ ਗਏ ਹਨ। 'ਦੀ ਡ੍ਰੀਮ ਆਫ਼ ਕੌਂਸਲਰ ਪਾੱਪੋਵ', 'ਹਿਸਟਰੀ ਆਫ਼ ਦੀ ਰਸ਼ੀਅਨ ਸਟੇਟ', 'ਦੀ ਔਕਸਫੋਰਡ ਬੁੱਕ ਆਫ਼ ਦੀ ਰਸ਼ੀਅਨ', 'ਦੀ ਪੋਰਟ੍ਰੇਟ', 'ਦੀ ਡ੍ਰੈਗਾਨ', ਆਦਿ ਇਸ ਦੀਆਂ ਵਾਰਤਕ ਅਤੇ ਕਵਿਤਾਵਾਂ ਦੀਆਂ ਕੁਝ ਹੋਰ ਪੁਸਤਕਾਂ ਹਨ। ਇਸ ਦੀਆਂ ਬਹੁਤੀਆਂ ਕਵਿਤਾਵਾਂ ਨੂੰ ਸੰਗੀਤ ਬੱਧ ਕੀਤਾ ਗਿਆ ਹੈ।

10 ਅਕਤੂਬਰ, 1975 ਨੂੰ ਯੂਕਰੇਨ ਰਾਜ ਵਿਚ ਚਰਨਗੋਵ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 33; ਐਨ. ਅਮੈ. 26 : 676

**ਟਾਲਸਟਾਏ, ਆਲੈੱਕਸੀ ਨਿਕੋਲੇਯੀਵਿਚ** : ਰੂਸ ਦੇ ਇਸ ਨਾਵਲਕਾਰ ਅਤੇ ਨਿੱਕੀ ਕਹਾਣੀ ਲੇਖਕ ਦਾ ਜਨਮ 10 ਜਨਵਰੀ, 1803 ਨੂੰ ਨਿਕੋਲਾਇਫਸਕ ਵਿਖੇ ਹੋਇਆ। ਇਹ ਸੋਵੀਅਤ ਯੂਨੀਅਨ ਦਾ ਇਕ ਸਨਮਾਨਿਤ ਕਲਾਕਾਰ ਸੀ। ਇਸ ਨੇ ਸੇਂਟ ਪੀਟਰਜ਼ਬਰਗ ਵਿਖੇ ਇੰਜੀਨੀਅਰਿੰਗ ਦੀ ਤਾਲੀਮ ਹਾਸਲ ਕੀਤੀ ਪਰ 1907 ਵਿਚ ਛਪੀ ਆਪਣੀ ਸੰਕਲਿਤ ਕਵਿਤਾ ਦੀ ਪੁਸਤਕ 'ਲਿਰਿਕਸ' ਦੇ ਛਪਣ ਨਾਲ ਇਸ ਦਾ ਝੁਕਾਅ ਸਾਹਿਤ ਵੱਲ ਹੋ ਗਿਆ।

ਬਾਲਸ਼ਵਿਕ ਅੰਦੋਲਨ ਤੋਂ ਬਾਅਦ ਇਸ ਨੇ ਗ੍ਰਹਿ ਯੁੱਧ ਵਿਚ ਅੰਗਰੇਜ਼ਾਂ ਦੀ ਹਮਾਇਤ ਕੀਤੀ ਜਿਸ ਦੇ ਸਿੱਟੇ ਵਜੋਂ ਇਸ ਨੂੰ ਪੈਰਿਸ ਭੇਜ ਦਿੱਤਾ ਗਿਆ। ਇਥੇ ਇਹ 1919 ਤੋਂ 1923 ਤੱਕ ਰਿਹਾ ਅਤੇ ਇਸ ਦੌਰਾਨ ਇਸ ਨੇ ਆਪਣੀ ਉੱਤਮ ਕ੍ਰਿਤ 'Detstidvo Nikity' ਲਿਖੀ। ਸੰਨ 1923 ਵਿਚ ਰੂਸ ਵਾਪਿਸ ਆ ਕੇ ਇਸ ਨੇ ਆਪਣਾ ਬਾਕੀ ਸਾਰਾ ਸਮਾਂ ਚੜ੍ਹਦੀ ਕਲਾ ਵਿਚ ਬਿਤਾਇਆ। 'ਸਿਸਟਰਜ਼', 'ਦੀ ਯੀਅਰ 1918', ਅਤੇ 'ਏ ਡੱਲ ਮਾਰਨਿੰਗ' ਇਸ ਦੇ ਇਕੋ ਲੜੀ ਦੇ ਤਿੰਨ ਵੱਡੇ ਨਾਵਲ ਹਨ। ਸੰਨ 1946 ਵਿਚ ਨਾਵਲਾਂ ਦੀ ਇਹ ਤਿੱਕੜੀ ਅਤੇ ਨਾ ਮੁਕੰਮਲ ਇਤਿਹਾਸਕ ਨਾਵਲ 'ਪੀਟਰ ਦੀ ਫ਼ਸਟ' ਦੇ ਕਾਰਨ ਇਸ ਨੂੰ ਸਟਾਲਿਨ ਇਨਾਮ ਮਿਲੇ। ਰੂਸੀ ਨੇਤਾਵਾਂ ਨੇ ਇਸ ਨੂੰ ਰੂਸੀ ਵਿਚਾਰਧਾਰਾ ਦਾ ਉੱਘਾ ਵਿਆਖਿਆਕਾਰ ਮੰਨਿਆ ਹੈ।

23 ਫ਼ਰਵਰੀ, 1945 ਨੂੰ ਮਾਸਕੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 33; ਐਨ. ਅਮੈ 26 : 676

**ਟਾਲਸਟਾਏ, ਲੀਓ** : ਇਸ ਸੁਪ੍ਰਸਿੱਧ ਰੂਸੀ ਲੇਖਕ, ਸੁਧਾਰਕ ਅਤੇ ਵਿਚਾਰਵਾਨ ਦਾ ਜਨਮ 9 ਸਤੰਬਰ, 1828 ਨੂੰ ਤੂਲਾ ਪ੍ਰਾਂਤ ਦੀ ਯੈਸਨਾਯਾ ਪਾੱਲਯੈਨਾ ਜਾਗੀਰ ਵਿਚ ਹੋਇਆ। ਛੋਟੀ ਉਮਰ ਵਿਚ ਹੀ ਇਸਦੇ ਮਾਤਾ-ਪਿਤਾ ਦਾ ਦੇਹਾਂਤ ਹੋ ਗਿਆ। ਉਸ ਨੂੰ ਇਸ ਦੇ ਰਿਸ਼ਤੇਦਾਰਾਂ ਨੇ ਪਾਲਿਆ। ਮੁਢਲੀ ਸਿੱਖਿਆ ਇਸ ਨੇ ਘਰ ਵਿਚ ਹੀ ਅਧਿਆਪਕਾਂ ਤੋਂ ਪ੍ਰਾਪਤ ਕੀਤੀ। ਸੰਨ 1844 ਵਿਚ ਇਹ ਕਾਜ਼ਾਨ ਯੂਨੀਵਰਸਿਟੀ ਵਿਚ ਸਿੱਖਿਆ ਪ੍ਰਾਪਤ ਕਰਨ ਗਿਆ ਪਰ ਉਥੋਂ ਦੇ ਅਧਿਆਪਕਾਂ ਤੋਂ ਅਸੰਤੁਸ਼ਟ ਹੋ ਕੇ ਆਪਣੀ ਜਾਗੀਰ ਦੀ ਦੇਖਭਾਲ ਕਰਨ ਅਤੇ ਆਪਣੀ ਸਿੱਖਿਆ ਜਾਰੀ ਰੱਖਣ ਲਈ 1847 ਵਿਚ ਵਾਪਸ ਆ ਗਿਆ। ਸੰਨ 1847 ਵਿਚ ਇਸਨੇ ਡਾਇਰੀ ਲਿਖਣੀ ਸ਼ੁਰੂ ਕੀਤੀ। ਇਸ ਦੀ ਨਿੱਜੀ ਡਾਇਰੀ ਤੋਂ ਇਸ ਦੇ ਅਸੰਤੁਸ਼ਟ ਮੰਤਵਹੀਣ ਜੀਵਨ ਬਾਰੇ ਪਤਾ ਚਲਦਾ ਹੈ।

ਸੰਨ 1851 ਵਿਚ ਇਹ ਆਪਣੇ ਭਰਾ ਨਾਲ ਕੋਹਕਾਫ਼ ਵਿਖੇ ਸੈਨਾ ਵਿਚ ਚਲਾ ਗਿਆ ਅਤੇ ਇਥੇ ਇਹ ਪਹਾੜੀ ਕਬੀਲਿਆਂ ਨਾਲ ਬਹਾਦਰੀ ਨਾਲ ਲੜਿਆ। ਆਪਣਾ ਵਧੇਰਾ ਖਾਲੀ ਸਮਾਂ ਇਹ ਲਿਖਣ ਵਿਚ ਗੁਜ਼ਾਰਦਾ ਸੀ ਜਿਸ ਦੇ ਸਿੱਟੇ ਵਜੋਂ 1852 ਵਿਚ ਇਸ ਦੀ ਪਹਿਲੀ ਸਾਹਿਤਕ ਕ੍ਰਿਤ 'ਚਾਈਲਡਹੁੱਡ' ਪ੍ਰਕਾਸ਼ਿਤ ਹੋਈ। ਇਸ ਨੇ



ਲੀਓ ਟਾਲਸਟਾਏ

ਆਪਣੇ ਜੀਵਨ ਜਾਂ ਆਪਣੇ ਜਾਣਕਾਰਾਂ ਦੇ ਜੀਵਨ ਦੀਆਂ ਘਟਨਾਵਾਂ ਨੂੰ ਆਪਣੀਆਂ ਕ੍ਰਿਤਾਂ ਦਾ ਵਿਸ਼ਾ ਬਣਾਇਆ। 'ਚਾਈਲਡਹੁੱਡ' ਤੋਂ ਬਾਅਦ 'ਬੁਆਇਹੁੱਡ' ਅਤੇ 'ਯੂਥ' ਨਾਮੀ ਕ੍ਰਿਤਾਂ ਲਿਖ ਕੇ ਇਨ੍ਹਾਂ ਨੂੰ ਅੰਤਿਮ ਰੂਪ ਦਿੱਤਾ। ਕੋਹਕਾਫ਼ ਬਾਰੇ ਇਸ ਨੇ ਆਪਣੇ ਅਨੁਭਵਾਂ ਨੂੰ 'ਦੀ ਰੇਡ' ਅਤੇ 'ਦੀ ਵੁੱਡ ਫੈਲਿੰਗ' ਵਿਚ ਪ੍ਰਗਟ ਕੀਤਾ, ਯੁੱਧ ਨਾਲ ਸਬੰਧਤ ਇਹ ਇਸ ਦੀਆਂ ਪਹਿਲੀਆਂ ਨਿੱਕੀਆਂ ਕਹਾਣੀਆਂ ਸਨ।

ਸੰਨ 1854 ਵਿਚ ਕਮਿਸ਼ਨ ਪ੍ਰਾਪਤ ਕਰਨ ਉਪਰੰਤ ਇਸ ਨੂੰ ਡੈਨਿਯੂਬ ਬਦਲ ਦਿੱਤਾ ਗਿਆ ਅਤੇ ਉਥੇ ਇਸ ਨੇ ਕ੍ਰਿਮੀਅਨ ਯੁੱਧ ਦੌਰਾਨ ਸਵੈਸਤੋਪੋਲ ਦੀ ਘੇਰਾਬੰਦੀ ਵਿਚ ਹਿੱਸਾ ਲਿਆ। ਇਸ ਤੋਂ ਬਾਅਦ ਇਹ ਸੇਂਟ ਪੀਟਰਜ਼ਬਰਗ ਆ ਕੇ ਕਈ ਸਾਹਿਤਕ ਹਸਤੀਆਂ ਨੂੰ ਮਿਲਿਆ। ਸੰਨ 1857 ਵਿਚ ਸੈਨਾ ਤੋਂ ਰਿਟਾਇਰ ਹੋ ਕੇ ਇਹ ਫ਼ਰਾਂਸ, ਸਵਿਟਜ਼ਰਲੈਂਡ ਅਤੇ ਜਰਮਨੀ ਗਿਆ। ਸੰਨ 1855 ਤੋਂ 1863 ਦੌਰਾਨ ਲਿਖੀਆਂ ਗਈਆਂ ਇਸ ਦੀਆਂ ਨਿੱਕੀਆਂ ਕਹਾਣੀਆਂ ਦਾ ਵਿਸ਼ਾ ਅਖ਼ਲਾਕੀ ਸਮੱਸਿਆਵਾਂ ਸੀ।

ਸੰਨ 1850 ਦੇ ਦਹਾਕੇ ਵਿਚ ਆਪਣੀ ਯਾਤਰਾ ਤੋਂ ਵਾਪਿਸ ਆਉਣ ਤੇ ਟਾਲਸਟਾਏ ਨੇ ਕਿਸਾਨਾਂ ਦੇ ਬੱਚਿਆਂ ਲਈ ਆਪਣੀ ਜਾਗੀਰ ਵਿਖੇ ਇਕ ਸਕੂਲ ਖੋਲ੍ਹਿਆ। ਇਸ ਦੇ ਸਿੱਖਿਆ ਦੇ ਮੌਲਿਕ ਢੰਗਾਂ ਨੇ ਆਧੁਨਿਕ ਅਗਾਂਹ-ਵਧੂ ਸਿੱਖਿਆ ਵਿਚ ਪਹਿਲ ਕੀਤੀ। ਸੰਨ 1860-61 ਵਿਚ ਇਸ ਨੇ ਯੂਰਪ ਜਾ ਕੇ ਉੱਥੋਂ ਦੀ ਸਿੱਖਿਆ ਨੀਤੀ ਬਾਰੇ ਘੋਖ ਕੀਤੀ। ਇਸ ਨੇ ਸਿੱਖਿਆ ਸਬੰਧੀ ਇਕ ਰਸਾਲਾ ਪ੍ਰਕਾਸ਼ਿਤ ਕੀਤਾ, ਜਿਸ ਵਿਚ ਇਸ ਨੇ ਆਪਣੇ ਸਿੱਖਿਆ ਸਬੰਧੀ ਸਿਧਾਂਤਾਂ ਨੂੰ ਪ੍ਰਗਟ ਕੀਤਾ। ਇਸ ਨੇ ਪਾਠ-ਪੁਸਤਕਾਂ ਦਾ ਵੀ ਸੰਕਲਨ ਕੀਤਾ ਜਿਨ੍ਹਾਂ ਨੂੰ ਕਿ ਆਸਾਨ ਅਤੇ ਸਪੱਸ਼ਟ ਹੋਣ ਕਾਰਨ ਬਹੁਤ ਮਾਨਤਾ ਮਿਲੀ।

ਆਪਣੇ ਦੋ ਮਹਾਨ ਨਾਵਲਾਂ 'ਵਾਰ ਐਂਡ ਪੀਸ' ਅਤੇ 'ਅਨਾ ਕਰੈਨਿਨਾ' ਕਾਰਨ ਟਾਲਸਟਾਏ ਬਹੁਤ ਪ੍ਰਸਿੱਧ ਹੋਇਆ। ਪਹਿਲਾ ਨਾਵਲ 'ਵਾਰ ਐਂਡ ਪੀਸ' ਲਿਖਣ ਲਈ ਇਸ ਨੂੰ ਤਕਰੀਬਨ ਸੱਤ ਸਾਲ ਲੱਗੇ। ਇਸ ਨਾਵਲ ਨੂੰ ਦੁਨੀਆ ਦੇ ਸਾਹਿਤ ਦੇ ਦੋ ਜਾਂ ਤਿੰਨ ਵੱਡੇ ਨਾਵਲਾਂ ਵਿਚੋਂ ਮੰਨਿਆ ਜਾਂਦਾ ਹੈ। ਇਸ ਨਾਵਲ ਦਾ ਵਿਸ਼ਾ

ਜੀਵਨ ਨੂੰ ਪਿਆਰ ਕਰਨ ਵਾਲਾ ਅਰਥਾਤ੍ ਆਸ਼ਾਵਾਦੀ ਹੈ ਅਤੇ ਇਸ ਦੇ ਮੁੱਖ ਪਾਤਰ ਅਖ਼ਲਾਕੀ ਤੌਰ ਤੇ ਰਿਸ਼ਟ-ਪੁਸ਼ਟ ਹਨ। ਇਸ ਦਾ ਦੂਜਾ ਨਾਵਲ 'ਐਨਾ ਕਰੈਨਿਨਾ' 1860 ਦੇ ਦਹਾਕੇ ਦੇ ਰੂਸੀ ਸਮਾਜ ਨਾਲ ਸਬੰਧਤ ਹੈ। ਇਸਦਾ ਵਿਸ਼ਾ ਨਿਰਾਸ਼ਾਵਾਦੀ ਹੈ। ਇਹ ਨਾਵਲ ਮੁਕੰਮਲ ਕਰਨ ਤੱਕ ਇਹ ਆਪਣੇ ਜੀਵਨ ਤੋਂ ਬਹੁਤ ਨਿਰਾਸ਼ ਹੋ ਚੁੱਕਾ ਸੀ। ਨੌਜਵਾਨੀ ਦੇ ਦਿਨਾਂ ਤੋਂ ਹੀ ਜ਼ਿੰਦਗੀ ਦੇ ਮਕਸਦ ਬਾਰੇ ਤੰਗ ਕਰ ਰਹੇ ਪ੍ਰਸ਼ਨ ਕਾਰਨ ਇਸ ਨੂੰ ਆਤਮਕ ਸੰਕਟ ਵਿੱਚੋਂ ਲੰਘਣਾ ਪਿਆ। ਜੀਵਨ ਦੇ ਮਕਸਦ ਦਾ ਉੱਤਰ ਲੱਭਣ ਲਈ ਇਸ ਨੇ 'ਏ ਕਨਫ਼ੈਸ਼ਨ' ਵਿਚ ਆਤਮਕ ਅਤੇ ਅਖ਼ਲਾਕੀ ਮੁਸੀਬਤਾਂ ਦੇ ਸਬੰਧ ਨੂੰ ਦਰਸਾਇਆ ਹੈ।

ਆਤਮਕ ਸੰਕਟ ਤੋਂ ਬਾਅਦ ਅਰਥਾਤ 1880 ਤੋਂ ਬਾਅਦ ਇਸ ਨੇ ਆਪਣਾ ਵਧੇਰੇ ਸਮਾਂ ਧਾਰਮਕ, ਸਮਾਜਕ, ਅਖ਼ਲਾਕੀ ਅਤੇ ਕਲਾਤਮਕ ਵਿਚਾਰਾਂ ਵਾਲੇ ਕਈ ਪਹਿਲੂਆਂ ਤੇ ਪੁਸਤਕਾਂ, ਪੈਂਫਲੈਟ ਅਤੇ ਲੇਖ ਲਿਖਣ ਵਿਚ ਬਿਤਾਇਆ। ਇਸ ਦੀ ਨਵੀਂ ਧਾਰਨਾ, ਜਿਸਨੇ ਈਸਾਈ ਅਰਾਜਕਤਾਵਾਦ ਦਾ ਰੂਪ ਧਾਰਿਆ, ਨੇ ਦੁਰਾਚਾਰ ਨੂੰ ਮੰਨਣ ਤੋਂ ਅਤੇ ਗਿਰਜੇ ਦਾ ਇਖ਼ਤਿਆਰ ਮੰਨਣ ਤੋਂ ਇਨਕਾਰ ਕਰ ਦਿੱਤਾ ਜਿਸ ਦੇ ਸਿੱਟੇ ਵਜੋਂ 1901 ਵਿਚ ਇਸ ਨੂੰ ਬਰਾਦਰੀ 'ਚੋਂ ਛੇਕ ਦਿੱਤਾ ਗਿਆ। ਇਸ ਨੇ ਜਥੇਬੰਦ ਸਰਕਾਰ ਦਾ ਵਿਰੋਧ ਕੀਤਾ ਕਿਉਂਕਿ ਇਸ ਅਨੁਸਾਰ ਇਹ ਦਬਾਅ ਹੇਠ ਬਣਾਈ ਹੁੰਦੀ ਹੈ। ਇਸ ਨੇ ਨਿਜੀ ਸੰਪਤੀ ਦਾ ਵੀ ਵਿਰੋਧ ਕੀਤਾ ਕਿਉਂਕਿ ਇਸ ਦੇ ਵਿਚਾਰ ਅਨੁਸਾਰ ਇਸ ਦੀ ਮਾਲਕੀਅਤ ਜ਼ੋਰ-ਜ਼ਬਰਦਸਤੀ ਨਾਲ ਹੀ ਸੁਰੱਖਿਅਤ ਰਹਿ ਸਕਦੀ ਹੈ। ਇਸ ਨੇ ਆਪਣੇ ਆਪ ਨੂੰ ਆਪਣੀ ਸੰਪਤੀ ਤੋਂ ਅੱਲਗ ਕਰਕੇ ਆਪਣੇ ਪਰਿਵਾਰ ਵਾਲਿਆਂ ਦੀ ਇੱਛਾ ਅਨੁਸਾਰ ਜਾਇਦਾਦ ਉਨ੍ਹਾਂ ਦੇ ਨਾਂ ਤੇ ਲਗਾ ਦਿੱਤੀ।

ਆਪਣੇ ਅੰਤਲੇ ਸਮੇਂ ਦੌਰਾਨ ਇਸ ਨੇ ਕਈ ਕ੍ਰਿਤਾਂ ਦੇ ਪ੍ਰਕਾਸ਼ਿਤ ਹੋਣ ਤੇ ਰੋਕ ਲਗਾ ਦਿੱਤੀ। ਇਸ ਨੇ ਕਈ ਨਾਟਕ ਵੀ ਲਿਖੇ ਪਰ ਇਸ ਵਿਚ ਇਕ ਚੰਗੇ ਨਾਟਕਕਾਰ ਵਿਚਲੇ ਗੁਣਾਂ ਦੀ ਘਾਟ ਸੀ। ਸੰਨ 1888 ਵਿਚ ਖੇਡਿਆ ਗਿਆ ਇਸ ਦਾ ਨਾਟਕ 'ਦੀ ਪਾਵਰ ਆਫ਼ ਡਾਰਕਨੈੱਸ' ਇਕ ਉੱਤਮ ਕ੍ਰਿਤ ਸੀ। ਇਸ ਵਿਚ ਇਸਨੇ ਕਿਸਾਨਾਂ ਦੇ ਵਾਸਤਵਿਕ ਦੁਖਦਾਈ ਜੀਵਨ ਦੀ ਝਲਕ ਦਿਖਾਈ ਹੈ। ਇਹ ਬਦੇਸ਼ੀ ਲੇਖਕਾਂ ਜਿਵੇਂ ਜੀਨ-ਜੈਕਸ ਰੂਸੋ, ਸਟਰਨ, ਸਟੈਂਨਡਾਲ ਅਤੇ ਵਿਲੀਅਮ ਥੈਕਰੇ ਤੋਂ ਬਹੁਤ ਪ੍ਰਭਾਵਿਤ ਹੋਇਆ।

ਆਪਣੇ ਅੰਤਲੇ ਸਮੇਂ ਦੌਰਾਨ ਇਸ ਨੇ ਸਾਦਾ ਜੀਵਨ ਬਿਤਾਉਣਾ ਸ਼ੁਰੂ ਕੀਤਾ। ਇਸ ਨੇ ਸਾਧਾਰਨ ਕੱਪੜੇ ਪਾਉਣੇ, ਕਿਸਾਨਾਂ ਨਾਲ ਖੇਤਾਂ ਵਿਚ ਕੰਮ ਕਰਨਾ ਆਦਿ ਸ਼ੁਰੂ ਕੀਤਾ। ਆਪਣੀ ਪਤਨੀ ਨਾਲ ਕਈ ਤਰ੍ਹਾਂ ਦੇ ਮਤਭੇਦ ਹੋਣ ਕਾਰਨ ਅਤੇ ਇਸ ਸੁਖਾਲੇ ਜੀਵਨ ਨੂੰ ਤਿਆਗਣ ਲਈ 82 ਸਾਲ ਦੀ ਉਮਰ ਵਿਚ ਇਹ ਇਕ ਰਾਤ ਘਰ ਛੱਡ ਗਿਆ। ਇਸ ਤੋਂ ਕੁਝ ਸਮਾਂ ਬਾਅਦ ਹੀ 20 ਨਵੰਬਰ, 1910 ਨੂੰ ਅਸਤਾਪੋਵੋ ਵਿਖੇ ਇਸ ਦੀ ਮੌਤ ਹੋ ਗਈ।

ਟਾਲਸਟਾਏ ਦੀਆਂ ਹੋਰ ਉੱਤਮ ਪੁਸਤਕਾਂ ਵਿਚ 'ਹਿਸਟਰੀ ਆਫ਼ ਯੈਸਟਰਡੇ', 'ਟੂ ਹੁਸਾਰਜ਼', 'ਥਰੀ ਡੈੱਥਸ' ਆਦਿ ਸ਼ਾਮਲ ਹਨ। 'ਵਨ ਮੈਨ ਲਿਵ ਬਾਈ', 'ਟੂ ਓਲਡ ਮੈਨ', 'ਥ੍ਰੀ ਕਵੈਸਚਨਜ਼', 'ਹਊ ਮਚ ਲੈਂਡ ਡਜ਼ ਏ ਮੈਨ ਨੀਡ', 'ਦੀ ਡੈਵਲ', ' ਦੀ ਫਾਲਸ ਕੂਪਨ', 'ਵਟ ਆਈ ਬੀਲੀਵ', 'ਵਟ ਦੈਨ ਮਸਟ ਵੀ ਡੂ ?', 'ਆਈ ਕੈਨਨਾਟ ਬੀ ਸਾਈਲੈਂਟ', 'ਵੱਟ ਇਜ਼ ਆਰਟ ?' ਆਦਿ ਇਸ ਦੀਆਂ ਪ੍ਰਸਿੱਧ ਕਹਾਣੀਆਂ ਤੇ ਦਾਰਸ਼ਨਿਕ ਅਤੇ ਸਮਾਜਕ ਲੇਖ ਹਨ।

ਹ. ਪੁ.—ਐਨ. ਬ੍ਰਿ. ਮਾ. 18 : 483; ਐਨ. ਅਮੇ. 26 : 676

**ਟਾਲਕਾ** : ਪ੍ਰਾਂਤ—ਮੱਧ ਚਿੱਲੀ (ਦੱ. ਅਮਰੀਕਾ) ਦਾ ਇਹ ਇਕ ਪ੍ਰਾਂਤ ਹੈ ਜਿਸ ਦੇ ਪੂਰਬ ਵੱਲ ਅਰਜਨਟੀਨਾ ਅਤੇ ਪੱਛਮ ਵੱਲ ਸ਼ਾਂਤ ਮਹਾਂਸਾਗਰ ਲੱਗਦਾ ਹੈ। ਪ੍ਰਾਂਤ ਦਾ ਕੁੱਲ ਰਕਬਾ 10,141 ਵ. ਕਿ. ਮੀ. (3,916 ਵ. ਮੀਲ) ਅਤੇ ਆਬਾਦੀ 144656 (1982) ਹੈ। ਇਸੇ ਨਾਂ ਦਾ ਹੀ ਸ਼ਹਿਰ ਇਸ ਦੀ ਰਾਜਧਾਨੀ ਹੈ। ਇਹ ਪ੍ਰਾਂਤ 1833 ਈ. ਵਿਚ ਹੋਂਦ ਵਿਚ ਆਇਆ ਸੀ ਅਤੇ 1942 ਈ. ਵਿਚ ਇਸ ਦੀਆਂ ਮੌਜੂਦਾ ਹੱਦਾਂ ਕਾਇਮ ਕੀਤੀਆਂ ਗਈਆਂ ਸਨ। ਮਾਟਾਕੀਟੋ ਦਰਿਆ—ਜਿਹੜਾ ਇਸ ਪ੍ਰਾਂਤ ਦੀ ਕੁਰਿਕੋ ਪ੍ਰਾਂਤ ਨਾਲ ਬਹੁਤ ਸਾਰੀ ਉੱਤਰੀ ਸਰਹੱਦ ਬਣਾਉਂਦਾ ਹੈ ਅਤੇ ਮਾਉਲੇ ਦਰਿਆ ਜਿਸ ਉੱਤੇ ਪ੍ਰਾਂਤ ਦਾ ਰਾਜਧਾਨੀ ਸ਼ਹਿਰ ਵਸਿਆ ਹੋਇਆ ਹੈ ਪ੍ਰਾਂਤ ਦਾ ਜਲ-ਨਿਕਾਸ ਕਰਦੇ ਹਨ। ਮੋਲੀਨੋ ਅਤੇ ਕੁਰੈਪਟੋ ਇਥੋਂ ਦੇ ਦੂਜੇ ਦਰਜੇ ਦੇ ਪ੍ਰਬੰਧਕੀ ਅਤੇ ਵਪਾਰਕ ਕੇਂਦਰ ਹਨ। ਇਥੋਂ ਦੇ ਬਹੁਤੇ ਲੋਕ ਵਿਸ਼ੇਸ਼ ਕਰਕੇ ਦਰਿਆਵਾਂ ਦੀ ਵਾਦੀ ਵਿਚ ਪੈਂਦੇ ਦੇਹਾਤੀ ਇਲਾਕੇ ਵਿਚ ਰਹਿੰਦੇ ਹਨ। ਇਥੋਂ ਦੀ ਆਰਥਿਕਤਾ ਮੁੱਖ ਤੌਰ ਤੇ ਅੰਗੂਰ,ਕਣਕ, ਚਾਰੇ ਦੀਆਂ ਫਸਲਾਂ ਅਤੇ ਚੌਲ ਦੀਆਂ ਫਸਲਾਂ ਉੱਤੇ ਆਧਾਰਿਤ ਹੈ। ਇਥੋਂ ਦੇ ਲੋਕ ਪਸ਼ੂ ਵੀ ਪਾਲਦੇ ਹਨ। ਚਿੱਲੀ ਦੇ ਸਾਰੇ ਪ੍ਰਾਂਤਾਂ ਦੇ ਮੁਕਾਬਲੇ ਇਥੇ ਸਭ ਤੋਂ ਵੱਧ ਸ਼ਰਾਬ ਤਿਆਰ ਕੀਤੀ ਜਾਂਦੀ ਹੈ। ਪੈਨ-ਅਮਰੀਕਨ ਸ਼ਾਹ-ਰਾਹ ਅਤੇ ਮੁੱਖ ਉੱਤਰੀ-ਦੱਖਣੀ ਰੇਲ-ਮਾਰਗ ਕੇਂਦਰੀ ਟਾਲਕਾ ਵਿਚੋਂ ਦੀ ਗੁਜ਼ਰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 9 : 784

**ਟਾਲਕਾ** : ਸ਼ਹਿਰ—ਮੱਧ ਚਿੱਲੀ (ਦੱ. ਅਮਰੀਕਾ) ਦੇ ਇਸੇ ਹੀ ਨਾਂ ਦੇ ਪ੍ਰਾਂਤ ਦਾ ਇਹ ਰਾਜਧਾਨੀ ਸ਼ਹਿਰ ਹੈ ਜਿਹੜਾ ਮਾਉਲੇ ਦਰਿਆ ਦੇ ਨੇੜੇ ਪੈਂਦੀ ਕੇਂਦਰੀ ਵਾਦੀ ਵਿਚ ਅਤੇ ਪ੍ਰਾਂਤ ਮਹਾਂਸਾਗਰ ਤੋਂ 65 ਕਿ. ਮੀ. (40 ਮੀਲ) ਦੂਰ ਪੂਰਬ ਵੱਲ ਸਥਿਤ ਹੈ। ਇਸ ਸ਼ਹਿਰ ਦੀ 1692 ਈ. ਵਿਚ ਨੀਂਹ ਰੱਖੀ ਗਈ ਸੀ। ਸੰਨ 1742 ਅਤੇ 1928 ਦੇ ਭੂਚਾਲਾਂ ਨਾਲ ਇਹ ਸ਼ਹਿਰ ਸਾਰੇ ਦਾ ਸਾਰਾ ਹੀ ਤਬਾਹ ਹੋ ਗਿਆ ਸੀ। ਹੁਣ ਇਸ ਸਾਰੇ ਨੂੰ ਫਿਰ ਉਸਾਰ ਲਿਆ ਗਿਆ ਹੈ। ਇਸ ਵੇਲੇ ਇਹ ਸੈਨਟੀਆਗੋ ਉੱਤਰ, ਉੱਤਰ-ਪੂਰਬ ਅਤੇ ਕਨਸੈਪਸੀਅਨ ਦੇ ਵਿਚਕਾਰ ਇਕ ਵੱਡਾ ਸ਼ਹਿਰੀ ਕੇਂਦਰ ਹੈ। ਇਹ ਸ਼ਹਿਰ ਵਿਚ ਦੇਸ਼ ਦੀ ਸਭ ਤੋਂ ਵੱਧ ਸ਼ਰਾਬ ਤਿਆਰ ਕਰਨ ਦੇ ਬਹੁਤ ਕਾਰਖ਼ਾਨੇ ਹਨ। ਦੇਸ਼ ਦੀ ਸਲਾਈ ਦਾ ਸਭ ਤੋਂ ਵੱਡਾ ਕਾਰਖ਼ਾਨਾ ਇਸੇ ਸ਼ਹਿਰ ਵਿਚ ਹੀ ਹੈ। ਇਸ ਤੋਂ ਇਲਾਵਾ ਇਥੇ ਕਈ ਫ਼ਾਊਂਡਰੀਆਂ, ਕਾਗਜ਼-ਮਿੱਲਾਂ ਅਤੇ ਜੁੱਤੀਆਂ, ਬਿਸਕੁਟ ਅਤੇ ਚਾਕਲੇਟ ਤਿਆਰ ਕਰਨ ਦੇ ਕਾਰਖ਼ਾਨੇ ਸਥਾਪਿਤ ਹਨ। ਇਸ ਸ਼ਹਿਰ ਤੋਂ ਪੂਰਬ ਅਤੇ ਪੱਛਮ ਦੇ ਪਾਸੇ ਨੂੰ ਰੇਲ-ਮਾਰਗ ਜਾਂਦੇ ਹਨ। ਇਸ ਸ਼ਹਿਰ ਵਿਚ ਖੁਲ੍ਹੇ ਖੁਲ੍ਹੇ ਪਾਰਕ ਅਤੇ ਸੜਕਾਂ ਹਨ।

ਆਬਾਦੀ—176,200 (1982)

35° 26′ ਦ. ਵਿਥ.: 71° 4′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 784; ਐਨ. ਅਮੇ. 26 : 239

**ਟਾਲਕਾਵਾਨੋ** : ਦੱਖਣੀ ਚਿੱਲੀ ਦੇ ਕਾਸੈਪਸੀਆਨ ਪ੍ਰਾਂਤ ਵਿਚ ਕਾਸਪੈਸੀਆਨ ਸ਼ਹਿਰ ਤੋਂ 15 ਕਿ. ਮੀ. ਉੱਤਰ-ਪੱਛਮ ਵਿਚ ਇਕ ਛੋਟੇ ਜਿਹੇ ਪ੍ਰਾਇਦੀਪ ਉੱਤੇ ਖਾੜੀ ਕਾਸੈਪਸੀਆਨ ਨਾਲ ਲਗਦਾ ਸ਼ਹਿਰ ਹੈ। ਅੱਜਕੱਲ੍ਹ ਇਹ ਦੇਸ਼ ਦੀ ਮਸ਼ਹੂਰ ਬੰਦਰਗਾਹ ਅਤੇ ਸਮੁੰਦਰੀ ਫ਼ੌਜ ਦਾ ਅੱਡਾ ਹੈ। ਇਹ ਸੱਨਅਤਾਂ ਦਾ ਕੇਂਦਰ ਵੀ ਹੈ ਜਿਥੇ ਮੱਛੀਆਂ ਦੀ ਪ੍ਰੋਸੈਸਿੰਗ, ਆਟਾ ਪੀਹਣ ਤੇ ਪੈਟਰੋਲ ਸਾਫ਼ ਕਰਨ ਦੇ ਕਾਰਖ਼ਾਨੇ ਲਗੇ ਹੋਏ ਹਨ। ਇਸ ਸ਼ਹਿਰ ਦੇ ਨੇੜੇ ਹੀ ਸੈਨਵਿਸੈਂਟੀ

ਰਸਾਇਣ ਕਾਰਖ਼ਾਨਿਆਂ ਦਾ ਕੇਂਦਰ ਅਤੇ ਸੈਰਗਾਹ ਹੈ। ਇਸ ਬੰਦਰਗਾਹ ਤੋਂ ਖੱਲਾਂ, ਲੱਕੜ, ਕੋਲਾ ਬਾਹਰ ਜਾਂਦਾ ਹੈ ਅਤੇ ਮਸ਼ੀਨਰੀ ਬਾਹਰੋਂ ਆਉਂਦੀ ਹੈ। ਅੱਜਕੱਲ੍ਹ ਇਹ ਸ਼ਹਿਰ ਕਨਸੈਪਸੀਆਨ ਨਾਲ ਰੇਲਾਂ ਅਤੇ ਸੜਕਾਂ ਦੁਆਰਾ ਹੀ ਜੁੜਿਆ ਹੋਇਆ ਹੈ। ਇਸ ਬੰਦਰਗਾਹ ਵਿਚ ਚਿੱਲੀ ਦੀ ਸਮੁੰਦਰੀ ਫ਼ੌਜ ਨੇ 'ਵਾਸਕਰ' ਨਾਮੀ ਸਮੁੰਦਰੀ ਜਹਾਜ਼ ਖੜ੍ਹਾਇਆ ਹੋਇਆ ਹੈ ਜਿਹੜਾ ਇਸ ਨੇ ਪੀਰੂ ਦੀ ਲੜਾਈ ਵਿਚ ਜਿੱਤਿਆ ਸੀ।

ਆਬਾਦੀ—2,20,910 (1985)

36° 43′ ਦੱ. ਵਿਥ.; 73° 07′ ਪੱ. ਲੰਬ.

ਹ. ਪੁ.—ਐਨ ਬ੍ਰਿ. ਮਾ. 11 : 519

**ਟਾਲਟਨ** : ਇਹ ਅਪਰ ਸਟਿਕਨ ਦਰਿਆ (Stikine) ਅਤੇ ਇਸ ਦੇ ਨੇੜੇ ਦੀਆਂ ਹੋਰ ਨਦੀਆਂ ਦੇ ਇਲਾਕੇ ਜਿਸ ਨੂੰ ਹੁਣ ਉੱਤਰੀ ਪੱਛਮੀ ਬ੍ਰਿਟਿਸ਼ ਕੋਲੰਬੀਆ ਕਿਹਾ ਜਾਂਦਾ ਹੈ, ਵਿਚ ਰਹਿਣ ਵਾਲਾ ਇੰਡੀਅਨਾਂ ਦਾ ਇਕ ਕਬੀਲਾ ਹੈ। ਇਸ ਇਲਾਕੇ ਵਿਚ ਭਾਵੇਂ ਆਹੀਵਾਲੇ ਮੈਦਾਨ ਬੰਜਰ ਧਰਤੀ ਅਤੇ ਥੋੜ੍ਹੇ ਬਹੁਤ ਜੰਗਲ ਹਨ ਪਰੰਤੂ ਸਾਮਨ ਮੱਛੀ ਕੈਰਬੂ (ਰੈਡੀਅਰ) ਹਿਰਨ, ਰਿੱਛ ਆਦਿ ਕਈ ਸ਼ਿਕਾਰ ਅਤੇ ਜੱਤ ਵਾਲੇ ਜਾਨਵਰ ਕਾਫ਼ੀ ਮਿਲਦੇ ਹਨ।

ਇਹ ਲੋਕ ਟੱਪਰੀਵਾਸ ਸਨ ਤੇ ਆਪਣੇ ਕੋਲ ਬਹੁਤ ਘੱਟ ਸਮਾਨ ਰੱਖਦੇ ਸਨ। ਗਰਮੀਆਂ ਵਿਚ ਇਹ ਲੋਕ ਮੱਛੀਆਂ ਦੇ ਤਾਲਾਬਾਂ ਨੇੜੇ ਅਤੇ ਹੋਰ ਸ਼ਿਕਾਰਗਾਹਾਂ ਵਿਚ ਘੁੰਮਦੇ ਵਿਖਾਈ ਦਿੰਦੇ ਸਨ। ਇਹ ਲੋਕ ਝੌਂਪੜੀਆਂ ਵਿਚ ਰਹਿੰਦੇ ਸਨ ਅਤੇ ਇਕ ਦੂਜੇ ਨਾਲ ਝੌਂਪੜੀਆਂ ਬਦਲਦੇ ਰਹਿੰਦੇ ਸਨ। ਕੇਂਦਰੀ ਪਿੰਡ ਵਿਚ ਕਈ ਕਬੀਲਿਆਂ ਦੇ ਸਾਰੇ ਮੁੱਖ ਪਰਿਵਾਰ ਰਹਿੰਦੇ ਸਨ।

ਇਹ ਲੋਕ ਰਵਾਇਤੀ ਤੌਰ ਤੇ ਛੇ ਕਬੀਲਿਆਂ ਵਿਚ ਵੰਡੇ ਹੋਏ ਸਨ ਜਿਨ੍ਹਾਂ ਦੇ ਆਪਣੇ ਆਪਣੇ ਸਰਦਾਰ ਸਨ। ਇਨ੍ਹਾਂ ਵਿਚੋਂ ਤਿੰਨ ਕਬੀਲੇ ਇਕ ਗਰੁੱਪ ਵਿਚ ਮੰਨੇ ਜਾਂਦੇ ਸਨ ਜਿਸ ਨੂੰ ਰੈਵਨ (Raven) ਗਰੁਪ ਕਿਹਾ ਜਾਂਦਾ ਸੀ ਤੇ ਬਾਕੀ ਦੇ ਤਿੰਨ ਕਬੀਲੇ ਵੂਲਫ਼ ਗਰੁੱਪ ਵਿਚ ਮੰਨੇ ਜਾਂਦੇ ਸਨ। ਇਨ੍ਹਾਂ ਦੋਹਾਂ ਗਰੁਪਾਂ ਦੀਆਂ ਆਪਣੀਆਂ ਆਪਣੀਆਂ ਵੱਖਰੀਆਂ ਸ਼ਿਕਾਰਗਾਹਾਂ ਸਨ। ਅਮਲੀ ਰੂਪ ਵਿਚ ਇਹ ਲੋਕ ਇਸ ਵੰਡ ਤੇ ਕੋਈ ਅਮਲ ਨਹੀਂ ਕਰਦੇ ਸਨ। ਅਠ੍ਹਾਰਵੀਂ ਸਦੀ ਵਿਚ ਇਸ ਵੂਲਫ਼ ਗਰੁੱਪ ਵਿਚ ਇਕ ਚੌਥਾ ਕਬੀਲਾ ਸ਼ਾਮਲ ਹੋ ਗਿਆ ਤੇ ਇਸੇ ਤਰ੍ਹਾਂ ਕਬੀਲਿਆਂ ਦੀ ਗਿਣਤੀ 7 ਹੋ ਗਈ। ਇਹ ਸਮਾਜਕ ਸੰਗਠਨ ਇਨ੍ਹਾਂ ਲੋਕਾਂ ਨੇ ਸ਼ਾਂਤ ਮਹਾਂਸਾਗਰ ਦੇ ਤੱਟ ਤੇ ਵਸੇ ਲੋਕਾਂ ਤੋਂ ਅਪਣਾਇਆ। ਉਥੋਂ ਦੇ ਲੋਕ ਆਮ ਤੌਰ ਤੇ ਸਰਦਾਰ ਗੁਲਾਮਾਂ ਵਿਚ ਵੰਡੇ ਹੋਏ ਸਨ। ਇਸ ਤੋਂ ਇਲਾਵਾ ਇਸ ਕਬੀਲੇ ਨੇ ਕਈ ਰਸਮੋ-ਰਿਵਾਜ ਵੀ ਉਨ੍ਹਾਂ ਲੋਕਾਂ ਦੇ ਆਪਣਾ ਲਏ। ਇਨ੍ਹਾਂ ਵਿਚ ਸਰਦਾਰੀ ਦੇਣ ਦੇ ਮੌਕੇ ਦੀ ਰਸਮ ਅਤੇ ਮੌਤ ਵੇਲੇ ਦੀ ਰਸਮ ਸ਼ਾਮਲ ਸਨ।

ਇਹ ਲੋਕ ਸੂਰਜ ਦੇਵਤੇ ਅਤੇ ਆਕਾਸ਼ ਦੇਵਤੇ ਨੂੰ ਤਾਂ ਮੰਨਦੇ ਹੀ ਸਨ ਪਰ ਆਪਣੇ ਆਲੇ-ਦੁਆਲੇ ਦੀਆਂ ਕਰਾਮਾਤੀ ਸ਼ਕਤੀਆਂ ਵਿਚ ਵੀ ਵਿਸ਼ਵਾਸ ਰੱਖਦੇ ਸਨ। ਆਮ ਕਰਕੇ ਇਨ੍ਹਾਂ ਨੂੰ ਸੁਪਨਿਆਂ ਵਿਚ ਜਾਨਵਰਾਂ ਦੀਆਂ ਹੀ ਰੂਹਾਂ ਵਿਖਾਈ ਦਿੰਦੀਆਂ ਸਨ।

ਅੱਜ ਟਾਲਟਨ ਲੋਕਾਂ ਵਿਚ ਯੂਰਪੀ ਸੱਭਿਅਤਾ ਦਾ ਬਹੁਤ ਅਸਰ ਹੋਇਆ ਵਿਖਾਈ ਦਿੰਦਾ ਹੈ। ਇਨ੍ਹਾਂ ਦੀ ਗਿਣਤੀ ਵੀ ਬਹੁਤ ਘੱਟ ਗਈ ਹੈ। ਸੰਨ 1970 ਵਿਚ ਇਨ੍ਹਾਂ ਦੀ ਗਿਣਤੀ ਲਗਭਗ 700 ਸੀ ਜਿਨ੍ਹਾਂ ਵਿਚੋਂ ਬਹੁਤੇ ਸ਼ਿਕਾਰ ਜਾਂ ਮਜ਼ਦੂਰੀ ਦਾ ਕੰਮ ਕਰਦੇ ਸਨ।

ਹ. ਪੁ.—ਐਨ. ਬ੍ਰਿ. ਮਾ. 9 : 767

**ਟਾਲਟੈਕ** : ਕੇਂਦਰੀ ਮੈਕਸੀਕੋ ਦੇ ਰਹਿਣ ਵਾਲੇ ਇੰਡੀਅਨ ਲੋਕਾਂ ਦਾ ਸਮੂਹ ਸੀ। 900 ਤੋਂ 1200 ਈਸਵੀਂ ਦੌਰਾਨ ਐਜ਼ਟੈਕਾ ਦੇ ਮੈਕਸੀਕੋ ਵਿਚ ਆਉਣ ਤੋਂ ਪਹਿਲਾਂ ਉੱਥੋਂ ਦੀ ਰਾਜਨੀਤਿਕ ਸੱਤਾ ਇਨ੍ਹਾਂ ਲੋਕਾਂ ਦੇ ਹੱਥ ਵਿਚ ਹੀ ਸੀ। ਇਨ੍ਹਾਂ ਦੀ ਰਾਜਧਾਨੀ ਟਾਲਨ ਜੋ ਅਜੋਕੇ ਹਾਈਡੇਲਗੋ ਰਾਜ ਦਾ ਟੂਲਾ ਨਗਰ ਸੀ, ਰਾਜਧਾਨੀ ਦੇ ਨਾਮ ਤੋਂ ਹੀ ਇਨ੍ਹਾਂ ਨੇ ਟਾਲਟੈਕ ਨਾਮ ਅਪਣਾਇਆ। ਟਾਲਟੈਕਾਂ ਨੇ ਆਪਣਾ ਰਾਜ ਦੱਖਣ ਵਿਚ ਯੂਕਾਟਾਨ ਅਤੇ ਗੁਆਤੇਮਾਲਾ ਪਹਾੜੀਆਂ ਤੀਕ ਵਧਾਇਆ।

ਇਹ ਲੋਕ ਨਾਵਾ, ਓਡਮੀ ਅਤੇ ਨੋਨੋਐਲਕਾ ਓਡਮੀ ਦਾ ਹੀ ਸੰਗਠਤ ਰੂਪ ਸਨ। 10ਵੀਂ ਸਦੀ ਦੇ ਸ਼ੁਰੂ ਵਿਚ ਨਾਵਾ ਟਾਲਟੈਕ ਵਧੇਰੇ ਸ਼ਕਤੀਸ਼ਾਲੀ ਹੋਣ ਕਾਰਨ ਕੇਂਦਰੀ ਮੈਕਸੀਕੋ ਤੱਕ ਪਹੁੰਚ ਗਏ। ਇਤਿਹਾਸ ਵਿਚ ਇਨ੍ਹਾਂ ਨੂੰ ਚੀਚਾਮੈੱਕ ਟਾਲਟੈਕ ਵੀ ਆਖਿਆ ਜਾਂਦਾ ਹੈ। 'ਨੋਨੋਐਲਕਾ' ਦਾ ਸਬੰਧ ਮਾਜਟੈਕ ਅਤੇ ਚੋਚੋਪੋਪੋਲੋਕਾ ਲੋਕਾਂ ਨਾਲ ਸੀ ਜੋ ਕਿ ਹੁਣ ਦੱਖਣੀ ਪਯੂਬਲਾ ਅਤੇ ਵਹਾਕਾ ਦੇ ਵਸਨੀਕ ਸਨ।

ਟਾਲਟੈਕਾਂ ਦੇ ਇਤਿਹਾਸ ਵਿਚ ਸੀ ਐਕੇਟਲ ਟੋਪਿਲਟਜ਼ਿਨ (Ce Acatl Topiltzim) ਦਾ ਨਾਂ ਵਰਨਣਯੋਗ ਹੈ। ਇਸ ਨੇ 10ਵੀਂ ਸਦੀ ਦੇ ਪਿਛਲੇਰੇ ਕਾਲ ਵਿਚ ਟਾਲਨ ਨੂੰ ਆਪਣੀ ਰਾਜਧਾਨੀ ਬਣਾਇਆ। ਰਾਜ ਵਿਚ ਅੰਦਰੂਨੀ ਗੜਬੜੀ ਕਾਰਨ ਇਹ ਸ਼ਾਂਤੀ-ਪੂਰਬਕ ਰਾਜ ਨਾ ਚਲਾ ਸਕਿਆ। ਇਸੇ ਕਾਰਨ ਇਸ ਨੂੰ ਇਹ ਦੇਸ਼ ਛੱਡ ਕੇ ਖਾੜੀ ਤਟ ਤੇ ਜਾਣਾ ਪਿਆ।

ਇਥੇ ਹੀ 10ਵੀਂ ਸਦੀ ਦੇ ਅੰਤ ਵਿਚ ਇਸ ਦੀ ਮੌਤ ਹੋ ਗਈ। ਮਿਥਿਹਾਸ ਵਿਚ ਇਸ ਨੂੰ ਵੀਨਸ ਗ੍ਰਹਿ ਦੇ ਰੂਪ ਵਿਚ ਮੰਨਿਆ ਜਾਣ ਲਗ ਪਿਆ। ਇਸ ਦੇ ਨਾਂ ਨੂੰ ਇਕ ਅਹੁਦਾ ਬਣਾਇਆ ਗਿਆ ਜੋ ਕਿ ਉੱਚ-ਪਾਦਰੀ ਅਤੇ ਬਾਦਸ਼ਾਹ ਨੂੰ ਦਿੱਤਾ ਜਾਂਦਾ ਸੀ।

ਹ. ਪੁ.—ਐਨ. ਅਮੈ. 26 : 678

**ਟੱਲਬੱਟ, ਵਿਲਿਅਮ ਹੈਨਰੀ ਫੱਕਸ** : ਇਸ ਅੰਗਰੇਜ਼ ਭੌਤਿਕ-ਵਿਗਿਆਨੀ ਦਾ ਜਨਮ 11 ਫ਼ਰਵਰੀ, 1800 ਨੂੰ ਵਿਲਟਸ਼ਿਰ ਵਿਚ ਲਾਕੌਕ ਐਬੇ ਵਿਖੇ ਹੋਇਆ। ਇਸ ਨੇ ਕੈਲੋਟਾਈਪ (ਇਕ ਪ੍ਰਾਚੀਨ ਛਾਇਆ-ਚਿੱਤਰ ਪੱਧਤੀ) ਨੂੰ ਵਿਕਸਿਤ ਕੀਤਾ। ਇਹ



**ਵਿਲਿਅਮ ਹੈਨਰੀ ਫੱਕਸ ਟੱਲਬੱਟ**

ਇਕ ਮੁਢਲੀ ਫ਼ੋਟੋਗ੍ਰਾਫ਼ਿਕ ਵਿਧੀ ਸੀ ਜਿਹੜੀ ਕਿ ਫ਼ਰਾਂਸ ਦੇ ਆਵਿਸ਼ਕਾਰਕ ਲੂਈ ਜੇ. ਐਮ. ਡਾਗੇਅਰ ਦੀ ਡਾਗੇਅਰੋਟਾਈਪ ਵਿਚ

ਇਕ ਸੁਧਾਰ ਸੀ। ਟੱਲਬੱਟ ਦੇ ਆਵਿਸ਼ਕਾਰ ਵਿਚ ਫ਼ੋਟੋਗ੍ਰਾਫ਼ਿਕ ਨੈਗੇਟਿਵ ਲਗਦਾ ਸੀ ਜਿਸ ਤੋਂ ਜਿੰਨੇ ਮਰਜ਼ੀ ਪ੍ਰਿੰਟ ਬਣਾਏ ਜਾ ਸਕਦੇ ਸਨ। ਇਹ 1833 ਵਿਚ ਪਾਰਲੀਮੈਂਟ ਲਈ ਚੁਣਿਆ ਗਿਆ। ਪ੍ਰੰਤੂ ਇਕ ਸਾਲ ਬਾਅਦ ਰਿਟਾਇਰ ਹੋ ਗਿਆ। ਇਸ ਨੇ ਉਸੇ ਸਮੇਂ ਆਪਣੇ ਫ਼ੋਟੋਗ੍ਰਾਫ਼ਿਕ ਪ੍ਰਯੋਗ ਸ਼ੁਰੂ ਕਰ ਦਿੱਤੇ ਅਤੇ 1838 ਵਿਚ ਸਿਲਵਰ ਕਲੋਰਾਈਡ ਨਾਲ ਟ੍ਰੀਟ ਕੀਤੇ ਕਾਗਜ਼ ਉੱਤੇ ਫ਼ੋਟੋਗ੍ਰਾਫ਼ਿਕ ਪ੍ਰਿੰਟ ਬਣਾਉਣ ਵਿਚ ਕਾਮਯਾਬ ਹੋ ਗਿਆ। ਇਹ ਵਿਧੀ 1841 ਵਿਚ ਪੇਟੈਂਟ ਹੋ ਗਈ। ਦਸ ਸਾਲਾਂ ਮਗਰੋਂ ਨਵੇਂ ਵਿਕਸਿਤ ਪ੍ਰਕਾਸ਼ ਸੁਗ੍ਰਾਹੀ ਰਸਾਇਣਿਕ ਪਦਾਰਥਾਂ ਦੀ ਸਹਾਇਤਾ ਨਾਲ ਇਸ ਨੇ ਤਤਕਾਲਕ (ਫ਼ੌਰੀ) ਫ਼ੋਟੋਗ੍ਰਾਫ਼ੀ ਦਾ ਢੰਗ ਕੱਢਿਆ। ਇਸ ਦੀ 'Pencil of Nature' (1844-46) ਪਹਿਲੀ ਪੁਸਤਕ ਹੈ ਜਿਸ ਵਿਚ ਇਸ ਨੇ ਆਪਣੇ ਵਿਚਾਰ ਤਸਵੀਰਾਂ ਰਾਹੀਂ ਦਰਸਾਏ ਹਨ।

ਟੱਲਬੱਟ ਪੁਰਾਤੱਤਵ-ਵਿਗਿਆਨ ਵਿਚ ਵੀ ਦਿਲਚਸਪੀ ਰਖਦਾ ਸੀ। ਪੁਰਾਤਨ ਐਸ੍ਰਿਰੀਆ ਦੀ ਰਾਜਧਾਨੀ ਨਿਨਐਵੇ ਦੀਆਂ ਫਾਨਾਂ-ਨੁਮਾ ਲਿਖਾਈਆਂ ਦਾ ਅਨੁਵਾਦ ਕਰਨ ਵਾਲੇ ਪਹਿਲੇ ਵਿਅਕਤੀਆਂ ਵਿਚੋਂ ਇਕ ਸੀ।

ਅੰਤ ਵਿਚ 17 ਸਤੰਬਰ, 1877 ਨੂੰ ਲਾਕੌਕ ਐਬੇ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 784

**ਟਾਲਬੂਕਿਨ (Tolbukhin)** : ਉੱਤਰੀ-ਪੂਰਬੀ ਬੁਲਗਾਰੀਆ ਦੇ ਖੰਡ ਵਿਚ ਟਾਲਬੂਕਿਨ ਉਪਜਾਊ ਖੇਤਰ ਵਿਚ ਸਭ ਤੋਂ ਵੱਡਾ ਸ਼ਹਿਰ ਹੈ। ਇਹ ਕਨਸਟਾਟਾ ਅਤੇ ਵਾਰਨਾ ਸ਼ਹਿਰਾਂ ਵਿਚਕਾਰ ਰੇਲ ਅਤੇ ਸੜਕ-ਮਾਰਗ ਉੱਤੇ ਇਕ ਚੰਗੀ ਮੰਡੀ ਹੈ ਇਸ ਦੀਆਂ ਸਨੱਅਤਾਂ ਖੇਤੀਬਾੜੀ ਉੱਤੇ ਆਧਾਰਿਤ ਹਨ। ਇਥੇ ਚਾਰੇ ਨੂੰ ਸੁੱਰਖਿਅਤ ਰੱਖਣ, ਸਬਜ਼ੀਆਂ ਦਾ ਤੇਲ ਕਢਣ, ਖਾਣ-ਪੀਣ ਦੀਆਂ ਚੀਜ਼ਾਂ ਨੂੰ ਪਕਾਉਣ; ਜ਼ਰਾਇਤੀ ਮਸ਼ੀਨਰੀ, ਕੱਪੜੇ ਅਤੇ ਫ਼ਰਨੀਚਰ ਬਣਾਉਣ ਦੀਆਂ ਸਨੱਅਤਾਂ ਉੱਨਤ ਹਨ। ਇਸ ਸ਼ਹਿਰ ਦੇ ਕਈ ਨਾਂ ਰਹੇ ਹਨ। ਸੰਨ 1500 ਤੋਂ 1878 ਤੀਕ ਤੁਰਕਾਂ ਹੇਠ ਇਹ ਬਜਾਰਜ਼ੀਕ ਸ਼ਹਿਰ ਹੁੰਦਾ ਸੀ। ਆਜ਼ਾਦੀ ਤੋਂ ਬਾਅਦ ਇਸਦਾ ਨਾਂ ਡਾਬਰਿਚ ਪੈ ਗਿਆ। ਸੰਨ 1913 ਤੋਂ 1940 ਤੱਕ ਇਸ ਨੂੰ ਬਜਾਰਜੀਕ ਕਹਿੰਦੇ ਸਨ। ਸੰਨ 1949 ਵਿਚ ਸੋਵੀਅਤ ਮਾਰਸ਼ਲ ਫਿਓਦੋਰ ਇਵਾਨੋਵਿਚ ਟਾਲਬੂਕਿਨ ਨੇ ਇਹ ਜਰਮਨਾਂ ਤੋਂ ਜਿੱਤ ਲਿਆ। ਇਸੇ ਦੇ ਨਾਂ ਉੱਤੇ ਸ਼ਹਿਰ ਦਾ ਮੌਜੂਦਾ ਨਾਂ ਰੱਖ ਦਿੱਤਾ। ਇਥੋਂ ਦੀਆਂ ਵਰਣਨਯੋਗ ਥਾਵਾਂ ਵਿਚ 1948 ਵਿਚ ਸਥਾਪਿਤ ਬੁਲਗਾਰੀਆ ਸਟੇਟ-ਫਾਰਮ ਹੈ ਜਿਹੜਾ ਵੱਡੇ ਫਾਰਮਾਂ ਵਿਚੋਂ ਇਕ ਹੈ।

ਆਬਾਦੀ—97,310 (1981)

ਹ. ਪੁ.—ਐਨ. ਬ੍ਰਿ. ਮਾ. 10 : 30

**ਟਾਲਮਾਂ ਡੇ ਰੇਓ, ਜ਼ੇਦੇਓ (Tallement des Reaux, Gedeon)** : ਇਹ ਫ਼ਰਾਂਸ ਦਾ ਲੇਖਕ ਸੀ, ਜੋ ਆਪਣੀ ਮਨ-ਪਰਚਾਵੇ ਅਤੇ ਜਾਣਕਾਰੀ ਪ੍ਰਦਾਨ ਕਰਨ ਵਾਲੀ ਪੁਸਤਕ 'Historiettes' (ਜਾਂ ਸੰਖੇਪ ਜੀਵਨੀਆਂ) ਲਈ ਪ੍ਰਸਿੱਧ ਸੀ। ਇਸ ਦਾ ਜਨਮ 2 ਅਕਤੂਬਰ, 1619 ਨੂੰ ਲਾ ਰੌਸ਼ੈਲ (La Rochelle) ਵਿਖੇ ਇਕ ਸ਼ਾਹੂਕਾਰ ਦੇ ਘਰ ਹੋਇਆ। ਇਸ ਨੇ ਪੈਰਿਸ ਤੋਂ ਸਿਵਿਲ ਅਤੇ ਧਾਰਮਕ ਕਾਨੂੰਨ ਦੀ ਵਿੱਦਿਆ ਪ੍ਰਾਪਤ ਕੀਤੀ ਪਰ ਛੇਤੀ ਹੀ ਇਹ ਸਾਹਿਤਿਕ ਖੇਤਰਾਂ ਵਿਚ ਦਿਲਚਸਪੀ ਲੈਣ ਲੱਗ ਪਿਆ।

ਆਪਣੇ ਸਮੇਂ ਵਿਚ ਟਾਲੇਮਾਂ ਨੇ ਕੇਵਲ ਕੁਝ ਕਵਿਤਾਵਾਂ ਹੀ



ਜ਼ੇਦੇਓ ਟਾਲਮਾਂ ਡੇ ਰੇਓ

ਪ੍ਰਕਾਸ਼ਿਤ ਕੀਤੀਆਂ ਸਨ। 'Historiettes' ਦਾ ਖਰੜਾ 1803 ਵਿਚ ਪੈਰਿਸ ਵਿਚ ਹੋਈ ਇਕ ਨੀਲਾਮੀ ਸਮੇਂ ਲੱਭਿਆ ਸੀ, ਜੋ 1834-35 ਵਿਚ ਪ੍ਰਕਾਸ਼ਿਤ ਕੀਤਾ ਗਿਆ ਸੀ। ਇਸ ਪੁਸਤਕ ਵਿਚ ਇਸ ਨੇ 17ਵੀਂ ਸਦੀ ਦੇ ਮੁੱਢ ਤੋਂ ਪੈਰਿਸ ਵਿਚ ਹੋਏ ਉੱਘੇ ਵਿਅਕਤੀਆਂ ਅਤੇ ਉੱਘੇ ਫ਼ਰਾਂਸੀਸੀ ਨੇਤਾਵਾਂ ਬਾਰੇ ਭਰਪੂਰ ਜਾਣਕਾਰੀ ਪੇਸ਼ ਕੀਤੀ ਹੈ। ਹੈਨਰੀ ਚੌਥੇ ਅਤੇ ਲੂਈ ਤੇਰ੍ਹਵੇਂ ਦੇ ਰਾਜ-ਕਾਲਾਂ ਬਾਰੇ ਬੜੀਆਂ ਦਿਲਚਸਪ ਕਹਾਣੀਆਂ ਬਿਆਨ ਕੀਤੀਆਂ ਗਈਆਂ ਹਨ, ਜਿਨ੍ਹਾਂ ਦੀ ਇਤਿਹਾਸਕ ਪੱਖੋਂ ਬਹੁਤ ਮਹੱਤਤਾ ਹੈ। ਪਹਿਲਾਂ ਪਹਿਲ ਤਾਂ ਪ੍ਰਸਿੱਧ ਵਿਅਕਤੀਆਂ ਸਬੰਧੀ ਦਿੱਤੀ ਗਈ ਹਲਚਲ ਮਚਾ ਦੇਣ ਵਾਲੀ ਜਾਣਕਾਰੀ ਬਾਰੇ ਲੋਕਾਂ ਨੇ ਇਤਰਾਜ਼ ਕੀਤਾ ਪਰ ਮਗਰੋਂ ਹੋਈ ਖੋਜ ਤੋਂ ਪਤਾ ਲੱਗਾ ਕਿ ਇਹ ਸਭ ਕੁਝ ਸੱਚ ਹੀ ਸੀ। ਹੁਣ ਸਗੋਂ ਟਾਲੇਮਾਂ ਦੇ ਰਿਕਾਰਡ ਕੀਤੇ ਤੱਥਾਂ ਨੂੰ ਅਸਲ ਮੰਨਿਆ ਜਾਂਦਾ ਹੈ।

ਇਸ ਦੀ ਮੌਤ 10 ਨਵੰਬਰ, 1792 ਨੂੰ ਪੈਰਿਸ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 9 :787

**ਟਾਲਮਾ, ਫ਼ਾਂਸਵਾ-ਜੋਜ਼ਫ** : ਫ਼ਰਾਂਸ ਦੇ ਇਸ ਅਦਾਕਾਰ ਅਤੇ ਥੀਏਟਰ ਕੰਪਨੀ ਦੇ ਮੈਨੇਜਰ ਦਾ ਜਨਮ 16 ਜਨਵਰੀ, 1763 ਨੂੰ ਪੈਰਿਸ ਵਿਖੇ ਹੋਇਆ। ਇਹ 19ਵੀਂ ਸਦੀ ਦੇ ਫ਼ਰਾਂਸੀਸੀ ਰੋਮਾਂਚਵਾਦ ਅਤੇ ਯਥਾਰਥਵਾਦ ਦਾ ਅਗਵਾਨੂ ਸੀ। 21 ਨਵੰਬਰ, 1789 ਵਿਚ ਕਾਮੇਦੀ ਫ੍ਰਾਨਸੇ (Comedi-Francaise) ਵਿਖੇ ਵਾਲਟੇਅਰ ਦੇ ਨਾਟਕ 'Mahomet' ਵਿਚ ਇਸ ਨੇ 'Seide' ਦਾ ਰੋਲ ਅਦਾ ਕਰਕੇ ਇਕ ਐਕਟਰ ਵਜੋਂ ਆਪਣੀ ਥਾਂ ਬਣਾਈ। ਇਸ ਤਰ੍ਹਾਂ ਇਸ ਨੇ ਪਹਿਲੀ ਵਾਰ ਪੇਸ਼ਾਵਰ ਰੂਪ ਵਿਚ ਸਟੇਜ ਤੇ ਪ੍ਰਵੇਸ਼ ਕੀਤਾ। ਉਦੋਂ ਤੱਕ ਇਹ ਛੋਟੇ ਮੋਟੇ ਰੋਲ ਕਰਦਾ ਰਿਹਾ ਸੀ। ਸੰਨ 1791 ਵਿਚ ਇਸ ਨੇ ਥੀਏਟਰ 'ਦ ਲਾ ਰਿਪਬਲਿਕ' ਦੀ ਸਥਾਪਨਾ ਕੀਤੀ। ਇਸ ਨੇ ਫ਼ਰਾਂਸੀਸੀ ਅਦਾਕਾਰ ਲੀਕੈਨ (Lekain) ਦੀ ਯਾਦ ਵਿਚ 'Reflexions Sur Lekain et L'art theatral' ਨਾਂ ਹੇਠ ਉਸ ਦਾ ਮੁੱਖਬੰਧ ਲਿਖਿਆ। 3 ਜੂਨ, 1826 ਨੂੰ ਇਸ ਨੇ ਆਖ਼ਰੀ ਵਾਰ 'ਚਾਰਲਸ ਛੇਵਾਂ' ਨਾਟਕ ਵਿਚ ਕੰਮ ਕੀਤਾ। ਇਸ ਤੋਂ ਪਹਿਲਾਂ ਇਸ ਨੇ ਹੈਨਰੀ ਅੱਠਵੇਂ, ਨੀਰੋ, ਓਥੈਲੋ, ਹੈਮਲੈਟ, ਮੈਕੈਬੈਥ ਅਤੇ ਈਜਿਸਥਸ ਦੇ ਰੋਲਾਂ ਵਿਚ ਬਹੁਤ ਪ੍ਰਸਿੱਧੀ ਪ੍ਰਾਪਤ ਕੀਤੀ।

19 ਅਕਤੂਬਰ, 1826 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 790; ਐਨ. ਅਮੈ. 26 : 230

**ਟਾਲਮੀ ਸਿਸਟਮ** : ਸਿੰਕਦਰੀਆ ਦੇ ਉੱਘੇ ਖਗੋਲਵੇਤਾ ਅਤੇ ਗਣਿਤਵੇਤਾ ਟਾਲਮੀ ਨੇ ਲਗਭਗ 140 ਈ. ਵਿਚ ਆਪਣੀ ਪੁਸਤਕ 'Almagest' ਵਿਚ ਸੂਰਜ, ਚੰਦਰਮਾ ਅਤੇ ਗ੍ਰਹਿਆਂ ਦੀ ਸਥਿਤੀਆਂ ਅਤੇ ਪ੍ਰਤੱਖ ਗਤੀਆਂ ਬਾਰੇ ਜੋ ਕੁਝ ਵਰਣਨ ਕੀਤਾ ਉਸਨੂੰ 'ਟਾਲਮੀ ਸਿਸਟਮ' ਕਿਹਾ ਜਾਂਦਾ ਹੈ। ਟਾਲਮੀ ਧਰਤੀ ਨੂੰ ਬ੍ਰਹਿਮੰਡ ਦਾ ਕੇਂਦਰ ਮੰਨਦਾ ਸੀ। ਖਗੋਲੀ ਪਿੰਡਾਂ ਦੀਆਂ ਪ੍ਰੇਖਿਤ ਗਤੀਆਂ ਨੂੰ ਇਕ ਸਮਾਨ ਚੱਕਰੀ ਗਤੀਆਂ ਵਿੱਚ ਪ੍ਰਗਟਾਉਣ ਲਈ ਇਸ ਸਿਸਟਮ ਵਿਚ ਕਲਪਿਤ ਦਾਇਰਿਆਂ, ਜਿਨ੍ਹਾਂ ਨੂੰ ਡੇੱਫਰੰਟ (deferents) ਅਤੇ ਅਧਿਚੱਕਰ ਕਿਹਾ ਜਾਂਦਾ ਹੈ, ਨੂੰ ਵਰਤੋਂ ਵਿਚ ਲਿਆਂਦਾ ਗਿਆ। ਕਿਉਂਕਿ ਗ੍ਰਹਿ ਅਸਲ ਰੂਪ ਵਿਚ ਸੂਰਜ ਦੁਆਲੇ ਇਲਿਪਸੀ ਪਥਾਂ ਵਿਚ ਘੁੰਮਦੇ ਹਨ ਇਸ ਲਈ ਇਨ੍ਹਾਂ ਦਾਇਰਿਆਂ ਦੀ ਰਚਨਾ ਕਰਨਾ ਤਾਂ ਬਹੁਤ ਗੁੰਝਲਦਾਰ ਹੋ ਗਿਆ ਪਰ ਗ੍ਰਹਿਆਂ ਦੇ ਪੱਥਾਂ ਨੂੰ ਸਹੀ ਸਹੀ ਮਿਣਿਆ ਜਾਣ ਲਗਾ। ਸੂਰਜ ਨੂੰ ਇਸ ਅਧਿਚੱਕਰ ਦੇ ਘੇਰੇ ਉੱਪਰ ਚਲਦਾ ਖ਼ਿਆਲ ਕੀਤਾ ਜਾਂਦਾ ਸੀ ਅਤੇ ਇਸ ਅਧਿਚੱਕਰ ਦਾ ਕੇਂਦਰ ਇਕ ਡੇੱਫਰੰਟ ਦੁਆਲੇ ਇਕ ਸਮਾਨ ਘੁੰਮਦਾ ਸੀ। ਸੂਰਜ ਸਾਲ ਵਿਚ ਇਕ ਚੱਕਰ ਪੂਰਾ ਕਰਦਾ ਸੀ। ਸੂਰਜ ਦੇ ਡੇੱਫਰੰਟ ਦਾ ਕੇਂਦਰ ਧਰਤੀ ਦੇ ਕੇਂਦਰ ਨਾਲ ਸੰਪਾਤੀ ਮੰਨਿਆ ਜਾਂਦਾ ਸੀ। ਪ੍ਰੇਖਿਤ ਗਤੀਆਂ ਦੀ ਵਿਆਖਿਆ ਕਰਨ ਲਈ ਚੰਦਰਮਾ ਅਤੇ ਗ੍ਰਹਿਆਂ ਦੇ ਡੇੱਫਰੰਟ ਦੇ ਕੇਂਦਰ ਕਿਧਰੇ ਹੋਰ ਮੰਨਣੇ ਪੈਂਦੇ ਸਨ। ਚੰਦਰਮਾ ਦੇ ਅਧਿਚੱਕਰ ਦੇ ਕੇਂਦਰ ਦੀ ਗਤੀ ਵਿਚ ਬਿੰਦੂ ਜਿਸ ਨੂੰ ਇਕੁਐਂਟ ਕਹਿੰਦੇ ਹਨ, ਦੇ ਸਾਪੇਖੀ ਇਕ ਸਮਾਨ ਹੁੰਦੀ ਸੀ। ਇਕੁਐਂਟ ਚੰਦਰਮਾ ਨਾਲ ਨਾਲ ਚਲਦਾ ਸੀ ਅਤੇ ਇਸ ਅਧਿਚੱਕਰ ਦਾ ਕੇਂਦਰ ਅਸਮਕੇਂਦਰੀ ਚੱਕਰ ਜਾਂ ਡੇੱਫਰੰਟ ਦੇ ਘੇਰੇ ਦੇ ਨਾਲ ਚਲਦਾ ਸੀ। ਇਸ ਅਸਮਕੇਂਦਰੀ ਚੱਕਰ ਦਾ ਕੇਂਦਰ ਵਿਪਰੀਤ ਦਿਸ਼ਾ (ਚੰਦਰਮਾ ਦੀ ਗਤੀ ਦੇ ਉਲਟ) ਵਿਚ ਧਰਤੀ ਦੁਆਲੇ ਘੁੰਮਦਾ ਸੀ। ਪ੍ਰੇਖਿਤ ਘਟਨਾਵਾਂ ਦੇ ਸਮਰਥਨ ਲਈ ਇਸ ਕਲਿਪਿਤ ਢਾਂਚੇ ਵਿਚ ਹੋਰ ਅਧਿਚੱਕਰ ਤਜਵੀਜ਼ ਕਰ ਲਏ ਜਾਂਦੇ ਸਨ।

ਬੁੱਧ ਤੋਂ ਬਿਨਾਂ ਸਾਰੇ ਗਿਆਤ ਗ੍ਰਹਿਆਂ ਲਈ ਇਕੁਐਂਟ ਧਰਤੀ ਦੇ ਉਸੇ ਪਾਸੇ ਮੰਨੇ ਜਾਂਦੇ ਸਨ ਜਿਧਰ ਗ੍ਰਹਿਆਂ ਦੇ ਡੇੱਫਰੰਟਾਂ ਦੇ ਕੇਂਦਰ ਹੁੰਦੇ ਸਨ। ਗ੍ਰਹਿਣ-ਕ੍ਰਾਂਤੀ ਦਾਇਰੇ ਦਾ ਸਮਤਲ ਤਾਰਿਆਂ ਵਿਚ ਸੂਰਜ ਦੇ ਪ੍ਰਤੱਖ ਸਾਲਾਨਾ ਪਥ ਦਾ ਸਮਤਲ ਹੁੰਦਾ ਹੈ ਜਿਸ ਤੋਂ ਸਾਰੇ ਗ੍ਰਹਿਆਂ ਦੀਆਂ ਗਤੀਆਂ ਸਿਰਫ ਛੋਟੇ ਜਿਹੇ ਕੋਣ ਕਰਕੇ ਭਿੰਨ ਹੁੰਦੀਆਂ ਹਨ। ਸ਼ੁਕਰ ਗ੍ਰਹਿ ਵਾਸਤੇ ਡੇੱਫਰੰਟ ਦੇ ਸਮਤਲ ਦਾ ਗ੍ਰਹਿਣ-ਕ੍ਰਾਂਤੀ ਦਾਇਰੇ ਦੇ ਸਮਤਲ ਦੁਆਲੇ ਡੋਲਨ ਅਤੇ ਅਧਿਚੱਕਰ ਦੇ ਡੋਲਨ ਦੀ ਕਲਪਨਾ ਕਰਨੀ ਜ਼ਰੂਰੀ ਸੀ।

ਬੁੱਧ ਗ੍ਰਹਿ ਨੇ ਕਈ ਹੋਰ ਸਮੱਸਿਆਵਾਂ ਸਾਹਮਣੇ ਲਿਆਂਦੀਆਂ ਅਤੇ ਟਾਲਮੀ ਨੂੰ ਇਸ ਦਾ ਇਕੁਐਂਟ ਧਰਤੀ ਅਤੇ ਗ੍ਰਹਿ ਦੇ ਡੇੱਫਰੰਟ ਦੇ ਕੇਂਦਰ ਵਿਚਕਾਰ ਮਿੱਥਣਾ ਪਿਆ। ਗ੍ਰਹਿਆਂ ਦੇ ਡੇੱਫਰੰਟਾਂ ਦੇ ਸਮਤਲ ਗ੍ਰਹਿਣ-ਕ੍ਰਾਂਤੀ ਦਾਇਰੇ ਦੇ ਸਮਤਲ ਨਾਲ ਕਈ ਛੋਟੇ ਕੋਣ ਬਣਾਉਂਦੇ ਸਨ ਤਾਂ ਜੋ ਅਧਿਚੱਕਰਾਂ ਦੇ ਤਲ ਸਦਾ ਗ੍ਰਹਿਣ-ਕ੍ਰਾਂਤੀ ਦੇ ਤਲ ਦੇ ਸਮਾਂਤਰ ਹੋਣ। ਬੁੱਧ ਅਤੇ ਸ਼ੁਕਰ ਇਸ ਤੋਂ ਕੁਝ ਵਖਰੇ ਸਨ। ਇਨ੍ਹਾਂ ਗ੍ਰਹਿਆਂ ਦੇ ਡੇੱਫਰੰਟਾਂ ਦੇ ਤਲ ਗ੍ਰਹਿਣ-ਕ੍ਰਾਂਤੀ ਦੇ ਤਲ ਦੇ ਹੇਠਾਂ ਉੱਪਰ ਡੋਲਦੇ ਮੰਨੇ ਗਏ।

ਤਾਰਿਆਂ ਨੂੰ ਇਸ ਸਿਸਟਮ ਵਿਚ ਇਕ ਗੋਲੇ ਨਾਲ ਲੱਗੇ ਮੰਨਿਆ ਗਿਆ ਅਤੇ ਇਸ ਗੋਲੇ ਦੇ ਬਾਹਰ ਇਕ ਹੋਰ ਗੋਲਾ ਜਿਸ ਨੂੰ ਪ੍ਰਮੁੱਖ ਚਾਲਕ ਆਖਦੇ ਹਨ, ਹੁੰਦਾ ਹੈ। ਇਹ ਚਾਲਕ ਸਾਰੇ ਸਿਸਟਮ ਨੂੰ ਚਲਾਉਣ ਲਈ ਬਲ ਮੁਹੱਈਆ ਕਰਦਾ ਹੈ ਅਤੇ ਇਸ ਬਲ ਕਾਰਨ ਹੀ ਖਗੋਲੀ ਪਿੰਡ ਰੋਜ਼ਾਨਾ ਚੱਕਰ ਲਗਾਉਂਦੇ ਹਨ।

14 ਸਦੀਆਂ ਇਸ ਸਿਸਟਮ ਦੀ ਪੂਰੀ ਮਾਨਤਾ ਬਣੀ ਰਹੀ ਪਰ 16ਵੀਂ ਸਦੀ ਤੋਂ ਬਾਅਦ ਇਸ ਦੀ ਮਹੱਤਤਾ ਘਟਣੀ ਸ਼ੁਰੂ ਹੋ ਗਈ ਅਤੇ 17ਵੀਂ ਸਦੀ ਦੇ ਮੱਧ ਵਿਚ ਕਾੱਪਰਨੀਕਸ ਸਿਸਟਮ ਜਾਂ ਸੂਰਜ ਕੇਂਦਰੀ ਸਿਸਟਮ ਦੀ ਆਮਦ ਨੇ ਇਸ ਸਿਸਟਮ ਨੂੰ ਮਾਤ ਪਾ ਦਿੱਤੀ।

ਹ. ਪੁ.—ਐਨ. ਬ੍ਰਿ. ਮਾ. 8 : 279

**ਟਾਲਮੀ, ਕਲਾਡੀਅਸ (Ptolemy, Claudius) :** (ਲਗਭਗ 100—170 ਈ.) ਇਹ ਸਿੰਕਦਰੀਆ ਦਾ ਇਕ ਉੱਘਾ ਖਗੋਲਵੇਤਾ, ਭੂਗੋਲਵੇਤਾ ਅਤੇ ਗਣਿਤਵੇਤਾ ਹੋਇਆ ਹੈ ਜਿਸ ਦੀਆਂ ਖੋਜਾਂ ਨੇ ਆਉਣ ਵਾਲੀਆਂ ਨਸਲਾਂ ਉੱਤੇ ਬਹੁਤ ਡੂੰਘਾ ਅਸਰ ਪਾਇਆ। ਇਸ ਦੀ ਜੀਵਨੀ ਬਾਰੇ ਕੋਈ ਪਤਾ ਨਹੀਂ, ਇਸ ਦੇ ਪ੍ਰਫੁਲਤ ਹੋਣ ਦੇ ਸਮੇਂ (ਦੂਜੀ ਸਦੀ ਈ.) ਦਾ ਪਤਾ ਇਸ ਦੇ ਖਗੋਲੀ ਨਿਰੀਖਣਾਂ ਦੀਆਂ ਮਿਤੀਆਂ ਤੋਂ ਹੀ ਲਗਦਾ ਹੈ। ਕੁਝ ਵਿਦਵਾਨਾਂ ਦਾ ਦਾਅਵਾ ਹੈ ਕਿ ਇਸ ਨੇ ਆਪਣਾ ਮੁੱਖ ਕੰਮ 127 ਤੋਂ 145 ਈ. ਦੌਰਾਨ ਕੀਤਾ ਅਤੇ ਲਗਭਗ 151 ਈ. ਤੱਕ ਸਰਗਰਮ ਰਿਹਾ। ਇਸ ਦੀ ਜ਼ਿਆਦਾ ਮਸ਼ਹੂਰੀ ਇਸ ਦੇ ਭੂ-ਕੇਂਦਰੀ ਸਿੱਧਾਂਤ ਕਰਕੇ ਹੋਈ ਜਿਸ ਨਾਲ ਇਸ ਦਾ ਨਾਂ ਜੁੜ ਗਿਆ।

ਟਾਲਮੀ ਦੀ ਖਗੋਲ ਸਬੰਧੀ ਖੋਜ ਇਸ ਦੀ ਮਹਾਨ ਪੁਸਤਕ He mathematike syntaxis ("The mathematical Collections") ਵਿਚ ਦਰਜ ਹੈ ਜੋ ਬਾਅਦ ਵਿਚ Ho megas astronomos ("The Great Astronomer") ਦੇ ਨਾਂ ਨਾਲ ਜਾਣੀ ਜਾਣ ਲੱਗੀ। 9ਵੀਂ ਸਦੀ ਵਿਚ ਅਰਬੀ ਖ਼ਗੋਲਵੇਤਾਵਾਂ ਨੇ ਇਸ ਪੁਸਤਕ ਦਾ ਨਾਂ Almagest ਰੱਖ ਦਿੱਤਾ ਜੋ ਕਿ ਅੱਜ ਤੱਕ ਪ੍ਰਚੱਲਤ ਹੈ। ਇਸ ਦੀਆਂ 13 ਜਿਲਦਾਂ ਹਨ, ਅਸਲ ਵਿਚ ਇਹ ਯੂਨਾਨੀ ਖਗੋਲ ਦੁਆਰਾ ਪ੍ਰਾਪਤ ਕੀਤੇ ਨਤੀਜੀਆਂ ਦਾ ਸੰਕਲਨ ਹੈ ਅਤੇ ਹਿਪਾਰਕਸ ਅਤੇ ਪ੍ਰਾਚੀਨ ਖ਼ਗੋਲਵੇਤਾਵਾਂ ਤੇ ਕੰਮਾਂ ਬਾਰੇ ਗਿਆਨ ਦਾ ਸੋਮਾ ਹੈ। ਇਸ ਪੁਸਤਕ ਵਿਚੋਂ ਟਾਲਮੀ ਹਿਪਾਰਕਸ ਦੇ ਕੰਮਾਂ ਨੂੰ ਵੱਖਰਿਆਂ ਕਰਨਾ ਮੁਸ਼ਕਲ ਹੈ, ਅਸਲ ਵਿਚ ਟਾਲਮੀ ਨੇ ਹਿਪਾਰਕਸ ਦੇ ਕੰਮਾਂ ਦਾ ਆਪਣੇ ਨਿਰੀਖਣਾਂ ਦੁਆਰਾ ਪ੍ਰਸਾਰ ਕੀਤਾ ਹੈ। ਇਸ ਦੀ ਪਹਿਲੀ ਜਿਲਦ ਵਿਚ ਇਸ ਨੇ ਆਪਣੇ ਭੂ-ਕੇਂਦਰ ਸਿੱਧਾਂਤ, ਜੋ ਟਾਲਮੀ ਸਿਸਟਮ ਨਾਲ ਪ੍ਰਸਿੱਧ ਹੈ, ਦੀ ਵਿਆਖਿਆ ਕੀਤੀ। ਇਸ ਸਿਸਟਮ ਅਨੁਸਾਰ ਧਰਤੀ ਬ੍ਰਹਿਮੰਡ ਦਾ ਕੇਂਦਰ ਹੈ ਅਤੇ ਸਥਿਰ ਹੈ, ਬਾਕੀ ਗ੍ਰਹਿ ਇਸ ਦੁਆਲੇ ਘੁੰਮਦੇ ਹਨ। ਇਸ ਦਾ ਇਹ ਸਿਸਟਮ 16ਵੀਂ ਸਦੀ ਵਿਚ ਨਿਕੋਲਸ ਕਾਪਰਨੀਕਸ ਦੇ ਸੂਰਜ ਕੇਂਦਰੀ ਸਿਸਟਮ ਨੇ ਰੱਦ ਕਰ ਦਿੱਤਾ। ਇਸ ਨੇ ਖਗੋਲੀ ਪਿੰਡਾਂ ਨੂੰ ਨਿਮਨ ਕ੍ਰਮ ਵਿਚ ਰੱਖਿਆ : ਧਰਤੀ (ਕੇਂਦਰ), ਚੰਦਰਮਾ, ਬੁੱਧ, ਸ਼ੁਕਰ, ਸੂਰਜ, ਮੰਗਲ, ਬ੍ਰਹਿਸਪਤ ਅਤੇ ਸ਼ਨਿਚਰ। ਇਸ ਨੇ ਇਨ੍ਹਾਂ ਪਿੰਡਾਂ ਦੀਆਂ ਗਤੀਆਂ ਵਿਚ ਅਸਮਤਾ ਵੀ ਮਹਿਸੂਸ ਕੀਤੀ ਜਿਸ ਲਈ ਇਸ ਨੇ ਡੇੱਫਰੰਟਾਂ ਅਤੇ ਅਧਿਚੱਕਰਾਂ ਦਾ ਸਿਸਟਮ ਜ਼ਰੂਰੀ ਸਮਝਿਆ। ਟਾਲਮੀ ਗ੍ਰਹਿਆਂ ਨੂੰ ਤਾਰਿਆਂ ਨਾਲੋਂ ਨੇੜੇ ਸਮਝਦਾ ਸੀ ਅਤੇ ਤਾਰਿਆਂ ਨੂੰ ਇਕ ਗੋਲੇ ਨਾਲ ਸਥਿਰ ਜਾਂ ਜੁੜੇ ਹੋਏ ਮੰਨਦਾ ਸੀ। ਟਾਲਮੀ ਦਾ ਇਹ ਵੀ ਵਿਚਾਰ ਸੀ ਕਿ ਇਸ ਗੋਲੇ ਦੇ ਬਾਹਰਲੇ ਪਾਸੇ ਕਈ ਹੋਰ ਗੋਲੇ ਹਨ। ਆਖਰੀ ਗੋਲੇ ਨੂੰ ਮੁੱਖ ਚਾਲਕ ਦਾ ਨਾਂ ਦਿੱਤਾ ਸੀ ਜਿਹੜਾ ਬਾਕੀ ਗੋਲਿਆਂ ਨੂੰ ਚਲਾਉਣ ਲਈ ਬਲ ਮੁਹੱਈਆ ਕਰਦਾ ਸੀ। ਇਹ ਇਸ ਦੀ ਬ੍ਰਹਿਮੰਡ ਪ੍ਰਤੀ ਧਾਰਨਾ ਸੀ।

ਗਣਿਤ ਦੇ ਖੇਤਰ ਵਿਚ ਇਹ ਅੱਵਲ ਦਰਜੇ ਦਾ ਰੇਖਾ-ਗਣਿਤ ਸ਼ਾਸਤਰੀ ਸੀ। ਇਸ ਨੇ ਰੇਖਾ ਗਣਿਤ ਦੇ ਕਈ ਨਵੇਂ ਸਬੂਤ ਅਤੇ ਥਿਊਰਮਾਂ ਵਿਉਂਤ ਕੀਤੀਆਂ ਅਤੇ Analemma ਨਾਂ ਦੀ ਪੁਸਤਕ ਵਿਚ ਇਸ ਨੇ ਖ਼ਗੋਲ ਉੱਪਰ ਬਿੰਦੂਆਂ ਦੀ ਤਿੰਨ ਤਲਾਂ-ਖਿਤਜ, ਮਧਿਆਨ੍ਹ-ਰੇਖਾ ਅਤੇ ਪ੍ਰਧਾਨ ਵਰਟੀਕਲ ਜੋ ਆਪਸ ਵਿਚ

90° ਦਾ ਕੋਣ ਬਣਾਉਂਦੇ ਹਨ, ਉਪਰ ਪ੍ਰਖੇਪਾਂ ਬਾਰੇ ਵਿਸਥਾਰਪੂਰਵਕ ਬਿਆਨ ਕੀਤਾ। ਇਕ ਹੋਰ ਪੁਸਤਕ Planisphaerium ਵਿਚ ਇਸ ਨੇ ਤ੍ਰੈਵਿਮੀ ਪ੍ਰਖੇਪਾਂ ਬਾਰੇ ਵਰਣਨ ਕੀਤਾ। ਇਸ ਨੇ ਇਕ ਕਲੰਡਰ ਵੀ ਤਿਆਰ ਕੀਤਾ ਜਿਹੜਾ ਮੌਸਮੀ ਸੂਚਨਾ ਦੇ ਨਾਲ ਨਾਲ ਤਾਰਿਆਂ ਦੇ ਚੜ੍ਹਨ ਅਤੇ ਛਿਪਣ ਬਾਰੇ ਵੀ ਦਸਦਾ ਸੀ। ਇਸ ਦੀਆਂ ਹੋਰ ਗਣਿਤਕ ਪ੍ਰਕਾਸ਼ਨਾਂ ਵਿਚ Hypotheseis ton planomenon ("The Planetary Hypothesis") ਅਤੇ ਦੋ ਹੋਰ ਰੇਖਾ-ਗਣਿਤੀ ਰਚਨਾਵਾਂ ਹਨ। ਇਕ ਵਿਦਵਾਨ ਅਨੁਸਾਰ ਟਾਲਮੀ ਨੇ ਮਕੈਨਿਕਸ ਉਪਰ ਤਿੰਨ ਪੁਸਤਕਾਂ ਅਤੇ ਇਕ ਹੋਰ ਵਿਦਵਾਨ ਅਨੁਸਾਰ ਸਿਰਫ਼ ਇਕ ਪੁਸਤਕ Peri ropon ("On Balancing") ਲਿਖੀ।

ਪ੍ਰਕਾਸ਼ੀ ਘਟਨਾਵਾਂ ਉਪਰ ਟਾਲਮੀ ਦਾ ਕੰਮ ਇਸ ਦੀ Optica ਪੁਸਤਕ ਵਿਚ ਦਰਜ ਹੈ ਜਿਸ ਦੀਆਂ ਪੰਜ ਜਿਲਦਾਂ ਹਨ। ਇਸ ਦੀ ਪੰਜਵੀਂ ਜਿਲਦ ਵਿਚ ਇਸ ਨੇ ਅਪਵਰਤ੍ਹਣ ਸਿੱਧਾਂਤ ਉਪਰ ਵਰਣਨ ਕੀਤਾ ਹੈ। ਇਸ ਨੇ ਵੱਖ ਵੱਖ ਉਚਾਈਆਂ ਉਪਰ ਖਗੋਲੀ ਪਿੰਡਾਂ ਤੋਂ ਆਉਣ ਵਾਲੇ ਪ੍ਰਕਾਸ਼ ਦੇ ਅਪਵਰਤਣ ਬਾਰੇ ਵਿਚਾਰ ਕੀਤੀ। ਪ੍ਰੇਖੀ ਸਮੱਸਿਆਵਾਂ ਦੇ ਹੱਲ ਸਬੰਧੀ ਇਹ ਪਹਿਲੀ ਕੋਸ਼ਿਸ਼ ਹੈ ਜੋ ਲਿਖਤੀ ਰੂਪ ਵਿਚ ਸਾਹਮਣੇ ਆਈ। ਟਾਲਮੀ ਨੇ ਸੰਗੀਤ ਉਪਰ ਵੀ ਲਿਖਿਆ ਜੋ ਤਿੰਨ ਜਿਲਦਾਂ ਵਿਚ Harmonica ਨਾਂ ਨਾਲ ਜਾਣਿਆ ਜਾਂਦਾ ਹੈ।

ਟਾਲਮੀ ਦੀ ਜਿੰਨੀ ਦਿਲਚਸਪੀ ਖਗੋਲ ਜਾਂ ਗਣਿਤ ਵਿਚ ਸੀ ਉਨੀ ਹੀ ਭੂ-ਵਿਗਿਆਨ ਵਿਚ ਵੀ ਸੀ। ਭੂਗੋਲਵੇਤਾ ਦੇ ਤੌਰ ਤੇ ਟਾਲਮੀ ਦੀ ਪ੍ਰਸਿੱਧੀ ਇਸ ਦੇ ਕੰਮ Geographike Gyphegesis (Guide to geography) ਕਰਕੇ ਹੈ ਜੋ 8 ਜਿਲਦਾਂ ਵਿਚ ਵੰਡਿਆ ਗਿਆ ਸੀ। ਇਸ ਵਿਚ ਇਹ ਸੂਚਨਾ ਸ਼ਾਮਲ ਸੀ ਕਿ ਯੂਰਪ, ਏਸ਼ੀਆ ਅਤੇ ਅਫ਼ਰੀਕਾ ਵਿਚ ਥਾਵਾਂ ਦੇ ਨਕਸ਼ੇ ਅਤੇ ਸੂਚੀਆਂ ਕਿਵੇਂ ਤਿਆਰ ਕਰਨੀਆਂ ਹਨ। ਇਹ ਉਸ ਸਮੇਂ ਇਕ ਮੁਢਲਾ ਕੰਮ ਸੀ। ਭਾਵੇਂ ਇਸ ਵਿਚ ਬਹੁਤ ਗ਼ਲਤੀਆਂ ਤੇ ਤਰੁੱਟੀਆਂ ਸਨ ਪਰ ਇਤਿਹਾਸਕ ਪੱਖੋਂ ਇਹ ਇਕ ਮਹੱਤਵਪੂਰਨ ਕੰਮ ਸੀ। Almagest ਦੀ ਤਰ੍ਹਾਂ ਇਹ ਗਾਈਡ ਵੀ ਆਉਣ ਵਾਲੀਆਂ ਨਸਲਾਂ ਲਈ ਲਾਹੇਵੰਦ ਸਾਬਤ ਹੋਈ।

ਭਾਵੇਂ ਇਹ ਪੱਕਾ ਪਤਾ ਨਹੀਂ ਕਿ ਟਾਲਮੀ ਦੀ ਮੌਤ ਕਦੋਂ ਹੋਈ ਪਰ ਅਰਬੀ ਰਵਾਇਤਾਂ ਅਨੁਸਾਰ ਮੌਤ ਸਮੇਂ ਟਾਲਮੀ ਦੀ ਉਮਰ 78 ਸਾਲਾਂ ਦੀ ਸੀ।

ਹ. ਪੁ.—ਐਨ. ਬ੍ਰਿ. ਮੈ. 15 : 179; ਐਨ. ਅਮੈ. 22 : 752

**ਟਾਲਮੀ ਥਿਊਰਮ** : ਰੇਖਾ-ਗਣਿਤ ਵਿਚ ਇਹ ਥਿਊਰਮ ਇਕ ਚੱਕਰ ਵਿਚ ਖਿੱਚੀ ਜਾਣ ਵਾਲੀ ਚਤੁਰਭੁਜ ਵਾਸਤੇ ਇਕ ਜ਼ਰੂਰੀ ਅਤੇ ਉਪਯੁਕਤ ਪ੍ਰਤਿਬੰਧ ਦਿੰਦੀ ਹੈ। ਦੂਜੇ ਸ਼ਬਦਾਂ ਵਿਚ ਚਤੁਰਭੁਜ ਦੇ ਸਿਖ਼ਰਾਂ ਵਿਚ ਦੀ ਗੁਜ਼ਰਨ ਵਾਲੇ ਇਕ ਚੱਕਰ ਦੀ ਹੋਂਦ ਵਾਸਤੇ ਇਹ ਜ਼ਰੂਰੀ ਹੈ ਕਿ ਚਤੁਰਭੁਜ ਦੀਆਂ ਸਮਮੁਖੀ ਭੁਜਾਵਾਂ ਦੀਆਂ ਲੰਬਾਈਆਂ ਦੇ ਗੁਣਨਫ਼ਲ ਦਾ ਜੋੜ ਇਸ ਦੇ ਵਿਕਰਣਾਂ ਦੀਆਂ ਲੰਬਾਈਆਂ ਦੇ ਗੁਣਨਫਲ ਦੇ ਬਰਾਬਰ ਹੁੰਦਾ ਹੈ ਜਾਂ ਸਮੀਕਰਨ ਦੇ ਰੂਪ ਵਿਚ $ab+cd=xy$ ਜਿਥੇ $a$, $b$, $c$, $d$ ਭੁਜਾਵਾਂ ਅਤੇ $x$, $y$ ਵਿਕਰਣਾਂ ਦੀਆਂ ਲੰਬਾਈਆਂ ਹਨ।

ਹ. ਪੁ.—ਐਨ. ਬ੍ਰਿ. ਮਾ. 8 : 283

**ਟਾੱਲਮੈਨ, ਰਿਚਰਡ ਚੇਸ** : ਇਸ ਭੌਤਿਕੀ ਰਸਾਇਣ-ਵਿਗਿਆਨੀ ਅਤੇ ਭੌਤਿਕ-ਵਿਗਿਆਨੀ ਦਾ ਜਨਮ 4 ਮਾਰਚ, 1881 ਨੂੰ ਮੈਸਾਚੂਸੈੱਟਸ ਵਿਚ ਵੈੱਸਟ ਨਿਊਟਨ ਵਿਖੇ ਹੋਇਆ। ਇਸ ਨੇ ਧਾਤਾਂ ਵਿਚ ਇਲੈਕਟ੍ਰਾਨਾਂ ਨੂੰ ਚਾਰਜ-ਵਾਹਕ ਕਣ ਦੇ ਤੌਰ ਤੇ ਦਰਸਾਇਆ ਅਤੇ ਇਲੈੱਕਟ੍ਰਾੱਨ ਦਾ ਪੁੰਜ ਪਤਾ ਲਾਇਆ। ਇਹ 1922-1948 ਤੱਕ ਪੈਸਾਡੀਨਾ ਵਿਖੇ ਕੈਲਿਫੋਰਨੀਆ ਇੰਸਟੀਚਿਊਟ ਆਫ਼ ਟੈਕਨਾਲੌਜੀ ਵਿਚ ਪ੍ਰੋਫ਼ੈਸਰ ਅਤੇ ਗਰੈਜੂਏਟ ਸਟੱਡੀਜ਼ ਦਾ ਡੀਨ ਰਿਹਾ। ਇਸ ਨੇ ਸਟੈਟਿਸਟੀਕਲ ਮਕੈਨਿਕਸ (1927, 1938) ਅਤੇ ਸਾਪੇਖਤਾ ਸਿੱਧਾਂਤ (1927, 1934) ਉੱਤੇ ਪੁਸਤਕਾਂ ਛਾਪੀਆਂ। ਦੂਸਰੇ ਮਹਾਨ ਯੁੱਧ ਦੌਰਾਨ ਇਹ ਨੈਸ਼ਨਲ ਡਿਫੈਂਸ ਰਿਸਰਚ ਕਮੇਟੀ ਦਾ ਚੇਅਰਮੈਨ ਅਤੇ ਬਰਗੇਡੀਅਰ ਜਨਰਲ ਲੈੱਜਲੀ ਆਰ. ਗਰੋਵਜ (ਪਰਮਾਣੂ ਬੰਬ ਦੇ ਵਿਕਾਸ ਲਈ ਹੋ ਰਹੇ ਫ਼ੌਜ ਦੇ ਕੰਮਾਂ ਦਾ ਮੁਖੀ) ਦਾ ਮੁੱਖ ਵਿਗਿਆਨਿਕ ਸਲਾਹਕਾਰ ਸੀ। ਲੜਾਈ ਤੋਂ ਮਗਰੋਂ ਇਹ ਯੂਨਾਈਟਿਡ ਨੇਸ਼ਨਜ਼ ਐਟਾਮਿਕ ਐੱਨਰਜੀ ਕਮਿਸ਼ਨ ਦੇ ਉਸ ਸਮੇਂ ਅਮਰੀਕਾ ਦੇ ਪ੍ਰਤਿਨਿਧ ਬਰਨਾਰਡ ਐੱਮ. ਬਾਰੂਕ ਦਾ ਸਲਾਹਕਾਰ ਸੀ।

5 ਸਤੰਬਰ, 1949 ਨੂੰ ਕੈਲਿਫ਼ੋਰਨੀਆ ਵਿਚ ਪੈਸਾਡੀਨਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 33

**ਟਾੱਲਰ, ਅਰਨੈੱਸਟ** : ਜਰਮਨੀ ਦੇ ਇਸ ਨਾਟਕਕਾਰ, ਕਵੀ ਅਤੇ ਰਾਜਨੀਤਿਕ ਕਿਰਿਆਵਾਦੀ ਦਾ ਜਨਮ 1 ਦਸੰਬਰ, 1893 ਨੂੰ ਪੂਰਬੀ ਪ੍ਰਸ਼ਾ ਵਿਚ ਸਾਮੋਤਸ਼ਿਨ (Samotshin) ਵਿਖੇ ਹੋਇਆ। ਪਹਿਲੇ ਵਿਸ਼ਵ-ਯੁੱਧ ਦੌਰਾਨ ਇਸ ਨੇ ਜਰਮਨੀ ਸੈਨਾ ਵਿਚ ਨੌਕਰੀ ਕੀਤੀ ਅਤੇ ਮਗਰੋਂ 1919 ਵਿਚ ਬਾਵੇਰੀਆ ਦੇ ਸਾਮਵਾਦੀ ਅੰਦੋਲਨ ਵਿਚ ਭਾਗ ਲੈਣ ਕਾਰਨ ਪੰਜ ਸਾਲ ਕੈਦ ਵਿਚ ਰਿਹਾ। ਆਪਣੀ ਕੈਦ ਦੌਰਾਨ ਇਸ ਨੇ ਕਈ ਨਾਟਕ ਲਿਖੇ ਜਿਨ੍ਹਾਂ ਵਿਚੋਂ ਵਧੇਰਿਆਂ ਦਾ ਵਿਸ਼ਾ ਯੁੱਧ-ਵਿਰੋਧੀ ਸੀ।



**ਅਰਨੈੱਸਟ ਟਾੱਲਰ**

ਆਪਣੇ ਇਸ ਵਿਸ਼ੇ ਕਾਰਨ ਇਹ ਜਰਮਨੀ ਦੇ ਨਾਟਕਕਾਰਾਂ ਵਿਚ ਪ੍ਰਗਟਾਉਵਾਦੀ ਲਹਿਰ ਦਾ ਆਗੂ ਬਣਿਆ। ਆਪਣੀ ਕੈਦ ਦੌਰਾਨ ਇਸ ਨੇ 'ਮੈਨ ਐਂਡ ਦੀ ਮਾਸਿਜ਼' ਨਾਮੀ ਨਾਟਕ ਲਿਖਿਆ ਜਿਸ ਕਾਰਨ ਇਸ ਨੂੰ ਬਹੁਤ ਪ੍ਰਸਿੱਧੀ ਪ੍ਰਾਪਤ ਹੋਈ। ਸੰਨ 1932 ਵਿਚ ਇਹ ਸਪੇਨ ਗਿਆ ਅਤੇ ਉਥੋਂ ਇਸ ਨੇ ਆਪਣੀ ਕੈਦ ਦਾ ਵਰਣਨ ਕਰਦੇ ਹੋਏ 'ਲੁੱਕ ਥਰੂ ਦੀ ਬਾਰਜ਼' ਨਾਮੀ ਪੁਸਤਕ ਲਿਖੀ। 'ਆਈ ਵਾਜ਼ ਏ ਜਰਮਨ' (1934) ਇਸ ਦੀ ਸਵੈ-ਜੀਵਨੀ ਹੈ। ਸੰਨ 1936 ਵਿਚ ਇਹ ਅਮਰੀਕਾ ਗਿਆ। ਉਥੇ ਇਸ ਨੇ ਭਾਸ਼ਣ ਦਿੱਤੇ ਅਤੇ ਹਾੱਲੀਵੁੱਡ ਵਿਚ ਪਟ-ਕਥਾ ਲੇਖਕ ਵਜੋਂ ਕੰਮ ਕੀਤਾ। ਇਸ ਨੇ

ਇਸ ਨੇ ਆਪਣੀਆਂ ਕਵਿਤਾਵਾਂ ਦੀਆਂ ਦੋ ਜਿਲਦਾਂ ਕੈਦ ਦੌਰਾਨ ਪੂਰੀਆਂ ਕੀਤੀਆਂ।

ਮਾਯੂਸੀ ਅਤੇ ਗ਼ਰੀਬੀ ਦੀ ਹਾਲਤ ਵਿਚ ਇਹ ਆਪਣੀ ਨੌਜਵਾਨ ਬੀਵੀ ਤੋਂ ਵੱਖ ਹੋ ਗਿਆ ਅਤੇ 22 ਮਈ, 1939 ਨੂੰ ਨਿਊਯਾਰਕ ਸ਼ਹਿਰ ਦੇ ਹੋਟਲ ਵਿਖੇ ਇਸ ਨੇ ਆਤਮ-ਹੱਤਿਆ ਕਰ ਲਈ।

ਹ. ਪੁ.—ਐਨ. ਅਮੇ. 26 : 676; ਐਨ. ਬ੍ਰਿ. ਮਾ. 10 : 32; ਕੋਲ ਐਨ. 19 : 400

**ਟਾਲਰਾਂ ਪੇਰੀਗਾੱਰ (Talleyrand Perigord)** : ਇਹ ਫ਼ਰਾਂਸ ਦਾ ਇਕ ਪ੍ਰਸਿੱਧ ਨੀਤੀਵੇਤਾ ਹੋਇਆ ਹੈ। ਇਸਦਾ ਜਨਮ 13 ਫ਼ਰਵਰੀ ਸੰਨ 1754 ਵਿਚ ਪੈਰਿਸ ਵਿਖੇ ਹੋਇਆ। ਇਹ ਆਪਣੇ ਤਿੰਨ ਭਰਾਵਾਂ ਵਿਚੋਂ ਦੂਜੇ ਨੰਬਰ ਤੇ ਸੀ ਅਤੇ ਵਡੇ ਭਰਾ ਦੀ ਮੌਤ ਹੋ ਜਾਣ ਕਾਰਣ ਇਸ ਨੂੰ ਵੱਡਾ ਮੰਨਿਆ ਜਾਂਦਾ ਸੀ। ਆਪਣੇ ਲੰਗੜੇਪਣ ਦੇ ਕਾਰਨ ਇਹ ਫ਼ੌਜ ਵਿਚ ਨਾ ਜਾ ਸਕਿਆ ਅਤੇ ਇਸ ਨੂੰ ਆਪਣੀ ਮਰਜ਼ੀ ਦੇ ਖਿਲਾਫ਼ ਪਾਦਰੀ ਪੁਣੇ ਦੀ ਸਿਖਲਾਈ ਮਿਲਣ ਲੱਗੀ। ਇਤਿਹਾਸਕਾਰਾਂ ਨੇ ਉਸ ਦੀ ਜ਼ਿੰਦਗੀ ਨੂੰ ਤਿੰਨ ਭਾਗਾਂ ਵਿਚ ਵੰਡ ਕੇ ਪੇਸ਼ ਕੀਤਾ ਹੈ। ਜ਼ਿੰਦਗੀ ਦਾ ਪਹਿਲਾ ਪੜਾਅ—1789 ਈ. ਵਿਚ ਈਸਾਈ ਬਣਨ ਤੋਂ ਦੇਸ਼ ਨਿਕਾਲੇ ਤੱਕ; ਦੂਜਾ ਪੜਾਅ—ਦੇਸ਼ ਨਿਕਾਲੇ ਤੋਂ 1815 ਵਿਚ ਪੈਰਿਸ ਦੀ ਸੰਧੀ ਤੱਕ; ਅਤੇ ਤੀਜਾ ਪੜਾਅ—ਸੰਵਿਧਾਨਕ ਸਰਕਾਰ ਦੀ ਸਥਾਪਤੀ ਤੋਂ ਉਸ ਦੀ ਮੌਤ (1838) ਤੱਕ ਦਾ ਮਿਥਿਆ ਗਿਆ ਹੈ।

1789 ਵਿਚ ਔਟਨ (Auton) ਦਾ ਪਾਦਰੀ ਬਣ ਕੇ ਜਦੋਂ ਉਸ ਨੇ ਮਹਿਸੂਸ ਕੀਤਾ ਕਿ ਇਹ ਕੰਮ ਉਸ ਦੀਆਂ ਖਾਹਿਸ਼ਾਂ ਨੂੰ ਪੂਰਾ ਕਰਨ ਵਿਚ ਅਸਮੱਰਥ ਹੈ ਤਾਂ ਉਸ ਨੇ ਵਿੱਤ-ਮੰਤਰੀ ਦੇ ਨਾਲ ਆਪਣਾ ਸੰਪਰਕ ਪੈਦਾ ਕੀਤਾ ਅਤੇ ਆਪਣਾ ਰਾਜਨੀਤਿਕ ਜੀਵਨ ਸ਼ੁਰੂ ਕੀਤਾ। ਵਰਸੇਲਜ਼ ਦੇ ਸ਼ਾਹੀ ਦਰਬਾਰ ਦੀ ਪਾਰਟੀ ਨੂੰ ਛੱਡ ਕੇ ਰਿਪਬਲਿਕ ਪਾਰਟੀ ਵਿਚ ਚਲਾ ਗਿਆ। ਸਟੇਟਸ ਜਨਰਲ ਦੀ ਮੀਟਿੰਗ ਵਿਚ ਇਸ ਨੂੰ ਔਟਨ ਦਾ ਡਿਪਟੀ ਚੁਣਿਆ ਗਿਆ। ਸਰਕਾਰ ਇਸ ਨੂੰ ਰੋਕਣ ਵਿਚ ਨਾ-ਕਾਮਯਾਬ ਰਹੀ। ਬੈਸਟਿਲ ਉੱਤੇ ਕਬਜ਼ੇ ਤੋਂ ਬਾਅਦ ਨੈਸ਼ਨਲ ਅਸੈਂਬਲੀ ਨੇ ਇਸਨੂੰ ਆਪਣਾ ਨੇਤਾ ਚੁਣ ਲਿਆ। 16 ਫ਼ਰਵਰੀ, 1790 ਵਿਚ ਇਸਨੂੰ ਨੈਸ਼ਨਲ ਅਸੈਂਬਲੀ ਦਾ ਪ੍ਰਧਾਨ ਚੁਣਿਆ ਗਿਆ। ਪਾਦਰੀਆਂ ਦਾ ਜਦੋਂ ਸੰਵਿਧਾਨ ਬਣਾਇਆ ਗਿਆ ਇਸ ਨੇ ਇਸ ਪ੍ਰਤੀ ਆਪਣੀ ਵਫ਼ਾਦਾਰੀ ਦਿਖਾਈ ਅਤੇ ਇੰਜ ਇਸਨੇ ਸੰਵਿਧਾਨਕ ਪਾਦਰੀ ਮੰਡਲ ਨੂੰ ਮਹੱਤਵਪੂਰਨ ਰੂਪ ਦਿੱਤਾ। ਅਗਸਤ 1792 ਵਿਚ ਇਸ ਤੇ ਰਾਜ ਭਗਤ ਹੋਣ ਦਾ ਦੋਸ਼ ਲਾਇਆ ਗਿਆ ਪਰ ਦਾਂਤਾ (Danton) ਨੇ ਇਸ ਦਾ ਪੱਖ ਲਿਆ ਅਤੇ ਇਸ ਨੂੰ ਨਿਰਦੋਸ਼ ਹੀ ਠਹਿਰਾਇਆ ਗਿਆ ਤੇ ਇਸ ਨੂੰ ਮੁੜ ਬਰਤਾਨੀਆ ਭੇਜ ਦਿੱਤਾ ਗਿਆ ਪਰ ਇਹ ਦੋਸ਼ ਉਸ ਦੀ ਗ਼ੈਰ ਹਾਜ਼ਰੀ ਵਿਚ ਫੇਰ ਉਘਾੜੇ ਗਏ ਅਤੇ ਜਦੋਂ ਇਹ ਫ਼ਰਾਂਸ ਵਾਪਸ ਮੁੜਿਆ ਤਾਂ ਇਸ ਦੇ ਹੱਥੋਂ ਸਾਰੀ ਤਾਕਤ ਖੁੱਸ ਚੁਕੀ ਸੀ। ਸੰਨ 1797 ਵਿਚ ਇਸ ਨੇ ਕਾਫ਼ੀ ਕੋਸ਼ਿਸ਼ਾਂ ਤੋਂ ਬਾਅਦ ਵਿਦੇਸ਼ੀ ਮਾਮਲਿਆਂ ਵਾਲਾ ਵਿਭਾਗ ਲੈਣ ਵਿਚ ਸਫ਼ਲਤਾ ਪ੍ਰਾਪਤ ਕਰ ਲਈ ਪਰ ਹੁਣ ਇਸ ਤੇ ਬਾਦਸ਼ਾਹ ਲੂਈ ਅਠਾਰ੍ਹਵੇਂ ਦੇ ਏਜੰਟਾਂ ਨਾਲ ਗੱਠਜੋੜ ਦਾ ਸ਼ੱਕ ਕੀਤਾ ਗਿਆ। ਇਸ ਲਈ ਇਸ ਨੂੰ 1799 ਵਿਚ ਅਸਤੀਫ਼ਾ ਦੇਣਾ ਪਿਆ। ਇਸ ਤਰ੍ਹਾਂ ਇਕ ਰਿਪਬਲਿਕਨ ਦੇ ਤੌਰ ਤੇ ਇਸ ਦਾ ਜੀਵਨ ਪੂਰੀ ਤਰ੍ਹਾਂ ਖ਼ਤਮ ਹੋ ਗਿਆ।

ਨੈਪੋਲੀਅਨ ਬੋਨਾਪਾਰਟ ਦਾ ਇਹ ਪੂਰਾ ਵਫ਼ਾਦਾਰ ਸੀ। ਜਦੋਂ ਨੈਪੋਲੀਅਨ ਨੇ ਬਾਦਸ਼ਾਹ ਬਣਨ ਤੋਂ ਬਾਅਦ ਸਾਰੇ ਸੰਸਾਰ ਨੂੰ ਜਿੱਤਣ ਦੀਆਂ ਯੋਜਨਾਵਾਂ ਬਣਾਈਆਂ ਤਾਂ ਟਾਲੇਰਾਂ ਨੇ ਉਸ ਨੂੰ ਇਸ ਤੋਂ ਰੋਕਣ ਦੇ ਯਤਨ ਕੀਤੇ ਪਰ ਅਸਫ਼ਲ ਰਿਹਾ। 1806 ਵਿਚ ਇਸ ਨੂੰ 'ਪ੍ਰਿੰਸ' ਅਤੇ 'ਡਿਊਕ-ਡੀ-ਬੈਨਵੈਟ' ਦੀਆਂ ਉਪਾਧੀਆਂ ਮਿਲੀਆਂ। ਬਾਦਸ਼ਾਹ ਨਾਲ ਝਗੜੇ ਦੇ ਬਾਅਦ 1807 ਵਿਚ ਆਪਣੀ ਜਾਗੀਰ ਤੇ ਵਾਪਸ ਚਲਾ ਗਿਆ। ਇਸ ਦਾ ਨੈਪੋਲੀਅਨ ਨਾਲੋਂ ਟੁੱਟਣਾ ਇਸ ਲਈ ਲਾਭਦਾਇਕ ਸਾਬਤ ਹੋਇਆ ਕਿਉਂਕਿ 1814 ਵਿਚ ਨੈਪੋਲੀਅਨ ਦੀ ਹਾਰ ਤੋਂ ਬਾਅਦ ਬੌਰਬੋਨ ਖ਼ਾਨਦਾਨ ਦੀ ਵਾਪਸੀ ਹੋਈ ਅਤੇ ਉਨ੍ਹਾਂ ਦੀ ਪ੍ਰਾਂਤਕ ਸਰਕਾਰ ਵਿਚ ਇਹ ਮੁੜ ਨੇਤਾ ਬਣ ਗਿਆ। ਇਕ ਵਾਰੀ ਫੇਰ ਇਸ ਨੂੰ ਵਿਦੇਸ਼ੀ ਮਾਮਲਿਆਂ ਦਾ ਮੰਤਰੀ ਬਣਾਇਆ ਗਿਆ। ਕਾਂਗਰਸ ਆਫ਼ ਵਿਆਨਾ ਵਿਚ ਸਫ਼ਲਤਾ ਪ੍ਰਾਪਤ ਕਰਨ ਵਿਚ ਇਸਦੀ ਜਿੱਤ ਵੀ ਸੀ ਅਤੇ ਇਹ ਇਸਦੀ ਫ਼ਰਾਂਸ ਨੂੰ ਇਕ ਵੱਡੀ ਦੇਣ ਵੀ ਸੀ। ਵਿਆਨਾਂ ਵਿਚ ਇਸ ਨੇ ਇੰਗਲੈਂਡ ਅਤੇ ਆਸਟਰੀਆ ਦਾ ਇਕ ਪਾਸੇ ਅਤੇ ਦੂਜੇ ਪਾਸੇ ਰੂਸ ਅਤੇ ਪਰਸ਼ੀਆ ਦੇ ਝਗੜਿਆਂ ਦਾ ਪੂਰਾ ਲਾਭ ਉਠਾਇਆ ਅਤੇ ਫ਼ਰਾਂਸ ਲਈ ਇਕ ਚੰਗੀ ਲਾਭਦਾਇਕ ਸੰਧੀ ਕੀਤੀ ਗਈ। ਇਸ ਦੇ ਏਨਾ ਵੱਡਾ ਕੰਮ ਕਰਨ ਦੇ ਬਾਵਜੂਦ ਬਾਦਸ਼ਾਹ ਲੂਈ ਨੇ 1815 ਵਿਚ ਇਸ ਨੂੰ ਮੰਤਰੀ ਦੇ ਅਹੁਦੇ ਤੋਂ ਹਟਾ ਦਿੱਤਾ।

15 ਸਾਲ ਬਾਅਦ 76 ਸਾਲ ਦੀ ਉਮਰ ਵਿਚ ਇਹ ਮੁੜ ਸੱਤਾ ਵਿਚ ਆਇਆ ਅਤੇ ਲੂਈ ਫ਼ਿਲਿਪ ਦੀ ਬਾਦਸ਼ਾਹ ਬਣਨ ਵਿਚ ਹਮਾਇਤ ਕੀਤੀ। ਇਸ ਤੇ ਟਾਲਰਾਂ ਦਾ ਮਾਣ ਕੀਤਾ ਗਿਆ ਅਤੇ ਇਸ ਨੂੰ ਰਾਜਦੂਤ ਬਣਾ ਕੇ ਲੰਡਨ ਭੇਜਿਆ ਗਿਆ। ਇਸ ਦੇ ਅੰਤਲੇ ਦਿਨਾਂ ਵਿਚ ਇਸ ਨੂੰ ਮੁੜ-ਚਰਚ ਵਿਚ ਭੇਜਿਆ ਗਿਆ। ਪਰ ਫ਼ਰਾਂਸੀਸੀ ਇਸ ਨੂੰ ਨੈਪੋਲੀਅਨ ਨਾਲ ਧੋਖਾ ਕਰਨ ਵਾਲਾ ਹੀ ਸਮਝਦੇ ਸਨ। ਮਈ, 1838 ਈ. ਵਿਚ ਪੈਰਿਸ ਵਿਖੇ ਉਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੇ. 26 : 243

**ਟਾਲਾਊਡ ਟਾਪੂ** : ਇਹ ਇੰਡੋਨੇਸ਼ੀਆ ਦੇ ਟਾਪੂ ਹਨ ਜਿਹੜੇ ਫ਼ਿਲਪੀਨ ਦੇ ਮਿਨਾਡਾਊ ਟਾਪੂ ਤੋਂ ਦੱਖਣ-ਪੂਰਬ ਵੱਲ ਅਤੇ ਇੰਡੋਨੇਸ਼ੀਆ ਦੇ ਸੈਲੇਬੀਜ਼ ਟਾਪੂਆਂ ਦੇ ਉੱਤਰ-ਪੂਰਬ ਵੱਲ ਵਾਕਿਆ ਹਨ ਅਤੇ ਪ੍ਰਸ਼ਾਸਕੀ ਪੱਖੋਂ ਉੱਤਰੀ ਸੈਲੇਬੀਸ ਪ੍ਰਾਂਤ ਦਾ ਹਿੱਸਾ ਹਨ। ਇਸ ਸਮੂਹ ਵਿਚ ਕਾਰਾਕੇਲਾਂਗ ਸਲੇਬਾਬੂ ਕਾਬੂਰੂਆਂਗ ਅਤੇ ਅਨੇਕਾਂ ਉਪ-ਦੀਪ ਸ਼ਾਮਲ ਹਨ। ਇਨ੍ਹਾਂ ਦਾ ਕੁੱਲ ਖੇਤਰਫ਼ਲ 1281 ਵ. ਕਿ. ਮੀ. ਹੈ ਅਤੇ ਆਬਾਦੀ 15,683 (1971) ਹੈ। ਇਨ੍ਹਾਂ ਸਾਰਿਆਂ ਵਿਚੋਂ ਕਾਰਾਕੇਲਾਂਗ ਸਭ ਤੋਂ ਵੱਡਾ ਟਾਪੂ ਹੈ। ਇਨ੍ਹਾਂ ਟਾਪੂਆਂ ਉੱਤੇ ਕਈ ਪਹਾੜੀਆਂ ਹਨ। ਕਾਰਾਕੇਲਾਂਗ ਟਾਪੂ ਦੇ ਤੱਟ ਉੱਤੇ 680 ਮੀ. ਉੱਚੀ ਪਹਾੜੀ ਹੈ ਜਿਸ ਦੀਆਂ ਢਲਾਣਾਂ ਜੰਗਲਾਂ ਨਾਲ ਢਕੀਆਂ ਹੋਈਆਂ ਹਨ ਜਿੱਥੋਂ ਕਈ ਕਿਸਮਾਂ ਦੀ ਲੱਕੜੀ ਪ੍ਰਾਪਤ ਹੁੰਦੀ ਹੈ। ਇਨ੍ਹਾਂ ਦਾ ਵੱਡਾ ਸ਼ਹਿਰ ਅਤੇ ਰਾਜਧਾਨੀ ਬੇਓ ਹੈ। ਇਹ ਟਾਪੂ ਸੰਗੀਹੇ ਦੇ ਸ਼ਹਿਜ਼ਾਦਿਆਂ ਅਧੀਨ ਰਹੇ ਹਨ।

4°20′ ਉ. ਵਿਥ.; 126° 50′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 :783

**ਟਾਲਾਨ, ਜੀਨ (Talan Jean)** : ਫ਼ਰਾਂਸ ਦੇ ਇਸ ਉੱਘੇ ਸਿਆਸਤਦਾਨ ਅਤੇ ਨਿਊ ਫ਼ਰਾਂਸ (ਕੈਨੇਡਾ) ਦੇ ਪਹਿਲੇ ਪ੍ਰਬੰਧਕ ਦਾ ਜਨਮ 1625 ਈ. ਦੇ ਲਗਭਗ ਸਾਲੋਨ ਸੁਰ-ਮਾਰਨ ਵਿਖੇ ਹੋਇਆ। 28 ਸਾਲ ਦੀ ਉਮਰ ਵਿਚ ਇਹ ਫ਼ਰਾਂਸੀਸੀ ਸੈਨਾ ਵਿਚ ਸ਼ਾਮਲ ਹੋਇਆ। 1653 ਈ. ਵਿਚ ਇਹ ਫ਼ਰਾਂਸੀਸੀ ਸੈਨਾ ਦਾ, 1665 ਵਿਚ ਬੈਲਜ਼ੀਅਮ ਪ੍ਰਾਂਤ (Hainaut) ਦਾ ਅਤੇ 1665 ਵਿਚ ਨਿਊ ਫ਼ਰਾਂਸ ਦਾ ਪ੍ਰਬੰਧਕ ਬਣਿਆ। ਬਾਦਸ਼ਾਹ ਲੂਈ ਚੌਦ੍ਹਵਾਂ ਅਤੇ ਉਸ ਦਾ ਮੰਤਰੀ

ਜੀਨ ਕਲੋਬਰਟ ਇਹ ਚਾਹੁੰਦੇ ਸਨ ਕਿ ਟਾਲਾਨ ਬਸਤੀ ਲਈ ਆਰਥਿਕ ਆਜ਼ਾਦੀ ਪ੍ਰਾਪਤ ਕਰੇ। ਇਸ ਮੰਤਵ ਦੀ ਪ੍ਰਾਪਤੀ ਲਈ ਟਾਲਾਨ ਨੇ ਬਸਤੀਆਂ ਵਸਾਉਣ ਲਈ ਭੂਮੀ ਸਾਫ਼ ਕਰਵਾਈ, ਉਦਯੋਗੀਕਰਣ ਲਿਆਉਣ ਦੀ ਆਸ ਵਿਚ ਇਸ ਨੇ ਆਰਥਿਕਤਾ ਵਿਚ ਵੰਨ-ਸੁਵੰਨਤਾ ਨੂੰ ਅਤੇ ਕੈਨੇਡਾ, ਪੱਛਮੀ ਦੀਪ-ਸਮੂਹ ਅਤੇ ਫ਼ਰਾਂਸ ਨਾਲ ਪਿਛਲੇ ਵਪਾਰ ਨੂੰ ਹੱਲਾ ਸ਼ੇਰੀ ਦੇਣੀ ਸ਼ੁਰੂ ਕੀਤੀ। ਸਮੇਂ ਦੀ ਸੂਝ ਅਤੇ ਫ਼ਰਾਂਸ ਤੋਂ ਮਾਲੀ ਸਹਾਇਤਾ ਦੀ ਘਾਟ ਕਾਰਨ ਇਸ ਦੀਆਂ ਕੋਸ਼ਿਸ਼ਾਂ ਵਿਚ ਰੁਕਾਵਟ ਪੈਦਾ ਹੋ ਗਈ।

ਉੱਤਰੀ ਅਮਰੀਕਾ ਵਿਖੇ ਫ਼ਰਾਂਸੀਸੀ ਮੰਗਾਂ ਮੁੜ ਤੋਂ ਲਾਗੂ ਕਰਨ ਅਤੇ ਸੇਂਟ ਲਾਰੈਂਸ ਨੂੰ ਫ਼ਰਾਂਸ ਦੇ ਮੱਧ ਵਿਚ ਸੁਤੰਤਰ ਨਗਰ ਦੀਆਂ ਸਰਗਰਮੀਆਂ ਦਾ ਕੇਂਦਰ ਬਣਾਉਣ ਦੀ ਆਸ ਵਿਚ ਇਸ ਨੇ ਬਰਤਾਨੀਆਂ ਦੀ ਧਮਕੀ ਦੇ ਵਿਰੋਧ ਵਿਚ ਖੋਜ ਯਾਤਰਾਵਾਂ ਨੂੰ ਉਤਸ਼ਾਹਿਤ ਕੀਤਾ। ਗਿਰਜੇ ਅਤੇ ਵਪਾਰਕ ਏਕਾਧਿਕਾਰੀਆਂ ਨੇ ਇਸ ਦੀਆਂ ਕੋਸ਼ਿਸ਼ਾਂ ਦਾ ਵਿਰੋਧ ਕੀਤਾ।

ਫ਼ਰਾਂਸ ਵਾਪਸ ਆਉਣ ਤੇ ਇਸ ਨੂੰ ਬਾਦਸ਼ਾਹ ਦੇ ਤੋਸ਼ੇਖ਼ਾਨੇ ਵਿਚ ਖ਼ਿਦਮਤਗਾਰ ਅਤੇ ਬਾਦਸ਼ਾਹ ਦੇ ਸ਼ਾਹੀ ਚੈਂਬਰ ਦਾ ਸਕੱਤਰ ਨਿਯਕੁਤ ਕੀਤਾ ਗਿਆ। ਸੰਨ 1675 ਵਿਚ ਇਸ ਨੂੰ (Eomte d' orsainbilla) ਦੇ ਖ਼ਿਤਾਬ ਨਾਲ ਸਨਮਾਨਿਆ ਗਿਆ।

24 ਨਵੰਬਰ, 1694 ਈ. ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਮੈਗ. ਐਨ. ਬਾਇ 10 : 339; ਐਨ. ਬ੍ਰਿ. ਮਾ. 9 : 790

**ਟਾਲਾਰਾ** : ਉੱਤਰੀ-ਪੱਛਮੀ ਪੀਰੂ ਦੇ ਸ਼ਾਂਤ ਮਹਾਂਸਾਗਰ ਨਾਲ ਲਗਵੇਂ ਪਯੂਰਾ ਡਿਪਾਰਟਮੈਂਟ ਦਾ ਸ਼ਹਿਰ ਅਤੇ ਬੰਦਰਗਾਹ ਹੈ। ਅੱਜਕੱਲ੍ਹ ਇਹ ਤੇਲ ਉਤਪਾਦਕ ਖੇਤਰ ਦੀ ਵੱਡੀ ਬੰਦਰਗਾਹ ਹੈ। ਇਸ ਸ਼ਹਿਰ ਦੇ ਨੇੜੇ ਹੀ ਐਮਾਟਾਪ ਪਰਬਤਾਂ ਦੀਆਂ ਪੱਬੀਆਂ ਵਿਚ ਲਾਬੀ ਖੇਤਰ ਵਿਚ ਡੂੰਘੇ ਟੋਏ ਹਨ। ਸਪੇਨੀ ਜਹਾਜ਼ਰਾਨ ਇਨ੍ਹਾਂ ਟੋਇਆਂ ਵਿਚ ਆਪਣੇ ਜਹਾਜ਼ਾਂ ਦੀਆਂ ਦਰਾੜਾਂ ਬੰਦ ਕਰਨ ਲਈ ਲੁੱਕ ਪਿਘਲਾਇਆ ਕਰਦੇ ਸਨ। ਇਸ ਨੀਵੇਂ ਖੇਤਰ ਵਿਚ ਪੀਰੂ ਦਾ ਪਹਿਲਾਂ ਤੇਲ ਖੂਹ 1850 ਈ. ਵਿਚ ਖੋਦਿਆ ਗਿਆ ਸੀ। ਇਸ ਸ਼ਹਿਰ ਨੂੰ ਅੰਤਰ-ਰਾਸ਼ਟਰੀ ਪੈਟਰੋਲ ਕੰਪਨੀ ਨੇ ਉਸਾਰਿਆ ਅਤੇ ਉੱਨਤ ਕੀਤਾ। ਇਸੇ ਕੰਪਨੀ ਨੇ ਆਮ ਸ਼ਹਿਰੀ ਸਹੂਲਤਾਂ ਵੀ ਮੁਹੱਈਆ ਕਰਵਾਈਆਂ ਅਤੇ ਕਾਮਿਆਂ ਲਈ ਘਰ, ਸਕੂਲ ਅਤੇ ਹਸਪਤਾਲ ਵਗੈਰਾ ਬਣਵਾਏ।

ਆਬਾਦੀ—55,122 (1981)

4° 35′ ਦੱ. ਵਿਥ.; 81° 25′ ਪੱ. ਲੰਬ.

ਹ.ਪੁ.—ਐਨ. ਬ੍ਰਿ. ਮਾ. 11 : 518

**ਟਾਲਾਵੈਰਾ ਡੇ ਲਾ ਰੇਨਾ** : ਕੇਂਦਰੀ ਸਪੇਨ ਵਿਚ ਟੋਲੀਡੋ ਪ੍ਰਾਂਤ ਦਾ ਟੋਲੀਡੋ ਤੋਂ 65 ਕਿ. ਮੀ. ਪੱਛਮ-ਉੱਤਰ-ਪੱਛਮ ਵੱਲ ਵਾਕਿਆ ਸ਼ਹਿਰ ਹੈ। ਇਹ ਰੋਮਨਾਂ ਵੇਲੇ ਦਾ ਸ਼ਹਿਰ ਹੈ ਜਿਸ ਨੂੰ ਅਲਫ਼ਾਂਸੋ ਛੇਵੇਂ ਨੇ 1083 ਈ. ਵਿਚ ਮੂਰਾਂ ਤੋਂ ਜਿੱਤਿਆ ਸੀ ਅਤੇ ਅਗੋਂ ਆਪਣੀ ਰਾਣੀ ਨੂੰ ਦੇ ਦਿੱਤਾ ਸੀ। 16ਵੀਂ ਤੋਂ 18ਵੀਂ ਸਦੀ ਦੌਰਾਨ ਇਹ ਊਨੀ ਕੱਪੜੇ ਬਣਾਉਣ ਲਈ ਜਾਣਿਆ ਜਾਂਦਾ ਸੀ। ਇਸ ਦੌਰਾਨ ਇਹ ਰੇਸ਼ਮੀ ਕੱਪੜੇ, ਟਾਈਲਾਂ ਅਤੇ ਮਿੱਟੀ ਦੇ ਭਾਂਡੇ ਬਣਾਉਣ ਲਈ ਵੀ ਮਸ਼ਹੂਰ ਹੁੰਦਾ ਸੀ। 18ਵੀਂ ਸਦੀ ਵਿਚ ਮਿੱਟੀ ਦੇ ਭਾਂਡੇ ਬਣਾਉਣ ਦਾ ਕੰਮ ਕੁਝ ਘਟਿਆ ਅਤੇ 20ਵੀਂ ਸਦੀ ਵਿਚ ਇਹ ਫਿਰ ਉੱਨਤ ਹੋਇਆ। ਇਥੋਂ ਦੀ 1748 ਈ. ਦੀ ਸਥਾਪਿਤ ਰੇਸ਼ਮੀ ਕੱਪੜੇ ਦੀ ਮਿਲ 1851 ਈ. ਵਿਚ ਬੰਦ ਕਰ ਦਿੱਤੀ ਗਈ। ਵੀਹਵੀਂ ਸਦੀ ਵਿਚ ਟੇਗਸ ਦਰਿਆ ਦੇ ਸੱਜੇ ਪਾਸੇ ਦੀ ਜ਼ਮੀਨ ਦੀ ਸਿੰਜਾਈ ਦਾ ਪ੍ਰਬੰਧ ਹੋਣ ਕਰਕੇ ਇਸ ਦੇ ਦੁਆਲੇ ਦੇ ਇਲਾਕੇ ਵਿਚ ਕਾਫ਼ੀ ਖੇਤੀਬਾੜੀ ਹੋਣ ਲੱਗ ਪਈ ਅਤੇ ਸਿੱਟੇ ਵਜੋਂ ਇਥੋਂ ਦੀ ਸੱਨਅਤ ਦਾ ਮੁੱਖ ਆਧਾਰ ਵੀ ਖੇਤੀਬਾੜੀ ਹੀ ਹੋ ਗਈ। ਦੁੱਧ ਦੀ ਪ੍ਰਾਸੈੱਸਿੰਗ, ਜ਼ੈਤੂਨ ਦਾ ਤੇਲ ਅਤੇ ਜ਼ਰਾਇਤੀ ਮਸ਼ੀਨਰੀ ਬਣਾਉਣਾ, ਇਥੋਂ ਦੀਆਂ ਮੁੱਖ ਸੱਨਅਤਾਂ ਹਨ।

ਆਬਾਦੀ—64,136 (1981)

39° 57′ ਉ. ਵਿਥ.; 4° 50′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 519

**ਟਾਲਿਟ** : ਇਹ ਇਕ ਕਿਸਮ ਦਾ ਸ਼ਾਲ ਹੁੰਦਾ ਹੈ ਜਿਹੜਾ ਯਹੂਦੀ ਮਰਦਾਂ ਵੱਲੋਂ ਸਵੇਰ ਦੀ ਰੋਜ਼ਾਨਾ ਪ੍ਰਾਰਥਨਾ ਵੇਲੇ ਪਹਿਨਿਆ ਜਾਂਦਾ ਹੈ। ਪ੍ਰਾਰਥਨਾ ਦਾ ਆਗੂ ਤਾਂ ਇਸ ਨੂੰ ਦੁਪਹਿਰ ਮਗਰੋਂ ਦੀ ਪ੍ਰਾਰਥਨਾ ਵੇਲੇ ਵੀ ਪਹਿਨਦਾ ਹੈ। ਯੋਮ ਕਿਪੂਰ ਦੇ ਉਤਸਵ ਸਮੇਂ ਆਦਮੀ ਇਸ ਨੂੰ ਪੰਜੇ ਪ੍ਰਾਰਥਨਾਵਾਂ ਵੇਲੇ ਪਹਿਨਦੇ ਹਨ ਅਤੇ ਤਿਸ਼ਾ ਬੀ-ਅਵ ਦੇ ਉਤਸਵ ਦੌਰਾਨ ਕੇਵਲ ਦੁਪਹਿਰ ਮਗਰੋਂ ਦੀ ਪ੍ਰਾਰਥਨਾ ਸਮੇਂ ਹੀ ਪਹਿਨਦੇ ਹਨ।

ਚੌਰਸ ਸ਼ਕਲ ਦੇ ਇਸ ਊਨੀ (ਜਾਂ ਕਦੇ ਕਦੇ ਰੇਸ਼ਮੀ) ਸ਼ਾਲ ਵਿੱਚ ਕਾਲੀਆਂ ਜਾਂ ਨੀਲੀਆਂ ਧਾਰੀਆਂ ਹੁੰਦੀਆਂ ਹਨ ਅਤੇ ਬਾਈਬਲ ਵਿਚ ਦੱਸੇ ਗਏ ਅਨੁਸਾਰ ਚਾਰੇ ਕੋਨਿਆਂ ਨਾਲ ਝਾਲਰ ਲੱਗੀ ਹੁੰਦੀ ਹੈ। ਕਦੇ ਕਦੇ ਕਢਾਈ ਕੀਤਾ ਹੋਇਆ ਇਕ ਕਾੱਲਰ ਵੀ ਟੰਗਿਆ ਜਾਂਦਾ ਹੈ ਜਿਸ ਉੱਤੇ ਟਾਲਿਟ ਪਹਿਨੇ ਜਾਣ ਮਗਰੋਂ ਗਾਈ ਜਾਣ ਵਾਲੀ ਅਸ਼ੀਰਵਾਦ ਅੰਕਿਤ ਕੀਤੀ ਹੁੰਦੀ ਹੈ। ਦੋ ਝਾਲਰਾਂ ਸਾਹਮਣੇ ਵਾਲੇ ਪਾਸੇ ਅਤੇ ਦੋ ਪਿਛਲੇ ਪਾਸੇ ਗਿਰੀਆਂ ਹੋਈਆਂ ਹੁੰਦੀਆਂ ਹਨ। ਆਮ ਕਰਕੇ ਇਸ ਪਵਿੱਤਰ ਆਤਮਾ ਵਾਲੇ ਯਹੂਦੀ ਨੂੰ ਉਸ ਦੇ ਟਾਲਿਟ ਵਿਚ ਵਲ੍ਹੇਟ ਕੇ ਦਫ਼ਨਾਇਆ ਜਾਂਦਾ ਹੈ। ਇਸ ਮੰਤਵ ਲਈ ਟਾਲਿਟ ਦੀ ਇਕ ਝਾਲਰ ਪਹਿਲਾਂ ਕੱਟ ਦਿੱਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. ਮਾ. 9 : 789

**ਟਾਲੀਗੰਜ** : ਪੱਛਮੀ ਬੰਗਾਲ ਰਾਜ (ਭਾਰਤ) ਵਿਚ ਕਲਕੱਤਾ ਬੰਦਰਗਾਹ ਤੋਂ 6 ਕਿ. ਮੀ. ਦੱਖਣ ਵਿਚ ਵਾਕਿਆ ਇਹ ਕਲਕੱਤੇ ਦਾ ਉਪਨਗਰ ਹੈ ਜਿਥੋਂ ਕਲਕੱਤੇ ਵੱਲ ਬਿਜਲੀ ਨਾਲ ਚੱਲਣ ਵਾਲੀਆਂ ਛੋਟੀਆਂ ਰੇਲ ਗੱਡੀਆਂ ਚੱਲਦੀਆਂ ਹਨ। ਇਹ ਸ਼ਹਿਰ 1901 ਈ. ਤੋਂ ਪਹਿਲਾਂ ਕਲਕੱਤਾ ਦੇ ਉਪਨਗਰ ਵਜੋਂ ਵੱਖਰੀ ਮਿਊਂਸਪਲਟੀ ਵਾਲਾ ਸ਼ਹਿਰ ਹੁੰਦਾ ਸੀ ਪਰ ਇਸ ਸਾਲ ਇਸ ਨੂੰ ਵੱਖਰੀ ਮਿਊਂਸਪਲਟੀ ਦਾ ਦਰਜਾ ਮਿਲ ਗਿਆ। ਅੱਜਕਲ੍ਹ ਇਸ ਸ਼ਹਿਰ ਦਾ ਉੱਤਰੀ ਹਿੱਸਾ ਕਲਕੱਤੇ ਨਾਲ ਹੀ ਮਿਲ ਗਿਆ ਹੈ। ਇਹ ਸ਼ਹਿਰ ਟੀਪੂ ਸੁਲਤਾਨ ਰਾਜੇ ਦੇ ਉੱਤਰਾਧਿਕਾਰੀਆਂ ਦੇ ਪਰਿਵਾਰਾਂ ਦਾ ਰਿਹਾਇਸ਼ੀ ਅਸਥਾਨ ਰਿਹਾ ਹੈ।

22° 30′ ਉ. ਵਿਥ.; 88° 19′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 : 407

**ਟਾਲੀਡੋ** : ਸੰਯੁਕਤ ਰਾਜ ਅਮਰੀਕਾ ਦੇ ਉੱਤਰ-ਪੱਛਮੀ ਓਹਾਈਓ ਰਾਜ ਦਾ ਇਹ ਇਕ ਸ਼ਹਿਰ ਅਤੇ ਲੂਕਸ ਕਾਊਂਟੀ ਦਾ ਸਦਰ-ਮੁਕਾਮ ਹੈ ਜਿਹੜਾ ਇਰੀ ਝੀਲ ਦੇ ਦੱਖਣ-ਪੱਛਮੀ ਸਿਰੇ ਤੇ, ਮਾਅਰੀ ਦਰਿਆ ਦੇ ਮੁਹਾਣੇ ਉੱਤੇ, ਕਲੀਵਲੈਂਡ ਤੋਂ 154 ਕਿ. ਮੀ. (96 ਮੀਲ) ਪੱਛਮ ਵੱਲ ਵੱਸਿਆ ਹੋਇਆ ਹੈ। ਇਹ ਇਕ ਪ੍ਰਸਿੱਧ

ਨਿਰਮਾਣ ਅਤੇ ਤਜ਼ਾਰਤੀ ਕੇਂਦਰ ਅਤੇ ਮਹਾਨ ਝੀਲਾਂ ਉੱਪਰ ਪੈਂਦੀ ਮੁੱਖ ਬੰਦਰਗਾਹ ਹੈ। ਆਰੰਭ ਵਿਚ ਇਸ ਸਥਾਨ ਤੇ ਕਈ ਲੜਾਈਆਂ ਵੀ ਹੁੰਦੀਆਂ ਰਹੀਆਂ। ਇਸ ਦੇ ਨੇੜੇ ਹੀ 1794 ਈ. ਵਿਚ ਫਾਲਨ ਟਿੰਬਰਜ਼ ਦੀ ਲੜਾਈ ਹੋਈ। ਸੰਨ 1795 ਤੋਂ ਲੈ ਕੇ 1817 ਵਿਚਕਾਰ ਕਈ ਇੰਡੀਅਨ ਸੰਧੀਆਂ ਹੋਈਆਂ ਜਿਨ੍ਹਾਂ ਦੇ ਨਤੀਜੇ ਵਜੋਂ ਇਹ ਇਲਾਕਾ ਗੋਰੇ ਲੋਕਾਂ ਦੇ ਆਬਾਦ ਹੋਣ ਲਈ ਖੋਲ੍ਹ ਦਿੱਤਾ ਗਿਆ। ਸੰਨ 1803-05 ਵਿਚ ਫੋਰਟ ਇੰਡਸਟਰੀ ਸਥਾਪਿਤ ਕੀਤੀ ਗਈ ਅਤੇ 1812 ਈ. ਦੇ ਯੁੱਧ ਉਪਰੰਤ ਪੱਕੀ ਬਸਤੀ ਸਥਾਪਿਤ ਹੋ ਗਈ। ਸੰਨ 1833 ਵਿਚ ਪੋਰਟ ਲਾਰੈਂਸ (1817) ਅਤੇ ਵਿਸਚੁਲਾ (1832) ਨਾਂ ਦੇ ਪਿੰਡਾਂ ਨੂੰ ਇਕੱਠਾ ਕਰਕੇ ਸਪੇਨ ਦੇਸ਼ ਵਿਚ ਪੈਂਦੇਟਾਲੀਡੋ ਨਾਂ ਦੇ ਸ਼ਹਿਰ ਪਿਛੇ ਇਸ ਥਾਂ ਦਾ ਨਾਂ ਵੀ ਟਾਲੀਡੋ ਰੱਖ ਦਿੱਤਾ। ਸੰਨ 1837 ਵਿਚ ਇਸ ਥਾਂ ਨੂੰ ਸ਼ਹਿਰ ਵਜੋਂ ਨਿਗਮਿਤ ਕਰਨ ਸਮੇਂ ਦੋਹਾਂ ਵਿਚ ਝਗੜਾ ਹੋ ਗਿਆ ਜਿਸ ਦੇ ਨਤੀਜੇ ਵਜੋਂ 1835-36 ਈ. 'ਟਾਲੀਡੋ ਯੁੱਧ' ਹੋਇਆ। ਫੈਡਰਲ ਸਰਕਾਰ ਨੇ ਵਿਚ ਪੈ ਕੇ ਇਹ ਝਗੜਾ ਨਿਪਟਾ ਦਿੱਤਾ ਅਤੇ ਝਗੜੇ ਵਾਲਾ ਇਲਾਕਾ ਓਹਾਈਓ ਰਾਜ ਦੇ ਹਵਾਲੇ ਕਰ ਦਿੱਤਾ।

ਸੰਨ 1830-40 ਵਿਚਕਾਰ ਸੜਕਾਂ ਦੇ ਬਣਨ ਅਤੇ ਵਾਬੈਸ਼ ਇਰੀ ਮਯਾਮੀ ਅਤੇ ਇਰੀ ਨਹਿਰਾਂ ਦੇ ਬਣਨ ਨਾਲ ਅਤੇ 1844 ਈ. ਵਿਚ ਗੈਸ ਅਤੇ ਤੇਲ ਦੇ ਭੰਡਾਰ ਮਿਲਣ ਨਾਲ ਇਥੋਂ ਦੇ ਉਦਯੋਗਿਕ ਵਿਕਾਸ ਨੂੰ ਬਹੁਤਾ ਹੁਲਾਰਾ ਮਿਲਿਆ।

ਇਸ ਵੇਲੇ ਇਹ ਤਜਾਰਤ, ਉਦਯੋਗ ਅਤੇ ਢੋਆ-ਢੁਆਈ ਦਾ ਬਹੁਤ ਵੱਡਾ ਕੇਂਦਰ ਹੈ। ਟਾਲੀਡੋ ਬੰਦਰਗਾਹ ਸੇਂਟ ਲਾਰੈਂਸ ਸੀਵੇ ਨਾਂ ਦੇ ਜਲ-ਮਾਰਗ ਨਾਲ ਜੁੜੀ ਹੋਈ ਹੈ। ਇਹ ਬਿਟੂਮਨੀ ਕੋਲੇ ਦੀ ਲਦਾਈ ਲਈ ਦੁਨੀਆ-ਭਰ ਦੀਆਂ ਪ੍ਰਸਿੱਧ ਬੰਦਰਗਾਹਾਂ ਵਿਚੋਂ ਇਕ ਹੈ। ਇਥੇ ਤੇਲ ਸਾਫ ਕਰਨ ਦੇ ਵੱਡੇ ਵੱਡੇ ਕਾਰਖ਼ਾਨੇ ਹਨ। ਦੇਸ਼ ਦੀਆਂ ਸ਼ੀਸ਼ੇ ਦੀਆਂ ਚਾਰ ਵੱਡੀਆਂ ਫਰਮਾਂ ਦਾ ਇਥੇ ਮੁੱਖ ਦਫ਼ਤਰ ਹੈ। ਇਨ੍ਹਾਂ ਵਿਚੋਂ ਇਕ ਫਰਮ ਇਥੇ ਹੀ ਕਾਰਾਂ ਅਤੇ ਇਮਾਰਤਾਂ ਦੇ ਸ਼ੀਸ਼ੇ ਤਿਆਰ ਕਰਦੀ ਹੈ। ਇਸ ਤੋਂ ਇਲਾਵਾ ਇਥੇ ਮੋਟਰ ਗਡੀਆਂ, ਉਨ੍ਹਾਂ ਦੇ ਹਿੱਸੇ, ਪਲਾਸਟਿਕ ਦਾ ਸਮਾਨ, ਪੈਟਰੋਲੀਅਮ, ਭਾਰ ਤੋਲਣ ਵਾਲੀਆਂ ਮਸ਼ੀਨਾਂ, ਭੱਠੀਆਂ ਅਤੇ ਹੋਰ ਔਜ਼ਾਰ ਤਿਆਰ ਕੀਤੇ ਜਾਂਦੇ ਹਨ।

ਇਹ ਯੂਨੀਵਰਸਿਟੀ ਆਫ਼ ਟਾਲੀਡੋ ਦੀ ਸੀਟ ਹੈ। ਇਥੇ ਕਲਾ ਦਾ ਇਕ ਅਜਾਇਬ ਘਰ, ਚਿੜੀਆ ਘਰ, ਮੁੱਖ ਰੋਮਨ ਕੈਥੋਲਿਕ ਗਿਰਜਾ ਅਤੇ ਇਕ ਆਰਕੈਸਟਰਾ ਹੈ। ਇਸ ਦੇ ਨੇੜੇ ਹੀ ਕ੍ਰੇਨ ਕ੍ਰੀਕ ਸਟੇਟ ਪਾਰਕ ਅਤੇ ਘੋੜਿਆਂ ਦੀ ਦੌੜ ਲਈ ਟਾਲੀਡੋ ਰੇਸਵੇ ਪਾਰਕ ਵੀ ਬਹੁਤ ਪ੍ਰਸਿੱਧ ਹਨ।

ਆਬਾਦੀ-ਸ਼ਹਿਰ-354, 265; ਮੈ.ਖ. 791, 137 (1990)

41° 39′ ਉ. ਵਿਥ.; 83° 32′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 31; ਐਨ. ਅਮੈ. 26 : 822; ਸਟੇ. ਯੀ. ਬੁ.—1985-86

**ਟਾਲੀਡੋ** : ਪ੍ਰਾਂਤ—ਦੱਖਣ-ਕੇਂਦਰੀ ਸਪੇਨ ਵਿਚ ਨਿਊ ਕੈਸਟੀਲ ਖੇਤਰ ਵਿਚ ਇਹ ਇਕ ਪ੍ਰਾਂਤ ਹੈ। ਇਸ ਦਾ ਕੁਲ ਰਕਬਾ 15,368 ਵ.ਕਿ.ਮੀ. (6934 ਵ. ਮੀਲ) ਅਤੇ ਵਸੋਂ 4,45,326 (1982) ਹੈ। ਇਸੇ ਨਾਂ ਦਾ ਸ਼ਹਿਰ ਇਸ ਪ੍ਰਾਂਤ ਦੀ ਰਾਜਧਾਨੀ ਹੈ। ਟੇਗਸ ਦਰਿਆ ਅਤੇ ਉਸ ਦੀਆਂ ਸਹਾਇਕ ਨਦੀਆਂ ਇਸ ਪ੍ਰਾਂਤ ਵਿਚੋਂ ਦੀ ਲੰਘਦੀਆਂ ਹਨ। ਪ੍ਰਾਂਤ ਦੇ ਉੱਤਰ-ਪੱਛਮ ਵਿਚ ਪਹਾੜੀ ਇਲਾਕਾ ਪੈਂਦਾ ਹੈ ਜਿਹੜਾ ਸਿਐਰਾ ਡਾ. ਗਰੇਡੋਸ ਨਾਂ ਦੀ ਲੜੀ ਨਾਲ ਜਾ ਜੁੜਦਾ ਹੈ। ਦੱਖਣ ਵਿਚ ਟਾਲੀਡੋ ਦੀਆਂ ਸਿੱਧੀ ਢਲਾਣ ਵਾਲੀਆਂ ਪਹਾੜੀਆਂ ਹਨ ਜਿਹੜੀਆਂ ਟੇਗਸ ਦਰਿਆ ਦੇ ਬੇਸਿਨ ਨੂੰ ਗਵਾਦੀਆਨਾ ਦਰਿਆ ਦੇ ਬੇਸਿਨ ਨਾਲੋਂ ਵੱਖ ਕਰਦੀਆਂ ਹਨ। ਪੂਰਬ ਦੀ ਦਿਸ਼ਾ ਵਿਚੇ ਲਾ-ਮਾਂਚਾ ਖੇਤਰ ਜਿਹੜਾ ਅੱਗੇ ਦੱਖਣ ਤੱਕ ਫੈਲਿਆ ਹੋਇਆ ਹੈ, ਦਾ ਕੁੱਝ ਹਿੱਸਾ ਪੈਂਦਾ ਹੈ। ਪ੍ਰਾਂਤ ਦੇ ਕੇਂਦਰ ਵਿਚ ਖੁਲ੍ਹੇ ਮੈਦਾਨ ਹਨ ਜਿਨ੍ਹਾਂ ਨੂੰ ਟੇਗਸ ਦਰਿਆ ਸਿੰਜਦਾ ਹੈ।

ਲੋਹਾ, ਸਿੱਕਾ, ਚਾਂਦੀ, ਸ਼ਿੰਗਰਫੀ ਤਾਂਬਾ, ਚੀਨੀ ਮਿੱਟੀ, ਫ਼ਾਸਫੇਟ ਅਤੇ ਗ੍ਰੇਫ਼ਾਈਟ ਇਥੋਂ ਦੇ ਮੁੱਖ ਖਣਿਜ ਪਦਾਰਥ ਹਨ। ਕਣਕ, ਜਵੀ, ਤੇਲ, ਸ਼ਰਾਬ, ਫ਼ਲ, ਸਬਜ਼ੀਆਂ, ਇਮਰਾਤੀ ਲੱਕੜ ਇਥੋਂ ਦੇ ਮੁੱਖ ਉਤਪਾਦਕ ਹਨ। ਇਥੇ ਭੇਡਾਂ, ਸੂਰ ਅਤੇ ਘੋੜੇ ਪਾਲੇ ਜਾਂਦੇ ਹਨ। ਇਥੋਂ ਦਾ ਉਦਯੋਗ ਇਸ ਦੇ ਰਾਜਧਾਨੀ ਸ਼ਹਿਰ ਟਾਲੀਡੋ ਵਿਚ ਕੇਂਦ੍ਰਿਤ ਹੈ।

ਹ. ਪੁ.—ਐਨ. ਬ੍ਰਿ. ਮਾ. 10 : 30

**ਟਾਲੀਡੋ** : ਸ਼ਹਿਰ—ਦੱਖਣੀ-ਕੇਂਦਰੀ ਸਪੇਨ ਵਿਚ ਇਸੇ ਹੀ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਹੈ। ਇਹ ਸਪੇਨ ਦਾ ਇਕ ਪ੍ਰਾਚੀਨ ਪ੍ਰਸਿੱਧ ਸ਼ਹਿਰ ਹੈ ਜਿਸ ਵਿਚ ਪੁਰਾਣੇ ਸਮਿਆਂ ਦੀਆਂ ਵੰਨ-ਸੁਵੰਨੀਆਂ ਯਾਦਾਂ ਇਥੋਂ ਦੇ ਅਜਾਇਬ ਘਰਾਂ ਵਿਚ ਅੱਜ ਵੀ ਸੰਭਾਲੀਆਂ ਪਈਆਂ ਹਨ। ਇਹ ਮੈਡਰਿਡ ਤੋਂ 67 ਕਿ. ਮੀ. (42 ਮੀਲ) ਦੂਰ ਦੱਖਣ-ਦੱਖਣ ਪੱਛਮ ਵਿਚ ਵੱਸਿਆ ਹੋਇਆ ਹੈ।

ਰੋਮਨ ਇਤਿਹਾਸਕਾਰ ਲਿਵੀ (Livy) ਨੇ ਇਸ ਸ਼ਹਿਰ ਦਾ ਇਕ ਛੋਟੇ ਪਰ ਕਿਲੇਬੰਦ ਸ਼ਹਿਰ ਵਜੋਂ ਵਰਨਣ ਕੀਤਾ ਹੈ। 193 ਈ. ਪੂ. ਵਿਚੋਂ ਇਸ ਉੱਤੇ ਰੋਮਨ ਜਰਨੈਲ ਮਾਰਕਸ ਫਿਊਲਵੀਅਸ ਨੋਬੀਲੀਅਰ ਦਾ ਕਬਜ਼ਾ ਹੋ ਗਿਆ। ਉਸ ਵੇਲੇ ਇਸ ਸ਼ਹਿਰ ਦਾ ਨਾਂ ਟਲੀਟਮ ਹੁੰਦਾ ਸੀ ਅਤੇ ਇਹ ਕਾਰਪੈਂਟੀਆ ਦੀ ਇਕ ਮਹੱਤਵਪੂਰਨ ਰੋਮਨ ਬਸਤੀ ਤੇ ਰਾਜਧਾਨੀ ਸੀ। ਛੇਵੀਂ ਸਦੀ ਵਿਚ ਇਹ ਵਿਸਗਾਥੀ ਦਰਬਾਰ ਦਾ ਨਿਵਾਸ-ਸਥਾਨ ਸੀ। ਇਸ ਤੋਂ ਇਲਾਂਵਾ ਇਹ ਪ੍ਰਸਿੱਧ ਚਰਚ ਕੌਂਸਲਾਂ ਦਾ ਮੁਕਾਮ ਸੀ। ਸੰਨ 712 ਵਿਚ ਮੂਰਾਂ ਨੇ ਮੂਸਾ ਦੇ ਅਧੀਨ ਇਸ ਉੱਤੇ ਕਬਜ਼ਾ ਕਰ ਲਿਆ ਅਤੇ ਕਾਰਡਾਬਾ ਦੇ ਖਲੀਫ਼ੇ ਦੇ ਅਧਿਕਾਰ ਖੇਤਰ ਵਿਚ ਇਹ ਪ੍ਰਾਂਤਕ ਰਾਜਧਾਨੀ (713-1031) ਰਿਹਾ। ਮੂਰਾਂ (712-1085 ਈ.) ਦੇ ਅਧੀਨ ਇਸ ਸ਼ਹਿਰ ਨੇ ਤਜਾਰਤੀ ਅਤੇ ਉਦਯੋਗਕ ਪੱਖੋਂ ਬਹੁਤ ਉੱਨਤੀ ਕੀਤੀ। ਤਲਵਾਰਾਂ ਬਣਾਉਣ ਲਈ ਤਾਂ ਇਹ ਸ਼ਹਿਰ ਉਸ ਵੇਲੇ ਬਹੁਤ ਹੀ ਮਸ਼ਹੂਰ ਸੀ। ਇਸ ਤੋਂ ਇਲਾਵਾ ਇਹ ਅਰਬੀ ਅਤੇ ਹੀਬ੍ਰਿਊ ਸੱਭਿਆਚਾਰ ਦਾ ਵੀ ਕੇਂਦਰ ਰਿਹਾ। ਸੰਨ 1085 ਵਿਚ ਬਾਦਸ਼ਾਹ ਐਲਫ਼ਾਂਸੋ ਛੇਵੇਂ ਨੇ ਮੂਰਾਂ ਕੋਲੋਂ ਖੋਹ ਕੇ ਆਪਣੇ ਅਧਿਕਾਰ ਵਿਚ ਲੈ ਲਿਆ। ਇਹ ਕੈਸਟੀਲ ਦਾ ਸਭ ਤੋਂ ਉੱਘਾ ਸਿਆਸੀ ਅਤੇ ਸਮਾਜਕ ਕੇਂਦਰ ਬਣ ਗਿਆ। ਇਸੇ ਸ਼ਹਿਰ ਵਿਚ ਹੀ ਈਸਾਈ, ਅਰਬ ਅਤੇ ਯਹੂਦੀ ਸੱਭਿਆਚਾਰ ਦਾ ਸੁਮੇਲ ਵੇਖਿਆ ਜਾਂਦਾ ਸੀ। ਸੰਨ 1560 ਵਿਚ ਫ਼ਿਲਿਪ ਦੂਜੇ ਨੇ ਮੈਡਰਿਡ ਨੂੰ ਆਪਣੀ ਰਾਜਧਾਨੀ ਬਣਾ ਲਿਆ ਜਿਸ ਦੇ ਨਤੀਜੇ ਵਜੋਂ ਟਾਲੀਡੋ ਸ਼ਹਿਰ ਦੀ ਮਹੱਤਤਾ ਘਟ ਗਈ। ਸੰਨ 1808-14 ਦੇ ਪੈਨਿਨਸੂਲਰ ਯੁੱਧ ਦੌਰਾਨ ਇਹ ਫ਼ਰਾਂਸੀਸੀਆਂ ਅਧੀਨ ਹੋ ਗਿਆ।

ਇਹ ਸ਼ਹਿਰ ਸਪੇਨੀ ਸੱਭਿਆਚਾਰ ਦਾ ਸੱਭ ਤੋਂ ਉੱਤਮ ਨਮੂਨਾ ਹੈ। ਇਸ ਸ਼ਹਿਰ ਦੇ ਸਾਰੇ ਹੀ ਸ਼ਹਿਰੀ ਇਲਾਕੇ ਨੂੰ ਰਾਸ਼ਟਰੀ ਯਾਦਗਾਰ ਕਰਾਰ ਦਿੱਤਾ ਗਿਆ ਹੈ। ਚਟਾਨ ਉੱਤੇ ਸਥਿਤ ਹੋਣ ਕਾਰਨ ਇਥੇ ਭੀੜੀਆਂ ਅਤੇ ਗੋਲ ਗਲੀਆਂ ਬਣੀਆਂ ਹੋਈਆਂ ਹਨ। ਟੇਮਸ ਦਰਿਆ ਉੱਤੇ ਦੋ ਪੁਲ ਬਣੇ ਹੋਏ ਹਨ ਜਿਹੜੇ ਰੋਮਨ ਅਤੇ ਮੂਰ ਸਮਿਆਂ ਵਿਚ ਅਤੇ ਤੇਰ੍ਹਵੀਂ ਸਦੀ ਦੇ ਅਖ਼ੀਰ ਵਿਚ ਬਣੇ ਸਨ। ਇਸ ਤੋਂ ਇਲਾਵਾ ਇਥੇ ਵੱਖ-ਵੱਖ ਸਮਿਆਂ ਵਿਚ ਬਣਾਏ ਲਾਂਘੇ ਵੀ ਬਹੁਤ ਵਧੀਆ ਤਰ੍ਹਾਂ ਸੰਭਾਲੇ ਹੋਏ ਹਨ।

ਇਥੇ ਕਈ ਅਜਿਹੀਆਂ ਇਮਾਰਤਾਂ ਵੀ ਮੌਜੂਦ ਹਨ ਜਿਨ੍ਹਾਂ ਵਿਚ ਇਸਲਾਮੀ ਪ੍ਰਭਾਵ ਦੀ ਝਲਕ ਦਿੱਸਦੀ ਹੈ। ਇਨ੍ਹਾਂ ਇਮਾਰਤਾਂ ਵਿਚੋਂ ਬੀਬ-ਅਲ-ਮਰਦਮ (10ਵੀਂ ਸਦੀ), ਲਾਸ ਟੇਅਰਨਰੀਆਸ ਦੀਆਂ ਸਾਬਕਾ ਮਸਜਿਦਾਂ ਅਤੇ ਸੈਂਟਾ ਮਾਰੀਆ ਲਾਬਲਾਂਕਾ (12ਵੀਂ ਸਦੀ) ਅਤੇ ਐੱਲ ਟ੍ਰਾਂਸੀਟੋ (14ਵੀਂ ਸਦੀ) ਦੇ ਯਹੂਦੀ ਮੰਦਰ ਤਾਂ ਵਿਸ਼ੇਸ਼ ਤੌਰ ਤੇ ਵਰਣਨ ਯੋਗ ਹਨ।

ਇਥੇ ਕਲਾ ਦੀਆਂ ਵੀ ਕਾਫ਼ੀ ਵਸਤਾਂ ਸੰਭਾਲੀਆਂ ਪਈਆਂ ਹਨ ਜਿਨ੍ਹਾਂ ਵਿਚੋਂ ਸੰਗੀਤ-ਮੰਡਲੀ ਆਸਣ, ਉੱਪਰ ਚੁੱਕਿਆ ਵੇਦੀ ਦੇ ਪਿਛੇ ਦਾ ਪਰਦਾ, ਡਾਨ ਐਲਵਾਰਕੋ ਡਲੂਨਾ ਦਾ ਸਜਾਵਟੀ ਛੋਟਾ ਗਿਰਜਾ, ਮੋਜ਼ਰਬ ਚੈਪਲ ਅਤੇ ਪਾਦਰੀਆਂ ਦਾ ਸਭਾ-ਸਥਾਨ ਤਾਂ ਬਹੁਤ ਪ੍ਰਸਿੱਧ ਹਨ। ਇਥੇ ਇਕ ਅਜਾਇਬ ਘਰ ਵੀ ਹੈ ਜਿਸ ਵਿਚ ਵੱਖ ਵੱਖ ਸਮਿਆਂ ਦੀਆਂ ਬਹੁਤ ਕੀਮਤੀ ਵਸਤਾਂ ਪਈਆਂ ਹੋਈਆਂ ਹਨ। ਇਥੇ ਡੀ ਸੈਂਟਾ ਕਰੂਜ਼ ਨਾਂ ਦਾ ਸੋਲ੍ਹਵੀਂ ਸਦੀ ਦਾ ਬਣਿਆ ਹੋਇਆ ਹਸਪਤਾਲ ਵੀ ਹੈ ਜਿਸ ਵਿਚ ਅੱਜਕੱਲ੍ਹ ਪੁਰਾਤੱਤਵ ਅਤੇ ਕੋਮਲ ਕਲਾਵਾਂ ਦਾ ਪ੍ਰਾਂਤਕ ਅਜਾਇਬ ਘਰ ਹੈ। ਇਥੇ ਇਕ ਛੋਟੀ ਜਿਹੀ ਗੜ੍ਹੀ ਵੀ ਹੈ ਜਿਹੜੀ 1531 ਈ. ਦੇ ਨੇੜੇ ਤੇੜੇ ਬਣਨੀ ਸ਼ੁਰੂ ਹੋਈ ਸੀ। ਅੱਜਕਲ੍ਹ ਇਸ ਇਮਾਰਤ ਵਿਚ ਫ਼ੌਜੀ ਅਜਾਇਬ ਘਰ ਹੈ। ਸੰਨ 1936 ਵਿਚ ਨੈਸ਼ਨਲਿਸਟਾਂ ਨੇ ਤਾਂ ਇਸ ਗੜ੍ਹੀ ਦੀ ਕਮਾਲ ਦੀ ਰਾਖੀ ਕੀਤੀ ਜਿਹੜੀ ਕਿ ਸਪੇਨੀ ਘਰੇਲੂ ਖ਼ਾਨਾਜੰਗੀ ਦੀਆਂ ਸੱਭ ਤੋਂ ਵੱਧ ਸੂਰਮਤਾਈ ਵਾਲੀਆਂ ਘਟਨਾਵਾਂ ਵਿਚੋਂ ਇਕ ਹੈ। ਇਸ ਤੋਂ ਇਲਾਵਾ ਇਥੇ ਦੇ ਬਣੇ ਹੋਏ ਪਾਰਕ ਅਤੇ ਸੈਰ ਸਪਾਟੇ ਦੀਆਂ ਥਾਵਾਂ ਇਸ ਸ਼ਹਿਰ ਦੀ ਸ਼ਾਨ ਅਤੇ ਮਸ਼ਹੂਰੀ ਦੀ ਸਾਖੀ ਭਰਦੀਆਂ ਹਨ। ਧਾਤਾਂ ਦੀ ਸੱਨਅਤ ਦੇ ਕੰਮ ਵਿਚ ਭਾਵੇਂ ਇਹ ਹੁਣ ਵੀ ਬੜਾ ਪ੍ਰਸਿੱਧ ਹੈ ਪਰ ਹੁਣ ਇਸਦੀ ਉਹ ਮਸ਼ਹੂਰੀ ਨਹੀਂ ਰਹੀ ਜਿਹੜੀ ਬੀਤੀਆਂ ਸਦੀਆਂ ਵਿਚ ਹੁੰਦੀ ਸੀ ਜਦੋਂ ਕਿ ਇਥੇ ਯੂਰਪ ਦੀਆਂ ਸਭ ਤੋਂ ਵਧੀਆ ਤਲਵਾਰਾਂ ਬਣਦੀਆਂ ਹੁੰਦੀਆਂ ਸਨ। ਅੱਜਕੱਲ੍ਹ ਇਥੇ ਸਰਜਰੀ ਦੇ ਔਜ਼ਾਰ ਤਿਆਰ ਕਰਨ ਅਤੇ ਖੋਲ ਚਾੜ੍ਹਨ ਦਾ ਕੰਮ ਹੁੰਦਾ ਹੈ। ਇਥੇ ਰੇਸ਼ਮ ਦੀਆਂ ਵਸਤਾਂ ਵੀ ਤਿਆਰ ਹੁੰਦੀਆਂ ਹਨ। ਇਸ ਤੋਂ ਇਲਾਵਾ ਲੋਕ ਸਥਾਨਕ ਜਿਹੀ ਕਿਸਮ ਦੀ ਤਜਾਰਤ ਵੀ ਕਰਦੇ ਹਨ।

ਆਬਾਦੀ—61,813 (1982)

39° 52′ ਉ. ਵਿਥ.; 4° 01′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 30; ਐਨ. ਅਮੈ. 26 : 823; ਵੈ. ਜਗ. ਡਿ.

**ਟਾਲੀਡੋ** : ਸ਼ਹਿਰ (ਫ਼ਿਲਪੀਨ) : ਫ਼ਿਲਪੀਨ ਦੇ ਸੇਬੂ ਨਾਂ ਦੇ ਦੀਪ ਅਤੇ ਪ੍ਰਾਂਤ ਦੇ ਪੱਛਮੀ ਤਟ ਉਪਰ ਇਹ ਇਕ ਸ਼ਹਿਰ ਹੈ ਜਿਹੜਾ ਸੇਬੂ ਸ਼ਹਿਰ ਤੋਂ ਲ. 30 ਕਿ. ਮੀ. (19 ਮੀਲ) ਦੂਰ ਪੱਛਮ ਵਿਚ ਵਸਿਆ ਹੋਇਆ ਹੈ। ਰਾਸ਼ਟਰ ਦੀ ਤਾਂਬੇ ਦੀ ਸਭ ਤੋਂ ਵੱਡੀ ਖਾਣ ਇਥੇ ਹੀ ਹੈ। ਕੱਚੀ ਧਾਤ ਨੂੰ ਖੁੱਲ੍ਹੀਆਂ ਖਾਣਾਂ ਵਿਚੋਂ ਕੱਢ ਕੇ ਇਥੇ ਇਕੱਠਾ ਕਰ ਲਿਆ ਜਾਂਦਾ ਹੈ ਅਤੇ ਸਾਂਗੀ (Sangi) ਬੰਦਰਗਾਹ ਵਿਖੇ ਟਰੱਕਾਂ ਰਾਹੀਂ ਪਹੁੰਚਾ ਦਿੱਤਾ ਜਾਂਦਾ ਹੈ। ਸ਼ਹਿਰ ਦੇ ਨੇੜੇ ਹੀ ਕੋਲੇ ਦਾ ਵੱਡਾ ਖੇਤਰ ਹੈ। ਮੱਕੀ ਅਤੇ ਨਾਰੀਅਲ ਦੀ ਖੇਤੀਬਾੜੀ ਸ਼ਹਿਰ ਦੀ ਆਰਥਿਕਤਾ ਦਾ ਆਧਾਰ ਹੈ। ਸ਼ਹਿਰ ਵਿਚ ਇਕ ਤਜਾਰਤੀ ਹਵਾਈ ਅੱਡਾ ਹੈ। ਇਸ ਤੋਂ ਇਲਾਵਾ ਕਿਸ਼ਤੀਆਂ ਦੀਆਂ ਸੇਵਾਵਾਂ ਵੀ ਉਪਲੱਬਧ ਹਨ।

ਆਬਾਦੀ—1,20,000 (1990)

10° 22′ ਉ. ਵਿਥ.; 123° 38′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 829

**ਟਾਲੀਡੋ ਜੰਗ (Taledo War)** : ਸੰਯੁਕਤ ਰਾਜ ਵਿਚ ਉੱਤਰ ਵੱਲੋਂ ਮਿਸ਼ੀਗੰਨ ਅਤੇ ਦੱਖਣ ਵੱਲੋਂ ਇੰਡੀਆਨਾ, ਓਹਾਈਓ ਰਾਜਾਂ ਵਿਚਕਾਰ ਹੱਦਬੰਦੀ ਲਈ ਹੋਏ ਝਗੜੇ ਨੂੰ ਟਾਲੀਡੋ ਜੰਗ ਦਾ ਨਾਉਂ ਦਿੱਤਾ ਗਿਆ। ਮਿਸ਼ੀਗਨ ਝੀਲ ਦੇ ਦੱਖਣੀ ਪੁਆਇੰਟ ਦੀ ਸਥਿਤੀ ਦੀ ਸਮੱਸਿਆ ਕਾਰਨ ਇਹ ਝਗੜਾ ਸ਼ੁਰੂ ਹੋਇਆ। ਸੰਨ 1805 ਵਿਚ ਮਿਸ਼ੀਗਨ ਦੇ ਇਲਾਕੇ ਨੂੰ 1787 ਈ. ਦੇ ਆਰਡੀਨੈਂਸ ਮੁਤਾਬਕ ਇਕ ਸਮਰੂਪਤਾ ਵਿਚ ਸੰਗਠਤ ਕੀਤਾ ਗਿਆ ਜਿਸ ਨਾਲ ਇਹ ਨਿਸ਼ਚਿਤ ਹੋਇਆ ਕਿ ਦੱਖਣ ਵੱਲ ਓਹਾਈਓ, ਇੰਡੀਆਨਾ ਅਤੇ ਇਲੀਨਾਇ ਅਤੇ ਉੱਤਰ ਵੱਲ ਦੇ ਇਲਾਕਿਆਂ ਵਿਚਕਾਰ ਦੀ ਸੀਮਾ ਰੇਖਾ ਮਿਸ਼ੀਗਨ ਝੀਲ ਦੇ ਦੱਖਣੀ ਪੁਆਇੰਟ ਵਿਚੋਂ ਦੀ ਨਿਕਲੇਗੀ ਜਿਸ ਦੀ ਸਥਿਤੀ 42°32′ ਉ. ਹੋਵੇਗੀ ਪਰ ਜਦੋਂ ਮਿਸ਼ੀਗਨ ਨੂੰ ਸੰਗਠਿਤ ਕੀਤਾ ਗਿਆ ਤਾਂ ਮਿਸ਼ੀਗਨ ਝੀਲ ਦੱਖਣ ਵਲ 65 ਮੀਲ ਦੀ ਦੂਰੀ ਤੇ 41°37′19′ ਉੱਤਰ ਵਿਚ ਸੀ। ਜਦੋਂ ਇੰਡੀਆਨਾ ਅਤੇ ਓਹਾਈਓ ਰਾਜ ਸੰਗਠਤ ਹੋਏ ਤਾਂ ਉੱਤਰੀ ਸੀਮਾ ਹੀ ਅਪਣਾਈ ਗਈ ਪਰ ਵਿਚਲੀ 65 ਮੀਲ ਚੌੜੀ ਪੱਟੀ ਦਾ ਰੌਲਾ ਹੱਲ ਨਾ ਹੋਇਆ ਜਿਸ ਉਪਰ ਦੋਹਾਂ ਪਾਸਿਆਂ ਦੇ ਰਾਜ ਆਪਣਾ ਕਬਜ਼ਾ ਸਮਝਦੇ ਸਨ। ਓਹਾਈਓ ਦੇ ਗਵਰਨਰ ਨੇ ਮਿਲਿਸ਼ੀਆ/ ਨਾਗਰਿਕ ਸੈਨਾ ਬੁਲਾ ਲਈ। ਇਸ ਗੱਲ ਤੇ ਮਿਸ਼ੀਗਨ ਦੇ ਗਵਰਨਰ ਨੇ ਵੀ ਨਾਰਾਜ਼ ਹੋ ਕੇ ਅਜਿਹਾ ਹੀ ਕੀਤਾ ਤੇ ਟਾਲੀਡੋ ਤੇ ਅਧਿਕਾਰ ਕਰ ਲਿਆ। ਇਸ ਝਗੜੇ ਨੂੰ ਖ਼ਤਮ ਕਰਨ ਲਈ ਮਿਸ਼ੀਗਨ ਨੂੰ ਇਸ ਸ਼ਰਤ ਤੇ ਯੂਨੀਅਨ ਦਾ ਹੀ ਇਕ ਰਾਜ ਬਣਾ ਲਿਆ ਗਿਆ ਕਿ ਇਹ Harris Line ਨੂੰ ਮੰਨੇਗਾ। ਇਸ ਗੱਲ ਦੇ ਇਵਜ਼ਾਨੇ ਦੇ ਰੂਪ ਵਿਚ ਹੀ ਇਸ ਨੂੰ ਵਿਸਕਾਨਸਨ ਪ੍ਰਾਇਦੀਪ ਦਾ ਉੱਤਰੀ ਭਾਗ ਜੋ ਕਿ ਲੋਹੇ ਅਤੇ ਤਾਂਬੇ ਦੇ ਭੰਡਾਰਾਂ ਨਾਲ ਭਰਪੂਰ ਸੀ ਵੀ ਦਿੱਤਾ ਗਿਆ। 26 ਜਨਵਰੀ, 1837 ਵਿਚ ਮਿਸ਼ੀਗਨ ਨੂੰ ਯੂਨੀਅਨ ਵਿਚ ਇਕ ਰਾਜ ਦਾ ਦਰਜਾ ਹਾਸਲ ਹੋਇਆ।

ਹ. ਪੁ.—ਐਨ. ਅਮੈ. 26 : 675

**ਟਾਲੀਡੋ ਯੂਨੀਵਰਸਿਟੀ** : ਸੰਯੁਕਤ ਰਾਜ ਅਮਰੀਕਾ ਦੇ ਓਹਾਈਓ ਰਾਜ ਦੀ ਇਹ ਇਕ ਪ੍ਰਸਿੱਧ ਮਿਉਂਸਪਲ ਯੂਨੀਵਰਸਿਟੀ ਹੈ। ਇਹ ਯੂਨੀਵਰਸਿਟੀ 1872 ਈ. ਵਿਚ ਸਥਾਪਤ ਕੀਤੀ ਗਈ ਸੀ। ਇਸੇ ਵਿਚ ਆਰਟਸ, ਵਿਗਿਆਨ, ਸਿੱਖਿਆ, ਆਰੰਭਿਕ ਟੀਚਰ ਟ੍ਰੇਨਿੰਗ ਆਦਿ ਦੇ ਵੱਖ ਵੱਖ ਵਿਭਾਗ, ਇਕ ਫ਼ਾਰਮੇਸੀ ਕਾਲਜ ਅਤੇ ਇਕ ਜੂਨੀਅਰ ਕਾਲਜ ਹੈ। ਇਥੇ ਇਕ ਗਰਮੀਆਂ ਦਾ ਸਕੂਲ (ਸਮਰ ਸਕੂਲ) ਵੀ ਹੈ ਜਿਥੇ ਭਾਰੀ ਗਿਣਤੀ ਵਿਚ ਵਿਦਿਆਰਥੀ ਸਿੱਖਿਆ ਪ੍ਰਾਪਤ ਕਰਨ ਆਉਂਦੇ ਹਨ। ਇਹ ਸੰਯੁਕਤ ਰਾਜ ਦੇ ਥੋੜ੍ਹੇ ਜਿਹੇ ਮਿਊਂਸਪਲ ਅਦਾਰਿਆਂ ਵਿਚੋਂ ਇਕ ਹੈ ਜਿਸ ਦੀ ਵਿੱਤੀ ਸਹਾਇਤਾ ਕਰਾਂ ਦੁਆਰਾ ਕੀਤੀ ਜਾਂਦੀ ਹੈ। ਇਸ ਯੂਨੀਵਰਸਿਟੀ ਵਿਚ ਦਿਨ ਰਾਤ ਕਲਾਸਾਂ ਚਲਦੀਆਂ ਰਹਿੰਦੀਆਂ ਹਨ। ਸੰਨ 1977 ਦੀ ਪਤਝੜ ਸਮੇਂ ਇਸ ਯੂਨੀਵਰਸਿਟੀ ਵਿਚ ਕੁੱਲ 10,933 ਵਿਦਿਆਰਥੀ ਸਿੱਖਿਆ ਪ੍ਰਾਪਤ ਕਰ ਰਹੇ ਸਨ।

ਹ. ਪੁ.—ਐਨ. ਅਮੈ. 26 : 675; ਸਟੈ-ਯੀ. ਬ. 1985-86

**ਟੱਲੂਈਡੀਨ (Toluidine)** : ਤਿੰਨ ਸਮ-ਅੰਗੀ ਰਸਾਇਣਿਕ ਯੋਗਿਕਾਂ, $CH_3C_6H_4NH_2$ ਵਿਚੋਂ ਇਕ ਹੈ ਜਿਹੜੇ ਕਿ ਐਨੀਲੀਨ ਦੇ ਸਮ ਜਾਤ ਹਨ। ਇਨ੍ਹਾਂ ਦੇ ਰਸਾਇਣਿਕ ਗੁਣ ਐਨੀਲੀਨ ਨਾਲ ਕਾਫ਼ੀ ਜ਼ਿਆਦਾ ਮਿਲਦੇ ਜੁਲਦੇ ਹਨ। ਆੱਰਥੋ-ਟੱਲੂਈਡੀਨ ਦਾ ਉਬਾਲ-ਦਰਜਾ 202° ਸੈਂ. ਅਤੇ ਮੈਟਾ-ਟੱਲੂਈਡੀਨ ਦਾ 45° ਸੈਂ. ਹੈ ਜਦੋਂ ਕਿ ਪੈਰਾ-ਟੱਲੂਈਡੀਨ ਦਾ

ਪਿਘਲਾਉ-ਦਰਜਾ 45° ਸੈਂ. ਹੈ। ਟਾੱਲੂਈਡੀਨ ਦੇ ਨਾਈਟ੍ਰੀਕਰਨ ਨਾਲ ਤਿੰਨੇ ਨਾਈਟ੍ਰੋ-ਟਾੱਲੂਈਨਾਂ ਬਣਦੀਆਂ ਹਨ ਅਤੇ ਮਗਰੋਂ ਵੱਖਰੇ ਕੀਤੇ ਸਮ-ਅੰਗਾਂ ਦੇ ਲਘੂਕਰਨ (ਤੇਜ਼ਾਬ ਦੀ ਹੋਂਦ ਵੀ ਲੋਹੇ ਅਤੇ ਪਾਣੀ ਨਾਲ) ਨਾਲ ਤਦ-ਅਨੁਸਾਰੀ ਐਮੀਨਾਂ ਬਣਦੀਆਂ ਹਨ। ਟਾੱਲੂਈਡੀਨਾਂ ਮੰਦ ਖਾਰਾਂ ਹਨ ਅਤੇ ਇਨ੍ਹਾਂ ਦੀ ਸੰਘਣਤਾ ਐਨੀਲੀਨ ਜਿੰਨੀ ਹੀ ਹੁੰਦੀ ਹੈ। ਸਾਰੀਆਂ ਦੀ ਵਰਤੋਂ ਐਜ਼ੋ ਰੰਗ ਅਤੇ ਰਬੜ ਵਿਆੱਕਸੀਕਾਰਕ ਬਣਾਉਣ ਲਈ ਕੀਤੀ ਜਾਂਦੀ ਹੈ।

ਹ. ਪੁ.–ਮੈਕ. ਐਨ. ਸ. ਟ. 13 : 665

**ਟਾੱਲੂਈਨ** (**Toluene**) : ਇਹ ਇਕ ਐਰੋਮੈਟਿਕ ਹਾਈਡ੍ਰੋਕਾਰਬਨ ਹੈ ਜਿਸ ਦਾ ਰਸਾਇਣਿਕ ਫਾਰਮੂਲਾ $C_6H_5CH_3$ ਹੈ। ਇਹ ਪਾਣੀ ਵਰਗਾ ਚਿੱਟਾ ਤਰਲ ਹੈ ਜਿਸ ਦਾ ਉਬਾਲ-ਦਰਜਾ 110.56° (760 ਮਿ. ਮੀ. ਪਾਰੇ ਦੇ ਦਬਾਉ ਉੱਤੇ) ਅਤੇ ਵਿਸ਼ਿਸ਼ਟ-ਘਣਤਾ 0.8665 (20° ਸੈਂ. ਉੱਤੇ) ਹੈ। ਇਸ ਦਾ ਸੋਡੀਅਮ ਦੀ ਡੀ-ਰੇਖਾ ਲਈ ਅਪਵਰਤਣ-ਅੰਕ 1.4962 (20° ਸੈਂ. ਉੱਤੇ) ਹੈ। ਇਹ ਪਾਣੀ ਵਿਚ ਅਘੁਲਣਸ਼ੀਲ ਹੈ ਪ੍ਰੰਤੂ ਸਾਰੇ ਸਾਧਾਰਣ ਆਰਗੈਨਿਕ ਘੋਲਕਾਂ ਵਿਚ ਘੁਲਣਸ਼ੀਲ ਹੈ। ਇਸ ਦੇ ਦੋ ਵਪਾਰਕ ਗ੍ਰੇਡ ਤਿਆਰ ਕੀਤੇ ਜਾਂਦੇ ਹਨ, ਪਹਿਲਾ ਨਾਈਟ੍ਰੇਸ਼ਨ ਗ੍ਰੇਡ (ਸ਼ੁੱਧ ਗ੍ਰੇਡ) ਅਤੇ ਦੂਸਰਾ ਇਕ ਉਦਯੋਗਿਕ ਗ੍ਰੇਡ।

ਟਾੱਲੂਈਨ ਤਾਰਕੋਲ ਹਲਕੇ ਤੇਲ ਦਾ ਇਕ ਮਹੱਤਵਪੂਰਨ ਅੰਸ਼ ਹੈ (ਆਇਤਨ ਅਨੁਸਾਰ 12% ਤੋਂ 20%) ਹੈ। ਪੈਟ੍ਰੋਲੀਅਮ ਵਿਚ ਵੀ ਇਸ ਦੀ ਮਾਤਰਾ 0.5% ਤੋਂ ਘੱਟ ਹੁੰਦੀ ਹੈ। ਸੰਨ 1917 ਤੋਂ ਪਹਿਲਾਂ ਜ਼ਿਆਦਾਤਰ ਟਾੱਲੂਈਨ ਤਾਰਕੋਲ ਹਲਕੇ ਤੇਲਾਂ ਤੋਂ ਹੀ ਤਿਆਰ ਕੀਤੀ ਜਾਂਦੀ ਸੀ। ਦੁਨੀਆ ਦੇ ਪਹਿਲੇ ਯੁੱਧ ਦੌਰਾਨ ਟਾੱਲੂਈਨ ਦੀ ਮੰਗ ਟ੍ਰਾਈ ਨਾਈਟ੍ਰੋਟਾੱਲੂਈਨ (ਵਿਸਫੋਟਕ) ਤਿਆਰ ਕਰਨ ਲਈ ਇੰਨੀ ਵਧ ਗਈ ਸੀ ਕਿ ਪੈਟ੍ਰੋਲੀਅਮ ਵਿਚੋਂ ਵੀ ਟਾੱਲੂਈਨ ਵੱਖਰੀ ਕਰਨੀ ਪੈਂਦੀ ਸੀ। ਦੁਨੀਆ ਦੇ ਪਹਿਲੇ ਅਤੇ ਦੂਸਰੇ ਮਹਾ ਯੁੱਧ ਵਿਚਕਾਰ ਪੈਟ੍ਰੋਲੀਅਮ ਤੋਂ ਟਾੱਲੂਈਨ ਪ੍ਰਾਪਤ ਕਰਨ ਦੇ ਢੰਗਾਂ ਵਿਚ ਇੰਨਾਂ ਸੁਧਾਰ ਆਇਆ ਕਿ ਪੈਟ੍ਰੋਲੀਅਮ ਉਦਯੋਗ ਟਾੱਲੂਈਨ ਦਾ ਮੁੱਖ ਸ੍ਰੋਤ ਬਣ ਗਿਆ।

ਟਾੱਲੂਈਨ ਇਕ ਮਹੱਤਵਪੂਰਨ ਰਸਾਇਣਿਕ ਕੱਚਾਮਾਲ ਹੈ। ਇਸ ਦੀ ਵਰਤੋਂ ਬੈਂਨਜ਼ੋਇਕ ਐਸਿਡ, ਸੈਕੇਰੀਨ, ਰੰਗਕ-ਪਦਾਰਥ, ਫ਼ੋਟੋਗ੍ਰਾਫ਼ਿਕ ਰਸਾਇਣਿਕ ਪਦਾਰਥ ਅਤੇ ਦਵਾਈਆਂ ਆਦਿ ਬਣਾਉਣ ਲਈ ਕੀਤੀ ਜਾਂਦੀ ਹੈ। ਲੜਾਈ ਵਿਚ ਵਰਤੋਂ ਤੋਂ ਬਿਨਾਂ ਇਸ ਦਾ ਮੁੱਖ ਲਾਭ ਘੋਲਕ ਦੇ ਤੌਰ ਤੇ ਹੈ। ਇਸ ਦੀ ਵਰਤੋਂ ਖੁੱਲ੍ਹੇ, ਹਵਾਦਾਰ ਕਮਰਿਆਂ ਵਿਚ ਕਰਨੀ ਜ਼ਰੂਰੀ ਹੈ ਕਿਉਂਕਿ ਇਸ ਦੇ ਵਾਸ਼ਪ ਜ਼ਹਿਰੀਲੇ ਹੁੰਦੇ ਹਨ।

ਹ. ਪੁ.–ਐਨ. ਬ੍ਰਿ. 22 : 281

**ਟਾਲੂਕਾ** : ਕੇਂਦਰੀ ਮੈਕਸੀਕੋ ਵਿਚ ਮੈਕਸੀਕੋ ਰਾਜ ਦਾ ਰਾਜਧਾਨੀ ਸ਼ਹਿਰ ਹੈ ਜਿਹੜਾ ਮੈਕਸੀਕੋ ਸਿਟੀ ਤੋਂ 56 ਕਿ. ਮੀ. (35 ਮੀਲ) ਦੱਖਣ-ਪੱਛਮ ਵਿਚ ਸਥਿਤ ਹੈ। ਇਹ ਉੱਤਰੀ ਅਮਰੀਕਾ ਦੇ ਸਭ ਤੋਂ ਵੱਧ ਉਚਾਈ ਵਾਲੀ ਥਾਂ ਤੇ ਸਥਿੱਤ ਸ਼ਹਿਰਾਂ ਵਿਚੋਂ ਇਕ ਹੈ। ਇਸ ਦਾ ਸਰਕਾਰੀ ਨਾਂ ਟਾਲੂਕਾ-ਡ-ਲਰਡੋ (Toluca-de-lerdo) ਹੈ। ਇਸ ਸ਼ਹਿਰ ਦੀ ਬੁਨਿਆਦ 1530 ਈ. ਵਿਚ ਰੱਖੀ ਗਈ ਅਤੇ 1533 ਈ. ਵਿਚ ਇਸਨੂੰ ਸ਼ਹਿਰ ਦਾਂ ਦਰਜਾ ਦਿੱਤਾ ਗਿਆ। ਸ਼ਹਿਰ ਦੇ ਦੱਖਣ ਵੱਲ ਟਲੂਕਾ ਨਵਾਦੋ ਡ ਨਾਂ ਦਾ ਬਰਫ਼ ਲੱਦਿਆ ਬੁਝਿਆ ਹੋਇਆ ਜੁਆਲਾ ਮੁਖੀ ਹੈ ਅਤੇ ਇਸਦੇ ਆਲੇ ਦੁਆਲੇ ਦੀਆਂ ਪਹਾੜੀਆਂ ਸਦਾ ਬਹਾਰ ਜੰਗਲਾਂ ਨਾਲ ਭਰੀਆਂ ਪਈਆਂ ਹਨ ਜਿਥੋਂ ਬਹੁਤ ਕੀਮਤੀ ਲੱਕੜ ਮਿਲਦੀ ਹੈ।

ਸੰਨ 1940 ਵੇਂ ਉਪਰੰਤ ਮੈਕਸੀਕੋ ਸਿਟੀ ਦੀ ਸ਼ਾਨਦਾਰ ਉੱਨਤੀ ਦੇ ਨਾਲ ਨਾਲ ਟਾਲੂਕਾ ਸ਼ਹਿਰ ਦੀ ਆਰਥਿਕਤਾ ਦਾ ਮੁਹਾਂਦਰਾ ਵੀ ਬਦਲਕੇ ਉਦਯੋਗਿਕ ਬਣ ਗਿਆ। ਇਥੇ ਖ਼ੁਰਾਕ ਪ੍ਰਾਸੈੱਸ ਕਰਨ, ਸੂਤੀ ਕਪੜਾ, ਰਸਾਇਣਿਕ ਪਦਾਰਥ ਅਤੇ ਮੋਟਰ ਗੱਡੀਆਂ ਤਿਆਰ ਕਰਨ ਦੇ ਕਾਰਖ਼ਾਨੇ ਸਥਾਪਤ ਹਨ। ਟਾਲੂਕਾ ਦੀ ਉਹ ਪ੍ਰਸਿੱਧ ਮੰਡੀ ਜਿਥੇ ਇੰਡੀਅਨ ਆਪਣੀ ਦਸਤਕਾਰੀ ਦੀਆਂ ਚੀਜ਼ਾਂ ਵੇਚਦੇ ਹਨ, ਸੈਲਾਨੀਆਂ ਲਈ ਸਭ ਤੋਂ ਵਧ ਖਿੱਚ ਦਾ ਕੇਂਦਰ ਹੈ।

ਸ਼ਹਿਰ ਵਿਚ ਇਕ ਬਹੁਤ ਹੀ ਪੁਰਾਣਾ ਗਿਰਜਾ ਹੈ ਜਿਸ ਦੀ ਨੀਂਹ ਸਪੇਨੀ ਜਿੱਤ ਉਪਰੰਤ ਰੱਖੀ ਗਈ ਸੀ ਅਤੇ 1585 ਈ. ਵਿਚ ਇਸਨੂੰ ਮੁੜ ਬਣਾਇਆ ਗਿਆ ਸੀ। ਸੰਨ 1956 ਵਿਚ 'ਦਾ ਅਟਾਨੋਮਸ ਯੂਨੀਵਰਸਿਟੀ ਆਫ਼ ਦਾ ਸਟੇਟ ਆਫ਼ ਮੈਕਸੀਕੋ' ਇਸੇ ਸ਼ਹਿਰ ਵਿਚ ਹੀ ਸਥਾਪਤ ਕੀਤੀ ਗਈ। ਇਹ ਰੇਲਾਂ, ਸ਼ਾਹ ਮਾਰਗਾਂ ਅਤੇ ਹਵਾਈ ਮਾਰਗਾਂ ਦੁਆਰਾ ਮੈਕਸੀਕੋ ਸਿਟੀ ਨਾਲ, ਪੂਰਬੀ-ਉੱਤਰ ਪੂਰਬੀ ਭਾਗਾਂ ਨਾਲ ਅਤੇ ਹੋਰ ਪਠਾਰ ਉਪਰ ਵਸੇ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ।

ਆਬਾਦੀ–487,630 (1990)

19°17' ਉ. ਵਿਥ.; 99°40' ਪੱ. ਲੰਬ.

ਹ. ਪੁ.–ਐਨ. ਅਮੈ. 26: 830; ਸਟੈ. ਯੀ. ਬੁ.– 1985-86

**ਟਾਵਰ ਆਫ਼ ਸਾਈਲੈਂਸ**–ਇਹ ਇਕ ਕਿਸਮ ਦਾ ਚਬੂਤਰਾ ਹੁੰਦਾ ਹੈ ਜਿਸ ਨੂੰ ਭਾਰਤ ਵਿਚ ਪਾਰਸੀ ਧਰਮ ਦੇ ਲੋਕ ਮ੍ਰਿਤਕ ਦੀ ਦੇਹ ਦਾ ਸੰਸਕਾਰ ਕਰਨ ਲਈ ਵਰਤਦੇ ਹਨ। ਇਸਨੂੰ ਉਹ ਦਖਮਾ ਕਹਿੰਦੇ ਹਨ। ਦਖਮਾ 6 ਤੋਂ 12 ਮੀ. ਉੱਚਾ ਹੁੰਦਾ ਹੈ ਜਿਸ ਦਾ ਘੇਰਾ ਕੋਈ 60 ਮੀ. ਹੁੰਦਾ ਹੈ। ਚਬੂਤਰੇ ਉੱਤੇ ਦੀਵਾਰ ਤੋਂ ਹੇਠਾਂ ਲੋਹੇ ਦੇ ਜਾਲ ਦਾ ਫਰਸ਼ ਬੰਨ੍ਹਿਆ ਹੁੰਦਾ ਹੈ। ਇਸ ਲੋਹੇ ਦੇ ਜਾਲ ਉੱਤੇ ਮ੍ਰਿਤਕ ਦੀ ਦੇਹ ਰੱਖੀ ਜਾਂਦੀ ਹੈ ਜਿਸ ਨੂੰ ਪੰਛੀ ਖਾ ਜਾਂਦੇ ਹਨ ਤੇ ਹੱਡੀਆਂ ਲੋਹੇ ਦੀਆਂ ਸੀਖਾਂ ਵਿਚੋਂ ਦੀ ਹੇਠਾਂ ਖੋਦੇ ਹੋਏ ਟੋਏ ਵਿਚ ਆਪਣੇ ਆਪ ਡਿਗ ਜਾਂਦੀਆਂ ਹਨ। ਇਹੋ ਜਿਹਾ ਚਬੂਤਰਾ ਬੰਬਈ (ਭਾਰਤ) ਦੇ ਨੇੜੇ ਵੀ ਬਣਿਆ ਹੋਇਆ ਹੈ। ਕਿਹਾ ਜਾਂਦਾ ਹੈ ਕਿ ਇਨ੍ਹਾਂ ਨੇ ਇਹ ਸੰਸਕਾਰ ਦੀ ਰਸਮ ਹਰੇਕ ਜਗ੍ਹਾ ਵਿਚ ਮ੍ਰਿਤਕ ਦੇਹ ਨੂੰ ਜਲਾ ਕੇ ਵਾਤਾਵਰਣ ਅਤੇ ਮਿੱਟੀ ਨੂੰ ਦੂਸ਼ਿਤ ਹੋਣ ਤੋਂ ਬਚਾਉਣ ਲਈ ਪ੍ਰਚਲਤ ਕੀਤੀ ਸੀ।

ਹ. ਪੁ.–ਐਨ. ਅਮੈ. 26 : 723

**ਟਾਵਰ ਆਫ਼ ਲੰਡਨ** : ਇੰਗਲੈਂਡ ਦੇ ਵਿਸ਼ਵ-ਪ੍ਰਸਿੱਧ ਇਤਿਹਾਸਕ ਸ਼ਹਿਰ ਲੰਡਨ ਦੇ ਦੱਖਣ-ਪੂਰਬੀ ਹਿੱਸੇ ਵਿਚ ਇਹ ਇਕ ਪ੍ਰਾਚੀਨ ਸ਼ਾਹੀ ਕਿਲਾ ਹੈ ਜਿਹੜਾ ਟੇਮਜ਼ ਦਰਿਆ ਦੇ ਉੱਤਰੀ ਕੰਢੇ ਉੱਤੇ ਅਤੇ ਸਿਟੀ ਆਫ਼ ਲੰਡਨ ਨਾਂ ਦੀ ਪੁਰਾਣੀ ਪ੍ਰਬੰਧਕੀ ਡਵੀਜ਼ਨ ਦੇ ਪੂਰਬੀ ਪਾਸੇ ਸਥਿਤ ਹੈ। ਇਹ ਇਕ ਇਮਾਰਤ ਸਮੂਹ ਹੈ ਅਤੇ ਇਸ ਵਿਚ ਜਨਤਕ ਦਿਲਚਸਪੀ ਵਾਲੀਆਂ ਚੀਜ਼ਾਂ ਰੱਖੀਆਂ ਪਈਆਂ ਹਨ।

ਵਿਲੀਅਮ ਪਹਿਲੇ-'ਜੇਤੂ' ਦੇ ਆਪਣੀ ਤਾਜਪੋਸ਼ੀ (ਕ੍ਰਿਸਮਸ-1066 ਈ.) ਤੋਂ ਤੁਰੰਤ ਪਿਛੋਂ ਦੇਸ਼ ਦੇ ਅੰਦਰਲੇ ਵਪਾਰੀ ਲੋਕਾਂ ਉਪਰ ਹਾਵੀ ਹੋਣ ਲਈ ਅਤੇ 'ਪੁਲ ਆਫ਼ ਲੰਡਨ' ਵੱਲ ਦੀ ਆਵਾਜਾਈ ਨੂੰ ਕੰਟ੍ਰੋਲ ਕਰਨ ਲਈ ਇਸ ਥਾਂ ਤੇ ਕਿਲਾਬੰਦੀਆਂ ਕਰਨੀਆਂ ਸ਼ੁਰੂ ਕੀਤੀਆਂ ਸਨ। ਕੇਂਦਰੀ ਗੜ੍ਹੀ (ਜਿਸਨੂੰ ਵਾਈਟ ਵਾਟਰ ਕਿਹਾ ਜਾਂਦਾ

ਹੈ) ਲਗਭਗ 1078 ਈ. ਵਿਚ ਬਣਨੀ ਸ਼ੁਰੂ ਹੋਈ ਸੀ ਅਤੇ ਇਹ ਗੜ੍ਹੀ ਨਾਰਮੰਡੀ ਵਿਚ ਪੈਂਦੇ ਸ਼ਹਿਰ ਕਾਂ (Caen) ਤੋਂ ਮੰਗਵਾਏ ਬਲੂਏ ਪੱਥਰ ਦੀ ਬਣੀ ਹੋਈ ਹੈ। ਇਸੇ ਗੜ੍ਹੀ ਨੂੰ ਵਾਈਟ ਟਾਵਰ ਕਿਹਾ ਜਾਣ



ਟੇਮਜ਼ ਦਰਿਆ ਦੇ ਉੱਤਰੀ ਕੰਢੇ ਤੇ ਲੰਡਨ ਸ਼ਹਿਰ ਦੀ ਪੂਰਬੀ ਬਾਹੀ ਦੇ ਬਾਹਰਵਾਰ ਬਣਿਆ ਟਾਵਰ ਆਫ਼ ਲੰਡਨ

ਲਗ ਪਿਆ ਅਤੇ ਇਸ ਟਾਵਰ ਦੇ ਆਲੇ ਦੁਆਲੇ ਵਿਕਸਿਤ ਹੋਣ ਵਾਲੀ ਸਾਰੀ ਗੜ੍ਹੀ ਨੂੰ ਹੀ 'ਟਾਵਰ' ਸ਼ਬਦ ਨਾਲ ਜੋੜ ਦਿੱਤਾ ਗਿਆ।

ਕਿਲੇ ਦੀਆਂ ਬਹੁਤ ਸਾਰੀਆਂ ਕੰਧਾਂ ਅਤੇ ਕਿਲਾਬੰਦੀਆਂ ਤੇਰ੍ਹਵੀਂ ਸਦੀ ਵਿਚ ਹੀ ਬਣਾਈਆਂ ਗਈਆਂ ਸਨ। ਅੰਦਰਲੀ ਕੰਧ ਹੈਨਰੀ ਤੀਜੇ ਦੇ ਰਾਜ-ਕਾਲ (1216-1272) ਦੌਰਾਨ ਅਤੇ ਬਾਹਰਲੀ ਕੰਧ ਐਡਵਰਡ ਪਹਿਲੇ ਦੇ ਰਾਜ-ਕਾਲ (1272-1307) ਦੌਰਾਨ ਮੁਕੰਮਲ ਕੀਤੀ ਗਈ। ਅੰਦਰਲੀ ਕੰਧ ਵਿਚ ਤੇਰਾਂ ਬੁਰਜ ਮੌਜੂਦ ਹਨ ਜਿਨ੍ਹਾਂ ਵਿਚੋਂ 'ਬਲੱਡੀ ਟਾਵਰ', 'ਬਿਊਸ਼ੈਂਪ ਟਾਵਰ' (Beauchamp Tower) ਤਾਂ ਬਹੁਤ ਹੀ ਪ੍ਰਸਿੱਧ ਹਨ। ਬਾਹਰਲੀ ਕੰਧ ਵਿਚ ਛੇ ਬੁਰਜ ਤੇ ਦੋ ਬੁਰਜੀਆਂ ਹਨ ਜਿਨ੍ਹਾਂ ਦੁਆਲੇ ਇਕ ਖਾਈ ਬਣੀ ਹੋਈ ਹੈ। ਇਸ ਖਾਈ ਵਿਚ ਟੇਮਜ਼ ਦਰਿਆ ਦਾ ਪਾਣੀ ਪਾਇਆ ਜਾਂਦਾ ਸੀ।

ਸੰਨ 1843 ਤੋਂ ਇਹ ਖਾਈ ਬਿਲਕੁਲ ਸੁੱਕੀ ਪਈ ਹੈ। ਮੌਜੂਦਾ ਦਰਵਾਜ਼ਾ 1966 ਈ. ਵਿਚ ਮੁਕੰਮਲ ਹੋਇਆ। ਇਹ ਦਰਵਾਜ਼ਾ ਬਾਹਰਲੀ ਖਾਈ ਜਿਸ ਨੂੰ ਐਡਵਰਡ ਪਹਿਲੇ ਨੇ 1278 ਵਿਚ ਬਣਾਇਆ ਸੀ ਉਪਰ ਬਣੇ ਪੱਥਰਾਂ ਦੇ ਪੁਲ ਉਪਰ ਬਣਿਆ ਹੋਇਆ ਹੈ।

ਖਾਈ ਤੋਂ ਬਾਹਰਲੀ ਕੰਧ ਵਿਚ ਤੋਪ ਦੀ ਗੋਲਾਬਾਰੀ ਲਈ ਮਘੋਰੇ ਬਣੇ ਹੋਏ ਹਨ। ਇਨ੍ਹਾਂ ਮਘੋਰਿਆਂ ਵਿਚੋਂ ਦੀ ਸਰਕਾਰੀ ਮੌਕਿਆਂ ਤੇ ਅੱਜ ਵੀ ਰਸਮੀ ਤੌਰ ਤੇ ਤੋਪਾਂ ਦੀ ਸਲਾਮੀ ਦਿੱਤੀ ਜਾਂਦੀ ਹੈ। ਇਹ ਕੰਮ ਵਧੇਰੇ ਕਰਕੇ ਹੈਨਰੀ ਸੱਤਵੇਂ ਨੇ ਹੀ ਕਰਵਾਇਆ ਸੀ। ਬਰਤਾਨਵੀ ਕ੍ਰਾਊਨ ਦੇ ਜਵਾਹਰਾਤ ਅਤੇ ਰਾਜ ਤਿਲਕ ਸਮੇਂ ਦੀਆਂ ਨਿਸ਼ਾਨੀਆਂ ਲੰਡਨ ਦੇ ਇਕ ਜ਼ਮੀਨ ਦੋਜ਼ ਸ਼ਾਹੀ ਤੋਸ਼ੇਖਾਨੇ ਵਿਚ ਪਈਆਂ ਹੋਈਆਂ ਹਨ। ਇਸ ਸਾਰੇ ਇਮਾਰਤੀ-ਸਮੂਹ ਨੇ 7 ਹੈਕਟੇਅਰ (18 ਏਕੜ) ਰਕਬਾ ਮਲਿਆ ਹੋਇਆ ਹੈ। ਜ਼ਮੀਨ ਵਾਲੇ ਪਾਸਿਉਂ ਇਸ ਅੰਦਰ ਕੇਵਲ ਦੱਖਣ-ਪੱਛਮ ਦੀ ਗੁਠ ਵਿਚ ਪੈਂਦੇ ਦਰਵਾਜ਼ੇ ਰਾਹੀਂ ਹੀ ਦਾਖ਼ਲ ਹੋ ਸਕੀਦਾ ਸੀ ਜਦੋਂ ਦਰਿਆ ਹੀ ਲੰਡਨ ਦੇ ਇਕ ਵੱਡੇ ਸ਼ਾਹ ਰਾਹ ਵਜੋਂ ਕੰਮ ਦਿੰਦਾ ਹੁੰਦਾ ਸੀ ਤਾਂ ਉਸ ਵੇਲੇ ਤੇਰ੍ਹਵੀਂ ਸਦੀ ਦੇ ਬਣੇ ਜਲ-ਫਾਟਕ ਦੀ ਬਹੁਤ ਵਰਤੋਂ ਹੁੰਦੀ ਸੀ ਅਤੇ ਇਸ ਦਰਵਾਜ਼ੇ ਦਾ ਛੋਟਾ ਨਾਂ 'ਟ੍ਰੇਟਰਜ਼ ਗੇਟ' ਹੁੰਦਾ ਸੀ ਇਹ ਨਾਂ ਇਸ ਕਰਕੇ ਪਿਆ ਕਿਉਂਕਿ ਬਹੁਤ ਸਾਰੇ ਸਰਕਾਰੀ ਕੈਦੀਆਂ ਨੂੰ ਇਸੇ ਰਾਹੀਂ ਹੀ ਕਿਲੇ ਵਿਚ ਲਿਆਇਆ ਜਾਂਦਾ ਸੀ। ਇਹ ਕਿਲਾ ਕਾਫੀ ਚਿਰ ਲਈ ਇਕ ਜੇਲ੍ਹ ਵੀ ਬਣਿਆ ਰਿਹਾ। ਬਹੁਤ ਸਾਰੇ ਉੱਘੇ ਅੰਗਰੇਜ਼ ਕੈਦੀਆਂ ਨੂੰ ਜਾਂ ਤਾਂ ਟਾਵਰ ਗ੍ਰੀਨ ਉਪਰ ਕਤਲ ਕਰ ਦਿੱਤਾ ਜਾਂਦਾ ਸੀ ਜਾਂ ਫਾਹੇ ਲਾ ਦਿੱਤਾ ਜਾਂਦਾ ਸੀ ਜਾਂ ਕਿਲੇ ਤੋਂ ਬਾਹਰਵਾਰ ਟਾਵਰ ਹਿੱਲ ਉਪਰ ਲੋਕਾਂ ਦੇ ਸਾਮ੍ਹਣੇ ਕਤਲ ਕੀਤਾ ਜਾਂਦਾ ਸੀ ਜਾਂ ਫਾਹੇ ਲਾਇਆ ਜਾਂਦਾ ਸੀ।

ਇਸ ਵੇਲੇ ਵਾਈਟ-ਟਾਵਰ ਅਤੇ ਇਸਦੇ ਨਾਲ ਦੀ ਸਤਾਰ੍ਹਵੀਂ ਸਦੀ ਦੀ ਬਣੀ ਹੋਈ ਇੱਟਾਂ ਦੀ ਇਮਾਰਤ ਵਿਚ ਅਸਲਾਖ਼ਾਨੇ ਹਨ। ਇਨ੍ਹਾਂ ਅਸਲਾਖ਼ਾਨਿਆਂ ਵਿਚ ਆਰੰਭਕ ਮੱਧ ਕਾਲ ਤੋਂ ਲੈ ਕੇ ਅਜੋਕੇ ਸਮੇਂ ਦੇ ਹਥਿਆਰ ਅਤੇ ਸੰਜੋਆਂ (ਜ਼ਰਾਬਕਤਰ) ਸੰਭਾਲੀਆਂ ਪਈਆਂ ਹਨ। ਜੇਮਜ਼ ਪਹਿਲੇ ਦੇ ਰਾਜ-ਕਾਲ (1603-1625) ਵੇਲੇ ਇਹ ਕਿਲਾ ਸ਼ਾਹੀ ਨਿਵਾਸ-ਸਥਾਨ ਵੀ ਰਿਹਾ। ਕਿਸੇ ਵੇਲੇ ਇਹ ਸ਼ਾਹੀ ਟਕਸਾਲ, ਅਸਲੇ ਅਤੇ ਸਰਕਾਰੀ ਰਿਕਾਰਡ ਦਾ ਵੀ ਸਟੋਰ ਹੁੰਦਾ ਸੀ। ਇਸ ਤੋਂ ਇਲਾਵਾ 'ਲਾਇਨ ਟਾਵਰ' ਵੀ ਇਸੇ ਵਿਚ ਹੁੰਦਾ ਸੀ। ਅਸਲੇ ਦਾ ਸਟੋਰ ਅਤੇ ਸਰਕਾਰੀ ਰਿਕਾਰਡ ਤਾਂ ਕਿਸੇ ਹੋਰ ਥਾਂ ਤਬਦੀਲ ਕਰ ਦਿੱਤੇ ਗਏ ਹਨ ਪਰ ਸ਼ਾਹੀ ਤੋਪਖ਼ਾਨੇ ਦਾ ਦਫ਼ਤਰ ਅਜੇ ਵੀ ਇਸੇ ਅੰਦਰ ਹੈ। ਕਿਲੇ ਦੇ ਅੰਦਰਵਾਰ ਇਸਦੀ ਗਾਰਦ ਰਹਿੰਦੀ ਹੈ। ਇਸ ਦੇ ਅੰਦਰ ਇਕ ਰੈਜ਼ੀਡੈਂਟ ਗਵਰਨਰ ਜਿਹੜਾ ਟਾਵਰ ਦੇ ਨਿਗਰਾਨ ਸਿਪਾਹੀਆਂ ਦਾ ਇੰਚਾਰਜ ਹੁੰਦਾ ਹੈ। ਟਾਵਰ ਗ੍ਰੀਨ ਉਪਰ ਪੈਂਦੇ ਸੋਲ੍ਹਵੀਂ ਸਦੀ ਦੇ ਬਣੇ ਮਹਾਰਾਣੀ ਦੇ ਨਿਵਾਸ-ਸਥਾਨ ਵਿਚ ਰਹਿੰਦਾ ਹੈ, ਸਿਪਾਹੀ ਅੱਜ ਵੀ ਟਿਊਡਰ ਬਰਦੀ ਪਹਿਨਦੇ ਹਨ। ਇਸ ਕਿਲੇ ਦੇ ਨੇੜੇ ਹੀ ਟਾਵਰ ਬ੍ਰਿੱਜ (1894) ਹੈ। ਕਿਲੇ ਦੀਆਂ ਕੰਧਾਂ ਦੇ ਅੰਦਰਵਾਰ ਦੋ ਛੋਟੇ ਗਿਰਜੇ ਹਨ ਇਕ ਨਾਰਮਨ ਸੇਂਟ ਜਾਨ ਦਾ ਛੋਟਾ ਗਿਰਜਾ, (ਲੰਡਨ ਦਾ ਸਭ ਤੋਂ ਪੁਰਾਣਾ ਗਿਰਜਾ) ਹੈ ਜਿਹੜਾ ਵਾਈਟ ਟਾਵਰ ਵਿਚ ਹੈ ਅਤੇ ਦੂਜਾ ਸੇਂਟ ਪੀਟਰ ਐਡ ਵਿਨਕੁਲਾ ਦਾ ਛੋਟਾ ਗਿਰਜਾ ਹੈ। ਇਸ ਛੋਟੇ ਗਿਰਜੇ ਨੂੰ ਅੱਗ ਲਗ ਗਈ ਸੀ ਪਰ 1512 ਵਿਚ ਇਸਨੂੰ ਮੁੜ ਉਸਾਰ ਲਿਆ ਗਿਆ ਸੀ।

ਕੰਧਾਂ ਦੇ ਅੰਦਰਵਾਰ ਵਾਟਰਲੂ ਬੈਰਕਾਂ ਵਿਚ ਬਾਦਸ਼ਾਹੀ ਹੀਰਿਆਂ ਦੀ ਨੁਮਾਇਸ਼ ਲਾਈ ਜਾਂਦੀ ਹੈ।

ਹ.ਪੁ.-ਐਨ. ਬ੍ਰਿ. ਮਾ. 10 : 71; ਐਨ. ਅਮੈ. 26 : 881

**ਟਾਵਰ ਆਫ਼ ਦੀ ਵਿੰਡਜ਼** : ਏਥਨਜ਼ ਦੀ ਸਮਾਂ ਮਾਪਣ ਸਬੰਧੀ ਜਾਣਕਾਰੀ ਦੇਣ ਵਾਲੀ ਇਸ ਮਿਨਾਰ ਨੂੰ ਹਾਰਲਾਜਿਅਮ ਵੀ ਆਖਿਆ ਜਾਂਦਾ ਹੈ। ਸਾਈਪ੍ਰਸ ਐਂਡਰੋਨਾਈਕਸ ਨੇ ਇਸ ਦਾ ਨਿਰਮਾਣ 100-50 ਈ. ਪੂ. ਦੌਰਾਨ ਕੀਤਾ। ਸੰਗਮਰਮਰ ਨਾਲ ਬਣੀ ਇਹ ਅਠਬਾਹੀ ਮਿਨਾਰ ਲ. 13 ਮੀ. ਉੱਚੀ ਹੈ ਅਤੇ ਇਸ ਦਾ

ਵਿਆਸ 10 ਮੀ. ਹੈ। ਇਸ ਦੀਆਂ ਸਾਰੀਆਂ ਬਾਹੀਆਂ ਕੰਪਾਸ ਅਨੁਸਾਰ ਹਨ ਅਤੇ ਇਨ੍ਹਾਂ ਉਪਰ ਵੱਖ ਵੱਖ ਕਿਸਮ ਦੇ ਚਿੱਤਰ ਬਣੇ ਹੋਏ ਹਨ ਜੋ ਕਿ ਹਵਾਵਾਂ ਨੂੰ ਦਰਸਾਂਦੇ ਹਨ। ਇਸ ਦੇ ਹੇਠਾਂ ਕਰਕੇ ਇਕ ਸੂਰਜਨੁਮਾ ਘੜੀ ਵੀ ਬਣੀ ਹੋਈ ਹੈ। ਇਸ ਦੇ ਨਾਲ ਨਾਲ ਇਕ ਪਾਣੀ ਦੀ ਘੜੀ ਵੀ ਬਣੀ ਹੋਈ ਹੈ ਤਾਂ ਜੋ ਜਦੋਂ ਸੂਰਜ ਨਾ ਹੋਵੇ ਉਸ ਵਕਤ ਵੀ ਸਮਾਂ ਮਾਪਿਆ ਜਾ ਸਕੇ।

ਹ. ਪੁ.–ਐਨ. ਬ੍ਰਿ. ਮਾ. 10 : 72

**ਟਾਵਰ ਹੈਮਲਿਟਸ** : ਇੰਗਲੈਂਡ ਦੇ ਗ੍ਰੇਟਰ ਲੰਡਨ ਨਾਂ ਦੇ ਵਿਸ਼ਵ ਪ੍ਰਸਿੱਧ ਸ਼ਹਿਰ ਦੀਆਂ 32 ਲੰਡਨ ਬਰੋਆਂ ਵਿਚੋਂ ਇਹ ਇਕ ਬਰੋਅ ਹੈ। ਇਹ ਬਰੋਅ ਬੈਥਨਲ ਗ੍ਰੀਨ, ਪਾਪਲਰ ਅਤੇ ਸਟੈਪਨੀ ਨਾਂ ਦੀਆਂ ਸਾਬਕਾ ਮੈਟਰੋਪਾਲਿਟਨ ਬਰੋਆਂ ਅਤੇ ਅੰਦਰਲੇ ਲੰਡਨ ਦੇ ਪੂਰਬੀ ਸਿਰੇ ਤੇ ਪੈਂਦੇ ਬਹੁਤ ਸਾਰੇ ਇਲਾਕੇ ਨੂੰ ਰਲਾ ਕੇ 1 ਅਪ੍ਰੈਲ, 1965 ਨੂੰ ਸਥਾਪਤ ਕੀਤੀ ਗਈ ਸੀ। ਇਸਦਾ ਕੁਲ ਰਕਬਾ 20 ਵ. ਕਿ. ਮੀ. (8 ਵ. ਮੀਲ) ਅਤੇ ਵਸੋਂ 165,100 (1991) ਹੈ।

ਟੇਮਜ਼ ਦਰਿਆ ਦੇ ਰਸਤਿਉਂ ਇਥੇ ਬਹੁਤ ਸਾਰੇ ਆਵਾਸੀ ਆ ਕੇ ਆਬਾਦ ਹੋਏ ਸਨ। ਹਯੂਗਨਾਂਟਸ ਨੇ 1685 ਈ. ਤੋਂ ਪਿਛੋਂ ਸਪਿਟਲਫ਼ੀਲਡਜ਼ ਵਿਚ ਰੇਸ਼ਮੀ ਕਪੜੇ ਬਣਾਉਣ ਦਾ ਕਾਰੋਬਾਰ ਸ਼ੁਰੂ ਕਰ ਦਿੱਤਾ। ਸੰਨ 1990 ਵਿਚ ਪੂਰਬੀ ਅਤੇ ਕੇਂਦਰੀ ਯੂਰਪ ਦੇ ਕਤਲੇਆਮ ਤੋਂ ਬਚਣ ਲਈ ਯਹੂਦੀ ਲੋਕ ਇਸ ਬਰੋਅ ਵਿਚ ਆਏ ਅਤੇ ਵਾਈਟ ਚੈਪਲ ਦੇ ਆਲੇ-ਦੁਆਲੇ ਉਨ੍ਹਾਂ ਨੇ ਜੁੱਤੀਆਂ ਅਤੇ ਪੁਸ਼ਾਕਾਂ ਤਿਆਰ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ। ਸੰਨ 1890 ਵਿਚ ਹੀ ਇਥੇ ਸਮੁੰਦਰੀ ਜਹਾਜ਼ਾਂ ਦਾ ਨਿਰਮਾਣ ਵੀ ਕਾਫੀ ਜ਼ੋਰਾਂ-ਸ਼ੋਰਾਂ ਤੇ ਹੋਣ ਲੱਗ ਪਿਆ। ਘਾਟਾਂ ਵੱਲ ਨੂੰ ਕਈ ਨਵੀਆਂ ਸੜਕਾਂ ਕੱਢ ਦਿੱਤੀਆਂ ਗਈਆਂ।

ਘਾਟ ਪੁਰਾਣੇ ਹੋ ਜਾਣ ਕਾਰਨ ਵੀਹਵੀਂ ਸਦੀ ਵਿਚ ਤਾਂ ਬਿਲਕੁਲ ਹੀ ਬੰਦ ਹੋਣੇ ਸ਼ੁਰੂ ਹੋ ਗਏ ਅਤੇ ਦੂਜੇ ਵਿਸ਼ਵ ਯੁੱਧ ਦੌਰਾਨ ਹੋਈ ਬੰਬਾਰੀ ਕਾਰਨ ਇਸ ਇਲਾਕੇ ਦੀ ਵਸੋਂ ਵੀ ਘਟਣੀ ਸ਼ੁਰੂ ਹੋ ਗਈ ਅਤੇ ਕੁਦਰਤੀ ਤੌਰ ਤੇ ਵੀ ਇਸਦਾ ਪਤਨ ਆਇਆ। ਯੁੱਧ ਸਮੇਂ ਤੋਂ ਲੈ ਕੇ ਇਥੇ ਫਿਰ ਸ਼ਹਿਰੀ ਲੋਕਾਂ ਦੀ ਭਰਮਾਰ ਹੋਣ ਲੱਗ ਪਈ। ਦਰਿਆ ਦੇ ਸਾਹਮਣੇ ਵਾਲੇ ਪਾਸੇ ਦੇ ਨਾਲ ਨਾਲ ਡਾਕਲੈਂਡ ਦੇ ਇਲਾਕੇ ਵਿਚ ਮੁੜ ਵਿਕਾਸ ਹੋਣਾ ਸ਼ੁਰੂ ਹੋ ਗਿਆ ਅਤੇ ਸਾਰੀ ਬਰੋਅ ਵਿਚ ਸਰਕਾਰੀ ਮਕਾਨ ਬਣਨੇ ਸ਼ੁਰੂ ਹੋ ਗਏ। ਸੇਂਟ ਕੈਥਰੀਨ ਘਾਟ (1825-28) ਜਿਹੜਾ ਬੰਬਾਰੀ ਉਪਰੰਤ ਬਿਲਕੁਲ ਉਜੜ ਗਿਆ ਸੀ ਦੇ ਇਲਾਕੇ ਵਿਚ 1968 ਈ. ਤੋਂ ਹੋਟਲ, ਇਕ ਵਪਾਰਕ ਕੇਂਦਰ, ਰਿਹਾਇਸ਼ੀ ਮਕਾਨ ਅਤੇ ਇਕ ਬਣਾਵਟੀ ਬੰਦਰਗਾਹ ਬਣ ਗਈ ਹੈ।

ਇਥੇ ਇਕ 'ਟਾਵਰ ਬ੍ਰਿਜ' ਨਾਂ ਦਾ ਪੁਲ ਵੀ ਹੈ। ਇਹ ਰੇਲ ਦੁਆਰਾ ਸਾਊਥ ਵਰਕ ਅਤੇ ਦੂਰ ਪੂਰਬ ਵਿਚ ਬਲੈਕਵਾਲ ਟਨਲ ਰਾਹੀਂ ਗ੍ਰੀਨਵਿਚ ਨਾਲ ਜੁੜੀ ਹੋਈ ਹੈ। ਅੱਜਕੱਲ੍ਹ ਇਥੇ ਨਿਊ ਕਾਮਨਵੈਲਥ ਰਾਸ਼ਟਰਾਂ ਦੇ ਨਵੇਂ ਆਜ਼ਾਦ ਦੇਸ਼ਾਂ ਤੋਂ ਵੀ ਆ ਕੇ ਲੋਕ ਵੱਸੇ ਹੋਏ ਹਨ।

ਹ. ਪੁ.–ਐਨ. ਬ੍ਰਿ. ਮਾ. 11 : 876

**ਟਾਵਰਜ਼, ਜਾਨ ਹੈਨਰੀ** : ਅਮਰੀਕਾ ਦੀ ਜਲ-ਸੈਨਾ ਦੇ ਇਸ ਕਮਾਂਡਰ-ਇਨ-ਚੀਫ਼ ਦਾ ਜਨਮ 30 ਜਨਵਰੀ, 1885 ਨੂੰ ਰੋਮ ਵਿਖੇ ਹੋਇਆ। ਇਸਨੇ ਸੰਯੁਕਤ ਰਾਜ ਵਿਖੇ 'ਨੇਵਲ ਅਕੈਡਮੀ' ਤੋਂ 1906 ਈ. ਵਿਚ ਸਿਖਲਾਈ ਪ੍ਰਾਪਤ ਕੀਤੀ ਤੇ ਪਿਛੋਂ ਲਗਭਗ ਚਾਰ ਸਾਲ ਜਲਸੈਨਾ ਵਿਚ ਨੌਕਰੀ ਕੀਤੀ। ਇਸ ਉਪਰੰਤ ਇਸਨੇ ਆਪਣੇ ਆਪਨੂੰ ਹਵਾਬਾਜ਼ ਵਜੋਂ ਸਿਖਲਾਈ ਲਈ ਪੇਸ਼ ਕੀਤਾ ਤੇ 1911 ਈ. ਵਿਚ ਨੌਸੈਨਿਕ-ਹਵਾਬਾਜ਼ ਵਜੋਂ ਸਿਖਲਾਈ ਪ੍ਰਾਪਤ ਕੀਤੀ। ਅਮਰੀਕਾ ਦੀ ਜਲਸੈਨਾ ਵਿਚ ਇਹ ਤੀਸਰਾ ਵਿਅਕਤੀ ਸੀ ਜਿਸਨੇ ਹਵਾਬਾਜ਼ ਵਜੋਂ ਸਿਖਲਾਈ ਪ੍ਰਾਪਤ ਕੀਤੀ। ਪਿਛੋਂ ਅਗਲੇ ਸਾਲ ਹੀ ਇਸਨੇ ਸਮੁੰਦਰ ਉਪਰ ਉਤਰਨ ਵਾਲੇ ਜਹਾਜ਼ ਨੂੰ ਸਭ ਤੋਂ ਵੱਧ ਸਮਾਂ ਉਡਾਕੇ ਰਿਕਾਰਡ ਕਾਇਮ ਕੀਤਾ।

ਪਹਿਲੇ ਵਿਸ਼ਵ-ਯੁਧ ਦੌਰਾਨ ਇਸਨੇ ਸੰਯੁਕਤ ਰਾਜ ਦੀ ਨੌਸੈਨਿਕ-ਹਵਾਬਾਜ਼ੀ ਦੇ ਸਹਾਇਕ ਡਾਇਰੈਕਟਰ ਵਜੋਂ ਸੇਵਾ ਕੀਤੀ। 1919 ਈ. ਵਿਚ ਇਸਨੇ ਅੰਧ ਮਹਾਸਾਗਰ ਦੇ ਆਰ ਪਾਰ ਪਹਿਲੀ ਵਾਰ ਉਡਾਨ ਭਰਨ ਵਾਲੇ ਤਿੰਨ ਹਵਾਈ ਜਹਾਜ਼ਾਂ ਦੀ ਅਗਵਾਈ ਕੀਤੀ।

ਦੂਜੇ ਵਿਸ਼ਵ ਯੁੱਧ ਦੌਰਾਨ ਟਾਵਰਜ਼ ਨੂੰ ਸਤੰਬਰ, 1942 ਵਿਚ ਸ਼ਾਂਤ ਮਹਾਸਾਗਰ ਵਿਖੇ ਨੌਸੈਨਿਕ ਹਵਾਈ ਸੈਨਾਵਾਂ ਦਾ ਇੰਚਾਰਜ ਬਣਾ ਦਿੱਤਾ ਗਿਆ। ਅਗਲੇ ਮਹੀਨੇ ਇਸਨੂੰ ਤਰੱਕੀ ਦੇ ਕੇ ਵਾਈਸ-ਐਡਮਿਰਲ ਬਣਾ ਦਿੱਤਾ ਗਿਆ। ਫਰਵਰੀ, 1944 ਵਿਚ ਇਸਨੂੰ ਸ਼ਾਂਤ ਮਹਾਸਾਗਰ ਵਿਚਲੀ ਨੌਸੈਨਿਕ ਕਾਰਵਾਈ ਦਾ ਡਿਪਟੀ-ਕਮਾਂਡਰ ਨਿਯੁਕਤ ਕਰ ਦਿੱਤਾ ਗਿਆ।

ਜਾਪਾਨ ਦੁਆਰਾ ਹਥਿਆਰ ਸੁਟਣ ਉਪਰੰਤ ਇਸਨੂੰ ਸੰਯੁਕਤ ਰਾਜ ਦੇ ਸ਼ਾਂਤ ਮਹਾਸਾਗਰ ਬੇੜੇ ਦਾ ਕਮਾਂਡਰ ਨਿਯੁਕਤ ਕਰ ਦਿੱਤਾ ਗਿਆ। ਇਸ ਤੋਂ ਦੋ ਸਾਲਾਂ ਉਪਰੰਤ ਐਡਮਿਰਲ ਦੇ ਤੌਰ ਤੇ ਜਲ-ਸੈਨਾ ਸੇਵਾ ਤੋਂ ਸੇਵਾ-ਮੁਕਤ ਹੋਇਆ। ਬਾਅਦ ਵਿਚ ਇਹ ਪੈਨ. ਅਮੈਰਿਕਨ ਵਰਲਡ ਏਅਰ ਵੇਜ਼ ਦਾ ਉਪ-ਪ੍ਰਧਾਨ ਵੀ ਰਿਹਾ।

ਹ. ਪੁ.–ਐਨ. ਅਮੇ. 26 : 723

**ਟਾਵਰ ਬ੍ਰਿਜ** : ਇਹ ਲੰਡਨ ਵਿਚ ਟੇਮਜ਼ (Thames) ਦਰਿਆ ਉਪਰ ਬਣਿਆ ਬੈਸਕਿਊਲ ਆਕਾਰ ਦਾ ਦੂਹਰੇ ਫੱਟਿਆਂ ਵਾਲਾ ਇਕ ਗਤੀਸ਼ੀਲ ਪੁੱਲ ਹੈ ਜਿਹੜਾ 1894 ਈ. ਵਿਚ ਮੁਕੰਮਲ ਹੋਇਆ। ਪਹਿਲਾਂ ਇਸਨੂੰ ਭਾਫ਼ ਨਾਲ ਚਲਣ ਵਾਲੇ ਜਲ ਚਾਲੀ ਪੰਪਾਂ ਰਾਹੀਂ ਚਲਾਇਆ ਜਾਂਦਾ ਸੀ ਪਰ 1976 ਈ. ਤੋਂ ਇਸਨੂੰ ਬਿਜਲੀ ਦੀਆਂ ਮੋਟਰਾਂ ਰਾਹੀਂ ਚਲਾਇਆ ਜਾਣ ਲੱਗਾ ਹੈ।

ਹ. ਪੁ. –ਐਨ. ਬ੍ਰਿ. ਮਾ. 11 : 875

**ਟਾਵਲਾਸ** : ਫਿਲਪੀਨ ਦੀਪ ਸਮੂਹ ਦੇ ਰਾਮਬਲਾਨ ਦੀਪਾਂ ਦਾ ਸਭ ਤੋਂ ਵੱਡਾ ਅਤੇ ਧੁਰ ਪੱਛਮ ਵੱਲ ਦਾ ਇਹ ਦੀਪ ਹੈ। ਪ੍ਰਸ਼ਾਸਨ ਪੱਖੋਂ ਇਹ ਰਾਮਬਲਾਨ ਪ੍ਰਾਂਤ ਦਾ ਹਿੱਸਾ ਹੈ। ਇਹ ਪਾਨਾਈ ਟਾਪੂ ਤੋਂ 24 ਕਿ. ਮੀ. ਉਤਰ ਵੱਲ ਅਤੇ ਮਿਨਡੋਰੋ ਤੋਂ 51 ਕਿ. ਮੀ. ਪੂਰਬ ਵਿਚ ਵਾਕਿਆ ਹੈ। ਇਹ 64 ਕਿ. ਮੀ. ਲੰਬਾ ਅਤੇ 20 ਕਿ. ਮੀ. ਚੌੜਾ ਹੈ। ਇਸ ਦਾ ਕੁਲ ਰਕਬਾ 678 ਵ. ਕਿ. ਮੀ. ਹੈ। ਇਹ ਪਰਬਤੀ ਜਿਹਾ ਟਾਪੂ ਹੈ ਜਿਸ ਦੀ ਸਭ ਤੋਂ ਉੱਚੀ ਸਿਖ਼ਰ ਉੱਤਰੀ ਹਿੱਸੇ ਵਿਚ 655 ਮੀ. (2164 ਫੁੱਟ) ਉੱਚੀ ਹੈ। ਤੱਟ ਕਾਫ਼ੀ ਕੱਟਿਆ ਵੱਢਿਆ ਹੈ। ਇਹ ਦੀਪ ਜੰਗਲਾਂ ਨਾਲ ਢੱਕਿਆ ਹੋਇਆ ਹੈ ਪਰ ਵਧੀਆ ਲੱਕੜ ਇਥੇ ਨਹੀਂ ਮਿਲਦੀ। ਇਸ ਉੱਤੇ ਓਡਯਾਗਯਾਨ ਮਿਊਂਸਪਲਟੀ ਤੋਂ ਇਲਾਵਾ ਲੂਕ ਅਤੇ ਬਾਡਾਹੋਜ਼ ਹੋਰ ਵੱਡੇ ਸ਼ਹਿਰ ਵੱਸੇ ਹੋਏ ਹਨ। ਇਹ ਸ਼ਹਿਰ ਸੜਕਾਂ ਨਾਲ ਇਕ ਦੂਜੇ ਨਾਲ ਜੁੜੇ ਹੋਏ ਹਨ। ਇਸ ਦੀਪ ਦੇ ਲੋਕਾਂ ਦੀ ਆਰਥਿਕਤਾ ਦਾ ਧੁਰਾ ਖੇਤੀਬਾੜੀ, ਪਸ਼ੂ ਪਾਲਣ ਅਤੇ ਮੱਛੀ ਪਾਲਣ ਹਨ।

ਹ. ਪੁ. –ਐਨ. ਅਮੇ. 26 : 200

**ਟਾਵਾਉ** : ਸੈਲੇਬੀਜ਼ ਸਾਗਰ ਦੇ ਕਾਵੀ ਜਲ ਦੁਆਰ ਦੇ ਉੱਤਰ-ਪੂਰਬੀ ਹਿੱਸੇ ਉੱਤੇ ਪੂਰਬੀ ਮਲੇਸ਼ੀਆ ਦੇ ਦੱਖਣ-ਪੂਰਬੀ ਰਾਜ

ਸਾਬਾ ਦਾ ਇਹ ਸ਼ਹਿਰ ਹੈ। ਇਹ ਸ਼ਹਿਰ ਨੇੜੇ ਦੇ ਫ਼ਿਲਪੀਨ ਅਤੇ ਕਾਲਾਮਾਨ ਟਾਕ ਨਾਲ ਤਸਕਰੀ ਲਈ ਮਸ਼ਹੂਰ ਹੋਇਆ ਕਰਦਾ ਸੀ ਪਰ ਅੱਜਕੱਲ੍ਹ ਇਹ ਪ੍ਰਸ਼ਾਸਕੀ ਕੇਂਦਰ ਤੋਂ ਬਿਨਾਂ ਆਸ ਪਾਸ ਦੀਆਂ ਜ਼ਰਾਇਤੀ ਉਪਜਾਂ ਦੀ ਮੰਡੀ ਹੈ। ਇਥੋਂ ਲੱਕੜੀ, ਸਣ ਅਤੇ ਨਾਰੀਅਲ ਬਾਹਰ ਜਾਂਦਾ ਹੈ। ਕਈ ਹੋਰ ਪਾਸਿਆਂ ਨੂੰ ਸੜਕਾਂ ਜਾਂਦੀਆਂ ਹਨ। ਇਥੇ ਇਕ ਹਵਾਈ ਅੱਡਾ ਵੀ ਹੈ।

ਆਬਾਦੀ – 43,200 (1980)

4° 15′ ਉ. ਵਿਥ.; 117° 54′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 846

**ਟਾਵਾਇ** : ਲੋਅਰ ਬਰਮਾ ਦੇ ਟਨੈਸਾਰਮ ਮੰਡਲ ਵਿਚ ਇਹ ਇਕ ਸ਼ਹਿਰ ਅਤੇ ਇਸੇ ਹੀ ਨਾਂ ਦੇ ਡਿਸਟ੍ਰਿਕਟ ਦਾ ਸਦਰ-ਮੁਕਾਮ ਹੈ ਜਿਹੜਾ ਅੰਡੇਮਾਨ ਸਾਗਰ ਉੱਪਰ ਪੈਂਦੇ ਇਸੇ ਹੀ ਨਾਂ ਦੇ ਦਰਿਆ ਦੀ ਐਸਚੁਰੀ ਉੱਤੇ ਸਥਿਤ ਹੈ। ਇਸੇ ਸ਼ਹਿਰ ਤੋਂ ਹੀ ਬਰਮਾ ਅਤੇ ਮਾਲੇ ਪ੍ਰਾਇਦੀਪ ਨਾਲ ਸਾਹਿਲੀ ਵਪਾਰ ਹੁੰਦਾ ਹੈ। ਇਹ ਸ਼ਹਿਰ ਕੱਪੜਾ ਬੁਣਨ ਦਾ ਵੀ ਕੇਂਦਰ ਹੈ। ਇਥੇ ਇਕ ਹਵਾਈ ਅੱਡਾ ਹੈ। ਇਸ ਦੇ ਨੇੜੇ ਹੀ ਇਕ ਸ਼ਿਕਾਰਗਾਹ ਅਤੇ ਮੈਮਾਗਨ ਨਾਂ ਦੀ ਇਕ ਮਨਭਾਉਂਦੀ ਬੀਚ ਹੈ।

ਸ਼ਹਿਰ ਦੇ ਆਲੇ-ਦੁਆਲੇ ਦਾ ਇਲਾਕਾ ਅੰਡੇਮਾਨ ਸਾਗਰ ਅਤੇ ਲੋਅਰ ਥਾਈਲੈਂਡ ਵਿਚਕਾਰ ਪੈਂਦਾ ਹੈ। ਗ੍ਰੇਟ ਟਨੈਸਾਰਮ ਅਤੇ ਟਾਵਾਇ ਦਰਿਆ ਇਸ ਇਲਾਕੇ ਦਾ ਜਲ-ਨਿਕਾਸ ਕਰਦੇ ਹਨ। ਇਹ ਇਲਾਕਾ ਪਹਾੜੀ ਹੈ ਅਤੇ ਇਸਦੇ ਪੂਰਬ ਵੱਲ ਬਿਲਾਉਕ-ਟਾਓਂਗ ਮਾਲਾ ਲਗਦੀ ਹੈ ਜਿਹੜੀ ਬਰਮਾ ਅਤੇ ਥਾਈਲੈਂਡ ਵਿਚਕਾਰ ਸਰਹੱਦ ਦਾ ਕੰਮ ਦਿੰਦੀ ਹੈ ਭਾਵੇਂ ਟਨੈਸਾਰਮ ਤੱਟ ਦੇ ਨਾਲ-ਨਾਲ ਵੱਡੀ ਸੜਕ ਵੀ ਤੁਰੀ ਜਾਂਦੀ ਹੈ ਪਰ ਆਮ ਕਰਕੇ ਇਸ ਸ਼ਹਿਰ ਤੱਕ ਸਮੁੰਦਰ ਰਾਹੀਂ ਹੀ ਪੁੱਜਿਆ ਜਾਂਦਾ ਹੈ। ਟਾਵਾਇ ਅਤੇ ਇਸ ਦੀਆਂ ਸਹਾਇਕ ਨਦੀਆਂ ਰਾਹੀਂ ਬੜੀ ਤੇਜ਼ੀ ਨਾਲ ਆਵਾਜਾਈ ਹੁੰਦੀ ਹੈ। ਇਹ ਇਲਾਕਾ ਦੇਸ਼ ਦੀ ਕਲੀ ਅਤੇ ਟੰਗਸਟਨ ਦਾ ਵੱਡਾ ਸਾਧਨ ਹੈ।

14° 04′ ਉ. ਵਿਥ.; 98° 19′ ਪੂ. ਲੰਬ.

ਹ. ਪੁ. -ਐਨ. ਬ੍ਰਿ. ਮਾ. 11 : 582; ਐਨ. ਅਮੈ. 26 : 287 ; ਵੈ. ਜਗ. ਡਿ.

**ਟਾਵਾਟਾ** (**Tahuate**) : ਫ਼ਰੈਂਚ ਪਾਲਾਨੀਜ਼ਾ ਨਾਂ ਦੇ ਇਲਾਕੇ ਵਿਚ ਮਾਰਕਵੇਜ਼ ਦੀਪ-ਸਮੂਹ ਦਾ ਇਕ ਦੀਪ ਹੈ ਜਿਹੜਾ ਹੀਵਾਓਆ ਦੀਪ ਤੋਂ ਲ. 5. ਕਿ. ਮੀ. (ਲ. 3. ਮੀਲ) ਦੀ ਦੂਰੀ ਤੇ ਸਥਿਤ ਹੈ। ਬਾਰਡੀਲੇਜ਼ ਚੈਨਲ ਇਸ ਦੀਪ ਨੂੰ ਹੀਵਾਓਆ ਦੀਪ ਨਾਲੋਂ ਵੱਖ ਕਰਦੀ ਹੈ। ਇਹ ਦੀਪ ਲ. 14 ਕਿ. ਮੀ. ($8\frac{1}{2}$ ਮੀਲ) ਲੰਬਾ ਅਤੇ 6 ਕਿ. ਮੀ. (4 ਮੀਲ) ਚੌੜਾ ਹੈ ਅਤੇ 3280 ਫੁੱਟ ਤੱਕ ਉੱਚਾ ਹੈ। ਇਸ ਦੀਪ ਨੂੰ 1595 ਈ. ਵਿਚ ਐਲਵਾਰੋ ਦ ਮੈਨਡਾਨਾ ਦ ਨੈਯਰਾ ਨਾਂ ਦੇ ਵਿਅਕਤੀ ਨੇ ਲੱਭਿਆ ਸੀ। ਉੱਨੀਵੀਂ ਸਦੀ ਦੇ ਆਰੰਭਿਕ ਦਹਾਕਿਆਂ ਵਿਚ ਯੂਰਪੀਅਨ ਵਪਾਰੀਆਂ ਅਤੇ ਉੱਦਮੀਆਂ ਦੇ ਆਗਮਨ ਨੇ ਇਥੇ ਅਜੇਹੀ ਹਾਲਤ ਪੈਦਾ ਕਰ ਦਿੱਤੀ ਜਿਸ ਨਾਲ ਟਾਪੂ ਵਾਸੀਆਂ ਦੀ ਸਿਹਤ ਨੂੰ ਬਹੁਤ ਨੁਕਸਾਨ ਪੁੱਜਾ ਅਤੇ ਵਸੋਂ ਵੀ ਕਾਫ਼ੀ ਉੱਜੜ ਗਈ। ਸੰਨ 1842 ਵਿਚ ਇਥੋਂ ਦੇ ਸਥਾਨਕ ਸਰਦਾਰਾਂ ਨਾਲ ਸੰਧੀ ਹੋ ਜਾਣ ਕਾਰਨ ਟਾਬਟਾਇਕ ਫ਼ਰਾਂਸੀਸੀ ਬਸਤੀ ਬਣ ਗਈ। ਸੰਨ 1859 ਤੱਕ ਇਹ ਮਾਰਕਵੇਜ਼ ਦੀਪ ਸਮੂਹ ਦਾ ਪ੍ਰਬੰਧਕੀ ਕੇਂਦਰ ਰਿਹਾ।

ਹ. ਪੁ. - ਐਨ. ਅਮੈ. 26 : 216

**ਟਾਵਾਨ** (**Tavannes**) : ਫ਼ਰਾਂਸ ਦੇ ਇਸ ਨਾਮਵਰ ਮਾਰਸ਼ਲ ਦਾ ਜਨਮ 1509 ਈ. ਵਿਚ ਡੀਯੋਨ ਸ਼ਹਿਰ ਵਿਖੇ ਹੋਇਆ। ਸੋਲ੍ਹਾਂ ਸਾਲਾਂ ਦੀ ਉਮਰ ਵਿਚ ਇਸਨੇ ਬਾਦਸ਼ਾਹ ਫ਼੍ਰਾਂਸਿਸ ਪਹਿਲੇ ਦੀ ਅਗਵਾਈ ਥੱਲੇ ਇੱਟਲੀ ਦੇ ਹਮਲੇ ਵਿਚ ਹਿੱਸਾ ਲਿਆ ਅਤੇ 1525 ਈ. ਵਿਚ ਬਾਦਸ਼ਾਹ ਦੇ ਨਾਲ ਹੀ ਇਸਨੂੰ ਪਾਵੀਆ ਵਿਖੇ ਕੈਦੀ ਬਣਾ ਲਿਆ ਗਿਆ। ਰਿਹਾਅ ਹੋਣ ਉਪਰੰਤ ਇਸਨੇ ਹਥਿਆਰ ਬੰਦ ਫ਼ੌਜਾਂ ਵਿਚ ਸੇਵਾ ਕਰਨੀ ਜਾਰੀ ਰਖੀ ਅਤੇ ਸ਼ਹਿਨਸ਼ਾਹ ਚਾਰਲਸ ਪੰਜਵੇਂ ਵਿਰੁੱਧ ਮੈਟਸ ਦੇ ਘੇਰੇ (1552) ਸਮੇਂ ਆਪਣਾ ਨਾਂ ਪੈਦਾ ਕੀਤਾ ਅਤੇ ਮਗਰੋਂ ਅੰਗਰੇਜ਼ਾਂ ਹੱਥੋਂ 1558 ਈ. ਵਿਚ ਕੈਲੇ ਤੇ ਮੁੜ ਕਬਜ਼ਾ ਕਰਕੇ ਵੀ ਨਾਮਣਾ ਖੱਟਿਆ। ਹੈਨਰੀ ਤੀਜੇ ਦੀ ਨਾ ਮਾਤਰ ਕਮਾਂਡ ਥੱਲੇ ਇਸੇ ਦੀਆਂ ਘਾਲਣਾ ਸਦਕਾ ਹੀ ਕੈਥੋਲਿਕ ਪਾਰਟੀ ਨੂੰ ਜ਼ਾਰਨੈਕ ਦੇ ਸਥਾਨ ਤੇ ਹਯੂਗਾਨਾਟਾਂ ਉੱਪਰ ਜਿੱਤਾਂ ਪ੍ਰਾਪਤ ਹੋਈਆਂ ਸਨ। ਇਸ ਤੋਂ ਇਲਾਵਾ 1569 ਈ. ਵਿਚ ਮੋਕੋਂਟੂਰ ਵਿਖੇ ਜਿੱਤ ਦਾ ਸਿਹਰਾ ਵੀ ਇਸੇ ਦੇ ਸਿਰ ਹੈ। ਇਨ੍ਹਾਂ ਮਹਾਨ ਫ਼ਤਹਿਯਾਬੀਆਂ ਕਾਰਨ ਹੀ ਇਸਨੂੰ 1570 ਈ. ਵਿਚ ਫਰਾਂਸ ਦਾ ਮਾਰਸ਼ਲ ਬਣਾ ਦਿੱਤਾ ਗਿਆ।

ਸੰਨ 1573 ਵਿਚ ਇਸਦੀ ਸਲੀ ਵਿਖੇ ਮੌਤ ਹੋਈ।

ਹ. ਪੁ. - ਐਨ. ਅਮੈ. 26 : 286

**ਟਾਵਾ ਪ੍ਰਾਜੈਕਟ** : ਮੱਧ ਪ੍ਰਦੇਸ਼ ਰਾਜ (ਭਾਰਤ) ਦੇ ਹੋਸ਼ੰਗਾਬਾਦ ਜ਼ਿਲ੍ਹੇ ਵਿਚ ਨਰਬਦਾ ਦਰਿਆ ਦੀ ਸਹਾਇਕ ਨਦੀ ਟਾਵਾ ਉੱਤੇ ਇਹ ਬੰਨ੍ਹ ਬਣਾਇਆ ਗਿਆ ਹੈ। ਇਹ 1630 ਮੀ. ਲੰਬਾ ਬੰਨ੍ਹ ਹੈ ਜਿਸ ਨਾਲ 3.32 ਲੱਖ ਹੈਕਟੇਅਰ ਭੂਮੀ ਦੀ ਸਿੰਜਾਈ ਕੀਤੇ ਜਾਣ ਦਾ ਉਦੇਸ਼ ਸੀ। ਸਾਲ 1980 ਵਿਚ ਇਸ ਦੇ ਪਾਣੀ ਨਾਲ 1.86 ਲੱਖ ਹੈਕਟੇਅਰ ਭੂਮੀ ਸਿੰਜੀ ਗਈ।

ਹ. ਪੁ.—ਇੰਡੀਆ (1980) : 237

**ਟਾਵੀ ਟਾਵੀ** : ਫ਼ਿਲਪੀਨ ਦਾ ਇਕ ਪ੍ਰਾਂਤ ਅਤੇ ਟਾਪੂ ਹੈ। ਇਹ ਫ਼ਿਲਪੀਨ ਦੇ ਦੱਖਣ-ਪੱਛਮੀ ਸੁਲੂ ਦੀਪ ਸਮੂਹ ਦਾ ਦੱਖਣੀ ਹਿੱਸਾ ਹੈ ਜਿਸਦੇ ਦੱਖਣ-ਪੂਰਬ ਵੱਲ ਸੈਲੇਬੀਜ਼ ਸਾਗਰ ਅਤੇ ਉੱਤਰ ਪੱਛਮ ਵੱਲ ਸੁਲੂ ਸਾਗਰ ਹੈ। ਇਸ ਪ੍ਰਾਂਤ ਵਿਚ ਕਈ ਹੋਰ ਦੀਪ ਵੀ ਸ਼ਾਮਲ ਹਨ ਪਰ ਮੁੱਖ ਦੀਪ ਟਾਵੀ ਟਾਵੀ ਹੀ ਹੈ। ਇਨ੍ਹਾਂ ਸਾਰਿਆਂ ਦਾ ਖੇਤਰਫਲ 1087 ਵ. ਕਿ. ਮੀ. ਅਤੇ ਆਬਾਦੀ 194,651 (1980) ਹੈ। ਇਹ ਟਾਪੂ ਜਵਾਲਾ ਮੁੱਖੀ ਮੁੱਢ ਦੇ ਪਰਬਤੀ ਟਾਪੂ ਹਨ। ਇਨ੍ਹਾਂ ਦੀ ਜਲਵਾਯੂ ਗਰਮ-ਤਰ ਹੈ। ਵਾਦੀਆਂ ਅਤੇ ਮੈਦਾਨ ਕਾਫ਼ੀ ਉਪਜਾਊ ਹਨ ਜਿਥੇ ਉਸ਼ਣ-ਖੰਡੀ ਬਨਸਪਤੀ ਹੈ। ਚੌਲ, ਮੱਕੀ, ਸਣ, ਕੋਕੋ, ਕਾਫ਼ੀ ਅਤੇ ਕਈ ਹੋਰ ਚੀਜ਼ਾਂ ਦੀ ਇਥੇ ਪੈਦਾਵਾਰ ਹੁੰਦੀ ਹੈ। ਇਥੋਂ ਦੇ ਲੋਕਾਂ ਦਾ ਕਿੱਤਾ ਮੱਛੀਆਂ ਫੜਨਾ ਅਤੇ ਮੋਤੀ ਇੱਕਠੇ ਕਰਨਾ ਹੈ। ਟਾਵੀ ਟਾਵੀ ਦੀਪ ਉੱਤੇ ਲੋਕ ਕਿਸ਼ਤੀਆਂ ਬਣਾਉਣ ਦੀ ਕਲਾ ਵਿਚ ਬਹੁਤ ਨਿਪੁੰਨ ਹਨ। ਇਥੋਂ ਦੇ ਲੋਕ ਸਾਮਾਨ ਨਾਂ ਦੇ ਮੁਸਲਮਾਨ ਹਨ ਅਤੇ ਆਸਟ੍ਰੋਨੇਸ਼ੀਆਈ ਭਾਸ਼ਾਈ ਪਰਿਵਾਰ ਦੀ ਸਾਮਾਨ ਨਾਂ ਦੀ ਉਪ-ਭਾਸ਼ਾ ਬੋਲਦੇ ਹਨ।

ਪ੍ਰਸ਼ਾਸਨ ਪੱਖੋਂ ਵੱਡਾ ਟਾਵੀ ਟਾਵੀ ਟਾਪੂ 1973 ਈ. ਤੀਕ ਸੁਲੂ ਪ੍ਰਾਂਤ ਵਿਚ ਸ਼ਾਮਲ ਸੀ ਪਰ 1973 ਈ. ਵਿਚ ਇਸਨੂੰ ਵੱਖਰਾ ਪ੍ਰਾਂਤ ਬਣਾਇਆ ਗਿਆ ਜਿਸ ਵਿਚ ਸੁਲੂ ਦੀਪ ਸਮੂਹ ਦਾ ਦੱਖਣੀ ਹਿੱਸਾ ਸ਼ਾਮਲ ਹੈ। ਪ੍ਰਾਂਤ ਦੀ ਰਾਜਧਾਨੀ ਬਾਤੋਂ ਬਾਤੋਂ ਹੈ।

ਹ. ਪੁ.-ਐਨ. ਅਮੈ. 26 : 286; ਐਨ. ਬ੍ਰਿ. ਮਾ. 11 : 583

**ਟਾਵੀਯੂਨੀ ਟਾਪੂ** : ਇਹ ਦੱਖਣੀ ਸ਼ਾਂਤ-ਮਹਾਸਾਗਰ ਵਿਚ ਫ਼ਿੱਜੀ ਟਾਪੂਆਂ ਦਾ ਤੀਜਾ ਵੱਡਾ ਟਾਪੂ ਹੈ ਜਿਹੜਾ ਵਨੂਆ ਲਾਵਾ ਦੇ

ਦਖਣ-ਪੂਰਬੀ ਤਟ ਤੋਂ ਪਰ੍ਹਾਂ ਸਥਿਤ ਹੈ। ਇਸ ਟਾਪੂ ਦਾ ਰਕਬਾ 435 ਵ. ਕਿ. ਮੀ. ਹੈ ਅਤੇ ਆਬਾਦੀ 12, 276 (1976) ਹੈ। ਇਹ ਜਵਾਲਾ ਮੁਖੀ ਚਟਾਨਾਂ ਵਾਲਾ ਟਾਪੂ ਹੈ। ਇਸ ਦੀ ਸਭ ਤੋਂ ਉੱਚੀ ਸਿਖ਼ਰ ਉਲਵਿੰਗਨਾਉ (1241 ਮੀ.) ਫ਼ਿਜੀ ਦੀ ਦੂਜੀ ਉੱਚੀ ਸਿਖਰ ਹੈ। ਇਸ ਦੇ ਉੱਤਰੀ ਤੱਟ ਉੱਤੇ ਵਾਈ ਯੇਵੋ ਇਸ ਦਾ ਵੱਡਾ ਸ਼ਹਿਰ ਹੈ। ਪਸ਼ੂ, ਨਾਰੀਅਲ ਅਤੇ ਕਾਫ਼ੀ ਇਸ ਟਾਪੂ ਤੋਂ ਬਾਹਰ ਭੇਜੇ ਜਾਂਦੇ ਹਨ। ਇਸ ਟਾਪੂ ਦੀ ਖੋਜ 1643 ਈ. ਵਿਚ ਅਬੈਲ ਤਸਮਾਨ ਨਾਮੀ ਇਕ ਵਲੰਦੇਜ਼ੀ ਜਹਾਜ਼ਰਾਨ ਨੇ ਕੀਤੀ ਸੀ।

16° 51′ ਦੱ. ਵਿਥ.; 179° 58′ ਪੂ. ਲੰਬ.

ਹ. ਪੁ. – ਐਨ. ਬ੍ਰਿ. ਮਾ. 9 : 845

**ਟਾਵੈਰ ਦੇ ਸ਼ਹਿਜ਼ਾਦੇ (Tyer Princes)** : ਇਹ ਸ਼ਹਿਜ਼ਾਦੇ ਰੁਰਿਕ ਖ਼ਾਨਦਾਨ ਨਾਲ ਸਬੰਧਤ ਹਨ ਅਤੇ ਟਾਵੈਰ ਦੇ ਆਸ-ਪਾਸ ਮਾਸਕੋ ਦੇ ਉੱਤਰ-ਪੱਛਮ ਦੇ ਇਲਾਕੇ, ਟਾਵੈਰ ਦੀ ਰਿਆਸਤ ਉੱਤੇ ਰਾਜ ਕਰਦੇ ਸਨ। ਇਹ ਸ਼ਹਿਜ਼ਾਦੇ, ਸ਼ਹਿਜ਼ਾਦਾ ਯਾਰੋਸਲਾਵ ਯਾਰੋਸਲਾਵਿਚ ਜਿਸਨੇ ਇਸ ਰਿਆਸਤ ਨੂੰ ਵਸਾਇਆ ਸੀ, ਦੀ ਸੰਤਾਨ ਸਨ। ਇਨ੍ਹਾਂ ਸ਼ਹਿਜ਼ਾਦਿਆਂ ਨੇ ਉੱਤਰੀ-ਪੂਰਬੀ ਰੂਸ ਵਿਚ ਆਪਣਾ ਅਧਿਕਾਰ ਜਮਾਉਣ ਲਈ ਚੌਦੁਵੀਂ ਅਤੇ ਪੰਦਰੁਵੀਂ ਸਦੀ ਵਿਚ ਮਾਸਕੋ ਦੇ ਸ਼ਹਿਜ਼ਾਦਿਆਂ ਦਾ ਵਿਰੋਧ ਕੀਤਾ।

ਸੰਨ 1305 ਵਿਚ ਗੋਲਡਨ ਹੋਰਡ, ਉੱਜ਼ਬੇਗ ਦੇ ਖ਼ਾਨ ਨੇ ਵਲਾਦੀਮੀਰ ਦਾ ਗ੍ਰੈਂਡ ਪ੍ਰਿੰਸ ਬਣਾ ਦਿੱਤਾ ਸੀ, ਜਿਸਨੂੰ ਰੂਸੀ ਯਾਰੋਸਲਾਵ ਦੇ ਪੁੱਤਰ ਮਾਈਕਲ ਪਹਿਲੇ ਨੂੰ ਸ਼ਹਿਜ਼ਾਦਿਆਂ ਦਾ ਸਰਦਾਰ ਮੰਨਿਆ ਜਾਂਦਾ ਸੀ। ਪਿਛੋਂ ਮਾਸਕੋ ਦੇ ਸ਼ਹਿਜ਼ਾਦੇ ਯੂਰੀ ਨੇ ਉਜ਼ਬੇਗ ਨੂੰ ਆਪਣੇ ਹਕ ਵਿਚ ਮਨਾ ਲਿਆ ਤੇ ਉਜ਼ਬੇਗ ਨੇ ਮਾਈਕਲ ਪਹਿਲੇ ਦੀ ਥਾਂ ਸ਼ਹਿਜ਼ਾਦੇ ਯੂਰੀ ਨੂੰ 'ਗਰੈਂਡ ਪ੍ਰਿੰਸ' ਐਲਾਨ ਕਰ ਦਿੱਤਾ। ਮਾਈਕਲ ਨੇ ਉਜ਼ਬੇਗ ਦੇ ਐਲਾਨ ਦੀ ਪ੍ਰਵਾਹ ਨਾ ਕੀਤੀ ਤੇ ਉਜ਼ਬੇਗ ਤੇ ਯੂਰੀ ਦੀਆਂ ਭੇਜੀਆਂ ਫ਼ੌਜਾਂ ਨੂੰ ਹਾਰ ਦਿੱਤੀ। ਪਿਛੋਂ 1318 ਈ. ਵਿਚ ਉਜ਼ਬੇਗ ਨੇ ਮਾਈਕਲ ਨੂੰ ਮਾਰ ਦਿੱਤਾ।

ਸੰਨ 1322 ਵਿਚ ਫਿਰ ਟਾਵੈਰ ਦੇ ਸ਼ਹਿਜ਼ਾਦੇ ਦਾ ਮਿਤਰੀ ਮਿਖਾਇਲੋਵਿਚ ਨੂੰ ਗ੍ਰੈਂਡ ਪ੍ਰਿੰਸ' ਦੀ ਉਪਾਧੀ ਦਿੱਤੀ ਗਈ। ਸੰਨ 1326 ਵਿਚ ਇਸਨੂੰ ਮਾਸਕੋ ਦੇ ਯੂਰੀ ਨੂੰ ਮਾਰਨ ਬਦਲੇ ਉਜ਼ਬੇਗ ਨੇ ਫ਼ਾਂਸੀ ਚੜ੍ਹਾ ਦਿੱਤਾ। ਇਹ ਉਪਾਧੀ ਫਿਰ ਉਸਦੇ ਭਰਾ ਅਲੈਗਜ਼ੈਂਡਰ ਨੂੰ ਦੇ ਦਿੱਤੀ ਗਈ। ਅਲੈਗਜ਼ੈਂਡਰ ਸੰਨ 1327 ਤੱਕ 'ਗ੍ਰੈਂਡ ਪ੍ਰਿੰਸ' ਰਿਹਾ। ਪਿਛੋਂ ਟਾਵੈਰ ਦੇ ਲੋਕਾਂ ਦੁਆਰਾ ਮੰਗੋਲੀ ਅਫ਼ਸਰਾਂ ਵਿਰੁੱਧ ਬਗ਼ਾਵਤ ਕਰਨ ਤੇ 'ਗੋਲਡਨ ਹੋਰਡ' ਨੇ ਟਾਵੈਰ ਉੱਤੇ ਹਮਲਾ ਕਰਕੇ ਬਹੁਤ ਤਬਾਹੀ ਕੀਤੀ ਤੇ ਉਸ ਉਪਰੰਤ 'ਗ੍ਰੈਂਡ ਪ੍ਰਿੰਸ' ਦੀ ਉਪਾਧੀ ਟਾਵੈਰ ਦੇ ਕਿਸੇ ਸ਼ਹਿਜ਼ਾਦੇ ਨੂੰ ਨਾ ਦਿੱਤੀ ਗਈ।

ਅਲੈਗਜ਼ੈਂਡਰ ਲਿਥੂਐਨੀਆ ਚਲਾ ਗਿਆ ਪਰ ਇਸਦੇ ਭਰਾਵਾਂ, ਕਾਨਸਟੈਨਟਾਈਨ ਅਤੇ ਵੈਜਿਲੀ ਨੇ ਰਿਆਸਤ ਨੂੰ ਮੁੜ ਕਬਜ਼ੇ ਵਿਚ ਲੈਣ ਦੀ ਕੋਸ਼ਿਸ਼ ਕੀਤੀ। ਵੈਜਿਲੀ ਇਸ ਕੋਸ਼ਿਸ਼ ਵਿਚ ਸਫ਼ਲ ਹੋ ਗਿਆ ਅਤੇ ਉਸਨੇ 1346 ਤੋਂ 1367 ਈ. ਤੱਕ ਟਾਵੈਰ ਤੇ ਰਾਜ ਕੀਤਾ। ਸੰਨ 1368 ਵਿਚ ਅਲੈਗਜ਼ੈਂਡਰ ਦਾ ਪੁੱਤਰ, ਮਾਈਕਲ ਦੂਜਾ ਟਾਵੈਰ ਦਾ ਰਾਜਾ ਬਣਿਆ। ਉਸਨੇ ਲਿਥੂਐਨੀਆ ਦੇ ਨਾਲ ਰਲਕੇ ਮਾਸਕੋ ਦੀ ਸ਼ਕਤੀ ਦਾ ਵਿਰੋਧ ਕੀਤਾ। ਸੰਨ 1375 ਵਿਚ ਮਾਸਕੋ ਦੇ ਬਾਦਸ਼ਾਹ ਦਮਿਤਰੀ ਡਾਂਸਕਾਇ (Dmitry Donsky) ਨੇ ਮਾਈਕਲ ਨੂੰ ਬੁਰੀ ਤਰ੍ਹਾਂ ਹਰਾਇਆ ਅਤੇ ਟਾਵੈਰ ਨੂੰ ਮਾਸਕੋ ਦੀ ਅਧਿਰਾਜਤਾ ਮੰਨਣ ਤੇ ਮਜ਼ਬੂਰ ਕਰ ਦਿੱਤਾ। ਮਾਈਕਲ ਅਤੇ ਉਸਦੇ ਪੁੱਤਰ ਈਵਾਨ ਨੇ ਟਾਵੈਰ ਦੀ ਸੁਤੰਤਰਤਾ ਕਾਇਮ ਰਖੀ। ਪਿਛੋਂ (1425 ਤੋਂ 1461 ਈ.) ਤੱਕ ਬੋਰਿਸ ਅਲੈਗਜੈਂਡਰੋਵਿਚ ਦੇ ਸ਼ਾਸਨ ਕਾਲ ਦੌਰਾਨ ਟਾਵੈਰ ਨੇ ਮਾਸਕੋ ਨਾਲ ਸੁਖਾਂਵੇ ਸਬੰਧ ਰਖਦੇ ਹੋਏ ਸਭਿਆਚਾਰਕ ਅਤੇ ਆਰਥਿਕ ਤੌਰ ਤੇ ਬਹੁਤ ਉੱਨਤੀ ਕੀਤੀ।

ਪਿਛੋਂ 1485 ਈ. ਵਿਚ ਈਵਾਨ ਤੀਜੇ ਨੇ ਮਾਈਕਲ ਤੀਜੇ ਨੂੰ ਕੱਢ ਕੇ ਟਾਵੈਰ ਨੂੰ ਮਾਸਕੋ ਵਿਚ ਮਿਲਾ ਲਿਆ। ਕੱਢਣ ਤੋਂ ਪਹਿਲਾਂ ਟਾਵੈਰ ਦੇ ਅੰਤਿਮ ਸ਼ਹਿਜ਼ਾਦੇ ਮਾਈਕਲ ਤੀਜੇ ਨੇ ਪੋਲੈਂਡ ਦੇ ਬਾਦਸ਼ਾਹ ਕਾਸਮੀਰ ਚੌਥੇ ਨਾਲ ਰਲਕੇ ਈਵਾਨ ਦਾ ਮੁਕਾਬਲਾ ਕਰਨ ਦੀ ਕੋਸ਼ਿਸ਼ ਕੀਤੀ ਪਰ ਅਸਫ਼ਲ ਰਿਹਾ ਤੇ ਟਾਵੈਰ ਸਦਾ ਲਈ ਮਾਸਕੋ ਦਾ ਇਕ ਹਿਸਾ ਬਣ ਗਿਆ।

ਹ. ਪੁ. – ਐਨ. ਬ੍ਰਿ. ਮਾ. 10 : 208

**ਟਿਊਟਨੀ ਨਾਈਟ** : ਇਹ ਜਰਮਨ ਜਹਾਦੀਆਂ ਦਾ ਇਕ ਸੰਗਠਨ ਸੀ ਜਿਸ ਨੇ ਮੱਧ ਕਾਲ ਦੌਰਾਨ ਪ੍ਰਸ਼ਾਅ ਨੂੰ ਜਿੱਤ ਕੇ ਇਕ ਮਜ਼ਬੂਤ ਰਾਜ ਬਣਾਇਆ। ਇਹ ਸੰਗਠਨ 1190 ਈ. ਦੌਰਾਨ ਫ਼ਲਸਤੀਨ ਵਿਚ ਅਕਰੇ ਵਿਖੇ ਜਰਮਨ ਹਸਪਤਾਲ ਦੀ ਹੈਸੀਅਤ ਵਿਚ ਇਕ ਦਾਨੀ ਸੰਸਥਾ ਵਜੋਂ ਕਾਇਮ ਹੋਇਆ ਸੀ। ਬਾਅਦ ਵਿਚ ਇਸ ਨੂੰ ਯੋਰੋਸ਼ਲਮ ਵਿਖੇ ਸਥਿਤ ਸੇਂਟ ਮੇਰੀ ਹਸਪਤਾਲ ਨਾਲ ਮਿਲਾ ਦਿੱਤਾ ਗਿਆ ਸੀ। ਸੰਨ 1198 ਵਿਚ ਇਹ ਸੰਗਠਨ ਫ਼ੌਜੀ ਰੂਪ ਧਾਰਨ ਕਰ ਗਿਆ ਅਤੇ ਇਸ ਵਿਚ ਜਰਮਨ ਦੇ ਮੂਲ ਖ਼ਾਨਦਾਨੀ ਲੋਕਾਂ ਨੂੰ ਹੀ ਸ਼ਾਮਲ ਹੋਣ ਦਾ ਮੌਕਾ ਦਿੱਤਾ ਗਿਆ। ਇਹ ਸੰਸਥਾ ਭਾਵੇਂ ਬੀਮਾਰ ਅਤੇ ਫੱਟੜ ਜਰਮਨ ਯਾਤਰੀਆਂ ਦੇ ਸੇਵਾ ਕਰਨ ਦੇ ਉਦੇਸ਼ ਨਾਲ ਕਾਇਮ ਕੀਤੀ ਗਈ ਸੀ ਪਰ ਇਹ ਈਸਾਈ ਧਰਮ ਦੇ ਵਿਰੋਧੀਆਂ ਦੇ ਖ਼ਿਲਾਫ਼ ਵੀ ਲੜਾਈ ਕਰਤੇ ਸਨ। ਸੰਨ 1211 ਵਿਚ ਉਥੋਂ ਲੀਡਰ ਹਰਮਾਨ ਫ਼ਾੱਨ ਸਾਲਜ਼ਾ ਦੀ ਰਹਿਨੁਮਾਈ ਅਧੀਨ ਇਸ ਦੀਆਂ ਸਰਗਰਮੀਆਂ ਦਾ ਕੇਂਦਰ ਮੱਧ ਪੂਰਬ ਤੋਂ ਯੂਰਪ ਬਣ ਗਿਆ। 13ਵੀਂ ਸਦੀ ਦੌਰਾਨ ਟਿਊਟਨੀ ਨਾਈਟਾਂ ਨੂੰ ਜਰਮਨੀ ਵਿਖੇ ਬਹੁਤ ਪ੍ਰਸਿੱਧੀ ਪ੍ਰਾਪਤ ਹੋਈ। ਸੰਨ 1233 ਵਿਚ ਹਰਮਾਨ ਬਾਕ ਅਧੀਨ ਕੇਂਦਰੀ ਜਰਮਨੀ ਤੋਂ ਫ਼ੌਜ ਭਰਤੀ ਕਰਕੇ ਇਨ੍ਹਾਂ ਨੇ ਪ੍ਰਸ਼ਾਅ ਤੇ ਚੜ੍ਹਾਈ ਕੀਤੀ ਅਤੇ ਲੋਕਾਂ ਨੂੰ ਈਸਾਈ ਬਣਾਇਆ ਜਾਣ ਲੱਗਾ। ਅਗਲੇ 50 ਸਾਲਾਂ ਵਿਚ ਇਸ ਮੱਤ ਨੇ ਪ੍ਰਸ਼ਾਅ ਉੱਤੇ ਆਪਣਾ ਕੰਟਰੋਲ ਜਮਾ ਲਿਆ। ਇਹ ਇਕ ਬਹੁਤ ਵੱਡੀ ਤਾਕਤ ਬਣ ਗਈ ਅਤੇ ਪ੍ਰਸ਼ਾਅ ਦੇ ਵਿਕਾਸ ਲਈ ਕੰਮ ਕਰਨੇ ਸ਼ੁਰੂ ਕੀਤੇ। ਵੱਡੀਆਂ ਵੱਡੀਆਂ ਇਮਾਰਤਾਂ ਬਣਵਾਈਆਂ ਗਈਆਂ ਅਤੇ ਨਾਈਟਾਂ ਲਈ ਮਹਿਲ ਉਸਾਰੇ ਗਏ। ਉਜੜੇ ਖੇਤਰਾਂ ਨੂੰ ਆਬਾਦ ਕਰਨ ਲਈ ਜਰਮਨੀ ਅਤੇ ਪੋਲੈਂਡ ਦੇ ਉਨ੍ਹਾਂ ਅਮੀਰਾਂ ਨੂੰ ਜਗੀਰਾਂ ਦਿੱਤੀਆਂ ਗਈਆਂ ਜੋ ਇਸ ਮੱਤ ਦੇ ਅਨੁਯਾਈ ਸਨ। ਇਸ ਮੱਤ ਦੀ ਤਾਕਤ ਵਧਦੀ ਗਈ ਪਰ 1408 ਈ. ਵਿਚ ਸਾਮੋਜਿਤੀਆ (Samogitia) ਵਿਚ ਬਗ਼ਾਵਤ ਹੋ ਗਈ। ਪੋਲੈਂਡ ਅਤੇ ਲਿਥੂਆਈਆਂ ਵੀ ਨਾਈਟਾਂ ਦੇ ਵਿਰੁੱਧ ਲੜੇ ਅਤੇ 1410 ਈ. ਵਿਚ ਗ੍ਰਨਵਾਲਟ ਵਿਖੇ ਇਨ੍ਹਾਂ ਦੀ ਫੈਸਲਾਕੁਨ ਹਾਰ ਹੋਈ। ਸੰਨ 1525 ਵਿਚ ਇਨ੍ਹਾਂ ਦਾ ਵਡੇਰਾ ਐਲਬਰਟ ਪ੍ਰੋਟੈਸਟੈਂਟ ਬਣ ਗਿਆ। ਟਿਊਟਨੀ ਮੱਤ ਪ੍ਰਸ਼ਾਅ ਵਿਚੋਂ ਖ਼ਤਮ ਕਰ ਦਿੱਤਾ ਗਿਆ। ਹੌਲੀ ਹੌਲੀ ਲਾਗਲੇ ਹੋਰਨਾਂ ਦੇਸ਼ਾਂ ਵਿਚੋਂ ਇਹ ਮੱਤ ਖ਼ਤਮ ਹੁੰਦਾ ਗਿਆ।

ਸੰਨ 1809 ਵਿਚ ਨੈਪੋਲੀਅਨ ਨੇ ਕੇਂਦਰੀ ਅਤੇ ਦੱਖਣੀ ਜਰਮਨੀ ਵਿਚ ਬਚੀਆਂ ਇਸ ਦੀਆਂ ਸ਼ਾਖਾਵਾਂ ਖ਼ਤਮ ਕਰ ਦਿੱਤੀਆਂ। ਸੰਨ 1834 ਵਿਚ ਆਸਟ੍ਰੀਆਈ ਸਾਮਰਾਜ ਨੇ ਇਕ ਆਨਰੇਰੀ ਧਾਰਮਕ ਸੰਸਥਾ ਵਜੋਂ ਵੀਆਨਾ ਵਿਖੇ ਮੁੜ ਟਿਊਟ ਮੱਤ ਦੀ ਸਥਾਪਨਾ ਕੀਤੀ।

ਹ. ਪੁ.- ਐਨ. ਅਮੈ. 26: 458 ; ਐਨ. ਬ੍ਰਿ. ਮਾ. 9 : 913

**ਟਿਊਟਨੀ ਲੋਕ** : ਇਹ ਇੰਡੋ-ਯੂਰਪੀ ਜਾਤੀਆਂ ਵਿਚੋਂ ਟਿਊਟਨੀ ਬੋਲੀਆਂ ਬੋਲਣ ਵਾਲੇ ਲੋਕ ਹਨ। ਇਨ੍ਹਾਂ ਵਿਚ ਬਰਤਾਨਵੀ ਦੀਪ-ਸਮੂਹਾਂ ਦੇ ਅੰਗਰੇਜ਼ੀ ਬੋਲਣ ਵਾਲੇ, ਜਰਮਨੀ ਆਸਟ੍ਰੀਆ, ਹੰਗਰੀ ਅਤੇ ਸਵਿਡਜ਼ਰਲੈਂਡ ਦੇ ਜਰਮਨ ਬੋਲੀ ਬੋਲਣ ਵਾਲੇ; ਬੈਲਜੀਅਮ ਦੇ ਫਲੇਮਿਸ਼ ਬੋਲੀ ਬੋਲਣ ਵਾਲੇ; ਸਵੀਡਨ ਤੇ ਨਾਰਵੇ ਦੇ ਸਕੈਂਡੇਨੇਵੀਆਈ ਬੋਲੀ ਬੋਲਣ ਵਾਲੇ; ਹਾਲੈਂਡ ਅਤੇ ਡੈਨਮਾਰਕ ਦੇ ਤਕਰੀਬਨ ਸਾਰੇ ਵਾਸੀ ਇਟਲੀ ਤੇ ਫ਼ਰਾਂਸ ਵਿਚਲੇ ਜਰਮਨ ਤੇ ਫਲੇਮਿਸ਼ ਬੋਲੀਆਂ ਬੋਲਣ ਵਾਲੇ ; ਰੂਸ ਵਿਚ ਵਸਦੇ ਜਰਮਨ ਤੇ ਸਵੀਡਿਸ਼ ਬੋਲੀ ਬੋਲਣ ਵਾਲੇ ਲੋਕ ਸ਼ਾਮਲ ਹਨ। ਇਸ ਤੋਂ ਬਿਨਾਂ ਬਹੁਤ ਸਾਰੇ ਟਿਊਟਨ ਇਨ੍ਹਾਂ ਖੇਤਰਾਂ ਤੋਂ ਅਮਰੀਕਾ, ਅਫ਼ਰੀਕਾ ਅਤੇ ਆਸਟ੍ਰੇਲੀਆ ਵਿਚ ਵੀ ਜਾ ਕੇ ਵੱਸੇ ਹੋਏ ਹਨ ਦੁਨੀਆ ਵਿਚ ਇੰਨੀ ਦੂਰ ਤਾਈਂ ਫੈਲੇ ਹੋਣ ਦੇ ਬਾਵਜੂਦ ਇਨ੍ਹਾਂ ਦੇ ਮੂਲ ਸਬੰਧੀ ਸਪਸ਼ਟ ਰੂਪ ਵਿਚ ਕਹਿਣਾ ਔਖਾ ਹੈ।

ਉੱਤਰੀ ਜਰਮਨੀ ਅਤੇ ਦੱਖਣੀ ਸਵੀਡਨ ਵਿਚ ਦੂਜੀ ਸਦੀ ਈ. ਦੌਰਾਨ ਕਾਂਸੀਯੁੱਗ ਦੀਆਂ (500-400 ਈ. ਪੂ.) ਲੱਭਤਾਂ ਵਿਚੋਂ ਟਿਊਟਨਾਂ ਸਬੰਧੀ ਕੁਝ ਅਧੂਰੇ ਜਿਹੇ ਸੰਕੇਤ ਮਿਲੇ ਹਨ ਜਿਥੋਂ ਅਨੁਮਾਨ ਲੱਗਦਾ ਹੈ ਕਿ ਇਨ੍ਹਾਂ ਲੋਕਾਂ ਦਾ ਉਸ ਯੁਗ ਦੌਰਾਨ ਉੱਤਰੀ ਜਰਮਨੀ ਦੇ ਦਰਿਆਈ ਤੇ ਹਾਰਟਸ ਪਰਬਤੀ ਖੇਤਰਾਂ ਅਤੇ ਸਵੀਡਨ ਦੇ ਡੇਨਿਸ ਪ੍ਰਾਇਦੀਪ-ਖੇਤਰਾਂ ਵਿਚ ਕਾਫ਼ੀ ਦਬ-ਦਬਾ ਸੀ। ਇਸ ਕਰਕੇ ਇਨ੍ਹਾਂ ਨੂੰ ਪ੍ਰਾਚੀਨ ਜਰਮਨ ਜਾਤੀਆਂ ਦਾ ਨਾਂ ਵੀ ਦਿੱਤਾ ਜਾਂਦਾ ਹੈ।

ਈਸਵੀ ਸੰਨ ਦੇ ਆਰੰਭ ਸਮੇਂ ਟਿਊਟਨੀਆਂ ਨੇ ਜਰਮਨੀ ਦੇ ਦੱਖਣੀ ਅਤੇ ਪੱਛਮੀ ਖੇਤਰਾਂ ਵਿਚ ਵਸਦੇ ਕੈਲਟਿਕਾ ਨੂੰ ਕੱਢ ਦਿੱਤਾ ਅਤੇ ਆਪ ਇਥੇ ਵੱਸ ਗਏ। ਜੂਲੀਅਸ ਸੀਜ਼ਰ ਦੇ ਸਮੇ ਤੱਕ ਇਹ ਲੋਕ ਦਰਿਆ ਰਾਈਨ ਦੇ ਪੱਛਮੀ ਕੰਢੇ ਤੀਕ ਅਤੇ ਦੱਖਣ ਵਿਚ ਡੈਨਯੂਬ ਦਰਿਆ ਤੱਕ ਦਾ ਖੇਤਰ ਮੱਲ ਬੈਠੇ। ਇਸੇ ਤਰ੍ਹਾਂ ਹੌਲੀ ਹੌਲੀ ਹੋਰ ਅੱਗੇ ਵਧਦੇ ਗਏ। 101 ਤੋਂ 102 ਈ. ਦੌਰਾਨ ਮੇਰੀਅਸ ਨੇ ਟਿਊਟਨੀਆਂ ਨੂੰ ਚੰਗੀ ਹਾਰ ਦਿੱਤੀ। ਇਹ ਲੋਕ ਅੰਤ ਨੂੰ ਦਰਿਆ ਰਾਈਨ ਦੇ ਪੱਛਮ ਵੱਲੋਂ ਰੋਮ ਵਿਚ ਦਾਖ਼ਲ ਹੋ ਗਏ। ਜੂਲੀਅਸ ਸੀਜ਼ਰ ਨੇ ਇਨ੍ਹਾਂ ਦੀ ਸੱਭਿਅਤਾ ਦਾ ਵਰਨਣ ਕਰਦਿਆਂ ਕੈਲਟ ਅਤੇ ਪ੍ਰਾਚੀਨ ਜਰਮਨਾਂ ਨੂੰ ਸਪਸ਼ਟ ਰੂਪ ਵਿਚ ਵਖਰਾਇਆ ਹੈ।

ਪਹਿਲੀ ਸਦੀ ਈ. ਦੌਰਾਨ ਰੋਮਨਾਂ ਅਤੇ ਪ੍ਰਾਚੀਨ ਜਰਮਨਾਂ ਵਿਚ ਕਈ ਲੜਾਈਆਂ ਹੋਈਆਂ ਜਿਸ ਕਰਕੇ ਇਨ੍ਹਾਂ ਸਬੰਧੀ ਰੋਮ ਵਿਚ ਕਾਫ਼ੀ ਜਾਣਕਾਰੀ ਪਹੁੰਚੀ। ਸੰਨ 98 ਦੌਰਾਨ ਰੋਮਨ ਇਤਿ-ਹਾਸਕਾਰ ਟੈਸੀਟਸ ਦੀ ਲਿਖੀ ਜਰਮੇਨੀਆ ਨਾਂ ਦੀ ਕਿਤਾਬ ਵਿਚ ਉਸ ਨੇ ਇਨ੍ਹਾਂ ਪ੍ਰਾਚੀਨ ਜਰਮਨਾਂ ਬਾਰੇ ਮੌਜੂਦਾ ਰੂਪ ਵਿਚ ਸਭ ਤੋਂ ਵੱਧ ਵਿਸਤ੍ਰਿਤ ਜਾਣਕਾਰੀ ਦਰਜ ਕੀਤੀ। ਟੈਸੀਟਸ ਅਨੁਸਾਰ ਇਹ ਲੋਕ ਮਨੁੱਸ ਜਿਸ ਦਾ ਅਰਥ ਸ਼ਾਇਦ ਮਨੁੱਖ ਹੀ ਹੋਵੇ ਦੇ ਤਿੰਨ ਪੁੱਤਰਾਂ ਦੀ ਸੰਤਾਨ ਸਨ ਜਿਹੜੀ ਤਿੰਨ ਵੱਖਰੀਆਂ ਵੱਖਰੀਆਂ ਸ਼ਾਖ਼ਾਵਾਂ ਵਿਚ-ਪਹਿਲੀ ਜਰਮਨੀ ਦੇ ਉੱਤਰ-ਪੱਛਮੀ ਖੇਤਰ ਵਿਚ, ਦੂਜੀ ਅੰਤਰੀਵੀ ਖੇਤਰ ਵਿਚ ਤੇ ਤੀਜੀ ਸ਼ਾਇਦ ਦਰਿਆ ਰਾਈਨ ਦੇ ਨੇੜੇ ਤੇੜੇ ਦੇ ਇਲਾਕੇ ਵਿਚ ਵਧੀ ਫੁਲੀ। ਟੈਸੀਟਸ ਦੱਸਦਾ ਹੈ ਕਿ ਟਿਊਟਨੀ ਲੋਕ ਸਮਾਜਕ ਪੱਧਰ ਤੇ ਆਪਸੀ ਸਬੰਧਾਂ ਬਾਰੇ ਚੇਤੰਨ ਸਨ। ਰੋਮ ਵਿਚ ਨੌਕਰੀ ਕਰਦਿਆਂ ਹੋਇਆ ਵੀ ਇਹ ਲੋਕ ਵਿਅਕਤੀਗਤ ਰੂਪ ਵਿਚ ਆਪਣੇ ਆਪ ਨੂੰ ਜਰਮਨੀ ਨਾਲ ਹੀ ਸਬੰਧਤ ਦੱਸਦੇ ਸਨ ਪਰ ਰਾਈਨ ਦੇ ਪਾਰ ਰਹਿੰਦੇ ਆਜ਼ਾਦ ਜਰਮਨ ਆਪਣੇ ਲਈ ਅਜਿਹਾ ਕੋਈ ਵੀ ਸਮੂਹਵਾਚਕ ਸ਼ਬਦ ਨਹੀਂ ਸਨ ਜੋੜਦੇ। ਜਰਮੇਨੀਆ ਪੁਸਤਕ ਅਨੁਸਾਰ ਸ਼ਾਇਦ Germani ਸ਼ਬਦ ਮੂਲ ਰੂਪ ਵਿਚ ਜਰਮਨੀ ਦੇ ਲੋਕਾਂ ਦੀ ਇਕ ਵਿਸ਼ੇਸ਼ ਨਸਲ ਲਈ ਵਰਤਿਆ ਗਿਆ ਤੇ ਪਿਛੋਂ ਇਸ ਨਸਲ ਦਾ ਨਾਂ ਟੰਗਰੀ ਪਿਆ। ਪ੍ਰਾਚੀਨ ਕਾਲ ਵਿਚ ਇਹੋ ਟੰਗਰੀ ਲੋਕ ਰਾਈਨ ਪਾਰ 'ਬੈਲਜੀਅਮ ਟਾਂਗਰੀ' ਕਹਾਉਣ ਲੱਗੇ। ਗਾੱਲ ਦੀਆਂ ਬਸਤੀਆਂ ਵਿਚ ਪਹੁੰਚ ਕੇ ਇਸ ਨਸਲ ਨੂੰ ਜਰਮਨੀ ਕਿਹਾ ਜਾਣ ਲੱਗਾ ਅਤੇ ਇਸ ਦੇ ਨਾਲ ਹੀ ਪ੍ਰਾਚੀਨ ਸਾਰੀਆਂ ਜਰਮਨ ਜਾਤੀਆਂ ਵੀ ਇਸੇ ਸ਼ਬਦ ਨਾਲ ਜਾਣੀਆਂ ਜਾਣ ਲੱਗੀਆਂ। ਫ਼ਰਾਂਸੀਸੀ ਇਨ੍ਹਾਂ ਨੂੰ ਅਲੀਮੱਨੀ ਦੇ ਨਾਂ ਪਿੱਛੋਂ ਲੈਂਸ ਐਲੀਮੈਂਡਜ ਕਹਿਣ ਲੱਗੇ।

ਟੈਸੀਟਸ-ਕਾਲ ਦੌਰਾਨ ਬਹੁਤ ਸਾਰੀਆਂ ਟਿਊਟਨ ਜਾਤੀਆਂ ਵੱਖੋ ਵੱਖਰੇ ਖੇਤਰਾਂ ਉੱਪਰ ਕਾਬਜ਼ ਸਨ। ਤੀਜੀ ਸਦੀ ਦੇ ਅੰਤਲੇ ਸਾਲਾਂ ਵਿਚ ਇਨ੍ਹਾਂ ਦੀਆਂ ਤਿੰਨ ਜਥੇਬੰਦ ਸ਼ਾਖ਼ਾਵਾਂ ਫ਼ਰੈਂਕਸ, ਬਰਗੰਡੀਅਨ ਤੇ ਅਲਮੱਨੀ ਦਰਿਆ ਰਾਈਨ ਦੇ ਪੂਰਬ ਵਿਚ ਸਥਾਪਿਤ ਹੋ ਚੁੱਕੀਆਂ ਸਨ। ਇਹ ਲੋਕ ਵੱਖੋ ਵੱਖਰੇ ਇਟਲੀ ਤੇ ਅਫ਼ਰੀਕਾ ਤੱਕ ਵੀ ਜਾ ਪਹੁੰਚੇ। ਅੱਠਵੀ ਸਦੀ ਤੱਕ ਇਨ੍ਹਾਂ ਨੇ ਪੂਰਬੀ ਜਰਮਨੀ, ਲੋਅਰ ਆਸਟ੍ਰੀਆ ਅਤੇ ਸੀਰੀਆ ਦੇ ਕਾਫ਼ੀ ਸਾਰੇ ਇਲਾਕੇ ਆਪਣੇ ਕਬਜ਼ੇ ਵਿਚ ਕਰ ਲਏ।

ਜੂਲੀਅਸ ਸੀਜ਼ਰ ਅਨੁਸਾਰ ਟਿਊਟਨ ਲੋਕ ਮੂਲ ਰੂਪ ਵਿਚ ਪਸ਼ੂ ਪਾਲਣੇ ਹੀ ਪਸੰਦ ਕਰਦੇ ਸਨ ਪਰ ਇਸ ਤੋਂ ਬਿਨਾਂ ਇਨ੍ਹਾਂ ਵਿਚ ਕਾਫ਼ੀ ਸਾਰੇ ਲੋਕ ਵਾਹੀ ਦਾ ਕੰਮ ਵੀ ਕਰਦੇ ਸਨ। ਜ਼ਮੀਨ ਦੀ ਪੱਕੀ ਮਾਲਕੀ ਵਾਹੀਕਾਰ ਦੇ ਕੋਲ ਨਹੀਂ ਸੀ ਹੁੰਦੀ। ਕਬੀਲੇ ਦਾ ਮੁਖੀ ਜਾਂ ਮੈਜਿਸਟ੍ਰੇਟ ਹਰ ਫ਼ਸਲ ਦੀ ਵਾਢੀ ਪਿਛੋਂ ਵਾਹੀਕਾਰ ਦੀ ਜ਼ਮੀਨ ਬਦਲ ਦਿੰਦਾ ਸੀ ਤੇ ਵਾਹਕ ਨੂੰ ਅਲਾਟ ਹੋਈ ਜ਼ਮੀਨ ਤੇ ਜਾਣਾ ਪੈਂਦਾ ਸੀ। ਕੁਝ ਸਮੇਂ ਬਾਅਦ ਇਕ ਸਮੁੱਚੇ ਕਬੀਲੇ ਦੇ ਨਾਂ ਅਲਾਟ ਕੀਤੀ ਜ਼ਮੀਨ ਵਿਅਕਤੀਗਤ ਵਾਹੀਕਾਰਾਂ ਵਿਚ ਵੰਡੀ ਜਾਂਦੀ ਤੇ ਹਰ ਸਾਲ ਇਹ ਜ਼ਮੀਨ ਆਪੋ ਵਿਚ ਬਦਲ ਲਈ ਜਾਂਦੀ ਸੀ। ਕਿਉਂਕਿ ਜ਼ਮੀਨ ਸਾਰੇ ਭਾਈਚਾਰੇ ਦੀ ਸਾਂਝੀ ਹੁੰਦੀ ਸੀ ਇਸ ਕਰਕੇ ਸਾਰੇ ਸਾਕ ਸਬੰਧੀ ਆਪੋ ਵਿਚ ਸਮਾਜਕ ਪੱਧਰ ਤੇ ਵੀ ਇਕ ਦੂਜੇ ਨੂੰ ਬਰਾਬਰ ਸਮਝਣ ਲੱਗੇ। ਇਸੇ ਦੇ ਫ਼ਲਸਰੂਪ ਸਿਪਾਹੀਆਂ ਦਾ ਧਿਆਨ ਵੀ ਬਗ਼ਾਵਤ ਆਦਿ ਵੱਲ ਨਹੀਂ ਸੀ ਜਾਂਦਾ।

ਟੈਸੀਟਸ ਅਨੁਸਾਰ ਹਰੇਕ ਵਾਹੀਕਾਰ ਨੂੰ ਉਸ ਦੀ ਸਮਾਜਕ ਪੱਧਰ ਦੇ ਹਿਸਾਬ ਨਾਲ ਜ਼ਮੀਨ ਅਲਾਟ ਕੀਤੀ ਜਾਂਦੀ ਸੀ। ਮਗਰੋਂ ਕਾਸ਼ਤਯੋਗ ਭੂਮੀ ਭਾਈਚਾਰੇ ਦੀ ਥਾਂ ਵਿਅਕਤੀਗਤ ਤੌਰ ਤੇ ਵੰਡਣ ਦਾ ਢੰਗ ਅਪਣਾਇਆ ਗਿਆ ਜਿਸ ਦੇ ਸਿੱਟੇ ਵਜੋਂ ਇਸ ਸਮਾਜ ਦੀ ਇਕਾਈ ਨੇ ਸਾਂਝੇ ਕਬੀਲੇ ਦੀ ਥਾਂ ਵਿਅਕਤੀਗਤ ਰੂਪ ਧਾਰਨ ਕਰ ਲਿਆ।

ਇਹ ਲੋਕ ਅਨਾਜ, ਸਬਜ਼ੀਆਂ, ਫ਼ਲ ਆਦਿ ਦੀ ਕਾਸ਼ਤ ਕਰਦੇ ਸਨ। ਵਾਹੀ ਦੇ ਢੰਗਾਂ ਸਬੰਧੀ ਕਿਸੇ ਤਰ੍ਹਾਂ ਦਾ ਵੇਰਵਾ ਨਹੀਂ ਮਿਲਦਾ। ਤਾਂਬਾ ਯੁੱਗ ਦੀਆਂ ਲੱਭਤਾਂ ਵਿਚ ਬਲਦਾਂ ਨਾਲ ਚੱਲਣ ਵਾਲੇ ਹਲਾਂ ਦੀਆਂ ਤਸਵੀਰਾਂ ਖੇਤੀ ਦੇ ਢੰਗਾਂ ਤੇ ਜ਼ਰੂਰ ਕੁਝ ਚਾਨਣਾ ਪਾਉਂਦੀਆਂ ਹਨ। ਵਿਅਕਤੀਗਤ ਸਮਾਜਕ-ਪੱਧਰ ਉਸ ਵਿਅਕਤੀ ਦੇ ਪਸ਼ੂਆਂ ਦੀ ਗਿਣਤੀ ਤੋਂ ਨਾਪੀ ਜਾਂਦੀ ਸੀ। ਇਨ੍ਹਾਂ ਦੇ ਪਸ਼ੂ ਆਮ ਤੌਰ ਤੇ ਘਟੀਆ ਕਿਸਮ ਦੇ ਹੀ ਹੁੰਦੇ ਸਨ। ਆਰੰਭ ਵਿਚ ਇਹ ਲੋਕ ਮਿੱਟੀ, ਚਮੜੇ ਆਦਿ ਦੇ ਹੱਥ ਦੇ ਬਣੇ ਬਰਤਨ ਵਰਤਦੇ ਹਨ। ਬਾਅਦ ਵਿਚ ਧਾਤ ਆਦਿ ਦੇ ਭਾਂਡਿਆਂ ਦਾ ਰਿਵਾਜ ਆ ਗਿਆ। ਪ੍ਰਾਚੀਨ ਜਰਮਨੀ ਵਿਚ ਵਪਾਰ ਦੇ ਵਿਕਾਸ ਸਬੰਧੀ ਨਿਸ਼ਚਿਤ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ। ਗ਼ੁਲਾਮਾਂ ਦਾ ਵਪਾਰ ਇਨ੍ਹਾ ਵਿਚ ਪ੍ਰਚੱਲਤ ਸੀ। ਰੋਮਨ ਇਥੋਂ ਭਾਰੀ ਗਿਣਤੀ ਵਿਚ ਗ਼ੁਲਾਮ ਖ਼ਰੀਦ ਕੇ ਲੈ ਜਾਂਦੇ ਸਨ। ਠਠਿਆਰ ਲੋਕ ਧਾਤ ਦੀਆਂ ਥੋੜ੍ਹੀਆਂ-ਬਹੁਤ ਵਸਤਾਂ ਵੀ ਬਣਾ ਕੇ ਵੇਚਦੇ ਸਨ। ਆਮ ਜਰਮਨ ਪੇਂਡੂ ਘਰਾਂ ਵਿਚ ਹੱਥ ਦੀਆਂ ਬਣੀਆਂ ਚੀਜ਼ਾਂ ਦੀ ਹੀ ਵਰਤੋਂ ਹੁੰਦੀ ਸੀ।

ਜਰਮਨ ਦੇ ਅਮੀਰ ਘਰਾਣੇ ਕੈਲਟਿਕ ਬਰਤਨ, ਰੋਮਨ ਹਥਿਆਰ, ਗਹਿਣੇ ਆਦਿ ਖ਼ਰੀਦਣ ਲੱਗ ਪਏ ਸਨ। ਪੂਰਬੀ ਜਰਮਨੀ ਵਿਚ ਐਂਬਰ ਦਾ ਵਪਾਰ ਪਹਿਲੀ ਸਦੀ ਈ. ਦੇ ਮੱਧ ਤੋਂ ਬਾਅਦ ਹੀ ਆਰੰਭ ਹੋਇਆ।

ਇਹ ਲੋਕ ਦੂਰ ਦੂਰ ਤਾਈਂ ਫੈਲੇ ਹੋਏ ਹੋਣ ਕਰਕੇ ਖ਼ੁਦ-ਮੁਖਤਾਰ ਸ਼ਾਖ਼ਾਵਾਂ ਵਿਚ ਵੰਡੇ ਹੋਏ ਸਨ। ਟਿਊਟਨਾਂ ਉੱਪਰ ਰਾਜਾਸ਼ਾਹੀ ਦਾ ਪ੍ਰਭਾਵ ਗਵਾਂਢੀ ਪੂਰਬੀ ਜਾਤੀਆਂ ਨਾਲੋਂ ਬਹੁਤ ਘੱਟ ਸੀ। ਟੈਸੀਟਸ ਅਨੁਸਾਰ ਇਨ੍ਹਾਂ ਦੀਆਂ ਜਾਤੀ ਸਭਾਵਾਂ ਜਾਂ ਕਾਂਸਿਲੀਅਮ ਹੀ ਰਾਜ-ਸੱਤਾ ਦੇ ਅਧਿਕਾਰੀ ਸਨ। ਸਭਾ ਦਾ ਮੁਖੀ ਚੋਣ ਰਾਹੀਂ ਚੁਣਦੇ ਸਨ। ਆਰੰਭ ਵਿਚ ਇਹ ਸਭਾਵਾਂ ਧਾਰਮਿਕ ਆਧਾਰ ਤੇ ਸਥਾਪਿਤ ਹੋਈਆਂ ਅਤੇ ਲੋਕੀਂ ਇਨ੍ਹਾਂ ਦਾ ਕਾਫ਼ੀ ਮਾਣ ਸਤਿਕਾਰ ਕਰਦੇ ਸਨ।

ਪਰਿਵਾਰ ਹੀ ਸਮਾਜਕ ਇਕਾਈ ਸੀ। ਟਿਊਟਨ ਲੋਕ ਮੁੱਖ ਰੂਪ ਵਿਚ ਬੰਸ-ਪਰੰਪਰਾ ਦੇ ਆਧਾਰ ਤੇ ਤਿੰਨ ਵਰਗਾਂ ਵਿਚ ਵੰਡੇ ਹੋਏ ਸਨ। ਇਨ੍ਹਾਂ ਦੇ ਸਮਾਜਕ ਅਧਿਕਾਰ ਤੇ ਸਹੂਲਤਾਂ ਵੀ ਵੱਖ ਵੱਖ ਸਨ। ਵੱਖ ਵੱਖ ਕਬੀਲਿਆਂ ਦੇ ਸਮਾਜਕ ਰਸਮੋ-ਰਿਵਾਜ ਵੀ ਵੱਖ ਵੱਖ ਸਨ। ਇਹ ਲੋਕ ਵੱਖੋ ਵੱਖਰੇ ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਸਨ। ਕਈ ਸੂਰਬੀਰਾਂ ਨੂੰ ਵੀ ਦੇਵਤਿਆਂ ਸਮਾਨ ਸਮਝਿਆ ਜਾਂਦਾ ਸੀ। ਕਿਤੇ ਆਤਮਾਵਾਂ ਤੇ ਪਸ਼ੂਆਂ ਦੀ ਪਵਿਤੱਰਤਾ ਦਾ ਵਰਣਨ ਹੈ ਤੇ ਕਿਤੇ ਬਨਸਪਤੀ ਵਿਚਲੇ ਕੁਝ ਵਿਸ਼ੇਸ਼ ਬੂਟੇ ਵੀ ਪੂਜਾ ਦੇ ਯੋਗ ਦਰਸਾਏ ਹੋਏ ਹਨ। ਬਲੀ ਦੀ ਪ੍ਰਥਾ ਪ੍ਰਚੱਲਤ ਸੀ। ਮਨੁੱਖੀ ਬਲੀ ਵੋਦੇਨ ਦੇਵਤੇ ਨੂੰ ਦਿੱਤੀ ਜਾਂਦੀ ਸੀ ਪਰ ਹੋਰਾਂ ਦੇਵਤਿਆਂ ਨੂੰ ਘੋੜਿਆਂ, ਬੈਲਾਂ ਤੇ ਸੂਰਾਂ ਦੀ ਬਲੀ ਹੀ ਦਿੱਤੀ ਜਾਂਦੀ ਸੀ।

ਲੜਾਈ ਤੋਂ ਪਹਿਲਾਂ ਦੁਸ਼ਮਣ ਦੀ ਸੈਨਾ ਉੱਤੇ ਜਿੱਤ ਯਕੀਨੀ ਬਣਾਉਣ ਲਈ ਦੇਵਤਿਆਂ ਨੂੰ ਮਨੁੱਖੀ ਬਲੀ ਦਿੱਤੀ ਜਾਂਦੀ ਸੀ।

ਹ. ਪੁ.- ਐਨ. ਬ੍ਰਿ. ਮੈ. 8:40 ; ਹਿੰ. ਵਿ. ਕੋ. 5 :442

**ਟਿਊਡਰ, ਐਂਟੋਨੀ** : ਇਸ ਨਰਤਕ, ਸਿਖਿਅਕ ਅਤੇ ਬੈਲੇ-ਸਿਰਜਕ ਦਾ ਜਨਮ 4 ਅਪ੍ਰੈਲ, 1909 ਨੂੰ ਲੰਡਨ ਵਿਖੇ



ਐਂਟੋਨੀ ਟਿਊਡਰ

ਹੋਇਆ। 19 ਸਾਲ ਦੀ ਉਮਰ ਵਿਚ ਇਸ ਨੇ ਮਾਰੀਆ ਰੈਂਬਰਟ ਨਾਲ ਨਾਚ ਸਿਖਣਾ ਸ਼ੁਰੂ ਕੀਤਾ ਅਤੇ ਉਸਦੇ ਸਾਥ ਲਈ ਆਪਣਾ ਪਹਿਲਾ ਬੈਲੇ ਕ੍ਰਾਸ ਗਾਹਟਰਡ (1931) ਸਿਰਜਿਆ। ਸੰਨ 1938 ਵਿਚ ਇਸ ਨੇ ਆਪਣੀ ਕੰਪਨੀ 'ਲੰਡਨ ਬੈਲੇ' ਦੀ ਸਥਾਪਨਾ ਕੀਤੀ ਪਰ ਨਰਤਕ ਅਤੇ ਬੈਲੇ-ਸਿਰਜਕ ਵਜੋਂ ਸੰਯੁਕਤ ਰਾਜ ਦੇ ਬੈਲੇ-ਥੀਏਟਰ ਵਿਚ ਸ਼ਾਮਲ ਹੋਣ ਲਈ ਅਗਲੇ ਸਾਲ ਹੀ ਇਸ ਨੂੰ ਛੱਡ ਦਿੱਤਾ। ਸੰਨ 1950 ਵਿਚ ਇਹ ਮੈਟਰੋਪਾਲਿਟਨ ਓਪੇਰਾ ਬੈਲੇ ਸਕੂਲ ਦਾ ਸਹਿਯੋਗੀ ਅਤੇ ਸੰਨ 1952 ਵਿਚ ਜੂਲੀਆਰਡ ਸਕੂਲ ਆਫ਼ ਮਿਊਜ਼ਿਕ ਦੇ ਡਾਂਸ ਵਿਭਾਗ ਦਾ ਫੈਕਲਟੀ ਮੈਂਬਰ ਬਣਿਆ।

ਸੰਨ 1950 ਅਤੇ 1962 ਵਿਚ ਇਸ ਨੇ ਰੌਇਲ ਸਵੀਡਸ਼ ਬੈਲੇ ਲਈ ਨਿਰਤ-ਨਾਟ ਖੇਡੇ ਅਤੇ 1963 ਅਤੇ 1964 ਵਿਚ ਕੰਪਨੀ ਦੇ ਕਲਾਤਮਕ ਡਾਇਰੈਕਟਰ ਵਜੋਂ ਕੰਮ ਕੀਤਾ। ਇਸ ਨੇ ਵਧੇਰੇ ਬੈਲੇ-ਨਾਟਕ ਸੰਯੁਕਤ ਰਾਜ ਵਿਚ ਲਿਖੇ। ਇਸ ਨੇ ਆਪਣੇ ਕਈ ਬੈਲੇ-ਨਾਟਕਾਂ ਵਿਚ ਨਾਚ ਕੀਤਾ, ਖਾਸ ਕਰਕੇ ਜਿਹੜੇ ਇੰਗਲੈਂਡ ਵਿਚ ਖੇਡੇ ਗਏ। ਪਿੱਲਰ ਆਫ਼ ਫ਼ਾਇਰ (1942), ਰੋਮੀਓ ਐਂਡ ਜੂਲੀਅਟ (1943) ਅਤੇ ਅੰਡਰਟੋਮ (1945) ਇਸ ਦੇ ਸ਼ਾਹਕਾਰ ਹਨ।

ਹ. ਪੁ.- ਐਨ. ਬ੍ਰਿ. ਮਾ. 10: 170

**ਟਿਊਡਰ ਖ਼ਾਨਦਾਨ** : ਵੈਲਸ਼ੀ ਮੁੱਢ ਦਾ ਇੰਗਲੈਂਡ ਦਾ ਇਕ ਸ਼ਾਹੀ ਖ਼ਾਨਦਾਨ ਸੀ ਜਿਸ ਦੇ ਪੰਜ ਸ਼ਹਿਨਸ਼ਾਹ ਹੋਏ ਅਤੇ ਜਿਨ੍ਹਾਂ ਨੇ 1485 ਤੋਂ 1603 ਈ. ਤੱਕ ਇੰਗਲੈਂਡ ਉੱਤੇ ਰਾਜ ਕੀਤਾ। ਇਸ ਖ਼ਾਨਦਾਨ ਨੂੰ ਇੰਗਲੈਂਡ ਦੇ ਇਤਿਹਾਸ ਦੇ ਮੱਧ ਅਤੇ ਆਧੁਨਿਕ ਯੁੱਗ ਦੀ ਕੜੀ ਮੰਨਿਆ ਜਾਂਦਾ ਹੈ ਜਿਸਨੇ ਇਸ ਕਾਲ ਵਿਚ ਫੈਲੀ ਅਸ਼ਾਂਤੀ ਨੂੰ ਕਾਫ਼ੀ ਹੱਦ ਤੱਕ ਦੂਰ ਕੀਤਾ। ਤੇਰ੍ਹਵੀਂ ਸਦੀ ਵਿਚ ਹੋਏ ਸਰ ਓਵਨ ਟਿਊਡਰ ਨੂੰ ਹੀ ਇਸ ਸ਼ਾਹੀ ਖ਼ਾਨਦਾਨ ਦਾ ਮੋਢੀ ਮੰਨਿਆ ਗਿਆ ਹੈ ਜਿਸਨੇ ਬਾਦਸ਼ਾਹ ਹੈਨਰੀ ਪੰਜਵੇਂ ਅਤੇ ਹੈਨਰੀ ਛੇਵੇਂ ਕੋਲ ਨੌਕਰੀ ਕੀਤੀ ਸੀ ਅਤੇ ਹੈਨਰੀ ਪੰਜਵੇਂ ਦੀ ਮੌਤ ਤੋਂ ਬਾਅਦ ਉਸਦੀ ਵਿਧਵਾ ਕੈਥਰੀਨ ਨਾਲ ਸ਼ਾਦੀ ਕਰ ਲਈ ਸੀ। ਓਵਨ ਨੇ ਹੈਨਰੀ ਛੇਵੇਂ ਲਈ ਕਈ ਲੜਾਈਆਂ ਲੜੀਆਂ ਅਤੇ 1461 ਈ. ਵਿਚ ਮੋਰਟਾਈਮਰਜ਼ ਕਰਾੱਸ ਵਿਖੇ ਯਾਰਕਾਂ ਵਿਰੁੱਧ ਲੜਦਾ ਹੋਇਆ ਮੌਤ ਦੇ ਘਾਟ ਉਤਾਰ ਦਿੱਤਾ ਗਿਆ।

ਇਸ ਖ਼ਾਨਦਾਨ ਦੇ ਪੰਜ ਉੱਘੇ ਬਾਦਸ਼ਾਹ ਹੋਏ—ਪਹਿਲਾ ਬਾਦਸ਼ਾਹ ਓਵਨ ਦਾ ਵੱਡਾ ਲੜਕਾ ਐਡਮੰਡ ਸੀ ਜਿਹੜਾ ਰਿਚਰਡ ਤੀਜੇ ਨੂੰ 1485 ਈ. ਵਿਚ ਬਾਜ਼ਵਰਥ ਫੀਲਡ ਵਿਚ ਹਰਾ ਕੇ ਹੈਨਰੀ ਸਤੱਵੇਂ ਦੇ ਨਾਂ ਨਾਲ ਗੱਦੀ ਤੇ ਬੈਠਾ। ਯਾਰਕ ਰਾਜਕੁਮਾਰੀ ਐਲਿਜ਼ਾਬੈੱਥ ਨਾਲ ਇਸਨੇ ਵਿਆਹ ਕੀਤਾ ਅਤੇ ਵਾਰ ਆਫ਼ ਰੋਜ਼ਿਜ਼ ਦਾ ਅੰਤ ਕੀਤਾ। ਇਸਨੇ ਰਾਜ ਦੇ ਝੂਠੇ ਦਾਅਵੇਦਾਰਾਂ ਦਾ ਵੀ ਖ਼ਾਤਮਾ ਕੀਤਾ। ਹੈਨਰੀ ਸੱਤਵੇਂ ਦੇ ਪਾਰਲੀਮੈਂਟ ਨਾਲ ਚੰਗੇ ਸਬੰਧ ਰਹੇ। ਦੇਸ਼ ਨੂੰ ਅੰਦਰੂਨੀ ਤੌਰ ਤੇ ਮਜ਼ਬੂਤ ਬਣਾਉਣ ਲਈ ਇਸਨੇ ਸ਼ਕਤੀਸ਼ਾਲੀ ਰਾਜ ਦੀ ਸਥਾਪਨਾ ਕੀਤੀ।

ਹੈਨਰੀ ਅੱਠਵਾਂ ਆਪਣੇ ਪਿਤਾ ਹੈਨਰੀ ਸੱਤਵੇਂ ਦੀ ਮੌਤ ਮਗਰੋਂ ਗੱਦੀ ਤੇ ਬੈਠਾ। ਉਹ ਇਸ ਖ਼ਾਨਦਾਨ ਦਾ ਸਭ ਤੋਂ ਉੱਘਾ ਬਾਦਸ਼ਾਹ ਹੋਇਆ ਹੈ। ਇਸਨੇ ਆਪਣੇ ਦਰਬਾਰ ਦੀ ਸ਼ਾਨੋ-ਸ਼ੌਕਤ ਵਧਾਈ ਅਤੇ ਅੰਤਰ-ਰਾਸ਼ਟਰੀ ਰਾਜਨੀਤੀ ਵਿਚ ਵੀ ਵਧ ਚੜ੍ਹ ਕੇ ਹਿੱਸਾ ਲਿਆ। ਇਸ ਦੇ ਰਾਜ-ਕਾਲ ਦੀ ਮਹੱਤਵਪੂਰਨ ਘਟਨਾ ਇਸਦੀ ਰੋਮ ਦੇ ਚਰਚ ਨਾਲ ਅਲਹਿਦਗੀ ਹੈ ਜਿਸਦੇ ਸਿੱਟੇ ਵਜੋਂ ਪਾਰਲੀਮੈਂਟ ਨੂੰ ਵਧੇਰੇ ਤਾਕਤ ਪ੍ਰਾਪਤ ਹੋਈ।

ਐਡਵਰਡ ਛੇਵਾਂ 1547 ਈ. ਵਿਚ ਆਪਣੇ ਪਿਤਾ ਤੋਂ ਬਾਅਦ ਗੱਦੀ ਤੇ ਬੈਠਾ। ਕਿਉਂਕਿ ਉਸ ਵੇਲੇ ਉਸ ਦੀ ਉਮਰ ਛੇ ਸਾਲ

ਸੀ ਇਸ ਲਈ ਰਾਜ ਕਾਜ ਦਾ ਕੰਮ ਚਲਾਉਣ ਲਈ ਸਰਪ੍ਰਸਤਾਂ ਦੀ ਇਕ ਕਮੇਟੀ ਬਣਾਈ ਗਈ। ਇਸ ਦੇ ਕਾਲ ਦੀ ਮਹੱਤਵਪੂਰਨ ਘਟਨਾ ਪ੍ਰੋਟੈਸਟੈਂਟ ਪਿਉਰਿਟਨ ਧਰਮ ਦੀ ਸਥਾਪਨਾ ਅਤੇ ਧਰਮ ਵਿਚ ਸੁਧਾਰ ਲਿਆਉਣਾ ਹੈ।

ਮੇਰੀ, ਐਡਵਰਡ ਛੇਵੇਂ ਦੀ ਭੈਣ ਸੀ। ਇਹ ਆਪਣੇ ਭਰਾ ਦੀ ਮੌਤ ਮਗਰੋਂ 1553 ਈ. ਵਿਚ ਗੱਦੀ ਤੇ ਬੈਠੀ। ਉਸਨੇ ਪ੍ਰੋਟੈਸਟੈਂਟ ਧਰਮ ਨੂੰ ਖ਼ਤਮ ਕਰਕੇ ਕੈਥੋਲਿਕ ਧਰਮ ਨੂੰ ਮੁੜ ਬਹਾਲ ਕੀਤਾ। ਮੇਰੀ ਨੇ ਪੋਪ ਨਾਲ ਸਬੰਧ ਬਹਾਲ ਕਰਨ ਲਈ ਉਸਦੇ ਪ੍ਰਤੀਨਿਧ ਦਾ ਇੰਗਲੈਂਡ ਵਿਚ ਨਿੱਘਾ ਸਵਾਗਤ ਕੀਤਾ। ਮੇਰੀ ਨੇ ਪ੍ਰੋਟੈਸਟੈਂਟਾਂ ਨਾਲ ਇੰਨਾ ਸਖ਼ਤ ਵਰਤਾਓ ਕੀਤਾ ਕਿ ਉਨ੍ਹਾਂ ਨੂੰ ਜ਼ਿੰਦਾ ਜਲਵਾ ਦਿੱਤਾ ਗਿਆ ਜਿਸ ਕਾਰਨ ਇਸਨੂੰ ਇਤਿਹਾਸ ਵਿਚ ਖ਼ੂਨੀ ਮੇਰੀ ਕਿਹਾ ਜਾਣ ਲੱਗਾ।

ਐਲਿਜ਼ਾਬੈੱਥ 1558 ਈ. ਵਿਚ ਆਪਣੀ ਭੈਣ ਤੋਂ ਬਾਅਦ ਗੱਦੀ ਤੇ ਬੈਠੀ। ਇਸਨੇ ਮੁੜ ਰੋਮ ਨਾਲੋਂ ਸਬੰਧ ਤੋੜ ਲਏ ਅਤੇ ਆਪਣੇ ਪਿਤਾ ਹੈਨਰੀ ਅੱਠਵੇਂ ਦੇ ਕਾਲ ਦੀ ਧਾਰਮਿਕ ਨੀਤੀ ਨੂੰ ਪ੍ਰਚਲਤ ਕੀਤਾ। ਧਾਰਮਿਕ ਮਾਮਲਿਆਂ ਵਿਚ ਇਹ ਕਾਫ਼ੀ ਉਦਾਰ-ਚਿੱਤ ਸੀ। ਰਾਜਨੀਤਕ ਖੇਤਰ ਵਿਚ ਇਸਨੇ ਸੁਤੰਤਰ ਨੀਤੀ ਅਪਣਾਈ ਅਤੇ ਆਪਣੇ ਸਮੇਂ ਵਿਚ ਪਾਰਲੀਮੈਂਟ ਦੀਆਂ ਘੱਟ ਤੋਂ ਘੱਟ ਬੈਠਕਾਂ ਬੁਲਾਈਆਂ। ਇਸਦੇ ਸਮੇਂ ਨੂੰ ਇੰਗਲੈਂਡ ਦਾ ਸੁਨਹਿਰੀ ਕਾਲ ਕਿਹਾ ਜਾਂਦਾ ਹੈ। ਇਸ ਬੰਸ ਦਾ ਅੰਤ 1603 ਈ. ਵਿਚ ਇਸਦੀ ਮੌਤ ਦੇ ਨਾਲ ਹੀ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 10: 169; ਹਿੰ. ਵਿ. ਕੋ. 5 :182 ; ਐਨ. ਅਮੈ. 27 :207

**ਟਿਊਨਾ** : ਸਮੁੰਦਰੀ ਮੱਛੀਆਂ ਵਿਚ ਮਿਲਣ ਵਾਲੀਆਂ ਇਸ ਨਸਲ ਦੀਆਂ ਮੱਛੀਆਂ ਬਹੁਤ ਵੱਡੇ ਆਕਾਰ ਦੀਆਂ ਹੁੰਦੀਆਂ ਹਨ, ਜਿਨ੍ਹਾਂ ਦੀ ਭੋਜਨ ਵਜੋਂ ਕਾਫ਼ੀ ਵਪਾਰਕ ਮਹੱਤਤਾ ਹੈ। ਦੁਨੀਆ ਭਰ ਵਿਚ ਟਿਊਨਾ ਮੱਛੀਆਂ ਨਿੱਘੇ ਪਾਣੀ ਵਾਲੇ ਖੇਤਰਾਂ ਵਿਚ ਮਿਲਦੀਆਂ ਹਨ। ਇਹ ਮੈਕਰੇਲ ਮੱਛੀਆਂ ਨਾਲ ਮਿਲਦੀਆਂ ਜੁਲਦੀਆਂ ਹਨ ਅਤੇ ਉਨ੍ਹਾਂ ਨਾਲ ਹੀ ਪਰਸੀਫ਼ਾੱਰਮੀਜ਼ ਵਰਗ ਦੀ ਸਕੌਮਬ੍ਰਿਡੀ ਕੁਲ ਵਿਚ ਆਉਂਦੀਆਂ ਹਨ। ਆਪਣੀ ਨਸਲ ਵਿਚ ਅਤੇ ਹੋਰ ਨਸਲਾਂ ਨਾਲੋਂ ਵੀ ਇਨ੍ਹਾਂ ਵਿਚ ਕਾਫ਼ੀ ਭਿੰਨਤਾ ਹੁੰਦੀ ਹੈ। ਇਨ੍ਹਾਂ ਦੇ ਵਰਗੀਕਰਨ ਵਿਚ ਵੀ ਭਿੰਨਤਾ ਮਿਲਦੀ ਹੈ ਅਤੇ ਇਕ ਮੱਛੀ ਤੋਂ ਦੂਜੀ ਵਿਚ ਵਖਰੇਵੇਂ ਸਪੱਸ਼ਟ ਮਿਲਦੇ ਹਨ।

ਟਿਊਨਾ ਮੱਛੀਆਂ ਲੰਬੂਤਰੇ, ਰਿਸ਼ਟ-ਪੁਸ਼ਟ ਅਤੇ ਗੋਲ ਸਰੀਰ ਦੀਆਂ ਹੁੰਦੀਆਂ ਹਨ। ਇਨ੍ਹਾਂ ਦੀ ਪੂਛ ਪਤਲੀ, ਲੰਮੀ ਅਤੇ ਕਾਂਟੇ ਵਾਂਗ ਜਾਂ ਨਵੇਂ ਚੰਦ ਦੀ ਸ਼ਕਲ ਦੀ ਹੁੰਦੀ ਹੈ। ਪੂਛ ਦੇ ਅਧਾਰ ਉੱਤੇ ਦੋਵੇਂ ਪਾਸੇ ਪ੍ਰਤੱਖ ਥੱਲੇ ਹੁੰਦੇ ਹਨ। ਪਿੱਠ-ਖੰਭੜੇ ਅਤੇ ਗੁਦਾ ਖੰਭੜੇ ਦੇ ਪਿੱਛੇ ਨਿੱਕੇ-ਖੰਭੜਿਆਂ ਦੀ ਇਕ ਕਤਾਰ ਹੁੰਦੀ ਹੈ। ਮੋਢੇ ਵਾਲੇ ਖੇਤਰ ਵਿਚ ਵੱਡੇ ਚਾਨਿਆਂ ਦਾ ਕਵਚ ਬਣਿਆ ਹੁੰਦਾ ਹੈ। ਇਨ੍ਹਾਂ ਮੱਛੀਆਂ ਵਿਚ ਮਿਲਣ ਵਾਲਾ ਇਕ ਹੋਰ ਵਿਸ਼ੇਸ਼ ਲੱਛਣ ਇਨ੍ਹਾਂ ਦੀ ਚਮੜੀ ਹੇਠਾਂ ਵਿਛਿਆ ਲਹੂ-ਨਾੜੀਆਂ ਦਾ ਉਹ ਜਾਲ ਹੈ ਜੋ ਦੇਰ ਤੱਕ ਅਤੇ ਹੌਲੀ ਤੈਰਨ ਦੌਰਾਨ ਤਾਪ-ਨਿਯੰਤ੍ਰਣ ਦਾ ਕੰਮ ਕਰਦਾ ਹੈ।

ਟਿਊਨਾ ਮੱਛੀਆਂ ਦਾ ਆਕਾਰ ਦਰਮਿਆਨੇ ਤੋਂ ਬਹੁਤ ਵੱਡੇ ਤੱਕ ਮਿਲਦਾ ਹੈ। ਸਭ ਤੋਂ ਵੱਡੇ ਆਕਾਰ ਦੀ ਮੱਛੀ ਨੀਲੇ ਖੰਭੜੇ ਵਾਲੀ ਟਿਊਨਾ ਹੈ ਜੋ ਲਗਭਗ 4.3 ਮੀ. ਲੰਬੀ ਅਤੇ 800 ਕਿ.ਗ੍ਰਾ. ਭਾਰੀ ਹੁੰਦੀ ਹੈ। ਰੰਗ ਪੱਖੋਂ ਇਹ ਮੱਛੀਆਂ ਉਪਰੋਂ ਗੂੜ੍ਹੇ ਰੰਗ ਦੀਆਂ ਅਤੇ ਹੇਠੋਂ ਚਾਂਦੀ ਵਾਂਗ ਚਮਕੀਲੇ ਰੰਗ ਦੀਆਂ ਹੁੰਦੀਆਂ ਹਨ।

ਵਪਾਰਕ ਪੱਖੋਂ, ਟਿਊਨਾ ਮੱਛੀਆਂ ਦੀਆਂ ਸਭ ਤੋਂ ਮਹੱਤਵਪੂਰਨ ਨਸਲਾਂ ਵਿਚੋਂ ਇਕ ਸਕਿੱਪਜੈਕ ਹੈ, ਜੋ ਸਾਰੀ ਦੁਨੀਆ ਵਿਚ ਉਪਲੱਬਧ ਹੈ। ਇਨ੍ਹਾਂ ਦੇ ਪੇਟ ਉੱਤੇ ਲੰਬੇ-ਦਾਅ ਧਾਰੀਆਂ ਹੁੰਦੀਆਂ ਹਨ। ਇਹ 90 ਸੈਂ. ਮੀ. ਲੰਬੀਆਂ ਅਤੇ ਲਗਭਗ 23 ਕਿ. ਗ੍ਰਾ. ਭਾਰੀਆਂ ਹੁੰਦੀਆਂ ਹਨ।

ਬਲੂਫ਼ਿਨ ਟਿਊਨਾ ਇਕ ਅਜਿਹੀ ਹੋਰ ਨਸਲ ਹੈ ਜਿਸਦੇ ਨਿੱਕੇ-ਖੰਭੜੇ ਪੀਲੇ ਰੰਗ ਦੇ ਹੁੰਦੇ ਹਨ ਅਤੇ ਇਨ੍ਹਾਂ ਉੱਤੇ ਚਾਂਦੀ ਰੰਗੀਆਂ ਚਮਕੀਲੀਆਂ ਧਾਰੀਆਂ ਜਾਂ ਚਮਕੀਲੇ ਧੱਬੇ ਹੁੰਦੇ ਹਨ। ਇਕ ਹੋਰ ਪ੍ਰਸਿੱਧ ਨਸਲ ਅਲਬਾਕੋਰ ਹੈ। ਇਹ ਵੀ ਦੁਨੀਆ ਭਰ ਵਿਚ ਉਪਲੱਬਧ ਹੈ। ਇਸ ਨਸਲ ਵਿਚ ਮੱਛੀ ਦਾ ਭਾਰ 36 ਕਿ. ਗ੍ਰਾ. ਤੱਕ ਹੁੰਦਾ ਹੈ ਅਤੇ ਸਰੀਰ ਦੇ ਦੋਹਾਂ ਪਾਸੇ ਚਮਕੀਲੀ ਨੀਲੀ ਧਾਰੀ ਹੁੰਦੀ ਹੈ। ਯੈਲੋਫ਼ਿਨ ਟਿਊਨਾ ਭੋਜਨ ਅਤੇ ਖੇਡਾਂ ਪੱਖੋਂ ਪ੍ਰਸਿੱਧ ਹੈ। ਇਨ੍ਹਾਂ 182 ਕਿ. ਗ੍ਰਾ. ਭਾਰ ਤੱਕ ਦੀਆਂ ਮੱਛੀਆਂ ਦੇ ਖੰਭੜੇ ਪੀਲੇ ਅਤੇ ਸਰੀਰ ਦੇ ਦੋਹਾਂ ਪਾਸੇ ਸੁਨਹਿਰੀ ਧਾਰੀ ਹੁੰਦੀ ਹੈ। ਇਕ ਹੋਰ ਪ੍ਰਸਿੱਧ ਨਸਲ ਬਿੱਗਆਈ ਟਿਊਨਾ ਮੱਛੀਆਂ ਦੀ ਹੈ ਜੋ ਤਕੜੇ ਸਰੀਰ ਅਤੇ ਵੱਡੀਆਂ ਅੱਖਾਂ ਵਾਲੀਆਂ ਹੁੰਦੀਆਂ ਹਨ। ਇਹ ਵੀ ਦੁਨੀਆ ਭਰ ਵਿਚ ਉਪਲੱਬਧ ਹੈ ਅਤੇ 2 ਮੀ. ਲੰਬੀ ਅਤੇ 136 ਕਿ. ਗ੍ਰਾ. ਤੱਕ ਭਾਰੀ ਹੁੰਦੀ ਹੈ।

ਹ. ਪੁ.- ਐਨ. ਬ੍ਰਿ. ਮਾ. 12 : 37

**ਟਿਊਨਿਸ** : ਇਹ ਟਿਊਨੀਸ਼ੀਆ (ਉ. ਅਫ਼ਰੀਕਾ) ਦੀ ਰਾਜਧਾਨੀ ਅਤੇ ਦੇਸ਼ ਦਾ ਸਭ ਤੋਂ ਵੱਡਾ ਸ਼ਹਿਰ ਹੈ ਅਤੇ ਟਿਊਨਿਸ ਪ੍ਰਾਂਤ ਦਾ ਸਦਰ-ਮੁਕਾਮ ਹੈ। ਇਹ ਟਿਊਨਿਸ ਝੀਲ ਦੇ ਪੱਛਮੀ ਕਿਨਾਰੇ ਦੀਆਂ ਦੋ ਖਾਰੀਆਂ ਝੀਲਾਂ, ਸਬਕਾ ਐਲਸੈਜੂਮੀ (Sebka-el-sejumi) ਅਤੇ ਅਲਬਹਿਰਾ (ਟਿਊਨਿਸ ਝੀਲ) ਤੇ ਸਥਿੱਤ ਹੈ। ਇਹ ਵੀ ਕਾਰਥੇਜ ਦੇ ਪੁਰਾਤਨ ਸ਼ਹਿਰ ਵਾਂਗ ਰੂਮ ਸਾਗਰ ਦੀ ਪੱਛਮੀ ਖਾੜੀ ਦੇ ਨਜ਼ਦੀਕ ਵੱਸਿਆ ਹੋਇਆ ਹੈ। ਇਤਿਹਾਸਕ ਪੱਖ ਤੋਂ ਇਹ ਪੁਰਾਣੇ ਕਾਰਥੇਜ ਸ਼ਹਿਰ ਦੀ ਥਾਂ ਤੇ ਵੱਸਿਆ ਹੋਇਆ ਹੈ। ਕਾਰਥੇਜ ਰਾਜ ਸਮੇਂ ਇਹ ਇਕ ਮਾਮੂਲੀ ਸ਼ਹਿਰ ਸੀ ਪਰ ਸਤੱਵੀਂ ਸਦੀ ਵਿਚ ਮੁਸਲਿਮ ਰਾਜ ਦੇ ਆਉਣ ਦੇ ਸਮੇਂ ਤੱਕ ਇਸਨੂੰ ਕੋਈ ਮਹੱਤਵ ਨਹੀਂ ਮਿਲਿਆ। ਨੌਂਵੀਂ ਸਦੀ ਵਿਚ ਆ ਕੇ ਇਸ ਨੂੰ ਟਿਊਨੀਸ਼ੀਆ ਦੀ ਰਾਜਧਾਨੀ ਬਣਾ ਦਿੱਤਾ ਗਿਆ ਅਤੇ ਇਸਦੀ ਮਹਤੱਤਾ ਵਿਚ ਵਾਧਾ ਹੋਇਆ। 13ਵੀਂ ਸਦੀ ਵਿਚ ਹਾਫਸਿਦ ਵੰਸ ਦੇ ਰਾਜ-ਕਾਲ ਸਮੇਂ ਇਹ ਮੁਸਲਮਾਨਾਂ ਦੇ ਪ੍ਰਮੁੱਖ ਸ਼ਹਿਰਾਂ ਵਿਚੋਂ ਇਕ ਸੀ। ਇਸ ਤੋਂ ਬਾਅਦ ਇਹ ਵੱਖ ਵੱਖ ਅਧਿਕਾਰਾਂ ਹੇਠ ਰਹਿਣ ਉਪਰੰਤ ਟਿਊਨੀਸ਼ੀਆ ਦੇ ਆਜ਼ਾਦ ਹੋਣ ਤੇ ਹੁਣ ਟਿਊਨੀਸ਼ੀਆ ਦੀ ਰਾਜਧਾਨੀ ਅਤੇ ਦੇਸ਼ ਦਾ ਪ੍ਰਮੁੱਖ ਉਦਯੋਗਿਕ ਸ਼ਹਿਰ ਹੈ।

ਸ਼ਹਿਰ ਦੋ ਹਿੱਸਿਆਂ ਵਿਚ ਵੱਸਿਆ ਹੋਇਆ ਹੈ। ਪੁਰਾਤਨ ਸ਼ਹਿਰ ਜਿਸ ਨੂੰ ਟਿਊਨੀਸ਼ੀਅਨ ਸ਼ਹਿਰ ਵੀ ਕਿਹਾ ਜਾਂਦਾ ਹੈ, ਇਕ ਪੁਰਾਣੇ ਕਿਲ੍ਹੇ ਤੋਂ ਹੇਠਾਂ ਨੂੰ ਤਲਹੱਟੀ ਤੇ ਵੱਸਿਆ ਹੋਇਆ ਹੈ। ਇਥੇ ਬਹੁਤ ਸਾਰੀਆਂ ਪੁਰਾਣੀਆਂ ਮਸਜਿਦਾਂ ਹਨ। ਸ਼ਹਿਰ ਦਾ ਇਹ ਹਿੱਸਾ 702 ਏਕੜ ਵਿਚ ਫੈਲਿਆ ਹੋਇਆ ਹੈ ਤੇ ਸ਼ਹਿਰ ਦੇ ਮੁਸਲਮਾਨਾਂ ਦੀ ਕੁੱਲ ਆਬਾਦੀ ਦਾ ਲਗਭਗ $\frac{3}{5}$ ਹਿੱਸਾ ਇਸ ਹਿੱਸੇ ਵਿਚ ਰਹਿੰਦਾ ਹੈ। ਆਧੁਨਿਕ ਸ਼ਹਿਰ ਜਿਸ ਨੂੰ ਸ਼ਹਿਰ ਦਾ ਯੂਰਪੀਨ ਹਿੱਸਾ ਕਿਹਾ ਜਾਂਦਾ ਹੈ, ਇਕ ਪੱਧਰੇ ਮੈਦਾਨ ਤੇ ਪੁਰਾਣੇ ਸ਼ਹਿਰ ਅਤੇ ਝੀਲ ਦੇ ਵਿਚਕਾਰ ਵੱਸਿਆ ਹੋਇਆ ਹੈ। ਸ਼ਹਿਰ ਦੇ ਮੁੱਖ ਹੋਟਲ, ਦਫ਼ਤਰੀ ਇਮਾਰਤਾਂ ਅਤੇ ਆਧੁਨਿਕ ਰਿਹਾਇਸ਼ੀ ਥਾਵਾਂ ਸ਼ਹਿਰ ਦੇ ਇਸ ਹਿੱਸੇ ਵਿਚ ਹੀ ਹਨ।

ਮੌਜੂਦਾ ਸ਼ਹਿਰ ਦੇਸ਼ ਦਾ ਪ੍ਰਮੁੱਖ ਉਦਯੋਗਿਕ ਕੇਂਦਰ ਹੈ ਅਤੇ ਇਥੇ ਕੱਪੜਾ, ਰਸਾਇਣਿਕ ਪਦਾਰਥ, ਗ਼ਲੀਚੇ, ਅੰਜੀਰ ਦਾ ਤੇਲ ਅਤੇ ਸੀਮਿੰਟ ਤਿਆਰ ਕਰਨ, ਸਿੱਕਾ (ਧਾਂਤ) ਸਾਫ਼ ਕਰਨ ਅਤੇ ਖਾਣ ਦੀਆਂ ਚੀਜ਼ਾਂ ਦੀ ਪ੍ਰਸੈੱਸਿੰਗ ਵਰਗੇ ਉਦਯੋਗ ਵਿਕਸਿਤ ਹਨ। ਇਸ ਤੋਂ ਇਲਾਵਾ ਇਥੇ ਇਕ ਰੇਲਵੇ ਵਰਕਸ਼ਾਪ ਵੀ ਹੈ। ਸੰਨ 1960 ਵਿਚ ਇਥੇ ਰਿਊਨਿਸ ਯੂਨੀਵਰਸਿਟੀ ਸਥਾਪਤ ਕੀਤੀ ਗਈ। ਸ਼ਹਿਰ ਵਿਚ ਬਹੁਤ ਸਾਰੀਆਂ ਪੁਰਾਤਨ, ਇਤਿਹਾਸਕ ਇਮਾਰਤਾਂ ਹਨ ਅਤੇ ਕਈ ਅਜਾਇਬ ਘਰ ਹਨ ਜਿਨ੍ਹਾਂ ਨੂੰ ਵੇਖਣ ਲਈ ਦੂਰੋਂ ਨੇੜਿਓਂ ਲੋਕ ਆਉਂਦੇ ਹਨ।



ਟਿਊਨਿਸ ਦੇ ਆਧੁਨਿਕ ਸ਼ਹਿਰ ਦਾ ਇਕ ਦ੍ਰਿਸ਼ ਜਿਸ ਵਿਚ ਪ੍ਰਮੁੱਖ ਹੋਟਲ ਤੇ ਹੋਰ ਵਡੀਆਂ ਇਮਾਰਤਾਂ ਵਿਖਾਈ ਦੇ ਰਹੀਆਂ ਹਨ

ਆਬਾਦੀ—6,20,149 (1989)

36°48′ ਉ. ਵਿਥ. ; 10°11′ ਪੂ. ਲੰਬ.

ਹ. ਪੁ.- ਐਨ. ਅਮੈ. 27: 222; ਵੈ. ਜਗ. ਡਿ. 1231; ਹਿੰ. ਵਿ. ਕੋ. 5 : 183; ਐਨ. ਬ੍ਰਿ. ਮਾ. 12 : 42

**ਟਿਊਨੀਸ਼ੀਆ** : ਇਹ ਉੱਤਰੀ ਅਫ਼ਰੀਕਾ ਦਾ ਸਭ ਤੋਂ ਛੋਟਾ ਦੇਸ਼ ਹੈ ਜਿਸਨੂੰ ਸਰਕਾਰੀ ਤੌਰ ਤੇ ਟਿਊਨੀਸ਼ੀਆ ਗਣਤੰਤਰ ਕਹਿੰਦੇ ਹਨ। ਇਥੇ ਪਹਿਲਾਂ ਕਾਰਥੇਜ ਨਾਂ ਦਾ ਇਕ ਪੁਰਾਤਨ ਨਗਰ-ਰਾਜ (City State) ਸੀ। ਇਸਦਾ ਮੌਜੂਦਾ ਨਾਂ ਇਸ ਦੇ ਰਾਜਧਾਨੀ ਸ਼ਹਿਰ ਟਿਊਲਿਸ਼ ਤੋਂ ਪਿਆ ਹੈ। ਉੱਤਰ ਤੋਂ ਦੱਖਣ ਵੱਲ ਨੂੰ ਇਸ ਦੀ ਵੱਧ ਤੋਂ ਵੱਧ ਲੰਬਾਈ ਕੇਵਲ 756 ਕਿ. ਮੀ. (470 ਮੀਲ) ਅਤੇ ਪੂਰਬ ਤੋਂ ਪੱਛਮ ਵੱਲ ਨੂੰ ਵੱਧ ਤੋਂ ਵੱਧ ਚੌੜਾਈ 350 ਕਿ. ਮੀ. (200 ਮੀਲ) ਹੈ। ਇਸ ਦੇ ਪੱਛਮ ਵਿਚ ਅਲਜੀਰੀਆ ਉੱਤਰ-ਪੂਰਬ ਵੱਲ ਰੂਮ ਸਾਗਰ ਅਤੇ ਦੱਖਣ-ਪੂਰਬ ਵੱਲ ਲਿਬੀਆ ਹੈ। ਦੇਸ਼ ਦੀ ਤੱਟ ਵਰਤੀ ਰੇਖਾ 1288 ਕਿ. ਮੀ. (800 ਮੀਲ) ਲੰਬੀ ਹੈ। ਇਸਦਾ ਕੁੱਲ ਖੇਤਰਫਲ 154,530 ਵ. ਕਿ.ਮੀ. (59,664 ਵ. ਮੀਲ) ਅਤੇ ਆਬਾਦੀ 8,073,900 (1990) ਹੈ।

## ਭੂ-ਆਕ੍ਰਿਤੀ ਵਿਗਿਆਨ

ਧਰਾਤਲ ਪੱਖੋਂ ਟਿਊਨੀਸ਼ੀਆ ਨੂੰ ਚਾਰ ਕੁਦਰਤੀ ਭੂਗੋਲਿਕ ਖੰਡਾਂ ਵਿਚ ਵੰਡਿਆ ਜਾ ਸਕਦਾ ਹੈ। ਉੱਤਰੀ ਖੰਡ ਵਿਚ ਉੱਤਰੀ ਟੈੱਲ ਅਤੇ ਦੱਖਣੀ ਟੈੱਲ ਨਾਂ ਦੀਆਂ ਦੋ ਚੂਨੇ ਅਤੇ ਰੇਤਲੇ ਪੱਥਰ ਦੀਆਂ ਪਹਾੜੀ ਲੜੀਆਂ ਹਨ। ਟਿਊਨੀਸ਼ੀਆ ਦੀ ਸਭ ਤੋਂ ਉੱਚੀ ਚੋਟੀ ਜ਼ਬਾਲ-ਅਸ਼-ਸ਼ਾਹਨਾਬਾਈ (1544 ਮੀ.) ਵੀ ਇਨ੍ਹਾਂ ਵਿਚ ਸ਼ਾਮਲ ਹੈ। ਅਲਸੀਰੀਆ ਦੀ ਸਰਹੱਦੀ ਲੜੀ ਦਾ ਵਧਾਅ ਇਨ੍ਹਾਂ ਦੋਹਾਂ ਖੇਤਰਾਂ ਨੂੰ ਵੱਖ ਕਰਦਾ ਹੈ। ਅਲਸੀਰੀਆ ਦੀ ਸਰਹੱਦ ਇਸੇ ਖੇਤਰ ਵਿਚ ਹੈ। ਕੇਂਦਰੀ ਖੰਡ ਇਕ ਵਿਸ਼ਾਲ ਪਠਾਰ ਹੈ ਜਿਸ ਨੂੰ ਅੱਗੇ ਦੋ ਹਿੱਸਿਆਂ-ਪੱਛਮੀ ਉੱਚੀ ਸਟੈਪੀ (1600 ਫੁੱਟ) ਅਤੇ ਪੂਰਬੀ ਨੀਵੀਂ ਸਟੈਪੀ (600-1600 ਫੁੱਟ) ਵਿਚ ਵੰਡਿਆ ਹੋਇਆ ਹੈ। ਇਸ ਤੋਂ ਅੱਗੇ ਚੌਥਾ ਖੰਡ ਖਾਰੀਆਂ ਝੀਲਾਂ ਵਾਲਾ ਹੈ ਜਿਨ੍ਹਾਂ ਨੂੰ ਸਾੱਟਸ ਕਿਹਾ ਜਾਂਦਾ ਹੈ ਅਤੇ ਇਸ ਹਿੱਸੇ ਨੂੰ ਸ਼ਾਹਵਾਤੀ ਕਿਹਾ ਜਾਂਦਾ ਹੈ। ਇਸ ਖੰਡ ਦੀ ਸਭ ਤੋਂ ਵੱਡੀ ਝੀਲ ਛੌਂਤ-ਅਲ-ਜਾਰੀਦ ਸਮੁੰਦਰੀ ਸਤਹ ਤੋਂ 50 ਫੁੱਟ ਡੂੰਘੀ ਹੈ। ਆਖਰੀ ਅਤੇ ਚੌਥਾ ਖੰਡ ਜਿਸਨੇ ਟਿਊਨੀਸ਼ੀਆ ਦੇਸ਼ ਦਾ ਕੋਈ 500 ਵ. ਕਿ. ਮੀ. ਦਾ ਰਕਬਾ ਮੱਲਿਆ ਹੋਇਆ ਹੈ ਧੁਰ ਦੱਖਣ ਵਿਚ ਸਹਿਰਾ ਮਾਰੂਥਲ ਵਾਲਾ ਹਿੱਸਾ ਹੈ। ਇਸ ਵਿਚ ਕੁਝ ਨਖ਼ਲਿਸਤਾਨ ਵੀ ਸ਼ਾਮਲ ਹਨ, ਜਿਥੇ ਥੋੜ੍ਹੀ-ਬਹੁਤੀ ਹਰਿਆਲੀ ਨਜ਼ਰ ਆਉਂਦੀ ਹੈ। ਮਜਾਰਦਾਰ ਦੇਸ਼ ਦਾ ਸਭ ਤੋਂ ਵੱਡਾ ਦਰਿਆ ਹੈ ਜਿਹੜਾ 455 ਕਿ. ਮੀ. ਦਾ ਸਫ਼ਰ ਤੈਅ ਕਰਦਾ ਹੈ। ਦੇਸ਼ ਦਾ ਇਹ ਇਕੋ ਇਕ ਸਾਰਾ ਸਾਲ ਵਗਣ ਵਾਲਾ ਦਰਿਆ ਹੈ ਜਿਸ ਉੱਪਰ ਕਈ ਜਲ-ਬਿਜਲੀ ਦੀਆਂ ਯੋਜਨਾਵਾਂ ਬਣਾਈਆਂ ਗਈਆਂ ਹਨ। ਇਸ ਦਰਿਆ ਦੀ ਵਾਦੀ ਹੀ ਦੇਸ਼ ਦਾ ਸਭ ਤੋਂ ਉਪਜਾਊ ਖੇਤਰ ਹੈ।

**ਜਲਵਾਯੂ**—ਟਿਊਨੀਸ਼ੀਆ ਦੇਸ਼ ਸਮੁੰਦਰ-ਤੱਟ-ਵਰਤੀ ਹੋਣ ਕਰਕੇ ਇਸ ਦੇ ਜਲਵਾਯੂ ਵਿਚ ਬਹੁਤ ਜ਼ਿਆਦਾ ਅੰਤਰ ਨਹੀਂ ਹੈ। ਇਸ ਦਾ ਜਲਵਾਯੂ ਆਮ ਕਰਕੇ ਦਰਮਿਆਨੇ ਦਰਜੇ ਦਾ ਰੂਮ ਸਾਗਰੀ ਕਿਸਮ ਦਾ ਹੈ। ਗਰਮੀਆਂ ਦਾ ਮੌਸਮ ਲੰਬਾ, ਗਰਮ ਅਤੇ ਖੁਸ਼ਕ ਹੁੰਦਾ ਹੈ। ਸਰਦੀਆਂ ਵਿਚ ਮਾਮੂਲੀ ਸਰਦੀ ਅਤੇ ਦਰਮਿਆਨੀ ਵਰਖਾ ਹੁੰਦੀ ਹੈ। ਸਰਦੀਆਂ ਦਾ ਔਸਤ ਸਾਲਾਨਾ ਤਾਪਮਾਨ 52° ਫ਼ਾ. ਹੈ ਅਤੇ ਗਰਮੀਆਂ ਦਾ ਸਾਲਾਨਾ ਤਾਪਮਾਨ 39° ਸੈਂ. ਹੈ ਪਰ ਜਦੋਂ ਸ਼ਹਿਰਾਂ ਵਲੋਂ ਮਾਰੂਥਲੀ ਹਵਾਵਾਂ ਆਉਂਦੀਆਂ ਹਨ ਤਾਂ ਇਥੋਂ ਦਾ ਤਾਪਮਾਨ 122° ਫ਼ਾ. ਤੱਕ ਵੀ ਪਹੁੰਚ ਜਾਂਦਾ ਹੈ।

**ਵਰਖਾ**—ਉੱਤਰੀ ਹਿੱਸੇ ਵਿਚ ਵਰਖਾ ਕਾਫ਼ੀ ਹੋ ਜਾਂਦੀ ਹੈ ਸਰਦੀਆਂ ਵਿਚ ਨਵੰਬਰ ਤੋਂ ਫਰਵਰੀ ਵਿਚਕਾਰ ਹੁੰਦੀ ਹੈ ਅਤੇ ਇਸਦੀ ਮਾਤਰਾ 1000 ਤੋਂ 1500 ਮਿ. ਮੀ. (40 ਤੋਂ 60 ਇੰਚ) ਹੈ। ਜਦੋਂ ਕਿ ਦੱਖਣ ਵਿਚ ਵਰਖਾ ਕੇਵਲ 43.8 ਇੰਚ ਹੀ ਹੁੰਦੀ ਹੈ।

**ਕੁਦਰਤੀ ਬਨਸਪਤੀ**- ਕੁਦਰਤੀ ਬਨਸਪਤੀ ਵਿਚ ਜਿਥੇ ਵਰਖਾ ਵਾਲੇ ਉੱਤਰੀ ਖੇਤਰ ਦੀਆਂ ਪਹਾੜੀ ਢਲਾਣਾ ਅਤੇ ਸਟੈਪੀ ਖੇਤਰ ਵਿਚ ਗਰੀਨ ਓਕ ਦੇ ਜੰਗਲ ਹਨ ਤੇ ਕਿਧਰੇ ਕਿਧਰੇ ਐਸਪਾਰਟੋ ਘਾਹ ਦੀਆਂ ਖੱਤੀਆਂ ਵੀ ਦਿਖਾਈ ਦਿੰਦੀਆਂ ਹਨ। ਦੱਖਣ ਦੇ ਖੁਸ਼ਕ ਇਲਾਕੇ ਵਿਚ ਕੁਝ ਝਾੜੀਆਂ ਮਿਲਦੀਆਂ ਹਨ ਜਦੋਂ ਕਿ ਸਹਿਰਾ ਦਾ ਬਹੁਤਾ ਹਿੱਸਾ ਬੰਜਰ ਹੈ। ਕੇਵਲ ਨਖ਼ਲਿਸਤਾਨਾਂ ਵਾਲੇ ਖੇਤਰ ਵਿਚ ਕੁਝ ਬਨਸਪਤੀ ਦਿਖਾਈ ਦਿੰਦੀ ਹੈ।

## ਇਤਿਹਾਸ

ਟਿਊਨੀਸ਼ੀਆ ਦਾ ਇਤਿਹਾਸ ਲਗਭਗ 1200 ਈ. ਪੂ. ਤੋਂ ਸ਼ੁਰੂ ਹੁੰਦਾ ਹੈ। ਸਭ ਤੋਂ ਪਹਿਲਾਂ ਫੋਨੀਸ਼ੀਅਸ ਲੋਕ ਇਥੇ ਆ ਕੇ ਵਸੇ ਸਨ। ਇਨ੍ਹਾਂ ਨੇ ਕਾਰਥੇਜ ਸ਼ਹਿਰ ਦੀ ਸਥਾਪਨਾ 146 ਈ. ਪੂ. ਦੌਰਾਨ ਕੀਤੀ। ਇਹ ਸ਼ਹਿਰ ਪਿਊਨਿਕ ਦੀ ਲੜਾਈ ਵਿਚ ਤਬਾਹ ਹੋ ਗਿਆ ਸੀ ਅਤੇ ਫਿਰ ਇਥੇ ਰੋਮਨ ਰਾਜ ਸਥਾਪਤ ਹੋ ਗਿਆ। ਕੁਝ ਦੇਰ ਬਾਅਦ ਰੋਮਨ ਰਾਜ ਦਾ ਵੀ ਪਤਨ ਹੋ ਗਿਆ। ਇਸ ਤੋਂ ਲਗਭਗ ਦੋ ਸਦੀਆਂ ਤੱਕ ਟਿਊਨੀਸ਼ੀਆ ਵਿਚ ਅਰਾਜਕਤਾ ਫੈਲੀ ਰਹੀ। ਅਜਿਹੇ ਹਾਲਾਤ ਕਾਰਨ ਬਦੇਸ਼ੀ ਹਮਲਾਵਰਾਂ ਨੇ ਇਥੇ ਆਉਣਾ ਸ਼ੁਰੂ ਕਰ ਦਿੱਤਾ। ਸੱਤਵੀਂ ਸਦੀ ਦੌਰਾਨ ਅਰਬਾਂ ਨੇ ਟਿਊਨੀਸ਼ੀਆ ਤੇ ਕਬਜ਼ਾ ਕਰ ਲਿਆ। ਅੱਠਵੀਂ ਸਦੀ ਵਿਚ ਇਬਰਾਹਮ ਇਬਨਾਮਲ ਅਗਲਬ ਨੇ ਟਿਊਨੀਸ਼ੀਆ ਵਿਚ ਇਕ ਅਲੱਗ ਰਾਜ ਸਥਾਪਿਤ ਕਰਕੇ ਸਿਸਲੀ ਨੂੰ ਇਸ ਵਿਚ ਸ਼ਾਮਿਲ ਕਰ ਲਿਆ। ਇਸ ਤੋਂ ਦੋ ਸਦੀਆਂ ਬਾਅਦ ਇਥੇ ਹਾਫਸੀ (Hafsio) ਬੰਸ ਦਾ ਰਾਜ ਹੋ ਗਿਆ ਅਤੇ ਅਗਲੇ 300 ਸਾਲਾਂ ਵਿਚ ਇਸ ਬੰਸ ਅਧੀਨ ਟਿਊਨੀਸ਼ੀਆ ਨੇ ਹਰ ਪਹਿਲੂ ਤੋਂ ਤੱਰਕੀ ਕੀਤੀ। ਸੰਨ 1500 ਤੋਂ ਅਰਬਾਂ ਦੇ ਇਸ ਹਾਫਸੀ ਬੰਸ ਦਾ ਪਤਨ ਸ਼ੁਰੂ ਹੋ ਗਿਆ। ਅੰਤ ਨੂੰ 1574 ਈ. ਵਿਚ ਤੁਰਕਾਂ ਨੇ ਇਨ੍ਹਾਂ ਨੂੰ ਟਿਊਨੀਸ਼ੀਆ ਵਿਚੋਂ ਕੱਢ ਦਿੱਤਾ ਅਤੇ ਆਪ ਗੱਦੀ ਦੇ ਮਾਲਕ ਬਣ ਬੈਠੇ ਜਿਸ ਦੇ ਫਲਸਰੂਪ ਟਿਊਨੀਸ਼ੀਆ ਪੂਰੀ ਤਰ੍ਹਾਂ ਤੁਰਕੀ ਪ੍ਰਾਵਿੰਸ ਬਣਿਆ। ਸੰਨ 1705 ਵਿਚ ਹੁਸੈਨ ਬੰਸ ਦੇ ਹੁਸੈਨਬੈਂਨ ਆਲੀ ਨੂੰ ਬੇ (Bey) ਦਾ ਖ਼ਿਤਾਬ ਦੇ ਕੇ ਇਥੋਂ ਦਾ ਹਾਕਮ ਕਰਾਰ ਦਿੱਤਾ ਗਿਆ। ਇਸ ਬੰਸ ਨੇ 1957 ਈ. ਤੱਕ ਡਟ ਕੇ ਰਾਜ ਕੀਤਾ। ਉਨ੍ਹੀਵੀਂ ਸਦੀ ਦੇ ਅੰਤ ਤੀਕ ਟਿਊਨੀਸ਼ੀਆ ਦੀ ਮਾਲੀ ਹਾਲਤ ਵੀ ਬਹੁਤ ਡਾਵਾਂ-ਡੋਲ ਹੋ ਗਈ ਜਿਸ ਕਰਕੇ ਅੰਤਰ-ਰਾਸ਼ਟਰੀ ਕਮਿਸ਼ਨ ਦੀ ਸਿਫ਼ਰਾਸ਼ ਤੇ ਯੂਰਪ ਦੇ ਦੇਸ਼ਾਂ ਤੋਂ ਇਸ ਨੂੰ ਆਰਥਿਕ ਸਹਾਇਤਾ ਲੈਣੀ ਪਈ ਪਰ ਨਾਲ ਹੀ ਫਰਾਂਸ, ਬਰਤਾਨੀਆ ਅਤੇ ਇਟਲੀ ਦੇ ਪ੍ਰਤੀਨਿਧ ਇਥੋਂ ਦੇ ਆਰਥਿਕ ਮਾਮਲਿਆਂ ਦੀ ਦੇਖ ਰੇਖ ਲਈ ਨਿਯੁਕਤ ਕੀਤੇ ਗਏ। ਇਸੇ ਸਬੰਧ ਵਿਚ ਫ਼ਰਾਂਸ ਨੇ 1881 ਈ. ਵਿਚ ਇਥੇ ਆਪਣਾ ਫ਼ੌਜੀ ਅੱਡਾ ਵੀ ਕਾਇਮ ਕਰ ਲਿਆ। ਫ਼ਰਾਂਸ ਨੇ ਟਿਊਨੀਸ਼ੀਆ ਦੇ ਆਧੁਨਿਕੀਕਰਣ ਵਿਚ ਵੀ ਕਾਫ਼ੀ ਦਿਲਚਸਪੀ ਲਈ। ਪਹਿਲੇ ਸੰਸਾਰ ਯੁੱਧ ਦੌਰਾਨ ਟਿਊਨੀਸ਼ੀਆ ਨੇ ਫ਼ਰਾਂਸ ਦਾ ਸਾਥ ਦਿੱਤਾ। ਯੁੱਧ ਤੋਂ ਬਾਅਦ ਇਥੇ ਲੋਕਾਂ ਵਿਚ ਕਾਫ਼ੀ ਜਾਗ੍ਰਿਤੀ ਆਈ ਜਿਸ ਦੇ ਫਲਸਰੂਪ ਜਿਯੂਨ ਟਿਊਨੀਸ਼ੀਆ ਨਾਮੀ ਇਥੋਂ ਦੀ ਇਕ ਪਾਰਟੀ ਨੇ ਸਮਾਜਕ ਸੁਧਾਰਾਂ ਲਈ ਮੰਗ ਕੀਤੀ। ਦੂਜੇ ਸੰਸਾਰ ਯੁੱਧ ਦੌਰਾਨ ਫ਼ਰਾਂਸ ਨੇ ਟਿਊਨੀਸ਼ੀਆ ਨੂੰ ਇਸ ਦੇ ਅੰਦਰੂਨੀ ਮਾਮਲਿਆਂ ਬਾਰੇ ਸੁਤੰਤਰਤਾ ਦੇਣ ਦਾ ਭਰੋਸਾ ਦਿਵਾਇਆ ਪਰ ਬਾਅਦ ਵਿਚ ਫ਼ਰਾਂਸ ਆਪਣੇ ਵਾਅਦੇ ਤੋਂ ਮੁੱਕਰ ਗਿਆ ਅਤੇ ਇਥੋਂ ਦੀ ਪਰਜਾ ਉਪਰ ਆਪਣਾ ਦਬ-ਦਬਾ ਪਾਉਣ ਦੀ ਕੋਸ਼ਿਸ਼ ਕੀਤੀ। ਨਤੀਜੇ ਵਜੋਂ ਇਥੋਂ ਦੀਆਂ ਕੁਝ ਜਾਗ੍ਰਤ ਪਾਰਟੀਆਂ ਨੇ ਮਿਲ ਕੇ ਪੂਰਨ ਆਜ਼ਾਦੀ ਦੀ ਮੰਗ ਪੈਦਾ ਕਰ ਦਿੱਤੀ। ਇਸ ਤਰ੍ਹਾਂ ਕਈ ਸਾਲਾਂ ਦੀ ਜੱਦੋ-ਜਹਿਦ ਤੋਂ ਬਾਅਦ 1956 ਈ. ਵਿਚ ਫ਼ਰਾਂਸ ਨੇ ਟਿਊ-ਨੀਸ਼ੀਆ ਨੂੰ ਆਜ਼ਾਦ ਕਰ ਦਿੱਤਾ ਅਤੇ 25 ਜੁਲਾਈ, 1957 ਨੂੰ ਇਥੋਂ ਦੀ ਪ੍ਰਤੀਨਿਧ ਸਭਾ ਨੇ ਟਿਊ-ਨੀਸ਼ੀਆ ਗਣਰਾਜ ਦਾ ਐਲਾਨ ਕੀਤਾ। ਇਸ ਸਮੇਂ 'ਹਬੀਬ ਬੋਰ ਗੁਈਬਾ' ਰਾਸ਼ਟਰਪਤੀ ਚੁਣਿਆ ਗਿਆ। 1 ਜੂਨ, 1957 ਤੋਂ ਸੁਤੰਤਰ ਟ੍ਰਿਊਨੀਸ਼ੀਆ ਦਾ ਨਵਾਂ ਵਿਧਾਨ ਲਾਗੂ ਹੋਇਆ। ਸੰਨ 1981 ਵਿਚ ਦੇਸ਼ ਅੰਦਰ ਪਹਿਲੀ ਚੋਣ ਕਰਵਾਈ ਗਈ ਜਿਸ ਵਿਚ 'ਨੈਸ਼ਨਲ ਫਰੰਟ' ਨਾਂ ਹੇਠ ਕਈ ਪਾਰਟੀਆਂ ਦੀ ਮਿਲੀ-ਜੁਲੀ ਪਾਰਟੀ ਦੀ ਜਿੱਤ ਹੋਈ।



**ਟਿਊਨੀਸ਼ੀਆ ਵਿਚ ਕਾਰਥੇਜ ਵਿਖੇ ਪ੍ਰਾਚੀਨ ਕਾਲ ਦੇ ਸਭ ਤੋਂ ਮਹਾਨ ਸਾਮਰਾਜ ਦੀ ਰਾਜਧਾਨੀ ਦੇ ਖੰਡਰਾਤ**

## ਆਰਥਿਕਤਾ

ਟਿਊਨੀਸ਼ੀਆ ਦੀ ਆਰਥਿਕਤਾ ਸਰਕਾਰੀ ਅਤੇ ਗ਼ੈਰ-ਸਰਕਾਰੀ ਦੋਵੇਂ ਧਿਰਾਂ ਤੇ ਆਧਾਰਿਤ ਹੈ। ਬੇਰੁਜ਼ਗਾਰੀ ਅਤੇ ਅਰਧ-ਬੇਰੁਜ਼ਗਾਰੀ ਬਹੁਤ ਜ਼ਿਆਦਾ ਹੈ। ਇਸ ਲਈ ਇਥੋਂ ਦੇ ਆਰਥਿਕ ਵਿਕਾਸ ਲਈ ਪੱਛਮੀ ਦੇਸ਼ਾਂ ਅਤੇ ਹੋਰ ਅੰਤਰ-ਰਾਸ਼ਟਰੀ ਸੰਸਥਾਵਾਂ ਵਲੋਂ ਕਾਫ਼ੀ ਮੱਦਦ ਕੀਤੀ ਜਾ ਰਹੀ ਹੈ। ਸੰਨ 1980 ਵਿਚ ਟਿਊਨੀਸ਼ੀਆ ਦੀ ਪ੍ਰਤੀ ਜੀਅ ਆਮਦਨ 1310 ਡਾਲਰ ਸੀ। ਖੇਤੀਬਾੜੀ, ਛੋਟੇ ਉਦਯੋਗ, ਪੈਟਰੋਲ ਅਤੇ ਫ਼ਾਸਫੇਟਾ ਦੀ ਬਰਾਮਦ ਆਦਿ ਇਥੋਂ ਦੀ ਆਰਥਿਕਤਾ ਦੇ ਮੁੱਖ ਸਾਧਨ ਹਨ।

## ਕੁਦਰਤੀ ਸਾਧਨ

**ਖਣਿਜ ਪਦਾਰਥ**—ਟਿਊਨੀਸ਼ੀਆ ਦੀ ਰਾਸ਼ਟਰੀ ਆਮਦਨ ਵਿਚ ਇਥੋਂ ਦੇ ਖਣਿਜ-ਪਦਾਰਥ ਉਦਯੋਗਾਂ ਦਾ ਵੀ ਮਹੱਤਵਪੂਰਨ ਹਿੱਸਾ ਹੈ। ਇਸ ਉਦਯੋਗ ਵਿਚ 15,000 ਵਿਅਕਤੀ ਕੰਮ ਕਰਦੇ ਹਨ। ਫ਼ਾਸਫੇਟ ਅਤੇ ਪੈਟਰੋਲ ਇਥੋਂ ਦੇ ਮੁੱਖ ਖਣਿਜ ਹਨ ਜਿਹੜੇ ਘਰੇਲੂ ਲੋੜਾਂ ਪੂਰੀਆਂ ਕਰਨ ਦੇ ਨਾਲ ਨਾਲ ਬਾਹਰ ਵੀ ਭੇਜੇ ਜਾਂਦੇ ਹਨ। ਇਨ੍ਹਾਂ ਤੋਂ ਇਲਾਵਾ ਇਥੇ ਕੁਝ ਮਾਤਰਾ ਵਿਚ ਲੋਹਾ, ਸਿੱਕਾ, ਜ਼ਿੰਕ, ਅਤੇ ਕੁਦਰਤੀ ਗੈਸ ਵੀ ਮਿਲਦੀ ਹੈ। ਇਥੇ ਹਰ ਸਾਲ ਲਗਭਗ 40,000 ਟਨ ਮੱਛੀ ਫੜੀ ਜਾਂਦੀ ਹੈ ਜਿਸ ਲਈ 4000 ਛੋਟੀਆਂ ਕਿਸ਼ਤੀਆਂ ਕੰਮ ਕਰਦੀਆਂ ਹਨ। ਹੁਣ ਸਰਕਾਰੀ ਤੌਰ ਤੇ ਵੀ ਇਸ ਉਦਯੋਗ ਨੂੰ ਕਾਫ਼ੀ ਉੱਨਤ ਕੀਤਾ ਜਾ ਰਿਹਾ ਹੈ।

**ਖੇਤੀਬਾੜੀ**—ਟਿਊਨੀਸ਼ੀਆ ਮੁਖ ਤੌਰ ਤੇ ਇਕ ਖੇਤੀ ਪ੍ਰਧਾਨ ਦੇਸ਼ ਹੈ। ਦੇਸ਼ ਦੀ ਕੁੱਲ ਆਮਦਨ ਦਾ ਲਗਭਗ ਪੰਜਵਾਂ ਹਿੱਸਾ ਖੇਤੀਬਾੜੀ ਤੋਂ ਪ੍ਰਾਪਤ ਹੁੰਦਾ ਹੈ ਅਤੇ ਕਿਰਤੀਆਂ ਦਾ 2/5 ਹਿੱਸਾ, ਖੇਤੀਬਾੜੀ ਵਿਚ ਲੱਗਿਆ ਹੋਇਆ ਹੈ। ਸਿੰਜਾਈ ਦੀਆਂ ਸਹੂਲਤਾਂ ਬਹੁਤ ਘੱਟ ਹੋਣ ਕਰਕੇ ਇਥੇ ਜ਼ਿਆਦਾਤਰ ਮਾਰੂ ਖੇਤੀ ਹੀ ਹੁੰਦੀ ਹੈ। ਕਣਕ ਅਤੇ ਜੌਂ ਇਥੋਂ ਦੀਆਂ ਮੁੱਖ ਫਸਲਾਂ ਹਨ। ਨਖ਼ਲਿਸਤਾਨ ਵਿਚ

ਖਜੂਰਾਂ ਦੀ ਭਰਮਾਰ ਹੈ। ਅੰਜੀਰ ਅਤੇ ਅੰਜੀਰ ਦੇ ਤੇਲ ਉਤਪਾਦਨ ਵਿਚ ਟਿਊਨੀਸ਼ੀਆ ਦਾ ਸੰਸਾਰ ਵਿਚ ਬੜਾ ਮਹੱਤਵਪੂਰਨ ਸਥਾਨ ਹੈ। ਸ਼ਰਾਬ, ਸਖ਼ਤ ਕਿਸਮ ਦੀ ਕਣਕ (Durum), ਐਸਪਾਰਟੋ ਘਾਹ, ਸੰਗਤਰੇ ਦੀ ਨਸਲ ਦੇ ਫ਼ਲ, ਖਜੂਰਾਂ ਅਤੇ ਕਾਰਕ ਆਦਿ ਇਥੋਂ ਬਾਹਰ ਭੇਜੇ ਜਾਂਦੇ ਹਨ। ਇਸ ਦੇ ਉਲਟ ਚੀਨੀ, ਚਾਹ, ਕਾਫ਼ੀ, ਬਨਸਪਤੀ ਤੇਲ, ਡੇਅਰੀ ਦਾ ਸਾਮਾਨ ਅਤੇ ਖਾਣ ਦੀਆਂ ਚੀਜ਼ਾਂ ਬਾਹਰੋਂ ਮੰਗਵਾਈਆਂ ਜਾਂਦੀਆਂ ਹਨ। ਆਮ ਹਾਲਾਤ ਵਿਚ ਖੇਤੀ-ਉਤਪਾਦਨ ਟਿਊਨੀਸ਼ੀਆ ਦੀਆਂ ਸਥਾਨਕ ਲੋੜਾਂ ਦੀ ਪੂਰਤੀ ਲਈ ਕਾਫ਼ੀ ਹੁੰਦਾ ਹੈ ਪਰ ਮੌਸਮ ਖਰਾਬ ਹੋਣ ਦੀ ਸੂਰਤ ਵਿਚ ਬਹੁਤ ਸਾਰਾ ਅਨਾਜ ਵੀ ਬਾਹਰੋਂ ਮੰਗਵਾਉਣਾ ਪੈਂਦਾ ਹੈ।

ਇਥੋਂ ਉੱਨ ਅਤੇ ਮੀਟ ਬਾਹਰ ਭੇਜਣ ਲਈ ਭੇਡਾਂ ਪਾਲੀਆਂ ਜਾਂਦੀਆਂ ਹਨ।

**ਉਦਯੋਗ**—ਰਾਸ਼ਟਰੀ ਆਮਦਨ ਦਾ ਲਗਭਗ ਛੇਵਾਂ ਹਿੱਸਾ ਉਦਯੋਗਕ ਖੇਤਰ ਉਪਰ ਨਿਰਭਰ ਹੈ। ਇਥੋਂ ਦੇ ਬਹੁਤੇ ਉਦਯੋਗ ਇਥੋਂ ਦੀ ਰਾਜਧਾਨੀ ਟਿਊਨਿਸ ਵਿਚ ਹੀ ਸਥਾਪਤ ਹਨ, ਜਿਹੜੇ ਬਾਹਰਲੇ ਦੇਸ਼ਾਂ ਤੋਂ ਮਿਲੇ ਕਰਜ਼ਿਆਂ ਤੇ ਨਿਰਭਰ ਕਰਦੇ ਹਨ। ਇਨ੍ਹਾਂ ਵਿਚ ਛੋਟੇ-ਛੋਟੇ ਕਾਰਖ਼ਾਨੇ ਹਨ। ਇਨ੍ਹਾਂ ਵਿਚ ਤਾਂਬੇ ਤੇ ਖੁਦਾਈ ਕਰਕੇ ਸਜਾਵਟੀ ਚੀਜ਼ਾਂ, ਕਢਾਈ ਦੀਆਂ ਚੀਜ਼ਾਂ, ਮਿੱਟੀ ਦੇ ਬਰਤਨ, ਗਹਿਣੇ ਅਤੇ ਜੁੱਤੀਆਂ ਆਦਿ ਤਿਆਰ ਕੀਤੀਆਂ ਜਾਂਦੀਆਂ ਹਨ। ਹੁਣ ਆਧੁਨਿਕ ਕਿਸਮ ਦੇ ਉਦਯੋਗ ਵੀ ਵਿਕਸਿਤ ਕੀਤੇ ਜਾ ਰਹੇ ਹਨ ਜਿਨ੍ਹਾਂ ਵਿਚ ਸੀਮਿੰਟ ਤਿਆਰ ਕਰਨਾ, ਸਿੱਕਾ ਢਾਲਣ, ਖੰਡ ਸਾਫ਼ ਕਰਨ, ਪੈਟਰੋਲ ਸਾਫ਼ ਕਰਨ ਅਤੇ ਇਸਪਾਤ ਦੇ ਕਾਰਖ਼ਾਨੇ, ਆਟੇ ਦੀਆਂ ਮਿੱਲਾਂ, ਫ਼ਲ, ਸਬਜ਼ੀਆਂ ਅਤੇ ਮੱਛੀ ਦੀ ਡਬੇਬੰਦੀ, ਸਾਬਣ ਤਿਆਰ ਕਰਨ ਦੀਆਂ ਫੈਕਟਰੀਆਂ, ਫ਼ਾਸਫ਼ੇਟ ਸਾਫ ਕਰਨਾ, ਸਿਗਰਟ ਅਤੇ ਐਲੂਮੀਨੀਅਮ ਦੇ ਬਰਤਨ ਆਦਿ ਬਣਾਉਣਾ ਸ਼ਾਮਲ ਹਨ।

**ਆਵਾਜਾਈ ਦੇ ਸਾਧਨ**—ਦੇਸ਼ ਵਿਚ ਰੇਲਾਂ ਅਤੇ ਸੜਕਾਂ ਦੀ ਕਾਫ਼ੀ ਬਹੁਤਾਤ ਹੈ, ਰੇਲਾਂ ਅਤੇ ਬੱਸਾਂ ਦੁਆਰਾ ਦੇਸ਼ ਦੇ ਹਰ ਇਕ ਹਿੱਸੇ ਵਿਚ ਜਾਇਆ ਜਾ ਸਕਦਾ ਹੈ। ਇਸੇ ਤਰ੍ਹਾਂ ਹਵਾਈ ਸੇਵਾਂਵਾਂ ਵੀ ਕਾਫ਼ੀ ਹਨ। ਟਿਊਨਿਸ ਦੇ ਨਜ਼ਦੀਕ ਐੱਲ ਆਓਈਨਾ ਹਵਾਈ ਅੱਡਾ ਇਥੋਂ ਦਾ ਮੁੱਖ ਅੰਤਰ-ਰਾਸ਼ਟਰੀ ਹਵਾਈ ਅੱਡਾ ਹੈ। ਟਿਊਨਿਸ-ਲਾ-ਮਾਉਲੀਟੀ (Tunis La govelette) ਬਾਜ਼ਰਟੀ, ਸੂਸ (Sosse) ਅਤੇ ਸਫੈਕਸ ਤੋਂ ਇਲਾਵਾ ਕਈ ਹੋਰ ਛੋਟੀਆਂ ਛੋਟੀਆਂ ਬੰਦਰਗਾਹਾਂ ਹਨ ਜਿਨ੍ਹਾਂ ਵਿਚ 8000 ਤੋਂ ਵੱਧ ਸਮੁੰਦਰੀ ਜਹਾਜ਼ ਹਰ ਸਾਲ ਆਉਂਦੇ ਜਾਂਦੇ ਹਨ। ਸੰਚਾਰ ਸਾਧਨਾਂ ਉਪਰ ਸਰਕਾਰੀ ਕੰਟਰੋਲ ਹੈ।

## ਲੋਕ

**ਆਬਾਦੀ**—ਟਿਊਨੀਸ਼ੀਆ ਦੀ ਆਬਾਦੀ ਦੀ ਵੰਡ ਇਕਸਾਰ ਨਹੀਂ ਹੈ। ਇਥੋਂ ਦੀ ਕੁੱਲ ਆਬਾਦੀ ਦਾ 70% ਉੱਤਰ ਪੂਰਬ ਦੇ 30% ਹਿੱਸੇ ਵਿਚ ਵੱਸਿਆ ਹੋਇਆ ਹੈ। ਦੱਖਣ ਵਿਚ ਵਸੋਂ ਕੇਵਲ 8 ਵਿਅਕਤੀ ਪ੍ਰਤਿ ਵਰਗ ਕਿ. ਮੀ. ਹੈ। ਆਬਾਦੀ ਦੀ ਔਸਤ ਘਣਤਾ 38 ਵਿਅਕਤੀ ਪ੍ਰਤਿ ਵਰਗ ਕਿ. ਮੀ. ਹੈ। ਇਥੋਂ ਦੀ ਆਬਾਦੀ ਦਾ ਲਗਭਗ ਅੱਧਾ ਹਿੱਸਾ 15 ਸਾਲ ਦੀ ਉਮਰ ਤੋਂ ਘੱਟ ਹੈ। ਪਿੰਡਾਂ ਤੇ ਸ਼ਹਿਰਾਂ ਵਿਚ ਵਸੋਂ ਬਰਾਬਰ ਹੈ।

**ਧਰਮ**—ਇਸਲਾਮ ਇਥੋਂ ਦਾ ਕੌਮੀ ਧਰਮ ਹੈ। ਸੱਤਵੀਂ ਸਦੀ ਵਿਚ ਹੋਏ ਅਰਬਾਂ ਦੇ ਪਹਿਲੇ ਹਮਲੇ ਦੇ ਸਮੇਂ ਤੋਂ ਹੀ ਟਿਊਨੀਸ਼ੀਆ ਦੀ ਸੱਭਿਅਤਾ ਅਤੇ ਸੰਸਕ੍ਰਿਤੀ ਤੇ ਮੁਸਲਿਮ ਅਤੇ ਅਰਬ ਪ੍ਰਭਾਵ ਰਹੇ ਹਨ। ਇਥੋਂ ਦੇ ਕੁਝ ਹਿੱਸੇ ਨੂੰ ਛੱਡ ਕੇ ਬਾਕੀ ਸਾਰੇ ਸੁੰਨੀ ਮੁਸਲਮਾਨ ਹਨ। ਇਸ ਤੋਂ ਇਲਾਵਾ ਇਥੇ 20,000 ਦੇ ਕਰੀਬ ਰੋਮਨ ਕੈਥੋਲਿਕ ਹਨ।

**ਭਾਸ਼ਾ**—ਟਿਊਨੀਸ਼ੀਆ ਦੇ ਲਗਭਗ ਸਾਰੇ ਲੋਕ ਅਰਬੀ ਭਾਸ਼ਾ ਬੋਲਦੇ ਹਨ ਜੋ ਇਥੋਂ ਦੀ ਸਰਕਾਰੀ ਭਾਸ਼ਾ ਹੈ। ਇਸ ਤੋਂ ਇਲਾਵਾ ਫ਼ਰਾਂਸੀਸੀ ਭਾਸ਼ਾ ਵੀ ਪ੍ਰਚੱਲਤ ਹੈ। ਅੱਜ ਤੋਂ ਦੋ ਪੀੜ੍ਹੀਆਂ ਪਹਿਲਾਂ ਇਥੋਂ ਦੇ ਅੰਦਰੂਨੀ ਖੇਤਰਾਂ ਵਿਚ ਬਰਬਰ ਭਾਸ਼ਾ ਵੀ ਬੋਲੀ ਜਾਂਦੀ ਸੀ ਜੋ ਹੁਣ ਬਿਲਕੁਲ ਖ਼ਤਮ ਹੋ ਚੁੱਕੀ ਹੈ।

**ਸੰਸਕ੍ਰਿਤੀ**—ਇਤਿਹਾਸਕ ਪੱਖ ਤੋਂ ਵੱਖ ਵੱਖ ਸਮਿਆਂ ਤੇ ਟਿਊਨੀਸ਼ੀਆ ਉੱਪਰ ਫੈਨੇਸ਼ੀਆ, ਕਾਰਥੇਜੀਅਨ, ਰੋਮਨ, ਬਰਬਰ ਅਤੇ ਅਰਬ ਲੋਕਾਂ ਦਾ ਅਧਿਕਾਰ ਰਹਿਣ ਕਰਕੇ ਇਸ ਦੀ ਸੰਸਕ੍ਰਿਤੀ ਉੱਤੇ ਇਨ੍ਹਾਂ ਸਾਰਿਆਂ ਦਾ ਰਲਿਆ-ਮਿਲਿਆ ਪ੍ਰਭਾਵ ਦਿਖਾਈ ਦਿੰਦਾ ਹੈ ਜੋ ਇਥੋਂ ਦੀਆਂ ਪੁਰਾਤਨ ਇਮਾਰਤਾਂ ਤੋਂ ਪ੍ਰਤੱਖ ਨਜ਼ਰ ਆਉਂਦਾ ਹੈ। ਆਧੁਨਿਕ ਟਿਊਨੀਸ਼ੀਆ ਦੇ ਸਾਹਿਤ ਵਿਚ ਅਰਬੀ ਅਤੇ ਫ਼ਰਾਂਸੀਸੀ ਦੋਹਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਥੋਂ ਦੇ ਕਲਾਕਾਰ ਕਲਾਸਕੀ ਯੂਰਪੀ ਪ੍ਰਭਾਵ ਤੇ ਵਧੇਰੇ ਜ਼ੋਰ ਦਿੰਦੇ ਹਨ।

**ਸਿੱਖਿਆ**—ਟਿਊਨੀਸ਼ੀਆ ਦੀ ਸਰਕਾਰ ਵਲੋਂ ਸਿੱਖਿਆ ਵੱਲ ਉਚੇਰਾ ਧਿਆਨ ਦਿੱਤਾ ਜਾ ਰਿਹਾ ਹੈ ਅਤੇ ਰਾਸ਼ਟਰੀ ਬਜਟ ਦਾ ਚੌਥਾ ਹਿੱਸਾ ਲਗਾਤਾਰ ਸਿੱਖਿਆ ਤੇ ਖਰਚ ਕੀਤਾ ਜਾਂਦਾ ਹੈ। ਸੰਨ 1956 ਤੋਂ ਸਾਰੀ ਸਿੱਖਿਆ, ਮਨਿਸਟਰੀ ਆਫ਼ ਨੈਸ਼ਨਲ ਐਜੂਕੇਸ਼ਨ ਅਧੀਨ ਕਰ ਦਿੱਤੀ ਗਈ ਜਿਸ ਅਨੁਸਾਰ 208 ਪੁਰਾਣੇ ਕੁਰਾਨਿਕ ਸਕੂਲਾਂ ਦਾ ਰਾਸ਼ਟਰੀਕਰਣ ਕਰਕੇ ਧਾਰਮਿਕ ਸਕੂਲਾਂ ਅਤੇ ਪਬਲਿਕ ਸਕੂਲਾਂ ਲਈ ਇਕੋ ਜਿਹੀ ਗ੍ਰਾਂਟ ਨਿਯਤ ਕਰ ਦਿੱਤੀ ਗਈ। ਇਥੇ ਪ੍ਰਾਇਮਰੀ ਤੋਂ ਯੂਨੀਵਰਸਿਟੀ ਤੱਕ ਸਿੱਖਿਆ ਮੁਫ਼ਤ ਹੈ ਪਰ ਲਾਜ਼ਮੀ ਨਹੀਂ। ਇਥੋਂ ਦੀ ਸਿੱਖਿਆ ਪ੍ਰਣਾਲੀ ਵਿਚ 6 ਸਾਲ ਪ੍ਰਾਇਮਰੀ, 7 ਸਾਲ ਸੈਕੰਡਰੀ ਅਤੇ ਤਿੰਨ ਸਾਲ ਪੇਸ਼ਾਵਰਨਾ ਸਿੱਖਿਆ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਇਥੇ ਉੱਚੀ ਪੱਧਰ ਦੀਆਂ ਅਤੇ ਤਕਨੀਕੀ ਸਿੱਖਿਆ-ਸੰਸਥਾਵਾਂ ਵੀ ਹਨ। ਇਥੇ ਮਰਦਾਂ ਵਿਚੋਂ 100 ਵਿਚੋਂ 60 ਅਤੇ ਔਰਤਾਂ ਵਿਚੋਂ 100 ਵਿਚੋਂ 40 ਪੜ੍ਹੀਆਂ ਲਿਖੀਆਂ ਹਨ।

## ਰਾਜ ਪ੍ਰਬੰਧ

ਟਿਊਨੀਸ਼ੀਆ ਗਣਤੰਤਰ ਦਾ ਸੰਵਿਧਾਨ 1 ਜੂਨ, 1959 ਤੋਂ ਲਾਗੂ ਕੀਤਾ ਗਿਆ ਜਿਸ ਅਨੁਸਾਰ ਇਥੇ ਇਕ ਸਦਨੀ ਪਾਰਲੀਮੈਂਟ ਹੈ ਜਿਸ ਦੀ ਵਿਧਾਨਕ ਸ਼ਕਤੀ ਇਸਦੇ 136 ਪ੍ਰਤੀਨਿਧਾਂ ਨੂੰ ਸੌਂਪੀ ਜਾਂਦੀ ਹੈ। ਇਹ ਮੈਂਬਰ ਅਤੇ ਰਾਸ਼ਟਰਪਤੀ ਇਕੋ ਸਮੇਂ ਪੰਜ ਸਾਲਾਂ ਲਈ ਚੁਣੇ ਜਾਂਦੇ ਹਨ। ਕਾਰਜਕਾਰੀ ਸ਼ਕਤੀ ਰਾਸ਼ਟਰਪਤੀ ਕੋਲ ਹੁੰਦੀ ਹੈ ਜੋ ਸੰਵਿਧਾਨ ਦਾ ਰੱਖਿਅਕ ਅਤੇ ਫ਼ੌਜਾਂ ਦਾ ਸਰਵੋਤਮ ਕਮਾਂਡਰ ਹੁੰਦਾ ਹੈ। ਰਾਸ਼ਟਰਪਤੀ ਦਾ ਮੁਸਲਮਾਨ ਹੋਣਾ ਵੀ ਲਾਜ਼ਮੀ ਹੈ। ਕੋਈ ਵਿਅਕਤੀ ਰਾਸ਼ਟਰਪਤੀ ਦੇ ਪਦ ਲਈ ਲਗਾਤਾਰ ਤਿੰਨ ਵਾਰੀਆਂ ਤੋਂ ਵੱਧ ਨਹੀਂ ਚੁਣਿਆ ਜਾ ਸਕਦਾ ਪਰ ਪ੍ਰਤੀਨਿਧੀਆਂ ਦੀ ਸੰਸਦ ਨੇ 1975 ਈ. ਵਿਚ ਹਬੀਬ ਬੋਰ ਗੁਈਬ਼ਾ ਨੂੰ ਉਮਰ ਭਰ ਲਈ ਰਾਸ਼ਟਰਪਤੀ ਬਣਾ ਦਿੱਤਾ। ਪ੍ਰਤੀਨਿਧ ਮੈਂਬਰਾਂ ਵਿਚੋਂ ਵਜ਼ੀਰ ਚੁਣੇ ਜਾਂਦੇ ਹਨ ਜਿਨ੍ਹਾਂ ਦੀ ਪ੍ਰਧਾਨਗੀ ਪ੍ਰਧਾਨ ਮੰਤਰੀ ਕਰਦਾ ਹੈ। ਰਾਸ਼ਟਰਪਤੀ ਪਦ ਦੇ ਅਚਾਨਕ ਖਾਲੀ ਹੋ ਜਾਣ ਤੇ ਪ੍ਰਧਾਨ ਮੰਤਰੀ ਰਾਸ਼ਟਰਪਤੀ ਦਾ ਕੰਮ ਚਲਾਉਂਦਾ ਹੈ। ਰਾਸ਼ਟਰਪਤੀ ਪਾਲਸੀਆਂ ਬਣਾਉਂਦਾ ਹੈ ਅਤੇ ਹਾਈ ਜੁਡੀਸ਼ਲ ਕੌਂਸਲ ਦੀ ਸਿਫਾਰਸ਼ ਤੇ ਨਿਆਂ ਜੁਡੀਸ਼ਰੀ ਦੀ ਨਿਯਕੁਤੀ ਵੀ ਰਾਸ਼ਟਰਪਤੀ ਹੀ ਕਰਦਾ ਹੈ।

ਸਥਾਨਕ ਪ੍ਰਬੰਧ ਲਈ ਟਿਊਨੀਸ਼ੀਆ ਨੂੰ 18 ਪ੍ਰਾਂਤਾਂ ਵਿਚ ਵੰਡਿਆ ਹੋਇਆ ਹੈ ਜਿਸ ਦਾ ਕੇਂਦਰ ਵਲੋਂ ਸਥਾਪਤ ਕੀਤਾ ਇਕ

ਸਥਾਨਕ ਅਧਿਕਾਰੀ ਹੁੰਦਾ ਹੈ ਜਿਸ ਨੂੰ ਗਵਰਨਰ ਜਾਂ ਵਲੀ ਕਹਿੰਦੇ ਹਨ। ਪ੍ਰਾਂਤਾਂ ਨੂੰ ਅੱਗੇ ਫਿਰ 83 ਡੈਲੀਗੇਸ਼ਨਾਂ ਵਿਚ ਵੰਡਿਆ ਹੋਇਆ ਹੈ ਜਿਨ੍ਹਾਂ ਦੇ ਮੁਖੀਆਂ ਨੂੰ ਡੈਲੀਗੇਟ ਕਿਹਾ ਜਾਂਦਾ ਹੈ। ਇਸ ਤੋਂ ਇਲਾਵਾ ਕੁਝ ਕਸਬਿਆਂ ਅਤੇ ਸ਼ਹਿਰਾਂ ਨੂੰ ਇਕੱਠਾ ਕਰਕੇ ਕਮਿਊਨਾਂ ਵਿਚ ਸੰਗਠਤ ਕੀਤਾ ਗਿਆ ਹੈ ਜਿਨ੍ਹਾਂ ਲਈ ਟਾਊਨ ਕਾਂਸਲ ਚੁਣੇ ਜਾਂਦੇ ਹਨ।

**ਕਰੰਸੀ**—ਇਥੋਂ ਦੀ ਕਰੰਸੀ 'ਦੀਨਾਰ' ਹੈ। ਇਕ ਦੀਨਾਰ ਵਿਚ 1,000 ਮਿਲੀਮ ਹੁੰਦੇ ਹਨ। ਦੀਨਾਰ 1,5,10 ਦੇ ਨੋਟਾਂ ਦੇ ਰੂਪ ਵਿਚ ਅਤੇ ਮਿਲੀਮ 1, 2, 5, 10, 20, 50, 100 ਅਤੇ 500 ਦੇ ਸਿੱਕਿਆਂ ਦੇ ਰੂਪ ਵਿਚ ਮਿਲਦੇ ਹਨ।

**ਬੈਕਿੰਗ**—'ਦੀ ਸੈਂਟਰਲ ਬੈਂਕ ਆਫ਼ ਟਿਊਨੀਸ਼ੀਆ' ਇਥੋਂ ਦਾ ਇਜ਼ਰਾਅ ਬੈਂਕ ਹੈ। ਸੰਨ 1983 ਵਿਚ ਇਥੇ 39 ਬੈਂਕ ਸਨ ਜਿਨ੍ਹਾਂ ਵਿਚ 7 ਦੇਸ਼ੀ ਬੈਂਕ ਵੀ ਸ਼ਾਮਲ ਹਨ।

ਤੋਲ-ਮਾਪ ਲਈ ਹੁਣ ਇਥੇ ਲਗਭਗ ਪੂਰੀ ਤਰ੍ਹਾਂ ਮੀਟਰਿਕ ਪ੍ਰਣਾਲੀ ਹੀ ਪ੍ਰਚੱਲਤ ਹੈ।

**ਰਾਸ਼ਟਰੀ ਝੰਡਾ**—ਇਥੋਂ ਦਾ ਰਾਸ਼ਟਰੀ ਝੰਡਾ ਲਾਲ ਰੰਗ ਦਾ ਹੈ ਜਿਸ ਦੇ ਕੇਂਦਰ ਵਿਚ ਇਕ ਸਫ਼ੈਦ ਗੋਲਾ ਹੈ। ਗੋਲੇ ਵਿਚ ਲਾਲ ਰੰਗ ਦਾ ਇਕ ਪੰਜ ਕੋਨਾ ਤਾਰਾ ਅਤੇ ਤਾਰੇ ਦੇ ਖੱਬੇ ਪਾਸੇ ਲਾਲ ਰੰਗ ਦਾ ਹੀ ਨਵਾਂ ਚੰਦ ਬਣਿਆ ਹੋਇਆ ਹੈ।

ਹ. ਪੁ.—ਐਨ. ਅਮੇ. 27 : 223; ਐਨ. ਬ੍ਰਿ. ਮਾ. 12 : 43; ਸਟੇ. ਯੀ. ਬੁੱਕ—1985-86 : 1188; ਹਿੰ. ਵਿ. ਕੋ. 5 : 183; ਕੋਲ. ਐਨ. 18 : 556

## ਟਿਊਪੀਅਨ

**ਟਿਊਪੀਅਨ** : ਇਹ ਦੱਖਣੀ ਅਮਰੀਕੀ ਲੋਕ ਹਨ ਜਿਹੜੇ ਟਿਊਪੀਅਨ ਭਾਸ਼ਾ ਗਰੁੱਪ ਦੀਆਂ ਭਾਸ਼ਾਵਾਂ ਬੋਲਦੇ ਹਨ। ਇਹ ਲੋਕ ਐਮੇਜ਼ਨ ਦਰਿਆ ਦੇ ਦੱਖਣ ਵੱਲ ਬਹੁਤ ਦੂਰ ਦੂਰ ਤੱਕ ਫੈਲੇ ਹੋਏ ਸਨ। ਪੁਰਤਗਾਲੀਆਂ ਦੇ ਬ੍ਰਾਜ਼ੀਲ ਉੱਤੇ ਕਬਜ਼ੇ ਸਮੇਂ ਇਹ ਕਬੀਲੇ ਇਕ ਖੇਤਰ ਦੇ ਬਹੁਤ ਵੱਡੇ ਹਿੱਸੇ ਉੱਤੇ ਕਾਬਜ਼ ਸਨ ਅਤੇ ਹੋਰ ਅਮਰੀਕੀ ਖੇਤਰ ਵਿਚ ਵਪਾਰ ਕਰਦੇ ਸਨ। ਇਸ ਤਰ੍ਹਾਂ ਇਹ ਲੋਕ ਦੂਜੇ ਆਦਿ ਵਾਸੀਆਂ ਤੋਂ ਜ਼ਿਆਦਾ ਉੱਨਤ ਸਨ। ਖੇਤੀਬਾੜੀ ਤੋਂ ਇਲਾਵਾ ਇਹ ਕਈ ਤਰ੍ਹਾਂ ਦੇ ਹੁਨਰਾਂ ਵਿਚ ਵੀ ਮਾਹਿਰ ਸਨ। ਇਨ੍ਹਾਂ ਦੇ ਘਰ ਆਮ ਤੌਰ ਤੇ ਸਾਂਝੇ ਹੁੰਦੇ ਸਨ। ਇਕ ਅਨੁਮਾਨ ਅਨੁਸਾਰ ਇਨ੍ਹਾਂ ਦੀ ਗਿਣਤੀ 2,650,000 ਸੀ।

ਟਿਊਪੀਅਨ ਲੋਕ ਈਸਾ-ਮਸੀਹ ਦੇ ਸਮੇਂ ਦੇ ਸਵਰਗ, ਜਿਥੇ ਇਹ ਆਪਣੀ ਸਦੀਵੀ ਜਵਾਨੀ ਪ੍ਰਾਪਤ ਕਰ ਸਕਦੇ ਸਨ, ਦੀ ਭਾਲ ਵਿਚ ਇਸ ਇਲਾਕੇ ਵਿਚ ਆ ਵੱਸੇ ਸਨ। ਗੋਰੇ ਆਬਾਦਕਾਰਾਂ ਦੇ ਆਉਣ ਨਾਲ ਇਨ੍ਹਾਂ ਦਾ ਮਾਰਗ ਹੋਰ ਵੀ ਪਕੇਰਾ ਹੋ ਗਿਆ। ਜਦੋਂ ਪੈਗੰਬਰਾਂ ਨੇ ਦਰਸ਼ਨ ਦਿੱਤੇ ਤੇ ਬਚਨ ਦਿੱਤਾ ਕਿ ਉਹ ਇਨ੍ਹਾਂ ਨੂੰ ਉਸ ਧਰਤੀ ਤੇ ਲੈ ਜਾਣਗੇ ਜਿਥੇ ਹਲ ਆਪਣੇ ਆਪ ਚੱਲਣਗੇ ਅਤੇ ਹਰ ਪਾਸੇ ਖੁਸ਼ੀਆਂ ਹੀ ਖੁਸ਼ੀਆਂ ਹੋਣਗੀਆਂ। ਸੰਸਾਰ ਦੇ ਦੂਜੇ ਹਿੱਸਿਆਂ ਵਿਚ ਆਦਿ ਵਾਸੀ ਲੋਕਾਂ ਵਿਚ ਆਈ ਹਲਚਲ ਨਾਲ ਇਨ੍ਹਾਂ ਵਿਚ ਵੀ ਇਹੋ ਪ੍ਰਵਿਰਤੀ ਦਿਖਾਈ ਦਿੰਦੀ ਸੀ।

ਇਹ ਲੋਕ ਵਰਖਾ ਦੇ ਸਮੇਂ ਖੇਤੀ ਕਰਦੇ ਸਨ, ਮੱਛੀਆਂ ਫੜਦੇ ਸਨ ਅਤੇ ਕੰਢੇ ਦੇ ਨੇੜੇ-ਨੇੜੇ ਜਹਾਜ਼ਰਾਨੀ ਕਰਦੇ ਸਨ। ਕੱਛੂ-ਕੁੰਮੇ ਅਤੇ ਉਨ੍ਹਾਂ ਦੇ ਆਂਡੇ ਇਨ੍ਹਾਂ ਦੀ ਖੁਰਾਕ ਦਾ ਅੰਗ ਸੀ ਅਤੇ ਇਹ ਦਰਿਆਈ ਜਾਨਵਰਾਂ ਦਾ ਸ਼ਿਕਾਰ ਵੀ ਕਰਦੇ ਸਨ।

ਟਿਊਪੀਅਨ ਸਮਾਜ ਦੀ ਬੁਨਿਆਦ ਸੰਯੁਕਤ ਪਰਿਵਾਰ ਸੀ ਜਿਸ ਵਿਚ ਮਾਤਾ-ਪਿਤਾ, ਵਿਆਹੇ ਬੱਚੇ ਅਤੇ ਉਨ੍ਹਾਂ ਦੇ ਪਰਿਵਾਰ ਹੁੰਦੇ ਸਨ। ਇਹ ਸਾਰੇ ਇਕੋ ਘਾਹ ਫੂਸ ਦੇ ਬਣੇ ਘਰ ਵਿਚ ਰਹਿੰਦੇ ਸਨ। ਇਨ੍ਹਾਂ ਵਿਚ ਕੁਝ ਟਿਊਪੀਅਨ ਲੋਕਾਂ ਦੇ ਕਬੀਲੇ ਪਿਤਰ-ਵੰਸ਼ੀ ਸਨ।

ਐਮੇਜ਼ਨ ਦੇ ਹੇਠਲੇ ਪਾਸੇ ਅਤੇ ਕੰਢੇ ਉੱਤੇ ਜੰਗਲੇ ਨਾਲ ਵਗਲੇ ਹੋਏ ਕਈ ਕਈ ਘਰਾਂ ਦੇ ਪਿੰਡ ਸਨ ਜਿਥੇ ਹਜ਼ਾਰਾਂ ਲੋਕ ਰਹਿੰਦੇ ਸਨ। ਇਹ ਪਿੰਡ ਲਗਾਤਾਰ ਇਕ ਦੂਜੇ ਨਾਲ ਲੜਦੇ ਰਹਿੰਦੇ ਸਨ। ਟਿਊਪੀਅਨ ਆਪਣੇ ਦੁਸ਼ਮਣਾਂ ਨੂੰ ਤਸੀਹੇ ਦੇ ਕੇ ਮਾਰ ਦਿੰਦੇ ਸਨ ਤੇ ਉਨ੍ਹਾਂ ਨੂੰ ਖਾ ਵੀ ਜਾਂਦੇ ਸਨ। ਇਨ੍ਹਾਂ ਦਾ ਧਰਮ ਤਾਂਤਰਿਕ ਵਹਿਮਾਂ ਨਾਲ ਭਰਿਆ ਹੋਇਆ ਸੀ। ਇਨ੍ਹਾਂ ਦੀ ਭਾਸ਼ਾ ਬਹੁਤ ਪ੍ਰਫੁੱਲਤ ਸੀ।

ਹ. ਪੁ.—ਐਨ. ਬ੍ਰਿ. ਮਾ 10 : 187; ਐਨ. ਅਮੇ. 27 : 235

## ਟਿਊਬ-ਸਟਿੱਲ ਹੀਟਰ

**ਟਿਊਬ-ਸਟਿੱਲ ਹੀਟਰ**—ਇਹ ਪੈਟਰੋਲ ਸੋਧਣ ਵਾਲੇ ਅਜੋਕੇ ਢੰਗਾਂ ਵਿਚ ਪਹਿਲਾ ਸਿੱਧਾ ਦਾਗਣ ਵਾਲਾ ਯੰਤਰ ਹੈ। ਇਨ੍ਹਾਂ ਹੀਟਰਾਂ ਵਿਚ ਮੁੱਢਲੀ ਗੱਲ ਇਹ ਹੈ ਕਿ ਤਰਲ (ਤਰਲ, ਵਾਸ਼ਪ ਜਾਂ ਦੋਹਾਂ ਫ਼ੇਜ਼ਾਂ ਦੇ ਮਿਸ਼ਰਨ) ਨੂੰ ਕਾਰਬਨ-ਜਾਂ ਐਲਾਇ-ਸਟੀਲ ਟਿਊਬਾਂ ਵਿਚ ਗਰਮ ਕੀਤਾ ਜਾਂਦਾ ਹੈ ਜਿਹੜੀਆਂ ਕਿ ਬਾਲਣਯੋਗ ਵਸਤਾਂ ਤੋਂ ਤਾਪ ਪ੍ਰਾਪਤ ਕਰਦੀਆਂ ਹਨ। ਇਨ੍ਹਾਂ ਵਿਚ ਬਾਲਣ ਤਰਲ ਜਿਵੇਂ ਕਿ ਬਾਲਣ ਤੇਲ ਜਾਂ ਕੁਦਰਤੀ ਗੈਸ ਵਰਗੀ ਗੈਸ ਜਾਂ ਰੀਫ਼ਾਈਨਰੀ ਵਾਲੀ ਭੰਜਨ ਗੈਸ ਵਰਤੇ ਜਾ ਸਕਦੇ ਹਨ। ਤਰਲ ਬਾਲਣਾਂ ਲਈ ਭਾਫ਼, ਗੈਸ ਜਾਂ ਯੰਤ੍ਰਿਕ ਤੌਰ ਕੇ ਕਣੀਕਰਨ ਵਾਲੀ ਕਿਸਮ ਦੇ ਬਰਨਰ ਅਤੇ ਗੈਸ ਬਾਲਣ ਲਈ ਸਾਧਾਰਣ ਰਿੰਗ-ਕਿਸਮ, ਸਪਾਈਡਰ ਜਾਂ ਕੇਂਦਰ-ਨੱਜ਼ਲ ਕਿਸਮ ਦੇ ਬਰਨਰ ਵਰਤੇ ਜਾ ਸਕਦੇ



ਚਿੱਤਰ 1. ਦੂਹਰੀ ਵਿਕੀਰਨੀ ਡੱਬਾ ਭੱਠੀ

ਹਨ। ਦੋਹਾਂ ਬਾਲਣਾਂ ਦੀ ਵਰਤੋਂ ਕਰਨ ਵਾਲੇ ਸੰਯੋਜਨ ਬਰਨਰ ਅੱਜਕਲ੍ਹ ਵਧੇਰੇ ਵਰਤੇ ਜਾਂਦੇ ਹਨ।

ਪੈਟ੍ਰੋਲੀਅਮ ਹੀਟਰ ਇਕ ਤਰਲ ਧਾਰਾ ਨੂੰ ਗਰਮ ਕਰ ਸਕਦੇ ਹਨ। ਇਨ੍ਹਾਂ ਵਿਚ ਟਿਊਬਾਂ ਯੋਗ ਪਰਤਾਉਣ ਵਾਲੇ ਮੋੜਾਂ ਦੁਆਰਾ ਸੀਰੀਜ਼ ਵਹਾਉ ਵਿਚ ਜੁੜੀਆਂ ਹੁੰਦੀਆਂ ਹਨ, ਜਿਨ੍ਹਾਂ ਵਿਚ ਸਫ਼ਾਈ ਲਈ ਰਾਹ ਬਣਾਏ ਜਾ ਸਕਦੇ ਹਨ। ਹੀਟਰ ਵਿਚ ਲੋੜੀਂਦੀ ਸੀਮਾ

ਤੱਕ ਰਗੜ ਡ੍ਰਾਪ ਨੂੰ ਘਟਾਉਣ ਲਈ ਇਕੋ ਡੱਬੇ ਵਿਚ ਦੋ ਜਾਂ ਦੋ ਤੋਂ ਵੱਧ ਸਮਾਂਤਰ ਤਰਲ ਧਾਰਾਵਾਂ ਨੂੰ ਗਰਮ ਕੀਤਾ ਜਾ ਸਕਦਾ ਹੈ। ਕਈ




ਚਿੱਤਰ 2. ਸਿਲਿੰਡਰਾਕਾਰ ਭੱਠੀ

ਵਾਰੀ ਇਕੋ ਭੱਠੀ ਵਿਚ ਭਿੰਨ-ਭਿੰਨ ਮੰਤਵਾਂ ਲਈ ਧਾਰਾਵਾਂ ਨੂੰ ਗਰਮ ਕੀਤਾ ਜਾ ਸਕਦਾ ਹੈ ਪ੍ਰੰਤੂ ਅੱਜਕਲ੍ਹ ਧਾਰਾਵਾਂ ਨੂੰ ਵੱਖ ਵੱਖ ਦਾਗਣਾ ਅਤੇ ਕੰਟਰੋਲ ਕਰਨਾ ਵਧੇਰੇ ਪ੍ਰਚੱਲਤ ਹੈ।

ਅਜੋਕੇ ਹੀਟਰ ਦੋ ਕਿਸਮ ਦੇ ਹਨ। ਪਹਿਲਾ ਡੱਬਾ ਕਿਸਮ ਦਾ ਜਿਸ ਵਿਚ ਖਿਤਿਜੀ ਟਿਊਬਾਂ ਹੁੰਦੀਆਂ ਹਨ (ਚਿੱਤਰ 1) ਅਤੇ ਦੂਸਰੀ ਕਿਸਮ ਸਿਲਿੰਡਰਾਕਾਰ ਹੈ ਜਿਸ ਵਿਚ ਇਕ ਚੱਕਰ ਵਿਚ ਖੜ੍ਹੇ-ਦਾਅ ਟਿਊਬਾਂ ਹੁੰਦੀਆਂ ਹਨ (ਚਿੱਤਰ 2)।

ਵਿਕੀਰਨੀ ਸੈਕਸ਼ਨ ਦੇ ਵਿਚ ਬਰਨਰਾਂ ਵਾਲੇ ਜਾਲਣ ਖੇਤਰ ਵਿਚ ਟਿਊਬਾਂ ਤੱਕ ਤਾਪ ਚਾਰ ਸ੍ਰੋਤਾਂ ਦੁਆਰਾ ਪਹੁੰਚਾਇਆ ਜਾਂਦਾ ਹੈ, ਅਰਥਾਤ ਲਾਟ ਤੋਂ ਵਿਕੀਰਨ, ਗਰਮ ਅਣੂਆਂ ਕਾਰਬਨ ਡਾਈਆੱਕਸਾਈਡ ਅਤੇ ਪਾਣੀ ਦੇ ਵਾਸ਼ਪ ਤੋਂ ਵਿਕੀਰਨ, ਗਰਮ, ਪ੍ਰਕਾਸ਼-ਪ੍ਰਭਾਵਿਤ ਰਿਫ਼ਰੈਕਟਰੀ ਅਤੇ ਚੈਂਬਰ ਵਿਚਲੀਆਂ ਗੈਸਾਂ ਤੋਂ ਸੰਵਹਿਣ। ਸੰਵਹਿਣ ਸੈਕਸ਼ਨ ਅਸਲ ਵਿਚ ਪੁਨਰਪ੍ਰਾਪਤੀ ਜ਼ੋਨ ਹੈ ਜਿਸ ਵਿਚ ਫ਼ਲੂ ਗੈਸਾਂ ਦਾ ਤਾਪਮਾਨ ਘਟਾਇਆ ਜਾ ਸਕਦਾ ਹੈ ਅਤੇ ਆਰਥਿਕ ਤੌਰ ਤੇ ਤਾਪ ਦੀ ਪੁਨਰ-ਪ੍ਰਾਪਤੀ ਲਈ ਠੰਢੇ ਤਰਲ ਨੂੰ ਗਰਮ ਕੀਤਾ ਜਾ ਸਕਦਾ ਹੈ। ਪੂਰਨ ਤੌਰ ਤੇ ਸੁਯੋਗਤਾ ਪ੍ਰਾਪਤ ਕਰਨ ਲਈ ਹਵਾ ਦੇ ਪੂਰਵ-ਤਾਪਨਾਂ ਦੀ ਵਰਤੋਂ ਕੀਤੀ ਜਾ ਸਕਦੀ ਹੈ।

ਟਿਊਬ-ਸਟਿੱਲ ਹੀਟਰ ਬਣਾਉਣ ਵਾਲੇ ਨੂੰ ਕੇਵਲ ਬਣਤਰੀ ਤਰਤੀਬ ਅਤੇ ਤਾਪ ਸਥਾਨ ਅੰਤਰਨ ਦੀਆਂ ਦਰਾਂ ਤੋਂ ਬਿਨਾਂ ਰਿਫ਼ਰੈਕਟਰੀਆਂ ਅਤੇ ਧਾਤਾਂ ਉੱਤੇ ਫ਼ੌਲਾਦੀ ਐਸ਼ ਦੇ ਪ੍ਰਭਾਵਾਂ, ਗਰਮ ਅਤੇ ਠੰਢਾ ਹੋਣ ਨਾਲ ਤਣਾਉ, ਖੋਰ, ਛਿੱਜਣ, ਅੰਦਰਲੇ ਅਤੇ ਬਾਹਰਲੇ ਦਬਾਵਾਂ, ਆੱਪਰੇਟ ਕਰਨ ਦੇ ਢੰਗਾਂ ਅਤੇ ਕੰਟਰੋਲ ਕਰਨ ਦੇ ਢੰਗਾਂ ਦਾ ਖ਼ਿਆਲ ਰਖਣਾ ਪੈਂਦਾ ਹੈ। ਟਿਊਬਾਂ ਦੇ ਤਰਲ ਵਾਲੇ ਪਾਸੇ ਦਾਬ ਡ੍ਰਾੱਪ ਦਾ ਪਤਾ ਲਾਉਣਾ ਅਕਸਰ ਮੁਸ਼ਕਿਲ ਹੁੰਦਾ ਹੈ ਕਿਉਂਕਿ ਸਥਿਤੀਆਂ ਅਸਮਤਾਪੀ ਹੁੰਦੀਆਂ ਹਨ ਅਤੇ ਤਰਲ ਅਤੇ ਗੈਸ ਫ਼ੇਜ਼ਾਂ ਦੇ ਸਾਪੇਖੀ ਆਇਤਨ ਅਤੇ ਰਚਨਾਵਾਂ ਬੜੀ ਤੇਜ਼ੀ ਨਾਲ ਬਦਲਣ ਵਾਲੀਆਂ ਹੋ ਸਕਦੀਆਂ ਹਨ। ਟਿਊਬ ਭੱਠੀਆ ਲਗਭਗ 1040° ਸੈਂ. (1900 ਫ਼ਾ.) ਤਾਪਮਾਨ ਤੱਕ ਅਤੇ ਵੱਧ ਤੋਂ ਵੱਧ 4500° ਅਤੇ ਘੱਟ ਤੋਂ ਘੱਟ 6 ਮਿ. ਮੀ. ਦਬਾਉ ਤੱਕ ਆੱਪਰੇਟ ਕਰਨ ਲਈ ਬਣਾਈਆਂ ਗਈਆਂ ਹਨ।

ਹ. ਪ੍ਰ.—ਮੈਕ. ਐਨ. ਸ. ਟ. 14 : 131

## ਟਿਊਬਰ ਕੁਊਲਿਨ : ਵੇਖੋ, ਤਪਦਿਕ

**ਟਿਊਬਵੈੱਲ** : ਪਾਣੀ ਦੀਆਂ ਘਰੇਲੂ ਲੋੜਾਂ ਦੀ ਪੂਰਤੀ ਨਲਕੇ ਨਾਲ ਹੋ ਜਾਂਦੀ ਹੈ ਪਰੰਤੂ ਜਦੋਂ ਵਧੇਰੇ ਮਾਤਰਾ ਵਿਚ ਸਿੰਜਾਈ ਜਾਂ ਉਦਯੋਗਿਕ ਵਰਤੋਂ ਲਈ ਪਾਣੀ ਦੀ ਲੋੜ ਹੋਵੇ ਤਾਂ ਟਿਊਬਵੈੱਲ ਲਗਾਏ ਜਾਂਦੇ ਹਨ। ਟਿਊਬਵੈੱਲ ਦੀ ਨਾਲ ਦਾ ਵਿਆਸ ਵੱਡਾ ਹੁੰਦਾ ਹੈ ਅਤੇ ਇਸ ਨੂੰ ਧਰਤੀ ਦੀ ਸਤ੍ਹਾ ਵਿਚ ਜਿਥੇ ਪਾਣੀ ਦੀ ਮਾਤਰਾ ਅਧਿਕ ਹੁੰਦੀ ਹੈ, ਨਲਕੇ ਨਾਲੋਂ ਕਾਫ਼ੀ ਡੂੰਘਾ ਉਤਾਰਿਆ ਜਾਂਦਾ ਹੈ। ਨਾਲਾਂ ਨੂੰ ਧਰਤੀ ਦੇ ਅੰਦਰ ਡ੍ਰਿਲ ਕਰਕੇ ਉਤਾਰਨ ਦੀ ਵਿਧੀ ਨੂੰ ਬੋਰ ਕਰਨਾ ਕਹਿੰਦੇ ਹਨ। ਨਲਕੇ ਦਾ ਬੋਰ ਛੋਟਾ ਹੁੰਦਾ ਹੈ ਅਤੇ ਟਿਊਬਵੈੱਲ ਦਾ ਬੋਰ ਵੱਡਾ ਤੇ ਵਧੇਰੇ ਡੂੰਘਾਈ ਤੱਕ ਹੁੰਦਾ ਹੈ। ਵੱਡੇ ਵੱਡੇ ਟਿਊਬਵੈੱਲਾਂ ਲਈ ਜ਼ਰੂਰੀ ਹੁੰਦਾ ਹੈ ਕਿ ਪਹਿਲਾਂ ਧਰਤੀ ਵਿਚ ਟਿਊਬਵੈੱਲ ਦੀ ਨਾਲ ਨਾਲੋਂ ਵਧੇਰੇ ਮੋਟਾ ਡ੍ਰਿਲ ਕੀਤਾ ਜਾਵੇ। ਡ੍ਰਿਲ ਕਰਨ ਲਈ ਅਨੇਕਾਂ ਢੰਗ ਪ੍ਰਚੱਲਤ ਹਨ। ਇਸ ਡ੍ਰਿਲ ਤੋਂ ਹੀ ਅਨੁਮਾਨ ਲਗਾਇਆ ਜਾਂਦਾ ਹੈ ਕਿ ਕਿੰਨੇ ਪੱਤਣ ਹਨ ? ਕਿਥੇ ਪਾਣੀ ਉਪਲੱਬਧ ਹੈ ਅਤੇ ਉਨ੍ਹਾਂ ਦੀ ਡੂੰਘਾਈ ਕਿੰਨੀ ਹੈ ? (ਚਿੱਤਰ 1)।

ਉਦਾਹਰਣ ਵਜੋਂ ਇਕ ਸਾਧਾਰਣ ਸਿੰਜਾਈ ਵਾਲੇ ਟਿਊਬਵੈੱਲ ਲਈ ਪਹਿਲਾਂ ਲਗਭਗ 20 ਸੈਂ.ਮੀ. ਘੇਰੇ ਵਾਲਾ 100 ਤੋਂ 150 ਮੀ. ਤੱਕ ਡੂੰਘਾ ਡ੍ਰਿਲ ਕੀਤਾ ਜਾਂਦਾ ਹੈ। ਇਸ ਦੇ ਵੱਖ ਵੱਖ ਡੂੰਘਾਈਆਂ ਉੱਤੇ ਨਮੂਨੇ ਲੈ ਕੇ ਟੈਸਟ ਕੀਤੇ ਜਾਂਦੇ ਹਨ ਅਤੇ ਮਗਰੋਂ ਫ਼ੈਸਲਾ ਕੀਤਾ ਜਾਂਦਾ ਹੈ ਕਿ ਕਿਹੜੇ ਪੱਤਣ ਉੱਤੇ ਕਿੰਨਾ ਪਾਣੀ ਹੈ ਅਤੇ ਉਸਦੀ ਡੂੰਘਾਈ ਕਿੰਨੀ ਹੈ। ਇਸ ਤਰ੍ਹਾਂ ਲੋੜਾਂ ਦੀ ਪੂਰਤੀ ਨੂੰ ਮੁੱਖ ਰੱਖਦੇ ਹੋਏ ਢੁਕਵੇਂ ਪੱਤਣ ਤੱਕ ਟਿਊਬਵੈੱਲ ਦੀਆਂ ਨਾਲਾਂ ਬਾਹਰ ਕੱਢ ਲਈਆਂ ਜਾਂਦੀਆਂ ਹਨ। ਸਭ ਤੋਂ ਹੇਠਾਂ ਪੱਤਣ ਦੀ ਲੰਬਾਈ ਜਿੰਨੀ ਲੰਬਾਈ ਵਾਲਾ ਢੁੱਕਵਾਂ ਫਿਲਟਰ ਨਾਲਾਂ ਦੇ ਨਾਲ ਫ਼ਿਟ ਕਰ ਦਿੱਤਾ ਜਾਂਦਾ ਹੈ। ਇਸ ਫਿਲਟਰ ਰਾਹੀਂ ਜਿਹੜਾ ਇਕ ਜਾਲੀ ਵਰਗਾ ਹੁੰਦਾ ਹੈ ਪਾਣੀ ਟਿਊਬਵੈੱਲ ਅੰਦਰ ਆ ਜਾਂਦਾ ਹੈ। ਫਿਲਟਰ ਦੀਆਂ ਜਾਲੀਆਂ ਕਈ ਤਰ੍ਹਾਂ ਦੀਆਂ ਹੁੰਦੀਆਂ ਹਨ। ਕੁਝ ਤਾਂਬੇ ਦੀਆਂ ਤਾਰਾਂ ਅਤੇ ਕੁਝ ਪਿੱਤਲ ਦੀਆਂ ਚਾਦਰਾਂ ਤੋਂ ਤਿਆਰ ਕੀਤੀਆਂ ਹੁੰਦੀਆਂ ਹਨ। ਕਈ ਥਾਵਾਂ ਉੱਤੇ ਸੁਰਾਖ਼ਦਾਰ ਨਾਲ ਉੱਤੇ ਨਾਰੀਅਲ ਦੀ ਰੱਸੀ ਲਪੇਟ ਕੇ ਜਾਲੀ ਦਾ ਕੰਮ ਲਿਆ ਜਾਂਦਾ ਹੈ। ਇਹ ਸਭ ਕੁਝ ਸਾਫ਼ ਪਾਣੀ ਪ੍ਰਾਪਤ ਕਰਨ ਲਈ ਕੀਤਾ ਜਾਂਦਾ ਹੈ।




ਚਿੱਤਰ 1 : ਟਿਊਬਵੈੱਲ ਅਤੇ ਧਰਤੀ ਦੀਆਂ ਪਰਤਾਂ
(ਕ) ਸਾਧਾਰਨ ਜਲ-ਸਤ੍ਹਾ (ਖ) ਭੂਮੀ ਤਲ (ਗ) ਮੋਟਰ ਆਦਿ
(ਘ) ਪਾਣੀ ਦਾ ਨਿਕਾਸ (ਚ) ਰੇਤ (ਛ) ਦੁੱਮਟ ਮਿੱਟੀ (ਜ) ਬਜਰੀ
(ਝ) ਚਿਕਨੀ ਮਿੱਟੀ ਅਤੇ ਲੋਮ ਮਿੱਟੀ (ਟ) ਬਰੀਕ ਰੇਤ ਜਾਂ ਰੇਤੀ
(ਠ) ਕੰਕਰ (ਡ) ਚਿੱਕਨੀ ਮਿੱਟੀ (ਢ) ਮੋਟੀ ਰੇਤ (ਜ) ਚਿਕਨੀ ਮਿੱਟੀ
(ਤ) ਲੋਮ ਅਤੇ ਰੇਤਾ (ਦ) ਪਾਣੀ



ਚਿੱਤਰ 2 : ਟਿਊਬਵੈੱਲ ਦੀਆਂ ਨਾਲਾਂ ਦੇ (ਜਾਲੀ ਜਾਂ ਸੁਰਾਖ਼) ਚਾਰ ਚੁਫੇਰੇ ਬਜਰੀ ਭਰਨ ਦੀ ਵਿਧੀ।

ਟਿਊਬਵੈੱਲ ਵਿਚ ਪਾਣੀ ਪੁਣਨ ਦੀ ਇਕ ਹੋਰ ਵਿਧੀ ਵਿਚ ਸੁਰਾਖ਼ਦਾਰ ਨਾਲ ਨੂੰ ਟਿਊਬਵੈੱਲ ਦੇ ਬਾਹਰਵਾਰ ਉਤਾਰ ਦਿੱਤਾ ਜਾਂਦਾ ਹੈ ਅਤੇ ਉਸ ਦੇ ਚਾਰੇ ਪਾਸੇ ਬਜਰੀ ਭਰ ਦਿੱਤੀ ਜਾਂਦੀ ਹੈ (ਚਿੱਤਰ 2), ਜਿਹੜੀ ਜਾਲ ਦਾ ਕੰਮ ਕਰਦੀ ਹੈ ਅਤੇ ਕੇਵਲ ਸਾਫ਼ ਪਾਣੀ ਨੂੰ ਹੀ ਟਿਊਬਵੈੱਲ ਅੰਦਰ ਆਉਣ ਦਿੰਦੀ ਹੈ। ਟਿਊਬਵੈੱਲ ਦੇ ਚਾਰ ਚੁਫੇਰੇ ਮੌਜੂਦ ਰੇਤੇ ਦੇ ਕਣਾਂ ਦਾ ਪਾਣੀ ਨਾਲ ਵਹਿ ਕੇ ਆਉਣਾ ਜਾਂ ਨਾ ਆਉਣਾ ਪਾਣੀ ਦੀ ਗਤੀ ਉੱਤੇ ਨਿਰਭਰ ਕਰਦਾ ਹੈ। ਉਂਜ ਤਾਂ ਟਿਊਬਵੈੱਲ ਲੱਗਾਉਣ ਸਮੇਂ ਹੀ ਇੰਨੀ ਮਾਤਰਾ ਪਾਣੀ ਦੀ ਬਾਹਰ ਕੱਢ ਦਿੱਤੀ ਜਾਂਦੀ ਹੈ ਕਿ ਜਿਹੜੀ ਰੇਤ ਪਾਣੀ ਨਾਲ ਵਹਿਣ ਯੋਗ ਹੁੰਦੀ ਹੈ ਉਹ ਆਰੰਭ ਵਿਚ ਹੀ ਵਹਿ ਕੇ ਬਾਹਰ ਆ ਚੁੱਕੀ ਹੁੰਦੀ ਹੈ। ਹੇਠਾਂ ਪਾਣੀ ਦੇ ਵਹਿਣ ਦੀ ਸਥਿਤੀ ਸਥਾਈ ਬਣ ਜਾਂਦੀ ਹੈ ਜਿਸ ਨਾਲ ਫਿਰ ਰੇਤਾ ਬਾਹਰ ਨਹੀਂ ਆਉਂਦਾ। ਇਸ ਨੂੰ ਪ੍ਰਾਈਮਿੰਗ ਜਾਂ ਬੋਰ ਟੈੱਸਟਿੰਗ ਕਿਹਾ ਜਾਂਦਾ ਹੈ।

ਟਿਊਬਵੈੱਲ ਲਗਾਉਣ ਦੇ ਢੰਗਾਂ ਵਿਚ ਅਨੇਕਾਂ ਨਵੇਂ ਨਵੇਂ ਸੁਧਾਰ ਵੇਖਣ ਨੂੰ ਮਿਲਦੇ ਹਨ। ਧਰਤੀ ਦੇ ਅੰਦਰ ਬੋਰ ਕਰਨ ਲਈ ਕਈ ਪ੍ਰਕਾਰ ਦੀਆਂ ਮਸ਼ੀਨਾਂ ਦਾ ਉਪਯੋਗ ਕੀਤਾ ਜਾਂਦਾ ਹੈ। ਇਨ੍ਹਾਂ ਮਸ਼ੀਨਾਂ ਸਦਕਾ ਹੀ ਟਿਊਬਵੈੱਲ ਦੇ ਨਿਰਮਾਣ ਵਿਚ ਸਹਾਇਤਾ ਹੀ ਨਹੀਂ ਮਿਲਦੀ ਸਗੋਂ ਕੰਮ ਦੇ ਛੇਤੀ ਖ਼ਤਮ ਹੋ ਜਾਣ ਨਾਲ ਸਮੇਂ ਦੀ ਬਚਤ ਵੀ ਹੁੰਦੀ ਹੈ। ਕਈ ਵਾਰੀ ਨਾਲਾਂ ਤੋਂ ਬਿਨਾ ਵੀ ਬੋਰ ਕੀਤੇ ਜਾਂਦੇ ਹਨ ਅਤੇ ਨਾਲ ਹੀ ਉਨ੍ਹਾਂ ਚਿਕਨੀ ਮਿੱਟੀ ਦੇ ਪਲੱਸਤਰ ਨਾਲ ਪੱਕਾ ਵੀ ਕਰ ਦਿੱਤਾ ਜਾਂਦਾ ਹੈ। ਇਸ ਉਪਰੰਤ ਟਿਊਬਵੈੱਲ ਦੀਆਂ ਨਾਲਾਂ ਬੋਰ ਅੰਦਰ ਉਤਾਰ ਦਿੱਤੀਆਂ ਜਾਂਦੀਆਂ ਹਨ।

ਜਿਨ੍ਹਾਂ ਥਾਵਾਂ ਉੱਤੇ ਚਿਕਨੀ ਮਿੱਟੀ ਦੀ ਮੋਟੀ ਪਰਤ ਮਿਲ ਜਾਂਦੀ ਹੈ ਅਤੇ ਉਸ ਤੋਂ ਹੇਠਾਂ ਕਾਫ਼ੀ ਅੱਛਾ ਪੱਤਣ ਰੇਤ ਵਾਲਾ ਮਿਲ ਜਾਂਦਾ ਹੈ ਉਥੇ ਕੈਵਟੀ ਟਿਊਬਵੈੱਲ ਲਗਾਏ ਜਾਂਦੇ ਹਨ। ਇਥੇ ਇੰਜ ਹੁੰਦਾ ਹੈ ਕਿ ਰੇਤਾ ਬਾਹਰ ਨਿਕਲ ਜਾਣ ਉਪਰੰਤ ਚਿਕਨੀ ਮਿੱਟੀ ਦੇ ਹੇਠਾਂ ਕੈਵਟੀ ਬਣ ਜਾਂਦੀ ਹੈ ਜਿਸ ਵਿਚ ਪਾਣੀ ਆਉਂਦਾ ਰਹਿੰਦਾ ਹੈ ਅਤੇ ਟਿਊਬਵੈੱਲ ਦਾ ਪੰਪ ਇਸ ਨੂੰ ਬਾਹਰ ਕੱਢਦਾ ਰਹਿੰਦਾ ਹੈ।

ਟਿਊਬਵੈੱਲਾਂ ਵਿਚੋਂ ਪਾਣੀ ਕੱਢਣ ਲਈ ਕਈ ਪ੍ਰਕਾਰ ਦੇ ਪੰਪਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਆਰੰਭ ਵਿਚ ਅਪਕੇਂਦਰੀ ਪੰਪ (ਸੈਂਟਰੀਫਿਊਗਲ ਪੰਪ) ਹੀ ਆਮ ਕਰਕੇ ਵਰਤੇ ਜਾਂਦੇ ਸਨ, ਜਿਨ੍ਹਾਂ ਨਾਲ ਕੇਵਲ ਇਕ ਖ਼ਾਸ ਉਚਾਈ ਤੱਕ ਹੀ ਪਾਣੀ ਉਪਰ ਚੁਕਿਆ ਜਾ ਸਕਦਾ ਸੀ। ਅੱਜਕਲ੍ਹ ਟਰਬਾਈਨ ਪਾਈਪ ਬੋਰ ਹੋਲ ਜਾਂ ਛੋਟਾ ਕਰਕੇ ਟਰਬਾਈਨ ਪੰਪਾਂ ਦਾ ਉਪਯੋਗ ਵਧੇਰੇ ਹੁੰਦਾ ਜਾ ਰਿਹਾ ਹੈ ਕਿਉਂਕਿ ਇਨ੍ਹਾਂ ਦੀ ਸਹਾਇਤਾ ਨਾਲ ਪਾਣੀ ਨੂੰ ਕਾਫ਼ੀ ਉਚਾਈ ਤੱਕ ਚੁਕਿਆ ਜਾ ਸਕਦਾ ਹੈ। ਇਸ ਤੋਂ ਇਲਾਵਾ ਸਬਮਰਸੀਬਲ ਪੰਪ ਵੀ ਵਰਤੇ ਜਾਂਦੇ ਹਨ। ਇਨ੍ਹਾਂ ਵਿਚ ਪੰਪ ਅਤੇ ਮੋਟਰ ਦੋਨੋਂ ਹੀ ਪਾਣੀ ਦੇ ਅੰਦਰ ਡੁੱਬੇ ਹੋਏ ਹੁੰਦੇ ਹਨ ਪ੍ਰੰਤੂ ਇਨ੍ਹਾਂ ਨੂੰ ਬਾਹਰ ਕੱਢਣਾ ਅਤੇ ਮੁੜ ਲਗਾਉਣਾ ਬਹੁਤ ਸੌਖਾ, ਸਸਤਾ ਤੇ ਥੋੜ੍ਹੇ ਸਮੇਂ ਵਿਚ ਹੋਣ ਵਾਲਾ ਕੰਮ ਹੈ।

ਟਿਊਬਵੈੱਲਾਂ ਦੇ ਸਬੰਧ ਵਿਚ ਵਰਣਨਯੋਗ ਗੱਲ ਇਹ ਹੈ ਕਿ ਕਈ ਵਾਰੀ ਟਿਊਬਵੈੱਲਾਂ ਦੁਆਰਾ ਪਾਣੀ ਕਾਫ਼ੀ ਮਾਤਰਾ ਵਿਚ ਕੱਢ ਲਿਆ ਜਾਂਦਾ ਹੈ ਜਦੋਂ ਕਿ ਧਰਤੀ ਹੇਠਲੇ ਪਾਣੀ ਦੀ ਮਾਤਰਾ ਸੀਮਤ ਹੁੰਦੀ ਹੈ ਅਤੇ ਉਸ ਦਾ ਵਾਰਸ਼ਿਕ ਆਵੇਸ਼ ਵੀ ਸੀਮਤ ਹੁੰਦਾ ਹੈ। ਜਿੰਨਾ ਪਾਣੀ ਪ੍ਰਤੀ ਸਾਲ ਧਰਤੀ ਦੇ ਅੰਦਰ ਦਾਖ਼ਲ ਹੁੰਦਾ ਹੈ ਜੇਕਰ ਉਸ ਤੋਂ ਵੱਧ ਪਾਣੀ ਟਿਊਬਵੈੱਲਾਂ ਰਾਹੀਂ ਬਾਹਰ ਕੱਢ ਲਿਆ ਜਾਵੇ ਤਾਂ ਧਰਤੀ ਹੇਠਲੇ ਪਾਣੀ ਦੀ ਸਤ੍ਹਾ ਨੀਵੀਂ ਹੁੰਦੀ ਜਾਂਦੀ ਹੈ ਜਿਸ ਦੇ ਸਿੱਟੇ

ਕਈ ਵਾਰੀ ਬਹੁਤ ਭਿਆਨਕ ਸਿੱਧ ਹੁੰਦੇ ਹਨ। ਉਦਾਹਰਣ ਵਜੋਂ ਉੱਤਰੀ ਅਮਰੀਕਾ ਦੇ ਪੱਛਮੀ ਤੱਟ ਉੱਤੇ ਕੈਲੀਫੋਰਨੀਆ ਪ੍ਰਦੇਸ਼ ਵਿਚ ਉਦਯੋਗ ਅਤੇ ਖੇਤੀਬਾੜੀ ਲਈ ਇੰਨੇ ਅਧਿਕ ਟਿਊਬਵੈੱਲ ਲਗਾਏ ਗਏ ਕਿ ਧਰਤੀ ਹੇਠਲੇ ਜਲ ਦੀ ਸਤ੍ਹਾ ਬਹੁਤ ਨੀਵੀਂ ਹੋ ਗਈ ਜਿਸ ਦੇ ਫਲਸਰੂਪ ਸਮੁੰਦਰ ਦਾ ਪਾਣੀ ਹੇਠਲੇ ਪਾਣੀ ਵਿਚ ਰਲਣਾ ਸ਼ੁਰੂ ਹੋ ਗਿਆ, ਇਸ ਨਾਲ ਸਾਰਾ ਪਾਣੀ ਖ਼ਰਾਬ ਹੋ ਗਿਆ। ਟਿਊਬਵੈੱਲਾਂ ਰਾਹੀਂ ਪਾਣੀ ਕੱਢਣ ਉਪਰੰਤ ਇਸ ਗੱਲ ਨੂੰ ਧਿਆਨ ਵਿਚ ਰੱਖਿਆ ਜਾਵੇ ਕਿ ਟਿਊਬਵੈਲਾਂ ਦੀ ਗਿਣਤੀ ਇੰਨੀ ਨਾ ਵਧ ਜਾਵੇ ਕਿ ਧਰਤੀ ਹੇਠਲੇ ਪਾਣੀ ਦੀ ਸਤ੍ਹਾ ਉੱਤੇ ਪ੍ਰਭਾਵ ਪਾਏ। ਭਾਰਤ ਵਿਚ ਵੀ ਪਿਛਲੇ ਦੋ ਤਿੰਨ ਸਾਲਾਂ ਵਿਚ ਵਿਸ਼ੇਸ਼ ਕਰਕੇ ਪੰਜਾਬ ਅਤੇ ਹਰਿਆਣੇ ਦੇ ਇਲਾਕਿਆਂ ਵਿਚ ਟਿਊਬਵੈੱਲਾਂ ਦੀ ਗਿਣਤੀ ਇੰਨੀ ਵਧ ਗਈ ਹੈ ਕਿ ਧਰਤੀ ਹੇਠਲੇ ਪਾਣੀ ਦੀ ਮਾਤਰਾ ਘੱਟ ਰਹਿ ਗਈ ਕਿਉਂਕਿ ਬਾਰਸ਼ਾਂ ਵੀ ਉਚਿਤ ਮਾਤਰਾ ਵਿਚ ਨਹੀਂ ਹੋਈਆਂ। ਲਗਭਗ ਸਾਰੇ ਹੀ ਟਿਊਬਵੈੱਲਾਂ ਨੂੰ ਚਲਦੀ ਹਾਲਤ ਵਿਚ ਰਖਣ ਲਈ ਬੋਰ ਹੋਰ ਡੂੰਘੇ ਲਗਾਉਣੇ ਪਏ ਹਨ ਤਾਂ ਜੋ ਪਾਣੀ ਹੋਰ ਹੇਠਲੇ ਪੱਤਣ ਤੋਂ ਕੱਢਿਆ ਜਾ ਸਕੇ। ਸਿੱਟਾ ਇਹ ਹੋਇਆ ਕਿ ਕਰੋੜਾਂ ਰੁਪਿਆ ਖ਼ਰਚ ਕਰਨਾ ਪਿਆ। ਧਰਤੀ ਹੇਠਲੇ ਪਾਣੀ ਦੇ ਸੋਮਿਆ ਦਾ ਅੰਦਾਜ਼ਾ ਲਗਾਉਣਾ ਇਕ ਕਠਿਨ ਕੰਮ ਹੈ। ਦੂਜੇ ਪਾਸੇ ਟਿਊਬਵੈੱਲਾਂ ਦੀ ਗਿਣਤੀ ਨਿਰਧਾਰਤ ਕਰਨਾ ਵੀ ਉੱਨਾ ਹੀ ਕਠਿਨ ਕੰਮ ਹੈ।




ਚਿੱਤਰ 3. ਟਿਊਬਵੈੱਲ ਚਲਣ ਉਪਰੰਤ ਧਰਤੀ ਹੇਠਲੇ ਜਲ ਦੀ ਸਤ੍ਹਾ ਨਿਵਾਣ (ਕੀਪ)

ਜਦੋਂ ਟਿਊਬਵੈੱਲ ਚਲਦੇ ਹੁੰਦੇ ਹਨ ਤਾਂ ਉਨ੍ਹਾਂ ਦੇ ਆਸ ਪਾਸ ਦੇ ਸਾਧਾਰਣ ਖੂਹਾਂ ਦਾ ਪਾਣੀ ਜਲ ਸਤ੍ਹਾ ਤੋਂ ਨੀਵਾਂ ਹੋ ਜਾਂਦਾ ਹੈ ਅਤੇ ਕਈ ਥਾਵਾਂ ਉੱਤੇ ਤਾਂ ਸੁੱਕ ਹੀ ਜਾਂਦਾ ਹੈ। ਇਸ ਸਬੰਧੀ ਖੋਜ ਕਰਨ ਤੋਂ ਪਤਾ ਲੱਗਾ ਹੈ ਕਿ ਟਿਊਬਵੈੱਲ ਦੇ ਚਾਰੇ ਪਾਸੇ ਜਲ-ਸਤ੍ਹਾ ਨਿਵਾਣ ਦੀ ਇਕ ਕੀਪ ਜਿਹੀ ਬਣ ਜਾਂਦੀ ਹੈ (ਚਿੱਤਰ 3)। ਆਮ ਕਰਕੇ ਜਿਹੜੇ ਖੂਹ ਇਸ ਕੀਪ ਦੇ ਖੇਤਰ ਵਿਚ ਆਉਂਦੇ ਹਨ ਉਹ ਸੁੱਕ ਜਾਂਦੇ ਹਨ। ਇਸ ਖੋਜ ਨਾਲ ਇਸ ਗੱਲ ਦਾ ਵੀ ਅੰਦਾਜ਼ਾ ਲਗ ਜਾਂਦਾ ਹੈ ਕਿ ਕਿੰਨੀ ਦੂਰੀ ਉੱਤੇ ਕਿੰਨੇ ਵੱਡੇ ਟਿਊਬਵੈਲ ਲੱਗ ਸਕਦੇ ਹਨ ਅਤੇ ਉਨ੍ਹਾਂ ਨੂੰ ਚਲਾਉਣ ਦਾ ਚਾਰਟ ਵੀ ਬਣਾਇਆ ਜਾ ਸਕਦਾ ਹੈ ਤਾਂ ਜੋ ਪਾਣੀ ਲਈ ਇਕ ਦੂਜੇ ਵੱਲੋਂ ਖਿੱਚੋ-ਤਾਣ ਨਾ ਹੋਵੇ। ਜੇਕਰ ਅਜਿਹੀਆਂ ਸਾਵਧਾਨੀਆਂ ਨਾ ਵਰਤੀਆਂ ਗਈਆਂ ਤਾਂ ਜਲ-ਸਤ੍ਹਾ ਉੱਤੇ ਤਾਂ ਭੈੜਾ ਪ੍ਰਭਾਵ ਪਵੇਗਾ ਹੀ ਅਤੇ ਨਾਲ ਹੀ ਟਿਊਬਵੈੱਲਾਂ ਦੀ ਸਮਰੱਥਾ ਤੇ ਵੀ ਬਹੁਤ ਮਾੜਾ ਅਸਰ ਪੈਂਦਾ ਹੈ। ਵੇਖਣ ਵਿਚ ਆਇਆ ਹੈ ਕਿ ਜਿਥੇ ਵੀ ਧਰਤੀ ਅੰਦਰ ਪਾਣੀ ਮਿਲਣ ਦੀਆਂ ਸੰਭਾਵਨਾਵਾਂ ਹੁੰਦੀਆਂ ਹਨ ਉਥੇ ਬੜੀ ਵੱਡੀ ਸੰਖਿਆ ਵਿਚ ਟਿਊਬਵੈੱਲ ਲਗਾਏ ਜਾ ਰਹੇ ਹਨ।

ਟਿਊਬਵੈੱਲਾਂ ਨੇ ਬਹੁਤ ਸਾਰੇ ਇਲਾਕਿਆਂ ਦੇ ਖੇਤੀਬਾੜੀ ਅਤੇ ਉਦਯੋਗਿਕ ਵਿਕਾਸ ਵਿਚ ਬਹੁਤ ਵੱਡਾ ਯੋਗਦਾਨ ਪਾਇਆ ਹੈ। ਪਹਿਲਾਂ ਟਿਊਬਵੈੱਲ ਭਾਫ਼ ਇੰਜਣ ਜਾਂ ਤੇਲ ਨਾਲ ਚਲਾਏ ਜਾਂਦੇ ਸਨ ਪਰੰਤੂ ਹੁਣ ਲਗਭਗ 80% ਟਿਊਬਵੈੱਲ ਬਿਜਲੀ ਰਾਹੀਂ ਚਲਾਏ ਜਾਂਦੇ ਹਨ। ਬਾਕੀ ਦੇ ਟਿਊਬਵੈੱਲ ਡੀਜ਼ਲ ਜਾਂ ਕਾਲੇ ਤੇਲ ਨਾਲ ਚਲਣ ਵਾਲੇ ਇੰਜਣਾਂ ਦੁਆਰਾ ਚਲਾਏ ਜਾਂਦੇ ਹਨ ਬਿਜਲੀ ਦੀ ਮੋਟਰ ਨਾਲ ਚਲਣ ਵਾਲੇ ਟਿਊਬਵੈੱਲ ਤੋਂ ਸਾਫ਼ ਤੇ ਤਾਜ਼ਾ ਪਾਣੀ ਜਦੋਂ ਚਾਹੋ ਤੇ ਜਿੰਨੀ ਮਾਤਰਾ ਵਿਚ ਚਾਹੋ, ਬਟਨ ਦੱਬਣ ਨਾਲ ਹੀ ਪ੍ਰਾਪਤ ਹੋ ਜਾਂਦਾ ਹੈ।

ਹ. ਪੁ.- ਹਿੰ. ਵਿ. ਕੋ. 6 : 253

**ਟਿਊਬੀਫ਼ਲੋਰੇਲੀਜ਼** : ਇਹ ਪੌਦਿਆਂ ਦੀ ਉਪ ਸ਼੍ਰੇਣੀ ਡਾਈਕਾਟੀਲੀਡਨੀ (ਦੋ ਬੀਜ ਪਤਰੀ) ਦਾ ਇਕ ਵੱਡਾ ਆਰਡਰ ਹੈ ਜਿਸ ਵਿਚ 19 ਕੁਲਾਂ, 1252 ਪ੍ਰਜਾਤੀਆਂ ਅਤੇ 19,000 ਜਾਤੀਆਂ ਸ਼ਾਮਲ ਹਨ। ਇਹ ਗੱਰੁਪ ਸਿਮਪੈਟਲੀ ਵਿਚ ਉੱਚ ਉੱਤਰੀ ਅਵਸਥਾ ਦੇ ਸਿਖ਼ਰ ਤੇ ਪੁੱਜ ਜਾਂਦਾ ਹੈ। ਇਸ ਆਰਡਰ ਵਿਚ ਕਾਫ਼ੀ ਉਪਯੋਗੀ ਅਤੇ ਸਜਾਵਟੀ ਪੌਦੇ ਸ਼ਾਮਲ ਹਨ ਜਿਵੇਂ ਚਕੰਦਰ, ਆਇਰਿਸ਼, ਆਲੂ, ਫਲੈਕਸ, ਸਵੀਟ ਵਿਲੀਅਮ, ਹੀਲੀਓਟਰਾਥ, ਫ਼ਾਰਗੈੱਟ - ਮੀ- ਨੱਟ, ਬਲਿਊ ਬਲਬ, ਵਰਬੀਨਾ, ਲੈਨਟਾਨਾ, ਸਾਗਵਾਨ, ਡਿਜੀਟੇਲਸ, ਬਤਾਊਂ, ਟਮਾਟਰ, ਤੰਬਾਕੂ, ਗਲੌਕ-ਸੀਨੀਆ ਅਤੇ ਸਟਰੋਬੀਲੈਕੀਜ਼ ਆਦਿ।

ਆਰੋਬੈਕੇਸੀ ਕੁਲ ਦੇ ਪੌਦੇ, ਬਟਰ ਵਰਟਸ ਅਤੇ ਬਲੈਡਰ-ਵਰਟਸ ਅਤੇ ਕੀਟ-ਆਹਾਰੀ ਪੌਦੇ ਵੀ ਇਸ ਆਰਡਰ ਵਿਚ ਸ਼ਾਮਲ ਹਨ।

ਹ. ਪੁ.—ਮੈਕ. ਐਨ. ਸ. ਟ. 14 : 132

**ਟਿਊਬੂਲੀਡੈਂਟੇਟਾ** : ਇਹ ਔਲਵਾਲੇ ਥਣਧਾਰੀਆਂ ਦਾ ਇਕ ਵਰਗ ਹੈ ਜਿਸ ਵਿਚ ਆਰਿਕਟੈਰੋਪਾਡਡੀ ਕੁਲ ਦੇ ਸਿਰਫ਼ ਅਫ਼ਰੀਕੀ ਆਰਡਵਾਰਕ ਜਾਂ ਅਫ਼ਰੀਕੀ ਕੀੜੀਖੋਰ ਸ਼ਾਮਲ ਕੀਤੇ ਗਏ ਹਨ।

ਇਹ ਭਾਰੇ ਸਰੀਰ ਵਾਲੇ, ਤਕਰੀਬਨ 180 ਸੈਂ. ਮੀ. (ਲਗਭਗ 60 ਸੈਂ. ਮੀ. ਪੂਛ ਦੀ ਲੰਬਾਈ ਸਮੇਤ) ਲੰਬੇ ਅਤੇ ਸਰੀਰ ਉੱਤੇ ਟਾਵੇਂ ਟਾਵੇਂ ਵਾਲਾਂ ਵਾਲੇ ਖੁੱਡਵਾਸੀ ਪ੍ਰਾਣੀ ਹਨ। ਇਨ੍ਹਾਂ ਦਾ ਸਿਰ ਲੰਮਾ ਤੇ ਪਤਲਾ, ਕੰਨ ਬਹੁਤ ਵੱਡੇ ਤੇ ਖ਼ਰਗੋਸ਼ ਦੇ ਕੰਨਾਂ ਵਰਗੇ, ਥੂਥਨੀ ਫੁੱਲੀ ਹੋਈ ਤੇ ਹਿਲਣਸ਼ੀਲ ਹੁੰਦੀ ਹੈ ਜਿਸਦੇ ਸਿਰੇ ਤੇ ਵਾਲਾਂ ਨਾਲ ਢੱਕੀਆਂ ਝਿੱਲੀਦਾਰ ਨਾਸਾਂ ਹੁੰਦੀਆਂ ਹਨ ਅਤੇ ਜੀਭ ਲੰਮੀ ਹੁੰਦੀ ਹੈ। ਪੈਰ ਤਾਕਤਵਰ ਤੇ ਅਗਲੇ-ਪਿਛਲੇ ਇਕੋ ਜਿਹੇ ਹੀ ਹੁੰਦੇ ਹਨ, ਸਿਰਫ਼ ਅਗਲੇ ਪੈਰਾਂ ਵਿਚ ਪਹਿਲੀ ਉਂਗਲ ਨਹੀਂ ਹੁੰਦੀ। ਉਂਗਲਾਂ ਲੰਮੀਆਂ ਤੇ ਵੱਡੀਆਂ-ਵੱਡੀਆਂ ਹੁੰਦੀਆਂ ਹਨ ਅਤੇ ਦੂਜੀਆਂ ਤੇ ਤੀਜੀਆਂ ਉਂਗਲਾਂ ਸਭ ਤੋਂ ਲੰਮੀਆਂ ਤੇ ਚੰਮ-ਝਿੱਲੀ ਰਾਹੀਂ ਜੁੜੀਆਂ ਹੋਈਆਂ ਹੁੰਦੀਆਂ ਹਨ। ਬਾਹਰਲੇ ਜਣਨ ਅੰਗ ਗੁਦਾ ਤੋਂ ਅੱਗੇ ਸਥਿਤ ਹੁੰਦੇ ਹਨ ਜਿਸ ਵਿਚ ਸੈਂਟ ਗਲੈਂਡਾਂ ਦਾ ਜੋੜਾ ਹੁੰਦਾ ਹੈ ਜਿਹੜੀਆਂ ਨਰ ਪ੍ਰਾਣੀਆਂ ਵਿਚ ਇਕ ਛੋਟੇ ਜਿਹੇ ਸ਼ਿਸ਼ਨ ਦੇ ਪਾਸਿਆਂ ਤੇ ਅਤੇ ਮਾਦਾ ਦੇ ਭਗ ਦੇ ਪਾਸਿਆਂ ਤੇ ਖੁਲ੍ਹਦੀਆਂ ਹਨ। ਭਗ ਵਿਚ ਕਲਾਈਟੋਰਿਸ ਹੁੰਦਾ ਹੈ। ਇਨ੍ਹਾਂ ਦੇ ਦੰਦ ਦੂਜੇ ਥਣਧਾਰੀਆਂ ਨਾਲੋਂ ਫ਼ਰਕ ਵਾਲੇ ਹੁੰਦੇ ਹਨ।

ਇਹ ਪ੍ਰਾਣੀ ਐਡੈਂਟੇਟਾ ਅਤੇ ਫ਼ਾਲਡੋਡਾ ਵਰਗਾਂ ਦੇ ਪ੍ਰਾਣੀਆਂ ਨਾਲ ਕੁਝ ਕੁਝ ਮਿਲਦੇ ਹਨ।

ਹ. ਪੁ.—ਐਨ. ਬ੍ਰਿ. 22 : 536

**ਟਿਊਮੈੱਨ** : ਆਬਲਸਤ—ਰੂਸ ਦੀ ਇਕ ਉੱਤਰੀ ਆੱਬਲਸਤ (ਪ੍ਰਬੰਧਕੀ - ਖੇਤਰ) ਹੈ। ਇਹ ਖੇਤਰ ਆੱਬ - ਇਰਤਿਸ਼ ਦਰਿਆ ਦੇ ਬੇਸਿਨ ਵਿਚ 1,435,200 ਵ. ਕਿ. ਮੀ. ਦੇ ਖੇਤਰਫਲ ਵਿਚ ਫੈਲਿਆ ਹੋਇਆ ਹੈ। ਇਸਦੀ ਆਬਾਦੀ 2,293,000 (1985) ਹੈ। ਇਹ ਆੱਬਲਸਤ ਉੱਤਰ ਵਿਚ ਟੁੰਡਰਾ ਤੋਂ ਸ਼ੁਰੂ ਹੋ ਕੇ ਦੱਖਣ ਵੱਲ ਜੰਗਲੀ ਸਟੈਪੀ ਤੱਕ ਫੈਲੀ ਹੋਈ ਹੈ। ਇਸ ਖੇਤਰ ਦੇ ਧੁਰ ਪੱਛਮ ਵਿਚ ਯੂਰਾਲ ਪਰਬਤ ਹਨ। ਬਾਕੀ ਦਾ ਸਾਰਾ ਖੇਤਰ ਨੀਵੀਂ ਭੂਮੀ ਵਾਲਾ ਬਿਲਕੁਲ ਪੱਧਰਾ ਝੀਲਾਂ ਅਤੇ ਵਿਸ਼ਾਲ ਦਲਦਲਾਂ ਵਾਲਾ ਮੈਦਾਨ ਹੈ। ਇਸ ਮੈਦਾਨ ਦੇ ਉੱਤਰ ਵਿਚ ਕਿਤੇ ਸੈਵਾਲ (ਕਾਈ) ਵਰਗੀ ਬਨਸਪਤੀ ਦਿਖਾਈ ਦਿੰਦੀ ਹੈ ਅਤੇ ਕੁਝ ਹੋਰ ਹੇਠਾਂ ਦੱਖਣ ਵੱਲ ਨੂੰ ਆਉਂਦਿਆਂ ਇਹ ਬਨਸਪਤੀ ਲਿਚਨ (ਇਕ ਕਾਈ ਵਰਗਾ ਘਾਹ) ਦਾ ਰੂਪ ਧਾਰਨ ਕਰਦੀ ਹੈ। ਅਗਾਂਹ ਜਾ ਕੇ ਸੰਘਣੇ ਦਲਦਲੀ ਕਿਸਮ ਦੇ ਜੰਗਲ ਜਾਂ ਤਾਇਗਾ ਦੇ ਜੰਗਲ, ਫਿਰ ਸਪਰੂਸ, ਕੇਲੇ, ਚੀਲ, ਲਾਚ ਤੇ ਭੋਜ - ਬ੍ਰਿਛ ਆਦਿ ਦੇ ਜੰਗਲਾਂ ਦੇ ਖੇਤਰ ਵਾਰੀ ਵਾਰੀ ਆਉਂਦੇ ਹਨ। ਆੱਬਲਸਤ ਦੇ ਮੈਦਾਨੀ ਖੇਤਰ ਦਾ 80 ਪ੍ਰਤੀਸ਼ਤ ਤੋਂ ਵਧ ਹਿੱਸਾ ਕੈਂਤ-ਈ-ਮੈਨਤਸੀ ਨੈਸ਼ਨਲ ਆੱਕਰੂਕ (Khanty-Mansi National Okurg) ਨਾਮੀ ਨੈਸ਼ਨਲ ਡਿਸਟ੍ਰਿਕ ਨੇ ਮੱਲਿਆ ਹੋਇਆ ਹੈ। ਟਿਊਮੈੱਨ ਨਾਂ ਦਾ ਹੀ ਸ਼ਹਿਰ ਆੱਬਲਸਤ ਦੀ ਰਾਜਧਾਨੀ ਹੈ।

ਸੰਨ 1960 ਦੇ ਦਹਾਕੇ ਤੱਕ ਇਸ ਖੇਤਰ ਦੀ ਆਰਥਿਕਤਾ, ਇਮਾਰਤੀ ਲੱਕੜੀ, ਕੇਲੋਂ ਦੇ ਸਜਾਵਟੀ ਸਾਮਾਨ ਅਤੇ ਰੇਂਡੀਅਰ ਪਾਲਣ ਉਪਰ ਹੀ ਨਿਰਭਰ ਸੀ। ਇਸ ਦੌਰਾਨ ਸੰਚਾਰ-ਸਾਧਨ ਵੀ ਬਹੁਤ ਹੀ ਘੱਟ ਸਨ। ਵਾਹੀ ਸਿਰਫ਼ ਦੱਖਣ ਵੱਲ ਜੰਗਲੀ ਸਟੈਪੀ ਦੇ ਖੇਤਰ ਵਿਚ ਹੀ ਹੁੰਦੀ ਹੈ। ਸੰਨ 1960-70 ਦੌਰਾਨ ਆੱਬ ਦਰਿਆ ਦੇ ਨਾਲ ਨਾਲ ਤੇਲ ਦੇ ਵੱਡੇ ਵੱਡੇ ਭੰਡਾਰ ਲੱਭੇ ਗਏ ਅਤੇ ਆੱਬਲਸਤ ਦੇ ਉੱਤਰੀ ਹਿੱਸੇ ਵਿਚ ਕੁਦਰਤੀ ਗੈਸ ਦਾ ਉਪਯੋਗ ਆਰੰਭ ਹੋਣ ਕਰਕੇ ਕਈ ਸ਼ਹਿਰਾਂ ਵਿਚ ਸੰਚਾਰ-ਸਾਧਨਾਂ ਦਾ ਵੀ ਵਿਕਾਸ ਹੋਇਆ ਹੈ।

ਹ. ਪੁ. - ਐਨ. ਬ੍ਰਿ. ਮਾ. 10 : 225

**ਟਿਊਮੈੱਨ** : ਸ਼ਹਿਰ - ਰੂਸ ਦਾ ਇਸੇ ਨਾ ਦਾ ਆੱਬਲਸਤ ਦਾ ਸਦਰ-ਮੁਕਾਮ ਹੈ ਜਿਹੜਾ ਪੱਛਮੀ ਸਾਇਬੇਰੀਆਈ ਮੈਦਾਨ ਦੇ ਦੱਖਣ-ਪੱਛਮੀ ਹਿੱਸੇ ਵਿਚ ਤੁਰਾ ਦਰਿਆ ਦੇ ਦੋਵੇਂ ਪਾਸੀਂ ਸਥਿਤ ਹੈ। ਟ੍ਰਾਂਸ ਸਾਇਬੇਰੀਆਈ ਰੇਲ ਮਾਰਗ ਇਸ ਸ਼ਹਿਰ ਵਿਚੋਂ ਲੰਘਦਾ ਹੈ। ਇਹ ਸਾਇਬੇਰੀਆ ਖੇਤਰ ਵਿਚ ਬਣਿਆ ਰੂਸ ਦਾ ਸਭ ਤੋਂ ਪੁਰਾਣਾ ਸ਼ਹਿਰ ਹੈ ਜਿਹੜਾ 14ਵੀਂ ਸਦੀ ਵਿਚ ਬਣੇ ਤਾਤਾਰਾਂ ਦੇ ਸ਼ਹਿਰ ਚਿੰਗੀ-ਤੁਰਾ ਵਾਲੀ ਥਾਂ ਤੇ ਹੀ 1586 ਵਿਚ ਬਣਾਇਆ ਗਿਆ ਸੀ। ਇਹ ਦਰਿਆਈ ਬੰਦਰਗਾਹ ਹੋਣ ਕਾਰਨ ਸਮੁੰਦਰੀ ਜਹਾਜ਼ਾਂ ਰਾਹੀਂ ਢੋ-ਢੁਆਈ ਦਾ ਪੜਾਅ ਹੈ। ਇਥੇ ਧਾਤ ਦੀਆਂ ਚੀਜ਼ਾਂ, ਇੰਜੀਨੀਅਰਿੰਗ, ਜਹਾਜ਼, ਨਿਰਮਾਣ, ਇਮਾਰਤੀ ਲਕੜ ਅਤੇ ਰਸਾਇਣ ਆਦਿ ਤਿਆਰ ਹੁੰਦੇ ਹਨ। ਪੱਛਮੀ ਸਾਇਬੇਰੀਆ ਦੇ ਧੁਰ ਉੱਤਰੀ ਖੇਤਰਾਂ ਵਿਚ ਤੇਲ ਅਤੇ ਗੈਸ ਦੀ ਭਾਲ ਨਾਲ ਇਹ ਸ਼ਹਿਰ ਉੱਨਤ ਹੋਇਆ ਹੈ।

ਟਿਊਮੈਨ ਸਾਇਬੇਰੀਆ ਦਾ ਸਭ ਤੋਂ ਪੁਰਾਣਾ ਰੂਸੀ ਸ਼ਹਿਰ ਹੈ। ਜ਼ਾਰਾਂ ਦੇ ਰਾਜਕਾਲ ਦੌਰਾਨ ਇਸ ਸ਼ਹਿਰ ਵਿਚੋਂ ਦੀ 2 ਮਿਲੀਅਨ ਰੂਸੀ ਸਾਇਬੇਰੀਆ ਜਾਣ ਲਈ ਲੰਘੇ ਸਨ। ਇਸ ਲਈ ਇਹ ਇਕ ਦਰਵਾਜ਼ਾ ਜਿਹਾ ਹੀ ਬਣਿਆ ਰਿਹਾ ਹੈ। ਮੌਜੂਦਾ ਸ਼ਹਿਰ ਤਜਾਰਤ ਅਤੇ ਸੱਨਅਤ ਦਾ ਵੱਡਾ ਕੇਂਦਰ ਹੈ।

ਆਬਾਦੀ - 4,94,200 (1991)

57°09′ ਉ. ਵਿਥ.; 65°32′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 12:93; ਐਨ. ਅਮੈ. 27 :234

**ਟਿਊਰਨ (ਟੱਰੀਨ)** : ਪ੍ਰਾਂਤ—ਇਹ ਉੱਤਰ-ਪੱਛਮੀ ਇਟਲੀ ਦੇ ਪੀਡਮਾਂਟ ਖੇਤਰ ਦਾ ਇਕ ਪ੍ਰਾਂਤ ਹੈ। ਇਸ ਦੇ ਪੱਛਮ ਵੱਲ ਫਰਾਂਸ, ਉੱਤਰ ਵੱਲ ਵਾਲੇਡਓਸਟਾ ਖ਼ੁਦਮੁਖ਼ਤਾਰ ਖੇਤਰ, ਦੱਖਣ ਵੱਲ ਕੁਨੀਓ ਪ੍ਰਾਂਤ ਅਤੇ ਪੂਰਬ ਵੱਲ ਵੈਰੱਦੈੱਲੀ, ਐਲਾਸੈਂਡਰੀਆ ਅਤੇ ਆਸਤੀ ਪ੍ਰਾਂਤ ਹਨ। ਪ੍ਰਾਂਤ ਦਾ ਕੁੱਲ ਖੇਤਰਫਲ 6,590 ਵ. ਕਿ. ਮੀ. (2636 ਵ. ਮੀਲ) ਅਤੇ ਆਬਾਦੀ 22,54,622 (1991) ਹੈ। ਕਾਟੀਆਨ ਅਤੇ ਗਰੇਅਨ ਐਲਪਸ ਇਸ ਦੇ ਲਗਭਗ ਅੱਧੇ ਖੇਤਰ ਵਿਚ ਫੈਲੇ ਹੋਏ ਹਨ, ਜਿਨ੍ਹਾਂ ਦੀ ਉੱਚਾਈ 4350 ਮੀ. (11,500 ਫੁੱਟ) ਤੱਕ ਜਾਂਦੀ ਹੈ। ਇਨ੍ਹਾਂ ਪਰਬਤਾਂ ਨੇ ਇਸ ਪ੍ਰਾਂਤ ਨੂੰ ਪੱਛਮ ਅਤੇ ਉੱਤਰ-ਪੱਛਮ ਵੱਲੋਂ ਘੇਰਿਆ ਹੋਇਆ ਹੈ। ਬਾਕੀ ਦੇ ਖੇਤਰ ਵਿਚ ਪਹਾੜੀਆਂ ਅਤੇ ਉੱਤਰੀ ਇਟਲੀ ਦੇ ਪੋ ਮੈਦਾਨ ਦਾ ਪੱਛਮੀ ਸਿਰਾ ਸ਼ਾਮਲ ਹੈ। ਇੰਜ ਇਹ ਪ੍ਰਾਂਤ ਦੋ ਦਰਿਆਵਾਂ ਅਤੇ ਇਕ ਰੇਲਵੇ ਸੁਰੰਗ ਰਾਹੀਂ ਫ਼ਰਾਂਸ ਨਾਲ ਜੁੜਿਆ ਹੋਇਆ ਹੈ। ਪੋ ਦਰਿਆ ਅਤੇ ਇਸ ਦੀਆਂ ਸਹਾਇਕ ਨਦੀਆਂ ਪ੍ਰਾਂਤ ਦੀ ਜਲ-ਨਿਕਾਸੀ ਕਰਦੀਆਂ ਹਨ। ਇਨ੍ਹਾਂ ਵਿਚੋਂ ਡਾਰਾ ਰਿਪਾਰੀਆ, ਆਰਕੋ ਅਤੇ ਸਟੂਰਾ ਦਰਿਆਵਾਂ ਤੇ ਵੱਡੇ ਵੱਡੇ ਪੌਣ-ਬਿਜਲੀ ਪਲਾਂਟ ਲਗਾਏ ਹੋਏ ਹਨ। ਪੋ ਮੈਦਾਨ ਵਿਚ ਸਿੰਜਾਈ ਦੀਆਂ ਚੰਗੀਆਂ ਸਹੂਲਤਾਂ ਹੋਣ ਕਰਕੇ ਖੇਤੀਬਾੜੀ ਉੱਨਤ ਹੈ। ਦਾਲਾਂ, ਆਲੂ, ਚਾਰਾ, ਫ਼ਲ ਅਤੇ ਸਬਜ਼ੀਆਂ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਪਹਾੜਾਂ ਉੱਤੇ ਅੰਗੂਰਾਂ ਦੇ ਬਾਗ਼ ਹਨ ਉਥੇ ਹੀ ਇਨ੍ਹਾਂ ਤੋਂ ਸ਼ਰਾਬ ਤਿਆਰ ਕੀਤੀ ਜਾਂਦੀ ਹੈ। ਪਹਾੜੀ ਅਤੇ ਮੈਦਾਨੀ ਚਰਾਗਾਹਾਂ ਤੇ ਭੇਡਾਂ, ਗਾਈਆਂ ਅਤੇ ਘੋੜੇ ਪਾਲੇ ਜਾਂਦੇ ਹਨ। ਉਦਯੋਗਿਕ ਪੱਖ ਤੋਂ ਇਹ ਇਟਲੀ ਦੇ ਬਹੁਤ ਉੱਨਤ ਪ੍ਰਾਂਤਾਂ ਵਿਚੋਂ ਇਕ ਹੈ।

ਹ. ਪੁ.- ਐਨ. ਅਮੈ. 27 : 248

**ਟਿਊਰਨ** : ਸ਼ਹਿਰ—ਇਹ ਉੱਤਰ-ਪੱਛਮੀ ਇਟਲੀ ਦੇ ਪੀਡਮਾਂਟ ਖੇਤਰ ਦੇ ਇਸੇ ਨਾਂ ਦੇ ਪ੍ਰਾਂਤ ਦਾ ਸਦਰ-ਮੁਕਾਮ ਅਤੇ ਇਟਲੀ ਦਾ ਦੂਜਾ ਵੱਡਾ ਉਦਯੋਗਿਕ ਸ਼ਹਿਰ ਹੈ ਜੋ ਮਿਲਨ ਤੋਂ ਲਗਭਗ 130 ਕਿ.ਮੀ. ਦੱਖਣ-ਪੱਛਮ ਵੱਲ ਪੋ ਅਤੇ ਡੋਰਾ ਰਿਪਾਰੀਆ ਦਰਿਆਵਾਂ ਦੇ ਸੰਗਮ ਨੇੜੇ ਪੋ ਨਦੀ ਦੇ ਖੱਬੇ ਕੰਢੇ ਤੇ ਸਮੁੰਦਰੀ ਸਤਹ ਤੋਂ 225 ਕਿ. ਮੀ. ਦੀ ਉਚਾਈ ਤੇ ਵਸਿਆ ਹੋਇਆ ਹੈ। ਇਸ ਦੇ ਪੱਛਮ ਅਤੇ ਉੱਤਰ ਵੱਲ ਐਲਪਸ ਪਰਬਤ ਹਨ। ਇਹ ਜੈਨੇਵਾ ਤੋਂ ਲਗਭਗ 165 ਕਿ. ਮੀ. ਉੱਤਰ-ਪੱਛਮ ਵੱਲ ਸਥਿਤ ਹੈ। ਇਹ ਇਕ ਅੰਤਰ-ਰਾਸ਼ਟਰੀ ਹਵਾਈ ਅਤੇ ਰੇਲ-ਕੇਂਦਰ ਹੈ ਜੋ ਹਵਾਈ ਸੇਵਾ ਰਾਹੀਂ ਮਿਲਨ, ਇਵਰੀਆ ਨਾਲ ਅਤੇ ਮੈਨ ਬਲਾਨ (ਮੌਬਲਾਂ ਸੁਰੰਗ ਰਾਹੀਂ ਜੋ ਸੰਸਾਰ ਵਿਚ ਮੋਟਰ ਗੱਡੀਆਂ ਦੀ ਸਭ ਤੋਂ ਵੱਡੀ ਸੁਰੰਗ ਹੈ) ਵਾਲੇਡਾਓਸਟਾ ਖੇਤਰ ਨਾਲ ਮਿਲਿਆ ਹੋਇਆ ਹੈ। ਟਿਊਰਨ ਦਾ ਇਤਿਹਾਸ ਬਹੁਤ ਪੁਰਾਣਾ ਹੈ। ਮੁੱਢ ਵਿਚ ਇਸ ਨੂੰ ਟਾਉਰੀਨੀ (Taurini) ਨੇ ਆਬਾਦ ਕੀਤਾ ਸੀ ਪਰ ਬਾਅਦ ਵਿਚ 218 ਈ. ਪੂ. ਵਿਚ ਕਾਰਥੇਜੀਅਨ ਹਮਲਾਵਰ ਹਨੀਬਾਲ ਨੇ ਇਸਦੇ ਅੱਧੇ-ਪਚੱਧੇ ਹਿੱਸੇ ਨੂੰ ਤਬਾਹ ਕਰ ਦਿੱਤਾ। ਇਸ ਤੋਂ ਬਾਅਦ ਇਹ ਰੋਮ ਦੀ ਫ਼ੌਜੀ ਬਸਤੀ ਰਿਹਾ ਅਤੇ ਇਸ ਦੇ ਵੱਖ ਵੱਖ ਨਾਂ ਰਹੇ। ਬਾਦਸ਼ਾਹ ਆਗਸਟਸ ਨੇ ਇਸ ਸ਼ਹਿਰ ਨੂੰ ਮੁੜ ਕੇ ਨਵੇਂ ਸਿਰੇ ਤੋਂ ਇਸ ਆਇਤਾਕਾਰ ਦੀ ਸ਼ਕਲ ਵਿਚ ਉਸਾਰਿਆ ਤੇ ਇਸਨੂੰ 72 ਬਲਾਕਾਂ ਵਿਚ ਵੰਡਿਆ। ਇਸ ਸਮੇਂ ਦੇ ਕਈ ਸ਼ਾਹੀ ਦੀਵਾਰਾਂ, ਦਰਵਾਜ਼ੇ ਅਤੇ ਬੁਰਜ ਆਦਿ ਦੇ ਹਿੱਸੇ ਹਾਲੇ ਵੀ ਇਥੇ ਨਜ਼ਰ ਆਉਂਦੇ ਹਨ। ਇਸ ਉਪਰੰਤ ਇਹ ਵੱਖ ਵੱਖ ਅਧਿਕਾਰਾਂ ਹੇਠ ਜਿਵੇਂ ਲੰਬਾਰਡ ਰਾਜ

ਸਵਾਏ (ਫ਼ਰਾਂਸ) ਆਦਿ ਅਧੀਨ ਰਹਿਣ ਉਪਰੰਤ ਅੰਤ 1861 ਈ. ਤੋਂ 1865 ਈ. ਤੱਕ ਯੂਨਾਇਟਿਡ ਇਟਲੀ ਦੀ ਰਾਜਧਾਨੀ ਰਿਹਾ। ਦੂਜੇ ਸੰਸਾਰ ਯੁੱਧ ਸਮੇਂ ਭਾਰੀ ਬੰਬਾਰੀ ਨਾਲ ਇਸ ਦਾ ਬਹੁਤ ਨੁਕਸਾਨ ਹੋਇਆ।

ਇਥੇ ਬਹੁਤ ਸਾਰੀਆਂ ਪੁਰਾਤਨ ਇਮਾਰਤਾਂ ਹਨ ਜਿਨ੍ਹਾਂ ਵਿਚ ਕਈ ਗਿਰਜੇ, ਮਹਿਲ, ਸ਼ਾਹੀ ਸਮਾਧਾਂ ਅਤੇ ਕਈ ਅਜਾਇਬ ਘਰ ਵੇਖਣ-ਯੋਗ ਹਨ। ਸੰਨ 1405 ਤੋਂ ਇਥੇ ਟਿਊਨਿਸ ਯੂਨੀਵਰਸਿਟੀ ਹੈ। ਇਸ ਤੋਂ ਇਲਾਵਾ ਵੱਖ ਵੱਖ ਵਿਸ਼ਿਆਂ ਨਾਲ ਸਬੰਧਤ ਪੁਰਾਣੀਆਂ ਵਿਦਿਅਕ ਸੰਸਥਾਵਾਂ ਵੀ ਇਥੇ ਹਨ। ਇਥੇ ਕਈ ਬਹੁਤ ਵਧੀਆ ਲਾਇਬ੍ਰੇਰੀਆਂ ਵੀ ਹਨ।

ਚੰਗੇ ਪੱਧਰੇ ਉਪਜਾਊ ਮੈਦਾਨ ਤੇ ਵਸਿਆ ਇਹ ਇਟਲੀ ਦਾ ਬਹੁਤ ਮਹੱਤਵਪੂਰਨ ਉਦਯੋਗਿਕ ਕੇਂਦਰ ਹੈ, ਵਿਸ਼ੇਸ਼ ਕਰਕੇ ਮੋਟਰਕਾਰ-ਉਦਯੋਗ ਦਾ ਇਹ ਮੁੱਖ ਕੇਂਦਰ ਹੈ ਜਿਥੇ ਦੇਸ਼ ਦੀਆਂ ਮੋਟਰਕਾਰਾਂ ਦੇ 4/5 ਹਿੱਸੇ ਦਾ ਨਿਰਮਾਣ ਕੀਤਾ ਜਾਂਦਾ ਹੈ। ਫੀਅਟ ਅਤੇ ਲਾਂਸੀਆ(Lancia) ਕਾਰਾਂ ਦੇ ਪਲਾਂਟ ਵੀ ਇਥੇ ਹੀ ਹਨ। ਇਸ ਤੋਂ ਇਲਾਵਾ, ਹਵਾਈ ਜਹਾਜ਼, ਬਾਲ ਬੇਰਿੰਗ, ਰਬੜ, ਕਾਗਜ਼ ਆਦਿ ਦੇ ਉਦਯੋਗ ਵੀ ਮਹੱਤਵਪੂਰਨ ਹਨ। ਚਮੜੇ ਦੀ ਰੰਗਾਈ ਅਤੇ ਕੱਪੜੇ ਦਾ ਹੋਰ ਕੰਮ, ਛਾਪ-ਛਪਾਈ ਅਤੇ ਲਿਥੋ-ਗ੍ਰਾਫ਼ੀ ਦਾ ਕੰਮ ਵੀ ਇਥੇ ਹੁੰਦਾ ਹੈ। ਇਸ ਤੋਂ ਇਲਾਵਾ ਇਥੇ ਧਾਤ-ਵਿਗਿਆਨ ਸਬੰਧੀ, ਪਲਾਸਟਿਕ ਅਤੇ ਇਲੈੱਕਟ੍ਰਾਨਿਕ ਉਦਯੋਗ ਵੀ ਹਨ। ਚਾਕਲੇਟ ਅਤੇ ਸ਼ਰਾਬ ਵੀ ਬਣਾਈ ਜਾਂਦੀ ਹੈ।

ਆਬਾਦੀ—9,91,870 (1991)

45°03′ ਉ. ਵਿਥ.; 7°40′ ਪੂ. ਲੰਬ.

ਹ. ਪੁ. - ਐਨ. ਬ੍ਰਿ. ਮਾ. 12 : 54; ਹਿੰ. ਵਿ. ਕੋ. 5 : 185 ; ਐਨ. ਅਮੈ. 27 : 244

**ਟਿਊਰਨ, ਯੂਨੀਵਰਸਿਟੀ** : ਇਹ ਇਟਲੀ ਦੀ ਇਕ ਪੁਰਾਣੀ ਯੂਨੀਵਰਸਿਟੀ ਹੈ ਜਿਹੜੀ ਟਿਊਰਨ ਪ੍ਰਾਂਤ ਦੇ ਸਦਰ-ਮੁਕਾਮ (ਟਿਊਰਨ ਸ਼ਹਿਰ) ਵਿਖੇ ਸਥਿਤ ਹੈ। ਇਸ ਦੀ ਸਥਾਪਨਾ ਮਹਾਨ ਸੰਪਰਦਾਇਕ ਫੁੱਟ ਸਮੇਂ ਪੋਪ ਵਿਰੋਧੀ ਬੈਨਡਿਕਟ ਤੇਰ੍ਹਵੇਂ ਨੇ 1404 ਈ. ਵਿਚ ਕੀਤੀ ਸੀ। ਸਥਾਪਨਾ ਤੋਂ ਬਾਅਦ ਪਹਿਲੀ ਵਾਰੀ 1536 ਤੋਂ 1566 ਈ. ਵਿਚ ਫ਼ਰਾਂਸੀਸੀਆਂ ਦੇ ਅਧਿਕਾਰ ਸਮੇਂ ਤੇ ਫਿਰ 1792-1814 ਈ. ਦੇ ਪੂਰਵ-ਕ੍ਰਾਂਤੀਕਾਲ ਅਤੇ ਨੈਪੋਲੀਅਨ-ਕਾਲ ਦੌਰਾਨ ਦੋ ਵਾਰ ਇਸਦਾ ਕੰਮ ਠੱਪ ਹੋਇਆ ਪਰ ਹਰ ਵਾਰੀ ਹੀ ਇਸ ਨੂੰ ਮੁੜ ਸੰਗਠਿਤ ਕੀਤਾ ਜਾਂਦਾ ਰਿਹਾ ਅਤੇ ਪ੍ਰਫੁੱਲਤ ਕੀਤਾ ਜਾਂਦਾ ਰਿਹਾ । ਸੰਨ 1720 ਵਿਚ ਯੂਨੀਵਰਸਿਟੀ ਦੇ ਕੈਂਪਸ ਨੂੰ ਇਸ ਦੀ ਮੌਜੂਦਾ ਥਾਂ ਤੇ ਤਬਦੀਲ ਕੀਤਾ ਗਿਆ। ਸਮੇਂ ਸਮੇਂ ਸਿਰ ਇਸ ਦੇ ਅਧਿਆਪਨ ਖੇਤਰ ਜਿਵੇਂ ਇੰਨਸਟੀਚਿਊਟ ਆਫ਼ ਇਕਨਾਮਿਕਸ (1906), ਵੈਟਨਰੀ ਮੈਡੀਸਨ ਫ਼ੈਕਲਟੀ (1934), ਫੈਕਲਟੀ ਆਫ਼ ਐਗਰੀਕਲਚਰ; ਫ਼ਾਰਮੇਸੀ ਐਂਡ ਕੱਮਰਸ (1935) ਆਦਿ ਨਵੇਂ ਵਿਭਾਗ ਸ਼ਾਮਲ ਕੀਤੇ ਗਏ। ਯੂਨੀਵਰਸਿਟੀ ਵਿਚ ਕਾਨੂੰਨ ਸ਼ਾਸਤਰ, ਰਾਜਨੀਤੀ ਵਿਗਿਆਨ, ਦਰਸ਼ਨ, ਸਾਹਿਤ, ਸਿੱਖਿਆ, ਗਣਿਤ, ਕੁਦਰਤੀ ਵਿਗਿਆਨ ਅਤੇ ਡਾਕਟਰੀ ਆਦਿ ਦੀਆਂ ਫ਼ੈਕਲਟੀਆਂ ਸ਼ਾਮਲ ਹਨ।

ਹ. ਪੁ.- ਐਨ. ਅਮੈ. 27 :246: ਐਨ. ਬ੍ਰਿ. ਮਾ. 12: 55

**ਟਿਊਰੈਨ, ਹੈਨਰੀ** : ਫ਼ਰਾਂਸ ਵਿਚ ਹੋਏ ਮਹਾਨ ਯੋਧਿਆਂ ਵਿਚੋਂ ਟਿਊਰੈਨ ਹੈਨਰੀ ਦਾ ਨਾਂ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਇਸਨੇ ਆਪਣਾ ਫ਼ੌਜੀ ਜੀਵਨ ਤੀਹ ਸਾਲਾ-ਯੁੱਧ ਤੋਂ 1625 ਈ. ਵਿਚ ਸ਼ੁਰੂ ਕੀਤਾ। ਇਸਨੇ ਫਰਾਂਡੇ ਦੀ ਘਰੇਲੂ ਜੰਗ (1648 ਤੋਂ 53 ਈ.) ਦੌਰਾਨ, ਸਪੇਨੀ ਨੀਦਰਲੈਂਡਜ਼ ਤੇ ਫਰਾਂਸੀਸੀ ਹਮਲੇ ਵੇਲੇ (1667 ਈ.) ਤੇ ਤੀਜੀ ਡੱਚ ਜੰਗ (1674 ਈ.) ਵਿਚ ਫਰਾਂਸੀਸੀ ਸ਼ਾਹੀ ਫ਼ੌਜ ਦੀ ਕਮਾਨ ਸੰਭਾਲੀ। ਬਾਅਦ ਵਿਚ ਬਾਦਸ਼ਾਹ ਨੈਪੋਲੀਅਨ ਨੇ ਵੀ ਟਿਊਰੈਨ ਹੈਨਰੀ ਨੂੰ ਇਕ ਮਹਾਨ ਯੋਧਾ ਮੰਨਿਆ ਹੈ। ਟਿਊਰੈਨ ਹੈਨਰੀ ਦਾ ਜਨਮ 11 ਸਤੰਬਰ, 1611 ਵਿਚ ਸਿਡਨ ਵਿਖੇ ਹੋਇਆ। ਇਸ ਦਾ ਪਿਤਾ ਹੈਨਰੀ ਪ੍ਰੋਟੈਸਟੈਂਟ ਧਰਮ ਦਾ ਪੈਰੋਕਾਰ ਸੀ। ਪਿਤਾ ਦੀ ਮੌਤ ਉਪਰੰਤ 1623 ਈ. ਵਿਚ ਇਸਨੂੰ ਫ਼ੌਜੀ ਸਿਖਲਾਈ ਲਈ ਇਸ ਦੇ ਮਾਮਿਆਂ ਮੋਰਿਸ ਅਤੇ ਫ਼ਰੈਡਰਿਕ ਹੈਨਰੀ, ਜਿਹੜੇ ਆਰੇਂਜਜ਼ ਦੇ ਸ਼ਹਿਜ਼ਾਦੇ ਸਨ ਅਤੇ ਨੀਦਰਲੈਂਡਜ਼ ਵਿਚ ਸਪੇਨੀਆਂ ਵਿਰੁਧ ਡੱਚਾਂ ਦੀ ਅਗਵਾਈ ਕਰ ਰਹੇ ਸਨ, ਕੋਲ ਭੇਜ ਦਿੱਤਾ ਗਿਆ। ਇਨ੍ਹਾਂ ਕੋਲ ਰਹਿ ਕੇ ਟਿਊਰੈਨ ਹੈਨਰੀ ਨੇ ਲੜਾਈ ਦੀਆਂ ਵੱਖ ਵੱਖ ਤਕਨੀਕਾਂ ਵਿਚ ਨਿਪੁੰਨਤਾ ਪ੍ਰਾਪਤ ਕੀਤੀ। ਸੰਨ 1630 ਵਿਚ ਇਸਨੂੰ ਫ਼ਰਾਂਸੀਸੀ ਸੈਨਾ ਵੱਲੋਂ ਜੰਗ ਵਿਚ ਹਿੱਸਾ ਲੈਣ ਦਾ ਮੌਕਾ ਮਿਲਿਆ। ਸੰਨ 1639 ਵਿਚ ਇਟਲੀ ਵਿਚ ਉਸਨੇ ਫ਼ੌਜ ਦੀ ਅਗਵਾਈ ਕੀਤੀ ਅਤੇ 1640 ਈ. ਦੀ ਕਸਾਲੀ ਦੀ ਫ਼ੈਸਲਾਕੁਨ ਲੜਾਈ ਵਿਚ ਜਿੱਤ ਹਾਸਲ ਕੀਤੀ। ਇਸ ਲੜਾਈ ਵਿਚ ਇਸਨੇ ਬੜੀ ਬਹਾਦਰੀ ਦਿਖਾਈ। ਸੰਨ 1643 ਵਿਚ ਜਰਮਨੀ ਵਿਚ ਫਰਾਂਸੀਸੀ ਫ਼ੌਜ ਦੀ ਅਗਵਾਈ ਟਿਊਰਨ ਨੇ ਕੀਤੀ। ਸੰਨ 1643 ਵਿਚ ਹੀ ਇਸਨੂੰ ਮਾਰਸ਼ਲ ਬਣਾ ਦਿੱਤਾ ਗਿਆ। ਇਸਦੀਆਂ ਜਿੱਤਾਂ ਤੀਹ ਸਾਲਾ ਯੁੱਧ ਨੂੰ ਸਮਾਪਤ ਕਰਨ ਵਿਚ ਸਹਾਈ ਹੋਈਆਂ। ਸੰਨ 1648 ਵਿਚ ਫਰਾਂਡੇ ਵਿਚ ਘਰੇਲੂ ਜੰਗ ਸ਼ੁਰੂ ਹੋਈ। ਇਸ ਯੁੱਧ ਵਿਚ ਥੋੜ੍ਹੇ ਸਮੇਂ ਲਈ ਤਾਂ ਇਹ ਸ਼ਾਹੀ ਘਰਾਣੇ ਦੇ ਵਿਰੁੱਧ ਲੜਿਆ ਪਰ ਜਲਦੀ ਹੀ ਇਹ ਸ਼ਾਹੀ ਘਰਾਣੇ ਦਾ ਇਕ ਵਫ਼ਾਦਾਰ ਜਰਨੈਲ ਬਣ ਗਿਆ। ਜਦੋਂ ਬਾਦਸ਼ਾਹ ਦੇ ਮੰਤਰੀ ਮਾਜ਼ਾਰੈਨ ਨੇ 1650 ਈ. ਵਿਚ ਕਾਂਡੇ ਨੂੰ ਕੈਦ ਕੀਤਾ ਤਾਂ ਟਿਊਰੈਨ ਵੀ ਉਥੋਂ ਭੱਜ ਗਿਆ। ਰੀਥਲ ਦੀ ਜੰਗ ਵਿਚ ਇਹ ਬੁਰੀ ਤਰ੍ਹਾਂ ਹਾਰਿਆ ਅਤੇ ਇਸਨੂੰ ਜਾਨ ਬਚਾਉਣ ਲਈ ਮੈਦਾਨ ਛੱਡ ਕੇ ਭੱਜਣਾ ਪਿਆ। ਜੇਤੂ ਫ਼ੌਜਾਂ ਇਸਨੂੰ ਫੜ ਨਾ ਸਕੀਆਂ। ਸੰਨ 1651 ਵਿਚ ਟਿਊਰੈਨ ਮੁੜ ਪੈਰਿਸ ਪਰਤ ਆਇਆ ਪਰ ਇਸਦਾ ਆਦਰ ਉਸ ਵੇਲੇ ਤੱਕ ਘੱਟ ਚੁੱਕਾ ਸੀ। ਅਗਸਤ, 1651 ਵਿਚ ਇਸਦੇ ਭਰਾ ਨੇ ਰੀਜੈਂਟ ਰਾਣੀ ਨਾਲ ਇਸ ਬਾਰੇ ਗੱਲਬਾਤ ਕਰਕੇ ਇਸਨੂੰ ਸ਼ਾਹੀ ਸੈਨਾ ਦੀ ਇਕ ਟੁਕੜੀ (ਜਿਸ ਵਿਚ ਲਗਭਗ 4000 ਦੇ ਕਰੀਬ ਫ਼ੌਜੀ ਸਨ) ਦੀ ਅਗਵਾਈ ਸੌਂਪੀ। ਇਨ੍ਹਾਂ ਨੇ ਕਾਂਡੇ ਵਿਰੁੱਧ ਲੜਾਈ ਕੀਤੀ। ਇਸਨੇ ਆਪਣੀ ਸੂਝ-ਬੂਝ ਨਾਲ ਪੁਲ ਦੇ ਰਾਹ ਬੰਦ ਕਰਕੇ ਬਾਗ਼ੀਆਂ ਦੇ ਹੱਥੋਂ ਆਪਣੇ ਬਾਦਸ਼ਾਹ ਲੂਈ ਚੌਦ੍ਹਵੇਂ ਨੂੰ ਬਚਾਇਆ ਅਤੇ ਵਸੀਲੇ ਸੀਮਿਤ ਹੋਣ ਦੇ ਬਾਵਜੂਦ ਵੀ ਬਾਦਸ਼ਾਹ ਨੂੰ ਮੁੜ ਰਾਜਧਾਨੀ ਪਹੁੰਚਾ ਦਿੱਤਾ। ਸੰਨ 1652 - 53 ਦੀ ਲਵਾਰ ਫਿਰ ਪੈਰਿਸ ਅਤੇ ਸਪੇਨ ਦੀਆਂ ਮੁਹਿੰਮਾਂ ਵਿਚ ਜਿੱਤਾਂ, ਟਿਊਰੈਨ ਦੀ ਸ਼ਾਹੀ ਖ਼ਾਨਦਾਨ ਨੂੰ ਮਹਾਨ ਦੇਣ ਹਨ ਜਿਨ੍ਹਾਂ ਕਾਰਨ 1659 ਈ. ਵਿਚ ਫਰਾਂਸ ਅਤੇ ਸਪੇਨ ਵਿਚਕਾਰ ਸੰਧੀ ਹੋਈ। ਫਰਾਂਸ ਵਿਚ ਸ਼ਾਂਤੀ ਕਾਇਮ ਹੋਈ। 5 ਅਪ੍ਰੈਲ, 1660 ਨੂੰ ਟਿਊਰੈਨ ਸ਼ਾਹੀ ਫ਼ੌਜ ਦਾ ਮੁੱਖ ਮਾਰਸ਼ਲ ਬਣਾ ਦਿੱਤਾ ਗਿਆ। ਦੁਸ਼ਮਣਾਂ ਵਿਰੁੱਧ ਇਸਨੇ ਕਈ ਅਜਿਹੀਆਂ ਫ਼ੌਜੀ ਚਾਲਾਂ ਖੇਡੀਆਂ ਕਿ ਸਭ ਨੂੰ ਕਿਸੇ ਨਾ ਕਿਸੇ ਰੂਪ ਵਿਚ ਸੰਧੀ ਕਰਨ ਲਈ ਮਜਬੂਰ ਕਰ ਦਿੱਤਾ ਅਤੇ ਫਰਾਂਸ ਨੂੰ ਪ੍ਰਾਪਤ ਹੋਈਆਂ ਜਿੱਤਾਂ ਵਿਚ ਇਸਨੂੰ ਬਹੁਤ ਸ਼ੁਹਰਤ ਮਿਲੀ। ਜੂਨ, 1675 ਵਿਚ ਰਾਈਨ ਦੇ ਸੱਜੇ ਕੰਢੇ ਤੇ ਟਿਊਰੈਨ ਨੇ ਇਟਲੀ ਦੇ ਮਾਰਸ਼ਲ ਵਿਰੁੱਧ ਯੁੱਧ ਦੀ ਤਿਆਰੀ ਕੀਤੀ ਜਦੋਂ ਇਹ ਬੇਡੈਨ ਵਿਚ ਇਕ ਫ਼ੌਜੀ ਮੋਰਚੇ ਦੀ ਜਾਂਚ ਕਰ ਰਿਹਾ ਸੀ ਤਾਂ ਇਕ ਤੋਪ ਦਾ ਗੋਲਾ ਇਸ ਉਪਰ ਸੁੱਟਿਆ ਗਿਆ ਜਿਸ ਨਾਲ 27 ਜੁਲਾਈ, 1675 ਨੂੰ ਇਸਦੀ ਮੌਤ ਹੋ ਗਈ। ਇਸਨੂੰ ਸੇਂਟ ਡੈਨਿਸ

ਵਿਖੇ, ਜਿਥੇ ਫਰਾਂਸੀਸੀ ਬਾਦਸ਼ਾਹਾਂ ਦੀਆਂ ਕਬਰਾਂ ਸਨ, ਦਫਨਾਇਆ ਗਿਆ। ਬਾਅਦ ਵਿਚ ਬਾਦਸ਼ਾਹ ਨੈਪੋਲੀਅਨ ਨੇ ਇਸਦੀਆਂ ਅਸਥੀਆਂ ਪੈਰਿਸ ਭੇਜ ਦਿੱਤੀਆਂ।

ਹ. ਪੁ.- ਐਨ. ਬ੍ਰਿ. ਮਾ. 12 : 50; ਐਨ. ਅਮੇ. 27: 243

**ਟਿਊਲਿਪ** (ਫੁੱਲ) : ਇਹ ਲਿਲੀਏਸੀ ਕੁਲ ਦੀ ਟਿਊਲਿਪਾ ਪ੍ਰਜਾਤੀ ਦੇ ਪਤਰਕੰਦ ਵਾਲੇ ਨਰਮ ਫੁੱਲਦਾਰ ਪੌਦਿਆਂ ਦਾ ਨਾਂ ਹੈ। ਇਸ ਜਾਤੀ ਦੇ ਪੌਦੇ ਰੂਮ ਸਾਗਰੀ ਖੇਤਰ ਦੇ ਉੱਤਰੀ ਤੱਟ, ਲੀਵੇਂਟ, ਆਰਮੀਨੀਆ, ਕਾਕੇਸਸ, ਉੱਤਰੀ ਅਫ਼ਰੀਕਾ, ਈਰਾਨ ਤੋਂ ਛੁੱਟ ਉੱਤਰੀ ਤੇ ਕੇਂਦਰੀ ਏਸ਼ੀਆ ਤੋਂ ਜਾਪਾਨ ਤੱਕ ਫੈਲੇ ਹੋਏ ਹਨ। ਕੱਪ ਦੀ ਸ਼ਕਲ ਵਰਗੇ ਫੁੱਲ ਵਿਚ ਛੇ ਰੇਡੀਅਸੀ ਸਮਮਿਤ ਭਾਗ ਦੋ ਕਤਾਰਾਂ ਵਿਚ ਹੁੰਦੇ ਹਨ। ਫੁੱਲ ਤੋਂ ਬਾਅਦ ਇਸ ਦੇ ਕੈਪਸਿਊਲ ਬਣ ਜਾਣ ਉਪਰੰਤ ਇਸ ਵਿਚ ਬਹੁਤ ਸਾਰੇ ਬੀਜ ਹੁੰਦੇ ਹਨ। ਇਸ ਦੀਆਂ ਬਹੁਤ ਸਾਰੀਆਂ ਜਾਤੀਆਂ ਨੂੰ ਪਤਰਕੰਦ ਦੇ ਪੱਤਰਾਂ, ਫੁੱਲ ਦੀ ਡੰਡੀ ਅਤੇ ਕਈ ਹੋਰ ਵਿਸ਼ੇਸ਼ਤਾਵਾਂ ਤੋਂ ਪਛਾਣਿਆ ਜਾ ਸਕਦਾ ਹੈ। ਇਹ ਆਪਣੀ ਖ਼ੂਬਸੂਰਤੀ ਸਦਕਾ ਯੂਰਪ ਅਤੇ ਅਮਰੀਕਾ ਦੇ ਬਾਗਾਂ ਵਿਚ ਬਹੁਤ ਮਨਭਾਉਂਦੇ ਫੁੱਲ ਵਜੋਂ ਸਲਾਹੇ ਜਾਂਦੇ ਰਹੇ ਹਨ।

ਇਕ ਅਗੇਤਾ ਫੁੱਲ ਵਾਨ ਥੋਲ ਜਿਸ ਦੇ ਫੁੱਲ ਵਾਲੇ ਭਾਗ ਕਿਰਮਚੀ ਰੰਗੇ ਅਤੇ ਕਿਨਾਰਿਆਂ ਤੋਂ ਪੀਲੇ ਹੁੰਦੇ ਹਨ, ਸ਼ਾਇਦ ਇਕ ਜਾਤੀ ਟਿਊਲਿਪ ਸੁਆਵੀਓਲੈਂਜ਼ (T. Suaveolens) ਤੋਂ ਲਿਆ ਗਿਆ ਹੈ। ਇਕ ਹੋਰ ਜਾਤੀ ਟਿਊਲਿਪ ਗੈਸਨੀਰੀਐਨ (T. gesneriana) ਤੋਂ ਬਹੁਤ ਸਾਰੀਆਂ ਫੁੱਲਦਾਰ ਕਿਸਮਾਂ ਉਤਪੰਨ ਹੋਈਆਂ। ਇਸੇ ਤਰ੍ਹਾਂ ਬਹੁਤ ਸਾਰੀਆਂ ਕਿਸਮਾਂ ਰੂਸ ਤੋਂ ਬਨਸਪਤੀ



ਟਿਊਲਿਪ ਫੁੱਲ

ਵਿਗਿਆਨੀਆਂ ਦੁਆਰਾ ਯੂਰਪ ਵਿਚ ਦਾਖ਼ਲ ਹੋਈਆਂ।

ਉਹ ਟਿਊਲਿਪ ਫੁੱਲ ਜੋ ਇਕ ਜਾਤੀ ਟਿਊਲਿਪਾ ਜੈੱਸਨੀਰੀਐਨ ਤੋਂ ਉਤਪੰਨ ਹੋਏ ਹਨ ਉਹ ਵੱਖ ਵੱਖ ਸ਼੍ਰੇਣੀਆਂ ਵਿਚ ਵਿਉਂਤਬਧ ਹੁੰਦੇ ਹਨ। ਇਨ੍ਹਾਂ ਵਿਚੋਂ ਪ੍ਰਮੁੱਖ 'ਅਰਲੀ ਬਰੀਡਰ ਕਾਟੇਜ' ਅਤੇ 'ਡਾਰਵਿਨ ਟਿਊਲਿਪ' ਹਨ। ਇਨ੍ਹਾਂ ਤੋਂ ਇਲਾਵਾ ਕਈ ਸੈਕੰਡਰੀ ਗਰੁੱਪ ਵੀ ਹਨ ਜਿਵੇਂ 'ਬਿਜ਼ੇਅਰ ਬਾਈਬੋਲਮੈਨਜ਼', 'ਪੈਰਟਜ਼ ਰੈਂਬਰੈਂਡਟਜ਼' ਅਤੇ 'ਸਟਰਾਈਪਡ ਟਿਊਲਿਪ' ਜੋ ਇਨ੍ਹਾਂ ਦੇ ਰੰਗ ਅਤੇ ਨਿਸ਼ਾਨਾਂ ਨੂੰ ਮੁੱਖ ਰਖਕੇ ਬਣਾਏ ਜਾਂਦੇ ਹਨ। ਟਿਊਲਿਪ ਫੁੱਲਦਾਰ ਪੌਦੇ ਬੀਜਾਂ ਤੋਂ ਬੜੀ ਆਸਾਨੀ ਨਾਲ ਪੈਦਾ ਕੀਤੇ ਜਾਂਦੇ ਹਨ ਅਤੇ ਛੋਟੇ ਪੌਦੇ ਜੋ ਪਹਿਲੀ ਵੇਰ ਫੁੱਲ ਦਿੰਦੇ ਹਨ (ਸੱਤ ਸਾਲ ਦੀ ਕਾਸ਼ਤ ਤੋਂ ਬਾਅਦ) ਤਾਂ ਉਹ ਉਦੋਂ ਇਕ ਹੀ ਰੰਗ ਦੇ ਹੁੰਦੇ ਹਨ।

ਪ੍ਰਜਣਨਕ ਪਤਰਕੰਦ ਅਤੇ ਇਨ੍ਹਾਂ ਤੋਂ ਪੈਦਾ ਹੋਏ ਪੌਦੇ ਕਈ ਸਾਲ ਤੱਕ ਵਧਦੇ ਰਹਿੰਦੇ ਹਨ ਅਤੇ ਇਹ ਸਵੈ ਰੰਗਤ ਫੁੱਲ ਪੈਦਾ ਕਰਦੇ ਹਨ ਪਰ ਕੁਝ ਚਿਰ ਬਾਅਦ ਜੋ ਅਨਿਸ਼ਚਿਤ ਅਤੇ ਵੱਖਰਾ ਵੱਖਰਾ ਹੁੰਦਾ ਹੈ ਕੁਝ ਰੰਗ ਬਰੰਗੇ ਫੁੱਲ ਪੈਦਾ ਕਰਦੇ ਹਨ ਜਿਨ੍ਹਾਂ ਦਾ ਬਹੁਤ ਮੁੱਲ ਪਾਇਆ ਜਾਂਦਾ ਹੈ। ਇਸ ਸਮੇਂ ਫੁੱਲ ਨੂੰ ਸੋਧਿਆ ਹੋਇਆ ਕਿਹਾ ਜਾ ਸਕਦਾ ਹੈ।

ਇਹ ਫੁੱਲ ਬਹੁਤ ਚੰਗੀ ਤਰ੍ਹਾਂ ਗੋਡੀ ਹੋਈ ਰੂੜੀ ਮਿਲੀ ਅਤੇ ਚੰਗੇ ਨਿਕਾਸ ਵਾਲੀ ਜ਼ਮੀਨ ਵਿਚ ਬਹੁਤ ਚੰਗੀ ਤਰ੍ਹਾਂ ਵਧ ਫੁਲ ਸਕਦੇ ਹਨ। ਚੰਗੇ ਨਿਕਾਸ ਅਤੇ ਵਧੇਰੇ ਨਿਘ ਲਈ ਰੇਤ ਜਾਂ ਰੂੜੀ ਦਾ ਕਾਫ਼ੀ ਮਾਤਰਾ ਵਿਚ ਜ਼ਮੀਨ ਵਿਚ ਹੋਣਾ ਲਾਹੇਵੰਦ ਰਹਿੰਦਾ ਹੈ। ਤਾਜ਼ੀ ਰੂੜੀ ਪਾਉਣ ਤੋਂ ਪਰਹੇਜ਼ ਹੀ ਕਰਨਾ ਚਾਹੀਦਾ ਹੈ। ਪੌਦੇ ਲਗਾਉਣ ਦਾ ਸਭ ਤੋਂ ਚੰਗਾ ਸਮਾਂ ਅਕਤੂਬਰ ਅਤੇ ਨਵੰਬਰ ਹੈ। ਪਤਰਕੰਦ 10 ਤੋਂ 12 ਸੈਂ. ਮੀ. ਡੂੰਘੇ ਨਪੇ ਜਾਂਦੇ ਹਨ ਅਤੇ ਇੰਨੀ ਕੁ ਹੀ ਦੂਰੀ ਇਨ੍ਹਾਂ ਵਿਚਕਾਰ ਰਖੀ ਜਾਂਦੀ ਹੈ, ਖ਼ੂਬਸੂਰਤ ਨਜ਼ਾਰੇ ਲਈ ਇਕੋ ਹੀ ਕਿਸਮ ਇਕ ਹੀ ਕਿਆਰੀ ਵਿਚ ਬੀਜੀ ਜਾਂਦੀ ਹੈ ਤਾਂ ਕਿ ਪੌਦੇ ਇਕ ਹੀ ਉਚਾਈ ਦੇ ਅਤੇ ਇਕੋ ਹੀ ਸਮੇਂ ਫੁੱਲ ਪੈਦਾ ਕਰ ਸਕਣ।

ਪੌਦਿਆਂ ਦਾ ਪਰਵਰਧਨ ਆਮ ਤੌਰ ਤੇ ਬਲੱਬਾਂ ਰਾਹੀਂ ਕੀਤਾ ਜਾਂਦਾ ਹੈ ਜੋ ਬਹੁਤ ਸਾਰੀਆਂ ਕਿਸਮਾਂ ਵਿਚ ਵਡੀ ਗਿਣਤੀ ਵਿਚ ਪੈਦਾ ਹੁੰਦੇ ਹਨ। ਇਨ੍ਹਾਂ ਨੂੰ ਇਥੋਂ ਕੱਢਕੇ ਬੀਜਾਂ ਵਾਂਗ ਡਰਿਲ ਰਾਹੀਂ ਬੀਜਿਆ ਜਾਂਦਾ ਹੈ। ਇਹ ਆਮ ਤੌਰ ਤੇ ਬਿਜਾਈ ਤੋਂ ਤੀਸਰੇ ਸਾਲ ਬਾਅਦ ਫੁੱਲ ਦੇਣ ਲਗ ਜਾਂਦੇ ਹਨ। ਨਵੀਆਂ ਕਿਸਮਾਂ ਬੀਜਾਂ ਤੋਂ ਤਿਆਰ ਕੀਤੀਆਂ ਜਾਂਦੀਆਂ ਹਨ। ਬੀਜਾਂ ਨੂੰ ਬਕਸਿਆਂ ਜਾਂ ਠੰਢੇ ਫ਼ਰੇਮਾਂ ਵਿਚ ਬੀਜਿਆ ਜਾਂਦਾ ਹੈ। ਇਹ ਬੀਜ ਹਲਕੀ ਰੇਤਲੀ ਜ਼ਮੀਨ ਵਿਚ ਬੀਜੇ ਜਾਂਦੇ ਹਨ ਅਤੇ ਨਵੇਂ ਪੌਦਿਆਂ ਨੂੰ ਦੂਸਰੇ ਸਾਲ ਤੱਕ ਹਿਲਾਇਆ ਜੁਲਾਇਆ ਨਹੀਂ ਜਾਂਦਾ। ਇਨ੍ਹਾਂ ਨੂੰ ਫਿਰ ਬਲੱਬਾਂ ਦੀ ਤਰ੍ਹਾਂ ਹੀ ਵਰਤਿਆ ਜਾਂਦਾ ਹੈ। ਇਹ ਬਾਹਰ ਵਾਰ ਵਿੱਥ ਤੇ ਬੀਜ ਦਿੱਤੇ ਜਾਂਦੇ ਹਨ। ਆਮ ਤੌਰ ਤੇ ਇਹ ਸੱਤਵੇਂ ਸਾਲ ਫੁੱਲ ਪੈਦਾ ਕਰਦੇ ਹਨ।

ਹ. ਪੁ.- ਐਨ. ਬ੍ਰਿ. 22 : 538

**ਟਿਊਲਿਪ–ਰੁੱਖ** : ਇਸ ਨੂੰ ਪੀਲਾ ਪਾਪਲਰ ਵੀ ਕਿਹਾ ਜਾਂਦਾ ਹੈ। ਇਸ ਦਾ ਵਿਗਿਆਨਿਕ ਨਾਂ ਲੀਰੀਓਡੈਂਡਰਾਨ ਟਿਊਲੀਪੀਫੈਰਾ (Liriodendron Tulipifera) ਹੈ। ਇਹ ਉੱਤਰੀ ਅਮਰੀਕਾ ਦਾ ਇਕ ਮਹੱਤਵਪੂਰਨ ਲਕੜੀ ਵਾਲਾ ਰੁੱਖ ਹੈ। ਇਸ ਦੀ ਪ੍ਰਜਾਤੀ ਦਾ ਸਬੰਧ ਮੈਗਨੋਲੀਆ ਕੁਲ ਨਾਲ ਹੈ ।

ਇਹ ਨਿਊ ਇੰਗਲੈਂਡ ਤੋਂ ਲੈ ਕੇ ਮਿਸ਼ੀਗਨ ਅਤੇ ਦੱਖਣ ਵੱਲ ਫ਼ਲੋਰਿਡਾ ਅਤੇ ਲੂਈਜ਼ੀਆਨਾ ਤੱਕ ਫੈਲੇ ਹੋਏ ਹਨ। ਇਹ ਰੁੱਖ ਸਖ਼ਤ ਲਕੜ ਵਾਲੇ ਜੰਗਲਾਂ ਵਿਚ ਰਲੇ ਮਿਲੇ ਮਿਲਦੇ ਹਨ। ਇਨ੍ਹਾਂ ਦਾ ਸਭ ਤੋਂ ਚੰਗਾ ਵਿਕਾਸ ਡੂੰਘੀ, ਭਰਵੀਂ, ਤਰ ਅਤੇ ਚੰਗੇ ਨਿਕਾਸ ਵਾਲੀ ਹਲਕੀ ਬਣਾਵਟ ਵਾਲੀ ਜ਼ਮੀਨ ਤੇ ਹੁੰਦਾ ਹੈ। ਮੋਟਾਈ ਵਿਚ ਇਹ ਸਾਇਕੋਮੋਰ ਰੁੱਖਾਂ ਤੋਂ ਦੂਸਰੇ ਨੰਬਰ ਤੇ ਆਉਂਦੇ ਹਨ ਅਤੇ ਉਚਾਈ ਵਿਚ ਇਹ ਸਾਰੇ ਚੌੜੇ ਪੱਤਿਆਂ ਵਾਲੇ ਅਮਰੀਕਨ ਰੁੱਖਾਂ ਤੋਂ ਉੱਚੇ ਹੁੰਦੇ ਹਨ। ਫਿਰ ਵੀ ਇਸ ਦੀ ਮੋਟਾਈ 2 ਮੀ. ਅਤੇ ਉਚਾਈ ਲ. ਭ. 50 ਮੀ. ਤੋਂ ਵਧਦੀ ਨਹੀਂ। ਇਸ ਦੇ ਪੱਤੇ ਪੀਲੇ ਹਰੇ ਰੰਗ ਦੇ ਅਤੇ ਟਿਊਲਿਪ ਫੁੱਲ ਵਰਗੇ ਹੁੰਦੇ ਹਨ। ਇਸ ਦੇ ਸਿਰੇ ਤੇ ਲਗੇ ਫੁੱਲ

ਕੋਨਾਕਾਰ ਹੁੰਦੇ ਹਨ ਜੋ ਖ਼ੁਸ਼ਬੂਦਾਰ ਹੁੰਦੇ ਹਨ। ਇਸ ਦੀਆਂ ਟਾਹਣੀਆਂ ਦਾ ਰੰਗ ਵੈਂਗਣੀ-ਭੂਰਾ ਹੁੰਦਾ ਹੈ ਜਿਸ ਉਪਰ ਸਰਦੀ ਰੁੱਤੇ ਨਿਕਲੀਆਂ ਅੱਖਾਂ ਹੁੰਦੀਆਂ ਹਨ ਜਿਨ੍ਹਾਂ ਦੀ ਸ਼ਕਲ ਬੱਤਖ ਦੀ ਚੁੰਝ ਵਰਗੀ ਹੁੰਦੀ ਹੈ।



ਟਿਊਲਿਪ ਰੁੱਖ

ਇਸ ਤੋਂ ਪ੍ਰਾਪਤ ਹੁੰਦੀ ਸਖ਼ਤ ਲਕੜੀ ਦੀ ਮਾਤਰਾ ਸਿਰਫ਼ ਓਕ ਅਤੇ ਮਿੱਠੀ ਗੂੰਦ ਵਾਲੇ ਰੁੱਖਾਂ ਤੋਂ ਘੱਟ ਹੁੰਦੀ ਹੈ। ਹਲਕੀ ਪੀਲੀ ਤੋਂ ਹਰੀ-ਪੀਲੀ ਲੱਕੜ ਬਹੁਤ ਜਲਦ ਮਸ਼ੀਨਾਂ ਰਾਹੀਂ ਤਿਆਰ ਕਰਕੇ ਫ਼ਰਨੀਚਰ ਅਤੇ ਪਲਾਈਵੁੱਡ ਬਣਾਉਣ ਵਿਚ ਵਰਤ ਲਈ ਜਾਂਦੀ ਹੈ ਇਸ ਦੀ ਵਰਤੋਂ ਪੇਪਰ, ਬਕਸਿਆਂ ਅਤੇ ਕਰੇਟ ਬਣਾਉਣ ਆਦਿ ਵਿਚ ਵੀ ਕੀਤੀ ਜਾਂਦੀ ਹੈ।

ਖੁੱਲ੍ਹੀ ਜਗ੍ਹਾ ਉਗਾਏ ਗਏ ਰੁੱਖਾਂ ਦਾ ਉਪਰਲਾ ਸਿਰਾ ਬਹੁਤ ਹੀ ਮਨਮੋਹਕ ਸੁਡੌਲਤਾ ਵਾਲਾ ਹੁੰਦਾ ਹੈ ਕਿਉਂਕਿ ਇਸ ਦੇ ਰੁੱਖਾਂ ਦੇ ਪੱਤੇ ਅਗਸਤ ਵਿਚ ਝੜਨੇ ਸ਼ੁਰੂ ਹੋ ਜਾਂਦੇ ਹਨ। ਇਸ ਲਈ ਇਸਨੂੰ ਸੜਕਾਂ ਦੇ ਕਿਨਾਰੇ ਜਾਂ ਲਾਨ ਆਦਿ ਵਿਚ ਲਗਾਉਣ ਦੀ ਸਿਫਾਰਸ਼ ਨਹੀਂ ਕੀਤੀ ਜਾਂਦੀ।

ਹ. ਪੁ.- ਐਨ. ਬ੍ਰਿ. 22 : 539

**ਟਿਆਨ** (**Tiyan**) : ਇਹ ਲੋਕ ਦੱਖਣੀ ਭਾਰਤ ਵਿਚ ਮਾਲਾਬਾਰ ਅਤੇ ਟ੍ਰਾਵਨਕੋਰ ਦੇ ਵਸਨੀਕ ਹਨ। ਇਨ੍ਹਾਂ ਲੋਕਾਂ ਦਾ ਮੁੱਖ ਧੰਦਾ ਖਜੂਰ ਦੀ ਖੇਤੀ ਕਰਨਾ ਹੈ। ਇਹ ਤਾੜੀ (ਖਜੂਰਾਂ ਦੀ ਸ਼ਰਾਬ) ਵੀ ਤਿਆਰ ਕਰਦੇ ਹਨ। ਤਾੜੀ ਬਣਾਉਣ ਵਾਲੇ ਲੋਕਾਂ ਵਿਚੋਂ ਇਹ ਸਭ ਨੀਂਵੀ ਜਾਤੀ ਦੇ ਲੋਕ ਮੰਨੇ ਜਾਂਦੇ ਹਨ। ਇਨ੍ਹਾਂ ਲੋਕਾਂ ਦੀਆਂ ਇਸਤਰੀਆਂ ਵਿਚ ਬਹੁ-ਪਤੀ ਪ੍ਰਥਾ ਪ੍ਰਚਲਤ ਹੈ।

ਹ. ਪੁ.- ਹਿੰ. ਕੋ. ਐ. ਟ੍ਰਾ. : 208

**ਟਿਸਟੀਅਨ** : ਇਹ ਨਿਕਾਰਾਗੁਆ ਵਿਚ ਕਨਸੈਂਪਸੀਓਨ ਅਤੇ ਮਾਡੈਰਾ ਜਵਾਲਾਮੁਖੀਆਂ ਨੂੰ ਆਪਸ ਵਿਚ ਜੋੜਨ ਵਾਲਾ ਇਕ ਜਲ-ਡਮਰੂ ਹੈ ਤੇ ਇਹ ਤਿੰਨੇ ਮਿਲ ਕੇ ਨਿਕਾਰਾਗੁਆ ਝੀਲ ਵਿਚ ਓਮਾਟੇਪੀ ਦੀਪ ਬਣਾਉਂਦੇ ਹਨ।

11°31' ਉ. ਵਿਥ. ; 85°34' ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 6

**ਟਿਸਫ਼ਰਨੀਜ਼** : ਟਿਸਫ਼ਰਨੀਜ਼ ਪ੍ਰਸ਼ਆ ਦਾ ਇਕ ਉੱਘਾ ਗਵਰਨਰ ਹੋਇਆ ਹੈ ਜਿਸ ਨੇ ਏਸ਼ੀਆ ਕੌਚਕ ਦੇ ਆਈਓਨੀ ਯੂਨਾਨੀ ਸ਼ਹਿਰਾਂ ਉੱਤੇ ਦੁਬਾਰਾ ਜਿੱਤ ਪ੍ਰਾਪਤ ਕਰਨ ਲਈ ਪ੍ਰਸ਼ਆ ਵੱਲੋਂ ਜਾਰੀ ਕੀਤੇ ਸੰਘਰਸ਼ ਵਿਚ ਵਧ ਚੜ੍ਹ ਕੇ ਹਿੱਸਾ ਲਿਆ। ਇਨ੍ਹਾਂ ਸ਼ਹਿਰਾਂ ਉੱਤੇ 449 ਈ. ਪੂ. ਤੋਂ ਐਥਨਜ਼ (Athenes) ਨੇ ਕਬਜ਼ਾ ਕੀਤਾ ਹੋਇਆ ਸੀ।

ਟਿਸਫ਼ਰਨੀਜ਼ ਨੇ 413 ਈ. ਪੂ. ਦੌਰਾਨ ਜਦੋਂ ਉਹ ਲਿਡੀਆ ਅਤੇ ਕੇਰੀਆ ਦਾ ਗਵਰਨਰ ਸੀ, ਸਪਾਰਟਾ ਨਾਲ ਇਕ ਸਮਝੌਤਾ ਕੀਤਾ ਅਤੇ ਅਗਲੇ ਹੀ ਸਾਲ ਇਸੇ ਨੇ ਆਈਓਨੀ ਦੇ ਬਹੁਤ ਸਾਰੇ ਇਲਾਕੇ ਮੁੜ ਜਿੱਤ ਲਏ। ਪੈਲੋਪੋਨੇਸ਼ੀਅਨ ਦੇ ਯੁੱਧ ਵਿਚ ਐਥਨਜ਼ ਉੱਤੇ ਸਪਾਰਟਾ ਦੀ ਜਿੱਤ ਹੋਣ ਨਾਲ ਇਸ ਨੂੰ ਪ੍ਰਸ਼ਆ ਦੇ ਹਿੱਤ ਖਤਰੇ ਵਿਚ ਜਾਪੇ ਅਤੇ ਇਸ ਕਾਰਨ ਇਸ ਨੇ ਸਪਾਰਟਾ ਨੂੰ ਕੇਵਲ ਸੀਮਿਤ ਜਿਹੀ ਸਹਾਇਤਾ ਹੀ ਦਿੱਤੀ। ਇਸ ਦੇ ਨਤੀਜੇ ਵਜੋਂ 407 ਈ. ਪੂ. ਦੌਰਾਨ ਪ੍ਰਸ਼ਆ ਦੇ ਰਾਜੇ ਡੇਰੀਅਸ ਨੇ ਸਪਾਰਟਾ ਨੂੰ ਪੂਰੀ ਹਿਮਾਇਤ ਦੇਣ ਦਾ ਫ਼ੈਸਲਾ ਕੀਤਾ ਤਾਂ ਡੇਰੀਅਸ ਦੇ ਪੁੱਤਰ ਸਾਈਰਸ ਨੇ ਟਿਸਫ਼ਰਨੀਜ਼ ਨੂੰ ਏਸ਼ੀਆ ਮਾਈਨਰ ਵਿਚ ਫ਼ੌਜ ਦੇ ਮੁਖੀ ਅਤੇ ਲਿਡੀਆ ਦੇ ਸੂਬੇਦਾਰ ਦੇ ਅਹੁਦੇ ਤੋਂ ਬਦਲ ਦਿੱਤਾ ਅਤੇ ਹੁਣ ਇਸ ਕੋਲ ਸਿਰਫ਼ ਕੇਰੀਆ ਦੀ ਸੂਬੇਦਾਰੀ ਹੀ ਰਹਿ ਗਈ ਸੀ। ਸਾਈਰਸ ਨੇ ਆਪਣੇ ਭਰਾ ਐਰਟੈਕਸਰਐਕਸ (Artaxerxes) ਨੂੰ ਰਾਜ-ਗੱਦੀ ਮਿਲ ਜਾਣ ਕਾਰਨ ਬਗ਼ਾਵਤ ਕਰ ਦਿੱਤੀ।

ਟਿਸਫ਼ਰਨੀਜ਼ ਨੇ 401 ਈ. ਪੂ. ਐਰਟੈਕਸਰਐਕਸ ਦੀ ਕੁਨੈ-ਕਸਾ (cunaxa) ਦੀ ਲੜਾਈ ਵਿਚ ਵਿਸ਼ੇਸ਼ ਸਹਾਇਤਾ ਕੀਤੀ। ਇਸ ਲੜਾਈ ਵਿਚ ਸਾਈਰਸ ਮਾਰਿਆ ਗਿਆ ਅਤੇ ਉਸ ਤੋਂ ਬਾਅਦ ਇਸ ਨੇ ਸਾਈਰਸ ਦੇ ਯੂਨਾਨੀ ਆਗੂਆਂ ਨੂੰ ਘੇਰ ਲਿਆ ਅਤੇ ਸਿਪਾਹੀਆਂ ਨੂੰ ਧੋਖੇ ਨਾਲ ਕਾਬੂ ਕਰ ਲਿਆ। ਇਸ ਮਗਰੋਂ ਟਿਸਫ਼ਰਨੀਜ਼ ਨੂੰ ਕੇਰੀਆ ਅਤੇ ਲਿਡੀਆ ਦੀ ਸੂਬੇਦਾਰੀ ਫਿਰ ਪ੍ਰਾਪਤ ਹੋਈ। ਇਸ ਤੋਂ ਬਾਅਦ ਇਸ ਨੇ ਕਈ ਯੂਨਾਨੀ ਸ਼ਹਿਰਾਂ ਉੱਤੇ ਹਮਲਾ ਕੀਤਾ ਜਿਹੜੇ ਸਾਈਰਸ ਦੀ ਬਗ਼ਾਵਤ ਦੌਰਾਨ ਹੱਥੋਂ ਖੁੱਸ ਚੁੱਕੇ ਸਨ। ਇਹ ਹਮਲੇ ਸਪਾਰਟਾ ਨਾਲ ਲੜਾਈ ਦਾ ਕਾਰਣ ਬਣੇ ਅਤੇ 395 ਈ. ਪੂ. ਦੌਰਾਨ ਸਾਰਡਿਸ ਵਿਖੇ ਟਿਸਫ਼ਰਨੀਜ਼ ਦੀ ਸਖ਼ਤ ਹਾਰ ਪਿਛੋਂ ਸਾਈਰਸ ਦੀ ਮਾਂ ਨੇ ਐਰਟੈਕਸਰਐਕਸ ਨੂੰ ਟਿਸਫ਼ਰਨੀਜ਼ ਨੂੰ ਮਰਵਾਉਣ ਲਈ ਰਾਜ਼ੀ ਕਰ ਲਿਆ। ਇੰਜ ਕਾਲੋਸੈਕ (Colossac) ਵਿਖੇ 395 ਈ. ਪੂ. ਇਸ ਦੀ ਮੌਤ ਹੋ ਗਈ।

ਹ. ਪੁ. -ਐਨ. ਬ੍ਰਿ. ਮਾ. 11 : 798

**ਟਿਸਾ, ਇਸਟਵਾਨ** : ਟਿਸਾ ਇਸਟਵਾਨ ਜਰਮਨੀ ਦਾ ਇਕ ਉੱਘਾ ਸਿਆਸਤਦਾਨ ਸੀ ਜਿਹੜਾ ਆਪਣੀ ਯੋਗਤਾ ਨਾਲ ਜਰਮਨੀ ਦਾ ਪ੍ਰਧਾਨ ਮੰਤਰੀ ਬਣਿਆ। ਇਸ ਦਾ ਜਨਮ 22 ਅਪ੍ਰੈਲ, 1861 ਨੂੰ ਬੁਡਾਪੈਸਟ ਵਿਖੇ ਹੋਇਆ। ਇਸਨੇ ਹੰਗਰੀ ਦਾ ਪ੍ਰਧਾਨ ਮੰਤਰੀ ਹੋਣ ਦੇ ਨਾਲ ਨਾਲ ਆਸਟ੍ਰੀਆ ਅਤੇ ਹੰਗਰੀ ਦੀ ਸਰਕਾਰ ਦੇ ਦੂਹਰੇ ਬੰਦੋਬਸਤ ਦੀ ਜ਼ੋਰਦਾਰ ਹਿਮਾਇਤ ਕੀਤੀ। ਇਹ ਹੰਗਰੀ ਵਿਚ ਚੋਣਾਂ ਸਬੰਧੀ ਸੁਧਾਰ ਦਾ ਵਿਰੋਧੀ ਸੀ ਅਤੇ ਪਹਿਲੇ ਸੰਸਾਰ-ਯੁੱਧ ਦੌਰਾਨ ਜਰਮਨੀ ਨਾਲ ਸੰਧੀ ਦਾ ਹਿਮਾਇਤੀ ਸੀ।

ਸੰਨ 1886 ਵਿਚ ਟਿਸਾ ਲਿਬਰਲ ਪਾਰਟੀ ਦੇ ਨੇਤਾ ਦੇ ਤੌਰ ਤੇ ਹੰਗਰੀ ਸੰਸਦ ਵਿਚ ਪਹੁੰਚਿਆ ਅਤੇ ਇਸਨੇ ਹੰਗਰੀ ਦੇ ਜ਼ਮੀਨਾਂ ਸਬੰਧੀ ਹਿੱਤਾਂ ਅਤੇ ਦੂਹਰੇ ਰਾਜਤੰਤਰ ਦੀ ਹਿਮਾਇਤ ਕੀਤੀ। ਸੰਨ 1903 ਵਿਚ ਇਹ ਪ੍ਰਧਾਨ ਮੰਤਰੀ ਬਣਿਆ ਪਰ 1905 ਈ. ਵਿਚ ਹੋਈਆਂ ਚੋਣਾਂ ਵਿਚ ਇਹ ਬੁਰੀ ਤਰ੍ਹਾਂ ਹਾਰ ਗਿਆ ਸੀ। ਇਹ 1912

ਈ. ਵਿਚ ਹੇਠਲੇ ਸਦਨ ਦਾ ਪ੍ਰਧਾਨ ਅਤੇ ਜੂਨ, 1913 ਤੋਂ ਦੁਬਾਰਾ ਪ੍ਰਧਾਨ ਮੰਤਰੀ ਬਣਿਆ। ਇਸਨੇ 1914 ਈ. ਵਿਚ ਸਰਬੀਆ ਦੇ ਵਿਰੁੱਧ ਜੰਗ ਕਰਨ ਦੀ ਹਿਮਾਇਤ ਕੀਤੀ। ਇਸ ਸ਼ਰਤ ਤੇ ਕਿ ਅੱਗੋਂ ਆਸਟ੍ਰੀਆ ਅਤੇ ਹੰਗਰੀ ਸਲਾਵ (Slave) ਖੇਤਰ ਨੂੰ ਆਪਣੇ ਇਲਾਕੇ ਵਿਚ ਸ਼ਾਮਲ ਨਹੀਂ ਕਰਨਗੇ। ਸਲਾਵ ਨੂੰ ਆਪਣੇ ਦੂਹਰੇ



ਇਸਟਵਾਨ ਟਿਸਾ

ਸਿਸਟਮ ਲਈ ਇਕ ਵੱਡਾ ਖਤਰਾ ਮੰਨਿਆ। ਟਿਸਫ਼ਰਨੀਜ਼ ਨੇ ਉਦੋਂ ਤੱਕ ਹੰਗਰੀ ਦਾ ਰਾਜ ਪ੍ਰਬੰਧ ਚਲਾਇਆ ਜਦੋਂ ਨਵੇਂ ਬਾਦਸ਼ਾਹ ਚਾਰਲਸ ਪਹਿਲੇ ਨੇ ਹੰਗਰੀ ਵਿਚ ਮਤ-ਅਧਿਕਾਰ ਸਬੰਧੀ ਸੁਧਾਰ ਜਾਰੀ ਕਰਨ ਕਰਕੇ ਆਪਣਾ ਅਸਤੀਫ਼ਾ ਦੇ ਦਿੱਤਾ। ਇਸ ਉਪਰ ਜੰਗ ਨੂੰ ਉਤਸ਼ਾਹਿਤ ਕਰਨ ਅਤੇ ਪਹਿਲੇ ਸੰਸਾਰ ਯੁੱਧ ਵਿਚ ਦੇਸ਼ ਨੂੰ ਹੋਏ ਨੁਕਸਾਨ ਦਾ ਗਲਤ ਦੋਸ਼ ਲਾਇਆ ਗਿਆ। ਮਗਆਇਰ ਖੱਬੇ-ਪੱਖੀਆਂ (Magyar-leftists) ਨੇ ਜੰਗ ਦੇ ਖਾਤਮੇ ਤੋਂ ਕੁਝ ਚਿਰ ਪਹਿਲਾਂ ਟਿਸਫ਼ਰਨੀਜ਼ ਦੀ 31 ਅਕਤੂਬਰ, 1918 ਨੂੰ ਬੁਡਾਪੈਸਟ ਵਿਖੇ ਹੱਤਿਆ ਕਰ ਦਿੱਤੀ।

ਹ. ਪੁ.—ਐਨ. ਬ੍ਰਿ. ਮਾ. 11 : 800

**ਟਿਸ਼ਬਾਈਨ, ਜੋਹਾਨ ਹਮੀਨਰਿਕ ਵਿਲਹੈਲਮ** : ਜਰਮਨੀ ਦੇ ਇਸ ਚਿੱਤਰਕਾਰ ਦਾ ਜਨਮ 15 ਫ਼ਰਵਰੀ, 1751 ਨੂੰ ਹੈੱਸ (ਅਜੋਕਾ ਨਾਂ ਹੈਨਾ) ਵਿਖੇ ਹੋਇਆ। ਇਸਨੇ ਆਪਣਾ ਚਿੱਤਰਕਾਰੀ ਦਾ ਜੀਵਨ ਬਰਲਿਨ ਵਿਖੇ ਸ਼ੁਰੂ ਕੀਤਾ। ਸੰਨ 1779 ਵਿਚ ਨੇਪਲਜ਼ ਦੀ ਆਰਟ ਅਕਾਦਮੀ ਦਾ ਡਾਇਰੈਕਟਰ ਬਣਿਆ। ਯੁੱਧ ਕਾਰਨ 1799 ਈ. ਵਿਚ ਇਹ ਉੱਤਰੀ ਜਰਮਨੀ ਚਲਾ ਗਿਆ। ਇਹ ਗੇਟੇ ਦਾ ਨਜ਼ਦੀਕੀ ਦੋਸਤ ਸੀ। 'ਗੇਟੇ ਇਨ ਦੀ ਕਾਮਪਾਨਯਾ' (1787) ਇਸ ਦਾ ਪ੍ਰਸਿੱਧ ਚਿੱਤਰ ਸੀ। ਬਾਅਦ ਵਿਚ ਇਸ ਨੂੰ ਜਰਮਨ ਰੋਮਾਂਚਵਾਦ ਵਿਚ ਰੁਚੀ ਪੈਦਾ ਹੋ ਗਈ।

ਟਿਸ਼ਬਾਈਨ ਉਸ ਪਰਿਵਾਰ ਨਾਲ ਸਬੰਧ ਰੱਖਦਾ ਸੀ ਜਿਸਨੇ ਤਿੰਨ ਪੀੜ੍ਹੀਆਂ ਵਿਚ 20 ਤੋਂ ਵੀ ਵਧ ਚਿੱਤਰਕਾਰ ਪੈਦਾ ਕੀਤੇ।

26 ਜੂਨ, 1829 ਨੂੰ ਆਇਟੀਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 10:4

**ਟਿਸੇਲਿਅਸ, ਆਰਨ** : ਇਸ ਜੀਵ-ਰਸਾਇਣ-ਵਿਗਿਆਨੀ ਦਾ ਜਨਮ 10 ਅਗਸਤ, 1902 ਨੂੰ ਸਵੀਡਨ ਵਿਚ ਸਟਾਕਹੋਮ ਵਿਖੇ ਹੋਇਆ। ਇਸ ਨੇ 1948 ਈ. ਦਾ ਰਸਾਇਣ ਵਿਗਿਆਨ ਦਾ ਨੋਬਲ ਪ੍ਰਾਈਜ਼ ਪ੍ਰਾਪਤ ਕੀਤਾ। ਅੱਪਸਾਲਾ ਯੂਨੀਵਰਸਿਟੀ ਵਿਖੇ (1925-32) ਥੀਓਡੋਰ ਸਵੇਦੈਰੀ ਦਾ ਸਹਾਇਕ ਰਹਿ ਕੇ ਇਸ ਨੇ ਸਸਪੈਂਨਸ਼ਨ ਵਿਚੋਂ (ਪ੍ਰੋਟੀਨਾਂ ਦੇ ਬਿਜਲਈ ਚਾਰਜ ਉੱਤੇ ਆਧਾਰਿਤ) ਪ੍ਰੋਟੀਨਾਂ ਨੂੰ ਇਲੈਕੱਟ੍ਰੋਫ਼ੋਰੈਸਿਸ ਦੁਆਰਾ ਵੱਖਰੇ ਕਰਨ ਦੇ ਸੂਖਮ ਕੰਮ ਦਾ ਵਿਕਾਸ ਕੀਤਾ। ਇਸ ਕੰਮ ਵਜੋਂ 1930 ਈ. ਵਿਚ ਇਸ ਨੂੰ ਡਾਕਟ੍ਰੇਟ ਦੀ ਡਿਗਰੀ ਮਿਲੀ।

ਅੱਪਸਾਲਾ ਵਿਖੇ ਲੈਕਚਰ ਕਰਨ ਮਗਰੋਂ ਇਸ ਨੇ ਪ੍ਰਿੰਸਟਨ ਯੂਨੀਵਰਸਿਟੀ (1934-35) ਵਿਖੇ ਇੰਸਟੀਚਿਊਟ ਫਾਰ ਐਡਵਾਂਸਡ ਸਟੱਡੀ ਵਿਚ ਖੋਜ ਕੀਤੀ। ਸੰਨ 1937 ਵਿਚ ਇਹ ਅੱਪਸਾਲਾ ਪਰਤ ਆਇਆ ਅਤੇ ਜੀਵ-ਰਸਾਇਣ-ਵਿਗਿਆਨ ਦਾ ਪ੍ਰੋਫ਼ੈਸਰ ਬਣ ਗਿਆ ਅਤੇ ਇਸ ਨੂੰ ਆਪਣਾ ਵਿਭਾਗ ਬਣਾਉਣ ਲਈ ਨਵਾਂ ਬਣਿਆ ਇੰਸਟੀਚਿਊਟ ਦਿੱਤਾ ਗਿਆ। ਇਸ ਨੇ ਰਸਾਇਣਿਕ ਤੌਰ ਤੇ ਮਿਲਦੇ ਜੁਲਦੇ ਲਹੂ ਸੀਰਮ ਦੇ ਪ੍ਰੋਟੀਨਾਂ ਨੂੰ ਵੱਖਰਾ ਕਰਨ ਲਈ ਇਲੈੱਕਟ੍ਰੋਫ਼ੋਰੈਟਿਕ ਢੰਗਾਂ ਦੀ ਵਰਤੋਂ ਕੀਤੀ। ਇਸ ਪ੍ਰਾਪਤੀ ਦਾ ਨੋਬਲ ਐਵਾਰਡ ਵਿਚ ਵਿਸ਼ੇਸ਼ ਜ਼ਿਕਰ ਸੀ। ਸੰਨ 1940 ਵਿਚ ਇਸ ਨੇ ਪ੍ਰੋਟੀਨਾਂ ਅਤੇ ਦੂਸਰੇ ਪਦਾਰਥਾਂ ਨੂੰ ਸਤ੍ਹਾ-ਸੋਖਣ ਕ੍ਰੋਮੈਟੋਗ੍ਰਾਫ਼ੀ ਦੁਆਰਾ ਵੱਖਰਾ ਕਰਨ ਲਈ ਖੋਜ ਸ਼ੁਰੂ ਕਰ ਦਿੱਤੀ। ਸੰਨ 1946 ਤੋਂ 1950 ਤੱਕ ਇਹ ਸਵੀਡਿਸ਼ ਨੈਚੁਰਲ ਸਾਇੰਸ ਰਿਸਰਚ ਕਾਊਂਸਲ ਦਾ ਚੇਅਰਮੈਨ ਰਿਹਾ ਅਤੇ 1947 ਤੋਂ 60 ਤੱਕ ਨੋਬਲ ਫਾਊਂਡੇਸ਼ਨ ਦਾ ਉਪ-ਪ੍ਰਧਾਨ ਅਤੇ 1960-64 ਤੱਕ ਇਸੇ ਸੰਸਥਾ ਦਾ ਪ੍ਰਧਾਨ ਵੀ ਰਿਹਾ।

29 ਅਕਤੂਬਰ, 1971 ਨੂੰ ਸਵੀਡਨ ਵਿਚ ਅੱਪਸਾਲਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 5

**ਟਿਕਟੋਰਿਸ, ਜੋਹਾਨੀਜ਼** : ਬੈਲਜੀਅਮ ਦੇ ਇਸ ਸੰਗੀਤ ਸਿਧਾਂਤਵਾਦੀ ਵਿਦਵਾਨ, ਸੰਗੀਤਕਾਰ ਅਤੇ ਲੇਖਕ ਦਾ ਜਨਮ 1436 ਈ. ਵਿਚ ਫ਼ਲੈਂਡਰਜ਼ ਵਿਚ ਨਿਵੈਲ (Nivelles) ਵਿਖੇ ਹੋਇਆ। ਇਸਨੇ ਲੂਵਾਂ (Louvain) ਯੂਨੀਵਰਸਿਟੀ ਤੋਂ ਕਾਨੂੰਨ ਅਤੇ ਦਰਸ਼ਨ ਦੀ ਵਿਦਿਆ ਪ੍ਰਾਪਤ ਕੀਤੀ। ਸੰਨ 1476 ਵਿਚ ਇਹ ਨੇਪਲਜ਼ ਦੇ ਰਾਜੇ ਫ਼ਰਡੀਨੈਂਡ ਪਹਿਲੇ ਦੇ ਗਿਰਜੇ ਦਾ ਪਾਦਰੀ ਬਣਿਆ। ਸੰਨ 1484 ਤੋਂ 1500 ਤੱਕ ਇਹ ਪੈਪਲ ਚੈਪਲ ਦਾ ਮੈਂਬਰ ਰਿਹਾ ਅਤੇ ਨੇਪਲਜ਼ ਵਿਖੇ ਇਸਨੇ ਇਕ ਸੰਗੀਤ ਸਕੂਲ ਦੀ ਸਥਾਪਨਾ ਕੀਤੀ। ਸੰਨ 1476 ਦੇ ਲਗਭਗ ਇਸ ਨੇ ਸੰਗੀਤਕ ਸ਼ਬਦਾਂ ਲਈ ਇਕ ਸ਼ਬਦ ਕੋਸ਼ 'Terminorum musicae diffinitorium' ਲਿਖਿਆ ਜਿਸ ਵਿਚ ਵਰਣਮਾਲਾ ਅਨੁਸਾਰ 291 ਪਰਿਭਾਸ਼ਾਵਾਂ ਹਨ। ਇਸ ਦੀਆਂ ਹੋਰ ਸਿਧਾਂਤਕ ਕਿਰਤਾਂ ਵਿਚ ਸੰਗੀਤ ਦੀ ਸੰਕੇਤ ਲਿਪੀ ਨਾਲ ਸਬੰਧਤ ਪੁਸਤਕ 'ਪ੍ਰੋਪੋਰਸ਼ਨਲ ਮਿਊਜ਼ਿਕ' ਅਤੇ 15ਵੀਂ ਸਦੀ ਦੇ ਆਖ਼ੀਰ ਵਿਚ ਗੀਤਕਾਰੀ ਦੇ ਅਭਿਆਸ ਦੇ ਸਰਵੇਖਣ ਤੇ ਆਧਾਰਿਤ ਪੁਸਤਕ 'Liber de arte contrapuncti' ਸ਼ਾਮਲ ਹਨ। ਇਸਦੀ ਸਭ ਤੋਂ ਪ੍ਰਸਿੱਧ ਰਚਨਾ 'Missa L' homme arme' ਹੈ।

ਅਕਤੂਬਰ, 1511 ਨੂੰ ਨਿਵੈਲ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9: 1021

**ਟਿਕਾਉ** : ਇਹ ਫ਼ਿਲਪੀਨ ਦੇ ਮਾਸਬਾਤੀ (Masbate) ਰਾਜ ਦੇ ਤਿੰਨਾਂ ਟਾਪੂਆਂ ਵਿਚੋਂ ਸਭ ਤੋਂ ਛੋਟਾ ਟਾਪੂ ਹੈ ਜਿਹੜਾ ਮਾਸਬਾਤੀ ਦੇ ਉੱਤਰ-ਪੂਰਬੀ ਸਾਹਿਲ ਤੋਂ ਕੁਝ ਹਟਕੇ ਮਾਸਬਾਤੀ ਅਤੇ ਲੁਜ਼ਾਨ ਟਾਪੂਆਂ ਦੇ ਵਿਚਕਾਰ ਸਥਿਤ ਹੈ। ਇਹ 334 ਵ. ਕਿ. ਮੀ. ਦੇ ਰਕਬੇ ਤੇ ਫੈਲਿਆ ਹੋਇਆ ਹੈ ਅਤੇ ਇਥੇ ਲ. 65000 (1970) ਲੋਕ

ਵਸਦੇ ਹਨ। ਲੂਜ਼ਾਨ ਨਾਲੋਂ ਟਿਕਾਉ ਦੱਰਾ ਇਸ ਟਾਪੂ ਨੂੰ ਵੱਖ ਕਰਦਾ ਹੈ। ਟਿਕਾਉ ਟਾਪੂ ਦੇ ਪੱਛਮੀ ਸਾਹਿਲ ਦੇ ਨਾਲ ਨਾਲ ਪਹਾੜ ਹਨ ਜਿਹੜੇ ਸੈਨ ਬਰਨਾਰਡੀਨੋ ਜਲ-ਡਮਰੂ ਦੀ ਪਹਿਰੇਦਾਰੀ ਕਰਦੇ ਹਨ। ਇਹ ਫ਼ਿਲਪੀਨ ਟਾਪੂਆਂ ਰਾਹੀਂ ਜਹਾਜ਼ਰਾਨੀ ਯੋਗ ਮੁੱਖ ਮਾਰਗਾਂ ਵਿਚੋਂ ਇਕ ਹੈ।

ਟਿਕਾਉ ਦੇ ਪੂਰਬੀ ਤੱਟ ਦੇ ਸ਼ਹਿਰ ਵਧੀਆ ਸੜਕਾਂ ਰਾਹੀਂ ਮਿਲੇ ਹੋਏ ਹਨ। ਅੰਤਰਭੂਮੀ ਵਿਚ ਚੌਲ, ਗੰਨਾ, ਅਬਾਕਾ ਤੇ ਕਪਾਹ ਆਦਿ ਦੀ ਖੇਤੀ ਕੀਤੀ ਜਾਂਦੀ ਹੈ । ਇਥੇ ਥੋੜ੍ਹੇ ਬਹੁਤੇ ਸੋਨੇ ਦੇ ਭੰਡਾਰ ਵੀ ਹਨ।

ਹ. ਪੁ.—ਐਨ. ਅਮੈ. 26: 726

**ਟਿਕਾਲ** : ਇਹ ਪੱਛਮੀ ਗਵਾਤੇਮਾਲਾ ਦੇ ਪੈਟੈਨ (Peten) ਡਿਪਾਰਟਮੈਂਟ ਦੇ ਜੰਗਲਾਂ ਵਿਚ ਵਾਕਿਆ ਸਭ ਤੋਂ ਵੱਡਾ ਮਾਇਆ (Maya) ਸ਼ਹਿਰ ਅਤੇ ਦੱਖਣ-ਪੂਰਬੀ ਮਾਇਆ ਨੀਵੀਆਂ ਧਰਤੀਆਂ ਦਾ ਇਕ ਉਪਚਾਰਕ (Ceremonial) ਕੇਂਦਰ ਹੈ ਜਿਹੜਾ ਪੱਛਮੀ ਗਵਾਤੇਮਾਲਾ ਦੇ ਪੈਟੈਨ ਦੇ ਜੰਗਲਾਂ ਵਿਚ ਵਸਿਆ ਹੋਇਆ ਹੈ। ਇਹ ਸ਼ਹਿਰ ਪੁਰਾਤੱਤਵ ਪੱਖ ਤੋਂ ਬਹੁਤ ਹੀ ਮਹੱਤਤਾ ਵਾਲਾ ਹੈ। ਦੱਖਣੀ ਨੀਵੀਆਂ ਭੂਮੀਆਂ ਦੇ ਹੋਰ ਬਹੁਤ ਸਾਰੇ ਕੇਂਦਰਾਂ ਵਾਂਗ ਮੁੱਢ ਵਿਚ (900-300 ਈ. ਪੂ.) ਇਹ ਵੀ ਇਕ ਛੋਟੇ ਪਿੰਡ ਦੇ ਰੂਪ ਵਿਚ ਸਥਾਪਿਤ ਹੋਇਆ। ਬਾਅਦ ਵਿਚ 300 ਈ. ਪੂ. ਤੋਂ 300 ਈ. ਤੱਕ ਇਹ ਇਕ ਮਹੱਤਵਪੂਰਨ ਉਪਚਾਰਕ ਕੇਂਦਰ ਬਣ ਗਿਆ ਅਤੇ ਇਥੇ ਕਈ ਪਿਰਾਮਿਡ ਅਤੇ ਮੰਦਰ ਬਣਾਏ ਗਏ। ਇਸ ਦੀ ਖੁਸ਼ਹਾਲੀ ਕਲਾਸਕੀ ਕਾਲ (300-900 ਈ.) ਦੌਰਾਨ ਸਿਖ਼ਰ ਤੇ ਸੀ। ਇਸ ਸਮੇਂ ਦੌਰਾਨ ਇਥੇ ਬਾਜ਼ਾਰਾਂ ਦੇ ਵੱਡੇ ਵੱਡੇ ਚੌਕ (Plazas) ਪਿਰਾਮਿਡ ਅਤੇ ਮਹਿਲ ਆਦਿ ਦਿਖਾਈ ਦਿੰਦੇ ਸਨ। ਇਸੇ ਸਮੇਂ ਇਥੇ ਚਿੱਤਰ-ਲਿਪੀ ਲਿਖਤ ਅਤੇ ਸਮਾਂ ਨਾਪਣ ਦਾ ਇਕ ਗੁੰਝਲਦਾਰ ਸਿਸਟਮ ਹੋਂਦ ਵਿਚ ਆਇਆ ਜਿਸਦੇ ਫਲਸਰੂਪ ਮਾਇਆ ਕਲਾ ਤੇ ਵੀ ਨਿਖਾਰ ਆਇਆ।

ਪੁਰਾਤਨ ਟਿਕਾਲ ਸ਼ਹਿਰ ਦਾ ਮੁੱਖ ਕੇਂਦਰੀ ਹਿੱਸਾ ਲ. 259 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ, ਜਦੋਂ ਕਿ ਇਸ ਦਾ ਪੂਰਾ ਖੇਤਰਫਲ ਇਸ ਤੋਂ ਕਈ ਗੁਣਾ ਜ਼ਿਆਦਾ ਹੈ। ਇਸ ਦੀ ਉਨੱਤੀ ਦੀ ਸਿਖ਼ਰ ਤੇ 700 ਈ. ਦੇ ਲਗਭਗ ਇਸ ਦੀ ਆਬਾਦੀ ਦਾ ਅੰਦਾਜ਼ਾ 10,000 ਤੱਕ ਲਗਾਇਆ ਜਾਂਦਾ ਹੈ ਪਰ ਇਸ ਦੀ ਬਾਹਰਲੀ ਆਬਾਦੀ ਦਾ ਅੰਦਾਜ਼ਾ 50000 ਤੱਕ ਲਾਇਆ ਗਿਆ ਹੈ। ਮੁਢਲੇ ਕਲਾਸਕੀ-ਕਾਲ ਵਿਚ ਟੇਆਟੀਵਾਕਾਨ ਅਤੇ ਦੱਖਣੀ ਮਿਜ਼ੋ-ਅਗਰੀਕਾਣ ਵਿਚਕਾਰ ਚੰਗਾ ਵਪਾਰ ਹੁੰਦਾ ਸੀ ਅਤੇ ਟਿਕਾਲ ਇਕ ਮਹੱਤਵਪੂਰਨ ਵਪਾਰਕ ਚੌਕੀ ਸੀ। ਬੇਸ਼ਕ ਟੀਆਟੀਵਾਕਾਨ ਦਾ ਪਤਨ ਹੋ ਗਿਆ ਪਰ ਟਿਕਾਲ ਇਸ ਤੋਂ ਬਾਅਦ ਵਿਚ ਵੀ ਤਰੱਕੀ ਕਰਦਾ ਗਿਆ ਅਤੇ ਕਲਾਸਕੀ ਕਾਲ ਦੇ ਅਖੀਰ ਤੱਕ ਇਸ ਨੇ ਦੱਖਣੀ ਨੀਵੀਆਂ ਭੂਮੀਆਂ ਦੇ ਕਾਫ਼ੀ ਹਿੱਸੇ ਉੱਤੇ ਆਪਣੀ ਸਰਦਾਰੀ ਜਮਾਂ ਲਈ ਸੀ। 600 ਤੋਂ 800 ਈ. ਤੱਕ ਇਹ ਆਪਣੀ ਭਵਨ-ਉਸਾਰੀ-ਕਲਾ ਅਤੇ ਹੋਰ ਕਲਾਵਾਂ ਵਿਚ ਸਿਖ਼ਰ ਤੇ ਸੀ। 800 ਈ. ਤੋਂ ਬਾਅਦ ਇਸ ਦੀ ਆਬਾਦੀ ਘਟਣੀ ਸ਼ੁਰੂ ਹੋ ਗਈ ਅਤੇ ਇਸ ਦੀ ਕਲਾ ਵਿਚ ਵੀ ਗਿਰਾਵਟ ਹੋਣ ਲਗੀ ਅਤੇ ਇਸ ਤਰ੍ਹਾ ਇਸ ਦਾ ਪਤਨ ਹੋਣਾ ਸ਼ੁਰੂ ਹੋ ਗਿਆ। ਅੰਤ ਨੂੰ ਦਸਵੀਂ ਸਦੀ ਵਿਚ ਦੱਖਣੀ ਨੀਵੀਆਂ ਭੂਮੀਆਂ ਦੇ ਹੋਰ ਮਾਇਆ ਕੇਂਦਰਾਂ ਦੇ ਨਾਲ ਨਾਲ ਇਹ ਸ਼ਹਿਰ ਵੀ ਉੱਜੜ ਗਿਆ। ਇਸਦੇ ਉੱਜੜਨ ਦੇ ਕਾਰਨਾਂ ਦਾ ਹਾਲੇ ਤੱਕ ਪਤਾ ਨਹੀਂ ਲੱਗ ਸਕਿਆ। ਸੰਨ 1960 ਅਤੇ 1970 ਵਿਚ ਪੈਨਸਿਲ-ਵੇਨੀਆ ਯੂਨੀਵਰਸਿਟੀ ਵੱਲੋਂ ਇਥੇ ਖੋਜ ਅਤੇ ਖੁਦਾਈ ਦਾ ਕੰਮ ਕੀਤਾ ਗਿਆ।

ਹ. ਪੁ.—ਐਨ. ਬ੍ਰਿ. ਮਾ. 9 : 1007; ਐਨ. ਅਮੈ. 26 : 742

**ਟਿਕੇ ਦੀ ਵਾਰ** : ਇਹ ਵਾਰ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦੇ ਰਬਾਬੀ ਸੱਤਾ ਤੇ ਬਲਵੰਡ ਦੀ ਰਚਨਾ ਹੈ ਅਤੇ ਰਾਮਕਲੀ ਦੀ ਤੀਜੀ ਵਾਰ ਹੈ। ਇਸ ਵਿਚ ਸਤਿਗੁਰਾਂ ਦੀ ਤਿਲਕ ਪ੍ਰਾਪਤੀ ਜਾਂ ਟਿਕੇ ਦਾ ਪ੍ਰਸੰਗ ਹੈ। ਇਸੇ ਕਰਕੇ ਇਸ ਦਾ ਨਾਂ ਟਿਕੇ ਦੀ ਵਾਰ ਪੈ ਗਿਆ ਹੈ। ਇਸ ਵਾਰ ਦੀਆਂ ਅੱਠ ਪੌੜੀਆਂ ਹਨ ਪਰ ਰਾਵਲਪਿੰਡੀ ਵਿਚ ਭਾਈ ਬੂਟਾ ਸਿੰਘ ਹਲੀਮ ਦੀ ਧਰਮਸ਼ਾਲਾ ਵਿਚ ਇਕ ਪੁਰਾਣੀ ਲਿਖਤ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ, ਜਿਸ ਵਿਚ 10 ਪੌੜੀਆਂ ਹਨ।

ਹ. ਪੁ.—ਮ. ਕੋ.

**ਟਿਗ੍ਰੀਨੀਆ ਭਾਸ਼ਾ (Tigrinya Language)** : ਇਹ ਭਾਸ਼ਾ ਇਥੋਪੀਆ ਦੇ ਟਿਗਰੀ ਪ੍ਰਾਂਤ ਵਿਚ ਵਸਦੇ ਦੱਖਣੀ ਟਿਗਰੀ ਲੋਕਾਂ ਦੀ ਸਾਮੀ ਭਾਸ਼ਾ ਹੈ। ਇਸ ਦੇ ਲਿਖਤੀ ਪ੍ਰਮਾਣਾਂ ਵਿਚ ਮਿਸ਼ਨ ਸੁਸਾਇਟੀਆਂ ਦੀਆਂ ਤਿਆਰ ਕੀਤੀਆਂ ਹੋਈਆਂ ਧਾਰਮਕ ਪੁਸਤਕਾਂ, ਹੁਣੇ ਹੁਣੇ ਛਪੀਆਂ ਪਾਠ ਪੁਸਤਕਾਂ ਅਤੇ ਸਾਹਿਤਕ ਰਚਨਾਵਾਂ ਹਨ। ਇਹ ਭਾਸ਼ਾ ਗੀਜ਼ ਭਾਸ਼ਾ ਵਿਚੋਂ ਨਿਕਲੀ ਹੈ ਜਿਹੜੀ ਇਥੋਪੀਆ ਦੀ ਪ੍ਰਾਚੀਨ ਭਾਸ਼ਾ ਸੀ ਅਤੇ ਇਸ ਦਾ ਟਿਗਰੀ ਭਾਸ਼ਾ ਨਾਲ ਨੇੜੇ ਦਾ ਸਬੰਧ ਹੈ।

ਹ. ਪੁ.—ਐਨ. ਬ੍ਰਿ. ਮਾ. 9 : 1007

**ਟਿਗਰੇ** : ਪ੍ਰਾਂਤ—ਉੱਤਰੀ ਇਥੋਪੀਆ ਦਾ ਇਹ ਇਕ ਪ੍ਰਾਂਤ ਹੈ,ਜਿਸ ਦਾ ਖੇਤਰਫਲ 65,900 ਵ. ਕਿ. ਮੀ. ਅਤੇ ਵਸੋਂ 29,10,927 (1992) ਹੈ। ਇਸ ਦੇ ਪੱਛਮੀ ਭਾਗ ਵਿਚ ਇਕ ਉੱਚੀ ਪਠਾਰ ਹੈ ਜਿਸ ਦੀ ਐਲੇਜੂਆ (Alegua) ਪਹਾੜੀ ਵਿਖੇ ਉਚਾਈ 3291 ਮੀ. ਤੱਕ ਹੈ। ਟੈਕੇਜ ਅਤੇ ਗੈਸ਼ ਦਰਿਆ ਇਸ ਦੀ ਜਲ-ਨਿਕਾਸੀ ਕਰਦੇ ਹਨ। ਇਸ ਦੇ ਪੂਰਬ ਵਿਚ ਕੋਬਰ ਸਿੰਕ ਸਮੇਤ ਡੈਨਾਕਿਲ ਮਾਰੂਥਲ ਵਾਕਿਆ ਹੈ।

ਟਿਗਰੇ ਵਿਚ ਪ੍ਰਾਚੀਨ ਐਕਸੁਮਾਈਟ ਰਾਜ ਦਾ ਕੇਂਦਰੀ ਭਾਗ ਅਤੇ ਐਕਸੂਮ ਦੀਆਂ ਇਤਿਹਾਸਕ ਬਸਤੀਆਂ ਸ਼ਾਮਲ ਹਨ। ਯੈਹਾ, ਜਿਹੜਾ ਇਥੋਪੀਆ ਦਾ ਸਭ ਤੋਂ ਪੁਰਾਣਾ ਸ਼ਹਿਰ ਹੈ, ਅਤੇ ਐਡਵਾ, ਜਿਥੇ 1896 ਈ. ਵਿਚ ਹੋਈ ਲੜਾਈ ਵਿਚ ਹਮਲਾਵਰ ਇਟਾਲੀਅਨ ਫ਼ੌਜ ਨੂੰ ਹਾਰ ਹੋਈ ਸੀ, ਇਲਾਕੇ ਸ਼ਾਮਲ ਹਨ। ਇਹ ਪ੍ਰਾਂਤ ਪ੍ਰਾਚੀਨ ਡੈਬਰੀ ਡੈਮੋ ਨਾਂ ਦੇ ਇਸਾਈ ਮੱਠ ਕਰਕੇ ਵੀ ਮਹੱਤਵਪੂਰਨ ਮੰਨਿਆ ਜਾਂਦਾ ਹੈ ਪ੍ਰੰਤੂ ਇਹ ਜ਼ਿਆਦਾ ਕਰਕੇ ਅਡੀਗਰਾਟ ਦੇ ਦੱਖਣ ਵਿਚ ਦੁਰਲੱਭ ਚਟਾਨਾਂ ਵਿਚ ਬਣਾਏ ਹੋਏ ਚਰਚ ਕਰਕੇ ਵੀ ਜਾਣਿਆ ਜਾਂਦਾ ਹੈ।

ਭਾਵੇਂ ਸਬਜ਼ੀਆਂ ਕਿਤੇ ਕਿਤੇ ਬੀਜੀਆਂ ਜਾਂਦੀਆਂ ਹਨ ਪ੍ਰੰਤੂ ਲੋਕ ਜ਼ਿਆਦਾ ਕਰਕੇ ਖੇਤੀਬਾੜੀ ਦਾ ਕੰਮ ਕਰਦੇ ਹਨ ਅਤੇ ਇਸ ਦੇ ਨਾਲ ਨਾਲ ਪਸ਼ੂ-ਪਾਲਣ ਦਾ ਕਿੱਤਾ ਵੀ ਕਰਦੇ ਹਨ। ਪਸ਼ੂਆਂ ਦੀਆਂ ਖੱਲਾਂ ਅਤੇ ਚਮੜੀ ਬਾਹਰ ਭੇਜਣ ਵਾਲੀਆਂ ਮਹੱਤਵਪੂਰਨ ਵਸਤੂਆਂ ਵਿਚੋਂ ਹਨ। ਮੈਕਲੇ ਤੋਂ ਲੂਣ ਅਤੇ ਪੋਟਾਸ਼ ਬਾਹਰ ਭੇਜਿਆ ਜਾਂਦਾ ਹੈ। ਬਹੁਤੇ ਵੱਡੇ ਖੇਤਰ ਵਿਚ ਟਿਗਰੀਨੀਆ (Tigrinya) ਭਾਸ਼ਾ ਬੋਲੀ ਜਾਂਦੀ ਹੈ। ਟਿਗਰੇ ਲੋਕ ਜ਼ਿਆਦਾ ਕਰਕੇ ਪਠਾਰ ਉੱਤੇ ਰਹਿੰਦੇ ਹਨ। ਰਾਇਆ ਅਤੇ ਅਜੈਬੋ (Azebo) ਪਠਾਰ ਅਤੇ ਮੈਦਾਨਾਂ ਦੇ

ਵਿਚਕਾਰਲੇ ਇਲਾਕੇ ਵਿਚ ਰਹਿੰਦੇ ਹਨ। ਡੈਨਾਕਿਲ (Danakil) ਖ਼ਾਨਾਬਦੋਸ਼ ਪੂਰਬੀ ਹਿੱਸਿਆਂ ਵਿਚ ਰਹਿੰਦੇ ਹਨ।

ਹ. ਪੁ.—ਐਨ. ਬ੍ਰਿ. ਮਾ. 11: 769

**ਟਿਗਰੇ** : ਇਹ ਅਰਜਨਟੀਨਾ ਦੇ ਉੱਤਰ-ਪੂਰਬੀ ਬਵੇਨਸ ਏਰੀਜ਼ (Bueno Aires) ਪ੍ਰਾਵਿੰਸ ਦਾ ਇਕ ਸ਼ਹਿਰ ਹੈ, ਜਿਹੜਾ ਰੀਓਪਾਰਨਾ ਡੈਲਟੇ (Rioparna Delta) ਤੇ ਸਥਿਤ ਹੈ। ਸੰਨ 1678 ਦੇ ਬਣੇ (ਮੁੜ 1820 ਵਿਚ ਬਣੇ) ਇਕ ਚੈਪਲ ਦੇ ਦੁਆਲੇ ਉਸਰਿਆ ਹੋਇਆ ਇਹ ਸ਼ਹਿਰ ਅੱਜ ਬਵੇਨਸ ਏਰੀਜ਼ ਤੋਂ ਐਨਟਰਾ ਰੀਅਸ ਪ੍ਰਾਵਿੰਸ ਦੀ ਦੱਖਣੀ ਸਰਹੱਦ ਤੱਕ ਵਪਾਰ ਦਾ ਇਕ ਚੰਗਾ ਕੇਂਦਰ ਬਣ ਚੁੱਕਾ ਹੈ। ਇਸ ਦੇ ਦੁਆਲੇ ਦਾ ਖੇਤਰ ਪਾਰਨਾ ਡੈਲਟੇ ਦੀਆਂ ਬਹੁਤ ਸਾਰੀਆਂ ਛੋਟੀਆਂ ਨਦੀਆਂ ਅਤੇ ਨਹਿਰਾਂ ਨਾਲ ਭਰਿਆ ਹੋਇਆ ਹੈ ਤੇ ਇਹ ਨਹਿਰਾਂ ਰੀਓ ਡੇ ਲਾ ਪਲਾਟ ਜਵਾਰ ਦਹਾਨੇ ਵਿਚ ਡਿਗਦੀਆਂ ਹਨ। ਇਹ ਸਾਰੀਆਂ ਨਦੀਆਂ ਜਹਾਜ਼ਰਾਨੀ ਦੇ ਯੋਗ ਹਨ ਅਤੇ ਇਨ੍ਹਾਂ ਵਿਚ ਬਹੁਤ ਸਾਰੀਆਂ ਪਾਣੀ ਵਿਚ ਖੇਡੀਆਂ ਜਾਣ ਵਾਲੀਆਂ ਖੇਡਾਂ ਹਰ ਸਾਲ ਨਵੰਬਰ ਤੋਂ ਮਾਰਚ ਤੱਕ ਕਰਵਾਈਆਂ ਜਾਂਦੀਆ ਹਨ, ਜਿਸ ਕਰਕੇ ਇਥੇ ਸੈਲਾਨੀਆਂ ਦੀ ਬਹੁਤ ਆਵਾਜਾਈ ਰਹਿੰਦੀ ਹੈ। ਟੀਗਰੇ ਇਕ ਉੱਘਾ ਰੇਲ-ਜੰਕਸ਼ਨ ਹੈ। ਇਥੋਂ ਦਾ ਅਜਾਇਬ ਘਰ ਵੀ ਦੇਖਣ-ਯੋਗ ਹੈ।

ਆਬਾਦੀ—2,56,005 (1991)

34°28′ ਦੱ. ਵਿਥ.; 58°34′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 1006

**ਟਿਗਰੇਨੀਜ਼ ਪਹਿਲਾ, ਮਹਾਨ**—ਇਹ ਆਰਮੀਨੀਆ ਦਾ ਬਹੁਤ ਪ੍ਰਸਿੱਧ ਬਾਦਸ਼ਾਹ ਸੀ। ਇਸਦੇ ਰਾਜ-ਕਾਲ ਦਾ ਸਮਾਂ 95 ਜਾਂ 94 ਈ. ਪੂ. ਤੋਂ 55 ਈ. ਪੂ. ਤੱਕ ਦਾ ਮੰਨਿਆ ਗਿਆ ਹੈ। ਇਸਦੇ ਰਾਜ-ਕਾਜ ਵੇਲੇ ਆਰਮੀਨੀਆ ਦੇਸ਼ ਉੱਨਤੀ ਦੀਆਂ ਸਿਖਰਾਂ ਤੇ ਪਹੁੰਚਿਆ। ਟਿਗਰੇਨੀਜ਼ ਪਹਿਲੇ ਨੇ ਆਪਣੇ ਦੇਸ਼ ਨੂੰ ਇੰਨਾ ਤਾਕਤਵਰ ਬਣਾ ਦਿੱਤਾ ਕਿ ਕੁਝ ਸਮੇਂ ਲਈ ਤਾਂ ਇਹ ਪੂਰਬੀ ਰੋਮ ਦਾ ਸਭ ਤੋਂ ਸ਼ਕਤੀਸ਼ਾਲੀ ਰਾਜ ਬਣਿਆ ਰਿਹਾ। ਇਹ ਆਰਮੀਨੀਆ ਦੇ ਇਤਿਹਾਸ ਵਿਚ ਇਕ ਮਹੱਤਵਪੂਰਨ ਪੜਾਅ ਸਮਝਿਆ ਗਿਆ। ਟਿਗਰੇਨੀਜ਼ ਆਰਮੀਨੀਆ ਰਾਜ ਦੇ ਬਾਨੀ ਆਰਟੈਕਸੀਅਸ ਦੇ ਬੰਸ ਵਿਚੋਂ ਸੀ। ਇਤਿਹਾਸ ਇਸ ਬਾਰੇ ਇਹ ਸਪੱਸ਼ਟ ਨਹੀਂ ਕਰਦਾ ਕਿ ਟਿਗਰੇਨੀਜ਼, ਬਾਦਸ਼ਾਹ ਐਰਟਾਵਸਦਸ ਪਹਿਲੇ ਦਾ ਪੁੱਤਰ ਸੀ ਜਾਂ ਭਰਾ ਟਿਗਰੇਨੀਜ਼ ਨੂੰ ਆਪਣੀ ਜਵਾਨੀ ਦੀ ਉਮਰ ਪਾਰਥੀਆ ਦੇ ਰਾਜੇ ਕੋਲ ਚਾਰਦੀਵਾਰੀ ਅੰਦਰ ਬੰਦੀ ਦੇ ਰੂਪ ਵਿਚ ਗੁਜ਼ਾਰਨੀ ਪਈ ਪਰ ਬਾਅਦ ਵਿਚ ਪਾਰਥੀਆ ਦੇ ਰਾਜੇ ਨੇ ਮੀਡੀਆ ਰਾਜ ਦੇ ਸਰਹੱਦੀ ਇਲਾਕੇ ਦੀਆਂ 70 ਘਾਟੀਆਂ ਲੈਣ ਉਪਰੰਤ ਇਸਨੂੰ ਆਜ਼ਾਦ ਕਰ ਦਿੱਤਾ। ਇਸ ਪਿਛੋਂ ਟਿਗਰੇਨੀਜ਼ ਪਹਿਲੇ ਨੇ ਆਪਣੇ ਰਾਜ ਦੀਆਂ ਹੱਦਾਂ ਵਧਾਉਣ ਲਈ ਪਾਰਥੀਆ ਰਾਜ ਦੇ ਬਹੁਤ ਸਾਰੇ ਇਲਾਕਿਆਂ ਉਤੇ ਹਮਲੇ ਕੀਤੇ ਅਤੇ ਉਨ੍ਹਾਂ ਨੂੰ ਜਿੱਤ ਕੇ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ। ਲ. 83 ਈ. ਪੂ. ਦੌਰਾਨ ਇਸਨੇ ਮੈਸਾਪੋਟੇਮੀਆ ਦੇ ਵੀ ਕਾਫ਼ੀ ਇਲਾਕਿਆਂ ਉਪਰ ਕਬਜ਼ਾ ਕਰ ਲਿਆ। ਫਿਰ ਉੱਤਰੀ ਸੀਰੀਆ ਅਤੇ ਸਲੀਸੀਆ ਨੂੰ ਵੀ ਆਪਣੇ ਰਾਜ ਵਿਚ ਸ਼ਾਮਲ ਕਰਨ ਵਿਚ ਕਾਮਯਾਬ ਹੋ ਗਿਆ। ਜਿਹੜੀਆਂ ਵਾਦੀਆਂ ਬਦਲੇ ਪਾਰਥੀਆ ਦੇ ਬਾਦਸ਼ਾਹ ਤੋਂ ਆਜ਼ਾਦੀ ਹਾਸਲ ਕੀਤੀ ਸੀ, ਉਹੀ ਵਾਦੀਆਂ ਇਸਨੇ ਮੁੜ ਵਾਪਸ ਲੈ ਕੇ ਹੀ ਸਾਹ ਲਿਆ। ਅੰਜ਼ਰਬਾਈ-ਜ਼ਾਨ, ਜਾਰਡੀਈਨੀ ਐਡੀ-ਅਬੀਨੀ ਅਤੇ ਆਜ਼ਰਵੀਨੀ ਦੇ ਬਾਦਸ਼ਾਹ ਵੀ ਇਸਦੇ ਅਧੀਨ ਜਾਗੀਰਦਾਰ ਬਣ ਗਏ। ਆਪਣੀਆਂ ਸ਼ਾਨਦਾਰ ਜਿੱਤਾਂ ਤੋਂ ਬਾਅਦ ਟਿਗਰੇਨੀਜ਼ ਨੇ ਸ਼ਹਿਨਸ਼ਾਹ ਦਾ ਖ਼ਿਤਾਬ ਧਾਰਨ ਕਰ ਲਿਆ ਅਤੇ ਟਿਗਰੇਨੋਸਰਟਾ ਨਾਉਂ ਦਾ ਇਕ ਆਲੀਸ਼ਾਨ ਨਵਾਂ ਸ਼ਹਿਰ ਵਸਾ ਕੇ ਆਪਣੀ ਰਾਜਧਾਨੀ ਬਣਾਇਆ। ਇਸਨੇ ਆਪਣੇ ਰਾਜ ਨੂੰ ਮਜ਼ਬੂਤ ਕਰਨ ਲਈ ਪਾਂਟਸ ਦੇ ਛੇਵੇਂ ਰਾਜੇ ਮਿਥਰਾਡੇਟਸ ਨਾਲ ਸੰਧੀ ਕੀਤੀ ਅਤੇ ਉਸਦੀ ਲੜਕੀ ਕਲੀਓਪੈਟਰਾ ਨਾਲ ਸ਼ਾਦੀ ਵੀ ਕਰਵਾ ਲਈ ਜਿਸ ਕਰਕੇ ਟਿਗਰੇਨੀਜ਼ ਪਹਿਲੇ ਦੇ ਰਾਜ ਵਿਚ ਹੋਰ ਵੀ ਵਾਧਾ ਹੋ ਗਿਆ ਅਤੇ ਆਰਮੀਨੀਆ ਏਸ਼ੀਆ ਦਾ ਇਕ ਵਿਸ਼ਾਲ ਅਤੇ ਸ਼ਕਤੀਸ਼ਾਲੀ ਰਾਜ ਬਣ ਗਿਆ। 69 ਅਤੇ 68 ਈ. ਪੂ. ਦੌਰਾਨ ਰੋਮਨ ਜਰਨੈਲ ਲੂਕੂਲਸ ਨੇ ਉਸ ਦੇ ਰਾਜ ਉੱਤੇ ਹਮਲਾ ਕਰਕੇ ਬਹੁਤ ਸਾਰੇ ਇਲਾਕੇ ਖੋਹ ਲਏ। ਟਿਗਰੇਨੀਜ਼ ਨੇ ਇਨ੍ਹਾਂ ਇਲਾਕਿਆਂ ਨੂੰ ਇਕ ਵਾਰ ਮੁੜ ਵਾਪਸ ਤਾਂ ਲੈ ਲਿਆ ਪਰ ਇਹ ਜ਼ਿਆਦਾ ਦੇਰ ਇਨ੍ਹਾਂ ਨੂੰ ਆਪਣੇ ਕੋਲ ਨਾ ਰੱਖ ਸਕਿਆ ਕਿਉਂਕਿ ਇਸਦੇ ਦੂਜੇ ਲੜਕੇ ਨੇ 66 ਈ. ਪੂ. ਦੌਰਾਨ ਹੀ ਆਪਣੇ ਪਿਤਾ ਵਿਰੁੱਧ ਬਗ਼ਾਵਤ ਕਰ ਦਿੱਤੀ ਸੀ। ਪਾਰਥੀਆ ਦੇ ਰਾਜੇ ਫ਼ਰਾਟੀਸ ਤੀਜੇ ਨੇ ਟਿਗਰੇਨੀਜ਼ ਪਹਿਲੇ ਵਿਰੁੱਧ ਇਸਦੀ ਫ਼ੌਜੀ ਮੱਦਦ ਕੀਤੀ ਅਤੇ ਦੋਹਾਂ ਪਿਉ-ਪੁੱਤਰਾਂ ਵਿਚ ਲੜਾਈ ਕਰਵਾ ਕੇ ਰਾਜ ਨੂੰ ਕਮਜ਼ੋਰ ਕਰਨ ਦੀ ਕੋਸ਼ਿਸ਼ ਕੀਤੀ ਪਰ ਟਿਗਰੇਨੀਜ਼ ਪਹਿਲੇ ਨੇ ਆਪਣੇ ਲੜਕੇ ਨੂੰ ਹਰਾ ਦਿੱਤਾ ਅਤੇ ਉਹ ਮੈਦਾਨ ਛੱਡ ਕੇ ਭੱਜ ਗਿਆ ਅਤੇ ਮਹਾਨ ਰੋਮਨ ਜਰਨੈਲ ਪੰਪੀ ਕੋਲ ਸ਼ਰਨ ਲਈ। ਫਿਰ ਉਸਨੇ ਉਸਨੂੰ ਆਪਣੇ ਪਿਤਾ ਵਿਰੁੱਧ ਉਕਸਾਇਆ ਅਤੇ ਲੜਾਈ ਵਿਚ ਉਸਦੀ ਸਹਾਇਤਾ ਵੀ ਕੀਤੀ। ਪੰਪੀ ਆਰਮੀਨੀਆ ਵੱਲ ਵਧਿਆ। ਟਿਗਰੇਨੀਜ਼ ਪਹਿਲੇ ਨੇ ਉਸ ਅੱਗੇ ਹਥਿਆਰ ਸੁੱਟ ਦਿੱਤੇ। ਪੰਪੀ ਨੇ ਉਸਦਾ ਨਿੱਘਾ ਸਵਾਗਤ ਕੀਤਾ ਅਤੇ ਉਸਦੇ ਕੁਝ ਇਲਾਕੇ ਸੀਰੀਆ ਅਤੇ ਦੱਖਣੀ ਜਿੱਤਾਂ ਬਦਲੇ ਉਸਨੂੰ ਮੋੜ ਦਿੱਤੇ। ਟਿਗਰੇਨੀਜ਼ ਨੇ ਪੰਪੀ ਨੂੰ ਕਾਫ਼ੀ ਧਨ ਵੀ ਦਿੱਤਾ ਅਤੇ ਬਾਅਦ ਵਿਚ 10 ਸਾਲ ਦੇ ਕਰੀਬ ਅਰਮੀਨੀਆ ਉਪਰ ਰੋਮਨ ਨੁਮਾਇੰਦੇ ਦੇ ਤੌਰ ਤੇ ਟਿਗਰੇਨੀਜ਼ ਨੇ ਰਾਜ ਕੀਤਾ। ਇਸਦੀ ਮੌਤ ਤੋਂ ਬਾਅਦ ਇਸਦਾ ਦੂਜਾ ਲੜਕਾ ਟਿਗਰੇਨੀਜ਼ ਦੂਜਾ ਅਰਮੀਨੀਆ ਦੀ ਗੱਦੀ ਤੇ ਬੈਠਾ।

ਹ. ਪੁ.—ਐਨ. ਬ੍ਰਿ. ਮਾ. 9: 1006; ਐਨ. ਅਮੈ. 26 : 742

**ਟਿੰਗ ਲਿੰਗ** : ਇਹ ਚਿਆਂਗ ਪਿੰਗ ਚੀਹ ਦਾ ਕਲਮੀ ਨਾਂ ਹੈ। ਇਹ ਚੀਨ ਦੀ ਬਹੁਤ ਹੀ ਹਰਮਨ ਪਿਆਰੀ ਲੇਖਿਕਾ ਹੈ। ਇਸ ਦਾ ਜਨਮ ਲ. 1902 ਈ. ਵਿਚ ਹੁਨਾਨ ਰਾਜ ਵਿਚ ਲੀ-ਲਿੰਗ ਵਿਖੇ ਹੋਇਆ। ਆਪਣੀ ਵਿਦਰੋਹੀ ਅਤੇ ਖੁਲ੍ਹਭਰੀ ਜਵਾਨੀ ਸਮੇਂ ਇਸ ਨੇ ਆਪਣੇ ਜੀਵਨ ਸਬੰਧੀ ਨਿੱਕੀਆਂ ਕਹਾਣੀਆਂ ਅਤੇ ਨਾਵਲ ਲਿਖੇ, ਜਿਨ੍ਹਾਂ ਵਿਚ ਇਸ ਨੇ ਕਾਫ਼ੀ ਖੁਲ੍ਹ ਕੇ ਲਿਖਿਆ। ਸੰਨ 1911 ਵਿਚ ਪਿਤਾ ਦੀ ਮੌਤ ਹੋ ਜਾਣ ਕਾਰਨ ਇਸ ਦੀ ਮਾਂ ਨੇ ਇਸ ਨੂੰ ਪਾਲਿਆ। ਇਸ ਨੇ ਚਾਂਗ-ਤਿਹ ਅਤੇ ਤਾਓ-ਯੁਆਨ ਵਿਖੇ ਆਪਣੀ ਮਾਂ ਵੱਲੋਂ ਕਾਇਮ ਕੀਤੇ ਗਏ ਸਕੂਲਾਂ ਵਿਚ ਵਿਦਿਆ ਪ੍ਰਾਪਤ ਕੀਤੀ। ਸੰਨ 1919 ਵਿਚ ਇਹ ਬਾਗ਼ੀ ਹੋ ਕੇ ਚਾਂਗਸ਼ਾ ਵਿਖੇ ਸਾਂਝੀ ਵਿਦਿਆ ਵਾਲੇ ਸਕੂਲ ਵਿਚ ਦਾਖ਼ਲ ਹੋ ਗਈ। ਦੋ ਸਾਲ ਮਗਰੋਂ ਇਹ ਸ਼ੰਘਾਈ ਅਤੇ ਨਾਨਕਿੰਗ ਚਲੀ ਗਈ। ਫਿਰ ਇਹ ਪੀਕਿੰਗ ਯੂਨੀਵਰਸਿਟੀ ਵਿਚ ਦਾਖ਼ਲ ਹੋ ਗਈ। ਸੰਨ 1933 ਵਿਚ ਚੀਨ ਦੀ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋਣ ਮਗਰੋਂ ਇਸ ਨੇ ਗ਼ਰੀਬਾਂ ਸਬੰਧੀ ਰਚਨਾਵਾਂ ਪੇਸ਼ ਕੀਤੀਆਂ।

ਟਿੰਗ ਲਿੰਗ ਉੱਤੇ ਫ਼ਰਾਂਸੀਸੀ ਅਤੇ ਰੂਸੀ ਨਾਵਲਕਾਰਾਂ ਦਾ ਬਹੁਤ ਪ੍ਰਭਾਵ ਸੀ। ਇਸਦੇ ਨਾਵਲਾਂ ਉੱਤੇ ਮਾਰਕਸਵਾਦ ਦਾ ਬੜਾ ਅਸਰ ਸੀ। ਸੰਨ 1931 ਵਿਚ ਲਿਖਿਆ 'Shui' (ਹੜ੍ਹ) ਇਕ ਸਮਾਜਕ-ਯਥਾਰਥਵਾਦੀ ਨਾਵਲ ਹੈ। ਸੰਨ 1933 ਵਿਚ ਕਿਊ-

ਮਿਨਟਾਂਗ ਦੇ ਏਜੰਟਾਂ ਨੇ ਇਸ ਨੂੰ ਅਗਵਾ ਕਰ ਲਿਆ। ਸੰਨ 1936 ਵਿਚ ਇਹ ਭੇਸ ਵਟਾ ਕੇ ਭੱਜ ਨਿਕਲੀ। ਮਗਰੋਂ ਇਸ ਦੀ ਦੋਸਤੀ ਮਾਓ ਜ਼ੇ ਤੁੰਗ ਨਾਲ ਹੋ ਗਈ। ਆਪਣੀਆਂ ਪੁਸਤਕਾਂ ਵਿਚ ਕਮਿਊਨਿਸਟ ਲਹਿਰ ਦੇ ਨੁਕਸ ਛਾਂਟਣ ਕਰਕੇ ਮਾਓ ਇਸ ਨਾਲ ਨਾਰਾਜ਼ ਹੋ ਗਿਆ। 'Tai-Yang Chaotsai Sang Kan Ho Shang' (1948) ਇਸ ਦਾ ਸਭ ਤੋਂ ਪ੍ਰਸਿੱਧ ਨਾਵਲ ਹੈ। ਇਸ ਲਈ 1951 ਈ. ਵਿਚ ਇਸ ਨੂੰ ਸਟਾਲਿਨ ਪੁਰਸਕਾਰ ਪ੍ਰਾਪਤ ਹੋਇਆ ਪਰ ਰਾਜਨੀਤਕ ਤੌਰ ਤੇ ਇਹ ਹਮੇਸ਼ਾ ਮੁਸ਼ਕਿਲ ਵਿਚ ਹੀ ਫਸੀ ਰਹੀ। ਔਰਤਾਂ ਦੇ ਹੱਕਾਂ ਲਈ ਇਹ ਉਮਰ ਭਰ ਸੰਘਰਸ਼ ਕਰਦੀ ਰਹੀ। ਸੰਨ 1957 ਵਿਚ ਇਸ ਨੂੰ ਸੱਜੇ-ਪੱਖੀ ਜਾਣ ਕਰ ਕੇ ਕਮਿਊਨਿਸਟ ਪਾਰਟੀ ਵਿਚੋਂ ਕੱਢ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. ਮਾ. 9 : 1022

**ਟਿਗਲੈਥ ਪਾਈਲੀਜ਼ਰ ਤੀਜਾ** : ਇਹ ਅਸੀਰੀਆ ਦਾ ਇਕ ਪ੍ਰਸਿੱਧ ਬਾਦਸ਼ਾਹ ਸੀ। ਇਸਦੇ ਰਾਜ ਦਾ ਸਮਾਂ 745 ਈ. ਪੂ. ਤੋਂ 727 ਈ. ਪੂ. ਦਾ ਮੰਨਿਆ ਜਾਂਦਾ ਹੈ। ਇਸ ਨੂੰ ਪੂਲ ਜਾਂ ਪੂਲੂ ਦੇ ਨਾਂਮ ਨਾਲ ਵੀ ਜਾਣਿਆ ਜਾਂਦਾ ਹੈ। ਬਾਦਸ਼ਾਹ ਟਿਗਲੈਥ ਪਾਈਲੀਜ਼ਰ ਤੀਜੇ ਨੇ ਅਸੀਰੀਆ ਦੇ ਰਾਜ ਨੂੰ ਵਿਸ਼ਾਲ ਕਰਨ ਵਿਚ ਸਭ ਤੋਂ ਵਧ ਹਿੱਸਾ ਪਾਇਆ। ਸੀਰੀਆ ਅਤੇ ਫ਼ਲਸਤੀਨ ਦੇਸ਼ਾਂ ਨੂੰ ਵੀ ਇਸਦੇ ਸਾਹਮਣੇ ਝੁਕਣਾ ਪਿਆ। ਬਾਅਦ ਵਿਚ 729 ਈ. ਪੂ. ਵਿਚ ਉਸਨੇ ਅਸ਼ੀਰੀਆ ਅਤੇ ਬਾਬਲ ਦੇ ਰਾਜਾਂ ਨੂੰ ਇਕ ਕਰਕੇ ਇਕ ਮਹਾਨ ਰਾਜ ਦੀ ਸਥਾਪਨਾ ਕੀਤੀ। ਇਸ ਬਾਰੇ ਵਧੇਰੇ ਵੇਰਵਾ ਉਸ ਦੇ ਕਾਲ ਦੇ ਇਤਿਹਾਸਕ ਬ੍ਰਿਤਾਂਤਾਂ ਅਤੇ ਇਮਾਰਤਾਂ ਉਤੇ ਉੱਕਰੀਆਂ ਲਿਖਤਾਂ ਤੋਂ ਮਿਲਦਾ ਹੈ। ਅਸੀਰੀਆ ਦਾ ਇਹ ਪਹਿਲਾ ਬਾਦਸ਼ਾਹ ਹੈ ਜਿਸ ਦੇ ਰਾਜ ਦੇ ਇਤਿਹਾਸਕ ਵੇਰਵੇ ਉਸ ਦੇ 'ਕਲਾਹ' ਮਹਿਲ ਦੀਆਂ ਕੰਧਾਂ ਉੱਤੇ ਲਿਖੇ ਮਿਲਦੇ ਹਨ। ਟਿਗਲੈਥ ਪਾਈਲੀਜ਼ਰ ਦੇ ਪਿਤਾ ਦੇ ਰਾਜਕਾਲ-ਦੌਰਾਨ ਰਾਜਨੀਤਕ ਅਤੇ ਫ਼ੌਜੀ ਦੋਹਾਂ ਪੱਖਾਂ ਤੋਂ ਹੀ ਅਸੀਰੀਆ ਰਾਜ ਕਮਜ਼ੋਰ ਹੋ ਗਿਆ ਸੀ ਜਿਸ ਦੇ ਫ਼ਲਸਰੂਪ ਰਾਜ ਦੇ ਵੱਖ ਵੱਖ ਪ੍ਰਾਂਤਾਂ ਤੋਂ ਕਰ ਆਉਣਾ ਵੀ ਬੰਦ ਹੋ ਗਿਆ ਸੀ। ਟਿਗਲੈਥ ਪਾਈਲੀਜ਼ਰ ਤੀਜਾ ਦੂਰਦਰਸ਼ੀ ਅਤੇ ਸ਼ਕਤੀਸ਼ਾਲੀ ਰਾਜਾ ਸਾਬਤ ਹੋਇਆ। ਇਸਨੇ ਆਪਣੇ ਰਾਜ ਨੂੰ ਵਧਾਉਣ ਦਾ ਕੰਮ ਬੜੀ ਤੇਜ਼ੀ ਨਾਲ ਸ਼ੁਰੂ ਕੀਤਾ। ਇਸਨੇ ਆਪਣੇ ਰਾਜ ਦੇ ਵੱਡੇ ਵੱਡੇ ਪ੍ਰਾਂਤਾਂ ਦੇ ਤਾਕਤ ਫੜ ਰਹੇ ਸੂਬੇਦਾਰਾਂ (ਗਵਰਨਰਾਂ) ਤੇ ਕਾਬਜ਼ ਹੋਣ ਲਈ ਇਨ੍ਹਾਂ ਪ੍ਰਾਂਤਾਂ ਨੂੰ ਛੋਟੇ ਛੋਟੇ ਪ੍ਰਾਂਤਾਂ ਵਿਚ ਵੰਡ ਦਿੱਤਾ ਤਾਂ ਕਿ ਉਹ ਕੇਂਦਰ ਤੋਂ ਆਜ਼ਾਦ ਹੋਣ ਦੀ ਝਾਕ ਨਾ ਕਰਨ। ਇਸ ਤਰ੍ਹਾਂ ਇਸਨੇ ਪ੍ਰਾਦੇਸ਼ਕ ਸੂਬੇਦਾਰਾਂ ਵੱਲੋਂ ਰਾਜ ਨੂੰ ਖ਼ਾਨਾ-ਜੰਗੀ ਤੋਂ ਬਚਾਇਆ। ਆਲੇ-ਦੁਆਲੇ ਦੇ ਇਲਾਕਿਆਂ ਵਿਚ ਵੀ ਉਸਨੇ ਅਜਿਹੇ ਅਧਿਕਾਰੀ ਨਿਯੁਕਤ ਕੀਤੇ ਜਿਹੜੇ ਸਿੱਧੇ ਬਾਦਸ਼ਾਹ ਨੂੰ ਹੀ ਜਵਾਬਦੇਹ ਹੁੰਦੇ ਸਨ। 738 ਈ. ਪੂ. ਤੱਕ ਅਜਿਹੇ ਰਾਜਾਂ ਦੀ ਗਿਣਤੀ ਲਗਭਗ ਅੱਸੀ ਦੇ ਕਰੀਬ ਹੋ ਗਈ ਸੀ। ਇਸ ਤਰ੍ਹਾਂ ਬਾਦਸ਼ਾਹ ਕੋਲ ਆਪਣੇ ਰਾਜ ਦੇ ਤਕਰੀਬਨ ਹਰ ਕਰਮਚਾਰੀ ਦੀ ਠੀਕ ਖ਼ਬਰ ਨਾਲੋ ਨਾਲ ਪਹੁੰਚਣ ਲੱਗ ਪਈ ਸੀ। ਟਿਗਲੈਥ ਪਾਈਲੀਜ਼ਰ ਤੀਜੇ ਨੇ ਸੂਹੀਆ-ਪ੍ਰਬੰਧ ਸੁਧਾਰਨ ਲਈ ਵੱਖ ਵੱਖ ਚੌਕੀਆਂ ਕਾਇਮ ਕੀਤੀਆਂ ਜਿਸ ਨਾਲ ਹਰ ਜਗ੍ਹਾ ਦੀਆਂ ਗੁਪਤ ਖ਼ਬਰਾਂ ਇਸ ਤੀਕ ਪਹੁੰਚ ਜਾਂਦੀਆਂ ਸਨ। ਇਸਨੇ ਆਪਣੇ ਰਾਜ ਨੂੰ ਵਧਾਉਣ ਲਈ ਪੂਰਬ ਵੱਲ ਜਮੂਆ ਅਤੇ ਉੱਤਰ ਵੱਲ ਮੀਡਿਜ਼ ਤੇ ਹਮਲਾ ਕਰਕੇ ਇਨ੍ਹਾਂ ਨੂੰ ਆਪਣੇ ਪ੍ਰਾਂਤਕ ਗਵਰਨਰਾਂ ਦੀ ਦੇਖ-ਰੇਖ ਹੇਠ ਕਰ ਦਿੱਤਾ। ਪੁਕੂਦੂ ਤੇ ਬਗ਼ਦਾਦ ਲਾਗੇ ਦੇ ਕਬਾਇਲੀ ਇਲਾਕੇ ਵੀ ਅੱਰਾਪਖਾ (Arrapkha) ਪ੍ਰਾਂਤ ਨਾਲ ਮਿਲਾ ਦਿੱਤੇ ਅਤੇ ਇੰਜ ਅਰਾਮੀਅਨ ਕਬੀਲਿਆਂ ਨੂੰ ਆਪਣੇ ਕਾਬੂ ਵਿਚ ਕਰ ਲਿਆ। ਫਿਰ ਇਸਨੇ ਉਰਾਰਤੂ ਵੱਲ ਧਿਆਨ ਦਿੱਤਾ ਜੋ ਕਿ ਉੱਤਰ ਵਾਲੇ ਪਾਸੇ ਇਸਦਾ ਗਵਾਂਢੀ ਦੁਸ਼ਮਣ ਸੀ ਅਤੇ ਅਸੀਰੀਆ ਰਾਜ ਨੂੰ ਕਮਜ਼ੋਰ ਕਰਨ ਵਿਚ ਉਸਦਾ ਵੱਡਾ ਹੱਥ ਸੀ। ਅਸੀਰੀਆ ਰਾਜ ਦੇ ਵਪਾਰਕ ਸਬੰਧਾਂ ਤੇ ਉਸਨੇ ਆਪਣਾ ਪ੍ਰਭਾਵ ਪਾਇਆ ਹੋਇਆ ਸੀ। ਉਰਾਰਤੂ ਨੇ ਬਹੁਤ ਹੀ ਮਹਤੱਵਪੂਰਨ ਵਪਾਰਕ ਚੀਜ਼ਾਂ ਜਿਵੇਂ ਕਿ ਮੀਡੀਆ ਤੋਂ ਆਉਣ ਵਾਲੇ ਘੋੜਿਆਂ ਅਤੇ ਅਨਾਤੋਲੀਆ ਤੋਂ ਆਉਣ ਵਾਲੀਆਂ ਧਾਤਾਂ ਤੇ ਰੋਕ ਲਾ ਦਿੱਤੀ ਕਿਉਂਕਿ ਵਪਾਰਕ ਰਸਤੇ ਉਸਦੇ ਕਬਜ਼ੇ ਵਿੱਚ ਸਨ। ਇਸਦੇ ਨਾਲ ਨਾਲ ਉਸਨੇ ਉੱਤਰੀ ਸੀਰੀਆ ਵਿਚ ਵੀ ਗੜਬੜ ਕਰ ਦਿੱਤੀ। ਟਿਗਲੈਥ ਪਾਈਲੀਜ਼ਰ ਨੇ ਪੂਰਬੀ ਬਾਬਲ ਅਤੇ ਅਰਾਮੀਅਨ ਕਬੀਲਿਆਂ ਨੂੰ ਹਰਾ ਕੇ ਉਰਾਰਤੂ ਦੀ ਤਾਕਤ ਨੂੰ ਹੀ ਖ਼ਤਮ ਨਹੀਂ ਕੀਤਾ ਸਗੋਂ 743 ਈ. ਪੂ. ਵਿਚ ਉਸਦੇ ਸੀਰੀਅਨ ਮਿੱਤਰ ਮੁਲਕਾਂ ਨੂੰ ਵੀ ਦਬਾ ਦਿੱਤਾ। ਟਿਗਲੈਥ ਪਾਈਲੀਜ਼ਰ ਦੀ ਤਾਕਤ ਸਦਕਾ ਹੀ ਦਮਿਸ਼ਕ, ਟਾਇਰ ਅਤੇ ਸਾਈਲੀਸ਼ੀਆ ਦੇ ਰਾਜਿਆਂ ਨੇ ਵੀ ਇਸਨੂੰ ਭੇਟਾਂਵਾਂ ਦਿੱਤੀਆਂ। ਇਜ਼ਰਾਈਲ ਦੇ ਰਾਜੇ ਮਨਹੈਮ ਨੇ ਵੀ ਆਪਣੇ ਮਰਨ ਤੋਂ ਪਹਿਲਾਂ ਟਿਗਲੈਥ ਪਾਈਲੀਜ਼ਰ ਨੂੰ ਇਕ ਹਜ਼ਾਰ ਚਾਂਦੀ ਦੇ ਵੱਟੇ ਤੇ ਸਿੱਕੇ ਭੇਟ ਕੀਤੇ। 743 ਈ. ਪੂ. ਵਿਚ ਮਿਸਰ ਨਾਲੋਂ ਵੀ ਹੱਦਬੰਦੀ ਕਰ ਲਈ। ਅਮਾੱਨ, ਐਡਮ, ਮੋਬ ਦੇ ਕਬੀਲਿਆ ਨੂੰ ਵੀ ਬਾਦਸ਼ਾਹ ਟਿਗਲੈਥ ਨੂੰ ਭੇਟਾਵਾਂ ਦੇਣੀਆਂ ਪਈਆਂ। ਅਗਲੇ ਦੋ ਸਾਲਾਂ ਵਿਚ ਟਿਗਲੈਥ ਅੱਗੇ ਦਮਿਸ਼ਕ ਨੂੰ ਵੀ ਝੁਕਣਾ ਪਿਆ। ਇਜ਼ਰਾਈਲ ਕੋਲੋਂ ਗਲੀਲੀ ਦਾ ਇਲਾਕਾ ਲੈ ਕੇ ਉਸਨੂੰ ਉਸਦੇ ਨੇੜੇ ਦੇ ਪ੍ਰਾਂਤਾਂ ਨਾਲ ਮਿਲਾ ਦਿੱਤਾ। ਬਾਦਸ਼ਾਹ ਨੇ ਦੱਖਣੀ ਫ਼ਲਸਤੀਨ ਤੇ ਵੀ ਆਪਣਾ ਕਬਜ਼ਾ ਕਰ ਲਿਆ। ਦੱਖਣੀ ਬਾਬਲ ਵਿਚ ਹੋਈ ਬਗ਼ਾਵਤ ਨੂੰ ਬੜੀ ਹੁਸ਼ਿਆਰੀ ਨਾਲ ਦਬਾਇਆ ਅਤੇ ਇਸਨੂੰ ਆਪਣੇ ਰਾਜ ਦਾ ਹਿੱਸਾ ਬਣਾ ਲਿਆ। ਇਸ ਨਾਲ ਅਸੀਰੀਆ ਇਕ ਬਹੁਤ ਹੀ ਪ੍ਰਭਾਵਸ਼ਾਲੀ ਰਾਜ ਬਣਿਆ। ਇਸ ਤੋਂ ਬਾਅਦ ਜਲਦੀ ਹੀ 724 ਈ. ਪੂ. ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 11: 768; ਐਨ. ਅਮੈ. 26 : 741

**ਟਿਚਮਾਰਸ਼, ਐਡਵਰਡ ਚਾਰਲਸ** : ਇਹ ਇੰਗਲੈਂਡ ਦਾ ਇਕ ਉੱਘਾ ਹਿਸਾਬਦਾਨ ਸੀ। ਇਸ ਦਾ ਜਨਮ 1 ਜੂਨ, 1899 ਨੂੰ ਇੰਗਲੈਂਡ ਦੀ ਬਰਕਸ਼ਿਰ (Berkshire) ਮਿਊਂਸਪਲ ਬਰੋ ਵਿਚ ਨਿਊਬਰੀ ਵਿਖੇ ਹੋਇਆ।

ਸੰਨ 1923 ਵਿਚ ਇਹ ਲੰਡਨ ਦੇ ਯੂਨੀਵਰਸਿਟੀ ਕਾਲਜ ਵਿਖੇ ਲੈਕਚਰਾਰ ਨਿਯੁਕਤ ਹੋਇਆ। ਸੰਨ 1929 ਵਿਚ ਇਸ ਨੂੰ ਲਿਵਰਪੂਲ ਯੂਨੀਵਰਸਿਟੀ ਵਿਖੇ ਸ਼ੁੱਧ ਗਣਿਤ ਦਾ ਪ੍ਰੋਫ਼ੈਸਰ ਨਿਯੁਕਤ ਕੀਤਾ ਅਤੇ ਦੋ ਸਾਲਾਂ ਬਾਅਦ ਇਹ ਆਕਸਫ਼ੋਰਡ ਯੂਨੀਵਰਸਿਟੀ ਵਿਖੇ ਰੇਖਾ-ਗਣਿਤ ਦਾ ਸਾਵੀਲੀਅਨ (Savilian) ਪ੍ਰੋਫ਼ੈਸਰ ਬਣ ਗਿਆ। ਇਸ ਨੇ ਪਹਿਲਾਂ ਫ਼ੁਰੀਏ-ਇੰਟੈਗਰਲ ਸਿਧਾਂਤ ਸਬੰਧੀ ਖੋਜ ਕੀਤੀ ਅਤੇ ਫ਼ੁਰੀਏ ਵਿਪੱਖੀ ਰੂਪ (Transforms) ਦੇ ਸਿਧਾਂਤ ਵਿਚ ਕਾਫ਼ੀ ਵਾਧਾ ਕੀਤਾ।

ਇਸ ਤੋਂ ਬਾਅਦ ਇਸ ਨੇ ਸੰਯੁਗਮੀ ਫ਼ੰਕਸ਼ਨਜ਼ (Conjugate functions) ਦੇ ਸਿਧਾਂਤ ਵਿਚ ਆਪਣਾ ਯੋਗਦਾਨ ਪਾਇਆ ਅਤੇ 1937 ਈ. ਵਿਚ 'ਇੰਟਰੋਡਕਸ਼ਨ ਟੂ ਦੀ ਥਿਊਰੀ ਆਫ਼ ਫ਼ੁਰੀਏ ਇੰਟੈਗਰਲਜ਼' ਨਾਂ ਦੀ ਪੁਸਤਕ ਲਿਖੀ। ਇਸ ਉਪਰੰਤ ਇਸ ਨੇ ਇੰਟੈਗਰਲ ਫ਼ੰਕਸ਼ਨ ਅਤੇ ਵਿਸ਼ੇਸ਼ ਕਰਕੇ ਰੀਮਾਨੀ ਜ਼ੀਟਾ-ਫ਼ੰਕਸ਼ਨ (Riemann-Zeta-function) ਦੇ ਸਿਧਾਂਤ ਦਾ ਕਾਫ਼ੀ ਡੂੰਘਾਈ ਨਾਲ ਅਧਿਐਨ ਕੀਤਾ ਅਤੇ ਇਸ ਦੇ ਨਤੀਜਿਆਂ ਨੂੰ 1930 ਈ.

ਵਿਚ 'ਦੀ ਜ਼ੀਟਾ ਫੰਕਸ਼ਨ ਆਫ਼ ਰੀਮਾਨੀ' ਪੁਸਤਕ ਵਿਚ ਪ੍ਰਕਾਸ਼ਿਤ ਕੀਤਾ। ਸੰਨ 1951 ਵਿਚ 'ਦੀ ਥਿਊਰੀ ਆਫ਼ ਦੀ ਰੀਮਾਨੀ ਜ਼ੀਟਾ-ਫੰਕਸ਼ਨ' ਕਿਤਾਬ ਵਿਚ ਇਸੇ ਵਿਸ਼ੇ ਦੀ ਵਿਸਤਾਰਪੂਰਵਕ ਜਾਣਕਾਰੀ ਦਿੱਤੀ।

ਇਸ ਦੀ 1932 ਈ. ਵਿਚ ਲਿਖੀ 'ਦੀ ਥਿਊਰੀ ਆਫ਼ ਫੰਕਸ਼ਨਜ਼' ਵਾਸਤਵਿਕ ਅਤੇ ਮਿਸ਼ਰਿਤ ਫੰਕਸ਼ਨ-ਸਿਧਾਂਤ (Real and complex function Theory) ਉਪਰ ਲਿਖੀ ਇਕ ਪ੍ਰਸਿੱਧ ਅਤੇ ਬਹੁਤ ਹੀ ਲਾਭਦਾਇਕ ਪੁਸਤਕ ਸਿੱਧ ਹੋਈ ਅਤੇ ਇਸ ਕਿਤਾਬ ਦਾ ਕਈ ਭਾਸ਼ਾਵਾਂ ਵਿਚ ਅਨੁਵਾਦ ਵੀ ਕੀਤਾ ਗਿਆ ਹੈ। ਸੰਨ 1939 ਤੋਂ ਬਾਅਦ ਇਸ ਨੇ ਕੁਆਂਟਮ ਸਿਧਾਂਤ ਦੇ ਸਭ ਤੋਂ ਮਹੱਤਵਪੂਰਨ ਖੇਤਰ ਅਵਕਲ ਸਮੀਕਰਣ (ਡਿਫ਼ਰੈਂਸ਼ੀਅਲ ਇਕੁਏਸ਼ਨ) ਦੇ ਆਈਗੇਨ ਫੰਕਸ਼ਨ ਦੀ ਕਾਫ਼ੀ ਡੂੰਘੀ ਖੋਜ ਕੀਤੀ ਅਤੇ ਇਸ ਦੇ ਕਈ ਨਤੀਜਿਆਂ ਨੂੰ 1946 ਈ. ਵਿਚ 'ਆਈਗੇਨ ਫੰਕਸ਼ਨ ਐਕਸਪੈਨਸ਼ਨਜ਼ ਐਸੋਸੀਏਟਿਡ' ਵਿਚ 'ਸੈਕੰਡ ਆਰਡਰ ਡਿਫ਼ਰੈਂਸ਼ੀਅਲ ਇਕੁਏਸ਼ਨਜ਼' ਅਤੇ ਬਾਕੀਆਂ ਨੂੰ 1958 ਈ. ਵਿਚ ਇਕ ਪੁਸਤਕ ਵਿਚ ਪ੍ਰਕਾਸ਼ਿਤ ਕੀਤਾ।

18 ਜਨਵਰੀ, 1963 ਈ. ਨੂੰ ਆਕਸਫ਼ੋਰਡ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 11:1802

**ਟਿਚੀਨੋ** : ਦੱਖਣੀ ਸਵਿਟਜ਼ਰਲੈਂਡ ਦੀ ਇਕ ਕੈਨਟਨ ਹੈ। ਤਿਰਕੋਨੀ ਨੋਕਦਾਰ ਜਿਹੀ ਸ਼ਕਲ ਵਿਚ ਫੈਲੀ ਇਸ ਕੈਨਟਨ ਦਾ ਕੁਝ ਹਿੱਸਾ ਪੱਛਮ ਅਤੇ ਦੱਖਣ ਵਲੋਂ ਇਟਲੀ ਵਿਚ ਪੈ ਜਾਂਦਾ ਹੈ ; ਇਸ ਦੇ ਉੱਤਰ ਵੱਲ ਵੈਲੇ ਦੀ ਕੈਨਟਨ, ਉੱਤਰ ਪੂਰਬ ਵੱਲ ਗਰੈਯੁਬਿਨਡਨ ਹੈ। ਕੈਨਟਨ ਦਾ ਕੁੱਲ ਖੇਤਰਫਲ 2,811 ਵ. ਕਿ. ਮੀ. (1085 ਵ. ਮੀਲ) ਹੈ ਜਿਸ ਵਿਚੋਂ ਤਿੰਨ ਚੌਥਾਈ ਹਿੱਸਾ ਕਾਫ਼ੀ ਜ਼ਰਖੇਜ਼ ਹੈ ਅਤੇ ਬਾਕੀ ਹਿੱਸੇ ਵਿਚੋਂ ਲ. 75 ਵ. ਕਿ. ਮੀ. (29 ਵ. ਮੀਲ) ਝੀਲਾਂ ਅਧੀਨ ਅਤੇ 33 ਵ. ਕਿ. ਮੀ. (13 ਵ. ਮੀਲ) ਵਿਚ ਗਲੇਸ਼ੀਅਰ ਹਨ। ਉੱਤਰ ਵਿਚ ਲੈਪੋਂਟਾਈਨ ਐਲਪਸ ਪਰਬਤ ਹਨ, ਜਿਸਦੀ ਸਭ ਤੋਂ ਉੱਚੀ ਚੋਟੀ ਰਾਈਨਵਾਲਟਹਾਰਨ 3402 ਮੀ. ਹੈ। ਇਥੇ ਦੱਖਣ ਵੱਲ ਦੀ ਪਹਾੜੀ ਸਰਹੱਦ ਤੋਂ ਮਜਾੱਰ ਝੀਲ ਤੱਕ ਫੈਲੀਆਂ ਤਿੱਖੀਆਂ ਢਲਾਣਾਂ ਵਾਲੀਆਂ ਵਾਦੀਆ ਵਿਚ ਤਿੰਨ ਦਰਿਆਈ ਪ੍ਰਣਾਲੀਆਂ ਹਨ। ਇਨ੍ਹਾਂ ਵਿਚੋਂ ਮੁੱਖ ਪ੍ਰਣਾਲੀ ਟਿਚੀਨੋ ਦਰਿਆ ਦੀ ਹੈ ਅਤੇ ਮਾਜਾ ਅਤੇ ਵਰਜਾਸਕਾ ਦੂਜੀਆਂ ਮੁੱਖ ਪ੍ਰਣਾਲੀਆ ਹਨ।

ਟਿਚੀਨੋ ਵਿਚ ਬੇਸ਼ਕ ਕੋਈ ਖਣਿਜੀ ਸ੍ਰੋਤ ਨਹੀਂ ਹਨ ਪਰ ਜਲ-ਸ਼ਕਤੀ ਇਥੇ ਦੀ ਸਥਾਨਕ ਲੋੜ ਨਾਲੋਂ ਵੀ ਵੱਧ ਹੈ। ਕੈਨਟਨ ਦੇ ਉਪਰਲੇ ਭਾਗਾਂ ਵਿਚ ਚਰਗਾਹਾਂ ਹਨ। ਦੱਖਣੀ ਦਰਮਿਆਨੀ ਜਲਵਾਯੂ ਵਾਲੇ ਖੇਤਰ ਵਿਚ ਅੰਗੂਰਾਂ ਦੇ ਬਾਗਾਂ ਦੀ ਭਰਮਾਰ ਹੈ ਤੇ ਇਥੇ ਕਾਫ਼ੀ ਵੱਡੀ ਮਾਤਰਾ ਵਿਚ ਅੰਗੂਰਾਂ ਦੀ ਸ਼ਰਾਬ ਬਣਾਈ ਜਾਂਦੀ ਹੈ। ਇਸ ਤੋਂ ਇਲਾਵਾ ਕਣਕ, ਆਲੂ, ਤੰਮਾਕੂ ਅਤੇ ਸਬਜ਼ੀਆਂ ਦੀ ਪੈਦਾਵਾਰ ਵੀ ਹੁੰਦੀ ਹੈ। ਸੈਰ ਸਪਾਟੇ ਦੇ ਧੰਦੇ ਨਾਲ ਵੀ ਇਥੋਂ ਦੀ ਆਰਥਿਕਤਾ ਵਿਚ ਕਾਫ਼ੀ ਵਾਧਾ ਹੁੰਦਾ ਹੈ। ਇਥੋਂ ਦੇ ਲੋਕ ਇਤਾਲਵੀ ਭਾਸ਼ਾ ਬੋਲਣ ਵਾਲੇ ਰੋਮਨ ਕੈਥੋਲਿਕ ਹਨ।

ਆਬਾਦੀ - 2,86, 725 (1991)

ਹ. ਪੁ.- ਐਨ. ਬ੍ਰਿ. ਮਾ. 9: 997

**ਟਿਚੀਨੋ ਦਰਿਆ** : ਇਹ ਸਵਿਟਜ਼ਰਲੈਂਡ ਦੇ ਐਲਪੀ-ਲੈਪੋਂਟਾਈਨ ਪਹਾੜਾਂ ਵਿਚੋਂ ਪੈਸੂ ਡੇ ਨੋਵੇਨ ਦੇ ਨਜ਼ਦੀਕ ਤੋਂ 2440 ਮੀ. ਦੀ ਉਚਾਈ ਤੋਂ ਨਿਕਲਣ ਵਾਲਾ ਪੋ ਦਰਿਆ ਦਾ ਇੱਕ ਸਹਾਇਕ ਦਰਿਆ ਹੈ, ਜੋ 7,226 ਵ. ਕਿ. ਮੀ. ਖੇਤਰ ਦੀ (ਜਿਸ ਵਿਚੋਂ ਬਹੁਤ ਖੇਤਰ ਇਟਲੀ ਦਾ ਹੈ) ਜਲ-ਨਿਕਾਸੀ ਕਰਦਾ ਹੈ। ਦਰਿਆ ਦੀ ਕੁੱਲ ਲੰਬਾਈ 248 ਕਿ. ਮੀ. ਹੈ। ਇਹ ਦੱਖਣ-ਪੂਰਬ ਦਿਸ਼ਾ ਵਿਚ ਲੀਵਨਟਿੰਗ ਵਾਦੀ ਵਿਚੋਂ ਦੀ ਵਗਦਾ ਹੋਇਆ ਸੇਂਟ ਗਾਟਰਡ ਦੱਰੇ ਵਿਚੋਂ ਨਿਕਲਦਾ ਹੈ ਅਤੇ ਮਗਰੋਂ ਬੈਲੱਨਜ਼ੋਨਾ (ਸਵਿਟਜ਼ਰਲੈਂਡ) ਵਿਚੋਂ ਹੁੰਦਾ ਹੋਇਆ ਪੱਛਮ ਵੱਲ ਇਟਲੀ ਦੀ ਮਜਾੱਰ ਝੀਲ ਤੱਕ ਜਾਂਦਾ ਹੈ। ਇਸ ਸਥਾਨ ਤੇ ਟੋਚੇ ਦਰਿਆ ਇਸ ਵਿਚ ਮਿਲ ਜਾਂਦਾ ਹੈ। ਇਥੋਂ ਇਹ ਦੱਖਣ-ਪੂਰਬ ਦਿਸ਼ਾ ਵਿਚ ਉੱਤਰੀ ਇਤਾਲਵੀ ਨੀਵੀਆਂ ਭੂਮੀਆਂ ਵਿਚੋਂ ਨਿਕਲਦਾ ਹੋਇਆ ਪਵੀ ਦੇ ਸਥਾਨ ਤੋਂ 6 ਕਿ. ਮੀ. ਦੱਖਣ-ਪੂਰਬ ਵੱਲ ਪੋ ਦਰਿਆ ਵਿਚ ਮਿਲ ਜਾਂਦਾ ਹੈ। ਮਈ ਤੋਂ ਨਵੰਬਰ ਤਕ ਦਰਿਆ ਆਪਣੇ ਪੂਰੇ ਜਲਾਲ ਵਿਚ ਹੁੰਦਾ ਹੈ। ਸਵਿਟਜ਼ਰਲੈਂਡ ਦੀ ਟਿਚੀਨੋ ਕੈਨਟਨ ਵਿਚ ਮਜਾੱਰ ਝੀਲ ਤੋਂ ਉਪਰ ਇਹ ਦਰਿਆ ਅਤੇ ਇਸਦੀਆ ਸਹਾਇਕ ਨਦੀਆਂ ਸਵਿਟਜ਼ਰਲੈਂਡ ਲਈ ਪਣ-ਬਿਜਲੀ ਦਾ ਇਕ ਮਹੱਤਵ-ਪੂਰਨ ਸ੍ਰੋਤ ਹਨ। ਪਰ ਇਹ ਦਰਿਆ ਜਹਾਜ਼ਰਾਨੀ ਯੋਗ ਨਹੀਂ ਹੈ। ਬੈਲੱਨਜ਼ੋਨਾ ਅਤੇ ਪਵੀ ਇਸ ਦਰਿਆ ਦੇ ਕੰਢੇ ਵੱਸੇ ਦੋ ਮਹੱਤਵਪੂਰਨ ਸ਼ਹਿਰ ਹਨ। 218 ਈ. ਪੂ. ਦੌਰਾਨ ਦੂਜੇ ਪਿਉਨਿਕ ਯੁੱਧ ਦੀ ਕਾਰਥੇਜੀਅਨਾ ਅਤੇ ਰੋਮਨਾਂ ਵਿਚਕਾਰ ਹੋਈ ਇਕ ਲੜਾਈ ਇਸੇ ਦਰਿਆ ਦੇ ਕੰਢੇ ਦੇ ਲੜੀ ਗਈ ਸੀ।

ਹ. ਪੁ.- ਐਨ. ਬ੍ਰਿ. ਮਾ. 9 :998

**ਟਿੰਜ਼ਾ ਦਰਿਆ** : ਇਹ ਮੱਧਵਰਤੀ ਡੈਨਿਊਬ ਦਾ ਸਹਾਇਕ ਦਰਿਆ ਹੈ। ਇਸ ਨੂੰ ਟਿਸਾਅ ਟਿਜ਼ੋ, ਟਾਈਸ, ਟੀਸ਼ਾ, ਟਿਜ਼ਅੱਸ ਆਦਿ ਨਾਵਾਂ ਨਾਲ ਵੀ ਜਾਣਿਆ ਜਾਂਦਾ ਹੈ। ਇਹ ਕੱਟਰਪੰਥੀਅਨ ਪਹਾੜਾਂ ਦੇ ਬੂਕਾਬੀਨਾ ਹਿੱਸੇ ਵਿਚੋਂ ਲਗਭਗ 1818 ਮੀ. ਦੀ ਉਚਾਈ ਤੋਂ ਨਿਕਲਦਾ ਹੈ। ਉਪਰਲੇ ਵਹਿਣ ਵਿਚ ਇਸਦੀਆਂ ਦੋ ਸਹਾਇਕ ਨਦੀਆਂ ਕਾਲੀ ਅਤੇ ਸਫ਼ੈਦ ਟਿਜ਼ਾ ਰੂਸੀ-ਰੋਮਾਨੀ ਹੱਦ ਨੇੜੇ ਸੀਗੈਟ ਸ਼ਹਿਰ ਦੇ ਪੂਰਬ ਵਿਚ ਇਸ ਨਾਲ ਆ ਕੇ ਮਿਲਦੀਆਂ ਹਨ। ਇਸ ਤੋਂ ਅੱਗੇ ਇਹ ਉੱਤਰ-ਪੱਛਮ ਦੀ ਦਿਸ਼ਾ ਵਿਚ ਹੁੰਦਾ ਹੋਇਆ ਬਿਲਕੁਲ ਉੱਤਰ ਵਾਲੇ ਪਾਸੇ ਨੂੰ ਰੁਖ ਅਖ਼ਤਿਆਰ ਕਰ ਲੈਂਦਾ ਹੈ। ਚੈਕੋਸਲੋਵਾਕੀਆ, ਸੋਵੀਅਤ ਰੂਸ ਅਤੇ ਹੰਗਰੀ ਦੀ ਹੱਦ ਪਾਰ ਕਰਨ ਪਿਛੋਂ ਇਹ ਹੰਗਰੀ ਵਿਚ ਦਾਖ਼ਲ ਹੋ ਕੇ ਦੱਖਣ-ਪੱਛਮ ਦੀ ਦਿਸ਼ਾ ਵਿਚ ਸੋਲਨੋਕ ਸ਼ਹਿਰ ਤੋਂ ਅੱਗੇ ਦੱਖਣ ਵੱਲ ਹੰਗਰੀ ਦੇ ਮੈਦਾਨੀ ਇਲਾਕੇ ਵਿਚ ਕੋਈ 500 ਕਿ. ਮੀ. ਦੇ ਨੇੜੇ ਤੈਅ ਦੇ ਮੈਦਾਨੀ ਇਲਾਕੇ ਵਿਚ ਡੈਨਿਊਬ ਦੇ ਸਮਾਨੰਤਰ ਵਗਦਾ ਹੈ ਅਤੇ ਅਖ਼ੀਰ ਬੈਲਗ੍ਰੇਡ ਤੋਂ 45 ਕਿ. ਮੀ. ਉੱਤਰ ਵੱਲ ਡੈਨਿਊਬ ਨਾਲ ਹੀ ਰਲ ਜਾਂਦਾ ਹੈ। ਇਹ 157,186 ਵ. ਕਿ. ਮੀ. ਖੇਤਰ ਦੀ ਜਲ-ਨਿਕਾਸੀ ਕਰਦਾ ਹੈ। ਇਸਦੀਆਂ ਮਾਰੋਸ਼ ਅਤੇ ਬੋਡਰਸ ਸਹਾਇਕ ਨਦੀਆਂ ਹਨ। ਇਸ ਦਰਿਆ ਦੇ ਕੰਢੇ ਸੋਲਨੋਕ ਅਤੇ ਸੇਗੇਡੀਨ ਦੋ ਵੱਡੇ ਸ਼ਹਿਰ ਵੱਸੇ ਹੋਏ ਹਨ ਜਿਹੜੇ ਕਈ ਵ੍ਹਾਰ ਇਸਦੇ ਹੜ੍ਹਾਂ ਦੀ ਲਪੇਟ ਵਿਚ ਵੀ ਆ ਜਾਂਦੇ ਹਨ। ਸੰਨ 1879 ਵਿਚ ਤਾਂ ਇਸਨੇ ਸੇਗੇਡੀਨ ਦਾ ਕੱਖ ਨਹੀਂ ਸੀ ਛੱਡਿਆ ਅਤੇ ਇਸ ਦੇ ਪਾਣੀ ਨੂੰ ਉਪਯੋਗੀ ਬਣਾਉਣ ਲਈ ਇਸ ਵਿਚ ਕਈ ਨਹਿਰਾਂ ਕੱਢੀਆਂ ਗਈਆਂ ਹਨ। ਇਸਨੂੰ ਨਹਿਰ ਰਾਹੀਂ ਡੈਨਿਊਬ ਨਾਲ ਵੀ ਜੋੜਿਆ ਗਿਆ ਹੈ। ਹੰਗਰੀ ਵਿਚ ਇਸ ਉਤੇ ਟਿਜ਼ਾਲੋਕ ਡੈਮ 1954 ਈ. ਵਿਚ ਬਣਾਇਆ ਗਿਆ ਸੀ ਜਿਹੜਾ ਦੇਸ਼ ਦਾ ਸਭ ਤੋਂ ਵੱਡਾ ਜਲ-ਭੰਡਾਰ ਹੈ। ਯੂਗੋਸਲਾਵੀਆ ਵਿਚ ਵੀ ਇਕ ਨਹਿਰ ਬਣੀ ਹੋਈ ਹੈ ਜਿਹੜੀ ਇਸਦੇ ਡੈਨਿਊਬ ਨਾਲ ਅਸਲੀ ਸੰਗਮ ਤੋਂ ਥੋੜ੍ਹਾ ਦੂਰ ਇਸਨੂੰ ਡੈਨਿਊਬ ਨਾਲ ਜੋੜਦੀ ਹੈ।

ਆਪਣੇ ਉਪਰਲੇ ਵਹਿਣ ਵਿਚ ਤੇਜ਼ ਵਹਾਓ ਵਾਲਾ ਦਰਿਆ ਹੈ। ਹੇਠਲੇ ਵਹਿਣ ਵਿਚ ਸੋਲਨੋਕ ਤੱਕ ਇਸ ਵਿਚ ਜਹਾਜ਼ਰਾਨੀ ਹੁੰਦੀ ਹੈ। ਛੋਟੀਆਂ ਕਿਸ਼ਤੀਆਂ ਅਤੇ ਜਹਾਜ਼ ਵਗੈਰਾ ਚੈਕੋਸਲੋਵਾਕੀਆ-ਹੰਗਰੀ ਦੀ ਹੱਦ ਦੇ ਨੇੜੇ ਤੱਕ ਚਲਦੇ ਹਨ।

45°15′ ਉ. ਵਿਥ. : 20°17′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 10: 7; ਐਨ. ਅਮੈ. 26 : 506; ਕੋਲ. ਐਨ. 18 : 385

**ਟਿਜ਼ੇ-ਲਾਈਨਸ ਅਫਾਨੀਅਸ** : ਰੋਮ ਦੇ ਬਾਦਸ਼ਾਹ ਨੀਰੋ ਦੇ ਦਰਬਾਰ ਵਿਚ 62 ਤੋਂ 68 ਈ. ਦੌਰਾਨ ਉਸ ਦਾ ਮੁੱਖ ਸਲਾਹਕਾਰ ਅਤੇ ਪ੍ਰਸਿੱਧ ਸਿਆਸਤਦਾਨ ਸੀ। ਇਸ ਦਾ ਜਨਮ ਐਗਰੀਜੈਂਨ ਵਿਖੇ ਹੋਇਆ। ਬਾਦਸ਼ਾਹ ਨੀਰੋ ਪੂਰੀ ਤਰ੍ਹਾਂ ਇਸ ਦੇ ਪ੍ਰਭਾਵ ਅਧੀਨ ਸੀ। ਇਸ ਨੇ ਬਾਦਸ਼ਾਹ ਦੀਆਂ ਬੁਰੀਆਂ ਆਦਤਾਂ ਵਿਚ ਵਾਧਾ ਕੀਤਾ ਅਤੇ ਲੋਕਾਂ ਉਤੇ ਮਨ-ਮਰਜ਼ੀ ਦੇ ਜ਼ੁਲਮ ਕੀਤੇ। ਇਸੇ ਕਾਰਨ ਲੋਕ ਇਸ ਨੂੰ ਬੜੀ ਨਫ਼ਰਤ ਦੀ ਨਜ਼ਰ ਨਾਲ ਵੇਖਦੇ ਸਨ। ਈਸਾਈਆਂ ਨੂੰ ਖ਼ਤਮ ਕਰਨ ਲਈ ਇਸ ਨੇ ਉਨ੍ਹਾਂ ਉਪਰ ਬੜੇ ਜ਼ੁਲਮ ਕੀਤੇ। 64 ਈ. ਵਿਚ, ਰੋਮ ਵਿਚ ਲੱਗੀ ਭਿਅੰਕਰ ਅੱਗ ਪਿਛੇ ਇਸ ਦਾ ਹੱਥ ਮੰਨਿਆ ਜਾਂਦਾ ਹੈ। 67 ਈ. ਵਿਚ ਇਹ ਬਾਦਸ਼ਾਹ ਨੀਰੋ ਨਾਲ ਯੂਨਾਨ ਗਿਆ। 68 ਈ. ਵਿਚ ਜਦੋਂ ਸਲਪੀਸੀਅਸ ਗਲਬਾ ਨੇ ਨੀਰੋ ਵਿਰੁੱਧ ਬਗ਼ਾਵਤ ਕੀਤੀ ਤਾਂ ਟਿਜ਼ੇ ਨੇ ਆਪਣੀ ਜਾਨ ਬਚਾਉਣ ਲਈ ਨੀਰੋ ਦਾ ਸਾਥ ਛੱਡ ਦਿੱਤਾ। ਜਦੋਂ ਉਹ ਉਥੇ ਨਵਾਂ ਬਾਦਸ਼ਾਹ ਬਣਿਆ ਤਾਂ ਟਿਜ਼ੇ ਨੇ ਉਸ ਦੇ ਹੱਥੋਂ ਮਰਨ ਨਾਲੋਂ ਆਪ ਹੀ 69 ਈ. ਵਿਚ ਆਤਮ ਹੱਤਿਆ ਕਰ ਲਈ।

ਹ. ਪ.- ਐਨ. ਬ੍ਰਿ. ਮਾ. 9 : 1004 : ਐਨ. ਅਮੈ. 26 : 622

**ਟਿੰਡਲ, ਵਿਲੀਅਮ** : ਇਸ ਸੁਧਾਰਵਾਦੀ ਅਤੇ ਅੰਗਰੇਜ਼ੀ ਵਿਚ ਬਾਈਬਲ ਦਾ ਅਨੁਵਾਦ ਕਰਨ ਵਾਲੇ ਅਨੁਵਾਦਕ, ਕਲਾਸਕੀ ਸਾਹਿਤ ਦੇ ਵਿਦਵਾਨ ਅਤੇ ਪ੍ਰੋਟੈਸਟੈਂਟ ਸ਼ਹੀਦ ਦਾ ਜਨਮ 1494 ਈ. ਦੇ ਲਗਭਗ ਹੋਇਆ। ਇਸ ਨੇ ਆੱਕਸਫ਼ੋਰਡ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕੀਤੀ। ਧਾਰਮਕ ਅਧਿਕਾਰੀਆਂ ਵੱਲੋਂ ਬਾਈਬਲ ਦਾ ਅੰਗਰੇਜ਼ੀ ਵਿਚ ਅਨੁਵਾਦ ਕਰਨ ਤੋਂ ਰੋਕੇ ਜਾਣ ਤੇ ਇਸ ਨੇ ਜਰਮਨੀ ਵਿਚ ਕੋਲੋਨ ਵਿਖੇ ਨਿਊ ਟੈਸਟਾਮੈਂਟ ਪ੍ਰਕਾਸ਼ਿਤ ਕਰਵਾਉਣੀ ਸ਼ੁਰੂ ਕੀਤੀ ਅਤੇ ਵਰਮਜ਼ ਵਿਖੇ ਇਸ ਨੂੰ ਮੁਕੰਮਲ ਕਰਵਾਇਆ।

ਟਿੰਡਲ ਨੇ ਅੰਗਰੇਜ਼ੀ ਸਾਹਿਤ ਤੇ ਬਹੁਤ ਪ੍ਰਭਾਵ ਪਾਇਆ। ਇਹ ਮੰਨਿਆ ਜਾਂਦਾ ਹੈ ਕਿ ਅੰਗਰੇਜ਼ੀ ਦੇ ਨਿਊ ਟੈਸਟਾਮੈਂਟ ਦਾ ਤਕਰੀਬਨ ਸੱਠ ਫ਼ੀ ਸਦੀ ਅਨੁਵਾਦ ਟਿੰਡਲ ਦੇ ਕੀਤੇ ਅਨੁਵਾਦ ਉਤੇ ਆਧਾਰਿਤ ਹੈ। 'ਦੀ ਪੈਰਿਬਲ ਆਫ਼ ਵਿਕਿਡ ਮੈਮਨ' (1528), 'ਦੀ ਓਬੀਡੀਐਂਸ ਆਫ਼ ਏ ਕ੍ਰਾਈਸਟਨ ਮੈਨ ਐਂਡ ਹਾਊ ਕ੍ਰਾਈਸਟਨ ਰੂਲਜ਼ ਔੱਟ ਟੂ ਗਵਰਨ' (1528) ਅਤੇ 'ਦੀ ਪ੍ਰੈਕਟਿਸ ਆਫ਼ ਪ੍ਰੀਲੇਟਸ' (1530) ਆਦਿ ਇਸ ਦੀਆਂ ਕੁਝ ਧਾਰਮਕ ਰਚਨਾਵਾਂ ਹਨ। ਧਰਮ-ਧਰੋਹੀ ਦਾ ਦੋਸ਼ ਲਗਾ ਕੇ ਟਿੰਡਲ ਨੂੰ ਐਂਟਵਰਪ ਵਿਖੇ ਕੈਦ ਕਰ ਲਿਆ ਗਿਆ ਅਤੇ 1536 ਈ. ਵਿਚ ਅਗਨੀ-ਦੰਡ ਦੇ ਖੰਭੇ ਨਾਲ ਬੰਨ੍ਹ ਕੇ ਸਾੜਿਆ ਗਿਆ।

ਹ. ਪੁ.- ਐਨ. ਅਮੈ. 27 :314; ਐਨ. ਬ੍ਰਿ. ਮਾ. 10 : 218

**ਟਿੱਡੀ** : ਇਹ ਆੱਰਥਾਪਟਰਾ ਵਰਗ ਦੀ ਗ੍ਰਿਲਿਡੀ (Gryllidae) ਕੁਲ ਦੇ ਕੀਟਾਂ ਦਾ ਆਮ ਨਾਂ ਹੈ। ਕੁਝ ਹੋਰਨਾਂ ਕੁਲਾਂ ਵਿਚ ਵੀ ਅਜਿਹੇ ਆਰਥਾਪਟਰੀਅਨ ਕੀਟਾਂ ਨੂੰ ਟਿੱਡੀ ਕਿਹਾ ਜਾਂਦਾ ਹੈ। ਇਹ ਕੀਟ ਆਪਣੀ ਪਧਰੀ ਪਿਠ ਕਰਕੇ ਪਛਾਣੇ ਜਾਂਦੇ ਹਨ। ਬਹੁਤ ਸਾਰੀਆਂ ਜਾਤੀਆਂ ਦਾ ਰੰਗ ਕਾਲਾ ਹੁੰਦਾ ਹੈ, ਭਾਵੇਂ ਕੁਝ ਟਿੱਡੀਆਂ ਚਿੱਟੀਆਂ ਜਾਂ ਹਰੇ ਰੰਗ ਦੀਆਂ ਵੀ ਹੁੰਦੀਆਂ ਹਨ। ਵੈਸੇ ਤਾਂ ਇਨ੍ਹਾਂ ਦੀ ਬਹੁਤ ਜ਼ਿਆਦਾ ਮਹੱਤਤਾ ਨਹੀਂ ਪਰ ਫਿਰ ਵੀ ਜੇਕਰ ਇਹ ਬਹੁਤ ਗਿਣਤੀ ਵਿਚ ਹੋਣ ਤਾਂ ਇਹ ਫ਼ਸਲਾਂ ਦਾ ਨੁਕਸਾਨ ਕਰਦੀਆਂ ਹਨ ਜਾਂ ਫਿਰ ਘਰਾਂ ਵਿਚ ਕੱਪੜਿਆਂ ਨੂੰ ਨੁਕਸਾਨ ਪਹੁੰਚਾ ਸਕਦੀਆਂ



ਟਿੱਡੀ

ਹਨ। ਵਪਾਰ ਵਿਚ ਇਨ੍ਹਾਂ ਦੀ ਵਰਤੋਂ ਮੱਛੀਆਂ ਫੜਨ ਵੇਲੇ ਚੋਗੇ ਵਜੋਂ ਵੀ ਕੀਤੀ ਜਾਂਦੀ ਹੈ।

ਚੀਨ ਵਿਚ ਟਿੱਡੀਆਂ ਨੂੰ ਪਾਲਿਆ ਜਾਂਦਾ ਹੈ ਅਤੇ ਇਨ੍ਹਾਂ ਨੂੰ ਲੜਾਕੂ ਕੀਟਾਂ ਵਾਂਗ ਰੱਖਣ ਦਾ ਰਿਵਾਜ ਪੁਰਾਤਨ ਸਮੇਂ ਤੋਂ ਹੀ ਚਲਿਆ ਆ ਰਿਹਾ ਹੈ। ਖੇਤਾਂ ਵਿਚ ਮਿਲਣ ਵਾਲੀਆਂ ਟਿੱਡੀਆਂ ਨੂੰ ਅਕਸਰ ਲੜਾਇਆ ਜਾਂਦਾ ਹੈ ਅਤੇ ਬਹੁਤ ਸਾਰਾ ਧਨ ਇਨ੍ਹਾਂ ਟਿੱਡੀਆਂ ਦੀ ਲੜਾਈ ਉਪਰ ਲਗਾਇਆ ਜਾਂਦਾ ਹੈ।

ਹ. ਪੁ.- ਮੈਕ. ਐਨ. ਸ. ਟ. 3 : 547

**ਟਿੱਡੀ-ਦਲ** : ਬਹੁਤ ਸਾਰੀਆਂ ਫ਼ਸਲਾਂ ਨੂੰ ਇੱਕੋ ਹੀ ਸਮੇਂ ਬਹੁਤ ਸਾਰਾ ਨੁਕਸਾਨ ਕਰ ਸਕਣ ਵਾਲੇ ਘਾਹ ਦੇ ਟਿੱਡਿਆਂ ਵਰਗੇ ਕੀਟਾਂ ਨੂੰ ਟਿੱਡੀ-ਦਲ ਕਿਹਾ ਜਾਂਦਾ ਹੈ। ਦਲ ਸ਼ਬਦ ਇਨ੍ਹਾਂ ਦੀ ਭਾਰੀ ਗਿਣਤੀ ਅਤੇ ਇਕੱਠ ਨੂੰ ਦਰਸਾਉਂਦਾ ਹੈ। ਟਿੱਡੀ-ਦਲ ਬਹੁਤ ਗਿਣਤੀ ਵਿਚ ਵਧਦੇ ਹਨ ਅਤੇ ਇੰਨੀ ਹੀ ਭਾਰੀ ਗਿਣਤੀ ਵਿਚ ਉਡਕੇ ਬਹੁਤ ਦੂਰ ਤੱਕ ਜਾ ਸਕਦੇ ਹਨ ਜਿਥੇ ਇਹ ਫ਼ਸਲਾਂ ਦੀ ਤਬਾਹੀ ਦਾ ਕਾਰਨ ਬਣਦੇ ਹਨ। ਇਹ ਆਪਣੇ ਪੈਦਾ ਹੋਣ ਵਾਲੇ ਮੂਲ ਸਥਾਨ ਤੋਂ ਕਈ ਸੌ ਅਤੇ ਹਜ਼ਾਰਾਂ ਮੀਲ ਦੂਰ ਜਾ ਨਿਕਲਦੇ ਹਨ। ਇਸ ਤਰ੍ਹਾਂ ਦੇ ਇਕੱਠ ਦਾ ਇਕ ਅਨੁਮਾਨ ਇਕ ਰਿਕਾਰਡ ਤੋਂ ਲਗਾਇਆ ਜਾ ਸਕਦਾ ਹੈ ਕਿ ਇਕ ਵਾਰ ਟਿੱਡੀ ਦਲ ਦਾ ਇਕ ਝੁੰਡ ਸਮੁੰਦਰ ਦੀਆਂ ਲਹਿਰਾਂ ਨਾਲ ਵਹਿ ਤੁਰਿਆ ਅਤੇ ਇਨ੍ਹਾਂ ਦੇ ਕਰੰਗ ਸਮੁੰਦਰ ਤੱਟ ਦੇ ਨਾਲ ਇਕੱਠੇ ਹੋ ਗਏ ਅਤੇ ਇਸ ਤਰ੍ਹਾਂ 40 ਮੀਲ ਲੰਬੀ ਅਤੇ ਕਈ ਮੀਟਰ ਉੱਚੀ ਦੀਵਾਰ ਤੱਟ ਦੇ ਨਾਲ ਬਣ ਗਈ। ਇਕ ਹੋਰ ਮੌਕੇ ਦਾ ਵੀ ਰਿਕਾਰਡ ਮਿਲਦਾ ਹੈ ਕਿ ਟਿੱਡੀ-ਦਲ ਨੂੰ ਖ਼ਤਮ ਕਰਨ ਦੀ ਇਕ ਕੋਸ਼ਿਸ਼ ਨਾਲ, ਦੋ ਹਜ਼ਾਰ ਚਾਰ ਸੌ ਸੰਤਾਲੀ ਟਨ ਇਨ੍ਹਾਂ ਮਰੀਆਂ ਹੋਈਆਂ ਟਿੱਡੀਆਂ ਦਾ ਭਾਰ ਬਣਿਆ।

ਘਾਹ ਦੇ ਟਿੱਡਿਆਂ ਦੀਆਂ ਗਿਆਰਾਂ ਜਾਤੀਆਂ ਜਾਂ ਉਪ-ਜਾਤੀਆਂ ਨੇ ਦੁਨੀਆ ਦੇ ਵੱਖ ਵੱਖ ਹਿੱਸਿਆਂ ਵਿਚ ਟਿੱਡੀ -ਦਲ ਦਾ ਨਾਂ ਗ੍ਰਹਿਣ ਕੀਤਾ ਹੈ। ਇਨ੍ਹਾਂ ਵਿਚੋਂ ਤਿੰਨ ਜਾਤੀਆਂ ਭਾਰਤ ਵਿਚ ਮਿਲਦੀਆਂ ਹਨ। ਇਨ੍ਹਾਂ ਨੂੰ ਮਾਰੂਥਲੀ ਟਿੱਡੀ-ਦਲ, ਪ੍ਰਵਾਸੀ ਟਿੱਡੀ-ਦਲ ਅਤੇ ਬੰਬੇ ਟਿੱਡੀ-ਦਲ ਕਿਹਾ ਜਾਂਦਾ ਹੈ। ਮਾਰੂਥਲੀ ਟਿੱਡੀ-ਦਲ ਭਾਰਤ ਵਿਚ ਬਹੁਤ ਹੀ ਜ਼ਿਆਦਾ ਨੁਕਸਾਨ ਕਰ ਰਿਹਾ ਹੈ। ਇਸ ਜਾਤੀ ਰਾਹੀਂ ਉੱਤਰ-ਪੱਛਮੀ ਅਫ਼ਰੀਕਾ ਤੋਂ ਮੱਧ ਪੂਰਬ ਅਤੇ ਇਸ ਤੋਂ ਅੱਗੇ ਆਸਾਮ, ਪੂਰਬੀ ਇਲਾਕੇ ਅਤੇ ਦੱਖਣ ਵਿਚ ਕੇਰਲਾ ਤਕ ਨੁਕਸਾਨ ਪਹੁੰਚਦਾ ਹੈ। ਉੱਤਰ ਵਿਚ ਇਸ ਦੁਆਰਾ ਕੀਤਾ ਨੁਕਸਾਨ

ਪੁਰਤਗਾਲ, ਦੱਖਣੀ ਸਪੇਨ, ਤੁਰਕੀ ਅਤੇ ਉਜ਼ਬੇਕਿਸਤਾਨ ਤੱਕ ਵੀ ਰਿਕਾਰਡ ਕੀਤਾ ਗਿਆ ਹੈ।

ਭਾਰਤ ਵਿਚ ਜਦ ਤੋਂ ਟਿੱਡੀ-ਦਲ ਦੀ ਸਰਗਰਮੀ ਦਾ ਰਿਕਾਰਡ ਮਿਲਦਾ ਹੈ ਉਸ ਤੋਂ ਇਹ ਪਤਾ ਲਗਦਾ ਹੈ ਕਿ ਇਸ ਸਰਗਰਮੀ ਦੇ ਕਾਲ-ਕ੍ਰਮ ਦਾ ਕੁਝ ਸਮਾਂ ਜੇਕਰ ਬੇਕਾਇਦਾ ਨਹੀਂ ਤਾਂ ਕੁਝ ਨਿਸ਼ਚਿਤ ਜ਼ਰੂਰ ਰਿਹਾ ਹੈ। ਇਹ ਰਿਕਾਰਡ 1812 ਤੋਂ ਮਿਲਦੇ ਹਨ ਅਤੇ ਇਹ ਸਰਗਰਮੀ ਕੁਝ ਸਮੇਂ ਤੀਕ ਨਿਰੰਤਰ ਰਹੀ ਹੈ ਜਦ ਕਿ ਦੋ ਸਰਗਰਮੀਆਂ ਦੇ ਵਕਫ਼ੇ ਵਿਚ ਇਕ ਨਿਸ਼ਚਿਤ ਵਿਰਾਮ ਸਮਾਂ ਵੀ ਰਿਹਾ ਹੈ। ਟਿੱਡੀ-ਦਲ ਦਾ ਹਮਲਾ 1812, 1821, 1834, 1843, 1863, 1869, 1878, 1889, 1896-97, 1901-03, 1906-07, 1912-15, 1926-31, 1940-46 ਅਤੇ 1948-63 ਤੱਕ ਬਹੁਤ ਤੇਜ਼ ਰਿਹਾ ਹੈ।

ਟਿੱਡੀ-ਦਲ ਦੇ ਇਸ ਕਾਲ-ਕ੍ਰਮ ਦਾ ਕਾਰਨ ਤਾਂ ਭਾਵੇਂ ਅਜੇ ਪੂਰੀ ਤਰ੍ਹਾਂ ਪਤਾ ਨਹੀਂ ਚਲ ਸਕਿਆ ਪਰ ਫਿਰ ਵੀ ਖੋਜ ਰਾਹੀਂ ਇਹ ਪਤਾ ਲਗਦਾ ਹੈ ਕਿ ਮਾਰੂਥਲੀ ਟਿੱਡੀ-ਦਲ ਦੋ ਵੱਖ ਵੱਖ ਅਵਸਥਾਵਾਂ ਵਿਚ ਜੀਉਂਦਾ ਰਹਿੰਦਾ ਹੈ। ਵਿਰਾਮ ਦੀ ਹਾਲਤ ਵਿਚ ਇਹ ਇਕਾਂਤ ਅਵਸਥਾ ਵਿਚ ਹੁੰਦਾ ਹੈ ਜਦ ਕਿ ਹਮਲਾ ਕਰਨ ਦੀ ਅਵਸਥਾ ਵਿਚ ਇਹ ਸਮੂਹਿਕ ਅਵਸਥਾ ਵਿਚ ਬਦਲ ਜਾਂਦਾ ਹੈ। ਇਸ ਦਾ ਇਸ ਤਰ੍ਹਾਂ ਇਕ ਅਵਸਥਾ ਤੋਂ ਦੂਜੀ ਅਵਸਥਾ ਤੱਕ ਬਦਲਣ ਵਿਚਕਾਰ ਇਕ ਹੋਰ ਵਕਤੀ (Transiens) ਅਵਸਥਾ ਆਉਂਦੀ ਹੈ। ਵਿਰਾਮ ਅਵਸਥਾ ਵਿਚ ਟਿੱਡੀ-ਦਲ ਦਾ ਇਕ ਆਮ ਟਿੱਡੇ ਵਾਂਗ ਪ੍ਰਜਣਨ ਹੁੰਦਾ ਹੈ ਅਤੇ ਇਹ ਕੇਵਲ ਖ਼ਾਸ ਮਾਰੂਥਲ ਜਾਂ ਅਰਧ-ਮਾਰੂਥਲ ਖੇਤਰਾਂ ਵਿਚ ਹੀ ਹੁੰਦਾ ਹੈ ਅਤੇ ਇਨ੍ਹਾਂ ਖੇਤਰਾਂ ਵਿਚ ਪ੍ਰਜਣਨ ਖਿਲਰਿਆ ਹੋਇਆ ਹੁੰਦਾ ਹੈ ਨਾ ਕਿ ਇਕੱਠਾ ਹੋਇਆ। ਇਸ ਲਈ ਇਸ ਅਵਸਥਾ ਵਿਚ ਇਹ ਜਾਤੀ ਕੋਈ ਜ਼ਿਆਦਾ ਧਿਆਨ ਨਹੀਂ ਖਿੱਚਦੀ। ਬਾਅਦ ਵਿਚ ਜਦੋਂ ਟਿੱਡੀ-ਦਲ ਦੇ ਹਮਲੇ ਲਈ ਹਾਲਤਾਂ ਅਨੁਕੂਲ ਹੋਣੀਆਂ ਸ਼ੁਰੂ ਹੋ ਜਾਣ ਤਾਂ ਫਿਰ ਇਹ ਇਕਾਂਤ ਤੋਂ ਸਮੂਹਿਕ ਅਵਸਥਾ ਵਿਚ ਤਬਦੀਲ ਹੋ ਜਾਂਦਾ ਹੈ। ਪ੍ਰਜਣਨ ਸੰਘਣੀ ਹੋਣੀ ਸ਼ੁਰੂ ਹੋ ਜਾਂਦੀ ਹੈ ਅਤੇ ਉਨ੍ਹਾਂ ਟਿੱਡੀਆਂ ਦੇ ਬੱਚੇ ਜੋ ਇਕ ਆਮ ਟਿੱਡੇ ਵਾਂਗ ਰਹਿ ਰਹੇ ਹੁੰਦੇ ਹਨ ਉਨ੍ਹਾਂ ਵਿਚ ਸਮੂਹਿਕ ਹਾਲਤ ਵਿਚ ਰਹਿਣ ਅਤੇ ਪ੍ਰਜਣਨ ਦੀ ਰੁਚੀ ਪੈਦਾ ਹੋ ਜਾਂਦੀ ਹੈ ਅਤੇ ਇਸ ਤੋਂ ਬਾਅਦ ਬਹੁਤ ਦੂਰ ਪ੍ਰਵਾਸ ਕਰਨ ਦੀ ਲੱਗਨ ਵੀ ਪੈਦਾ ਹੁੰਦੀ ਹੈ। ਜਦੋਂ ਸੁਭਾਅ ਵਿਚ ਇਸ ਤਰ੍ਹਾਂ ਦੀ ਤਬਦੀਲੀ ਆਉਂਦੀ ਹੈ ਤਾਂ ਇਸ ਨਾਲ ਅਕਿਰਤਕ ਅਤੇ ਕਿਰਿਆਤਮਕ ਤਬਦੀਲੀਆਂ ਵੀ ਨਾਲ ਹੀ ਪੈਦਾ ਹੁੰਦੀਆਂ ਹਨ। ਦੋਵੇਂ ਅਵਸਥਾਵਾਂ ਵਿਚ ਸਰੀਰ ਦਾ ਰੰਗ ਵੀ ਵੱਖਰਾ ਵੱਖਰਾ ਹੁੰਦਾ ਹੈ।

ਟਿੱਡੀ-ਦਲ ਇਕਾਂਤ ਅਵਸਥਾ ਤੋਂ ਕਿਉਂ ਸਮੂਹਿਕ ਅਵਸਥਾ ਵਿਚ ਬਦਲ ਜਾਂਦਾ ਹੈ ਅਤੇ ਇਨ੍ਹਾਂ ਦਾ ਹਮਲਾ ਇਕ ਕਾਲ-ਕ੍ਰਮ ਵਿਚ ਹੀ ਕਿਉਂ ਹੁੰਦਾ ਹੈ ਇਸ ਬਾਰੇ ਗਿਆਨ ਇਕ ਸਿਧਾਂਤ ਤੋਂ ਪ੍ਰਾਪਤ ਹੁੰਦਾ ਹੈ ਜਿਸ ਨੂੰ ਟਿੱਡੀ-ਦਲ ਦੇ ਕਾਲ-ਕ੍ਰਮ ਦਾ ਬਾਇਐਟਿਕ ਸਿਧਾਂਤ (Biotic theory of the periodicity of Locust Cycles) ਕਿਹਾ ਜਾਂਦਾ ਹੈ। ਇਸ ਸਿਧਾਂਤ ਅਨੁਸਾਰ ਟਿੱਡੀ-ਦਲ ਦੇ ਵਿਰੋਧੀ ਕੀੜੇ ਜਾਂ ਜੀਵਜੰਤੂ ਜਲਵਾਯੂ ਦੀਆਂ ਤੀਬਰਤਾਵਾਂ ਸਹਿਣ ਨਹੀਂ ਕਰ ਸਕਦੇ ਖ਼ਾਸ ਕਰਕੇ ਮਾਰੂਥਲੀ ਅਤੇ ਨੀਮ-ਮਾਰੂਥਲੀ ਖੇਤਰਾਂ ਵਿਚ ਜਿਥੇ ਟਿੱਡੀ ਦਲ ਇਕਾਂਤ ਅਵਸਥਾ ਵਿਚ ਰਹਿ ਰਿਹਾ ਹੁੰਦਾ ਹੈ। ਜਦ ਟਿੱਡੀ ਦਲ ਦੇ ਵਿਰੋਧੀ ਜਿਸ ਨੂੰ ਬਾਇਐਟਿਕ ਵਿਰੋਧ ਕਿਹਾ ਜਾ ਸਕਦਾ ਹੈ ਖ਼ਤਮ ਹੋ ਜਾਂਦੇ ਹਨ ਤਾਂ ਇਸ ਨਾਲ ਮਾਰੂਥਲੀ ਟਿੱਡੀ-ਦਲ ਦੀ ਵਸੋਂ ਵਿਚ ਅਥਾਹ ਵਾਧਾ ਹੋ ਜਾਂਦਾ ਹੈ। ਮਾਰੂਥਲ ਦੀ ਬਾਹਰੀ ਸੀਮਾ ਵਿਚ ਇਸ ਦਾ ਪ੍ਰਜਣਨ ਸੀਮਿਤ ਹੋ ਜਾਂਦਾ ਹੈ ਕਿਉਂਕਿ ਇਸ ਤੋਂ ਅੱਗੇ ਇਸ ਦੇ ਵਿਰੋਧੀਆਂ ਦੀ ਗਿਣਤੀ ਵਧਦੀ ਜਾਂਦੀ ਹੈ। ਮਾਰੂਥਲ ਵਿਚ ਵੀ ਇਸ ਦਾ ਪ੍ਰਜਣਨ ਗਰਮੀ ਅਤੇ ਖ਼ੁਸ਼ਕੀ ਦੀ ਤੀਬਰਤਾ ਨਾਲ ਹੌਲੀ ਹੌਲੀ ਮੁਸ਼ਕਲ ਹੋ ਜਾਂਦਾ ਹੈ। ਇਸੇ ਲਈ ਹੀ ਟਿੱਡੀ-ਦਲ ਮਾਰੂਥਲੀ ਅਤੇ ਅਰਧ-ਮਾਰੂਥਲੀ ਪਰਿਵਰਤਨੀ ਖੇਤਰਾਂ ਵਿਚ ਪ੍ਰਜਣਨ ਕਰਦਾ ਰਹਿੰਦਾ ਹੈ। ਟਿੱਡੀ-ਦਲ ਦੇ ਜੀਵਨ ਬਾਰੇ ਇਕ ਹੋਰ ਖ਼ਾਸੀਅਤ ਇਹ ਵੀ ਹੈ ਕਿ ਇਹ ਗਰਮੀ ਅਤੇ ਬਹਾਰ ਦੀ ਰੁੱਤ ਵਿਚ ਹੀ ਕਿਉਂ ਪ੍ਰਵਾਸ ਕਰਦਾ ਹੈ? ਗਰਮ ਰੁੱਤ ਵਾਲੇ ਪ੍ਰਜਣਨ ਖੇਤਰਾਂ ਵਿਚ ਮਾਨਸੂਨ ਵਿਚ ਬਾਰਸ਼ ਪੈਂਦੀ ਹੈ ਅਤੇ ਇਹ ਖੇਤਰ ਦੱਖਣੀ ਸਹਾਰਾ, ਲਿਬੀਆ ਅਤੇ ਮਿਸਰ ਤੋਂ ਦੱਖਣੀ ਅਰਬ, ਪੱਛਮੀ ਪਾਕਿਸਤਾਨ ਤੋਂ ਉੱਤਰ-ਪੱਛਮੀ ਭਾਰਤ ਤੱਕ ਫੈਲਿਆ ਹੋਇਆ ਹੈ। ਬਹਾਰ ਰੁੱਤ ਵਾਲੇ ਪ੍ਰਜਣਨ ਖੇਤਰ ਵਿਚ ਸਰਦੀ ਦੀ ਰੁੱਤ ਵਿਚ ਬਾਰਿਸ਼ ਹੁੰਦੀ ਹੈ ਅਤੇ ਇਹ ਖੇਤਰ ਅਫ਼ਰੀਕਾ ਦੀ ਉੱਤਰੀ ਬੈਲਟ ਅਤੇ ਅਰਬ ਤੋਂ ਈਰਾਨ ਅਤੇ ਬਲੋਚਿਸਤਾਨ ਤੱਕ ਹੈ। ਪ੍ਰਵਾਸ ਦੇ ਨਤੀਜੇ ਵਜੋਂ ਇਹ ਜਾਤੀ ਗਰਮੀ ਅਤੇ ਸਰਦੀ ਵਿਚ ਪੈਣ ਵਾਲੀ ਬਾਰਿਸ਼ ਦੀ ਵਰਤੋਂ ਆਪਣੇ ਪ੍ਰਜਣਨ ਵਿਚ ਕਰਦੀ ਹੈ ਅਤੇ ਇਸ ਨਾਲ ਇਸ ਦੀਆਂ ਬਹੁਤ ਸਾਰੀਆਂ ਪੀੜ੍ਹੀਆਂ ਇਕ ਹੀ ਸਾਲ ਵਿਚ ਪੈਦਾ ਹੋ ਜਾਂਦੀਆਂ ਹਨ। ਜਲਵਾਯੂ ਦੇ ਤੱਥਾਂ ਤੇ ਅਧਾਰਿਤ ਹੋਣ ਨਾਲ ਇਕ ਸਾਲ ਵਿਚ ਪੈਦਾ ਹੋਈਆਂ ਬਹੁਤ ਸਾਰੀਆਂ ਪੀੜ੍ਹੀਆਂ ਦਾ ਅਸਰ ਸਮੇਂ ਸਮੇਂ ਪੈਂਦਾ ਰਹਿੰਦਾ ਹੈ। ਇਸ ਦੇ ਨਾਲ ਹੀ ਕੁਝ ਵਿਸ਼ੇਸ਼ ਸੁਭਾਵਿਕ ਵਿਸ਼ੇਸ਼ਤਾਵਾਂ ਵੀ ਇਸ ਜਾਤੀ ਦੇ ਪ੍ਰਵਾਸ ਨਾਲ ਸਬੰਧਤ ਹਨ।

ਟਿੱਡੀ-ਦਲ ਦੇ ਜੀਵਨ ਕਾਲ ਵਿਚ ਤਿੰਨ ਅਵਸਥਾਵਾਂ ਸ਼ਾਮਲ ਹਨ, ਜਿਵੇਂ ਅੰਡਾ, ਟਿੱਡਾ ਅਤੇ ਪ੍ਰੌੜ੍ਹ ਆਦਿ। ਅੰਡੇ 150 ਜਾਂ ਇਸ ਤੋਂ ਵੱਧ ਦੇ ਸਮੂਹ ਵਿਚ ਜ਼ਮੀਨ ਵਿਚ 8 ਤੋਂ 15 ਸੈਂ. ਮੀ. ਦੀ ਡੂੰਘਾਈ ਤੱਕ ਦਿੱਤੇ ਜਾਂਦੇ ਹਨ। ਰਾਣੀ ਟਿੱਡੀ ਆਪਣੇ ਪੇਟ ਦੇ ਪਿਛਲੇ ਹਿੱਸੇ ਨੂੰ ਬਹੁਤ ਲੰਬਾ ਕਰਕੇ ਇਨ੍ਹਾਂ ਅੰਡਿਆਂ ਨੂੰ ਜ਼ਮੀਨ ਵਿਚ ਬਹੁਤ ਡੂੰਘਾ ਲਿਜਾ ਸਕਦੀ ਹੈ। ਇਸ ਲਈ ਪੋਲੀ ਤੇ ਰੇਤਲੀ ਜ਼ਮੀਨ ਅੰਡੇ ਦੇਣ ਲਈ ਯੋਗ ਹੁੰਦੀ ਹੈ। ਇਕ ਇੱਕਲਾ ਅੰਡਾ ਚੌਲ ਦੇ ਦਾਣੇ ਜਿੱਡਾ ਹੁੰਦਾ ਹੈ, ਜਿਸ ਦਾ ਰੰਗ ਪੀਲਾ, 7-8 ਮਿ. ਮੀ. ਲੰਬਾ ਤੇ ਘੇਰੇ ਵਿਚ 1 ਮਿ. ਮੀ. ਹੁੰਦਾ ਹੈ। ਤਾਪਮਾਨ ਅਨੁਸਾਰ ਅੰਡੇ ਵਾਲੀ ਹਾਲਤ $1\frac{1}{2}$ ਤੋਂ 4 ਹਫ਼ਤਿਆਂ ਤਕ ਰਹਿੰਦੀ ਹੈ। ਅੰਡਿਆਂ ਦੇ ਪੂਰਨ ਵਿਕਾਸ ਲਈ ਜ਼ਮੀਨ ਵਿਚ ਸਿੱਲ੍ਹ ਦਾ ਹੋਣਾ ਵੀ ਜ਼ਰੂਰੀ ਹੁੰਦਾ ਹੈ। ਜੇਕਰ ਇਹ ਲੋੜ ਵਕਤੀ ਬਾਰਸ਼ ਨਾਲ ਪੂਰੀ ਹੋ ਜਾਵੇ ਤਾਂ ਅੰਡਿਆਂ ਤੋਂ ਵਰਮੀਫ਼ਾਰਮ ਲਾਰਵੇ ਨਿਕਲ ਆਉਂਦੇ ਹਨ ਅਤੇ ਇਹ ਇਧਰ ਉਧਰ ਫਿਰਦੇ ਆਪਣੇ ਸਰੀਰ ਤੋਂ ਇਕ ਝਿੱਲੀ ਉਤਾਰ ਕੇ ਹੌਪਰ ਅਵਸਥਾ ਵਿਚ ਆ ਜਾਂਦੇ ਹਨ। ਇਸ ਅਵਸਥਾ ਤੋਂ ਅੱਗੇ ਰੰਗ, ਬਣੱਤਰ ਅਤੇ ਸੁਭਾਅ ਇਸ ਤੇ ਨਿਰਭਰ ਕਰਦਾ ਹੈ ਕਿ ਕੀ ਟਿੱਡਾ ਇਕਾਂਤ ਅਵਸਥਾ ਵਾਲਾ ਹੈ ਜਾਂ ਸਮੂਹਿਕ ਅਵਸਥਾ ਵਾਲਾ। ਫਿਰ ਵੀ ਹਾਪਰ ਅਵਸਥਾ ਚਾਲੂ ਤਾਪਮਾਨ ਤੇ ਨਿਰਭਰ ਕਰਦਿਆਂ 3 ਤੋਂ 10 ਹਫ਼ਤਿਆਂ ਤੱਕ ਰਹਿੰਦੀ ਹੈ ਅਤੇ ਇਸੇ ਅਵਸਥਾ ਦੌਰਾਨ ਟਿੱਡੇ ਆਪਣੀ ਚਮੜੀ ਕਈ ਵੇਰ ਉਤਾਰਦੇ ਹਨ। ਅਖ਼ੀਰਲੀ ਵਾਰ ਚਮੜੀ ਦੇ ਉਤਾਰਨ ਤੋਂ ਬਾਅਦ ਟਿੱਡਾ ਪ੍ਰੌੜ੍ਹ ਅਵਸਥਾ ਵਿਚ ਦਾਖ਼ਲ ਹੋ ਜਾਂਦਾ ਹੈ ਅਤੇ 10 ਤੋਂ 15 ਦਿਨ ਬਾਅਦ ਪ੍ਰਜਣਨ ਫੇਰ ਸ਼ੁਰੂ ਹੋ ਜਾਂਦਾ ਹੈ। ਇਕਾਂਤ ਅਵਸਥਾ ਵਿਚ ਟਿੱਡੇ ਜਾਂ ਤਾਂ ਹਰੇ ਹੁੰਦੇ ਹਨ ਜਾਂ ਉਹ ਜਿਸ ਪ੍ਰਕਾਰ ਦੀ ਬਨਸਪਤੀ ਵਿਚ ਹੋਣ ਉਸਦਾ ਰੰਗ ਧਾਰਨ ਕਰ ਲੈਂਦੇ ਹਨ। ਇਹ ਆਮ ਘਾਹ ਦੇ ਟਿੱਡਿਆਂ ਵਾਂਗ ਵਿਚਰਦੇ ਹਨ ਅਤੇ ਕਾਫ਼ੀ ਦੂਰ ਦੂਰ ਤਕ ਖਿਲਰੇ ਹੋਏ ਹੁੰਦੇ ਹਨ ਅਤੇ ਪ੍ਰੌੜ੍ਹ ਹਾਲਤ ਵਿਚ ਇਨ੍ਹਾਂ ਦਾ ਰੰਗ ਸਲੇਟੀ ਹੋ ਜਾਂਦਾ ਹੈ ਅਤੇ ਇਹ ਜ਼ਿਆਦਾਤਰ ਰਾਤ ਨੂੰ ਇੱਕਲੇ ਇੱਕਲੇ ਹੀ ਉੱਡਦੇ ਹਨ। ਸਮੂਹਿਕ ਅਵਸਥਾ ਵਿਚ

ਦੂਜੇ ਪਾਸੇ ਇਹ ਕਾਲੇ ਰੰਗ ਦੇ ਹੋ ਜਾਂਦੇ ਹਨ ਅਤੇ ਦੂਰ ਦੁਰਾਡੇ ਤੱਕ ਇਹ ਖ਼ਾਸ ਟੁਕੜੀਆਂ ਵਿਚ ਚਲਦੇ ਹਨ ਅਤੇ ਜਦ ਇਹ ਪ੍ਰੌੜ੍ਹ ਅਵਸਥਾ ਵਿਚ ਹੋਣ ਤਾਂ ਇਨ੍ਹਾਂ ਦਾ ਰੰਗ ਗੁਲਾਬੀ ਵੀ ਹੋ ਜਾਂਦਾ ਹੈ ਅਤੇ ਜਦ ਇਹ ਪ੍ਰਜਣਨ ਅਵਸਥਾ ਵਿਚ ਪੁੱਜ ਜਾਣ ਤਾਂ ਇਨ੍ਹਾਂ ਦਾ ਰੰਗ ਪੀਲਾ ਹੋ ਜਾਂਦਾ ਹੈ ਅਤੇ ਇਹ ਝੁੰਡਾਂ ਵਿਚ ਦਿਨ ਦੇ ਵੇਲੇ ਉੱਡਦੇ ਹਨ।

**ਕੰਟਰੋਲ** – ਟਿੱਡੀ-ਦਲ ਤੇ ਮੁਕੰਮਲ ਤੌਰ ਤੇ ਕਾਬੂ ਪਾਉਣ ਲਈ ਚਾਰ ਵੱਖ ਵੱਖ ਹਾਲਤਾਂ ਤੇ ਕੰਟਰੋਲ ਕਰਨਾ ਲਾਜ਼ਮੀ ਹੋ ਜਾਂਦਾ ਹੈ ਤਾਂ ਕਿ ਟਿੱਡੀ-ਦਲ ਆਉਣ ਤੋਂ ਪਹਿਲਾਂ ਇਸ ਦਾ ਪਤਾ ਲਗਾਇਆ ਜਾ ਸਕੇ, ਫੇਰ ਇਸ ਦੇ ਝੁੰਡਾਂ ਦਾ ਪ੍ਰਜਣਨ ਰੋਕਿਆ ਜਾ ਸਕੇ, ਟਿੱਡੀ-ਦਲ ਦੇ ਝੁੰਡਾਂ ਅਤੇ ਉਨ੍ਹਾਂ ਇਲਾਕਿਆਂ ਵਿਚ ਜਿਥੇ ਇਨ੍ਹਾਂ ਦੀ ਨਸਲ ਭਾਰੀ ਗਿਣਤੀ ਵਿਚ ਮੌਜੂਦ ਹੋਵੇ, ਉਥੇ ਇਨ੍ਹਾਂ ਦਾ ਸਰਬਨਾਸ਼ ਕਰਨਾ ਅਤੇ ਟਿੱਡੀ-ਦਲ ਦੇ ਨੁਕਸਾਨ ਤੋਂ ਫ਼ਸਲਾਂ ਨੂੰ ਤੁਰੰਤ ਸੰਕਟ ਕਾਲ ਅਧਾਰ ਤੇ ਬਚਾਉਣਾ ਆਦਿ।

1. **ਟਿੱਡੀ-ਦਲ ਦੇ ਹਮਲੇ ਦੀ ਅਗਾਊਂ ਸੂਚਨਾ ਅਤੇ ਇਸ ਦੇ ਹਮਲੇ ਵਿਰੁੱਧ ਸਹਿਕਾਰੀ ਉਪਾਅ**—ਟਿੱਡੀ-ਦਲ ਦੇ ਜੀਵਨ ਦੀ ਇਕ ਖ਼ਾਸੀਅਤ ਹੈ ਕਿ ਇਹ ਮਾਰੂਥਲੀ ਅਤੇ ਅਰਧ-ਮਾਰੂਥਲੀ ਇਲਾਕਿਆਂ ਵਿਚ ਅਜਿਹੀਆਂ ਨਿਵੇਕਲੀਆਂ ਥਾਵਾਂ ਤੇ ਪ੍ਰਜਣਨ ਕਰਦਾ ਹੈ ਜੋ ਸਾਧਾਰਣ ਤੌਰ ਤੇ ਪਹੁੰਚ ਤੋਂ ਬਾਹਰ ਹੁੰਦੀਆਂ ਹਨ। ਇਸੇ ਲਈ ਇਸ ਦੇ ਹਮਲੇ ਤੋਂ ਬਚਣ ਲਈ, ਅਗਾਊਂ ਸੂਚਨਾ ਪ੍ਰਾਪਤ ਕਰਨ ਲਈ ਕਿਸੇ ਇਤਲਾਹ ਦੇਣ ਵਾਲੀ ਸੰਸਥਾ ਦਾ ਹੋਣਾ ਬੜਾ ਲਾਜ਼ਮੀ ਹੈ। ਇਸ ਮੁੱਢਲੀ ਲੋੜ ਨੂੰ ਮਹਿਸੂਸ ਕਰਦੇ ਹੋਏ ਭਾਰਤ ਵਿਚ 1939 ਈ. ਵਿਚ ਲੋਕਸਟ ਵਾਰਨਿੰਗ ਆਰਗੇਨਾਈਜ਼ੇਸ਼ਨ ਸਥਾਪਿਤ ਕੀਤੀ ਗਈ। ਇਸ ਸੰਸਥਾ ਦਾ ਮੁੱਖ ਮੰਤਵ ਇਹ ਹੀ ਰਿਹਾ ਹੈ ਕਿ ਇਹ ਟਿੱਡੀ-ਦਲ ਦੀ ਵਸੋਂ, ਅਵਸਥਾ ਬਾਰੇ ਆਉਂਦੀ ਤਬਦੀਲੀ ਬਾਰੇ ਨਿਰੰਤਰ ਚੌਕਸੀ ਰੱਖਦੀ ਹੈ ਅਤੇ ਸਬੰਧਤ ਮਹਿਕਮਿਆਂ ਨੂੰ ਇਸ ਬਾਰੇ ਸੂਚਿਤ ਕਰਦੀ ਹੈ। ਇਸ ਤੋਂ ਅੱਗੇ ਮਾਰੂਥਲੀ ਟਿੱਡੀ-ਦਲ ਦੇ ਪ੍ਰਜਣਨ ਦਾ ਖੇਤਰ ਕਈ ਅੰਤਰਰਾਸ਼ਟਰੀ ਸੀਮਾਵਾਂ ਵਿਚ ਫੈਲਿਆ ਹੋਇਆ ਹੈ ਜਿਵੇਂ ਮੱਧ ਭਾਰਤ ਤੋਂ ਪੱਛਮੀ ਅਫ਼ਰੀਕਾ ਤਕ। ਇਸ ਲਈ ਕਿਸੇ ਵੀ ਇਕ ਦੇਸ਼ ਦੀ ਇਕੱਲੀ ਕੋਸ਼ਿਸ਼ ਇਨ੍ਹਾਂ ਦੇ ਪਸਾਰ ਨੂੰ ਰੋਕਣ ਦੇ ਕਾਬਲ ਨਹੀਂ ਹੁੰਦੀ। ਇਸ ਲਈ ਬਹੁਤ ਸਾਰੇ ਦੇਸ਼ ਇਸ ਅਹਿਮ ਕੰਮ ਲਈ ਸਹਿਯੋਗ ਦੇ ਰਹੇ ਹਨ। ਬਹੁਤ ਸਾਰੇ ਸਾਲਾਂ ਤੋਂ ਹੀ ਇਕ ਇੰਟਰਨੈਸ਼ਨਲ ਲੋਕਸਟ ਰਿਸਰਚ ਸੈਂਟਰ, ਲੰਡਨ ਵਿਖੇ ਕੰਮ ਕਰ ਰਿਹਾ ਹੈ ਅਤੇ ਕਈ ਅੰਤਰਰਾਸ਼ਟਰੀ ਕਾਨਫਰੰਸਾਂ ਵੱਖ ਵੱਖ ਸਮੇਂ ਹੁੰਦੀਆਂ ਰਹੀਆਂ ਹਨ। ਭਾਰਤੀ ਟੀਮਾਂ ਪਰਸ਼ੀਆ ਅਤੇ ਅਰਬ ਵਿਚ ਟਿੱਡੀ-ਦਲ ਕੰਟਰੋਲ ਲਈ ਸਮੇਂ ਸਮੇਂ ਇਸ ਕੰਮ ਵਿਚ ਸਹਿਯੋਗ ਦਿੰਦੀਆਂ ਰਹੀਆਂ ਹਨ। ਯੂਨਾਈਟਿਡ ਨੇਸ਼ਨਜ਼ ਸਪੈਸ਼ਲ ਫੰਡ ਡੈਜ਼ਰਟ ਲੋਕਸਟ ਪ੍ਰਾਜੈਕਟ 1960 ਈ. ਵਿਚ ਸਥਾਪਿਤ ਕੀਤਾ ਗਿਆ।

2. **ਪ੍ਰਜਣਨ ਘੇਰੇ ਵਿਚ ਸਮੂਹ ਬਣਨ ਤੋਂ ਬਚਾਉ**—ਬਚਾਉ ਦੇ ਇਸ ਕੰਮ ਵਿਚ ਅਜਿਹੇ ਕਦਮ ਚੁੱਕੇ ਜਾਂਦੇ ਹਨ ਜਿਨ੍ਹਾਂ ਨਾਲ ਟਿੱਡੀ-ਦਲ ਦੀ ਗਿਣਤੀ ਵਧਣ ਤੋਂ ਰੋਕੀ ਜਾ ਸਕੇ ਅਤੇ ਇਨ੍ਹਾਂ ਨੂੰ ਪ੍ਰਜਣਨ ਘੇਰੇ ਤੋਂ ਬਾਹਰ ਵੱਲ ਉੱਡਣ ਤੋਂ ਪਹਿਲਾਂ ਹੀ ਖ਼ਤਮ ਕੀਤਾ ਜਾ ਸਕੇ।

(ੳ) **ਅੰਡਾ ਅਵਸਥਾ ਵਿਚ ਕੀਤੇ ਜਾਣ ਵਾਲੇ ਉਪਾਅ**—ਕੁਝ ਸਮਾਂ ਪਹਿਲਾਂ ਅੰਡਿਆਂ ਨੂੰ ਖਾਈਆਂ ਪੁੱਟਕੇ, ਖੇਤ ਵਿਚ ਹਲ ਚਲਾਕੇ ਜਾਂ ਅੰਡਿਆਂ ਨਾਲ ਭਰੇ ਖੇਤਾਂ ਵਿਚ ਪਾਣੀ ਭਰਕੇ ਖ਼ਤਮ ਕੀਤਾ ਜਾਂਦਾ ਸੀ। ਪਰ ਅੱਜਕਲ੍ਹ ਅਜਿਹੇ ਰਸਾਇਣਿਕ ਪਦਾਰਥ ਉਪਲਬਧ ਹਨ ਜੋ ਸਪ੍ਰੇਅ ਕਰਕੇ ਜਾਂ ਧੂੜ ਕੇ ਅੰਡਿਆਂ ਨੂੰ ਨਸ਼ਟ ਕਰ ਸਕਦੇ ਹਨ।

(ਅ) **ਟਿੱਡਾ ਅਵਸਥਾ ਲਈ ਉਪਾਅ**—ਇਨ੍ਹਾਂ ਦੀ ਰੋਕਥਾਮ ਲਈ ਖਾਈਆਂ ਪੁੱਟਕੇ ਜਾਂ ਪਾਣੀ ਦੇ ਕੇ ਜਾਂ ਅੱਗ ਦੀਆਂ ਲਪਟਾਂ ਨਾਲ ਟਿੱਡਿਆਂ ਨੂੰ ਨਸ਼ਟ ਕੀਤਾ ਜਾ ਸਕਦਾ ਹੈ। ਥੋੜ੍ਹੇ ਹੀ ਸਮੇਂ ਵਿਚ ਅਜਿਹੇ ਰਾਸਇਣਿਕ ਪਦਾਰਥ ਵੀ ਹੋਂਦ ਵਿਚ ਆਏ ਹਨ ਜੋ ਕੇਵਲ ਛੂਤ ਨਾਲ ਹੀ ਟਿੱਡਿਆਂ ਨੂੰ ਖ਼ਤਮ ਕਰ ਸਕਦੇ ਹਨ। ਇਹ ਪਤਾ ਲਗਾਇਆ ਜਾ ਚੁੱਕਾ ਹੈ ਕਿ ਟਿੱਡੇ ਬਹੁਤ ਹੀ ਜਲਦੀ ਅਜਿਹੇ ਪਦਾਰਥ ਨੂੰ ਖਾ ਲੈਂਦੇ ਹਨ ਜਿਵੇਂ ਆਟੇ ਦਾ ਸੂੜ੍ਹਾ ਜਿਸ ਵਿਚ ਰਸਾਇਣਿਕ ਪਦਾਰਥ ਮਿਲੇ ਹੋਏ ਹੋਣ। ਇਸ ਨੂੰ ਪਾਣੀ ਨਾਲ ਭਿਉਂਇਆ ਹੁੰਦਾ ਹੈ। ਅਜਿਹੇ ਰਸਾਇਣਿਕ ਪਦਾਰਥਾਂ ਵਿਚ ਸੋਡੀਅਮ ਆਰਸੀਨੇਟ ਅਤੇ ਸੋਡੀਅਮ ਫਲੂਸਿਲੀਕੇਟ ਸ਼ਾਮਲ ਹੁੰਦੇ ਹਨ।

(ੲ) **ਪ੍ਰੌੜ੍ਹ ਅਵਸਥਾ ਤੇ ਕੀਤੇ ਜਾਣ ਵਾਲੇ ਉਪਾਅ**—ਪ੍ਰੌੜ੍ਹ ਅਵਸਥਾ ਤੇ ਟਿੱਡੀ-ਦਲ ਦੇ ਨਸ਼ਟ ਕਰਨ ਤੇ ਕਾਫ਼ੀ ਮੁਸ਼ਕਲ ਦਰਪੇਸ਼ ਆਉਂਦੀ ਹੈ ਕਿਉਂਕਿ ਇਸ ਅਵਸਥਾ ਵਿਚ ਇਨ੍ਹਾਂ ਦੀ ਹਿਲਜੁਲ ਕਾਫ਼ੀ ਵਧ ਜਾਂਦੀ ਹੈ ਅਤੇ ਕੀਟਨਾਸ਼ਕਾਂ ਪ੍ਰਤਿ ਇਨ੍ਹਾਂ ਦੀ ਪ੍ਰਤਿਰੋਧਕਤਾ ਕਾਫ਼ੀ ਵਧ ਜਾਂਦੀ ਹੈ। ਫਿਰ ਵੀ ਟਿੱਡਿਆਂ ਦੇ ਸਮੂਹਾਂ ਨੂੰ ਧੂੜੇ ਜਾਂ ਸਪ੍ਰੇਅ ਕਰਕੇ ਨਸ਼ਟ ਕੀਤਾ ਜਾ ਸਕਦਾ ਹੈ। ਇਹ ਕੀਟਨਾਸ਼ਕ ਰਾਤ ਦੇ ਵੇਲੇ ਜਾਂ ਸਵੇਰ ਤੜਕਸਾਰ ਜਾਂ ਫ਼ਿਰ ਸਿਆਲ ਵਿਚ ਵਰਤੇ ਜਾਣੇ ਚਾਹੀਦੇ ਹਨ ਕਿਉਂਕਿ ਉਦੋਂ ਇਨ੍ਹਾਂ ਦੀ ਹਿੱਲਜੁਲ ਬਹੁਤੀ ਨਹੀਂ ਹੁੰਦੀ। ਅਜਿਹੀਆਂ ਹਾਲਤਾਂ ਵਿਚ ਇਨ੍ਹਾਂ ਨੂੰ ਵੱਡੀ ਪੱਧਰ ਤੇ ਅੱਗ ਦੀ ਲਾਟ ਸੁੱਟਣ ਨਾਲ ਜਾਂ ਹੋਰ ਵਸੀਲਿਆਂ ਨਾਲ ਵੀ ਨਸ਼ਟ ਕੀਤਾ ਜਾ ਸਕਦਾ ਹੈ।

(ਸ) **ਸੰਭਾਵੀ ਪਰਸਥਿਤੀ ਕੰਟਰੋਲ**—ਇਕ ਨਵੇਂ ਬਾਇਆੱਟਿਕ ਸਿਧਾਂਤ ਬਾਰੇ ਪਤਾ ਲਗਾਇਆ ਜਾ ਚੁੱਕਾ ਹੈ। ਇਸ ਅਨੁਸਾਰ ਇਹ ਪਤਾ ਲਗਾਇਆ ਜਾ ਚੁੱਕਾ ਹੈ ਕਿ ਟਿੱਡੀ-ਦਲ ਦੇ ਜੀਵਨ-ਕਾਲ ਵਿਚ ਸ਼ੁਰੂ ਵਿਚ ਇਸ ਨੂੰ ਕਿਵੇਂ ਨੱਪਿਆ ਜਾ ਸਕਦਾ ਹੈ। ਇਸ ਨਾਲ ਟਿੱਡੀ-ਦਲ ਦੇ ਵਿਰੋਧੀ ਭੈੜੀਆਂ ਜਲਵਾਯੂ ਹਾਲਤਾਂ ਤੋਂ ਬਚ ਨਿਕਲਦੇ ਹਨ ਅਤੇ ਇਸ ਨਾਲ ਟਿੱਡੀ-ਦਲ ਦੀ ਵਸੋਂ ਤੇ ਕਾਬੂ ਪਾਇਆ ਜਾ ਸਕਦਾ ਹੈ। ਇਨ੍ਹਾਂ ਟਿੱਡੀ-ਦਲ ਵਿਰੋਧੀਆਂ ਨੂੰ ਬਾਹਰੀ ਘੇਰੇ ਤੋਂ ਟਿੱਡੀ-ਦਲ ਪ੍ਰਜਣਨ ਖੇਤਰਾਂ ਵਿਚ ਬਦਲਕੇ ਇਨ੍ਹਾਂ ਦਾ ਵਾਧਾ ਵਧਾਇਆ ਜਾ ਸਕਦਾ ਹੈ। ਇਸ ਨਾਲ ਭਾਰਤ ਅਤੇ ਦੁਨੀਆ ਦੇ ਹੋਰ ਖੇਤਰਾਂ ਵਿਚ ਟਿੱਡੀ-ਦਲ ਦੇ ਪ੍ਰਜਣਨ ਖੇਤਰਾਂ ਨੂੰ ਬਚਾਇਆ ਜਾ ਸਕਦਾ ਹੈ।

3. **ਟਿੱਡੀ-ਦਲ ਦੇ ਝੁੰਡਾਂ ਅਤੇ ਇਸ ਦੀਆਂ ਪੁਸ਼ਤਾਂ ਅਧੀਨ ਆਏ ਖੇਤਰ ਨੂੰ ਬਚਾਉਣਾ**—ਇਸ ਤਰ੍ਹਾਂ ਦੇ ਬਚਾਅ ਦੇ ਸਾਧਨ ਵੀ ਉਪਰੋਕਤ ਦੱਸੇ ਗਏ ਤਰੀਕਿਆਂ ਨਾਲ ਮਿਲਦੇ ਜੁਲਦੇ ਹਨ।

4. **ਟਿੱਡੀ-ਦਲ ਦੇ ਅਸਰ ਹੇਠ ਆਈਆਂ ਫ਼ਸਲਾਂ ਨੂੰ ਸੰਕਟ-ਕਾਲ ਆਧਾਰ ਤੇ ਬਚਾਉਣਾ**—ਕੁਝ ਹੀ ਸਾਲ ਪਹਿਲਾਂ ਭਾਰਤੀ ਖੇਤੀਬਾੜੀ ਖੋਜ ਸੰਸਥਾ ਵਿਚ ਇਹ ਪਤਾ ਲਗਾਇਆ ਗਿਆ ਸੀ ਕਿ ਨਿੰਮ ਦੀ ਗਿਰੀ ਤੋਂ ਮਾਰੂਥਲ ਟਿੱਡੀ-ਦਲ ਲਈ ਨਾ ਖਾ ਸਕਣਯੋਗ ਪਦਾਰਥ ਬਣਾਇਆ ਜਾ ਸਕਦਾ ਹੈ। ਜੇਕਰ 0. 1% ਨਿੰਮ ਦੀ ਗਿਰੀ ਦਾ ਘੋਲ ਕਿਸੇ ਵੀ ਫ਼ਸਲ ਤੇ ਸਪ੍ਰੇਅ ਕਰ ਦਿਤਾ ਜਾਏ ਤਾਂ ਇਸ ਨਾਲ ਉਹ ਫ਼ਸਲ ਤਿੰਨ ਹਫ਼ਤਿਆਂ ਲਈ ਸੁਰੱਖਿਅਤ ਰਹਿੰਦੀ ਹੈ। ਇਸ ਖੋਜ ਨਾਲ ਕਾਸ਼ਤਕਾਰਾਂ ਨੂੰ ਇਕ ਅਜਿਹਾ ਸਾਧਨ ਮਿਲ ਗਿਆ ਹੈ ਜਿਸ ਨਾਲ ਉਹ ਫ਼ਸਲਾਂ ਦੀ ਤਬਾਹੀ ਰੋਕ ਸਕਦੇ ਹਨ। ਇਸ ਦੇ ਨਾਲ ਹੀ ਪੈਸਟ ਕੰਟਰੋਲ ਸੰਸਥਾਵਾਂ ਟਿੱਡੀ-ਦਲ ਦੇ

ਸਮੂਹਾਂ ਅਤੇ ਪ੍ਰਜਣਨ ਖੇਤਰਾਂ ਵਿਚ ਹਵਾ ਤੋਂ ਜਾਂ ਜ਼ਮੀਨ ਤੇ ਕੀਟਨਾਸ਼ਕਾਂ ਦੀ ਸਪ੍ਰੇਅ ਕਰਕੇ ਇਨ੍ਹਾਂ ਦੇ ਵਾਧੇ ਨੂੰ ਰੋਕਣ ਜਿਹੇ ਅਹਿਮ ਕੰਮ ਵਿਚ ਜੁਟੀਆਂ ਹੋਈਆਂ ਹਨ।

ਹ. ਪੁ.—ਇਨਸੈਕਟ ਪੈਸਟ ਆਫ਼ ਕਰਾਪਸ- ਐਸ. ਪ੍ਰਧਾਨ : 1

**ਟਿੰਡੋ** : ਵੇਖੋ, ਟੀਂਡਾ

**ਟਿਡੋਰੀ** : ਇਹ ਇੰਡੋਨੇਸ਼ੀਆ ਦੇ ਮੋਲੱਕਾ ਜਾਂ ਸਪਾਈਸ-ਦੀਪਾਂ ਵਿਚੋਂ ਇਕ ਦੀਪ ਹੈ ਜੋ ਟਰਨਾਟੀ ਦੀਪ ਤੋਂ 1.5 ਕਿ. ਮੀ. ਦੱਖਣ ਵੱਲ ਸਥਿਤ ਹੈ। ਦੀਪ ਦਾ ਕੁੱਲ ਖੇਤਰਫਲ 118 ਵ. ਕਿ. ਮੀ. (45 ਵ. ਮੀਲ) ਹੈ। ਟਿਡੋਰੀ ਹੈਲਮਾਹਾਰਾ (Halmahera) ਦੇ ਪੱਛਮੀ ਤੱਟ ਤੋਂ ਪਰ੍ਹੇ ਕਰਕੇ ਸਥਿਤ ਅਤੇ ਮਾਲੂਕੂ (Maluku) ਪ੍ਰਾਵਿੰਸ ਦੇ ਹੈਲਮਾਹਾਰਾ ਜੈਂਗਾਹ (Jengah) ਦਾ ਕੁਝ ਹਿੱਸਾ ਬਣਾਉਂਦਾ ਹੈ। ਦੀਪ ਦੇ ਉੱਤਰੀ ਹਿੱਸੇ ਵਿਚ ਤੱਟ ਦੇ ਨਾਲ ਨਾਲ ਕੁਝ ਪੱਧਰੀ ਧਰਤੀ ਮਿਲਦੀ ਹੈ ਪਰ ਇਸ ਦੇ ਦੱਖਣੀ ਅੱਧ ਵਿਚ 1730 ਮੀ. ਉੱਚੀ, ਇਕ ਬੇਹਰਕਤ ਜਵਾਲਾਮੁਖੀ ਚੋਟੀ ਹੈ ਜਿਸ ਦੀਆਂ ਹੇਠਲੀਆਂ ਉਪਜਾਊ ਢਲਾਣਾਂ ਉਤੇ ਊਸ਼ਣਖੰਡੀ ਜੰਗਲ ਹਨ ਅਤੇ ਫ਼ਸਲਾਂ ਵੀ ਉਗਾਈਆਂ ਜਾਂਦੀਆਂ ਹਨ ਜਿਨ੍ਹਾਂ ਵਿਚ ਕਾਹਵਾ, ਫਲ, ਤੰਮਾਕੂ ਅਤੇ ਗਰਮ ਮਸਾਲੇ ਆਦਿ ਮੁੱਖ ਹਨ।

ਟਿਡੋਰੀ ਦੇ ਲੋਕ ਬਹੁਤਾ ਕਰਕੇ ਮੁਸਲਮਾਨ ਹਨ ਅਤੇ ਪਪੂਈ (Papuan) ਭਾਸ਼ਾ ਨਾਲ ਮਿਲਦੀ-ਜੁਲਦੀ ਇਕ ਭਾਸ਼ਾ ਬੋਲਦੇ ਹਨ। ਇਹ ਦੀਪ ਕਿਸੇ ਸਮੇਂ ਇਕ ਸ਼ਕਤੀਸ਼ਾਲੀ ਸਲਤਨਤ ਦਾ ਘਰ ਸੀ। ਇਹ ਸੋਲ੍ਹਵੀਂ ਸਦੀ ਵਿਚ ਪੁਰਤਗਾਲੀਆਂ ਅਤੇ ਸਪੇਨੀਆਂ ਦੇ ਅਧੀਨ ਰਿਹਾ ਅਤੇ ਇਸ ਤੋਂ ਬਾਅਦ 17 ਵੀਂ ਸਦੀ ਤੋਂ 20 ਸਦੀ ਦੇ ਮੱਧ ਤੱਕ, ਸੁਤੰਤਰ ਇੰਡੋਨੇਸ਼ੀਆ ਦਾ ਹਿੱਸਾ ਬਣਨ ਤੀਕ, ਇਹ ਬਹੁਤ ਸਮਾਂ ਡੱਚ ਹਕੂਮਤ ਅਧੀਨ ਹੀ ਰਿਹਾ।

0°41′ ਉ. ਵਿਥ;, 127°24′ ਪੂ. ਲੰਬ.

ਹ. ਪੁ.—ਐਨ. ਅਮੈ. 26 : 736; ਐਨ. ਬ੍ਰਿ. ਮਾ. 11: 760

**ਟਿਨਐਨ ਦੀਪ (Tinian)** : ਇਹ ਪੱਛਮੀ ਸ਼ਾਂਤਮਹਾ-ਸਾਗਰ ਦੇ ਦੱਖਣੀ ਮੈਰੀਐਨਾ ਦੀਪ-ਸਮੂਹ ਵਿਚੋਂ ਇਕ ਦੀਪ ਹੈ ਜੋ ਸਾਈਪਾਨ ਦੀਪ ਦੇ ਇਕ ਦਮ ਦੱਖਣ-ਪੱਛਮੀ ਦਿਸ਼ਾ ਵਿਚ ਸਥਿਤ ਹੈ। 21 ਕਿ. ਮੀ. ਲੰਬਾ ਅਤੇ 10 ਕਿ. ਮੀ. ਚੌੜਾ ਇਹ ਟਾਪੂ 101 ਵ. ਕਿ. ਮੀ. ਰਕਬੇ ਵਿਚ ਫੈਲਿਆ ਹੋਇਆ ਹੈ।

ਟਿਨਐਨ ਅਮਰੀਕਾ ਦੇ ਸ਼ਾਂਤਮਹਾਸਾਗਰ ਦੇ ਨਿਆਸ ਪ੍ਰਦੇਸ਼ ਦਾ ਇਕ ਹਿੱਸਾ ਹੈ। ਦੂਜੇ ਸੰਸਾਰ-ਯੁੱਧ ਤੋਂ ਪਹਿਲਾਂ ਇਹ ਜਾਪਾਨ ਦੇ ਕਬਜ਼ੇ ਵਿਚ ਸੀ ਉਸ ਸਮੇਂ ਇਹ ਗੰਨਾ ਉਗਾਉਣ ਅਤੇ ਇਸ ਨੂੰ ਪ੍ਰਾਸੈੱਸ ਕਰਨ ਦਾ ਇਕ ਉੱਘਾ ਕੇਂਦਰ ਸੀ। ਸੰਨ 1944 ਵਿਚ ਅਮਰੀਕੀ ਫ਼ੌਜਾਂ ਨੇ ਇਸ ਉਤੇ ਕਬਜ਼ਾ ਕਰ ਲਿਆ। ਦੂਜੇ ਸੰਸਾਰ-ਯੁੱਧ ਵਿਚ ਇਹ ਅਮਰੀਕਾ ਦੀ ਹਵਾਈ ਸੈਨਾ ਦਾ ਇਕ ਮਹੱਤਵਪੂਰਨ ਹਵਾਈ ਅੱਡਾ ਸੀ। ਅਗਸਤ, 1945 ਵਿਚ ਜਾਪਾਨ ਦੇ ਨਾਗਾਸਾਕੀ ਅਤੇ ਹੀਰੋਸ਼ੀਮਾ ਸ਼ਹਿਰਾਂ ਉਤੇ ਬੰਬ ਸੁੱਟਣ ਵਾਲੇ ਜਹਾਜ਼ ਇਸੇ ਅੱਡੇ ਤੋਂ ਹੀ ਉਡਾਏ ਗਏ ਸਨ।

ਦੀਪ ਦੇ ਆਰਥਿਕ ਸਾਧਨ ਬਹੁਤ ਸੀਮਿਤ ਹਨ। ਇਥੇ ਕੁਝ ਸਬਜ਼ੀਆਂ ਦੀ ਕਾਸ਼ਤ ਕੀਤੀ ਜਾਂਦੀ ਹੈ ਜੋ ਗਵਾਮ (Guam) ਪ੍ਰਦੇਸ਼ ਨੂੰ ਭੇਜੀਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਮਾਸ ਪ੍ਰਾਪਤੀ ਲਈ ਗਊਆਂ ਵੀ ਪਾਲੀਆਂ ਜਾਂਦੀਆਂ ਹਨ। ਦੀਪ ਦੀ ਦੱਖਣ-ਪੱਛਮੀ ਹੱਦ ਉਤੇ ਇਸੇ ਹੀ ਨਾਂ ਦਾ ਪਿੰਡ ਹੈ।

ਆਬਾਦੀ – 866 (1980)

15°00′ ਉ. ਵਿਥ. ; 145°38′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11: 788; ਐਨ. ਅਮੈ. 26 : 772

**ਟਿਨ ਸਟੋਨ** : ਵੇਖੋ, ਕੈਸਿਟੇਰਾਈਟ

**ਟਿਨਕੈਨ ਦੀਪ** : ਇਸ ਨੂੰ ਨੀਉਈਫੋ (Niuafoo) ਦੀਪ ਵੀ ਕਹਿੰਦੇ ਹਨ। ਦੱਖਣੀ ਸ਼ਾਂਤ-ਮਹਾਂਸਾਗਰ ਦੇ ਟਾਂਗਾ ਟਾਪੂ-ਸਮੂਹਾਂ ਤੋਂ ਹਟਵਾਂ ਇਹ ਦੀਪ ਫਿਜੀ ਅਤੇ ਸਮੋਆ (Samoa) ਦੀਪਾਂ ਦੇ ਵਿਚਕਾਰ ਜਿਹੇ ਪੈਂਦਾ ਹੈ। ਇਸ ਦੀਪ ਨੇ ਸਮੁੰਦਰ ਹੇਠਲੇ ਜਵਾਲਾਮੁਖੀ ਦੇ ਸਭ ਤੋਂ ਉੱਚੇ ਹਿੱਸਿਆਂ ਨੂੰ ਮੱਲਿਆ ਹੋਇਆ ਹੈ। ਇਸ ਟਾਪੂ ਨੂੰ ਆਲੇ ਦੁਆਲਿਓਂ ਸਿੱਧੇ ਕੰਢਿਆਂ ਵਾਲੀ ਜਵਾਲਾਮੁਖੀ ਝੀਲ ਨੇ ਘੇਰਿਆ ਹੋਇਆ ਹੈ ਜਿਸ ਦੇ ਫਲਸਰੂਪ ਇਸ ਟਾਪੂ ਦੇ ਕੰਢੇ ਕੋਈ ਵੀ ਸੁਰੱਖਿਅਤ ਲੰਗਰਗਾਹ ਨਹੀਂ ਹੋ ਸਕਦੀ। ਇਸੇ ਕਾਰਨ ਇਥੋਂ ਦੇ ਬਰਤਾਨਵੀ ਵਪਾਰਕ ਚੌਕੀ ਦੇ ਮੁਖੀ ਨੇ ਡਾਕ ਅਤੇ ਹੋਰ ਕਾਗਜ਼-ਪੱਤਰ ਆਦਿ ਨੂੰ ਜਹਾਜ਼ਾਂ ਵਿਚ ਲੱਦਣ ਤੇ ਲਾਹੁਣ ਲਈ ਬਿਸਕੁਟਾਂ ਵਾਲੇ ਟੀਨ ਦੇ ਮਜ਼ਬੂਤ ਪੀਪਿਆਂ ਵਿਚ ਬੰਦ ਕਰਕੇ ਦੂਰੋਂ ਸੁੱਟਣ ਦੀ ਤਰਕੀਬ ਚਾਲੂ ਕੀਤੀ। ਸੰਨ 1946 ਵਿਚ ਇਕ ਭਿਆਨਕ ਜਵਾਲਾਮੁਖੀ ਦੇ ਫਟ ਜਾਣ ਕਰਕੇ ਇਥੋਂ ਦੀ ਵਸੋਂ ਤਬਾਹ ਹੋ ਗਈ ਅਤੇ ਇਥੋਂ ਦੇ 1300 ਵਾਸਿੰਦਿਆਂ ਨੂੰ ਬਚਾਉਣ ਲਈ ਇਥੋਂ ਬਾਹਰ ਭੇਜ ਦਿੱਤਾ ਗਿਆ ਪਰ 1958 ਈ. ਵਿਚ ਇਨ੍ਹਾਂ ਵਿਚੋਂ ਲ. 200 ਵਿਅਕਤੀ ਜਿਦ ਨਾਲ ਫਿਰ ਇਥੇ ਵਾਪਸ ਆ ਕੇ ਰਹਿਣ ਲੱਗ ਪਏ। ਆਪਣੇ ਹੋਰਨਾਂ ਕਾਰੋਬਾਰਾਂ ਦੇ ਨਾਲ ਨਾਲ ਕਾਗਜ਼-ਪੱਤਰਾਂ ਆਦਿ ਲਈ ਪੀਪਾ-ਡਾਕ ਸਿਸਟਮ ਫਿਰ ਤੋਂ ਚਾਲੂ ਹੈ।

ਹ. ਪੁ.—ਲਾਂ. ਡਿ. ਜਗ. 419

**ਟਿਨਟਰਨ ਐਬੇ** : ਦੱਖਣ-ਪੱਛਮੀ ਇੰਗਲੈਂਡ ਵਿਚ ਮਾਨਮਥ ਦੇ ਦੱਖਣ ਵੱਲ ਵਾਈ ਦਰਿਆ ਦੇ ਪੱਛਮੀ ਕੰਢੇ ਤੇ ਬਹੁਤ ਹੀ ਪ੍ਰਸਿੱਧ ਖੰਡਰਾਤ ਹਨ। ਸੰਨ 1131 ਵਿਚ ਇਨ੍ਹਾਂ ਖੰਡਰਾਂ ਦੀ ਬੁਨਿਆਦ ਵਾਲਟਰ-ਡੀ-ਕਲੇਰ (Walter-de-cnare) ਨੇ ਫ਼ਰਾਂਸ ਤੋਂ ਆਏ ਸਿਸਤਰੂਨੀ ਸਾਧੂਆਂ ਲਈ ਰੱਖੀ। ਸੰਨ 1220 ਤੋਂ 1287 ਦੇ ਦਰਮਿਆਨ ਬਣਾਇਆ ਗਿਆ ਇਕ ਬਿਨਾਂ ਛੱਤ ਦਾ ਗਿਰਜਾ ਅਜੇ ਤੱਕ ਮੌਜੂਦ ਹੈ। ਚੌਦ੍ਹਵੀਂ ਸਦੀ ਦੇ ਸ਼ੁਰੂ ਵਿਚ ਇਸਦੀ ਉਸਾਰੀ ਲਗਭਗ ਪੂਰੀ ਹੋ ਗਈ। ਸੰਨ 1537 ਵਿਚ ਹੈਨਰੀ ਅੱਠਵੇਂ ਦੇ ਰਾਜਕਾਲ ਵਿਚ ਦੂਜੇ ਛੋਟੇ ਇਸਾਈ ਮੱਠਾਂ ਦੀ ਤਰ੍ਹਾਂ ਇਸਨੂੰ ਵੀ ਤੋੜ ਦਿਤਾ ਗਿਆ ਅਤੇ ਇਸਦੀ ਜਾਇਦਾਦ ਨੂੰ ਚੈਪਸਟੋ ਦੇ ਲਾਰਡ ਦੇ ਹਵਾਲੇ ਕਰ ਦਿੱਤਾ ਗਿਆ। ਅੰਗਰੇਜ਼ੀ ਸਰਕਾਰ ਨੇ ਸੰਨ 1900 ਵਿਚ ਇਸਨੂੰ ਖ਼ਰੀਦ ਲਿਆ ਅਤੇ ਤਦ ਤੋਂ ਉਸਦੀ ਦੇਖ-ਰੇਖ ਦੀ ਜ਼ਿੰਮੇਵਾਰੀ ਅੰਗਰੇਜ਼ੀ ਹਕੂਮਤ ਦੀ ਹੈ। ਇਸ ਗਿਰਜੇ ਦਾ ਆਕਾਰ ਸੂਲੀਨੁਮਾ ਹੈ। ਇਸਦਾ ਵਿਚਲਾ ਭਾਗ ਢਹਿ ਚੁੱਕਾ ਹੈ। ਆਰੰਭਕ ਅੰਗਰੇਜ਼ੀ ਕਾਲ ਤੋਂ ਲੈ ਕੇ ਸ਼ਾਨਦਾਰ ਗਾਥਿਕ ਕਾਲ ਵਿਚ ਥੋੜ੍ਹੇ ਸਮੇਂ ਲਈ ਪ੍ਰਚੱਲਤ ਇਸ ਭਵਨ ਨਿਰਮਾਣ ਸ਼ੈਲੀ ਦੇ ਸ਼ਾਨਦਾਰ ਨਮੂਨੇ ਅਜੇ ਤੱਕ ਸੰਭਾਲੇ ਪਏ ਹਨ। ਮੱਠ ਅਤੇ ਮੱਠ ਨਾਲ ਸਬੰਧਤ ਦੂਜੀਆਂ ਇਮਾਰਤਾਂ ਇਸ ਗਿਰਜੇ ਦੇ ਉਤਰੀ ਹਿੱਸੇ ਵਿਚ ਹਨ। ਅੰਗਰੇਜ਼ੀ ਦੇ ਜਗਤ-ਪ੍ਰਸਿੱਧ ਕਵੀ ਵਰਡਜ਼ਵਰਥ ਨੇ ਆਪਣੀ ਅੰਤਲੀ ਕਵਿਤਾ 'ਲਿਰੀਕਲ ਬੈਲੇਡਜ਼' (1798) ਵਿਚ ਐਬੇ ਦੇ ਖੰਡਰਾਂ ਦਾ ਵਰਨਨ ਐਨਾ ਸ਼ਾਨਦਾਰ ਕੀਤਾ ਹੈ ਕਿ ਇਸਨੂੰ ਸਦਾ ਲਈ ਯਾਦਗਾਰੀ ਬਣਾ ਦਿੱਤਾ ਹੈ।

ਹ. ਪੁ.—ਐਨ. ਬ੍ਰਿ. ਮਾ. 11 : 798; ਐਨ. ਅਮੈ. 26: 772

**ਟਿਨਟੋਰੈਟੋ** : ਇਟਲੀ ਦੇ ਇਸ ਚਿੱਤਰਕਾਰ ਦਾ ਜਨਮ 1518 ਈ. ਵਿਚ ਵੀਨਿਸ ਵਿਖੇ ਹੋਇਆ। ਇਸ ਦਾ ਪੂਰਾ ਨਾਂ ਜਾਕੋਪੋ ਰੋਬਸਤੀ ਸੀ। ਇਹ ਪੁਨਰ-ਜਾਗ੍ਰਤੀ ਯੁੱਗ ਦਾ ਉੱਘਾ ਕਲਾਕਾਰ ਸੀ। ਕੁਝ ਸਮਾਂ ਇਸਨੇ ਟਿਟਿਆਨ ਪਾਸ ਕੰਮ ਕੀਤਾ ਪਰ ਮੁੱਖ ਤੌਰ ਤੇ ਇਸਨੇ ਸਵੈ-ਸਿੱਖਿਆ ਹੀ ਪ੍ਰਾਪਤ ਕੀਤੀ। ਸੰਨ 1539 ਤਕ ਇਹ ਸੁਤੰਤਰ ਤੌਰ ਤੇ ਚਿੱਤਰਕਾਰੀ ਕਰਨ ਲੱਗ ਪਿਆ। ਇਸਦੇ ਸ਼ੁਰੂ ਦੇ ਚਿੱਤਰਾਂ ਤੇ ਵੀਨਿਸ ਦਾ ਬਹੁਤ ਪ੍ਰਭਾਵ ਹੈ। ਇਹ ਮਾਈਕਲ ਐਂਜਿਲੋ ਅਤੇ ਟਿਟਿਆਨ ਤੋਂ ਬਹੁਤ ਪ੍ਰਭਾਵਿਤ ਹੋਇਆ ਜੋ ਕਿ ਇਸਦੇ ਚਿੱਤਰਾਂ 'ਐਡਮ ਐਂਡ ਈਵ Cain and Abel (1550-53) Madonne-de-Camerlinghi (ਲ. 1567) ਆਦਿ ਤੋਂ ਪ੍ਰਗਟ ਹੁੰਦਾ ਹੈ। ਇਸਨੇ ਆਪਣੇ ਸਮੇਂ ਦੇ ਵੀਨਿਸ ਦੇ ਸਾਰੇ ਪ੍ਰਮੁੱਖ ਵਿਅਕਤੀਆਂ ਦੇ ਚਿੱਤਰ ਬਣਾਏ। ਇਸਦੇ ਵਧੇਰੇ ਚਿੱਤਰਾਂ ਦਾ ਵਿਸ਼ਾ



ਟਿਨਟੋਰੈਟੋ

ਧਾਰਮਕ ਹੈ, ਇਨ੍ਹਾਂ ਵਿਚੋਂ ਕਈ ਬਹੁਤ ਵੱਡੇ ਆਕਾਰ ਵਿਚ ਹਨ। ਇਸਨੇ ਪ੍ਰਕਿਰਤੀ, ਬੁੱਤਾਂ, ਅਲੱਗ-ਅਲੱਗ ਢੰਗ ਦੇ ਮੋਮ ਦੇ ਬੁੱਤਾਂ ਤੋਂ ਰੇਖਾ-ਚਿੱਤਰ ਬਣਾਏ। ਇਸ ਦੇ ਰੇਖਾ-ਚਿੱਤਰ ਥੋੜ੍ਹੀ ਮਾਤਰਾ ਵਿਚ ਹੀ ਬਚੇ ਹਨ। ਇਸ ਨੇ ਕਈ ਗਿਰਜਿਆਂ ਅਤੇ ਮਹਿਲਾਂ ਨੂੰ ਵੀ ਮੁਹਰਾਕਸ਼ੀਆਂ ਨਾਲ ਸਜਾਇਆ। ਟਿਟਿਆਨ ਦੇ ਮੁਕਾਬਲੇ ਇਸ ਦੀਆਂ ਬਣਾਈਆਂ ਤਸਵੀਰਾਂ ਦੀ ਮਹੱਤਤਾ ਘੱਟ ਹੈ ਪਰ ਬਜ਼ੁਰਗ ਆਦਮੀਆਂ ਦੀਆਂ ਬਣਾਈਆਂ ਇਸ ਦੀਆਂ ਤਸਵੀਰਾਂ ਨਾ ਭੁਲਾਈਆਂ ਜਾਣ ਵਾਲੀਆਂ ਹਨ, ਜਿਵੇਂ 'ਬੀਅਰਡਿਡ ਮੈਨ ਵਿਦ ਫ਼ਰ' ਤੋਂ ਲੈ ਕੇ 'ਓਲਡਮੈਨ' ਤੀਕ। ਇਸ ਦੇ ਕਈ ਚਿੱਤਰ 1577 ਈ. ਵਿਚ ਅੱਗ ਨਾਲ ਤਬਾਹ ਹੋ ਗਏ। ਇਸ ਦੇ ਅਗਲੇ 20 ਸਾਲਾਂ ਦੇ ਚਿੱਤਰਾਂ ਤੋਂ ਅਨੁਭਵ-ਅਤੀਤ ਅਤੇ ਅਲੌਕਿਕਤਾ, ਰੌਸ਼ਨੀ ਦੀ ਮਹੱਤਤਾ, ਰੰਗ ਆਦਿ ਦਾ ਪ੍ਰਭਾਵ ਨਜ਼ਰ ਆਉਂਦਾ ਹੈ। ਵੀਨਿਸ ਦੇ Scuole Granda di S. Rocco ਦੇ ਦੋ ਹਾਲਾਂ ਲਈ ਬਣਾਈ 60 ਚਿੱਤਰਾਂ ਦੀ ਇਸਦੀ ਪ੍ਰਸਿੱਧ ਲੜੀ ਨੂੰ 1577 ਤੋਂ 1588 ਈ. ਵਿਚਕਾਰ ਲਗਾਇਆ ਗਿਆ। ਇਹ ਆਪਣੇ ਸਮੇਂ ਦੀ ਵਿਸ਼ੇਸ਼ ਪ੍ਰਾਪਤੀ ਸੀ। ਇਸ ਨੇ 'ਡਾੱਜਿਜ਼ ਪੈਲੇਸ' ਲਈ ਕਈ ਮਿਥਿਹਾਸਕ ਅਤੇ ਤਮਸੀਲੀ ਚਿੱਤਰ ਬਣਾਏ। ਸੰਨ 1590 ਵਿਚ ਜਦੋਂ ਇਹ 72 ਸਾਲ ਦਾ ਸੀ ਇਸ ਨੇ 'ਡਾੱਜਿਜ਼ ਪੈਲੇਸ' ਲਈ ਇਕ ਵੱਡਾ ਚਿੱਤਰ 'ਪੈਰਾਡਾਈਸ' ਬਣਾਇਆ ਅਤੇ ਆਪਣੇ ਤੋਂ ਕਈ ਛੋਟੇ ਚਿੱਤਰਕਾਰਾਂ ਤੋਂ ਮੁਕਾਬਲਾ ਜਿੱਤਿਆ।

ਵੀਨਿਸ ਵਿਖੇ ਇਸ ਦੀ ਕਲਾ ਨੂੰ 173 ਵੀਂ ਸਦੀ ਵਿਚ ਬਹੁਤ ਸਲਾਹਿਆ ਗਿਆ। ਇਸ ਨੇ ਧਾਰਮਕ, ਮਿਥਿਹਾਸਕ ਅਤੇ ਇਤਿਹਾਸਕ ਵਿਸ਼ਿਆਂ ਤੇ ਕਈ ਚਿੱਤਰ ਬਣਾਏ, ਜਿਵੇਂ 'ਮੈਡੋਨਾ ਐਂਡ ਚਾਈਲਡ ਵਿਦ ਸਿਕਸ ਸੇਂਟਸ' (1540), '14 ਸੀਲਿੰਗ ਪੇਂਟਿੰਗਜ਼' (ਲ. 1540) 'ਕ੍ਰਾਈਸਟ ਵਾਸ਼ਿੰਗ ਦੀ ਫੀਟ ਆਫ਼ ਦੀ ਅਪਾਸਲਜ਼' (1547) 'ਦੀ ਫ਼ਾਈਂਡਿੰਗ ਆਫ਼ ਮੋਜ਼ਿਜ' (1555), 'ਕਰੂਸੀਫਿਕੇਸ਼ਨ' (1565) ਆਦਿ। ਦੀ ਲਾਸਟ ਸਪਰ (1594) ਇਸ ਦਾ ਸ਼ਾਹਕਾਰ ਸੀ। ਐਨਟੂਮਮੈਂਟ ਇਸ ਦਾ ਆਖ਼ਰੀ ਚਿੱਤਰ ਸੀ ਜੋ ਇਸਨੇ 1594 ਵਿਚ ਬਣਾਇਆ। ਟਿਨਟੋਰੈਟੋ ਨੇ ਕਈ ਪੋਰਟ੍ਰੇਟ ਵੀ ਬਣਾਏ, ਜਿਵੇਂ ਪੋਰਟ੍ਰੇਟ ਆਫ਼ ਏ ਯੰਗ ਮੈਨ (1545) 'ਸੈਲਫ਼ ਪੋਰਟ੍ਰੇਟ' (ਲ. 1546), 'ਪੋਰਟ੍ਰੇਟ ਆਫ਼ ਏ ਮੈਨ' (1547), 'ਪੋਰਟ੍ਰੇਟ ਆਫ਼ ਏ ਵੋਮੈਨ ਇਨ ਬਲੈਕ' (ਲ. 1553), 'ਪੋਰਟ੍ਰੇਟ ਆਫ਼ ਏ ਜਾਕੋਪੋ ਸਾਨਸੋਵੀਨੋ (ਲ. 1556), ਆਦਿ।

31 ਮਈ, 1594 ਨੂੰ ਵੀਨਿਸ ਵਿਖੇ ਇਸ ਦੀ ਮੌਤ ਹੋ ਗਈ ਅਤੇ ਇਸ ਨੂੰ ਮੈਡੋਨਾ ਡੈਲ ਓਰਤੋ ਦੇ ਗਿਰਜੇ ਵਿਚ ਦਫ਼ਨਾਇਆ ਗਿਆ।

ਹ. ਪੁ.—ਐਨ. ਬ੍ਰਿ. ਮੈ. 18:433; ਐਨ. ਅਮੈ. 26 : 642 ; ਕੋਲ. ਐਨ. 18: 379; ਚੈਂਬ. ਐਨ. 13: 660

**ਟਿਨ ਪਲੇਟ ਅਤੇ ਟਰਨ ਪਲੇਟ** : ਟਿਨ ਪਲੇਟ ਵਪਾਰਕ ਤੌਰ ਤੇ ਸ਼ੁੱਧ ਟਿਨ ਦੀ ਪਤਲੀ ਤਹਿ ਚੜ੍ਹੀ ਹੋਈ ਨੀਮ-ਕਾਰਬਨ ਸਟੀਲ ਦੀ ਸ਼ੀਟ ਜਾਂ ਪੱਤਰੀ ਹੁੰਦੀ ਹੈ। ਇਸ ਤਰ੍ਹਾਂ ਇਹ ਸਟੀਲ ਵਰਗਾ ਮਜ਼ਬੂਤ ਅਤੇ ਟਿਨ ਵਰਗਾ ਖੋਰ ਪ੍ਰਤਿਰੋਧਕ, ਜੁੜਨਯੋਗਤਾ ਤੇ ਵਧੀਆ ਦਿੱਖ ਵਾਲਾ ਇਕ ਸਸਤਾ ਪਦਾਰਥ ਉਪਲੱਬਧ ਹੋ ਜਾਂਦਾ ਹੈ। ਰੋਲਿੰਗ ਕਰਕੇ ਨਰਮ ਸਟੀਲ ਦੀ 0. 254 ਮਿ. ਮੀ. ਮੋਟੀ, ਪਤਲੀ ਪਲੇਟ ਬਣਾਈ ਜਾਂਦੀ ਹੈ ਅਤੇ ਪਿਘਲੀ ਹੋਈ ਧਾਤ ਵਿਚ ਡਬੋਕੇ ਜਾਂ ਬਿਜਲੀ-ਨਿਖੇਪ ਰਾਹੀਂ ਸ਼ੁੱਧ ਟਿਨ ਦੀ ਤਹਿ ਚੜ੍ਹਾਈ ਜਾਂਦੀ ਹੈ। ਟਿਨ ਦੀ ਤਹਿ ਦੀ ਮੋਟਾਈ ਦੇ ਲਿਹਾਜ਼ ਨਾਲ ਟਿਨ-ਪਲੇਟ ਅਨੇਕਾਂ ਗਰੇਡਾਂ ਵਿਚ ਮਿਲਦੀ ਹੈ।

ਟਿਨ ਪਲੇਟ ਦੀ ਆਧਾਰ ਸ਼ੀਟ ਨੂੰ ਗਰਮ ਕਰਕੇ ਲਗਾਤਾਰ ਗਰਮ ਹਲਕੇ ਗੰਧਕ ਦੇ ਤੇਜ਼ਾਬ ਵਿਚ ਡੁਬੋ ਕੇ ਰੱਖਿਆ ਜਾਂਦਾ ਹੈ, ਜਦੋਂ ਠੰਢੀ ਹੋ ਕੇ 0. 254 ਮਿ. ਮੀ. ਤਿਆਰ ਮੋਟੀ ਰਹਿ ਜਾਵੇ, ਤਦ ਲੋੜੀਂਦੀ ਕਠੋਰਤਾ ਤੇ ਸਤ੍ਹਾ ਦੀ ਸਫ਼ਾਈ ਪ੍ਰਾਪਤ ਕਰਨ ਲਈ ਅਨੀਲੀਕਰਨ ਅਤੇ ਪਾਣੀ ਚੜ੍ਹਾਇਆ ਜਾਂਦਾ ਹੈ। ਟਿਨ ਦੀ ਤਹਿ ਚੜ੍ਹਾਉਣ ਲਈ ਪਿਘਲੀ ਹੋਈ ਟਿਨ ਵਿਚ ਹਾੱਟ ਡਿਪਿੰਗ ਜਾਂ ਟਿਨ ਵਾਲੇ ਬਿਜਲ ਅਪਘਟਨਸ਼ੀਲ ਪਦਾਰਥ ਨਾਲ ਬਿਜਲੱਈ ਮੁਲੰਮਾ ਵਿਧੀ ਵਰਤੀ ਜਾਂਦੀ ਹੈ। ਸੰਸਾਰ ਦੀ ਲਗਭਗ 30% ਹਾੱਟ ਡਿਪਿੰਗ ਅਤੇ 70% ਬਿਜਲੱਈ ਮੁਲੰਮਾ ਨਾਲ ਟਿਨ ਪਲੇਟ ਤਿਆਰ ਕੀਤੀ ਜਾਂਦੀ ਹੈ।

ਟਿਨ ਪਲੇਟ ਖਿਚੀਣਯੋਗ ਹੈ ਜਿਸ ਨੂੰ ਬਿਨਾਂ ਟੁੱਟੇ ਤੋਂ ਆਸਾਨੀ ਨਾਲ ਮੋੜਕੇ ਤੇ ਵਲਕੇ ਪੇਚੀਦਾ ਸ਼ਕਲਾਂ ਵਿਚ ਬਦਲਿਆ ਜਾ ਸਕਦਾ ਹੈ। ਤਹਿ ਬਹੁਤ ਹੀ ਚੰਗੀ ਤਰ੍ਹਾਂ ਚਿਪਕਵੀਂ ਹੁੰਦੀ ਹੈ ਜਿਹੜੀ ਕਿ ਮੂਲ ਧਾਤ ਨਾਲੋਂ ਉੱਕਾ ਹੀ ਉੱਖੜਦੀ ਜਾਂ ਉਤਰਦੀ ਨਹੀਂ। ਇਸੇ ਕਰਕੇ ਖੋਰ ਆਦਿ ਨਹੀਂ ਹੁੰਦਾ ਤੇ ਇਨ੍ਹਾਂ ਅੰਦਰ ਭਰੀਆਂ ਹੋਈਆਂ ਖਾਦ ਵਸਤਾਂ ਇਸ ਉੱਤੇ ਅਸਰ ਨਹੀਂ ਕਰਦੀਆਂ। ਇਸ ਤਹਿ ਕਾਰਨ ਇਨ੍ਹਾਂ ਨੂੰ ਆਸਾਨੀ ਨਾਲ ਜੋੜਿਆ ਜਾ ਸਕਦਾ ਹੈ ਤੇ ਇਸ ਉੱਤੇ ਸੋਹਣੇ ਡਿਜ਼ਾਈਨ ਬਣਾਏ ਜਾਂ ਰੰਗ ਆਦਿ ਚੜ੍ਹਾਏ ਜਾ ਸਕਦੇ ਹਨ। ਟਿਨ ਪਲੇਟ ਦੇ ਵੱਖੋ ਵੱਖਰੀਆਂ ਥਾਵਾਂ ਤੇ ਕੰਮਾਂ ਲਈ ਅਨੇਕਾਂ ਲਾਭ ਹਨ। ਹਾੱਟ ਡਿਪਡ ਟਿਨ ਪਲੇਟ ਦੀ ਵਰਤੋਂ ਵਧੇਰੇ ਖੋਰ ਪਾਉਣ ਵਾਲੇ ਜਾਂ

ਬੱਚਿਆਂ ਦੀ ਖ਼ੁਰਾਕ ਪੈਕ ਕਰਨ ਵਾਲੇ ਬਰਤਨਾਂ ਲਈ ਕੀਤੀ ਜਾਂਦੀ ਹੈ, ਜਦੋਂ ਕਿ ਮੋਟੀ ਤਹਿ ਵਾਲੀ ਟਿਨ ਪਲੇਟ ਦੀ ਵਰਤੋਂ ਹਾਰਡਵੇਅਰ ਬਰਤਨ, ਖਿਡੌਣਿਆਂ, ਰਸੋਈ ਦੇ ਬਰਤਨਾਂ ਅਤੇ ਗੈਸ ਮੀਟਰਾਂ ਲਈ ਕੀਤੀ ਜਾਂਦੀ ਹੈ।

ਟਰਨ ਪਲੇਟ 25% ਟਿਨ ਵਾਲੀ ਲੈੱਡ-ਟਿਨ ਮਿਸ਼ਰਿਤ ਧਾਤ ਦੀ ਹਾੱਟ ਡਿਪ ਵਿਧੀ ਨਾਲ ਤਹਿ ਚੜ੍ਹੀ ਸਟੀਲ ਜਾਂ ਲੋਹੇ ਦੀ ਸ਼ੀਟ ਹੁੰਦੀ ਹੈ। ਇਹ ਦੋ ਤਰ੍ਹਾਂ ਦੀਆਂ ਸ਼ਾਰਟ ਟਰਨ ਅਤੇ ਲਾਂਗ ਟਰਨ ਹੁੰਦੀਆਂ ਹਨ ਸ਼ਾਰਟ ਟਰਨ ਛੋਟੀ ਰੇਂਜ ਵਾਲੀਆਂ ਛੋਟੇ ਸਾਈਜ਼ ਦੀਆਂ ਸ਼ੀਟਾਂ ਹੁੰਦੀਆਂ ਹਨ ਜਿਨ੍ਹਾਂ ਉੱਤੇ ਕਾਫ਼ੀ ਮੋਟੀ ਤਹਿ ਚੜ੍ਹੀ ਹੁੰਦੀ ਹੈ। ਇਨ੍ਹਾਂ ਦੀ ਆਮ ਕਰਕੇ ਛੱਤਾਂ ਲਈ ਵਰਤੋਂ ਕੀਤੀ ਜਾਂਦੀ ਹੈ।

ਲਾਂਗ ਟਰਨ ਸ਼ੀਟਾਂ 61 ਸੈਂ. ਮੀ. × 152.4 ਸੈਂ. ਮੀ. (24′ × 60′) ਸਾਈਜ਼ ਦੀਆਂ ਹੁੰਦੀਆਂ ਹਨ ਜਿਹੜੀਆਂ ਅਨੇਕਾਂ ਮੋਟਾਈਆਂ ਵਿਚ ਮਿਲਦੀਆਂ ਹਨ ਅਤੇ ਜਿਨ੍ਹਾਂ ਉੱਤੇ ਬਹੁਤ ਹੀ ਪਤਲੀ ਜਿਹੀ ਤਹਿ ਚੜ੍ਹੀ ਹੁੰਦੀ ਹੈ।

ਟਰਨ ਪਲੇਟ ਦਾ ਕੋਈ ਵੀ ਆਕਾਰ ਅਖ਼ਤਿਆਰ ਕਰ ਸਕਣ ਦਾ ਬਹੁਤ ਵੱਡਾ ਗੁਣ ਹੈ। ਇਸ ਦੀ ਵਰਤੋਂ ਛੱਤਾਂ ਲਈ ਕੀਤੀ ਜਾਂਦੀ ਹੈ ਅਤੇ ਆੱਟੋਮੋਬੀਲ ਗੈਸਲੀਨ ਟੈਂਕਾਂ ਜਾਂ ਹੌਜ਼ਾਂ, ਫ਼ਾਇਰ ਪਰੂਫ਼ ਦਰਵਾਜ਼ਿਆਂ, ਦਰਵਾਜ਼ਿਆਂ ਦੇ ਫ਼ਰੇਮਾਂ ਅਤੇ ਤਾਬੂਤ ਜਾਂ ਗਹਿਣਿਆਂ ਦੇ ਬਕਸਿਆਂ ਦੀਆਂ ਦੀਵਾਰਾਂ ਆਦਿ ਬਣਾਉਣ ਲਈ ਇਸ ਨੂੰ ਆਦਰਸ਼ਕ ਪਦਾਰਥ ਦੇ ਤੌਰ ਤੇ ਇਸਤੇਮਾਲ ਕੀਤਾ ਜਾਂਦਾ ਹੈ। ਇਸ ਦੀ ਵਧੇਰੇ ਵਰਤੋਂ ਰੰਗ, ਵਾਂਗਣ ਤੇਲ ਅਤੇ ਗ੍ਰੀਸ ਆਦਿ ਡੱਬਾ-ਬੰਦ ਕਰਨ ਲਈ ਕੀਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 22: 237; ਵਾ. ਨਾਂ. ਸ. ਐਨ. : 1824

**ਟਿਨਬਰਜਾਨ, ਜਾੱਨ** : ਇਸ ਡੱਚ ਅਰਥ-ਸ਼ਾਸਤਰੀ ਦਾ ਜਨਮ 12 ਅਪ੍ਰੈਲ, 1903 ਨੂੰ ਹੇਰਾ ਵਿਖੇ ਹੋਇਆ। ਇਸਨੇ ਗਣਿਤ-ਵਿੱਦਿਆ ਅਤੇ ਅੰਕੜਾ-ਵਿਗਿਆਨ ਨੂੰ ਆਰਥਿਕ ਸਿਧਾਂਤ ਨਾਲ ਮਿਲਾਉਣ ਦੀ ਪਹਿਲ ਕੀਤੀ। ਲੰਡਨ ਯੂਨੀਵਰਸਿਟੀ ਤੋਂ ਭੌਤਿਕ ਵਿਗਿਆਨ ਵਿਚ ਡਾਕਟਰੇਟ ਦੀ ਡਿਗਰੀ ਪ੍ਰਾਪਤ ਕਰਨ ਮਗਰੋਂ ਸੰਨ 1929 ਤੋਂ 1945 ਈ. ਤੱਕ ਇਹ ਡੱਚ ਸਰਕਾਰ ਦੀ ਆਰਥਿਕ ਯੋਜਨਾਬੰਦੀ ਇਕਾਈ ਦੇ ਸੈਂਟਰਲ ਬੀਊਰੋ ਆਫ਼ ਸਟੈਟਿਸਟਿਕਸ ਵਿਚ ਰਿਹਾ। ਸੰਨ 1936-38 ਦੇ ਦੌਰਾਨ ਇਹ ਲੀਗ ਆਫ਼ ਨੇਸ਼ਨਜ਼ ਲਈ ਵਪਾਰ ਚੱਕਰ ਖੋਜ ਮਾਹਿਰ ਅਤੇ 1945-55 ਦੌਰਾਨ ਨੈਸ਼ਨਲ ਸੈਂਟਰਲ ਪਲੈਨਿੰਗ ਬੀਊਰੋ ਦਾ ਡਾਇਰੈਕਟਰ ਰਿਹਾ। ਸੰਨ 1933 ਵਿਚ ਰਾੱਟਿਰਡੈਮ ਸਕੂਲ ਆਫ਼ ਇਕਨਾਮਿਕਸ ਵਿਖੇ ਪ੍ਰੋਫ਼ੈਸਰ ਲੱਗਿਆ।

ਅਰਥ-ਮਿਤੀ ਦੇ ਖੇਤਰ ਵਿਚ ਇਸ ਦਾ ਬਹੁਤ ਯੋਗਦਾਨ ਹੈ। ਇਸਦੀ ਮੁੱਢਲੀ ਕਿਰਤ ਵਿਚੋਂ ਭੌਤਿਕ-ਵਿਗਿਆਨ ਦਾ ਪ੍ਰਭਾਵ ਸਪਸ਼ਟ ਨਜ਼ਰ ਆਉਂਦਾ ਹੈ। ਸਮਕਾਲੀ ਪ੍ਰਭਾਵਿਕ ਸਮਕਰਨ ਦੀ ਪੱਧਤੀ ਦੇ ਆਧਾਰ ਤੇ ਸਮੁੱਚੇ ਢਾਂਚੇ ਨੂੰ ਬਣਾਉਣ ਦੇ ਸਬੰਧ ਵਿਚ ਇਸਨੇ ਲੇਖ ਪ੍ਰਕਾਸ਼ਿਤ ਕੀਤੇ। ਨੀਦਰਲੈਂਡ ਦੀ ਅਰਥ-ਵਿਵਸਥਾ ਇਸਦੀ ਪਹਿਲੀ ਮੁਕੰਮਲ ਘੋਖ ਸੀ। ਇਸ ਉਪਰੰਤ ਇਸਨੇ ਲੀਗ ਆਫ਼ ਨੇਸ਼ਨਜ਼ ਲਈ ਸੰਯੁਕਤ ਰਾਜ ਦੀ ਅਰਥ-ਵਿਵਸਥਾ ਦੀ ਇਸੇ ਤਰ੍ਹਾਂ ਦੀ ਹੀ ਘੋਖ ਕੀਤੀ। ਇਸ ਵੱਲੋਂ ਵਰਤੀ ਜਾਣ ਵਾਲੀ ਅਰਥ-ਸ਼ਾਸਤਰ ਅਤੇ ਅੰਕੜਾ-ਸ਼ਾਸਤਰ ਦੀ ਸ਼ੈਲੀ ਭਾਵੇਂ ਆਧੁਨਿਕ ਪੱਧਰ ਅਨੁਸਾਰ ਸਰਲ ਹੈ ਪਰ ਇਸ ਦੀ ਕਿਰਤ ਇਕ ਨਮੂਨੇ ਵਜੋਂ ਆਧਾਰ ਤਿਆਰ ਕਰਦੀ ਹੈ ਇਹ ਸ਼ੈਲੀ ਅੱਜ ਸਾਰੇ ਸੰਸਾਰ ਵਿਚ ਪ੍ਰਚੱਲਤ ਹੈ।

ਦੂਜੇ ਵਿਸ਼ਵ-ਯੁਧ ਤੋਂ ਬਾਅਦ ਇਸਦੀ ਕਿਰਤ ਡੱਚ ਸਰਕਾਰ ਦੀ ਆਰਥਿਕ ਯੋਜਨਾਬੰਦੀ ਦਾ ਆਧਾਰ ਬਣੀ। ਇਸਨੇ ਆਰਥਿਕ ਯੋਜਨਾਬੰਦੀ ਦੇ ਅਰਥ-ਮਿਤੀ ਸਿਧਾਂਤ ਵਿਚ ਉਦੇਸ਼ (Target) ਅਤੇ ਸਾਧਨ (Instrument) ਸੰਕਲਪ ਦਾ ਉੱਘਾ ਯੋਗਦਾਨ ਪਾਇਆ।

ਸਮੂਹਿਕ ਅਰਥ-ਮਿਤੀ ਢਾਂਚੇ ਨੂੰ ਬਣਾਉਣ ਅਤੇ ਲਾਗੂ ਕਰਨ ਅਤੇ ਨਵੀਆਂ ਯੋਜਨਾਬੰਦ ਤਕਨੀਕਾਂ ਨੂੰ ਉੱਨਤ ਕਰਨ ਸਮੇਤ ਇਸਨੇ ਵਪਾਰਕ ਚੱਕਰ ਦਾ ਗਣਿਤਕ ਵਿਸ਼ਲੇਸ਼ਣ, ਆਮਦਨ ਵੰਡ ਦੇ ਸਿਧਾਂਤ, ਆਰਥਿਕ ਉੱਨਤੀ ਦੇ ਸਿਧਾਂਤ, ਆਦਿ ਵਿਸ਼ਿਆਂ ਤੇ ਵੀ ਬਹੁਤ ਕੁਝ ਲਿਖਿਆ ਹੈ।

ਇਹ ਯੂਨਾਈਟਿਡ ਨੇਸ਼ਨਜ਼ ਕਮੇਟੀ ਦੇ ਡਿਵੈਲਪਮੈਂਟ ਪਲੈਨਿੰਗ ਵਿਭਾਗ ਦਾ ਚੇਅਰਮੈਨ ਰਿਹਾ। ਭਾਰਤ, ਚਿੱਲੀ, ਤੁਰਕੀ ਸਮੇਤ ਇਸਨੇ ਸੰਸਾਰ ਦੇ ਕਈ ਭਾਗਾਂ ਵਿਚ 20 ਤੋਂ ਵੀ ਵੱਧ ਆਰਥਿਕ ਸੰਸਥਾਵਾਂ ਖੁਲ੍ਹਵਾਈਆਂ। ਸੰਨ 1969 ਵਿਚ ਇਸਨੂੰ ਨਾਰਵੇ ਦੇ ਰੈਗਨੇਰ ਫ੍ਰਿਸ ਨਾਲ ਸੰਯੁਕਤ ਰੂਪ ਵਿਚ ਨੋਬਲ ਪੁਰਸਕਾਰ ਮਿਲਿਆ।

ਸਟੈਟਿਸਟਿਕਲ ਟੈਸਟਿੰਗ ਆਫ਼ ਬਿਜਨੈਸ ਸਾਈਕਲਜ਼ (1938) ਸ਼ੇਪਿੰਗ ਦੀ ਵਰਲਡ ਇਕਾਨਮੀ (1962) ਅਤੇ ਇੰਟਰਨੈਸ਼ਨਲ ਇਕਨਾਮਿਕ ਇਨਟੈਗਰੇਸ਼ਨ (1965) ਇਸਦੀਆਂ ਅੰਗਰੇਜ਼ੀ ਵਿਚ ਅਨੁਵਾਦਿਤ ਪੁਸਤਕਾਂ ਹਨ।

ਹ. ਪੁ.—ਮੈ. ਐਨ. ਬਾਇ. 10 :448; ਐਨ. ਬ੍ਰਿ. ਮਾ. 9: 1020

**ਟਿਨਮੱਥ** (Teignmouth) : ਇਹ ਇੰਗਲੈਂਡ ਦੇ ਟੀਨਬ੍ਰਿੱਜ ਡਿਸਟ੍ਰਿਕਟ ਦੀ ਡੈਵਨ ਕਾਊਂਟੀ ਦਾ ਇਕ ਸ਼ਹਿਰ ਹੈ ਜੋ ਟਿਨ ਅਤੇ ਇੰਗਲਿਸ਼ ਚੈਨਲ ਦੇ ਸੰਗਮ ਦੇ ਨਜ਼ਦੀਕ, ਟਿਨ ਦਰਿਆ ਦੇ ਦਹਾਨੇ ਦੇ ਸੱਜੇ ਕੰਢੇ ਉੱਤੇ ਸਥਿਤ ਹੈ। ਇਥੋਂ ਦੀ ਟੀਗੁਟੂਮ ਦੀ ਸੈਕਸਨ ਆਬਾਦੀ ਨੂੰ 970 ਈ. ਵਿਚ ਡੇਨੀ ਲੋਕਾਂ ਨੇ ਸਾੜ ਕੇ ਤਬਾਹ ਕਰ ਦਿਤਾ ਅਤੇ 1338 ਈ. ਅਤੇ 1690 ਈ. ਵਿਚ ਫ਼ਰਾਂਸੀਸੀਆਂ ਨੇ ਇਸ ਉਤੇ ਹਮਲੇ ਕੀਤੇ। 1831 ਈ. ਵਿਚ ਡਾਰਟਮੂਰੀ ਗ੍ਰੇਨਾਈਟ ਪੱਥਰ ਦੀ ਢੋਆਈ ਲਈ ਇਥੇ ਇਕ ਜਹਾਜ਼ੀ ਘਾਟ ਬਣਾਇਆ ਗਿਆ ਤਾਂ ਜੋ ਲੰਡਨ ਦੇ ਪੁਲ ਦੀ ਮੁੜ ਉਸਾਰੀ ਕੀਤੀ ਜਾ ਸਕੇ । ਸ਼ਹਿਰ ਵਿਚ ਯਾਟ-ਕਿਸ਼ਤੀ ਕੇਂਦਰ ਅਤੇ ਇਕ ਰੇਤਲੀ ਬੀਚ ਹੈ।

ਆਬਾਦੀ—13,264 (1981)

50°33′ ਉ. ਵਿਥ.; 3°30′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 605

**ਟਿਨੇਓ** (Tineo) : ਇਹ ਉੱਤਰ-ਪੱਛਮੀ ਸਪੇਨ ਦੇ ਅਸਟਯੂਰੀਅਸ ਖੇਤਰ ਦੇ ਓਵੀਏਡੋ ਪ੍ਰਾਵਿੰਸ ਦਾ ਇਕ ਸ਼ਹਿਰ ਹੈ ਜੋ ਓਵਾਏਡੋ ਸ਼ਹਿਰ ਦੇ ਪੱਛਮ ਵੱਲ ਨਾਰਸ਼ੀਆ ਦਰਿਆ ਦੀ ਇਕ ਸਹਾਇਕ ਨਦੀ ਦੇ ਕੰਢੇ ਤੇ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਸਥਾਪਨਾ ਰੋਮਨਾਂ ਨੇ ਕੀਤੀ। ਇਥੇ 780 ਦਾ ਆਸਟ੍ਰੀਆ ਦੇ ਬਾਦਸ਼ਾਹ ਸਿਲੋ ਪਹਿਲੇ ਦਾ ਬਣਵਾਇਆ ਇਕ ਬੈਨਡਿਕਟਿਨੀ ਮੱਠ ਹੈ ਜਿਸ ਨੂੰ 16 ਵੀਂ ਸਦੀ ਵਿਚ ਦੁਬਾਰਾ ਤੋਂ ਬਣਵਾਇਆ ਗਿਆ ਸੀ। ਟਿਨੇਓ ਸ਼ਹਿਰ ਕੋਲੇ ਦੀ ਖਾਣ ਅਤੇ ਪਸ਼ੂ ਪਾਲਣ ਵਾਲੇ ਜ਼ਿਲੇ ਵਿਚ ਸਥਿਤ ਹੈ ਜਿਸ ਕਰਕੇ ਇਥੇ ਮਾਸ ਅਤੇ ਡੇਅਰੀ ਉਦਯੋਗ ਦੀਆਂ ਚੀਜ਼ਾਂ ਦੀ ਪ੍ਰਾਸੈੱਸਿੰਗ ਕੀਤੀ ਜਾਂਦੀ ਹੈ। ਇਸ ਦੇ ਨਾਲ ਹੀ ਇਥੇ ਕੁਝ ਖਣਿਜ ਵੀ ਕੱਢੇ ਜਾਂਦੇ ਹਨ।

43°20′ ਉ. ਵਿਥ. ; 6°25′ ਪੱ. ਲੰਬ.

ਹ. ਪੁ.—ਐਨ . ਬ੍ਰਿ. ਮਾ. 9 : 1021

**ਟਿੱਪਰੀ ਨਾਚ** : ਇਹ ਨਾਚ ਮੁੰਡੇ-ਕੁੜੀਆਂ ਹੱਥ ਵਿਚ ਡੰਡੇ ਫੜ ਕੇ, ਇਕ ਦੂਸਰੇ ਦੇ ਨਾਲ ਡੰਡੇ ਵਿਚ ਡੰਡਾ ਮਾਰਦਿਆਂ ਹੋਇਆਂ ਚੱਕਰ ਵਿਚ ਨੱਚਦੇ ਹਨ। ਇਸ ਨਾਚ ਵਿਚ ਕਈ ਨਿਪੁੰਨ ਕਲਾਕਾਰ ਆਪਣੀ ਕਲਾ ਦਾ ਪੂਰਾ ਜੌਹਰ ਵਿਖਾਉਂਦੇ ਹਨ। ਕਦੇ ਕਦੇ ਨੱਚਣ ਵਾਲੇ ਦੋ ਬਾਸਾਂ ਉਪਰ ਬੰਨ੍ਹੇ ਹੋਏ ਲੰਮੇ ਬਾਂਸ ਦੇ ਵਿਚਾਲੇ ਬੰਨ੍ਹੀਆਂ ਹੋਈਆਂ ਰੰਗ-ਬਰੰਗੀਆਂ ਰੱਸੀਆਂ ਨੂੰ ਫੜ ਕੇ ਇਕ ਦੂਸਰੇ ਕੋਲੋਂ ਡੰਡੇ ਵਜਾਉਂਦੇ ਲੰਘਦੇ ਹਨ ਅਤੇ ਉਪਰ ਸਿਰ ਤੇ ਰੱਸੀਆਂ ਗੁੰਦੀਆਂ ਜਾਂਦੀਆਂ ਹਨ। ਫਿਰ ਗੁੰਦੀ ਹੋਈ ਰੱਸੀ ਨੂੰ ਉਵੇਂ ਹੀ ਨੱਚ ਕੇ ਖੋਲ੍ਹਦੇ ਹਨ। ਇਹ ਨਾਚ ਬੰਬਈ ਦੇ ਡਾਂਡਿਆਂ ਨਾਚ ਜਾਂ ਰਾਜਸਥਾਨ ਦੇ ਟਿੱਪਨੀ ਨਾਚ ਨਾਲ ਮਿਲਦਾ ਹੈ। ਪਟਿਆਲੇ ਵਿਚ ਬਾਵਨ ਦੁਆਦਸ਼ੀ ਦੇ ਮੇਲੇ ਤੇ ਇਹ ਨਾਚ ਨੱਚਿਆ ਜਾਂਦਾ ਸੀ ਪਰ ਹੁਣ ਸਿੱਖ ਗੁਰੂ ਸਾਹਿਬਾਨ ਦੇ ਗੁਰਪੁਰਬਾਂ ਦੇ ਸਬੰਧ ਵਿਚ ਨਗਰ ਕੀਰਤਨਾਂ ਵਿਚ ਵੀ ਇਹ ਨਾਚ ਨੱਚਿਆ ਜਾਂਦਾ ਹੈ।

ਹ. ਪੁ.—ਪੰਜਾਬ-ਮਹਿੰਦਰ ਸਿੰਘ ਰੰਧਾਵਾ : 128

**ਟਿਪਾਰੇਰੀ** : ਕਾਉਂਟੀ—ਇਹ ਆਇਰ-ਲੈਂਡ ਦੇ ਮਨਸਟਰ ਪ੍ਰਾਵਿੰਸ ਦੀ ਇਕ ਕਾਉਂਟੀ ਹੈ ਜੋ ਸ਼ੈਨਾਨ ਅਤੇ ਸ਼ੁਰ ਦਰਿਆਵਾਂ ਦੇ ਵਿਚਕਾਰ ਇਕ ਵਿਸ਼ਾਲ ਖੇਤਰ ਵਿਚ ਫੈਲੀ ਹੋਈ ਹੈ। ਕਾਉਂਟੀ ਦਾ ਕੁੱਲ ਖੇਤਰਫਲ 4254 ਵ. ਕਿ. ਮੀ. (1643 ਵ. ਮੀਲ) ਅਤੇ ਆਬਾਦੀ 1,35,261 (1981) ਹੈ। ਇਸ ਦੇ ਉੱਤਰ ਵੱਲ ਓਫਾਲੀ ਅਤੇ ਲੇਸ਼ ਕਾਉਂਟੀਆਂ, ਪੂਰਬ ਵੱਲ ਕਿਲਕੈਨੀ, ਦੱਖਣ ਵੱਲ ਵਾੱਟਰਫਰਡ ਅਤੇ ਕਾੱਰਕ ਅਤੇ ਪੱਛਮ ਵੱਲ ਲਿਮਾਰਿਕ, ਕਲੇਰ ਅਤੇ ਗਾੱਲਵੇ ਕਾਉਂਟੀਆਂ ਹਨ। ਪ੍ਰਕ੍ਰਿਤਕ ਰੂਪ ਵਿਚ ਕਾਉਂਟੀ ਨੂੰ ਪੰਜ ਮੁੱਖ ਖੇਤਰਾਂ ਵਿਚ ਵੰਡਿਆ ਜਾ ਸਕਦਾ ਤੇ ਹਰ ਇਕ ਖੇਤਰ ਉੱਤਰ, ਪੂਰਬ, ਦੱਖਣ, ਪੱਛਮ ਦਿਸ਼ਾ ਵਿਚ ਇਸ ਪ੍ਰਕਾਰ ਹੈ।

(1) ਡਰਗ ਝੀਲ ਦੇ ਪੂਰਬ ਵੱਲ ਨੀਵੀਂ ਧਰਤੀ ਦਾ ਖੇਤਰ ਹੈ ਤੇ ਨੀਨਾਕ ਇਸ ਦਾ ਮੁੱਖ ਸ਼ਹਿਰ ਹੈ। ਇਥੇ ਦਰਮਿਆਨੇ ਆਕਾਰ ਦੇ ਬਹੁਤ ਸਾਰੇ ਫਾਰਮ ਹਨ, ਜਿਨ੍ਹਾਂ ਵਿਚ ਆਲੂ ਅਤੇ ਜਵੀਂ ਦੀ ਪੈਦਾਵਾਰ ਕੀਤੀ ਜਾਂਦੀ ਅਤੇ ਵੇਚਣ ਲਈ ਮਾਲ ਡੰਗਰ ਪਾਲੇ ਜਾਂਦੇ ਹਨ। ਡਰਗ ਝੀਲ ਦੇ ਹੇਠਲੇ ਸਿਰੇ ਤੇ ਐਰਾ (Arra) ਪਹਾੜ ਹਨ ਜੋ 462 ਮੀ. ਦੀ ਉੱਚਾਈ ਤੱਕ ਜਾਂਦੇ ਹਨ।

(2) ਕਾਉਂਟੀ ਦਾ ਦੂਜਾ ਖੇਤਰ ਪਹਾੜੀ ਹੈ ਜੋ ਉੱਤਰ-ਪੂਰਬ ਦਿਸ਼ਾ ਵਿਚ ਡੈਵਲਜ਼ਾਵਿਟ ਅਤੇ ਰਾਸਕਰੇ ਗੈਪ ਤੱਕ ਫੈਲਿਆ ਹੋਇਆ ਹੈ ਇਹ ਲਿਮਾਰਿਕ ਹੱਦ ਤੋਂ ਸ਼ੁਰੂ ਹੁੰਦਾ ਹੋਇਆ ਰਾਸਕਰੇ ਗੈਪ ਤੱਕ ਫੈਲਿਆਂ ਹੋਇਆ ਹੈ। ਇਸ ਵਿਚ ਲਗਭਗ 685 ਮੀ. ਉੱਚਾ ਕੀਪਰ ਹਿੱਲ (Keeper Hill) ਅਤੇ ਲਗਭਗ 480 ਮੀ. ਉਚੇ ਸਿਲਵਰਮਾਈਨਜ਼ ਪਹਾੜ ਸ਼ਾਮਲ ਹਨ ਤੇ ਇਹ ਪਹਾੜੀ ਪੇਟੀ ਦੱਖਣ ਵੱਲ 32 ਕਿ. ਮੀ. ਚੌੜੀ ਹੈ ਇਸ ਵਿਚ ਕਈ ਛੋਟੇ ਛੋਟੇ ਪਿੰਡ ਅਤੇ ਸੜਕਾਂ ਹਨ। ਵਾਦੀਆਂ ਵਿਚ ਖੇਤੀ ਕੀਤੀ ਜਾਂਦੀ ਹੈ।

(3) ਉਪਰੋਕਤ ਉੱਚ-ਭੂਮੀਆਂ ਦੇ ਪੂਰਬ ਵੱਲ ਲਗਭਗ 25 ਕਿ. ਮੀ. ਚੌੜਾ ਇਕ ਲਾਂਘਾ ਹੈ ਜਿਸ ਵਿਚੋਂ ਇਥੋਂ ਦੀ ਮੁੱਖ ਰੇਲਵੇ ਡੋਬਲਿਨ ਕਾੱਰਕ ਲੰਘਦੀ ਹੈ। ਇਥੇ ਗਲੇਸ਼ੀਅਰ ਅਤੇ ਦਲਦਲਾਂ ਆਦਿ ਵੀ ਹਨ। ਟਿਪਾਰੇਰੀ ਸ਼ਹਿਰ ਦੇ ਨਜ਼ਦੀਕ ਡੇਅਰੀ ਉਦਯੋਗ ਕਾਫ਼ੀ ਉੱਨਤ ਹੈ। ਇਸ ਤੋਂ ਇਲਾਵਾ ਵੇਚਣ ਲਈ ਮਾਲ ਡੰਗਰ ਵੀ ਪਾਲੇ ਜਾਂਦੇ ਹਨ।

(4) ਕਾਉਂਟੀ ਦਾ ਚੌਥਾ ਖੇਤਰ ਸਿਲਵਰ ਦਾਘ ਪਠਾਰ ਹੈ ਜਿਸ ਵਿਚ ਫੈਲੱਹਰਡ ਅਤੇ ਕੈਸ਼ਲ ਦੇ ਦੁਆਲੇ ਦੀਆਂ ਬਹੁਤ ਸਾਰੀਆਂ ਪਹਾੜੀਆਂ ਸ਼ਾਮਲ ਹਨ। ਉੱਤਰ ਵੱਲ ਇਹ ਖੇਤਰ ਨੌਰ (Nore) ਵਾਦੀ ਤੱਕ ਚਲਾ ਜਾਂਦਾ ਹੈ। ਇਸ ਖੇਤਰ ਵਿਚ ਕੋਲੇ ਦੇ ਭੰਡਾਰ ਹਨ ਤੇ ਖੇਤੀ ਬਾੜੀ ਕੀਤੀ ਜਾਂਦੀ ਹੈ।

(5) ਕਾਉਂਟੀ ਦੇ ਧੁਰ ਦੱਖਣ ਦਾ ਹਿੱਸਾ ਮੁੱਖ ਤੌਰ ਤੇ ਕੇਂਦਰੀ ਸੁਰ ਦੀਆਂ ਨੀਵੀਆਂ ਭੂਮੀਆਂ ਅਤੇ ਇਸ ਦੀਆਂ ਸਹਾਇਕ ਨਦੀਆਂ ਦੇ ਖੇਤਰ ਦਾ ਬਣਿਆ ਹੋਇਆ ਹੈ। ਇਸ ਖੇਤਰ ਦੇ ਦੁਆਲੇ ਚਾਰੇ ਪਹਾੜੀ ਲੜੀਆਂ ਹਨ। ਖੇਤੀ ਤੋਂ ਇਲਾਵਾ ਡੇਅਰੀ ਉਦਯੋਗ ਇਥੋਂ ਦਾ ਮੁੱਖ ਆਰਥਿਕ ਸਾਧਨ ਹੈ। ਰਾਜਕੁਮਾਰ ਜਾਨ ਨੇ 1185 ਈ. ਵਿਚ ਦੱਖਣੀ ਟਿਪਾਰੇਰੀ ਵਿਚ ਫ਼ਿਲਿਪ ਦੀ ਵਾਰਸੈਸਟਰ ਅਤੇ ਉੱਤਰੀ ਟਿਪਾਰੇਰੀ ਵਿਚ ਥੀਓਬਾਲੈਡ ਵਾਲਟਰ, ਜਿਸਨੂੰ ਆਇਰ-ਲੈਂਡ ਦਾ ਮੁੱਖ ਬਟਲਰ ਬਣਾਇਆ ਗਿਆ ਨੂੰ ਥਾਂ ਦਿੱਤੀ। ਇਸ ਤਰ੍ਹਾਂ ਬਟਲਰ ਪਰਿਵਾਰ ਦਾ ਸਮਾਂ ਸ਼ੁਰੂ ਹੋਇਆ ਅਤੇ 1328 ਈ. ਵਿਚ ਐਡਵਰਡ ਤੀਜੇ ਨੇ ਟਿਪਾਰੇਰੀ ਨੂੰ ਇਕ ਕਾਉਂਟੀ ਬਣਾ ਦਿੱਤਾ।

ਮੌਜੂਦਾ ਕਾਉਂਟੀ ਨੂੰ ਪ੍ਰਬੰਧਕੀ ਪੱਖ ਤੋਂ ਉੱਤਰੀ ਅਤੇ ਦੱਖਣੀ ਦੋ ਪਰਗਨਿਆਂ ਵਿਚ ਵੰਡਿਆ ਹੋਇਆ ਹੈ ਤੇ ਕਾਉਂਟੀ-ਕੌਂਸਲ ਦੀਆਂ ਮੀਟਿੰਗਾਂ ਵਾਰੀ ਵਾਰੀ ਨੀਨਾਕ ਅਤੇ ਕਲਾਨਮੈੱਲ ਵਿਖੇ ਹੁੰਦੀਆਂ ਹਨ।

ਕਾਉਂਟੀ ਦਾ ਉਦਯੋਗ ਬਹੁਤਾ ਕਰਕੇ ਜ਼ਰਾਇਤੀ ਉਪਜਾਂ ਦੀ ਪ੍ਰਸੈੱਸਿੰਗ ਕਰਨ ਤੇ ਅਧਾਰਿਤ ਹੈ।

ਹ. ਪੁ.—ਐਨ. ਬ੍ਰਿ. ਮਾ. 11 : 792

**ਟਿਪਾਰੇਰੀ** : ਸ਼ਹਿਰ—ਇਹ ਆਇਰਲੈਂਡ ਦੀ ਟਿਪਾਰੇਰੀ ਕਾਉਂਟੀ ਦਾ ਇਕ ਅਰਬਨ ਡਿਸਟ੍ਰਿਕਟ ਅਤੇ ਸ਼ਹਿਰ ਹੈ। ਇਸ ਥਾਂ ਤੇ ਰਾਜਕੁਮਾਰ ਜਾਨ ਨੇ ਆਇਰਲੈਂਡ ਦੇ ਲਾਰਡ ਬਣਨ ਉਪਰੰਤ ਇਕ ਕਿਲਾ ਬਣਵਾਇਆ। ਇਸ ਉਪਰੰਤ ਇਹ ਇਥੋਂ ਦਾ ਬਾਦਸ਼ਾਹ ਵੀ ਬਣਿਆ। ਬਾਅਦ ਵਿਚ ਇਸ ਕਿਲੇ ਦੇ ਚੁਫ਼ੇਰੇ ਟਿਪਾਰੇਰੀ ਸ਼ਹਿਰ ਸਥਾਪਿਤ ਹੋਇਆ। 13 ਵੀਂ ਸਦੀ ਦੀਆਂ ਬਣੀਆਂ ਇਮਾਰਤਾਂ ਦੇ ਕੁਝ ਖੰਡਰਾਤ ਹਾਲੇ ਵੀ ਇਥੇ ਮੌਜੂਦ ਹਨ। ਸੰਨ 1339 ਵਿਚ ਸ਼ਹਿਰ ਸੜ ਕੇ ਤਬਾਹ ਹੋ ਗਿਆ ਸੀ ਤੇ ਨਵੇਂ ਟਿਪਾਰੇਰੀ ਸ਼ਹਿਰ ਦੀ ਉਸਾਰੀ 1890 ਈ. ਵਿਚ ਕੀਤੀ ਗਈ ਪਰ ਬਾਅਦ ਵਿਚ ਇਹ ਫ਼ਿਰ ਉਜੜ ਗਿਆ। ਸ਼ਹਿਰ ਵਿਚ ਮਾਨਚੈੱਸਟਰ ਦੇ ਤਿੰਨ ਸ਼ਹੀਦਾਂ ਦੀ ਇਕ ਯਾਦਗਾਰ ਬਣੀ ਹੋਈ ਹੈ ਜਿਨ੍ਹਾਂ ਨੂੰ 1867 ਈ. ਵਿਚ ਦੋ ਰਾਜਨੀਤਕ ਕੈਦੀਆਂ ਨੂੰ ਛੁਡਾਉਣ ਲਈ ਪੁਲਿਸ ਦੇ ਇਕ ਸਾਰਜੈਂਟ ਨੂੰ ਮਾਰਨ ਦੇ ਜੁਰਮ ਵਿਚ ਇਥੇ ਫ਼ਾਂਸੀ ਲਗਾਇਆ ਗਿਆ ਸੀ।

ਅਬਾਦੀ—4,984 (1981)

52°29′ ਉ. ਵਿਥ. ; 8°10′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 792

**ਟਿਪੀਕਾਨੂੰ ਦਰਿਆ** : ਇਹ ਅਮਰੀਕਾ ਦੇ ਉੱਤਰ-ਪੂਰਬੀ ਇੰਡੀਆਨਾ ਰਾਜ ਦੀ ਟਿਪੀਕਾਨੂੰ ਝੀਲ ਵਿਚੋਂ ਨਿਕਲਣ ਵਾਲਾ ਇਕ ਦਰਿਆ ਹੈ। ਇਸ ਦੀ ਕੁੱਲ ਲੰਬਾਈ 267 ਕਿ. ਮੀ. (166 ਮੀਲ) ਹੈ। ਇਹ ਮੁੱਖ ਤੌਰ ਤੇ ਦੱਖਣ-ਪੱਛਮ ਦਿਸ਼ਾ ਵਿਚ ਵਗਦਾ ਹੋਇਆ ਵਾਬਾਸ਼ ਦਰਿਆ ਵਿਚ ਜਾ ਮਿਲਦਾ ਹੈ।

ਦਰਿਆ ਦੇ ਹੇਠਲੇ ਹਿੱਸੇ ਵਿਚ ਬਫੈਲੋ ਅਤੇ ਬਰੁੱਕ ਸਟੋਨ ਸ਼ਹਿਰਾਂ ਦੇ ਵਿਚਕਾਰ ਸੈਫਰ ਅਤੇ ਫ੍ਰੀਮੈਨ ਝੀਲਾਂ ਦੇ ਉੱਤੇ ਕਈ

ਪਣ-ਬਿਜਲੀ ਡੈਮ ਬਣਾਏ ਹੋਏ ਹਨ।

40°31′ ਉ. ਵਿਥ. : 86°47′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 1024

**ਟਿਫ਼ਨ** : ਇਹ ਸੰਯੁਕਤ ਰਾਜ ਅਮਰੀਕਾ ਦੇ ਉੱਤਰ-ਕੇਂਦਰੀ ਓਹਾਇਓ ਰਾਜ ਦੀ ਸੈਨੇਕਾ ਕਾਊਂਟੀ ਦਾ ਸ਼ਹਿਰ ਹੈ ਜੋ 1824 ਤੋਂ ਕਾਊਂਟੀ ਦਾ ਸਦਰ ਮੁਕਾਮ ਵੀ ਹੈ। ਇਹ ਸ਼ਹਿਰ ਟੋਲੀਡੋ ਤੋਂ 72 ਕਿ. ਮੀ. ਦੱਖਣ-ਦੱਖਣ ਪੂਰਬ ਵੱਲ ਅਤੇ ਕੋਲੰਬਸ ਤੋਂ ਲਗਭਗ 140 ਕਿ. ਮੀ. ਉੱਤਰ ਵੱਲ ਦੂਰ, ਸਮੁੰਦਰੀ ਸਤ੍ਹਾ ਤੋਂ ਲਗਭਗ 230 ਮੀ. ਦੀ ਉਚਾਈ ਤੇ ਸਨਡਸਕੀ ਦਰਿਆ ਦੇ ਕੰਢੇ ਵਸਿਆ ਹੋਇਆ ਹੈ। ਇਹ ਸ਼ਹਿਰ ਨਿਊਯਾਰਕ, ਕੇਂਦਰੀ ਪੈਨਸਿਲਵੇਨੀਆ ਅਤੇ ਬਾਲਟੀਮੋਰ ਤੇ ਓਹਾਇਓ ਰੇਲ ਰਾਹਾਂ ਤੇ ਸਥਿਤ ਹੈ। ਇਸਤੋਂ ਇਲਾਵਾ ਇਕ ਫੈਡਰਲ ਸ਼ਾਹੀ ਮਾਰਗ ਅਤੇ ਪੰਜ ਸਟੇਟ ਸੜਕਾਂ ਇਸ ਸ਼ਹਿਰ ਵਿਚੋਂ ਨਿਕਲਦੀਆਂ ਹਨ। ਇਹ ਬਹੁਤ ਹੱਦ ਤੱਕ ਦੇਸ਼ ਦਾ ਅਤੇ ਮੁੱਖ ਤੌਰ ਤੇ ਇਸ ਦੇ ਜ਼ਰਾਇਤੀ ਖੇਤਰ ਦਾ ਵਪਾਰਕ ਅਤੇ ਉਦਯੋਗਿਕ ਕੇਂਦਰ ਹੈ। ਸ਼ਹਿਰ ਦੇ ਨਜ਼ਦੀਕ ਹੀ ਸ਼ੀਸ਼ਾ, ਰੇਤ ਅਤੇ ਚੀਕਨੀ ਮਿੱਟੀ ਦੇ ਭੰਡਾਰ ਮਿਲੇ ਹਨ। ਇਥੇ ਬਹੁਤ ਸਾਰੀਆਂ ਉਦਯੋਗਿਕ ਵਸਤੂਆਂ ਬਣਾਈਆਂ ਜਾਂਦੀਆਂ ਹਨ। ਬਿਜਲੱਈ ਭਾਰੀ ਪਿੱਤਲ ਦੀ ਪਿਘਲਾਈ, ਗੁਸਲਖ਼ਾਨਿਆਂ ਦਾ ਸਾਮਾਨ, ਮਿੱਟੀ ਦਾ ਸਾਮਾਨ, ਆਟੋਮੈਟਿਕ ਦਰਵਾਜ਼ੇ ਅਤੇ ਗਿਰਜਿਆਂ ਦਾ ਫ਼ਰਨੀਚਰ, ਮੰਚ-ਦ੍ਰਿਸ਼ ਚੱਕੀਆਂ ਦੇ ਪੁਰ਼, ਸ਼ੀਸ਼ੇ ਦਾ ਸਾਮਾਨ ਅਤੇ ਡੇਅਰੀ ਉਤਪਾਦਨ ਆਦਿ ਇਥੋਂ ਦੇ ਮੁੱਖ ਉਦਯੋਗਿਕ ਉਤਪਾਦਨ ਹਨ। ਟਿਫ਼ਨ ਯੂਨੀਵਰਸਿਟੀ ਅਤੇ ਬਿਜ਼ਲੈਸ ਸਕੂਲ (1918) ਇਥੋਂ ਦੀਆਂ ਮੁੱਖ ਸਿੱਖਿਆ ਸੰਸਥਾਵਾਂ ਹਨ।

ਆਬਾਦੀ - 19,549 (1980)

41°10′ ਉ. ਵਿਥ. ; 83°6′ ਪੱ. ਲੰਬ.

ਹ. ਪੁ.—ਐਨ. ਅਮੈ. 26:621 ਐਨ. ਬ੍ਰਿ. ਮਾ. 10: 766

**ਟਿਫਾਨੀ, ਲੂਇਸ ਕਮ-ਫ਼ੋਰਟ** : ਇਸ ਪਰਉਪਕਾਰੀ, ਚਿੱਤਰ-ਕਾਰ, ਸ਼ਿਲਪਕਾਰ, ਸਜਾਵਟਕਾਰ ਅਤੇ ਅਮਰੀਕੀ ਡੀਜ਼ਾਈਨਰ ਦਾ ਜਨਮ 18 ਫ਼ਰਵਰੀ, 1848 ਨੂੰ ਨਿਊਯਾਰਕ ਸ਼ਹਿਰ ਵਿਖੇ ਹੋਇਆ। ਪਹਿਲਾਂ ਇਸਨੇ ਜਾਰਜ ਇਨਿਸ ਅਤੇ ਸੈਮੂਅਲ ਕੋਲਮਾਨ ਤੋਂ ਨਿਊਯਾਰਕ ਵਿਖੇ ਅਤੇ ਫਿਰ ਪੈਰਿਸ ਵਿਖੇ ਲੀਓਨ ਬੇਲੀ ਤੋਂ ਸਿੱਖਿਆ ਪ੍ਰਾਪਤ ਕੀਤੀ। ਇਸ ਦੇ ਪਿਤਾ ਨੇ ਵੀ ਇਸ ਨੂੰ ਬਹੁਤ ਉਤਸ਼ਾਹਿਤ ਕੀਤਾ। ਪੰਜ ਸਾਲ ਇਹ ਯੂਰਪ ਅਤੇ ਏਸ਼ੀਆ ਵਿਖੇ ਰਿਹਾ। ਪਾਣੀ ਅਤੇ ਤੇਲ-ਰੰਗਾਂ ਵਿਚ ਕੰਮ ਕਰਦੇ ਹੋਏ ਇਸਨੇ ਆਪਣਾ ਵਧੇਰੇ ਸਮਾਂ ਸਜਾਵਟੀ ਕਲਾ ਨੂੰ ਸਿੱਖਣ ਵਿਚ ਲਗਾਇਆ।

ਸੰਨ 1875 ਵਿਚ ਇਸ ਨੇ ਰੰਗੀਨ ਸ਼ੀਸ਼ੇ ਤੇ ਤਜਰਬਾ ਸ਼ੁਰੂ ਕੀਤਾ ਅਤੇ ਤਿੰਨ ਸਾਲ ਬਾਅਦ ਨਿਊ-ਯਾਰਕ ਵਿਚ ਸਿਰੋਨਾ ਵਿਖੇ ਸਹਿਯੋਗੀ ਕਲਾਕਾਰਾਂ ਨਾਲ ਮਿਲਕੇ ਲੂਇਸ ਸੀ. ਟਿਫ਼ਾਨੀ ਦੇ ਨਾਂ ਹੇਠ ਇਕ ਕੰਪਨੀ ਦੀ ਸਥਾਪਨਾ ਕੀਤੀ। 1890 ਦੇ ਦਹਾਕੇ ਤੱਕ ਇਹ ਸ਼ੀਸ਼ੇ ਦਾ ਉੱਘਾ ਨਿਰਮਾਤਾ ਸੀ। ਇਸ ਨੂੰ ਉਸ ਸ਼ੀਸ਼ੇ ਕਾਰਨ, ਜਿਸ ਦਾ ਨਾਂ ਇਸਨੇ ਫੈਵਰਾਈਲ ਰੱਖਿਆ ਸੀ, ਅੰਤਰ-ਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਹੋਈ। ਇਸ ਦੇ ਇਸ ਰੰਗੀਨ ਸ਼ੀਸ਼ੇ ਦੀ ਬਦੇਸ਼ਾਂ ਵਿਚ ਖ਼ਾਸ ਕਰਕੇ ਮੱਧ ਯੂਰਪ ਵਿਚ ਬਹੁਤ ਪ੍ਰਸੰਸਾ ਹੋਈ। ਪ੍ਰੈਜ਼ੀਡੈਂਟ ਚੈਸਟਰ ਦੇ ਆਰਥਰ ਨੇ ਵਾਸ਼ਿੰਗਟਨ ਦੇ ਵਾਈਟ ਹਾਊਸ ਨੂੰ ਮੁੜ ਤੋਂ ਸਜਾਉਣ ਲਈ ਇਸ ਨੂੰ ਨਿਯੁਕਤ ਕੀਤਾ। ਇਸ ਨੇ ਸੰਨ 1893 ਵਿਚ ਸ਼ਿਕਾਗੋ ਵਿਖੇ ਹੋਏ ਵਰਲਡਜ਼ ਕੋਲੰਬੀਅਨ ਐਕਸਪੋਜ਼ਿਸ਼ਨ ਦੇ ਚੈਪਲ ਲਈ ਵੀ ਡਿਜ਼ਾਇਨ ਤਿਆਰ ਕੀਤਾ। ਸੰਨ 1900 ਵਿਚ ਇਸਦੀ ਫਰਮ ਟਿਫਾਨੀ ਸਟੂਡੀਓ ਦੇ ਨਾਂ ਨਾਲ ਜਾਣੀ ਜਾਣ ਲਗੀ।

ਸੰਨ 1919 ਵਿਚ ਇਸ ਨੇ ਕਲਾ ਦੇ ਵਿਦਿਆਰਥੀਆਂ ਲਈ ਲੂਇਸ ਕਮਫੋਰਟ ਟਿਫਾਨੀ ਫ਼ਾਊਂਡੇਸ਼ਨ ਦੀ ਸਥਾਪਨਾ ਕੀਤੀ ਅਤੇ ਵਜ਼ੀਫੇ ਦੀ ਰਕਮ ਦਾ ਪ੍ਰਬੰਧ ਕਰਨ ਲਈ ਸੰਨ 1946 ਵਿਚ ਇਸਨੂੰ ਵੇਚ ਦਿੱਤਾ।

ਇਹ ਟਿਫਾਨੀ ਸਟੂਡੀਓ ਦਾ ਆਰਟ ਡਾਇਰੈਕਟਰ, ਟਾਈਫ਼ੈਨੀ ਫਰਨੇਸ ਦਾ ਪ੍ਰੈਜ਼ੀਡੈਂਟ ਅਤੇ ਆਰਟ ਡਾਇਰੈਕਟਰ ਅਤੇ ਟਾਈਫ਼ੈਨੀ ਕੰਪਨੀ ਦਾ ਵਾਈਸ ਪ੍ਰੈਜ਼ੀਡੈਂਟ ਅਤੇ ਆਰਟ ਡਾਇਰੈਕਟਰ ਸੀ। ਸੰਨ 1870 ਵਿਚ ਇਹ ਵਾਟਰ ਕਲਰ ਸੁਸਾਇਟੀ ਦਾ ਮੈਂਬਰ, ਸੰਨ 1871 ਵਿਚ ਨੈਸ਼ਨਲ ਅਕਾਦਮੀ ਆਫ਼ ਡਿਜ਼ਾਇਨ ਦਾ ਸਹਿਯੋਗੀ ਅਤੇ ਸੰਨ 1880 ਵਿਚ ਅਕਾਦਮੀ ਦਾ ਮੈਂਬਰ ਬਣਿਆ। ਇਹ ਅਮਰੀਕੀ ਕਲਾਕਾਰਾਂ ਦੀ ਸੁਸਾਇਟੀ, ਆਰਕੀਟੈਕਚਰਲ ਲੀਗ, ਨਿਊਯਾਰਕ ਦੀ ਫ਼ਾਈਨ ਆਰਟਸ ਸੁਸਾਇਟੀ ਅਤੇ ਜਾਪਾਨ ਦੀ ਇੰਪੀਰੀਅਲ ਸੁਸਾਇਟੀ ਦਾ ਵੀ ਮੈਂਬਰ ਸੀ। ਸੰਨ 1900 ਵਿਚ ਇਸ ਨੂੰ ਫ਼ਰਾਂਸੀਸੀ ਸਰਕਾਰ ਤੋਂ ਅਤੇ ਸੰਨ 1901 ਵਿਚ ਡ੍ਰਜ਼ਜੈਨ ਪ੍ਰਦਰਸ਼ਨੀ ਵਿਚ ਗੋਲਡ ਮੈਡਲ ਮਿਲਿਆ, ਸੰਨ 1902 ਵਿਚ ਤਿਯੂਰਿਨ ਪ੍ਰਦਰਸ਼ਨੀ ਵਿਚ ਵਿਸ਼ੇਸ਼ ਡਿਪਲੋਮਾ ਅਤੇ ਸੰਨ 1903 ਵਿਚ ਯੈਲ ਯੂਨੀਵਰਸਿਟੀ ਤੋਂ ਮਾਸਟਰ ਆਫ਼ ਆਰਟਸ ਦੀ ਡਿਗਰੀ ਪ੍ਰਾਪਤ ਕੀਤੀ।



ਟਿਫਾਨੀ ਹਾਊਸ ਡਰਾਇੰਗ ਰੂਮ ਦਾ ਇਕ ਚਿੱਤਰ

ਡਾਕ ਸੀਨ (1869) ਸਪ੍ਰਿੰਗ (1874), ਸਟ੍ਰੀਟ ਸੀਨ ਇਨ ਟਾਂਗੇਅਰ (1876), ਸਟੱਡੀ ਆਫ਼ ਕਵਿੰਪਰ ਬ੍ਰੀਟਨੀ (1877), ਇਨ ਦੀ ਫੀਲਡਜ਼ ਐਟ ਇਰਵਿੰਗਟਨ, ਨਿਊਯਾਰਕ (1879), ਮਾਰਕਿਟ ਡੇ ਐਟ ਨੂਰਮਬਰਗ (1892) ਆਦਿ ਇਸਦੇ ਪ੍ਰਸਿੱਧ ਚਿੱਤਰ ਹਨ। ਮਰਾਕੋ ਤੋਂ ਇਹ ਬਹੁਤ ਪ੍ਰਭਾਵਿਤ ਹੋਇਆ ਜਿਹੜਾ ਇਸਦੇ ਕਈ ਚਿੱਤਰਾਂ ਤੋਂ ਸਪਸ਼ਟ ਹੈ।

17 ਜਨਵਰੀ, 1933 ਨੂੰ ਨਿਊਯਾਰਕ ਸ਼ਹਿਰ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 :1004; ਐਨ. ਅਮੈ. 26 : 620

**ਟਿੰਬਕਟੂ** : ਇਹ ਪੱਛਮੀ ਅਫ਼ਰੀਕਾ ਦੇ ਮਾਲੀ ਦੇਸ਼ ਦਾ ਇਕ ਸ਼ਹਿਰ ਹੈ। ਇਤਿਹਾਸਕ ਪੱਖ ਤੋਂ ਇਹ ਟ੍ਰਾਂਸ-ਸਹਿਰਾ ਕਾਰਵਾਂ ਤੇ ਇਕ ਮਹੱਤਵਪੂਰਨ ਚੌਂਕੀ ਹੋਣ ਕਰਕੇ ਅਤੇ 1400-1600 ਈ. ਦੇ ਇਹ ਇਸਲਾਮੀ ਸੰਸਕ੍ਰਿਤੀ ਦਾ ਕੇਂਦਰ ਹੋਣ ਕਰਕੇ ਵੀ ਜਾਣਿਆ ਜਾਂਦਾ ਹੈ। ਇਹ ਸਾਹਿਰਾ ਦੇ ਦੱਖਣੀ ਸਿਰੇ ਤੇ ਨਾਈਜ਼ਰ (Niger) ਦਰਿਆ ਦੇ ਉੱਤਰ ਵੱਲ 13 ਕਿ. ਮੀ. ਦੀ ਦੂਰੀ ਤੇ ਸਥਿਤ ਹੈ।

ਇਸ ਸ਼ਹਿਰ ਦੀ ਸਥਾਪਨਾ ਟਵਾਰੈਗ ਨਾਂ ਦੇ ਇਕ ਟੱਪਰੀਵਾਸ ਕਬੀਲੇ ਨੇ 1100 ਦੇ ਲਾਗੇ ਚਾਗੇ ਇਕ ਮੌਸਮੀ ਕੈਂਪ ਦੇ ਤੌਰ ਤੇ ਕੀਤੀ ਸੀ। ਤੇਰ੍ਹਵੀ ਸਦੀ ਦੇ ਅਖ਼ੀਰ ਵਿਚ ਇਸ ਨੂੰ ਮਾਲੀ ਰਾਜ ਵਿਚ ਦਰਜ ਕਰ ਲ੍ਹਿਆ ਗਿਆ ਅਤੇ ਇਕ ਮਾਲੀ ਸੁਲਤਾਨ ਨੇ ਇਥੇ ਇਕ ਮਸਜਿਦ ਅਤੇ ਇਕ ਸ਼ਾਹੀ ਰਿਹਾਇਸ਼ ਲਈ ਇਮਾਰਤ ਬਣਵਾਈ ਪਰ ਇਸ ਤੋਂ ਥੋੜ੍ਹੀ ਦੇਰ ਬਾਅਦ ਹੀ ਇਸ ਸ਼ਹਿਰ ਨੂੰ ਯਟੈਂਗਾ ਦੇ ਮੱਸੀ ਕਬੀਲੇ ਨੇ ਆਪਣੇ ਰਾਜ ਵਿਚ ਮਿਲਾ ਲਿਆ ਪਰ 1353 ਈ. ਵਿਚ ਜਦੋਂ ਉੱਤਰੀ ਅਫ਼ਰੀਕਾ ਦਾ ਇਕ ਯਾਤਰੀ ਇਬਨ ਬਤੂਤਾ ਇਥੇ ਆਇਆ ਤਾਂ ਉਸ ਵੇਲੇ ਇਸ ਸ਼ਹਿਰ ਉੱਤੇ ਫਿਰ ਤੋਂ ਮੱਸੀ ਰਾਜ ਦੀ ਹਕੂਮਤ ਸੀ। 14 ਵੀਂ ਸਦੀ ਵਿਚ ਇਹ ਸ਼ਹਿਰ ਸੋਨੇ, ਨਮਕ ਅਤੇ ਗ਼ੁਲਾਮਾਂ ਦੇ ਵਪਾਰ ਦਾ ਇੱਕ ਮਹੱਤਵਪੂਰਨ ਕੇਂਦਰ ਬਣ ਗਿਆ। ਉੱਤਰੀ ਅਫਰੀਕਾ ਦੇ ਵਪਾਰੀਆਂ ਦੇ ਇੱਥੇ ਆਉਣ ਨਾਲ ਮੁਸਲਮਾਨ ਵਿਦਵਾਨ ਵੀ ਇਥੇ ਵੱਸਣ ਲੱਗੇ। ਬੇਸ਼ਕ 1433 ਵਿਚ ਟਵਾਰੈਗ ਨੇ ਸ਼ਹਿਰ ਉੱਤੇ ਮੁੜ ਕਬਜ਼ਾ ਕਰ ਲਿਆ ਸੀ ਪਰ ਇਥੋਂ ਦੇ ਵਪਾਰ ਅਤੇ ਸਿਖਿਆ ਦੇ ਖੇਤਰ ਵਿਚ ਫਿਰ ਵੀ ਵਾਧਾ ਹੀ ਹੁੰਦਾ ਰਿਹਾ। ਇਸ ਸਮੇਂ ਇਥੇ ਵਾਡੈਨ ਟੁਬੇਟ, ਗਡਾਮਸ ਅਤੇ ਮੋਰਾਕੋ ਦੇ ਕਈ ਸ਼ਹਿਰਾਂ ਤੋਂ ਵਪਾਰੀ ਆਉਂਦੇ ਸਨ ਜੋ ਸਹਿਰਾ ਦੇ ਲੂਣ, ਉੱਤਰੀ ਅਫ਼ਰੀਕਾ ਦੇ ਕੱਪੜੇ ਅਤੇ ਘੋੜਿਆਂ ਦੇ ਬਦਲੇ ਗ਼ੁਲਾਮ ਅਤੇ ਸੋਨਾ ਇਥੋਂ ਖਰੀਦਦੇ ਸਨ। ਇਸੇ ਤਰ੍ਹਾਂ ਸ਼ਹਿਰ ਦੇ ਬੁੱਧੀਜੀਵੀਆਂ ਕੋਲੋਂ ਜਿਹੜੇ ਮੱਕੇ ਤੋਂ ਇਲਮ ਹਾਸਲ ਕਰਕੇ ਆਏ ਹੋਏ ਸਨ ਵੀ ਦੂਰ ਦੂਰ ਤੋਂ ਸਿਖਿਆਰਥੀ ਰੂਪ ਵਿਚ ਪੜ੍ਹਨ ਆਉਂਦੇ ਸਨ।

ਸੰਨ 1648 ਵਿਚ ਟਿਬਕਟੂ ਉੱਤੇ ਸਾਂਗਾਈ ਬਾਦਸ਼ਾਹ ਸੋਨੀ ਅਲੀ ਨੇ ਕਬਜ਼ਾ ਕਰ ਲਿਆ। ਇਹ ਆਮ ਤੌਰ ਤੇ ਸ਼ਹਿਰ ਦੇ ਮੁਸਲਮਾਨ ਵਿਦਵਾਨਾਂ ਨਾਲ ਬੁਰਾ ਸਲੂਕ ਹੀ ਕਰਦਾ ਰਿਹਾ ਪਰ ਇਸ ਦੇ ਜਾਨਸ਼ੀਨ (ਰਾਜ ਕਾਲ 1493-1528 ਈ.) ਨੇ ਆਪਣੀ ਪਾਲਿਸੀ ਬਦਲੀ ਅਤੇ ਇਨ੍ਹਾਂ ਵਿਦਵਾਨਾਂ ਨੂੰ ਆਪਣੇ ਕਾਨੂੰਨੀ ਅਤੇ ਨੈਤਿਕ ਸਲਾਹਕਾਰ ਨਿਯੁਕਤ ਕਰ ਲਿਆ।

ਆਸ਼ਕੀਆ ਦੇ ਰਾਜ ਕਾਲ (1493-1591 ਈ.) ਦੌਰਾਨ ਇਹ ਸ਼ਹਿਰ ਬੁੱਧੀਜੀਵੀਆਂ ਕਰਕੇ ਅਤੇ ਵਪਾਰ ਦੇ ਪੱਖ ਤੋਂ ਆਪਣੇ ਸਿਖ਼ਰ ਤੇ ਸੀ। ਸੰਨ 1591 ਵਿਚ ਸ਼ਹਿਰ ਉੱਤੇ ਮੋਰਾਕੋ ਦਾ ਕਬਜ਼ਾ ਹੋ ਗਿਆ ਅਤੇ ਇਸ ਦੇ ਨਾਲ ਹੀ ਸ਼ਹਿਰ ਦਾ ਪਤਨ ਵੀ ਸ਼ੁਰੂ ਹੋ ਗਿਆ। ਦੋ ਸਾਲਾਂ ਬਾਅਦ ਹੀ ਇਥੋਂ ਦੇ ਵਿਦਵਾਨਾਂ ਨੂੰ ਕੈਦ ਕਰ ਲਿਆ ਗਿਆ। ਇਨ੍ਹਾਂ ਵਿਚੋਂ ਕਈਆਂ ਨੂੰ ਮਾਰ ਦਿੱਤਾ ਅਤੇ ਬਾਕੀਆਂ ਨੂੰ ਮਰਾਕੋ ਵਿਚ ਜਲਾਵਤਨ ਕਰ ਦਿੱਤਾ ਗਿਆ। ਸੰਨ 1893 ਤੱਕ ਇਹ ਸ਼ਹਿਰ ਵੱਖ ਵੱਖ ਲੋਕਾਂ ਦੇ ਅਧਿਕਾਰਾਂ ਹੇਠ ਰਿਹਾ ਅਤੇ ਅੰਤ ਫ਼ਰਾਂਸ ਨੇ ਇਸ ਉੱਤੇ ਕਬਜ਼ਾ ਕਰ ਲਿਆ। ਫ਼ਰਾਂਸ ਨੇ ਸ਼ਹਿਰ ਦੀ ਹਾਲਤ ਦਾ ਕਾਫ਼ੀ ਹੱਦ ਤੀਕ ਸੁਧਾਰ ਕੀਤਾ। ਸੰਨ 1960 ਵਿਚ ਇਹ ਨਵੇਂ ਆਜ਼ਾਦ ਗਣਤੰਤਰ ਮਾਲੀ ਦਾ ਹਿੱਸਾ ਬਣ ਗਿਆ।

ਹੁਣ ਇਹ ਸ਼ਹਿਰ ਮਾਲੀ (Mali) ਦਾ ਪ੍ਰਬੰਧਕੀ ਕੇਂਦਰ ਹੈ ਪਰ ਆਵਾਜਾਈ ਦੇ ਸਾਧਨ ਹਾਲੇ ਵੀ ਵਿਕਸਿਤ ਨਾ ਹੋਣ ਕਰਕੇ ਸ਼ਹਿਰ ਵਿਚ ਊਠਾਂ ਅਤੇ ਕਿਸ਼ਤੀਆਂ ਦੁਆਰਾ ਹੀ ਜਾਇਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 11 : 778; ਐਨ. ਅਮੈ. 26: 749

**ਟਿੱਬਾ ਅਬੋਹਰ** : ਇਹ ਪਾਕਿਸਤਾਨ ਦੇ ਮਿੰਟਗੁਮਰੀ ਜ਼ਿਲ੍ਹੇ ਦੀ ਪਾਕਪਟਨ ਤਹਿਸੀਲ ਦਾ ਇਕ ਪਿੰਡ ਹੈ। ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ। ਗੁਰੂ ਸਾਹਿਬ ਦੀ ਯਾਦ ਵਿਚ ਇਥੇ ਇਕ ਗੁਰਦਵਾਰਾ ਬਣਿਆ ਹੋਇਆ ਹੈ ਜਿਸ ਨੂੰ ਨਾਨਕਸਰ ਕਹਿੰਦੇ ਹਨ।

ਹ. ਪੁ.—ਮ. ਕੋ. : 551

**ਟਿੱਬੀ ਸਾਹਿਬ** : ਇਹ ਨਾਂ ਉਸ ਟਿੱਬੇ ਜਾਂ ਟਿੱਬੀ ਨੂੰ ਦਿੱਤਾ ਜਾਂਦਾ ਹੈ ਜਿਸ ਉੱਤੇ ਸਤਿਗੁਰੂ ਬਿਰਾਜੇ ਹੋਣ।

1. ਪੰਜਾਬ ਵਿਚ ਮੁਕਤਸਰ ਦੇ ਕੋਲ ਇਕ ਟਿੱਬੀ ਹੈ ਜਿਸ ਦੇ ਉਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਾਹੀ ਸੈਨਾ ਉੱਤੇ ਤੀਰ ਵਰਸਾਏ ਸਨ। ਅੱਜਕੱਲ੍ਹ ਮਾਘੀ ਦੇ ਮੇਲੇ ਉੱਤੇ ਮਹੱਲਾ (ਜਲੂਸ) ਇਸ ਥਾਂ ਤੇ ਪਹੁੰਚਦਾ ਹੈ।

2. ਜ਼ਿਲ੍ਹਾ ਫ਼ਰੀਦਕੋਟ ਵਿਚ ਜੈਤੋਂ ਤੋਂ 3 ਕਿ. ਮੀ. ਉੱਤਰ ਵੱਲ ਟਿੱਬੀ ਸਾਹਿਬ ਗੁਰਦੁਆਰਾ ਹੈ। ਇੱਥੇ ਕਲਗੀਧਰ ਪਾਤਸ਼ਾਹ ਸੰਝ ਵੇਲੇ ਰਹਿਰਾਸ ਸਾਹਿਬ ਦਾ ਦੀਵਾਨ ਸਜਾਇਆ ਕਰਦੇ ਸਨ। ਇਸ ਗੁਰਦੁਆਰੇ ਦੇ ਨਾਂ ਕਾਫ਼ੀ ਜ਼ਮੀਨ ਹੈ।

3. ਜ਼ਿਲ੍ਹਾ ਫ਼ਰੀਦਕੋਟ ਵਿਚ ਕੋਟਕਪੂਰਾ ਦੇ ਲਾਗੇ ਬਹਿਬਲ ਪਿੰਡ ਤੋਂ ਕੋਈ ਇਕ ਡੇਢ ਕਿ. ਮੀ. ਦੂਰ ਵੀ ਇਕ ਟਿੱਬੀ ਨਾਂ ਦਾ ਗੁਰਦੁਆਰਾ ਹੈ। ਇਸ ਥਾਂ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਰਾਜਮਾਨ ਹੋਏ ਸਨ। ਇਥੇ ਗੁਰਦੁਆਰਾ ਬਣਿਆ ਹੋਇਆ ਹੈ ਜਿਸ ਦੇ ਨਾਂ ਪਿੰਡ ਨੇ ਜ਼ਮੀਨ ਲਗਵਾਈ ਹੋਈ ਹੈ। ਰੇਲਵੇ ਸਟੇਸ਼ਨ ਰੁਮਾਣਾ ਅਲਬੇਲ ਸਿੰਘ ਤੋਂ ਇਹ 5 ਕਿ.ਮੀ. ਪੂਰਬ ਵੱਲ ਹੈ।

ਹ. ਪੁ.—ਮ. ਕੋ.

**ਟਿੱਬੀ ਦੀਪ** : ਟਿੱਬੀ ਦੀਪ ਜਾਰਜੀਆ ਦੇ ਦੱਖਣ-ਪੂਰਬ ਵਿਚ ਅੰਧ ਮਹਾਂਸਾਗਰ ਵਿਚ ਸਵਾਨਾ ਦਰਿਆ ਦੇ ਮੁਹਾਣੇ ਉੱਤੇ ਸਥਿਤ ਹੈ। ਇਹ ਲਗਭਗ 10 ਕਿ. ਮੀ. (6 ਮੀਲ) ਲੰਬਾ ਤੇ 5 ਕਿ. ਮੀ. (3 ਮੀਲ) ਚੌੜਾ ਹੈ। ਇਸ ਦੇ ਉੱਤਰ-ਪੂਰਬੀ ਸਿਰੇ ਤੇ ਚਾਨਣ-ਮੁਨਾਰਾ ਵਾਕਿਆ ਹੈ, ਜਿਹੜਾ ਲ. 43.89 ਮੀ. (144 ਫੁੱਟ) ਉੱਚਾ ਹੈ ਅਤੇ ਇਹ ਡਾਇਓਪਟਰੀ ਰੋਸ਼ਨੀ ਪਾਣੀ ਤੋਂ 45 ਮੀ. (150 ਫੁੱਟ) ਉਪਰ ਹੈ ਜਿਹੜੀ ਤਕਰੀਬਨ 30 ਕਿ. ਮੀ. (18 ਮੀਲਾਂ) ਤੋਂ ਦਿੱਸ ਪੈਂਦੀ ਹੈ। ਪਲੈਸਕੀ ਕਿਲਾ ਜਿਹੜਾ ਹੁਣ ਕੌਮੀ ਯਾਦਗਾਰ ਹੈ ਵੀ ਟਿੱਬੀ ਦੀਪ ਦੇ ਉੱਤਰ ਵਿਚ ਸਥਿਤ ਹੈ।

ਜਨਰਲ ਜੇਮਜ਼ ਆਗਲੈਥੋਰਪ ਨੇ 1753 ਈ. ਵਿਚ ਟਿੱਬੀ ਦੀਪ ਉੱਤੇ ਇਕ ਚਾਨਣ-ਮੁਨਾਰਾ ਉਸਾਰਨ ਦਾ ਹੁਕਮ ਦਿੱਤਾ ਪ੍ਰੰਤੂ ਇਹ 1791 ਈ. ਤੀਕ ਨਹੀਂ ਸੀ ਬਣਿਆ। ਘਰੇਲੂ ਯੁੱਧ ਦੌਰਾਨ ਸੰ.ਰ.ਅ. ਦੀਆਂ ਫ਼ੌਜਾਂ ਦੇ ਬ੍ਰਿਗੇਡੀਅਰ ਜਨਰਲ ਵਿਲੀਅਮ ਟੀ. ਸ਼ੇਰਮਨ ਦੀ ਅਗਵਾਈ ਹੇਠ ਇਸ ਉਪਰ ਆਪਣਾ ਕਬਜ਼ਾ ਕਰ

ਲਿਆ। ਸਵਾਨਾ ਦਰਿਆ ਦੇ ਮੁਹਾਣੇ ਤੇ ਵਾਕਿਆ ਪਲੈਸਕੀ ਕਿਲੇ ਨੂੰ ਹਾਸਲ ਕਰਨ ਲਈ ਇਥੇ ਤੋਪਖ਼ਾਨਾ ਭੇਜਿਆ ਗਿਆ। 10 ਅਪ੍ਰੈਲ, 1862 ਨੂੰ ਭਾਰੀ ਬੰਬਾਰੀ ਕੀਤੀ ਗਈ ਜਿਸ ਨਾਲ ਕਿਲੇ ਉੱਪਰ ਕਬਜ਼ਾ ਕਰ ਲਿਆ ਗਿਆ। ਚਾਨਣ-ਮੁਨਾਰਾ ਤਬਾਹ ਕਰ ਦਿੱਤਾ ਗਿਆ ਜਿਸ ਨੂੰ 1867 ਈ. ਵਿਚ ਦੁਬਾਰਾ ਬਣਾ ਦਿੱਤਾ ਗਿਆ।

ਹ. ਪੁ.—ਐਨ. ਅਮੈ. 27 : 311

**ਟਿੱਬੀ ਲੁੰਡ** : ਇਹ ਮੰਗੋਲ ਮੂਲ ਦੇ ਤੁਮਾਨ ਵਲੋਚਾਂ ਦੀ ਇਕ ਛੋਟੀ ਜਿਹੀ ਇਕਾਈ ਹੈ ਜੋ ਕਿ ਡੇਰਾ ਗਾਜ਼ੀ ਖਾਂ ਜ਼ਿਲ੍ਹੇ ਦੇ ਸਰਹੱਦੀ ਇਲਾਕੇ ਵਿਚ, ਗੁਰਚਾਨੀ ਦੇਸ਼ ਦੇ ਮੱਧ ਦੇ ਇਕ ਛੋਟੇ ਜਿਹੇ ਖੇਤਰ ਵਿਚ ਰਹਿੰਦੀ ਹੈ। ਲੁੰਡ, ਖੋਸਾ ਅਤੇ ਰਿੰਡ ਤਿੰਨ ਕਬੀਲੇ ਹਾਲ ਵਿਚ ਹੀ ਟਿੱਬੀ ਲੁੰਡ ਹੇਠਾਂ ਇਕੱਠੇ ਹੋਏ ਹਨ।

ਹ. ਪੁ.—ਗ. ਟ੍ਰਾ. ਕਾ. 3 : 467

**ਟਿਬੂ** : ਇਹ ਪੂਰਬ-ਕੇਂਦਰੀ ਸ਼ਹਿਰਾਂ ਦੇ ਨੀਗਰੋ-ਬਰਬਰ ਬੋਲੀ ਬੋਲਣ ਵਾਲੇ ਲੋਕ ਹਨ ਜਿਨ੍ਹਾਂ ਨੂੰ ਟੈਬੂ ਜਾਂ ਟੁਬੂ ਵੀ ਕਿਹਾ ਜਾਂਦਾ ਹੈ। ਇਹ ਟੈਡਾ ਅਤੇ ਡੇਜ਼ਾ ਦੋ ਵਰਗਾਂ ਵਿਚ ਵੰਡੇ ਹੋਏ ਹਨ। ਜ਼ਿਆਦਾਤਰ ਇਹ ਲੋਕ ਟੱਪਰੀਵਾਸੀਆਂ ਦੇ ਰੂਪ ਵਿਚ ਨਖ਼ਲਿਸਤਾਨਾਂ ਦੇ ਨੇੜੇ-ਤੇੜੇ ਫਿਰਦੇ-ਤੁਰਦੇ ਦਿਖਦੇ ਹਨ। ਇਨ੍ਹਾਂ ਵਿਚੋਂ ਵਾਹੀ ਕਰਨ ਵਾਲੇ ਇਸੇ ਇਲਾਕੇ ਦੇ ਨੇੜੇ ਤੇੜੇ ਵੱਸੇ ਹੋਏ ਹਨ। ਮੁੱਖ ਪੈਦਾਵਾਰ ਖਜੂਰਾਂ ਤੋਂ ਬਿਨਾਂ ਕਈ ਤਰ੍ਹਾਂ ਦੇ ਅਨਾਜ, ਫ਼ਲੀਆ ਅਤੇ ਜੜ੍ਹਦਾਰ ਫ਼ਸਲਾਂ ਵੀ ਬੀਜੀਆ ਜਾਂਦੀਆਂ ਹਨ। ਇਸ ਦੇ ਨਾਲ ਨਾਲ ਡੰਗਰ, ਬੱਕਰੀਆਂ, ਬਾਂਦਰ, ਊਠ ਤੇ ਭੇਡਾਂ ਵਰਗੇ ਜਾਨਵਰ ਪਾਲੇ ਜਾਂਦੇ ਹਨ। ਇਨ੍ਹਾਂ ਦੀ ਆਰਥਿਕਤਾ ਮੂਲ ਰੂਪ ਵਿਚ ਵਪਾਰ ਉਪਰ ਨਿਰਭਰ ਹੈ ਜਿਹੜਾ ਕਾਫ਼ਲਿਆਂ ਦੇ ਰੂਪ ਵਿਚ ਹੁੰਦਾ ਹੈ। ਦਿਹਾਤੀ ਅਪ੍ਰਵਾਸੀ ਟੈਬੂ ਵਿਸ਼ੇਸ਼ ਤੌਰ ਤੇ ਪਾਮ ਪੱਤਿਆਂ ਤੇ ਮਿੱਟੀ ਦੀਆਂ ਛੱਤਾਂ ਵਾਲੇ ਘਰਾਂ ਵਿਚ ਰਹਿੰਦੇ ਹਨ। ਇਹ ਘਰ ਕੱਚੇ ਅਤੇ ਚਾਰ ਕੋਨਿਆਂ ਵਾਲੇ ਲੰਬੂਤਰੇ ਢੰਗ ਦੀਆਂ ਝੁੱਗੀਆਂ ਦੇ ਰੂਪ ਵਿਚ ਬਣਾਏ ਜਾਂਦੇ ਹਨ।

ਸੰਨ 1969 ਦੇ ਦਹਾਕੇ ਦੌਰਾਨ ਇਨ੍ਹਾਂ ਦੀ ਸੰਖਿਆ 35000 ਦੇ ਕਰੀਬ ਸੀ। ਇਹ ਇਸਲਾਮ ਦੇ ਧਾਰਨੀ ਹਨ। ਇਨ੍ਹਾਂ ਦਾ ਮੁਖੀ ਵੰਸ਼ਾਗਤ ਰੂਪ ਵਿਚ ਸਥਾਨਕ ਵਸਨੀਕ ਹੀ ਹੁੰਦਾ ਹੈ। ਹਰੇਕ ਕਬੀਲੇ ਦੇ ਮੁਖੀ ਨੂੰ ਸੁਲਤਾਨ ਕਿਹਾ ਜਾਂਦਾ ਹੈ। ਇਨ੍ਹਾਂ ਦੀ ਵਿਰਾਸਤ ਪਿਤਾ-ਪੁਰਖੀ ਅਨੁਸਾਰ ਚਲਦੀ ਹੈ। ਵਿਆਹ ਸ਼ਾਦੀਆਂ ਵਿਚ ਲੜਕੇ ਦੇ ਮਾਪੇ ਲੜਕੀ ਵਾਲਿਆਂ ਨੂੰ ਮਾਲ-ਡੰਗਰ ਦੇ ਰੂਪ ਵਿਚ ਧਨ ਦੀ ਅਦਾਇਗੀ ਕਰਦੇ ਹਨ। ਚਾਚੇ ਤਾਏ ਦੇ ਮੁੰਡੇ ਕੁੜੀਆਂ ਦੇ ਆਪੋ ਵਿਚ ਵਿਆਹ ਨਹੀਂ ਕੀਤੇ ਜਾਂਦੇ ਪਰ ਕੋਈ ਵੀ ਆਦਮੀ ਇਕ ਤੋਂ ਵਧੀਕ ਵਹੁਟੀਆਂ ਰੱਖਣ ਦਾ ਹੱਕਦਾਰ ਹੈ।

ਹ. ਪੁ.—ਐਨ. ਬ੍ਰਿ. ਮਾ. 9 : 859

**ਟਿਬੈਸਾ** : ਇਹ ਅਲਜੀਰੀਆ ਦਾ ਪ੍ਰਚੀਨ ਸ਼ਹਿਰ ਹੈ ਜਿਹੜਾ ਬੋਨ ਸ਼ਹਿਰ ਤੋਂ 235 ਕਿ. ਮੀ. ਦੂਰ ਦੱਖਣ ਵਿਚ ਅਤੇ ਟਿਊਨੀਸੀਆ ਦੀ ਹੱਦ ਤੋਂ 19 ਕਿ. ਮੀ. ਪੱਛਮ ਵਿਚ ਸਥਿਤ ਹੈ। ਇਸ ਦਾ ਪੁਰਾਣਾ ਨਾਂ ਥਿਵੈਸਤਾ ਸੀ। ਥਿਵੈਸਤਾ ਰੋਮਨਾਂ ਦੀ ਕਾਫ਼ੀ ਖਿੱਚੋਤਾਣ ਵਾਲੀ ਥਾਂ ਸੀ। ਇਥੇ ਬਹੁਤ ਸਾਰੇ ਥੇਹ ਅੱਜ ਵੀ ਵੇਖੇ ਜਾ ਸਕਦੇ ਹਨ। ਸ਼ਹਿਰ ਵਿਚ ਵਰਣਨਯੋਗ ਥਾਂ ਬਾਜ਼ਨਤੀਨੀ ਦੀਵਾਰ-ਬੰਦ ਗੜ੍ਹੀ ਹੈ। ਇਸ ਦੇ ਬਾਗ਼ ਬੁਰਜ ਅਤੇ ਚਾਰ ਦਰਵਾਜ਼ੇ ਹਨ। ਇਥੋਂ ਦੀ ਬਹੁਤ ਵਧੀਆ ਇਮਾਰਤ ਕ੍ਰਿਸਚੀਅਨ ਬਾਸਲੀਕ ਹੈ। ਇਸ ਤੋਂ ਇਲਾਵਾ ਟਿਮਨਰਵਾ ਦੇ ਮੰਦਰ ਅਤੇ ਗੋਲ ਰੋਮਨ ਅਖਾੜੇ ਦੇ ਖੰਡਰ ਸ਼ਹਿਰ ਦੀਆਂ ਪ੍ਰਾਚੀਨ ਇਮਾਰਤਾਂ ਦੀ ਯਾਦ ਦਿਵਾਉਂਦੇ ਹਨ। 7 ਵੀ ਸਦੀ ਈ. ਪੂ. ਵਿਚ ਇਹ ਸ਼ਹਿਰ ਕਾਰਥੇਜ ਦੀ ਸਰਹੱਦੀ ਚੌਕੀ ਸੀ ਅਤੇ 146 ਈ. ਪੂ. ਵਿਚ ਇਹ ਰੋਮਨਾਂ ਦੀ ਚੌਕੀ ਸੀ। 5 ਵੀਂ, 6 ਵੀਂ ਅਤੇ 7ਵੀਂ ਸਦੀ ਵਿਚ ਅਰਬ ਹਮਲਾਵਰਾਂ ਵੇਲੇ ਇਸ ਸ਼ਹਿਰ ਦੀ ਮਹੱਤਤਾ ਘਟ ਗਈ। ਇਸ ਪਿੱਛੋਂ ਫਿਰ 1840 ਈ. ਵਿਚ ਅਲਜੀਰੀਆ ਵਿਚ ਫ਼ਰਾਂਸੀਸੀ ਰਾਜ ਵੇਲੇ ਇਸ ਦੀ ਮਹੱਤਤਾ ਵਧੀ। ਦੱਖਣ ਵੱਲ ਜਾਣ ਲਈ ਇਹ ਧੁਰ ਪੂਰਬ ਵੱਲ ਦਾ ਸ਼ਹਿਰ ਸੀ ਅਤੇ ਇਹ ਨੇੜੇ ਦੀਆਂ, ਫ਼ਾਸਫ਼ੇਟ ਖਾਣਾਂ ਵਿਚ ਕੰਮ ਕਰਨ ਵਾਲਿਆਂ ਦਾ ਰਿਹਾਇਸ਼ੀ ਸਥਾਨ ਹੋਣ ਕਾਰਨ ਵੀ ਉੱਨਤ ਹੋਇਆ। ਇਥੇ ਗ਼ਲੀਚੇ ਬੁਣਨ ਦਾ ਕੰਮ ਬਹੁਤ ਜ਼ਿਆਦਾ ਹੁੰਦਾ ਹੈ ਅਤੇ ਇਥੋਂ ਦੇ ਲੋਕ ਭੇਡਾਂ, ਐਸਪਾਰਟੋ (ਘਾਹ) ਅਤੇ ਅਨਾਜ ਵਗੈਰਾ ਦਾ ਵਪਾਰ ਕਰਦੇ ਹਨ।

ਆਬਾਦੀ—107,559 (1987)

35°28′ ਉ. ਵਿਥ. ; 8°10′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 859

**ਟਿਮਗੈਡ** : ਪ੍ਰਾਚੀਨ ਰੋਮਨ ਸਾਮਰਾਜੀ ਸ਼ਹਿਰ ਦੇ ਅਲਜੀਰੀਆ ਵਿਚ ਬਹੁਤ ਵੱਡੇ ਥੇਹ ਹਨ ਜਿਹੜੇ ਬਤਨਾ ਡਿਪਾਰਟਮੈਂਟ ਵਿਚ ਬਤਨਾ ਸ਼ਹਿਰ ਤੋਂ ਲ.ਭ 30 ਕਿ. ਮੀ. (17 ਮੀਲ) ਦੱਖਣ-ਪੂਰਬ ਵਿਚ ਆਰੇਂਜ ਪਰਬਤਾਂ ਦੀ ਵਾਦੀ ਵਿਚ ਸਥਿਤ ਹਨ। ਇਸ ਸ਼ਹਿਰ ਦੀ ਬੁਨਿਆਦ ਬਾਦਸ਼ਾਹ ਟ੍ਰਾਜਨ ਦੇ ਹੁਕਮ ਅਨੁਸਾਰ ਲੂਸੀਅਮ ਮੁਨੇਟੀਅਸ ਗੇਲਸ ਨੇ ਰਖੀ ਅਤੇ ਸਦੀਆਂ ਤੱਕ ਇਹ ਸ਼ਹਿਰ ਵਧਿਆ ਫੁੱਲਿਆ। ਸੰਨ 534 ਵਿਚ ਬਰਬਰੀਆਂ ਨੇ ਇਸਨੂੰ ਸਾੜ ਕੇ ਤਬਾਹ ਕਰ ਦਿਤਾ ਪਰ 535 ਵਿਚ ਹੀ ਬਾਜ਼ਨਤੀਨੀ ਜਰਨੈਲ ਸੋਲੋਮਨ ਨੇ ਇਸਦੀ ਮੁੜ ਉਸਾਰੀ ਕੀਤੀ ਜਿਸ ਦੇ ਫਲਸਰੂਪ ਟਿਮਗੈਡ ਇਕ ਵੇਰ ਫਿਰ ਤਰੱਕੀ ਦੀ ਰਾਹ ਟੁਰ ਪਿਆ। ਸੰਨ 647 ਵਿਚ ਅਰਬਾਂ ਦਾ ਹਮਲਾ ਫਿਰ ਇਸ ਸ਼ਹਿਰ ਲਈ ਮਾਰੂ ਸਿੱਧ ਹੋਇਆ। ਟਿਮਗੈਡ ਦੇ ਗਵਰਨਰ ਦੇ ਲੜਾਈ ਵਿਚ ਮਾਰੇ ਜਾਣ ਤੇ ਸ਼ਹਿਰ ਨੂੰ ਢਾਹ ਕੇ ਢੇਰੀ ਕਰ ਦਿੱਤਾ ਗਿਆ।

ਸੰਨ 1881 ਵਿਚ ਫ਼ਰਾਂਸੀਸੀ ਸਰਕਾਰ ਵੱਲੋਂ ਜਾਰੀ ਕੀਤੀਆਂ ਖੁਦਾਈਆਂ ਦੌਰਾਨ ਪ੍ਰਾਪਤ ਹੋਈਆਂ ਲੱਭਤਾਂ ਵਿਚ ਟਰਾਜਨ ਦੀ ਆਰਕ, ਜੂਪੀਟਰ ਦਾ ਟੈਂਪਲ, ਕਈ ਬੁੱਤ, ਗੁਸਲਖ਼ਾਨੇ, ਬਾਜ਼ਾਰ ਆਦਿ ਪੁਰਾਤੱਤਵ-ਵਿਗਿਆਨ ਦੇ ਪੱਖੋਂ ਕਾਫ਼ੀ ਮਹੱਤਵਪੂਰਨ ਹਨ। ਇਥੋਂ ਦਾ ਪੁਰਾਣਾ 4000 ਸੀਟਾਂ ਵਾਲਾ ਥੀਏਟਰ, ਬਾਜ਼ਨਤੀਨੀ ਕਿਲਾ ਅਤੇ ਗ੍ਰੈਗੋਰੀ ਦਾ ਬਣਵਾਇਆ ਹੋਇਆ ਕੈਥੀਡ੍ਰਲ ਟਿਮਗੈਡ ਸ਼ਹਿਰ ਦੀ ਪੁਰਾਤਨ ਸ਼ਾਨੋ-ਸ਼ੌਕਤ ਅਤੇ ਅਮੀਰੀ ਦੀ ਸਾਖੀ ਭਰਦੇ ਹਨ।

ਹ. ਪੁ.—ਐਨ. ਅਮੈ. 26 : 634

**ਟਿਮੱਥੀ, ਸੇਂਟ** : ਇਹ ਪੈਗੰਬਰ ਸੇਂਟ ਪਾਲ ਦਾ ਮੁਰੀਦ ਸੀ। ਇਸ ਦਾ ਜਨਮ ਤੁਰਕੀ ਵਿਚ ਲਿਸਟਰਾ ਵਿਖੇ ਹੋਇਆ। ਪ੍ਰਚਾਰ ਕਰਨ ਲਈ ਇਹ ਸੇਂਟ ਪਾਲ ਦੇ ਨਾਲ ਜਾਂਦਾ ਹੁੰਦਾ ਸੀ। ਰਵਾਇਤ ਅਨੁਸਾਰ ਰੋਮ ਸ਼ਹਿਨਸ਼ਾਹ ਨੈਰਵਾ ਦੇ ਸਮੇਂ ਇਸ ਨੇ ਸ਼ਹੀਦੀ ਪਾਈ ਜਦੋਂ ਇਹ ਐਫ਼ਿਸਸ ਦਾ ਬਿਸ਼ਪ ਸੀ। ਇਸ ਨੇ ਕੋਰਿੰਥ, ਥੇਸਾਲੋਨਿਕਾ ਅਤੇ ਫ਼ਿਲਿਪੀ ਆਦਿ ਸਥਾਨਾਂ ਉੱਤੇ ਚਰਚ ਬਣਵਾਏ। ਇਕ ਕਥਾ ਅਨੁਸਾਰ ਯੂਨਾਨੀ ਦੇਵੀ ਆਰਟੀਮਿਸ ਦੀ ਪੂਜਾ ਕਰਨ ਦੇ ਰੋਸ ਸਮੇਂ (97 ਈ.) ਲੋਕਾਂ ਦੀ ਭੀੜ ਨੇ ਇਸ ਨੂੰ ਸੋਟੀਆਂ ਨਾਲ ਕੁੱਟ ਕੇ ਮਾਰ ਦਿੱਤਾ। ਲਾਤੀਨੀ ਚਰਚ ਅਨੁਸਾਰ ਇਸ ਦਾ ਪੁਰਬ 24 ਜਨਵਰੀ ਅਤੇ ਯੂਨਾਨੀ ਚਰਚ ਅਨੁਸਾਰ 22 ਜਨਵਰੀ ਨੂੰ ਮਨਾਇਆ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਇਸ ਦੀਆਂ ਅਸਥੀਆਂ ਕੁਸਤੁਨਤੁਨੀਆ (ਮੌਜੂਦਾ ਇਸਤੰਬੋਲ) ਵਿਚ ਰੱਖੀਆਂ ਹੋਈਆਂ ਹਨ। ਯੂਨਾਨੀ ਪਾਦਰੀ

ਸੇਂਟ ਜਾਨ ਆਫ਼ ਦਮਿਸ਼ਕ ਅਨੁਸਾਰ ਮਾਂ ਮੈਰੀ ਦੀ ਮੌਤ ਸਮੇਂ ਟਿਮਾੱਥੀ ਮੌਕੇ ਤੇ ਹਾਜ਼ਰ ਸੀ।

ਹ. ਪੁ.—ਐਨ. ਬ੍ਰਿ. ਮਾ. 9 : 1018

**ਟਿਮਿੰਨਜ਼** : ਕੈਨੇਡਾ ਦੇ ਪੂਰਬੀ ਆਂਟੇਰੀਓ ਰਾਜ ਵਿਚ ਕਾਕਰੇਨ ਡਿਸਟ੍ਰਿਕਟ ਦਾ ਸ਼ਹਿਰ ਹੈ ਜਿਹੜਾ ਸੰਸਾਰ ਦੀਆਂ ਸਭ ਤੋਂ ਵੱਡੀਆਂ ਹੋਲਿੰਗਰ ਸੋਨੇ ਦੀਆਂ ਖਾਨਾਂ ਨੇੜੇ ਮੈਗਾਟਾਮੀ ਦਰਿਆ ਦੇ ਕੰਢੇ ਸਥਿਤ ਹੈ। ਅੱਜਕੱਲ੍ਹ ਇਥੋਂ ਦੀਆਂ ਖਾਨਾਂ ਵਿਚੋਂ ਸੋਨਾ ਕੱਢਿਆ ਜਾ ਚੁੱਕਾ ਹੈ ਪਰ ਇਸੇ ਹਿੱਸੇ ਵਿਚ 1964 ਵਿਚ ਲੋਹਾ, ਜਿਸਤ ਅਤੇ ਸਿੱਕੇ ਦੀ ਖੋਜ ਕੀਤੀ ਗਈ। ਇਸ ਲਈ ਖਾਣ-ਖੁਦਾਈ ਦਾ ਕੰਮ ਪਿਛਲੇ ਸਾਲਾਂ ਵਿਚ ਲਗਾਤਾਰ ਚਲਦਾ ਰਿਹਾ। ਸ਼ਹਿਰ ਵਿਚ ਜਿਸਤ ਨੂੰ ਸਾਫ਼ ਕਰਨ ਦਾ ਪਲਾਂਟ ਵੀ ਲਾਇਆ ਹੋਇਆ ਹੈ। ਇਥੇ ਇਮਾਰਤੀ ਲੱਕੜ ਦਾ ਉਤਪਾਦਨ ਵੀ ਹੁੰਦਾ ਹੈ। ਸੈਰ-ਸਪਾਟਾ ਇਥੋਂ ਦੀ ਆਰਥਿਕਤਾ ਦਾ ਇਕ ਹੋਰ ਆਧਾਰ ਹੈ।

ਇਸ ਸ਼ਹਿਰ ਦੀ ਸਥਾਪਨਾ 1911 ਈ. ਵਿਚ ਨੋਰਪਾਹ ਅਤੇ ਹੈਨਰੀ ਟਿਮਿੰਨਜ਼ ਨੇ ਹੋਲਿੰਗਰ ਸੋਨੇ ਦੀਆਂ ਖਾਨਾਂ ਦੇ ਮੁਲਾਜ਼ਮਾਂ ਨੂੰ ਵਸਾਉਣ ਲਈ ਕੀਤੀ ਸੀ। ਸੰਨ 1912 ਵਿਚ ਇਸ ਨੂੰ ਸ਼ਹਿਰ ਦੇ ਤੌਰ ਤੇ ਨਿਗਮਿਤ ਕੀਤਾ ਗਿਆ। ਇਥੇ ਰੋਮਨ ਕੈਥੋਲਿਕ ਅਤੇ ਐਂਮਲੀਕੀ ਬਿਸ਼ਪ ਦੀ ਸੀਟ ਵੀ ਸਥਾਪਿਤ ਹੈ।

ਆਬਾਦੀ—46,114 (1981)

48°28′ ਉ. ਵਿਥ. ; 81°20′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 1017; ਐਨ. ਅਮੈ. 26 : 762

**ਟਿਮੋਥੀਅਸ** : ਇਹ ਯੂਨਾਨ ਦਾ ਇਕ ਪ੍ਰਸਿੱਧ ਸਿਆਸਤਦਾਨ ਅਤੇ ਮਹਾਨ ਜਰਨੈਲ ਸੀ। ਏਥਨਜ਼ ਵਿਚ ਮੁੜ ਕੇ ਸਾਮਰਾਜ ਸਥਾਪਤ ਕਰਨ ਵਿਚ ਟਿਮੋਥੀਅਸ ਨੇ ਬਹੁਤ ਵੱਡਾ ਯੋਗਦਾਨ ਪਾਇਆ। ਇਸ ਉਦੇਸ਼ ਦੀ ਪੂਰਤੀ ਲਈ 378-377 ਈ. ਪੂ. ਵਿਚ ਹੋਈ ਦੂਜੀ ਏਥਨੀ ਲੀਗ ਵਿਚ ਏਥਨਜ਼ ਨੂੰ ਮਹੱਤਵਪੂਰਨ ਸਥਾਨ ਪ੍ਰਾਪਤ ਕਰਾਉਣ ਵਿਚ ਟਿਮੋਥੀਅਸ ਦਾ ਹੀ ਹੱਥ ਸੀ। ਟਿਮੋਥੀਅਸ ਦਾ ਪਿਤਾ ਕੈਨਨ ਵੀ ਆਪਣੇ ਸਮੇਂ ਦਾ ਪ੍ਰਸਿੱਧ ਜਰਨੈਲ ਸੀ। ਟਿਮੋਥੀਅਸ ਨੂੰ 378 ਈ. ਪੂ. ਵਿਚ ਸੈਨਾਪਤੀ ਚੁਣਿਆ ਗਿਆ ਅਤੇ ਸਪਾਰਟਾ ਵਿਰੁੱਧ ਜੰਗ ਵਿਚ ਇਸਨੇ ਆਪਣੀਆਂ ਫ਼ੌਜਾਂ ਦੀ ਕਮਾਨ ਸੰਭਾਲੀ। ਇਸ਼ਨੇ ਐਕਾਰਨੇਨੀਆ ਅਤੇ ਮਾਲਾਸਿਸ ਵਰਗੇ ਪਹਾੜੀ ਰਾਜਿਆਂ ਨਾਲ ਦੋਸਤੀ ਦੇ ਸਬੰਧ ਕਾਇਮ ਕਰਕੇ ਏਥਨਜ਼ ਨੂੰ ਬਹੁਤ ਲਾਭ ਪਹੁੰਚਾਇਆ। ਕਾੱਰਸਿਰਾ ਉੱਤੇ ਇਸਨੇ ਆਪਣਾ ਕਬਜ਼ਾ ਕਰ ਲਿਆ ਅਤੇ ਸਪਾਰਟਨਾਂ ਨੂੰ ਹਰਾ ਦਿੱਤਾ। 373 ਈ. ਪੂ. ਵਿਚ ਆਪਣੇ ਉੱਪਰ ਲੱਗੇ ਲਾਪਰਵਾਹੀ ਦੇ ਦੋਸ਼ ਤੋਂ ਮੁਕਤ ਹੋ ਕੇ ਟਿਮੋਥੀਅਸ 373 ਈ. ਪੂ. ਤੋਂ 366 ਈ. ਪੂ. ਦੌਰਾਨ ਪਰਸ਼ੀਆ ਦੇ ਬਾਦਸ਼ਾਹ ਦੀ ਫ਼ੌਜ ਵਿਚ ਸੈਨਾਪਤੀ ਦੇ ਤੌਰ ਤੇ ਵੀ ਰਿਹਾ ਪਰ ਬਾਅਦ ਵਿਚ ਇਹ ਮੁੜ ਏਥਨਜ਼ ਹੀ ਮੁੜ ਆਇਆ ਅਤੇ ਸੈਮੋਸ ਉੱਤੇ ਜੋ ਕਿ ਉਸ ਵੇਲੇ ਪਰਸ਼ੀਆ ਦੇ ਕਬਜ਼ੇ ਵਿਚ ਸੀ, ਹਮਲਾ ਕੀਤਾ ਅਤੇ ਉਸਨੂੰ ਬੁਰੀ ਤਰ੍ਹਾਂ ਉਜਾੜਿਆ ਤੇ ਲੁੱਟਿਆ। ਅਖੀਰ ਵਿਚ ਦਸ ਮਹੀਨੇ ਦੀ ਘੇਰਾਬੰਦੀ ਤੋਂ ਬਾਅਦ 366-365 ਈ. ਪੂ. ਦੌਰਾਨ ਉੱਤਰੀ ਏਜੀਅਨ ਦੇ ਬਹੁਤ ਸਾਰੇ ਸ਼ਹਿਰਾਂ ਉੱਤੇ ਕਬਜ਼ਾ ਕਰ ਲਿਆ ਪਰ ਐਂਫੀਪੋਲਿਸ ਉੱਤੇ ਦੋਵੇਂ ਮੁਹਿੰਮਾਂ ਵਿਚ ਟਿਮੋਥੀਅਸ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਆਪਣੀ ਇਸੀ ਯੁੱਧਨੀਤੀ ਕਾਰਨ ਉਹ ਆਪਣੇ ਸਹਿਯੋਗੀ ਏਥਨਵਾਸੀਆਂ ਦੀ ਹਮਦਰਦੀ ਗੁਆ ਬੈਠਾ। ਨਤੀਜੇ ਵਜੋਂ 357-355 ਈ. ਪੂ. ਵਿਚ ਹੋਈ ਘਰੇਲੂ ਜੰਗ ਦੇ ਦੌਰਾਨ ਉਨ੍ਹਾਂ ਨੇ ਬਗ਼ਾਵਤ ਕਰ ਦਿਤੀ। ਟਿਮੋਥੀਅਸ ਬਾਗ਼ੀਆਂ ਨੂੰ ਦਬਾਉਣ ਵਿਚ ਨਾਕਾਮਯਾਬ ਰਿਹਾ। ਇਸ ਬਗ਼ਾਵਤ ਵਿਚ ਏਥਨਜ਼ ਦੇ ਬਹੁਤ ਸਾਰੇ ਸਮੁੰਦਰੀ ਬੇੜਿਆਂ ਦਾ ਨੁਕਸਾਨ ਹੋਇਆ। ਇਸ ਸਾਰੇ ਨੁਕਸਾਨ ਦਾ ਜ਼ਿੰਮੇਵਾਰ ਟਿਮੋਥੀਅਸ ਨੂੰ ਹੀ ਠਹਿਰਾਇਆ ਗਿਆ ਅਤੇ ਉਸਨੂੰ ਜੁਰਮਾਨਾ ਭਰਨ ਲਈ ਹੁਕਮ ਕੀਤਾ ਗਿਆ। ਜਰਮਾਨੇ ਦੀ ਰਕਮ ਅਦਾ ਨਾ ਕਰ ਸਕਣ ਕਾਰਨ ਇਸਨੂੰ ਕੈਲਸਿਸ ਜਾਣਾ ਪਿਆ। ਉਥੇ ਹੀ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 11: 783; ਐਨ. ਅਮੈ. 26 : 637

**ਟਿਮੋਲੀਅਨ** : ਯੂਨਾਨ ਦਾ ਇਕ ਯੋਗ ਜਰਨੈਲ ਅਤੇ ਸੂਝਵਾਨ ਸਿਆਸਤਦਾਨ ਸੀ। ਇਸਨੇ ਸਿਸਲੀ ਵਿਚ ਯੂਨਾਨੀਆਂ ਦੇ ਜ਼ਾਲਮ ਹਾਕਮਾਂ ਦੇ ਰਾਜ ਅਤੇ ਕਾਰਥਿਜ ਵਿਰੁਧ ਜਿੱਤ ਪ੍ਰਾਪਤ ਕੀਤੀ। 344 ਈ. ਪੂ. ਵਿਚ ਜਦੋਂ ਸਿਰਾਕਿਊਜ਼ ਦੇ ਰਈਸਾਂ ਨੇ ਜ਼ਾਲਮ ਡਾਇਓਨੀਸ਼ੀਅਸ ਛੋਟੇ ਦੇ ਵਿਰੁੱਧ ਕਾਰਿੰਥ ਵਿਚ ਅਪੀਲ ਕੀਤੀ ਤਾਂ ਟਿਮੋਲੀਅਨ ਨੂੰ ਫ਼ੌਜ ਦੇ ਕੇ ਸਿਸਲੀ ਵੱਲ ਭੇਜਿਆ ਗਿਆ। ਇਸ ਤੋਂ ਵੀਹ ਸਾਲ ਪਹਿਲਾਂ ਵੀ ਟਿਮੋਲੀਅਨ ਕਾਰਿੰਥ ਦੇ ਇਸ ਜ਼ਾਬਰ ਹਾਕਮ ਟਿਮੋਫਨੀਜ਼, ਜੋ ਕਿ ਇਸਦਾ ਭਰਾ ਹੀ ਸੀ, ਦੇ ਕਤਲ ਵਿਚ ਸਹਾਇਤਾ ਕੀਤੀ ਸੀ। 344 ਈ. ਪੂ. ਦੀਆਂ ਗਰਮੀਆਂ ਵਿਚ ਜਦੋਂ ਇਹ ਟਰਾਮੀਨੀਅਮ ਪੁੱਜਾ ਤਾਂ ਇਸ ਨੂੰ ਦੋ ਫ਼ੌਜਾਂ ਦਾ ਮੁਕਾਬਲਾ ਕਰਨਾ ਪਿਆ। ਇਕ ਸੈਨਾ ਤਾਂ ਡਾਇਓਨੀਸ਼ੀਅਸ ਦੀ ਕਮਾਨ ਹੇਠਾਂ ਸੀ ਅਤੇ ਦੂਜੀ ਹਿਸੈਟਜ਼ ਦੇ ਅਧੀਨ ਸੀ। ਟਿਮੋਲੀਅਨ ਨੇ ਆਪਣੀ ਸੂਝ ਅਤੇ ਹੁਸ਼ਿਆਰੀ ਨਾਲ ਆਪਣੇ ਦੁਸ਼ਮਣਾਂ ਨੂੰ ਹਰਾ ਦਿਤਾ ਅਤੇ ਸਿਰਾਕਿਊਜ਼ ਉਤੇ ਕਬਜ਼ਾ ਕਰ ਲਿਆ। ਇਥੇ ਉਸਨੇ ਆਪਣੀ ਸਿਆਸਤ ਨਾਲ ਕਾਫ਼ੀ ਸਮੇਂ ਤੋਂ ਚਲਿਆ ਆ ਰਿਹਾ ਜ਼ਾਲਮ ਰਾਜ ਖਤਮ ਕੀਤਾ ਅਤੇ ਇਕ ਮਿਲਿਆ-ਜੁਲਿਆ ਸੰਵਿਧਾਨ ਚਲਾਇਆ। ਯੂਨਾਨ ਤੋਂ ਨਵੇਂ ਵਸਨੀਕ ਬੁਲਾ ਕੇ ਉਸਨੇ ਇਥੇ ਵਸਾਏ। 341 ਈ. ਪੂ. ਦੇ ਕਰੀਬ ਹਿਸੈਟਿਸ ਦੀ ਅੰਤਮ ਹਾਰ ਅਤੇ ਕਤਲ ਨਾਲ ਇਹ ਜੰਗ ਦਾ ਅੰਤ ਹੋਇਆ। ਫਿਰ ਇਕ ਸੰਧੀ ਕੀਤੀ ਗਈ ਜਿਸ ਨਾਲ ਕਾਰਥਿਜ ਹੈਲੀਕਸ ਦਰਿਆ ਦਾ ਪੱਛਮੀ ਹਿੱਸਾ ਰਲਾ ਦਿਤਾ ਗਿਆ। ਇੰਜ ਇਸ ਟਾਪੂ ਦੇ ਬਚੇ ਖੁਚੇ ਯੂਨਾਨੀ ਜਾਬਰ ਹਾਕਮਾਂ ਦਾ ਵੀ ਖਾਤਮਾ ਹੋ ਗਿਆ ਅਤੇ ਸਿਸਲੀ ਦੇ ਸ਼ਹਿਰਾਂ ਵਿਚ ਮੁੜ ਖੁਸ਼ਹਾਲੀ ਕਾਇਮ ਹੋਈ। 337 ਈ. ਪੂ. ਦੇ ਲਗਭਗ ਟਿਮੋਲੀਅਨ ਨੇ ਆਪਣੀ ਸਿਆਸੀ ਜ਼ਿੰਦਗੀ ਤਿਆਗ ਦਿਤੀ ਅਤੇ ਘਰੋਗੀ ਜੀਵਨ ਬਤੀਤ ਕਰਨ ਲੱਗਾ। ਆਪਣੇ ਮਰਨ ਤੋਂ ਪਹਿਲਾਂ ਉਹ ਅੰਨ੍ਹਾ ਹੋ ਗਿਆ ਸੀ ਪਰ ਇਸ ਦੇ ਬਾਵਜੂਦ ਉਹ ਅਸੈਂਬਲੀ ਵਿਚ ਜਾਂਦਾ ਰਿਹਾ ਅਤੇ ਵਿਚਾਰ ਦਿੰਦਾ ਰਿਹਾ ਜਿਹੜੇ ਕਿ ਆਮ ਤੌਰ ਤੇ ਸ਼ਰਵ ਸੰਮਤੀ ਨਾਲ ਮੰਨ ਲਏ ਜਾਂਦੇ ਰਹੇ।

ਹ. ਪੁ.—ਐਨ. ਬ੍ਰਿ. ਮਾ. 11 : 782

**ਟਿਰਅੰਜ਼** : ਇਹ ਯੂਨਾਨ ਦੇ ਪੂਰਬੀ ਪੈਲੋਂਪਾਨੀਜ਼ ਪ੍ਰਾਇਦੀਪ ਦੇ ਆਰਗਾੱਲਸ ਡਿਸਟ੍ਰਿਕਟ ਦਾ ਇਕ ਪੂਰਵ-ਇਤਿਹਾਸਕਾਲੀ ਸ਼ਹਿਰ ਹੈ, ਜਿਹੜਾ ਹੋਮਰ ਰਾਜ-ਕਾਲ ਦੀ ਉਸਾਰੀ-ਕਲਾ ਦੀਆਂ ਪ੍ਰਾਪਤ ਯਾਦਗਾਰਾਂ ਲਈ ਮਸ਼ਹੂਰ ਹੈ। ਇਹ ਸ਼ਹਿਰ ਮੈਦਾਨੀ ਇਲਾਕੇ ਵਿਚ ਇਕ ਪਹਾੜੀ ਉੱਪਰ ਵਾਕਿਆ ਹੈ। ਕਲਾਸਕੀ-ਕਾਲ ਵਿਚ ਇਹ ਪੂਰੀ ਤਰ੍ਹਾਂ ਉੱਨਤ ਹੋਇਆ ਪਰ 468 ਈ. ਪੂ. ਵਿਚ ਆਰਗਾੱਸ ਲੋਕਾਂ ਨੇ ਇਸਨੂੰ ਤਬਾਹ ਕਰ ਦਿੱਤਾ। ਇਥੋਂ ਦੀਆਂ ਖੁਦਾਈਆਂ ਇਸ ਸ਼ਹਿਰ ਦੇ ਨਿਓ ਲਿਥਿਕ ਕਾਲ ਵਿਚ ਵੀ ਆਬਾਦ ਹੋਣ ਦੀ ਸਾਖੀ ਭਰਦੀਆਂ ਹਨ। ਇਤਿਹਾਸਕ ਖੋਜਾਂ ਅਨੁਸਾਰ ਤਾਂਬਾ ਯੁੱਗ ਦੇ ਆਰੰਭ ਤੋਂ ਪਹਿਲਾਂ (ਲ. 3000 – 2200 ਈ. ਪੂ. ਦੌਰਾਨ) ਪੱਛਮੀ

ਅਨਾਤੋਲੀਆ ਵੱਲੋਂ ਪੂਰਵ-ਯੂਨਾਨੀ ਲੋਕ ਵਾਹੀਕਾਰਾਂ ਦੇ ਰੂਪ ਵਿਚ ਇਥੇ ਆਏ ਮੰਨੇ ਜਾਂਦੇ ਹਨ। ਮੱਧ ਤਾਂਬੇ ਯੁੱਗ ਦੌਰਾਨ ਉੱਤਰੀ ਪਾਸਿਆਂ ਦੇ ਲੋਕੀ ਇਥੇ ਆਏ, ਇਹ ਲੋਕ ਪ੍ਰਾਰੰਭਕ ਯੂਨਾਨੀ ਬੋਲੀ ਦੇ ਭਾਸ਼ਾ-ਰੂਪ ਬੋਲਦੇ ਸਨ। ਹੋਰਾਂ ਖੇਤਰਾਂ ਵਿਚ ਇਨ੍ਹਾਂ ਨੇ ਕਾਫ਼ੀ ਮਾਰ-ਧਾੜ ਕੀਤੀ ਪਰ ਇਸ ਦੇ ਉਲਟ ਟਿਰਅੰਜ਼ ਸ਼ਹਿਰ ਵਾਲੇ ਇਲਾਕੇ ਵਿਚ ਇਹ ਸ਼ਾਤੀਪੂਰਬਕ ਹੀ ਦਾਖ਼ਲ ਹੋਏ। ਟਿਰਅੰਜ਼ ਦੀ ਨੌਆਬਾਦੀ ਮਾਈਸੀਨੀਅਨ ਜਾਂ ਲੇਟ ਹੈਲਾਡਿਕ ਸਭਿਅਤਾ ਦੇ ਰੂਪ ਵਿਚ ਵਿਕਸਿਤ ਹੋਈ। ਇਥੋਂ ਦਾ ਵੱਡੇ-ਵੱਡੇ ਪੱਥਰਾਂ ਦੀਆਂ ਕੰਧਾਂ ਵਾਲਾ ਕਿਲਾ ਜਿਸਨੂੰ ਸਾਇਕਲੋਪੀਸ ਨੇ ਮਿਥਿਹਾਸਕ ਬਾਦਸ਼ਾਹ ਪ੍ਰੋਟੀਅਸ ਲਈ ਬਣਵਾਇਆ ਸੀ, ਸਾਈਕਲੋਪੀ ਰਾਜ਼ਗੀਰੀ ਦਾ ਇਕ ਸਾਖ਼ਸ਼ਾਤ ਨਮੂਨਾ ਹੈ।

ਹ. ਪੁ.—ਐਨ. ਬ੍ਰਿ. ਮਾ. 11 : 797

**ਟਿਰਸ** : ਇਹ ਕੇਂਦਰੀ ਸਾਰਡੀਨੀਆ (ਇਟਲੀ) ਵਿਚ ਵਹਿਣ ਵਾਲਾ ਇਸ ਟਾਪੂ ਦਾ ਸਭ ਤੋਂ ਵੱਡਾ ਦਰਿਆ ਹੈ। ਇਹ ਆਪਣੇ ਸੋਮੇ ਤੋਂ ਮੁਹਾਣੇ ਤੱਕ 150 ਕਿ. ਮੀ. ਦਾ ਸਫ਼ਰ ਤਹਿ ਕਰਦਾ ਹੈ ਜਿਹੜਾ ਦਰਿਆ ਬੱਡੁਸੋ ਦੇ ਨਜ਼ਦੀਕ ਇਕ ਪਠਾਰ ਵਿਚੋਂ ਨਿਕਲਦਾ ਹੈ। ਲਾਗੋ ਓਮਾਡੀਓ ਰਾਹੀਂ ਹੁੰਦਾ ਹੋਇਆ ਇਹ ਦੱਖਣ-ਪੱਛਮੀ ਦਿਸ਼ਾ ਵਿਚ ਵਹਿੰਦਾ ਹੈ ਅਤੇ ਅੰਤ ਵਿਚ ਆਰਿਸਟੇਨੋ ਦੇ ਦਲਦਲ ਵਾਲੇ ਮੈਦਾਨ ਨੂੰ ਪਾਰ ਕਰਨ ਉਪਰੰਤ ਇਹ ਗਾਲਫੋ ਡ ਆਰਿਸਟੇਨੋ ਵਿਚ ਜਾ ਡਿਗਦਾ ਹੈ। ਇਸ ਦਰਿਆ ਦਾ ਪਾਣੀ ਸਿੰਜਾਈ ਲਈ ਵਰਤਿਆ ਜਾਂਦਾ ਹੈ ਅਤੇ ਇਸਦੇ ਪਾਣੀ ਤੋਂ ਬਿਜਲੀ ਪੈਦਾ ਕੀਤੀ ਜਾਂਦੀ ਹੈ।

39°52′ ਉ. ਵਿਥ. ; 8°33′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 3

**ਟਿਰਸੋ ਡ ਮੋਲਿਨਾ** : ਇਹ ਸਪੇਨ ਦੇ ਸੁਨਹਿਰੀ ਕਾਲ ਦੇ ਚੋਟੀ ਦੇ ਨਾਟਕਕਾਰਾਂ ਵਿਚੋਂ ਇਕ ਨਾਟਕਕਾਰ ਸੀ। ਇਸ ਦਾ ਅਸਲੀ ਨਾਂ ਗੈਵਰੀਅਲ ਟੈਲੀਜ਼ ਸੀ। ਇਸ ਦਾ ਜਨਮ ਮੈਡ੍ਰਿਡ ਵਿਚ ਲ.ਭ. 1584 ਈ. ਵਿਚ ਹੋਇਆ। ਇਸ ਨੇ ਅਲਕਾਲਾ ਦੀ ਯੂਨੀਵਰਸਿਟੀ ਤੋਂ ਵਿਦਿਆ ਪ੍ਰਾਪਤ ਕੀਤੀ। ਇਸਨੇ ਮਰਸੀਨੇਰੀਅਨ ਮੱਤ ਧਾਰਨ ਕੀਤਾ ਅਤੇ ਇਸ ਮੱਤ ਦੇ ਇਤਿਹਾਸਕਾਰ ਵਜੋਂ ਇਸਨੇ Historia general de order de law Marcell ਨਾਂ ਦੀ ਪੁਸਤਕ ਲਿਖੀ। ਇਹ ਇਕ ਉੱਘਾ ਧਰਮ-ਸ਼ਾਸਤਰੀ ਸੀ। ਆਪਣੇ ਨਾਟਕਾਂ ਲਈ ਇਸ ਨੇ ਪ੍ਰਚਲਿਤ ਸਪੇਨੀ ਡਰਾਮੇ ਤੋਂ ਅਤੇ ਸਪੇਨ, ਪੁਰਤਗਾਲ ਤੇ ਵੈਸਟ-ਇੰਡੀਜ਼ ਵਿਚ ਕੀਤੇ ਸਫ਼ਰਾਂ ਤੋਂ ਸਾਮਗਰੀ ਪ੍ਰਾਪਤ ਕੀਤੀ ਪਰ ਕਿਤੇ ਕਿਤੇ ਇਸ ਨੇ ਆਪਣੀ ਵਿਲੱਖਣ ਸੋਚ-ਉਡਾਰੀ ਵੀ ਵਰਤੋਂ ਵਿਚ ਲਿਆਂਦੀ। ਇਸਨੇ ਆਪਣੇ ਸਮੇਂ ਦੇ ਉੱਘੇ ਨਾਟਕਕਾਰ ਲੋਪ ਦ ਵੇਗਾ (1562-1635) ਤੋਂ ਨਾਟਕ-ਕਲਾ ਲਈ ਉਤਸ਼ਾਹ ਗ੍ਰਹਿਣ ਕੀਤਾ।

1621 ਵਿਚ ਛਪੀ ਟਿਰਸੋ ਦੀ ਕਵਿਤਾਵਾਂ, ਕਹਾਣੀਆਂ ਅਤੇ ਨਾਟਕਾਂ ਆਦਿ ਦੀ ਪੁਸਤਕ 'Cigarrales de Toleds' ਵਿਚ ਤਿੰਨ ਡਰਾਮੇ ਵੀ ਪ੍ਰਕਾਸ਼ਿਤ ਹੋਏ। ਇਸ ਦੇ 80 ਤੋਂ ਵੱਧ ਡਰਾਮੇ 1627 ਤੋਂ 1636 ਵਿਚਕਾਰ ਪੰਜ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਹੋਏ। `El burlador de Sevilla ਅਤੇ `El condenado por desconfiado' ਇਸ ਦੇ ਦੋ ਦੁਖਾਂਤ ਬਹੁਤ ਹੀ ਪ੍ਰਸਿੱਧ ਹਨ। ਆਪਣੇ ਪ੍ਰਮੁੱਖ ਪਾਤਰਾਂ ਦੁਆਰਾ ਟਿਰਸੋ ਨੇ ਮਨੋਵਿਗਿਆਨਕ ਗੁੰਝਲਾਂ ਅਤੇ ਵਿਰੋਧੀ ਭਾਵਾਂ ਨੂੰ ਬਿਆਨ ਕਰਨ ਵਿਚ ਕਮਾਲ ਕਰ ਵਿਖਇਆ ਹੈ। ਦੁਖਾਂਤ ਨੂੰ ਉਘਾੜਨ ਅਤੇ ਚੋਟ ਕਰਨ ਵਿਚ ਕਿਤੇ ਕਿਤੇ ਇਹ ਸ਼ੇਕਸਪੀਅਰ ਤੋਂ ਘੱਟ ਨਹੀਂ ਜਾਪਦਾ। 'Antona Garcia' (1635) `La Prudencia en la mujer' (1634) ਅਤੇ 'La Venganza Tumur' (1634) ਨਾਂ ਦੇ ਇਸ ਦੇ ਇਤਿਹਾਸਕ ਨਾਟਕਾਂ ਵਿਚ ਇਹ ਖ਼ੂਬੀਆਂ ਦੇਖਣ ਵਿਚ ਆਉਂਦੀਆਂ ਹਨ। ਇਸ ਦੇ ਸਭ ਤੋਂ ਵਧੀਆ ਪਾਤਰ ਜਿਉਂਦੀਆਂ ਜਾਗਦੀਆਂ ਮੂਰਤੀਆਂ ਭਾਸਦੀਆਂ ਹਨ। ਆਪਣੇ ਦੁਖਾਤਾਂ ਅਤੇ ਸੁਖਾਂਤਾਂ ਵਿਚ ਇਸ ਨੇ ਮਸਖ਼ਰਿਆਂ ਨੂੰ ਚਿੱਤਰਣ ਵਿਚ ਆਪਣੀ ਉੱਤਮ ਸੂਝ-ਬੂਝ ਦਾ ਸਬੂਤ ਦਿੱਤਾ ਹੈ।

ਹ. ਪੁ.—ਐਨ. ਬ੍ਰਿ. ਮਾ. 10 : 3

**ਟਿਰਗੂ-ਜੂ** : ਇਹ ਦੱਖਣ-ਪੱਛਮੀ ਰੁਮਾਨੀਆ ਦੀ ਗਾਰਜ਼ ਡਿਸਟ੍ਰਿਕਟ ਦਾ ਸਦਰ-ਮੁਕਾਮ ਅਤੇ ਪ੍ਰਸਿੱਧ ਸ਼ਹਿਰ ਹੈ ਜਿਹੜਾ ਜੂ ਦਰਿਆ ਦੇ ਕੰਢੇ ਵਾਕਿਆ ਹੈ। ਇਹ ਸ਼ਹਿਰ ਰੋਮਨ ਆਬਾਦੀ ਦੇ ਰੂਪ ਵਿਚ ਆਬਾਦ ਹੋਇਆ ਅਤੇ 19ਵੀਂ ਸਦੀ ਤੱਕ ਇਹ ਬੋਇਅਰਾਂ ਦੀ ਜਾਇਦਾਦ ਦੇ ਰੂਪ ਵਿਚ ਰਿਹਾ। ਦੂਜੀ ਵੱਡੀ ਜੰਗ ਪਿਛੋਂ ਟਿਰਗੂ-ਜੂ ਏਨੀ ਤੇਜ਼ੀ ਨਾਲ ਵਧਿਆ-ਫੁੱਲਿਆ ਕਿ ਇਹ ਛੇਤੀ ਹੀ ਇਕ ਅਨਾਜ ਮੰਡੀ ਤੋਂ ਬਦਲ ਕੇ ਉਦਯੋਗਕ ਕੇਂਦਰ ਦਾ ਰੂਪ ਧਾਰਨ ਕਰ ਗਿਆ। ਟਿੰਬਰ, ਕੱਪੜਾ, ਸਿਗਰਟ ਅਤੇ ਭੋਜਨ ਦਾ ਸਾਮਾਨ ਤਿਆਰ ਕਰਨ ਵਾਲੇ ਉਦਯੋਗਕ ਕੇਂਦਰ ਦੇ ਤੌਰ ਤੇ ਜਾਣਿਆ ਜਾਣ ਲੱਗਾ।

ਪਹਿਲੀ ਤੇ ਦੂਜੀ ਜੰਗ ਦੌਰਾਨ ਖ਼ਾਸ ਕਰਕੇ 1916 ਈ. ਵਿਚ ਸਾਰੀ ਹੀ ਜੂ ਵਾਦੀ ਮੈਦਾਨੇ ਜੰਗ ਵੀ ਬਣੀ। ਸਿਟੀ ਪਾਰਕ ਵਿਚ ਪਹਿਲੇ ਸੰਸਾਰ-ਯੁੱਧ ਦੇ ਰੁਮਾਨੀਆਈ ਸ਼ਹੀਦਾਂ ਦੀ ਯਾਦਗਾਰ ਹੈ। ਇਸ ਨੂੰ ਪ੍ਰਸਿੱਧ ਬੁੱਤਘਾੜੇ ਕਾਸਟੈਂਟੀਨ ਬ੍ਰੈਂਕਸੀ ਨੇ ਬਣਾਇਆ। ਇਸ ਦੇ ਨਾਂ ਤੇ ਇਸ ਸ਼ਹਿਰ ਵਿਚ ਇਕ ਵੱਖਰਾ ਅਜਾਇਬਘਰ ਸਥਾਪਿਤ ਕੀਤਾ ਗਿਆ ਹੈ, ਜਿਸ ਵਿਚ ਕਾਂਸਟੈਂਟੀਨ ਦੀਆਂ ਹੀ ਕਲਾਵਾਂ ਹਨ।

ਆਬਾਦੀ—93,252 (1989)

45°02′ ਉ. ਵਿਥ. ; 34°17′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 1

**ਟਿਰਗੂ ਮੁਰੈੱਸ** : ਇਹ ਉੱਤਰ-ਕੇਂਦਰੀ ਰੁਮਾਨੀਆ ਦੀ ਮੁਰੈੱਸ ਕਾਉਂਟੀ ਦਾ ਸਦਰ-ਮੁਕਾਮ ਹੈ ਜਿਸਨੂੰ ਓਸੋਰਹਾਈ ਵੀ ਕਿਹਾ ਜਾਂਦਾ ਹੈ। ਹੰਗਰੀ-ਵਾਸੀ ਇਸਨੂੰ ਮਾਰੋਸ਼ਵਾਸ਼ਾਰੇ ਕਹਿੰਦੇ ਹਨ। ਇਹ ਸ਼ਹਿਰ ਕਲਾਉਜ ਸ਼ਹਿਰ ਦੇ ਪੂਰਬ-ਦੱਖਣ ਪੂਰਬ ਵਿਚ 80 ਕਿ. ਮੀ. (50 ਮੀਲ) ਦੇ ਫ਼ਾਸਲੇ ਤੇ ਮੁਰੈੱਸ ਦਰਿਆ ਦੀ ਵਾਦੀ ਵਿਚ ਵਾਕਿਆ ਹੈ। ਇਸ ਸ਼ਹਿਰ ਦਾ ਸਭ ਤੋਂ ਪਹਿਲਾਂ ਜ਼ਿਕਰ 14 ਵੀਂ ਸਦੀ ਦੇ ਇਤਿਹਾਸ ਵਿਚ ਆਇਆ ਮਿਲਦਾ ਹੈ। ਉਸ ਸਮੇਂ ਇਹ ਪਸ਼ੂਆਂ ਤੇ ਅਨਾਜ ਦੀ ਮੰਡੀ ਦੇ ਰੂਪ ਵਿਚ ਜਾਣਿਆ ਜਾਂਦਾ ਸੀ ਅਤੇ ਜਰਮਨ ਅਤੇ ਆਲੇ-ਦੁਆਲੇ ਦੇ ਲੋਕੀਂ ਇਸਨੂੰ ਨਿਊਮਾਰਕਟ ਕਹਿੰਦੇ ਸਨ। 15 ਸਦੀ ਤੱਕ ਇਸ ਸ਼ਹਿਰ ਦੀ ਮਹੱਤਤਾ ਇੰਨੀ ਵਧੀ ਕਿ ਇਸ ਦੌਰਾਨ ਇਥੇ 30 ਸਭਾ ਭਵਨ ਬਣੇ ਸਨ। ਇਸ ਤਰ੍ਹਾਂ ਇਹ ਸ਼ਹਿਰ ਸਮੇਂ ਦੇ ਨਾਲ ਨਾਲ ਤਰੱਕੀ ਕਰਦਾ ਗਿਆ। 18 ਵੀਂ ਤੇ 19 ਵੀਂ ਸਦੀਆਂ ਵਿਚ ਹੋਏ ਪ੍ਰਸਿੱਧ ਦੋ ਮੈਥੇਮੈਟਿਸ਼ਨ ਫਾਰਕਾਸ ਬੋਲੇਆਈ ਤੇ ਉਸਦਾ ਪੁੱਤਰ ਜਾਨੋਜ਼ ਬੋਲੇਆਈ ਇਸੇ ਸ਼ਹਿਰ ਵਿਚ ਵਸੇ-ਰਸੇ।

ਇਹ ਪੂਰਵਲੇ ਮੁਰੈੱਸ਼ ਮਾਜਾਰ, ਖ਼ੁਦ-ਮੁਖ਼ਤਾਰ ਖੇਤਰ ਦਾ ਪ੍ਰਬੰਧਕੀ ਕੇਂਦਰ ਰਿਹਾ ਹੈ ਅਤੇ ਅਜੋਕਾ ਟਿਰਗੂ ਮੁਰੈੱਸ ਮਾਜਾਰ ਅਤੇ ਜਰਮਨ ਅਲਪ-ਸੰਖਿਅਕ ਲੋਕਾਂ ਦਾ ਮਹੱਤਵਪੂਰਨ ਸਭਿਆਚਾਰਕ ਕੇਂਦਰ ਹੈ। ਇਥੋਂ ਦਾ ਰੁਮਾਨੀਆਈ ਅਤੇ ਮਾਜਾਰ ਭਾਗਾਂ ਦਾ ਸਟੇਟ ਥੀਏਟਰ, ਜੈਕਲਰ ਸੰਗੀਤ ਅਤੇ ਡਾਂਸ ਐਨਸੈਂਬਲ ਤੇ ਥੀਏਟਰ,

ਟੀਚਰ ਟ੍ਰੇਨਿੰਗ ਅਤੇ ਮੈਡੀਕਲ ਫ਼ਾਰਮੇਸੀ ਸੰਸਥਾਵਾਂ ਵਰਣਨਯੋਗ ਹਨ। ਇਥੋਂ ਦੇ ਚਾਂਸਲਰ ਆਫ਼ ਟ੍ਰਾਂਸਿਲਵੇਨੀਆ ਵਿਖੇ ਦੁਰਲੱਭ ਪੁਸਤਕਾਂ ਦੀਆਂ ਪਹਿਲੀਆਂ ਐਡੀਸ਼ਨਾਂ, ਟ੍ਰਾਂਸਿਲਵੇਨੀਆ ਦੇ ਇਤਿਹਾਸਕ ਮਹੱਤਵਪੂਰਨ ਖਰੜੇ ਤੇ ਗਣਿਤ ਤੇ ਵਿਗਿਆਨ ਸਬੰਧੀ ਖੋਜ-ਪੱਤਰ ਮੌਜੂਦ ਹਨ।

ਇਹ ਸ਼ਹਿਰ ਬਹੁਤ ਸਾਰੀਆਂ ਸਭਿਆਚਾਰਕ ਸਰਗਰਮੀਆਂ ਦਾ ਸਥਾਨ ਹੈ। ਇਥੋਂ ਦੀਆਂ ਪੁਰਾਤਨ ਇਮਾਰਤਾਂ ਦੀਆਂ ਬਾਰੀਆਂ ਤੇ ਸ਼ੀਸ਼ੇ ਸ਼ਹਿਰ ਦੇ ਇਤਿਹਾਸਕ ਪੱਖਾਂ ਨੂੰ ਨਿਖੇਰਦੇ ਹਨ। 20 ਵੀਂ ਸਦੀ ਦੌਰਾਨ ਇਸ ਸ਼ਹਿਰ ਨੇ ਸਭ ਤੋਂ ਵੱਧ ਤਰੱਕੀ ਕੀਤੀ। ਹੁਣ ਇਥੇ ਖੰਡ ਸਾਫ਼ ਕਰਨ ਦਾ ਕਾਰਖ਼ਾਨਾ, ਨਾਈਟ੍ਰੋਜਨੀ ਖਾਦਾਂ ਤਿਆਰ ਕਰਨਾ ਅਤੇ ਫ਼ਰਨੀਚਰ ਬਣਾਉਣ, ਕੱਪੜਾ ਤੇ ਚਮੜੇ ਦੇ ਸਾਮਾਨ ਦਾ ਉਦਯੋਗ ਵਿਕਸਿਤ ਹੈ।

ਆਬਾਦੀ—1,72,470 (1989)

46°33′ ਉ. ਵਿਥ.; 24°33′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 794

**ਟਿਰਿਟ, ਟਾਮਸ** : ਇੰਗਲੈਂਡ ਦੇ ਇਸ ਵਿਦਵਾਨ ਦਾ ਜਨਮ 27 ਮਾਰਚ, 1730 ਨੂੰ ਲੰਡਨ ਵਿਖੇ ਹੋਇਆ। ਇਸ ਨੇ ਈਟਨ ਅਤੇ ਕੁਈਨਜ਼ ਕਾਲਜ, ਆੱਕਸਫ਼ੋਰਡ ਵਿਖੇ ਵਿਦਿਆ ਪ੍ਰਾਪਤ ਕੀਤੀ। ਸੰਨ 1750 ਵਿਚ ਇਸ ਨੇ ਬੀ. ਏ. ਅਤੇ 1756 ਈ. ਵਿਚ ਐਮ. ਏ. ਦੀ ਡਿਗਰੀ ਪ੍ਰਾਪਤ ਕੀਤੀ। ਸੰਨ 1755 ਵਿਚ ਇਸ ਨੂੰ ਮਰਟੋਨ ਕਾਲਜ ਦੀ ਫ਼ੈਲੋਸ਼ਿਪ ਪ੍ਰਾਪਤ ਹੋ ਗਈ। ਉਸੇ ਸਾਲ ਹੀ ਇਸ ਨੂੰ ਵਕਾਲਤ ਦੀ ਆਗਿਆ ਮਿਲ ਗਈ ਪਰੰਤੂ ਇਸ ਨੇ



ਟਾਮਸ ਟਿਰਿਟ

ਵਕਾਲਤ ਨਾ ਕੀਤੀ। ਸੰਨ 1756 ਤੋਂ 1762 ਤੱਕ ਇਹ ਜੰਗ ਸਬੰਧੀ ਮਾਮਲਿਆਂ ਦਾ ਉਪ-ਸਕੱਤਰ ਰਿਹਾ ਅਤੇ 1762 ਤੋਂ 1768 ਈ. ਤੱਕ ਇਹ ਹਾਊਸ ਆਫ਼ ਕਾੱਮਨਜ਼ ਦਾ ਕਲਰਕ ਰਿਹਾ।

ਸੰਨ 1775 ਤੋਂ 78 ਤੱਕ ਦੇ ਸਮੇਂ ਦੌਰਾਨ ਇਸ ਨੇ ਚਾੱਸਰ ਦੀ ਕੈਂਟਰਬਰੀ ਟੇਲਜ਼ ਦੀ ਟਿੱਪਣੀ 5 ਜਿਲਦਾਂ ਵਿਚ ਲਿਖੀ। ਇਸ ਦੀ ਇਸ ਰਚਨਾ ਨਾਲ ਮਧਯੁੱਗੀ ਸਾਹਿਤ ਦੇ ਅਧਿਐਨ ਦਾ ਇਕ ਨਵਾਂ ਯੁੱਗ ਸਥਾਪਤ ਹੋ ਗਿਆ। 'ਅਬਜ਼ਰਵੇਸ਼ਨ ਐਂਡ ਕਨਜੈਕਚਰਜ਼ ਅਪਾੱਨ ਸਮ ਪੈਸੇਜਿਜ਼ ਆਫ਼ ਸ਼ੈਕਸਪੀਅਰ' ਇਸ ਦੀਆਂ ਰਚਨਾਵਾਂ ਵਿਚ ਸ਼ਾਮਲ ਹੈ। ਇਸ ਨੇ ਅਰਸਤੂ ਦੀ ਪੋਇਟਿਕਸ ਦਾ ਵੀ ਸੰਪਾਦਨ ਕੀਤਾ। ਮੌਜੂਦਾ ਖੋਜ ਨੇ ਭਾਵੇਂ ਟਿਰਿਟ ਦੀਆਂ ਲਿਖਤਾਂ ਨੂੰ ਅਪ੍ਰਚੱਲਿਤ ਸਾਬਤ ਕਰ ਦਿੱਤਾ ਪਰੰਤੂ ਇਸ ਦੀ ਵਿਦਵਤਾ ਨੂੰ ਅਜੇ ਵੀ ਬੜੀ ਇੱਜ਼ਤ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ।

15 ਅਗਸਤ, 1786 ਨੂੰ ਲੰਡਨ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 225; ਐਨ. ਅਮੈ. 27 : 333 : ਚੈਂਬ. ਐਨ. 14 : 52

**ਟਿਰਪਿਸਟ ਐਲਫ੍ਰੈੱਡ ਫ਼ਾੱਨ** : ਜਰਮਨੀ ਦੇ ਇਸ ਉੱਘੇ ਐਡਮਿਰਲ ਦਾ ਜਨਮ 19 ਮਾਰਚ, 1849 ਨੂੰ ਕਸਟ੍ਰੀਨ ਪ੍ਰਸ਼ਾ ਵਿਚ ਹੋਇਆ। ਕੀਲ ਦੇ ਨੌਸੈਨਿਕ ਸਕੂਲ ਵਿਚੋਂ ਸਿੱਖਿਆ ਲੈਣ ਉਪਰੰਤ 1869 ਵਿਚ ਇਸ ਨੂੰ ਫਿਰਤੂ ਜੰਗੀ ਬੇੜੇ ਦੀ ਕਮਾਨ ਦੇ ਕੇ ਪੂਰਬੀ ਏਸ਼ੀਆ ਭੇਜਿਆ ਗਿਆ। ਸੰਨ 1897 ਵਿਚ ਸ਼ਾਹੀ ਨੌਸੈਨਾ ਦਾ ਸੈਕਟਰੀ ਆਫ਼ ਸਟੇਟ ਬਣਨ ਮਗਰੋਂ ਜਰਮਨੀ ਸਮੁੰਦਰੀ ਸੈਨਾ ਦੇ ਪੁਨਰ-ਸੰਗਠਨ ਲਈ ਇਸ ਨੇ ਪਹਿਲਾ ਫ਼ਲੀਟ-ਐਕਟ ਪੇਸ਼ ਕੀਤਾ। ਇਸ ਦਾ ਮੂਲ ਮਕਸਦ ਸਿਰਫ਼ ਤੱਟਵਰਤੀ ਇਲਾਕਿਆਂ ਦੀ ਹਿਫ਼ਾਜ਼ਤ ਕਰਨੀ ਨਿਯਤ ਕੀਤਾ ਗਿਆ। ਇਸ ਸਮੁੰਦਰੀ ਸੈਨਾ ਵਿਚ ਸ਼ਸਤਰਾਂ ਨਾਲ ਲੈਸ ਸਮੁੰਦਰੀ ਜਹਾਜ਼ ਸਨ ਜਿਹੜੇ ਵਿਉਂਤਬੱਧ ਸੈਨਿਕ ਕਾਰਵਾਈ ਲਈ ਵਰਤੇ ਜਾਂਦੇ ਸਨ। ਇਸ ਤੋਂ ਇਲਾਵਾ ਇਸ ਵਿਚ ਹਲਕੇ ਗਸ਼ਤੀ ਜਹਾਜ਼ ਅਤੇ ਰੱਖਿਆ ਕਰਨ ਲਈ ਫਲਾੱਟਿਲਾ ਨਾਮਿਕ ਡੁਬਕਣੀਆਂ ਸਨ। 7 ਜੰਗੀ ਸਮੁੰਦਰੀ ਜਹਾਜ਼, 2 ਭਾਰੀ ਫਿਰਤੂ ਜਹਾਜ਼ ਅਤੇ 7 ਹਲਕੇ ਫਿਰਤੂ ਜਹਾਜ਼ ਹੋਰ ਬਣਾ ਕੇ ਦੇਸ਼ ਦੀ ਸਮੁੰਦਰੀ ਸੈਨਾ ਨੂੰ ਬਹੁਤ ਮਜ਼ਬੂਤ ਕੀਤਾ ਗਿਆ। ਸੰਨ 1900 ਵਿਚ ਇਸ ਨੇ ਜਰਮਨੀ ਸਮੁੰਦਰੀ ਫ਼ੌਜ ਦਾ ਮੁੱਖੀ ਬਣ ਕੇ ਦੂਜਾ ਫ਼ਲੀਟ ਐਕਟ ਪੇਸ਼ ਕੀਤਾ ਜਿਸ ਦਾ ਉਦੇਸ਼ ਪਹਿਲਾਂ ਨਾਲੋਂ ਵੀ ਵੱਡੇ ਅਤੇ ਆਧੁਨਿਕ ਸਮੁੰਦਰੀ ਜਹਾਜ਼ ਬਣਾਉਣਾ ਸੀ ਪਰ ਇਹ ਉਦੇਸ਼ ਪੂਰਾ ਨਾ ਹੋ ਸਕਿਆ। ਇਸੇ ਸਾਲ ਇਸ ਨੂੰ ਆਡਰ ਆਫ਼ ਦਾ ਬਲੈਕ ਈਗਲ ਨਾਲ ਸਨਮਾਨਿਆ ਗਿਆ। ਸੰਨ 1903 ਵਿਚ ਇਹ ਐਡਮਿਰਲ ਬਣਿਆ। ਪਹਿਲੀ ਸੰਸਾਰ-ਜੰਗ ਵਿਚ ਭਾਵੇਂ ਟਿਰਪਿਟਸ ਦੀ ਨੀਤੀ ਨੂੰ ਵਧੇਰੇ ਸਫ਼ਲਤਾ ਪ੍ਰਾਪਤ ਨਾ ਹੋਈ ਪਰ ਇਸ ਸਚਾਈ ਨੂੰ ਝੁਠਲਾਇਆ ਨਹੀਂ ਜਾ ਸਕਦਾ ਕਿ ਇਹ ਆਪਣੇ ਵੇਲੇ ਦਾ ਇਕ ਆਧੁਨਿਕ ਸੂਝਵਾਨ ਪ੍ਰਬੰਧਕ ਅਤੇ ਇਕ ਸਿਆਣਾ ਤਜਰਬੇਕਾਰ ਸਮੁੰਦਰੀ ਫ਼ੌਜੀ ਅਫ਼ਸਰ ਸੀ।

ਇਸ ਦੀ ਮੌਤ ਸੰਨ 1930 ਵਿਚ ਐਬਨਹਾਨ ਸੈਨ ਵਿਖੇ ਹੋਈ।

ਹ. ਪੁ.—ਐਨ. ਬ੍ਰਿ. ਮਾ. 11 : 795

**ਟਿਰਿਫਯੂਰ** : ਦੱਖਣੀ ਨਾਰਵੇ ਦੇ ਰਿੰਗਰੀਕ ਖੇਤਰ ਵਿਚ ਬੁਸਕਰੂ ਫਾਈਕ ਕਾਉਂਟੀ ਦੀ ਇਕ ਝੀਲ ਹੈ ਜਿਸ ਦੀ ਲੰਬਾਈ 32 ਕਿਲੋਮੀਟਰ, ਚੌੜਾਈ 16 ਕਿਲੋਮੀਟਰ ਅਤੇ ਡੂੰਘਾਈ ਲਗਭਗ 281 ਮੀਟਰ ਹੈ। ਇਹ ਝੀਲ 135 ਵਰਗ ਕਿਲੋਮੀਟਰ ਖੇਤਰ ਵਿਚ ਫੈਲੀ ਹੋਈ ਹੈ। ਬੈਗਨ ਦਰਿਆ ਦੱਖਣ ਵੱਲੋਂ ਹੁੰਦਾ ਹੋਇਆ ਝੀਲ ਵਿਚ ਡਿਗਦਾ ਹੈ ਅਤੇ ਉਥੋਂ ਡਰਾਮਸੈਲਵ ਦਰਿਆ ਇਸ ਦੀ ਜਲ-ਨਿਕਾਸੀ ਕਰਦਾ ਹੈ। ਤਿੰਨ ਵੱਡੀਆਂ ਖਾੜੀਆਂ ਇਸ ਝੀਲ ਨੂੰ ਇਕ ਵਿਸ਼ੇਸ਼ ਆਕਾਰ ਪ੍ਰਦਾਨ ਕਰਦੀਆਂ ਹਨ। ਇਸ ਝੀਲ ਦੇ ਪੂਰਬੀ ਪਾਸੇ ਵੱਲ ਕਈ ਟਾਪੂ ਹਨ। ਉੱਤਰੀ ਭਾਗ ਵਿਚ ਬੈਗਨ ਉੱਤੇ ਇਕ ਉੱਘਾ ਆਨਫਾੱਸ ਨਾਮੀ ਨਗਰ ਵਸਿਆ ਹੋਇਆ ਹੈ। ਇਸ ਤੋਂ ਇਲਾਵਾ ਵਿਕਰਸੁੰਡ ਇਸੇ ਦਾ ਇਕ ਹੋਰ ਮਸ਼ਹੂਰ ਨਗਰ ਹੈ। ਇਸ ਦੀਆਂ ਹੱਦਾਂ ਨਾਲ ਸ਼ਾਹ-ਰਾਹ ਲਗਦੇ ਹਨ ਅਤੇ ਪੱਛਮੀ ਤੱਟ ਦੇ ਸਮਾਨਾਂਤਰ

ਰੇਲ-ਲਾਈਨ ਜਾਂਦੀ ਹੈ।

60°02′ ਉ. ਵਿਥ.; 10°08′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 223

**ਟਿਰੀਡੇਟੀਜ਼ (ਦੂਜਾ)** : ਇਹ ਆਰਮੀਨੀਆ ਦੇਸ਼ ਦਾ ਇਕ ਪ੍ਰਸਿੱਧ ਰਾਜਾ ਹੋਇਆ ਹੈ। ਇਸਦਾ ਰਾਜ ਕਾਲ ਲਗਭਗ 217 ਤੋਂ 222 ਈ. ਤਕ ਦਾ ਮੰਨਿਆ ਗਿਆ ਹੈ। ਇਸ ਦੀ ਤਾਜਪੋਸ਼ੀ ਬਾਦਸ਼ਾਹ ਮੈਕਰੀਕਨਸ ਨੇ ਕੀਤੀ। ਕਈ ਇਤਿਹਾਸਕਾਰਾਂ ਦਾ ਮਤ ਇਹ ਵੀ ਹੈ ਕਿ ਇਹ ਸ਼ਾਇਦ ਉਹੀ ਟਿਰੀਡੇਟੀਜ਼ ਹੈ ਜਿਸਨੇ ਰੋਮਨ ਬਾਦਸ਼ਾਹਾਂ ਦੇ ਹੱਥੋਂ ਬਚ ਕੇ ਆਰਮੀਨੀਆ ਵਿਚ 215 ਤੋਂ 216 ਈ. ਦੌਰਾਨ ਆ ਕੇ ਪ੍ਰਭੁਸੱਤਾ ਹਾਸਲ ਕੀਤੀ।

ਹ. ਪੁ.—ਐਨ. ਚੈਂਬ. 13: 663

**ਟਿਰੀਡੇਟੀਜ਼ (ਤੀਜਾ)** : ਇਹ ਪਾਰਥੀਆ ਦੇ ਰਾਜੇ ਫਰਾਟੇ ਚੌਥੇ ਦੇ ਚਾਰ ਪੋਤਿਆਂ ਵਿਚੋਂ ਇਕ ਸੀ ਜਿਹੜਾ ਪਾਰਥੀਆ ਦੀ ਰਾਜ-ਗੱਦੀ ਪ੍ਰਾਪਤ ਕਰਨੀ ਚਾਹੁੰਦਾ ਸੀ। ਇਸ ਦੀ ਸਿੱਖਿਆ ਰੋਮ ਵਿਚ ਹੋਈ ਜਿਥੇ ਇਹ ਬਾਦਸ਼ਾਹ ਕੋਲ ਪਾਰਥੀਆ ਦੀ ਇਕ ਜ਼ਾਮਨੀ ਦੇ ਤੌਰ ਤੇ ਰਿਹਾ। 35 ਈ. ਵਿਚ ਰੋਮਨ ਬਾਦਸ਼ਾਹ ਟਾਈਬੀਰੀਅਸ ਇਸਨੂੰ ਪਾਰਥੀਆ ਦੀ ਰਾਜ-ਗੱਦੀ ਤੇ ਬਿਠਾਉਣਾ ਚਾਹੁੰਦਾ ਸੀ। ਇਸ ਲਈ ਉਸਨੇ ਟਿਮਡੇਟੀਜ਼ (ਤੀਜੇ) ਦੇ ਨਾਲ ਸੀਰੀਆ ਦੇ ਗਵਰਨਰ ਲੂਸ਼ੀਅਸ ਵਾਈਟੈਲੀਅਸ ਨੂੰ ਫ਼ੌਜ ਦੇ ਕੇ ਪਾਰਥੀਆ ਦੇ ਬਾਦਸ਼ਾਹ ਅਰਤਾਬੈਨਸ ਤੀਜੇ ਦੇ ਵਿਰੁੱਧ ਭੇਜਿਆ ਅਤੇ ਇਹ ਜਿੱਤ ਗਿਆ ਅਤੇ ਗਵਰਨਰ ਲੂਸੀਅਸ ਨਾਲ ਮਿਲਕੇ ਸੀਲਿਊਸ਼ੀਆ ਵਿਚ ਦਾਖ਼ਲ ਹੋ ਗਿਆ। ਇਥੇ ਹੀ ਟਿਰੀਡੇਟੀਜ਼ ਨੂੰ ਤਖ਼ਤ ਤੇ ਬਿਠਾ ਦਿਤਾ ਗਿਆ। 36 ਈ. ਦੌਰਾਨ ਅਰਤਾਬੈਨਸ ਤੀਜਾ ਮੈਸੋਪੋਟੇਮੀਆ ਵਾਪਸ ਪਰਤ ਆਇਆ ਜਿਸਦੇ ਫਲਸਰੂਪ ਟਿਰੀਡੇਟੀਜ਼ ਮੀਡੀਆ ਵੱਲ ਭੱਜ ਗਿਆ।

ਹ. ਪੁ.—ਐਨ. ਬ੍ਰਿ. ਮਾ. 11 : 795; ਐਨ. ਚੈਂਬ. 13 : 662

**ਟਿਰੇਲ, ਜੋਸਫ ਬਾਰ** : ਕੈਨੈਡਾ ਦੇ ਇਸ ਭੂ-ਵਿਗਿਆਨੀ ਦਾ ਜਨਮ 1 ਨਵੰਬਰ, 1858 ਨੂੰ ਓਸਟੈਰੀਓ ਵਿਚ ਵੈੱਸਟਨ ਵਿਖੇ ਹੋਇਆ। ਇਸ ਨੇ ਟ੍ਰਾਂਟੋ ਅਤੇ ਵਿਕਟੋਰੀਆ ਯੂਨੀਵਰਸਿਟੀ ਤੋਂ ਗ੍ਰੈਜੂਏਸ਼ਨ ਪ੍ਰਾਪਤ ਕੀਤੀ ਅਤੇ 1881 ਈ. ਵਿਚ ਇਹ ਕੈਨੇਡਾ ਦਾ ਭੂ-ਵਿਗਿਆਨਕ ਸਰਵੇਖਣ ਕਰਨ ਵਾਲੇ ਸਟਾਫ਼ ਵਿਚ ਸ਼ਾਮਲ ਹੋ ਗਿਆ। ਸੰਨ 1883 ਵਿਚ ਇਸ ਨੇ ਜਾਰਜ ਐਮ. ਡਾੱਸਨ ਦੇ ਕੈਨੇਡਾ ਦੇ ਪਹਾੜੀ ਸਰਵੇਖਣ ਵਿਚ ਹਿੱਸਾ ਲਿਆ। ਸੰਨ 1884 ਤੋਂ ਲੈ ਕੇ 1887 ਤੀਕ ਇਸ ਨੇ ਕੈਲਗਰੀ ਦੇ ਉੱਤਰ ਵਿਚ ਬੋ ਅਤੇ ਸੈਸਕਚਵੈਨ ਨਦੀਆਂ ਦੇ ਦਰਮਿਆਨ ਵਾਲੇ ਹਿੱਸੇ ਦਾ ਅਤੇ ਰੇਲ-ਮਾਰਗਾਂ ਦਾ ਸਰਵੇਖਣ ਵੀ ਕੀਤਾ। ਪੱਛਮੀ ਕੈਨੇਡਾ ਅਤੇ ਹਡਸਨ ਖਾੜੀ ਦੇ ਖੇਤਰ ਵਿਚ ਖਣਿਜ ਨਿਖੇਪਾਂ ਦੀ ਖੋਜ ਕੀਤੀ। ਸੰਨ 1898 ਵਿਚ ਸਰਕਾਰੀ ਨੌਕਰੀ ਤੋਂ ਰਿਟਾਇਰ ਹੋਣ ਉਪਰੰਤ ਟਿਰੇਲ ਨੇ ਖਾਣ-ਖੁਦਾਈ ਇੰਜੀਨੀਅਰ ਦੇ ਤੌਰ ਤੇ ਕੰਮ ਕਰਨਾ ਸ਼ੁਰੂ ਕੀਤਾ ਅਤੇ ਓਨਟੈਰੀਓ ਵਿਚ ਇਸ ਦੁਆਰਾ ਖੋਜੇ ਸੋਨੇ ਦੇ ਨਿਖੇਪਾਂ ਨੂੰ ਲੱਭਣ ਲਈ ਇਸ ਨੂੰ ਇਕ ਕੰਪਨੀ ਦੇ ਮੁਖੀ ਦੇ ਤੌਰ ਤੇ ਨਿਯੁਕਤ ਕਰ ਦਿਤਾ ਗਿਆ। ਇਸ ਤਰ੍ਹਾਂ ਟਿਰੇਲ ਖਾਣ-ਖੁਦਾਈ ਦਾ ਇਕ ਬਹੁਪੱਖੀ ਲੇਖਕ ਬਣ ਗਿਆ ਅਤੇ ਇਸ ਨੇ ਪਹਿਲੇ ਕਈ ਖੋਜੀਆਂ ਦੀਆਂ ਲਿਖਤਾਂ ਦਾ ਸੰਪਾਦਨ ਵੀ ਕੀਤਾ।

ਇਸ ਦੁਆਰਾ ਕੀਤੇ ਸਰਵੇਖਣਾਂ ਅਤੇ ਖਾਣ-ਖੁਦਾਈ ਸਬੰਧੀ ਇਸ ਦੀਆਂ ਲਿਖਤਾਂ ਨੇ ਕੈਨੇਡਾ ਦੀ ਖਾਣ-ਖੁਦਾਈ ਅਤੇ ਪੈਟਰੋਲੀਅਮ ਦੇ ਉਦਯੋਗ ਨੂੰ ਬਹੁਤ ਜ਼ਿਆਦਾ ਉਤਸ਼ਾਹ ਦਿੱਤਾ। ਕੈਨੇਡਾ ਦੀ ਰੱਾਇਲ ਸੁਸਾਇਟੀ ਨੇ ਇਸ ਦੇ ਨਾਂ ਤੇ ਟਿਰੇਲ ਮੈਡਲ ਬਣਾ ਕੇ ਇਸ ਦੀ ਯਾਦਗਾਰ ਨੂੰ ਸਦੀਵੀ ਬਣਾ ਦਿਤਾ ਹੈ। ਇਸ ਤੋਂ ਇਲਾਵਾ ਇਸ ਨੇ ਇਕ ਅਜਿਹਾ ਫੰਡ ਵੀ ਦਾਨ ਵਿਚ ਦਿੱਤਾ ਜਿਸ ਰਾਹੀਂ ਲੰਡਨ ਦੀ ਭੂ-ਵਿਗਿਆਨਕ ਸੁਸਾਇਟੀ ਬਰਤਾਨਵੀ ਭੂ-ਵਿਗਿਆਨੀਆਂ ਨੂੰ ਅਧਿਐਨ ਕਰਨ ਲਈ ਕੈਨੇਡਾ ਭੇਜਦੀ ਹੈ।

ਹ. ਪੁ.—ਐਨ. ਅਮੇ. 27 : 333

**ਟਿਰੈੱਲ ਝੀਲ** : ਇਹ ਆਸਟ੍ਰੇਲੀਆ ਵਿਚ ਵਿਕਟੋਰੀਆ ਰਾਜ ਦੇ ਉੱਤਰ-ਪੱਛਮੀ ਡਿਸਟ੍ਰਿਕਟ ਮੈਲੀ ਦੀ ਇਕ ਝੀਲ ਹੈ ਜਿਸਨੇ 180 ਵ.ਕਿ. ਮੀ. ਦਾ ਰਕਬਾ ਮੱਲਿਆ ਹੋਇਆ ਹੈ। ਇਹ ਮੈੱਲਬੋਰਨ ਸ਼ਹਿਰ ਦੇ ਉੱਤਰ-ਪੱਛਮ ਵੱਲ 314 ਕਿ. ਮੀ. ਦੇ ਫ਼ਾਸਲੇ ਤੇ ਸਥਿਤ ਹੈ। ਅਸਲ ਵਿਚ ਇਹ ਇਕ ਡੂੰਘਾਣ ਹੀ ਹੈ। ਇਸ ਝੀਲ ਦਾ ਪਾਣੀ ਖਾਰਾ ਹੈ ਅਤੇ ਅਕਸਰ ਸੁੱਕ ਜਾਂਦਾ ਹੈ, ਇਸ ਦੇ ਪਾਣੀ ਦਾ ਸਰੋਤ ਟਿਰੈੱਲ ਖੱਡ ਹੈ। ਇਸ ਝੀਲ ਦੇ ਕੰਢੇ 'ਸੀ ਲੇਕ' ਸ਼ਹਿਰ ਝੀਲ ਦੇ ਪਾਣੀ ਤੋਂ ਲੂਣ ਬਣਾਉਣ ਲਈ ਮਸ਼ਹੂਰ ਹੈ। ਐਡਵਰਡ ਆਇਅਰ ਨੇ ਇਸ ਝੀਲ ਨੂੰ 1838 ਈ. ਵਿਚ ਲੱਭਿਆ ਅਤੇ ਦੱਖਣੀ ਆਸਟ੍ਰੇਲੀਆ ਦੇ ਇਕ ਪੂਰਬਲੇ ਨੌਆਬਾਦਕਾਰ ਦੇ ਨਾਂ ਤੇ ਇਸ ਦਾ ਨਾਂ ਟਿਰੈੱਲ ਰੱਖਿਆ ਗਿਆ।

ਹ. ਪੁ.—ਐਨ. ਬ੍ਰਿ. ਮਾ. 12 : 93

**ਟਿੱਲ** : ਵੱਖ ਵੱਖ ਆਕਾਰ ਦੇ ਗਲੇਸ਼ੀਅਰੀ ਮਿਸ਼ਰਣ ਦੀ ਜਮ੍ਹਾਂ ਹੋਈ ਗਾਦ ਜਾਂ ਤਲਛੱਟ ਨੂੰ ਟਿੱਲ ਕਿਹਾ ਜਾਂਦਾ ਹੈ। ਟਿੱਲ ਤਹਿਦਾਰ ਬਣਤਰ ਵਿਚ ਨਹੀਂ ਹੁੰਦੇ ਸਗੋਂ ਇਹ ਛੋਟੇ ਛੋਟੇ ਕਣਾਂ ਜਾਂ ਜ਼ੱਰਿਆਂ ਦੇ ਬਣੇ ਹੁੰਦੇ ਹਨ। ਇਨ੍ਹਾਂ ਵਿਚ ਕੁਝ ਗੀਟੇ-ਪੱਥਰ, ਗਾਦ-ਗਾਰ ਅਤੇ ਚੀਕਣੀ ਮਿੱਟੀ ਵੀ ਰਲੀ ਹੋਈ ਹੁੰਦੀ ਹੈ। ਗਲੇਸ਼ੀਅਰ ਅਤੇ ਬਰਫ਼ ਦੀਆਂ ਬਾਹਰਲੀਆਂ ਚਾਦਰਾਂ ਦੇ ਘੇਰਿਆਂ ਨੂੰ ਵੀ ਟਿੱਲ ਦੇ ਬਣੇ ਹਿਮ-ਰੋੜਾਂ ਦੀਆਂ ਪਹਾੜੀਆਂ ਨੇ ਹੱਦ-ਬੱਧ ਕੀਤਾ ਹੁੰਦਾ ਹੈ। ਇਨ੍ਹਾਂ ਹਿਮ-ਰੋੜਾਂ ਹੇਠਲੀ ਧਰਤੀ ਨੂੰ ਵੀ ਟਿੱਲ ਨੇ ਚੁਕਿਆ ਹੋਇਆ ਹੁੰਦਾ ਹੈ ਅਤੇ ਅਜਿਹੀ ਧਰਤੀ ਜਾਂ ਮੈਦਾਨ ਜਿਸ ਵਿਚ ਗਲੇਸ਼ੀਅਰੀ ਪੱਥਰਾਂ ਦੀ ਬਹੁਤਾਤ ਹੁੰਦੀ ਹੈ, ਨੂੰ ਅਰੈਟਿਕਸ ਕਹਿੰਦੇ ਹਨ। ਟਿੱਲ ਦੀਆਂ ਬਣੀਆਂ ਪੱਧਰੀਆਂ ਜਿਹੀਆਂ ਪਹਾੜੀਆਂ ਨੂੰ ਡਰਮਲਿਨ ਕਹਿੰਦੇ ਹਨ। ਅਮਰੀਕਾ ਦੇ ਮੈਸਾਚੂਸੈਟਸ ਰਾਜ ਵਿਚ ਵਾਕਿਆ ਬੰਕਰ ਹਿੱਲ ਅਤੇ ਬ੍ਰੀਡਜ਼ ਹਿੱਲ ਡਰੱਮਲਿਨ ਦੀਆਂ ਪ੍ਰਸਿੱਧ ਉਦਾਹਰਣਾਂ ਹਨ।

ਲੰਬੇ ਅਰਸੇ ਬਾਅਦ ਕਈ ਵਾਰੀ ਟਿੱਲ ਬਹੁਤ ਸਖ਼ਤ ਹੋ ਕੇ ਤਹਿਦਾਰ ਚਟਾਨ ਦਾ ਰੂਪ ਧਾਰਨ ਕਰ ਜਾਂਦੀ ਹੈ ਅਤੇ ਇਸ ਨੂੰ ਫਿਰ ਟਿੱਲਾਈਟ ਕਹਿੰਦੇ ਹਨ। ਜੀਆਲੋਜੀਲ ਸਮੇਂ ਤੋਂ ਅੰਤਲੇ ਪੇਲੀਓਜ਼ੋਇਨ ਯੁੱਗ ਦੇ ਟਿੱਲਾਈਟ ਭੰਡਾਰ ਗੋਂਡਵਾਨਾਲੈਂਡ ਦੀ ਪੂਰਬਲੀ ਹੋਂਦ ਨੂੰ ਸਿੱਧ ਕਰਨ ਵਿਚ ਕਾਫ਼ੀ ਲਾਭਕਾਰੀ ਸਿੱਧ ਹੋਏ ਹਨ।

ਹ. ਪੁ.—ਐਨ. ਅਮੇ. 26 : 746

**ਟਿਲਡਨ, ਵਿਲੀਅਮ ਟਾਟੋਮ ਦੂਜਾ** : ਇਹ ਅਮਰੀਕਾ ਦਾ ਪ੍ਰਸਿੱਧ ਐਥਲੀਟ ਅਤੇ ਟੈਨਿਸ ਦਾ ਅਵੱਲ ਦਰਜੇ ਦਾ ਖਿਡਾਰੀ ਸੀ। ਇਸਦਾ ਜਨਮ 10 ਫ਼ਰਵਰੀ 1893 ਵਿਚ ਫ਼ਿਲਾਡੇਲਫ਼ੀਆ ਦੇ ਜਰਮਨੇ ਟਾਊਨ ਵਿਖੇ ਹੋਇਆ। ਆਪਣੇ ਖਿਡਾਰੀ ਜੀਵਨ ਦੇ ਇਕ ਦਹਾਕੇ ਦੌਰਾਨ ਇਹ ਟੈਨਿਸ ਦੇ ਮੁਕਾਬਲਿਆਂ ਵਿਚ ਹਾਵੀ ਰਿਹਾ। ਇਸ ਦੌਰਾਨ ਇਸਨੇ ਸੰਯੁਕਤ ਰਾਜ ਚੈਂਪੀਅਨਸ਼ਿਪ ਸੱਤ ਵਾਰੀ ਹਾਸਲ ਕੀਤੀ।

ਤਿੰਨ ਵਾਰੀ ਵਿੰਬਲਡਨਜ਼ ਦਾ ਚੈਂਪੀਅਨ ਬਣਿਆ ਅਤੇ ਦੋ ਵਾਰੀ ਵਿਵਸਾਇਕ ਰੂਪ ਵਿਚ ਤਮਗ਼ੇ ਜਿੱਤੇ। 1920 ਦੇ ਵਰ੍ਹਿਆਂ ਦੌਰਾਨ ਆਪਣੀ ਪ੍ਰਭਾਵੀ ਖੇਡ ਅਤੇ ਚੁਸਤ ਵਿਅਕਤਿਤਵ ਸਦਕਾ ਇਹ ਸਭ ਤੋਂ ਵੱਧ ਰੰਗੀਲਾ ਤੇ ਹਰਮਨ ਪਿਆਰਾ ਖਿਡਾਰੀ ਸਮਝਿਆ ਜਾਂਦਾ ਰਿਹਾ।



ਬਿਲ ਟਿਲਡਨ

ਟਿਲਡਨ ਨੇ ਟੈਨਿਸ ਖੇਡ ਦੀ ਸਿੱਖਿਆ ਜਰਮੇਨ ਟਾਊਨ ਕ੍ਰਿਕਟ ਕਲੱਬ (ਫ਼ਿਲਾਡੈਲਫ਼ੀਆ ) ਤੋਂ ਪ੍ਰਾਪਤ ਕੀਤੀ। ਸੰਨ 1920 ਤੋਂ 1925 ਦੌਰਾਨ ਅਤੇ ਸੰਨ 1929 ਵਿਚ ਇਸਨੇ ਸੰ. ਰਾਜ. ਦਾ ਖ਼ਿਤਾਬ ਦੋ ਵਾਰੀ ਹਾਸਲ ਕੀਤਾ। ਇਸਨੇ ਕੀਤੇ ਵਿਅਕਤੀਗਤ ਖੇਡ ਵਿਚ ਕੁੱਲ 16 ਸੰਯੁਕਤ ਰਾਜ ਖ਼ਿਤਾਬ ਹਾਸਲ ਕੀਤੇ। ਇਸਦੀ ਡੇਵੀਜ਼ ਕੱਪ, ਖੇਡ ਨੂੰ ਬਹੁਤ ਸ਼ਲਾਘਾ ਹਾਸਲ ਹੋਈ। ਸੰਯੁਕਤ ਰਾਜ ਕੋਲ 1920 ਤੋਂ 1926 ਤੱਕ ਤਮਗੀਤ ਟਰਾਫ਼ੀ ਰਹਿਣ ਦਾ ਕਾਰਨ ਵੀ ਟਿਲਡਨ ਹੀ ਸੀ।

5 ਜੂਨ, 1953 ਨੂੰ ਹਾਲੀਵੁੱਡ ਵਿਖੇ ਇਸਨੇ ਆਪਣੇ ਪ੍ਰਾਣ ਤਿਆਗ ਦਿਤੇ।

ਹ. ਪੁ.—ਐਨ. ਬ੍ਰਿ. ਮਾ. 11 : 773

**ਟਿਲਡੀ ਜ਼ਾਲਟਨ** : ਇਹ ਹੰਗਰੀ ਦਾ ਗ਼ੈਰਕਮਿਊਨਿਸਟ ਸਿਆਸਤਦਾਨ ਸੀ ਜਿਹੜਾ ਦੂਜੀ ਵੱਡੀ ਜੰਗ ਪਿਛੋਂ ਕੁਝ ਸਮੇਂ ਲਈ ਹੰਗਰੀ ਦਾ ਪ੍ਰੈਜ਼ੀਡੈਂਟ ਵੀ ਬਣਿਆ। ਇਸ ਤੋਂ ਬਿਨਾਂ 1956 ਈ. ਵਿਚ ਬਣੀ ਸੋਵੀਅਤ ਵਿਰੋਧੀ ਕ੍ਰਾਂਤੀਕਾਰੀ ਸਰਕਾਰ ਦਾ ਮੈਂਬਰ ਵੀ ਰਿਹਾ। ਟਿਲਡੀ ਦਾ ਜਨਮ 18 ਨਵੰਬਰ, 1889 ਨੂੰ ਹੰਗਰੀ ਦੇ ਮਾੱਸ਼ਾਨਮਾੱਡਬਰੋਵਾਰ ਵਿਖੇ ਹੋਇਆ। ਇਹ ਆਇਰਲੈਂਡ ਵਿਚ ਬੈੱਲਫਾਸਟ ਵਿਖੇ ਧਰਮ-ਸ਼ਾਸਤਰ ਦੇ ਅਧਿਐਨ ਲਈ ਗਿਆ ਅਤੇ ਹੰਗਰੀ ਪਰਤ ਕੇ ਇਸਨੇ ਇਕ ਹਾਈ ਸਕੂਲ ਵਿਚ ਨੌਕਰੀ ਕੀਤੀ ਅਤੇ ਕੁਝ ਚਿਰ ਪਿਛੋਂ ਪ੍ਰੋਟੈਸਟੈਂਟ ਦੀ ਸਿੱਖਿਆ ਪ੍ਰਾਪਤ ਕਰਕੇ ਇਸਨੂੰ ਇਕ ਪੈਰਿਸ਼ (ਪਾਦਰੀ ਦਾ ਹਲਕਾ) ਦਾ ਪਾਸਟਰ (ਚਰਚ ਅਧਿਕਾਰੀ) ਥਾਪਿਆ ਗਿਆ। ਪਹਿਲੀ ਵੱਡੀ ਜੰਗ ਪਿਛੋਂ ਇਹ ਰਾਜਨੀਤੀ ਵਿੱਚ ਕੁੱਦ ਪਿਆ ਅਤੇ ਸਮਾਲ ਹੋਲਡਰਜ਼ ਪਾਰਟੀ ਦੀ ਬੁਨਿਆਦ ਰੱਖਣ ਵਿਚ ਹਿੱਸਾ ਪਾਇਆ। ਸੰਨ 1936 ਵਿਚ ਇਹ ਪਾਰਲੀਮੈਂਟ ਲਈ ਮੈਂਬਰ ਚੁਣਿਆ ਗਿਆ। ਦੂਜੇ ਸੰਸਾਰ ਯੁੱਧ ਉਪਰੰਤ ਆਪਣੀ ਪਾਰਟੀ ਦਾ ਪ੍ਰਧਾਨ ਬਣ ਗਿਆ ਅਤੇ 1945 ਈ. ਵਿਚ ਹੰਗਰੀ ਦਾ ਪ੍ਰਧਾਨ ਬਣ ਗਿਆ। ਸੰਨ 1946 ਤੋਂ 48 ਤੱਕ ਹੰਗਰੀ ਗਣਰਾਜ ਦਾ ਪ੍ਰੈਜ਼ੀਡੈਂਟ ਰਿਹਾ ਅਤੇ ਅੰਤ ਵਿਚ ਆਪਣੇ ਜਵਾਈ ਦੇ ਰਾਜ-ਧ੍ਰੋਹੀ ਸਿੱਧ ਹੋ ਜਾਣ ਦੇ ਬਹਾਨੇ ਨਾਲ ਟਿਲਡੀ ਨੇ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ। ਇਸਦੇ ਅਸਤੀਫ਼ਾ ਦੇਣ ਦਾ ਅਸਲੀ ਕਾਰਨ ਹੰਗਰੀ ਦੀ ਰਾਜਨੀਤੀ ਉਪਰ ਵੱਧ ਰਿਹਾ ਸੋਵੀਅਤ ਪ੍ਰਭਾਵ ਸੀ।

ਪ੍ਰਧਾਨਗੀ ਤੋਂ ਬਰਖ਼ਾਸਤਗੀ ਲੈਣ ਉਪਰੰਤ ਟਿਲਡੀ ਨੂੰ ਘਰ ਵਿਚ ਨਜ਼ਰਬੰਦ ਰਖਿਆ ਗਿਆ ਅਤੇ ਅਗਸਤ, 1956 ਵਿਚ ਇਸਨੂੰ ਰਾਜਨੀਤੀ ਵਿਚ ਮੁੜ ਬਹਾਲ ਕਰ ਦਿਤਾ ਗਿਆ। ਇਸੇ ਵਰ੍ਹੇ 28 ਅਕਤੂਬਰ ਤੋਂ 4 ਨਵੰਬਰ ਤੱਕ ਇਹ ਸਟੇਟ ਮੰਤਰੀ ਦੀ ਹੈਸੀਅਤ ਵਿਚ ਇਮਰੇ ਦੀ ਬਾਗ਼ੀ ਸਰਕਾਰ ਵਿਚ ਸ਼ਾਮਲ ਹੋ ਗਿਆ। ਹੰਗਰੀ ਸਰਕਾਰ ਨੇ ਸੋਵੀਅਤ ਸੈਨਾ ਦੇ ਦਬਾਅ ਹੇਠ ਆਉਣ ਕਾਰਨ ਟਿਲਡੀ ਨੂੰ ਛੇ ਸਾਲ ਲਈ ਕੈਦ ਕਰ ਦਿਤਾ ਪਰ ਤਿੰਨ ਸਾਲ ਪੂਰੇ ਹੋਣ ਤੇ ਇਸਨੂੰ ਰਿਹਾ ਕਰ ਦਿਤਾ।

3 ਅਗਸਤ, 1961 ਨੂੰ ਬੁਡਾਪੈਸਟ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 11 : 773

**ਟਿਲਬਰਗ** : ਇਹ ਦੱਖਣੀ ਨੀਦਰਲੈਂਡ ਦੇ ਉੱਤਰੀ ਬ੍ਰਅਬਾਂਟ ਪ੍ਰਾਂਤ ਦੀ ਮਿਉਂਸਪਲਟੀ ਹੈ, ਜਿਹੜੀ ਰਾੱਟਰਡੈਮ ਦੇ ਦੱਖਣ-ਪੂਰਬ ਵੱਲ 50 ਕੁ. ਕਿ. ਮੀ. ਦੇ ਫ਼ਾਸਲੇ ਤੇ ਵਿਲਹੈਲਮੀਨਾ ਨਹਿਰ ਦੇ ਕੰਢੇ ਵਾਕਿਆ ਹੈ। ਸੰਨ 1860 ਤੱਕ ਇਹ ਨਗਰ ਇਕ ਛੋਟੇ ਜਿਹੇ ਪਿੰਡ ਦੀ ਸ਼ਕਲ ਵਿਚ ਸੀ ਪਰ ਇਸ ਪਿਛੋਂ ਇਸਨੇ ਇਕ ਦਮ ਇੰਨੀ ਤਰੱਕੀ ਕੀਤੀ ਕਿ ਅੱਜਕੱਲ੍ਹ ਇਹ ਦੱਖਣੀ ਖੇਤਰ ਵਿਚਲੇ ਮੁੱਖ ਉਦਯੋਗਕ ਕੇਂਦਰਾਂ ਵਿਚੋਂ ਇਕ ਹੈ। ਹੁਣ ਇਹ ਊਨੀ ਕੱਪੜੇ ਦੇ ਉਦਯੋਗ ਲਈ ਬਹੁਤ ਪ੍ਰਸਿੱਧ ਹੈ। ਇਥੋਂ ਦੇ ਪੂਰਬਲੇ ਬਾਦਸ਼ਾਹ ਵਿਲੀਅਮ ਦੂਜੇ ਦਾ ਮਹਿਲ ਅਜੋਕਾ ਟਾਊਨ ਹਾਲ ਹੈ। ਸ਼ਹਿਰ ਦਾ ਆਲਾ-ਦੁਆਲਾ ਜੰਗਲਾਂ ਨਾਲ ਭਰਪੂਰ ਹੈ।

ਆਬਾਦੀ—ਸ਼ਹਿਰ 16,618 (1992)

51°34′ ਉ. ਵਿਥ. ; 5°05′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 773

**ਟਿੱਲਰ, ਟੈਰੈਂਸ ਰੋਜਰਜ਼** : ਇਸ ਅੰਗਰੇਜ਼ ਕਵੀ ਦਾ ਜਨਮ 19 ਸਤੰਬਰ, 1916 ਨੂੰ ਕਾੱਰਨਵਾਲ ਵਿਚ ਟਰੂਰੋ ਵਿਖੇ ਹੋਇਆ। ਪਹਿਲਾਂ ਇਹ ਕੈਂਬਰਿਜ ਯੂਨੀਵਰਸਿਟੀ ਵਿਚ ਮੱਧ ਕਾਲੀਨ ਦਾ ਇਤਿਹਾਸ ਪੜ੍ਹਾਉਂਦਾ ਰਿਹਾ। ਫਿਰ ਮਿਸਰ ਵਿਚ ਕਾਹਿਰਾ ਵਿਖੇ ਅੰਗਰੇਜ਼ੀ ਇਤਿਹਾਸ ਅਤੇ ਸਾਹਿਤ ਦਾ ਪ੍ਰੋਫ਼ੈਸਰ ਰਿਹਾ। 'Unam Eros' ਇਸ ਦਾ ਉੱਘਾ ਕਾਵਿ ਸੰਗ੍ਰਿਹ ਹੈ। ਸੰਨ 1946 ਵਿਚ ਇਸ ਨੇ ਬ੍ਰਿਟਿਸ਼ ਬ੍ਰਾਡਕਾਸਟਿੰਗ ਕਾਰਪੋਰੇਸ਼ਨ ਦੀ ਨੌਕਰੀ ਸ਼ੁਰੂ ਕੀਤੀ ਅਤੇ ਸੰਨ 1965 ਵਿਚ ਉਥੋਂ ਦੇ ਰੇਡੀਓ ਡਰਾਮਾ ਵਿਭਾਗ ਵਿਚ ਨਿਯੁਕਤ ਹੋਇਆ।

'ਦੀ ਇਨਵਰਡ ਐਨੀਮਲ' (1943) 'ਅਨ-ਆਰਮ ਈਰੋਸ' (1947) ਰੀਡਿੰਗ ਦੀ ਮੈਡਲ' (1957) ਅਤੇ 'ਨੋਟਸ ਫ਼ਾਰ ਏ ਮਿਥ' (1968) ਇਸ ਦੀਆਂ ਉੱਘੀਆਂ ਕਿਰਤਾਂ ਹਨ। ਇਸ ਨੇ ਰਵਾਇਤੀ ਕਵਿਤਾ ਦੇ ਰੂਪਾਂ ਨੂੰ ਬਹੁਤ ਕੁਸ਼ਲਤਾ ਨਾਲ ਨਿਭਾਇਆ ਹੈ। ਇਸ ਦੀ ਲੇਖਣੀ ਵਿਚ ਸਜੀਵ ਬਣਤਰ, ਬਿੰਬਾਵਲੀ ਅਤੇ ਜਿਨਸੀ ਅਨੁਭਵ ਮਿਲ ਕੇ ਬੌਧਿਕ ਹਾਸ-ਵਿਲਾਸ ਪੇਸ਼ ਕਰਦੇ ਹਨ।

ਹ. ਪੁ.—ਐਨ. ਬ੍ਰਿ. ਮਾ. 9 : 1010

**ਟਿੱਲਾ** : ਪੱਛਮੀ ਪੰਜਾਬ (ਪਾਕਿ.) ਦੇ ਜ਼ਿਲ੍ਹਾ ਜਿਹਲਮ ਵਿਚ ਸਾਲਟ ਰੇਂਜ ਦਾ ਪੂਰਬ ਵੱਲ ਦਾ ਵਧਾਅ ਹੈ ਜਿਹੜਾ ਸਮੁੰਦਰੀ ਸਤਹ

ਤੋਂ ਲ. 970 ਮੀ. (3242 ਫੁੱਟ) ਉੱਚਾ ਹੈ। ਬਨ੍ਹਾ ਤੋਂ ਇਹ ਲੜੀ ਇਕਦਮ ਉੱਚੀ ਹੋ ਜਾਂਦੀ ਹੈ ਅਤੇ ਜੋਗੀ ਟਿੱਲੇ ਤੱਕ ਇਸਦੀ ਉਚਾਈ ਵਧਦੀ ਜਾਂਦੀ ਹੈ। ਇਸ ਤੋਂ ਅੱਗੇ ਜਾਂਦਿਆਂ ਉਚਾਈ ਫਿਰ ਤੇਜ਼ੀ ਨਾਲ ਘਟਦੀ ਹੈ। ਇਥੋਂ ਹੀ ਦੋ ਸਮਾਨਾਂਤਰ ਲੜੀਆਂ ਨਿਕਲ ਕੇ ਕਹਾਨਵਾਦੀ ਪਾਰ ਕਰਦੀਆਂ ਹਨ। ਕਿਸੇ ਸਮੇਂ ਇਸ ਪਹਾੜ ਜਿਹਲਮ ਜ਼ਿਲ੍ਹੇ ਦੇ ਤੇ ਹੋਰ ਨੇੜੇ-ਤੇੜੇ ਦੇ ਅਧਿਕਾਰੀ ਗਰਮੀਆਂ ਵਿਚ ਆਰਾਮ ਕਰਨ ਲਈ ਆਉਂਦੇ ਸਨ। ਇਥੇ ਜੋਗੀ ਫ਼ਕੀਰਾਂ ਦਾ ਇਕ ਕਾਫ਼ੀ ਮਸ਼ਹੂਰ ਮੱਠ ਵੀ ਹੁੰਦਾ ਸੀ ਜਿਸ ਕਰਕੇ ਸ਼ਾਇਦ ਇਥੋਂ ਦੇ ਸਭ ਤੋਂ ਉੱਚੇ ਟਿੱਲੇ ਦਾ ਨਾਂ ਜੋਗੀ ਮੱਠ ਪਿਆ।

ਹ. ਪ.–ਇੰਪ. ਗ. ਇੰਡ. 23 : 360

**ਟਿਲਾਇਟ** : ਟਿਲ ਵੱਖ ਵੱਖ ਆਕਾਰਾਂ ਦੇ ਇਕੱਤਰ ਹੋਏ ਬਰਫ਼ਾਨੀ ਤੋਦਿਆਂ ਦੀ ਜਮ੍ਹਾਂ ਹੋਈ ਗਾਦ ਹੈ। ਟਿਲ ਤਹਿਆਂ ਵਿਚ ਨਹੀਂ ਹੁੰਦੇ, ਇਸ ਵਿਚ ਮੁੱਖ ਤੌਰ ਤੇ ਰੇਤ ਦੇ ਆਕਾਰ ਦੇ ਕਣ ਅਤੇ ਕੁਝ ਗੋਲ ਪੱਥਰ, ਗਾਰ ਅਤੇ ਮਿੱਟੀ ਵੀ ਸ਼ਾਮਲ ਹੁੰਦੀ ਹੈ।

ਬਰਫ਼ ਦੇ ਤੋਦਿਆਂ ਦੇ ਬਾਹਰੀ ਰੂਪ ਅਤੇ ਬਰਫ਼ ਦੀਆਂ ਤਹਿਆਂ ਉੱਤੇ ਉਨ੍ਹਾਂ ਪਹਾੜੀਆਂ ਦੇ ਚਿੰਨ੍ਹ ਹੁੰਦੇ ਹਨ, ਜਿਹੜੇ ਗਲੇਸ਼ੀਅਰਾਂ ਦੁਆਰਾ ਵਹਾ ਕੇ ਲਿਆਂਦੇ ਗਏ ਮਲਬੇ ਦੀਆਂ ਹੁੰਦੀਆਂ ਹਨ ਜੋ ਟਿਲ ਤੋਂ ਬਣਿਆ ਹੁੰਦਾ ਹੈ। ਗਲੇਸ਼ੀਅਰ ਦੁਆਰਾ ਵਹਾ ਕੇ ਲਿਆਂਦੇ ਗਏ ਮਲਬੇ ਦੇ ਹੇਠਾਂ ਵਾਲੀ ਜ਼ਮੀਨ ਨੂੰ ਟਿੱਲ ਦੀ ਚਾਦਰ ਨੇ ਘੇਰਿਆ ਹੁੰਦਾ ਹੈ। ਇਸ ਟਿਲ ਪਲੇਨ ਵਿਚ ਆਮ ਤੌਰ ਤੇ ਬਰਫ਼ਾਨੀ ਤੋਦੇ ਵਰਗੇ ਗੋਲ ਪੱਥਰ ਹੁੰਦੇ ਹਨ, ਜਿਨ੍ਹਾਂ ਨੂੰ ਵਿਸਥਾਪਿਤ (erratics) ਕਹਿੰਦੇ ਹਨ। ਟਿਲ ਦੀਆਂ ਬਣੀਆਂ ਮੁਲਾਇਮ ਪਹਾੜੀਆਂ ਨੂੰ ਡਰਮਲਿਨਜ਼ ਕਿਹਾ ਜਾਂਦਾ ਹੈ। ਡਰਮਲਿਨਜ਼ ਦੀਆਂ ਪ੍ਰਸਿੱਧ ਮਿਸਾਲਾਂ ਹਨ-ਬੋਗਟਨ ਵਿਖੇ ਬੰਕਰ ਹਿੱਲ ਅਤੇ ਬਰੀਡ ਹਿੱਲ।

ਕਾਫ਼ੀ ਸਮੇਂ ਤੋਂ ਬਾਅਦ ਟਿਲ ਕਠੋਰ ਹੋ ਕੇ ਤਲਛਟੀ ਚਟਾਨ ਵੀ ਬਣ ਸਕਦੀ ਹੈ, ਜਿਸ ਨੂੰ ਟਿਲਾਇਟ ਆਖਿਆ ਜਾਂਦਾ ਹੈ।

ਹ. ਪੁ.–ਐਨ. ਅਮੈ. 26 : 746

**ਟਿੱਲਾ ਬਾਲਗੁੰਦਾਈ** : ਜਿਹਲਮ (ਹੁਣ ਪਾਕਿਸਤਾਨ ਵਿਚ) 22 ਕਿ. ਮੀ. ਪੱਛਮ ਵੱਲ ਇਕ ਪਹਾੜੀ ਟਿੱਲਾ ਹੈ, ਜਿਸ ਤੇ ਬਾਲਗੁੰਦਾਈ ਨਾਮੀ ਸਾਧੂ ਰਹਿੰਦਾ ਸੀ। ਇਹ ਪਰਉਪਕਾਰੀ ਅਤੇ ਭਜਨੀਕ ਸਾਧੂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਦੇ ਆਸ਼ਰਮ ਵਿਚੋਂ ਪਧਾਰੇ ਸਨ ਅਤੇ ਇਹ ਗੁਰੂ ਜੀ ਦਾ ਸ਼ਰਧਾਲੂ ਹੋ ਗਿਆ।

ਜਿਸ ਸਥਾਨ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਪਧਾਰੇ ਸਨ ਉੱਥੇ ਪੱਥਰ ਉਪਰ ਉਨ੍ਹਾਂ ਦੇ ਚਰਣ ਚਿੰਨ੍ਹ ਉਕਰੇ ਹੋਏ ਹਨ। ਇਥੇ ਛੋਟਾ ਜਿਹਾ ਦਰਬਾਰ ਬਣਿਆ ਹੋਇਆ ਹੈ। ਇਹ ਥਾਂ ਰੇਲਵੇ ਸਟੇਸ਼ਨ ਦੀਨਾ ਤੋਂ ਤਕਰੀਬਨ 21 ਕਿ. ਮੀ. ਪੱਛਮ ਵੱਲ ਸਥਿਤ ਹੈ।

ਹ. ਪੁ.–ਮ. ਕੋ.

**ਟਿਲਿਚ ਪਾਲ ਜੋਹਾਨੀਜ਼** : 20 ਵੀਂ ਸਦੀ ਦੇ ਇਸ ਉੱਘੇ ਧਰਮ-ਸ਼ਾਸਤਰੀ ਅਤੇ ਦਾਰਸ਼ਨਿਕ ਦਾ ਜਨਮ 20 ਅਗਸਤ, 1886 ਨੂੰ ਬ੍ਰੈਂਡਨਬਰਗ ਰਾਜ (ਮੌਜੂਦਾ ਪੂਰਬੀ ਜਰਮਨੀ ਵਿਚ) ਦੇ ਇਕ ਛੋਟੇ ਜਿਹੇ ਪਿੰਡ ਸਟਾਰਜ਼ੈਲੈਂਡ ਵਿਖੇ ਹੋਇਆ। ਰੱਬ ਬਾਰੇ ਇਸ ਦੇ ਵਿਚਾਰ ਅਤੇ ਵਿਸ਼ਵਾਸ ਰੂੜ੍ਹੀਵਾਦੀ ਈਸਾਈ ਧਰਮ ਤੇ ਅਜੋਕੀ ਸਭਿਅਤਾ ਵਿਚਕਾਰ ਇਕ ਸੁਹਿਰਦ ਸਾਂਝ ਪੈਦਾ ਕਰਦੇ ਹਨ। ਸੰਨ 1905 ਤੋਂ 1912 ਈ. ਤੱਕ 'ਹਾਲੇ ਯੂਨੀਵਰਸਿਟੀ' ਤੋਂ ਧਾਰਮਿਕ ਸਿਖਲਾਈ ਪ੍ਰਾਪਤ ਕਰਨ ਉਪਰੰਤ ਇਸ ਨੂੰ ਲੂਥਰੀ ਪਾਦਰੀ ਥਾਪਿਆ ਗਿਆ। ਪਹਿਲੇ ਵਿਸ਼ਵਯੁੱਧ ਦੌਰਾਨ ਇਸ ਨੇ ਫ਼ੌਜੀ ਗਿਰਜੇ ਵਿਚ ਸੇਵਾ ਕੀਤੀ। ਕੁਝ ਚਿਰ ਬਾਅਦ ਇਸ ਨੇ ਸ਼ਲਿਸ਼ਟ ਅੰਦੋਲਨ ਵਿਚ ਹਿੱਸਾ ਲੈਣਾ ਸ਼ੁਰੂ ਕੀਤਾ। ਸੰਨ 1919 ਤੋਂ 1933 ਦੌਰਾਨ ਬਰਲਿਨ,



**ਟਿਲਿਚ ਪਾਲ ਜੋਹਾਨੀਜ਼**

ਮਾਰਬਰਗ, ਡ੍ਰੈਜ਼ਡੈੱਨ, ਲਾਇਪਸਿਕ ਅਤੇ ਫਰੈਂਕਫਰਟ ਯੂਨੀਵਰਸਿਟੀਆਂ ਵਿਖੇ ਪੜ੍ਹਾਉਂਦੇ ਹੋਏ ਇਸ ਨੇ ਬਹੁਤ ਕੁਝ ਲਿਖਿਆ। ਨਾਜ਼ੀ ਅੰਦੋਲਨ ਦੀ ਅਲੋਚਨਾ ਕਰਨ ਕਾਰਨ ਸੰਨ 1933 ਵਿਚ ਇਸ ਨੂੰ ਜਰਮਨ ਯੂਨੀਵਰਸਿਟੀਆਂ ਵਿਚੋਂ ਕੱਢ ਦਿੱਤਾ ਗਿਆ ਅਤੇ ਇਹ ਅਮਰੀਕਾ ਚਲਾ ਗਿਆ। ਉਥੇ ਇਹ ਹਾਰਡਵਰਡ (1952-62) ਅਤੇ ਸ਼ਿਕਾਗੋ (1962-65) ਦੀਆਂ ਯੂਨੀਵਰਸਿਟੀਆਂ ਵਿਚ ਪੜ੍ਹਾਉਂਦਾ ਰਿਹਾ।

ਤਿੰਨ ਜਿਲਦਾਂ ਵਿਚ ਪ੍ਰਕਾਸ਼ਿਤ ਸਿਸਟੇਮੈਟਿਕ ਥੀਆੱਲੋਜੀ (1951-63) ਇਸ ਦੀ ਇੱਕ ਸ਼ਾਹਕਾਰ ਰਚਨਾ ਸੀ। ਇਸ ਤੋਂ ਇਲਾਵਾ ਇਸ ਨੇ 'ਦੀ ਕੁੱਰੇਜ਼ ਟੂ ਬੀ' (1952) ਅਤੇ 'ਡਾਈਨੈਮਿਕਸ ਆੱਫ਼ ਫ਼ੇਥ' (1957) ਆਦਿ ਨਾਮੀ ਪੁਸਤਕਾਂ ਲਿਖੀਆਂ। ਗਿਆਰਾਂ ਜਿਲਦਾਂ ਵਿਚ ਪ੍ਰਕਾਸ਼ਿਤ 'Gesammelta werke' (1859-69) ਵਿਚ ਇਸ ਦੀਆਂ ਲਿਖ਼ਤਾਂ ਨੂੰ ਇਕੱਠਾ ਕੀਤਾ ਗਿਆ ਹੈ।

22 ਅਕਤੂਬਰ, 1965 ਨੂੰ ਸ਼ਿਕਾਗੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. ਮੈ. 18 : 407

**ਟਿਲੀ, ਜੋਹਾਨ** : ਬਾਵੇਰੀਆ ਦੇ ਇਸ ਪ੍ਰਸਿੱਧ ਜਰਨੈਲ ਦਾ ਜਨਮ ਫ਼ਰਵਰੀ, 1559 ਨੂੰ ਬੈਲਜੀਅਮ ਵਿਚ ਬ੍ਰਾਬੰਤ ਵਿਖੇ ਹੋਇਆ। ਜਰਮਨੀ ਵਿਚ 30 ਸਾਲਾ ਜੰਗ ਦੌਰਾਨ ਇਹ ਕੈਥੋਲਿਕ ਲੀਗ ਦੀਆਂ ਫ਼ੌਜਾਂ ਦੀ ਕਮਾਨ ਕਰਨ ਕਰਕੇ ਪ੍ਰਸਿੱਧ ਹੈ।

ਯਸੂਹੀ ਲੋਕਾਂ ਦੀ ਮਦਦ ਨਾਲ ਵੈਲੂਨ ਰਜਮੈਂਟ ਵਿਚ ਲੜਨ ਕਾਰਨ ਅਤੇ 1585 ਈ. ਵਿਚ ਐਂਟਵਰਪ ਦੇ ਘੇਰਾਓ ਵਾਲੇ ਸਪੇਨੀ ਨੀਦਰਲੈਂਡ ਦੇ ਜਨਰਲ ਅਲੈਸਾਂਦਰੋ ਫ਼ਾਰਨੀਜ਼ ਦੇ ਨਾਲ ਕੰਮ ਕਰਨ ਕਾਰਨ ਇਸ ਨੂੰ ਚੰਗਾ, ਫ਼ੌਜੀ ਤਜਰਬਾ ਹਾਸਲ ਹੋਇਆ। ਸੰਨ 1594 ਵਿਚ ਟਿਲੀ ਨੇ ਤੁਰਕਾਂ ਵਿਰੁੱਧ ਹੋਲੀ ਰੋਮਨ ਬਾਦਸ਼ਾਹ ਰੂਡਾੱਲਫ਼ ਦੂਜੇ ਦੀ ਫ਼ੌਜ ਵਿਚ ਵੀ ਹਿੱਸਾ ਲਿਆ। ਬਾਵੇਰੀਆ ਦੇ ਡਿਊਕ ਮੈਕਸਮਿਲਿਅਨ ਪਹਿਲੇ ਦੇ ਆਦੇਸ਼ ਤੇ ਇਸ ਨੇ 1610 ਈ. ਵਿਚ ਬਾਵੇਰੀਆ ਦੀਆਂ ਫ਼ੌਜਾਂ ਨੂੰ ਬੜੀ ਨਿਪੁੰਨਤਾ ਨਾਲ ਸੰਗਠਤ ਕੀਤਾ। ਇਸ ਨਾਲ ਕੈਥੋਲਿਕ ਲੀਗ ਨੂੰ ਬਹੁਤ ਉਤਸ਼ਾਹ ਮਿਲਿਆ।

ਸੰਨ 1618 ਵਿਚ 30 ਸਾਲਾ ਜੰਗ ਸ਼ੁਰੂ ਹੋਣ ਤੇ ਇਹ ਕੈਥੋਲਿਕ ਲੀਗ ਦੀ ਪਿਆਦਾ ਫ਼ੌਜ ਦਾ ਕਮਾਂਡਰ ਚੁਣਿਆ ਗਿਆ। ਸੰਨ 1620 ਵਿਚ ਇਸ ਨੇ ਲੜਾਈ ਦੀ ਪਹਿਲੀ ਮੁਹਿੰਮ ਦੀ



ਟਿਲੀ ਜੋਹਾਨ

ਅਗਵਾਈ ਕੀਤੀ ਅਤੇ ਲਾਗਾਤਾਰ ਜਿੱਤਾਂ ਹਾਸਲ ਕਰਦਿਆਂ ਹੋਇਆ ਪਹਿਲਾਂ ਅਪਰ ਅਤੇ ਫਿਰ ਲੋਅਰ ਆਸਟ੍ਰੀਆ ਤੇ ਕਬਜ਼ਾ ਕਰ ਲਿਆ। ਬਾਅਦ ਵਿਚ ਇਹ ਪਰਾਗ ਵੱਲ ਵਧਿਆ ਅਤੇ 8 ਨਵੰਬਰ ਨੂੰ ਵਾਈਟ ਮਾਊਨਟੇਨ ਦੀ ਫ਼ੈਸਲਾਕੁਨ ਲੜਾਈ ਵਿਚ ਸ਼ਾਨਦਾਰ ਜਿੱਤ ਹਾਸਲ ਕੀਤੀ। ਇਹ ਆਪਣੀਆਂ ਜਿੱਤਾਂ ਸਦਕਾ ਹੀ ਉੱਤਰ-ਪੱਛਮੀ ਜਰਮਨੀ ਦਾ ਪ੍ਰਮੁੱਖ ਨੇਤਾ ਬਣ ਗਿਆ।

ਸੰਨ 1625-29 ਦੌਰਾਨ ਡੈਨਮਾਰਕ ਵਿਰੁੱਧ ਹੋਈ ਲੜਾਈ ਵਿਚ ਟਿਲੀ ਨੇ ਲੂਟਰ ਦੀ ਲੜਾਈ ਵਿਚ 27 ਅਗਸਤ, 1626 ਨੂੰ ਸਵੀਡਾਂ ਨੂੰ ਕਾਫ਼ੀ ਨੁਕਸਾਨ ਪੁਚਾਇਆ। ਸੰਨ 1630 ਵਿਚ ਇਸ ਨੇ ਕੈਥੋਲਿਕ ਲੀਗ ਦੀਆਂ ਫ਼ੌਜਾਂ ਦੇ ਨਾਲ ਨਾਲ ਸ਼ਾਹੀ ਫ਼ੌਜਾਂ ਦੀ ਵੀ ਕਮਾਨ ਆਪਣੇ ਹੱਥ ਵਿਚ ਲੈ ਲਈ। ਗਸਟਾਵਸ ਅਡਾੱਲਫ਼ਸ ਦੀਆਂ ਫ਼ੌਜਾਂ ਨੂੰ ਕੇਂਦਰੀ ਜਰਮਨੀ ਵਿਚ ਵਧਣ ਤੋਂ ਰੋਕਣ ਲਈ ਟਿਲੀ ਨੇ ਪ੍ਰੋਟੈਸਟੈਂਟ ਸ਼ਹਿਰ ਮੈਗਡਬਰਗ ਨੂੰ ਆਪਣੇ ਘੇਰੇ ਵਿਚ ਲੈ ਲਿਆ ਅਤੇ ਇਥੇ ਕਾਫ਼ੀ ਨੁਕਸਾਨ ਵੀ ਕੀਤਾ ਪਰ ਇਥੇ ਟਿਲੀ ਦੀਆਂ ਫ਼ੌਜਾਂ ਨੂੰ ਵੀ ਬੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ।

ਟਿਲੀ ਕਿਉਂਕਿ ਸ਼ਾਹੀ ਅਤੇ ਲੀਗ ਦੋਹਾਂ ਹੀ ਫ਼ੌਜਾਂ ਦਾ ਕਮਾਂਡਰ ਸੀ ਇਸ ਲਈ ਬਾਦਸ਼ਾਹ ਅਤੇ ਮੈਕਸੀਮਿਲਿਅਨ ਦੇ ਆਪਸੀ ਮੱਤਭੇਦ ਤੋਂ ਇਸ ਨੂੰ ਕਾਫ਼ੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਬਾਅਦ ਵਿਚ ਬਾਦਸ਼ਾਹ ਦੇ ਆਦੇਸ਼ ਤੇ ਇਸ ਨੇ ਸੈਕਸਨੀ ਤੇ ਹਮਲਾ ਕੀਤਾ। ਇਸ ਹਮਲੇ ਵਿਚ 17 ਸਤੰਬਰ, 1631 ਈ. ਵਿਚ ਇਸ ਨੂੰ ਬੁਰੀ ਤਰ੍ਹਾਂ ਹਾਰ ਹੋਈ।

ਗਸਟੇਵਸ ਅਡਾੱਲਫ਼ਸ ਕੇਂਦਰੀ ਜਰਮਨੀ ਤੱਕ ਪਹੁੰਚਣ ਵਿਚ ਸਫ਼ਲ ਹੋ ਗਿਆ। ਟਿਲੀ ਨੇ ਇਸ ਨੂੰ ਰੋਕਣ ਦਾ ਬਹੁਤ ਜਤਨ ਕੀਤਾ ਪਰ ਸਫ਼ਲ ਨਾ ਹੋ ਸਕਿਆ। ਸੰਨ 1632 ਵਿਚ ਇਸ ਨੂੰ ਬਾਮਬੈਰਕ ਵਿਖੇ ਇਕ ਜਿੱਤ ਹਾਸਲ ਹੋਈ ਪਰ ਇਸ ਲੜਾਈ ਵਿਚ ਇਹ ਬਹੁਤ ਜ਼ਖ਼ਮੀ ਹੋ ਗਿਆ। 30 ਅਪ੍ਰੈਲ, 1632 ਨੂੰ ਬਾਵੇਰੀਆ ਵਿਚ ਇੰਗਲਸਟਾਟ ਵਿਖੇ ਟਿਲੀ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 1011; ਐਨ. ਅਮੈ. 26 : 749

**ਟਿੱਲੀ, ਵੈਸਟਾ** : ਇਸ ਗਾਇਕਾ ਦਾ ਜਨਮ 13 ਮਈ, 1864 ਨੂੰ ਇੰਗਲੈਂਡ ਵਿਚ ਵੋਸਟਰ ਵਿਖੇ ਹੋਇਆ। ਇਸ ਦਾ ਅਸਲ ਨਾਂ ਮਟਿਲਡਾ ਐਲਿਸ ਪਾਊਲਜ਼ ਸੀ। ਤਿੰਨ ਸਾਲ ਦੀ ਉਮਰ ਵਿਚ ਇਸ ਨੇ ਆਪਣੇ ਗਾਉਣ ਦਾ ਪਹਿਲਾ ਪ੍ਰਦਰਸ਼ਨ ਦਿੱਤਾ ਅਤੇ ਦੋ ਸਾਲ ਬਾਅਦ ਪਹਿਲੀ ਵਾਰ ਮਰਦਾਨੇ ਪਹਿਰਾਵੇ ਵਿਚ ਸਟੇਜ ਤੇ ਆਈ। 14 ਸਾਲ ਦੀ ਉਮਰ ਤੋਂ ਪਹਿਲਾ ਇਹ ਲੰਡਨ ਦੇ ਦੋ ਅਲੱਗ-ਅਲੱਗ ਸੰਗੀਤ ਭਵਨਾਂ ਵਿਚ ਹਰ ਸ਼ਾਮ ਨੂੰ ਆਪਣਾ ਪ੍ਰੋਗਰਾਮ ਪੇਸ਼ ਕਰਦੀ ਸੀ। ਉਦੋਂ ਤੋਂ ਲੈ ਕੇ ਸੰਨ 1920 ਵਿਚ ਆਪਣੀ ਰਿਟਾਇਰਮੈਂਟ ਤਕ ਇਸ ਨੇ ਬਰਤਾਨੀਆਂ ਤੇ ਸੰਯੁਕਤ ਰਾਜ ਅਮਰੀਕਾ ਵਿਚ ਆਪਣੇ ਪ੍ਰੋਗਰਾਮ ਦਿੱਤੇ। ਸੰਨ 1890 ਵਿਚ ਇਸ ਨੇ ਆਪਣੇ ਕਈ ਗੀਤਾਂ ਦੇ ਸੰਗੀਤਕਾਰ ਵਾਲਟਰ ਡੀ ਫਰੀਸ ਨਾਲ ਵਿਆਹ ਕਰਵਾਇਆ। ਇਹ ਆਪਣੇ ਦੋ ਗੀਤਾਂ 'ਦੀ ਪਿਕਾਡਲੀ ਜੈਨੀ ਵਿਦ ਦੀ ਲਿਟਲ ਗਲਾਸ ਆਈ' ਅਤੇ 'ਫਾਲੋਇੰਗ ਇਨ ਫ਼ਾਦਰਜ਼ ਫ਼ੁੱਟਸਟੈੱਪਸ' ਕਾਰਨ ਬਹੁਤ ਪ੍ਰਸਿੱਧ ਹੋਈ।

16 ਸਤੰਬਰ, 1952 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 1011

**ਟਿਵ** : ਇਹ ਉੱਤਰੀ ਨਾਈਜੀਰੀਆ ਦੇ ਨਾਈਜਰ-ਕਾਂਗੋ ਜਾਤੀ ਦੇ ਲੋਕ ਹਨ ਜਿਹੜੇ ਬੈਨਵੇ ਦਰਿਆ ਦੇ ਦੋਵੇਂ ਕੰਢਿਆਂ ਦੇ ਨਾਲ ਨਾਲ ਵੱਸੇ ਹੋਏ ਹਨ। ਇਹ ਬੈਨਵੇ-ਕਾਂਗੋ ਸ਼ਾਖ਼ਾ ਦੀ ਬੋਲੀ ਬੋਲਦੇ ਹਨ। ਇਹ ਲੋਕ ਵਾਹ ਤੇ ਨਿਰਭਰ ਕਰਦੇ ਹਨ। ਬਾਜਰਾ ਤੇ ਸੋਰਗਮ ਇਨ੍ਹਾਂ ਦੀਆਂ ਮੁੱਖ ਫਸਲਾਂ ਹਨ। ਇਸ ਤੋਂ ਬਿਨਾਂ ਇਥੇ ਬਕੱਰੀਆਂ ਅਤੇ ਮੁਰਗੀਆਂ ਪਾਲੀਆਂ ਜਾਂਦੀਆਂ ਹਨ। ਸੇਤਸੇ ਮੱਖੀ ਕਾਰਨ ਡੰਗਰ-ਪਸ਼ੂ ਨਹੀਂ ਪਾਲੇ ਜਾਂਦੇ। ਇਨ੍ਹਾਂ ਵਿਚੋਂ ਬਹੁ-ਪਤਨੀ ਪਰਿਵਾਰ ਕਈ ਗੋਲਾਈਦਾਰ ਝੁੱਗੀਆਂ ਵਿਚ ਰਹਿੰਦੇ ਹਨ। ਇਨ੍ਹਾਂ ਝੁੱਗੀਆਂ ਦੇ ਵਿਚਕਾਰ ਇਕ ਝੁੱਗੀ ਬੈਠਕ ਦੇ ਰੂਪ ਵਿਚ ਵਰਤੀ ਜਾਂਦੀ ਹੈ। ਇਹ ਇਕ ਪਿੱਤਰਪ੍ਰਧਾਨ ਸਮਾਜ ਹੈ ਜਿਸ ਵਿਚ ਬਹੁਤ ਸਾਰੀਆਂ ਬੰਸਾਵਲੀਆਂ ਆਉਂਦੀਆਂ ਹਨ। ਪਰੰਪਰਾ ਅਨੁਸਾਰ ਇਸ ਸਮਾਜ ਵਿਚ ਮੁਖੀ ਨਹੀਂ ਹੁੰਦੇ। ਰਾਜਨੀਤਕ ਫ਼ੈਸਲੇ ਬੰਸਾਵਲੀ ਦਾ ਸਭ ਤੋਂ ਵਡੇਰਾ ਜਾਂ ਬਜ਼ੁਰਗ ਵਿਅਕਤੀ ਕਰਦਾ ਸੀ। ਸੰਨ 1948 ਵਿਚ ਬਰਤਾਨਵੀ ਪ੍ਰਸ਼ਾਸਨ ਨੇ ਇਕ ਸਰਬੋਤਮ ਮੁਖੀ ਸਥਾਪਤ ਕੀਤਾ।

ਟਿਵ ਜਾਤੀ ਵਿਚੋਂ ਭਾਵੇਂ ਕੁਝ ਲੋਕਾਂ ਨੇ ਈਸਾਈ ਤੇ ਕੁਝ ਨੇ ਇਸਲਾਮ ਧਰਮ ਕਬੂਲ ਕੀਤਾ ਹੈ ਪਰ ਜ਼ਿਆਦਾਤਰ ਲੋਕ ਆਪਣੇ ਕਬਾਇਲੀ ਧਰਮ ਵਿਚ ਹੀ ਸ਼ਰਧਾ ਰੱਖਦੇ ਹਨ। ਇਸ ਅਨੁਸਾਰ ਕਰਤਾਪੁਰਖ ਸਾਰੀਆਂ ਗੈਬੀ ਤਾਕਤਾਂ ਕਿਸੇ ਇਕ ਮਨੁੱਖ ਨੂੰ ਪ੍ਰਦਾਨ ਕਰ ਦਿੰਦਾ ਹੈ ਤੇ ਇਸ ਮਨੁੱਖ ਨੂੰ ਟਿਵ ਲੋਕ ਆਪਣਾ ਕਬਾਇਲੀ ਇਸ਼ਟ ਮੰਨਕੇ ਪੂਜਦੇ ਹਨ।

ਕਈ ਟਿਵ ਧਾਰਮਿਕ ਜਮਾਤਾਂ ਅਜੇ ਵੀ ਨੌਆਬਾਦੀ ਅਤੇ ਆਜ਼ਾਦ ਨਾਈਜੀਰੀਆ ਰਾਜਨੀਤਕ ਸੱਤਾ ਦੀ ਅਧੀਨਗੀ ਮੰਨਣ ਤੋਂ ਇਨਕਾਰੀ ਹਨ।

ਹ. ਪੁ.—ਐਨ. ਬ੍ਰਿ. ਮਾ. 11 : 807 ; ਐਨ. ਅਮੈ. 26 :795

**ਟਿਵੇਰਟਨ** : ਇੰਗਲੈਂਡ ਦੇ ਡੈਵਨ ਦੀ ਬਰੋਅ ਹੈ ਜਿਹੜੀ ਐਕਸ ਅਤੇ ਲੋਮੋਨ ਦਰਿਆਵਾਂ ਦੇ ਸੰਗਮ ਉੱਤੇ ਵਾਕਿਆ ਹੈ। ਇਹ ਥਾਂ ਕਾਫ਼ੀ ਚਿਰਾਂ ਤੋਂ ਆਬਾਦ ਹੈ। ਇਹ ਬਾਦਸ਼ਾਹ ਦੀ ਜਾਇਦਾਦ ਹੁੰਦੀ ਸੀ ਪਰ ਹੈਨਰੀ ਪਹਿਲੇ (1100-1135) ਨੇ ਇਸ ਨੂੰ ਜਾਗੀਰਦਾਰਾਂ ਨੂੰ ਦੇ ਦਿੱਤਾ। ਸੰਨ 1105 ਵਿਚ ਇਥੇ ਕਿਲਾ

ਬਣਾਇਆ ਗਿਆ ਅਤੇ 1193 ਤੋਂ 1217 ਦੇ ਵਿਚਕਾਰ ਇਥੇ ਬਰੋਅ ਦੀ ਸਥਾਪਨਾ ਹੋਈ। ਸੰਨ 1615 ਵਿਚ ਇਸ ਨੂੰ ਸ਼ਹਿਰੀ ਹੱਕ ਮਿਲੇ। ਇਥੋਂ ਦੀਆਂ ਮਸ਼ਹੂਰ ਥਾਵਾਂ ਵਿਚ 12 ਵੀਂ ਸਦੀ ਦਾ ਕਿਲਾ ਹੈ। ਇਥੇ ਊਨੀ ਕੱਪੜੇ ਬਣਦੇ ਹਨ ਅਤੇ ਉਨ੍ਹਾਂ ਦਾ ਵਪਾਰ ਵੀ ਹੁੰਦਾ ਹੈ। ਇਥੇ ਹੀ 1604 ਈ. ਵਿਚ ਪੀਟਰ ਬਲੂੰਡੈੱਲ ਨੇ ਅਜਿਹੇ ਗਰਮ ਕੱਪੜੇ ਦੀ ਬੁਣਾਈ ਕਲਾ ਦਾ ਸਕੂਲ ਖੋਲ੍ਹਿਆ।

ਸੰਨ 1816 ਤੋਂ ਇਥੇ ਦੇ ਬਣੇ ਕੱਪੜੇ ਦਾ ਵਪਾਰ ਬਿਲਕੁਲ ਹੀ ਠੱਪ ਹੋ ਗਿਆ ਹੈ ਪਰ ਇਹ ਹੁਨਰ ਨਾਇਲੋਨ ਅਤੇ ਲੈਸਾਂ ਆਦਿ ਬਣਾਉਣ ਵਿਚ ਹਾਲੇ ਵੀ ਵੇਖਿਆ ਜਾ ਸਕਦਾ ਹੈ।

ਆਬਾਦੀ – 13,526 (1980)

50° 55' ਉ. ਵਿਥ. ; 3° 29' ਪੱ. ਲੰਬ.

ਹ. ਪੁ.– ਐਨ. ਬ੍ਰਿ. ਮਾ. 10 : 13

**ਟਿਵਾਣਾ, ਉਮਰ ਹਯਾਤ ਖਾਂ** : ਇਹ ਸ਼ਾਹਪੁਰ ਦੇ ਟਿਵਾਣਾ ਪਰਿਵਾਰ ਨਾਲ ਸਬੰਧਤ ਸੀ ਅਤੇ ਮਲਿਕ ਸਾਹਿਬ ਖਾਂ ਦਾ ਇਕਲੌਤਾ ਪੁੱਤਰ ਸੀ ਜਿਸਨੂੰ ਅੰਗ੍ਰੇਜ਼ ਸਰਕਾਰ ਦੀ ਵਫ਼ਾਦਾਰੀ ਸਦਕਾ ਸੀ. ਆਈ. ਈ. ਦਾ ਖ਼ਿਤਾਬ ਅਤੇ ਨਵਾਬ ਦੀ ਪਦਵੀ ਮਿਲੀ। ਇਸ ਦੀ ਸਿਖਿਆ ਐਚੀਸਨ ਕਾਲਜ ਲਾਹੌਰ ਵਿਚ ਹੋਈ। 1879 ਈ. ਵਿਚ ਆਪਣੇ ਪਿਤਾ ਦੀ ਮੌਤ ਵੇਲੇ ਇਹ ਨਾਬਾਲਗ ਸੀ। ਇਸ ਲਈ ਇਸ ਦੀ ਜਾਇਦਾਦ ਸਰਕਾਰ ਨੇ ਦੇਖ-ਰੇਖ ਲਈ ਕਚਹਿਰੀ ਨੂੰ ਸੌਂਪ ਦਿੱਤੀ ਜੋ ਕਿ ਵਿਦਿਆ ਸਮਾਪਤੀ ਤੋਂ ਬਾਅਦ ਇਸ ਨੂੰ ਵਾਪਸ ਕੀਤੀ ਗਈ।

ਆਪਣੇ ਪਿਤਾ ਵਾਂਗ ਇਹ ਅੰਗਰੇਜ਼ੀ ਸਰਕਾਰ ਦਾ ਖ਼ੈਰ-ਖਵਾਹ ਬਣਿਆ। ਇਸਨੇ ਆਪਣੇ ਮੁਜ਼ਾਰਿਆਂ ਪ੍ਰਤੀ ਬੜਾ ਦਿਆਲੂ ਵਤੀਰਾ ਅਪਣਾਇਆ। ਆਪਣੇ ਜ਼ਿਲ੍ਹੇ ਵਿਚੋਂ ਅਪਰਾਧਾਂ ਦਾ ਖ਼ਾਤਮਾ ਕੀਤਾ। ਬਹੁਤ ਸਾਰੀਆਂ ਖ਼ੈਰਾਤੀ ਸੰਸਥਾਵਾਂ ਨੂੰ ਚਾਲੂ ਕੀਤਾ। ਆਪਣੇ ਜ਼ਿਲ੍ਹੇ ਦੀਆਂ ਮੁਸਲਮਾਨੀ ਸ਼ਾਦੀਆਂ ਨੂੰ ਰਜਿਸਟਰ ਕਰਵਾਉਣੇ ਦਾ ਰਿਵਾਜ ਪਾਇਆ। ਪਸ਼ੂਆਂ ਦੀ ਪਛਾਣ ਲਈ ਉਨ੍ਹਾਂ ਨੂੰ ਦਾਗਣ ਦਾ ਰਿਵਾਜ ਮੁੜ ਸ਼ੁਰੂ ਕੀਤਾ। ਘੋੜਿਆਂ ਦੀ ਨਸਲ ਸੁਧਾਰ ਲਈ ਉਸਨੇ ਇਕ ਘੋੜਿਆਂ ਦਾ ਤਬੇਲਾ ਵੀ ਖੋਲ੍ਹਿਆ ਜੋ ਕਿ ਸਮਾਂ ਪੈਣ ਤੇ ਪੰਜਾਬ ਵਿਚ ਪਹਿਲੇ ਨੰਬਰ ਦਾ ਨਸਲਕਸ਼ੀ ਦਾ ਫ਼ਾਰਮ ਬਣ ਗਿਆ। ਇਸ ਕੰਮ ਵਿਚੋਂ ਉਮਰ ਹਯਾਤ ਖਾਂ ਦੀ ਦਿਲਚਸਪੀ ਨੂੰ ਵੇਖਦਿਆਂ ਹੋਇਆਂ ਸਰਕਾਰ ਨੇ ਇਸਨੂੰ ਨੈਸ਼ਨਲ ਹਾਰਸ ਬ੍ਰੀਡਿੰਗ ਅਤੇ ਸ਼ੋ ਸੁਸਾਇਟੀ ਆਫ਼ ਇੰਡੀਆ ਦਾ ਪ੍ਰਧਾਨ ਬਣਾਇਆ। ਬਾਅਦ ਵਿਚ ਇਹ ਪੰਜਾਬ ਕੌਂਸਲ ਦਾ ਮੈਂਬਰ ਬਣ ਗਿਆ। ਇਸ ਦੇ ਨਾਲ ਨਾਲ ਪੰਜਾਬ ਦੀਆਂ ਬਹੁਤ ਸਾਰੀਆਂ ਮਹੱਤਵਪੂਰਨ ਸੰਸਥਾਵਾਂ ਵਿਚ ਵੀ ਇਸਨੇ ਹਿੱਸਾ ਲਿਆ।

ਇਹ ਹੀ ਨਹੀਂ ਸਗੋਂ ਇਸਨੇ ਚਿਤਰਾਲ ਅਤੇ ਤੀਰਾਂ ਦੀਆਂ ਮੁਹਿੰਮਾਂ ਵਿਚ ਵੀ ਹਿੱਸਾ ਲਿਆ ਅਤੇ ਫ਼ੌਜੀ ਜੀਵਨ ਸ਼ੁਰੂ ਕੀਤਾ। ਇਸ ਦੀਆਂ ਯੋਗ ਸੇਵਾਵਾਂ ਨੂੰ ਦੇਖਦੇ ਹੋਏ ਇਸਨੂੰ ਸੰਨ 1906 ਵਿਚ ਸੀ. ਆਈ. ਈ. ਦਾ ਖ਼ਿਤਾਬ ਦਿੱਤਾ ਗਿਆ। ਇਹ ਪਹਿਲਾ ਹਿੰਦੁਸਤਾਨੀ ਸੀ ਜਿਸਨੂੰ ਕਿ ਬਾਦਸ਼ਾਹ ਜਾਰਜ ਪੰਜਵੇਂ ਦੀ ਤਾਜਪੋਸ਼ੀ-ਸਮਾਰੋਹ ਵਿਚ ਬਾਦਸ਼ਾਹ ਦਾ ਭਾਰਤੀ ਦੂਤ ਚੁਣਿਆ ਗਿਆ ਅਤੇ ਐਮ. ਵੀ. ਓ. ਵੀ ਪ੍ਰਦਾਨ ਕੀਤਾ ਗਿਆ। 1909 ਈ. ਵਿਚ ਇਸਨੂੰ ਸ਼ਾਹੀ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। ਸੰਨ 1929 ਵਿਚ ਇਹ ਸੈਕਟਰੀ ਆਫ਼ ਸਟੇਟ ਕੌਂਸਲ ਦਾ ਮੈਂਬਰ ਬਣ ਕੇ ਇੰਗਲੈਂਡ ਗਿਆ। ਇਸਦੀ ਵਫ਼ਾਦਾਰੀ ਸਦਕਾ ਹੀ ਸਰਕਾਰ ਨੇ ਇਸਨੂੰ ਨਵਾਬ ਦੀ ਪਦਵੀ ਦਿੱਤੀ ਅਤੇ 1934 ਈ. ਵਿਚ ਇਸਨੂੰ ਆਡਰ ਆਫ਼ ਦਾ ਬ੍ਰਿਟਿਸ਼ ਇੰਪਾਇਰ ਪ੍ਰਦਾਨ ਕੀਤਾ ਗਿਆ।

ਹ. ਪੁ.–ਚੀ. ਫ਼ੈ. ਨੋ. ਪੰ. 2 : 205

**ਟਿਵਾਣਾ, ਹਯਾਤ ਖ਼ਾਂ (ਸਰ)** : ਅਣਵੰਡੇ ਪੰਜਾਬ ਦੇ ਇਸ ਮੁੱਖ ਮੰਤਰੀ ਅਤੇ ਪ੍ਰਸਿੱਧ ਸਿਆਸਤਦਾਨ ਨੂੰ ਵਧੇਰੇ ਕਰਕੇ ਸਰ ਸਿਕੰਦਰ ਹਯਾਤ ਖਾਂ ਦੇ ਨਾਉਂ ਨਾਲ ਜਾਣਿਆ ਜਾਂਦਾ ਹੈ। ਇਸ ਦਾ ਜਨਮ 1892 ਈ. ਵਿਚ ਪੱਛਮੀ ਪੰਜਾਬ ਵਿਚ ਮੁਲਤਾਨ ਵਿਖੇ ਹੋਇਆ। ਇਹ ਇਕ ਬੜੇ ਅਮੀਰ ਜ਼ਿਮੀਦਾਰ ਘਰਾਣੇ ਨਾਲ ਸਬੰਧਤ ਸੀ ਅਤੇ ਇਸ ਦੇ ਬਜ਼ੁਰਗਾਂ ਨੂੰ ਨਵਾਬ ਅਤੇ ਸਰਦਾਰ ਵਰਗੇ ਖ਼ਿਤਾਬ ਮਿਲੇ ਹੋਏ ਸਨ। ਇਸ ਦੇ ਪਿਤਾ ਦਾ ਨਾਉਂ ਨਵਾਬ ਮੁਹੰਮਦ ਹਯਾਤ ਖਾਂ ਸੀ ਜੋ ਕਿ ਪਹਿਲਾ ਹਿੰਦੁਸਤਾਨੀ ਸੀ ਜਿਸਨੂੰ ਸਹਾਇਕ ਕਮਿਸ਼ਨਰ ਨਿਯੁਕਤ ਕੀਤਾ ਗਿਆ ਸੀ। ਸਿਕੰਦਰ ਹਯਾਤ ਨੇ ਆਪਣੀ ਮੁਢਲੀ ਵਿੱਦਿਆ ਘਰ ਵਿਚ ਹੀ ਇਕ ਹਿੰਦੂ ਉਸਤਾਦ ਕੋਲੋਂ ਹਾਸਲ ਕੀਤੀ ਅਤੇ ਬਾਅਦ ਵਿਚ ਅਲੀਗੜ੍ਹ ਦੇ ਐਮ. ਏ. ਓ. ਹਾਈ ਸਕੂਲ ਵਿਚ ਭੇਜ ਦਿੱਤਾ ਗਿਆ। ਸਕੂਲ ਵਿਚ ਇਹ ਇਕ ਲਾਇਕ ਵਿਦਿਆਰਥੀ ਅਤੇ ਯੋਗ ਖਿਡਾਰੀ ਸੀ। ਦਸਵੀਂ ਪਾਸ ਕਰਨ ਮਗਰੋਂ ਉਚੇਰੀ ਵਿੱਦਿਆ ਲਈ ਇਸਨੂੰ ਇੰਗਲੈਂਡ ਭੇਜ ਦਿੱਤਾ ਗਿਆ। ਉਥੇ ਇਹ ਵਿੱਦਿਆ ਪੂਰੀ ਨਹੀਂ ਕਰ ਸਕਿਆ ਅਤੇ ਦੋ ਸਾਲ ਮਗਰੋਂ ਹੀ ਵਾਪਸ ਪਰਤ ਆਇਆ। ਇੰਗਲੈਂਡ ਦੀਆਂ ਵਿਦਿਅਕ ਸੰਸਥਾਵਾਂ ਅਤੇ ਪਾਰਲੀਮੈਂਟ ਨੇ ਇਸ ਨੂੰ ਪ੍ਰਭਾਵਿਤ ਕੀਤਾ। ਉਸ ਵੇਲੇ ਇੰਗਲੈਂਡ ਵਿਚ ਇਹ ਭਾਰਤੀ ਕ੍ਰਾਂਤੀਕਾਰੀਆਂ ਨੂੰ ਵੀ ਮਿਲਿਆ। ਇਹ ਭਾਵੇਂ ਉਨ੍ਹਾਂ ਵਿਚ ਸ਼ਾਮਲ ਨਹੀਂ ਹੋਇਆ ਪਰ ਉਨ੍ਹਾਂ ਦੀ ਦੇਸ਼-ਭਗਤੀ ਦੀ ਭਾਵਨਾ ਨੂੰ ਇਸਨੇ ਸਲਾਹਿਆ। 1913 ਈ. ਵਿਚ ਉਸ ਵੇਲੇ ਦੇ ਪ੍ਰਸਿੱਧ ਮੀਰ ਘਰਾਣੇ ਵਿਚ ਇਸਦਾ ਨਿਕਾਹ ਹੋਇਆ। ਪਹਿਲੇ ਸੰਸਾਰ ਮਹਾਂ ਯੁੱਧ ਵੇਲੇ ਇਹ ਬਰਤਾਨਵੀ ਸਰਕਾਰ ਦੀ ਨੌਕਰੀ ਵਿਚ ਆਇਆ। ਇਸਨੂੰ ਕਮਿਸ਼ਨ ਦਿੱਤਾ ਗਿਆ। ਤੀਜੀ ਅਫ਼ਗਾਨ ਲੜਾਈ ਸਮੇਂ ਇਸਨੂੰ ਕੰਪਨੀ ਕਮਾਂਡਰ ਥਾਪਿਆ ਗਿਆ। ਲੜਾਈ ਤੋਂ ਬਾਅਦ 1929 ਈ. ਤੱਕ ਇਹ ਅਵਲ ਦਰਜੇ ਦੇ ਮੈਜਿਸਟਰੇਟ ਦੇ ਤੌਰ ਤੇ ਕੰਮ ਕਰਦਾ ਰਿਹਾ। 1928 ਈ. ਵਿਚ ਸਾਈਮਨ ਕਮਿਸ਼ਨ ਨਾਲ ਕੰਮ ਕਰਨ ਲਈ ਪੰਜਾਬ ਰੀਫ਼ਾਰਮ ਕਮੇਟੀ ਦਾ ਪ੍ਰਧਾਨ ਬਣਿਆ। 1930 ਈ. ਵਿਚ ਇਸਨੂੰ ਗਵਰਨਰ ਦੀ ਕੌਂਸਲ ਦਾ ਮਾਲੀਆ-ਮੈਂਬਰ ਬਣਾਇਆ ਗਿਆ। 1932 ਈ. ਅਤੇ ਫਿਰ 1934 ਈ. ਵਿਚ ਸਰ ਸਿਕੰਦਰ ਹਯਾਤ ਖਾਂ ਨੇ ਪੰਜਾਬ ਦੇ ਗਵਰਨਰ ਦਾ ਅਹੁਦਾ ਸੰਭਾਲਿਆ। 1935 ਈ. ਵਿਚ ਨਵੇਂ ਬਣੇ ਰਿਜ਼ਰਵ ਬੈਂਕ ਦਾ ਇਸਨੂੰ ਡਿਪਟੀ ਗਵਰਨਰ ਨਿਯੁਕਤ ਕੀਤਾ ਗਿਆ। ਦੂਜੇ ਸੰਸਾਰ ਯੁੱਧ ਵੇਲੇ ਇਹ ਪੰਜਾਬ ਦਾ ਮੁੱਖ ਮੰਤਰੀ ਸੀ। ਇਸਨੇ ਜੰਗ ਵਿਚ ਸਹਾਇਤਾ ਦੇ ਤੌਰ ਤੇ ਬਹੁਤ ਸਾਰੇ ਜਵਾਨਾਂ ਦੀ ਭਰਤੀ ਕੀਤੀ ਅਤੇ ਜਿੰਨਾ ਵੀ ਹੋ ਸਕਿਆ ਸਰਕਾਰ ਦੀ ਮੱਦਦ ਕੀਤੀ। ਇਸਨੇ ਆਪਣੇ ਪੁੱਤਰਾਂ ਨੂੰ ਵੀ ਫ਼ੌਜ ਵਿਚ ਭੇਜਿਆ। ਇਹ ਜੰਗ ਦੇ ਵੱਖ ਵੱਖ ਮੋਰਚਿਆਂ ਤੇ ਆਪ ਖ਼ੁਦ ਜਾ ਕੇ ਫ਼ੌਜੀ ਜਵਾਨਾਂ ਦੀ ਹੌਸਲਾ ਅਫ਼ਜ਼ਾਈ ਕਰਦਾ ਸੀ। ਪੰਜਾਬ ਦੇ ਮੁੱਖ ਮੰਤਰੀ ਦੇ ਤੌਰ ਦੇ ਇਹ ਲਗਭਗ 6 ਸਾਲ ਲਈ, 1942 ਤੱਕ ਰਿਹਾ। ਇਹ ਕਾਲ ਪੰਜਾਬ ਪ੍ਰਾਂਤ ਲਈ ਚੇਤੇ ਰੱਖਣ ਯੋਗ ਹੈ। ਇਸੀ ਸਮੇਂ ਵਿਚ ਉਸਨੇ ਪੰਜਾਬ ਦੇ ਕਿਸਾਨਾਂ ਦੀ ਹਾਲਤ ਸੁਧਾਰਨ ਲਈ ਬਹੁਤ ਕੰਮ ਕੀਤੇ। ਸਿੰਚਾਈ ਦੀਆਂ ਸਹੂਲਤਾਂ ਵਿਚ ਵਾਧਾ ਕੀਤਾ ਗਿਆ, ਸੜਕਾਂ ਬਣਵਾਈਆਂ ਗਈਆਂ ਅਤੇ ਪੰਚਾਇਤਾਂ ਨੂੰ ਮਜ਼ਬੂਤ ਕੀਤਾ ਗਿਆ। ਫ਼ਿਰਕਾ-ਪ੍ਰਸਤੀ ਖ਼ਤਮ ਕਰਨ ਅਤੇ ਆਪਸੀ ਭਾਈਚਾਰੇ ਨੂੰ ਕਾਇਮ ਕਰਨ ਦਾ ਪੂਰਾ ਯਤਨ ਕੀਤਾ। ਇਹ ਸ਼ਰਾ ਦਾ ਪੱਕਾ ਮੁਸਲਮਾਨ ਸੀ ਜਿਸ ਦਾ ਨਿਮਾਜ਼ ਅਤੇ ਰੋਜ਼ਿਆਂ ਵਿਚ ਯਕੀਨ ਸੀ ਪਰ ਕੱਟੜ ਪੰਥੀ ਨਹੀਂ ਸੀ। ਇਸ ਬਾਰੇ

ਇਹ ਗੱਲ ਮਸ਼ਹੂਰ ਸੀ ਕਿ ਇਹ ਸਾਰੇ ਮਹੱਤਵਪੂਰਨ ਕੰਮਾਂ ਦੇ ਫ਼ੈਸਲੇ ਸਵੇਰ ਦੀ ਨਿਮਾਜ਼ ਮਗਰੋਂ ਕਰਦਾ ਸੀ। ਦੂਜੇ ਧਰਮਾਂ ਸਬੰਧੀ ਇਸਦਾ ਵਤੀਰਾ ਬੜਾ ਸਹਿਣਸ਼ੀਲਤਾ ਵਾਲਾ ਸੀ। ਇਸਨੇ ਇਸਤਰੀ ਵਿੱਦਿਆ ਨੂੰ ਵੀ ਉਤਸ਼ਾਹਿਤ ਕੀਤਾ। ਪੰਜਾਬ ਵਿਚ ਪ੍ਰਾਇਮਰੀ ਤੱਕ ਦੀ ਵਿੱਦਿਆ ਲਾਜ਼ਮੀ ਕਰਨ ਦੇ ਹੱਕ ਵਿਚ ਸੀ। ਇਸ ਦੇ ਜਿਉਂਦੇ ਜੀ ਮੁਸਲਮ ਲੀਗ ਪੰਜਾਬ ਪ੍ਰਾਂਤ ਵਿਚ ਹਾਵੀ ਨਾ ਹੋ ਸਕੀ। ਇਥੋਂ ਤੱਕ ਕਿ ਜਿਨਾਹ ਵੀ ਇਸ ਪਾਸੇ ਲੱਗਾ ਰਿਹਾ। ਸਰ ਸਿਕੰਦਰ ਹਯਾਤ ਖ਼ਾਂ ਨੇ ਸਖ਼ਤੀ ਨਾਲ ਅਲਾਮਾ ਮਸ਼ਰਿਕੀ ਦੀ ਖ਼ਾਕਸਾਰ ਪਾਰਟੀ ਨੂੰ ਕੁਚਲ ਦਿੱਤਾ। ਦੂਜੀ ਸੰਸਾਰ-ਜੰਗ ਵੇਲੇ ਪੰਜਾਬ ਵਿਚ ਰਾਜਨੀਤਕ ਬਦਅਮਨੀ, ਤੰਗੀ ਅਤੇ ਔਕੜਾਂ ਦੀ ਬਹੁਲਤਾ ਸੀ ਪਰ ਇਨ੍ਹਾਂ ਨੂੰ ਸਿਕੰਦਰ ਖ਼ਾਨ ਨੇ ਬੜੀ ਸ਼ਾਂਤੀ, ਸੰਜੀਦਗੀ ਅਤੇ ਸਾਵਧਾਨੀ ਨਾਲ ਨਜਿੱਠਿਆ। ਇੰਜ ਆਪਣੇ ਪ੍ਰਾਂਤ ਵਿਚ ਸ਼ਾਂਤੀ ਕਾਇਮ ਕਰਨ ਵਿਚ ਕਾਫ਼ੀ ਕਾਮਯਾਬ ਰਿਹਾ। ਇਸਨੇ ਫ਼ਿਰਕੂਪੁਣਾ ਦੂਰ ਕਰਨ ਲਈ ਇਕ ਅਜਿਹੀ ਵਜ਼ਾਰਤ ਬਣਾਈ ਜਿਸ ਵਿਚ ਹਿੰਦੂ, ਸਿੱਖ ਅਤੇ ਮੁਸਲਮਾਨ ਵਜ਼ੀਰ ਸਨ ਜਿਨ੍ਹਾਂ ਨੇ ਪੰਜਾਬ ਦੀ ਉੱਨਤੀ ਲਈ ਕੰਮ ਕੀਤਾ ਅਤੇ ਬਹੁਤ ਸਾਰੇ ਸੁਧਾਰ ਕੀਤੇ।

ਹ. ਪੁ.- ਡਿਕ. ਨੈ. ਬਾਇ. 4 : 200

**ਟਿਵਾਣਾ ਪਰਿਵਾਰ** : ਇਸ ਪਰਿਵਾਰ ਦੇ ਮੋਢੀ ਸ਼ਾਹਪੁਰ ਦੇ ਸਾਲਟ ਰੇਂਜ (ਅੱਜਕੱਲ੍ਹ ਪਾਕਿਸਤਾਨ ਵਿਚ ਹੈ ) ਦੇ ਪੱਬੀ ਖੇਤਰ ਦੇ ਵਸਨੀਕ ਸਨ। ਇਸ ਪਰਿਵਾਰ ਨੇ ਪੰਜਾਬ ਦੇ ਇਤਿਹਾਸ ਵਿਚ ਬਹੁਤ ਹੀ ਮਹੱਤਵਪੂਰਨ ਭੂਮਿਕਾ ਨਿਭਾਈ। ਇਨ੍ਹਾਂ ਨੂੰ ਪਨਵਾਈ (Punwai) ਰਾਜਪੂਤ ਵੀ ਮੰਨਿਆ ਜਾਂਦਾ ਹੈ। ਟਿਵਾਣੇ, ਸਿਆਲ ਅਤੇ ਘੇਬਾ ਪਰਿਵਾਰਾਂ ਦੇ ਵਡੇਰੇ ਇਕੋ ਹੀ ਮੰਨੇ ਜਾਂਦੇ ਹਨ। ਟਿਵਾਣਾ ਪਰਿਵਾਰ 15ਵੀਂ ਸਦੀ ਦੇ ਅੰਤ ਵਿਚ ਸਿਆਲਾਂ ਦੇ ਨਾਲ ਹੀ ਪੰਜਾਬ ਵਿਚ ਆਇਆ। ਸ਼ੁਰੂ ਵਿਚ ਇਨ੍ਹਾਂ ਨੇ ਆਪਣਾ ਟਿਕਾਣਾ ਸਿੰਧ ਦਰਿਆ ਦੇ ਕੰਢੇ ਤੇ ਜਹਾਂਗੀਰ ਪਿੰਡ ਨੂੰ ਬਣਾਇਆ ਪਰ ਬਾਅਦ ਵਿਚ ਇਹ ਸ਼ਾਹਪੁਰ ਆ ਕੇ ਵੱਸ ਗਏ। ਇਨ੍ਹਾਂ ਨੇ ਜਲਦੀ ਹੀ ਇਸਲਾਮ ਧਰਮ ਨੂੰ ਅਪਣਾ ਲਿਆ। ਇਥੇ ਇਹ ਮੀਰ ਅਲੀ ਖ਼ਾਂ ਦੇ ਸਮੇਂ ਤੱਕ ਰਹੇ। ਆਪਣੇ ਮੁਰਸ਼ਦ ਫ਼ਕੀਰ ਸੁਲਤਾਨ ਹਾਜੀ ਦੀ ਸਲਾਹ ਨਾਲ ਮੀਰ ਅਲੀ ਖ਼ਾਂ ਆਪਣੇ ਕਬੀਲੇ ਸਮੇਤ ਪੂਰਬ ਵੱਲ ਚਲਾ ਗਿਆ। ਮੀਰ ਅਹਿਮਦ ਖ਼ਾਂ ਜੋ ਕਿ ਮੀਰ ਅਲੀ ਖ਼ਾਂ ਦਾ ਲੜਕਾ ਸੀ, ਨੇ 1680 ਈ. ਦੇ ਲਗਭਗ ਉਖਲੀ ਮੌਹਲਾ (Ukhli Mohla) ਦੇ ਪੂਰਬ ਵਿਚ, ਸੱਤ ਮੀਲ ਦੂਰ ਇਕ ਪਿੰਡ ਵਸਾਇਆ। ਇਸ ਜਗ੍ਹਾ ਦਾ ਪਾਣੀ ਬਹੁਤ ਮਿੱਠਾ ਸੀ ਇਸੇ ਲਈ ਇਸ ਦਾ ਨਾਮ ਮਿੱਠਾ ਟਿਵਾਣਾ ਰੱਖਿਆ ਗਿਆ। ਦਾਦੂ ਖ਼ਾਂ ਅਤੇ ਸ਼ੇਰ ਖ਼ਾਂ ਨੇ ਮਿੱਠਾ ਟਿਵਾਣੇ ਨੂੰ ਹੋਰ ਸਵਾਰਿਆ ਅਤੇ ਉੱਨਤ ਕੀਤਾ। ਇਸ ਤਰ੍ਹਾਂ ਜਲਦੀ ਹੀ ਇਹ ਇਕ ਖ਼ੁਸ਼ਹਾਲ ਕਸਬੇ ਦਾ ਰੂਪ ਧਾਰਨ ਕਰ ਗਿਆ। ਦੇਸ਼ ਦੇ ਦੂਜੇ ਹਿੱਸਿਆਂ ਤੋਂ ਵੀ ਆ ਕੇ ਲੋਕੀਂ ਇਥੇ ਵਸਣ ਲੱਗੇ। ਸ਼ੇਰ ਖ਼ਾਂ ਅਤੇ ਉਸਦੇ ਭਰਾ ਆਲਮ ਸ਼ੇਰ ਖ਼ਾਂ ਨੇ ਮਿਲਕੇ ਸਾਜ਼ਿਸ਼ ਕੀਤੀ ਅਤੇ ਆਪਣੇ ਪਿਤਾ ਵਿਰੁਧ ਬਗ਼ਾਵਤ ਕਰਕੇ ਇਸਨੂੰ ਮਾਰ ਦਿੱਤਾ। ਸ਼ੇਰ ਖ਼ਾਂ ਨੇ ਆਪਣੇ ਆਲੇ-ਦੁਆਲੇ ਦੇ ਅਵਾਨ (Awans) ਦੇ ਕਈ ਇਲਾਕੇ ਜਿੱਤ ਲਏ। ਡੇਰਾ ਇਸਮਾਈਲ ਖ਼ਾਂ ਦੇ ਗਵਰਨਰ ਨੂੰ ਖਿਰਾਜ ਦੇਣਾ ਵੀ ਬੰਦ ਕਰ ਦਿੱਤਾ। 1745 ਈ. ਵਿਚ ਸ਼ੇਰ ਖ਼ਾਂ ਨੇ ਨੂਰਪੁਰ ਟਿਵਾਣਾ ਨਾਉਂ ਦਾ ਇਕ ਪਿੰਡ ਵਸਾਇਆ ਅਤੇ ਜਲਦੀ ਹੀ ਇਹ ਇਕ ਨਾਮੀ ਪਿੰਡ ਬਣ ਗਿਆ। 1767 ਈ. ਵਿਚ ਸ਼ੇਰ ਖ਼ਾਂ ਦੀ ਮੌਤ ਹੋ ਗਈ। ਖ਼ਾਨ ਮੁਹੰਮਦ ਖ਼ਾਂ ਅਤੇ ਖ਼ਾਨ ਬੇਗ ਖ਼ਾਂ ਇਸਦੇ ਦੋ ਪੁੱਤਰ ਸਨ। ਇਸਦੀ ਮੌਤ ਮਗਰੋਂ ਖ਼ਾਨ ਮੁਹੰਮਦ ਸਰਦਾਰ ਬਣ ਗਿਆ। ਪਹਿਲਾ ਧੜੱਲੇਦਾਰ ਕੰਮ ਖ਼ਾਨ ਮੁਹੰਮਦ ਨੇ ਹਸਨਾਲ ਅਤੇ ਮਸਤੀਆਲ ਕਬੀਲਿਆਂ ਦੀ ਬਗ਼ਾਵਤ ਨੂੰ ਦਬਾਉਣ ਦਾ ਕੀਤਾ। ਇਸਦੇ ਲੜਕੇ ਅਹਿਮਦਯਾਰ ਨੇ ਇਸਦੇ ਵਿਰੁੱਧ ਬਗ਼ਾਵਤ ਕਰਕੇ ਆਪਣੀ ਸਰਦਾਰੀ ਸੰਭਾਲ ਲਈ । 1817 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਮਿਸਰ ਦੀਵਾਨ ਚੰਦ ਦੇ ਅਧੀਨ ਇਕ ਫ਼ੌਜ ਭੇਜੀ। ਅਹਿਮਦਯਾਰ ਖ਼ਾਂ ਹਾਰ ਗਿਆ ਅਤੇ ਜੰਡਿਆਲੇ ਵੱਲ ਭੱਜ ਗਿਆ। ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਸਨੂੰ 10,000 ਰੁਪਏ ਦੀ ਜਾਗੀਰ ਦੇ ਦਿੱਤੀ। ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਮਾਨਖੇੜਾ ਦੇ ਨਵਾਬ ਤੇ ਚੜ੍ਹਾਈ ਕੀਤੀ ਤਾਂ ਅਹਿਮਦਯਾਰ ਨੇ ਵੀ ਇਸਦਾ ਸਾਥ ਦਿੱਤਾ ਕਿਉਂਕਿ ਉਹ ਆਪ ਵੀ ਨਵਾਬ ਤੋਂ ਬਦਲਾ ਲੈਣਾ ਚਾਹੁੰਦਾ ਸੀ। ਸੰਨ 1829 ਈ. ਵਿਚ ਅਹਿਮਦਯਾਰ ਦੀ ਮੌਤ ਤੋਂ ਬਾਅਦ ਇਸਦਾ ਭਤੀਜਾ ਫ਼ਤਹਿ ਖ਼ਾਂ ਜੋ ਕਿ ਖ਼ੁਦ ਯਾਰ ਖ਼ਾਂ ਦਾ ਪੁੱਤਰ ਸੀ, ਤਾਕਤ ਵਿਚ ਆਇਆ। ਪਹਿਲਾਂ ਉਸਨੇ ਹਰੀ ਸਿੰਘ ਨਲਵੇ ਦੀ ਫ਼ੌਜ ਵਿਚ ਕੰਮ ਕੀਤਾ। ਜਦੋਂ 1837 ਈ. ਵਿਚ ਹਰੀ ਸਿੰਘ ਨਲਵਾ ਦੀ ਮੌਤ ਹੋ ਗਈ ਤਾਂ ਫ਼ਤਹਿ ਖ਼ਾਂ ਰਾਜਾ ਧਿਆਨ ਸਿੰਘ ਕੋਲ ਲਾਹੌਰ ਆ ਗਿਆ। ਇਹ ਕਾਫ਼ੀ ਦੇਰ ਤੱਕ ਤਾਕਤ ਵਿਚ ਰਿਹਾ। 1848 ਈ. ਵਿਚ ਇਸਦੀ ਮੌਤ ਹੋ ਗਈ। ਇਸਤੋਂ ਬਾਅਦ ਇਸਦਾ ਲੜਕਾ ਫਤਹਿ ਸ਼ੇਰ ਖ਼ਾਂ ਅੰਗਰੇਜ਼ਾਂ ਦਾ ਵਫ਼ਾਦਾਰ ਰਿਹਾ। ਸੰਨ 1857 ਈ. ਦੇ ਗ਼ਦਰ ਵੇਲੇ ਇਸਨੇ ਅੰਗਰੇਜ਼ਾਂ ਦਾ ਪੂਰਾ ਸਾਥ ਦਿੱਤਾ। ਬਦਲੇ ਵਿਚ ਇਸਨੂੰ ਖ਼ਾਨ ਬਹਾਦਰ ਦੀ ਉਪਾਧੀ, ਜ਼ਿੰਦਗੀ ਭਰ ਲਈ 1200 ਰੁਪਏ ਦੀ ਜਾਗੀਰ ਅਤੇ 5000 ਰੁ. ਪੈਨਸ਼ਨ ਵਜੋਂ ਦਿੱਤੇ ਗਏ। ਫ਼ਤਹਿ ਸ਼ੇਰ ਖ਼ਾਂ ਦੀ ਮੌਤ ਪਿੱਛੋਂ ਇਸਦਾ ਨਾਬਾਲਗ਼ ਪੁੱਤਰ ਮੁਹੰਮਦ ਸ਼ੇਰ ਖ਼ਾਨ ਰਹਿ ਗਿਆ। ਉਸਦੀ ਜਾਇਦਾਦ ਦੀ ਦੇਖ-ਰੇਖ ਦੀ ਜ਼ਿੰਮੇਵਾਰੀ ਅੰਗਰੇਜ਼ੀ ਸਰਕਾਰ ਨੇ ਕਚਹਿਰੀ ਨੂੰ ਸੌਂਪੀ। ਜਦੋਂ ਇਹ ਵੱਡਾ ਹੋਇਆ ਤਾਂ ਸਰਕਾਰ ਨੇ ਇਸ ਨੂੰ ਐਚੀਸਨ ਕਾਲਜ ਵਿਚ ਵਿਦਿਆ ਹਾਸਲ ਕਰਨ ਲਈ ਭੇਜਿਆ। ਇਸਦੇ ਵਾਪਸ ਪਰਤਣ ਤੇ ਇਸਦੀ ਜਾਇਦਾਦ ਇਸਨੂੰ ਸੌਂਪ ਦਿੱਤੀ ਗਈ। 1890 ਈ. ਵਿਚ ਇਸਦੀ ਮੌਤ ਹੋ ਗਈ ਅਤੇ ਇਸਦੇ ਦੋਨੋਂ ਲੜਕਿਆਂ ਦੋਸਤ ਮੁਹੰਮਦ ਖ਼ਾਂ ਅਤੇ ਗ਼ੁਲਾਮ ਜਿਲਾਨੀ ਖ਼ਾਂ ਨੂੰ ਸਿੱਖਿਆ ਲਈ ਐਚੀਸਨ ਕਾਲਜ ਪੜ੍ਹਨੇ ਪਾਇਆ ਗਿਆ। ਬਾਅਦ ਵਿਚ ਦੋਸਤ ਮੁਹੰਮਦ ਖ਼ਾਂ ਨੇ ਦਰਬਾਰ ਵਿਚ ਆਪਣੇ ਪਿਤਾ ਦੀ ਥਾਂ ਲਈ। ਮਲਿਕ ਸਾਹਿਬ ਖ਼ਾਂ ਖ਼ਾਨ ਬਹਾਦਰ ਸੀ. ਐੱਸ. ਆਈ ਦੀ ਜੋ ਕਿ ਮਲਿਕ ਸ਼ੇਰ ਮੁਹੰਮਦ ਖ਼ਾਂ ਦਾ ਚਾਚਾ ਸੀ, ਨੇ 1848 ਈ. ਵਿਚ ਅੰਗਰੇਜ਼ਾਂ ਨੂੰ ਆਪਣੀ ਵਫ਼ਾਦਾਰੀ ਦਾ ਸਬੂਤ ਭਾਈ ਮਹਾਰਾਜ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਦਿੱਤਾ। 1857 ਦੇ ਗ਼ਦਰ ਦੌਰਾਨ ਅੰਗਰੇਜ਼ੀ ਸਰਕਾਰ ਦੀ ਇਸਨੇ ਜੋ ਮਦਦ ਕੀਤੀ ਉਸਦੇ ਬਦਲੇ ਵਿਚ ਇਸਨੂੰ ਖ਼ਾਨ ਬਹਾਦਰ ਦਾ ਖ਼ਿਤਾਬ, 1200 ਰੁਪਏ ਦੀ ਹੋਰ ਪੈਨਸ਼ਨ ਇਸਦੀ ਪਿਛਲੀ ਪੈਨਸ਼ਨ ਵਿਚ ਜੋੜ ਦਿੱਤੀ ਗਈ। ਪੰਜਾਬ ਪਰਤਣ ਤੇ ਇਸਨੂੰ ਕਾਫ਼ੀ ਜ਼ਮੀਨ ਵੀ ਦਿੱਤੀ ਗਈ। ਉਸਦੀ ਬਹਾਦਰੀ ਅਤੇ ਵਫ਼ਾਦਾਰੀ ਸਦਕਾ ਹੀ ਅੰਗਰੇਜ਼ੀ ਸਰਕਾਰ ਵਲੋਂ ਉਸਨੂੰ 'ਆਰਡਰ ਆਫ਼ ਦਾ ਸਟਾਰ ਆਫ਼ ਇੰਡੀਆ' ਸਨਮਾਨ ਬਖ਼ਸ਼ਿਆ ਗਿਆ। 1879 ਵਿਚ ਇਸਦੀ ਮੌਤ ਹੋ ਗਈ। 1885 ਈ. ਵਿਚ ਇਸਦੇ ਪੁੱਤਰ ਉਮਰ ਹਯਾਤ ਖ਼ਾਂ ਨੇ ਆਪਣੀ ਜਾਇਦਾਦ ਦੀ ਦੇਖ-ਰੇਖ ਸੰਭਾਲੀ। ਉਸਨੇ ਆਪਣੇ ਜ਼ਿਲ੍ਹੇ ਵਿਚ ਅਪਰਾਧਾਂ ਦਾ ਖ਼ਾਤਮਾ ਕੀਤਾ। ਚੰਗੀਆਂ ਘੋੜਾਂ ਨੂੰ ਮੁੜ ਕੇ ਚਾਲੂ ਕੀਤਾ। ਕਈ ਮੁਫ਼ਤ ਅਤੇ ਖ਼ੈਰਾਤੀ ਸੰਸਥਾਵਾਂ ਨੂੰ ਚਾਲੂ ਕੀਤਾ। 1906 ਈ. ਵਿਚ ਇਸਨੂੰ ਸੀ. ਆਈ. ਈ. ਦੀ ਉਪਾਧੀ ਮਿਲੀ। ਉਮਰ ਹਯਾਤ ਖ਼ਾਨ ਦਾ ਇਕੋ ਇਕ ਪੁੱਤਰ ਖ਼ਿਜ਼ਰ ਹਯਾਤ ਖ਼ਾਂ ਬਚਪਨ ਤੋਂ ਬੜਾ ਲਾਇਕ ਅਤੇ ਹੋਣਹਾਰ ਸੀ। 1918 ਈ. ਵਿਚ 18 ਸਾਲ ਦੀ ਉਮਰ ਵਿਚ ਉਸਨੂੰ ਫ਼ੌਜ ਵਿਚ ਕਮਿਸ਼ਨ ਮਿਲ ਗਿਆ। ਉਹ ਵੀ ਅੰਗਰੇਜ਼ੀ ਸਰਕਾਰ ਦਾ ਖ਼ੈਰ-ਖਵਾਹ ਸੀ। ਇਸਦਾ ਇਕੋ ਇਕ ਲੜਕਾ ਨਜ਼ਰ ਹਯਾਤ ਖ਼ਾਂ ਸੀ। ਮਲਿਕ ਜਹਾਨ

ਖ਼ਾਨ, ਮਿਲਕ ਸਾਹਿਬ ਖ਼ਾਂ ਦਾ ਭਰਾ ਸੀ। ਇਸਨੇ 1857 ਦੇ ਗ਼ਦਰ ਵਿਚ ਆਪਣੇ ਭਰਾ ਦੀ ਬੜੀ ਮਦਦ ਕੀਤੀ। ਗ਼ਦਰ ਤੋਂ ਬਾਅਦ ਜਹਾਨ ਖ਼ਾਂ ਨੂੰ ਪਿਛਲੀ ਪੈਨਸ਼ਨ ਤੋਂ ਇਲਾਵਾ 360 ਰੁਪਏ ਸਾਲਾਨਾ ਪੈਨਸ਼ਨ ਹੋਰ ਮਿਲਣ ਲੱਗੀ। ਇਸਦੀ ਮੌਤ ਤੋਂ ਬਾਅਦ ਵੀ ਇਸਦੀ ਵਿਧਵਾ ਪਤਨੀ ਅਤੇ ਧੀ ਨੂੰ 190 ਰੁ. ਪੈਨਸ਼ਨ ਮਿਲਦੀ ਰਹੀ। ਇਸਦਾ ਇਕ ਲੜਕਾ ਮਲਿਕ ਮੁਹੰਮਦ ਖ਼ਾਂ ਸੀ ਜਿਸਨੂੰ 1899 ਈ. ਵਿਚ ਖ਼ਾਨ ਬਹਾਦਰ ਦਾ ਖ਼ਿਤਾਬ ਮਿਲਿਆ। ਮਲਿਕ ਫਤਹਿ ਖ਼ਾਂ, ਮਲਿਕ ਸਾਹਿਬ ਖ਼ਾਂ ਦਾ ਇਕ ਹੋਰ ਭਰਾ ਸੀ ਜਿਸਦੀ 1894 ਈ. ਵਿਚ ਮੌਤ ਹੋ ਗਈ। ਇਸਦਾ ਇਕ ਲੜਕਾ ਮਲਿਕ ਮੁਜ਼ੱਫ਼ਰ ਖ਼ਾਂ ਹੋਇਆ ਜੋ ਕਿ 1925 ਈ. ਵਿਚ ਮਰ ਗਿਆ। ਮਲਿਕ ਅਹਿਮਦ ਖ਼ਾਂ ਮਲਿਕ ਮੁਜ਼ਫ਼ਰ ਖ਼ਾਂ ਦਾ ਬੇਟਾ ਸੀ। ਮਲਿਕ ਖ਼ਾਨ ਮੁਹੰਮਦ ਮਲਿਕ ਸ਼ੇਰ ਬਹਾਦਰ ਖ਼ਾਂ ਦਾ ਵੱਡਾ ਲੜਕਾ ਸੀ ਜਿਸਦੀ 1936 ਈ. ਵਿਚ ਮੌਤ ਹੋ ਗਈ। ਇੰਜ ਮਿੱਠਾ ਟਿਵਾਣਾ ਪਰਿਵਾਰ ਦੇ ਬਹੁਤ ਸਾਰੇ ਮੈਂਬਰ ਫ਼ੌਜ ਅਤੇ ਪੁਲਿਸ ਵਿਚ ਯੋਗ ਥਾਵਾਂ ਤੇ ਰਹੇ ਅਤੇ ਇੰਡੀਅਨ ਆਰਮੀ ਵਿਚ ਇਨ੍ਹਾਂ ਨੂੰ ਸਭ ਤੋਂ ਵਧੀਆ ਘੋੜ-ਸਵਾਰ ਮੰਨਿਆ ਜਾਂਦਾ ਰਿਹਾ।

ਹ. ਪੁ. - ਪੰ. ਕਾ. 148; ਚੀ. ਫੈ. ਨੋ. ਪੰ. 2 : 192

**ਟਿਵਾਣਾ, ਮਲਿਕ ਸਾਹਿਬ ਖ਼ਾਂ ਬਹਾਦਰ** : ਇਹ ਟਿਵਾਣਾ ਪਰਿਵਾਰ ਵਿਚੋਂ ਅਹਿਮਦ ਯਾਰ ਖ਼ਾਂ ਦਾ ਪੁੱਤਰ ਸੀ ਜਿਸਨੂੰ ਅੰਗਰੇਜ਼ੀ ਸਰਕਾਰ ਨੇ ਬਹਾਦਰੀ ਅਤੇ ਵਫ਼ਾਦਾਰੀ ਸਦਕਾ 'ਸਟਾਰ ਆਫ ਇੰਡੀਆ' ਦਾ ਰੁਤਬਾ ਦਿੱਤਾ। ਮਲਿਕ ਸਾਹਿਬ ਖ਼ਾਂ ਨੇ 1848 ਈ. ਵਿਚ ਭਾਈ ਮਾਹਾਰਾਜ ਸਿੰਘ ਦਾ ਪਿੱਛਾ ਕੀਤਾ ਅਤੇ ਉਸਦੇ ਬਹੁਤ ਸਾਰੇ ਪੈਰੋਕਾਰਾਂ ਨੂੰ ਫੜਿਆ। ਇੰਜ ਉਸਨੇ ਅੰਗਰੇਜ਼ੀ ਸਰਕਾਰ ਵਿਚ ਆਪਣਾ ਨਾਉਂ ਕਮਾ ਲਿਆ। ਇਸਨੇ ਸਾਹੀਵਾਲੀ ਦੇ ਲੰਗਰ ਖ਼ਾਂ ਨਾਲ ਮਿਲ ਕੇ ਭਾਈ ਮਹਾਰਾਜ ਸਿੰਘ ਦਾ ਪਿੱਛਾ ਕੀਤਾ ਅਤੇ ਝੰਗ ਸਭ ਤੋਂ ਪਹਿਲਾਂ ਪਹੁੰਚ ਗਿਆ ਤੇ ਭਾਈ ਮਹਾਰਾਜ ਸਿੰਘ ਤੇ ਹਮਲਾ ਕੀਤਾ ਅਤੇ ਉਸਦੇ ਬਹੁਤ ਸਾਰੇ ਸਾਥੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਫੇਰ ਸਾਹਿਬ ਖ਼ਾਂ ਆਪਣੇ ਸਾਥੀਆਂ ਨਾਲ ਮੁਲਤਾਨ ਜਾ ਪਹੁੰਚਿਆ। ਸੰਨ 1857 ਦੇ ਗ਼ਦਰ ਸਮੇਂ ਇਹ ਆਪਣੇ 300 ਘੋੜ-ਸਵਾਰਾਂ ਸਮੇਤ ਜਿਹਲਮ ਪਹੁੰਚਿਆ ਤੇ ਇਥੇ 14 ਵੀਂ ਪਿਆਦਾ ਫ਼ੌਜ ਦੇ ਬਾਗ਼ੀਆਂ ਅਤੇ ਬਾਅਦ ਵਿਚ ਕੂਪਰ ਦੇ ਨਾਲ ਅਜਨਾਲਾ ਵਿਖੇ 26 ਵੀਂ ਪਿਆਦਾ ਫ਼ੌਜ ਦੇ ਬਾਗ਼ੀਆਂ ਨੂੰ ਆਪਣੀ ਚਲਾਕੀ ਨਾਲ ਬਿਨਾਂ ਖ਼ੂਨ ਖ਼ਰਾਬੇ ਕੀਤਿਆਂ ਗ੍ਰਿਫ਼ਤਾਰ ਕਰ ਲਿਆ। ਕਾਨਪੁਰ ਵਿਚ ਵੀ ਬਾਗ਼ੀਆ ਦਾ ਬਹੁਤ ਜ਼ੋਰ ਸੀ ਅਤੇ ਉਥੇ ਸ਼ਾਂਤੀ ਕਾਇਮ ਕਰਨ ਲਈ ਸਾਹਿਬ ਖ਼ਾਂ ਨੂੰ ਹੀ ਉਸਦੀ ਫ਼ੌਜ ਸਮੇਤ ਭੇਜਿਆ ਗਿਆ। ਫਿਰ ਇਸ ਨੇ ਜਨਰਲ ਨੇਪੀਅਰ ਦਾ ਉਸਦੀ ਭਾਰਤ ਦੀ ਮੁਹਿੰਮ ਵਿਚ ਸਾਥ ਦਿੱਤਾ। ਸੰਨ 1857 ਦੇ ਗ਼ਦਰ ਵਿਚ ਅੰਗਰੇਜ਼ੀ ਸਰਕਾਰ ਦੀ ਸਹਾਇਤਾ ਕਰਨ ਦੇ ਬਦਲੇ ਵਿਚ ਇਸਨੂੰ ਖ਼ਾਨ ਬਹਾਦਰ ਦੀ ਉਪਾਧੀ ਦਿੱਤੀ ਗਈ। ਇਸ ਦੀ ਪਿਛਲੀ ਮਿਲ ਰਹੀ 480 ਰੁਪਏ ਦੀ ਪੈਨਸ਼ਨ ਦੇ ਨਾਲ ਨਾਲ ਉਮਰ ਭਰ ਲਈ 1200 ਰੁਪਏ ਦੀ ਜਾਗੀਰ ਦਿੱਤੀ ਗਈ। ਜਦੋਂ ਇਹ ਪੰਜਾਬ ਵਾਪਸ ਆਇਆ ਤਾਂ ਇਸਨੇ ਬਹੁਤ ਸਾਰੀ ਜ਼ਮੀਨ ਪ੍ਰਾਪਤ ਕੀਤੀ ਅਤੇ ਸਿੰਜਾਈ ਲਈ ਜਿਹਲਮ ਤੋਂ ਇਕ ਨਹਿਰ ਦੀ ਖੁਦਾਈ ਵੀ ਕਰਵਾਈ। ਇਸਨੇ ਘੋੜਿਆਂ ਦੀ ਨਸਲ ਦੇ ਸੁਧਾਰ ਲਈ ਵੀ ਬੜੇ ਉਤਸ਼ਾਹ ਨਾਲ ਕੰਮ ਕੀਤਾ ਅਤੇ ਘੋੜਿਆਂ ਦੀ ਦੇਸੀ ਨਸਲ ਨੂੰ ਸੁਧਾਰਿਆ।

ਇਸਨੇ ਆਪਣੇ ਖ਼ਾਨਦਾਨੀ ਝਗੜਿਆਂ ਵਿਚ ਬਿਲਕੁਲ ਹਿੱਸਾ ਨਾ ਲਿਆ ਸਗੋਂ ਨਿਰਲੇਪ ਰਿਹਾ। 1879 ਈ. ਵਿਚ ਇਸ ਦੀ ਮੌਤ ਹੋ ਗਈ। ਇਸਦੀ ਮੌਤ ਦੇ ਨਾਲ ਹੀ ਇਸ ਦੀ ਜਾਗੀਰ ਅਤੇ ਪੈਨਸ਼ਨ ਖ਼ਤਮ ਹੋ ਗਈ।

ਹ. ਪੁ.- ਚੀ. ਫੈ. ਨੋ. ਪੰ. 2 : 204

**ਟਿਵਾਣਾ, ਮਲਿਕ ਫ਼ਤਹਿ ਸ਼ੇਰ ਖ਼ਾਂ** : ਇਹ ਮਲਿਕ ਫ਼ਤਹਿ ਖ਼ਾਂ ਟਿਵਾਣਾ ਦਾ ਪੁੱਤਰ ਸੀ। ਇਸਨੇ ਮੇਜਰ ਐਡਵਰਡ ਦੇ ਕੋਲ ਕਾਫ਼ੀ ਉੱਚੇ ਅਹੁਦੇ ਤੇ ਕੰਮ ਕੀਤਾ। 1848-49 ਈ. ਦੀ ਲੜਾਈ ਵਿਚ ਇਹ ਬੜੀ ਬਹਾਦਰੀ ਨਾਲ ਲੜਿਆ। ਇਸ ਲੜਾਈ ਦੇ ਖ਼ਤਮ ਹੋਣ ਤੋਂ ਬਾਅਦ ਟਿਵਾਣਿਆਂ ਦੀ ਅੰਗਰੇਜ਼ੀ ਸਰਕਾਰ ਵੱਲ ਵਫ਼ਾਦਾਰੀ ਨੂੰ ਦੇਖਦਿਆਂ ਹੋਇਆਂ ਇਨ੍ਹਾਂ ਨੂੰ ਇਨਾਮ ਵਜੋਂ ਉਸ ਸਾਰੇ ਇਲਾਕੇ ਦੇ, ਜਿਸ ਵਿਚੋਂ ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਨੂੰ ਕੱਢ ਦਿੱਤਾ ਸੀ, ਮਾਲੀਏ ਦਾ ਚੌਥਾ ਹਿੱਸਾ ਦੇਣ ਦਾ ਫੈਸਲਾ ਕੀਤਾ। ਫਤਹਿ ਸ਼ੇਰ ਖ਼ਾਂ ਨੂੰ 5000 ਰੁਪਏ ਸਾਲਾਨਾ ਪੈਨਸ਼ਨ ਮਿਲਣੀ ਸ਼ੁਰੂ ਹੋ ਗਈ। ਟਿਵਾਣੇ ਮਲਿਕੇ 1857 ਦੇ ਗ਼ਦਰ ਵੇਲੇ ਮੁੜ ਅੰਗਰੇਜ਼ਾਂ ਦੇ ਵਫ਼ਾਦਾਰ ਸਾਬਤ ਹੋਏ।

ਮਲਿਕ ਫ਼ਤਹਿ ਸ਼ੇਰ ਖ਼ਾਂ ਅਤੇ ਮਲਿਕ ਸ਼ੇਰ ਮੁਹੰਮਦ ਖ਼ਾਂ ਦੀ, ਫ਼ਤਹਿ ਖ਼ਾਂ ਦੀ ਮਲਕੀਅਤ ਲਈ ਆਪਸ ਵਿਚ ਦੁਸ਼ਮਣੀ ਜ਼ੋਰਾਂ ਤੇ ਸੀ ਕਿਉਂਕਿ ਦੋਨੋਂ ਹੀ ਆਪਣਾ ਹੱਕ ਫ਼ਤਹਿ ਖ਼ਾਂ ਦੀ ਛੱਡੀ ਹੋਈ ਮਲਕੀਅਤ ਉੱਤੇ ਸਮਝਦੇ ਸਨ। ਉਨ੍ਹਾਂ ਦੀ ਇਹ ਦੁਸ਼ਮਣੀ ਉਨ੍ਹਾਂ ਦੇ ਪਰਿਵਾਰ ਲਈ ਬੜੀ ਮਾੜੀ ਸਾਬਤ ਹੋਈ ਕਿਉਂਕਿ ਇਸ ਨਾਲ ਦੋਹਾਂ ਪਰਿਵਾਰਾਂ ਦੀ ਵਿਗੜ ਗਈ।

ਸੰਨ 1857 ਦੇ ਗ਼ਦਰ ਵੇਲੇ ਮਲਿਕ ਫ਼ਤਹਿ ਸ਼ੇਰ ਖ਼ਾਂ ਨੇ ਆਰਜ਼ੀ ਫ਼ੌਜੀਆਂ ਦੀ ਇਕ ਟੁਕੜੀ ਤਿਆਰ ਕੀਤੀ ਅਤੇ ਹਰਿਆਣਾ ਫ਼ੀਲਡ ਫ਼ੋਰਸ ਦੇ ਜਨਰਲ ਵੈਨ ਕੋਰਟਲੈਂਡ ਨੂੰ ਮੱਦਦ ਕਰਨ ਲਈ ਜਾ ਮਿਲਿਆ। ਉਸਨੇ ਆਪਣੇ ਆਦਮੀਆਂ ਦੀ ਮੱਦਦ ਨਾਲ ਹਿਸਾਰ, ਜਮਾਲਪੁਰ ਅਤੇ ਹੋਰ ਕਈ ਥਾਵਾਂ ਤੋਂ ਬੜੀ ਬਹਾਦਰੀ ਨਾਲ ਬਾਗ਼ੀਆਂ ਨੂੰ ਦਬਾਉਣ ਵਿਚ ਅੰਗਰੇਜ਼ੀ ਸਰਕਾਰ ਦੀ ਪੂਰੀ ਮੱਦਦ ਕੀਤੀ। ਜਦੋਂ ਦਿਲੀ ਦੇ ਵਾਸੀ ਹਾਰੇ ਗਏ ਤਾਂ ਟਿਵਾਣੇ ਫ਼ੌਜੀ ਘੋੜ ਸਵਾਰਾਂ ਨੂੰ ਕਰਨਲ ਜੇਰਾਰਡ ਦੇ ਅਧੀਨ ਭੇਜ ਦਿੱਤਾ ਅਤੇ ਉਨ੍ਹਾਂ ਨੇ ਨਾਰਨੌਲ ਦੀ ਲੜਾਈ ਵਿਚ ਬਾਗ਼ੀਆਂ ਨੂੰ ਬੁਰੀ ਤਰ੍ਹਾਂ ਦਬਾ ਦਿੱਤਾ। ਇਸ ਲੜਾਈ ਵਿਚ ਬਾਗ਼ੀਆਂ ਦਾ ਬਹੁਤ ਨੁਕਸਾਨ ਵੀ ਹੋਇਆ। ਫ਼ਤਹਿ ਸ਼ੇਰ ਖ਼ਾਂ ਨੇ ਗੁੜਗਾਉਂ ਜ਼ਿਲ੍ਹੇ ਵਿਚ ਅਮਨ ਕਾਇਮ ਕਰਨ ਵਿਚ ਬੜੀ ਸਹਾਇਤਾ ਕੀਤੀ। ਫ਼ਤਹਿ ਸ਼ੇਰ ਖ਼ਾਂ ਇਕ ਬਹਾਦਰ ਸਿਪਾਹੀ ਅਤੇ ਨਿੱਡਰ ਸਰਦਾਰ ਸਾਬਤ ਹੋਇਆ ਅਤੇ ਅੰਗਰੇਜ਼ੀ ਸਰਕਾਰ ਦਾ ਇਹ ਵਫ਼ਾਦਾਰ ਨਾਗਰਿਕ ਬਣਿਆ। ਉਸਦੀ ਬਹਾਦਰੀ ਅਤੇ ਵਫ਼ਾਦਾਰੀ ਸਦਕਾ ਹੀ ਉਸਨੂੰ ਖ਼ਾਂ ਬਹਾਦਰ ਦੀ ਉਪਾਧੀ ਦਿੱਤੀ ਗਈ ਅਤੇ 5000 ਰੁਪਏ ਸਾਲਾਨਾ ਪੈਨਸ਼ਨ ਲਾਈ ਗਈ। ਉਸ ਕੋਲ ਪਹਿਲਾਂ ਤੋਂ 2000 ਰੁਪਏ ਦੀ ਜਾਗੀਰ ਸੀ ਪਰ ਹੁਣ 1200 ਰੁਪਏ ਦੀ ਜਾਗੀਰ ਹੋਰ ਨਾਲ ਜੋੜ ਦਿੱਤੀ ਗਈ। ਇਸ ਦੀ ਦਸੰਬਰ 1894 ਵਿਚ ਮੌਤ ਹੋ ਗਈ।

ਹ. ਪੁ. - ਚੀ . ਫੈ. ਨੋ. ਪੰ. 2 : 201

**ਟਿਵਾਣਾ, ਮਲਿਕ ਫ਼ਤਹਿ ਖ਼ਾਂ** : ਇਹ ਖ਼ੁਦਾ ਯਾਰ ਖ਼ਾਂ ਟਿਵਾਣਾ ਦਾ ਲੜਕਾ ਸੀ। ਇਸ ਨੇ ਕਈ ਸਾਲ ਹਰੀ ਸਿੰਘ ਨਲੂਏ ਦੀ ਫ਼ੌਜ ਵਿਚ ਕੰਮ ਕੀਤਾ। ਟਿਵਾਣੇ ਦੀ ਰਿਆਸਤ 1819 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਹਰੀ ਸਿੰਘ ਨਲੂਏ ਨੂੰ ਦੇ ਦਿੱਤੀ ਸੀ। 1857 ਈ. ਵਿਚ ਸਰਦਾਰ ਹਰੀ ਸਿੰਘ ਨਲੂਏ ਦੀ ਮੌਤ ਹੋਣ ਤੱਕ ਜਿਹੜੀ ਵੀ ਜਾਗੀਰ ਜਾਂ ਸਨਮਾਨ ਫ਼ਤਹਿ ਖ਼ਾਂ ਨੂੰ ਮਿਲੇ ਉਹ ਸਿੱਧੇ ਹਰੀ ਸਿੰਘ ਨਲੂਏ ਤੋਂ ਹੀ ਮਿਲੇ। ਲਾਹੌਰ ਦੀ ਸਰਕਾਰ ਨਾਲ ਇਸਦਾ

ਕੋਈ ਸਿੱਧਾ ਸਬੰਧ ਨਹੀਂ ਸੀ। 1837 ਈ. ਵਿਚ ਇਹ ਰਾਜਾ ਧਿਆਨ ਸਿੰਘ ਨਾਲ ਲਾਹੌਰ ਆ ਗਿਆ। ਰਾਜਾ ਧਿਆਨ ਸਿੰਘ ਫ਼ਤਹਿ ਖ਼ਾਂ ਦੀ ਬਹਾਦਰੀ ਵੇਖ ਅਤੇ ਸੁਣ ਚੁਕਿਆ ਸੀ, ਇਸ ਲਈ ਉਸਨੂੰ ਆਪਣੇ ਪਾਸ ਰੱਖਣਾ ਚਾਹੁੰਦਾ ਸੀ। ਇੰਜ ਉਸਨੇ ਮਿੱਠਾ ਟਿਵਾਣਾ ਜਾਗੀਰ ਦਾ ਪ੍ਰਬੰਧ ਫ਼ਤਹਿ ਖ਼ਾਂ ਦੇ ਸਪੁਰਦ ਕਰ ਦਿੱਤਾ। ਫ਼ਤਹਿ ਖ਼ਾਂ ਦੀ ਮੱਦਦ ਲਈ ਪਰਸ ਰਾਮ ਨੂੰ ਵੀ ਲਾਇਆ ਗਿਆ। ਪਰ ਦੋਨਾਂ ਦਾ ਮਿਲਿਆ ਜੁਲਿਆ ਪ੍ਰਬੰਧ ਜ਼ਿਆਦਾ ਕਾਮਯਾਬ ਨਾ ਰਿਹਾ। ਕੰਵਰ ਨੌਨਿਹਾਲ ਸਿੰਘ ਨੇ ਫ਼ਤਹਿ ਖ਼ਾਂ ਨੂੰ ਜੇਲ੍ਹ ਵਿਚ ਪਾ ਦਿੱਤਾ ਕਿਉਂਕਿ ਜਿਹੜਾ ਘਾਟਾ ਪੂਰਾ ਕਰਨ ਲਈ ਉਸਨੂੰ ਕਿਹਾ ਗਿਆ ਸੀ ਉਸਨੇ ਪੂਰਾ ਨਾ ਕੀਤਾ ਪਰ ਜਲਦੀ ਹੀ ਕੰਵਰ ਨੌਨਿਹਾਲ ਸਿੰਘ ਦੀ ਮੌਤ ਹੋ ਗਈ ਅਤੇ ਰਾਜਾ ਧਿਆਨ ਸਿੰਘ ਮੁੜ ਤਾਕਤ ਵਿਚ ਆ ਗਿਆ। ਉਸਦੇ ਤਾਕਤ ਵਿਚ ਆਉਣ ਨਾਲ ਫ਼ਤਹਿ ਖ਼ਾਂ ਮੁੜ ਸ਼ਕਤੀਸ਼ਾਲੀ ਬਣ ਗਿਆ। ਰਾਜਾ ਧਿਆਨ ਸਿੰਘ ਨੇ ਫ਼ਤਹਿ ਖ਼ਾਂ ਨੂੰ ਟਾਂਕ (Tank) ਵਿਚ ਅਮਨ ਕਾਇਮ ਕਰਨ ਅਤੇ ਅਲਾਦਾਦ ਖ਼ਾਂ ਨੂੰ ਦਬਾਉਣ ਲਈ ਫ਼ਤਹਿ ਖ਼ਾਂ ਨੂੰ ਭੇਜਿਆ ਜਿਥੇ ਕਿ ਉਹ ਪੂਰੀ ਤਰ੍ਹਾਂ ਸਫ਼ਲ ਰਿਹਾ। ਫਿਰ ਫ਼ਤਹਿ ਖ਼ਾਂ ਨੇ ਮਾਰਵਤ (Marwat) ਵੱਲ ਕਦਮ ਵਧਾਏ ਅਤੇ ਉਥੇ ਵੀ ਇਹ ਪੂਰੀ ਤਰ੍ਹਾਂ ਸਫਲ ਰਿਹਾ। ਜਦੋਂ ਰਾਜਾ ਧਿਆਨ ਸਿੰਘ ਦਾ ਬੁਰਾ ਵੇਲਾ ਆਇਆ ਤਾਂ ਫ਼ਤਹਿ ਖ਼ਾਨ ਨੇ ਉਸਦਾ ਸਾਥ ਨਾ ਦਿੱਤਾ। ਰਾਜਾ ਹੀਰਾ ਸਿੰਘ ਦੇ ਡਰ ਤੋਂ ਇਹ ਲਾਹੌਰ ਤੋਂ ਭੱਜ ਕੇ ਮਿੱਠੇ ਟਿਵਾਣੇ ਆ ਗਿਆ ਪਰ ਸ਼ਾਹੀ ਫ਼ੌਜਾਂ ਇਸਦਾ ਪਿਛਾ ਕਰ ਰਹੀਆਂ ਸਨ ਇਸ ਲਈ ਇਸਨੂੰ ਉਥੋਂ ਵੀ ਭੱਜਣਾ ਪਿਆ। ਇਸਨੇ ਬੰਨੂ ਵਿਚ ਜਾ ਕੇ ਸਵਾਹਨ ਖ਼ਾਂ ਕੋਲ ਪਨਾਹ ਲਈ। ਜਦੋਂ ਲਾਹੌਰ ਸਰਕਾਰ ਦੀ ਫ਼ੌਜ ਵਾਪਸ ਮੁੜ ਗਈ ਤਾਂ ਫ਼ਤਹਿ ਖ਼ਾਂ ਨੇ ਆਪਣੀ ਤਾਕਤ ਮੁੜ ਇਕੱਠੀ ਕਰਨੀ ਸ਼ੁਰੂ ਕੀਤੀ ਅਤੇ ਬਹੁਤ ਜਲਦੀ ਹੀ ਇਹ ਸਿੰਧ ਦੇ ਇਲਾਕੇ ਦਾ ਮਸ਼ਹੂਰ ਸਰਦਾਰ ਬਣ ਗਿਆ। ਕਾਫ਼ੀ ਗਿਣਤੀ ਵਿਚ ਮੁਸਲਮਾਨ ਇਸ ਦੇ ਨਾਲ ਰਲ ਗਏ। ਜਦੋਂ ਰਾਜਾ ਹੀਰਾ ਸਿੰਘ ਅਤੇ ਪੰਡਤ ਜੱਲਾ ਦੇ ਹੱਥੋਂ ਤਾਕਤ ਖੁੱਸੀ ਤਾਂ ਇਕ ਦਮ ਫ਼ਤਹਿ ਖ਼ਾਂ ਨੇ ਲਾਹੌਰ ਵੱਲ ਕੂਚ ਕਰ ਦਿੱਤਾ ਕਿਉਂਕਿ ਉਹ ਜਾਣਦਾ ਸੀ ਕਿ ਲਾਹੌਰ ਪੁੱਜਣ ਤੇ ਸਰਦਾਰ ਜਵਾਹਰ ਸਿੰਘ ਉਸਦਾ ਜ਼ੋਰਦਾਰ ਸਵਾਗਤ ਕਰੇਗਾ ਅਤੇ ਇੰਜ ਹੋਇਆ ਵੀ। ਸਰਦਾਰ ਜਵਾਹਰ ਸਿੰਘ ਨੇ ਉਸਨੂੰ ਮਿੱਠੇ ਟਿਵਾਣੇ, ਜਿਹਲਮ ਦੇ ਕੁਝ ਹਿੱਸੇ ਰਾਵਲਪਿੰਡੀ, ਡੇਰਾ ਇਸਮਾਈਲ ਖ਼ਾਂ ਦੇ ਸਾਰੇ ਪ੍ਰਾਂਤ ਦਾ ਅਤੇ ਬੰਨੂ ਦਾ ਗਵਰਨਰ ਬਣਾ ਦਿੱਤਾ। ਇਸਦੇ ਬਦਲੇ ਵਿਚ ਉਸਨੇ ਕੰਵਰ ਪਿਸ਼ੌਰਾ ਸਿੰਘ ਦਾ ਦਰਦਨਾਕ ਖ਼ੂਨ ਕਰਵਾਇਆ। ਵਫ਼ਾਦਾਰ ਸਿੱਖਾਂ ਨੇ ਬਾਅਦ ਵਿਚ ਜਵਾਹਰ ਸਿੰਘ ਨੂੰ ਕਤਲ ਕਰ ਦਿੱਤਾ। ਫ਼ਤਹਿ ਖ਼ਾਂ ਸਿੰਧ ਪਾਰ ਕਰਕੇ ਕਾਲਾ ਬਾਗ਼ ਆ ਗਿਆ ਅਤੇ ਡੇਰਾ ਇਸਮਾਈਲ ਖ਼ਾਂ ਦਾ ਪ੍ਰਬੰਧ ਸੰਭਾਲ ਲਿਆ। ਟਾਂਕ ਵਿਚ ਆਪਣੇ ਦੁਸ਼ਮਣਾਂ ਨੂੰ ਇਸਨੇ ਖਤਮ ਕੀਤਾ। ਲਾਹੌਰ ਦਰਬਾਰ ਵਿਚ ਆਪਣਾ ਪਹਿਲਾ ਦਰਜਾ ਪ੍ਰਾਪਤ ਕਰਨ ਲਈ ਇਸਨੇ ਬੜੀ ਕੋਸ਼ਿਸ਼ ਕੀਤੀ ਪਰ ਵਫ਼ਾਦਾਰ ਸਿੱਖ ਇਸ ਦੇ ਵਿਰੋਧੀ ਬਣ ਚੁੱਕੇ ਸਨ। ਦੀਵਾਨ ਦੌਲਤ ਰਾਏ ਨੂੰ ਮੁੜ ਡੇਰਾ ਇਸਮਾਈਲ ਖ਼ਾਂ ਦਾ ਗਵਰਨਰ ਬਣਾ ਦਿੱਤਾ ਗਿਆ। ਦੌਲਤ ਰਾਏ ਦੇ ਹੱਥੋਂ ਹਾਰ ਕੇ ਇਹ ਮਿੱਠਾ ਟਿਵਾਣਾ ਚਲਾ ਗਿਆ ਅਤੇ ਅੰਗਰੇਜ਼ੀ ਸਰਕਾਰ ਜੋ ਕਿ ਲਾਹੌਰ ਵਿਚ ਦਾਖ਼ਲ ਹੋ ਚੁਕੀ ਸੀ, ਨੂੰ ਆਪਣੀਆਂ ਸੇਵਾਵਾਂ ਸੌਂਪੀਆਂ। ਫਿਰ ਮੇਜਰ ਐਚ. ਲਾਰੈਂਸ ਨਾਲ ਕਸ਼ਮੀਰ ਚਲਾ ਗਿਆ। ਜਦੋਂ ਇਹ ਵਾਪਸ ਲਾਹੌਰ ਪਰਤਿਆ ਤਾਂ ਇਸ ਤੋਂ ਪੁਰਾਣੀ ਸਰਕਾਰ ਵੇਲੇ ਦਾ 7 ਲੱਖ ਰੁਪਏ ਦਾ ਹਿਸਾਬ ਮੰਗਿਆ ਗਿਆ ਜਿਹੜਾ ਇਹ ਨਾ ਦੇ ਸਕਿਆ। ਕਿਸੇ ਤਰ੍ਹਾਂ ਇਹ ਰਕਮ ਘਟਾ ਕੇ 4 ਲੱਖ ਤੱਕ ਲਿਆਂਦੀ ਗਈ। ਇਸਨੂੰ ਹੁਕਮ ਦਿੱਤਾ ਗਿਆ ਕਿ ਉਹ ਜਲਦੀ ਤੋਂ ਜਲਦੀ ਇਸ ਰਕਮ ਨੂੰ ਅਦਾ ਕਰੇ ਪਰ ਇਸਨੇ ਇਹ ਅਦਾਇਗੀ ਨਾ ਕੀਤੀ। ਸਾਢੇ ਤਿੰਨ ਮਹੀਨੇ ਦੇ ਕਰੀਬ ਇਸਨੂੰ ਕੈਦ ਰੱਖਿਆ ਗਿਆ। ਫਿਰ ਇਸਨੂੰ 20 ਦਿਨ ਦੀ ਮੁਹਲਤ ਦਿੱਤੀ ਗਈ ਕਿ ਇਹ ਦੋ ਲੱਖ ਰੁ. ਜਮ੍ਹਾਂ ਕਰਵਾ ਦੇਵੇਗਾ ਪਰ ਇਹ ਇਸ ਤੋਂ ਵੀ ਮੁਨਕਰ ਹੋ ਗਿਆ। ਮੁਲਤਾਨ ਵਿਚ ਬਗ਼ਾਵਤ ਹੋਣ ਕਰਕੇ ਐਡਵਰਡਾਂ ਨੇ ਇਸਨੂੰ ਕੈਦ ਤੋਂ ਮੁਕਤੀ ਦੁਆ ਦਿੱਤੀ। ਸਿੱਖਾਂ ਦੀ ਬਗ਼ਾਵਤ ਵੇਲੇ ਇਹ ਅੰਗਰੇਜ਼ਾਂ ਵਲੋਂ ਸਿੰਘਾਂ ਦੇ ਵਿਰੁੱਧ ਲੜਿਆ। 1848 ਈ. ਵਿਚ ਮਲਿਕ ਫ਼ਤਹਿ ਖ਼ਾਂ ਦੀ ਮੌਤ ਹੋ ਗਈ।

ਹ.ਪੁ.- ਚੀ. ਫ੍ਰੈ. ਨੌ. ਪੰ. 2 : 195

**ਟਿਵਾਲੀ** : ਇਹ ਕੇਂਦਰੀ ਇਟਲੀ ਦੇ ਰੋਮਾ ਪ੍ਰਾਂਤ ਦਾ ਇਕ ਛੋਟਾ ਜਿਹਾ ਪ੍ਰਾਚੀਨ ਸ਼ਹਿਰ ਹੈ ਜਿਹੜਾ ਐਪਾਨਾਈਨਜ਼ ਪਰਬਤਾਂ ਵਿਚ ਇਕ ਪਹਾੜੀ ਦੀ ਚੋਟੀ ਉਪਰ ਵਾਕਿਆ ਹੈ। ਪ੍ਰਾਚੀਨ ਸਮੇਂ ਵਿਚ ਇਸਨੂੰ ਟਾਈਬਰ ਨਾਂ ਨਾਲ ਜਾਣਿਆ ਜਾਂਦਾ ਸੀ। ਟਿਵਾਲੀ ਸ਼ਹਿਰ ਆਨਯੇਨੇ ਦਰਿਆ ਅਤੇ ਰੋਮਨ ਕੈਂਪਾਨਯਾ ਖੇਤਰ ਦੇ ਦਰਮਿਆਨ ਵੱਸਿਆ ਹੋਇਆ ਹੈ। ਟਿਵਾਲੀ ਆਰੰਭ ਤੋਂ ਹੀ ਖ਼ੂਬਸੂਰਤ ਨਜ਼ਾਰਿਆਂ ਕਰਕੇ ਦੂਰ ਦੂਰ ਦੇ ਯਾਤਰੀਆਂ ਤੇ ਅਮੀਰਾਂ ਲਈ ਖਿੱਚ ਦਾ ਕਾਰਨ ਰਿਹਾ ਹੈ। ਬਾਦਸ਼ਾਹ ਹੈਡਰੀਅਨ ਨੇ ਇਥੇ ਆਪਣਾ ਇਕ ਬਹੁਤ ਵੱਡਾ ਵਿਲਾ (ਨਿਵਾਸ-ਸਥਾਨ) ਬਣਵਾਇਆ।

ਇਹ ਵਿਲਾ ਆਪਣੇ (ਰੋਮਨ) ਸਮੇਂ ਦੇ ਦੁਨੀਆ ਭਰ ਦੇ ਸਭ ਤੋਂ ਮਨਮੋਹਕ ਖੰਡਰਾਂ ਵਿਚੋਂ ਗਿਣਿਆ ਜਾਂਦਾ ਹੈ। ਇਸਦੀ ਪੱਚੀਕਾਰੀ ਤੇ ਬੁੱਤਕਾਰੀ ਲਗਭਗ ਸਾਰੀ ਹੀ ਸੁਰੱਖਿਅਤ ਕੀਤੀ ਗਈ ਹੈ। ਇਸ ਤੋਂ ਬਿਨਾਂ ਹੋਰ ਬਹੁੰਤ ਸਾਰੇ ਪੁਰਾਣੇ ਬੰਗਲੇ (ਵਿਲਾ) ਖੰਡਰਾਂ ਦੇ ਰੂਪ ਵਿਚ ਰੋਮਨ ਸਮੇਂ ਦੀ ਉਸਾਰੀ-ਕਲਾ ਦੇ ਨਮੂਨਿਆਂ ਦੇ ਪ੍ਰਤੀਕ ਹਨ। ਵਿਸ਼ੇਸ਼ ਕਰਕੇ ਵੇਸਤਾ ਦੇਵੀ ਦੀ ਪੂਜਾ ਲਈ ਉਸਾਰਿਆ ਹੋਇਆ ਮੰਦਰ ਹੁਣ ਵੀ ਗਿਰਜੇ ਦੇ ਰੂਪ ਵਿਚ ਮੌਜੂਦ ਹੈ ਅਤੇ 1458 ਤੋਂ 1464 ਦੇ ਵਰ੍ਹਿਆਂ ਦੌਰਾਨ ਪੋਪ ਪਾਇਅਸ ਦੂਜੇ ਦਾ ਬਣਵਾਇਆ ਹੋਇਆ ਕਿਲਾ ਆਪਣੇ ਜ਼ਮਾਨੇ ਦੀ ਉਸਾਰੀ-ਕਲਾ ਦਾ ਵਰਣਨਯੋਗ ਨਮੂਨਾ ਹੈ। ਹੁਣ ਇਸਨੂੰ ਜੇਲ੍ਹ ਦੇ ਰੂਪ ਵਿਚ ਵਰਤਿਆ ਜਾਂਦਾ ਹੈ। ਇਥੇ ਹੀ ਬੱਸ ਨਹੀਂ ਹੋਰ ਵੀ ਬਹੁਤ ਸਾਰੇ ਖੰਡਰ ਆਪਣੀ ਆਪਣੀ ਕਲਾ-ਵਿੱਲਖਣਤਾ ਦੇ ਪ੍ਰਤੀਕ ਹਨ।

ਮੁੱਢ ਵਿਚ ਟਿਵਾਲੀ ਉੱਪਰ ਲਾਤੀਨੀ ਲੀਗ ਦਾ ਕਬਜ਼ਾ ਸੀ। ਚੌਥੀ ਸਦੀ ਈ. ਪੂ. ਦੌਰਾਨ ਟਾਈਬਰ ਨਾਂ ਹੇਠ ਇਹ ਸ਼ਹਿਰ ਰੋਮਨ ਸਾਮਰਾਜ ਦੇ ਘੇਰੇ ਵਿਚ ਆਇਆ ਅਤੇ 90 ਈ. ਪੂ. ਦੌਰਾਨ ਇਥੋਂ ਦੀ ਨਾਗਰਿਕਤਾ ਦਾ ਹਿੱਸਾ ਬਣਿਆ। ਇਸੇ ਸਮੇਂ ਇਹ ਸ਼ਹਿਰ ਤੇਜ਼ੀ ਨਾਲ ਸੈਰਗਾਹ ਦੇ ਰੂਪ ਵਿਚ ਪ੍ਰਫੁੱਲਤ ਹੋਇਆ । ਬਦੇਸ਼ੀ ਹਮਲਿਆਂ ਦੌਰਾਨ ਇਸਦਾ ਕਾਫ਼ੀ ਨੁਕਸਾਨ ਹੁੰਦਾ ਰਿਹਾ ਫਿਰ 10ਵੀਂ ਸਦੀ ਦੌਰਾਨ ਟਿਵਾਲੀ ਮੁੜ ਤਰੱਕੀ ਦੇ ਰਾਹ ਪਿਆ। ਸੰਨ 1816 ਤੱਕ ਇਹ ਸ਼ਹਿਰ ਆਜ਼ਾਦ ਸਾਮਰਾਜੀ ਸ਼ਹਿਰ ਦੇ ਰੂਪ ਵਿਚ ਇਕ ਸੁਤੰਤਰ ਖੇਤਰ ਸੀ।

ਟਿਵਾਲੀ ਸ਼ਹਿਰ ਤੰਗ ਤੇ ਵਲ ਵਲੇਵੇਂਦਾਰ ਗਲੀਆਂ ਵਾਲਾ ਪ੍ਰਾਚੀਨ ਸ਼ਹਿਰ ਹੈ। ਇਨ੍ਹਾਂ ਗਲੀਆਂ ਵਿਚ ਹੁਣ ਵੀ ਬਹੁਤ ਸਾਰੇ ਉੱਚੀਆਂ ਉੱਚੀਆਂ ਕੰਧਾਂ ਵਾਲੇ ਨਵ-ਜਾਗ੍ਰਤੀ ਸਮੇਂ ਦੇ ਅਤੇ ਮੱਧ ਕਾਲ ਦੇ ਅੰਤਲੇ ਵਰ੍ਹਿਆਂ ਦੇ ਬਣੇ ਹੋਏ ਗਿਰਜੇ ਦਿਖਾਈ ਦਿੰਦੇ ਹਨ। ਸ਼ਹਿਰ ਦੇ ਨਾਲੋਂ ਦੀ ਲੰਘਣ ਵਾਲਾ ਦਰਿਆ ਆਨਯੇਨੇ ਰੋਮ ਸ਼ਹਿਰ ਲਈ ਪੀਣ ਵਾਲੇ ਪਾਣੀ ਦਾ ਮੁੱਖ ਸਰੋਤ ਸੀ। ਇਸ ਦਰਿਆ ਦੀਆਂ ਆਬਸ਼ਾਰਾਂ ਖ਼ੂਬਸੂਰਤੀ ਦੇ ਪੱਖੋਂ ਯਾਤਰੀਆਂ ਤੇ ਅਮੀਰਜ਼ਾਦਿਆਂ ਲਈ ਵਿਸ਼ੇਸ਼ ਖਿੱਚ ਦਾ ਕਾਰਨ ਸਨ ਪਰ ਹਾਈਡ੍ਰੋਇਲੈਕਟ੍ਰਿਕ ਪ੍ਰਾਜੈਕਟਾਂ ਆਦਿ ਕਾਰਨ ਅਤੇ ਪਾਣੀ ਦੇ ਵਹਾਓ ਦਾ ਰੁਖ਼ ਬਦਲਣ ਦੇ ਕਾਰਨ

ਇਸ ਸ਼ਹਿਰ ਦਾ ਪੁਰਾਣਾ ਜਲਵਾ ਖ਼ਤਮ ਹੋ ਗਿਆ ਹੈ। ਅਜੋਕਾ ਟਿਵਾਲੀ ਸ਼ਹਿਰ ਕਾਗਜ਼ ਬਣਾਉਣ ਤੇ ਹਲਕੇ ਉਦਯੋਗਾਂ ਦਾ ਕੇਂਦਰ ਹੈ।

ਆਬਾਦੀ - 51,828 (1981)

41° 58′ ਵਿਥ.; 12° 48′ ਪੂ. ਲੰਬ.

ਹ. ਪੁ.- ਐਨ. ਅਮੈ. 26: 795; ਐਨ ਬ੍ਰਿ. ਮਾ. 11 : 807

**ਟਿਵੀ** : ਫ਼ਿਲਪੀਨ ਦੇ ਲਿਉਜ਼ਾਨ ਪ੍ਰਾਂਤ ਦਾ ਸ਼ਹਿਰ ਹੈ ਜੋ ਵਧੀਆ ਸੈਰਗਾਹ ਵੀ ਹੈ। ਇਹ ਜਵਾਲਾਮੁਖੀ ਦਰਾਰਾਂ ਵਾਲੇ ਖੇਤਰ ਵਿਚ ਵਾਕਿਆ ਹੈ ਜਿਥੇ ਭਾਫ਼ਾਂ ਨਿਕਲਦੀਆਂ ਰਹਿੰਦੀਆਂ ਹਨ। ਇਸ ਦੇ ਨੇੜੇ ਟਿਵੀ ਹਾਟ ਸਪਰਿੰਗਜ਼ ਨੈਸ਼ਨਲ ਪਾਰਕ ਹੈ। ਇਸ ਸ਼ਹਿਰ ਵਿਚ ਘਰੇਲੂ ਦਸਤਕਾਰੀਆਂ ਉੱਨਤ ਹਨ।

ਆਬਦੀ - 28,726 (1980)

13° 28′ ਉ. ਵਿਥ.; 123° 41′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 :14

**ਟੀਐਰ, ਲੂਈ ਆਡੋਲਫ** : ਇਹ ਫ਼ਰਾਂਸ ਦਾ ਪਹਿਲਾ ਪ੍ਰਧਾਨ, ਇਕ ਸਿਆਣਾ ਸਿਆਸਤਦਾਨ ਤੇ ਇਤਿਹਾਸਕਾਰ, ਸੁਲਝਿਆ ਹੋਇਆ ਪੱਤਰਕਾਰ ਅਤੇ ਥਰਡ ਰੀਪਬਲਿਕ ਦਾ ਬਾਨੀ ਸੀ। ਫਰੈਂਕ-ਪ੍ਰਸ਼ਾ ਜੰਗ ਤੋਂ ਪਿਛੋਂ ਨਵ-ਉਸਾਰੀ ਦੇ ਸੰਕਟ ਸਮੇਂ ਲੂਈ ਆਡਾਲਫ ਨੇ ਫ਼ਰਾਂਸ ਦੀ ਅਗਵਾਈ ਬਹੁਤ ਹੀ ਸੁਚੱਜੇ ਢੰਗ ਨਾਲ ਕੀਤੀ। ਟੀਅਰ ਲੂਈ ਦਾ ਜਨਮ 18 ਅਪ੍ਰੈਲ, 1797 ਨੂੰ ਮਾਰਸੇਲਜ਼ ਵਿਖੇ ਇਕ ਸਮੁੰਦਰੀ ਕਪਤਾਨ ਦੇ ਘਰ ਹੋਇਆ। ਮੁਢਲੀ ਸਿੱਖਿਆ ਮਾਰਸੇਲਜ਼ ਵਿਖੇ ਇਕ ਸਕੂਲ ਵਿਚ ਹਾਸਲ ਕੀਤੀ ਜਿਸ ਦਾ ਅਜੋਕਾ ਨਾਂ ਲੂਈ ਅਡਾਲਫ ਦੇ ਨਾਂ ਤੇ ਪਿਆ। ਏਕਨਾਨ ਪ੍ਰੋਵਾਨਸ (Aix-en-Provence) ਤੋਂ ਇਸਨੇ ਕਾਨੂੰਨ ਦੀ ਡਿਗਰੀ ਹਾਸਲ ਕੀਤੀ ਅਤੇ ਇਥੇ ਹੀ ਇਸਦਾ ਮੇਲ ਪ੍ਰਸਿੱਧ ਇਤਿਹਾਸਕਾਰ ਫਰੈਂਕੌਇ ਮਿਗਨੈਂਟ ਨਾਲ ਹੋਇਆ। ਸੰਨ 1830 ਵਿਚ ਕਾਨੂੰਨ ਦੀ ਸਿੱਖਿਆ ਪ੍ਰਾਪਤੀ ਪਿਛੋਂ ਇਸ ਨੇ 'ਕਾਂਸਟੀਚਯੂਸ਼ਨੈਲ' ਨਾਮੀ ਰਸਾਲੇ ਲਈ ਬਹੁਤ ਸਾਰੇ ਨਿਬੰਧ ਤੇ ਖੋਜ-ਪੱਤਰ ਲਿਖੇ ਅਤੇ ਇਸਦਾ ਆਪਣਾ ਨਾਂ ਕਾਫ਼ੀ ਚਮਕਿਆ। ਸੰਨ 1823-1827 ਦੌਰਾਨ ਇਸਨੇ 10 ਜਿਲਦਾਂ ਦੀ 'Histoire de la revolution' ਨਾਉਂ ਦੀ ਪੁਸਤਕ ਛਪਵਾਈ ਜਿਸ ਦੇ ਨਤੀਜੇ ਵਜੋਂ ਇਸਨੂੰ ਬਹੁਤ ਹੀ ਪ੍ਰਸਿੱਧੀ ਹਾਸਲ ਹੋਈ ਤੇ ਇਸਦੀ ਇਹ ਪੁਸਤਕ ਸਾਹਿਤ ਜਗਤ ਵਿਚ ਵੀ ਸਨਮਾਨੀ ਗਈ। ਇਸ ਵਿਚ ਪ੍ਰਤਿਕ੍ਰਿਆਵਾਦੀ ਬਾਦਸ਼ਾਹਤ ਵਿਰੁੱਧ ਅਪ੍ਰਤੱਖ ਰੂਪ ਵਿਚ ਚੋਟ ਸੀ।

ਸੰਨ 1830 ਤੋਂ 1848 ਦੀ ਬਾਦਸ਼ਾਹਤ ਦੌਰਾਨ ਇਸਨੇ ਕਈ ਮਹਿਕਮਿਆਂ ਦੀ ਵਜ਼ਾਰਤ ਸੰਭਾਲੀ। ਸੰਨ 1830 ਦੇ ਜਨਵਰੀ ਮਹੀਨੇ ਵਿਚ ਇਸਨੇ ਇਕ ਨਵੇਂ ਅਖ਼ਬਾਰ ਦੀ ਬੁਨਿਆਦ ਰੱਖਣ ਵਿਚ ਮਦਦ ਕੀਤੀ ਜਿਹੜਾ ਰਾਜਾਸ਼ਾਹੀ ਦੇ ਵਿਰੁੱਧ ਪ੍ਰਚਾਰ ਦਾ ਮਾਧਿਅਮ ਸੀ। ਇਸ ਦੌਰਾਨ ਭਾਵੇਂ ਉਹ ਦੋ ਵਾਰੀ ਪ੍ਰਧਾਨ ਮੰਤਰੀ ਵੀ ਬਣਿਆ ਪਰ ਇਸਦੀ ਨੀਤੀ ਬਾਦਸ਼ਾਹ ਲੂਈ ਫ਼ਿਲਿਪ ਨੂੰ ਮਨਜ਼ੂਰ ਨਹੀਂ ਸੀ ਜਿਸ ਕਰਕੇ ਇਸਨੂੰ ਸੰਨ 1836 ਵਿਚ ਸਪੇਨ ਵਿਚ ਦਖ਼ਲ-ਅੰਦਾਜ਼ੀ ਦੇ ਦੋਸ਼ ਹੇਠ ਪਹਿਲੀਂ ਵਾਰੀ ਬਰਤਰਫ਼ ਕੀਤਾ ਗਿਆ ਅਤੇ ਫਿਰ 1840 ਵਿਚ ਫਰਾਂਸ ਤੇ ਬਰਤਾਨੀਆ ਵਿਚ ਜੰਗ ਛੇੜਨ ਲਈ ਇਸਦੀ ਮੱਧ-ਪੂਰਬੀ ਨੀਤੀ ਕਾਰਨ ਇਸਨੂੰ ਵਜ਼ਾਰਤ ਵਿਚੋਂ ਕੱਢ ਦਿੱਤਾ ਗਿਆ। ਇਸ ਪਿਛੋਂ ਟੀਐਰ ਨੇ ਡਿਪਟੀ ਸਦਨ ਵਿਚ ਹਕੂਮਤ ਦੀ ਵਿਰੋਧਤਾ ਕਰਨੀ ਸ਼ੁਰੂ ਕੀਤੀ ਪਰ ਇਸ ਸਮੇਂ ਇਸ ਨੇ ਆਪਣਾ ਜ਼ਿਆਦਾ ਜ਼ੋਰ ਅਤੇ ਮਿਹਨਤ 'Histoire du consulat etde tempire' ਨਾਮੀ ਪੁਸਤਕ ਲਿਖਣ ਵਿਚ ਲਗਾਈ। ਇਹ ਇਸਦੀ ਜ਼ਿੰਦਗੀ ਦੀ ਦੂਜੀ ਵੱਡੀ ਕਿਰਤ ਸੀ।

ਸੰਨ 1846 ਵਿਚ ਇਹ ਸਿਆਸਤ ਵਿਰੋਧੀ ਇਕ ਸ਼ਕਤੀਸ਼ਾਲੀ ਆਗੂ ਸੀ ਅਤੇ ਆਪਣੀ ਈਮਾਨਦਾਰੀ ਅਤੇ ਲੋਕ-ਹਿਤੈਸ਼ੀ ਨੀਤੀ ਕਾਰਨ ਇਸਨੂੰ ਪ੍ਰੀਮੀਅਰਸ਼ਿਪ ਦਾ ਰੁਤਬਾ ਹਾਸਲ ਹੋਣ ਹੀ ਵਾਲਾ ਸੀ ਕਿ 1848 ਵਿਚ ਫ਼ਰਾਂਸ ਵਿਚ ਕ੍ਰਾਂਤੀ ਛਿੜ ਗਈ ਅਤੇ ਇਸਨੂੰ ਇਹ ਰੁਤਬਾ ਮਿਲਣੋਂ ਖੁੰਝ ਗਿਆ।

ਕ੍ਰਾਂਤੀ ਦੇ ਫਲਸਰੂਪ ਰਿਪਬਲਿਕ ਫਰਾਂਸ ਹੋਂਦ ਵਿਚ ਆਇਆ ਅਤੇ ਟੀਐਰ ਸੰਵਿਧਾਨਕ ਸਦਨ ਲਈ ਚੁਣਿਆ ਗਿਆ। ਇਸਨੇ ਰਿਪਬਲਿਕ ਕਿਸਮ ਦੀ ਸਰਕਾਰ ਨੂੰ ਬਹੁਤੀ ਗਰਮ-ਜੋਸ਼ੀ ਨਾਲ ਤਾਂ ਨਹੀਂ ਸੀ ਪ੍ਰਵਾਨ ਕੀਤਾ ਪਰ ਇਸਨੇ ਲੂਈ ਨੈਪੋਲੀਅਨ ਨੂੰ ਪ੍ਰੈਜ਼ੀਡੈਂਟ ਦਾ ਅਹੁਦਾ ਸੰਭਾਲਣ ਦਾ ਪੱਖ ਪੂਰਿਆ। ਸੰਨ 1857 ਵਿਚ ਨੈਪੋਲੀਅਨ ਤੋਂ ਅਹੁਦਾ ਵਾਪਸ ਲੈਣ ਵਿਰੁੱਧ ਆਵਾਜ਼ ਉਠਾਉਣ ਦੇ ਦੋਸ਼ ਵਿਚ ਟੀਐਰ ਨੂੰ ਜਲਾਵਤਨ ਕਰ ਦਿੱਤਾ ਗਿਆ। ਫ਼ਰਾਂਸ ਪਰਤਣ ਪਿਛੋਂ ਕਾਫੀ ਦੇਰ ਸਿਆਸਤ ਵਿਚ ਇਸਨੇ ਕੋਈ ਦਖ਼ਲ ਨਾ ਦਿੱਤਾ। ਸੰਨ 1863 ਵਿਚ ਸਾਮਰਾਜ ਨੂੰ ਉਦਾਰਚਿੱਤ ਬਣਾਉਣ ਵਿਚ ਇਸਨੇ ਅਗਾਂਹ ਹੋ ਕੇ ਹਿੱਸਾ ਲਿਆ। ਇਸਨੇ ਪ੍ਰਸ਼ਾਅ ਵਿਰੁੱਧ ਬੇਭਾਗੀ ਜੰਗ ਛੇੜਨ ਦੀ ਨੀਤੀ ਦਾ ਡਟ ਕੇ ਵਿਰੋਧ ਕੀਤਾ।

ਟੀਐਰ, ਲੂਈ ਆਡੋਲਫ ਨਿਸ਼ਚੇ ਹੀ, ਫ਼ਰਾਂਸ ਦਾ ਇਕ ਸੂਝਵਾਨ ਸਿਆਸਤਦਾਨ ਸੀ। ਇਸਨੇ ਜਰਮਨੀ ਦੇ ਚਾਂਸਲਰ ਆਟੋ ਫ਼ਾਨ ਬਿਸਮਾਰਕ ਨਾਲ ਕੁਝ ਸਮੇਂ ਲਈ ਜੰਗ-ਬੰਦੀ ਕਰਵਾਈ ਅਤੇ ਫਿਰ ਇਸਨੇ ਗੱਲ-ਬਾਤ ਰਾਹੀਂ ਸ਼ਾਂਤੀ-ਸਮਝੌਤਾ ਕਰਨ ਵਿਚ ਕਾਮਯਾਬੀ ਪ੍ਰਾਪਤ ਕੀਤੀ। ਇਸ ਪਿਛੋਂ ਇਸਨੂੰ ਸਾਸ਼ਨ ਦਾ ਕਾਰਜਕਾਰੀ ਥਾਪ ਦਿੱਤਾ ਗਿਆ।

ਟੀਐਰ ਭਾਵੇਂ ਸੰਵਿਧਾਨਕ ਬਾਦਸ਼ਾਹਤ ਦਾ ਹਾਮੀ ਸੀ ਕਿਉਂਕਿ ਉਸਦੇ ਵਿਚਾਰ ਅਨੁਸਾਰ ਰਿਪਬਲਿਕ ਕਿਸਮ ਦੀ ਸਰਕਾਰ ਫ਼ਰਾਂਸ ਦੇ ਟੁਕੜੇ ਕਰ ਦੇਵੇਗੀ, ਫਿਰ ਵੀ ਉਸਨੇ ਸਿੱਧਾਂਤਕ ਰਿਪਬਲਿਕ ਦੀ ਪ੍ਰਧਾਨਗੀ ਸੰਭਾਲੀ।

1873 ਵਿਚ ਇਸਦੀ ਤੀਜੀ ਰਿਪਬਲਿਕ-ਪੱਖੀ ਨੀਤੀ ਦੇ ਵਿਰੋਧ ਵਿਚ ਨੈਸ਼ਨਲ ਅਸੈਂਬਲੀ ਵਿਚ ਰਾਜ-ਮੰਤਰੀਆਂ ਨੇ ਬਹੁ-ਮਤ ਨਾਲ ਇਸਨੂੰ ਅਸਤੀਫ਼ਾ ਦੇਣ ਲਈ ਮਜਬੂਰ ਕਰਨ ਦੀ ਕੋਸ਼ਿਸ਼ ਕੀਤੀ ਪਰ ਇਸੇ ਦੌਰਾਨ ਟੀਐਰ ਸੁਚੱਜੇ ਪ੍ਰਸਾਸ਼ਨ ਕਾਰਨ ਸ਼ਾਂਤੀ-ਸੰਧੀ ਲਈ ਜੰਗ ਬੰਦੀ ਕਰਨ ਵਿਚ ਸਫ਼ਲ ਹੋ ਗਿਆ ਤੇ ਸਾਰੇ ਫ਼ਰਾਂਸ ਦੇ ਆਮ ਲੋਕਾਂ ਵਿਚ ਟੀਐਰ ਨੂੰ ਕੌਮ ਦਾ ਸ਼ਕਤੀਦਾਤਾ ਸਮਝਿਆ ਗਿਆ। ਇਸਨੇ ਫ਼ਰਾਂਸ ਨੂੰ ਜਰਮਨ ਹਾਕਮਾਂ ਤੋਂ ਮੁਕਤ ਕਰਵਾਉਣ ਵਿਚ ਵੱਡਾ ਹਿੱਸਾ ਪਾਇਆ।

3 ਸਤੰਬਰ, 1877 ਨੂੰ ਟੀਐਰ, ਲੂਈ ਆਡੋਲਫ ਸੇਂਟ ਜਰਮੇਨ-ਐਨ ਲੇ ਵਿਖੇ ਪ੍ਰਾਣ ਤਿਆਗ ਗਿਆ।

ਹ. ਪੁ.- ਐਨ. ਬ੍ਰਿ. ਮਾ. 11 : 708; ਐਨ. ਅਮੈ. 26 : 663

**ਟੀਐਰਾ ਡੈਲ ਫੁਏਗੋ** : ਅਰਜਨਟੀਨਾ ਦਾ ਇਹ ਇਕ ਰਾਸ਼ਟਰੀ ਇਲਾਕਾ ਹੈ ਜਿਹੜਾ ਕਿ ਦੱਖਣੀ ਅਮਰੀਕਾ ਦੇ ਦੱਖਣੀ ਸਿਰੇ ਤੇ ਮਜੈਲਨ ਜਲਡਮਰੂ (ਉੱਤਰ) ਅਤੇ ਬੀਗਲ ਚੈਨਲ (ਦੱਖਣ) ਵਿਚਕਾਰ ਵਾਕਿਆ ਹੈ। ਇਸ ਨੇ ਇਸੇ ਹੀ ਨਾਂ ਦੇ ਇਕ ਤਿਕੋਣੇ ਦੀਪ ਦਾ ਪੂਰਬੀ ਅੱਧਾ ਹਿੱਸਾ ਮੱਲਿਆ ਹੋਇਆ ਹੈ। ਅਰਜਨਟੀਨਾ ਤਾਂ ਇਸ ਇਲਾਕੇ ਵਿਚਲੇ ਬਹੁਤ ਸਾਰੇ ਦੱਖਣੀ ਐਟਲਾਂਟਿਕ ਟਾਪੂਆਂ ਅਤੇ ਐਂਟਾਰਕਟਿਕ ਮਹਾਂਦੀਪ ਦੇ 2, 600,000 ਵ. ਕਿ. ਮੀ. ਦੇ ਰਕਬੇ ਉੱਤੇ ਵੀ ਇਸ ਇਲਾਕੇ ਦਾ ਹਿੱਸਾ ਹੋਣ ਦਾ ਦਾਅਵਾ ਕਰਦਾ ਹੈ।

ਇਨ੍ਹਾਂ ਦਾਅਵਿਆਂ ਤੋਂ ਇਲਾਵਾ ਇਹ ਰਾਸ਼ਟਰੀ ਇਲਾਕਾ (21,363 ਵ. ਕਿ. ਮੀ.) ਤਿੰਨ ਸਪਸ਼ਟ ਜ਼ੋਨਾਂ ਵਿਚ ਵੰਡਿਆ ਹੋਇਆ ਹੈ। ਇਸ ਇਲਾਕੇ ਵਿਚ ਇਕ ਕੇਂਦਰੀ ਪਹਾੜੀ ਖੇਤਰ ਹੈ ਜਿਸ ਦੀ ਕਾਰਨੂੰ ਚੋਟੀ 1590 ਮੀ. ਉੱਚੀ ਹੈ। ਇਸ ਖੇਤਰ ਦੇ ਪੂਰਬ ਪੱਛਮ ਵੱਲ ਨੂੰ ਜਾਂਦੀ ਇਕ ਤੰਗ ਘਾਟੀ ਹੈ ਜਿਸ ਵਿਚ ਤੇਜ਼ ਹਵਾਵਾਂ ਚਲਦੀਆਂ ਹਨ। ਅਰਜਨਟੀਨਾ ਖੇਤਰ ਵਿਚ ਫੈਗਨੈਨੋ ਝੀਲ ਪੈਂਦੀ ਹੈ ਜਿਹੜੀ ਕਿ ਚਿੱਲੀ ਖੇਤਰ ਵਿਚ ਸੈਨੋ ਐਲਮਾਈਰਾਨਟਜ਼ਗੋ ਵਜੋਂ ਜਾਣੀ ਜਾਂਦੀ ਹੈ। ਇਸ ਖੇਤਰ ਵਿਚ ਬਨਸਪਤੀ ਵੀ ਕਾਫ਼ੀ ਹੈ। ਪਹਾੜਾਂ ਤੋਂ ਹੇਠਾਂ ਫੈਗਨੈਨੋ ਝੀਲ ਦੇ ਉੱਤਰ ਵੱਲ ਇਕ ਪੌੜੀਨੁਮਾ ਖੇਤਰ ਹੈ ਜਿਥੇ ਭੇਡਾਂ ਅਤੇ ਪਸ਼ੂ ਚਰਾਉਣ ਲਈ ਬਹੁਤ ਵਧੀਆ ਚਰਾਗਾਹ ਹੈ। ਸ਼ਹਿਰ ਰੀਓ ਗੈਂਡ ਦੇ ਨੇੜੇ ਉੱਤਰ-ਪੂਰਬੀ ਤੱਟ ਦੇ ਨਾਲ ਨਾਲ ਮੈਦਾਨੀ ਖੇਤਰ ਆ ਜਾਂਦਾ ਹੈ ਜਿਥੇ ਬਹੁਤ ਖੁਲ੍ਹੇ ਜੰਗਲ ਹਨ।

ਉਸਵੇਆ ਇਸ ਇਲਾਕੇ ਦਾ ਰਾਜਧਾਨੀ-ਸ਼ਹਿਰ ਹੈ ਜਿਹੜਾ ਕਿ ਸੰਸਾਰ ਦਾ ਧੁਰ ਦੱਖਣ ਦਾ ਸ਼ਹਿਰ ਹੈ ਅਤੇ ਬੀਗਲ ਚੈਨਲ ਉਪਰ ਵੱਸਿਆ ਹੋਇਆ ਹੈ। ਇਸ ਇਲਾਕੇ ਵਿਚ ਖੇਤੀ ਬਹੁਤ ਘੱਟ ਹੁੰਦੀ ਹੈ ਪਰ ਤੇਲ ਅਤੇ ਗੈਸ ਦੇ ਭੰਡਾਰ ਵਿਕਸਿਤ ਹੋ ਰਹੇ ਹਨ। ਉਸਵੇਆ ਅਤੇ ਰੀਓ ਗੈਂਡ ਇਸ ਇਲਾਕੇ ਦੇ ਪ੍ਰਸਿੱਧ ਸ਼ਹਿਰ ਹਨ ਜਿਨ੍ਹਾਂ ਵਿਚ ਕੱਪੜੇ ਅਤੇ ਇਲੈਕਟ੍ਰੌਨਿਕ ਦੇ ਉਦਯੋਗ ਵਿਕਸਿਤ ਹੋ ਚੁੱਕੇ ਹਨ। ਇਥੋਂ ਮੱਛੀ ਡੱਬਿਆਂ ਵਿਚ ਬੰਦ ਕਰਕੇ ਬਾਹਰ ਭੇਜੀ ਜਾਂਦੀ ਹੈ। ਨਾਲ ਲਗਦੇ ਸਮੁੰਦਰ ਵਿਚ ਕਰਿਲ ਅਤੇ ਝੀਂਗਾ ਮੱਛੀ ਵਰਗੇ ਛੋਟੇ ਛੋਟੇ ਜੀਵ ਮਿਲਦੇ ਹਨ ਪਰ ਅਜੇ ਤੱਕ ਇਨ੍ਹਾਂ ਦੀ ਖੋਜ ਨਹੀਂ ਹੋ ਸਕੀ। ਨੈਸ਼ਨਲ ਪਾਰਕ ਰਿਜ਼ਰਵ ਅਤੇ ਬੀਗਲ ਚੈਨਲ ਦੀ ਸੰਯੁਕਤ ਬੰਦਰਗਾਹ ਤੇ ਰਾਜ ਦਾ ਹੀਰੋ ਨਾਂ ਦਾ ਵਿਗਿਆਨਕ ਖੋਜ ਸਮੁੰਦਰੀ ਜਹਾਜ਼ ਇਥੋਂ ਦੀਆਂ ਦਿਲਚਸਪ ਥਾਵਾਂ ਹਨ।

ਇਥੇ ਸੜਕਾਂ ਬਹੁਤ ਘੱਟ ਹਨ। ਰੇਲਵੇ ਲਾਈਨ ਵੀ ਨਹੀਂ ਹੈ ਪਰ ਹਵਾਈ ਸੇਵਾ ਰਾਹੀਂ ਵੱਡੇ ਵੱਡੇ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ ਅਤੇ ਸਮੁੰਦਰੀ ਆਵਾਜਾਈ ਵੀ ਕਾਫ਼ੀ ਹੈ।

ਆਬਾਦੀ—69,450 (1991)

54° 30′ ਦੱ. ਵਿਥ.; 67° 00′ ਪੱ. ਲੰਬ.

ਹ. ਪੁ. - ਐਨ. ਬ੍ਰਿ. ਮਾ. 9 : 1003

**ਟੀਐਰਾ ਬਲਾਂਕਾ** : ਇਹ ਦੱਖਣ-ਕੇਂਦਰੀ ਮੈਕਸੀਕੋ ਦੇ ਵੇਰਾਕਰੂਜ਼ ਰਾਜ ਦਾ ਇਕ ਸ਼ਹਿਰ ਹੈ। ਇਹ ਵਾਹਾਕਾ (Oaxaca) ਰਾਜ ਦੀ ਹੱਦ ਦੇ ਨਜ਼ਦੀਕ ਮੈਕਸੀਕੋ ਦੀ ਨੀਵੀਂ ਭੂਮੀ ਦੀ ਰੀਓ ਪਾਪਾਓਪਾਨ ਵਾਦੀ ਵਿਚ ਸਮੁੰਦਰੀ ਸਤਹ ਤੋਂ 60 ਮੀ. (200 ਫੁੱਟ) ਦੀ ਉਚਾਈ ਤੇ ਸਥਿਤ ਹੈ। ਇਥੋਂ ਦਾ ਪੌਣ-ਪਾਣੀ ਗਰਮ ਤੇ ਸਿਲ੍ਹਾ ਹੈ। ਇਹ ਸ਼ਹਿਰ ਖੇਤਰੀ ਖੇਤੀ-ਬਾੜੀ, ਉਦਯੋਗ ਅਤੇ ਢੋਅ-ਢੁਆਈ ਦਾ ਮਹੱਤਵਪੂਰਨ ਕੇਂਦਰ ਹੈ। ਢੋਅ-ਮਾਲ ਅਤੇ ਪੈਟਰੋਲੀਅਮ ਲਈ ਟੀਐਰਾ ਬਲਾਂਕਾ ਕਾਫ਼ੀ ਪ੍ਰਸਿੱਧ ਹੈ। ਇਸ ਤੋਂ ਬਿਨਾਂ ਇਸ ਦੇ ਆਲੇ-ਦੁਆਲੇ ਦੇ ਖੇਤਰ ਵਿਚ ਮੱਕੀ, ਫਲੀਆਂ, ਕੇਲਾ, ਚੌਲ, ਅੰਬ ਤੇ ਕਈ ਹੋਰ ਊਸ਼ਣ-ਖੰਡੀ ਫ਼ਸਲਾਂ ਦੀ ਕਾਸ਼ਤ ਕੀਤੀ ਜਾਂਦੀ ਹੈ। ਇਸ ਨੂੰ ਮੈਕਸੀਕੋ ਸ਼ਹਿਰ, ਵੇਰਾਕਰੂਜ਼ ਆਦਿ ਵਰਗੇ ਸ਼ਹਿਰਾਂ ਨਾਲ ਰੇਲ-ਮਾਰਗ ਰਾਹੀਂ ਮਿਲਾਇਆ ਹੋਇਆ ਹੈ। ਸੜਕ ਰਾਹੀਂ ਇਹ ਸ਼ਹਿਰ ਵੇਰਾਕਰੂਜ਼ ਅਤੇ ਉੱਤਰ-ਉੱਤਰ ਪੂਰਬੀ ਦਿਸ਼ਾ ਵਿਚ ਸਥਿਤ ਕਈ ਮਹਤੱਵਪੂਰਨ ਸਥਾਨਾਂ ਨਾਲ ਵੀ ਜੁੜਿਆ ਹੋਇਆ ਹੈ।

18° 25′ ਉ. ਵਿਥ.; 96° 20′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 1003

**ਟੀਸਟੈੱਡ** : ਡੈਨਮਾਰਕ ਦੇ ਉੱਤਰ-ਪੱਛਮੀ ਜਟਲੈਂਡ (Jutland) ਪ੍ਰਾਇਦੀਪ ਦੀ ਵੀਬਾੱਰ ਕਾਉਂਟੀ ਦਾ ਇਕ ਸ਼ਹਿਰ ਹੈ। ਇਹ ਲੀਮ ਗਲੇਸ਼ੀਅਰੀ ਖਾੜੀ ਦੇ ਤੱਟ ਤੇ ਵਾਕਿਆ ਇਕ ਬੰਦਰਗਾਹ ਹੈ। ਇਹ ਬੰਦਰਗਾਹ 14 ਵੀਂ ਸਦੀ ਦੌਰਾਨ ਸਥਾਪਿਤ ਹੋਈ। ਹੁਣ ਇਥੇ ਸਮੁੰਦਰੀ ਜਹਾਜ਼ ਬਣਾਉਣ ਦੇ ਕਾਰਖ਼ਾਨੇ, ਮਸ਼ੀਨਰੀ ਉਦਯੋਗ, ਕੱਪੜੇ ਅਤੇ ਬੀਅਰ ਤਿਆਰ ਕਰਨ ਦਾ ਕੇਂਦਰ ਹੈ।

56°-57′ ਉ. ਵਿਥ.; 8° 42′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 958

**ਟੀਸਡੇਲ, ਸਾਰਾ** : ਇਹ ਸੰਯੁਕਤ ਰਾਜ ਅਮਰੀਕਾ ਦੀ ਕਵਿੱਤਰੀ ਸੀ ਜਿਹੜੀ ਆਪਣੇ ਨਿਕੇ ਅਤੇ ਨਿੱਜੀ ਗੀਤਾਂ ਲਈ ਪ੍ਰਸਿੱਧ ਸੀ। ਇਸ ਦਾ ਜਨਮ 8 ਅਗਸਤ, 1884 ਨੂੰ ਮੋਨਟਾਨਾ ਰਾਜ ਵਿਚ ਸੇਂਟ ਲੂਇਸ ਵਿਖੇ ਹੋਇਆ। ਇਸ ਦਾ ਬਚਪਨ ਬੜਾ ਇਕੱਲਤਾ ਭਰਪੂਰ ਸੀ। ਇਸ ਨੇ ਪ੍ਰਾਈਵੇਟ ਸਕੂਲਾਂ ਤੋਂ ਵਿਦਿਆ ਪ੍ਰਾਪਤ ਕੀਤੀ। ਇਹ ਸ਼ਿਕਾਗੋ ਆਮ ਜਾਇਆ ਕਰਦੀ ਸੀ ਅਤੇ ਆਖ਼ਰ ਉੱਥੇ ਹੈਰੀਅਟ ਮਨਰੋ ਦੇ 'Poetry' ਮੈਗਜ਼ੀਨ ਸਰਕਲ ਦਾ ਅੰਗ ਬਣ ਗਈ। ਸੰਨ 1914 ਵਿਚ ਇਸ ਨੇ ਸੇਂਟ ਲੂਇਸ ਨਾਂ ਦੇ ਇਕ ਵਪਾਰੀ ਨਾਲ ਵਿਆਹ ਕਰਵਾਇਆ। ਸੰਨ 1929 ਵਿਚ ਉਸ ਨੂੰ ਤਲਾਕ ਦੇ ਕੇ ਇਹ ਨਿਊਯਾਰਕ ਵਿਖੇ ਜਾ ਕੇ ਰਹਿਣ ਲੱਗ ਪਈ। ਇਸ ਦੀ ਪਹਿਲੀ ਪੁਸਤਕ 'ਸਾੱਨੈਟਸ ਟੂ ਡਿਊਜ਼ ਐਂਡ ਅਦਰ ਪੋਇਮਜ਼' 1907 ਵਿਚ ਛਪੀ। ਸੰਨ 1915 ਵਿਚ 'ਰਿਵਰ ਟੂ ਦਾ ਸੀ' ਦੇ ਛਪਣ ਨਾਲ ਇਹ ਹਰਮਨ ਪਿਆਰੀ ਕਵਿੱਤਰੀ ਮੰਨੀ ਜਾਣ ਲੱਗ ਪਈ। ਸੰਨ 1918 ਵਿਚ ਇਸ ਨੂੰ ਆਪਣੀ ਪੁਸਤਕ 'ਲਵ ਸਾਂਗਜ਼' (1917) ਲਈ ਪੁਲਿਤਸਰ ਪੁਰਸਕਾਰ ਪ੍ਰਾਪਤ ਹੋਇਆ। 'ਲੈਟ ਇਟ ਬੀ ਫਾੱਰਗਾਟਨ' ਇਸ ਦਾ ਸਭ ਤੋਂ ਪ੍ਰਸਿੱਧ ਗੀਤ ਸੀ। ਇਸ ਦੀਆਂ ਮੁਢਲੀਆਂ ਕਵਿਤਾਵਾਂ ਦਾ ਧੁਰਾ ਇਸਤਰੀ ਪਿਆਰ ਸੀ ਅਤੇ ਇਹ ਗੀਤ-ਰੂਪ ਵਿਚ ਲਿਖੀਆਂ ਹੋਈਆਂ ਸਨ। ਇਸ ਦੀਆਂ ਮਗਰੋਂ ਦੀਆਂ ਕਵਿਤਾਵਾਂ ਸਦਾਚਾਰੀ ਰੰਗਣ ਦੀਆਂ ਸਨ। ਸੰਨ 1933 ਵਿਚ ਛਪੀ ਇਸ ਦੀ ਪੁਸਤਕ 'ਸਟ੍ਰੇਂਜ ਵਿਕਟਰੀ' ਦੀਆਂ ਕਵਿਤਾਵਾਂ ਇਸ ਦੀ ਮੌਤ ਦੀ ਅਗਾਊਂ ਸੂਚਨਾ ਦਿੰਦੀਆਂ ਹਨ। 29 ਜਨਵਰੀ, 1933 ਨੂੰ ਇਸ ਨੇ ਆਤਮ-ਹੱਤਿਆ ਕਰ ਲਈ। ਇਸ ਦੀਆਂ ਸੰਗ੍ਰਹਿ ਕੀਤੀਆਂ ਰਚਨਾਵਾਂ 1937 ਵਿਚ ਪ੍ਰਕਾਸ਼ਤ ਹੋਈਆਂ।

ਹ. ਪੁ.—ਐਨ. ਬ੍ਰਿ. ਮਾ. 9 : 858; ਐਨ. ਅਮੈ. 26 : 318; ਕੋਲ. ਐਨ. 18 : 212

**ਟੀਸਲ** : ਇੰਗਲੈਂਡ ਦੇ ਪੇਂਡੂ ਇਲਾਕਿਆਂ ਵਿਚ ਆਮ ਵਾਲੇ ਇਸ ਰੁਖ ਦਾ ਵਿਗਿਆਨਕ ਨਾਂ ਡਿਪਸੈਕਸ ਸਿਲਵੈਸਟਰਸ (Dipsacus sylvestris) ਹੈ। ਇਹ ਰੁਖ ਬੜਾ ਪੱਕਾ ਸਖ਼ਤ, ਕੰਡੇਦਾਰ ਤਣੇ ਵਾਲਾ ਅਤੇ ਲਗਭਗ 2 ਮੀ. ਉੱਚਾ ਹੁੰਦਾ ਹੈ। ਇਸ ਦੇ ਖ਼ੁਸ਼ਬੂ ਭਰੇ ਫੁੱਲ ਸਿਰਿਆਂ ਤੇ ਹੀ ਲਗਦੇ ਹਨ। ਇਸ ਦੀ ਇਕ ਹੋਰ ਜਾਤੀ (D. Çullonum) ਹੈ ਜਿਸ ਦੀਆਂ ਬਰੈਕਟਾਂ ਹੁੱਕਾਂ ਵਾਲੀਆਂ ਹੁੰਦੀਆਂ ਹਨ ਜਿਨ੍ਹਾਂ ਦੀ ਵਰਤੋਂ ਕਪੜਿਆਂ ਉੱਪਰ ਲੱਗੀ ਬੁਰ ਲਾਹੁਣ ਲਈ ਕੀਤੀ ਜਾਂਦੀ ਹੈ। ਇਹ ਦੋਵੇਂ ਪੌਦੇ ਯੂਰਪ ਅਤੇ ਏਸ਼ੀਆ ਦੇ ਮੂਲ ਸਥਾਨੀ ਹਨ, ਆਮ ਟੀਸਲ ਬਹੁਤ ਭਾਰੀ ਗਿਣਤੀ ਵਿਚ ਉਤਰੀ ਅਮਰੀਕਾ ਵਿਚ ਆਪਣੀ ਜਗ੍ਹਾ ਬਣਾ ਚੁੱਕੀ ਹੈ। ਦੂਸਰੀ ਟੀਸਲ ਬਹੁਤ ਘੱਟ ਗਿਣਤੀ ਵਿਚ ਕੱਪੜਿਆਂ ਦੀਆਂ ਮਿੱਲਾਂ ਦੇ ਨਜ਼ਦੀਕ ਖ਼ਾਸ ਕਰਕੇ ਪੂਰਬੀ ਅਤੇ ਮੱਧ ਭਾਗਾਂ ਵਿਚ ਵੀ ਉਗਾਈ ਜਾਂਦੀ ਹੈ।

ਹ. ਪੁ.—ਐਨ. ਬ੍ਰਿ. 21 : 868

**ਟੀਸਾ ਕਾਲਮਨ** : ਹੰਗਰੀ ਦਾ ਇਕ ਉੱਘਾ ਸਿਆਸਤਦਾਨ ਅਤੇ ਪ੍ਰਧਾਨ ਮੰਤਰੀ ਸੀ। ਇਸ ਦਾ ਜਨਮ 16 ਦਸੰਬਰ, 1830 ਨੂੰ ਇਕ ਕੈਲਵਿਨੀ ਜ਼ਿਮੀਂਦਾਰ ਪਰਿਵਾਰ ਵਿਚ ਹੋਇਆ।

ਸੰਨ 1848-49 ਦੌਰਾਨ ਹੰਗਰੀ ਵਿਚ ਹੋਈ ਬਗ਼ਾਵਤ ਦੌਰਾਨ ਬਣੀ ਪਾਰਲੀਮੈਂਟ ਵਿਚ ਇਸ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਹੰਗਰੀ ਦੀ ਕੌਮੀ ਸੁਤੰਤਰਤਾ ਦੀ ਜੰਗ ਵਿਚ ਵੀ ਇਸ ਨੇ ਭਾਗ ਲਿਆ। ਸਰਕਾਰ ਦੇ ਵੱਖ ਵੱਖ ਮਹਿਕਮਿਆਂ ਵਿਚ ਵਜ਼ਾਰਤ ਕਰਨ ਮਗਰੋਂ 1875 ਈ. ਵਿਚ ਪ੍ਰਧਾਨ ਮੰਤਰੀ ਦੇ ਤੌਰ ਤੇ ਰਾਜ ਦਾ ਕੰਮ ਸੰਭਾਲਿਆ। ਆਪਣੇ ਇਸ ਲੰਬੇ ਕਾਲ ਦੌਰਾਨ ਇਹ ਰਾਜ ਦੇ ਕੁਲੀਨ ਵਪਾਰੀ ਅਤੇ ਜ਼ਿਮੀਂਦਾਰ ਵਰਗਾਂ ਦੇ ਆਪਸੀ ਵਿਰੋਧੀ ਹਿੱਤਾਂ ਨੂੰ ਮਿਟਾਉਣ ਵਿਚ ਕਾਮਯਾਬ ਰਿਹਾ।

ਟੀਸਾ ਕਾਲਮਨ ਨੇ 'ਫਰੀ ਥਿੰਕਰਜ਼ ਪਾਰਟੀ' ਦੇ ਨੇਤਾ ਹੋਣ ਸਦਕਾ ਕਈ ਸਮਾਜਕ, ਆਰਥਕ ਅਤੇ ਕਾਨੂੰਨੀ ਸੁਧਾਰ ਕੀਤੇ। ਸਾਂਝੀ (ਕੁਲੀਸ਼ਨ) ਸਰਕਾਰ ਹੋਣ ਕਾਰਨ ਇਸ ਨੂੰ ਕਈ ਅਜਿਹੀਆਂ ਨੀਤੀਆਂ ਵੀ ਅਪਣਾਉਣੀਆਂ ਪਈਆਂ ਜਿਹੜੀਆਂ ਕਿਸਾਨਾਂ, ਮਜ਼ਦੂਰਾਂ ਅਤੇ ਗ਼ੈਰ-ਈਸਾਈਆਂ ਦੇ ਹਿੱਤਾਂ ਵਿਰੁੱਧ ਸਨ।

ਆਸਟ੍ਰੀਆ ਦੇ ਬਾਦਸ਼ਾਹ ਦੀ ਹੰਗਰੀ ਵਿਚ ਬਹੁਤੀ ਦਖ਼ਲ-ਅੰਦਾਜ਼ੀ ਕਾਰਨ 1890 ਈ. ਵਿਚ ਇਸ ਨੇ ਆਪਣੀ ਪਦਵੀ ਤੋਂ ਅਸਤੀਫ਼ਾ ਦੇ ਦਿੱਤਾ। ਇਸ ਦੇ ਬਾਵਜੂਦ ਇਹ ਜ਼ਿੰਦਗੀ ਭਰ ਆਪਣੀ ਪਾਰਟੀ ਵਿਚ ਸਰਵਸ੍ਰੇਸ਼ਟ ਨੇਤਾ ਗਿਣਿਆ ਜਾਂਦਾ ਰਿਹਾ। ਰਾਜਨੀਤਿਕ ਖੇਤਰ ਵਿਚ ਇਸ ਨੂੰ 'ਦੀ ਜਨਰਲ' ਦੇ ਨਾਉਂ ਨਾਲ ਵੀ ਮਾਣ ਦਿੱਤਾ ਜਾਂਦਾ ਸੀ।

23 ਮਾਰਚ, 1902 ਵਿਚ ਬੂਡਾਪੈਸਟ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 7; ਐਨ. ਅਮੈ. 26 : 646

**ਟੀਕਮਸੈ** : ਇਹ ਉੱਤਰੀ ਅਮਰੀਕਾ ਦੇ ਸ਼ਾਨੀਸੇ ਕਬੀਲੇ ਦਾ ਇਕ ਰੈੱਡ ਇੰਡੀਅਨ ਸਰਦਾਰ ਸੀ। ਟੀਕਮਸੈ ਇਕ ਪ੍ਰਤਿਭਾਵਾਨ ਬੁਲਾਰਾ ਅਤੇ ਉਦਾਰ-ਚਿੱਤ ਫ਼ੌਜੀ ਸੀ। ਇਹ ਆਪਣੇ ਦੇਸ਼ ਵਾਸੀਆਂ ਦਾ ਇਕ ਵੱਖਰਾ ਰਾਜ ਮੰਡਲ ਬਣਾਉਣ ਦੀ ਜ਼ੋਰਦਾਰ ਹਿਮਾਇਤ ਕਰਦਾ ਸੀ। ਇਸ ਨੇ ਆਪਣੇ ਦੇਸ਼-ਵਾਸੀਆਂ ਨੂੰ ਇਹ ਸਮਝਾਇਆ ਸੀ ਕਿ ਉਹ ਆਪਣੇ ਕਬਾਇਲੀ ਝਗੜਿਆਂ ਨੂੰ ਛੱਡ ਕੇ ਇਕ ਹੋਣ, ਆਪਣੇ ਸਭਿਆਚਾਰ ਦੀ ਅਖੰਡਤਾ ਦੀ ਪੁਨਰਸਥਾਪਨਾ ਕਰਨ ਅਤੇ ਬਦੇਸ਼ੀ ਗੋਰਿਆਂ ਦੇ ਸਭਿਆਚਾਰਕ ਅਸਰ ਹੇਠੋਂ ਆਪਣੇ ਆਪ ਨੂੰ ਆਜ਼ਾਦ ਕਰਾਉਣ। ਇਸ ਨੇ ਆਪਣੇ ਦੇਸ਼ ਦੀਆਂ ਪੁਰਾਣੀਆਂ ਜ਼ਮੀਨਾਂ ਨੂੰ ਜਿਹੜੀਆਂ 18ਵੀਂ ਅਤੇ 19ਵੀਂ ਸਦੀ ਵਿਚ ਗੋਰਿਆਂ ਨੇ ਖੋਹ ਲਈਆਂ ਸਨ ਅਤੇ ਇਨ੍ਹਾਂ ਕਬਾਇਲੀ ਲੋਕਾਂ ਵਾਸਤੇ ਬਹੁਤ ਥੋੜ੍ਹੀ ਜ਼ਮੀਨ ਛੱਡੀ ਸੀ, ਨੂੰ ਛੁਡਾਉਣ ਦੇ ਯਤਨ ਕੀਤੇ। ਟੀਕਮਸੈ ਚਾਹੇ ਆਪਣੇ ਮਕਸਦ ਵਿਚ ਸਫ਼ਲ ਨਾ ਹੋਇਆ ਪਰ ਉਸ ਦੇ ਇਨ੍ਹਾਂ ਯਤਨਾਂ ਨਾਲ ਉਸ ਨੂੰ ਇਕ ਮਹਾਨ ਆਦਮੀ ਦਾ ਦਰਜਾ ਮਿਲਿਆ ਜਿਸਨੇ ਆਪਣੇ ਦੇਸ਼ ਦੀ ਪੁਰਾਣੀ ਸਭਿਅਤਾ ਨੂੰ ਅਗਾਂਹਵਧੂ ਸਭਿਅਤਾ ਦੇ ਦਾਖ਼ਲੇ ਦੇ ਬਾਵਜੂਦ ਬਚਾਉਣ ਦੀ ਕੋਸ਼ਿਸ਼ ਕੀਤੀ ਅਤੇ ਆਪਣੀ ਮਾਤਭੂਮੀ ਨੂੰ ਵੀ ਛੁਡਾਉਣ ਦਾ ਯਤਨ ਕੀਤਾ।

ਟੀਕਮਸੈ 5 ਫੁੱਟ 10 ਇੰਚ ਦੇ ਕਰੀਬ ਲੰਬਾ ਉੱਚਾ ਅਤੇ ਪਤਲਾ ਆਦਮੀ ਸੀ ਜਿਸ ਦੀਆਂ ਅੱਖਾਂ ਵਿਚ ਇਕ ਦ੍ਰਿੜ ਸੰਕਲਪ ਸਾਫ਼ ਨਜ਼ਰ ਆਉਂਦਾ ਸੀ। ਜੰਗ ਦੇ ਮੈਦਾਨ ਵਿਚ ਉਹ ਬਹੁਤ ਹੀ ਨਰਮ-ਦਿਲ ਅਤੇ ਚੰਗੀ ਗੱਲਬਾਤ ਕਰਨ ਵਾਲਾ ਨੇਕ ਇਨਸਾਨ ਸੀ। ਉਸ ਨੇ ਗੋਰਿਆਂ ਵਰਗੇ ਕੱਪੜੇ ਪਾਉਣੇ ਤਿਆਗ ਦਿੱਤੇ ਅਤੇ ਆਪਣੀ ਰਵਾਇਤੀ ਕਬਾਇਲੀ ਪੁਸ਼ਾਕ ਨੂੰ ਹੀ ਅਪਣਾਇਆ।

ਇਸ ਦਾ ਜਨਮ 1768 ਈ. ਵਿਚ ਹੋਇਆ ਮੰਨਿਆ ਜਾਂਦਾ ਹੈ। ਗੋਰਿਆਂ ਨੇ 1774 ਈ. ਵਿਚ ਇਸ ਦੇ ਪਿਤਾ ਨੂੰ ਕਤਲ ਕਰ ਦਿੱਤਾ। ਇਸ ਦੀ ਮਾਤਾ ਨੇ ਇਸ ਦੇ ਦਿਲ ਵਿਚ ਗੋਰਿਆਂ ਲਈ ਕੁੱਟ ਕੁੱਟ ਕੇ ਨਫ਼ਰਤ ਭਰ ਦਿੱਤੀ। ਇਸ ਦੀ ਵੱਡੀ ਭੈਣ ਨੇ ਇਸ ਦੀ ਪਾਲਣਾ ਕੀਤੀ ਅਤੇ ਈਮਾਨਦਾਰੀ ਦੀ ਪ੍ਰੇਰਨਾ ਦਿੱਤੀ। ਇਸ ਦੇ ਵੱਡੇ ਭਰਾ ਨੇ ਇਸ ਨੂੰ ਸ਼ਿਕਾਰ ਕਰਨ ਅਤੇ ਵਣ-ਵਿਦਿਆ ਦੀ ਜਾਂਚ ਸਿਖਾਈ। ਇਸ ਨੂੰ ਬਾਅਦ ਵਿਚ ਸ਼ਾਵਨੀ ਸਰਦਾਰ ਬਲੈਕਫਿਸ਼ ਨੇ ਮੁਤਬੰਨਾ ਬਣਾ ਲਿਆ ਅਤੇ ਉਸੇ ਦੇ ਕੋਲ ਰਹਿ ਕੇ ਹੀ ਇਹ ਜਵਾਨ ਹੋਇਆ।

ਜਦੋਂ ਅਮਰੀਕਾ ਵਿਚ ਆਜ਼ਾਦੀ ਦੀ ਜੰਗ ਸ਼ੁਰੂ ਹੋਈ ਤਾਂ 14 ਸਾਲ ਦਾ ਟੀਕਮਸੈ ਬਲੈਕਫਿਸ਼ ਨਾਲ ਬਰਤਾਨੀਆ ਵੱਲੋਂ ਅਮਰੀਕਨਾਂ ਵਿਰੁੱਧ ਲੜਿਆ। ਜਲਦੀ ਹੀ ਇਸ ਨੇ ਇਹ ਜਾਣ ਲਿਆ ਕਿ ਸ਼ਬਦਾਂ ਵਿਚ ਵੀ ਹਥਿਆਰਾਂ ਜਿੰਨੀ ਤਾਕਤ ਹੈ। ਇਸ ਨੇ ਆਪਣੇ ਦੇਸ਼ ਵਾਸੀਆਂ ਨੂੰ ਤਾਕੀਦ ਕੀਤੀ ਕਿ ਉਹ ਆਪਣੇ ਕੈਦੀਆਂ ਨਾਲ ਚਾਹੇ ਉਹ ਅਮਰੀਕਨ ਹੀ ਕਿਉਂ ਨਾ ਹੋਣ ਜਾਨਵਰਾਂ ਵਰਗਾ ਸਲੂਕ ਕਦੇ ਨਾ ਕਰਨ। ਲੜਾਈ ਖਤਮ ਹੋਣ ਤੋਂ ਬਾਅਦ ਕਈ ਸਾਲਾਂ ਤੱਕ ਟੀਕਮਸੈ ਇਕ ਧਾੜਵੀ ਦੀ ਜ਼ਿੰਦਗੀ ਬਤੀਤ ਕਰਦਾ ਰਿਹਾ ਅਤੇ ਗੋਰਿਆਂ ਵਿਰੁੱਧ ਨਿੱਕੀਆਂ ਨਿੱਕੀਆਂ ਲੜਾਈਆਂ ਇਸਨੇ ਜਾਰੀ ਰੱਖੀਆਂ। 1792 ਈ. ਵਿਚ ਇਸ ਦਾ ਭਰਾ ਮਰ ਗਿਆ। ਚਾਹੇ ਇਹ ਸ਼ਾਵਨੀ ਕਬੀਲੇ ਵਿਚ ਬਹੁਤ ਛੋਟਾ ਸੀ ਪਰ ਫਿਰ ਵੀ ਇਸੇ ਨੂੰ ਹੀ ਸਰਦਾਰ ਚੁਣਿਆ ਗਿਆ। 1799 ਈ. ਵਿਚ ਅਰਬੇਨ ਵਿਖੇ ਅਤੇ 1804 ਈ. ਵਿਚ ਓਹਾਈਓ ਵਿਚ ਇਸ ਨੇ ਆਪਣੇ ਦੇਸ਼-ਵਾਸੀਆਂ ਦੀਆਂ ਔਕੜਾਂ ਨੂੰ ਲੈ ਕੇ ਇਕ ਮਹਾਨ ਵਕਤਾ ਦੇ ਤੌਰ ਤੇ ਪੈਰਵੀ ਕੀਤੀ। 1808 ਈ. ਦੇ ਕਰੀਬ ਇਹ ਆਪਣੇ ਭਰਾ ਜਿਹੜਾ ਕਿ 'ਪੈਗ਼ੰਬਰ' ਦੇ ਨਾਮ ਨਾਲ ਜਾਣਿਆ ਜਾਂਦਾ ਸੀ, ਕੋਲ ਜਾ ਕੇ ਇੰਡੀਆਨਾ ਵਿਚ ਵਸ ਗਿਆ। ਇਥੇ ਦੋਹਾਂ ਭਰਾਵਾਂ ਨੇ ਆਪਣੇ ਦੇਸ਼ ਵਾਸੀਆਂ ਦੇ ਦਿਲਾਂ ਵਿਚ ਆਪਸੀ ਝਗੜੇ ਮਿਟਾਉਣ ਅਤੇ ਅਮਰੀਕਨਾਂ ਦੇ ਰਸਮ ਰਿਵਾਜ, ਚੀਜ਼ਾਂ ਅਤੇ ਖ਼ਾਸ ਕਰਕੇ ਸ਼ਰਾਬ ਦਾ ਵਿਰੋਧ ਕਰਨ ਦਾ ਜਜ਼ਬਾ ਭਰਿਆ। ਇਨ੍ਹਾਂ ਦੇ ਯਤਨਾਂ ਨਾਲ ਇਨ੍ਹਾਂ ਦੇ ਦੇਸ਼ ਵਾਸੀਆਂ ਵਿਚ ਦੇਸ਼-ਪ੍ਰੇਮ ਦਾ ਜਜ਼ਬਾ ਮਜ਼ਬੂਤੀ ਫੜ ਗਿਆ। ਟੀਕਮਸੈ ਦੀ ਗ਼ੈਰ ਹਾਜ਼ਰੀ ਵਿਚ ਪੈਗ਼ੰਬਰ ਨੇ ਵਿਲੀਅਮ ਹੈਨਰੀ ਹੈਰੀਸਨ ਦੇ ਕੈਂਪ ਉੱਤੇ ਹਮਲਾ ਕੀਤਾ ਜਿਸ ਵਿਚ ਉਸ ਨੂੰ ਬੁਰੀ ਤਰ੍ਹਾਂ ਹਾਰਨਾ ਪਿਆ। ਜਦੋਂ ਅਮਰੀਕਨਾਂ ਦੀ ਅੰਗਰੇਜ਼ਾਂ ਨਾਲ 1812 ਈ. ਵਿਚ ਲੜਾਈ ਛਿੜੀ ਤਾਂ ਟੀਕਮਸੈ ਨੇ ਅੰਗਰੇਜ਼ਾਂ ਦਾ ਪੱਖ ਲਿਆ। ਇਸ ਨੇ ਕਈ ਥਾਵਾਂ ਤੇ ਫ਼ੌਜੀਆਂ ਦੀ ਅਗਵਾਈ ਕੀਤੀ। 5 ਅਕਤੂਬਰ, 1813 ਈ. ਨੂੰ ਇਸ ਦੀ ਮੌਤ ਹੋ ਗਈ ਅਤੇ ਚੋਰੀ ਹੀ ਇਸ ਨੂੰ ਕਿਸੇ ਐਸੀ ਥਾਂ ਤੇ ਦਬਾ ਦਿੱਤਾ ਗਿਆ ਜਿਸ ਦਾ ਕਿ ਅੱਜ ਤੱਕ ਕਿਸੇ ਨੂੰ ਪਤਾ ਨਹੀਂ ਲੱਗਾ।

ਹ. ਪੁ.—ਐਨ. ਬ੍ਰਿ. ਮਾ. 11 : 601; ਐਨ. ਬ੍ਰਿ. ਮੈ. 18 : 54

**ਟੀਕਮਗੜ੍ਹ** : ਜ਼ਿਲ੍ਹਾ—ਇਹ ਭਾਰਤ ਦੇ ਮੱਧ ਪ੍ਰਦੇਸ਼ ਰਾਜ ਦਾ ਇਕ ਜ਼ਿਲ੍ਹਾ ਹੈ ਜਿਹੜਾ ਕਦੀ ਦੇਸ਼ ਦੀ ਵੰਡ ਤੋਂ ਪਹਿਲਾਂ ਓਰਛਾ ਰਿਆਸਤ ਦੇ ਰੂਪ ਵਿਚ ਮੌਜੂਦ ਸੀ। ਇਸ ਜ਼ਿਲ੍ਹੇ ਦਾ ਕੁੱਲ ਰਕਬਾ 5,034 ਵ. ਕਿ. ਮੀ. ਹੈ ਅਤੇ ਆਬਾਦੀ 9,40,829 (1991) ਹੈ। ਟੀਕਮਗੜ੍ਹ ਨਾਮੀ ਸ਼ਹਿਰ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਪਹਿਲਾਂ ਇਸ ਰਿਆਸਤ ਦੀ ਰਾਜਧਾਨੀ ਵੀ ਓਰਛਾ ਹੀ ਰੱਖੀ ਗਈ। ਸੰਨ 1783 ਵਿਚ ਰਿਆਸਤ ਦੀ ਰਾਜਧਾਨੀ 'ਟੀਹਰੀ' ਤਬਦੀਲ ਕਰ ਦਿੱਤੀ

ਗਈ, ਪਿੱਛੋਂ ਜਾ ਕੇ ਇਸੇ ਟੀਹਰੀ ਦਾ ਨਾਂ ਟੀਕਮਗੜ੍ਹ ਰੱਖਿਆ ਗਿਆ ਤਾਂ ਕਿ ਇਸ ਦਾ ਭੁਲੇਖਾ ਟੀਹਰੀ, ਗੜ੍ਹਵਾਲ (ਰਿਆਸਤ) ਦੇ ਨਾਲ ਨਾ ਪਵੇ।

ਟੀਕਮਗੜ੍ਹ ਜ਼ਿਲ੍ਹੇ ਦੀ ਧਰਾਤਲ ਪਥਰੀਲੀ ਹੈ। ਇਥੇ ਬਹੁਤ ਸਾਰੀਆਂ ਝੀਲਾਂ ਹਨ ਜਿਨ੍ਹਾਂ ਵਿਚੋਂ ਬਾਨਦਿਓਗੜ੍ਹ ਲਧੌਰਾ, ਜਤਾਰਾ ਤੇ ਬੀਰ ਸਾਗਰ ਵਰਣਨਯੋਗ ਹਨ। ਇਥੋਂ ਦਾ ਜ਼ਿਆਦਾ ਹਿੱਸਾ ਜੰਗਲਾਂ ਹੇਠ ਹੈ ਜਿਨ੍ਹਾਂ ਵਿਚ ਢੱਕ, ਕਿੱਕਰ ਆਦਿ ਵਰਗੇ ਛੋਟੇ ਦਰਖ਼ਤ ਤੇ ਝਾੜੀਆਂ ਹਨ। ਜੰਗਲ ਬਹੁਤ ਵੱਡੇ ਨਾ ਹੋਣ ਕਰਕੇ ਵੱਡੇ ਸ਼ਿਕਾਰ ਲਈ ਉਚਿਤ ਨਹੀਂ। ਛੋਟਾ-ਮੋਟਾ ਸ਼ਿਕਾਰ ਕੀਤਾ ਜਾ ਸਕਦਾ ਹੈ।

ਜਲਵਾਯੂ ਗਰਮ ਹੈ। ਇਥੇ ਜਵਾਰ, ਤਿਲ, ਛੋਲੇ, ਕਣਕ, ਦਾਲਾਂ ਆਦਿ ਦੀ ਖੇਤੀ ਕੀਤੀ ਜਾਂਦੀ ਹੈ। ਇਸ ਖੇਤਰ ਵਿਚ ਬਹੁਤ ਸਾਰੇ ਖੰਡਰਾਤ ਇਥੋਂ ਦੇ ਇਤਿਹਾਸ ਦੀ ਸਾਖੀ ਭਰਦੇ ਦਿਖਾਈ ਦਿੰਦੇ ਹਨ।

ਹ. ਪੁ.—ਇੰਪ. ਗ. ਇੰਡ. 19 : 241; ਐਨ. ਬ੍ਰਿ. ਮਾ. 9 : 1007

**ਟੀਕਮਗੜ੍ਹ** : ਸ਼ਹਿਰ—ਇਹ ਭਾਰਤ ਦੇ ਮੱਧ ਪ੍ਰਦੇਸ਼ ਰਾਜ ਦੇ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਮਹਾਰਾਜ ਵਿਕਰਮਜੀਤ ਨੇ 1783 ਈ. ਵਿਚ ਆਪਣੀ ਰਿਆਸਤ ਓਰਛਾ ਦੀ ਰਾਜਧਾਨੀ ਓਰਛਾ ਸ਼ਹਿਰ ਦੀ ਜਗ੍ਹਾ ਇਸ ਸ਼ਹਿਰ ਨੂੰ ਬਣਾਇਆ। ਉਸ ਸਮੇਂ ਇਸਨੂੰ 'ਟੀਹਰੀ' ਕਿਹਾ ਜਾਂਦਾ ਸੀ। ਸੰਨ 1887 ਵਿਚ ਇਸ ਦਾ ਨਾਂ ਇਥੋਂ ਦੇ ਕਿਲੇ ਦੇ ਨਾਂ ਪਿੱਛੇ ਟੀਕਮਗੜ੍ਹ ਰੱਖ ਦਿੱਤਾ ਤਾਂ ਕਿ ਇਸ ਸ਼ਹਿਰ ਦਾ ਭੁਲੇਖਾ ਟੀਹਰੀ (ਗੜ੍ਹਵਾਲ) ਨਾਲ ਨਾ ਪਵੇ। ਸੰਨ 1891 ਵਿਚ ਇਥੇ ਮਿਉਂਸਪਲਟੀ ਸਥਾਪਿਤ ਹੋਈ ਅਤੇ ਸ਼ਹਿਰ ਤੱਰਕੀ ਕਰਨ ਲੱਗਾ।

ਇਥੋਂ ਦੀਆਂ ਪ੍ਰਾਚੀਨ ਯਾਦਗਾਰਾਂ ਵਿਚੋਂ ਮਹਾਰਾਜੇ ਦਾ ਮਹਿਲ ਅਤੇ ਕਿਲਾ ਵਰਣਨਯੋਗ ਹਨ। ਇਸ ਤੋਂ ਬਿਨਾਂ ਇਥੋਂ ਦੀ 'ਬੜਾ ਸਾਗਰ' ਨਾਮੀ ਝੀਲ ਵੀ ਕਾਫ਼ੀ ਮਸ਼ਹੂਰ ਹੈ। ਅਵਦੇਸ਼ ਪ੍ਰਤਾਪ ਸਿੰਘ ਯੂਨੀਵਰਸਿਟੀ ਨਾਲ ਸਬੰਧਿਤ ਕਾਲਜ ਇਥੋਂ ਦੇ ਮਹਿਲ ਵਿਚ ਹੀ ਸਥਾਪਿਤ ਹੈ। ਅੱਜਕੱਲ੍ਹ ਇਹ ਟਿੰਬਰ ਅਤੇ ਖੇਤੀਬਾੜੀ ਉਪਜਾਂ ਦੀ ਇਕ ਚੰਗੀ ਮੰਡੀ ਹੈ। ਆਟਾ ਪੀਹਣ ਅਤੇ ਆਰਾ ਮਿਲਾਂ ਤੋਂ ਬਿਨਾਂ ਹੱਥ-ਖੱਡੀ ਇਥੋਂ ਦੇ ਮੁੱਖ ਉਦਯੋਗ ਹਨ।

ਆਬਾਦੀ—54,173 (1991)

24° 45′ ਉ. ਵਿਥ.; 78° 50′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 : 359; ਐਨ. ਬ੍ਰਿ. ਮਾ. 9 : 1007

**ਟੀਕ, (ਯੋਹਾਨ) ਲੁਟਵਿਕ** : ਜਰਮਨੀ ਦੇ ਇਸ ਉੱਘੇ ਲੇਖ਼ਕ ਦਾ ਜਨਮ 31 ਮਈ, 1773 ਨੂੰ ਬਰਲਿਨ ਵਿਖੇ ਰੱਸੇ ਵੱਟ ਕੇ ਗੁਜ਼ਾਰਾ ਕਰਨ ਵਾਲੇ ਪਿਤਾ ਦੇ ਘਰ ਹੋਇਆ। ਇਸ ਨੇ ਹਾਲੇ ਅਤੇ ਗਟਿੰਗਐਨ ਦੀਆਂ ਯੂਨੀਵਰਸਿਟੀਆਂ ਤੋਂ ਧਰਮ ਅਤੇ ਦਰਸ਼ਨ ਸ਼ਾਸਤਰ ਦੀ ਸਿੱਖਿਆ ਪ੍ਰਾਪਤ ਕੀਤੀ। ਸੰਨ 1797 ਵਿਚ ਇਸ ਨੇ ਜ਼ਰਮਨੀ ਦੇ ਲੇਖਕ ਅਤੇ ਪੁਸਤਕ ਵਿਕਰੇਤਾ ਨਿਕੋਲਾਈ ਲਈ ਘਟੀਆ ਕਿਸਮ ਦੀਆਂ ਕਹਾਣੀਆਂ ਲਿਖੀਆਂ।

ਤਿੰਨ ਜਿਲਦਾਂ ਵਿਚ ਪ੍ਰਕਾਸ਼ਿਤ 'Die Geschichte des Herrn William Lovell' (1795-96) ਇਸ ਦੀ ਪਹਿਲੀ ਉੱਘੀ ਸਾਹਿਤਕ ਪੁਸਤਕ ਹੈ। ਇਸ ਵਿਚ ਇਸ ਨੇ ਇਕ ਸੰਵੇਦਨਸ਼ੀਲ ਨੌਜੁਆਨ ਦੀ ਨੈਤਿਕ ਸਵੈ-ਤਬਾਹੀ ਨੂੰ ਦਰਸਾਇਆ ਹੈ।

ਸੰਨ 1825 ਤੋਂ 1842 ਤੱਕ ਟੀਕ ਡ੍ਰੈਜ਼ਡੈਨ ਦੇ ਥੀਏਟਰ ਦਾ ਸਲਾਹਕਾਰ ਅਤੇ ਆਲੋਚਕ ਰਿਹਾ। ਜਰਮਨੀ ਵਿਚ ਗੇਟੇ ਤੋਂ ਬਾਅਦ



ਲੁਟਵਿਕ ਟੀਕ

ਇਸ ਨੂੰ ਸਭ ਤੋਂ ਵੱਡਾ ਜੀਵਿਤ ਸਾਹਿਤਕ ਵਿਦਵਾਨ ਮੰਨਿਆ ਜਾਂਦਾ ਸੀ। ਸੰਨ 1842 ਵਿਚ ਇਹ ਪ੍ਰਸ਼ਾ ਦੇ ਬਾਦਸ਼ਾਹ ਫ੍ਰੈਡਰਿਕ ਵਿਲੀਅਮ ਚੌਥੇ ਦੇ ਸੱਦੇ ਤੇ ਬਰਲਿਨ ਗਿਆ ਅਤੇ ਆਪਣਾ ਬਾਕੀ ਦਾ ਜੀਵਨ ਉਥੇ ਹੀ ਬਿਤਾਇਆ। ਬਾਦਸ਼ਾਹ ਨੇ ਇਸ ਦੀ ਸਾਲਾਨਾ ਪੈਨਸ਼ਨ ਵੀ ਲਗਾਈ। ਇਹ ਜਰਮਨੀ ਦੇ ਰੋਮਾਂਟਿਕ ਸਕੂਲ ਦੇ ਬਾਨੀਆਂ ਵਿਚੋਂ ਸੀ।

ਇਸ ਦੀਆਂ ਪ੍ਰਸਿੱਧ ਪੁਸਤਕਾਂ ਵਿਚ 'Karl Von Berneck' (1797), 'Franz Sternbalds Wanderungen' (ਦੋ ਜਿਲਦਾਂ 1798), 'Volksmarchen' (1797), 'Der blonde Eckbert' ਅਤੇ 'Leben Und Tod der heiligen Genovera' (1800) ਆਦਿ ਸ਼ਾਮਲ ਹਨ।

28 ਅਪ੍ਰੈਲ, 1853 ਨੂੰ ਬਰਲਿਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 :1000; ਐਨ. ਅਮੈ. 26 : 619

**ਟੀਕੂਨਾ** : ਇਹ ਇੰਡੀਅਨ ਜਾਤੀ ਦੇ ਲੋਕਾਂ ਦਾ ਇਕ ਕਬੀਲਾ ਹੈ ਜਿਹੜਾ ਬ੍ਰਾਜ਼ੀਲ ਤੇ ਪੀਰੂ ਦੇ ਤਪਤ-ਖੰਡੀ ਜੰਗਲਾਂ ਵਾਲੇ ਐਮੇਜ਼ਨ ਦੇ ਉਪਰਲੇ ਖੇਤਰ ਵਿਚ ਰਹਿੰਦਾ ਸੀ। ਇਨ੍ਹਾਂ ਲੋਕਾਂ ਦਾ ਮੁੱਖ ਨਿਰਬਾਹ-ਆਧਾਰ ਮੱਕੀ ਅਤੇ ਕਸਾਵਾ ਫ਼ਸਲਾਂ ਅਤੇ ਮੱਛੀਆਂ ਫੜਨਾ ਹੈ। ਇਸ ਤੋਂ ਬਿਨਾਂ ਇਹ ਅਗਨੀ-ਸ਼ਸਤਰਾਂ ਨਾਲ ਸ਼ਿਕਾਰ ਵੀ ਕਰਦੇ ਹਨ। ਟੀਕੂਨਾ ਲੋਕਾਂ ਦੇ ਪਿੰਡ ਅਰਧ-ਸਥਾਈ ਕਿਸਮ ਦੇ ਹੁੰਦੇ ਹਨ। ਇਕ ਬਹੁਤ ਵੱਡੇ ਭਾਈਚਾਰੇ ਦੇ ਘਰ ਦੇ ਨਾਲ ਛੋਟੇ ਛੋਟੇ ਮਕਾਨ ਬਣਾਏ ਜਾਂਦੇ ਹਨ। ਇਨ੍ਹਾਂ ਵਿਚ ਸਮਾਜਕ ਅਤੇ ਰਾਜਨੀਤਿਕ ਸੰਸਥਾਵਾਂ ਆਦਿ ਪਿੱਤਰ-ਪ੍ਰਧਾਨ ਸਬੰਧਾਂ ਅਤੇ ਜੋੜ-ਮੇਲ ਦੇ ਆਧਾਰ ਤੇ ਸਥਾਪਿਤ ਕੀਤੀਆਂ ਜਾਂਦੀਆਂ ਹਨ। ਇਹ ਦੱਖਣੀ ਅਮਰੀਕਨਾਂ ਵਾਂਗ ਸਮਾਜ ਵੱਲੋਂ ਪ੍ਰਮਾਣਤ ਦੇਵਤੇ ਨੂੰ ਮੰਨਦੇ ਹਨ।

ਇਹ ਲੋਕ ਦਰਖ਼ਤਾਂ ਦੀ ਛਿੱਲ ਦੇ ਬਸਤਰ ਬਣਾਉਂਦੇ ਹਨ ਅਤੇ ਟੋਕਰੀਸਾਜ਼ੀ, ਮਿੱਟੀ ਦੇ ਭਾਂਡੇ ਬਣਾਉਣਾ ਆਦਿ ਇਨ੍ਹਾਂ ਦੇ ਰੋਜ਼ਗਾਰੀ ਹੁਨਰ ਹਨ।

ਹ. ਪੁ.—ਐਨ. ਅਮੈ. 26 : 729

**ਟੀਜ਼ ਦਰਿਆ** : ਇਹ ਉੱਤਰੀ ਇੰਗਲੈਂਡ ਦਾ ਇਕ ਦਰਿਆ ਹੈ ਜੋ ਇਥੋਂ ਦੇ ਪੈਨਾਈਨ ਪਹਾੜਾਂ ਦੀ ਸਭ ਤੋਂ ਉੱਚੀ ਸਿਖ਼ਰ ਕ੍ਰਾਸਫੈੱਲ ਤੋਂ ਨਿਕਲਦਾ ਹੈ। ਆਪਣੇ ਸ੍ਰੋਤ ਤੋਂ ਨਿਕਲਣ ਪਿੱਛੋਂ ਇਹ ਪੂਰਬ ਦਾ ਰੁਖ ਕਰਦਾ ਹੋਇਆ ਪੈਨਾਈਨ ਦੀ ਘਾਟੀ ਵਿਚੋਂ ਦੀ ਲੰਘਦਾ ਹੈ। ਇਹ ਯਾਰਕਸ਼ਿਰ ਅਤੇ ਡਰਹਮ ਵਿਚਲੀ ਹੱਦ ਵੀ ਬਣਾਉਂਦਾ ਹੈ। ਕੁੱਲ 110 ਕਿ. ਮੀ. ਦਾ ਪੈਂਡਾ ਤੈਅ ਕਰਨ ਪਿਛੋਂ ਇਹ ਮਿਡਲਜ਼ਬ੍ਰੋਅ ਸ਼ਹਿਰ ਨੇੜੇ ਉੱਤਰੀ ਸਾਗਰ ਵਿਚ ਜਾ ਡਿਗਦਾ ਹੈ।

ਆਪਣੇ ਵਹਾਅ ਦੇ ਉਪਰਲੇ ਹਿੱਸੇ ਵਿਚ ਇਹ ਕਾਲਡਰਨ ਸਾਨਾਊਟ ਅਤੇ ਹਾਈ ਫ਼ੋਰਸ ਖੇਤਰਾਂ ਦੀਆਂ ਉੱਭਰਵੀਆਂ ਚਟਾਨਾਂ ਉੱਤੇ ਆਬਸ਼ਾਰਾਂ ਬਣਾਉਂਦਾ ਹੈ। ਮਿਡਲਟਨ ਤੋਂ ਅੱਗੇ ਇਸ ਦਾ ਵਹਿਣ ਖੇਤਰ ਚੌੜਾ ਹੁੰਦਾ ਜਾਂਦਾ ਹੈ ਤੇ ਇਸ ਮੈਦਾਨੀ ਇਲਾਕੇ ਵਿਚ ਕਈ ਛੋਟੀਆਂ ਛੋਟੀਆਂ ਨਦੀਆਂ ਇਸ ਵਿਚ ਆ ਕੇ ਮਿਲ ਜਾਂਦੀਆਂ ਹਨ ਜਿਸ ਕਾਰਨ ਇਸ ਵਿਚ ਪਾਣੀ ਕਾਫ਼ੀ ਵੱਧ ਜਾਂਦਾ ਹੈ ਅਤੇ ਇਹ ਵਾਧੂ ਪਾਣੀ ਆਲੇ-ਦੁਆਲੇ ਦੇ ਸੱਨਅਤੀ ਸ਼ਹਿਰਾਂ ਦੀ ਲੋੜ ਪੂਰੀ ਕਰਦਾ ਹੈ। ਬਰਨਾਰਡ ਕੈਸਲ ਸ਼ਹਿਰ ਤੋਂ ਅਗਾਂਹ ਇਹ ਉਪਜਾਊ ਖੇਤਰ ਵਿਚ ਵਿੰਗੇ ਟੇਢੇ ਵਹਿਣ ਵਿਚ ਵਗਦਾ ਹੋਇਆ ਮਿਡਲਜ਼ਬ੍ਰੋਅ ਤੋਂ ਹੇਠਾਂ ਐਸਚੂਅਰੀ ਵਿਚ ਦਾਖ਼ਲ ਹੋ ਜਾਂਦਾ ਹੈ। 19ਵੀਂ ਸਦੀ ਤੱਕ ਇਹ ਸਮੁੰਦਰ ਤੱਕ ਪਹੁੰਚਣ ਤੋਂ ਪਹਿਲਾਂ ਹੀ ਕਈ ਸ਼ਾਖਾਵਾਂ ਵਿਚ ਵੰਡਿਆ ਹੋਇਆ ਸੀ ਪਰ ਵੀਹਵੀਂ ਸਦੀ ਵਿਚ ਸਟਾਕਟਨ ਤੋਂ ਹੇਠਾਂ ਦਰਿਆ ਦੀਆਂ ਸ਼ਾਖਾਵਾਂ ਜੋ ਵਿੰਗੀਆਂ ਟੇਢੀਆਂ ਸਨ, ਇਕੋ ਮੁੱਖ ਧਾਰਾ ਵਿਚ ਬਦਲ ਦਿੱਤੀਆਂ ਗਈਆਂ। 1825 ਤੋਂ ਪਿਛੋਂ ਸਟਾਕਟਨ ਤੋਂ ਡਾਰਲਿੰਗਟਨ ਰੇਲਵੇ ਲਾਈਨ ਬਣਨ ਕਾਰਨ ਦਰਿਆ ਦੇ ਆਸਪਾਸ ਟੀਸਾਈਡ ਖੇਤਰ ਵੱਡੀਆਂ ਸੱਨਅਤਾਂ ਦਾ ਗੜ੍ਹ ਬਣ ਗਿਆ ਹੈ। ਮਿਡਲਜ਼ਬ੍ਰੋਅ ਤੱਕ ਰੇਲ ਪਟੜੀ ਬਣਨ ਕਰਕੇ ਇਹ ਸਾਰਾ ਖੇਤਰ ਸੱਨਅਤੀ ਅਤੇ ਸ਼ਹਿਰੀ ਆਬਾਦੀ ਵਾਲਾ ਬਣ ਗਿਆ ਹੈ।

54° 34′ ਉ. ਵਿਥ.; 1° 16′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 602

**ਟੀਜ਼ਨੀਟ** : ਇਹ ਅਫ਼ਰੀਕਾ ਦੇ ਧੁਰ ਉੱਤਰੀ ਦੇਸ਼ ਮੋਰਾਕੋ ਦੇ ਸੂਡ ਖੇਤਰ ਦਾ ਇਕ ਉੱਘਾ ਸ਼ਹਿਰ ਅਤੇ ਇਸੇ ਹੀ ਨਾਉਂ ਦੇ ਪ੍ਰਾਂਤ ਦਾ ਸਦਰ-ਮੁਕਾਮ ਹੈ ਜਿਹੜਾ ਐਂਧਮਹਾਂਸਾਗਰੀ ਤਟ ਦੇ ਨੇੜੇ ਪਹਾੜ ਤੇ ਵਾਕਿਆ ਹੈ। ਇਸ ਦੀ ਸਥਾਪਨਾ ਸੰਨ 1882 ਵਿਚ ਮੌਲੇ ਹਸਨ ਦੇ ਰਾਜਕਾਲ ਦੌਰਾਨ ਇਕ ਫ਼ੌਜੀ ਛਾਉਣੀ ਵਜੋਂ ਹੋਈ। ਮੌਲੇ ਹਸਨ ਇਸੇ ਥਾਂ ਤੋਂ ਵੈੱਡ ਸਾਉਸ ਖੇਤਰ ਅਤੇ ਗਵਾਂਢੀ ਪਹਾੜੀ ਇਲਾਕਿਆਂ ਦੇ ਲੋਕਾਂ ਨੂੰ ਦਬਾਉਣ ਲਈ ਮੁਹਿੰਮਾਂ ਭੇਜਦਾ ਸੀ। 1917-1956 ਦੌਰਾਨ ਇਸ ਉਪਰ ਫ਼ਰਾਂਸੀਸੀਆਂ ਦਾ ਕਬਜ਼ਾ ਰਿਹਾ।

ਇਥੇ ਖਜੂਰ, ਸਬਜ਼ੀਆਂ, ਜੌਂ ਅਤੇ ਫਲਾਂ ਦੇ ਬਾਗ਼ ਹਨ ਅਤੇ ਇਹ ਜ਼ਰਾਇਤੀ ਉਤਪਾਦਨਾਂ ਦੀ ਇਕ ਪ੍ਰਸਿੱਧ ਮੰਡੀ ਹੈ। ਗਹਿਣਿਆਂ ਤੋਂ ਇਲਾਵਾ (Gbaid) ਹਥਿਆਰ ਵੀ ਬਣਾਏ ਜਾਂਦੇ ਹਨ। ਸ਼ਹਿਰ ਆਗਡਿਰ (Agadir) ਬੰਦਰਗਾਹ ਨਾਲ ਸੜਕ ਰਾਹੀਂ ਜੁੜਿਆ ਹੋਇਆ ਹੈ।

ਆਬਾਦੀ—11, 391 (1981)

ਹ.ਪੁ.—ਐਨ. ਬ੍ਰਿ. ਮਾ. 11 : 808

**ਟੀਜ਼ੀ ਉਜ਼ (Tizi-Quzon)** : ਵਿਲਾਇਤ—ਉੱਤਰ-ਕੇਂਦਰੀ ਅਲਜੀਰੀਆ ਦਾ ਇਕ ਵਿਲਾਇਤ (ਪ੍ਰਾਂਤ) ਹੈ ਜਿਹੜਾ ਅਲਜੀਰੀਆ ਦੇ ਉੱਤਰ ਵਿਚ ਰੂਮ-ਸਾਗਰੀ ਤਟ ਉਪਰ ਸਥਿਤ ਹੈ। ਟੀਜ਼ੀ ਉਜ਼ੂ ਵਿਲਾਇਤ ਸੰਨ 1974 ਵਿਚ ਹੋਂਦ ਵਿਚ ਆਈ। ਇਸ ਦਾ ਕੁੱਲ ਰਕਬਾ 3,756 ਵ. ਕਿ. ਮੀ. ਅਤੇ ਆਬਾਦੀ 9,36,948 (1987) ਹੈ। ਟੀਜ਼ੀ ਉਜ਼ੂ ਦੇ ਦੱਖਣ ਵਿਚ ਗਰਾਂਡੇ ਕਬਾਈਲ ਪਹਾੜਾਂ ਦੀਆਂ ਬਹੁਤ ਉੱਚੀਆਂ ਉੱਚੀਆਂ ਚੋਟੀਆਂ ਹਨ। ਟੀਜ਼ੀ ਉਜ਼ੂ ਸ਼ਹਿਰ ਇਸ ਵਿਲਾਇਤ ਦਾ ਸਦਰ-ਮੁਕਾਮ ਹੈ। ਇਹ ਇਸ ਦੇ ਵਿਚਕਾਰ ਜਿਹੇ ਸਥਿਤ ਹੈ। ਸਾਹਿਲ ਉਪਰ ਡੈੱਲੀਸ ਬੰਦਰਗਾਹ ਮੱਛੀ ਉਦਯੋਗ ਲਈ ਪ੍ਰਸਿੱਧ ਹੈ ਅਤੇ ਟਿਗਜਿਰਡ ਸ਼ਹਿਰ ਰੋਮਨ ਸਮੇਂ ਤੋਂ ਖੰਡਰਾਤਾਂ ਦੇ ਰੂਪ ਵਿਚ ਇਥੋਂ ਦੀ ਇਕ ਇਤਿਹਾਸਕ ਯਾਦਗਾਰ ਹੈ। ਪਹਾੜੀ ਵਾਦੀਆਂ ਵਿਚ ਜੈਤੂਨ, ਨਿੰਬੂ ਜਾਤੀ ਦੇ ਫ਼ਲ, ਸਬਜ਼ੀਆਂ ਤੇ ਦਾਲਾਂ ਆਦਿ ਥੋੜ੍ਹੀ ਬਹੁਤ ਮਾਤਰਾ ਵਿਚ ਉਗਾਈਆਂ ਜਾਂਦੀਆਂ ਹਨ। ਇਥੋਂ ਦੇ ਲੋਕ ਜ਼ਿਆਦਾਤਰ ਬਰਬਰ ਬੋਲੀ ਬੋਲਣ ਵਾਲੇ ਕਬਾਇਲ ਜਾਤੀ ਵਿਚੋਂ ਹਨ।

ਬੰਜਰ ਜ਼ਮੀਨ ਅਤੇ ਘਣੇ ਜੰਗਲਾਂ ਕਰਕੇ ਇਸ ਇਲਾਕੇ ਦੇ ਵਸਨੀਕ ਫਰਾਂਸ ਅਤੇ ਅਲਜੀਰੀਆ ਦੇ ਹੋਰਨਾਂ ਸ਼ਹਿਰਾਂ ਵਿਚ ਜਾ ਵੱਸੇ ਹਨ। ਦਸਤਕਾਰੀ ਦੇ ਚਾਂਦੀ ਤੇ ਅਨੈਮਲਿਤ ਗਹਿਣੇ, ਬਰਤਨਸਾਜ਼ੀ, ਕਾਠ-ਉਕਰਾਈ ਅਤੇ ਰੰਗ-ਬਰੰਗੇ ਬੁਣੇ ਹੋਏ ਗ਼ਲੀਚੇ ਇਨ੍ਹਾਂ ਲੋਕਾਂ ਦੇ ਮੁੱਖ ਹੁਨਰ ਹਨ।

ਹ. ਪੁ.—ਐਨ. ਬ੍ਰਿ. ਮਾ. 11 : 807

**ਟੀਜ਼ੀ ਉਜ਼ੂ** : ਸ਼ਹਿਰ—ਇਹ ਅਲਜੀਰੀਆ ਦੀ ਇਸੇ ਨਾਂ ਦੀ ਵਿਲਾਈਤ (ਪ੍ਰਾਂਤ) ਦੀ ਰਾਜਧਾਨੀ ਹੈ। ਇਹ ਸ਼ਹਿਰ 'ਵੈੱਡ ਟੀਜ਼ੀ' ਉਜ਼ੂ ਦਰਿਆ ਦੀ ਤੰਗ ਵਾਦੀ ਵਿਚ ਸਥਿਤ ਹੈ। ਇਸ ਵਾਦੀ ਨੂੰ ਬੈਲੂਆ ਪਰਬਤ ਵੈੱਡ ਸੇਬਾਉ ਵਾਦੀ ਨਾਲੋਂ ਵੱਖ ਕਰਦਾ ਹੈ। ਟੀਜ਼ੀ ਉਜ਼ੂ ਸ਼ਹਿਰ ਤੁਰਕਾਂ ਨੇ ਵਸਾਇਆ ਅਤੇ ਫ਼ਰਾਂਸੀਸੀ ਹਕੂਮਤ ਦੇ ਸਮੇਂ ਇਸ ਨੇ ਵਿਸ਼ਾਲਤਾ ਤੇ ਪ੍ਰਫੁੱਲਤਾ ਹਾਸਲ ਕੀਤੀ। ਹੁਣ ਇਹ ਸ਼ਹਿਰ ਇਕ ਚੰਗਾ ਵਪਾਰਕ ਕੇਂਦਰ ਹੈ ਅਤੇ ਟੋਕਰੀਸਾਜ਼ੀ ਲਈ ਮਸ਼ਹੂਰ ਹੈ। ਇਸ ਤੋਂ ਬਿਨਾਂ ਇਥੇ ਅਲਜੀਰੀਆ ਦੀ ਹੋਟਲ ਐਂਡ ਟੂਰਿਸਟ ਟੈਕਨਾਲੋਜੀ ਸਬੰਧੀ ਸੰਸਥਾ ਵੀ ਸਥਾਪਿਤ ਹੈ।

ਜੈਤੂਨ, ਅੰਜੀਰ ਅਤੇ ਅੰਗੂਰਾਂ ਦੀ ਪ੍ਰਾਸੈੱਸਿੰਗ ਸਬੰਧੀ ਇਥੇ ਕਾਫ਼ੀ ਉਦਯੋਗ ਹਨ।

ਆਬਾਦੀ—1,00,794 (1987)

36° 44′ ਉ. ਵਿਥ.; 4° 04′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 807

**ਟੀਜ਼ੀਆ** : ਇਹ ਯੂਨਾਨ ਦਾ ਇਕ ਪ੍ਰਾਚੀਨ ਸ਼ਹਿਰ ਹੈ ਜਿਹੜਾ ਇਸ ਦੇ ਪੈੱਲਾਪਾਨੀਜ਼ ਖੇਤਰ ਦੇ ਕੇਂਦਰ ਵਿਚ ਦੱਖਣ-ਪੂਰਬੀ ਆਰਕੇਡੀਆ ਕਾਊਂਟੀ ਵਿਚ ਵਾਕਿਆ ਹੈ। ਇਹ ਸ਼ਹਿਰ ਉੱਤਰ ਤੋਂ ਸਪਾਰਟਾ ਨੂੰ ਜਾਣ ਵਾਲੇ ਰਾਹ ਤੇ ਵਾਕਿਆ ਹੋਣ ਕਰਕੇ ਸਪਾਰਟਨਾ ਅਤੇ ਉਨ੍ਹਾਂ ਦੇ ਇਤਹਾਦੀਆਂ ਦੀਆਂ ਫ਼ੌਜਾਂ ਦਾ ਮਿਲਾਪ ਕੇਂਦਰ ਸੀ। ਇਕ ਲੋਕ-ਕਥਾ ਅਨੁਸਾਰ ਟੀਜ਼ੀਆਂ ਦੇ ਬਾਦਸ਼ਾਹ ਨੇ ਕੋਰਿੰਥੀ ਆਈਸਮੱਥ ਵਿਖੇ ਪੈੱਲਾਪਾਨੀਜ਼ ਨੂੰ ਬਚਾਉਣ ਲਈ ਹੈਰਕਲਿਡ ਹਾਇਲਸ ਨਾਲ ਮੁੱਠ-ਭੇੜ ਦੀ ਲੜਾਈ ਕੀਤੀ ਤੇ ਉਸ ਨੂੰ ਭਾਂਜ ਦਿੱਤੀ ਜਿਸ ਕਾਰਨ ਧਾੜਵੀ ਇਸ ਖੇਤਰ ਵਿਚ ਦਾਖ਼ਲ ਹੋਣ ਤੋਂ ਅਸਮਰੱਥ ਰਹੇ। ਛੇਵੀਂ ਸਦੀ ਈ. ਪੂ. ਤੋਂ ਲੈ ਕੇ 371 ਈ. ਪੂ. ਦੌਰਾਨ ਲੂਕਤਰਾ ਦੀ ਜੰਗ ਹੋਣ ਤੱਕ ਟੀਜ਼ੀਆਈ ਤੇ ਸਪਾਰਟਨ ਆਪੋ ਵਿਚ ਚੰਗੇ ਮਿੱਤਰ ਸਨ। 370 ਈ. ਪੂ. ਦੌਰਾਨ ਟੀਜ਼ੀਆ ਰਾਜ ਆਰਕੇਡੀ ਲੀਗ ਦੀ ਸਥਾਪਨਾ ਕਰਨ ਵਾਲਿਆਂ ਵਿਚੋਂ ਇਕ ਸੀ। ਇਸ ਸਮੇਂ ਤੱਕ ਇਹ ਦੋਵੇਂ ਹਕੂਮਤਾਂ ਭੀੜ ਪੈਣ ਤੇ ਇਕ ਦੂਜੇ ਦੀ ਮੱਦਦ ਵਿਚ

ਜੰਗ ਲਈ ਖੜ੍ਹੀਆਂ ਹੁੰਦੀਆਂ ਸਨ। ਆਗਸਤਸ ਦੇ ਸਮੇਂ ਤੱਕ (ਪਹਿਲੀ ਸਦੀ ਈ. ਤੱਕ) ਇਹ ਆਰਕੇਡੀਆ ਖੇਤਰ ਦਾ ਇਕੋ ਇਕ ਮਹੱਤਵਪੂਰਨ ਸ਼ਹਿਰ ਸੀ। 395-396 ਈ. ਦੌਰਾਨ ਗਾੱਥਾਂ ਨੇ ਇਥੇ ਲੁੱਟ-ਖਸੁੱਟ ਕੀਤੀ ਪਰ ਇਸ ਬਾਜ਼ਨਤੀਨੀ ਤੇ ਫ਼ਰੈਂਕ ਹਕੂਮਤ ਦੌਰਾਨ ਇਹ ਸ਼ਹਿਰ ਕਾਫ਼ੀ ਤਰੱਕੀ ਤੇ ਰਿਹਾ।

14ਵੀਂ ਸਦੀ ਦੌਰਾਨ ਟੀਜ਼ੀਆ ਦੀ ਜਗ੍ਹਾ ਤੇ ਨਾਲ ਹੀ ਟ੍ਰਿਪਾਲਸ ਨਾਉਂ ਦੇ ਸ਼ਹਿਰ ਦੀ ਬੁਨਿਆਦ ਰੱਖੀ ਗਈ।

ਹ. ਪੁ.—ਐਨ. ਅਮੇ. 26 : 384; ਐਨ. ਬ੍ਰਿ. ਮਾ. 9 : 863

**ਟੀਟਾਗੜ੍ਹ** : ਇਹ ਉੱਤਰ-ਪੂਰਬੀ ਭਾਰਤ ਦੇ ਪੱਛਮੀ ਬੰਗਾਲ ਰਾਜ ਦੇ ਚੌਬੀਸ ਪਰਗਨਾ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਇਹ ਹੁਗਲੀ ਦਰਿਆ ਦੇ ਖੱਬੇ ਕੰਢੇ ਕਲੱਕਤੇ ਦੀਆਂ ਸ਼ਹਿਰੀ ਬਸਤੀਆਂ ਵਿਚੋਂ ਇਕ ਹੈ। ਕਿਸੇ ਸਮੇਂ ਇਹ ਸਥਾਨ ਯੂਰਪੀਆਂ ਦੇ ਰਹਿਣ ਲਈ ਇਕ ਫ਼ੈਸ਼ਨਪ੍ਰਸਤ ਸ਼ਹਿਰ ਸੀ। ਫਿਰ ਇਹ ਵਪਾਰਕ ਸ਼ਹਿਰ ਦਾ ਰੂਪ ਧਾਰਨ ਕਰ ਗਿਆ। ਪਟਸਨ ਤੇ ਕਾਗਜ਼ ਬਣਾਉਣ ਦਾ ਉਦਯੋਗ ਇਥੇ ਸਭ ਤੋਂ ਪਹਿਲਾਂ ਪ੍ਰਫੁੱਲਤ ਹੋਇਆ। ਸੰਨ 1895 ਵਿਚ ਇਸ ਨੂੰ ਦੱਖਣੀ ਬੈਰਕਪੁਰ ਮਿਉਂਸਪਲਟੀ ਨਾਲੋਂ ਵੱਖ ਕਰਕੇ ਇਕ ਵੱਖਰੀ ਮਿਉਂਸ-ਪਲਟੀ ਦਾ ਰੁਤਬਾ ਦਿੱਤਾ ਗਿਆ। ਇਥੋਂ ਕਲਕੱਤਾ ਸ਼ਹਿਰ ਤੱਕ ਰੇਲ ਮਾਰਗ ਤੇ ਸੜਕ ਬਣੀ ਹੋਈ ਹੈ। ਹੁਣ ਇਥੇ ਕੱਚ ਅਤੇ ਟੈੱਕਸਟਾਈਲ ਮਸ਼ੀਨਰੀ ਬਣਾਉਣ ਦੇ ਉਦਯੋਗ ਵੀ ਵਿਕਸਿਤ ਹਨ।

22° 45′ ਉ. ਵਿਥ.; 8° 22′ ਪੂ. ਲੰਬ.

ਆਬਾਦੀ—1,14,095 (1991)

ਹ. ਪੁ.—ਇੰਪ. ਗ. ਇੰਡ. 23 : 405; ਐਨ. ਬ੍ਰਿ. ਮਾ. 11 : 801

**ਟੀਟਾਨ ਪਰਬਤ ਲੜੀਆਂ** : ਉੱਤਰ-ਪੱਛਮੀ ਵਾਇਓਮਿੰਗ ਅਤੇ ਦੱਖਣ-ਪੂਰਬੀ ਆਈਡਾਹੋ (ਸੰ. ਰ. ਅ. ) ਰਾਜਾਂ ਵਿਚਕਾਰ ਰਾਕੀ ਸਿਲਸਲੇ ਦੀ ਪਰਬਤੀ ਲੜੀ ਹੈ। ਇਹ ਉਬੜ ਖਾਬੜ ਪਰਬਤੀ ਲੜੀ ਕਾਫ਼ੀ ਉੱਚੀ ਹੈ ਜਿਸ ਦੀਆਂ ਕਈ ਸਿਖ਼ਰਾਂ ਦੀ ਉਚਾਈ 3,960 ਮੀ. ਹੈ। ਗ੍ਰੈਂਡ ਟੀਟਾਨ ਇਸ ਦੀ ਸਭ ਤੋਂ ਉੱਚੀ (9,979 ਮੀ.) ਸਿਖ਼ਰ ਹੈ। ਇਸ ਪਹਾੜ ਦੇ ਪੂਰਬ ਵਿਚ ਜੈਕਸਨ ਹੋਲ ਵਾਦੀ ਹੈ ਜਿਸ ਤੋਂ ਟੀਟਾਨ ਸਿਖ਼ਰ 2,121 ਮੀ. ਉੱਚੀ ਹੈ। ਇਹ ਸਾਰਾ ਖੇਤਰ ਟੀਟਾਨ ਅਤੇ ਟਾਰਗਈ (Targhee) ਨੈਸ਼ਨਲ ਪਾਰਕ ਵਿਚ ਪੈਂਦਾ ਹੈ। ਇਸ ਲਈ ਇਹ ਕਾਫ਼ੀ ਰੋਚਕ ਦ੍ਰਿਸ਼ ਪੇਸ਼ ਕਰਦਾ ਹੈ। ਚਟਾਨਾਂ ਦੀ ਪਥਰੀਲੀ ਬਣਤਰ ਅਤੇ ਬਰਫ਼ ਨਾਲ ਢਕੀਆਂ ਸਿਖ਼ਰਾਂ ਇਥੋਂ ਦੇ ਦ੍ਰਿਸ਼ ਨੂੰ ਹੋਰ ਵੀ ਸੁਹਾਵਣਾ ਬਣਾਉਂਦੀਆਂ ਹਨ।

ਇਨ੍ਹਾਂ ਪਹਾੜਾਂ ਦੀ ਖੋਜ 1808 ਈ. ਵਿਚ ਜਾਨ ਕੋਲਟਰ ਨਾਮੀ ਖੋਜੀ ਨੇ ਕੀਤੀ ਸੀ, ਪਿੱਛੋਂ ਜਾਨਵਰਾਂ ਦੀਆਂ ਖੱਲਾਂ ਦੀ ਭਾਲ ਵਿਚ ਸ਼ਿਕਾਰੀ ਇਧਰ ਆਉਂਦੇ ਰਹੇ। 29 ਜੁਲਾਈ, 1872 ਦੇ ਦਿਨ ਇਨ੍ਹਾਂ ਪਰਬਤਾਂ ਦੀ ਟੀਟਾਨ ਸਿਖ਼ਰ ਨੂੰ ਨੇਥੀਅਲ ਪੀ. ਲੈਂਗਫਰਡ ਅਤੇ ਜੇਮਜ਼ ਸਟੀਫਨਸਨ ਨੇ ਸਰ ਕਰ ਲਿਆ। ਪਹਾੜਾਂ ਦਾ ਇਕ ਪਾਸਾ ਖੜ੍ਹਵਾਂ ਹੋਣ ਕਾਰਨ ਪਰਬਤਾਰੋਹੀਆਂ ਲਈ ਚੁਣੌਤੀ ਬਣਿਆ ਰਿਹਾ ਹੈ। ਟੀਟਾਨ ਦਰਿਆ ਇਨ੍ਹਾਂ ਪਹਾੜਾਂ ਉੱਤੋਂ ਨਿਕਲਦਾ ਹੈ।

43° 50′ ਉ. ਵਿਥ. ; 110° 55′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 11 : 659 ; ਐਨ. ਅਮੇ. 26 : 537

**ਟੀਟੀਕਾਕਾ** : ਝੀਲ—ਸੰਸਾਰ ਦੀ ਜਹਾਜ਼ਰਾਨੀਯੋਗ ਸਭ ਤੋਂ ਉੱਚੀ ਅਤੇ ਦੱਖਣੀ ਅਮਰੀਕਾ ਮਹਾਂਦੀਪ ਦੀ ਦੂਜੀ ਵੱਡੀ ਝੀਲ ਹੈ ਜਿਹੜੀ ਦੱਖਣੀ ਅਮਰੀਕਾ ਦੇ ਐਂਡੀਜ਼ ਪਰਬਤਾਂ ਵਿਚ ਪੀਰੂ ਦੀ ਪੂਰਬੀ ਅਤੇ ਬੋਲੀਵੀਆ ਦੀ ਪੱਛਮੀ ਸਰਹੱਦ ਵਿਚਕਾਰ 3,810 ਮੀ. ਦੀ ਉਚਾਈ ਤੇ ਵਾਕਿਆ ਹੈ।

ਇਹ ਦੱਖਣੀ ਅਮਰੀਕਾ ਦੀਆਂ ਐਂਡੀਜ਼ ਪਰਬਤ ਲੜੀਆਂ ਵਿਚਕਾਰ ਇਕ ਬਹੁਤ ਵੱਡੇ ਬੇਸਨ ਜਿਸਦਾ ਬਹੁਤ ਹਿੱਸਾ ਆਲਟੀ-ਪਲਾਕੋ ਪਠਾਰ ਬਣਾਉਂਦੀ ਹੈ, (ਖੇਤਰਫਲ 5,6000 ਵ. ਕਿ. ਮੀ. (22,400 ਵ. ਮੀਲ) ਵਿਚ ਸਥਿਤ ਹੈ। ਝੀਲ ਦੇ ਉੱਤਰ-ਪੂਰਬੀ ਬੋਲੀਵੀਆ ਵਾਲੇ ਪਾਸੇ ਬਰਫ਼ ਕੱਜੇ ਕਾਰਡੀਲੇਰਾ/ਰੀਅਲ ਵਿਚ ਐਂਡੀਜ਼ ਦੀਆਂ ਕੁਝ ਚੋਟੀਆਂ ਦੀ ਉਚਾਈ 6,300 ਮੀ. (21,000 ਫੁੱਟ) ਤੱਕ ਹੈ। ਉੱਤਰ-ਪੱਛਮ ਤੋਂ ਦੱਖਣ-ਪੂਰਬ ਦਿਸ਼ਾ ਵਿਚ ਟੀਟੀਕਾਕਾ ਕੋਈ 8,300 ਵ. ਕਿ. ਮੀ. ਖੇਤਰ ਵਿਚ ਫੈਲੀ ਹੋਈ ਹੈ। ਇਸ ਦੀ ਵੱਧ ਤੋਂ ਵੱਧ ਲੰਬਾਈ 180 ਕਿ. ਮੀ. (120 ਮੀਲ) ਅਤੇ ਚੌੜਾਈ 75 ਕਿ. ਮੀ. (50 ਮੀਲ) ਹੈ ਜਦੋਂ ਕਿ ਇਸ ਦੀ ਔਸਤ ਡੂੰਘਾਈ 140 ਮੀ. ਤੋਂ 180 ਮੀ. (460 ਤੋਂ 600 ਫੁੱਟ) ਦੇ ਲਗਭਗ ਹੈ ਪਰ ਇਸਦੇ ਬੋਲੀਵੀਆ ਵਾਲੇ ਪਾਸੇ ਤੋਂ ਇਹ ਇਕ ਦਮ ਡੂੰਘੀ ਹੋ ਜਾਂਦੀ ਹੈ ਤੇ ਇਸ ਦੀ ਉੱਤਰ-ਪੂਰਬੀ ਨੁਕਰ ਤੇ ਇਸ ਦੀ ਡੂੰਘਾਈ 276 ਮੀ. (920 ਫੁੱਟ) ਰਿਕਾਰਡ ਕੀਤੀ ਗਈ ਹੈ।

ਟੀਕਵੀਨਾ ਨਾਂ ਦਾ ਇਕ ਛੋਟਾ ਜਿਹਾ ਜਲਡਮਰੂ ਝੀਲ ਨੂੰ ਦੋ ਹਿੱਸਿਆਂ ਵਿਚ ਵੰਡਦਾ ਹੈ। ਇਨ੍ਹਾਂ ਵਿਚ ਦੱਖਣ-ਪੂਰਬ ਵਾਲੇ ਹਿੱਸੇ ਨੂੰ ਜੋ ਆਕਾਰ ਵਿਚ ਦੂਜੇ ਹਿੱਸੇ ਨਾਲੋਂ ਛੋਟਾ ਹੈ ਨੂੰ ਬੋਲੀਵੀਆ ਵਿਚ ਲਾਗੋ ਹਵੀਨਾਮਾਰਕਾ (Lego Hwinaymarca) ਅਤੇ ਪੀਰੂ ਵਿਚ ਲਾਗੋ ਪੈਕਵੀਨੋ ਕਹਿੰਦੇ ਹਨ। ਇਸੇ ਤਰ੍ਹਾਂ ਉੱਤਰ-ਪੱਛਮ ਵਾਲੇ ਵੱਡੇ ਹਿੱਸੇ ਨੂੰ ਬੋਲੀਵੀਆ ਵਿਚ ਲਾਗੋ ਚੂਕਵੀਟੋ ਅਤੇ ਪੀਰੂ ਵਿਚ ਲਾਗੋ ਗ੍ਰਾਂਡ ਕਹਿੰਦੇ ਹਨ।

ਟੀਟੀਕਾਕਾ ਝੀਲ ਵਿਚ 25 ਤੋਂ ਵੀ ਵੱਧ ਦਰਿਆ ਡਿੱਗਦੇ ਹਨ। ਸਿਰੇ ਤੋਂ ਨਿਕਲੀ ਡੇਸਾਗਵਾਦੇਰੋ ਨਾਂ ਦੀ ਇਕ ਛੋਟੀ ਜਿਹੀ ਨਦੀ ਇਸ ਦੇ ਪਾਣੀ ਦਾ ਇਕੋ ਇਕ ਨਿਕਾਸ ਦਾ ਸਾਧਨ ਹੈ। ਇਹ ਝੀਲ ਦੇ ਕੇਵਲ 5% ਪਾਣੀ ਦੀ ਹੀ ਨਿਕਾਸੀ ਕਰ ਸਕਦੀ ਹੈ। ਬਾਕੀ ਦੇ ਪਾਣੀ ਦਾ ਇਥੇ ਪੈਂਦੀ ਤੇਜ਼ ਧੁੱਪ ਅਤੇ ਖੁਸ਼ਕ ਤੇਜ਼ ਹਵਾਵਾਂ ਦੁਆਰਾ ਵਾਸ਼ਪੀਕਰਨ ਹੁੰਦਾ ਹੈ ।

ਝੀਲ ਦੇ ਪਾਣੀ ਦੀ ਸਤਹ ਇਕ ਤਾਂ ਰੁੱਤ ਅਨੁਸਾਰ ਬਦਲਦੀ ਹੈ ਅਤੇ ਦੂਜਾ ਸਾਲ-ਚੱਕਰ ਅਧੀਨ ਕਈਆਂ ਸਾਲਾਂ ਬਾਅਦ ਬਦਲਦੀ ਹੈ। ਗਰਮੀਆਂ ਵਿਚ ਦਸੰਬਰ ਤੋਂ ਮਾਰਚ ਤੱਕ ਬਰਸਾਤ ਦੇ ਮੌਸਮ ਵਿਚ ਪਾਣੀ ਦੀ ਸਤਹ ਆਮ ਤੌਰ ਤੇ ਕਾਫ਼ੀ ਵੱਧ ਜਾਂਦੀ ਹੈ ਜੋ ਸਰਦੀਆਂ ਦੇ ਖੁਸ਼ਕ ਮਹੀਨਿਆਂ ਵਿਚ ਫਿਰ ਘੱਟ ਜਾਂਦੀ ਹੈ। ਇਸ ਝੀਲ ਦਾ ਪਾਣੀ ਬਹੁਤ ਸਾਫ਼ ਤੇ ਸਵੱਛ ਹੈ ਪਰ ਸਵਾਦ ਵਿਚ ਥੋੜ੍ਹਾ ਜਿਹਾ ਖਾਰਾ ਤੇ ਬੇਸਵਾਦਾ ਹੈ। ਉਪਰਲੀ ਸਤਹ ਦੇ ਪਾਣੀ ਦਾ ਔਸਤ ਤਾਪਮਾਨ 14° ਸੈਂ. ਹੈ ਅਤੇ ਹੇਠਾਂ ਤਲ ਉੱਤੇ 11° ਸੈਂ. ਹੈ। ਪਾਣੀ ਵਿਚ ਖਾਰਾਪਣ 5.2 ਤੋਂ 5.5% ਹੈ। ਇਸ ਤੋਂ ਇਲਾਵਾ ਪਾਣੀ ਵਿਚ ਸੋਡੀਅਮ ਕਲੋਰਾਈਡ, ਸੋਡੀਅਮ ਸਲਫ਼ੇਟ, ਕੈਲਸ਼ੀਅਮ ਸਲਫ਼ੇਟ ਅਤੇ ਮੈਗਨੀਸ਼ੀਅਮ ਸਲਫ਼ੇਟ ਆਦਿ ਦੀ ਮਾਤਰਾ ਵੀ ਪਾਈ ਜਾਂਦੀ ਹੈ।

ਬਾਕੀ ਦੀਆਂ ਐਲਪਾਈਨ ਝੀਲਾਂ ਵਾਂਗ ਇਸ ਝੀਲ ਵਿਚ ਵੀ ਮੱਛੀਆਂ ਘੱਟ ਹੁੰਦੀਆਂ ਹਨ। ਇਥੇ ਕੇਵਲ ਦੋ ਕਿਸਮ ਦੀਆਂ ਮੱਛੀਆਂ ਹੁੰਦੀਆਂ ਹਨ ਪਰ 1939 ਈ. ਤੋਂ ਇਥੇ ਟ੍ਰਾਟ (Trout) ਮੱਛੀ ਦੀ ਕਿਸਮ ਵੀ ਸ਼ੁਰੂ ਕੀਤੀ/ਛੱਡੀ ਗਈ ਜਾਂ ਵਧਾਈ ਗਈ ਹੈ।

ਝੀਲ ਦੇ ਘੱਟ ਡੂੰਘੇ ਪਾਣੀਆਂ ਵਿਚ ਇਕ ਕਾਫ਼ੀ ਵੱਡੇ ਆਕਾਰ (ਲਗਭਗ 30 ਸੈਂ. ਮੀ.) ਦਾ ਡੱਡੂ ਵੀ ਪਾਇਆ ਜਾਂਦਾ ਹੈ।

ਇਸ ਝੀਲ ਵਿਚ ਲਗਭਗ 40 ਦੀਪ ਹਨ। ਇਨ੍ਹਾਂ ਵਿਚੋਂ ਆਈਲਾ ਡੈੱਲ ਸੱਲ (Isla del sol) ਦੀਪ ਸਭ ਤੋਂ ਵੱਡਾ ਹੈ ਅਤੇ ਇਹ ਕੱਪਕਾਵਾਨਾ ਪ੍ਰਾਇਦੀਪ ਦੇ ਸਿਰੇ ਦੇ ਨਜ਼ਦੀਕ ਸਥਿਤ ਹੈ।

ਝੀਲ ਦੇ ਕੰਢਿਆਂ ਉੱਤੇ ਅਤੇ ਦੀਪਾਂ ਵਿਚ ਅਮਰੀਕਾ ਦੀ ਸਭ ਤੋਂ ਪੁਰਾਣੀ ਸਭਿਅਤਾ ਅਮੈਰਿਕਾਸ ਦੇ ਚਿੰਨ੍ਹ ਮਿਲਦੇ ਹਨ। ਆਈਲ ਡੇ ਟੀਟੀਕਾਕਾ ਦੀਪ ਤੇ ਮਿਲੇ ਇਕ ਮੰਦਰ ਦੇ ਖੰਡਰਾਤ ਹਨ ਜਿਸ ਬਾਰੇ ਇਥੋਂ ਦੇ ਪੁਰਾਣੇ ਇਨਕਾ ਨਾਂ ਦੇ ਬਾਸ਼ਿੰਦਿਆਂ ਦਾ ਕਹਿਣਾ ਹੈ ਕਿ ਇਹ ਉਹ ਸਥਾਨ ਹੈ ਜਿਥੇ ਸੂਰਜ ਦੇਵਤਾ ਨੇ ਇਨਾਕਾ ਖ਼ਾਨਦਾਨ ਦੇ ਮੋਢੀ ਨੂੰ ਧਰਤੀ ਤੇ ਉਤਾਰਿਆ ਸੀ।

ਇਥੋਂ ਦੀਆਂ ਉੱਚੀਆਂ ਚੋਟੀਆਂ ਤੇ ਵਸਣ ਵਾਲੇ ਇੰਡੀਅਨ ਲੋਕਾਂ ਉੱਤੇ ਡਾਕਟਰਾਂ ਨੇ ਖ਼ਾਸ ਤੌਰ ਤੇ ਖੋਜ ਕੀਤੀ ਕਿ ਇਨ੍ਹਾਂ ਲੋਕਾਂ ਵਿਚ ਸਮੁੰਦਰ ਸਤਹ ਤੇ ਰਹਿਣ ਵਾਲੇ ਲੋਕਾਂ ਨਾਲੋਂ ਉਚੀਆਂ ਥਾਵਾਂ ਤੇ ਰਹਿ ਸਕਣ ਦੀ ਸਮਰਥਾ ਕਿਵੇਂ ਹੈ? ਡਾਕਟਰਾਂ ਦੀ ਖੋਜ ਤੋਂ ਇਹ ਪਤਾ ਲਗਾ ਹੈ ਕਿ ਇਥੋਂ ਦੇ ਲੋਕਾਂ ਦੇ ਸਰੀਰ ਵਿਚ ਦਿਲ, ਫੇਫੜੇ ਅਤੇ ਤਿੱਲੀ ਆਦਿ ਜਿਹੇ ਹਿੱਸੇ ਆਮ ਲੋਕਾਂ ਨਾਲੋਂ ਵੱਡੇ ਹੁੰਦੇ ਹਨ ਅਤੇ ਇਨ੍ਹਾਂ ਦੀ Bone marrow ਵਿਚ ਲਾਲ ਰਕਤਾਣੂ (Red Corpuscle) ਵੀ ਜ਼ਿਆਦਾ ਬਣਦੇ ਹਨ ਜਿਸ ਕਰਕੇ ਇਹ ਲੋਕ ਉਚੀਆਂ ਥਾਵਾਂ ਦੀਆਂ ਹਲਕੀਆਂ ਹਵਾਵਾਂ ਵਿਚੋਂ ਜ਼ਿਆਦਾ ਆੱਕਸੀਜ਼ਨ ਲੈ ਸਕਦੇ ਹਨ।

ਇਥੋਂ ਦੇ ਪੁਰਾਣੇ ਵਾਸੀ ਆਯਾਮਾਰਾ (Aymara) ਲੋਕ ਹਾਲੇ ਵੀ ਇਥੇ ਹਨ ਤੇ ਆਪਣੇ ਪੁਰਾਣੇ ਢੰਗ ਦੀਆਂ ਪਹਾੜੀ ਪੌੜੀਆਂ ਤੇ ਜੌਂ ਅਤੇ ਆਲੂ ਦੀ ਕਾਸ਼ਤ ਕਰਦੇ ਹਨ। ਸੰਸਾਰ ਦੀ ਸਭ ਤੋਂ ਵੱਧ ਉਚਾਈ ਤੇ ਸਥਿਤ ਖੇਤ ਵੀ ਟੀਟੀਕਾਕਾ ਦੇ ਨਜ਼ਦੀਕ ਹੀ (4,700 ਮੀ. ਦੀ ਉਚਾਈ ਤੇ) ਸਥਿਤ ਹਨ ਜਿਨ੍ਹਾਂ ਵਿਚ ਜੌਂਆਂ ਦੀ ਫ਼ਸਲ ਉਗਾਈ ਜਾਂਦੀ ਹੈ। ਇੰਨੀ ਉਚਾਈ ਤੇ ਇਹ ਫ਼ਸਲ ਕਦੇ ਵੀ ਪੱਕਦੀ ਤਾਂ ਨਹੀਂ ਪਰ ਇਹ ਇਥੋਂ ਦੇ ਪਾਲਤੂ ਜਾਨਵਰਾਂ ਲਈ ਚਾਰੇ ਦੇ ਕੰਮ ਆਉਂਦੀ ਹੈ। ਇਥੋਂ ਦੇ ਪੁਰਾਤਨ ਵਾਸੀ ਉਰੂ ਲੋਕਾਂ ਵਿਚੋਂ ਥੋੜ੍ਹੇ ਬਹੁਤ ਹਾਲੇ ਵੀ ਇਥੇ ਰਹਿੰਦੇ ਹਨ। ਇਹ ਲੋਕ ਇਕ ਖ਼ਾਸ ਕਿਸਮ ਦੀਆਂ ਚਟਾਈਆਂ (ਜੋ ਇਹ ਆਪ ਬਣਾਉਂਦੇ ਹਨ) ਉੱਤੇ ਝੀਲ ਵਿਚ ਤੈਰਦੇ ਰਹਿੰਦੇ ਹਨ।

ਝੀਲ ਵਿਚ ਚਲਾਉਣ ਵਾਸਤੇ ਪਹਿਲਾ ਸਟੀਮਰ ਇੰਗਲੈਂਡ ਵਿਚ ਤਿਆਰ ਕੀਤਾ ਗਿਆ ਸੀ ਤੇ ਇਸ ਦੇ ਵੱਖ ਵੱਖ ਹਿੱਸਿਆਂ ਨੂੰ ਖਚਰਾਂ ਉੱਤੇ ਲੱਦ ਕੇ 1862 ਈ. ਵਿਚ ਝੀਲ ਤੱਕ ਲਿਆਂਦਾ ਗਿਆ ਸੀ ਪਰ ਹੁਣ ਇਥੋਂ ਛੋਟੇ ਵੱਡੇ ਜਹਾਜ਼ਾਂ ਰਾਹੀਂ ਆਮ ਹੀ ਆਵਾਜਾਈ ਹੁੰਦੀ ਹੈ। ਇਸ ਤੋਂ ਇਲਾਵਾ ਛੋਟੀ ਪਟੜੀ ਦੀ ਰੇਲ ਦੀ ਸਹੂਲਤ ਵੀ ਇਥੇ ਉਪਲਬਧ ਹੈ। ਸੰਸਾਰ ਦੀ ਸਭ ਤੋਂ ਉੱਚੀ ਰੇਲਵੇ ਵਿਚ ਇਹ ਦੂਜੇ ਨੰਬਰ ਤੇ ਹੈ।

15° 50′ ਦੱ. ਵਿਥ. ; 69° 20′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 11 : 803

**ਟੀਟੀਕਾਕਾ ਦੀਪ** : ਇਹ ਪੱਛਮੀ ਬੋਲੀਵੀਆ ਦੀ ਟੀਟੀਕਾਕਾ ਝੀਲ ਦਾ ਇਕ ਦੀਪ ਹੈ। 11 ਕਿ. ਮੀ. ਲੰਬਾ ਅਤੇ ਲਗਭਗ 3 ਕਿ. ਮੀ. ਚੌੜਾ ਇਹ ਦੀਪ ਇਥੋਂ ਦੀ ਪੁਰਾਤਨ ਇੰਕਾ ਸਭਿਅਤਾ ਅਤੇ ਪੂਰਬ ਇੰਕਾ ਸਭਿਅਤਾ ਦੀ ਥਾਂ ਹੋਣ ਕਰਕੇ ਪੁਰਾਤੱਤਵ ਪੱਖ ਤੋਂ ਮਹੱਤਵਪੂਰਨ ਹੈ।

16° 01′ ਦੱ. ਵਿਥ. ; 69° 10′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 10 : 10

**ਟੀਟੈਲਾਊਜ਼ ਯ਼ਾਂ** : ਇਸ ਆੱਰਗਨ-ਵਾਦਕ ਅਤੇ ਸੰਗੀਤਕਾਰ ਦਾ ਜਨਮ 1563 ਈ. ਵਿਚ ਫ਼ਰਾਂਸ ਵਿਚ ਸੇਂਟ-ਓਮੇਰ ਵਿਖੇ ਹੋਇਆ। ਇਸਦੀ ਸਿਖਿਆ ਦਾ ਪਿਛਲੇ ਪੁਨਰ-ਜਾਗ੍ਰਤੀ ਯੁੱਗ ਦੇ ਉੱਘੇ ਫਰਾਂਸੀਸੀ ਅਤੇ ਅੰਗਰੇਜ਼ ਸੰਗੀਤਕਾਰਾਂ ਦੇ ਸੰਗੀਤ ਅਤੇ ਵਿਧੀਗਤ ਸੁਰਮੇਲ ਅਤੇ ਸੰਗੀਤਕ ਸਿੱਧਾਂਤਾਂ ਦੇ ਪੂਰਨ ਅਧਿਐਨ ਨਾਲ ਗੂੜ੍ਹਾ ਸਬੰਧ ਹੈ। ਸੰਨ 1585 ਵਿਚ ਇਹ ਰੂਆਂ ਦੇ ਸੇਂਟ-ਯ਼ਾਂ ਗਿਰਜੇ ਵਿਚ ਅਤੇ ਸੰਨ 1588 ਵਿਚ ਰੂਆਂ ਦੇ ਵੱਡੇ ਗਿਰਜੇ ਵਿਚ ਆੱਰਗਨ-ਵਾਦਕ ਬਣਿਆ। ਸੰਨ 1610 ਤੱਕ ਇਹ ਵੱਡੇ ਗਿਰਜੇ ਵਿਚ ਪਾਦਰੀਆਂ ਦੀ ਸਭਾ ਦਾ ਮੈਂਬਰ ਬਣ ਗਿਆ ਅਤੇ ਆਪਣੀ ਮੌਤ ਤੱਕ ਇਸ ਦਾ ਮੈਂਬਰ ਰਿਹਾ। ਇਸ ਨੇ ਸਾਰੇ ਫ਼ਰਾਂਸ ਵਿਚ ਆਪਣੇ ਪ੍ਰੋਗਰਾਮ ਪੇਸ਼ ਕੀਤੇ। Hymnes de l'eglise pour toucher sur l' orgue—(1923) ਇਸ ਦੀ ਪ੍ਰਸਿੱਧ ਪੁਸਤਕ ਸੀ। ਇਸਨੇ ਭਜਨ-ਮੰਡਲੀਆਂ ਲਈ ਵੀ ਕਈ ਭਜਨ ਲਿਖੇ। ਨਵੀਆਂ ਪੁਸਤਕਾਂ ਵਿਚ ਇਸ ਦੇ ਸੰਗੀਤ ਬਾਰੇ ਘੱਟ ਜਾਣਕਾਰੀ ਮਿਲਦੀ ਹੈ।

25 ਅਕਤੂਬਰ, 1633 ਨੂੰ ਰੂਆਂ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 9

**ਟੀਟੋ** : ਯੂਗੋਸਲਾਵੀਆ ਦੇ ਇਸ ਪਹਿਲੇ ਪ੍ਰੈਜ਼ੀਡੈਂਟ, ਗੁੱਟ-ਨਿਰਲੇਪ ਲਹਿਰ ਦੇ ਪ੍ਰਮੁੱਖ ਨੇਤਾ ਅਤੇ ਵਿਸ਼ਵ ਪ੍ਰਸਿੱਧ ਸਿਆਸਤਦਾਨ ਦਾ ਜਨਮ 7 ਮਈ, 1892 ਨੂੰ ਕ੍ਰੋਏਸ਼ੀਆ ਅਤੇ ਸਲੋਵੀਨੀਆ ਦੀ ਸਰਹੱਦ ਉੱਤੇ ਪੈਂਦੇ ਪਿੰਡ ਕੁਮਰੋਵੈੱਕ ਵਿਖੇ ਇਕ ਗਰੀਬ ਕਿਸਾਨ ਦੇ ਘਰ ਹੋਇਆ। ਇਸ ਦਾ ਪੂਰਾ ਨਾਂ ਜੋਸਿਪ ਬਰਾਜ਼ ਸੀ। ਇਸ ਦਾ ਪਿਤਾ ਇਕ ਕ੍ਰੋਟ ਅਤੇ ਮਾਤਾ ਇਕ ਸਲੋਵੀਨ ਸੀ।

ਤੇਰ੍ਹਾਂ ਸਾਲ ਦੀ ਉਮਰ ਵਿਚ ਇਸ ਨੂੰ ਸੀਸਾਕ ਨਾਂ ਦੇ ਕਸਬੇ ਵਿਚ ਇਕ ਜੰਦਰੇਸਾਜ ਵਜੋਂ ਭੇਜਿਆ ਗਿਆ। ਇਸ ਨੇ ਟ੍ਰੀਐਸਟੀ ਬੋਹੀਮੀਆ ਅਤੇ ਜਰਮਨੀ ਵਿਚ ਇਕ ਠਠਿਆਰ ਵਜੋਂ ਕੰਮ ਕੀਤਾ। ਇਨ੍ਹਾਂ ਯਾਤਰਾਵਾਂ ਦੌਰਾਨ ਹੀ ਇਸ ਨੇ ਠਠਿਆਰ ਟ੍ਰੇਡ ਯੂਨੀਅਨਾਂ ਅਤੇ ਕ੍ਰੋਏਸ਼ੀਆ ਦੀ ਸੋਸ਼ਲ ਡੈਮੋਕ੍ਰੇਟਿਕ ਪਾਰਟੀ ਵਿਚ ਵੀ ਸ਼ਮੂਲੀਅਤ ਕੀਤੀ। ਪਹਿਲੇ ਵਿਸ਼ਵ ਯੁੱਧ ਦੇ ਛਿੜ ਪੈਣ ਕਾਰਨ ਇਹ ਜ਼ਾਗਰੈਬ ਵਿਚ ਤਾਇਨਾਤ 25ਵੀਂ ਰਜਮੈਂਟ ਵਿਚ ਸ਼ਾਮਲ ਹੋਇਆ। ਅਗਸਤ, 1914 ਵਿਚ ਇਸੇ ਹੀ ਰਜਮੈਂਟ ਨੂੰ ਸਰਬੀਆ ਵਿਰੁੱਧ ਭੇਜਿਆ ਗਿਆ ਸੀ। ਇਸ ਤੇ ਯੁੱਧ ਵਿਰੁੱਧ ਪ੍ਰਚਾਰ ਕਰਨ ਦਾ ਦੋਸ਼ ਲਾਇਆ ਗਿਆ। ਗ੍ਰਿਫ਼ਤਾਰ ਕਰਨ ਉਪਰੰਤ ਇਸ ਨੂੰ ਪੈਟਰਾਵਾਰਾਡੀਨ ਜੇਲ੍ਹ ਵਿਚ ਭੇਜ ਦਿੱਤਾ ਗਿਆ ਪਰ 1915 ਈ. ਵਿਚ ਇਹ ਦੋਸ਼ ਵਾਪਸ ਲੈ ਲਏ ਗਏ ਅਤੇ ਇਸ ਨੂੰ ਕਾਰਪੇਥੀਅਨ ਸਰਹੱਦ ਵੱਲ ਨੂੰ ਆਪਣੀ ਰਜਮੈਂਟ ਦੇ ਨਾਲ ਹੀ ਭੇਜ ਦਿੱਤਾ ਗਿਆ। ਬਹਾਦਰੀ ਦੇ ਜੌਹਰ ਵਿਖਾਉਣ ਕਾਰਣ ਇਸ ਨੂੰ ਮਗਰੋਂ ਸਨਮਾਨਿਆ ਵੀ ਗਿਆ ਪਰ ਜਦੋਂ ਇਸ ਦੀ ਰਜਮੈਂਟ ਨੂੰ ਬੁਕਾਵੀਨਾ ਸਰਹੱਦ ਵੱਲ ਨੂੰ ਤਬਦੀਲ ਕੀਤਾ ਗਿਆ ਤਾਂ ਉਸ ਵੇਲੇ ਇਹ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਿਆ ਅਤੇ ਰੂਸੀ ਫ਼ੌਜ ਨੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ।

ਇਹ 1920 ਈ. ਤੱਕ ਰੂਸ ਦੀ ਕੈਦ ਵਿਚ ਹੀ ਰਿਹਾ। ਇਸ ਤਰ੍ਹਾਂ ਇਸ ਨੇ ਰੂਸੀ ਇਨਕਲਾਬ ਅਤੇ ਮਗਰੋਂ ਹੋਣ ਵਾਲੇ ਗ੍ਰਹਿ-ਯੁੱਧ ਨੂੰ ਨਿੱਜੀ ਤੌਰ ਤੇ ਚੰਗੀ ਤਰ੍ਹਾਂ ਅਨੁਭਵ ਕੀਤਾ। ਸੰਨ 1920 ਵਿਚ ਇਹ ਕ੍ਰੋਏਸ਼ੀਆ ਪਰਤ ਆਇਆ ਅਤੇ ਸਿਆਸਤ ਵਿਚ ਸਰਗਰਮੀ ਨਾਲ ਦਾਖ਼ਲ ਹੋ ਗਿਆ। ਸੰਨ 1923 ਵਿਚ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਪਰ ਮਗਰੋਂ ਛਡ ਦਿੱਤਾ ਗਿਆ। ਸੰਨ 1925 ਵਿਚ ਕਰਾਲਯਾਵੀਕਾ ਵਿਖੇ ਜਹਾਜ਼ਾਂ ਦੇ ਇਕ ਕਾਰਖ਼ਾਨੇ ਵਿਚ ਕੰਮ ਕਰਦੇ

ਨੂੰ ਫਿਰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਸੱਤ ਮਹੀਨਿਆਂ ਦੀ ਪਰਖ-ਅਧੀਨ ਸਜ਼ਾ ਦਿੱਤੀ ਗਈ। ਸੰਨ 1927 ਵਿਚ ਇਹ ਜ਼ਾਗਰੈਬ



**ਮਾਰਸ਼ਲ ਟੀਟੋ**

ਕੇਂਦਰੀ ਕਮੇਟੀ ਦਾ ਸਕੱਤਰ ਬਣਿਆ। ਸੰਨ 1928 ਵਿਚ ਇਸ ਨੂੰ ਕਮਿਊਨਿਸਟ ਪਾਰਟੀ ਦੀ ਪੋਲਿਟ ਬਿਊਰੋ ਦਾ ਡਿਪਟੀ ਅਤੇ ਕ੍ਰੋਏਸ਼ੀਅਨ ਅਤੇ ਸਲਾਵੋਕੀਅਨ ਕਮੇਟੀਆਂ ਦਾ ਸਕੱਤਰ ਜਨਰਲ ਨਿਯੁਕਤ ਕੀਤਾ ਗਿਆ। 4 ਅਗਸਤ, 1928 ਨੂੰ ਇਸ ਨੂੰ ਫਿਰ ਗ੍ਰਿਫ਼ਤਾਰ ਕੀਤਾ ਗਿਆ ਅਤੇ ਪੰਜ ਸਾਲ ਦੀ ਕੈਦ ਕੀਤੀ ਗਈ।

ਸੰਨ 1934 ਵਿਚ ਜੇਲ੍ਹ ਵਿਚੋਂ ਰਿਹਾ ਹੋਣ ਉਪਰੰਤ ਇਹ ਯੂਗੋਸਲਾਵੀਆ ਦੀ ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਦਾ ਅਤੇ ਮਗਰੋਂ ਕੇਂਦਰੀ ਕਮੇਟੀ ਦੀ ਪੋਲਿਟ ਬਿਊਰੋ ਦਾ ਮੈਂਬਰ ਬਣਿਆ। ਮਗਰੋਂ ਇਸ ਨੇ ਯੂਗੋਸਲਾਵੀਆ ਤੋਂ ਪੈਰਿਸ, ਪਰਾਗ ਅਤੇ ਵੀਆਨਾ ਦੀ ਵੀ ਯਾਤਰਾ ਕੀਤੀ। ਕੁਝ ਇਕ ਸਾਜ਼ਸ਼ਾਂ ਤਿਆਰ ਕਰਨ ਲਈ ਇਸ ਨੇ ਆਪਣੇ ਕਈ ਫਰਜ਼ੀ ਨਾਂ ਵੀ ਰੱਖ ਲਏ। ਇਨ੍ਹਾਂ ਨਾਂਵਾਂ ਵਿਚੋਂ ਹੀ ਇਕ ਫ਼ਰਜ਼ੀ ਨਾਂ ਟੀਟੋ ਸੀ ਜਿਹੜਾ ਇਹ ਆਮ ਵਰਤਦਾ ਸੀ। ਸੰਨ 1935 ਵਿਚ ਇਸ ਨੇ ਕਮਿਊਨਿਸਟ ਇੰਟਰਨੈਸ਼ਨਲ ਦੇ ਬਾਲਕਨ ਸੈਕਸ਼ਨ ਵਿਚ ਮਾਸਕੋ ਵਿਖੇ ਕੰਮ ਕੀਤਾ ਅਤੇ ਸੱਤਵੀਂ ਕਾਂਗਰਸ ਵਿਚ ਸ਼ਾਮਲ ਹੋਇਆ। ਅਗਸਤ, 1936 ਵਿਚ ਇਹ ਯੂਗੋਸਲਾਵੀਆ ਦੀ ਕਮਿਊਨਿਸਟ ਪਾਰਟੀ ਦੀ ਪੋਲਿਟ ਬਿਊਰੋ ਦਾ ਜਥੇਬੰਦਕ ਸਕੱਤਰ ਬਣਿਆ। ਸੰਨ 1937 ਵਿਚ ਪ੍ਰਧਾਨ ਮੰਤਰੀ ਜੋਜ਼ਫ ਸਟਾਲਿਨ ਨੇ ਸੋਵੀਅਤ ਯੂਨੀਅਨ ਵਿਚ ਵਸਦੇ ਯੂਗੋਸਲਾਵੀਆਂ ਦੇ ਕਮਿਊਨਿਸਟਾਂ ਦੀ ਛਾਂਟੀ ਕਰਨੀ ਆਰੰਭ ਕਰ ਦਿੱਤੀ ਅਤੇ ਲਗਭਗ 800 ਵਿਅਕਤੀਆਂ ਨੂੰ ਖ਼ਤਮ ਹੀ ਕਰ ਦਿੱਤਾ। ਸੰਨ 1937 ਦੇ ਅਖ਼ੀਰ ਵਿਚ ਕਮਿਊਨਿਸਟ ਇੰਟਰਨੈਸ਼ਨਲ ਦੀ ਕਾਰਜ-ਕਾਰੀ ਕੌਂਸਲ ਨੇ ਇਸ ਨੂੰ ਜਨਰਲ ਸਕੱਤਰ ਨਿਯੁਕਤ ਕਰ ਦਿੱਤਾ। ਇਹ ਯੂਗੋਸਲਾਵੀਆ ਵਾਪਸ ਆ ਗਿਆ ਅਤੇ ਪਾਰਟੀ ਨੂੰ ਨਵੇਂ ਸਿਰਿਓਂ ਜਥੇਬੰਦ ਕੀਤਾ ਅਤੇ ਇਸ ਦੀ ਅਗਵਾਈ ਲਈ ਨੌਜਵਾਨ ਇਨਕਲਾਬੀ ਅੱਗੇ ਲਿਆਂਦੇ। ਅਕਤੂਬਰ, 1940 ਵਿਚ ਚੋਰੀ-ਛੁੱਪੇ ਹੀ ਜ਼ਾਗਰੈਬ ਵਿਚ ਪੰਜਵੀਂ ਪਾਰਟੀ ਕਾਨਫਰੰਸ ਆਯੋਜਿਤ ਕੀਤੀ ਗਈ ਜਿਸ ਵਿਚ ਪਾਰਟੀ ਦੇ 105 ਮੈਂਬਰਾਂ ਨੇ ਭਾਗ ਲਿਆ। ਇਸ ਨੂੰ ਯੂਗੋਸਲਾਵੀਆ ਦੀ ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਦਾ ਰਸਮੀ ਤੌਰ ਤੇ ਸਕੱਤਰ ਜਨਰਲ ਚੁਣ ਲਿਆ ਗਿਆ। ਇਸ ਵੇਲੇ ਪਾਰਟੀ ਦੇ ਕੁੱਲ ਮੈਂਬਰਾਂ ਦੀ ਗਿਣਤੀ 6000 ਸੀ। ਇਸ ਤੋਂ ਇਲਾਵਾ ਯੰਗ ਕਮਿਊਨਿਸਟ ਪਾਰਟੀ ਦੇ 30,000 ਮੈਂਬਰ ਸਨ। ਸੰਨ 1937 ਵਿਚ ਇਸ ਨੇ ਯੂਗੋਸਲਾਵੀਆ ਦੇ ਕੋਈ 1300 ਵਲੰਟੀਅਰਾਂ ਨੂੰ ਸਪੇਨੀ ਘਰੇਲੂ ਯੁੱਧ ਵਿਚ ਰਿਪਬਲੀਕਨਾਂ ਦੇ ਹੱਕ ਵਿਚ ਲੜਨ ਲਈ ਭੇਜਿਆ। ਪਿਛੋਂ ਜਾ ਕੇ ਇਹੀ ਸਾਰੇ ਵਲੰਟੀਅਰ ਯੂਗੋਸਲਾਵੀਆ ਰਾਸ਼ਟਰੀ ਮੁਕਤੀ ਫ਼ੌਜਾਂ ਦਾ ਧੁਰਾ ਬਣ ਗਏ।

6 ਅਪ੍ਰੈਲ, 1941 ਨੂੰ ਜਰਮਨੀ ਨੇ ਯੂਗੋਸਲਾਵੀਆ ਤੇ ਹਮਲਾ ਕਰ ਦਿੱਤਾ। ਅੱਗੋਂ ਇਸ ਨੇ ਜਰਮਨੀ ਦਾ ਮੁਕਾਬਲਾ 22 ਜੂਨ ਉਪਰੰਤ ਹੀ ਕਰਨਾ ਆਰੰਭ ਕੀਤਾ। ਇਸ ਵੇਲੇ ਜਰਮਨੀ ਨੇ ਸੋਵੀਅਤ ਯੂਨੀਅਨ ਤੇ ਵੀ ਹਮਲਾ ਕਰ ਦਿੱਤਾ ਸੀ।

ਇਸ ਨੇ ਆਮ ਬਗ਼ਾਵਤ ਲਈ ਘੋਸ਼ਣਾ ਜਾਰੀ ਕਰ ਦਿੱਤੀ ਅਤੇ ਯੂਗੋਸਲਾਵੀਆ ਦੇ ਲੋਕਾਂ ਨੂੰ ਭਰਾਤ੍ਰੀਅਤਾ ਅਤੇ ਏਕਤਾ ਕਾਇਮ ਕਰਨ ਲਈ ਆਵਾਜ਼ ਦਿੱਤੀ ਅਤੇ ਨਾਲ ਹੀ ਉਨ੍ਹਾਂ ਨਾਲ ਆਜ਼ਾਦੀ ਪ੍ਰਾਪਤ ਕਰਨ ਉਪਰੰਤ ਬਰਾਬਰੀ ਸਥਾਪਤ ਕਰਨ ਦਾ ਵਾਅਦਾ ਕੀਤਾ। ਇਹ ਬਗ਼ਾਵਤ ਇੰਨੀ ਤੇਜ਼ੀ ਨਾਲ ਹੋਈ ਕਿ ਗਰਮੀਆਂ ਦੀ ਰੁੱਤ ਦੇ ਖਤਮ ਹੋਣ ਤੱਕ ਯੂਗੋਸਲਾਵੀਆ ਦਾ ਲਗਭਗ ਅੱਧਾ ਹਿੱਸਾ ਆਜ਼ਾਦ ਹੋ ਚੁੱਕਾ ਸੀ। ਸਰਬੀਆ ਅਤੇ ਮਾਂਟਾਨੀਗਰੋ ਦੇ ਆਜ਼ਾਦ ਹੋਏ ਇਲਾਕੇ ਪ੍ਰਮੁੱਖ ਤੌਰ ਤੇ ਚੈਟਨੀਕਾ ਕਬਜ਼ੇ ਵਿਚ ਆ ਗਏ। ਟੀਟੋ ਨੇ ਆਪਣਾ ਆਮ ਹੈੱਡ-ਕੁਆਰਟਰ ਪੂਰਬੀ ਸਰਬੀਆਂ ਵਿਚ ਯੂਜ਼ਿਚ ਦੇ ਸਥਾਨ ਤੇ ਕਾਇਮ ਕਰ ਲਿਆ। ਮਾਸਕੋ ਦੀਆਂ ਖ਼ਾਹਸ਼ਾਂ ਦੇ ਵਿਰੁੱਧ ਆਜ਼ਾਦ ਹੋਏ ਇਲਾਕਿਆਂ ਵਿਚ ਇਕ ਨਵਾਂ ਇਨਕਲਾਬੀ ਸ਼ਾਸਨ ਸਥਾਪਤ ਕੀਤਾ ਗਿਆ। ਇਸ ਮਸਲੇ ਅਤੇ ਹੋਰਨਾਂ ਮਾਮਲਿਆਂ ਨੇ ਟੀਟੋ ਅਤੇ ਜਲਾਵਤਨੀ ਸ਼ਾਹੀ ਸਰਕਾਰ ਅਤੇ ਦੇਸ਼ ਵਿਚ ਸਥਾਪਤ ਇਸ ਦੇ ਪ੍ਰਤਿਨਿਧੀਆਂ ਵਿਚਕਾਰ ਚਲ ਰਹੇ ਝਗੜੇ ਨੂੰ ਹੋਰ ਵਧਾ ਦਿੱਤਾ। ਜਰਮਨਾਂ ਨੇ ਰੂਸੀ ਸਰਹੱਦ ਅਤੇ ਯੂਨਾਨ ਵਾਲੇ ਪਾਸਿਉਂ ਫ਼ੌਜਾਂ ਦਾ ਪ੍ਰਵੇਸ਼ ਕਰਵਾ ਕੇ ਨਵੰਬਰ ਮਹੀਨੇ ਦੇ ਅਖ਼ੀਰ ਵਿਚ ਯੂਜ਼ਿਚ ਖੇਤਰ ਵਿਰੁੱਧ ਭਾਰੀ ਹਮਲਾ ਕਰ ਦਿੱਤਾ ਅਤੇ ਉਥੋਂ ਪਾਰਟੀਜ਼ਨਾਂ (ਟੀਟੋ ਦੀ ਫ਼ੌਜ) ਨੂੰ ਕੱਢ ਦਿੱਤਾ। ਇਸ ਮੁਕਾਬਲੇ ਵਿਚ ਅਣਗਿਣਤ ਫ਼ੌਜੀ ਮਾਰੇ ਗਏ ਅਤੇ ਅਨੇਕਾਂ ਹੀ ਜ਼ਖ਼ਮੀ ਹੋਏ। ਆਖ਼ਰ ਇਸ ਨੂੰ ਆਪਣਾ ਹੈੱਡ-ਕੁਆਰਟਰ ਛੱਡਣਾ ਹੀ ਪਿਆ। ਇਹ ਜਰਮਨਾਂ ਵਲੋਂ ਇਸ ਦੀਆਂ ਫ਼ੌਜਾਂ ਵਿਰੁੱਧ ਕੀਤੇ ਗਏ ਸੱਤ ਵੱਡੇ ਹਮਲਿਆਂ ਵਿਚੋਂ ਪਹਿਲਾ ਹਮਲਾ ਸੀ।

ਪਾਰਟੀਜ਼ਨ ਲਹਿਰ ਸਾਰੇ ਯੂਗੋਸਲਾਵੀਆ ਵਿਚ ਫੈਲ ਗਈ। ਦਸੰਬਰ ਵਿਚ ਇਸ ਨੇ ਵਿਸ਼ੇਸ਼ ਪ੍ਰੋਲਤਾਰੀ (ਕਿਰਤੀ) ਬ੍ਰਿਗੇਡ ਤਿਆਰ ਕੀਤਾ ਜਿਸ ਵਿਚ ਗਤੀਸ਼ੀਲ ਗੁਰੀਲਾ ਸ਼ਾਕ-ਯੂਨਿਟ ਸ਼ਾਮਲ ਸਨ। ਪਾਰਟੀਜ਼ਨਾਂ ਦੀ ਵਧ ਰਹੀ ਤਾਕਤ ਤੋਂ ਡਰਦਿਆਂ ਹਿਟਲਰ ਨੇ 1943 ਈ. ਦੇ ਆਰੰਭ ਵਿਚ ਪਾਰਟੀਜ਼ਨਾਂ ਦੇ ਮੁੱਖ ਫ਼ੌਜੀ ਦਲ ਅਤੇ ਉਨ੍ਹਾਂ ਦੇ ਹੈੱਡ-ਕੁਆਰਟਰ ਤੇ ਹਮਲਾ ਕਰ ਦਿੱਤਾ। ਜਰਮਨ ਫ਼ੌਜ ਦੀਆਂ ਦੱਸ ਤੋਂ ਵੱਧ ਡਵੀਜ਼ਨਾਂ ਨੇ ਇਸ ਹਮਲੇ ਵਿਚ ਹਿੱਸਾ ਲਿਆ। ਛੇ ਇਤਾਲਵੀ ਅਤੇ ਗਦਾਰ ਟੁਕੜੀਆਂ ਨੇ ਵੀ ਜਰਮਨ ਫ਼ੌਜਾਂ ਦਾ ਸਾਥ ਦਿੱਤਾ। ਪਾਰਟੀਜ਼ਨਾਂ ਨੇ ਜਰਮਨਾਂ ਦੀਆਂ ਸਾਰੀਆਂ ਘੇਰਾ-ਬੰਦੀਆਂ ਤੋੜ ਦਿੱਤੀਆਂ ਅਤੇ ਸਰਦੀ ਦੀ ਰੁੱਤ ਵਿਚ ਵੀ 4000 ਤੋਂ ਵੱਧ ਆਪਣੇ ਜ਼ਖ਼ਮੀ ਸਿਪਾਹੀਆਂ ਨੂੰ ਕੱਢਣ ਵਿਚ ਸਫ਼ਲ ਹੋ ਗਏ। ਇਹ ਯੂਗੋਸਲਾਵੀਆ ਦੇ ਇਨਕਲਾਬ ਦੀਆਂ ਫੈਸਲਾਕੁਨ ਲੜਾਈਆਂ ਸਨ। ਸਟੁਜੈਸਕਾ ਦੀ ਲੜਾਈ ਵਿਚ ਪਾਰਟੀਜ਼ਨਾਂ ਦੇ 6000 ਤੋਂ ਵੱਧ ਸਿਪਾਹੀ ਮਾਰੇ ਗਏ ਅਤੇ ਟੀਟੋ ਸਮੇਤ ਅਨੇਕਾਂ ਹੀ ਜ਼ਖ਼ਮੀ ਹੋਏ।

ਸਤੰਬਰ, 1943 ਵਿਚ ਇਟਲੀ ਦੇ ਰਾਜ਼ੀਨਾਮੇ ਉਪਰੰਤ ਪਾਰਟੀਜ਼ਨਾਂ ਦੀ ਗਿਣਤੀ 250,000 ਤੋਂ ਵੀ ਵੱਧ ਗਈ। ਇਸ ਨੇ ਦੁਨੀਆ ਦੀ ਕਿਸੇ ਵੀ ਵੱਡੀ ਤਾਕਤ (ਸਮੇਤ ਮਾਸਕੋ) ਨੂੰ ਦੱਸੇ ਬਿਨਾਂ

ਹੀ ਪਾਰਟੀਜ਼ਨ ਸੰਸਦ (ਯੂਗੋਸਲਾਵੀਆ ਨੈਸ਼ਨਲ ਲਿਬਰੇਸ਼ਨ ਕਮੇਟੀ ਦੀ ਫਾਸਿਸਟ ਵਿਰੋਧੀ ਕੌਂਸਲ) ਨੂੰ ਬੁਲਾਉਣ ਦਾ ਫ਼ੈਸਲਾ ਕਰ ਲਿਆ ਅਤੇ ਇਸ ਸੰਸਦ ਨੇ ਆਰਜ਼ੀ ਇਨਕਲਾਬੀ ਸਰਕਾਰ ਵੀ ਸਥਾਪਤ ਕਰ ਲਈ ਅਤੇ ਨਾਲ ਹੀ ਯੂਗੋਸਲਾਵੀਆ ਨੂੰ ਇਕੋ ਜਿਹੇ ਲੋਕਾਂ ਦਾ ਸੰਘੀ ਭਾਈਚਾਰਾ ਹੋਣ ਦਾ ਵੀ ਐਲਾਨ ਕਰ ਦਿੱਤਾ। ਇਸ ਨੂੰ ਯੂਗੋਸਲਾਵੀਆ ਦੇ ਮਾਰਸ਼ਲ ਦੇ ਖ਼ਿਤਾਬ ਨਾਲ ਸਨਮਾਨਿਆ ਗਿਆ। ਤਹਿਰਾਨ ਕਾਨਫ਼ਰੰਸ ਵਿਚ ਇਤਹਾਦੀ ਨੇਤਾਵਾਂ ਨੇ ਪਾਰਟੀਜ਼ਨਾਂ ਨੂੰ ਇਤਹਾਦੀਆਂ ਦਾ ਰੁਤਬਾ ਦੇ ਦਿੱਤਾ ਅਤੇ ਨਾਲ ਹੀ ਫ਼ੌਜੀ ਮਿਸ਼ਨ ਅਤੇ ਸਹਾਇਤਾ ਭੇਜਣ ਦਾ ਫ਼ੈਸਲਾ ਕੀਤਾ। 25 ਮਈ, 1944 ਨੂੰ ਹਿਟਲਰ ਨੇ ਅਚਾਨਕ ਹੀ ਪੈਰਾਸ਼ੂਟਾਂ ਅਤੇ ਟੈਂਕਾਂ ਨਾਲ ਪਾਰਟੀਜ਼ਨਾਂ ਦੇ ਬਾਜ਼ਨੀਆਂ ਵਿਚ ਡਰਵਾਰ ਦੇ ਸਥਾਨ ਤੇ ਕਾਇਮ ਕੀਤੇ ਹੈੱਡ-ਕੁਆਰਟਰ ਤੇ ਹਮਲਾ ਕਰਨ ਦਾ ਹੁਕਮ ਕਰ ਦਿੱਤਾ। ਇਸ ਹਮਲੇ ਦੌਰਾਨ ਇਹ ਮਸਾਂ ਹੀ ਬਚਿਆ। ਸਟਾਲਿਨ ਅਤੇ ਵਿਨਸਟਨ ਚਰਚਿਲ ਦੀ ਇਹ ਇੱਛਾ ਸੀ ਕਿ ਯੂਗੋਸਲਾਵੀਆ ਦੀ ਪਰਵਾਸੀ ਸਰਕਾਰ ਨੂੰ ਟੀਟੋ ਦੀ ਇਨਕਲਾਬੀ ਸਰਕਾਰ ਨਾਲ ਇਕੱਠਾ ਕਰ ਦਿੱਤਾ ਜਾਵੇ ਅਤੇ ਇਸ ਸਬੰਧੀ ਉਨ੍ਹਾਂ ਨੇ ਇਹ ਫ਼ੈਸਲਾ ਲੈ ਲਿਆ ਕਿ ਯੂਗੋਸਲਾਵੀਆ ਵਿਚ ਦੋਹਾਂ ਦਾ ਬਰਾਬਰ-ਬਰਾਬਰ ਪ੍ਰਭਾਵ ਰਹੇਗਾ। ਇਸ ਨੇ ਅਗਸਤ, 1944 ਵਿਚ ਨੇਪਲਜ਼ ਵਿਖੇ ਚਰਚਿਲ ਨਾਲ ਹੋਈ ਮੀਟਿੰਗ ਵਿਚ ਅਤੇ ਉਸੇ ਹੀ ਸਾਲ ਸਟਾਲਿਨ ਨਾਲ ਮਾਸਕੋ ਵਿਖੇ ਹੋਈ ਮੀਟਿੰਗ ਵਿਚ ਆਪਣੀ ਕੂਟਨੀਤਿਕ ਨਿਪੁੰਨਤਾ ਦੀ ਧਾਕ ਜਮਾ ਦਿੱਤੀ ਅਤੇ ਕੋਈ ਵੀ ਸਕੀਮ ਸਿਰੇ ਨਾ ਚੜ੍ਹਨ ਦਿੱਤੀ। ਭਾਵੇਂ 3 ਮਈ, 1945 ਤੱਕ ਜਰਮਨ ਦੀ ਫ਼ੌਜੀ ਤਾਕਤ ਸਾਰੇ ਹੀ ਮੁਹਾਜ਼ਾਂ ਤੇ ਹਾਰ ਚੁੱਕੀ ਸੀ ਪਰ ਯੂਗੋਸਲਾਵੀਆ ਵਿਚ ਤਾਇਨਾਤ ਜਰਮਨ ਟੁਕੜੀਆਂ ਨੂੰ ਲੜਾਈ ਜਾਰੀ ਰੱਖਣ ਦੇ ਹੀ ਹੁਕਮ ਦਿੱਤੇ ਗਏ। ਉਨ੍ਹਾਂ ਅਤੇ ਜਰਮਨ-ਪੱਖੀ ਯੂਗੋਸਲਾਵੀਆ ਨੇ ਥੋੜ੍ਹਾ ਚਿਰ ਤਾਂ ਡਟ ਕੇ ਮੁਕਾਬਲਾ ਕੀਤਾ ਪਰ ਅਖ਼ੀਰ 15 ਮਈ ਨੂੰ ਮੁਕੰਮਲ ਤੌਰ ਤੇ ਤਬਾਹ ਹੋ ਗਏ।

ਯੁੱਧ ਕਾਰਨ ਦੇਸ਼ ਬੁਰੀ ਤਰ੍ਹਾਂ ਤਬਾਹ ਹੋ ਗਿਆ। ਮਰਨ ਵਾਲਿਆਂ ਦੀ ਗਿਣਤੀ ਕੁੱਲ ਵਸੋਂ ਦੀ 11 ਪ੍ਰਤਿਸ਼ਤ ਤੋਂ ਵੱਧ ਗਈ। ਟ੍ਰੀਐਸਟੀ ਨੂੰ ਹਥਿਆਉਣ ਲਈ ਕੀਤੇ ਹਮਲਿਆਂ, ਯੂਨਾਨੀ ਖ਼ਾਨਾ ਜੰਗੀ ਵਿਚ ਕਮਿਊਨਿਸਟਾਂ ਦੀ ਹਮਾਇਤ, ਸਲੋਵੀਨੀਆ ਦੇ ਉਤੋਂ ਦੀ ਜਾ ਰਹੇ ਸੰਯੁਕਤ ਰਾਜ ਦੇ ਦੋ ਜਹਾਜ਼ਾਂ ਨੂੰ ਥੱਲੇ ਡੇਗਣਾ ਅਤੇ ਯੂਗੋਸਲਾਵੀਆ ਵਿਚ ਸਪੱਸ਼ਟ ਕਮਿਊਨਿਸਟ ਸਾਸ਼ਨ ਦੀ ਸਥਾਪਤੀ ਕਾਰਨ, ਯੁੱਧ ਖ਼ਤਮ ਹੁੰਦਿਆਂ ਹੀ ਇਸ ਦੀ ਪੱਛਮੀ ਦੁਨੀਆ ਨਾਲ ਅਣਬਣ ਹੋ ਗਈ। ਭਾਵੇਂ ਇਸ ਦੇ ਪੱਛਮੀ ਦੁਨੀਆ ਨਾਲ ਸਬੰਧ ਕੋਈ ਬਹੁਤੇ ਵਿਗੜੇ ਨਹੀਂ ਸਨ ਪਰ ਸਟਾਲਿਨ ਨੇ ਫਿਰ ਵੀ ਯੂਗੋਸਲਾਵੀਆ ਦੀ ਕਮਿਊਨਿਸਟ ਪਾਰਟੀ ਨੂੰ ਕੋਮਿਨ ਫਾਰਮ (ਸੰਨ 1947 ਵਿਚ ਸਥਾਪਿਤ ਕੀਤੇ ਕਮਿਊਨਿਸਟ ਇਨਫਰਮੇਸ਼ਨ ਬਿਊਰੋ) ਵਿਚੋਂ ਕੱਢ ਦਿੱਤਾ ਅਤੇ ਟੀਟੋ ਨਾਲੋਂ ਆਪਣੇ ਸਬੰਧ ਤੋੜ ਲਏ।

ਇਹ ਯੂਗੋਸਲਾਵੀਆ ਦੀ ਆਜ਼ਾਦੀ ਨੂੰ ਹਰ ਕੀਮਤ ਤੇ ਕਾਇਮ ਰੱਖਣਾ ਚਾਹੁੰਦਾ ਸੀ ਅਤੇ ਇਸੇ ਕਾਰਣ ਹੀ ਸਟਾਲਿਨ ਨਾਲ ਝਗੜਾ ਸ਼ੁਰੂ ਹੋਇਆ। ਸਟਾਲਿਨ ਯੂਗੋਸਲਾਵੀਆ ਵਿਰੁੱਧ ਆਰਥਿਕ ਨਾਕਾਬੰਦੀ, ਵਿਦਰੋਹ, ਸਰਹੱਦੀ ਵਾਰਦਾਤਾਂ ਅਤੇ ਫ਼ੌਜੀ ਹਮਲੇ ਦੀਆਂ ਅਕਸਰ ਧਮਕੀਆਂ ਦਿੰਦਾ ਰਹਿੰਦਾ ਸੀ। ਇਨ੍ਹਾਂ ਧਮਕੀਆਂ ਕਾਰੇਣ ਹੀ ਯੂਗੋਸਲਾਵੀਆ ਦੇ ਲੋਕ ਇਸ ਦੇ ਪਿੱਛੇ ਆਣ ਇਕੱਠੇ ਹੋਏ।

ਸੰਨ 1953 ਵਿਚ ਸਟਾਲਿਨ ਦੀ ਮੌਤ ਮਗਰੋਂ ਸੋਵੀਅਤ ਆਗੂਆਂ ਨੇ ਆਪਣੀ ਨੀਤੀ ਵਿਚ ਤਬਦੀਲੀ ਲਿਆਂਦੀ ਅਤੇ ਸੋਵੀਅਤ ਦੇ ਪ੍ਰਧਾਨ ਮੰਤਰੀ ਕਾਰੁਸ਼ਚੋਫ ਦੀ ਅਗਵਾਈ ਹੇਠ ਸੋਵੀਅਤ ਸਰਕਾਰ ਅਤੇ ਪਾਰਟੀ ਦੇ ਇਕ ਵਫ਼ਦ ਨੇ 2 ਜੂਨ, 1955 ਨੂੰ ਬੈਲਗ੍ਰੇਡ ਦਾ ਦੌਰਾ ਕੀਤਾ ਅਤੇ ਇਥੇ ਹੀ ਇਸੇ ਵਫ਼ਦ ਨੇ ਰਸਮੀ ਤੌਰ ਤੇ ਸਟਾਲਿਨ ਦੀ ਨੀਤੀ ਨੂੰ ਅਸਵੀਕਾਰ ਕੀਤਾ ਅਤੇ ਰਾਜਾਂ ਦੀ ਬਰਾਬਰੀ ਦੇ ਅਧਿਕਾਰ ਅਤੇ ਸਮਾਜਵਾਦ ਨੂੰ ਅਪਨਾਉਣ ਸਬੰਧੀ ਉਨ੍ਹਾਂ ਦੇ ਅਧਿਕਾਰਾਂ ਪ੍ਰਤੀ ਟੀਟੋ ਦੀ ਧਾਰਨਾ ਦਾ ਪੁਰਜ਼ੋਰ ਸਮਰਥਨ ਕੀਤਾ।

ਇਸ ਦਾ ਯੂਗੋਸਲਾਵੀ ਸਮਾਜਵਾਦ ਇਸ ਦੇ ਸੰਵਿਧਾਨਿਕ ਸੁਧਾਰਾਂ ਵਿਚ ਹੀ ਸ਼ਾਮਲ ਸੀ। ਯੂਗੋਸਲਾਵੀਆ ਦਾ ਪਹਿਲਾ ਸੰਵਿਧਾਨ (1946 ਈ.) ਸੋਵੀਅਤ ਸੰਵਿਧਾਨ ਦੀ ਬਣਤਰ ਤੇ ਹੀ ਬਣਾਇਆ ਗਿਆ ਸੀ। ਪਾਰਟੀਜ਼ਨ ਜੱਦੋਜਹਿਦ ਦੌਰਾਨ ਯੂਗੋਸਲਾਵੀਆ ਦੀ ਹਰ ਇਕ ਰਿਪਬਲਿਕ ਦੁਆਰਾ ਪ੍ਰਾਪਤ ਕੀਤੇ ਅਧਿਕਾਰ ਕੇਂਦਰ ਸਰਕਾਰ ਨੂੰ ਦੇ ਦਿੱਤੇ ਗਏ ਅਤੇ ਕੇਂਦਰ ਸਰਕਾਰ ਨੇ ਆਰਥਿਕਤਾ ਤੇ ਆਪਣਾ ਪ੍ਰਸ਼ਾਸਕੀ ਕੰਟਰੋਲ ਵੀ ਸਥਾਪਿਤ ਕਰ ਲਿਆ ਪਰ ਸਟਾਲਿਨ ਨਾਲੋਂ ਸਬੰਧ ਤੋੜ ਲੈਣ ਪਿਛੋਂ ਨਵੇਂ ਸੁਧਾਰਾਂ ਕਾਰਨ ਪ੍ਰਸ਼ਾਸਨ ਦਾ ਵਿਕੇਂਦਰੀਕਰਣ ਕੀਤਾ ਗਿਆ ਅਤੇ ਫ਼ੈਕਟਰੀਆਂ ਵਿਚ ਕਾਮਿਆਂ ਦੀਆਂ ਕੌਂਸਲਾਂ ਸਥਾਪਿਤ ਕੀਤੀਆਂ ਗਈਆਂ। ਰਿਪਬਲਿਕ ਨੂੰ ਹੋਰ ਆਜ਼ਾਦੀ ਦਿੱਤੀ ਗਈ ਅਤੇ ਕੌਂਸਲ ਆਫ ਨੈਸ਼ਨੈਲਟੀਜ਼ ਕਾਇਮ ਕੀਤੀ ਗਈ। 13 ਜਨਵਰੀ, 1953 ਨੂੰ ਇਹ ਦੇਸ਼ ਦਾ ਪ੍ਰੇਜ਼ੀਡੈਂਟ ਚੁਣਿਆ ਗਿਆ। 7 ਅਪ੍ਰੈਲ ਨੂੰ ਸੋਵੀਅਤ ਫੈਡਰੇਟਿਵ ਰਿਪਬਲਿਕ ਆਫ਼ ਯੂਗੋਸਲਾਵੀਆ ਲਈ ਨਵਾਂ ਸੰਵਿਧਾਨ ਬਣਾਇਆ ਗਿਆ।

ਬਦੇਸ਼ੀ ਖੇਤਰ ਵਿਚ ਭਾਵੇਂ ਸੋਵੀਅਤ ਯੂਨੀਅਨ ਹੋਵੇ ਜਾਂ ਸੰਯੁਕਤ ਰਾਜ, ਇਸ ਨੇ ਗੁੱਟ-ਨਿਰਲੇਪਤਾ ਦੀ ਨੀਤੀ ਹੀ ਅਪਨਾਈ ਰੱਖੀ। ਇਸੇ ਨੀਤੀ ਕਾਰਣ ਹੀ ਇਸ ਨੇ 25 ਗੁੱਟ-ਨਿਰਲੇਪ ਦੇਸ਼ਾਂ ਦੀ ਕਾਨਫ਼ਰੰਸ ਬੁਲਾਈ ਸੀ ਜਿਸ ਦੇ ਨਤੀਜੇ ਵਜੋਂ ਇਸ ਦੇ ਭਾਰਤ ਦੇ ਪੰ. ਜਵਾਹਰ ਲਾਲ ਨਹਿਰੂ ਅਤੇ ਮਿਸਰ ਦੇ ਨਾਸਰ ਨਾਲ ਬਹੁਤ ਗੂੜ੍ਹੇ ਸਬੰਧ ਕਾਇਮ ਹੋ ਗਏ ਸਨ। ਇਸੇ ਨੀਤੀ ਦੇ ਪਿਛੋਂ ਹੀ ਇਸ ਨੇ 1962 ਤੋਂ 1970 ਈ. ਤੱਕ ਅਫ਼ਰੀਕਾ, ਏਸ਼ੀਆ ਤੇ ਲਾਤੀਨੀ ਅਮਰੀਕਾ ਦਾ ਵਿਆਪਕ ਰੂਪ ਵਿਚ ਦੌਰ੍ਹਾ ਕੀਤਾ। ਅਗਸਤ, 1968 ਵਿਚ ਇਸ ਨੇ ਸੋਵੀਅਤ ਯੂਨੀਅਨ ਵਲੋਂ ਚੈਕੋਸਲੋਵਾਕੀਆ ਉਪਰ ਕੀਤੇ ਹਮਲੇ ਦਾ ਖੁਲ੍ਹਮ ਖੁਲ੍ਹਾ ਵਿਰੋਧ ਕੀਤਾ।

ਸੰਨ 1974 ਵਿਚ ਇਸ ਨੂੰ ਉਮਰ ਭਰ ਲਈ ਦੇਸ਼ ਦਾ ਪ੍ਰੈਜ਼ੀਡੈਂਟ ਚੁਣ ਲਿਆ ਗਿਆ।

ਇਸ ਦੀ 4 ਮਈ, 1980 ਨੂੰ ਲੀਯੂਬਲੀਆਨਾ ਦੇ ਸਥਾਨ ਤੇ ਮੌਤ ਹੋਈ।

ਹ. ਪੁ.- ਐਨ. ਬ੍ਰਿ. ਮੈ. 18 : 462; ਐਨ. ਅਮੈ. 26 : 792

**ਟੀਟੋਗ੍ਰਾਦ** : ਇਹ ਯੂਗੋਸਲਾਵੀਆ ਦੇ ਮਾਂਟਾਨੀਗਰੋ ਰਿਪਬਲਿਕ ਦੀ ਰਾਜਧਾਨੀ ਹੈ। ਇਹ ਸ਼ਹਿਰ ਬੈੱਲਗ੍ਰੇਡ ਦੇ ਦੱਖਣ-ਪੱਛਮ ਵਿਚ 297 ਕਿ. ਮੀ. ਦੇ ਫ਼ਾਸਲੇ ਤੇ ਡੈਮੋਵਸਕੋ ਮੈਦਾਨ ਵਿਚ ਰਿਬਨਿਕਾ ਅਤੇ ਮੋਰਾਕਾ ਦਰਿਆਵਾਂ ਦੇ ਸੰਗਮ ਤੇ ਵਸਿਆ ਹੋਇਆ ਹੈ। ਪਹਿਲਾਂ ਇਸਨੂੰ ਪਾਡਗਾਰੀਕਾ ਕਿਹਾ ਜਾਂਦਾ ਸੀ। ਬਾਅਦ ਵਿਚ ਦੂਜੀ ਵੱਡੀ ਜੰਗ ਪਿਛੋਂ ਯੂਗੋਸਲਾਵੀਆ ਦੇ ਪ੍ਰਧਾਨ ਮੰਤਰੀ ਟੀਟੋ ਦੇ ਨਾਂ ਤੇ ਇਸ ਦਾ ਨਾਂ ਤਬਦੀਲ ਕਰਕੇ ਟੀਟੋਗ੍ਰਾਦ ਰੱਖਿਆ ਗਿਆ ਅਤੇ ਉਸੇ ਸਮੇਂ ਇਸਨੂੰ ਮਾਂਟਾਨੀਗਰੋ ਦੀ ਰਾਜਧਾਨੀ ਵੀ ਬਣਾਇਆ ਗਿਆ। ਇਸ ਜੰਗ ਦੌਰਾਨ ਇਹ ਸ਼ਹਿਰ ਬੁਰੀ ਤਰ੍ਹਾਂ ਤਬਾਹ ਹੋਇਆ ਪਰ ਪਿਛੋਂ ਇਸਨੂੰ ਆਧੁਨਿਕ ਢੰਗ ਨਾਲ ਮੁੜ ਉਸਾਰਿਆ ਗਿਆ।

ਹੁਣ ਇਹ ਸ਼ਹਿਰ ਇਕ ਮਹੱਤਵਪੂਰਨ ਉਦਯੋਗਿਕ ਤੇ ਢੋਅ-ਢੁਆਈ ਕੇਂਦਰ ਦਾ ਰੂਪ ਧਾਰਨ ਕਰ ਚੁੱਕਾ ਹੈ।

ਟੀਟੋਗ੍ਰਾਦ ਸ਼ਹਿਰ ਨੂੰ ਸਟੀਫਨ ਐਨ. ਪਹਿਲੇ, ਜਿਸਨੇ 12ਵੀਂ ਸਦੀ ਦੌਰਾਨ ਮੱਧ ਕਾਲੀ ਸਰਬੀਅਨ ਰਾਜ-ਘਰਾਣੇ ਦੀ ਨੀਂਹ ਰੱਖੀ, ਦੇ ਜਨਮ-ਸਥਾਨ ਹੋਣ ਦਾ ਮਾਣ ਵੀ ਪ੍ਰਾਪਤ ਹੈ। ਸੰਨ 1474 ਤੋਂ 1878 ਤੱਕ ਇਹ ਸ਼ਹਿਰ ਆੱਟੋਮੈਨ ਸਾਮਰਾਜ ਦਾ ਹਿੱਸਾ ਰਿਹਾ ਅਤੇ ਪਹਿਲੀ ਵੱਡੀ ਜੰਗ ਪਿਛੋਂ ਯੂਗੋਸਲਾਵੀਆ ਵਿਚ ਸ਼ਾਮਲ ਕੀਤਾ ਗਿਆ।

ਆਬਾਦੀ - 1,18,059 (1990)

92° 26′ ਉ. ਵਿਥ. ; 19° 14′ ਪੂ. ਲੰਬ.

ਹ. ਪੁ.- ਐਨ. ਅਮੈ. 11 : 793

**ਟੀਂਡਾ** : ਇਹ ਉੱਤਰੀ ਭਾਰਤ ਵਿਚ ਖਾਸ ਕਰਕੇ ਪੰਜਾਬ, ਪੱਛਮੀ ਉੱਤਰ ਪ੍ਰਦੇਸ਼ ਤੇ ਰਾਜਸਥਾਨ 'ਚ ਗਰਮੀਆਂ ਦੀ ਬਹੁਤ ਹੀ ਹਰਮਨ ਪਿਆਰੀ ਸਬਜ਼ੀ ਹੈ। ਟੀਂਡੇ ਹਰੇ ਹਰੇ ਤੇ ਕੂਲੇ ਕੂਲੇ ਹੀ, ਬੀਜ ਪੱਕਣ ਤੋਂ ਪਹਿਲਾਂ ਪਹਿਲਾਂ ਤੋੜ ਲਏ ਜਾਂਦੇ ਹਨ। ਟੀਂਡੇ ਇਕੱਲੇ ਵੀ ਬਣਾਏ ਜਾਂਦੇ ਹਨ ਤੇ ਹੋਰ ਸਬਜ਼ੀਆਂ 'ਚ ਪਾ ਕੇ ਵੀ ਪਕਾਏ ਜਾ ਸਕਦੇ ਹਨ। ਖੀਰੇ ਵਰਗ ਦੀਆਂ ਹੋਰ ਬਹੁਤ ਸਾਰੀਆਂ ਸਬਜ਼ੀਆਂ ਨਾਲੋਂ ਟੀਂਡੇ ਵਿਚ ਆਹਾਰਕ ਗੁਣ ਵਧੇਰੇ ਹੁੰਦੇ ਹਨ। ਇਸ ਦੇ ਖ਼ੁਰਾਕੀ-ਤੱਤਾਂ ਦਾ ਵੇਰਵਾ ਇਸ ਤਰ੍ਹਾਂ ਹੈ।

ਪ੍ਰਤੀ 100 ਗ੍ਰਾ. ਖਾਣ ਯੋਗ ਭਾਰ

| | | | |
|---|---|---|---|
| ਨਮੀ | 93.3 ਗ੍ਰਾ. | ਪ੍ਰੋਟੀਨ | 1.4 ਗ੍ਰਾ. |
| ਚਰਬੀ | 0.2 ਗ੍ਰਾ. | ਖਣਿਜਾਂ | 0.5 ਗ੍ਰਾ. |
| ਰੇਸ਼ੇ | 1.0 ਗ੍ਰਾ. | ਹੋਰ ਕਾਰਬੋਹਾਈਡ੍ਰੇਟ | 3.4 ਗ੍ਰਾ. |
| ਮੈਗਨੀਸ਼ੀਅਮ | 14 ਮਿ. ਗ੍ਰਾ. | ਕੈਲਸ਼ੀਅਮ | 25 ਮਿ. ਗ੍ਰਾ. |
| ਫ਼ਾਸਫ਼ੋਰਸ | 24 ਮਿ. ਗ੍ਰਾ. | ਆੱਗਸੈਲਿਕ ਐਸਿਡ | 2 ਮਿ. ਗ੍ਰਾ. |
| ਸੋਡੀਅਮ | 35 ਮਿ. ਗ੍ਰਾ. | ਲੋਹਾ | 0.9 ਮਿ. ਗ੍ਰਾ. |
| ਤਾਂਬਾ | 0.12 ਮਿ. ਗ੍ਰਾ. | ਪੋਟਾਸ਼ੀਅਮ | 24 ਮਿ. ਗ੍ਰਾ. |
| ਵਿਟਾਮਿਨ-ਏ | 23 ਪ੍ਰਤੀ ਇਕਾਈ | ਕਲੋਰੀਨ | 44 ਮਿ. ਗ੍ਰਾ. |
| ਰਿਬੋਫ਼ਲਾਵੀਨ | 0.08 ਮਿ. ਗ੍ਰਾ. | ਥਿਆਮਾਈਨ | 0.04 ਮਿ. ਗ੍ਰਾ. |
| ਵਿਟਾਮਿਨ-ਸੀ | 18 ਮਿ. ਗ੍ਰਾ. | ਨਿਕੋਟੀਨਿਕ ਐਸਿਡ | 0.3 ਮਿ. ਗ੍ਰਾ. |
| | | ਕਲੋਰੀਆਂ | 21 |

ਆਮ ਮੰਨਿਆ ਜਾਂਦਾ ਹੈ ਕਿ ਟੀਂਡੇ ਦਾ ਆਰੰਭ ਭਾਰਤ ਵਿਚ ਹੀ ਹੋਇਆ। ਭਾਵੇਂ ਟੀਂਡੇ ਨੂੰ ਤਰਬੂਜ਼ ਵਾਲੀ ਪ੍ਰਜਾਤੀ 'ਚ ਹੀ ਰੱਖਿਆ ਜਾਂਦਾ ਹੈ ਪਰ ਇਸ ਦਾ ਕਰੋਮੋਸੋਮ ਨੰਬਰ ਵੱਖਰਾ ਹੈ। ਕੁਝ ਮਾਹਿਰਾਂ ਦੇ ਵਿਚਾਰ ਵਿਚ ਇਹ ਖ਼ਰਬੂਜ਼ੇ ਦੇ ਜ਼ਿਆਦਾ ਨੇੜੇ ਹੈ। ਆਮ ਤੌਰ ਤੇ ਦੋ ਤਰ੍ਹਾਂ ਦੇ ਟੀਂਡਿਆਂ ਦੀ ਕਾਸ਼ਤ ਕੀਤੀ ਜਾਂਦੀ ਹੈ ਇਕ ਹਲਕੇ ਹਰੇ ਰੰਗ ਦੇ ਤੇ ਦੂਸਰੇ ਗੂੜ੍ਹੇ ਹਰੇ ਰੰਗ ਦੇ।

ਟੀਂਡੇ ਦੀ ਖੇਤੀ ਦੇ ਢੰਗ ਤੇ ਹੋਰ ਲੋੜਾਂ ਆਦਿ ਖੀਰਾ ਜਾਤੀ ਦੀਆਂ ਬਾਕੀ ਸਬਜ਼ੀਆਂ ਵਾਲੇ ਹੀ ਹਨ (ਵਿਸਥਾਰ ਲਈ ਵੇਖੋ ਖੀਰਾ)

ਟੀਂਡੇ ਦੀ ਫ਼ਸਲ ਬਿਜਾਈ ਤੋਂ 45 –50 ਦਿਨ ਪਿਛੋਂ ਤਿਆਰ ਹੋ ਜਾਂਦੀ ਹੈ। ਟੀਂਡਿਆਂ ਦਾ ਪਹਿਲਾਂ ਲੌਅ ਕਾਫ਼ੀ ਪਹਿਲਾਂ ਲਗ ਜਾਂਦਾ ਹੈ ਪਰ ਇਸ ਦੇ ਟੀਂਡੇ ਬਹੁਤ ਛੋਟੇ ਛੋਟੇ ਰਹਿੰਦੇ ਹਨ। ਪੌਦਿਆਂ ਦੇ ਚੰਗੇ ਵਾਧੇ ਲਈ ਪਹਿਲੇ ਲੌਅ ਦੇ ਟੀਂਡਿਆਂ ਨੂੰ ਲਗਣ ਸਾਰ ਹੀ ਤੋੜ ਦੇਣਾ ਚਾਹੀਦਾ ਹੈ। ਦੂਸਰੇ ਲੌਅ ਦੇ ਟੀਂਡੇ ਕਾਫ਼ੀ ਵੱਡੇ ਵੱਡੇ ਹੁੰਦੇ ਹਨ ਤੇ ਵਿਕਰੀ ਲਈ ਮੰਡੀ 'ਚ ਭੇਜੇ ਜਾ ਸਕਦੇ ਹਨ। ਟੀਂਡਿਆਂ ਦੀ ਤੁੜਾਈ ਉਸ ਵਕਤ ਕਰਨੀ ਚਾਹੀਦੀ ਹੈ ਜਦੋਂ ਉਹ ਅਜੇ ਕੂਲੇ ਹੀ ਹੋਣ, ਉਨ੍ਹਾਂ ਦੀ ਛਿੱਲ ਉੱਤੇ ਲੂਈਂ ਜਿਹੀ ਹੋਵੇ ਤੇ ਬੀਜ ਅਜੇ ਨਰਮ ਹੀ ਹੋਣ। ਟੀਂਡਿਆਂ ਦਾ ਔਸਤ ਝਾੜ ਲਗਭਗ 100 ਕੁਇੰਟਲ ਪ੍ਰਤੀ ਹੈਕਟੇਅਰ ਮਿਲ ਜਾਂਦਾ ਹੈ।

ਹ. ਪੁ.—ਸਬਜ਼ੀਆਂ - ਚੌਧਰੀ : 182

**ਟੀਨੀਓਡਾਂਟਾਂ** : ਇਹ ਉੱਤਰੀ ਅਮਰੀਕੀ ਥਣਧਾਰੀ ਪ੍ਰਾਣੀਆਂ ਦਾ ਇਕ ਲੁਪਤ ਹੋ ਚੁੱਕਾ ਵਰਗ ਹੈ। ਇਹ ਪ੍ਰਾਣੀ ਪੈਲੀਓਸੀਨ ਅਤੇ ਈਓਸੀਨ ਸਮਿਆਂ (40,000,000 ਤੋਂ 75,000,000 ਸਾਲ ਪਹਿਲੇ) ਵਿਚ ਮਿਲਦੇ ਸਨ। ਇਨ੍ਹਾਂ ਦੀ ਇਕ ਕੁਲ ਸਟਾਈਲੀਨੋਡੌਂਟਿਨੀ ਨੂੰ ਅਗੋਂ ਦੋ ਉਪ-ਕੁਲਾਂ ਕੋਨੋਰਿਕਟਿਨੀ ਅਤੇ ਸਟਾਈਲੀਨੋਡੌਂਟਿਨੀ ਵਿਚ ਵੰਡਿਆ ਗਿਆ ਹੈ। ਪਹਿਲੀ ਉਪ-ਕੁਲ ਵਿਚ ਸਾਧਾਰਣ ਕਿਸਮ ਦੇ ਪ੍ਰਾਣੀ ਆਉਂਦੇ ਹਨ ਜਿਹੜੇ ਪੈਲੀਓਸੀਨ ਯੁਗ ਤੱਕ ਜ਼ਿੰਦਾ ਨਹੀਂ ਰਹਿ ਸਕੇ। ਪਿਛਲੀ ਉਪ-ਕੁਲ ਦੇ ਪ੍ਰਾਣੀ ਹੌਲੀ ਹੌਲੀ ਜ਼ਿਆਦਾ ਵਿਕਸਿਤ ਹੁੰਦੇ ਗਏ ਅਤੇ ਅਖ਼ੀਰ ਇਨ੍ਹਾਂ ਤੋਂ ਜਿਹੜੇ ਪ੍ਰਾਣੀ ਬਣੇ ਉਨ੍ਹਾਂ ਦੀ ਖੋਪਰੀ ਬਹੁਤ ਛੋਟੀ ਅਤੇ ਚੌੜੀ, ਹੇਠਲਾ ਜਬਾੜ੍ਹਾ ਵੱਡਾ ਤੇ ਠੋਸ, ਦੰਦ ਬਿਨਾਂ ਜੜ੍ਹਾਂ ਦੇ ਅਤੇ ਲੱਤਾਂ-ਬਾਹਾਂ ਪੁੱਟਣ ਵਾਲੀ ਕਿਸਮ ਦੀਆਂ ਸਨ ਜਿਨ੍ਹਾਂ ਦੇ ਸਿਰਿਆਂ ਤੇ ਬਹੁਤ ਵੱਡੀਆਂ, ਲੰਮੀਆਂ ਅਤੇ ਪਾਸਿਆਂ ਤੋਂ ਪਿਚਕੀਆਂ ਹੋਈਆਂ ਨਹੁੰਦਰਾਂ ਸਨ। ਇਨ੍ਹਾਂ ਦੇ ਸੂਏ ਦੰਦਾਂ ਤੋਂ ਕਪਾਲ ਅਤੇ ਦੰਦਾਂ ਦੇ ਵਿਕਾਸ ਦਾ ਪਤਾ ਲਗਦਾ ਹੈ। ਨਹੁੰਦਰਾਂ ਅਤੇ ਦੰਦਾਂ ਤੋਂ ਇਨ੍ਹਾਂ ਦੀ ਖ਼ਾਸ ਕਿਸਮ ਦੇ ਆਹਾਰ ਲਈ ਅਨੁਕੂਲਤਾ ਦਾ ਪਤਾ ਲਗਦਾ ਹੈ ਪਰ ਆਹਾਰ ਕਿਸ ਕਿਸਮ ਦਾ ਸੀ ਉਸ ਦਾ ਪਤਾ ਨਹੀਂ ਲਗ ਸਕਿਆ। ਉਪਰੋਂ ਦੇਖਣ ਵਿਚ ਟੀਨੀਓਡਾਂਟਾ ਅਤੇ ਗਰਾਉਂਡ ਸਲਾਥਾਂ ਵਿਚ ਇਕਰੂਪਤਾ ਲਗਦੀ ਹੈ ਪਰ ਇਹ ਵੀ ਸਿਰਫ ਉਨ੍ਹਾਂ ਦੀਆਂ ਇਕੋ ਜਿਹੀਆਂ ਆਦਤਾਂ ਕਰਕੇ ਹੈ। ਇਨ੍ਹਾਂ ਨੂੰ ਇਨਸੈਕਟੀਵੋਰਾ ਦੀ ਇਕ ਵੱਖਰੀ ਬ੍ਰਾਂਚ ਹੀ ਮੰਨਿਆ ਜਾ ਸਕਦਾ ਹੈ।

ਹ. ਪੁ.- ਐਨ. ਬ੍ਰਿ. 21 :750

**ਟੀਪੂ (ਖੇਡ)** : ਪੰਜਾਬ ਦੀਆਂ ਲੋਪ ਹੋ ਰਹੀਆਂ ਖੇਡਾਂ ਵਿਚੋਂ ਇਹ ਇਕ ਖੇਡ ਹੈ। ਇਸ ਵਿਚ ਗੇਂਦ ਨਾਲ ਨਿਸ਼ਾਨਾ ਲਾਉਣਾ ਅਤੇ ਉਸ ਨੂੰ ਬੋਚਣਾ ਹੁੰਦਾ ਹੈ। ਇਸ ਖੇਡ ਵਿਚ ਬੱਚੇ ਦੋ ਬਰਾਬਰ-ਬਰਾਬਰ ਟੋਲੀਆਂ ਬਣਾ ਲੈਂਦੇ ਹਨ। ਧਰਤੀ ਉਪਰ ਗੋਲ-ਚੱਕਰ ਬਣਾ ਕੇ ਉਸ ਵਿਚ ਪੰਜ, ਸੱਤ ਜਾਂ ਨੌਂ ਠੀਕਰੀਆਂ ਇਕ ਦੂਜੀ ਉੱਤੇ ਚਿਣ ਦਿੱਤੀਆਂ ਜਾਂਦੀਆਂ ਹਨ। ਇਸ ਖੇਡ ਨੂੰ ਟੀਪੂ ਕਿਹਾ ਜਾਂਦਾ ਹੈ। ਦੋਹਾਂ ਟੋਲੀਆਂ ਦੇ ਲੀਡਰ ਪੁੱਗਦੇ ਹਨ ਅਤੇ ਜਿਸ ਸਿਰ ਵਾਰੀ ਆ ਜਾਵੇ ਉਹ ਟੋਲੀ ਟੀਪੂ ਦੇ ਸਾਹਮਣੇ ਖੜ੍ਹੀ ਹੋ ਜਾਂਦੀ ਹੈ ਅਤੇ ਦੂਜੀ ਟੋਲੀ ਦੇ ਬੱਚੇ 3 ਕੁ ਮੀ. ਦੀ ਦੂਰੀ ਤੋਂ ਵਾਰੀ ਸਿਰ ਟੀਪੂ ਤੇ ਗੇਂਦ ਮਾਰਕੇ ਉਸ ਨੂੰ ਢਾਉਣ ਦੀ ਕੋਸ਼ਿਸ਼ ਕਰਦੇ ਹਨ। ਵਾਰੀ ਦੇਣ ਵਾਲੀ ਟੋਲੀ ਦੂਜੀ ਟੋਲੀ ਵਲੋਂ ਟੀਪੂ ਤੇ ਮਾਰੀ ਗੇਂਦ ਨੂੰ ਬੋਚਣ ਦੀ ਕੋਸ਼ਿਸ਼ ਕਰਦੀ ਹੈ। ਜੇਕਰ ਗੇਂਦ ਬੋਚ ਲਈ ਜਾਵੇ ਤਾਂ ਗੇਂਦ ਮਾਰਨ ਵਾਲੇ ਦੀ ਵਾਰੀ ਖਤਮ ਹੋ ਜਾਂਦੀ ਹੈ। ਇਸ ਤੋਂ ਪਿੱਛੋਂ ਟੋਲੀ ਦਾ ਦੂਜਾ ਬੱਚਾ ਆਉਂਦਾ ਹੈ ਤੇ ਟੀਪੂ ਤੇ ਗੇਂਦ ਨਾਲ ਨਿਸ਼ਾਨਾ ਲਾਉਂਦਾ ਹੈ। ਜੇਕਰ ਟੀਪੂ ਗੇਂਦ ਨਾਲ ਢਹਿ ਜਾਏ ਤਾਂ ਢਾਹੁਣ ਵਾਲੀ ਟੋਲੀ ਦੂਰ ਭਜਦੀ ਹੈ ਅਤੇ ਨਾਲ ਹੀ ਗੇਂਦ ਤੋਂ ਬਚਾਉ ਕਰਦਿਆਂ ਟੀਪੂ ਦੁਬਾਰਾ ਬਣਾਉਣ ਦੀ ਕੋਸ਼ਿਸ਼ ਕਰਦੀ ਹੈ। ਦੂਜੀ ਟੋਲੀ ਟੀਪੂ ਬਣਾਉਣ ਵਾਲਿਆਂ ਨੂੰ ਗੇਂਦ ਮਾਰਨ ਦੀ ਕੋਸ਼ਿਸ਼ ਕਰਦੀ ਹੈ।

ਜੇਕਰ ਟੀਪੂ ਮੁੜ ਬਣਾਉਣ ਤੋਂ ਪਹਿਲਾਂ ਦੂਜੀ ਟੋਲੀ ਦੇ ਕਿਸੇ ਖਿਡਾਰੀ ਦੇ ਗੇਂਦ ਵੱਜ ਜਾਏ ਤਾਂ ਗੇਂਦ ਮਾਰਨ ਵਾਲੀ ਟੋਲੀ ਦੀ ਵਾਰੀ ਆ ਜਾਂਦੀ ਹੈ ਪਰ ਜੇਕਰ ਟੀਪੂ ਪਹਿਲਾਂ ਬਣ ਜਾਏ ਤਾਂ ਟੀਪੂ ਬਣਾਉਣ ਵਾਲਿਆਂ ਦੀ ਵਾਰੀ ਵਧ ਜਾਂਦੀ ਹੈ। ਇਸ ਤਰ੍ਹਾਂ ਵਾਰੋ-ਵਾਰੀ ਦੋਹਾਂ ਟੋਲੀਆਂ ਦੇ ਬੱਚੇ ਟੀਪੂ ਬਣਾਉਣ ਤੇ ਢਾਹੁਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ ਤੇ ਖੇਡ ਲਗਾਤਾਰ ਚਲਦੀ ਰਹਿੰਦੀ ਹੈ। ਇਸ ਖੇਡ ਲਈ ਖਿਡਾਰੀਆਂ ਦੀ ਗਿਣਤੀ ਅਤੇ ਇਸ ਦਾ ਸਮਾਂ ਨਿਸਚਿਤ ਨਹੀਂ ਹੁੰਦਾ ਪਰ ਬਚਿਆਂ ਦੇ ਥੱਕ ਜਾਣ ਤੇ ਹੀ ਇਹ ਖੇਡ ਖ਼ਤਮ ਹੋ ਜਾਂਦੀ ਹੈ। ਇਸ ਖੇਡ ਦਾ ਦੂਜਾ ਨਾਂ ਪਿੱਡ-ਕੋਮ ਵੀ ਹੈ।

ਹ. ਪੁ.- ਸੰਘੋਲ-ਭਾ. ਵਿ. ਪੰ. : 36

**ਟੀਪੂ ਸੁਲਤਾਨ** : ਸ਼ੇਰੇ ਮੈਸੂਰ ਦੇ ਨਾਉਂ ਨਾਲ ਪ੍ਰਸਿੱਧ ਇਸ ਬਹਾਦਰ ਵਿਦਵਾਨ, ਯੋਗ ਅਤੇ ਸ਼ਕਤੀਸ਼ਾਲੀ ਸੁਲਤਾਨ ਦਾ ਜਨਮ 20 ਨਵੰਬਰ, 1750 ਵਿਚ ਦੱਖਣੀ ਭਾਰਤ ਵਿਚ ਦੇਵਨਹਲੀ ਵਿਖੇ ਨਵਾਬ ਹੈਦਰ ਅਲੀ ਦੇ ਘਰ ਹੋਇਆ ਜਿਹੜਾ ਆਪ ਵੀ ਇਕ ਦਲੇਰ ਅਤੇ ਜਾਂਬਾਜ਼ ਹੋਣ ਦੇ ਨਾਲ ਨਾਲ ਆਪਣੀ ਯੋਗਤਾ ਸਦਕਾ ਇਕ ਸਿਪਾਹੀ ਤੋਂ ਨਵਾਬ ਦੇ ਅਹੁਦੇ ਤੱਕ ਜਾ ਪਹੁੰਚਿਆ ਸੀ। ਹੈਦਰ ਅਲੀ ਨੇ ਆਪਣੇ ਪੁੱਤਰ ਦੀ ਪੜ੍ਹਾਈ ਲਿਖਾਈ ਅਤੇ ਫ਼ੌਜੀ ਸਿਖਲਾਈ ਵੱਲ ਵਿਸ਼ੇਸ਼ ਧਿਆਨ ਦਿੱਤਾ। ਇਸ ਦੀ ਫ਼ੌਜੀ ਤਰਬੀਅਤ ਲਈ ਫ਼ਰਾਂਸੀਸੀ ਅਫ਼ਸਰਾਂ ਦੀ ਮੱਦਦ ਹਾਸਲ ਕੀਤੀ ਗਈ। ਸਿੱਟੇ ਵਜੋਂ ਟੀਪੂ ਇਕ ਅਵਲ ਦਰਜੇ ਦਾ ਯੋਗ ਸਿਪਾਹੀ ਬਣ ਗਿਆ।

ਸੰਨ 1787 ਵਿਚ ਟੀਪੂ ਨੇ ਦੱਖਣ-ਪੱਛਮੀ ਭਾਰਤ ਦੇ ਕਰਨਾਟਕ ਖੇਤਰ ਵਿਚ ਮਰਾਠਾ ਸੰਘ ਵਿਰੁੱਧ ਲੜਾਈ ਦੀ ਕਮਾਨ ਸੰਭਾਲੀ ਅਤੇ 1779 ਈ. ਤੱਕ ਮਰਾਠਿਆਂ ਨਾਲ ਕਈ ਯੁੱਧ ਕੀਤੇ। ਸੰਨ 1774 ਵਿਚ 24 ਸਾਲ ਦੀ ਉਮਰ ਵਿਚ ਟੀਪੂ ਦਾ ਵਿਆਹ ਰੁਕਈਆਂ ਬੇਗ਼ਮ ਨਾਲ ਹੋਇਆ।

ਦੱਖਣੀ ਭਾਰਤ ਵਿਚ ਫ਼ਰਾਂਸੀਸੀਆਂ ਨੂੰ ਹਰਾ ਕੇ ਅਤੇ ਬੰਗਾਲ ਉੱਤੇ ਕਬਜ਼ਾ ਕਰ ਲੈਣ ਪਿੱਛੋਂ ਬਰਤਾਨਵੀਆਂ ਨੇ ਆਪਣਾ ਧਿਆਨ ਮੈਸੂਰ ਵੱਲ ਮੋੜਿਆ। ਸੰਨ 1780 ਵਿਚ ਟੀਪੂ ਦੇ ਪਿਤਾ ਹੈਦਰ ਅਲੀ ਨੇ ਇਕ ਭਾਰੀ ਫ਼ੌਜ ਲੈ ਕੇ ਇਕ ਪਾਸਿਉਂ ਕਰਨਾਟਕ ਉੱਤੇ ਹਮਲਾ ਕੀਤਾ ਅਤੇ ਦੂਜੇ ਪਾਸਿਉਂ ਟੀਪੂ ਨੇ ਅਰਕਾਟ ਨੂੰ ਘੇਰਾ ਪਾ ਲਿਆ। ਕਰਨਲ ਬੇਲੀ ਦੀ ਕਮਾਨ ਹੇਠ ਆਏ ਇਕ ਵੱਡੇ ਫ਼ੌਜੀ ਦਸਤੇ ਨੂੰ ਟੀਪੂ ਦੀਆਂ ਫ਼ੌਜਾਂ ਨੇ ਘੇਰ ਲਿਆ ਅਤੇ ਪੇਰਮਬਕਮ ਦੀ ਲੜਾਈ ਵਿਚ ਉਸ ਦਸਤੇ ਨੂੰ ਭਾਰੀ ਨੁਕਸਾਨ ਪਹੁੰਚਾਇਆ। ਬਰਤਾਨਵੀ ਫ਼ੌਜ ਦੇ ਕਮਾਂਡਰ ਇਨ ਚੀਫ਼ ਮਨਰੋ ਨੂੰ ਕਾਂਜੀਵਰਮ ਤੋਂ ਮਦਰਾਸ ਤੱਕ ਪਿੱਛੇ ਹਟਣਾ ਪਿਆ। ਛੇਤੀ ਹੀ ਅਰਕਾਟ ਉੱਤੇ ਵੀ ਟੀਪੂ ਦਾ ਕਬਜ਼ਾ ਹੋ ਗਿਆ।

ਦਸੰਬਰ, 1782 ਵਿਚ ਹੈਦਰ ਅਲੀ ਦੀ ਮੌਤ ਮਗਰੋਂ ਟੀਪੂ ਮੈਸੂਰ ਦੀ ਗੱਦੀ ਤੇ ਬੈਠਾ। ਇਸ ਨੇ ਮੁੱਖ ਤੌਰ ਤੇ ਆਪਣੇ ਪਿਤਾ ਦੀਆਂ ਨੀਤੀਆਂ ਨੂੰ ਹੀ ਅਪਣਾਇਆ। ਇਸ ਦਾ ਮੁੱਖ ਮੰਤਵ ਬਰਤਾਨਵੀਆਂ ਨੂੰ ਭਾਰਤ ਵਿਚੋਂ ਬਾਹਰ ਕੱਢਣਾ ਸੀ। ਟੀਪੂ ਇਕ ਗੁਣਵਾਨ ਅਤੇ ਯੋਗ ਕਮਾਂਡਰ ਸੀ ਅਤੇ ਇਸ ਨੂੰ ਆਪਣੀ ਫ਼ੌਜ ਦੀ ਵਫ਼ਾਦਾਰ ਹਮਾਇਤ ਵੀ ਪ੍ਰਾਪਤ ਸੀ। ਬਦਨੌਰ ਦੇ ਗਵਰਨਰ ਸ਼ਾਹਅਯਾਜ਼ ਨੇ ਬਰਤਾਨਵੀਆਂ ਨਾਲ ਗੱਠਜੋੜ ਕਰ ਲਿਆ। ਸਿੱਟੇ ਵਜੋਂ ਜਨਵਰੀ, 1783 ਨੂੰ ਬਿਨਾਂ ਕਿਸੇ ਖ਼ੂਨ ਖ਼ਰਾਬੇ ਦੇ ਬਦਨੂਰ ਉਪਰ ਜਰਨਲ ਮੈਥਿਊਜ਼ ਦਾ ਕਬਜ਼ਾ ਹੋ ਗਿਆ। ਇਹ ਟੀਪੂ ਲਈ ਇਕ ਵੱਡਾ ਘਾਟਾ ਸੀ ਜਿਸ ਨਾਲ ਮੈਸੂਰ ਦੇ ਅੱਧ ਤੱਕ ਦਾ ਬਰਤਾਨਵੀਆਂ ਲਈ ਰਾਹ ਖੁਲ੍ਹ ਗਿਆ ਪਰ ਬਾਅਦ ਵਿਚ ਟੀਪੂ ਬਦਨੂਰ ਉਪਰ ਕਬਜ਼ਾ ਕਰਨ ਵਿਚ ਸਫ਼ਲ ਹੋ ਗਿਆ।

ਸੰਨ 1783 ਵਿਚ ਟੀਪੂ ਨੇ ਫਰਾਂਸੀਸੀਆਂ ਦੀ ਮੱਦਦ ਨਾਲ ਮੰਗਲੌਰ ਨੂੰ ਘੇਰਾ ਪਾਇਆ। ਇਸੇ ਸਮੇਂ ਬਰਤਾਨੀਆ ਅਤੇ ਫ਼ਰਾਂਸ ਵਿਚਕਾਰ ਹੋਈ ਇਕ ਅਮਨ ਸੰਧੀ ਦੀ ਖ਼ਬਰ ਭਾਰਤ ਪੁਜੀ ਜਿਸ ਦੇ ਸਿੱਟੇ ਵਜੋਂ ਫ਼ਰਾਂਸੀਸੀਆਂ ਨੇ ਬਰਤਾਨਵੀਆਂ ਵਿਰੁੱਧ ਲੜਾਈ ਕਰਨੋਂ ਤੋਂ ਇਨਕਾਰ ਕਰ ਦਿੱਤਾ। ਇਸ ਲਈ 11 ਮਾਰਚ, 1784 ਨੂੰ ਟੀਪੂ ਨੂੰ ਮੰਗਲੌਰ ਦੀ ਸੰਧੀ ਕਰਨੀ ਪਈ। ਸੰਧੀ ਨਾਲ ਕਰਨਾਟਕ ਤੋਂ ਟੀਪੂ ਦੀਆਂ ਫ਼ੌਜਾਂ ਹਟੀਆਂ ਅਤੇ ਬਰਤਾਨਵੀਆਂ ਨੇ ਮਾਲਾਬਾਰ ਦੇ ਤਟ ਵਿਚ ਦਖ਼ਲ ਨਾ ਦੇਣ ਦਾ ਵਾਅਦਾ ਕੀਤਾ। ਇੰਜ ਦੂਜੇ ਅੰਗਰੇਜ਼-ਮੈਸੂਰ ਯੁੱਧ ਦਾ ਅੰਤ ਹੋਇਆ। ਸੰਨ 1784 ਵਿਚ ਹੀ ਟੀਪੂ ਨੇ ਸੁਲਤਾਨ ਦੀ ਉਪਾਧੀ ਧਾਰਨ ਕੀਤੀ।

ਬਰਤਾਨਵੀਆਂ ਨੂੰ ਹੀ ਨਹੀਂ ਟੀਪੂ ਸੁਲਤਾਨ ਨੂੰ ਵੀ ਗਿਆਨ ਸੀ ਕਿ ਦੱਖਣੀ ਭਾਰਤ ਵਿਚ ਉਨ੍ਹਾਂ ਦੇ ਆਪਸੀ ਵਿਰੋਧ ਦਾ ਸਿੱਟਾ ਇਕ ਹੋਰ ਯੁੱਧ ਹੋਵੇਗਾ ਅਤੇ ਇਸ ਲਈ ਦੋਹਾਂ ਧਿਰਾਂ ਨੇ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਭਾਰਤ ਵਿਚ ਮਾਲਾਬਾਰ ਦੇ ਤਟ ਉੱਤੇ ਅਤੇ ਕੁਰਗ ਵਿਚ ਵੱਡੀ ਗਿਣਤੀ ਵਿਚ ਬਗ਼ਾਵਤਾਂ ਭੜਕ ਰਹੀਆਂ ਸਨ। ਸੰਨ 1786 ਵਿਚ ਟੀਪੂ ਨੂੰ ਮਾਲਾਬਾਰ ਤਟ ਲਗਭਗ ਮੁੜ ਜਿੱਤਣਾ ਪਿਆ। ਸੰਨ 1786-87 ਵਿਚ ਟੀਪੂ ਨੇ ਮਰਹੱਟਿਆਂ ਅਤੇ ਹੈਦਰਾਬਾਦ ਵਿਰੁੱਧ ਲੜਾਈ ਕੀਤੀ ਅਤੇ ਜੇਤੂ ਹੋਣ ਪਿਛੋਂ ਕਈ ਮਰਹੱਟਾ ਰਜਵਾੜਿਆਂ ਦੇ ਇਲਾਕੇ ਆਪਣੇ ਨਾਲ ਰਲਾ ਲਏ। ਸੰਨ 1786 ਵਿਚ ਇਸ ਨੇ ਇਕ ਫ਼ੁਰਮਾਨ ਜਾਰੀ ਕੀਤਾ ਜਿਸ ਵਿਚ ਐਲਾਨ ਕੀਤਾ ਗਿਆ ਕਿ ਆਪਣੇ ਸਿੱਧਾਂਤ ਤੋਂ ਡਿੱਗੇ ਨਿਜ਼ਾਮ ਦੀ ਰਿਆਸਤ ਨੂੰ ਜਿਹੜੇ ਲੋਕ ਛੱਡ ਕੇ ਇਸ ਦੇ ਇਲਾਕੇ ਵਿਚ ਵਸਣਗੇ ਉਨ੍ਹਾਂ ਨੂੰ ਮਾਣ, ਇੱਜ਼ਤ ਅਤੇ ਜਾਇਦਾਦ ਆਦਿ ਦਿੱਤੀ ਜਾਵੇਗੀ। ਅੰਗਰੇਜ਼ਾਂ ਨਾਲ ਇਕ ਹੋਰ ਯੁੱਧ ਨੂੰ ਨਜ਼ਦੀਕ ਵੇਖਦੇ ਹੋਏ ਟੀਪੂ ਨੇ ਫ਼ਰਾਂਸ ਤੋਂ ਸਹਾਇਤਾ ਲੈਣ ਹਿਤ ਦੋ ਸਫ਼ਾਰਤਾਂ ਫ਼ਰਾਂਸ ਭੇਜੀਆਂ ਜਿਨ੍ਹਾਂ ਵਿਚੋਂ ਇਕ ਕੁਸਤੁਨਤੁਨੀਆ ਤੋਂ ਅਗ੍ਹੇ ਨਾ ਜਾ ਸਕੀ ਅਤੇ ਵਾਪਸ ਮੁੜ ਆਈ ਅਤੇ ਦੂਜੀ ਜੂਨ, 1788 ਨੂੰ ਪੈਰਿਸ ਪਹੁੰਚੀ। ਸਿੱਟੇ ਵਜੋਂ ਟੀਪੂ ਵਲੋਂ ਬਰਤਾਨੀਆ ਵਿਰੁੱਧ ਰਖਿਆ ਅਤੇ ਹਮਲੇ ਦੀ ਸੰਧੀ ਸਬੰਧੀ ਤਜਵੀਜ਼ ਪੇਸ਼ ਕੀਤੀ ਗਈ। ਟੀਪੂ ਦੇ ਸਫ਼ੀਰਾਂ ਦਾ ਚਾਹੇ ਵਰਸੇਲਜ਼ ਵਿਖੇ ਸ਼ਾਨਦਾਰ ਸਵਾਗਤ ਹੋਇਆ ਪਰ ਬੁਰਜੂਆ ਇਨਕਲਾਬ ਤੋਂ ਪਹਿਲਾਂ ਫ਼ਰਾਂਸ ਵਿਚ ਹਾਲਾਤ ਅਜਿਹੇ ਸਨ ਕਿ ਉਹ ਦੂਰ-ਦੁਰਾਡੇ ਭਾਰਤ ਨੂੰ ਫ਼ੌਜਾਂ ਭੇਜਣ ਦੀ ਸਥਿਤੀ ਵਿਚ ਨਹੀਂ ਸੀ।

ਸੰਨ 1789 ਵਿਚ ਕੁਰਗ ਵਿਖੇ ਬਗ਼ਾਵਤ ਭੜਕ ਪਈ। ਜਦੋਂ ਟੀਪੂ ਦੀ ਫ਼ੌਜ ਕੁਰਗ ਵਿਚ ਸੀ ਤਾਂ ਮਾਲਾਬਾਰ ਤਟ ਦੇ ਲੋਕਾਂ ਨੇ ਹਥਿਆਰ ਚੁਕ ਲਏ। ਜਦੋਂ ਮੈਸੂਰ ਦੀਆਂ ਫ਼ੌਜਾਂ ਮਾਲਾਬਾਰ ਤਟ ਵੱਲ ਗਈਆਂ ਤਾਂ ਕੁਰਗ ਦੇ ਲੋਕਾਂ ਨੇ ਮੁੱਖ ਗੜ੍ਹੀ ਤੋਂ ਬਿਨਾਂ ਆਪਣੇ ਇਲਾਕੇ ਨੂੰ ਮੈਸੂਰ ਵਲੋਂ ਰੱਖੀਆਂ ਫ਼ੌਜਾਂ ਤੋਂ ਆਜ਼ਾਦ ਕਰਵਾ ਲਿਆ।

ਟਰਾਵਨਕੋਰ ਦੇ ਰਾਜੇ ਨੇ ਟੀਪੂ ਦੇ ਹਮਲੇ ਤੋਂ ਡਰਦੇ ਹੋਏ 1788 ਈ. ਵਿਚ ਅੰਗਰੇਜ਼ਾਂ ਨਾਲ ਸਮਝੌਤਾ ਕਰ ਲਿਆ ਅਤੇ ਉਨ੍ਹਾਂ ਦੀਆਂ ਦੋ ਫ਼ੌਜੀ ਬਟਾਲੀਅਨਾਂ ਵੀ ਰੱਖ ਲਈਆਂ। ਇਸ ਤੋਂ ਬਾਅਦ ਉਸ ਨੇ ਮੈਸੂਰ ਦੀ ਇਕ ਬਾਜ਼ਗੁਜ਼ਾਰ ਰਿਆਸਤ ਕੋਚੀਨ ਵਿਚ ਕਿਲੇਬੰਦੀਆਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਇਕ ਵਾਰੀ ਅਸਫ਼ਲ ਹੋਣ ਮਗਰੋਂ ਦੂਜੀ ਵਾਰੀ ਟੀਪੂ ਸੁਲਤਾਨ ਨੇ ਰਾਜੇ ਦੀਆਂ ਫ਼ੌਜਾਂ ਨੂੰ ਇਥੋਂ ਭਜਾ ਦਿੱਤਾ। ਇਸ ਵੇਲੇ ਆਪਣੇ ਇਤਿਹਾਦੀ ਟਰਾਵਨਕੋਰ ਦੀ ਰੱਖਿਆ ਕਰਨ ਦੇ ਬਹਾਨੇ ਬਰਤਾਨਵੀਆਂ ਨੇ ਮੈਸੂਰ ਉੱਤੇ ਹਮਲਾ ਕਰ ਦਿੱਤਾ।

ਸੰਨ 1790 ਵਿਚ ਭਾਰਤ ਦੇ ਗਵਰਨਰ-ਜਨਰਲ ਕਾਰਨਵਾਲਸ ਨੇ ਮੈਸੂਰ ਵਿਰੁੱਧ ਪੇਸ਼ਵਾ ਅਤੇ ਨਿਜ਼ਾਮ ਨਾਲ ਇਕ ਫ਼ੌਜੀ ਸੰਧੀ ਕੀਤੀ। ਇਸ ਅਨੁਸਾਰ ਜਿੱਤ ਪ੍ਰਾਪਤੀ ਮਗਰੋਂ

ਇਤਿਹਾਦੀਆਂ ਨੂੰ ਉਹ ਇਲਾਕੇ ਵਾਪਸ ਮਿਲ ਜਾਣੇ ਸਨ ਜਿਹੜੇ ਹੈਦਰਅਲੀ ਅਤੇ ਟੀਪੂ ਨੇ ਜਿੱਤ ਲਏ ਸਨ ਅਤੇ ਜਿਹੜੇ ਇਲਾਕੇ ਸਦਾ ਮੈਸੂਰ ਦੇ ਹੀ ਸਨ। ਉਹ ਕੰਪਨੀ, ਪੇਸ਼ਵਾ ਅਤੇ ਹੈਦਰਾਬਾਦ ਵਿਚਕਾਰ ਤਿੰਨ ਬਰਾਬਰ ਹਿੱਸਿਆਂ ਵਿਚ ਵੰਡੇ ਜਾਣੇ ਸਨ। ਨਿਜ਼ਾਮ ਅਤੇ ਪੇਸ਼ਵਾ ਹਰ ਇਕ ਨੇ 25,000 ਫ਼ੌਜੀ ਦੇਣੇ ਸਨ ਅਤੇ ਬਰਤਾਨੀਆ ਦੇ ਨਾਲ ਨਾਲ ਟੀਪੂ ਵਿਰੁੱਧ ਲੜਨਾ ਸੀ। ਇਸ ਦੇ ਨਾਲ ਹੀ ਨਾਲ ਕਾਰਨਵਾਲਸ ਨੇ ਕੁਰਗ, ਕੋਚੀਨ ਅਤੇ ਮਾਲਾਬਾਰ ਤਟ ਦੇ ਅਸੰਤੁਸ਼ਟ ਅੰਸ਼ਾਂ ਨਾਲ ਸਬੰਧ ਸਥਾਪਤ ਕੀਤਾ, ਉਨ੍ਹਾਂ ਨੂੰ ਫ਼ੌਜੀ ਸਹਾਇਤਾ ਦੇਣ ਦੀ ਪੇਸ਼ਕਸ਼ ਕੀਤੀ ਅਤੇ ਉਨ੍ਹਾਂ ਨੂੰ ਯਕੀਨ ਦਿਵਾਇਆ ਕਿ ਜੇ ਉਹ ਕੰਪਨੀ ਦੇ ਬਾਜ਼ਗੁਜ਼ਾਰ ਰਾਜ ਬਣ ਜਾਣ ਤਾਂ ਉਨ੍ਹਾਂ ਤੋਂ ਬਹੁਤ ਵਾਜਬੀ ਖਿਰਾਜ ਲਿਆ ਜਾਵੇਗਾ। ਕਾਰਨਵਾਲਸ ਦੀ ਰਣਨੀਤਕ ਯੋਜਨਾ ਅਨੁਸਾਰ ਬਰਤਾਨਵੀ ਫ਼ੌਜਾਂ ਨੇ ਤਿੰਨ ਪਾਸਿਉਂ ਟੀਪੂ ਤੇ ਹਮਲਾ ਕਰਨਾ ਸੀ ਜਦੋਂ ਕਿ ਮਰਹੱਟਿਆਂ ਅਤੇ ਨਿਜ਼ਾਮ ਨੇ ਮੈਸੂਰ ਦੇ ਸਰਹਦੀ ਇਲਾਕਿਆਂ ਨੂੰ ਤਬਾਹ ਕਰਨਾ ਸੀ ਅਤੇ ਮੈਸੂਰ ਦੇ ਰਸਾਲੇ ਵਿਰੁੱਧ ਬਰਤਾਨਵੀ ਫ਼ੌਜਾਂ ਦੀ ਰੱਖਿਆ ਕਰਨੀ ਸੀ। ਇਤਿਹਾਦੀ ਫ਼ੌਜਾਂ ਨੇ ਬੰਗਲੌਰ ਉੱਤੇ ਕਬਜ਼ਾ ਕਰਨ ਉਪਰੰਤ ਟੀਪੂ ਦੀ ਰਾਜਧਾਨੀ ਸਰੰਗਾਪਟਨ ਨੂੰ ਘੇਰਾ ਪਾ ਲਿਆ। ਤਿੰਨ ਹਫ਼ਤਿਆਂ ਦੇ ਘੇਰੇ ਪਿਛੋਂ ਟੀਪੂ ਅਮਨ ਦੀਆਂ ਸ਼ਰਤਾਂ ਕਬੂਲ ਕਰਨ ਲਈ ਮਜਬੂਰ ਹੋ ਗਿਆ। ਸੰਨ 1792 ਵਿਚ ਸਰੰਗਾਪਟਨ ਦੀ ਸੰਧੀ ਉੱਤੇ ਦਸਤਖ਼ਤ ਕੀਤੇ ਗਏ। ਟੀਪੂ ਨੂੰ ਤਿੰਨ ਕਰੋੜ 30 ਲੱਖ ਰੁਪਏ ਤਾਵਾਨ ਦੇਣਾ ਪਿਆ ਅਤੇ ਜਦੋਂ ਤੱਕ ਇਹ ਰਕਮ ਅਦਾ ਨਹੀਂ ਹੋ ਜਾਂਦੀ ਟੀਪੂ ਦੇ ਦੋਵੇਂ ਸ਼ਹਿਜ਼ਾਦੇ ਬਰਤਾਨਵੀਆਂ ਦੇ ਕੋਲ ਬਤੌਰ ਯਰਗਮਾਲ ਦੇ ਰਹਿਣੇ ਸਨ। ਪੇਸ਼ਵਾ ਨੂੰ ਦਰਿਆ ਕ੍ਰਿਸ਼ਨਾ ਤੱਕ ਆਪਣੇ ਸਾਰੇ ਪਹਿਲਾਂ ਦੇ ਇਲਾਕੇ ਮਿਲ ਗਏ, ਹੈਦਰਾਬਾਦ ਨੂੰ ਕ੍ਰਿਸ਼ਨਾ ਅਤੇ ਤੁੰਗਭਦਰਾ ਦੇ ਵਿਚਕਾਰਲਾ ਆਪਣਾ ਪਹਿਲਾਂ ਦਾ ਇਲਾਕਾ ਮਿਲ ਗਿਆ। ਇਧਰ ਬਰਤਾਨਵੀਆਂ ਨੇ ਬਾਰਾਮਹਲ ਅਤੇ ਡਿੰਡੀਗਲ ਆਪਣੇ ਕਬਜ਼ੇ ਹੇਠਲੇ ਇਲਾਕੇ ਵਿਚ ਸ਼ਾਮਲ ਕਰ ਲਏ। ਉਨ੍ਹਾਂ ਨੇ ਮਾਲਾਬਾਰ ਤੇ ਕੁਰਗ ਉੱਤੇ ਵੀ ਕਬਜ਼ਾ ਕਰ ਲਿਆ। ਕਾਰਨਵਾਲਸ ਨੇ ਮੈਸੂਰ ਨੂੰ ਤਬਾਹ ਕਰਨ ਦੀ ਥਾਂ ਉਸ ਨੂੰ ਮਰਹਟਿਆਂ ਦੇ ਧੜੇ ਵਜੋਂ ਇਕ ਸੁਤੰਤਰ ਰਾਜ ਦੇ ਤੌਰ ਤੇ ਰਹਿਣ ਦਿੱਤਾ।

ਯੁੱਧ ਉਪਰੰਤ ਟੀਪੂ ਨੇ ਰਾਜ ਨੂੰ ਮੁੜ ਮਜ਼ਬੂਤ ਬਣਾਉਣਾ ਸ਼ੁਰੂ ਕੀਤਾ। ਉਸ ਦਾ ਪਹਿਲਾ ਮੰਤਵ ਫ਼ੌਜ ਦੀ ਮੁੜ ਜੱਥੇਬੰਦੀ ਕਰਨਾ ਸੀ। ਰਸਾਲੇ ਦੀ ਗਿਣਤੀ ਘਟਾ ਕੇ ਪੈਦਲ ਫ਼ੌਜ ਵਧਾ ਦਿੱਤੀ ਗਈ। ਯੁੱਧ ਦਾ ਤਾਵਾਨ ਅਦਾ ਕਰਨ ਅਤੇ ਫ਼ੌਜ ਨੂੰ ਕਾਇਮ ਰੱਖਣ ਲਈ ਟੀਪੂ ਨੇ ਮਾਲੀਆ (ਸੌ ਪਿਛੇ ਤੀਹ ਹਿੱਸੇ) 30% ਅਤੇ ਵਪਾਰਕ ਟੈਕਸ 7% ਵਧਾ ਦਿੱਤਾ। ਯੂਰਪੀਆਂ ਦੀਆਂ ਤਕਨੀਕਾਂ ਤੋਂ ਜਾਣੂ ਹੋਣ ਕਾਰਨ ਟੀਪੂ ਨੇ ਆਪਣੇ ਦੇਸ਼ ਵਿਚ ਨਵੇਂ ਕਿੱਤੇ ਸ਼ੁਰੂ ਕਰਨ ਦਾ ਯਤਨ ਕੀਤਾ ਅਤੇ ਖ਼ਾਸ ਤੌਰ ਤੇ ਉਹ ਕਿੱਤੇ ਜਿਹੜੇ ਫ਼ੌਜੀ ਗਤੀਵਿਧੀਆਂ ਲਈ ਲਾਜ਼ਮੀ ਸਨ। ਫ਼ਰਾਂਸੀਸੀ ਅਫ਼ਸਰਾਂ ਦੀ ਮੱਦਦ ਨਾਲ ਸਰੰਗਾਪਟਨ ਵਿਖੇ ਤੋਪਾਂ ਅਤੇ ਰਫ਼ਲਾਂ ਦਾ ਨਿਰਮਾਣ ਸ਼ੁਰੂ ਕੀਤਾ ਗਿਆ ਪਰ ਇਹ ਨਿਰਮਾਣ ਕਿਸੇ ਵੀ ਤਰ੍ਹਾਂ ਫ਼ੌਜ ਦੀਆਂ ਲੋੜਾਂ ਪੂਰੀਆਂ ਕਰਨ ਲਈ ਕਾਫ਼ੀ ਨਹੀਂ ਸੀ। ਵਪਾਰ ਰਾਜ ਦੇ ਕੰਟਰੋਲ ਹੇਠ ਕੀਤਾ ਗਿਆ। ਮਾਲਾਬਾਰ ਤੋਂ ਮਾਲ ਮੰਗਵਾਉਣ ਦੀ ਰਾਜਕੀ ਅਜ਼ਾਰੇਦਾਰੀ ਸਥਾਪਤ ਕੀਤੀ ਅਤੇ ਦੱਖਣੀ ਭਾਰਤ ਵਿਚ ਬਰਤਾਨਵੀ ਕਬਜ਼ੇ ਹੇਠਲੇ ਇਲਾਕਿਆਂ ਨਾਲ ਵਪਾਰ ਉੱਤੇ ਪਾਬੰਦੀ ਲਾ ਦਿੱਤੀ ਗਈ, ਮਰਦਾਂ ਅਤੇ ਔਰਤਾਂ ਨੂੰ ਜ਼ਬਰਦਸਤੀ ਨਵੇਂ ਵਸਾਏ ਸ਼ਹਿਰਾਂ ਵਿਚ ਵਸਾਇਆ ਗਿਆ। ਕਈ ਵੇਡੇ ਯਤਨਾਂ ਦੀ ਅਸਫ਼ਲਤਾ ਦੇ ਬਾਵਜੂਦ ਟੀਪੂ ਕੁਝ ਸਾਲਾਂ ਪਿੱਛੋਂ ਰਾਜ ਦੇ ਖਜ਼ਾਨੇ ਨੂੰ ਭਰਨ, ਵਾਹੀ ਹੇਠ ਰਕਬੇ ਵਿਚ ਵਾਧਾ ਕਰਨ ਅਤੇ ਇਕ ਬਲਵਾਨ ਫ਼ੌਜ ਖੜੀ ਕਰਨ ਵਿਚ ਸਫ਼ਲ ਹੋ ਗਿਆ। ਸੰਨ 1794 ਵਿਚ ਜੰਗੀ ਤਾਵਾਨ ਅਦਾ ਕਰਨ ਉਪਰੰਤ ਟੀਪੂ ਦੇ ਪੁੱਤਰ ਉਸ ਨੂੰ ਵਾਪਸ ਮਿਲ ਗਏ। ਟੀਪੂ ਨੂੰ ਮੁੜ ਆਪਣਾ ਬਲਵਾਨ ਵਿਰੋਧੀ ਬਣਿਆ ਦੇਖ ਕੇ ਬਰਤਾਨਵੀਆਂ ਨੇ ਫਿਰ ਮੈਸੂਰ ਉੱਤੇ ਹਮਲਾ ਕਰਨ ਦਾ ਫ਼ੈਸਲਾ ਕੀਤਾ।

ਸੰਨ 1793 ਵਿਚ ਟੀਪੂ ਨੇ ਦੂਜੀ ਵਾਰੀ ਸਫ਼ਾਰਤ ਫ਼ਰਾਂਸ ਭੇਜੀ ਪਰ ਇਸ ਨੂੰ ਗੁਪਤ ਹੀ ਰਖਿਆ ਗਿਆ। ਸੰਨ 1795-96 ਵਿਚ ਟੀਪੂ ਨੂੰ ਫ਼ਰਾਂਸੀਸੀਆਂ ਨੇ ਬਰਤਾਨਵੀ ਹਮਲਾਵਰਾਂ ਨੂੰ ਭਾਰਤ ਤੋਂ ਕੱਢਣ ਲਈ ਫ਼ਰਾਂਸ ਅਤੇ ਮੈਸੂਰ ਵਿਚ ਇਕ ਗੁਪਤ ਰਖਿਅਕ ਅਤੇ ਹਮਲਾ ਕਰਨ ਦੀ ਸੰਧੀ ਸਬੰਧੀ ਆਪਣੀਆਂ ਯੋਜਨਾਵਾਂ ਭੇਜੀਆਂ ਅਤੇ 1797 ਈ. ਵਿਚ ਇਸ ਨੇ ਭਾਰਤ ਵਿਚ ਫ਼ਰਾਂਸੀਸੀਆਂ ਨਾਲ ਨੇੜਲੇ ਸਬੰਧ ਸਥਾਪਤ ਕਰਨ ਦਾ ਫੈਸਲਾ ਕੀਤਾ। ਸਰੰਗਾਪਟਨ ਵਿਖੇ ਇਕ ਜੈਕੋਬਿਨ ਕਲੱਬ ਜੱਥੇਬੰਦ ਕੀਤਾ ਗਿਆ ਅਤੇ ਟੀਪੂ ਨੇ ਇੰਜ ਫ਼ਰਾਂਸੀਸੀ ਦਸਤਿਆਂ ਦੀ ਵਫ਼ਾਦਾਰੀ ਹਾਸਲ ਕਰ ਲਈ। ਨੈਪੋਲੀਅਨ ਅਤੇ ਟੀਪੂ ਸੁਲਤਾਨ ਦੀ ਮੁਲਾਕਾਤ ਦੀ ਤਿਆਰੀ ਕੀਤੀ ਗਈ ਪਰ ਭੇਦ ਖੁਲ੍ਹ ਜਾਣ ਕਰਕੇ ਇਹ ਸਿਰੇ ਨਾ ਚੜ੍ਹ ਸਕੀ। ਇਹ ਸਭ ਕੁਝ ਵੇਖਦੇ ਹੋਏ ਬਰਤਾਨਵੀਆਂ ਨੇ ਫ਼ੈਸਲਾ ਕੀਤਾ ਕਿ ਜਿੰਨੀ ਛੇਤੀ ਹੋ ਸਕੇ ਆਪਣੇ ਖ਼ਤਰਨਾਕ ਦੁਸ਼ਮਣ ਮੈਸੂਰ ਨੂੰ ਖਤਮ ਕੀਤਾ ਜਾਵੇ।

ਇਸ ਸਮੇਂ ਲਾਰਡ ਵੈਲਜ਼ਲੀ ਨੇ ਭਾਰਤ ਦੇ ਨਵੇਂ ਗਵਰਨਰ ਜਨਰਲ ਵਜੋਂ ਅਹੁਦਾ ਸੰਭਾਲਿਆ ਅਤੇ ਉਹ ਟੀਪੂ ਦੇ ਕਈ ਕਮਾਂਡਰਾਂ ਨੂੰ ਲਾਲਚ ਨਾਲ ਭਰਮਾ ਕੇ ਅੰਗਰੇਜ਼ਾਂ ਨਾਲ ਮਿਲਾਉਣ ਵਿਚ ਕਾਮਯਾਬ ਹੋ ਗਿਆ।

ਵੈਲਜ਼ਲੀ ਦੀਆਂ ਫ਼ੌਜਾਂ ਨੇ ਮੈਸੂਰ ਉੱਤੇ ਹਮਲਾ ਕਰ ਦਿੱਤਾ। ਟੀਪੂ ਦੇ ਕਮਾਂਡਰਾਂ ਨੇ ਜੰਗ ਵਿਚ ਉਸ ਨਾਲ ਵਿਸ਼ਵਾਸਘਾਤ ਕਰਕੇ ਉਸ ਦੀ ਫ਼ਤਹਿ ਨੂੰ ਹਾਰ ਵਿਚ ਬਦਲ ਕੇ ਰੱਖ ਦਿੱਤਾ ਪਰ ਉਸ ਦੇ ਵਫ਼ਾਦਾਰ ਜਰਨੈਲਾਂ ਨੇ ਡਟ ਕੇ ਮੁਕਾਬਲਾ ਕੀਤਾ। ਅਮਸਰਨ ਦੀ ਲੜਾਈ ਵਿਚ 4 ਮਈ, 1799 ਨੂੰ ਸਰੰਗਾਪਟਨ ਵਿਖੇ ਟੀਪੂ ਸੁਲਤਾਨ ਬਹਾਦਰੀ ਨਾਲ ਲੜਦਾ ਹੋਇਆ ਮਾਰਿਆ ਗਿਆ ਅਤੇ ਕਈ ਦਿਨ ਬਰਤਾਨਵੀ ਫ਼ੌਜਾਂ ਬਿਨਾ ਕਿਸੇ ਵਿਰੋਧ ਦੇ ਸਰੰਗਾਪਟਨ ਨੂੰ ਲੁੱਟਦੀਆਂ ਰਹੀਆਂ।

ਹ. ਪੁ.- ਭਾਰਤ ਦਾ ਇਤਿਹਾਸ : 340; ਐਨ. ਬ੍ਰਿ. ਮਾ. 11 : 792 ; ਦੀ ਸਵੋ. ਆਫ. ਟੀਪੂ ਸੁਲਤਾਨ-ਭਗਵਾਨ ਐਸ. ਡਿਵਾਨੀ : 333; ਗ੍ਰੇਟ ਇੰਡੀਅਨਜ਼ : 258

**ਟੀਪੂ ਟਿਬ** : ਇਹ ਮੁਹੰਮਦ-ਬਿਨ-ਹਮੀਦ ਦੇ ਨਾਉਂ ਨਾਲ ਵੀ ਜਾਣਿਆ ਜਾਂਦਾ ਹੈ। 19ਵੀਂ ਸਦੀ ਦਾ ਇਹ ਇਕ ਮਸ਼ਹੂਰ ਅਰਬ ਵਪਾਰੀ ਸੀ ਜਿਹੜਾ ਹਾਥੀ ਦੰਦ ਅਤੇ ਗ਼ੁਲਾਮਾਂ ਦਾ ਵਪਾਰ ਕਰਦਾ ਸੀ। ਇਸਦੇ ਵਪਾਰ ਦਾ ਮੁੱਖ ਕੇਂਦਰ ਮੱਧ ਅਤੇ ਪੂਰਬੀ ਅਫ਼ਰੀਕਾ ਸੀ। ਇਸ ਦਾ ਜਨਮ ਜ਼ੰਜ਼ੀਬਾਰ ਵਿਚ ਹੋਇਆ। ਸੰਨ 1850 ਦੇ ਕਰੀਬ ਇਸਨੇ ਆਪਣੀ ਨਿੱਜੀ ਵਪਾਰਕ ਮੁਹਿੰਮ ਦੀ ਸ਼ੁਰੂਆਤ ਕੀਤੀ। ਇਸ ਵੇਲੇ ਇਸ ਦੇ ਨਾਲ ਬਹੁਤ ਥੋੜ੍ਹੇ ਆਦਮੀ ਸਨ। ਸੰਨ 1860 ਦੇ ਅੰਤ ਵਿਚ ਇਸਦੇ ਅਧੀਨ ਵਪਾਰ ਵਿਚ ਮਦਦ ਕਰਨ ਵਾਲਿਆਂ ਦੀ ਗਿਣਤੀ ਲਗਭਗ 4000 ਦੇ ਕਰੀਬ ਦਸੀ ਜਾਂਦੀ ਹੈ। ਇਸ ਤੋਂ ਜਲਦੀ ਹੀ ਬਾਅਦ ਇਸਨੇ ਪੂਰਬ ਅਤੇ ਮੱਧ ਕਾਂਗੋ ਵਿਚ ਇਕ ਰਿਆਸਤ ਜਿਹੀ ਕਾਇਮ ਕਰ ਲਈ ਸੀ। ਸੰਨ 1870 ਵਿਚ ਬਹੁਤ ਸਾਰੇ ਇਲਾਕਿਆਂ ਦੇ ਕਈ ਸਾਲਾਂ ਤੋਂ ਚਲੇ ਆ ਰਹੇ ਸਰਦਾਰ ਇਸਨੇ ਬਦਲ ਦਿੱਤੇ ਅਤੇ ਉਨ੍ਹਾਂ ਦੀ ਥਾਂ ਤੇ ਆਪਣੇ ਵਫ਼ਾਦਾਰ ਆਦਮੀ

ਲਗਾ ਦਿੱਤੇ ਪਰ ਇਸਦਾ ਇਰਾਦਾ ਮੁੱਖ ਤੌਰ ਤੇ ਵਪਾਰ ਕਰਨਾ ਹੀ ਸੀ। ਹਾਥੀਆਂ ਦੇ ਸ਼ਿਕਾਰ ਤੇ ਇਸਦਾ ਏਕਾਧਿਕਾਰ ਹੀ ਸੀ। ਇਸਦੀ ਤਾਕਤ ਦੇ ਡਰ ਤੋਂ ਦੂਜੇ ਵਪਾਰੀ ਹਾਥੀ ਦਾ ਸ਼ਿਕਾਰ ਕਰਨੋਂ ਡਰਦੇ ਸਨ। ਇਸਨੇ ਵਪਾਰ ਵਧਾਉਣ ਲਈ ਸੜਕਾਂ ਵੀ ਬਣਵਾਈਆਂ। ਅਰਬਾਂ ਦੀ ਆਬਾਦੀ ਦੇ ਆਸ ਪਾਸ ਹਰਿਆਲੀ ਲਈ ਦਰਖ਼ਤ ਲਗਵਾਏ। ਕੋਸਾਂਗੋ, ਜੋ ਕਿ ਕਾਂਗੋ ਦੇ ਉੱਪਰਲੇ ਹਿੱਸੇ ਤੇ ਸਥਿਤ ਹੈ, ਨੂੰ ਇਸ ਨੇ ਬਹੁਤ ਹਰਾ ਭਰਾ ਬਣਵਾਇਆ ਅਤੇ 1875 ਵਿਚ ਇਹ ਆਪ ਵੀ ਉਥੇ ਹੀ ਵਸ ਗਿਆ। ਤਾਕਤ ਦੇ ਜ਼ੋਰ ਤੇ ਇਸਨੇ ਬਹੁਤ ਸਾਰੇ ਇਲਾਕੇ ਵਿਚ ਆਪਣਾ ਦੱਬ ਦਬਾ ਪਾ ਲਿਆ। ਜ਼ੰਜੀਬਾਰ ਵਿਚ ਭਾਰਤੀ ਪੂੰਜੀਪਤੀਆਂ ਦੀ ਮਦਦ ਨਾਲ ਇਹ ਆਪਣਾ ਵਪਾਰ ਵਧਾਉਣ ਵਿਚ ਬੜਾ ਸਫ਼ਲ ਰਿਹਾ। ਸੰਨ 1876-77 ਵਿਚ ਇਹ ਬਰਤਾਨਵੀਂ ਖੋਜੀ ਹੈਨਰੀ ਐਮ. ਸਟੈਨਲੇ ਦੇ ਨਾਲ ਕਾਂਗੋ ਗਿਆ ਉਥੇ ਇਹ 1886 ਤੱਕ ਰਿਹਾ। ਉਥੋਂ ਬਹੁਤ ਸਾਰੇ ਹਾਥੀ ਦੰਦ ਲੈ ਕੇ ਇਹ ਵਾਪਸ ਜ਼ੰਜੀਬਾਰ ਪਰਤਿਆ। ਉਸ ਸਮੇਂ ਤੱਕ ਲੀਓਪੋਲਡ ਦੇ ਕਾਂਗੋ ਬੇਸਨ ਤੇ ਅਧਿਕਾਰਾਂ ਨੂੰ ਅੰਤਰ-ਰਾਸ਼ਟਰੀ ਮਾਨਤਾ ਮਿਲ ਗਈ ਸੀ। ਇਸ ਲਈ ਟੀਪੂ ਟਿਬ ਨੇ ਵੀ ਹੁਣ ਇਥੇ ਦਖ਼ਲ ਅੰਦਾਜ਼ੀ ਨਾ ਕਰਨ ਵਿਚ ਹੀ ਆਪਣੀ ਸਿਆਣਪ ਸਮਝੀ। ਸੰਨ 1887 ਵਿਚ ਹੈਨਰੀ ਐਮ. ਸਟੈਨਲੇ ਨੇ ਟੀਪੂ ਟਿਬ ਨੂੰ, ਬੈਲਜੀਅਮ ਦੇ ਰਾਜੇ ਲੀਓਪੋਲਡ ਦੂਜੇ ਦੀ ਥਾਂ ਤੇ ਪੂਰਬੀ ਕਾਂਗੋ ਦਾ ਗਵਰਨਰ ਨਿਯੁਕਤ ਕਰਕੇ ਭੇਜਿਆ। ਦੂਜੇ ਗ਼ੁਲਾਮਾਂ ਦੇ ਵਪਾਰੀਆਂ ਨੇ ਇਸ ਸਮਝੌਤੇ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ। ਜ਼ੰਜੀਬਾਰ ਵਿਚ ਉਸਦੀ ਗ਼ੈਰ ਮੌਜੂਦਗੀ ਵਿਚ ਅਰਬਾਂ ਅਤੇ ਬੈਲਜੀਅਮ ਦੇ ਵਪਾਰੀਆਂ ਦੀ ਆਪਸ ਵਿਚ ਟੱਕਰ ਸ਼ੁਰੂ ਹੋ ਗਈ। ਸੰਨ 1890 ਵਿਚ ਟੀਪੂ ਟਿਬ ਨੇ ਇਹ ਇਲਾਕਾ ਹੀ ਛਡ ਦਿੱਤਾ ਅਤੇ ਵਾਪਸ ਜ਼ੰਜੀਬਾਰ ਆ ਕੇ ਰਹਿਣ ਲਗਾ ਜਿਥੇ ਇਸਨੇ ਆਪਣੀ ਸਵੈ-ਜੀਵਨੀ ਵੀ ਲਿਖੀ। ਸੰਨ 1905 ਵਿਚ ਇਥੇ ਹੀ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 11 : 793; ਐਨ. ਅਮੈ. 26 : 776

**ਟੀਮਾਰ ਸਾਗਰ** : ਇੰਡੋਨੇਸ਼ੀਆਂ ਦੇ ਟੀਮਾਰ ਟਾਪੂ ਦੇ ਦੱਖਣ-ਪੂਰਬ ਵਿਚ ਅਤੇ ਆਸਟ੍ਰੇਲੀਆ ਦੇ ਉੱਤਰ-ਪੱਛਮ ਵਿਚ ਫੈਲਿਆ ਹਿੰਦ ਮਹਾਂਸਾਗਰ ਦਾ ਇਹ ਇਕ ਛੋਟਾ ਸਾਗਰ ਹੈ। ਇਹ 480 ਕਿ. ਮੀ. ਚੌੜਾ ਹੈ। ਇਸ ਨੇ 6,15,000 ਵ. ਕਿ. ਮੀ. ਦਾ ਖੇਤਰ ਮੱਲਿਆ ਹੋਇਆ ਹੈ। ਪੱਛਮ ਵਾਲੇ ਪਾਸੇ ਇਹ ਹਿੰਦ ਮਹਾਂਸਾਗਰ ਅਤੇ ਪੂਰਬ ਵਿਚ ਐਰਾਫੁਰਾ ਸਾਗਰ ਵਿਚ ਮਿਲ ਜਾਂਦਾ ਹੈ। ਇਸ ਦਾ ਅੱਧੇ ਨਾਲੋਂ ਵੱਧ ਹਿੱਸਾ 200 ਮੀ. (650 ਫੁੱਟ) ਤੱਕ ਡੂੰਘਾ ਹੈ। ਟੀਮਾਰ ਡੂੰਘਾਣ (3,300 ਮੀ.) ਇਸ ਸਾਗਰ ਦੀ ਵੱਧ ਤੋਂ ਵੱਧ ਡੂੰਘਾਈ ਹੈ। ਇਸ ਸਾਗਰ ਉੱਤੇ ਦੱਖਣ-ਪੂਰਬੀ ਅਤੇ ਉੱਤਰ-ਪੱਛਮੀ ਮੌਨਸੂਨ ਹਵਾਵਾਂ ਦੇ ਚੱਲਣ ਦੇ ਬਾਵਜੂਦ ਇਸ ਵਿਚ ਸਾਰਾ ਸਾਲ ਹੀ ਇਕ ਵੱਖਰੀ ਰੌ ਚਲਦੀ ਹੈ ਜਿਸਦਾ ਰੁੱਖ ਹਮੇਸ਼ਾ ਦੱਖਣ-ਪੱਛਮੀ ਹੀ ਰਹਿੰਦਾ ਹੈ। ਇਸ ਸਾਗਰ ਵਿਚ ਪੈਟਰੋਲ ਦੇ ਭੰਡਾਰ ਮਿਲਦੇ ਹਨ। ਆਸਟ੍ਰੇਲੀਆ ਦੇ ਉੱਤਰ-ਪੱਛਮੀ ਤਟ ਦੇ ਨਾਲ ਸਾਗਰ ਹੇਠਲੀ ਸਾਹੁਲ ਸ਼ੈਲਫ ਉੱਤੇ ਤੇਲ ਪੈਟਰੋਲ ਦੀ ਖੋਜ ਕੀਤੀ ਗਈ ਹੈ।

10° 00′ ਦੱ. ਵਿਥ.; 126° 00′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 782

**ਟੀਮਾਰ ਟਾਪੂ** : ਦੱਖਣੀ ਮਲਾਇਆ ਟਾਪੂਆਂ ਦੇ ਲੈੱਸਰ ਸੁੰਡਾ ਗਰੁੱਪ ਦਾ ਇਹ ਧੁਰ ਪੂਰਬ ਦਾ ਇਕ ਟਾਪੂ ਹੈ ਜਿਹੜਾ ਆਸਟ੍ਰੇਲੀਆ ਤੋਂ 640 ਕਿ. ਮੀ. ਉੱਤਰ-ਪੱਛਮ ਵਿਚ ਟੀਮਾਰ ਸਾਗਰ ਵਿਚ ਵਾਕਿਆ ਹੈ। ਅੱਜਕੱਲ੍ਹ ਇਸ ਵਿਚ ਇੰਡੋਨੇਸ਼ੀਆ ਦੇ ਦੋ ਪ੍ਰਾਂਤ-ਨੁਸਾ ਟੈਂਗਾਰਾ ਟੀਮੂਰ ਅਤੇ ਟੀਮਾਰ ਟੀਮੂਰ (ਸਾਬਕਾ ਪੁਰਤਗੇਜ਼ੀ ਪੂਰਬੀ ਟੀਮੋਰ) ਸ਼ਾਮਲ ਹਨ। ਨੁਸਾ ਟੈਂਗਾਰਾ ਟੀਮੂਰ ਦਾ ਕੁੱਲ ਰਕਬਾ 47,876 ਵ. ਕਿ. ਮੀ. ਅਤੇ ਆਬਾਦੀ 33,83,490 (1989) ਹੈ ਅਤੇ ਇਥੋਂ ਦੀ ਰਾਜਧਾਨੀ-ਕੁਪਾਂਗ ਹੈ। ਟੀਮਾਰ ਟੀਮੂਰ ਦਾ ਕੁੱਲ ਰਕਬਾ 14,874 ਵ. ਕਿ. ਮੀ. ਅਤੇ ਆਬਾਦੀ 7,14,847 (1989) ਹੈ ਅਤੇ ਇਥੋਂ ਦੀ ਰਾਜਧਾਨੀ ਡਿਲੀ ਹੈ।

**ਧਰਾਤਲ**—ਇਹ ਟਾਪੂ 500 ਕਿ. ਮੀ. ਲੰਬਾ ਹੈ ਅਤੇ 100 ਕਿ. ਮੀ. ਚੌੜਾ ਹੈ। ਇਹ ਪਰਬਤੀ ਤੇ ਉਬੜ-ਖਾਬੜ ਖੇਤਰ ਹੈ। ਪੂਰਬੀ ਹਿੱਸੇ ਦੀ ਉਚਾਈ ਵਧੇਰੇ ਹੈ। ਟਾਪੂ ਦੀ ਸਭ ਤੋਂ ਉੱਚੀ ਸਿਖ਼ਰ ਟਾਟਾ ਮੈਲਾਉ (2,960 ਮੀ.) ਵੀ ਇਸੇ ਹਿੱਸੇ ਵਿਚ ਹੈ। ਪਰਬਤ ਤੋਂ ਇਲਾਵਾ ਇਥੇ ਸਮੁੰਦਰ ਨਾਲ ਲਗਵੇਂ ਸਾਹਿਲੀ ਦਲਦਲੀ ਮੈਦਾਨ ਵੀ ਵੇਖੇ ਜਾ ਸਕਦੇ ਹਨ। ਇਥੇ ਗੰਦਲੇ (Mud) ਪਾਣੀ ਵਾਲੇ ਚਸ਼ਮੇ ਵੀ ਮਿਲਦੇ ਹਨ ਪਰ ਕੋਈ ਜੀਵਤ ਜੁਆਲਾਮੁਖੀ ਨਹੀਂ ਹੈ।

**ਜਲਵਾਯੂ**—ਇਸ ਟਾਪੂ ਉੱਤੇ ਮਾਰਚ ਤੋਂ ਅਕਤੂਬਰ ਤੱਕ ਦੱਖਣ-ਪੂਰਬੀ ਮੌਨਸੂਨ ਵਾਲਾ ਖ਼ੁਸ਼ਕ ਮੌਸਮ ਬਣਿਆ ਰਹਿੰਦਾ ਹੈ। ਵਰਖਾ ਦਸੰਬਰ ਤੋਂ ਫ਼ਰਵਰੀ ਦੌਰਾਨ ਹੁੰਦੀ ਹੈ। ਸਾਲ ਵਿਚ 1475 ਮਿ. ਮੀ. ਔਸਤਨ ਵਰਖਾ ਹੁੰਦੀ ਹੈ।

ਇਸ ਟਾਪੂ ਉੱਤੇ ਆਸਟ੍ਰੇਲੀਆਈ ਅਤੇ ਏਸ਼ੀਆਈ ਕਿਸਮ ਦੀ ਬਨਸਪਤੀ ਮਿਲਦੀ ਹੈ।

ਸਫੈਦਾ, ਬਾਂਸ, ਤਾੜ, ਨਾਰੀਅਲ, ਸੰਦਲ ਆਦਿ ਲੱਕੜ ਦੇ ਦਰਖ਼ਤ ਇਥੇ ਮਿਲਦੇ ਹਨ। ਲੰਬਾ ਘਾਹ ਤੇ ਸਵਾਨਾ ਕਿਸਮ ਦੇ ਛੋਟੇ ਛੋਟੇ ਦਰਖ਼ਤ ਵੀ ਇਥੇ ਮਿਲਦੇ ਹਨ। ਏਸ਼ੀਆਈ ਕਿਸਮਾਂ ਦੇ ਜਾਨਵਰ ਇਥੇ ਮਿਲਦੇ ਹਨ।

**ਇਤਿਹਾਸ**—ਪੁਰਤਗੇਜ਼ੀ ਇਥੇ ਪਹੁੰਚਣ ਵਾਲੇ ਪਹਿਲੇ ਵਿਅਕਤੀ ਸਨ। ਸੰਨ 1520 ਵਿਚ ਇਹ ਲੋਕ ਇਥੇ ਆਏ ਤੇ ਸੰਦਲ ਲੱਕੜ ਦੇ ਵਪਾਰ ਖਾਤਰ ਇਨ੍ਹਾਂ ਨੇ ਇਥੇ ਬਸਤੀਆਂ ਬਣਾਈਆਂ। ਸੰਨ 1613-1618 ਦੌਰਾਨ ਵਲੰਦੇਜ਼ਾਂ ਨੇ ਟਾਪੂ ਦਾ ਪੱਛਮੀ ਹਿੱਸਾ ਕਬਜ਼ੇ ਵਿਚ ਕਰ ਲਿਆ।

ਪੂਰਬੀ ਟੀਮਾਰ ਉੱਤੇ ਪੁਰਤਗੇਜ਼ੀ ਕਾਬਜ਼ ਸਨ। ਇਹ ਦੋਵੇਂ ਆਪੋ ਵਿਚ ਲੜਦੇ ਝਗੜਦੇ ਰਹੇ। ਪੁਰਤਗੇਜ਼ੀ ਖੇਤਰ 1864 ਵਿਚ ਮਾਕਾਓ ਹੇਠ ਤੇ ਵਲੰਦੇਜ਼ੀ ਇੰਡੋਨੇਸ਼ੀਆ ਹੇਠ ਆਇਆ। ਸੰਨ 1926 ਵਿਚ ਇਹ ਵੱਖਰੀ ਬਸਤੀ ਬਣਿਆ, ਪਿੱਛੋਂ 1915 ਵਿਚ ਪੁਰਤਗਾਲ ਦਾ ਸਮੁੰਦਰੋਂ ਪਾਰ ਡਿਪਾਰਟਮੈਂਟ ਬਣਿਆ। ਪੂਰਬੀ ਟੀਮਾਰ ਵਿਚ ਪੁਰਤਗਾਲ ਤੋਂ ਆਜ਼ਾਦ ਹੋਣ ਲਈ ਜਦੋ ਜਹਿਦ ਹੋਣ ਲਗੀ। ਅਖ਼ੀਰ 28 ਨਵੰਬਰ, 1975 ਨੂੰ ਇਹ ਗਣਰਾਜ ਬਣ ਗਿਆ। ਜੁਲਾਈ 17, 1976 ਨੂੰ ਇਕ ਪੁਰਤਗੇਜ਼ੀ ਬਸਤੀ ਨੂੰ ਇੰਡੋਨੇਸ਼ੀਆ ਦਾ ਹਿੱਸਾ ਬਣਾ ਲਿਆ ਗਿਆ।

**ਆਰਥਿਕਤਾ**—ਇਥੋਂ ਦੀ ਆਰਥਿਕਤਾ ਦਾ ਆਧਾਰ ਖੇਤੀਬਾੜੀ, ਪਸ਼ੂ-ਪਾਲਣ ਅਤੇ ਮੱਛੀਆਂ ਫੜਨਾ ਆਦਿ ਹਨ। ਸਮੁੰਦਰ ਨੇੜੇ ਵੱਸੇ ਸ਼ਹਿਰਾਂ ਦੇ ਲੋਕ ਮੱਛੀਆਂ ਫੜ ਕੇ ਅਤੇ ਕਛੂਕੁੰਮਿਆਂ ਦੀਆਂ ਖੱਲਾਂ ਆਦਿ ਵੇਚ ਕੇ ਆਪਣਾ ਨਿਰਬਾਹ ਕਰਦੇ ਹਨ। ਪਰਬਤਾਂ ਦੀਆਂ ਉੱਚੀਆਂ ਢਲਾਣਾਂ ਉੱਤੇ ਪੌੜੀਨੁਮਾ ਖੇਤਾਂ ਵਿਚ ਚੌਲ ਪੈਦਾ ਕੀਤਾ ਜਾਂਦਾ ਹੈ।

ਕਾਫ਼ੀ, ਚਾਹ, ਕੋਕੋ, ਰਬੜ, ਗੰਨਾ, ਨਾਰੀਅਲ ਆਦਿ ਦੀ ਪੈਦਾਵਾਰ ਵੀ ਕੀਤੀ ਜਾਂਦੀ ਹੈ।

**ਲੋਕ**—ਇਥੋਂ ਦੇ ਲੋਕ ਇੰਡੋਨੇਸ਼ੀਆਈ-ਮਲਾਈ ਨਸਲ ਦੇ ਹਨ। ਇਨ੍ਹਾਂ ਨੇ ਮੈਲਾਨੇਸ਼ੀਆਈ ਆਦਿ ਵਾਸੀਆਂ ਨੂੰ ਪਰਬਤਾਂ ਉੱਤੇ ਧਕੇਲ ਛਡਿਆ। ਇਥੋਂ ਦੇ ਬਹੁਤੇ ਲੋਕ ਜੀਵਾਤਮਵਾਦੀ ਹਨ। ਕੁਝ ਈਸਾਈ ਅਤੇ ਮੁਸਲਮਾਨ ਲੋਕ ਵੀ ਇਥੇ ਰਹਿੰਦੇ ਹਨ। ਹਰੇਕ ਪਿੰਡ ਵਿਚ ਇਕ ਪਵਿੱਤਰ ਅਸਥਾਨ ਬਣਾਇਆ ਹੁੰਦਾ ਹੈ ਜਿਸ ਵਿਚ ਇਕ ਤਾਂਤਰਿਕ ਪੱਕੇ ਤੌਰ ਤੇ ਰਹਿੰਦਾ ਹੈ। ਬੀਮਾਰੀ ਅਤੇ ਹੋਰ ਕੁਦਰਤੀ ਆਫ਼ਤਾਂ ਦਾ ਕਾਰਨ ਵੀ ਭੂਤ-ਪ੍ਰੇਤ ਆਦਿ ਹੀ ਮੰਨੇ ਜਾਂਦੇ ਹਨ। ਇਹੋ ਜਿਹੀਆਂ ਮੁਸੀਬਤਾਂ ਤੋਂ ਛੁਟਕਾਰਾ ਪਾਉਣ ਲਈ ਤਾਂਤਰਿਕ ਆਪਣੇ ਜੰਤਰ-ਮੰਤਰ ਵਾਲੇ ਤਰੀਕੇ ਹੀ ਆਪਣਾਉਂਦੇ ਹਨ।

ਸ਼ਹਿਰਾਂ ਵਿਚ ਚੀਨੀ ਵੀ ਵੱਸੇ ਹੋਏ ਹਨ ਜਿਹੜੇ ਵਪਾਰ ਕਰਦੇ ਹਨ। ਜਾਵੀ, ਮਲਾਈ ਤੇ ਅਰਬੀ ਵੀ ਇਥੋਂ ਦੇ ਬਾਸ਼ਿੰਦੇ ਹਨ।

8° 35′ ਦੱ. ਵਿਥ.; 126° 00′ ਪੂ. ਲੰਬ.

ਹ. ਪੁ.—ਐਨ. ਅਮੈ. 26 : 763; ਐਨ. ਬ੍ਰਿ. ਮਾ. 11 : 782;

ਸਟੇ. ਯੀ. ਬੁ. 1993-94 : 772

**ਟੀਮਿਸ਼ਵਾਰਾ** : **(Timisoara)** ਇਹ ਪੱਛਮੀ ਰੋਮਾਨੀਆ ਦੇ ਟੀਮਿਸ਼ ਡਿਸਟ੍ਰਿਕਟ (Judet) ਦਾ ਰਾਜਧਾਨੀ ਸ਼ਹਿਰ ਹੈ ਜਿਹੜਾ ਯੂਗੋਸਲਾਵੀਆ ਦੇ ਬੈੱਲਗਰੇਡ ਸ਼ਹਿਰ ਦੇ ਉੱਤਰ-ਪੂਰਬ ਵਿਚ 130 ਕਿ. ਮੀ. ਦੇ ਫ਼ਾਸਲੇ ਤੇ ਦਰਿਆ ਬੇਗਾ ਦੇ ਕੰਢੇ ਵਾਕਿਆ ਹੈ। ਇਹ ਰੋਮਾਨੀਆ ਦਾ ਪੰਜਵਾਂ ਵੱਡਾ ਸ਼ਹਿਰ ਹੈ।

ਇਹ ਸ਼ਹਿਰ 13ਵੀਂ ਸਦੀ ਦੌਰਾਨ ਹੰਗਰੀ ਵਾਸੀਆਂ ਨੇ ਵਸਾਇਆ। ਸੰਨ 1552 ਵਿਚ ਇਸ ਉਪਰ ਆੱਟੋਮਨ ਸਾਮਰਾਜ ਦਾ ਕਬਜ਼ਾ ਹੋ ਗਿਆ। ਸੰਨ 1716 ਵਿਚ ਆਸਟ੍ਰੀਆ ਦੀ ਹੈਬਸਬਰਗ ਬਾਦਸ਼ਾਹਤ ਨੇ ਇਸਨੂੰ ਆਪਣੇ ਰਾਜ ਵਿਚ ਮਿਲਾ ਕੇ ਹੰਗਰੀ ਦੇ ਬਨਾਤ ਖੇਤਰ ਦੀ ਰਾਜਧਾਨੀ ਸਥਾਪਿਤ ਕੀਤਾ। ਇਸੇ ਦੌਰਾਨ ਇਹ ਵਪਾਰ ਦੇ ਵੀ ਇਕ ਚੰਗੇ ਕੇਂਦਰ ਦੇ ਤੌਰ ਤੇ ਪ੍ਰਫੁੱਲਤ ਹੋਇਆ। ਸੰਨ 1848 ਵਿਚ 107 ਦਿਨ ਤੱਕ ਇਥੇ ਹੰਗਰੀ ਦੇ ਬਾਗ਼ੀਆਂ ਦਾ ਕਬਜ਼ਾ ਰਿਹਾ ਅਤੇ 1919 ਵਿਚ ਇਹ ਸਰਬੀਆ ਦੇ ਅਧੀਨ ਆ ਗਿਆ ਪਰ 1920 ਵਿਚ ਟ੍ਰਿਨਾਨ ਦੀ ਸੰਧੀ ਅਨੁਸਾਰ ਟੀਮਿਸ਼ਵਾਰਾ ਨੂੰ ਅੰਤਮ ਤੌਰ ਤੇ ਰੋਮਾਨੀਆ ਦੇ ਹਵਾਲੇ ਕਰ ਦਿੱਤਾ ਗਿਆ।

ਆਧੁਨਿਕ ਟੀਮਿਸ਼ਵਾਰਾ ਵਿਖੇ ਇਕ ਯੂਨੀਵਰਸਿਟੀ ਅਤੇ ਕਈ ਹੋਰ ਉਚੇਰੀਆਂ ਵਿਦਿਅਕ ਸੰਸਥਾਵਾਂ ਸਥਾਪਿਤ ਹਨ ਜਿਨ੍ਹਾਂ ਕਰਕੇ ਇਹ ਸ਼ਹਿਰ ਇਕ ਸਭਿਆਚਾਰਕ ਕੇਂਦਰ ਦੇ ਤੌਰ ਤੇ ਵੀ ਕਾਫ਼ੀ ਮਸ਼ਹੂਰ ਹੈ। ਸਟੇਟ ਥੀਏਟਰ, ਸਟੇਟ ਓਪੇਰਾ ਐਂਡ ਬੈਲੇ ਅਤੇ ਇਥੋਂ ਦੀ ਲਾਇਬ੍ਰੇਰੀ ਵਰਗੀਆਂ ਸੰਸਥਾਵਾਂ ਸਭਿਆਚਾਰਕ ਅਤੇ ਸਾਹਿਤਕ ਉੱਨਤੀ ਦੇ ਸਬੂਤ ਹਨ।

ਜਹਾਜ਼ਰਾਨੀਯੋਗ ਬੇਗਾ ਨਹਿਰ ਸ਼ਹਿਰ ਦੇ ਵਿਚਕਾਰੋਂ ਦੀ ਲੰਘਦੀ ਹੈ। ਇਸ ਦੇ ਨਾਲ ਨਾਲ ਬਣਾਏ ਹੋਏ ਪਾਰਕ ਸੈਲਾਨੀਆਂ ਦੀ ਖਿੱਚ ਦਾ ਕਾਰਨ ਹਨ। ਇਸ ਤੋਂ ਬਿਨਾਂ 18ਵੀਂ ਸਦੀ ਦੇ ਆਰੰਭਕ ਕਾਲ ਦਾ ਕੈਥੋਲਿਕ ਗਿਰਜਾ ਅਤੇ ਇਸ ਤੋਂ ਕੁਝ ਵਰ੍ਹੇ ਬਾਅਦ ਦਾ ਸਰਵੀਅਨ ਕੈਥੀਡ੍ਰਲ ਖੇਤਰੀ ਅਜਾਇਬ ਘਰ ਇਥੋਂ ਦੀਆਂ ਵਰਣਨਯੋਗ ਇਮਾਰਤਾਂ ਹਨ।

ਅੱਜਕੱਲ੍ਹ ਟੀਮਿਸ਼ਵਾਰਾ ਇਕ ਪ੍ਰਸਿੱਧ ਵਪਾਰਕ ਕੇਂਦਰ ਹੈ। ਉਦਯੋਗ ਪੱਖੋਂ ਵੀ ਇਸ ਨੇ ਕਾਫ਼ੀ ਤਰੱਕੀ ਕੀਤੀ ਹੈ। ਦੂਜੀ ਵੱਡੀ ਜੰਗ ਪਿੱਛੋਂ ਵਿਸ਼ੇਸ਼ ਕਰਕੇ ਇਥੇ ਬਿਜਲਈ ਮੋਟਰਾਂ ਤੇ ਉਪਕਰਣ, ਟੈੱਕਸਟਾਈਲ, ਪਲਾਸਟਿਕ ਆਦਿ ਵਰਗੇ ਉਦਯੋਗਾਂ ਦੇ ਨਾਲ ਨਾਲ ਜੁੱਤੇ ਅਤੇ ਭੋਜਨ-ਪਦਾਰਥ ਬਣਾਉਣ ਦੇ ਉਦਯੋਗ ਵੀ ਬਹੁਤ ਤੇਜ਼ੀ ਨਾਲ ਪ੍ਰਫੁੱਲਤ ਹੋਏ ਹਨ।

ਆਬਾਦੀ—3,34,278 (1992)

45° 45′ ਉ. ਵਿਥ.; 21° 13′ ਪੂ. ਲੰਬ.

ਹ. ਪੁ.—ਐਨ. ਅਮੈ. 26 : 762; ਐਨ. ਬ੍ਰਿ. ਮਾ. 11 : 781

**ਟੀਮੀਸ਼ ਦਰਿਆ** : ਟੀਮੀਸ਼ ਦਰਿਆ ਰੋਮਾਨੀਆ ਵਿਚ ਦੱਖਣੀ ਕਾਰਪੇਥੀਅਨ ਪਰਬਤ ਲੜੀਆਂ ਦੇ ਪੱਛਮੀ ਸਿਰੇ ਉੱਤੇ ਮੁੰਟੀ ਸੇਰਨੀ (Munti Cernei) ਤੋਂ ਨਿਕਲਦਾ ਹੈ। ਇਹ ਦਰਿਆ 340 ਕਿ. ਮੀ. ਦੇ ਇਲਾਕੇ ਵਿਚ ਵਹਿਣ ਤੋਂ ਬਾਅਦ ਉੱਤਰ-ਪੱਛਮ ਅਤੇ ਦੱਖਣ ਵਿਚ ਇਕ ਵ੍ਰਿਤ-ਖੰਡ ਵਜੋਂ ਵਹਿੰਦਾ ਹੋਇਆ ਬੈਲਗਰੇਡ ਦੇ ਪੂਰਬ ਵਿਚ 340 ਕਿ. ਮੀ. ਦਾ ਰਸਤਾ ਤੈਅ ਕਰਦਾ ਹੋਇਆ ਡੈਨਿਊਬ ਵਿਚ ਮਿਲ ਜਾਂਦਾ ਹੈ। ਇਸ ਦੀ ਰਵਾਨਗੀ ਕਾਰਪੇਥੀਅਨ ਤੋਂ ਡੋਮੈਨਸਨੀਆਂ ਗੈਪ ਰਾਹੀਂ ਪੱਛਮੀ ਅਤੇ ਦੱਖਣੀ ਕਾਰਪੇਥੀਅਨ ਪਰਬਤਾਂ ਦੇ ਵਿਚਕਾਰ ਟੀਮੀਸ਼ ਸੀਰਨਾ ਗੈਪ ਬਣਾਉਂਦੀ ਹੈ। ਇਹ ਦਰਿਆ ਟੀਸਾ ਅਤੇ ਟੀਮੀਸੋਆਰਾ ਮੈਦਾਨੀ ਇਲਾਕਿਆਂ ਨੂੰ ਡੈਨਿਊਬ ਮੈਦਾਨੀ ਇਲਾਕੇ ਨਾਲ ਜੋੜਦਾ ਹੈ। ਡੋਮੈਨਸਨੀਆ ਗੈਪ ਤੋਂ ਦੂਰ ਟੀਮੀਸ਼ ਦਰਿਆ ਇਕ ਵੱਡੇ ਬੇਟ ਦੇ ਹੜ੍ਹ ਵਾਲੇ ਮੈਦਾਨੀ ਇਲਾਕੇ ਵਿਚ ਵਗਦਾ ਹੈ। ਇਸਦੀ ਮੁੱਖ ਸਹਾਇਕ ਨਦੀ ਬੀਰਜਾਵਾ ਹੈ। ਇਹ ਕੇਵਲ ਛੋਟੇ ਧੰਦਿਆਂ ਲਈ ਸਮੁੰਦਰੀ ਆਵਾਜਾਈ ਦੇ ਯੋਗ ਹੈ।

ਹ. ਪੁ.—ਐਨ. ਬ੍ਰਿ. ਮਾ. 11: 781

**ਟੀਯਮਾਨ (Tillemont)** : ਇਹ ਫ਼ਰਾਂਸ ਦਾ ਇਕ ਪ੍ਰਸਿੱਧ ਇਤਿਹਾਸਕਾਰ ਹੋਇਆ ਹੈ। ਇਸ ਦਾ ਜਨਮ 30 ਨਵੰਬਰ, 1637 ਵਿਚ ਪੈਰਿਸ ਵਿਖੇ ਹੋਇਆ। ਇਸਨੇ ਇਤਿਹਾਸ ਦਾ ਜਿੰਨਾ ਵੀ ਕੰਮ ਕੀਤਾ ਉਹ ਯਥਾਰਥਕ ਸੀ। ਇਸਨੇ ਹਰ ਕਾਲ ਦੇ ਮੂਲ ਸੋਮਿਆਂ ਦੀ ਆਲੋਚਨਾਤਮਕ ਵਿਆਖਿਆ ਕੀਤੀ। ਇਸ ਦਾ ਪਿਤਾ ਇਕ ਅਮੀਰ ਵਕੀਲ ਸੀ ਇਸ ਲਈ ਇਸ ਦੀ ਪੜ੍ਹਾਈ ਬੜੇ ਚੰਗੇ ਸਕੂਲ ਵਿਚ ਹੋਈ। ਇਹ ਕੈਥੋਲਿਕ ਧਰਮ ਨੂੰ ਮੰਨਦਾ ਸੀ। ਇਸ ਨੇ 1655 ਈ. ਵਿਚ ਈਸਾਈ ਧਰਮ ਬਾਰੇ ਸਾਹਿਤਕ ਅਤੇ ਇਤਿਹਾਸਕ ਤੱਥਾਂ ਦਾ ਅਧਿਐਨ ਕੀਤਾ ਅਤੇ ਇੰਜ ਇਸਨੇ ਆਪਣਾ ਜੀਵਨ ਇਕ ਇਤਿਹਾਸਕਾਰ ਵਜੋਂ ਆਰੰਭ ਕੀਤਾ। ਸੰਨ 1661 ਵਿਚ ਇਹ ਬਿਉਵਾਇ ਦੇ ਧਾਰਮਿਕ ਵਿਦਿਆਲੇ ਚਲਾ ਗਿਆ ਅਤੇ 1669 ਵਿਚ ਇਸਨੇ ਚਰਚ ਦੇ ਪਾਦਰੀਆਂ ਦੀਆਂ ਲਿਖਤਾਂ ਨੂੰ ਛਪਾਉਣ ਵਿਚ ਸਹਿਯੋਗ ਦਿੱਤਾ। ਸੰਨ 1675 ਵਿਚ ਇਹ ਚੈਪਲ ਦਾ ਪਾਦਰੀ ਅਤੇ 1676 ਵਿਚ ਇਹ ਲਾਟ ਪਾਦਰੀ ਬਣ ਗਿਆ। ਸੰਨ 1679 ਵਿਚ ਜੈਕਸਨੀ ਤਬਕੇ ਤੇ ਹੋਏ ਅਤਿਆਚਾਰਾਂ ਨੇ ਇਸ ਨੂੰ ਆਪਣੇ ਜੱਦੀ ਅਸਥਾਨ ਦੇ ਰਹਿਣ ਲਈ ਮਜਬੂਰ ਕੀਤਾ ਅਤੇ ਇਥੇ ਫਿਰ ਇਹ ਆਪਣੇ ਅੰਤ ਸਮੇਂ ਤੱਕ ਰਿਹਾ। ਇਸ ਦੀਆਂ ਕੁਝ ਲਿਖਤਾਂ ਇਸ ਦੇ ਜੀਵਨ-ਕਾਲ ਵਿਚ ਛਪ ਗਈਆਂ ਜਿਵੇਂ ਕਿ ਮੈਮਾਇਰਜ਼ ਯੂਜ਼ਫੁਲ ਫਾਰ ਦਾ ਇਕਲੀਜ਼ਿਐਸਟਿਕਲ ਹਿਸਟਰੀ ਆਫ਼ ਦਾ ਫ਼ਸਟ ਸਿਕਸ ਸੈਂਚਰੀਜ਼—16 ਜਿਲਦਾਂ ਵਿਚ ਅਤੇ ਹਿਸਟਰੀ ਆਫ਼ ਦਾ ਏਮਪਰਅਰਜ਼—6 ਜਿਲਦਾਂ ਵਿਚ। ਚਾਹੇ ਕੰਮ ਇਕੋ ਸੀ ਪਰ ਛਪਿਆ ਇਹ ਵੱਖ ਵੱਖ ਕਰਕੇ। 10 ਜਨਵਰੀ, 1698 ਈ. ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 1010

**ਟੀਰਾਨੇ** : ਇਹ ਅਲਬਾਨੀਆ ਦਾ ਰਾਜਧਾਨੀ ਸ਼ਹਿਰ ਹੈ ਜਿਹੜਾ ਐਡਰੀਐਟਿਕ ਸਾਗਰ ਤੋਂ 42 ਕਿ. ਮੀ. ਦੀ ਦੂਰੀ ਤੇ ਦੇਸ਼ ਦੇ ਪੱਛਮੀ ਕੇਂਦਰੀ ਭਾਗ ਵਿਚ ਸਥਿਤ ਹੈ। ਇਸ ਸ਼ਹਿਰ ਦੀ ਸਥਾਪਨਾ ਪੰਦਰਵੀਂ ਸਦੀ ਵਿਚ ਇਕ ਪਿੰਡ ਵਜੋਂ ਹੋਈ ਜਿਸ ਨੇ ਸਤਾਰ੍ਹਵੀਂ ਸਦੀ

ਤੱਕ ਇਕ ਛੋਟੇ ਜਿਹੇ ਸ਼ਹਿਰ ਦਾ ਰੂਪ ਧਾਰਿਆ ਅਤੇ 1920 ਵਿਚ ਇਹ ਅਲਬਾਨੀਆ ਰਾਜ ਦਾ ਰਾਜਧਾਨੀ ਸ਼ਹਿਰ ਬਣਿਆ। ਸੰਨ 1939-44 ਦਰਮਿਆਨ ਇਹ ਪਹਿਲਾਂ ਇਟਲੀ ਅਤੇ ਫਿਰ ਜਰਮਨੀ ਦੇ ਕਬਜ਼ੇ ਹੇਠ ਰਿਹਾ।

ਟੀਰਾਨੇ ਅਲਬਨੀਆ ਦਾ ਇਕ ਪ੍ਰਮੁੱਖ ਅਤੇ ਵਿਸ਼ਾਲ ਉਦਯੋਗਿਕ ਕੇਂਦਰ ਹੈ। ਸ਼ਹਿਰ ਵਿਚ ਬਣੀਆਂ ਫ਼ੈਕਟਰੀਆਂ ਵਿਚ ਕੱਪੜਾਂ, ਲੱਕੜੀ ਅਤੇ ਧਾਤਾਂ ਦਾ ਸਾਮਾਨ, ਜੁੱਤੀਆਂ, ਸਿਗਰਟ, ਸ਼ਰਾਬ, ਮੱਖਣ ਅਤੇ ਪਨੀਰ ਆਦਿ ਤਿਆਰ ਕੀਤਾ ਜਾਂਦਾ ਹੈ। ਸ਼ਹਿਰ ਵਿਚ ਸਥਾਪਿਤ ਸਟੀਮ ਪਾਵਰ ਪਲਾਂਟ ਅਤੇ ਸ਼ਹਿਰ ਦੇ ਨੇੜੇ ਹੀ ਇਕ ਪਣ ਬਿਜਲੀ ਸਟੇਸ਼ਨ ਸ਼ਹਿਰ ਵਿਚ ਬਿਜਲੀ ਮੁਹੱਈਆ ਕਰਦਾ ਹੈ। ਟੀਰਾਨੇ ਦੇ ਨੇੜੇ ਹੀ ਕੋਲੇ ਦੀਆਂ ਖਾਣਾਂ ਹਨ। ਇਹ ਸ਼ਹਿਰ ਰੇਲਵੇ ਰਾਹੀਂ ਐਲਬਾਸਾਨ ਅਤੇ ਡੁਰਾਸ ਦੀ ਐਡਰੀਐਟਿਕ ਸਮੁੰਦਰੀ ਬੰਦਰਗਾਹ ਨਾਲ ਜੁੜਿਆ ਹੋਇਆ ਹੈ। ਦੇਸ਼ ਦੇ ਕਈ ਸ਼ਾਹਰਾਹਾਂ ਰਾਹੀਂ ਇਹ ਦੂਜੇ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ। ਇਥੇ ਇਕ ਯੂਨੀਵਰਸਿਟੀ, ਬਹੁਤ ਸਾਰੇ ਕਾਲਜ, ਰੇਡੀਓ ਸਟੇਸ਼ਨ, ਅਜਾਇਬ ਘਰ, ਚਲ-ਚਿੱਤਰ ਸਟੂਡੀਓ, ਅਲਬਾਨੀਅਨ ਇੰਸਟੀਚਿਊਟ ਆਫ਼ ਸਾਇੰਸਜ਼ ਆਦਿ ਸੰਸਥਾਵਾਂ ਹਨ। ਅਲਬਾਨੀਆ ਦੀ ਸਭ ਤੋਂ ਵੱਡੀ ਲਾਇਬ੍ਰੇਰੀ ਵੀ ਇਥੇ ਹੀ ਬਣੀ ਹੋਈ ਹੈ।

ਆਬਾਦੀ—3,74,483 (1980)

41° 20′ ਉ. ਵਿਥ.: 19° 50′ ਪੂ. ਲੰਬ.

ਹ. ਪੁ.—ਐਨ. ਅਮੈ. 26 : 644

**ਟੀਹ੍ਰੀ ਗੜ੍ਹਵਾਲ** : ਇਹ ਭਾਰਤ ਦੇ ਉੱਤਰ-ਪ੍ਰਦੇਸ਼ ਰਾਜ ਦੇ ਕੁਮਾਊਂ ਪਰਬਤੀ ਖੇਤਰ ਵਿਚ ਸਥਿਤ ਇਕ ਜ਼ਿਲ੍ਹਾ ਹੈ। 'ਟੀਹਰੀ' ਨਾਮੀ ਸ਼ਹਿਰ ਇਸ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਦੇਸ਼ ਦੀ ਵੰਡ ਤੋਂ ਪਹਿਲਾਂ ਇਹ ਖੇਤਰ ਇਸੇ ਨਾਂ ਦੀ ਰਿਆਸਤ ਦਾ ਹਿੱਸਾ ਸੀ। ਅਜੋਕੇ ਜ਼ਿਲ੍ਹੇ ਦਾ ਕੁਲ ਰਕਬਾ 4,421 ਵ. ਕਿ. ਮੀ. ਹੈ ਅਤੇ ਆਬਾਦੀ 5,80,153 (1991) ਹੈ। ਗੰਗਾ ਦਰਿਆ ਜ਼ਿਲ੍ਹੇ ਦੇ ਦੱਖਣ ਵਾਲੇ ਪਾਸਿਉਂ ਲੰਘਦਾ ਹੈ। ਟੀਹਰੀ ਜ਼ਿਲ੍ਹੇ ਵਿਚ 5,900 ਮੀ. ਤੋਂ 6,800 ਮੀ. ਤੀਕ ਉੱਚੀਆ ਪਹਾੜੀਆਂ ਹਨ। ਉੱਚੀਆਂ ਉੱਚੀਆਂ ਪਹਾੜੀ ਚੋਟੀਆਂ ਬਹੁਤ ਚਿਰ ਬਰਫ਼ ਨਾਲ ਢਕੀਆਂ ਰਹਿੰਦੀਆਂ ਹਨ। ਪਹਾੜੀ ਢਲਾਣਾਂ ਉੱਪਰ ਮਿੱਟੀ ਦੀ ਤਹਿ ਪਤਲੀ ਹੋਣ ਕਰਕੇ ਵਾਹੀ ਸੰਭਵ ਨਹੀਂ ਹੈ। ਜਿਥੇ ਕਿਤੇ ਵੀ ਹੋ ਸਕਦਾ ਹੈ ਛੋਟੀਆਂ ਛੋਟੀਆਂ ਕਿਆਰੀਆਂ ਬਣਾ ਕੇ ਛੋਟੇ ਮੋਟੇ ਬੂਟੇ ਲਗਾ ਦਿੱਤੇ ਜਾਂਦੇ ਹਨ ਤਾਂ ਕਿ ਤੇਜ਼ ਬਾਰਿਸ਼ ਕਾਰਨ ਇਨ੍ਹਾਂ ਢਲਾਣਾਂ ਦੀ ਮਿੱਟੀ ਨੂੰ ਖੁਰਨ ਤੋਂ ਰੋਕਿਆ ਜਾ ਸਕੇ। ਦਰਿਆਵਾਂ ਅਤੇ ਨਦੀਆਂ ਦੀਆਂ ਤਲਹੱਟੀਆਂ ਵਿਚ ਫ਼ਸਲ ਚੰਗੀ ਹੁੰਦੀ ਹੈ। ਕਣਕ, ਜੌਂ, ਚੌਲ ਅਤੇ ਆਲੂ ਇਥੋਂ ਦੀਆਂ ਮੁੱਖ ਉਪਜਾਂ ਹਨ। ਪਰਬਤੀ ਜੰਗਲਾਂ ਤੋਂ ਇਮਾਰਤੀ ਲੱਕੜੀ ਪ੍ਰਾਪਤ ਕੀਤੀ ਜਾਂਦੀ ਹੈ। ਜ਼ਿਲ੍ਹੇ ਦੀ ਧਰਾਤਲ ਉੱਚੀ ਨੀਵੀਂ ਹੈ ਜਿਸ ਕਰਕੇ ਇਥੋਂ ਦਾ ਜਲਵਾਯੂ ਭਿੰਨ ਪ੍ਰਕਾਰ ਦਾ ਹੈ। ਘਾਟੀਆਂ ਵਿਚ ਗਰਮੀਆਂ ਦੇ ਮੌਸਮ ਵਿਚ ਸਖ਼ਤ ਗਰਮੀ ਪੈਂਦੀ ਹੈ ਜਦ ਕਿ ਪਹਾੜਾਂ ਉੱਪਰ ਮੌਸਮ ਖ਼ੁਸ਼ਗਵਾਰ ਹੁੰਦਾ ਹੈ।

ਸਦਰ-ਮੁਕਾਮ ਤੋਂ ਬਿਨਾਂ ਨਰਿੰਦਰ ਨਗਰ ਤੇ ਦੇਵ-ਪ੍ਰਯਾਗ ਇਸ ਜ਼ਿਲ੍ਹੇ ਦੇ ਪ੍ਰਮੁੱਖ ਸ਼ਹਿਰ ਹਨ। ਟੀਹਰੀ ਵਿਖੇ ਬਹੁਤ ਸਾਰੀਆਂ ਵਿਦਿਅਕ ਸੰਸਥਾਵਾਂ ਸਥਾਪਿਤ ਹਨ। ਇਸ ਤੋਂ ਬਿਨਾਂ ਇਥੇ ਹਸਪਤਾਲ ਆਦਿ ਵਰਗੇ ਲੋਕ-ਭਲਾਈ ਕੇਂਦਰ ਵੀ ਹਨ। ਟੀਹਰੀ ਗੜ੍ਹਵਾਲ ਜ਼ਿਲ੍ਹਾ ਬਹੁਤ ਸਾਰੇ ਮਸ਼ਹੂਰ ਤੀਰਥਾਂ ਦਾ ਘਰ ਹੈ ਅਤੇ ਦੂਰੋਂ ਦੂਰੋਂ ਲੋਕ ਇਥੇ ਤੀਰਥ ਯਾਤਰਾ ਤੇ ਆਉਂਦੇ ਰਹਿੰਦੇ ਹਨ ਜਿਸ ਕਰਕੇ ਇਸ ਦਾ ਨਾਂ ਭਾਰਤ ਵਿਚ ਅਤੇ ਇਸ ਤੋਂ ਬਾਹਰ ਵੀ ਕਾਫ਼ੀ ਜਾਣਿਆ ਪਛਾਣਿਆ ਹੈ।

ਹ. ਪੁ.—ਐਨ. ਬ੍ਰਿ. ਮਾ. 11 : 605; ਹਿੰ. ਵਿ. ਕੋ. 5 : 171

**ਟੀਹ੍ਰੀ ਰਿਆਸਤ** : ਭਾਰਤ ਦੇ ਉੱਤਰ-ਪ੍ਰਦੇਸ਼ ਰਾਜ ਦੇ ਕੁਮਾਊਂ ਪਰਬਤਾਂ ਵਿਚਕਾਰ ਵਸੀ ਹੋਈ ਇਕ ਰਿਆਸਤ ਸੀ। ਇਸ ਰਿਆਸਤ ਵਿਚ ਮੌਜੂਦਾ ਟੀਹ੍ਰੀ ਗੜ੍ਹਵਾਲ ਜ਼ਿਲ੍ਹੇ ਤੋਂ ਇਲਾਵਾ ਨੇੜੇ-ਤੇੜੇ ਦੇ ਹੋਰ ਖੇਤਰ ਵੀ ਸ਼ਾਮਲ ਸਨ। ਇਸ ਦਾ ਖੇਤਰਫਲ 10,572 ਵ. ਕਿ.ਮੀ (4,200 ਵ. ਮੀਲ) ਸੀ। ਭਾਰਤ ਦੀ ਆਜ਼ਾਦੀ ਤੋਂ ਪਿੱਛੋਂ ਇਹ ਖੇਤਰ ਉੱਤਰ-ਪ੍ਰਦੇਸ਼ ਰਾਜ ਵਿਚ ਮਿਲਾ ਦਿੱਤਾ ਗਿਆ।

ਹ. ਪੁ.—ਇੰਪ. ਗ. ਇੰਡ. 23 : 269

**ਟੀਲ** : ਇਹ ਕੇਂਦਰੀ ਨੀਦਰਲੈਂਡ ਦੇ ਗੈੱਲਡਰਲੈਂਡ ਪ੍ਰਾਂਤ ਦਾ ਇਕ ਸ਼ਹਿਰ ਹੈ ਜਿਹੜਾ ਅਰਨਹੈਮ ਦੇ ਪੱਛਮ-ਦੱਖਣ ਵਿਚ ਵਾਲ (Waal) ਦਰਿਆ ਉਪਰ ਵਾਕਿਆ ਹੈ। ਸੰਨ 1200 ਵਿਚ ਇਸ ਨੂੰ ਵਿਸ਼ੇਸ਼ ਅਧਿਕਾਰ ਪ੍ਰਾਪਤ ਹੋਣ ਉੱਤੇ ਇਸ ਦਾ ਮੱਧਵਰਤੀ ਬੰਦਰਗਾਹ ਅਤੇ ਵਪਾਰਕ ਸ਼ਹਿਰ ਵਜੋਂ ਵਿਕਾਸ ਹੋਇਆ ਅਤੇ ਹੈਨਸਿਐਟਿਕ (Hanseatic) ਲੀਗ ਦਾ ਮੈਂਬਰ ਬਣ ਗਿਆ। ਹੁਣ ਇਸ ਸ਼ਹਿਰ ਵਿਚ ਇਕ ਬਾਗ਼ਬਾਨੀ ਸਕੂਲ ਹੈ ਜਿਸ ਨੇ ਇਥੇ ਫਲਾਂ ਦੀ ਪੈਦਾਵਾਰ ਵਧਾਉਣ ਵਿਚ ਵੱਡਾ ਯੋਗਦਾਨ ਪਾਇਆ ਹੈ। ਇਥੇ ਹੁਣ ਕੁਝ ਹਲਕੀਆਂ/ਛੋਟੇ ਦਰਜੇ ਦੀਆਂ ਸੱਨਅਤਾਂ ਵੀ ਵਿਕਸਤ ਹੋ ਗਈਆਂ ਹਨ।

ਆਬਾਦੀ—30,568 (1987)

51° 54′ ਉ. ਵਿਥ.: 5° 25′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 761

**ਟੀਲਮਾਨ, ਬੈਰਨ ਜੋਹਾਨ (Thielmann Baron Johann)** : ਇਹ ਇਕ ਪ੍ਰਸਿੱਧ ਜਰਮਨ ਜਰਨੈਲ ਹੋਇਆ ਹੈ। ਇਸਦਾ ਜਨਮ 27 ਅਪ੍ਰੈਲ, 1765 ਵਿਚ ਡਰੈਸਡਨ ਵਿਚ ਹੋਇਆ। ਇਸ ਨੇ ਆਪਣਾ ਫ਼ੌਜੀ ਜੀਵਨ 1782 ਈ. ਵਿਚ ਸੈਕਸਨ ਫ਼ੌਜ ਵਿਚ ਭਰਤੀ ਹੋ ਕੇ ਸਿਪਾਹੀ ਦੇ ਤੌਰ ਤੇ ਸ਼ੁਰੂ ਕੀਤਾ। ਸੰਨ 1809 ਵਿਚ ਜਦੋਂ ਇਹ ਕਰਨਲ ਵੀ ਸੀ ਤਾਂ ਇਸ ਨੇ ਆਸਟਰੀਆ ਦੀਆਂ ਫ਼ੌਜਾਂ ਨੂੰ ਅੱਗੇ ਵੱਧਣ ਤੋਂ ਰੋਕਿਆ। ਇਸ ਤੋਂ ਜਲਦੀ ਹੀ ਬਾਅਦ ਇਸਨੂੰ ਪਹਿਲਾਂ ਮੇਜਰ ਜਨਰਲ ਅਤੇ ਫਿਰ ਲੈਫ਼ਟੀਨੈਂਟ ਜਰਨਲ ਬਣਾ ਦਿੱਤਾ ਗਿਆ। ਸੰਨ 1812 ਵਿਚ ਇਸ ਨੇ ਨੈਪੋਲੀਅਨ ਦੇ ਅਧੀਨ ਰੂਸ ਦੀ ਮੁਹਿੰਮ ਵਿਚ ਜੰਗ ਲੜੀ। ਇਸ ਦੀ ਸੂਰਬੀਰਤਾ ਨੂੰ ਦੇਖਦਿਆਂ ਹੋਇਆਂ ਬਾਦਸ਼ਾਹ ਨੇ ਇਸਨੂੰ ਆਪਣੇ ਨਿੱਜੀ ਸੇਵਾਦਾਰਾਂ ਦੇ ਮਹਿਕਮੇ ਵਿਚ ਅਹੁਦਾ ਦੇ ਦਿੱਤਾ। ਉਸੇ ਵੇਲੇ ਸੈਕਸਨੀ ਦੇ ਬਾਦਸ਼ਾਹ ਨੇ ਇਸ ਨੂੰ ਬੈਰਨ ਦੀ ਪਦਵੀ ਦੇ ਦਿੱਤੀ। ਜਦੋਂ ਆਜ਼ਾਦੀ ਦੀ ਲੜਾਈ ਸ਼ੁਰੂ ਹੋਈ ਤਾਂ ਇਸ ਨੇ ਆਪਣੇ ਪਦ ਤੋਂ ਅਸਤੀਫ਼ਾ ਦੇ ਦਿੱਤਾ ਅਤੇ ਇਤਿਹਾਦੀਆਂ ਦਾ ਸਾਥ ਦਿੱਤਾ। ਸੰਨ 1813 ਦੀ ਲਾਈਪਸਿਕ (Leipzig) ਦੀ ਲੜਾਈ ਵਿਚ ਇਸ ਨੇ ਸੈਕਸਨ ਫ਼ੌਜਾਂ ਨੂੰ ਛਾਂਟਿਆ ਅਤੇ ਤਰਤੀਬ ਵਾਰ ਇਕੱਠਿਆਂ ਕੀਤਾ। ਇਸ ਦੀਆਂ ਤਕਨੀਕਾਂ ਵਾਟਰਲੂ ਦੀ ਜਿੱਤ ਵਿਚ ਬੜੀਆਂ ਸਹਾਈ ਹੋਈਆਂ। ਬਾਅਦ ਵਿਚ ਇਸ ਨੂੰ ਮੁਨਸਟਰ ਅਤੇ ਕਾਬਲੈਂਜ ਵਿਚ ਕਾਰਪਸ ਕਮਾਂਡਰ ਬਣਾ ਦਿੱਤਾ ਗਿਆ। 10 ਅਕਤੂਬਰ, 1824 ਨੂੰ ਕਾਬਲੈਂਜ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 26 : 551

**ਟੀਲੀਏਸੀ** : ਇਹ ਪੌਦਿਆਂ ਦੀ ਇਕ ਕੁਲ ਹੈ। ਇਸ ਕੁਲ ਵਿਚ ਪਟਸਨ, ਫ਼ਾਲਸਾ ਅਤੇ ਸ਼ਹਿਤੂਤ ਅਤੇ ਕਈ ਹੋਰ ਮਹੱਤਵਪੂਰਨ ਪੌਦੇ ਸ਼ਾਮਲ ਹਨ। ਇਸ ਕੁਲ ਵਿਚ ਰੁੱਖ ਝਾੜੀਆਂ ਅਤੇ ਬੂਹਤ ਹੀ ਘੱਟ ਬੂਟੀ-ਨੁਮਾ ਪੌਦੇ ਮਿਲਦੇ ਹਨ ਜਿਨ੍ਹਾਂ ਦੀਆਂ 35 ਪ੍ਰਜਾਤੀਆਂ ਅਤੇ 300 ਜਾਤੀਆਂ ਹਨ ਜੋ ਲਗਭਗ ਸਾਰੀ ਦੁਨੀਆ ਵਿਚ ਮਿਲਦੀਆਂ ਹਨ, ਖ਼ਾਸ ਕਰਕੇ ਤਪਤ-ਖੰਡੀ ਖੇਤਰਾਂ ਵਿਚ। ਬਹੁਤ ਸਾਰੀਆਂ ਪ੍ਰਜਾਤੀਆਂ ਛੋਟੀਆਂ ਹਨ ਪਰ ਇਕ ਪ੍ਰਜਾਤੀ ਗ੍ਰੀਵੀਆ ਹੈ ਜੋ ਪੁਰਾਣੀ ਦੁਨੀਆ ਦੇ ਤਪਤ ਖੰਡੀ ਖੇਤਰ ਵਿਚ ਮਿਲਦੀ ਹੈ। ਉਥੇ ਇਸ ਦੀਆਂ 70 ਜਾਤੀਆਂ ਮਿਲਦੀਆਂ ਹਨ। ਟੀਵੀਆਂ ਪ੍ਰਜਾਤੀ ਜਿਸ ਦੀਆਂ ਬਹੁਤ ਸਾਰੀਆਂ ਜਾਤੀਆਂ ਨੂੰ ਲਿੰਡਨ ਅਤੇ ਬਾਸਵੁਡ ਕਿਹਾ ਜਾਂਦਾ ਹੈ ਦੋਹਾਂ ਅਰਧ ਗੋਲਿਆਂ ਦੇ ਉੱਤਰੀ ਸੀਤ ਊਸ਼ਣ ਖੰਡੀ ਹਿੱਸਿਆਂ ਵਿਚ ਮਿਲਦੀ ਹੈ। ਲਿੰਡਨ ਰੁੱਖਾਂ ਦੀ ਲੱਕੜ ਬਹੁਤ ਸਖ਼ਤ ਅਤੇ ਪੱਕੀ ਹੁੰਦੀ ਹੈ। ਦੋ ਹੋਰ ਜਾਤੀਆਂ ਕੌਰਕੋਰਸ ਕੈਪਸਿਊਲੇਰਿਸ (Corchorus Capsularis) ਅਤੇ ਕੌਰਕੋਰਸ ਆੱਬੀਟੋਰੀਅਸ (C. Obitorius) ਹਨ ਜਿਨ੍ਹਾਂ ਤੋਂ ਪਟਸਨ ਮਿਲਦੀ ਹੈ, ਇਹ ਭਾਰਤ ਵਿਚ ਵੱਡੇ ਪੈਮਾਨੇ ਤੇ ਕਾਸ਼ਤ ਕੀਤੀਆਂ ਜਾਂਦੀਆਂ ਹਨ।

ਹ. ਪੁ.—ਐਨ. ਬ੍ਰਿ. 22 : 216

**ਟੀਲੈ, ਕਾੱਰਨੀਲੀਅਸ ਪੀਟਰਸ** : ਇਸ ਵਲੰਦੇਜ਼ੀ ਧਰਮ-ਸ਼ਾਸਤਰੀ ਅਤੇ ਵਿਦਵਾਨ ਦਾ ਜਨਮ 16 ਦਸੰਬਰ, 1830 ਨੂੰ ਨੀਦਰਲੈਂਡ ਵਿਚ ਲਾਈਡਨ ਵਿਖੇ ਹੋਇਆ। ਇਸ ਨੇ ਧਰਮਾਂ ਦਾ ਤੁਲਨਾਤਮਕ ਅਧਿਐਨ ਕੀਤਾ। ਇਸ ਨੇ ਲਾਈਡਨ ਅਤੇ ਐਮਸਟਰਡਮ ਵਿਖੇ ਸਿੱਖਿਆ ਪ੍ਰਾਪਤ ਕੀਤੀ। ਸੰਨ 1877 ਤੋਂ 1901 ਤੱਕ ਇਹ ਲਾਈਡਨ ਯੂਨੀਵਰਸਿਟੀ ਵਿਖੇ ਧਾਰਮਿਕ ਇਤਿਹਾਸ ਅਤੇ ਦਰਸ਼ਨ ਦਾ ਪ੍ਰੋਫ਼ੈਸਰ ਰਿਹਾ। ਸੰਨ 1873 ਤੋਂ ਆਪਣੀ ਮੌਤ ਤੱਕ ਇਹ ਲਾਈਡਨ ਦੇ ਧਾਰਮਿਕ-ਵਿਦਿਆਲੇ ਦਾ ਡਾਇਰੈਕਟਰ ਵੀ ਰਿਹਾ।

'ਦੀ ਐਲੀਮੈਂਟਸ ਆਫ਼ ਦੀ ਸਾਇੰਸ ਆਫ਼ ਰਿਲੀਜਨ' (1897-1899), 'ਆਊਟਲਾਈਨਜ਼ ਆਫ਼ ਦੀ ਹਿਸਟਰੀ ਆਫ਼ ਰਿਲੀਜਨ' (1877) ਅਤੇ 'ਕੰਪੈਰੇਟਿਵ ਹਿਸਟਰੀ' (1882) ਆਦਿ ਇਸ ਦੀਆਂ ਕੁਝ ਉੱਘੀਆਂ ਪੁਸਤਕਾਂ ਹਨ।

11 ਜਨਵਰੀ, 1902 ਨੂੰ ਲਾਈਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 1000; ਐਨ. ਅਮੈ. 26 : 619

**ਟੀਵਾਨਾ (Tijuana)** : ਇਹ ਉੱਤਰ-ਪੱਛਮੀ ਮੈਕਸੀਕੋ ਦੇ ਬਾਜਾ ਕੈਲਿਫ਼ੋਰਨੀਆ ਰਾਜ ਦਾ ਇਕ ਸ਼ਹਿਰ ਹੈ ਜਿਹੜਾ ਇਕ ਸੁੰਦਰ ਸੈਰਗਾਹ ਹੋਣ ਕਾਰਨ ਕਾਫ਼ੀ ਪ੍ਰਸਿੱਧ ਹੈ। ਇਹ ਸੈਨ ਡੀਏਗੋ ਦੇ ਦੱਖਣ ਵੱਲ 20 ਕਿ. ਮੀ. ਦੀ ਦੂਰੀ ਤੇ ਸ਼ਾਂਤ ਮਹਾਂਸਾਗਰ ਦੇ ਨਜ਼ਦੀਕ ਟੀਕੇਟ ਦਰਿਆ ਉੱਪਰ ਵਾਕਿਆ ਹੈ। ਉੱਤਰ ਵੱਲ ਇਸ ਦੀਆਂ ਹੱਦਾਂ ਸੰਯੁਕਤ ਰਾਜ ਅਮਰੀਕਾ ਨਾਲ ਵੀ ਲਗਦੀਆਂ ਹਨ।

ਇਹ ਸ਼ਹਿਰ 1862 ਵਿਚ ਇਕ ਰਾਂਚ ਬਸਤੀ ਵਜੋਂ ਆਬਾਦ ਹੋਇਆ ਅਤੇ ਸਮਾਂ ਪਾ ਕੇ ਇਥੇ ਜੂਏਖ਼ਾਨੇ ਬਣ ਗਏ ਅਤੇ ਇਹ ਸ਼ਹਿਰ ਸੈਲਾਨੀਆਂ ਲਈ ਸੈਰਗਾਹ ਵਜੋਂ ਪ੍ਰਸਿੱਧ ਹੋਇਆ। ਸੰਨ 1920 ਵਿਚ ਸੰਯੁਕਤ ਰਾਜ ਅਮਰੀਕਾ ਵਿਚ ਸ਼ਰਾਬਬੰਦੀ ਦਾ ਕਾਲ ਸ਼ੁਰੂ ਹੋਣ ਨਾਲ ਉਥੋਂ ਦੇ ਬਹੁਤ ਸਾਰੇ ਲੋਕ ਸੈਰ, ਮਾਦਕ ਪਦਾਰਥਾਂ ਦੀ ਵਰਤੋਂ ਕਰਨ, ਜੂਆ ਖੇਡਣ ਅਤੇ ਘੋੜ-ਦੌੜਾਂ ਦੇ ਸ਼ੌਕ ਨੂੰ ਪੂਰਾ ਕਰਨ ਲਈ ਟੀਵਾਨਾ ਵਿਖੇ ਆਉਣ ਲਗੇ। 20ਵੀਂ ਸਦੀ ਵਿਚ ਇਹ ਅਮਰੀਕੀ ਸੈਲਾਨੀਆਂ ਲਈ ਕੈਲਿਫ਼ੋਰਨੀਆ ਤੋਂ ਮੈਕਸੀਕੋ ਜਾਣ ਲਈ ਪ੍ਰਮੁੱਖ ਪ੍ਰਵੇਸ਼ ਦੁਆਰ ਬਣ ਗਿਆ।

ਸਿੰਜਾਈ ਦੀਆਂ ਸਹੂਲਤਾਂ ਕਾਰਨ ਇਥੇ ਖੇਤੀਬਾੜੀ ਵਿਚ ਕਾਫ਼ੀ ਵਿਕਾਸ ਹੋਇਆ ਹੈ। ਕਣਕ, ਜੌਂ ਅਤੇ ਅੰਗੂਰ ਇਥੋਂ ਦੀਆਂ ਪ੍ਰਮੁੱਖ ਫ਼ਸਲਾਂ ਹਨ। ਸੰਨ 1950 ਤੋਂ ਬਾਅਦ ਇਥੋਂ ਦੀ ਆਬਾਦੀ ਵਿਚ ਕਾਫ਼ੀ ਵਾਧਾ ਹੋਇਆ ਹੈ। ਮੈਕਸੀਕੋ ਦੀ ਸਰਕਾਰ ਦੇ ਨੈਸ਼ਨਲ ਬਾਰਡਰ ਪ੍ਰੋਗਰਾਮ ਅਧੀਨ ਉਸਾਰੀ ਅਤੇ ਆਧੁਨਿਕੀਕਰਨ ਦੇ ਕੰਮ ਵਿਚ ਕਾਫ਼ੀ ਤੇਜ਼ੀ ਆਈ ਹੈ। ਇਹ ਸ਼ਹਿਰ ਰੇਲਾਂ, ਸ਼ਾਹਰਾਹਾਂ ਅਤੇ ਹਵਾਈ ਸੇਵਾਵਾਂ ਨਾਲ ਉੱਤਰ-ਪੱਛਮੀ ਸੰਯੁਕਤ ਰਾਜ ਅਮਰੀਕਾ ਅਤੇ ਮੈਕਸੀਕੋ ਦੇ ਕਈ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ।

ਆਬਾਦੀ—7,42,686 (1991)

32° 32′ ਉ. ਵਿਥ.; 117° 01′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 1007; ਐਨ. ਅਮੈ. 26 : 742

**ਟ੍ਰੀਵੋਡ੍ਰਾਸ ਦੂਜਾ** : ਇਸ ਨੂੰ ਅੰਗਰੇਜ਼ੀ ਵਿਚ ਥੀਓਡਾਰ ਵੀ ਕਹਿੰਦੇ ਹਨ ਅਤੇ ਇਸ ਦਾ ਅਸਲੀ ਨਾਉਂ ਕਾੱਸਾ ਸੀ। ਇਥੋਪੀਆ ਦਾ ਇਕ ਪ੍ਰਸਿੱਧ ਬਾਦਸ਼ਾਹ ਸੀ ਜਿਸ ਨੂੰ ਇਥੋਪੀਆ ਦਾ ਆਧੁਨਿਕ ਹੁਕਮਰਾਨ ਮੰਨਿਆ ਜਾਂਦਾ ਹੈ। ਇਸ ਨੇ ਇਥੋਪੀਆ ਦੀਆਂ ਛੋਟੀਆਂ ਛੋਟੀਆਂ ਰਿਆਸਤਾਂ ਨੂੰ ਜਿੱਤ ਕੇ ਇਕੱਠਾ ਕੀਤਾ ਅਤੇ ਮਹਾਨ ਇਥੋਪੀਅਨ ਸਾਮਰਾਜ ਦੀ ਨੀਂਹ ਰੱਖੀ। ਇਸ ਦੇ ਨਾਲ ਨਾਲ ਹੀ ਇਸ ਨੇ ਉਥੋਂ ਦੇ ਲੋਕਾਂ ਵਿਚ ਸਰਕਾਰ ਪ੍ਰਤੀ ਵਫ਼ਾਦਾਰੀ ਦੀ ਭਾਵਨਾ ਪੈਦਾ ਕੀਤੀ ਅਤੇ ਉਥੋਂ ਦੇ ਚਰਚ ਨੂੰ ਸਰਕਾਰ ਦੇ ਅਧੀਨ ਲਿਆਂਦਾ। ਇਸ ਨੇ ਪੁਰਾਣੇ ਜਾਗੀਰਦਾਰੀ ਪ੍ਰਬੰਧ ਨੂੰ ਖ਼ਤਮ ਕੀਤਾ ਅਤੇ ਨਵੇਂ ਸਰਮਾਏਦਾਰ ਬਣਾਏ ਜਿਹੜੇ ਬਾਦਸ਼ਾਹ ਤੇ ਹੀ ਨਿਰਭਰ ਸਨ। ਆਪਣੇ ਇਨ੍ਹਾਂ ਉਦੇਸ਼ਾਂ ਵਿਚ ਭਾਵੇਂ ਇਹ ਪੂਰੀ ਤਰ੍ਹਾਂ ਸਫਲ ਨਾ ਹੋਇਆ ਪਰ ਇਸ ਦੇ ਇਨ੍ਹਾਂ ਉੱਦਮਾਂ ਨੇ ਇਸ ਦੇ ਵਾਰਸਾਂ ਨੂੰ ਇਹ ਉਦੇਸ਼ ਪੂਰਾ ਕਰਨ ਵਿਚ ਮੱਦਦ ਕੀਤੀ।

ਟ੍ਰੀਵੋਡ੍ਰਾਸ ਸ਼ਾਹੀ ਖ਼ਾਨਦਾਨ ਵਿਚੋਂ ਨਹੀਂ ਸੀ। ਇਸ ਨੇ ਸ਼ਾਹੀ ਗੱਦੀ ਜਾਗੀਰਦਾਰਾਂ ਦੇ ਵਿਰੁੱਧ ਲੜਾਈ ਕਰਕੇ ਪ੍ਰਾਪਤ ਕੀਤੀ। ਬਾਦਸ਼ਾਹ ਬਣਨ ਤੋਂ ਬਾਅਦ ਸਭ ਤੋਂ ਪਹਿਲਾਂ ਇਸਨੇ ਪ੍ਰਾਂਤਾਂ ਨੂੰ ਛੋਟੇ ਛੋਟੇ ਜ਼ਿਲ੍ਹਿਆਂ ਵਿਚ ਵੰਡਿਆ ਅਤੇ ਇਨ੍ਹਾਂ ਦੀ ਦੇਖ ਭਾਲ ਲਈ ਗਵਰਨਰ ਨਿਯੁਕਤ ਕੀਤੇ। ਇੰਝ ਕਰਨ ਨਾਲ ਪੁਰਾਣੇ ਸਰਦਾਰ ਟ੍ਰੀਵੋਡ੍ਰਾਸ ਨਾਲ ਨਰਾਜ਼ ਹੋ ਗਏ ਕਿਉਂਕਿ ਇਸ ਨਾਲ ਉਨ੍ਹਾਂ ਨੂੰ ਆਪਣਾ ਰੁਤਬਾ ਘਟਿਆ ਲੱਗਾ। ਇਹ ਫ਼ੌਜ ਦਾ ਵੀ ਪੁਨਰ ਗਠਨ ਕਰਨਾ ਚਾਹੁੰਦਾ ਸੀ। ਇਸ ਨੇ ਬਰਤਾਨੀਆ ਤੋਂ ਆਧੁਨਿਕ ਹਥਿਆਰ ਬਣਾਉਣ ਵਾਲੇ ਵੀ ਮੰਗਵਾਏ। ਯੂਰਪੀ (ਪੱਛਮੀ) ਇਤਿਹਾਸਕਾਰ ਇਸਨੂੰ ਇਥੋਪੀਆ ਦਾ ਪੀਟਰ ਮਹਾਨ ਮੰਨਦੇ ਹਨ ਕਿਉਂਕਿ ਇਸ ਵਿਚ ਪੀਟਰ ਮਹਾਨ ਵਾਂਗ ਹੀ ਗੁੱਸਾ ਸੀ, ਅਤਿਆਚਾਰੀ ਸੀ ਅਤੇ ਉਸੇ ਵਾਂਗ ਹੀ ਇਹ ਇਕ ਬਹਾਦਰ, ਸਾਹਸੀ ਅਤੇ ਤਕਨੀਕੀ ਕੰਮਾਂ ਵਿਚ ਦਿਲਚਸਪੀ ਰੱਖਣ ਵਾਲਾ ਸੀ ਪਰ ਇਸਦੀ ਹੰਗਾਮੀ ਆਧੁਨਿਕੀਕਰਨ ਯੋਜਨਾ ਨੂੰ ਅਸਫ਼ਲਤਾ ਮਿਲੀ। ਇਸਦੇ ਇਕ ਪੱਤਰ ਦਾ ਜਵਾਬ ਮਲਕਾ ਵਿਕਟੋਰੀਆ ਵਲੋਂ ਨਾ ਮਿਲਿਆ। ਇਹ ਗੱਲ ਇਸ ਨੂੰ ਬਰਤਾਨੀਆ ਵੱਲੋਂ ਅਪਮਾਨਜਨਕ ਲੱਗੀ। ਜਦੋਂ ਇਸ ਨੇ ਅੰਗਰੇਜ਼ ਧਰਮ-ਪ੍ਰਚਾਰਕਾਂ ਅਤੇ ਰਾਜਦੂਤਾਂ ਨੂੰ ਇਥੋਪੀਆ ਵਿਰੁੱਧ ਸਾਜ਼ਸ਼ ਦੇ ਜੁਰਮ ਵਿਚ ਕੈਦ ਕਰ ਲਿਆ ਤਾਂ ਬਰਤਾਨੀਆ ਨੇ ਇਨ੍ਹਾਂ ਨੂੰ ਆਜ਼ਾਦ ਕਰਾਉਣ ਲਈ 1867-68 ਵਿਚ ਨੇਪੀਅਰ ਅਧੀਨ ਇਕ ਮੁਹਿੰਮ ਭੇਜੀ ਜਿਸ ਵਿਚ ਇਸਨੂੰ ਆਪਣੀ ਹਾਰ ਨਜ਼ਰ ਆ ਰਹੀ

ਸੀ ਅਤੇ ਫਲਸਰੂਪ ਇਸ ਨੇ 13 ਅਪ੍ਰੈਲ, 1868 ਨੂੰ ਆਤਮਘਾਤ ਕਰ ਲਿਆ।

ਹ. ਪੁ.—ਐਨ. ਬ੍ਰਿ. ਮਾ. 9 : 914

**ਟੁਆਪਸੇ** : ਰੂਸ ਵਿਚ ਕਾਲੇ ਸਾਗਰ ਦੇ ਤਟ ਉੱਤੇ ਕ੍ਰੈਸਨਾ ਡਾਰ ਸ਼ਹਿਰ ਤੋਂ 99 ਕਿ. ਮੀ. ਦੱਖਣ ਵਿਚ ਇਕ ਬੰਦਰਗਾਹ ਹੈ। ਇਥੇ ਤੇਲ ਸਾਫ਼ ਕਰਨ, ਸੀਮਿੰਟ ਬਣਾਉਣ ਅਤੇ ਸਮੁੰਦਰੀ ਜਹਾਜ਼ ਮੁਰੰਮਤ ਕਰਨ ਦੇ ਕਾਰਖ਼ਾਨੇ ਲੱਗੇ ਹੋਏ ਹਨ। ਗ੍ਰਾਜ਼ਨੀ ਤੋਂ ਮਾਈਕਾਪ ਅਤੇ ਆਰਮਾਵਿਰ ਵੱਲ ਜਾਂਦੀ ਪਾਈਪ ਲਾਈਨ ਦਾ ਇਹ ਅਖ਼ੀਰਲਾ ਸਟੇਸ਼ਨ ਹੈ। ਇਹ ਸਿਹਤ-ਵਰਧਕ ਅਸਥਾਨ ਵੀ ਹੈ ਜਿਸ ਦੀ ਸਥਾਪਨਾ 1838 ਈ. ਵਿਚ ਇਥੋਂ ਦੇ ਇਕ ਕਿਲੇ ਦੇ ਆਸਪਾਸ ਕੀਤੀ ਗਈ ਸੀ। ਪਿੱਛੋਂ 20ਵੀਂ ਸਦੀ ਵਿਚ ਇਹ ਸਮੁੰਦਰੀ ਜਹਾਜ਼ਾਂ ਦੀ ਮੁਰੰਮਤ ਤੋਂ ਇਲਾਵਾ ਤੇਲ ਸਾਫ਼ ਕਰਨ ਦਾ ਉੱਘਾ ਕੇਂਦਰ ਬਣ ਗਿਆ। ਇਥੇ ਭੋਜਨ ਦੀਆਂ ਚੀਜ਼ਾਂ ਦੀ ਪ੍ਰਾਸੈਸਿੰਗ ਹੁੰਦੀ ਹੈ ਅਤੇ ਪੈਟਰੋਲੀਅਮ ਮਸ਼ੀਨਰੀ ਦਾ ਨਿਰਮਾਣ ਵੀ ਕੀਤਾ ਜਾਂਦਾ ਹੈ।

ਆਬਾਦੀ—63,000 (1983)

44° 07′ ਉ. ਵਿਥ.; 39° 05′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 165

**ਟੁਐਲਾ** : ਇਹ ਉੱਤਰੀ-ਕੇਂਦਰੀ ਊਟਾਹ (ਸੰ.ਰ.ਅ.) ਵਿਚ ਟੁਐਲਾ ਕਾਉਂਟੀ ਦੀ ਟੁਐਲਾ ਵਾਦੀ ਵਿਚਲੇ ਰੇਲ ਮਾਰਗ ਉੱਪਰ, ਸਾਲਟ ਲੇਕ ਸ਼ਹਿਰ ਦੇ ਦੱਖਣ-ਪੱਛਮ ਵਿਚ 40 ਕਿ. ਮੀ. ਦੀ ਦੂਰੀ ਅਤੇ ਸਮੁੰਦਰੀ ਤਲ ਤੋਂ 1490 ਮੀ. ਦੀ ਉਚਾਈ ਤੇ ਖਣਿਜਾਂ ਦੀ ਖ਼ਾਣ-ਖੁਦਾਈ ਵਾਲੇ ਖੇਤਰ ਵਿਚ ਵਾਕਿਆ ਇਕ ਸ਼ਹਿਰ ਹੈ। ਇਸ ਦੀ ਸਥਾਪਨਾ 1849 ਈ. ਵਿਚ ਹੋਈ। ਇਹ 1860 ਦੇ ਦਹਾਕੇ ਵਿਚ ਖਣਿਜਾਂ ਦੀ ਖੁਦਾਈ ਲਈ ਜਾਣਿਆ ਜਾਂਦਾ ਸੀ। ਪਿੱਛੋਂ 1870 ਦੇ ਦਹਾਕੇ ਵਿਚ ਇਥੋਂ ਦੇ ਓਕਰ ਪਰਬਤਾਂ ਵਿਚੋਂ ਸੋਨੇ ਅਤੇ ਚਾਂਦੀ ਦੀ ਖੋਜ ਕੀਤੀ ਗਈ। ਅੱਜਕੱਲ੍ਹ ਇਹ ਰੇਲਾਂ ਦਾ ਕੇਂਦਰ ਹੈ। ਇਥੇ ਚਾਂਦੀ, ਜਿਸਤ ਅਤੇ ਤਾਂਬੇ ਦੀ ਖੁਦਾਈ ਤੋਂ ਇਲਾਵਾ ਅਨਾਜਾਂ ਅਤੇ ਚੁਕੰਦਰ ਦੀ ਪੈਦਾਵਾਰ ਵੀ ਹੁੰਦੀ ਹੈ। ਇਸ ਸ਼ਹਿਰ ਦੇ ਓਕਰ ਪਰਬਤਾਂ ਵਿਚੋਂ ਬਿੰਗਮ ਖੱਡ ਤੱਕ 6 ਕਿ. ਮੀ. ਲੰਬੀ ਸੁਰੰਗ ਬਣਾਈ ਗਈ ਹੈ ਜਿਹੜੀ ਬਿੰਗਮ ਖੱਡ ਵਾਲੇ ਪਾਸੇ ਦੀਆਂ ਖਾਣਾਂ ਨੂੰ ਇਸ ਸ਼ਹਿਰ ਨਾਲ ਮਿਲਾਉਂਦੀ ਹੈ। ਸ਼ਹਿਰ ਵਿਚ ਧਾਤਾਂ ਨੂੰ ਗਾਲਣ ਲਈ ਪਲਾਂਟ ਲੱਗੇ ਹੋਏ ਹਨ।

ਆਬਾਦੀ—14,335 (1980)

40° 32′ ਉ. ਵਿਥ.; 112° 18′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 45; ਐਨ. ਅਮੈ. 20 : 692

**ਟੁਇਰਾ ਦਰਿਆ** : ਇਹ ਕੇਂਦਰੀ ਅਮਰੀਕਾ ਦੇ ਪੈਨਾਮਾ ਗਣਰਾਜ ਦਾ ਸਭ ਤੋਂ ਲੰਬਾ ਦਰਿਆ ਹੈ ਜਿਹੜਾ ਡੇਰੀਅਨ ਉਚ ਭੂਮੀਆਂ ਵਿਚੋਂ ਨਿਕਲ ਕੇ ਸੈਨ ਮੀਗੈਲ ਖਾੜੀ ਤੱਕ 200 ਕਿ. ਮੀ. ਦਾ ਪੰਧ ਤੈਅ ਕਰਦਾ ਹੈ। ਆਰੰਭ ਵਿਚ ਟੁਇਰਾ ਦੱਖਣ-ਦੱਖਣ ਪੂਰਬੀ ਦਿਸ਼ਾ ਵਿਚ ਵਗਦਾ ਹੈ ਅਤੇ ਐਲ ਰੀਅਲ ਪਾਰ ਕਰਦਾ ਹੈ। ਇਸ ਦੇ ਪਿੱਛੋਂ ਅੰਤਮ ਪੜਾਅ ਤੋਂ 60 ਕਿ. ਮੀ. ਪਹਿਲਾਂ ਦਰਿਆ ਚੁਕੁਨੈਕ ਇਸ ਨਾਲ ਆ ਮਿਲਦਾ ਹੈ ਅਤੇ ਅੰਤ ਵਿਚ ਪਵੈਰਟੋ ਡੇਰੀਅਨ ਦੇ ਉੱਤਰ ਵਿਚ ਖਾੜੀ ਸੈਨ ਮੀਗੈਲ ਰਾਹੀਂ ਸ਼ਾਂਤ ਮਹਾਂਸਾਗਰ ਵਿਚ ਜਾ ਡਿਗਦਾ ਹੈ। ਟੁਇਰਾਂ ਦਾ ਬੇਸਿਨ ਤਪਤ-ਖੰਡੀ ਜੰਗਲਾਂ ਦਾ ਖੇਤਰ ਹੈ। ਇਥੇ ਔਸਤ ਸਾਲਾਨਾ ਵਰਖਾ 2000 ਮਿ. ਮੀ. (80 ਫ਼ੁੱਟ) ਤੋਂ ਵੱਧ ਹੁੰਦੀ ਹੈ। ਇਸ ਖੇਤਰ ਵਿਚ ਜ਼ਿਆਦਾਤਰ ਚੋਕੋ ਇੰਡੀਅਨ ਲੋਕ ਰਹਿੰਦੇ ਹਨ। ਸੰਨ 1970 ਦੇ ਦਹਾਕੇ ਦੌਰਾਨ ਇਸ ਨੂੰ ਕੋਲੰਬੀਆ ਨਾਲ ਅੰਤਰ-ਸਾਗਰੀ ਨਹਿਰੀ ਜਲ-ਮਾਰਗ ਦੇ ਨਵੇਂ ਰੂਟ ਰੂਪ ਵਿਚ ਨਿਸ਼ਚਿਤ ਕੀਤਾ ਗਿਆ।

8° 21′ ਉ. ਵਿਥ.; 78° 03′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 172

**ਟੁੰਗਰਾਵਾ** : ਇਹ ਦੱਖਣੀ ਅਮਰੀਕਾ ਮਹਾਂਦੀਪ ਦੇ ਉੱਤਰ-ਪੱਛਮੀ ਦੇਸ਼ ਇਕਵੇਡਾਰ ਦੀ ਕੇਂਦਰੀ ਉੱਚ-ਭੂਮੀ ਵਿਚ ਇਕ ਪ੍ਰਾਂਤ ਹੈ ਜਿਸ ਦਾ ਰਕਬਾ 3,334.8 ਵ. ਕਿ. ਮੀ. ਹੈ ਅਤੇ ਆਬਾਦੀ 3,61,980 (1990) ਹੈ। ਇਸ ਪ੍ਰਾਂਤ ਦੀ ਧਰਾਤਲ ਜ਼ਿਆਦਾਤਰ ਪਰਬਤੀ ਹੈ। ਟੁੰਗਰਾਵਾ ਪ੍ਰਾਂਤ ਦੀ ਆਬਾਦੀ ਦਾ ਬਹੁਤ ਹਿੱਸਾ ਆਮਬਾਟੋ ਸ਼ਹਿਰ ਦੇ ਇਰਦ-ਗਿਰਦ ਅਤੇ ਇਸੇ ਬੇਸਿਨ ਵਿਚ ਹੀ ਆਬਾਦ ਹੈ। ਪੈਲੇਟ ਅਤੇ ਚੈਬੋ ਦਰਿਆ ਇਸ ਖੇਤਰ ਦੀ ਜਲ-ਨਿਕਾਸੀ ਕਰਦੇ ਹਨ। ਆਮਬਾਟੋ ਬੇਸਿਨ ਫ਼ਲਾਂ ਦੇ ਬਾਗਾਂ ਲਈ ਮਸ਼ਹੂਰ ਹੈ। ਸੇਬ, ਆੜੂ, ਨਿੰਬੂ ਜਾਤੀ ਦੇ ਫ਼ਲ ਤੇ ਨਾਸ਼ਪਾਤੀ ਇਥੋਂ ਦੇ ਮੁੱਖ ਫ਼ਲ ਹਨ। ਬੇਸਿਨ ਦੀਆਂ ਨੀਵੀਆਂ ਢਲਾਣਾਂ ਉੱਪਰ ਮੱਕੀ ਦੀ ਖੇਤੀ ਹੁੰਦੀ ਹੈ ਤੇ ਲਵੇਰੇ ਪਸ਼ੂ ਪਾਲੇ ਜਾਂਦੇ ਹਨ ਜਿਸ ਦੇ ਫਲਸਰੂਪ ਡੇਅਰੀ ਦਾ ਧੰਦਾ ਵਿਕਸਿਤ ਹੈ। ਢਲਾਣਾਂ ਉਪਰ ਕਣਕ, ਜੌਂ, ਆਲੂ ਬੀਜੇ ਜਾਂਦੇ ਹਨ ਅਤੇ ਭੇਡਾਂ ਚਰਾਈਆਂ ਜਾਂਦੀਆਂ ਹਨ।

ਇਕਵੇਡਾਰ ਸਰਕਾਰ ਦਾ ਐਂਡੀਅਨ ਮਿਸ਼ਨ ਟੁੰਗਰਾਵਾ ਦੇ ਇੰਡੀਅਨ ਵਾਸੀਆਂ ਦੇ ਰਹਿਣ-ਸਹਿਣ ਦਾ ਪੱਧਰ ਉੱਚਾ ਕਰਨ ਸਬੰਧੀ ਯਤਨਸ਼ੀਲ ਹੈ। ਢੋਅ-ਢੁਆਈ ਲਈ ਸੜਕਾਂ ਦਾ ਜਾਲ ਵਿਛਾਇਆ ਜਾ ਰਿਹਾ ਹੈ ਜਿਸ ਨਾਲ ਉਦਯੋਗਿਕ ਵਿਕਾਸ ਹੋਰ ਤੇਜ਼ ਹੋਵੇਗਾ।

ਹ. ਪੁ.—ਐਨ.ਬ੍ਰਿ. ਮਾ. 12 : 41

**ਟੁਗਾਲੋ ਦਰਿਆ** : ਜਾਰਜੀਆ ਰਾਜ (ਸੰ. ਰ. ਅ.) ਦੇ ਟਾਲੂਲਾ ਝਰਨਿਆਂ ਦੇ ਦੱਖਣ-ਪੂਰਬ ਵਿਚ ਸ਼ਾਟੂਗਾ ਅਤੇ ਟਾਲੂਲਾ ਦਰਿਆਵਾਂ ਦੇ ਮੇਲ ਤੋਂ ਹੋਂਦ ਵਿਚ ਆਇਆ ਦਰਿਆ ਹੈ। ਕੁਝ ਹਿੱਸੇ ਵਿਚ ਇਹ ਜਾਰਜੀਆ ਅਤੇ ਦੱਖਣੀ ਕੈਰੋਲਾਈਨਾ ਵਿਚਲੀ ਹੱਦ ਵੀ ਬਣਾਉਂਦਾ ਹੈ। 72 ਕਿ. ਮੀ. ਦਾ ਫਾਸਲਾ ਤੈਅ ਕਰਕੇ ਇਹ ਸੈਨਿਕਾ ਦਰਿਆ ਨਾਲ ਮਿਲ ਜਾਂਦਾ ਹੈ ਜਿਸ ਤੋਂ ਅੱਗੇ ਇਸ ਸਾਂਝੇ ਦਰਿਆ ਦਾ ਨਾਂ ਸਾਵੈਨਾ ਹੋ ਜਾਂਦਾ ਹੈ।

34° 25′ ਉ. ਵਿਥ.; 82° 51′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 171

**ਟੁੰਗੁਸਕਾ ਦਰਿਆ** : ਇਹ ਸਾਇਬੇਰੀਆ ਖੇਤਰ ਦੇ ਤਿੰਨ ਦਰਿਆਵਾਂ ਦਾ ਨਾਂ ਹੈ ਜਿਹੜੇ ਯੈਂਨਾਸੇ ਦਰਿਆ ਬਣਾਉਣ ਲਈ ਇਕੱਠੇ ਹੁੰਦੇ ਹਨ। ਇਹ ਉਤਲਾ ਟੁੰਗੁਸਕਾ (ਵੈਰਕਨਾਯਾ ਟੁੰਗੁਸਕਾ), ਪਥਰੀਲਾ ਟੁੰਗੁਸਕਾ (ਪਟਕੈਮਾਨਾਯਾ ਟੁੰਗੁਸਕਾ) ਅਤੇ ਹੇਠਲਾ ਟੁੰਗੁਸਕਾ (ਨਿਸ਼ਨਾਯਾ) ਦੇ ਨਾਂ ਨਾਲ ਜਾਣੇ ਜਾਂਦੇ ਹਨ। ਇਹ ਲਗਭਗ 10,24,000 ਵ. ਕਿ. ਮੀ. (8,00,000 ਵ. ਮੀਲ) ਦੇ ਖੇਤਰ ਵਿਚ ਵਹਿੰਦੇ ਹਨ। ਉਤਲਾ ਅਤੇ ਹੇਠਲਾ ਟੁੰਗੁਸਕਾ ਉੱਤਰੀ ਹਿਮ ਚੱਕਰ ਦੇ ਠੀਕ ਦੱਖਣ ਵੱਲੋਂ ਟੁਰੁਖਾਸ ਵਿਖੇ ਮਿਲਦੇ ਹਨ। ਟੁੰਗੁਸਕਾ ਦਾ ਉਤਲਾ ਭਾਗ ਬਾਈਕਾਲ ਝੀਲ ਦੇ ਨਜ਼ਦੀਕੀ ਖੇਤਰ ਦੀ ਜਲ ਨਿਕਾਸੀ ਕਰਦਾ ਹੈ।

ਹ. ਪੁ.—ਐਨ. ਅਮੈ. 27 : 219

**ਟੁੰਗੂਜ਼** : ਇਹ ਪੂਰਬੀ ਸਾਇਬੇਰੀਆ ਦੀਆਂ ਅਨੇਕਾਂ ਛੋਟੀਆਂ ਛੋਟੀਆਂ ਕੌਮੀਅਤਾਂ ਵਿਚ ਸਭ ਤੋਂ ਵਧ ਗਿਣਤੀ ਵਿਚ ਵੱਸਣ ਵਾਲੇ ਲੋਕ ਹਨ ਜਿਨ੍ਹਾਂ ਨੂੰ ਅੱਜਕੱਲ੍ਹ ਈਵੈਂਕ ਜਾਂ ਈਵੈਕੀ ਨਾਂ ਨਾਲ ਜਾਣਿਆ ਜਾਂਦਾ ਹੈ। ਸੰਨ 1979 ਦੀ ਮਰਦਮ-ਸ਼ੁਮਾਰੀ ਅਨੁਸਾਰ ਇਨ੍ਹਾਂ ਦੀ ਗਿਣਤੀ 28,000 ਸੀ।

ਇਹ ਲੋਕ ਖੇਤਰੀ ਵੰਡ ਅਤੇ ਕਿੱਤੇ ਦੇ ਪੱਖੋਂ ਦੋ ਮੁੱਖ ਭਾਗਾਂ ਵਿਚ ਵੰਡੇ ਗਏ ਹਨ। ਰੇਂਡੀਅਰ ਪ੍ਰਾਲਣ ਵਾਲੇ ਸ਼ਿਕਾਰੀ ਈਵੈਂਕ ਉੱਤਰੀ ਟੈਗਾ ਦੇ ਵਿਸ਼ਾਲ ਖੇਤਰ ਵਿਚ ਵੱਸੇ ਹੋਏ ਹਨ। ਘੋੜੇ ਅਤੇ ਡੰਗਰ ਪਸ਼ੂ ਚਾਰਨ ਵਾਲੇ ਈਵੈਂਕ ਟ੍ਰਾਂਸਬਾਈਕਾਲਿਆ ਉੱਤਰ-ਪੂਰਬੀ ਚੀਨ ਤੇ ਮੰਗੋਲੀਆ ਖੇਤਰਾਂ ਵਿਚ ਵਸਦੇ ਹਨ। ਇਹ ਲੋਕ ਭਾਵੇਂ ਗੁਜ਼ਾਰੇ ਲਈ ਖੇਤੀ ਵੀ ਕਰਦੇ ਹਨ ਪਰ ਇਸ ਧੰਦੇ ਵਿਚ ਬਹੁਤੇ ਨਿਪੁੰਨ ਨਹੀਂ ਹਨ। ਇਨ੍ਹਾਂ ਦੋਹਾਂ ਗੁੱਟਾਂ ਦੀ ਬੋਲੀ ਮਾਂਚੂ-ਟੁੰਗੁਸ ਭਾਸ਼ਾ-ਪਰਿਵਾਰ ਨਾਲ ਸਬੰਧਤ ਹੈ।

ਟੁੰਗੂਜ਼ ਲੋਕ ਪਿਤਰ-ਪ੍ਰਧਾਨ ਕਬੀਲਿਆਂ ਵਿਚ ਸੰਗਠਿਤ ਹਨ। ਵਿਆਹ-ਸ਼ਾਦੀਆਂ ਇਕੋ ਕਬੀਲੇ ਦੇ ਮੁੰਡੇ ਕੁੜੀਆਂ ਵਿਚ ਨਹੀਂ ਕਰਦੇ ਹਨ। ਟੁੰਗੂਜ਼ ਲੋਕ ਧਾਰਮਿਕ ਰੂਪ ਵਿਚ ਆਪਣੇ ਕਬੀਲੇ ਦੇ ਸ਼ਾਮਨ (Shaman) ਵਿਚ ਵਿਸ਼ਵਾਸ ਰੱਖਦੇ ਹਨ। ਕੋਈ ਵੀ ਸ਼ਾਮਨ ਪੈਗ਼ੰਬਰ ਹੋਣ ਦੇ ਨਾਲ ਨਾਲ ਵੈਦ ਅਤੇ ਚੰਗਾ ਗਵੱਈਆ ਵੀ ਹੁੰਦਾ ਹੈ। ਇਹ ਗੁਣ ਇਸ ਵਿਚ ਗ਼ੈਬੀ ਤੌਰ ਤੇ ਮੌਜੂਦ ਸਮਝੇ ਜਾਂਦੇ ਹਨ।

ਰੂਸ ਦੀ ਕ੍ਰਾਂਤੀ ਪਿੱਛੋਂ ਈਵੈਂਕ ਲੋਕ ਸਮੂਹਕ ਫਾਰਮਾਂ ਦੇ ਰੂਪ ਵਿਚ ਸੰਗਠਿਤ ਕੀਤੇ ਗਏ ਅਤੇ 1930 ਈ. ਵਿਚ ਈਵੈਂਕੀ ਨੈਸ਼ਨਲ ਨਾਂ ਦਾ ਇਕ ਸਵੈ-ਸ਼ਾਸਤ ਖੇਤਰ ਕਾਇਮ ਕੀਤਾ ਗਿਆ। ਖ਼ਾਨਾਬਦੋਸ਼ ਕਬੀਲੇ ਇਕ ਜਗ੍ਹਾ ਟਿਕ ਗਏ ਅਤੇ ਇਹ ਫ਼ਰ ਤਿਆਰ ਕਰਨ ਤੇ ਵਾਹੀ ਵਰਗੇ ਕਿੱਤਿਆਂ ਵਿਚ ਲਗ ਗਏ। ਇਸ ਤੋਂ ਬਿਨਾਂ ਕੁਝ ਲੋਕਾਂ ਨੇ ਉਦਯੋਗਿਕ ਅਤੇ ਸਰਕਾਰੀ ਧੰਦਿਆਂ ਨੂੰ ਆਪਣੀ ਰੋਜ਼ੀ ਦਾ ਸਾਧਨ ਬਣਾ ਲਿਆ।

ਹ. ਪੁ.—ਐਨ. ਬ੍ਰਿ. ਮਾ. 10 : 183

**ਟੁਗੁਰਟ** : ਇਹ ਉੱਤਰ-ਪੂਰਬੀ ਅਲਜੀਰੀਆ (ਅਫ਼ਰੀਕਾ) ਦੇ ਵਾਰਗਲਾ (Ouargla) ਡਿਪਾਰਟਮੈਂਟ ਦਾ ਵੈਂਡ ਇਘਰਘਰ ਵਾਦੀ ਵਿਚ ਵਸਿਆ ਇਕ ਸ਼ਹਿਰ ਹੈ। ਇਹ ਸ਼ਹਿਰ ਸਹਿਰਾਈ (Saharan) ਸ਼ਹਿਰਾਂ ਦਾ ਅਸਲੀ ਨਮੂਨਾ ਹੈ। ਇਥੋਂ ਦੇ ਮਕਾਨ ਰੋੜੀ ਆਦਿ ਦੇ ਬਣੇ ਹੋਏ ਅਤੇ ਗਾਰੇ ਨਾਲ ਲਿੱਪੇ ਹੋਏ ਹੁੰਦੇ ਹਨ ਅਤੇ ਗਲੀਆਂ ਵੱਲਵਲੇਵੇਂਦਾਰ ਹਨ। ਦਰਵਾਜ਼ੇ ਚਿੱਟੇ ਡਾਟਦਾਰ ਹੁੰਦੇ ਹਨ। ਇਥੇ ਮਿਨਾਰਦਾਰ ਗੜ੍ਹੀ ਅਤੇ ਕੈਸਬਾ ਦਾ ਘੰਟਾ-ਘਰ ਸ਼ਹਿਰ ਦੀ ਮਹੱਤਤਾ ਨੂੰ ਚਾਰ ਚੰਨ ਲਗਾਉਂਦੇ ਹਨ। ਟੁਗੁਰਟ ਬਾਦਸ਼ਾਹਾਂ ਦੇ ਮਕਬਰੇ ਇਕ ਵੱਡੇ ਸਾਰੇ ਗੁੰਬਦ ਦੇ ਹੇਠ ਬਣਾਏ ਹੋਏ ਹਨ। ਇਸ ਸ਼ਹਿਰ ਦੇ ਨਖਲਿਸਤਾਨੀ ਖੇਤਰ ਵਿਚ ਖਜੂਰਾਂ, ਦਾਲਾਂ ਤੇ ਸਬਜ਼ੀਆਂ ਦੀ ਖੇਤੀ ਹੁੰਦੀ ਹੈ ਜਿਨ੍ਹਾਂ ਦੀ ਸਿੰਜਾਈ ਬੁੰਬ ਖੂਹਾਂ ਨਾਲ ਕੀਤੀ ਜਾਂਦੀ ਹੈ।

ਪ੍ਰਾਚੀਨ ਸਮੇਂ ਸ਼ਹਿਰਾਂ ਨੂੰ ਜਾਣ ਵਾਲੇ ਕਾਫ਼ਲਿਆਂ ਦੇ ਚੌਰਾਹੇ ਉੱਤੇ ਸਥਿਤ ਹੋਣ ਕਾਰਨ ਇਹ ਸ਼ਹਿਰ ਖਜੂਰਾਂ, ਪਸ਼ੂਆਂ, ਗਲੀਚਿਆਂ ਅਤੇ ਬੁਣੇ ਹੋਏ ਕੱਪੜਿਆਂ ਦੇ ਵਪਾਰ ਦਾ ਕੇਂਦਰ ਵੀ ਰਿਹਾ ਹੈ। ਇਥੋਂ ਦੱਖਣੀ ਅਲਜੀਰੀਆ ਨੂੰ ਮੋਟਰ-ਗੱਡੀਆਂ ਜਾਂਦੀਆਂ ਹਨ ਅਤੇ ਸਕੀਕਡਾ ਤੋਂ ਚੱਲਣ ਵਾਲੀ ਰੇਲ ਦਾ ਇਹ ਆਖਰੀ ਸਟੇਸ਼ਨ ਹੈ।

ਟੁਗੁਰਟ ਸ਼ਹਿਰ ਵਿਚ ਯਹੂਦੀਆਂ ਤੋਂ ਬਣੇ ਮੁਸਲਮਾਨ ਅਤੇ ਹਬਸ਼ੀਆਂ ਨਾਲ ਕੇਵਾ ਅਫ਼ਰੀਕਨਾਂ ਨਾਲ ਮਿਲਦੇ-ਜੁਲਦੇ ਬਾਰਬੇਰੀਆਈ ਲੋਕ ਵਸਦੇ ਹਨ।

ਹ. ਪੁ.—ਐਨ. ਬ੍ਰਿ. ਮਾ. 11 : 867

**ਟੁੰਡਰਾ** : ਉੱਤਰੀ ਅਮਰੀਕਾ ਅਤੇ ਯੂਰੇਸ਼ੀਆ ਦੇ ਆਰਕਟਿਕ ਚੱਕਰ ਨਾਲ ਫੈਲੇ ਰੁੱਖਹੀਣ ਵਿਸ਼ਾਲ ਉੱਤਰੀ ਮੈਦਾਨ ਨੂੰ ਟੁੰਡਰਾ ਕਹਿੰਦੇ ਹਨ। ਆਮ ਕਰਕੇ ਟੁੰਡਰਾ ਸ਼ਬਦ ਦੀ ਵਰਤੋਂ ਵਿਸ਼ਾਲ, ਪੱਧਰੀ, ਰੁੱਖਹੀਣ ਤੇ ਰੱਕੜ ਧਰਤੀ ਜਿਸ ਦੀ ਹੇਠਲੀ ਤਹਿ ਸਦਾ ਜੰਮੀ ਰਹਿੰਦੀ ਹੈ, ਲਈ ਕੀਤੀ ਜਾਂਦੀ ਹੈ। ਸ਼ੁਰੂ ਵਿਚ ਫਿਨੀਆਂ ਨੇ ਬੰਜਰ ਧਰਤੀ ਲਈ ਇਸ ਸ਼ਬਦ ਦੀ ਵਰਤੋਂ ਕੀਤੀ ਸੀ ਅਤੇ ਉਨ੍ਹਾਂ ਉੱਤਰੀ ਰੁੱਖਹੀਣ ਖੇਤਰ ਨੂੰ 'ਟੁੰਟਰੀ' ਦਾ ਨਾਂ ਦਿੱਤਾ ਸੀ ਪਰ ਬਾਅਦ ਵਿਚ ਅਜਿਹੇ ਖੇਤਰ ਦਾ ਪੂਰਾ ਸੰਕਲਪ ਰੂਸੀਆਂ ਨੇ ਦਿੱਤਾ ਅਤੇ ਉਨ੍ਹਾਂ ਇਸਨੂੰ ਟੁੰਡਰਾ ਦਾ ਨਾਂ ਦਿੱਤਾ। ਦੱਖਣੀ ਅਰਧ-ਗੋਲੇ ਵਿਚ ਭਾਵੇਂ ਬਿਲਕੁਲ ਇਸ ਮੈਦਾਨ ਵਰਗਾ ਖੇਤਰ ਤਾਂ ਨਹੀਂ ਹੈ ਪਰ ਰੂਸੀਆਂ ਦੀ ਪਰਿਭਾਸ਼ਾ ਦੇ ਆਧਾਰ ਤੇ ਕਈਆਂ ਨੇ ਅੰਟਾਰਕਟਿਕਾ ਦੇ ਦਲਦਲੀ ਜਿਹੇ ਖੇਤਰ ਨੂੰ ਵੀ ਟੁੰਡਰਾ ਵਿਚ ਸ਼ਾਮਲ ਕੀਤਾ ਹੈ। ਇਸ ਤੋਂ ਇਲਾਵਾ ਐਲਪਾਈਨ ਵਾਤਾਵਰਣ ਵਿਚ ਪਰਬਤਾਂ ਦੇ ਟਿੰਬਰ ਲਾਈਨ ਤੋਂ ਉਪਰਲੇ ਹਿੱਸੇ ਨੂੰ ਵੀ ਟੁੰਡਰਾ ਖੇਤਰ ਵਿਚ ਹੀ ਸ਼ਾਮਲ ਕੀਤਾ ਗਿਆ ਹੈ।

ਟੁੰਡਰਾ ਖੰਡ ਉੱਚੇ ਵਿਥਕਾਰਾਂ ਤੇ ਹੀ ਫੈਲਿਆ ਹੋਇਆ ਹੈ। ਇਸ ਦੀ ਸਥਿਤੀ ਇਕ ਮਹਾਂਦੀਪ ਤੋਂ ਦੂਜੇ ਮਹਾਂਦੀਪ ਤੱਕ ਕਾਫ਼ੀ ਹੱਦ ਤੱਕ ਬਦਲਦੀ ਰਹਿੰਦੀ ਹੈ। ਇਸੇ ਤਰ੍ਹਾਂ ਵੱਖ-ਵੱਖ ਵਿਅਕਤੀਆਂ ਦੁਆਰਾ ਬਨਸਪਤੀ ਅਤੇ ਜਲਵਾਯੂ ਉੱਤੇ ਆਧਾਰਤ ਤਿਆਰ ਕੀਤੇ ਟੁੰਡਰਾ ਦੇ ਨਕਸ਼ੇ ਵੀ ਬਹੁਤ ਹੱਦ ਤੱਕ ਭਿੰਨ ਭਿੰਨ ਹੁੰਦੇ ਹਨ।

ਟੁੰਡਰਾ ਦੇ ਖ਼ਾਸ ਲੱਛਣ-ਸਖ਼ਤ ਮਾਰੂ ਖੇਤਰ ਚਟਾਨੀ ਖੇਤਰ ਅਤੇ ਹਵਾ ਨਾਲ ਫੈਲੇ ਮਿੱਟੀ ਦੇ ਟਿੱਲੇ ਹਨ ਜੋ ਬੰਜਰ ਹੁੰਦੇ ਹਨ। ਕੇਵਲ ਕਿਧਰੇ ਕਿਧਰੇ ਕਾਈ (ਲਿਚਨ) ਜਾਂ ਬਹੁਤ ਥੋੜ੍ਹੀ-ਥੋੜ੍ਹੀ ਕਾਈ ਵਾਲੀਆਂ/ਕਾਈਦਾਰ ਦਰਾੜਾਂ, ਬਰਫ਼ ਦੇ ਜੰਮਣ ਅਤੇ ਪਿਘਲਣ ਦੀ ਬਦਲਦੀ ਹੋਈ ਕਿਰਿਆ ਜੋ ਕਿ ਟੁੰਡਰਾਂ ਨੂੰ ਹੋਂਦ ਦੇਣ ਵਾਲਾ ਇਕ ਲਗਾਤਾਰ ਕਾਰਨ ਹੈ, ਪੱਕੇ ਤੌਰ ਤੇ ਜੰਮੀ ਹੇਠਲੀ ਮਿੱਟੀ ਦੀ ਪਰਤ, ਪਰਮਾ ਫ਼ਰਾਸਟ (Permafrost) ਆਦਿ ਟੁੰਡਰਾ ਦੇ ਖ਼ਾਸ ਲੱਛਣ ਹਨ ਜੋ ਟੁੰਡਰਾਂ ਨੂੰ ਇਕ ਪਾਸੇ ਤਾਂ ਧਰੁਵ ਦੀ ਵਿਸਤ੍ਰਿਤ ਬਰਫ਼ ਤੋਂ ਤੇ ਦੂਜੇ ਪਾਸੇ ਹਮੇਸ਼ਾਂ ਰਹਿਣ ਵਾਲੇ ਸਦਾ ਬਹਾਰ ਜੰਗਲਾਂ ਦੀ ਪੱਟੀ ਨਾਲੋਂ ਵੱਖ ਕਰਦੇ ਹਨ।

ਟੁੰਡਰਾ ਮੁੱਖ ਤੌਰ ਤੇ ਦੋ ਕਿਸਮ ਦੇ ਹਨ—(1) ਆਰਕਟਿਕ ਟੁੰਡਰਾ—ਇਹ ਕੋਣਧਾਰੀ ਜੰਗਲਾਂ ਟੈਗਾ (Taiga) ਦੇ ਉੱਤਰ ਵੱਲ ਅਤੇ ਉੱਤਰੀ ਧਰੁਵ ਦੇ ਦੁਆਲੇ ਦਾ ਖੇਤਰ ਹੈ। ਇਸ ਵਿਚ ਸੰਸਾਰ ਦੇ ਧਰਾਤਲੀ ਖੇਤਰ ਦਾ ਲਗਭਗ 1/10 ਹਿੱਸਾ ਸ਼ਾਮਲ ਹੈ। (2) ਐਲਪਾਈਨ ਟੁੰਡਰਾ—ਇਹ ਸੀਤੋਸ਼ਣੀ ਖੇਤਰ ਦੀ ਪਹਾੜੀ ਢਲਾਣਾਂ ਦਾ ਜੰਗਲਾਤੀ ਪੱਟੀ ਤੋਂ ਉਪਰ ਦਾ ਖੇਤਰ ਹੈ।

**ਧਰਾਤਲੀ ਨੁਹਾਰ**—ਉੱਤਰੀ ਅਮਰੀਕਾ ਵਿਚ ਟੁੰਡਰਾ ਦਾ ਬਹੁਤਾ ਖੇਤਰ 60° ਉ. ਵਿਥ. ਤੋਂ ਉਪਰ ਹੈ ਅਤੇ ਯੂਰੇਸ਼ੀਆ ਵਿਚ ਕੇਵਲ ਪੂਰਬੀ ਸਾਇਬੇਰੀਆ ਵਿਚ 60° ਉ. ਵਿਥ. ਤੇ ਹੈ। ਬਾਕੀ ਦਾ ਬਹੁਤਾ ਖੇਤਰ 70° ਉ. ਵਿਥ. ਦੇ ਉੱਤਰ ਵੱਲ ਪੈਂਦਾ ਹੈ। ਵੱਖਰਾ-ਵੱਖਰਾ ਧਰਾਤਲ ਹੈ ਜੋ ਪਹਾੜੀ ਢਲਾਣਾਂ ਅਤੇ ਪੱਧਰੇ ਮੈਦਾਨਾਂ ਉੱਤੇ ਮਿੱਟੀ, ਪੱਥਰਾਂ ਅਤੇ ਚਟਾਨਾਂ ਦੀ ਭਿੰਨਤਾਸੂਚਕ ਗਤੀ ਕਾਰਨ ਹੋਂਦ ਵਿਚ ਆਉਂਦਾ ਹੈ।

ਪਰਮਾ ਫ਼ਰਾਸਟ ਆਰਕਟਿਕ ਅਤੇ ਐਂਟਾਰਕਟਿਕ ਦਾ ਇਕ ਹਮੇਸ਼ਾਂ ਰਹਿਣ ਵਾਲਾ ਲੱਛਣ ਹੈ ਪਰ ਐਲਪਾਈਨ ਟੁੰਡਰਾ ਵਿਚ ਇਹ ਘੱਟ ਹੀ ਮਿਲਦਾ ਹੈ। ਇਸ ਲਗਾਤਾਰ ਪਰਮਾ ਫ਼ਰਾਸਟ ਦੀ ਦੱਖਣੀ ਹੱਦ, ਉੱਤਰੀ ਅਮਰੀਕਾ ਦੀ ਉੱਤਰੀ ਜੰਗਲਾਤੀ ਪੱਟੀ ਅਤੇ

ਯੂਰੇਸ਼ੀਆ ਦੇ ਵਿਚਕਾਰ ਹੈ। ਇਸ ਦੀ ਦੱਖਣੀ ਹੱਦ ਨੂੰ ਇਥੋਂ ਦੀ ਹਵਾ ਦੇ ਸਾਲਾਨਾ ਔਸਤ ਤਾਪਮਾਨ (-7° ਸੈਂ.) ਨਾਲ ਸਹਿ-ਸਬੰਧਤ ਸਮਝਿਆ ਜਾਂਦਾ ਹੈ। ਇਸ ਦੇ ਦੱਖਣ ਵਿਚ ਪਰਮਾ ਫ਼ਰਾਟ ਕੇਵਲ ਟੁਕੜਿਆਂ ਵਿਚ ਹੀ ਹੁੰਦੀ ਹੈ। ਆਰਕਟਿਕ ਟੁੰਡਰਾ ਦੇ ਬਹੁਤੇ ਹਿੱਸੇ ਵਿਚ ਪਰਮਾ ਫ਼ਰਾਟ 90 ਤੋਂ 456 ਮੀ. ਦੀ ਡੂੰਘਾਈ ਤੋਂ ਸਾਇਬੇਰੀਆ ਦੇ ਕੁਝ ਖੇਤਰ ਵਿਚ 610 ਮੀ. ਦੀ ਡੂੰਘਾਈ ਤੱਕ ਹੁੰਦੀ ਹੈ।

**ਮਿੱਟੀ**—ਟੁੰਡਰਾ ਵਿਚ ਮਿੱਟੀ ਦੀ ਪਰਤ ਘੱਟ ਡੂੰਘੀ ਹੁੰਦੀ ਹੈ ਕਿਉਂਕਿ ਇਹ ਪੱਕੇ ਤੌਰ ਤੇ ਹਮੇਸ਼ਾਂ ਲਈ ਜੰਮੇ ਹੋਏ ਪਰਮਾ ਫ਼ਰਾਟ ਦੀ ਹੇਠਲੀ ਤਹਿ ਦੇ ਹੇਠਾਂ ਦਬੀ ਰਹਿੰਦੀ ਹੈ। ਗਰਮੀਆਂ ਦੇ ਮਹੀਨਿਆਂ ਵਿਚ ਕੁਝ ਪਰਤ ਪਿਘਲਦੀ ਨਜ਼ਰ ਆਉਂਦੀ ਹੈ ਤੇ ਇਸ ਵਿਚ ਹੀ ਪੌਦਿਆਂ ਦੀਆਂ ਜੜ੍ਹਾਂ ਅਤੇ ਬੈਕਟੀਰੀਆਂ ਕਾਰਜਸ਼ੀਲ ਹੁੰਦੇ ਹਨ ਪਰ ਮਿੱਟੀ ਦੀ ਇਸ ਪਰਤ ਦੀ ਮੋਟਾਈ ਵੀ ਬਣਤਰ ਦੇ ਹਿਸਾਬ ਨਾਲ ਵੱਖ ਵੱਖ ਹੁੰਦੀ ਹੈ ਜਿਵੇਂ ਖੁਰਦਰੀ ਕੰਕਰੀਲੀ ਤੇ ਡੂੰਘੀ ਬਣਤਰ ਮੋਟੀ ਹੁੰਦੀ ਹੈ ਤੇ ਪਾਂਡੂ ਜਾਂ ਚੀਕਣੀ ਬਣਤਰ ਪਤਲੀ ਹੁੰਦੀ ਹੈ।

ਐਲਪਾਈਨ ਟੁੰਡਰਾ ਦੇ ਬਾਕੀ ਸਾਰੇ ਲੱਛਣ ਆਰਕਟਿਕ ਟੁੰਡਰਾ ਵਾਲੇ ਹੀ ਹੁੰਦੇ ਹਨ ਤੇ ਇਨ੍ਹਾਂ ਦਾ ਇਕੋ ਇਕ ਵੱਡਾ ਫ਼ਰਕ ਕੇਵਲ ਇਹ ਹੈ ਕਿ ਐਲਪਾਈਨ ਟੁੰਡਰਾ ਵਿਚ ਪਰਮਾ ਫ਼ਰਾਟ ਨਹੀਂ ਹੁੰਦੀ ਸਗੋਂ ਗਰਮੀਆਂ ਵਿਚ ਭਾਰੀ ਵਰਖਾ ਹੁੰਦੀ ਹੈ ਜਿਸ ਕਰਕੇ ਇਥੇ ਕਈ ਕਿਸਮ ਦੇ ਸਥਾਨਕ ਪੌਦੇ ਅਤੇ ਜਾਨਵਰ ਮਿਲਦੇ ਹਨ।

**ਜਲਵਾਯੂ**—ਟੁੰਡਰਾ ਵਿਚ ਵੱਖ ਵੱਖ ਕਿਸਮ ਦਾ ਜਲਵਾਯੂ ਮਿਲਦਾ ਹੈ। ਇਥੇ ਸਰਦੀ ਦਾ ਮੌਸਮ ਬਹੁਤ ਲੰਬਾ ਅਤੇ ਸਖ਼ਤ ਸਰਦ ਹੁੰਦਾ ਹੈ। ਇਸ ਮੌਸਮ ਦੇ ਵਿਚਕਾਰਲਿਆਂ ਮਹੀਨਿਆਂ ਵਿਚ ਦਿਨ ਵਿਚ ਵੀ ਲਗਭਗ ਸਾਰਾ ਸਮਾਂ ਹਨੇਰਾ ਹੀ ਰਹਿੰਦਾ ਹੈ। ਬਰਫ਼ ਬਹੁਤੀਆਂ ਮੋਟੀਆਂ ਪਰਤਾਂ ਵਿਚ ਨਹੀਂ ਪੈਂਦੀ ਸਗੋਂ ਕਈ ਥਾਵਾਂ ਤੋਂ ਤਾਂ ਇਸ ਨੂੰ ਤੇਜ਼ ਹਵਾਵਾਂ ਬਿਲਕੁਲ ਹੀ ਉਡਾ ਕੇ ਲੈ ਜਾਂਦੀਆਂ ਹਨ। ਗਰਮੀਆਂ ਕੇਵਲ ਤਿੰਨ ਮਹੀਨੇ ਲਈ ਰਹਿੰਦੀਆਂ ਹਨ ਤੇ ਇਸ ਸਮੇਂ ਵੀ ਗਰਮੀਆਂ ਦੇ ਕਿਸੇ ਵੱਧ ਤੋਂ ਵੱਧ ਗਰਮ ਮਹੀਨੇ ਦਾ ਔਸਤ ਤਾਪਮਾਨ ਵੀ 10° ਸੈਂ. (50° ਫ਼ਾ.) ਤੋਂ ਵੱਧ ਨਹੀਂ ਹੁੰਦਾ। ਸਾਰਾ ਸਾਲ ਬਹੁਤ ਜ਼ੋਰਦਾਰ ਹਵਾਵਾਂ ਚਲਦੀਆਂ ਹਨ। ਧਰੁਵੀ ਬੰਜਰ ਰੇਗਿ-ਸਤਾਨੀ ਖੇਤਰਾਂ ਵਿਚ ਹੀ ਗਰਮੀਆਂ ਦੇ ਮੱਧ ਵਿਚ ਔਸਤ ਤਾਪਮਾਨ 5° ਸੈਂ. ਅਤੇ ਸਰਦੀਆਂ ਦੇ ਮੱਧ ਵਿਚ 32° ਸੈਂ. ਤੱਕ ਹੁੰਦਾ ਹੈ ਜਦੋਂ ਕਿ ਐਲਪਾਈਨ ਟੁੰਡਰਾ ਵਿਚ ਠੰਢੀਆਂ ਗਰਮੀਆਂ ਅਤੇ ਮੁਕਾਬਲ-ਤਨ ਘੱਟ ਠੰਢੀਆਂ ਸਰਦੀਆਂ ਕਰਕੇ ਤਾਪਮਾਨ -18° ਸੈਂ. ਤੋਂ ਹੇਠਾਂ ਕਦੇ ਹੀ ਆਉਂਦਾ ਹੈ। ਆਰਕਟਿਕ ਟੁੰਡਰਾ ਵਿਚ ਗਰਮੀਆਂ ਦਾ ਤਾਪਮਾਨ ਬਹੁਤ ਘੱਟ ਹੁੰਦਾ ਹੈ ਪਰ ਸਰਦੀਆਂ ਦਾ ਤਾਪਮਾਨ ਇਸ ਦੇ ਮੁਕਾਬਲੇ ਤੇ ਉੱਨਾ ਘੱਟ ਨਹੀਂ ਹੁੰਦਾ।

ਤੱਟਵਰਤੀ ਟੁੰਡਰਾ ਅੰਦਰਵਰਤੀ ਟੁੰਡਰਾ ਨਾਲੋਂ ਜ਼ਿਆਦਾ ਠੰਢਾ, ਧੁੰਦਲਾ ਅਤੇ ਕੋਹਰੇਦਾਰ ਪਰ ਸਰਦੀਆਂ ਦਾ ਤਾਪਮਾਨ ਇਸ ਦੇ ਮੁਕਾਬਲੇ ਤੇ ਉੱਨਾ ਘੱਟ ਨਹੀਂ ਹੁੰਦਾ। ਐਲਪਾਈਨ ਟੁੰਡਰਾ ਦੇ ਮੁਕਾਬਲੇ ਤੇ ਆਰਕਟਿਕ ਟੁੰਡਰਾ ਵਿਚ ਬਹੁਤ ਤੇਜ਼ ਹਵਾਵਾਂ ਤਾਂ ਨਹੀਂ ਚਲਦੀਆਂ ਪਰ ਫਿਰ ਵੀ ਇਨ੍ਹਾਂ ਹਵਾਵਾਂ ਨਾਲ ਬਰਫ਼ ਦਾ ਉਡਣਾ ਇਥੋਂ ਦੇ ਜਲਵਾਯੂ ਦਾ ਇਕ ਨਵੇਕਲਾ ਅਤੇ ਮਹੱਤਵਪੂਰਣ ਲੱਛਣ ਹੈ। ਇਥੋਂ ਦੇ ਬਰਫ਼ਾਨੀ ਝਖੜਾਂ ਕਰਕੇ 9 ਮੀ. ਦੇ ਫ਼ਾਸਲੇ ਤੇ ਵੀ ਵੇਖ ਸਕਣਾ ਮੁਸ਼ਕਲ ਹੁੰਦਾ ਹੈ ਅਤੇ ਬਰਫ਼ ਦੇ ਬਲੌਰੀ ਟੁਕੜੇ ਸਰੀਰ ਦੇ ਕੱਪੜਿਆਂ ਤੇ ਮਕਾਨਾਂ ਦੇ ਛੋਟੇ ਤੋਂ ਛੋਟੇ ਝਰੋਖਿਆਂ ਤੇ ਸ਼ੀਸ਼ਾਂ ਵਿਚੋਂ ਅੰਦਰ ਚਲੇ ਜਾਂਦੇ ਹਨ। ਐਲਪਾਈਨ ਟੁੰਡਰਾ ਵਿਚ ਬਹੁਤ ਤੇਜ਼ ਹਵਾਵਾਂ ਚਲਦੀਆਂ ਹਨ। ਧਰਤੀ ਤੋਂ ਕੇਵਲ 60 ਸੈਂ. ਮੀ. ਦੀ ਉਚਾਈ ਤੇ ਹੀ ਇਨ੍ਹਾਂ ਹਵਾਵਾਂ ਦੀ ਔਸਤ ਰਫ਼ਤਾਰ 15 ਤੋਂ 20 ਕਿ. ਮੀ. ਪ੍ਰਤੀ ਘੰਟਾ ਸੰਭਵ ਹੁੰਦੀ ਹੈ ਅਤੇ ਉੱਚੀਆਂ ਚੋਟੀਆਂ ਤੇ ਇਹ ਰਫ਼ਤਾਰ ਬਹੁਤੀ ਵਾਰ 105-200 ਕਿ. ਮੀ. ਪ੍ਰਤੀ ਘੰਟਾ ਤੱਕ ਵੀ ਹੋ ਸਕਦੀ ਹੈ।

ਅਵਖੇਪਣ ਜਿਸ ਨੂੰ ਪਾਣੀ ਦੇ ਤੌਰ ਤੇ ਨਾਪਿਆ ਜਾਂਦਾ ਹੈ, ਆਰਕਟਿਕ ਟੁੰਡਰਾ ਤੇ ਬਹੁਤੇ ਖੇਤਰ ਤੇ ਸਾਲਾਨਾ ਔਸਤ 38 ਸੈਂ. ਮੀ.ਤੱਕ ਹੁੰਦਾ ਹੈ। ਇਥੋਂ ਦੀਆਂ ਗਰਮੀਆਂ ਦੀ ਵਰਖਾ ਦੇ ਰੂਪ ਵਿਚ ਇਸ ਦਾ 2/3 ਹਿੱਸਾ ਹੁੰਦਾ ਹੈ ਤੇ ਬਾਕੀ ਦਾ ਵਿਸਤ੍ਰਿਤ ਰੂਪ ਵਿਚ ਡਿਗੀ ਪਈ ਬਰਫ਼ ਦੇ ਰੂਪ ਵਿਚ ਹੁੰਦਾ ਹੈ ਜੋ 64 ਸੈਂ. ਮੀ. ਤੋਂ 191 ਸੈਂ. ਮੀ. ਤੱਕ ਅਤੇ ਕਦੇ ਕਦਾਈਂ ਇਸ ਤੋਂ ਵੀ ਉੱਪਰ ਤੱਕ ਪਹੁੰਚ ਜਾਂਦਾ ਹੈ।

ਆਰਕਟਿਕ ਅਤੇ ਐਲਪਾਈਨ ਟੁੰਡਰਾ ਵਿਚ ਮਿਲਣ ਵਾਲੇ ਮੁੱਖ ਵਖਰੇਵਿਆਂ ਵਿਚ ਦਿਨ ਦੀ ਲੰਬਾਈ ਅਤੇ ਕਾਰਬਨਡਾਇ-ਆੱਕਸਾਈਡ ਦੀ ਮਿਕਦਾਰ ਆਦਿ ਸ਼ਾਮਲ ਹਨ।

**ਬਨਸਪਤੀ**—ਆਰਕਟਿਕ ਅਤੇ ਐਲਪਾਈਨ ਟੁੰਡਰਾ ਵਿਚ ਬਨਸਪਤੀ ਦੀ ਆਮ ਦਿੱਖ ਹਰੇ ਭੂਰੇ ਰੰਗ ਦੀ ਬਹੁਤਾ ਕਰਕੇ ਨੀਵੇਂ ਘਾਹ ਦੇ ਰੂਪ ਵਿਚ ਹੁੰਦੀ ਹੈ। ਇਥੋਂ ਦੀ ਬਨਸਪਤੀ ਤੇ ਫੁੱਲ ਵੀ ਬਹੁਤ ਹੀ ਥੋੜ੍ਹੇ ਅਰਸੇ ਲਈ ਕੁਝ ਦਿਨਾਂ ਜਾਂ ਕੁਝ ਹਫ਼ਤਿਆਂ ਲਈ ਹੀ ਖਿੜਦੇ ਹਨ। ਬੂਟੇ ਦੇ ਹਿਸਾਬ ਨਾਲ ਇਨ੍ਹਾਂ ਫੁੱਲਾਂ ਦਾ ਆਕਾਰ ਬਹੁਤ ਵੱਡਾ ਅਤੇ ਰੰਗ ਬਹੁਤ ਗੂੜ੍ਹੇ ਹੁੰਦੇ ਹਨ।

ਟੁੰਡਰਾ ਖੇਤਰ ਵਿਚ ਇਥੋਂ ਦੀ ਭੂ-ਆਕ੍ਰਿਤੀ ਦੇ ਹਿਸਾਬ ਨਾਲ ਵੱਖ ਵੱਖ ਕਿਸਮ ਦੀ ਬਨਸਪਤੀ ਮਿਲਦੀ ਹੈ। ਲਿਚਨ, ਵੱਖ ਵੱਖ ਕਿਸਮ ਦੀਆਂ ਕਾਈਆਂ, ਘਾਹ ਦੀਆਂ ਕਿਸਮਾਂ, ਕੁਸ਼ਨ ਪਲਾਂਟਸ (Cushion Plants) ਅਤੇ ਨੀਵੀਆਂ ਝਾੜੀਆਂ ਆਦਿ ਇਸ ਖੇਤਰ ਦੀ ਬਨਸਪਤੀ ਦੀਆਂ ਮੁੱਖ ਕਿਸਮਾਂ ਹਨ। ਇਨ੍ਹਾਂ ਵਿਚੋਂ ਲਿਚਨ ਦੇ ਪੌਦੇ ਜ਼ਿਆਦਾ ਕਰਕੇ ਚਟਾਨਾਂ ਦੀ ਸਤ੍ਹਾ ਉੱਤੇ ਪੇਪੜੀ ਵਾਂਗ ਜੰਮੇ ਹੁੰਦੇ ਹਨ ਤੇ ਜਾਂ ਫਿਰ ਜ਼ਮੀਨ ਦੇ ਉੱਤੇ ਨਰਮ ਸਿੱਲਗ੍ਰਾਹੀ ਸਫਾਂ ਨੁਮਾ (ਹਾਈਗਰੋਸਕੋਪਿਕ ਮੈਟਸ) ਫੈਲੇ ਦਿਖਾਈ ਦਿੰਦੇ ਹਨ। ਕਾਈਆਂ ਜ਼ਿਆਦਾ ਕਰਕੇ ਚਟਾਨਾਂ ਦੀਆਂ ਦਰਾੜਾਂ ਵਿਚ ਜਾਂ ਫਿਰ ਖਰਵੀ ਤੇ ਕੰਕਰੀਲੀਆਂ ਥਾਵਾਂ ਵਿਚ ਖੁਭੀਆਂ ਹੁੰਦੀਆਂ ਹਨ। ਘਾਹ ਅਤੇ ਗਾਹਨੁਮਾ ਝਾੜੀਆਂ ਜ਼ਿਆਦਾਤਰ ਗੁੱਛਿਆਂ ਵਿਚ ਲੰਬੀਆਂ ਪਤਲੀਆਂ ਕਾਤਰਾਂ ਜਹੀਆਂ ਦੇ ਰੂਪ ਵਿਚ ਉੱਗੀਆਂ ਹੁੰਦੀਆਂ ਹਨ। ਗੁੱਦੇਦਾਰ ਪੌਦਿਆਂ ਦੇ (ਕੁਸ਼ਨ ਪਲਾਂਟਸ) ਪੱਤੇ ਛੋਟੇ ਛੋਟੇ ਤੇ ਗੁੰਦਵੇਂ ਹੁੰਦੇ ਹਨ। ਇਹ ਹੇਠਲੇ ਪਾਸੇ ਤੋਂ ਸਖ਼ਤ ਹੁੰਦੇ ਹਨ ਤੇ ਇਨ੍ਹਾਂ ਦੀਆਂ ਮਜ਼ਬੂਤ ਮੂਸਲ ਜੜ੍ਹਾਂ (Robust caproots) ਕੰਕਰਾਂ ਵਿਚ ਧਸੀਆਂ ਹੁੰਦੀਆਂ ਹਨ। ਨੀਵੀਆਂ ਝਾੜੀਆਂ ਜਾਂ ਤਾਂ ਲਮਕਦੀਆਂ ਦਿਖਾਈ ਦਿੰਦੀਆਂ ਹਨ ਤੇ ਜਾਂ ਫਿਰ ਆਪੋ ਵਿਚ ਗੁੰਦਵੀਆਂ ਹੁੰਦੀਆਂ ਹਨ। ਟੁੰਡਰਾ ਦੇ ਪੌਦਿਆਂ ਦੇ ਕੁਝ ਖ਼ਾਸ ਲਛਣ ਹਨ ਕਿ ਇਥੇ ਪੌਦਿਆਂ ਦੀਆਂ ਸਾਲਾਨਾ ਕਿਸਮਾਂ ਬਿਲਕੁਲ ਨਹੀਂ ਹੁੰਦੀਆਂ ਤੇ ਪੌਦਿਆਂ ਦੀ ਉਪਜ ਬਹੁਤ ਕਰਕੇ ਅਲਿੰਗੀ ਪ੍ਰਜਣਨ ਦੀ ਕਿਸਮ ਦੀ ਹੁੰਦੀ ਹੈ। ਇਸ ਖੇਤਰ ਵਿਚ ਪੌਦਿਆਂ ਦੀਆਂ ਵੰਨਗੀਆਂ ਬਹੁਤ ਘੱਟ ਮਿਲਦੀਆਂ ਹਨ। ਇਸ ਖੇਤਰ ਵਿਚ ਕਿਸੇ ਤਰ੍ਹਾਂ ਦੇ ਦਰਖ਼ਤ ਦਿਖਾਈ ਨਹੀਂ ਦਿੰਦੇ, ਹਾਂ ਕਿਧਰੇ ਕਿਧਰੇ ਕਾਲੇ ਸਪਰੂਸ ਵਰਗੇ ਦਰਖ਼ਤਾਂ ਦੀਆਂ ਕੁਝ ਬੌਣੀਆਂ ਕਿਸਮਾਂ ਦਾ ਕੋਈ ਕੋਈ ਦਰਖ਼ਤ ਨਜ਼ਰ ਆਉਂਦਾ ਹੈ।

**ਜੀਵ-ਜੰਤੂ**—ਇਥੇ ਜੀਵ-ਜੰਤੂਆਂ ਦੀਆਂ ਵੀ ਬਹੁਤ ਘੱਟ ਕਿਸਮਾਂ ਮਿਲਦੀਆਂ ਹਨ। ਇਨ੍ਹਾਂ ਵਿਚੋਂ ਵੀ ਕਈ ਬਹੁ-ਗਿਣਤੀ ਵਿਚ ਪਾਏ ਜਾਂਦੇ ਹਨ ਜਿਵੇਂ ਲੈਮਿੰਗ (ਉੱਤਰੀ ਧਰੁਵ ਦੇ ਚੂਹੇ ਵਰਗਾ ਇਕ ਜਾਨਵਰ)। ਇਨ੍ਹਾਂ ਜਾਨਵਰਾਂ ਦੀ ਗਿਣਤੀ ਦੇ ਵਧਣ ਅਤੇ ਘੱਟਣ ਦਾ ਇਕ ਚੱਕਰ ਹੁੰਦਾ ਹੈ। ਟੁੰਡਰਾ ਦੇ ਬਹੁਤੇ ਪਸ਼ੂ ਪੰਛੀ

ਪਰਵਾਸੀ ਹਨ। ਮਸਕ ਆਕਸ (ਉੱਤਰੀ ਅਮਰੀਕਾ ਦਾ ਇਕ ਜੱਤਲ ਪਸ਼ੂ), ਖਰਗੋਸ਼, ਰੇਂਡੀਅਰ ਬਰਫ਼ਾਨੀ-ਉੱਲੂ ਅਤੇ ਪਲਾਰਮਿਗਨ ਇਥੋਂ ਦੇ ਮੂਲ ਜਾਨਵਰ ਹਨ ਜੋ ਇਥੋਂ ਦੇ ਟੱਪਰੀਵਾਸੀ ਲੋਕਾਂ ਦੇ ਜੀਵਨ ਦਾ ਸਹਾਰਾ ਹਨ। ਇਥੋਂ ਦੇ ਸਮੁੰਦਰਾਂ ਵਿਚ ਥਣਧਾਰੀ ਦਰਿਆਈ ਜਾਨਵਰ ਭਾਰੀ ਮਾਤਰਾ ਵਿਚ ਮਿਲਦੇ ਹਨ। ਪੰਛੀਆਂ ਦੀਆਂ ਵੀ ਬਹੁਤ ਸਾਰੀਆਂ ਕਿਸਮਾਂ ਅਜਿਹੀਆਂ ਹਨ ਜਿਨ੍ਹਾਂ ਦੇ ਪ੍ਰਜਣਨ ਖੇਤਰ ਟੁੰਡਰਾ ਵਿਚ ਵੀ ਹਨ ਕਿਉਂਕਿ ਇਥੇ ਗਰਮੀਆਂ ਵਿਚ ਦਿਨ ਬਹੁਤ ਵੱਡੇ ਹੁੰਦੇ ਹਨ। ਇਸ ਲਈ ਪੰਛੀਆਂ ਨੂੰ ਵੱਡੀ ਮਾਤਰਾ ਵਿਚ ਚੋਗਾ ਇਕੱਠਾ ਕਰਨ ਅਤੇ ਬੱਚਿਆਂ/ਬੋਟਾਂ ਦੇ ਵੱਡੇ ਵੱਡੇ ਝੁੰਡਾਂ ਨੂੰ ਚੋਗਾ ਦੇਣ ਵਿਚ ਸੌਖ ਰਹਿੰਦੀ ਹੈ। ਬਤਖ਼, ਹੰਸ ਅਤੇ ਟਟੀਹਰੀ ਇਥੋਂ ਦੇ ਪੰਛੀਆਂ ਦੇ ਖ਼ਾਸ ਨੁਮਾਇੰਦੇ ਹਨ। ਇਸ ਤੋਂ ਇਲਾਵਾ ਬੰਟਿੰਗਜ਼ ਲਾਂਗਸਪਰ ਅਤੇ ਚੰਡੋਲ ਆਦਿ ਪੰਛੀ ਵੀ ਮਿਲਦੇ ਹਨ। ਪਲਾਰਮਿਗਨ ਇਥੋਂ ਦੇ ਸਥਾਈ ਬਾਸ਼ਿੰਦੇ ਹਨ। ਇਹ ਗਰਮੀਆਂ ਵਿਚ ਇਥੋਂ ਦੀ ਮਿੱਟੀ ਜਿਹੇ ਭੂਰੇ ਰੰਗਾਂ ਦੇ ਹੋ ਜਾਂਦੇ ਹਨ ਪਰ ਸਰਦੀਆਂ ਵਿਚ ਇਹ ਸਫ਼ੈਦ ਜਿਹੇ ਲਗਦੇ ਹਨ। ਇਸੇ ਤਰ੍ਹਾਂ ਟੁੰਡਰਾ ਦੇ ਬਹੁਤੇ ਜੀਵ-ਜੰਤੂ ਸਰਦੀਆਂ ਵਿਚ ਸਫ਼ੈਦ ਕੋਟ ਵਾਲੇ ਹੋ ਜਾਂਦੇ ਹਨ।

**ਲੋਕ**—ਇਥੇ ਲੈਪ (Lapps), ਸਾਮਈਅਤ (Samoyeds) ਅਤੇ ਐਸਕੀਮੋ ਜਾਤੀਆਂ ਦੇ ਲੋਕ ਕਹਿੰਦੇ ਹਨ ਜੋ ਟੱਪਰੀ ਵਾਸੀ ਜੀਵਨ ਬਿਤਾਉਂਦੇ ਹਨ। ਸ਼ਿਕਾਰ ਕਰਨਾ ਅਤੇ ਮੱਛੀ ਫੜਨਾ ਇਨ੍ਹਾਂ ਦਾ ਮੁੱਖ ਕਿੱਤਾ ਹੈ।

ਹ. ਪੁ.—ਐਨ. ਅਮੈ. 27 : 218; ਚੈਂਬ. ਐਨ. 13 : 819; ਐਨ. ਬ੍ਰਿ. ਮੈ. 18 : 733

**ਟੁੰਡੀਲਾਟ, ਹਰਨਾਮ ਸਿੰਘ** : ਇਹ ਭਾਰਤ ਦਾ ਇਕ ਪ੍ਰਸਿੱਧ ਸੁਤੰਤਰਤਾ ਸੰਗਰਾਮੀ ਸੀ। ਇਸ ਦਾ ਜਨਮ 1884 ਵਿਚ ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ) ਦੇ ਪਿੰਡ ਕੋਟਲਾ ਨੌਧ ਸਿੰਘ ਵਿਖੇ ਇਕ ਸਾਧਾਰਣ ਜੱਟ ਘਰਾਣੇ ਵਿਚ ਹੋਇਆ। ਇਸ ਦੇ ਪਿਤਾ ਦਾ ਨਾਂ ਸ੍ਰ. ਗੁਰਦਿੱਤ ਸਿੰਘ ਸੀ। ਇਹ ਗਰੀਬੀ ਕਾਰਨ ਸਿਰਫ਼ ਪੰਜਵੀਂ ਜਮਾਤ ਤੱਕ ਹੀ ਸਿੱਖਿਆ ਪ੍ਰਾਪਤ ਕਰ ਸਕਿਆ ਜਿਸ ਕਰਕੇ ਥੋੜ੍ਹਾ ਬਹੁਤ ਉਰਦੂ ਤੇ ਫ਼ਾਰਸੀ ਪੜ੍ਹ ਲਿਖ ਸਕਦਾ ਸੀ। ਬਚਪਨ ਵਿਚ ਹੀ ਇਸ ਉਪਰ ਸਿੰਘ ਸਭਾ ਲਹਿਰ ਦਾ ਬਹੁਤ ਗਹਿਰਾ ਅਸਰ ਪਿਆ ਜਿਸ ਦੇ ਫਲਸਰੂਪ ਇਹ ਕਾਫ਼ੀ ਉਦਾਰਚਿੱਤ ਸਮਾਜਿਕ ਅਤੇ ਧਾਰਮਿਕ ਮਸਲਿਆਂ ਵਿਚ ਚੰਗਾ ਗਿਆਨਵਾਨ ਸਾਬਤ ਹੋਇਆ। ਹਰਨਾਮ ਸਿੰਘ ਜ਼ਿਆਦਾਤਰ ਟੁੰਡੀਲਾਟ ਕਰਕੇ ਹੀ ਜਾਣਿਆ ਜਾਂਦਾ ਹੈ। ਇਸਦੀ ਇਹ ਅੱਲ ਇਸ ਦੀ ਟੁੰਡੀ ਬਾਂਹ ਕਾਰਨ ਪਈ ਜਿਹੜੀ ਆਜ਼ਾਦੀ ਦੀਆਂ ਸਰਗਰਮੀਆਂ ਦੌਰਾਨ ਬੰਬ ਬਣਾਉਂਦਿਆਂ ਉੱਡ ਗਈ ਸੀ।

ਆਪਣੀ ਜ਼ਿੰਦਗੀ ਦੇ ਕੁਝ ਮੁਢਲੇ ਵਰ੍ਹੇ ਇਸਨੇ ਇੰਡੀਅਨ ਆਰਮੀ ਦੀ ਨੌਕਰੀ ਵਿਚ ਲਗਾਏ। 22 ਵਰ੍ਹਿਆਂ ਦੀ ਉਮਰ ਵਿਚ ਹਰਨਾਮ ਸਿੰਘ ਅਮਰੀਕਾ ਰਵਾਨਾ ਹੋਇਆ। ਉਥੋਂ ਇਹ ਇਕ ਸਾਲ ਵਾਸਤੇ (1909 ਤੋਂ 1910) ਕੈਨੇਡਾ ਚਲਾ ਗਿਆ। ਅਮਰੀਕਾ ਰਹਿੰਦਿਆਂ ਇਸ ਦਾ ਮੇਲ ਲਾਲਾ ਹਰਦਿਆਲ ਨਾਲ ਹੋਇਆ ਅਤੇ ਲਾਲਾ ਹਰਦਿਆਲ ਕੋਲੋਂ ਇਸ ਨੇ ਰਾਜਨੀਤੀ ਬਾਰੇ ਕਾਫ਼ੀ ਵਾਕਫ਼ੀ ਹਾਸਲ ਕੀਤੀ। ਇਸ ਅਰਸੇ ਦੌਰਾਨ ਇਹ ਬਹੁਤ ਸਾਰੇ ਹੋਰਨਾਂ ਭਾਰਤੀ ਬਗ਼ਾਵਤੀਆਂ ਨੂੰ ਵੀ ਮਿਲਦਾ-ਜੁਲਦਾ ਰਿਹਾ। ਅਜਿਹੀ ਸੰਗਤ ਦੇ ਫ਼ਲਸਰੂਪ ਹਰਨਾਮ ਸਿੰਘ ਦੇ ਮਨ ਵਿਚ ਇਹ ਗੱਲ ਪੱਕੀ ਤਰ੍ਹਾਂ ਬੈਠ ਗਈ ਕਿ 'ਬਦੇਸ਼ੀ ਹਕੂਮਤ ਭਾਰਤੀਆਂ ਲਈ ਇਕ ਵੱਡੀ ਲਾਅਨਤ ਹੈ ਅਤੇ ਇਹੋ ਹਕੂਮਤ ਭਾਰਤੀ ਜਨਤਾ ਦੀਆਂ ਬਹੁਤੀਆਂ ਔਕੜਾਂ ਤੇ ਮੁਸੀਬਤਾਂ ਦੀ ਜੜ੍ਹ ਹੈ ਜਿਸ ਨੂੰ ਹਥਿਆਰਬੰਦ ਬਗ਼ਾਵਤ ਨਾਲ ਹੀ ਹੱਲ ਕੀਤਾ ਜਾ ਸਕਦਾ ਹੈ।'

ਇਹ ਪਾਰਟੀ ਦੇ ਰਸਾਲੇ ਲਈ ਕਵਿਤਾਵਾਂ ਵੀ ਲਿਖਣ ਲਗਾ ਅਤੇ ਹੌਲੀ ਹੌਲੀ ਇਹ ਇਸ ਅਖ਼ਬਾਰ ਦੇ ਸੰਪਾਦਕੀ ਮੰਡਲ ਦਾ ਮੈਂਬਰ ਵੀ ਬਣਾ ਲਿਆ ਗਿਆ। ਸਾਨਫ਼ਰਾਂਸਿਸਕੋ ਰਹਿੰਦਿਆਂ ਇਸ ਨੇ ਮਿਸਟਰ ਜੈਕ ਤੋਂ ਬੰਬ ਬਣਾਉਣ ਦੀ ਤਕਨੀਕ ਸਿੱਖੀ। ਇਥੇ ਹੀ ਇਸ ਨੇ ਆਪਣੀ ਸੱਜੀ ਬਾਂਹ ਗਵਾਈ। ਪਹਿਲੀ ਵੱਡੀ ਜੰਗ ਸ਼ੁਰੂ ਹੁੰਦਿਆਂ ਹੀ ਇਹ ਭਾਰਤ ਪਰਤਿਆ ਤੇ ਪੰਜਾਬ ਦੇ ਪਿੰਡਾਂ ਵਿਚ ਜਾ ਕੇ ਉਨ੍ਹਾਂ ਨੂੰ ਬਦੇਸ਼ੀ ਹਕੂਮਤ ਵਿਰੁੱਧ ਬਗ਼ਾਵਤ ਕਰਨ ਲਈ ਪ੍ਰੇਰਿਆ। ਇਸੇ ਦੌਰਾਨ ਹਰਨਾਮ ਸਿੰਘ ਦੀ ਮੁਲਾਕਾਤ ਲਾਹੌਰ ਵਿਖੇ ਰਾਸ ਬਿਹਾਰੀ ਬੋਸ ਨਾਲ ਹੋਈ। ਇਸ ਦੀਆਂ ਸ਼ੱਕੀ ਸਰਗਰਮੀਆਂ ਉਪਰ ਭਾਰਤ ਸਰਕਾਰ ਨਿਗਾਹ ਰੱਖਣ ਲੱਗੀ। ਇਸ ਨੇ ਕਰਤਾਰ ਸਿੰਘ ਸਰਾਭਾ ਨਾਲ ਮਿਲ ਕੇ ਭਾਰਤ ਵਿਚੋਂ ਨਿਕਲ ਜਾਣ ਦੀ ਤਿਆਰੀ ਕੀਤੀ ਪਰ ਪੇਸ਼ਾਵਰ ਪਹੁੰਚ ਕੇ ਇਨ੍ਹਾਂ ਦੀ ਸਲਾਹ ਬਦਲ ਗਈ ਅਤੇ ਦਲੇਰੀ ਨਾਲ ਆਪਣੀਆਂ ਬਾਗ਼ੀ ਸਰਗਰਮੀਆਂ ਵਿਚ ਫਿਰ ਜੁਟ ਗਏ। ਛੇਤੀ ਹੀ ਇਸ ਨੂੰ ਲਾਹੌਰ ਸਾਜ਼ਿਸ਼ ਕੇਸ ਵਿਚ ਗ੍ਰਿਫ਼ਤਾਰ ਕਰਕੇ ਕਾਲੇ ਪਾਣੀ ਭੇਜ ਦਿੱਤਾ ਗਿਆ। ਜੇਲ੍ਹ ਵਿਚ ਰਹਿੰਦਿਆਂ ਇਸ ਨੇ ਦਲੇਰੀ ਤੇ ਹੌਸਲਾ ਕਾਇਮ ਰੱਖਿਆ। ਉਥੇ ਇਸ ਨੇ ਹੋਰਾਂ ਕੈਦੀਆਂ ਦੀਆਂ ਮੰਗਾਂ ਪੂਰੀਆਂ ਕਰਵਾਉਣ ਲਈ ਭੁੱਖ-ਹੜਤਾਲ ਵੀ ਕੀਤੀ। ਫਿਰ ਸਰਕਾਰ ਨੇ ਇਸ ਨੂੰ ਮਦਰਾਸ, ਪੂਨਾ, ਬੰਬਈ, ਮੀਆਂਵਾਲੀ ਅਤੇ ਅੰਬਾਲੇ ਦੀਆਂ ਜੇਲ੍ਹਾਂ ਵਿਚ ਵਾਰੀ ਵਾਰੀ ਰੱਖਿਆ ਅਤੇ 1930 ਵਿਚ ਸਿਹਤ ਦੀ ਖਰਾਬੀ ਕਾਰਨ ਇਸ ਨੂੰ ਰਿਹਾਈ ਦੇ ਦਿੱਤੀ ਗਈ।

ਜੇਲ੍ਹ ਵਿਚੋਂ ਆ ਕੇ ਹਰਨਾਮ ਸਿੰਘ ਆਰਾਮ ਨਾਲ ਨਹੀਂ ਬੈਠ ਸਕਿਆ। ਆਪਣੀ ਸਿਹਤ ਅਤੇ ਉਮਰ ਦੀ ਹੈਸੀਅਤ ਅਨੁਸਾਰ ਇਹ ਕਿਰਤੀ ਕਿਸਾਨ ਪਾਰਟੀ ਵਿਚ ਸ਼ਾਮਲ ਹੋ ਗਿਆ। ਪਿੱਛੋਂ ਜਾ ਕੇ ਇਹੋ ਪਾਰਟੀ ਕਮਿਊਨਿਸਟ ਪਾਰਟੀ ਕਹਾਈ। ਰਾਜਨੀਤੀ ਵਿਰੋਧੀ ਸਰਗਰਮੀਆਂ ਕਾਰਨ ਹਰਨਾਮ ਸਿੰਘ ਨੂੰ 1941 ਵਿਚ ਫਿਰ ਜੇਲ੍ਹ ਵਿਚ ਡੱਕ ਦਿੱਤਾ ਗਿਆ ਤੇ 1945 ਤੱਕ ਕੈਦ ਰਿਹਾ।

ਆਪਣੇ ਦੇਸ਼-ਭਗਤੀ ਦੇ ਜੀਵਨ-ਕਾਲ ਦੌਰਾਨ ਗਦਰੀ ਯੋਧਿਆਂ ਤੋਂ ਇਲਾਵਾ ਹਰਨਾਮ ਸਿੰਘ ਦੇ ਤਰਕਨਾਥ ਦਾਸ, ਪੰਡਤ ਖ਼ੁਸ਼ੀ ਰਾਮ, ਰਾਸ ਬਿਹਾਰੀ ਬੋਸ, ਅਮਰ ਸਿੰਘ, ਸ਼ਿਵ ਸਿੰਘ ਆਦਿ ਨਾਲ ਵੀ ਕਾਫ਼ੀ ਨਜ਼ਦੀਕੀ ਸਬੰਧ ਸਨ ਅਤੇ ਇਹ ਆਜ਼ਾਦੀ ਸਬੰਧੀ ਸਰਗਰਮੀਆਂ ਬਾਰੇ ਇਕ ਦੂਜੇ ਦੀ ਅਗਵਾਈ ਲੈਂਦੇ ਸਨ ਅਤੇ ਰਾਇ ਮਸ਼ਵਰਾ ਕਰਦੇ ਰਹਿੰਦੇ ਸਨ।

ਸੰਨ 1962 ਵਿਚ ਇਹ ਬਹਾਦਰ ਯੋਧਾ ਸਦਾ ਦੀ ਨੀਂਦ ਸੌਂ ਗਿਆ।

ਹ. ਪੁ.—ਡਿ. ਨੈ. ਬਾ. 4 : 362; ਐਮੀ. ਫ੍ਰੀ. ਫ਼ਾ. ਪੰ. 125

**ਟੁੰਡੇ ਅਸਰਾਜੇ ਦੀ ਵਾਰ** : ਅਸਰਾਜ ਸਾਰੰਗ ਰਾਜੇ ਦਾ ਪੁੱਤਰ ਸੀ। ਇਸ ਦੀ ਕਹਾਣੀ ਪੂਰਨ ਭਗਤ ਦੇ ਕਿੱਸੇ ਨਾਲ ਮਿਲਦੀ ਹੈ। ਰਾਜਾ ਪਹਿਲੀ ਰਾਣੀ ਦੇ ਮਰਨ ਤੇ ਦੂਜਾ ਵਿਆਹ ਕਰਵਾ ਲੈਂਦਾ ਹੈ। ਅਸਰਾਜ ਮਤਰੇਈ ਮਾਂ ਦੇ ਕਾਮ-ਪਿਆਰ ਦੇ ਛਲਾਵੇ ਵਿਚ ਫਸਣ ਤੋਂ ਇਨਕਾਰ ਕਰ ਦਿੰਦਾ ਹੈ। ਰਾਣੀ ਰਾਜੇ ਦੇ ਕੋਲ ਅਸਰਾਜ ਉੱਤੇ ਝੂਠਾ ਦੂਸ਼ਣ ਲਾਉਂਦੀ ਹੈ। ਰਾਜਾ ਆਪਣੇ ਪੁੱਤਰ ਨੂੰ ਮੌਤ ਦੀ ਸਜ਼ਾ ਦੇਣ ਲਈ ਵਜ਼ੀਰ ਨੂੰ ਕਹਿੰਦਾ ਹੈ। ਵਜ਼ੀਰ ਇਸ ਉੱਤੇ ਤਰਸ ਕਰਕੇ ਇਸ ਨੂੰ ਜੰਗਲ ਵਿਚ ਛੱਡ ਦਿੰਦਾ ਹੈ ਤੇ ਇਸ ਦੀ ਇਕ ਬਾਂਹ ਵੱਢ ਦਿੰਦਾ ਹੈ। ਇਸ ਤਰ੍ਹਾਂ ਇਹ ਇਕ ਬਾਂਹ ਵਾਲਾ (ਟੁੰਡਾ) ਬਣ ਜਾਂਦਾ ਹੈ। ਇਥੋਂ ਅਸਰਾਜ ਨੂੰ ਵਣਜਾਰਿਆਂ ਦਾ ਟੋਲਾ ਲੈ ਜਾਂਦਾ ਹੈ ਅਤੇ ਇਕ ਧੋਬੀ ਕੋਲ ਵੇਚ ਦਿੰਦਾ ਹੈ। ਸਮਾਂ ਪਾ ਕੇ ਇਸ ਸ਼ਹਿਰ ਦਾ ਰਾਜਾ

ਸੰਤਾਨ-ਹੀਨ ਹੀ ਮਰ ਜਾਂਦਾ ਹੈ ਅਤੇ ਵਜ਼ੀਰਾਂ ਦਾ ਆਪੋ ਵਿਚ ਫ਼ੈਸਲਾ ਹੁੰਦਾ ਹੈ ਕਿ ਜੋ ਮਨੁੱਖ ਸਭ ਤੋਂ ਪਹਿਲਾਂ ਸ਼ਹਿਰ ਦਾ ਦਰਵਾਜ਼ਾ ਖੜਕਾਵੇ ਉਸ ਨੂੰ ਰਾਜ ਦਿੱਤਾ ਜਾਵੇ। ਕਰਨੀ ਰੱਬ ਦੀ ਧੋਬੀ ਦਾ ਬਲਦ ਖੁਲ੍ਹ ਜਾਣ ਤੇ ਅਸਰਾਜ ਉਸ ਨੂੰ ਲੱਭਣ ਲਈ ਜਾਂਦਾ ਹੈ ਤੇ ਇਸ ਦੇਸ਼ ਦਾ ਰਾਜ ਉਸ ਨੂੰ ਮਿਲ ਜਾਂਦਾ ਹੈ। ਰਾਜੇ ਵਾਲੇ ਸੰਸਕਾਰ ਹੋਣ ਕਰਕੇ ਇਹ ਰਾਜ ਪ੍ਰਬੰਧ ਚੰਗਾ ਕਰਦਾ ਹੈ। ਗੁਆਂਢੀ ਦੇਸ਼ਾਂ ਵਿਚ ਕਾਲ ਪੈ ਜਾਂਦਾ ਹੈ ਅਤੇ ਅਸਰਾਜ ਦੇ ਰਾਜ ਵਿੱਚ ਸੁਕਾਲ ਹੁੰਦਾ ਹੈ। ਸੋ ਗੁਆਂਢੀ ਦੇਸ਼ਾਂ ਦੇ ਨਾਲ ਇਸ ਦੇ ਪਿਤਾ ਦਾ ਉਹੀ ਵਜ਼ੀਰ ਵੀ ਅਨਾਜ ਲੈਣ ਆਉਂਦਾ ਹੈ ਜੋ ਇਸ ਨੂੰ ਪਛਾਣ ਲੈਂਦਾ ਹੈ। ਰਾਜੇ ਨੂੰ ਵੀ ਆਪਣੇ ਪੁੱਤਰ ਦੇ ਨੇਕ ਆਚਰਣ ਬਾਰੇ ਪਤਾ ਲੱਗ ਜਾਂਦਾ ਹੈ ਅਤੇ ਉਹ ਆਪਣਾ ਰਾਜ ਇਸ ਦੇ ਹਵਾਲੇ ਕਰ ਦਿੰਦਾ ਹੈ।

ਢਾਡੀਆਂ ਨੇ ਇਹ ਬਿਰਤਾਂਤ ਵਾਰ ਵਿਚ ਜੋੜ ਕੇ ਰਾਜੇ ਦੇ ਦਰਬਾਰ ਵਿਚ ਗਾਇਆ ਅਤੇ ਇਨਾਮ ਹਾਸਲ ਕੀਤਾ। ਉਸ ਸਮੇਂ ਤੋਂ ਢਾਡੀ ਇਹ ਵਾਰ ਗਾਉਂਦੇ ਆ ਰਹੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਆਸਾ ਦੀ ਵਾਰ' ਵੀ ਇਸੇ ਸੁਰ ਉੱਤੇ ਗਾਉਣ ਦੀ ਆਗਿਆ ਦਿੱਤੀ ਹੈ। ਇਸ ਵਾਰ ਵਿਚ ਵੱਖ ਵੱਖ ਘਟਨਾਵਾਂ ਨੂੰ ਸੁਚੱਜੜਾ ਨਾਲ ਬਿਆਨ ਕੀਤਾ ਗਿਆ ਹੈ। ਜਿਵੇਂ—

ਭਬਕਿਓ ਸ਼ੇਰ ਸਰਦੂਲ ਰਾਇ, ਰਣ ਮਾਰੂ ਵੱਜੇ।
ਖ਼ਾਨ ਸੁਲਤਾਨ ਵਡ ਸੂਰਮੇ, ਵਿਚ ਰਣ ਦੇ ਗੱਜੇ।
ਖ਼ਤ ਲਿਖੇ ਟੁੰਡੇ ਅਸਰਾਜ ਨੂੰ, ਪਾਤਸ਼ਾਹੀ ਅੱਜੇ।
ਟਿੱਕਾ ਸਾਰੰਗ ਬਾਪ ਦੇ ਦਿੱਤਾ ਭਰ ਲੱਜੇ।
ਫਤਹਿ ਪਾਏ ਅਸਰਾਜ ਜੀ, ਸ਼ਾਹੀ ਘਰ ਸੱਜੇ।

ਹ. ਪੁ.—ਪੰ. ਸਾ. ਇ.—ਡਾ. ਗੋਪਾਲ ਸਿੰਘ; ਆਸਾ ਦੀ ਵਾਰ ਸਟੀਕ—ਪ੍ਰੋ. ਸਾਹਿਬ ਸਿੰਘ

**ਟੁਪੇਲੀਅਸ, ਜ਼ਾਕਾਰਿਅਸ** : ਸਵੀਡਨ ਫਿਨਲੈਂਡ ਦੇ ਇਸ ਪੱਤਰਕਾਰ, ਸਿਖਿਅਕ ਅਤੇ ਲੇਖਕ ਦਾ ਜਨਮ 14 ਜਨਵਰੀ, 1818 ਨੂੰ ਫਿਨਲੈਂਡ ਵਿਚ ਕੁੱਦਨਾਸ ਵਿਖੇ ਹੋਇਆ। ਸੰਨ 1848

ਜ਼ਾਕਾਰਿਅਸ ਟੁਪੇਲੀਅਸ

ਵਿਚ ਗ੍ਰੇਜੂਏਸ਼ਨ ਪਾਸ ਕਰਨ ਉਪਰੰਤ 1842 ਤੋਂ 1860 ਤੱਕ ਹੈਲਸਿੰਕੀ ਵਿਖੇ 'Tidningar' ਨਾਮੀ ਰਸਾਲੇ ਦਾ ਸੰਪਾਦਨ ਕੀਤਾ। ਇਸ ਰਸਾਲੇ ਵਿਚ ਇਸ ਦੀਆਂ ਮੁਢਲੀਆਂ ਕਵਿਤਾਵਾਂ ਅਤੇ ਕਹਾਣੀਆਂ ਪ੍ਰਕਾਸ਼ਿਤ ਹੋਈਆਂ। ਸੰਨ 1854 ਤੋਂ 1878 ਤੱਕ ਇਸ ਨੇ ਯੂਨੀਵਰਸਿਟੀ ਆੱਫ ਹੈਲਸਿੰਕੀ ਵਿਖੇ ਇਤਿਹਾਸ ਪੜ੍ਹਾਇਆ। ਸੰਨ 1875 ਤੋਂ 1878 ਤੱਕ ਇਹ ਯੂਨੀਵਰਸਿਟੀ ਦਾ ਪ੍ਰੈਜ਼ੀਡੈਂਟ ਰਿਹਾ।

ਸਵੀਡਨ ਭਾਸ਼ਾ ਵਿਚ ਲਿਖੀਆਂ ਟੁਪੇਲੀਅਸ ਦੀਆਂ ਕ੍ਰਿਤਾਂ ਫ਼ਿਨਲੈਂਡ ਦੇ ਕੌਮੀ ਸਾਹਿਤ ਦੀਆਂ ਪ੍ਰਮਾਣਿਕ ਕ੍ਰਿਤਾਂ ਹਨ। ਇਸ ਨੇ ਕਵਿਤਾ, ਨਾਵਲ, ਨਾਟਕ, ਬੱਚਿਆਂ ਦੀਆਂ ਕਹਾਣੀਆਂ ਅਤੇ ਲੇਖ ਲਿਖੇ। ਤਿੰਨ ਜਿਲਦਾਂ ਵਿਚ ਛਪੀ 'Ljungblommor' (1845–1854) ਇਸ ਦੀ ਉੱਤਮ ਕਵਿਤਾ ਦੀ ਪੁਸਤਕ ਹੈ। 'Nyablad' ਅਤੇ 'Ljung' (1889) ਇਸ ਦੀਆਂ ਕਵਿਤਾਵਾਂ ਦੀਆਂ ਹੋਰ ਪੁਸਤਕਾਂ ਹਨ। ਸਵੀਡਨ ਅਤੇ ਫਿਨਲੈਂਡ ਦੇ 17ਵੀਂ ਅਤੇ 18ਵੀਂ ਸਦੀ ਦੇ ਇਤਿਹਾਸ ਦੇ ਆਧਾਰਿਤ 'Faltskarns' (1853–1867) ਇਸ ਦਾ ਇਕ ਪ੍ਰਸਿੱਧ ਨਾਵਲ ਹੈ। ਇਸ ਦੀਆਂ ਬੱਚਿਆਂ ਦੀਆਂ ਪਸੁਤਕਾਂ ਵਿਚ 'Sagor' (4 ਜਿਲਦਾਂ, 1847–1852) 'Boken Om Vart Land' (1875) ਅਤੇ 'Lasning for barn' (1865–1896) ਆਦਿ ਸ਼ਾਮਲ ਹਨ। ਬੱਚਿਆਂ ਲਈ ਇਸ ਨੇ ਫ਼ਿਨਲੈਂਡ ਦੀਆਂ ਲੋਕ ਕਥਾਵਾਂ ਅਤੇ ਪਰੀ-ਕਥਾਵਾਂ ਵੀ ਲਿਖੀਆਂ। ਇਸ ਦੀਆਂ ਸਾਰੀਆਂ ਕਿਰਤਾਂ ਦਾ ਅੰਗਰੇਜ਼ੀ ਭਾਸ਼ਾ ਵਿਚ ਅਨੁਵਾਦ ਹੋਇਆ ਹੈ।

12 ਮਾਰਚ, 1898 ਨੂੰ ਹੈਲਸਿੰਕੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 47; ਐਨ. ਅਮੈ. 26 : 698

**ਟੁਮਸਰ** : ਇਹ ਭਾਰਤ ਦੇ ਮਹਾਰਾਸ਼ਟਰ ਰਾਜ ਦੇ ਭੰਡਾਰਾ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਭੰਡਾਰਾ ਸ਼ਹਿਰ ਤੋਂ ਲਗਭਗ 40 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਟੁਮਸਰ ਪਹਿਲਾਂ ਤੋਂ ਹੀ ਮਹੱਤਵਪੂਰਨ ਵਪਾਰਕ ਸ਼ਹਿਰ ਹੈ। ਇਥੇ ਜ਼ਿਲ੍ਹੇ ਦੇ ਉੱਤਰੀ ਹਿੱਸੇ ਤੋਂ ਅਤੇ ਨਾਲ ਲਗਦੇ ਸਿਉਨੀ ਅਤੇ ਬਾਲਾਘਾਟ ਦੇ ਖੇਤਰਾਂ ਵਿਚੋਂ ਚੀਜ਼ਾਂ ਆਉਂਦੀਆਂ ਹਨ। ਬਹੁਤ ਪਹਿਲਾਂ ਤੋਂ ਹੀ ਇਥੇ ਇਕ ਪੱਕੀ ਛੱਤੀ ਹੋਈ ਮੰਡੀ ਬਣਾਈ ਹੋਈ ਹੈ ਤੇ ਹਫ਼ਤਾਵਾਰ ਮੰਡੀ ਲਗਦੀ ਹੈ। ਟੁਮਸਰ ਇਸ ਦੇ ਦੁਆਲੇ ਦੇ ਖੇਤਰ ਵਿਚ ਪੈਦਾ ਹੋਣ ਵਾਲੇ ਚੌਲਾਂ ਲਈ ਇਕ ਮਸ਼ਹੂਰ ਮੰਡੀ ਵੀ ਹੈ। ਇਸ ਤੋਂ ਇਲਾਵਾ ਇਹ ਸ਼ਹਿਰ ਸੂਤੀ ਕੱਪੜੇ ਲਈ ਵੀ ਜਾਣਿਆ ਜਾਂਦਾ ਹੈ। ਇਹ ਕਪੜਾ ਇਸ ਸ਼ਹਿਰ ਵਿਚ ਅਤੇ ਸ਼ਹਿਰ ਦੇ ਦੁਆਲੇ ਦੇ ਕੁਝ ਪਿੰਡਾਂ ਵਿਚ ਬੁਣਿਆ ਜਾਂਦਾ ਹੈ ਜਿਸ ਵਿਚ ਲਾਲ ਕਿਨਾਰੀ ਵਾਲੀਆਂ ਚਿੱਟੀਆਂ ਧੋਤੀਆਂ ਮੁੱਖ ਤੌਰ ਤੇ ਬਣਾਈਆਂ ਜਾਂਦੀਆਂ ਹਨ। ਸੰਨ 1867 ਤੋਂ ਇਥੇ ਮਿਉਂਸਪਲਟੀ ਸਥਾਪਿਤ ਹੈ।

ਆਬਾਦੀ—38,519 (1991)

12° 31′ ਉ. ਵਿਥ.; 76° 58′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 24 : 59

**ਟੁਮਕੁਰ** : ਜ਼ਿਲ੍ਹਾ—ਇਹ ਦੱਖਣੀ ਭਾਰਤ ਦੇ ਕਰਨਾਟਕ ਰਾਜ ਦਾ ਪੂਰਬੀ ਜ਼ਿਲ੍ਹਾ ਹੈ। ਇਹ ਦੱਖਣੀ ਪਠਾਰ ਉੱਤੇ 10,606 ਵ. ਕਿ. ਮੀ. ਦੇ ਰਕਬੇ ਤੇ ਫੈਲਿਆ ਹੋਇਆ ਹੈ। ਇਸ ਦੀ ਆਬਾਦੀ 23,05,819 (1991) ਹੈ। ਜ਼ਿਲ੍ਹੇ ਦੇ ਪੂਰਬ ਵੱਲ ਪਹਾੜਾਂ ਦੀ ਇਕ ਲੜੀ ਇਸ ਦੀ ਹੱਦਬੰਦੀ ਕਰਦੀ ਹੋਈ ਕਰਿਸ਼ਨਾ ਤੇ ਕਾਵੇਰੀ ਦਰਿਆਵਾਂ ਤੇ ਬੇਸਿਨਾਂ ਨੂੰ ਵੱਖ ਕਰਦੀ ਹੈ। ਸੀਮਸਾ ਦਰਿਆ ਜ਼ਿਲ੍ਹੇ ਦੀ ਜਲ-ਨਿਕਾਸੀ ਕਰਦਾ ਹੈ। ਇਥੋਂ ਦੇ ਚਸ਼ਮੇ ਸਿੰਜਾਈ ਦਾ ਮੰਤਵ ਪੂਰਾ ਕਰਦੇ ਹਨ। ਬਾਜਰਾ, ਚੌਲ ਤੇ ਤੇਲਾਂ ਦੇ ਬੀਜ ਇਸ ਜ਼ਿਲ੍ਹੇ

ਦੀਆਂ ਵੱਡੀਆਂ ਫ਼ਸਲਾਂ ਹਨ। ਤਿਪਤੁਰ ਤੇ ਚਿਕਨਾਇਆਕਨਹਲੀ ਦੇ ਇਲਾਕੇ ਖੋਪੇ ਦੇ ਉਤਪਾਦਨ ਲਈ ਮਸ਼ਹੂਰ ਹਨ। ਕੱਚਾ ਲੋਹਾ, ਚੂਨਾ, ਪੱਥਰ ਅਤੇ ਕਰੰਡ (ਕੁਰਨ-ਪੱਥਰ) ਇਸ ਦੇ ਖਣਿਜੀ ਪਦਾਰਥ ਹਨ।

ਮੁਢਲੇ ਸਮਿਆਂ ਦੌਰਾਨ ਇਸ ਪ੍ਰਦੇਸ਼ ਉੱਪਰ ਗੰਗਾ ਰਾਜਿਆਂ ਦਾ ਰਾਜ ਸੀ। ਪਲਵਾ ਨੋਲੰਬਾ ਰਾਜਿਆਂ ਨੇ ਆਪਣੇ ਰਾਜ-ਕਾਲ ਦੌਰਾਨ ਪੈਂਜੈਰੂ ਜਾਂ ਹੈਂਜੈਰੂ ਜਿਸ ਨੂੰ ਹੇਮਪਤੀ ਵੀ ਕਿਹਾ ਜਾਂਦਾ ਹੈ, ਨੂੰ ਆਪਣੀ ਰਾਜਧਾਨੀ ਬਣਾਇਆ। ਗੰਗਾ ਰਾਜਿਆਂ ਤੋਂ ਪਿੱਛੋਂ ਹੋਇਸਲਾਸ ਖ਼ਾਨਦਾਨ ਇਸ ਖੇਤਰ ਤੇ ਕਾਬਜ਼ ਹੋ ਗਿਆ। ਇਨ੍ਹਾਂ ਨੇ ਹੈਂਜੈਰੂ ਤੇ ਨਿਦੁਗਲ ਮੁਖੀਆਂ ਨੂੰ ਦਬਾਅ ਲਿਆ। ਟੁਮਕੁਰ ਜ਼ਿਲ੍ਹੇ ਦਾ ਅੱਧਾ ਹਿੱਸਾ ਹੋਇਸਲਾਸ ਅਧੀਨ ਅਤੇ ਅੱਧਾ ਚਾਲੂਕਿਆ ਅਧੀਨ ਆ ਗਿਆ। ਇਸ ਪਿੱਛੋਂ ਵਿਜੇਨਗਰ ਰਿਆਸਤ ਅਧੀਨ ਇਸ ਜ਼ਿਲ੍ਹੇ ਦਾ ਸਦਰ-ਮੁਕਾਮ ਦੇਵਾਰਾਯਾਦੁਰਗ ਨੂੰ ਬਣਾਇਆ ਗਿਆ। ਵਿਜੇਨਗਰ ਦੀ ਬਾਦਸ਼ਾਹਤ ਦੇ ਪਤਨ ਦੇ ਪਿੱਛੋਂ ਇਹ ਇਲਾਕਾ ਸ਼ਿਵਾਜੀ ਦੇ ਪਿਤਾ ਸ਼ਾਹ ਜੀ ਅਧੀਨ ਆਇਆ। ਸੰਨ 1687 ਵਿਚ ਮੁਗ਼ਲਾਂ ਦਾ ਕਬਜ਼ਾ ਹੋਇਆ ਤੇ ਉਨ੍ਹਾਂ ਨੇ ਇਸ ਦੇ ਕਰਨਾਟਕ ਵਾਲੇ ਖੇਤਰ ਦੀ ਰਾਜਧਾਨੀ ਸੀਰਾ ਸਥਾਪਿਤ ਕੀਤੀ। 70 ਵਰ੍ਹੇ ਤੱਕ ਇਥੇ ਮੁਗ਼ਲਾਂ ਦਾ ਕਬਜ਼ਾ ਰਿਹਾ। ਸੰਨ 1757 ਵਿਚ ਸੀਰਾ ਮਰਾਠਿਆਂ ਦੇ ਹੱਥ ਚਲਾ ਗਿਆ। ਦੋ ਸਾਲ ਬਾਅਦ ਸ਼ਾਂਤੀ ਸੰਧੀ ਉਪਰੰਤ ਇਸ ਨੂੰ ਫਿਰ ਵਾਪਸ ਮੁਗ਼ਲਾਂ ਦੇ ਹਵਾਲੇ ਕਰ ਦਿੱਤਾ। ਕੁਝ ਚਿਰ ਪਿੱਛੋਂ ਹੀ ਮੈਸੂਰ ਦੇ ਰਾਜਿਆਂ ਨੇ ਇਸ ਨੂੰ ਆਪਣੇ ਰਾਜ-ਖੇਤਰ ਵਿਚ ਮਿਲਾ ਲਿਆ। ਸੰਨ 1761 ਵਿਚ ਹੈਦਰ ਅਲੀ ਨੂੰ ਸੀਰਾ ਦੇ ਨਵਾਬ ਦਾ ਖਿਤਾਬ ਦੇ ਕੇ ਇਸ ਖੇਤਰ ਦਾ ਪ੍ਰਸ਼ਾਸਨ ਸੰਭਾਲ ਦਿੱਤਾ ਗਿਆ। ਮੁਗ਼ਲਾਂ ਦੇ ਮਰਾਠਿਆਂ ਦੀਆਂ ਆਪਸੀ ਜੰਗਾਂ ਦੌਰਾਨ ਇਹ ਇਕ ਤੋਂ ਦੂਜੇ ਰਾਜੇ ਕੋਲ ਕਈ ਵਾਰੀ ਗਿਆ ਤੇ ਆਇਆ। ਸੰਨ 1774 ਵਿਚ ਟੀਪੂ ਸੁਲਤਾਨ ਨੇ ਇਸ ਉਪਰ ਆਪਣਾ ਹੱਕ ਜਮਾਇਆ। ਲਾਰਡ ਕਾਰਨਵਾਲਿਸ ਦੇ ਅਧੀਨ 1791 ਵਿਚ ਮਰਾਠਿਆਂ ਨੇ ਇਕ ਵਾਰੀ ਫਿਰ ਕੁਝ ਸਮੇਂ ਲਈ ਟੁਮਕੁਰ ਖੇਤਰ ਤੇ ਕਬਜ਼ਾ ਕੀਤਾ।

ਇਸ ਖੇਤਰ ਵਿਚ ਸਤਾਰ੍ਹਵੀਂ ਸਦੀ ਦੇ ਉਸਾਰੀ-ਕਲਾ ਦੇ ਮੁਹੰਮਦੀ ਨਮੂਨੇ ਇਮਾਰਤਾਂ ਦੇ ਰੂਪ ਵਿਚ ਕਈ ਥਾਈਂ ਮੌਜੂਦ ਹਨ। ਜ਼ਿਲ੍ਹੇ ਦੀਆਂ ਯਾਦਗਾਰੀ ਉਕਰਾਈਆਂ ਨੂੰ ਤਰਜਮਾ ਕਰਕੇ ਪ੍ਰਕਾਸ਼ਿਤ ਕਰਵਾਇਆ ਗਿਆ ਹੈ।

ਜ਼ਿਲ੍ਹੇ ਵਿਚ ਮਹਾਂ-ਮਾਰਗ ਤੇ ਰੇਲ-ਮਾਰਗਾਂ ਦਾ ਜਾਲ ਵਿਛਿਆ ਹੋਇਆ ਹੈ ਜਿਸ ਦੇ ਫਲਸਰੂਪ ਇਸ ਖੇਤਰ ਨੇ ਚੌਹ-ਪੱਖੀ ਤਰੱਕੀ ਕੀਤੀ ਹੈ।

ਹ. ਪੁ.—ਐਨ. ਬ੍ਰਿ. ਮਾ. 12 : 36; ਇੰਪ. ਗ. ਇੰਡ. 24 : 52

**ਟੁਮਕੁਰ** : ਸ਼ਹਿਰ—ਇਹ ਭਾਰਤ ਦੇ ਕਰਨਾਟਕ ਰਾਜ ਦੇ ਟੁਮਕੁਰ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਪਹਿਲਾਂ ਇਹ ਮੈਸੂਰ ਰਾਜ ਦਾ ਮਹੱਤਵਪੂਰਨ ਸ਼ਹਿਰ ਹੁੰਦਾ ਸੀ। ਟੁਮਕੁਰ ਰਾਜ ਦੇ ਪੂਰਬੀ ਹਿੱਸੇ ਵਿਚ ਦੇਵਰਾਯਾਦੁਰਗ ਪਹਾੜ ਦੇ ਪੈਰਾਂ ਵਿਚ 1,190 ਮੀ. ਦੀ ਉਚਾਈ ਤੇ ਵਸਿਆ ਹੋਇਆ ਇਕ ਰਮਣੀਕ, ਸਿਹਤ-ਅਫ਼ਜ਼ਾ ਅਤੇ ਦ੍ਰਿਸ਼ਭਰਪੂਰ ਸ਼ਹਿਰ ਹੈ। ਬੰਗਲੌਰ ਤੋਂ ਇਹ 60 ਕਿ. ਮੀ. ਉੱਤਰ-ਪੱਛਮ ਵੱਲ ਹੈ। 12ਵੀਂ ਸਦੀ ਦੌਰਾਨ ਟੁਮਕੁਰ ਸ਼ਹਿਰ ਐਨੀਬਿੱਦਾਜਰੀ (Anebiddajari) ਜ਼ਿਲ੍ਹੇ ਵਿਚ ਸ਼ਾਮਲ ਸੀ ਅਤੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਸ਼ਹਿਰ ਨੂੰ ਮੈਸੂਰ ਘਰਾਣੇ ਦੇ ਕਾਂਤਾ ਅਰਸੂ ਨਾਮੀ ਸਰਦਾਰ ਨੇ ਵਸਾਇਆ ਅਤੇ ਇਥੇ ਇਕ ਕਿਲਾ ਬਣਵਾਇਆ। ਸੰਨ 1870 ਵਿਚ ਇਥੇ ਮਿਉਂਸਪਲਟੀ ਸਥਾਪਿਤ ਕੀਤੀ ਗਈ।

ਅਜੋਕਾ ਟੁਮਕੁਰ ਸ਼ਾਹ ਰਾਹਾਂ ਦਾ ਕੇਂਦਰ ਅਤੇ ਰੇਲਵੇ ਦਾ ਵੱਡਾ ਜੰਕਸ਼ਨ ਹੋਣ ਕਰਕੇ ਛੋਟੇ ਉਦਯੋਗਾਂ ਦਾ ਜਨਮਦਾਤਾ ਹੈ। ਔਜ਼ਾਰ ਤਿਆਰ ਕਰਨ, ਸਾਬਣ ਬਣਾਉਣ, ਚੌਲ ਛੜਨ ਅਤੇ ਤੇਲ ਕੱਢਣਾ ਇਥੋਂ ਦੇ ਮੁੱਖ ਉਦਯੋਗ ਹਨ।

ਆਬਾਦੀ—2,30,100 (1991)

13° 21′ ਉ. ਵਿਥ.; 77° 06′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 36; ਇੰਪ. ਗ. ਇੰਡ. 24 : 59

**ਟੁਮਾਕੋ** : ਇਹ ਦੱਖਣ-ਪੱਛਮੀ ਕੋਲੰਬੀਆ ਦੇ ਨਾਰੀਨੋ ਡਿਪਾਰਟਮੈਂਟ ਦਾ ਇਕ ਸ਼ਹਿਰ ਹੈ ਜਿਹੜਾ ਸ਼ਾਂਤ ਮਹਾਂਸਾਗਰੀ ਸਾਹਿਲ ਉਪਰ ਖਾੜੀ ਟੁਮਾਕੋ ਦੇ ਦੱਖਣੀ ਸਿਰੇ ਵੱਲ ਇਕ ਛੋਟੇ ਜਿਹੇ ਜਜ਼ੀਰੇ ਉੱਪਰ ਵਾਕਿਆ ਹੈ। ਇਸ ਸ਼ਹਿਰ ਦੀ ਬੁਨਿਆਦ 1570 ਵਿਚ ਟੁਮਾਸ ਨਾਮੀ ਇਕ ਇੰਡੀਅਨ ਚੀਫ਼ ਨੇ ਰੱਖੀ ਜਿਸ ਦੇ ਪਿੱਛੇ ਇਸ ਸ਼ਹਿਰ ਦਾ ਨਾਂ ਵੀ ਟੁਮਾਕੋ ਰੱਖਿਆ ਗਿਆ। ਰਬੜ ਅਤੇ ਸਿਨਕੋਨਾ-ਛਿੱਲ ਦੀ ਬਰਾਮਦ ਸਦਕਾ ਟੁਮਾਕੋ ਦੀ ਆਰਥਿਕਤਾ ਇਕ ਵਾਰ ਤਾਂ ਸਿਖ਼ਰਾਂ ਤੇ ਪਹੁੰਚੀ ਪਰ ਕੁਝ ਚਿਰ ਬਾਅਦ ਆਮਦਨ ਵਿਚ ਘਾਟਾ ਸ਼ੁਰੂ ਹੋ ਗਿਆ। ਪੂਟੂਮਾਯੋ ਤੇਲ-ਭੰਡਾਰ ਤੋਂ ਪਾਈਪ ਲਾਈਨ ਟੁਮਾਕੋ ਤੱਕ ਪਹੁੰਚਣ ਨਾਲ ਟੁਮਾਕੋ ਮੁੜ ਖੁਸ਼ਹਾਲੀ ਵੱਲ ਕਦਮ ਪੁੱਟਣ ਲੱਗਾ। ਇਸ ਤੋਂ ਬਿਨਾਂ ਇਥੇ ਲੱਕੜੀ ਦੇ ਉਦਯੋਗ ਵੀ ਸਥਾਪਿਤ ਹਨ ਅਤੇ ਵੱਡੀ ਮਾਤਰਾ ਵਿਚ ਪਲਾਈਵੁੱਡ ਤਿਆਰ ਕੀਤੀ ਜਾਂਦੀ ਹੈ। ਇਸ ਦੇ ਨਜ਼ਦੀਕ ਹੀ ਸੋਨੇ ਦੀਆਂ ਖਾਣਾਂ ਦਾ ਕੰਮ ਵੀ ਚੱਲ ਰਿਹਾ ਹੈ। ਇਹ ਸ਼ਹਿਰ ਮੱਛੀਆਂ ਦੀ ਡੱਬਾਬੰਦੀ ਤੇ ਵਪਾਰ ਦਾ ਵੀ ਇਕ ਵੱਡਾ ਕੇਂਦਰ ਹੈ।

ਟੁਮਾਕੋ ਸ਼ਹਿਰ ਸੜਕਾਂ ਰਾਹੀਂ ਸਾਰੇ ਪ੍ਰਮੁੱਖ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ ਅਤੇ ਇਸ ਤੋਂ ਇਲਾਵਾ ਹਵਾਈ ਸੇਵਾਵਾਂ ਵੀ ਮੁਹੱਈਆ ਹਨ।

1° 40′ ਉ. ਵਿਥ.; 78° 45′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 34

**ਟੁਮੁਟ ਦਰਿਆ** : ਇਹ ਆਸਟ੍ਰੇਲੀਆ ਦੇ ਨਿਊ ਸਾਊਥ ਵੇਲਜ਼ ਰਾਜ ਵਿਚ ਵਹਿਣ ਵਾਲਾ ਦਰਿਆ ਹੈ। ਇਹ ਸਨੋਈ ਪਰਬਤਾਂ ਦੀਆਂ ਉੱਤਰ-ਪੱਛਮੀ ਢਲਾਣਾਂ ਵਿਚੋਂ ਨਿਕਲਦਾ ਹੈ ਅਤੇ 145 ਕਿ. ਮੀ. ਦਾ ਫਾਸਲਾ ਤੈਅ ਕਰਨ ਪਿੱਛੋਂ ਗੁੰਡਾਗਾਈ ਸ਼ਹਿਰ ਦੇ ਪੂਰਬ ਵੱਲ ਮੁਰਮਬਿਡਜੀ ਦਰਿਆ ਵਿਚ ਜਾ ਰਲਦਾ ਹੈ। ਮਾਉਂਟੇਨਜ਼ ਹਾਈਡ੍ਰੋਇਲੈਕਟ੍ਰਿਕ ਪ੍ਰਾਜੈਕਟ ਜ਼ਿਆਦਾ ਕਰਕੇ ਇਸੇ ਦਰਿਆ ਉੱਪਰ ਆਧਾਰਿਤ ਹੈ। ਦਰਿਆ ਦੇ ਉਪਰਲੇ ਖੇਤਰ ਨੂੰ ਟੁਮੁਟ ਜਲ-ਭੰਡਾਰ ਦਾ ਰੂਪ ਦਿੱਤਾ ਗਿਆ ਹੈ। ਇਸ ਜਲ-ਭੰਡਾਰ ਦਾ ਪਾਣੀ ਵੀ ਆ ਕੇ ਇਕੱਠਾ ਹੁੰਦਾ ਹੈ। ਟੁਮੁਟ ਜਲ-ਭੰਡਾਰ ਤੇ ਉੱਪਰ ਹੀ ਜਲ-ਬਿਜਲੀ ਸਟੇਸ਼ਨ ਬਣਾਇਆ ਗਿਆ ਹੈ। ਇਸ ਜਲ-ਭੰਡਾਰ ਤੋਂ ਹੇਠਾਂ ਆ ਕੇ ਦੂਜਾ ਪਾਵਰ ਸਟੇਸ਼ਨ ਹੈ ਅਤੇ ਇਸ ਤੋਂ ਹੋਰ ਅਗਾਂਹ ਆ ਕੇ ਦਰਿਆ ਚੌੜਾ ਹੋ ਜਾਂਦਾ ਹੈ ਅਤੇ 1971 ਵਿਚ ਟਾਲਬਿੰਗੋ ਡੈਮ ਬਣਾਇਆ ਗਿਆ। ਇਹ ਡੈਮ ਆਸਟ੍ਰੇਲੀਆ ਦਾ ਸਭ ਤੋਂ ਉੱਚਾ (162 ਮੀ.) ਡੈਮ ਹੈ ਅਤੇ ਇਥੋਂ ਦਾ ਵਪਾਰ ਸਟੇਸ਼ਨ ਸਨੋਈ ਮਾਉਂਟੇਨਜ਼ ਪ੍ਰਾਜੈਕਟ ਦਾ ਸਭ ਤੋਂ ਵੱਡਾ ਬਿਜਲੀ ਘਰ ਹੈ। ਇਸ ਤੋਂ ਹੇਠਾਂ ਟੁਮੁਟ ਉਪਰ ਜਾਉਨਾਮਾ ਡੈਮ ਬਣਿਆ ਹੋਇਆ ਹੈ। ਇਥੋਂ ਪਾਣੀ ਅਗਾਂਹ ਬਲੋਅਰਿੰਗ ਜਲ-ਭੰਡਾਰ ਵਿਚ ਆਉਂਦਾ ਹੈ। ਇਸ ਜਲ-ਭੰਡਾਰ ਦਾ ਪਾਣੀ ਮੁਰਮਬਿਡਜੀ ਵਾਦੀ ਦੀ ਸਿੰਜਾਈ ਲਈ ਵਰਤਿਆ ਜਾਂਦਾ ਹੈ ਅਤੇ ਇਸ ਦਾ ਕੁਝ ਪਾਣੀ ਦਰਿਆ ਦੇ ਚੌਥੇ ਪਾਵਰ ਸਟੇਸ਼ਨ ਤੱਕ ਪਹੁੰਚਦਾ ਹੈ ਜਿਥੋਂ ਕੁਝ ਹੋਰ ਫਾਸਲਾ ਤੈਅ ਕਰਨ ਉਪਰੰਤ ਟੁਮੁਟ ਦਾ ਸੰਗਮ ਮੁਰਮਬਿਡਜੀ ਦਰਿਆ ਨਾਲ ਹੁੰਦਾ ਹੈ।

35° 13′ ਦੱ. ਵਿਥ.; 148° 70′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 36

**ਟੂਰਕ ਵੈਨ** : ਇਹ ਉੱਤਰ-ਪੂਰਬੀ ਫ਼ਰਾਂਸ ਦੇ ਨਾਰ ਡਪਾਰਟਮੈਂਟ ਦੇ ਫ਼ਲੈਂਡਰਜ਼ ਖੇਤਰ ਦਾ ਇਕ ਉਦਯੋਗਿਕ ਸ਼ਹਿਰ ਹੈ ਜੋ ਬੈਲਜੀਅਮ ਦੀ ਸਰਹੱਦ ਦੇ ਨਜ਼ਦੀਕ ਇਸੇ ਡਿਪਾਰਟਮੈਂਟ ਦੇ ਇਕ ਹੋਰ ਮਹੱਤਵਪੂਰਨ ਉਦਯੋਗਿਕ ਕੇਂਦਰ ਲੀਲ ਦੇ ਇਕ ਦਮ ਨੇੜੇ ਹੀ ਉੱਤਰ-ਪੂਰਬ ਵੱਲ ਸਥਿਤ ਹੈ। ਇਸ ਗੱਲ ਦਾ ਵੀ ਰਿਕਾਰਡ ਮਿਲਦਾ ਹੈ ਕਿ 12ਵੀਂ ਸਦੀ ਵਿਚ ਇਥੋਂ ਜਰਮਨੀ ਨੂੰ ਮਾਲ ਭੇਜਿਆ ਜਾਂਦਾ ਸੀ। ਪੰਦਰਵੀਂ ਸਦੀ ਵਿਚ ਕੱਪੜਾ ਬਣਾਉਣ ਵਿਚ ਟੂਰਕਵੈਲ ਦੀ ਸਰਬਉੱਚਤਾ ਸਥਾਪਿਤ ਹੋ ਚੁੱਕੀ ਸੀ। ਸੰਨ 1491 ਵਿਚ ਆਸਟ੍ਰੀਆ ਦੇ ਬਾਦਸ਼ਾਹ ਮੈਕਸਮਿਲੀਅਨ ਨੇ ਸ਼ਹਿਰ ਵਿਚ ਤਜਾਰਤੀ ਮੇਲਾ ਲਗਾਉਣ ਲਈ ਮਨਜ਼ੂਰੀ ਦਿੱਤੀ। ਟੂਰਕਵੈਲ ਊਨੀ ਅਤੇ ਸੂਤੀ ਕੱਪੜੇ ਦਾ ਕੇਂਦਰ ਹੈ। ਸੰਨ 1668 ਵਿਚ ਲੂਈ 14ਵੇਂ ਨੇ ਸ਼ਹਿਰ ਨੂੰ ਫ਼ਰਾਂਸੀਸੀ ਰਾਜ ਵਿਚ ਮਿਲਾ ਲਿਆ। ਸੰਨ 1794 ਵਿਚ ਫ਼ਰਾਂਸੀਸੀਆਂ ਨੇ ਟੂਰਕਵੈਲ ਦੇ ਸਥਾਨ ਤੇ ਹੀ ਆਸਟ੍ਰੀਆ ਅਤੇ ਅੰਗ੍ਰੇਜ਼ਾਂ ਦੀ ਸਾਂਝੀ ਫ਼ੌਜ ਨੂੰ ਹਰਾਇਆ।

ਆਬਾਦੀ—96,536 (1982)

50° 43′ ਉ. ਵਿਥ.; 3° 09′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 67

**ਟੁਰਕੂ** : ਦੱਖਣ-ਪੱਛਮੀ ਫ਼ਿਨਲੈਂਡ ਦੇ ਟੁਰਕੂ ਯਾ ਪੋਰੀ ਪ੍ਰਾਂਤ ਦੀ ਰਾਜਧਾਨੀ ਅਤੇ ਬੰਦਰਗਾਹ ਹੈ। ਇਹ ਹੈਲਸਿੰਕੀ ਬੰਦਰਗਾਹ ਦੇ ਉੱਤਰ-ਪੱਛਮ ਵਿਚ ਆਉਰਾਜੋਕੀ ਦਰਿਆ ਦੇ ਮੁਹਾਣੇ ਤੇ ਵਾਕਿਆ ਹੈ। ਟੁਰਕੂ ਫ਼ਿਨਲੈਂਡ ਦਾ ਸਭ ਤੋਂ ਪੁਰਾਣਾ ਸ਼ਹਿਰ ਹੈ। ਮੁੱਢ ਵਿਚ ਇਹ ਵਪਾਰ ਦਾ ਇਕ ਵੱਡਾ ਕੇਂਦਰ ਸੀ। ਪੁਰਾਣਾ ਟੁਰਕੂ ਅਜੋਕੇ ਟੁਰਕੂ ਤੋਂ ਉੱਤਰ ਵੱਲ ਕੁਝ ਕੁ ਕਿ. ਮੀ. ਦੀ ਵਿਥ ਤੇ ਵਸਾਇਆ ਗਿਆ ਸੀ। ਸੰਨ 1525 ਵਿਚ ਇਸ ਨੂੰ ਪਹਿਲੀ ਵਾਰ ਸੰਨਦੀ ਦਰਜਾ ਹਾਸਿਲ ਹੋਇਆ। ਸੰਨ 1623 ਵਿਚ ਇਥੇ ਫ਼ਰਿਆਦੀ ਅਦਾਲਤਾਂ ਸਥਾਪਿਤ ਹੋਈਆਂ ਅਤੇ 1640 ਵਿਚ ਇਥੇ ਯੂਨੀਵਰਸਿਟੀ ਵੀ ਸਥਾਪਿਤ ਕੀਤੀ ਗਈ। ਸੰਨ 1828 ਵਿਚ ਇਸੇ ਯੂਨੀਵਰਸਿਟੀ ਨੂੰ ਹੈਲਸਿੰਕੀ ਦੇ ਸਥਾਨ ਤੇ ਤਬਦੀਲ ਕਰ ਦਿੱਤਾ ਗਿਆ। ਰੂਸ ਹਕੂਮਤ ਅਧੀਨ 1809 ਤੋਂ 1812 ਤੱਕ ਰੂਸ ਦੀ ਗ੍ਰੈਂਡ ਡੱਚੀ ਰਿਹਾ ਅਤੇ ਇਸੇ ਦੌਰਾਨ ਟੁਰਕੂ ਨੂੰ ਫ਼ਿਨਲੈਂਡ ਦੀ ਰਾਜਧਾਨੀ ਵੀ ਬਣਾਇਆ ਗਿਆ। ਸੰਨ 1827 ਵਿਚ ਗੜਬੜ ਦੌਰਾਨ ਇਹ ਸ਼ਹਿਰ ਵੀ ਹੋਰਾਂ ਥਾਵਾਂ ਨਾਲ ਸਾੜ ਕੇ ਸੁਆਹ ਕਰ ਦਿੱਤਾ ਗਿਆ। ਬਾਅਦ ਵਿਚ ਕਾਰਲ ਲੁਦਵਿਗ ਐਂਜਲ ਦੀ ਉਸਾਰੀ-ਕਲਾ ਦੀ ਵਿਉਂਤ ਅਨੁਸਾਰ ਇਸ ਦੀ ਮੁੜ ਉਸਾਰੀ ਕੀਤੀ ਗਈ ਪਰ ਦੂਜੀ ਵੱਡੀ ਜੰਗ ਦੌਰਾਨ ਵੀ ਇਸ ਦਾ ਕਾਫ਼ੀ ਨੁਕਸਾਨ ਹੋਇਆ। ਇੰਨੇ ਉਤਰਾਅ-ਚੜ੍ਹਾਅ ਉਪਰੰਤ ਵੀ ਟੁਰਕੂ ਨੂੰ ਉਦਯੋਗ ਅਤੇ ਸਭਿਆਚਾਰਕ ਖੇਤਰ ਵਿਚ ਇਕ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਹੁਣ ਇਹ ਫ਼ਿਨਲੈਂਡ ਦਾ ਤੀਜਾ ਵੱਡਾ ਸ਼ਹਿਰ ਅਤੇ ਸਰਦੀ ਰੁੱਤ ਦੀ ਸਭ ਤੋਂ ਵੱਡੀ ਬੰਦਰਗਾਹ ਹੈ। ਇਸ ਤੋਂ ਬਿਨਾਂ ਇਥੇ ਤਮਾਕੂ ਦੀ ਬਹੁਤ ਵੱਡੀ ਫ਼ੈਕਟਰੀ ਅਤੇ ਇਕ ਨੇਵੀ ਜਹਾਜ਼ਾਂ ਦਾ ਕਾਰਖ਼ਾਨਾ ਹੈ। ਖੰਡ, ਇਸਪਾਤ, ਲੱਕੜੀ ਆਟਾ, ਬਰਤਨ ਅਤੇ ਕੱਪੜੇ ਦੇ ਉਦਯੋਗ ਸ਼ਹਿਰ ਦੀ ਆਰਥਿਕਤਾ ਵਿਚ ਵਾਧਾ ਕਰਦੇ ਹਨ।

ਇਥੋਂ ਦੇ ਲੋਕਾਂ ਵਿਚ ਦੋ ਭਾਸ਼ਾਵਾਂ ਪ੍ਰਚੱਲਤ ਹਨ। ਸੰਨ 1918 ਵਿਚ ਇਥੇ ਸਵੀਡਿਸ਼ ਬੋਲੀ ਅਤੇ 1922 ਵਿਚ ਫਿਨਿਸ਼ ਬੋਲੀ ਵਾਲੀਆਂ ਯੂਨੀਵਰਸਿਟੀਆਂ ਸਥਾਪਿਤ ਕੀਤੀਆਂ ਗਈਆਂ। ਇਸ ਤੋਂ ਬਿਨਾਂ ਬਹੁਤ ਸਾਰੀਆਂ ਵਿਸ਼ੇਸ਼ ਉਚੇਰੀ ਵਿਦਿਆ ਦੀਆਂ ਸੰਸਥਾਵਾਂ, ਆਰਟ ਗੈਲਰੀ, ਲਾਇਬ੍ਰੇਰੀਆਂ ਤੇ ਅਜਾਇਬ ਘਰ ਇਸ ਸ਼ਹਿਰ ਦੀ ਵਿਦਿਅਕ ਪੱਧਰ ਸਬੰਧੀ ਸੰਕੇਤ ਦਿੰਦੀਆਂ ਹਨ। ਇਥੋਂ ਦੇ ਬਹੁਤ ਸਾਰੇ ਪੁਰਾਣੇ ਗਿਰਜੇ, ਮਧਕਾਲੀ ਕਿਲਾ ਸ਼ਹਿਰ ਦੇ ਪਿਛਲੇ ਨਰੋਏ ਇਤਿਹਾਸ ਦੀ ਸਾਖੀ ਭਰਦੇ ਹਨ।

ਆਬਾਦੀ—1,59,541 (1992)

60° 25′ ਉ. ਵਿਥ.; 22° 20′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 63

**ਟੁਰਕੂ ਯਾ ਪੋਰੀ** : ਇਹ ਫ਼ਿਨਲੈਂਡ ਦਾ ਦੱਖਣ-ਪੱਛਮੀ ਪ੍ਰਾਂਤ ਹੈ ਜਿਹੜਾ ਖਾੜੀ ਬੋਥਨੀਆ ਉਪਰ ਵਾਕਿਆ ਹੈ। ਇਸ ਦਾ ਖੇਤਰਫ਼ਲ 22,839 ਵ. ਕਿ. ਮੀ. ਹੈ ਅਤੇ ਆਬਾਦੀ 7,30,287 (1992 ਅੰਦ.) ਹੈ। ਇਹ ਫ਼ਿਨਲੈਂਡ ਦਾ ਸਭ ਤੋਂ ਵੱਧ ਵਿਕਸਿਤ ਖੇਤਰ ਹੈ। ਟੁਰਕੂ ਯਾ ਪੋਰੀ ਪ੍ਰਾਂਤ ਅੰਦਰ ਬਹੁਤ ਸਾਰੀਆਂ ਛੋਟੀਆਂ ਛੋਟੀਆਂ ਝੀਲਾਂ ਹਨ। ਪ੍ਰਾਂਤ ਦੀ ਜਲ-ਨਿਕਾਸੀ ਕੱਕੀਮੈਨਜੋਕੀ ਦਰਿਆ ਪੋਰੀ ਬੰਦਰਗਾਹ ਉੱਤੇ ਕਰਦਾ ਹੈ। ਇਸ ਪ੍ਰਾਂਤ ਦੀ ਧਰਾਤਲ ਆਮ ਕਰਕੇ ਪੱਧਰੀ ਅਤੇ ਉਪਜਾਊ ਹੈ। ਇਥੋਂ ਦੀ ਆਰਥਿਕਤਾ ਜ਼ਿਆਦਾਤਰ ਖੇਤੀਬਾੜੀ ਅਤੇ ਡੇਅਰੀ ਉਤਪਾਦਨ ਉਪਰ ਨਿਰਭਰ ਹੈ। ਇਸ ਤੋਂ ਬਿਨਾਂ ਟਿੰਬਰ ਦੀ ਪ੍ਰਾਸੈੱਸਿੰਗ ਤੇ ਲੱਕੜੀ ਦਾ ਸਾਮਾਨ ਤਿਆਰ ਕਰਨ ਵਰਗੇ ਧੰਦੇ ਵੀ ਪ੍ਰਫੁੱਲਤ ਹਨ। ਸਾਹਿਲ ਦੇ ਨਾਲ ਨਾਲ ਅਤੇ ਸਾਹਿਲ ਤੋਂ ਪਰ੍ਹੇ ਟਾਪੂਆਂ ਉਪਰ ਵਸਦੇ ਲੋਕ ਖੇਤੀਬਾੜੀ ਦਾ ਕਿੱਤਾ ਵੀ ਕਰਦੇ ਹਨ। ਟੁਰਕੂ ਸ਼ਹਿਰ ਇਸ ਪ੍ਰਾਂਤ ਦੀ ਰਾਜਧਾਨੀ ਅਤੇ ਆਉਰਾਜੋਕੀ ਦਰਿਆ ਦੇ ਮੁਹਾਣੇ ਤੇ ਵਾਕਿਆ ਇਸ ਖੇਤਰ ਦੀ ਪ੍ਰਮੁੱਖ ਬੰਦਰਗਾਹ ਅਤੇ ਇਕ ਵਧੀਆ ਉਦਯੋਗਿਕ ਕੇਂਦਰ ਵੀ ਹੈ। ਰਾਉਮਾ, ਪੋਰੀ, ਸਾਲੋ ਆਦਿ ਟੁਰਕੂ ਯਾ ਪੋਰੀ ਪ੍ਰਾਂਤ ਦੇ ਮੁੱਖ ਉਦਯੋਗਿਕ ਕੇਂਦਰਾਂ ਵਿਚੋਂ ਹਨ। ਪਾਈਕਿਸ ਵਿਖੇ ਫ਼ਿਨਲੈਂਡ ਦਾ ਪ੍ਰਮੁੱਖ ਬਾਗ਼ਬਾਨੀ ਖੋਜ-ਕੇਂਦਰ ਹੈ।

ਹ. ਪੁ.—ਐਨ. ਬ੍ਰਿ. ਮਾ. 10 : 198; ਐਨ. ਅਮੈ. 27 : 180

**ਟੁਰਕੈਮ ਦੀ ਲੜਾਈ** : ਇਹ ਫ਼ੈਸਲਾਕੁਨ ਲੜਾਈ 5 ਜਨਵਰੀ, 1675 ਈ. ਵਿਚ ਫਰਾਂਸ ਅਤੇ ਆਸਟਰੀਆ ਦੀਆਂ ਫ਼ੌਜਾਂ ਵਿਚਕਾਰ ਟੁਰਕੈਮ ਵਿਖੇ ਹੋਈ ਸੀ। ਡੱਚਾਂ ਦੀ ਲੜਾਈ ਵੇਲੇ ਫ਼ਰਾਂਸੀਸੀ ਫ਼ੌਜਾਂ ਦੀ ਅਗਵਾਈ ਹੈਨਰੀ ਡੀ ਟਿਊਰੇਨ ਨੇ ਕੀਤੀ ਅਤੇ ਆਸਟਰੀਆ ਦੀਆਂ ਸ਼ਾਹੀ ਫ਼ੌਜਾਂ ਦੀ ਕਮਾਨ ਰੇਮੰਡੋ ਮਾਂਟੇਕੂਕਾਲੀ ਨੇ ਸੰਭਾਲੀ। ਟੁਰਕੈਮ ਵਾਸੀਗਸ ਦੀਆਂ ਪਹਾੜੀਆਂ ਦੇ ਪੂਰਬੀ ਹਿੱਸੇ ਵਿਚ ਕੋਲਮਾਰ ਦੇ ਨਜ਼ਦੀਕ ਹੈ। ਦੋਹਾਂ ਫ਼ੌਜਾਂ ਵਿਚਕਾਰ ਪਹਿਲੀ ਝੜੱਪ 29 ਦਸਬੰਰ ਨੂੰ ਹੋਈ। 5 ਜਨਵਰੀ ਨੂੰ ਟੂਰੇਨ ਨੇ ਰੇਮੰਡੋ ਦੇ ਅਧੀਨ ਸ਼ਾਹੀ ਫ਼ੌਜਾਂ ਨੂੰ ਪੂਰੀ ਤਰ੍ਹਾਂ ਤਹਿਸ਼ ਨਹਿਸ਼ ਕਰਕੇ ਭਾਂਜ ਦਿੱਤੀ। ਰ੍ਹਾਈਨ ਦਰਿਆ ਤੋਂ ਪਾਰ ਤੱਕ ਫ਼ਰਾਂਸੀਸੀ ਫ਼ੌਜਾਂ ਨੇ ਭਜਦੀ ਹੋਈ ਸ਼ਾਹੀ ਫ਼ੌਜ ਦਾ ਪਿੱਛਾ ਕੀਤਾ। ਇਹ ਮੁਹਿੰਮ ਜੰਗਾਂ ਦੇ ਇਤਿਹਾਸ ਵਿਚ ਇਕ ਬੜਾ ਮਹੱਤਵਪੂਰਨ ਥਾਂ ਰੱਖਦੀ ਹੈ। ਇਸ ਲੜਾਈ ਦਾ ਮਹੱਤਵਪੂਰਨ ਸਿੱਟਾ ਇਹ ਨਿਕਲਿਆ ਕਿ ਐਲਸੇਸ ਫ਼ਰਾਂਸ ਲਈ ਸੁਰੱਖਿਅਤ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 10 : 190

**ਟੂਰਗਾਊ** : ਉੱਤਰ-ਪੂਰਬੀ ਸਵਿਟਜ਼ਰਲੈਂਡ ਦੀ ਇਹ ਕੈਨਟਨ ਦਰਿਆ ਟੂਰ ਦੀ ਵਾਦੀ ਵਿਚ ਵਾਕਿਆ ਹੈ। ਫ਼ਰਾਂਸ ਵਿਚ ਇਸ ਨੂੰ ਟੂਰਗਾਵੀ ਕਿਹਾ ਜਾਂਦਾ ਹੈ। ਦਰਿਆ ਟੂਰ ਇਸ ਕੈਨਟਨ ਵਿਚ ਦੱਖਣ-ਪੂਰਬ ਵੱਲੋਂ ਉੱਤਰ-ਪੱਛਮ ਵੱਲ ਨੂੰ ਵਹਿੰਦਾ ਹੈ ਅਤੇ ਰ੍ਹਾਈਨ ਦਰਿਆ ਵਿਚ ਜਾ ਮਿਲਦਾ ਹੈ। ਇਸ ਦੇ ਉੱਤਰ ਵਿਚ ਝੀਲ ਕਾਨਸਟੈਂਸ, ਉੱਤਰ-ਪੱਛਮ ਵੱਲ ਰ੍ਹਾਈਨ ਦਰਿਆ, ਦੱਖਣ ਵੱਲ

ਸ਼ੈਂਕਟ ਗਲੈਨ ਅਤੇ ਪੱਛਮ ਵਿਚ ਜ਼ੁਰਿਕ ਤੇ ਸ਼ੈਫਹਾਊਸ ਨਾਂ ਦੀਆਂ ਕੈਨਟਨਾਂ ਨਾਲ ਲਗਦੀਆਂ ਹਨ। ਇਸ ਕੈਨਟਨ ਦਾ ਕੁੱਲ ਖੇਤਰਫਲ 1,013 ਵ. ਕਿ. ਮੀ. ਹੈ ਅਤੇ ਇਹ ਤਿੰਨ ਪਹਾੜੀ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਇਨ੍ਹਾਂ ਵਿਚੋਂ ਇਕ ਪਹਾੜੀ-ਲੜੀ ਝੀਲ ਦੇ ਨਾਲ-ਨਾਲ ਜਾਂਦੀ ਹੈ। ਦੂਜੀ ਅੰਦਰ-ਭੂਮੀ ਵੱਲ ਨੂੰ ਜਾਂਦੀ ਹੈ ਜਿਸ ਦੇ ਉੱਤਰ ਵਿਚ ਦਰਿਆ ਟੁਰ ਤੇ ਦੱਖਣ ਵਿਚ ਮੁਰਗ ਹੈ। ਤੀਜੀ ਪਹਾੜੀ-ਲੜੀ ਕੈਨਟਨ ਦੇ ਦੱਖਣੀ ਸਿਰੇ ਤੇ ਹੈ।

ਟੁਰਗਾਉ ਇਕ ਖੁਸ਼ਹਾਲ ਖੇਤੀ-ਪ੍ਰਧਾਨ ਖੇਤਰ ਹੈ। ਇਥੇ ਫ਼ਲ ਅਤੇ ਅਨਾਜ ਦੀ ਖੇਤੀ ਕੀਤੀ ਜਾਂਦੀ ਹੈ। ਸੇਬ ਤੇ ਨਾਸ਼ਪਾਤੀ ਇਥੋਂ ਦੇ ਮੁੱਖ ਫ਼ਲ ਹਨ। ਟੁਰ ਵਾਦੀ ਵਿਚ ਅਤੇ ਝੀਲ ਕਾਨਸਟੈਂਸ ਦੇ ਨਜ਼ਦੀਕ ਅੰਗੂਰਾਂ ਦੇ ਬਾਗ ਹਨ। ਇਸ ਕੈਨਟਨ ਅਧੀਨ ਆਉਂਦਾ ਖੇਤਰ 5ਵੀਂ ਸਦੀ ਤੱਕ ਰੋਮਨ ਦੇ ਇਕ ਪ੍ਰਾਂਤ ਦਾ ਹਿੱਸਾ ਸੀ। ਫਿਰ ਇਸ ਉਪਰ ਬਰਬਰਾਂ ਦਾ ਰਾਜ ਹੋਇਆ। ਮੱਧ-ਕਾਲ ਦੇ ਆਰੰਭ ਵਿਚ ਇਥੇ ਕਾਈਬੁਰਗ ਦੇ ਕਾਊਂਟਾਂ ਦਾ ਅਧਿਕਾਰ ਹੋ ਗਿਆ ਅਤੇ 1264 ਵਿਚ ਇਹ ਹੈਪਸਬਰਗ ਸਰਕਾਰ ਅਧੀਨ ਆਇਆ। 15ਵੀਂ ਸਦੀ ਦੇ ਮੱਧ ਦੌਰਾਨ ਇਥੇ ਸਵਿਸ ਰਾਜ ਦਾ ਕਬਜ਼ਾ ਹੋਇਆ ਅਤੇ 1803 ਤੱਕ ਟੁਰਗਾਉ ਸਵਿਸ ਕੈਨਟਨ ਜ਼ੁਰਿਕ ਅਧੀਨ ਰਿਹਾ। ਇਸ ਪਿੱਛੋਂ ਟੁਰਗਾਉ ਸਵੈ-ਸ਼ਾਸਤ ਕੈਨਟਨ ਦੇ ਤੌਰ ਤੇ ਸਥਾਪਿਤ ਹੋਈ। ਫਰਾਊਨ ਫੈਲਟ ਸ਼ਹਿਰ ਇਸ ਕੈਨਟਨ ਦੀ ਰਾਜਧਾਨੀ ਹੈ।

ਆਬਾਦੀ—2,90,001 (1991)

ਹ. ਪੁ.—ਐਨ. ਬ੍ਰਿ. ਮਾ. 11 : 745; ਐਨ. ਅਮੈ. 26 : 712

**ਟੁਰਨੇ** : ਦੱਖਣ-ਪੱਛਮੀ ਬੈਲਜੀਅਮ ਵਿਚ ਬ੍ਰਸਲਜ਼ ਤੋਂ 72 ਕਿ. ਮੀ. ਦੱਖਣ-ਪੱਛਮ ਵਿਚ ਸਕੈਲਡਾ ਦਰਿਆ ਦੇ ਕੰਢੇ ਵਾਕਿਆ ਏਨੋ (Hainaut) ਪ੍ਰਾਂਤ ਦਾ ਸੱਨਅਤੀ ਅਤੇ ਤਜਾਰਤੀ ਕੇਂਦਰ ਹੈ। ਇਹ ਹੌਜ਼ਰੀ, ਕੱਪੜੇ, ਚਮੜੇ ਦੀਆਂ ਚੀਜ਼ਾਂ ਅਤੇ ਸੀਮਿੰਟ ਬਣਾਉਣ ਦਾ ਕੇਂਦਰ ਹੈ। ਇਸ ਦਾ ਨਾਂ ਫਲੈਮਿਸ਼ ਵਿਚ ਡੋਰਨਿਕ ਵੀ ਹੈ। ਰੋਮਨ ਸਮਿਆਂ ਵਿਚ ਇਹ ਟੁਰਨੇਕਮ ਨਾਂ ਦਾ ਸ਼ਹਿਰ ਸੀ ਜਿਸ ਉੱਤੇ 5ਵੀਂ ਸਦੀ ਵਿਚ ਸੈਲਿਕ ਫ੍ਰੈਂਕਾ ਨੇ ਕਬਜ਼ਾ ਕੀਤਾ। 6ਵੀਂ ਸਦੀ ਵਿਚ ਇਹ ਬਿਸ਼ੱਪ ਦਾ ਸਥਾਨ ਸੀ। ਸੰਨ 860 ਤੋਂ ਪਿੱਛੋਂ ਫਰਾਂਸ ਹੇਠ ਆਉਣ ਤੀਕ ਅਤੇ 1188 ਵਿਚ ਸ਼ਹਿਰੀ ਅਖ਼ਤਿਆਰ ਮਿਲਣ ਤੱਕ ਇਹ ਫਲੈਨਡਰਜ਼ ਦੇ ਕਾਊਂਟਾਂ ਅਧੀਨ ਰਿਹਾ। ਭਾਵੇਂ ਇਹ ਫ਼ਰਾਂਸੀਸੀਆਂ ਹੇਠ ਸੀ ਪਰ ਫ਼ਰਾਂਸੀਸੀ ਪ੍ਰਸ਼ਾਸਨ ਇਥੇ ਨਾ ਮਾਤਰ ਹੀ ਸੀ। ਇਹ ਇਕ ਤਰ੍ਹਾਂ ਦਾ ਵੱਖਰਾ ਆਜ਼ਾਦ ਜਿਹਾ ਗਣਰਾਜ ਸੀ। ਸੰਨ 1513 ਵਿਚ ਹੈਨਰੀ ਅੱਠਵੇਂ ਅਧੀਨ ਆਉਣ ਪਿੱਛੋਂ 1518 ਵਿਚ ਫ਼ਰਾਂਸ ਨੂੰ ਵਾਪਸ ਮੋੜ ਦਿੱਤਾ ਗਿਆ। ਸੰਨ 1521 ਵਿਚ ਚਾਰਲਸ ਪੰਜਵੇਂ ਨੇ ਆਪਣੇ ਅਧੀਨ ਕਰਕੇ ਇਸ ਨੂੰ ਨੀਦਰਲੈਂਡ ਦਾ ਹਿੱਸਾ ਬਣਾ ਲਿਆ। ਸੰਨ 1543 ਤੋਂ ਪਿੱਛੋਂ ਇਹ ਕੈਲਵਿਨ ਪੰਥੀਆਂ ਦਾ ਕੇਂਦਰ ਸੀ। ਸੰਨ 1560 ਵਿਚ ਇਹ ਸਪੇਨ ਵਿਰੁੱਧ ਅੰਦੋਲਨਾਂ ਦੀ ਹਮਾਇਤ ਕਰਦਾ ਰਿਹਾ। 10ਵੀਂ ਤੋਂ 18ਵੀਂ ਸਦੀ ਵਿਚ ਇਹ ਸ਼ਹਿਰ ਕਈ ਵੇਰ ਜੰਗਾਂ ਦੇ ਘੇਰੇ ਵਿਚ ਆਇਆ। ਕ੍ਰਾਂਤੀਕਾਰੀ ਅਤੇ ਨੈਪੋਲੀਅਨ ਸਮਿਆਂ (1794-1814) ਵਿਚ ਇਹ ਫਿਰ ਫ਼ਰਾਂਸ ਅਧੀਨ ਹੋਇਆ। ਪਹਿਲੇ ਮਹਾਂਯੁੱਧ ਦੌਰਾਨ 1914 ਵਿਚ ਜਰਮਨਾਂ ਨੇ ਇਸ ਉੱਤੇ ਕਬਜ਼ਾ ਕਰ ਲਿਆ। ਇਸ ਦਾ ਭਾਰੀ ਨੁਕਸਾਨ ਵੀ ਹੋਇਆ। ਸੰਨ 1918 ਤੱਕ ਇਹ ਜਰਮਨਾਂ ਹੇਠ ਰਿਹਾ।

ਮਧਕਾਲੀਨ ਸਮਿਆਂ ਤੋਂ ਇਹ ਸ਼ਹਿਰ ਮੋਟੇ ਕੱਪੜੇ ਅਤੇ ਤਾਂਬੇ ਦੇ ਭਾਂਡੇ ਬਣਾਉਣ ਲਈ ਮਸ਼ਹੂਰ ਸੀ। 18ਵੀਂ ਸਦੀ ਵਿਚ ਇਹ ਗ਼ਲੀਚੇ ਬੁਣਨ ਦਾ ਕੇਂਦਰ ਸੀ। ਅੱਜਕੱਲ੍ਹ ਸ਼ਹਿਰ ਦੇ ਪੁਰਾਣੇ ਹੁਨਰ



ਟੁਰਨੇ ਵਿਖੇ ਨੋਟਰੇ ਡੇਮ

ਫਿਰ ਸੁਰਜੀਤ ਹੋ ਗਏ ਹਨ। ਖਣਿਜਾਂ ਦੀ ਖਾਣ-ਖੁਦਾਈ ਵੀ ਹੁੰਦੀ ਹੈ। ਇਹ ਸੰਸਕ੍ਰਿਤਕ ਅਤੇ ਵਿਦਿਅਕ ਕੇਂਦਰ ਵੀ ਹੈ। ਇਥੇ ਮਧਕਾਲੀਨ ਸਮਿਆਂ ਵਿਚ ਬੁੱਤਕਲਾ ਸਬੰਧੀ ਸਕੂਲ ਹੁੰਦਾ ਸੀ।

ਮਸ਼ਹੂਰ ਚਿੱਤਰਕਾਰ ਰਾਜ਼ਯੇ ਵਾਨ ਡਰ ਵਾਈਡਨ (Rogier Wan der Weyden) ਇਥੋਂ ਦਾ ਬਾਸ਼ਿੰਦਾ ਸੀ।

ਇਥੋਂ ਦੀਆਂ ਮਸ਼ਹੂਰ ਥਾਵਾਂ ਵਿਚ ਯੂਰਪ ਦਾ ਬਹੁਤ ਵਧੀਆ ਨਮੂਨੇ ਦਾ 11ਵੀਂ-12ਵੀਂ ਸਦੀ ਦਾ ਨੋਟਰੇ ਡੇਮ ਗਿਰਜੇ ਦਾ ਬਾਸਲੀਕ (ਸਭਾ ਭਵਨ), 1188 ਈ. ਦਾ ਬਣਿਆ 72 ਮੀ. ਉੱਚਾ ਘੰਟਾ ਘਰ ਅਤੇ ਕਈ ਹੋਰ ਮਸ਼ਹੂਰ ਗਿਰਜੇ ਸ਼ਾਮਲ ਹਨ।

ਆਬਾਦੀ—67,707 (1992)

50° 36′ ਉ. ਵਿਥ.; 3° 23′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 68

**ਟੁਲੂਨ** : ਇਹ ਰੂਸ ਦੀ ਇਰਕੁਤਸਕ ਆੱਬਲਸਤ ਦਾ ਇਕ ਸ਼ਹਿਰ ਹੈ ਜਿਹੜਾ ਟ੍ਰਾਂਸ-ਸਾਈਬੇਰੀਅਨ ਰੇਲ-ਮਾਰਗ ਉੱਪਰ ਇਯਾ

ਦਰਿਆ ਦੇ ਕੰਢੇ ਤੇ ਵਸਿਆ ਹੋਇਆ ਹੈ। ਸੰਨ 1922 ਵਿਚ ਇਸ ਨੂੰ ਨਿਗਮਿਤ ਕੀਤਾ ਗਿਆ ਅਤੇ 1924 ਵਿਚ ਇਸ ਨੂੰ ਦਿਹਾਤੀ ਨੌਆਬਾਦੀ ਵਿਚ ਤਬਦੀਲ ਕਰ ਦਿੱਤਾ ਗਿਆ ਤੇ 1927 ਵਿਚ ਇਸ ਨੂੰ ਫਿਰ ਨਿਗਮਿਤ ਕੀਤਾ ਗਿਆ। ਇਥੇ ਲੱਕੜੀ ਨਾਲ ਸਬੰਧਤ ਉਦਯੋਗ ਸਥਾਪਿਤ ਹਨ। ਇਸ ਤੋਂ ਬਿਨਾਂ ਇਹ ਲਿਗਨਾਈਟ ਤੇ ਭੂਰੇ ਕੋਲੇ ਦਾ ਵੀ ਪ੍ਰਸਿੱਧ ਕੇਂਦਰ ਹੈ।

ਆਬਾਦੀ—53,000 (1983)

54° 35′ ਉ. ਵਿਥ.; 100° 33′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 34

**ਟੂਵਾਜੂ** : ਸੈੱਲਾਬੀਜ਼ ਦੀਪ ਵਿਚ ਬੂਗੀ ਜਾਂ ਵੂਗੀ ਕੌਮ ਦੇ ਲੋਕਾਂ ਦਾ ਇਹ ਇਕ ਕਬੀਲਾ ਹੈ ਜਿਹੜਾ ਕਿ ਆਪਣੀ ਮਿਹਨਤ ਤੇ ਉੱਦਮ ਸਦਕਾ ਨਾਂ ਕੇਵਲ ਆਪਣੇ ਹੀ ਦੀਪ ਵਿਚ ਸਗੋਂ ਸਾਰੇ ਹੀ ਮਾਲੇ ਦੀਪ-ਸਮੂਹ ਵਿਚ ਪ੍ਰਸਿੱਧ ਹੈ। ਇਸ ਕਬੀਲੇ ਦਾ ਮੂਲ ਦੇਸ਼ ਦੱਖਣ-ਪੱਛਮੀ ਪ੍ਰਾਇਦੀਪ ਦੇ ਕੇਂਦਰ ਵਿਚ ਪੈਂਦਾ ਹੈ ਜਿਸ ਦਾ ਸਮੁੰਦਰੀ ਤਟ ਬੋਨੀ ਖਾੜੀ ਨਾਲ ਲਗਦਾ ਹੈ ਅਤੇ ਦੱਖਣ ਵੱਲ ਵੱਡੀ ਝੀਲ ਲਬਾਇਆ ਲਗਦੀ ਹੈ। ਇਹ ਲੋਕ ਅੱਜਕੱਲ੍ਹ ਇਸ ਦੀਪ-ਸਮੂਹ ਦੀਆਂ ਸਾਰੀਆਂ ਵਪਾਰਿਕ ਬੰਦਰਗਾਹਾਂ ਉੱਤੇ ਵੱਸੇ ਹੋਏ ਹਨ। ਸਿੰਘਾਪੁਰ ਵਿਚ ਇਨ੍ਹਾਂ ਦੀ ਗਿਣਤੀ 2000 ਤੋਂ 3000 ਤੱਕ ਚਲੀ ਜਾਂਦੀ ਹੈ। ਇਸ ਤੋਂ ਇਲਾਵਾ ਇਹ ਲੋਕ ਸੁਮਾਟਰਾ ਤੇ ਨਿਊਗਿਨੀ ਤੱਕ ਵੀ ਸਮੁੰਦਰੀ ਸਫ਼ਰ ਕਰਦੇ ਹਨ। ਅੱਜ ਵੀ ਇਹ ਲੋਕੀ ਉਨ੍ਹਾਂ ਹੀ ਸਥਾਨਕ ਵਸਤਾਂ ਦਾ ਵਪਾਰ ਕਰਦੇ ਹਨ ਜਿਨ੍ਹਾਂ ਦਾ ਵਪਾਰ ਮਾਲੇ ਤੇ ਜਾਵਾ ਦੇ ਨਿਵਾਸੀ ਯੂਰਪੀਅਨਾਂ ਦੇ ਆਉਣ ਤੋਂ ਪਹਿਲਾਂ ਕਰਦੇ ਹੁੰਦੇ ਸਨ।

**ਟੂਆਥਾ ਡ ਡਾਨਨ** : ਇਹ ਆਇਰਲੈਂਡ ਵਿਚ ਦਾਨੂੰ ਦੇਵੀ ਨੂੰ ਮੰਨਣ ਵਾਲੇ ਲੋਕ ਹਨ। ਕੈਲਟਿਕ ਮਿਥਿਹਾਸ ਅਨੁਸਾਰ ਆਇਰਲੈਂਡ ਦੀ ਮੌਜੂਦਾ ਵਸੋਂ ਦੇ ਪੂਰਵਜਾਂ ਮਿਲੇਸਿਆਨਾਂ ਦੇ ਆਉਣ ਤੋਂ ਪਹਿਲਾਂ ਇਹ ਜਾਤੀ ਉਥੇ ਵਸਦੀ ਸੀ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਜਾਤੀ ਦੇ ਲੋਕ ਜਾਦੂਗਰੀ ਵਿਚ ਬਹੁਤ ਮਾਹਿਰ ਸਨ। ਜਦੋਂ ਇਨ੍ਹਾਂ ਨੂੰ ਸਵਰਗ ਵਿਚੋਂ ਕੱਢਿਆ ਗਿਆ ਤਾਂ ਆਪਣੇ ਗਿਆਨ ਸਦਕਾ ਇਹ ਧੁੰਦ ਦੇ ਬੱਦਲ ਦੀ ਸ਼ਕਲ ਵਿਚ ਆਇਰਲੈਂਡ ਵਿਚ ਉਤਰੇ। ਮਿਲੇਸ਼ੀਅਨਾਂ ਦੇ ਆਉਣ ਉੱਤੇ ਟੂਆਥਾ ਜਾਤੀ ਵਾਲੇ ਪਹਾੜਾਂ ਵਿਚ ਜਾ ਕੇ ਛਿਪ ਗਏ। ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਮਲੇਛ ਦੇਵਤਿਆਂ ਦੀ ਇਕ ਜਾਤੀ ਸੀ। ਲੋਕਾਂ ਦੀਆਂ ਹਰਮਨ ਪਿਆਰੀਆਂ ਕਹਾਣੀਆਂ ਵਿਚ ਇਨ੍ਹਾਂ ਨੂੰ ਆਇਰਲੈਂਡ ਵਿਚ ਰਹਿੰਦੀਆਂ ਕਈ ਕਿਸਮਾਂ ਦੀਆਂ ਪਰੀਆਂ ਨਾਲ ਵੀ ਜੋੜਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 10 : 165

**ਟੂਆਮ** : ਆਇਰਲੈਂਡ ਦੀ ਗਾਲਵੇ ਕਾਉਂਟੀ ਦਾ ਮੰਡੀ ਵਾਲਾ ਸ਼ਹਿਰ ਹੈ। ਇਹ ਸ਼ਹਿਰ ਗਿਰਜਿਆਂ ਲਈ ਮਸ਼ਹੂਰ ਹੈ ਜਿਥੇ ਇਕ ਵੱਡਾ ਪ੍ਰੋਟੈਸਟੈਂਟ ਗਿਰਜਾ ਹੈ ਜਿਸ ਵਿਚ ਕਨਾਟ ਦੇ ਬਾਦਸ਼ਾਹ ਦੀ ਮਦਦ ਨਾਲ 1130 ਈ. ਦਾ ਬਣਿਆ ਪ੍ਰਾਚੀਨ ਗਿਰਜਾ ਵੀ ਸ਼ਾਮਲ ਕੀਤਾ ਹੋਇਆ ਹੈ। ਇਸ ਵਿਚ ਗਿਰਜੇ ਦਾ ਪੂਰਬੀ ਹਿੱਸਾ ਜਾਂ ਚਾਂਸਲ ਜਿਹੜਾ ਪਾਦਰੀਆਂ ਲਈ ਨਿਸ਼ਚਿਤ ਹੁੰਦਾ ਹੈ, ਉਸੇ ਤਰ੍ਹਾਂ ਹੀ ਰੱਖਿਆ ਹੋਇਆ ਹੈ। ਇਹ ਕੈਥੋਲਿਕ ਗਿਰਜਾ ਗੌਥਿਕ ਨਮੂਨੇ ਦਾ ਬਣਿਆ ਹੋਇਆ ਹੈ। ਇਸ ਸ਼ਹਿਰ ਵਿਚ ਪਾਦਰੀਆਂ ਲਈ ਬਿਸ਼ਪ ਖੇਤਰੀ ਸਕੂਲ ਵੀ ਖੋਲ੍ਹਿਆ ਹੋਇਆ ਹੈ। ਇਥੇ ਘੋੜਿਆਂ ਦੀਆਂ ਦੌੜਾਂ ਲਈ ਰੇਸ-ਕੋਰਸ ਹੈ। ਚਕੁੰਦਰ ਤੋਂ ਖੰਡ ਬਣਾਉਣ ਦੀ ਸੱਨਅਤ ਵੀ ਉੱਨਤ ਹੈ।

ਆਬਾਦੀ—4,366 (1981) ਅੰਦ.

53° 31′ ਉ. ਵਿਥ.; 8° 50′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 164

**ਟੂਆਮੋਟੂ ਦੀਪ-ਸਮੂਹ** : ਇਹ ਦੱਖਣੀ ਸ਼ਾਂਤ ਮਹਾਂਸਾਗਰ ਵਿਚ ਮੂੰਗਾ-ਟਾਪੂਆਂ ਦਾ ਸਮੂਹ ਹੈ। ਰਾਜਨੀਤਿਕ ਪੱਖੋਂ ਇਹ ਸਮੁੰਦਰੋਂ ਪਾਰ ਫ਼ਰਾਂਸ ਦੇ ਫ਼ਰਾਂਸੀਸੀ ਪਾਲਿਨੇਸ਼ੀਆ ਖੇਤਰ ਵਿਚ ਸ਼ਾਮਲ ਹਨ। ਇਨ੍ਹਾਂ ਟਾਪੂਆਂ ਵਿਚ ਕੋਈ 75 ਮੂੰਗਾ ਘੇਰੇ ਸ਼ਾਮਲ ਹਨ ਜਿਹੜੇ 1600 ਕਿ. ਮੀ. ਦੇ ਵਕਰ ਵਿਚ ਫੈਲੇ ਹੋਏ ਹਨ। ਇਨ੍ਹਾਂ ਟਾਪੂਆਂ ਨੂੰ 1606 ਵਿਚ ਸਪੇਨੀਅਮ ਨੇ ਲਭਿਆ ਤੇ 1881 ਵਿਚ ਇਹ ਫ਼ਰਾਂਸ ਨਾਲ ਜੋੜੇ ਗਏ। ਇਨ੍ਹਾਂ ਟਾਪੂਆਂ ਦਾ ਕੁੱਲ ਖ਼ੁਸ਼ਕ ਖੇਤਰ 870 ਵ. ਕਿ. ਮੀ. ਰਕਬੇ (340 ਵ. ਮੀ.) ਉੱਪਰ ਹੈ ਜਿਸ ਵਿਚ ਰੇਤ ਤੇ ਮੂੰਗਾ ਚਟਾਨਾਂ ਹੀ ਹਨ। ਇਸ ਦੀਪ-ਸਮੂਹ ਨੂੰ ਡੇਂਜਰਸ ਆਰਕਿਪੀਲੀਗੋ ਕਿਹਾ ਜਾਂਦਾ ਹੈ ਕਿਉਂਕਿ ਇਨ੍ਹਾਂ ਤੱਕ ਪਹੁੰਚਣ ਲਈ ਸਮੁੰਦਰ ਹੇਠਲੀਆਂ ਨੀਵੀਆਂ ਚਟਾਨਾਂ ਜਹਾਜ਼ਾਂ ਨੂੰ ਕਈ ਵਾਰੀ ਕਾਫ਼ੀ ਨੁਕਸਾਨ ਪਹੁੰਚਾਉਂਦੀਆਂ ਹਨ। ਰੇਤਲੀਆਂ ਉਪ-ਖਾੜੀਆਂ ਵਿਚ ਬਕਬਕਾ ਪਾਣੀ ਹੈ ਜਿਸ ਵਿਚ ਬਹੁਤ ਘੱਟ ਬਨਸਪਤੀ ਉਗਦੀ ਹੈ। ਕੋਕੋਨਟ-ਪਾਮ ਇਥੇ ਸਭ ਤੋਂ ਵੱਧ ਪੈਦਾ ਹੋਣ ਵਾਲਾ ਦਰਖ਼ਤ ਹੈ ਜਿਸ ਤੋਂ ਇਮਾਰਤੀ ਲੱਕੜੀ, ਰੇਸ਼ਾ, ਭੋਜਨ ਤੇ ਬਰਾਮਦੀ ਵਸਤਾਂ ਜਿਵੇਂ ਖੋਪਾ ਆਦਿ ਪ੍ਰਾਪਤ ਹੁੰਦਾ ਹੈ। ਨਾਰੀਅਲ, ਕਿਉੜਾ ਤੇ ਥੋੜ੍ਹੀ ਬਹੁਤ ਮਾਤਰਾ ਵਿਚ ਬਰੈੱਡ ਫਰੂਟ ਦੇ ਦਰਖ਼ਤ ਆਦਿ ਇਥੋਂ ਦੇ ਵਸਨੀਕਾਂ ਲਈ ਆਹਾਰ ਦੇ ਸੋਮੇ ਹਨ। ਕਈ ਵਾਰ ਊਸ਼ਣ-ਖੰਡੀ ਵਾਵਰੋਲਿਆਂ ਕਾਰਨ ਮੂੰਗਾਂ ਚਟਾਨਾਂ ਦੀਆਂ ਵਲਗਣਾਂ ਨਸ਼ਟ ਹੋ ਜਾਂਦੀਆਂ ਹਨ।

14° 25′ ਦੱ. ਵਿਥ.; 135° 149′ ਪੱ. ਲੰਬ.

ਹ. ਪੁ.—ਐਨ. ਅਮੈ. 27 : 190

**ਟੂਐਟ** : ਇਹ ਪੱਛਮ-ਕੇਂਦਰੀ ਅਲਜੀਰੀਆ ਦੇ ਆਡਰਾਰ ਡਿਪਾਰਟਮੈਂਟ ਵਿਚ ਨਖ਼ਲਿਸਤਾਨਾਂ ਦਾ ਇਕ ਸਮੂਹ ਹੈ ਜਿਹੜਾ ਓਵੈੱਡ ਮਸਾਊਦ ਵਾਦੀ ਦੇ ਨਾਲ ਨਾਲ ਸਥਿਤ ਹੈ। ਇਹ ਨਖ਼ਲਿਸਤਾਨ ਉੱਤਰ-ਪੱਛਮ ਤੋਂ ਦੱਖਣ-ਪੂਰਬ ਦੀ ਦਿਸ਼ਾ ਵਿਚ ਮਾਲਾ ਦੇ ਮਣਕਿਆਂ ਵਾਂਗ ਪਏ ਜਾਪਦੇ ਹਨ। ਦਸਵੀਂ ਸਦੀ ਦੌਰਾਨ ਇਥੇ ਮੁਕੰਮਲ ਤੌਰ ਤੇ ਇਸਲਾਮੀਆਂ ਦਾ ਕਬਜ਼ਾ ਸੀ। ਆਧੁਨਿਕ ਕਾਲ ਵਿਚ ਇਥੇ ਅਰਬੀ, ਬਰਬਰ ਅਤੇ ਹਰੇਟਿਨ ਲੋਕਾਂ ਦੀ ਮਿਲੀ-ਜੁਲੀ ਆਬਾਦੀ ਹੈ। ਇਹ ਸਾਰੇ ਲੋਕ ਵੀਹਵੀਂ ਸਦੀ ਦੇ ਮੁਢਲੇ ਵਰ੍ਹਿਆਂ ਤੱਕ ਫ਼ਰਾਂਸੀਸੀ ਅਧੀਨਗੀ ਨੂੰ ਰੋਕਣ ਵਿਚ ਬਹੁਤ ਯਤਨਸ਼ੀਲ ਰਹੇ। ਅਖ਼ੀਰ ਸੰਨ 1962 ਵਿਚ ਫ਼ਰਾਸੀਸੀ ਸਰਕਾਰ ਦਾ ਕੰਟਰੋਲ ਉਠ ਜਾਣ ਤੇ ਇਹ ਖੇਤਰ ਆਜ਼ਾਦ ਅਲਜੀਰੀਆ ਦਾ ਹਿੱਸਾ ਬਣ ਗਿਆ। ਟੂਐਟ ਇਨ੍ਹਾਂ ਵਿਚੋਂ ਸਭ ਤੋਂ ਵੱਡਾ ਨਖ਼ਲਿਸਤਾਨ ਹੈ ਜਿਹੜਾ ਵਾਦੀ ਦੇ ਨਾਲ 120 ਕਿ. ਮੀ. ਦੀ ਲੰਬਾਈ ਵਿਚ ਫੈਲਿਆ ਹੋਇਆ ਹੈ। ਇਸ ਖੇਤਰ ਵਿਚ ਵਧੀਆ ਕਿਸਮ ਦੀਆਂ ਖਜੂਰਾਂ, ਅਨਾਜ ਅਤੇ ਸਬਜ਼ੀਆਂ ਦੀ ਪੈਦਾਵਾਰ ਕੀਤੀ ਜਾਂਦੀ ਹੈ। ਸਿੰਜਾਈ ਜ਼ਮੀਨਦੋਜ਼ ਨਾਲਾਂ ਰਾਹੀਂ ਕੀਤੀ ਜਾਂਦੀ ਹੈ।

ਹ. ਪੁ.—ਐਨ. ਬ੍ਰਿ. ਮਾ. 10 : 63

**ਟੂਸਟਲਾ** : ਇਹ ਦੱਖਣ-ਪੂਰਬੀ ਮੈਕਸੀਕੋ ਦੇ ਚੀਆਪਾਸ ਰਾਜ ਦੀ ਰਾਜਧਾਨੀ ਹੈ ਜਿਸ ਦਾ ਪੂਰਾ ਨਾਂ ਟੂਸਟਲਾ ਗੁਟਾਇਰਜ਼ ਹੈ।

ਇਹ ਸ਼ਹਿਰ ਚੀਆਪਾਸ ਵਾਦੀ ਵਿਚ ਰੀਓ ਗ੍ਰੀਜਾਲਵਾ ਦੇ ਪੱਛਮ ਵਿਚ 12 ਕਿ. ਮੀ. ਦੇ ਫਾਸਲੇ ਤੇ ਸਮੁੰਦਰੀ ਸਤ੍ਹਾ ਤੋਂ 530 ਮੀ. ਦੀ ਉਚਾਈ ਤੇ ਸਥਿਤ ਹੈ। ਮੈਕਸੀਕੋ ਤੇ ਗੁਆਤੇਮਾਲਾ ਸ਼ਹਿਰਾਂ ਨੂੰ ਮਿਲਾਉਣ ਵਾਲੇ ਪੈਨ-ਅਮੈਰੀਕਨ ਮਹਾਂਮਾਰਗ ਉਪਰ ਵਸਿਆ ਹੋਇਆ ਇਹ ਸ਼ਹਿਰ ਇਕ ਮਹੱਤਵਪੂਰਨ ਵਪਾਰਕ ਕੇਂਦਰ ਹੈ। ਇਥੋਂ ਚੀਆਪਾਸ ਰਾਜ ਦੀਆਂ ਮੁੱਖ ਉਪਜਾਂ, ਜਿਵੇਂ ਮੱਕੀ, ਕੋਕੋ, ਕਾਫ਼ੀ, ਤਮਾਕੂ, ਗੰਨਾ ਆਦਿ ਦੀ ਪ੍ਰਾਸੈੱਸਿੰਗ ਕਰਨ ਉਪਰੰਤ ਹੋਰਨਾਂ ਸ਼ਹਿਰਾਂ ਨੂੰ ਭੇਜੀਆਂ ਜਾਂਦੀਆਂ ਹਨ। ਟੂਸਟਲਾ ਨੂੰ ਰਾਜਧਾਨੀ ਬਣਨ ਦਾ ਮਾਣ ਸੰਨ 1892 ਵਿਚ ਹਾਸਲ ਹੋਇਆ। ਅਜੋਕੇ ਸ਼ਹਿਰ ਵਿਚ ਹੋਰਨਾਂ ਆਧੁਨਿਕ ਸਹੂਲਤਾਂ ਦੇ ਨਾਲ ਨਾਲ ਹਵਾਈ ਸਹੂਲਤਾਂ ਵੀ ਮੁਹੱਈਆ ਹਨ।

ਆਬਾਦੀ—2,95,615 (1990)

16° 45′ ਉ. ਵਿਥ.: 93° 07′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 208

**ਟੂਸਾਨ** : ਸ਼ਹਿਰ—ਇਹ ਸੰਯੁਕਤ ਰਾਜ ਦੇ ਦੱਖਣ-ਪੂਰਬ ਅਰੀਜ਼ੋਨਾ ਰਾਜ ਦਾ ਪੱਮਾਂ ਕਾਉਂਟੀ ਦਾ ਇਕ ਸ਼ਹਿਰ ਹੈ ਜਿਹੜਾ 1864 ਵਿਚ ਕਾਉਂਟੀ ਸੀਟ ਮਨੋਨੀਤ ਕੀਤਾ ਗਿਆ। ਟੂਸਾਨ ਸ਼ਹਿਰ ਸੈਂਤਾ ਕਰੂਜ਼ ਦਰਿਆ ਦੇ ਕੰਢੇ ਸਮੁੰਦਰੀ ਸਤ੍ਹਾ ਤੋਂ 735 ਮੀਟਰ ਦੀ ਉਚਾਈ ਤੇ ਵਾਕਿਆ ਹੈ। ਇਹ ਕਾਰਨਾਡੋ ਨੈਸ਼ਨਲ ਫੌਰੈਸਟ ਦਾ ਸਦਰ ਮੁਕਾਮ ਵੀ ਹੈ। ਸੰਨ 1692 ਵਿਚ ਇਕ ਯਸੂਹੀ ਯੂਸੀਬੀਓ ਕੀਨੋ ਨਾਮੀ ਵਿਅਕਤੀ ਇਸ ਸਥਾਨ ਤੇ ਭਾਰਤੀ ਲੋਕਾਂ ਨੂੰ ਮਿਲਣ ਲਈ ਆਇਆ ਤੇ ਉਸੇ ਨੇ ਇਥੇ ਮਿਸ਼ਨਰੀ ਸੰਸਥਾਵਾਂ ਸਥਾਪਿਤ ਕਰਨ ਦਾ ਇਰਾਦਾ ਬਣਾ ਲਿਆ। ਸੰਨ 1700 ਵਿਚ ਇਥੇ ਬਹੁਤ ਸਾਰੇ ਮਿਸ਼ਨਰੀ ਸਥਾਪਤ ਹੋ ਗਏ। ਮਿਸ਼ਨ ਸੈਨ ਜ਼ੇਵੀਅਰ ਡੈੱਲ ਬੈੱਕ ਇਨ੍ਹਾਂ ਵਿਚੋਂ ਇਕ ਸੀ। ਇਹ ਸੰਸਥਾ ਹੁਣ ਵੀ ਨਿਸ਼ਚਿਤ ਸੇਵਾਵਾਂ ਕਰ ਰਹੀ ਹੈ। ਸੰਨ 1776 ਵਿਚ ਇਥੇ ਸਪੇਨੀ ਫ਼ੌਜਾਂ ਦਾ ਕਿਲਾ (ਪ੍ਰਿਜ਼ੀਡੀਓ) ਸਥਾਪਤ ਕੀਤਾ ਗਿਆ। ਇਥੋਂ ਦਾ ਓਲਡ ਪਵੈਬਲੋ ਸਪੇਨੀ, ਮੈਕਸੀਕਨ, ਕਾਨਫੈਡਰੇਟ ਅਤੇ ਸੰਯੁਕਤ ਰਾਜ ਚਾਰ ਹਕੂਮਤਾਂ ਅਧੀਨ ਰਹਿ ਚੁੱਕਾ ਹੈ। ਸੰਨ 1867 ਤੋਂ 1877 ਤੱਕ ਟੂਸਾਨ ਸ਼ਹਿਰ ਨੂੰ ਖੇਤਰੀ ਰਾਜਧਾਨੀ ਹੋਣ ਦਾ ਮਾਣ ਵੀ ਪ੍ਰਾਪਤ ਰਿਹਾ। 1880 ਈ. ਵਿਚ 'ਸਦਰਨ ਪੈਸਿਫਿਕ ਰੇਲ-ਰੋਡ' ਬਣਨ ਨਾਲ ਟੂਸਾਨ ਸ਼ਹਿਰ ਤੇਜ਼ੀ ਨਾਲ ਵੱਧਣ-ਫੁੱਲਣ ਲੱਗਾ। ਇਸ ਦੇ ਨੇੜੇ-ਤੇੜੇ ਚਾਂਦੀ ਤੇ ਤਾਂਬੇ ਦੇ ਭੰਡਾਰ ਲੱਭੇ ਗਏ ਹਨ। ਇਸ ਤੋਂ ਬਿਨਾਂ ਸਿੰਜਾਈ ਸਾਧਨਾਂ ਦਾ ਵਿਕਾਸ ਵੀ ਆਰੰਭ ਹੋ ਗਿਆ। ਟੂਸਾਨ ਸ਼ਹਿਰ ਪਰਬਤਾਂ ਦੇ ਪੈਰਾਂ ਵਿਚ ਵਸਿਆ ਹੋਣ ਕਾਰਨ ਇਥੋਂ ਦਾ ਵਾਤਾਵਰਣ ਸੈਲਾਨੀਆਂ ਲਈ ਬੜਾ ਹੀ ਦਿਲਕਸ਼ ਹੈ। ਸੰਨ 1885 ਵਿਚ ਇਥੇ ਅਰੀਜ਼ੋਨਾ ਯੂਨੀਵਰਸਿਟੀ ਖੋਲ੍ਹੀ ਗਈ।

ਡੇਵਿਸ ਮਾਂਥਨ ਹਵਾਈ ਸੈਨਾ ਦਾ ਕੇਂਦਰ, ਓਲਡ ਟੂਸਾਨ ਅਤੇ ਸ਼ਹਿਰ ਦੇ ਨਜ਼ਦੀਕ ਕਿਟ ਪੀਕ ਨੈਸ਼ਨਲ ਆਬਜ਼ਰਵੇਟਰੀ ਇਸ ਸ਼ਹਿਰ ਦੇ ਵਰਣਨਯੋਗ ਅਦਾਰੇ ਹਨ।

ਆਬਾਦੀ—4,05,390 (1990)

32° 13′ ਉ. ਵਿਥ.; 110° 59′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 20 : 168

**ਟੂਸੈਨ ਲੂਵਰਟੂਰ** : ਇਹ ਹਿੱਤੀ ਦੇ ਇਤਿਹਾਸ ਵਿਚ ਇਕ ਮਹੱਤਵਪੂਰਨ ਹਬਸ਼ੀ ਨੇਤਾ ਦੇ ਤੌਰ ਤੇ ਜਾਣਿਆ ਜਾਂਦਾ ਹੈ। ਇਹ ਇਕ ਗ਼ੁਲਾਮ ਪਰਿਵਾਰ ਨਾਲ ਸਬੰਧ ਰੱਖਦਾ ਸੀ। ਬਾਅਦ ਵਿਚ ਇਹ ਹਿਤੀ ਅਤੇ ਡਮਿਨੀਕਨ ਗਣਰਾਜ ਟਾਪੂਆਂ ਦਾ ਇਕ ਨਿਰੰਕੁਸ਼ ਸਰਦਾਰ ਬਣ ਗਿਆ। ਉਸ ਦੀ ਜ਼ਿੰਦਗੀ ਦਾ ਮੁੱਖ ਮੰਤਵ ਹਬਸ਼ੀਆਂ ਨੂੰ ਗ਼ੁਲਾਮੀ ਦੀ ਲਾਹਨਤ ਤੋਂ ਆਜ਼ਾਦ ਕਰਵਾਉਣਾ ਸੀ। ਇਸ ਵਿਚ ਇਕ ਚੰਗੇ ਨੇਤਾ ਵਾਲੇ ਸਾਰੇ ਗੁਣ ਮੌਜੂਦ ਸਨ। ਇਹ ਇਕ ਦੂਰਦਰਸ਼ੀ, ਨੀਤੀਵਾਨ, ਬਹਾਦਰ ਜਰਨੈਲ ਅਤੇ ਸੂਝਵਾਨ ਅਰਥ-ਸ਼ਾਸਤਰੀ ਸੀ।

ਇਹ ਕੈਥੋਲਿਕ ਧਰਮ ਵਿਚ ਵਿਸ਼ਵਾਸ ਰੱਖਦਾ ਸੀ। ਇਸ ਦਾ ਜੀਵਨ ਬੜਾ ਸਾਦਾ ਸੀ। ਟੂਸੈਨ ਦੇ ਜਨਮ ਬਾਰੇ ਜ਼ਿਆਦਾਤਰ ਮਤ ਇਹ ਹੀ ਹੈ ਕਿ ਇਸਦਾ ਜਨਮ 1743 ਵਿਚ ਇਕ ਫ਼ਰਾਂਸੀਸੀ ਬਸਤੀ ਬਰਡਾ ਪਲਾਂਟੇਸ਼ਨ ਵਿਚ ਹੋਇਆ। ਇਸ ਨੂੰ ਫ਼ਰਾਂਸੀਸੀ ਭਾਸ਼ਾ ਦੀ ਵੀ ਜਾਣਕਾਰੀ ਸੀ। ਸੰਨ 1777 ਵਿਚ ਇਸ ਨੂੰ ਗ਼ੁਲਾਮੀ ਤੋਂ ਕਾਨੂੰਨੀ ਤੌਰ ਤੇ ਆਜ਼ਾਦੀ ਮਿਲ ਗਈ।

ਸੰਨ 1791 ਵਿਚ ਗ਼ੁਲਾਮਾਂ ਨੇ ਅਚਾਨਕ ਹੀ ਬਗ਼ਾਵਤ ਕਰ ਦਿੱਤੀ। ਸ਼ੁਰੂ ਸ਼ੁਰੂ ਵਿਚ ਇਹ ਨਿਰਪੱਖ ਰਿਹਾ ਅਤੇ ਇਸ ਨੇ ਆਪਣੇ ਪੁਰਾਣੇ ਮਾਲਕ ਨੂੰ ਬਚਾਉਣ ਵਿਚ ਮਦਦ ਵੀ ਕੀਤੀ। ਪਰ ਬਾਅਦ ਵਿਚ ਬਾਗ਼ੀਆਂ ਦੇ ਨਾਲ ਮਿਲ ਗਿਆ ਪਰ ਜਲਦੀ ਹੀ ਇਹ ਬਾਗ਼ੀ ਨੇਤਾਵਾਂ ਦੀ ਗ਼ਲਤੀ ਨੂੰ ਭਾਂਪ ਗਿਆ ਅਤੇ ਅਤੇ ਇਸ ਨੇ ਉਨ੍ਹਾਂ ਨੂੰ ਗੋਰੇ ਇੱਤਹਾਪਸੰਦਾਂ ਨਾਲ ਸੁਲਾਹ ਕਰਨ ਲਈ ਮਨਾ ਲਿਆ। ਇਸ ਨੇ ਆਪਣੀ ਇਕ ਫ਼ੌਜ ਵੀ ਬਣਾਈ ਜਿਸਨੂੰ ਗੁਰੀਲਾ ਲੜਾਈ ਦੀ ਸਿੱਖਿਆ ਦਿੱਤੀ। ਸੰਨ 1793 ਵਿਚ ਉਸ ਨੇ ਲੂਵਰਟੂਰ ਦਾ ਨਾਮ ਵੀ ਆਪਣੇ ਨਾਂ ਨਾਲ ਜੋੜ ਲਿਆ। ਇਸੇ ਸਾਲ ਜਦੋਂ ਫ਼ਰਾਂਸ ਅਤੇ ਸਪੇਨ ਵਿਚਕਾਰ ਲੜਾਈ ਛਿੜੀ ਤਾਂ ਹਬਸ਼ੀ ਜਰਨੈਲ ਨੇ ਸਪੇਨ ਦੀਆਂ ਫ਼ੌਜਾਂ ਦਾ ਸਾਥ ਦਿੱਤਾ। ਉੱਤਰ ਵਿਚ ਟੂਸੈਨ ਦੀਆਂ ਜਿੱਤਾਂ, ਮੁਲਾਟੋ ਦੀਆਂ ਦੱਖਣੀ ਜਿੱਤਾਂ ਨੇ ਅਤੇ ਬਰਤਾਨੀਆਂ ਦੇ ਤੱਟੀ ਇਲਾਕਿਆਂ ਤੇ ਕਬਜ਼ੇ ਨੇ ਫਰਾਂਸ ਨੂੰ ਬੁਰੀ ਤਰ੍ਹਾਂ ਤਬਾਹ ਕਰ ਦਿੱਤਾ। ਸੰਨ 1794 ਈ. ਵਿਚ ਟੂਸੈਨ ਫ਼ਰਾਂਸ ਗਿਆ ਅਤੇ ਉਸਨੇ ਫਰਾਂਸੀਸੀਆਂ ਨਾਲ ਸੁਲਾਹ ਵੀ ਕੀਤੀ ਕਿਉਂਕਿ ਫ਼ਰਾਂਸ ਨੇ ਗ਼ੁਲਾਮਾਂ ਨੂੰ ਆਜ਼ਾਦ ਕਰ ਦਿੱਤਾ ਸੀ ਜਦ ਕਿ ਬਰਤਾਨੀਆ ਅਤੇ ਸਪੇਨ ਨੇ ਅਜਿਹਾ ਨਾ ਕੀਤਾ। ਆਪਣੀ ਇਸ ਦੋਹਰੀ ਨੀਤੀ ਦੇ ਕਾਰਨ ਉਹ ਕਾਫ਼ੀ ਦੇਰ ਤੱਕ ਆਲੋਚਨਾ ਦਾ ਵਿਸ਼ਾ ਬਣਿਆ ਰਿਹਾ ਪਰ ਇਸ ਨਾਲ ਬਰਤਾਨੀਆ ਨੂੰ ਕਾਫੀ ਧੱਕਾ ਲੱਗਾ ਅਤੇ ਸਪੇਨ ਨੂੰ ਵੀ ਪਿੱਛੇ ਹਟਣਾ ਪਿਆ।

ਸੰਨ 1795 ਵਿਚ ਟੂਸੈਨ ਨੂੰ ਬਹੁਤ ਪ੍ਰਸਿੱਧੀ ਪ੍ਰਾਪਤ ਹੋਈ। ਹਬਸ਼ੀ ਲੋਕਾਂ ਦੇ ਨਾਲ ਗੋਰਿਆਂ ਵੱਲੋਂ ਵੀ ਇਸ ਨੂੰ ਬਹੁਤ ਆਦਰ ਮਿਲਿਆ। ਇਸ ਨੇ ਫ਼ਰਾਂਸੀਸੀ ਬਾਗ਼ਾਂ ਸਬੰਧੀ ਕਾਨੂੰਨਾਂ ਦੀ ਉਲੰਘਣਾ ਕੀਤੀ ਅਤੇ ਬਹੁਤ ਸਾਰੇ ਫ਼ਰਾਂਸੀਸੀ ਬਾਗ਼ਾਂ ਦੇ ਮਾਲਕਾਂ ਨੂੰ ਵਾਪਸ ਬੁਲਾ ਲਿਆ ਅਤੇ ਇਸ ਗੱਲ ਦਾ ਸਖ਼ਤੀ ਨਾਲ ਪਾਲਣ ਕੀਤਾ ਗਿਆ ਕਿ ਪੁਰਾਣੇ ਨੌਕਰ ਹੀ ਬਾਗ਼ਾਂ ਵਿਚ ਕੰਮ ਕਰਨ ਪਰ ਉਨ੍ਹਾਂ ਤੇ ਸਖ਼ਤੀ ਨਾ ਕੀਤੀ ਜਾਵੇ ਅਤੇ ਬਗੀਚਿਆਂ ਤੋਂ ਹੋਣ ਵਾਲੇ ਲਾਭ ਵਿਚੋਂ ਵੀ ਕੁਝ ਪ੍ਰਤੀਸ਼ਤ ਹਿੱਸਾ ਉਨ੍ਹਾਂ ਨੂੰ ਦਿੱਤਾ ਜਾਵੇ। ਟੂਸੈਨ ਚਾਹੁੰਦਾ ਸੀ ਕਿ ਹਬਸ਼ੀ ਅੰਗ੍ਰੇਜ਼ਾਂ ਦੀਆਂ ਚੰਗੀਆਂ ਗੱਲਾਂ ਅਪਣਾਉਣ। ਬਰਤਾਨੀਆ ਨੂੰ ਜਿਹੜਾ ਨੁਕਸਾਨ ਹੋਇਆ ਸੀ ਉਸ ਲਈ ਉਹ ਟੂਸੈਨ ਨਾਲ ਗੁਪਤ ਸੰਧੀ ਕਰਨ ਦੇ ਹੱਕ ਵਿਚ ਸੀ ਕਿਉਂਕਿ ਫ਼ਰਾਂਸ ਨਾਲ ਉਸ ਵੇਲੇ ਮੁਕਾਬਲਾ ਕਰਨਾ ਇਸ ਦੇ ਵੱਸ ਵਿਚ ਨਹੀਂ ਸੀ। ਸੰਨ 1798 ਅਤੇ 1799 ਵਿਚ ਦੋਹਾਂ ਵਿਚਕਾਰ ਸੰਧੀ ਹੋਈ। ਟੂਸੈਨ ਨੇ ਬਰਤਾਨੀਆ ਨਾਲ ਵਪਾਰਕ ਸਬੰਧ ਕਾਇਮ ਕਰ ਲਏ। ਸੈਂਡਾਮੈਂਗ ਵਿਚ ਗ਼ੁਲਾਮੀ ਨੂੰ ਖ਼ਤਮ ਕਰਨ ਲਈ ਟੂਸੈਨ ਜਨਵਰੀ, 1801 ਵਿਚ ਵੀ ਸਰਗਰਮੀ ਵਿਚ ਆਇਆ।

ਇਸ ਦਾ ਗੋਰਿਆਂ ਵੱਲ ਵੀ ਬੜਾ ਉਦਾਰ ਵਤੀਰਾ ਸੀ। ਕੈਥੋਲਿਕ ਧਰਮ ਰਾਜ ਦਾ ਧਰਮ ਬਣ ਗਿਆ। ਇਸ ਨੇ ਗੋਰਿਆਂ ਅਤੇ

ਕਾਲਿਆਂ ਵਿਚਕਾਰ ਸਮਝੌਤਾ ਵੀ ਕਰਵਾਈ ਰੱਖਿਆ। ਫ਼ਰਾਂਸੀਸੀ ਜਰਨੈਲ ਚਾਰਲਸ ਲੈਕਰ ਨੇ ਟੂਸੈਨ ਦਾ ਸਵਾਗਤ ਕੀਤਾ ਪਰ ਕੁਝ ਹਫ਼ਤਿਆਂ ਬਾਅਦ ਹੀ ਇਸ ਨੂੰ ਸਾਜ਼ਿਸ਼ ਦੇ ਜੁਰਮ ਵਿਚ ਗ੍ਰਿਫ਼ਤਾਰ ਕਰ ਲਿਆ ਜਿਥੇ 7 ਅਪ੍ਰੈਲ, 1803 ਈ. ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 18 : 536

**ਟੂਕ, ਜਾੱਨ੍ਹ ਹਾਰਨ** : ਇੰਗਲੈਂਡ ਦੇ ਇਸ ਪ੍ਰਸਿੱਧ ਗਰਮ ਖ਼ਿਆਲੀ ਸਿਆਸਤਦਾਨ ਅਤੇ ਭਾਸ਼ਾ ਵਿਗਿਆਨੀ ਦਾ ਜਨਮ 25 ਜੂਨ, 1736 ਵਿਚ ਲੰਡਨ ਵਿਖੇ ਹੋਇਆ। ਇਸ ਨੇ ਵੈਸਟਮਿਸੰਟਰ ਅਤੇ ਐਲਾਨ ਵਿਖੇ ਮੁਢਲੀ ਵਿੱਦਿਆ ਹਾਸਲ ਕੀਤੀ। ਬਾਅਦ ਵਿਚ ਕੈਂਬਰਿਜ ਯੂਨੀਵਰਸਿਟੀ ਵਿਚੋਂ ਇਸ ਨੇ ਬੀ. ਏ. ਦੀ ਡਿਗਰੀ ਹਾਸਲ ਕੀਤੀ। ਸੰਨ 1760 ਵਿਚ ਇਹ Vicer (ਚਰਚ ਵਿਚ ਪੈਰਿਸ ਦਾ ਪਰੋਹਿਤ) ਬਣ ਗਿਆ।



ਜਾੱਨ੍ਹ ਹਾਰਨ ਟੂਕ

ਟੂਕ ਜਾਨ੍ਹ ਅਮਰੀਕਨ ਜੰਗ ਦਾ ਕੱਟੜ ਵਿਰੋਧੀ ਸੀ। ਬਰਤਾਨੀਆ ਵਿਚ ਪਾਰਲੀਮੈਂਟਰੀ ਸੁਧਾਰਾਂ ਲਈ ਇਸਨੇ ਬੜੀ ਸਰਗਰਮੀ ਨਾਲ ਹਿੱਸਾ ਲਿਆ। ਇਸ ਨੇ ਵੱਡੇ ਵੱਡੇ ਵਿਗ ਪਾਰਟੀ ਦੇ ਨੇਤਾਵਾਂ ਦੀ ਆਲੋਚਨਾ ਕੀਤੀ ਪਰ ਵਧੇਰੇ ਹਿਮਾਇਤ ਪ੍ਰਾਪਤ ਨਾ ਕਰ ਸਕਣ ਕਾਰਣ ਇਸ ਨੇ ਇਹ ਵਿਰੋਧਤਾ ਕਰਨੀ ਛੱਡ ਦਿੱਤੀ। ਸੰਨ 1769 ਵਿਚ ਇਸ ਨੇ ਜਾਨ੍ਹ ਵਿਲਕੀ ਦੀ 'ਬਿਲ ਆਫ਼ ਰਾਈਟਸ ਸੁਸਾਇਟੀ' ਬਣਾਉਣ ਵਿਚ ਬੜੀ ਮਦਦ ਕੀਤੀ ਪਰ ਦੋ ਸਾਲਾਂ ਮਗਰੋਂ ਇਸ ਦੀ ਵਿਲਨੀਜ਼ ਨਾਲ ਅਣਬਣ ਹੋ ਗਈ ਅਤੇ ਇਸ ਨੇ ਅਮਰੀਕਾ ਦੀਆਂ ਨੌਆਬਾਦੀਆਂ ਲਈ ਉਨ੍ਹਾਂ ਦੀ ਆਪਣੀ ਸਰਕਾਰ ਬਣਾਉਣ ਅਤੇ ਸੰਸਦੀ ਸੁਧਾਰਾਂ ਲਈ ਅੰਦੋਲਨ ਕਰਨ ਲਈ ਆਪਣੀ ਵੱਖਰੀ ਸੰਵਿਧਾਨਿਕ ਸੁਸਾਇਟੀ ਦੀ ਸਥਾਪਨਾ ਕੀਤੀ।

ਹਾਰਨ ਦਾ ਅਮਰੀਕਾ ਦੀਆਂ ਨੌਆਬਾਦੀਆਂ ਪ੍ਰਤੀ ਅਜਿਹੇ ਵਤੀਰੇ ਕਾਰਨ ਅਤੇ ਉਨ੍ਹਾਂ ਦੀ ਖੁਲ੍ਹਮ-ਖੁਲ੍ਹੀ ਹਮਾਇਤ ਕਰਨ ਕਾਰਨ ਉਸ ਤੇ ਮੁਕੱਦਮਾ ਚਲਾਇਆ ਗਿਆ ਅਤੇ ਸੰਨ 1778 ਵਿਚ ਉਸ ਨੂੰ ਜੇਲ੍ਹ ਭੇਜ ਦਿੱਤਾ ਗਿਆ ਅਤੇ ਇਸ ਨੂੰ 200 ਪੌਂਡ ਜੁਰਮਾਨਾ ਵੀ ਕੀਤਾ ਗਿਆ। ਸੰਨ 1782 ਤੋਂ 1785 ਦੌਰਾਨ ਇਸ ਨੇ ਵਿਲੀਅਮ ਪਿਟ ਦੀ ਸੰਸਦੀ ਸੁਧਾਰ ਲੈਣ ਵਿਚ ਅਸਫ਼ਲਤਾ ਕਾਰਨ ਆਪਣੇ ਲਈ ਲੋਕਾਂ ਦੀ ਹਮਾਇਤ ਹਾਸਲ ਕਰ ਲਈ। ਫ਼ਰਾਂਸ ਵਿਚ ਹੋ ਰਹੀਆਂ ਬਾਗ਼ੀ ਕਾਰਵਾਈਆਂ ਨੇ ਬਰਤਾਨਵੀ ਸਰਕਾਰ ਨੂੰ ਸੁਚੇਤ ਕਰ ਦਿੱਤਾ ਅਤੇ ਇਸ ਕਾਰਨ ਮਈ, 1794 ਵਿਚ ਟੂਕ ਜਾੱਨ੍ਹ ਨੂੰ ਬਾਗ਼ੀ ਕਾਰਵਾਈਆਂ ਕਰਨ ਦੇ ਆਰੋਪ ਹੇਠ ਗ੍ਰਿਫ਼ਤਾਰ ਕਰ ਲਿਆ ਗਿਆ। 6 ਮਹੀਨੇ ਮਗਰੋਂ ਲੰਡਨ ਜਿਊਰੀ ਨੇ ਇਸ ਨੂੰ ਰਿਹਾਅ ਕਰ ਦਿੱਤਾ। ਇਸ ਸਦੀ ਦੇ ਅੰਤ ਵਿਚ ਇਨ੍ਹਾਂ ਦੇ ਅੰਦੋਲਨ ਵਿਚ ਜੋਸ਼ ਘੱਟ ਗਿਆ। ਸੰਨ 1801-02 ਵਿਚ ਇਸ ਨੂੰ ਪਾਰਲੀਮੈਂਟ ਵਿਚ ਸੀਟ ਹਾਸਲ ਹੋਈ।

ਸਿਆਸਤਦਾਨ ਦੇ ਨਾਲ ਨਾਲ ਇਹ ਇਕ ਸੁਯੋਗ ਭਾਸ਼ਾ ਵਿਗਿਆਨੀ ਵੀ ਸੀ। ਭਾਸ਼ਾ ਦੇ ਖੇਤਰ ਵਿਚ ਵੀ ਇਸਨੇ ਇਕ ਪ੍ਰਸ਼ੰਸਾ ਯੋਗ ਪੁਸਤਕ 'Epea Preroeuta' ਲਿਖੀ।

18 ਮਾਰਚ, 1812 ਈ. ਵਿਚ ਵਿੰਬਲਡਨ ਵਿਚ ਸਗੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 45; ਐਨ. ਅਮੇ. 26 : 692

**ਟੂਕ ਥਾਮਸ** : ਟੂਕ ਥਾਮਸ ਇੰਗਲੈਂਡ ਦਾ ਇਕ ਮਸ਼ਹੂਰ ਪੂੰਜੀਪਤੀ ਅਤੇ ਅਰਥ-ਸ਼ਾਸਤਰੀ ਸੀ ਜਿਸਨੇ ਆਜ਼ਾਦ ਵਪਾਰ ਦਾ ਸਮਰਥਨ ਕੀਤਾ। ਇਸ ਦਾ ਜਨਮ 1774 ਈ. ਵਿਚ ਰੂਸ ਵਿਚ ਸੇਂਟ ਪੀਟਰਸਬਰਗ ਨੇੜੇ ਕਰੋਨਸ਼ਟਾਟ ਵਿਖੇ ਹੋਇਆ।

ਟੂਕ ਨੇ 15 ਸਾਲ ਦੀ ਉਮਰ ਵਿਚ ਹੀ ਸੇਂਟ ਪੀਟਰਸਬਰਗ ਵਿਖੇ ਆਪਣਾ ਨਿੱਜੀ ਕਿੱਤਾ ਸ਼ੁਰੂ ਕੀਤਾ ਅਤੇ 1852 ਈ. ਵਿਚ ਰਾਇਲ ਐਕਸਚੇਂਜ ਇੰਸ਼ੋਰੈਂਸ ਕਾਰਪੋਰੇਸ਼ਨ ਦੇ ਗਵਰਨਰ ਦੇ ਤੌਰ ਤੇ ਇਹ ਸੇਵਾ ਮੁਕਤ ਹੋ ਗਿਆ। ਇਸ ਨੇ ਪਾਰਲੀਮੈਂਟ ਸਾਹਮਣੇ ਆਰਥਿਕ ਮਾਮਲਿਆਂ ਨੂੰ ਸਪਸ਼ਟ ਕੀਤਾ। ਸੰਨ 1821 ਈ. ਵਿਚ ਇਸ ਨੇ ਰਿਕਾਰਡੋ ਮਾਲਥਸ, ਮਿੱਲ ਅਤੇ ਹੋਰ ਕਈ ਉੱਘੇ ਬਰਤਾਨਵੀ ਅਰਥ ਸ਼ਾਸਤਰੀਆਂ ਦੀ ਮਦਦ ਨਾਲ ਪੁਲਿਟੀਕਲ ਇਕਾਨਮੀ ਕਲੱਬ ਦੀ ਸਥਾਪਨਾ ਕੀਤੀ।

ਟੂਕ ਨੇ 19ਵੀਂ ਸਦੀ ਦੇ ਪਹਿਲੇ ਅੱਧ ਵਿਚ ਬਰਤਾਨਵੀ ਮੁਦਰਾ ਸਬੰਧੀ ਹੋਣ ਵਾਲੀਆਂ ਬਹਿਸਾਂ ਵਿਚ ਚੋਖਾ ਯੋਗਦਾਨ ਪਾਇਆ। ਇਸ ਨੇ 1810 ਈ. ਦੀ ਬੁਲੀਅਨ ਰਿਪੋਰਟ ਦੀ ਜ਼ੋਰਦਾਰ ਹਮਾਇਤ ਕੀਤੀ। ਇਸ ਨੇ ਕੀਮਤਾਂ ਨੂੰ ਹੇਠਾਂ ਲਿਆਉਣ ਲਈ 'ਹਾਈ ਐਂਡ ਲੋ ਪਰਾਈਸਜ਼' ਅਤੇ 'ਕਨਸਿਡਰੇਸ਼ਨਜ਼ ਆਨ ਦੀ ਸਟੇਟ ਆਫ਼ ਦੀ ਕਰੰਸੀ' ਆਦਿ ਪੁਸਤਕਾਂ ਲਿਖੀਆਂ। ਇਸ ਨੇ 'ਹਿਸਟਰੀ ਆਫ਼ ਪ੍ਰਾਈਸਿਜ਼' ਦੀਆਂ ਛੇ ਜਿਲਦਾਂ ਵਿਚ ਕੰਮ ਕੀਤਾ ਅਤੇ ਅੰਤਲੀਆਂ ਦੋ ਜਿਲਦਾਂ ਵਿਚ ਉਸ ਨੇ ਵਿਲੀਅਮ ਨਿਊਮਾਰਕ ਨਾਲ ਸਹਿਯੋਗ ਕੀਤਾ।

ਭਾਵੇਂ ਟੂਕ ਨੇ ਸੋਨੇ ਦੇ ਮਿਆਰ ਦੀ ਪੂਰੀ ਤਰ੍ਹਾਂ ਹਮਾਇਤ ਕੀਤੀ ਪ੍ਰੰਤੂ ਉਸਦੇ ਕੀਮਤਾਂ ਬਾਰੇ ਕੀਤੇ ਅਧਿਐਨ ਨੇ ਹੌਲੀ ਹੌਲੀ ਇਸ ਵਿਚਾਰ ਦੀ ਅਗਵਾਈ ਕੀਤੀ ਕਿ ਬੈਂਕ ਮੁਦਰਾ ਵਿਚ ਤਬਦੀਲੀ ਕੀਮਤਾਂ ਵਿਚ ਪਰਿਵਰਤਨ ਦਾ ਨਤੀਜਾ ਹੁੰਦੀ ਹੈ ਨਾਂ ਕਿ ਇਸਦਾ ਕਾਰਨ। ਇਸ ਲਈ ਸੋਨੇ ਚਾਂਦੀ ਦੇ ਵਪਾਰੀਆਂ ਅਤੇ ਆਪਣੇ ਪਹਿਲੇ ਵਿਚਾਰਾਂ ਦੇ ਉਲਟ ਟੂਕ ਨੇ 1844 ਵਾਲੇ ਬੈਂਕ ਚਾਰਟਰ ਦਾ ਵਿਰੋਧ ਕੀਤਾ ਜਿਸ ਰਾਹੀਂ ਬੈਂਕ ਆਫ਼ ਇੰਗਲੈਂਡ ਦਾ ਕਰੰਸੀ ਦੀ ਪੂਰਤੀ ਕਰਨ ਦਾ ਅਧਿਕਾਰ ਸੀਮਿਤ ਹੋ ਗਿਆ ਸੀ। ਟੂਕ ਨੇ ਅਣਗੌਲੇ ਹੋਏ ਖਾਤਿਆਂ ਨੂੰ ਘੱਟ ਕੀਤਾ। ਉਸ ਨੇ ਵਿਆਜ ਦੇ ਉਤਰਾਵਾਂ ਚੜ੍ਹਾਵਾਂ ਅਤੇ ਝੂਠੇ ਕਾਰਣ ਕਾਰਜੀ ਸਬੰਧਾਂ ਨੂੰ ਚੌਕਸ ਕੀਤਾ।

ਹ. ਪੁ.—ਐਨ. ਬ੍ਰਿ. ਮਾ. 11 : 844

**ਟੂਕਮਾਨ** : ਪ੍ਰਾਂਤ—ਇਹ ਉੱਤਰ-ਪੱਛਮੀ ਅਰਜਨਟੀਨਾ ਦਾ ਇਕ ਪ੍ਰਾਂਤ ਹੈ। ਇਸ ਦੇ ਪੱਛਮ ਵਿਚ ਐਂਡੀਜ਼ ਪਰਬਤ-ਲੜੀਆਂ ਸ਼ਾਮਲ ਹਨ ਜਿਨ੍ਹਾਂ ਦੀ ਉਚਾਈ 2500 ਤੋਂ 5500 ਮੀ. ਤੱਕ ਜਾਂਦੀ ਹੈ। ਟੂਕਮਾਨ ਪ੍ਰਾਂਤ ਦੇ ਪੂਰਬ ਵਿਚ ਪੀਡਮਾਂਟ ਖੇਤਰ ਇਸ ਦੀ

ਹੱਦਬੰਦੀ ਕਰਦਾ ਹੈ। ਇਹ ਖੇਤਰ ਜ਼ਰਖੇਜ਼ ਅਤੇ ਸਮਤਲ ਹੈ। ਸਿੰਜਾਈ ਬਹੁਤ ਸਾਰੇ ਪਹਾੜਾਂ ਚੋਂ ਨਿਕਲਣ ਵਾਲੇ ਚਸ਼ਮਿਆਂ ਦੇ ਪਾਣੀ ਤੋਂ ਕੀਤੀ ਜਾਂਦੀ ਹੈ। ਇਸ ਦਾ ਕੁੱਲ ਰਕਬਾ 22,524 ਵ. ਕਿ. ਮੀ. ਹੈ ਅਤੇ ਆਬਾਦੀ 11,34,309 (1989) ਹੈ।

15ਵੀਂ ਸਦੀ ਦੇ ਅੰਤਲੇ ਤੇ 16ਵੀਂ ਸਦੀ ਦੇ ਮੁਢਲੇ ਵਰ੍ਹਿਆਂ ਦੌਰਾਨ ਟੂਕਮਾਨ ਇਨਕਾ ਸਾਮਰਾਜ ਦਾ ਹਿੱਸਾ ਸੀ। 1500 ਈ. ਤੋਂ ਪਿੱਛੋਂ ਪੀਡਮਾਂਟ ਖੇਤਰ ਵਿਚ ਸਪੇਨੀ ਨੌਆਬਾਦੀਆਂ ਸਥਾਪਤ ਹੋ ਗਈਆਂ ਤੇ ਇਨ੍ਹਾਂ ਲੋਕਾਂ ਨੇ ਇਥੇ ਵੰਨ-ਸੁਵੰਨੀ ਵਾਹੀ ਕਰਨੀ ਆਰੰਭ ਕੀਤੀ। ਇਨ੍ਹਾਂ ਨੌਆਬਾਦੀਆਂ ਦੇ ਆਬਾਦ ਹੋਣ ਦੇ ਪਿਛਲੇ ਵਰ੍ਹਿਆਂ ਵਿਚ ਟੂਕਮਾਨ ਅਤੇ ਉੱਤਰ ਵਿਚ ਸਾਲਟਾ ਖੇਤਰਾਂ ਵਿਚ ਖੱਚਰਾਂ ਦਾ ਵਪਾਰ ਬਹੁਤ ਉੱਨਤ ਹੋਇਆ ਕਿਉਂਕਿ ਯੂਰਪੀ ਉਤਪਾਦਨ ਅਤੇ ਪੀਰੂ ਤੇ ਬੋਲੀਵੀਆ ਤੋਂ ਚਾਂਦੀ ਆਦਿ ਦਾ ਵਪਾਰ ਖੱਚਰਾਂ ਰਾਹੀਂ ਹੀ ਕੀਤਾ ਜਾਂਦਾ ਸੀ। ਸੰਨ 1776 ਵਿਚ 'ਲਾ ਪਲਾਟਾ' ਦੇ ਵਾਇਸਰਾਇ ਦੀ ਨਿਯੁਕਤੀ ਹੋਣ ਨਾਲ ਅਤੇ ਯੂਰਪੀ ਉਤਪਾਦਨਾਂ ਲਈ ਬਵੇਨਸ ਏਰੀਜ਼ ਦਾ ਵਿਕਾਸ ਹੋਣ ਕਰਕੇ ਟੂਕਮਾਨ ਦੀ ਮਹੱਤਤਾ ਨੂੰ ਕਾਫੀ ਧੱਕਾ ਲੱਗਾ। 19ਵੀਂ ਸਦੀ ਦੇ ਆਰੰਭ ਵਿਚ ਗੰਨੇ ਦੀ ਕਾਸ਼ਤ ਖੇਤੀ-ਉਪਜਾਂ ਵਿਚੋਂ ਸਭ ਤੋਂ ਵੱਧ ਮਹੱਤਵਪੂਰਨ ਸਿੱਧ ਹੋਈ। ਫਲੀਆਂ, ਨਿੰਬੂ, ਆਲੂ ਤੇ ਤਮਾਖੂ ਖੇਤੀ ਦੀਆਂ ਉਪਜਾਂ ਦਾ ਹਿੱਸਾ ਸਨ। ਪਸ਼ੂ-ਪਾਲਣ ਅਤੇ ਜੰਗਲੀ ਲੱਕੜੀ ਦਾ ਵਪਾਰ ਵੀ ਇਥੋਂ ਦੇ ਲੋਕਾਂ ਦੇ ਕਿੱਤਿਆਂ ਵਿਚ ਸ਼ਾਮਲ ਸੀ। ਗੰਨਾ ਚੀਨੀ ਦੇ ਕਾਰਖ਼ਾਨਿਆਂ ਤੱਕ ਰੇਲਾਂ ਰਾਹੀਂ ਪਹੁੰਚਾਇਆ ਜਾਂਦਾ ਹੈ। ਸੈਨ ਮਿਗੈੱਲ ਡਾ ਟੂਕਮਾਨ ਸ਼ਹਿਰ ਇਸ ਪ੍ਰਾਂਤ ਦੀ ਰਾਜਧਾਨੀ ਹੈ ਅਤੇ ਇਹ ਨੈਸ਼ਨਲ ਰੇਲਵੇ ਦਾ ਜੰਕਸ਼ਨ ਵੀ ਹੈ। ਇਸ ਪ੍ਰਾਂਤ ਦੇ ਪੱਛਮੀ ਪਹਾੜਾਂ ਵਿਚ ਬਹੁਤ ਸਾਰੇ ਪੂਰਵ-ਇਤਿਹਾਸਕ ਉਕਰਾਈ ਵਾਲੇ ਪੱਥਰ ਸ਼ਿਲਾਲੇਖਾਂ ਦੇ ਰੂਪ ਵਿਚ ਮਿਲੇ ਹਨ।

ਹ. ਪੁ.—ਐਨ. ਬ੍ਰਿ. ਮਾ. 12 : 27

**ਟੂਕਮਾਨ** : **ਸ਼ਹਿਰ**—ਇਹ ਉੱਤਰ-ਪੱਛਮੀ ਅਰਜਨਟੀਨਾ ਦੇ ਟੂਕਮਾਨ ਪ੍ਰਾਂਤ ਦੀ ਰਾਜਧਾਨੀ ਹੈ। ਇਸ ਦਾ ਪੂਰਾ ਨਾਂ ਸੈਨ ਮਿਗੈੱਲ ਡਾ ਟੂਕਮਾਨ ਹੈ। ਇਹ ਸ਼ਹਿਰ ਮੂਲ ਰੂਪ ਵਿਚ 1565 ਈ. ਵਿਚ ਡੀਐਗੋ ਡਾ ਵਿਲਰੋਐਲ ਨਾਮੀ ਇਕ ਸਪੇਨੀ ਨੌਆਬਾਦੀ ਗਵਰਨਰ ਨੇ ਰੀਓ ਡੈੱਲ ਟੇਜਾਰ ਦਰਿਆ ਦੇ ਕੰਢੇ ਇਬੈਤਿਨ ਦੇ ਸਥਾਨ ਤੇ ਵਸਾਇਆ। ਇਸ ਦਰਿਆ ਵਿਚ ਅਕਸਰ ਹੜ੍ਹ ਆਉਣ ਕਰਕੇ 1685 ਈ. ਵਿਚ ਟੂਕਮਾਨ ਨੂੰ ਮੁਢਲੇ ਸਥਾਨ ਤੋਂ ਚੁੱਕ ਕੇ ਵਰਤਮਾਨ ਜਗ੍ਹਾ ਤੇ ਲਿਆਂਦਾ ਗਿਆ। ਅਜੋਕਾ ਸ਼ਹਿਰ ਕਾਰਡੋਬਾ ਤੋਂ ਸਪੇਨੀ ਚਾਂਦੀ ਦੀਆਂ ਖਾਣਾਂ (ਬੋਲੀਵੀਆ) ਤੱਕ ਜਾਣ ਵਾਲੇ ਰਸਤੇ ਤੇ ਵਾਕਿਆ ਹੈ ਜਿਸ ਕਾਰਨ ਇਹ ਇਕ ਪ੍ਰਫੁੱਲਤ ਵਪਾਰਕ ਕੇਂਦਰ ਹੈ। 24 ਸਤੰਬਰ, 1812 ਨੂੰ ਸ਼ਹਿਰ ਦੇ ਨਾਲ ਹੀ ਉੱਤਰੀ ਦਿਸ਼ਾ ਵਿਚ ਜਨਰਲ ਮੈਨੁਅਲ ਬੈੱਲਗਰਾਨੋ ਦੀ ਫ਼ੌਜ ਨੇ ਸਪੇਨੀ ਸ਼ਾਹੀ ਫ਼ੌਜਾਂ ਨੂੰ ਫੈਸਲਾਕੁਨ ਭਾਂਜ ਦਿੱਤੀ ਅਤੇ 9 ਜੁਲਾਈ, 1816 ਨੂੰ ਰੀਓ ਡੀ ਲਾ ਪਲਾਟਾ ਦੇ ਯੂਨਾਈਟਿਡ ਪ੍ਰਵਿੰਸਾਂ ਦੇ ਡੇਲੀਗੇਟਾਂ ਦੀ ਇਕੱਤਰਤਾ ਵੀ ਇਸੇ ਸ਼ਹਿਰ ਵਿਚ ਹੋਈ ਜਿਸ ਵਿਚ ਇਸ ਨੂੰ ਸਪੇਨ ਤੋਂ ਆਜ਼ਾਦ ਹੋਣ ਦਾ ਐਲਾਨ ਕੀਤਾ ਗਿਆ।

19ਵੀਂ ਸਦੀ ਵਿਚ ਗੰਨੇ ਦੀ ਫ਼ਸਲ ਬੀਜਣੀ ਸ਼ੁਰੂ ਕਰਨ ਨਾਲ ਅਤੇ ਰੇਲ-ਮਾਰਗ ਵਿਛਾਏ ਜਾਣ ਕਰਕੇ ਟੂਕਮਾਨ ਸ਼ਹਿਰ ਨੇ ਵਪਾਰ ਦੇ ਖੇਤਰ ਵਿਚ ਚੰਗਾ ਹੰਭਲਾ ਮਾਰਿਆ। ਸੁਹਾਵਣੇ ਮੌਸਮ ਅਤੇ ਭਰਪੂਰ ਬਨਸਪਤੀ ਕਾਰਨ ਟੂਕਮਾਨ ਨੂੰ 'ਗਾਰਡਨ ਆਫ਼ ਦੀ ਰਿਪਬਲਿਕ' ਵੀ ਕਿਹਾ ਜਾਂਦਾ ਹੈ। 'ਸੈਲਾਨੀ' ਉਦਯੋਗ ਇਸ ਸ਼ਹਿਰ ਦੀ ਆਮਦਨੀ ਵਿਚ ਕਾਫ਼ੀ ਵਾਧਾ ਕਰ ਰਿਹਾ ਹੈ। ਨੌਆਬਾਦੀ ਕੈਥੀਡ੍ਰਲ, ਬਿਸ਼ਪ ਦਾ ਨਿਵਾਸ ਅਤੇ ਬਹੁਤ ਸਾਰੇ ਅਜਾਇਬ-ਘਰ ਆਦਿ ਇਥੋਂ ਦੀਆਂ ਵਰਣਨਯੋਗ ਇਮਾਰਤਾਂ ਤੇ ਸਥਾਨ ਹਨ। ਟੂਕਮਾਨ ਨੈਸ਼ਨਲ ਯੂਨੀਵਰਸਿਟੀ 1914 ਈ. ਵਿਚ ਸਥਾਪਤ ਕੀਤੀ ਗਈ।

ਆਬਾਦੀ—4,73,014 (1991)

26° 49′ ਦੱ. ਵਿਥ.; 66° 02′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 8 : 870

**ਟੂਕਮਾਨ ਸੰਮੇਲਨ** : ਇਹ ਸੰਮੇਲਨ 9 ਜੁਲਾਈ, 1816 ਨੂੰ ਸੈਨ ਮਿਗੈੱਲ ਡਾ ਟੂਕਮਾਨ ਵਿਖੇ ਹੋਇਆ ਜਿਸ ਵਿਚ ਅਰਜਨਟੀਨਾ ਨੂੰ ਸਪੇਨ ਤੋਂ ਆਜ਼ਾਦ ਹੋਣ ਦਾ ਐਲਾਨ ਕੀਤਾ ਗਿਆ। ਇਸ ਸੰਮੇਲਨ ਵਿਚ ਕੁੱਲ 32 ਮੈਂਬਰ ਸ਼ਾਮਲ ਹੋਏ। ਸੈਨ ਮਿਗੈੱਲ ਡਾ ਟੂਕਮਾਨ ਨੂੰ ਉਸ ਸਮੇਂ ਟੂਕਮਾਨ ਕਿਹਾ ਜਾਂਦਾ ਸੀ ਜਿਸ ਕਰਕੇ ਇਸ ਸੰਮੇਲਨ ਦਾ ਨਾਂ 'ਟੂਕਮਾਨ' ਪਿਆ। ਇਸ ਇਕੱਤਰਤਾ ਸਮੇਂ ਅਰਜਨਟੀਨਾ ਦੇ ਲੋਕਾਂ ਵਿਚ ਫੁੱਟ ਪਈ ਹੋਈ ਸੀ ਅਤੇ ਇਸੇ ਕਰਕੇ ਦੇਸ਼ ਦੀ ਆਜ਼ਾਦੀ ਦੇ ਰਾਹ ਵਿਚ ਗੰਭੀਰ ਔਕੜਾਂ ਖੜ੍ਹੀਆਂ ਸਨ। ਸੰਨ 1810 ਵਿਚ ਰੀਓ ਡਾ ਲਾ ਪਲਾਟਾ ਨਾਂ ਹੇਠ ਯੂਨਾਈਟਿਡ ਪ੍ਰਾਵਿੰਸ ਸਰਕਾਰ ਹੋਂਦ ਵਿਚ ਆ ਗਈ। ਇਹ ਇਕ ਸਵੈ-ਸ਼ਾਸਤ ਸੰਘ ਦੇ ਰੂਪ ਵਿਚ ਸੀ ਜਿਸ ਵਿਚ ਆਧੁਨਿਕ ਅਰਜਨਟੀਨਾ, ਉਰੂਗਵੇ, ਪੈਰਾਗਵੇ ਤੇ ਦੱਖਣੀ ਬੋਲੀਵੀਆ ਦੇ ਖੇਤਰ ਸ਼ਾਮਲ ਸਨ। ਇਸ ਸੰਘ ਦੀ ਸਰਕਾਰ ਬਵੇਨਾੱਸੇਰੀਜ਼ ਵਿਖੇ ਫਰਡੀਨੈਂਡ ਸੱਤਵੇਂ ਦੇ ਨਾਂ ਤੇ ਸਥਾਪਤ ਕੀਤੀ ਗਈ। ਇਹ ਸਪੇਨੀ ਹਕੂਮਤ ਦੀ ਗੱਦੀ ਦਾ ਵਾਰਸ ਸੀ ਜਿਸ ਉਪਰ ਉਸ ਸਮੇਂ ਨੈਪੋਲੀਅਨ ਦਾ ਕਬਜ਼ਾ ਸੀ ਜਿਸ ਦੇ ਸਿੱਟੇ ਵਜੋਂ ਫਰਡੀਨੈਂਡ ਵੀ ਏਕਤਾ ਕਾਇਮ ਕਰਨ ਵਿਚ ਕਾਮਯਾਬ ਨਾ ਹੋਇਆ।

ਸੰਮੇਲਨ ਵਿਚ ਅਰਜਨਟੀਨਾ ਦੀ ਆਜ਼ਾਦੀ ਦੀ ਘੋਸ਼ਣਾ ਕਰਨ ਉਪਰੰਤ ਸੰਮੇਲਨ ਦੇ ਡੈਲੀਗੇਟਾਂ ਨੇ ਹਵਾਨ ਮਾਰਟਨ ਦਾ ਪਵੇਰੈਡਾੱਨ ਨੂੰ ਹਕੂਮਤ ਦਾ ਕਰਤਾ-ਧਰਤਾ ਥਾਪ ਦਿੱਤਾ ਪਰ ਯੋਗ ਹੁਕਮਰਾਨ ਲੱਭਣ ਵਿਚ ਸਫ਼ਲ ਨਾ ਹੋਏ। ਸੰਨ 1819 ਵਿਚ ਕਾਂਗਰਸ ਨੇ ਸ਼ਕਤੀਸ਼ਾਲੀ ਕੇਂਦਰੀ ਸਰਕਾਰ ਸਥਾਪਤ ਕਰਨ ਲਈ ਨਵਾਂ ਸੰਵਿਧਾਨ ਉਲੀਕਿਆ। ਇਸ ਦੇ ਸਿੱਟੇ ਵਜੋਂ ਯੂਨਾਈਟਿਡ ਪ੍ਰਾਵਿੰਸਾਂ ਨਾਲੋਂ ਪੈਰਾਗਵੇ, ਉਰੂਗਵੇ ਤੇ ਬੋਲੀਵੀਆ ਦੇ ਖੇਤਰ ਟੁੱਟ ਗਏ ਅਤੇ ਨਾਲ ਹੀ ਅਰਜਨਟੀਨਾ ਦੇ ਪ੍ਰਾਂਤਾਂ ਵਿਚ ਵੀ ਵੱਖਵਾਦ ਦੀ ਲਹਿਰ ਖੜ੍ਹੀ ਹੋ ਗਈ। ਸੰਨ 1820 ਵਿਚ ਕਾਂਗਰਸ ਨੂੰ ਭੰਗ ਕਰਨਾ ਪਿਆ। ਇਸ ਪਿੱਛੋਂ ਕਾਫ਼ੀ ਦੇਰ ਤੱਕ ਅਰਜਨਟੀਨਾ ਵਿਚ ਗੜਬੜ ਤੇ ਫੁੱਟ ਦਾ ਬੋਲ-ਬਾਲਾ ਰਿਹਾ। ਅੰਤ 1829 ਵਿਚ ਇਥੇ ਹਵਾਨ ਮੈਨੁਅਲ ਦਾ ਰੋਸਸ ਦੀ ਡਿਕਟੇਟਰਸ਼ਿਪ ਸਥਾਪਤ ਹੋਣ ਨਾਲ ਸ਼ਾਂਤੀ ਸਥਾਪਤ ਕਰਨ ਵਿਚ ਕਾਮਯਾਬੀ ਹਾਸਲ ਹੋਈ।

ਹ. ਪੁ.—ਐਨ.ਬ੍ਰਿ. ਮਾ. 12 : 27

**ਟੂਕਾਪੀਟਾ** : ਉੱਤਰੀ-ਪੂਰਬੀ ਵੈਨਜ਼ੁਏਲਾ ਵਿਚ ਡੈਲਟਾ ਐਮਾਕੁਰੋ ਖੇਤਰ ਦੀ ਇਹ ਰਾਜਧਾਨੀ ਹੈ ਜੋ ਓਰੀਨੋਕੋ ਦੀ ਸਹਾਇਕ ਨਦੀ ਕਾਨੋ ਮਾਨਾਮੋ ਦੇ ਕੰਢੇ ਵਾਕਿਆ ਹੈ। ਇਸ ਸ਼ਹਿਰ ਦਾ ਪਿਛਵਾੜਾ ਮੱਕੀ, ਕੇਲੇ, ਤਮਾਖੂ, ਗੰਨੇ ਦੀ ਪੈਦਾਵਾਰ ਲਈ ਮਸ਼ਹੂਰ ਹੈ ਜਿਸ ਦੀ ਇਹ ਮੰਡੀ ਹੈ ਪਰ ਅੱਜਕੱਲ੍ਹ ਇਥੇ ਪੈਟਰੋਲ ਸਾਫ਼ ਕਰਨ ਦਾ ਕਾਰਖ਼ਾਨਾ ਸਥਾਪਤ ਕੀਤਾ ਹੋਇਆ ਹੈ ਤੇ ਪੈਟਰੋਲ, ਡੈਲਟਾ ਐਮਾਕੁਰੋ ਅਤੇ ਹੋਰਨਾਂ ਖੇਤਰਾਂ ਤੋਂ ਇਥੇ ਲਿਆਂਦਾ ਜਾਂਦਾ ਹੈ ਅਤੇ ਸਾਫ਼ ਕੀਤਾ ਜਾਂਦਾ ਹੈ। ਸੰਨ 1960 ਦੇ ਸਾਲਾਂ ਵਿਚ ਪੈਟਰੋਲ ਸਾਫ਼ ਕਰਨ ਦੇ ਕਾਰਖ਼ਾਨੇ ਲੱਗਣ ਕਾਰਨ ਅਤੇ ਦਰਿਆ ਉੱਤੇ ਡੈਮ ਬਣਨ

ਨਾਲ ਇਸ ਸ਼ਹਿਰ ਵਿਚ ਕਾਫ਼ੀ ਤਬਦੀਲੀ ਆਈ ਹੈ। ਡੈਮ ਦੇ ਸਾਹਮਣੇ ਮੁੱਖ ਸ਼ਾਹਰਾਹ ਬਣਨ ਨਾਲ ਇਹ ਸ਼ਹਿਰ ਮੋਨਾਗਾਸ ਰਾਜ ਦੀ ਮਾਟਾਰੀਨ ਰਾਜਧਾਨੀ ਨਾਲ ਜੁੜਨ ਨਾਲ ਕਾਫ਼ੀ ਤਰੱਕੀ ਕਰ ਰਿਹਾ ਹੈ।

ਆਬਾਦੀ—27,299 (1981)

9° 04′ ਉ. ਵਿਥ.; 62° 03′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 160

**ਟੂਕੂ, ਹੈਰੀ** : ਕੀਨੀਆ ਦੇ ਇਸ ਪ੍ਰਸਿੱਧ ਸਿਆਸਤਦਾਨ ਦਾ ਜਨਮ 1895 ਈ. ਵਿਚ ਕੈਂਬੂਈ ਜ਼ਿਲ੍ਹੇ ਵਿਚ ਹੋਇਆ। ਇਸ ਨੂੰ ਇਸ ਗੱਲ ਦਾ ਪਤਾ ਲੱਗ ਚੁੱਕਾ ਸੀ ਕਿ ਇਸ ਦਾ ਖ਼ਾਨਦਾਨ ਪ੍ਰਦੇਸ਼ ਦੇ ਬਹੁਤ ਪ੍ਰਭਾਵਸ਼ਾਲੀ ਕੀਬੂਯੋ ਪਰਿਵਾਰਾਂ ਵਿਚੋਂ ਸੀ। ਸੰਨ 1911 ਵਿਚ ਦੋ ਸਾਲ ਦੀ ਕੈਦ ਦੀ ਸਜ਼ਾ ਕੱਟਣ ਉਪਰੰਤ ਇਸ ਨੇ ਇਕ ਯੂਰਪੀ ਅਖ਼ਬਾਰ ਅਤੇ ਬਾਅਦ ਵਿਚ ਨੈਰੋਬੀ ਵਿਖੇ ਇਕ ਸਰਕਾਰੀ ਦਫ਼ਤਰ ਵਿਚ ਕਲਰਕ ਵਜੋਂ ਕੰਮ ਕੀਤਾ। ਆਪਣੇ ਇਨ੍ਹਾਂ ਅਨੁਭਵਾਂ ਕਾਰਨ ਹੀ ਅੰਗਰੇਜ਼ੀ ਭਾਸ਼ਾ ਵਿਚ ਪੂਰੀ ਸਮਰਥਾ ਨਾਲ ਕੰਮ ਕਰਨ ਵਾਲਾ ਇਹ ਕੀਨੀਆ ਦਾ ਪਹਿਲਾ ਅਫ਼ਰੀਕੀ ਸੀ।

ਇਸੇ ਦੌਰਾਨ ਹੀ ਕੀਨੀਆ ਦੇ ਯੂਰਪੀ ਸ਼ਾਸਕਾਂ ਵਿਰੁੱਧ ਅਫ਼ਰੀਕੀ ਲੋਕਾਂ ਦੇ ਹਿੱਤਾਂ ਦੀ ਰੱਖਿਆ ਲਈ ਇਕ ਅਫ਼ਰੀਕੀ ਸੰਗਠਨ ਹੋਂਦ ਵਿਚ ਆਇਆ। ਸੰਨ 1920-21 ਦੇ ਦੌਰਾਨ ਇਹ ਇਸ ਦਾ ਸਕੱਤਰ ਰਿਹਾ। ਸੰਨ 1921 ਵਿਚ ਇਹ ਨੈਰੋਬੀ ਦੇ ਪਹਿਲੇ ਆਧੁਨਿਕ ਸਿਆਸੀ ਸੰਗਠਨ 'ਈਸਟ ਅਫ਼ਰੀਕਨ ਐਸੋਸੀਏਸ਼ਨ' ਦੇ ਬਾਨੀਆਂ ਵਿਚੋਂ ਸੀ। ਆਪਣੀ ਸਿੱਖਿਆ ਅਤੇ ਸਰਕਾਰੀ ਰੁਤਬੇ ਕਾਰਨ ਇਸ ਨੇ ਇਸ ਵਿਚ ਮਹੱਤਵਪੂਰਨ ਰੋਲ ਅਦਾ ਕੀਤਾ। ਕੀਨੀਆ ਸਰਕਾਰ ਨੇ ਇਸ ਸੰਗਠਨ ਦਾ ਵਿਰੋਧ ਕੀਤਾ ਪਰ ਇਹ ਕੀਨੀਆ ਦੇ ਪੜ੍ਹੇ ਲਿਖੇ ਅਫ਼ਰੀਕੀਆਂ ਦੀ ਹਿਮਾਇਤ ਪ੍ਰਾਪਤ ਕਰਨ ਵਿਚ ਸਫ਼ਲ ਹੋ ਗਿਆ। ਸਰਕਾਰ ਨੂੰ ਇਹ ਗੱਲ ਚੰਗੀ ਨਾ ਲੱਗੀ। ਸਿੱਟੇ ਵਜੋਂ ਸੰਨ 1922 ਵਿਚ ਇਸ ਨੂੰ ਕੈਦ ਕਰ ਲਿਆ ਗਿਆ। ਇਸ ਦੀ ਕੈਦ ਦੇ ਵਿਰੋਧ ਵਿਚ ਕੀਨੀਆ ਵਿਖੇ ਹਿੰਸਾ ਭੜਕ ਪਈ ਅਤੇ ਇਸ ਦੇ ਨਤੀਜੇ ਵਜੋਂ ਇਸ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ।

ਸੰਨ 1921 ਵਿਚ ਰਿਹਾ ਹੋਣ ਮਗਰੋਂ ਇਹ ਸੰਨ 1932 ਵਿਚ ਕੀਨੀਆ ਦੇ ਉੱਘੇ ਅਫ਼ਰੀਕੀ ਸਿਆਸੀ ਸੰਘ 'ਕੀਕੂਯੋ ਸੈਂਟਰਲ ਐਸੋਸੀਏਸ਼ਨ' ਦਾ ਪ੍ਰਧਾਨ ਬਣਿਆ ਪਰ ਸੰਗਠਨ ਦੇ ਨੇਤਾਵਾਂ ਵਿਚ ਆਪਸੀ ਮਤਭੇਦ ਹੋਣ ਕਰਕੇ ਇਸ ਨੇ 'ਕੀਕੂਯੋ ਪ੍ਰਾਵਿੰਸ਼ਿਅਲ ਐਸੋਸੀਏਸ਼ਨ' ਨਾਮੀ ਆਪਣਾ ਇਕ ਅਲੱਗ ਸੰਗਠਨ ਬਣਾਇਆ। ਨਵੀਂ ਪੀੜ੍ਹੀ ਦੇ ਨੇਤਾਵਾਂ ਨਾਲ ਟਕਰਾ ਹੋਣ ਕਾਰਨ ਇਸ ਨੇ ਆਪਣੇ ਦੇਸ਼ ਵਿਚ ਅਫ਼ਰੀਕੀ ਰਾਸ਼ਟਰਵਾਦ ਦਾ ਵਿਕਾਸ ਕਰਨ ਵਿਚ ਕੋਈ ਰੁਚੀ ਨਹੀਂ ਲਈ।

ਸੰਨ 1970 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਮੈਕ. ਐਨ. ਵ. ਬਾ. 10 : 434

**ਟੂਕੂਲਰ** : ਸਲਤਨਤ—ਇਹ ਇਕ ਮੁਸਲਿਮ ਇਲਾਹੀ-ਤੰਤਰ ਸਲਤਨਤ ਸੀ ਜਿਹੜੀ 19ਵੀਂ ਸਦੀ ਦੌਰਾਨ ਪੱਛਮੀ ਸੂਡਾਨ ਵਿਚ ਸੈਨਿਗਾਲ ਤੋਂ ਲੈ ਕੇ ਟਿੰਬੁਕਟੂ ਤੱਕ ਫੈਲੀ ਹੋਈ ਸੀ। ਇਸ ਨੂੰ ਟੌਕੋਲਿਉਰ ਸਲਤਨਤ ਵੀ ਕਿਹਾ ਜਾਂਦਾ ਹੈ। ਇਸ ਸਲਤਨਤ ਦਾ ਬਾਨੀ ਅਲ-ਹਜ ਉਮਰ ਸੀ। ਇਹ ਬਹੁਤ ਹੀ ਸੰਜਮੀ ਤੇ ਇਜਾਨੀਅਾਹ ਭਾਈਚਾਰੇ ਦਾ ਪੱਕਾ ਟੂਕੂਲਰ-ਮੁੱਲਾਂ ਸੀ। ਜਨਮ ਭਾਵੇਂ ਇਸ ਦਾ ਫੂਟਾ-ਟੋਰਾ ਦਾ ਸੀ ਪਰ ਪਾਲਣ-ਪੋਸ਼ਣ ਤੇ ਸਿੱਖਿਆ ਵੱਖ-ਵੱਖ ਥਾਵਾਂ ਤੋਂ ਪ੍ਰਾਪਤ ਕੀਤੀ। ਸੰਨ 1848 ਵਿਚ ਅਲ-ਹਜ-ਉਮਰ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਫੂਟਾ ਜਾਲੋਂ ਦੀ ਸਰਹੱਦ ਦੇ ਨੇੜੇ ਡਿੰਗਵੀਰੇ ਚਲਾ ਗਿਆ। ਇਥੇ ਇਹ ਟੂਕੂਲਰ ਫਿਰਕੇ ਦੇ ਨੈਤਿਕ ਨਿਯਮਾਂ ਦੇ ਆਧਾਰ ਤੇ ਆਪਣਾ ਰਾਜ ਸਥਾਪਤ ਕਰਨ ਦੇ ਮੰਤਵ ਲਈ ਤਿਆਰੀਆਂ ਕਰਨ ਲੱਗਾ। ਸੰਨ 1850 ਵਿਚ ਇਸ ਮੰਤਵ ਦੀ ਪੂਰਤੀ ਲਈ ਇਸ ਨੇ ਆਪਣੀ ਤਿਆਰ ਕੀਤੀ ਫ਼ੌਜ ਦੀ ਮੱਦਦ ਨਾਲ ਗਵਾਂਢੀ ਰਾਜਿਆਂ ਤੇ ਸਰਦਾਰਾਂ ਨਾਲ ਜਹਾਦ ਛੇੜਨ ਲਈ ਤਿਆਰੀ ਕੀਤੀ। ਸਭ ਤੋਂ ਪਹਿਲਾਂ ਇਨ੍ਹਾਂ ਨੇ ਉੱਤਰ ਵਲ ਬਾਂਬਾਰਾ ਸਰਦਾਰੀ ਤੇ ਹਮਲਾ ਬੋਲਿਆ ਤੇ ਦੋ ਵਰ੍ਹੇ ਪਿਛੋਂ ਬਾਂਬਾਰਾ ਰਾਜ ਤੇ ਕਾਬਜ਼ ਹੋ ਗਿਆ। ਵਾਪਸ ਮੁੜਨ ਲੱਗਿਆਂ ਪੱਛਮ ਵੱਲ ਫ਼ਰਾਂਸੀਸੀਆਂ ਨਾਲ ਇਨ੍ਹਾਂ ਨੂੰ ਸਖ਼ਤ ਟਾਕਰਾ ਕਰਨਾ ਪਿਆ ਅਤੇ ਟੂਕੂਲਰ ਫ਼ੌਜ 1861 ਵਿਚ ਸੈਗਾ ਦੀ ਬਾਂਬਾਰਾ ਬਾਦਸ਼ਾਹਤ ਨੂੰ ਕੁਚਲ ਕੇ ਮੈਸੀਨਾ ਉੱਪਰ ਕਾਬਜ਼ ਹੋ ਬੈਠੀ ਤੇ ਉੱਤਰ ਵਿਚ ਟਿੰਬੁਕਟੂ ਤੱਕ ਇਸ ਦਾ ਕਬਜ਼ਾ ਹੋ ਗਿਆ। ਭਾਵੇਂ ਇਸ ਸਲਤਨਤ ਦਾ ਰਾਜ-ਖੇਤਰ ਸਕੋਟਾ ਬਾਦਸ਼ਾਹਤ ਦੇ ਬਰਾਬਰ ਹੋ ਗਿਆ ਸੀ ਪਰ ਉਸ ਵਾਂਗ ਇਸ ਦਾ ਆਧਾਰ ਮਜ਼ਬੂਤ ਨਹੀਂ ਸੀ ਬਣਿਆ। ਉਮਰ ਦਾ ਉਦੇਸ਼ ਬੁਨਿਆਦੀ ਤੌਰ ਤੇ ਭਾਵੇਂ ਸ਼ਰਧਾ ਭਰਪੂਰ ਤੇ ਨਿਸ਼ਕਾਮ ਭਾਵਨਾ ਤੇ ਆਧਾਰਤ ਸੀ ਪਰ ਇਸ ਦੇ ਸਾਥੀ ਤੇ ਚੇਲਿਆਂ ਦਾ ਝੁਕਾਅ ਅਮੀਰੀ ਤੇ ਤਾਕਤ ਇਕੱਠੀ ਕਰਨ ਵੱਲ ਸੀ। ਉਧਰ ਬਾਂਬਾਰਾ ਤੇ ਫੂਲਾਨੀ ਬਾਦਸ਼ਾਹਤਾਂ ਨੇ ਹਾਰ ਜਾਣ ਦੇ ਬਾਵਜੂਦ ਇਨ੍ਹਾਂ ਦੇ ਪੈਰ ਪੱਕੇ ਨਾ ਹੋਣ ਦਿੱਤੇ। ਸੰਨ 1864 ਈ. ਦੌਰਾਨ ਉਮਰ ਦਾ ਕਤਲ ਹੋਣ ਉਪਰੰਤ ਰਾਜ ਵਿਚ ਕਾਫ਼ੀ ਬਦਅਮਨੀ ਫੈਲੀ ਅਤੇ ਇਸ ਦੇ ਫਲਸਰੂਪ 1880 ਦੇ ਦਹਾਕੇ ਦੌਰਾਨ ਉਮਰ ਦੇ ਪੁੱਤਰ ਨੇ ਫ਼ੌਜ ਨੂੰ ਭੰਗ ਕਰਨਾ ਆਰੰਭ ਕਰ ਦਿੱਤਾ ਤੇ ਦੂਜੇ ਪਾਸੇ ਪਰਜਾ ਉਪਰ ਜ਼ਿਆਦਾ ਵਿਸ਼ਵਾਸ ਕਰਨ ਲੱਗਾ। ਇਹ ਨੀਤੀ ਟੂਕੂਲਰ ਸੁਲਤਾਨ ਲਈ ਘਾਤਕ ਸਿੱਧ ਹੋਈ ਕਿਉਂਕਿ ਟੂਕੂਲਰ ਅਧਿਕਾਰੀ ਆਪਣੇ ਅਧਿਕਾਰਾਂ ਦੇ ਖੁੱਸ ਜਾਣ ਕਾਰਨ ਨਾਰਾਜ਼ ਹੋ ਗਏ ਅਤੇ ਦੂਜੇ ਪਾਸੇ ਆਮ ਜਨਤਾ ਨਰਮ ਰਵੱਈਏ ਕਾਰਨ ਹਕੂਮਤ ਲਈ ਵਫ਼ਾਦਾਰ ਨਾ ਰਹੀ। ਅਜਿਹੇ ਹਾਲਾਤ ਨੂੰ ਭਾਂਪਦਿਆਂ ਫ਼ਰਾਂਸੀਸੀਆਂ ਨੇ ਗਵਾਂਢੀ ਬਾਦਸ਼ਾਹਤਾਂ ਨਾਲ ਦੋਸਤੀ ਗੰਢ ਕੇ ਸਮਝੌਤੇ ਕਰਨ ਉਪਰੰਤ ਟੂਕੂਲਰ ਖੇਤਰ ਵਿਚ ਆਪਣੇ ਕਿਲੇ ਸਥਾਪਤ ਕਰਨੇ ਸ਼ੁਰੂ ਕਰਵਾ ਦਿੱਤੇ। ਸੰਨ 1890 ਤੋਂ ਬਾਅਦ ਫ਼ਰਾਂਸੀਸੀ ਫ਼ੌਜਾਂ ਨੇ ਤਾਂ ਟੂਕੂਲਰ ਬਾਦਸ਼ਾਹਤ ਨੂੰ ਹੂੰਝਾ ਹੀ ਫੇਰ ਦਿੱਤਾ। ਇਸੇ ਜਦੋ-ਜਹਿਦ ਦੌਰਾਨ ਟੂਕੂਲਰ ਬਾਦਸ਼ਾਹ ਅਹਿਮਦੂ 1893 ਈ. ਵਿਚ ਜ਼ਖ਼ਮੀ ਹੋ ਗਿਆ ਤੇ ਪੰਜ ਵਰ੍ਹੇ ਤੱਕ ਜ਼ਿੰਦਗੀ ਤੇ ਮੌਤ ਵਿਚਕਾਰ ਲਟਕਦਾ ਹੋਇਆ ਆਪਣੇ ਰਾਜ ਨੂੰ ਅੰਤ ਤੀਕ ਫ਼ਰਾਂਸੀਸੀ ਸਲਤਨਤ ਦੇ ਕਬਜ਼ੇ ਵਿਚ ਆਉਂਦਿਆਂ ਦੇਖਦਾ ਰਿਹਾ।

ਹ. ਪੁ.—ਐਨ. ਬ੍ਰਿ. ਮਾ. 12 : 31

**ਟੂਕੂਲਰ : ਲੋਕ**—ਇਹ ਪੱਛਮੀ ਅਫ਼ਰੀਕਾ ਵਿਚ ਤੇ ਵਿਸ਼ੇਸ਼ ਕਰਕੇ ਸੈਨਿਗਾਲ ਵਿਚ ਰਹਿਣ ਵਾਲੇ ਮੁਸਲਮਾਨ ਲੋਕ ਹਨ। ਬੁਨਿਆਦੀ ਤੌਰ ਤੇ ਇਹ ਲੋਕ ਸਰੈਰ ਅਤੇ ਵੋਲਾਫ ਲੋਕਾਂ ਨਾਲ ਕਾਫ਼ੀ ਰਲਦੇ-ਮਿਲਦੇ ਹਨ ਫਿਰ ਵੀ ਟੂਕੂਲਰਾਂ ਦੇ ਮੂਲ ਬਾਰੇ ਸਪੱਸ਼ਟ ਰੂਪ ਵਿਚ ਕੁਝ ਕਹਿਣਾ ਮੁਸ਼ਕਿਲ ਹੈ। ਫੂਲਾਨੀਆਂ ਨਾਲ ਮੇਲ-ਜੋਲ ਹੋਣ ਕਾਰਨ ਇਨ੍ਹਾਂ ਦੇ ਵਿਕਾਸ ਉਪਰ ਡੂੰਘਾ ਅਸਰ ਪਿਆ ਹੈ। ਇਨ੍ਹਾਂ ਦੀ ਬੋਲੀ ਵੀ ਫੂਲਾਨੀ ਹੀ ਹੈ ਜਿਸ ਨੂੰ ਫੂਲਫੂਲਡੇ ਕਿਹਾ ਜਾਂਦਾ ਹੈ। ਇਹ ਖ਼ਾਸ ਕਰਕੇ ਨਾਈਜਰ-ਕਾਂਗੋ ਲੋਕਾਂ ਦੀ ਪੱਛਮੀ ਅੰਧ ਮਹਾਂਸਾਗਰੀ ਜਮਾਤ ਦੀ ਬੋਲੀ ਹੈ।

ਦਸਵੀਂ ਸਦੀ ਤੋਂ ਲੈ ਕੇ ਅਠਾਰ੍ਹਵੀਂ ਸਦੀ ਤੱਕ ਟੂਕੂਲਰ ਬਾਦਸ਼ਾਹਤ ਸਥਾਪਤ ਹੋਣ ਤੱਕ ਇਹ ਟੈਕਰੂਰ ਬਾਦਸ਼ਾਹਤ ਵਿਚ ਸੰਗਠਿਤ ਰਹੇ। ਇਸ ਤੋਂ ਬਾਅਦ ਇਨ੍ਹਾਂ ਉੱਪਰ ਗ਼ੈਰ-ਟੂਕੂਲਰ

ਬਾਦਸ਼ਾਹਤ ਦਾ ਰਾਜ ਹੋ ਗਿਆ। 19ਵੀਂ ਸਦੀ ਦੇ ਮੱਧ ਵਿਚ ਬਹੁਤ ਸਾਰੇ ਟੂਕੂਲਰ ਲੋਕਾਂ ਨੇ ਇਸ ਖੇਤਰ ਦੇ ਦੂਜੇ ਕਬੀਲਿਆਂ ਵਿਰੁੱਧ ਜਹਾਦ ਛੇੜਨ ਦੀ ਹਾਮੀ ਭਰੀ ਪਰ ਫ਼ਰਾਂਸੀਸੀਆਂ ਵਿਰੁੱਧ ਇਨ੍ਹਾਂ ਦਾ ਜਹਾਦ ਨਾਕਾਮਯਾਬ ਰਿਹਾ ਅਤੇ ਬੁਰੀ ਤਰ੍ਹਾਂ ਹਾਰ ਗਏ। ਬਹੁਤ ਸਾਰੇ ਟੂਕੂਲਰ ਅਜੋਕੇ ਮਾਲੀ ਖੇਤਰ ਵਿਚ ਦੌੜ ਗਏ। ਇਨ੍ਹਾਂ ਲੋਕਾਂ ਨੇ ਗਿਆਰ੍ਹਵੀਂ ਸਦੀ ਦੌਰਾਨ ਇਸਲਾਮ ਕਬੂਲ ਕੀਤਾ ਅਤੇ ਇਸਲਾਮ ਦੀਆਂ ਸ਼ਕਤੀਸ਼ਾਲੀ ਪਰੰਪਰਾਵਾਂ ਤੇ ਇਹ ਲੋਕ ਬਹੁਤ ਮਾਣ ਕਰਦੇ ਹਨ। ਇਨ੍ਹਾਂ ਦਾ ਸਮਾਜਕ ਢਾਂਚਾ ਪਿੱਤਰ-ਪ੍ਰਧਾਨ ਪਰੰਪਰਾ ਅਨੁਸਾਰ ਹੈ। ਸਾਧਾਰਨ ਟੂਕੂਲਰ ਪਰਿਵਾਰ ਵਿਚ ਬਾਪ, ਬੇਟੇ, ਪੋਤੇ ਅਤੇ ਉਨ੍ਹਾਂ ਦੀਆਂ ਪਤਨੀਆਂ ਤੇ ਬੱਚੇ ਸ਼ਾਮਲ ਹੁੰਦੇ ਹਨ। ਕਈ ਵਾਰੀ ਇਸ ਤੋਂ ਦੂਰ ਦੇ ਰਿਸ਼ਤੇਦਾਰ ਵੀ ਪਰਿਵਾਰ ਦਾ ਅੰਗ ਬਣ ਜਾਂਦੇ ਹਨ। ਟੂਕੂਲਰ ਇਕ ਤੋਂ ਵੱਧ ਪਤਨੀਆਂ ਨਾਲ ਵਿਆਹ ਕਰਵਾ ਸਕਦੇ ਹਨ ਪਰ ਆਮ ਤੌਰ ਤੇ 20 ਕੁ ਪ੍ਰਤਿਸ਼ਤ ਆਦਮੀ ਇਕ ਤੋਂ ਵੱਧ ਪਤਨੀਆਂ ਰੱਖਦੇ ਹਨ। ਮੁਸਲਮਾਨਾਂ ਦੇ ਧਾਰਮਿਕ ਭਾਈਚਾਰੇ ਵਿਚ ਮੋਢੀ ਬਣਨ ਲਈ ਰੁਤਬੇ ਦੀ ਦਰਜਾਬੰਦੀ ਕਾਫ਼ੀ ਮਹੱਤਤਾ ਰੱਖਦੀ ਹੈ। ਇਹ ਲੋਕ ਪਸ਼ੂ ਪਾਲਦੇ, ਮੱਛੀਆਂ ਫੜਦੇ ਅਤੇ ਵਾਹੀ ਕਰਦੇ ਹਨ। ਜ਼ਮੀਨ ਦੀ ਵੰਡ ਵੀ ਸਮਾਜਕ ਰੁਤਬੇ ਦੇ ਅਨੁਸਾਰ ਹੀ ਕੀਤੀ ਜਾਂਦੀ ਹੈ ਜਿਸ ਕਰਕੇ ਇਨ੍ਹਾਂ ਵਿਚ ਜਾਂ ਤਾਂ ਵੱਡੀਆਂ-ਵੱਡੀਆਂ ਮਿਲਖਾਂ ਦੇ ਮਾਲਕ ਜਾਂ ਚੱਪਾ ਕੁ ਭੂਮੀ ਦੇ ਮਾਲਕ ਜ਼ਿਮੀਦਾਰ ਹਨ, ਵਿਚਕਾਰਲਾ ਵਰਗ ਬਹੁਤ ਘੱਟ ਹੈ। ਵੱਧਦੀ ਹੋਈ ਆਬਾਦੀ ਕਾਰਨ ਗਰੀਬ ਤਬਕੇ ਵਾਲੇ ਲੋਕ ਸ਼ਹਿਰਾਂ ਵਿਚ ਜਾ ਕੇ ਵੱਸ ਗਏ ਹਨ।

ਹ. ਪੁ.—ਐਨ. ਬ੍ਰਿ. ਮਾ. 12 : 31

**ਟੂਗਾਓ ਬਾਰਾਨੋਵਸਕੀ ਮਿਖਾਇਲ** : ਰੂਸ ਦਾ ਇਕ ਪ੍ਰਸਿੱਧ ਅਰਥ-ਵਿਗਿਆਨੀ ਸੀ ਜਿਸ ਦਾ ਜਨਮ 1865 ਈ. ਵਿਚ ਯੂਕਰੇਨ ਵਿਚ ਸੋਲੀਯੋਨੋਈ ਵਿਖੇ ਹੋਇਆ। ਇਸਨੇ 1888 ਈ. ਵਿਚ ਕੁਦਰਤੀ ਵਿਗਿਆਨ ਅਤੇ 1890 ਵਿਚ ਖਾਰਕੋਵ ਯੂਨੀਵਰਸਿਟੀ ਤੋਂ ਕਾਨੂੰਨ ਅਤੇ ਅਰਥ-ਸ਼ਾਸਤਰ ਵਿਚ ਡਿਗਰੀ ਹਾਸਲ ਕੀਤੀ। ਸੰਨ 1895 ਵਿਚ ਸੇਂਟ ਪੀਟਰਸਬਰਗ ਯੂਨੀਵਰਸਿਟੀ ਵਿਚ ਇਸਨੇ ਕੰਮ ਕਰਨਾ ਸ਼ੁਰੂ ਕੀਤਾ ਅਤੇ ਸੰਨ 1913 ਵਿਚ ਰਾਜਨੀਤਿਕ ਆਰਥਿਕਤਾ ਅਤੇ ਅੰਕੜਾ ਵਿਗਿਆਨ ਵਿਚ ਪ੍ਰਧਾਨਗੀ ਲਈ ਚੁਣਿਆ ਗਿਆ ਪਰ ਸਰਕਾਰ ਨੇ ਇਸ ਦੀ ਚੋਣ ਨੂੰ ਸਵੀਕਾਰ ਨਾ ਕੀਤਾ। ਸੰਨ 1917 ਵਿਚ ਇਹ ਰੁਤਬਾ ਇਸ ਨੂੰ ਫਿਰ ਹਾਸਿਲ ਹੋਇਆ ਪਰ ਬਾੱਲਸ਼ਵਿਕ ਬਗਾਵਤ ਕਾਰਨ ਇਹ ਕੀਵ ਚਲਾ ਗਿਆ ਅਤੇ ਉਥੇ ਕਾਨੂੰਨ ਵਿਭਾਗ ਦਾ ਡੀਨ ਅਤੇ ਯੂਕਰੇਨੀਅਨ ਅਕੈਡਮੀ ਆਫ਼ ਸਾਇੰਸਿਜ਼ ਦਾ ਮੈਂਬਰ ਚੁਣਿਆ ਗਿਆ। ਇਸਨੇ ਸੰਨ 1918 ਵਿਚ ਸਥਾਪਿਤ ਹੋਈ ਯੂਕਰੇਨ ਗਣਤੰਤਰ ਦੇ ਵਿੱਤ ਮੰਤਰੀ ਵਜੋਂ ਵੀ ਕੰਮ ਕੀਤਾ।

ਟੂਗਾਓ ਨੂੰ ਮਾਰਕਸੀ ਸਾਹਿਤ ਅਤੇ ਪਾਪੂਲਿਸਟਾਂ (**Narodniki**) ਦੇ ਸਿੱਧਾਂਤਾਂ ਨੇ ਕਾਫ਼ੀ ਪ੍ਰਭਾਵਿਤ ਕੀਤਾ ਅਤੇ ਇਸ ਨੇ ਰੂਸ ਵਿਚ ਫੈਲੀ ਆਰਥਕ ਸਮੱਸਿਆ ਵੱਲ ਆਪਣਾ ਧਿਆਨ ਕੇਂਦਰਤ ਕੀਤਾ। ਸੇਂਟ ਪੀਟਰਸਬਰਗ ਵਿਚ ਫ੍ਰੀ ਇਕਨਾਮਿਕ ਸੁਸਾਇਟੀ ਦੀਆਂ ਸਭਾਵਾਂ ਵਿਚ ਇਸ ਨੇ ਨਾਰੋ ਨਾਲ ਕਈ ਸਮੱਸਿਆਵਾਂ ਤੇ ਵਿਚਾਰ-ਵਟਾਂਦਰਾ ਕੀਤਾ ਅਤੇ ਕਈ ਗੱਲਾਂ ਦਾ ਨਿਰਣਾ ਕੀਤਾ। ਇਸ ਦੀਆਂ ਲਿਖੀਆਂ ਦੋ ਕਿਤਾਬਾਂ ਬਹੁਤ ਪ੍ਰਸਿੱਧ ਹੋਈਆਂ। ਪਹਿਲੀ ਪੁਸਤਕ ਵਿਚ ਇੰਗਲੈਂਡ ਵਿਚ ਫੈਲੇ ਆਰਥਿਕ ਸੰਕਟ ਦਾ ਸ਼ਾਨਦਾਰ ਬ੍ਰਿਤਾਂਤ ਹੈ। ਇਸੇ ਪੁਸਤਕ ਵਿਚ ਇਸ ਨੇ ਆਪਣਾ ਮੁੱਖ ਸਿੱਧਾਂਤ 'ਡਿਸਪ੍ਰੋਪੋਰਸ਼ਨੈਲਟੀ ਥੀਉਰੀ ਆਫ਼ ਕ੍ਰਾਈਸਿਜ਼' ਬਾਰੇ ਦੱਸਿਆ ਹੈ। ਇਸ ਅਨੁਸਾਰ ਆਰਥਕ ਸੰਕਟ ਉਸ ਵੇਲੇ ਪੈਦਾ ਹੁੰਦਾ ਹੈ ਜਦੋਂ ਸੈਕਟਰ ਪੂੰਜੀਗਤ ਵਸਤ ਉਦਯੋਗਾਂ ਅਤੇ ਉਪਭੋਗਤਾ ਵਸਤ ਉਦਯੋਗਾਂ ਦਰਮਿਆਨ, ਬਿਨਾਂ ਅਨੁਪਾਤ ਦਾ ਧਿਆਨ ਰਖਿਆਂ ਪੂੰਜੀ ਲਗਾਈ ਜਾਂਦੀ ਹੈ। ਇਸ ਦੇ ਇਸੇ ਸਿੱਧਾਂਤ ਨੂੰ ਮਾਰਕਸੀ ਸਿੱਧਾਂਤ ਦੀ ਆਲੋਚਨਾ ਮੰਨਿਆ ਗਿਆ ਹੈ। ਇਸ ਨੂੰ ਸੋਧਵਾਦੀ ਕਿਹਾ ਗਿਆ ਹੈ ਕਿਉਂਕਿ ਇਸ ਨੇ ਕਿਹਾ ਕਿ ਸੀਅੰਤਕ ਉਪਯੋਗਤਾ ਸਿੱਧਾਂਤ ਅਤੇ ਲੇਬਰ ਥੇਅਰੀ ਆਫ਼ ਵੈਲਯੂ ਇਕ ਦੂਜੇ ਦੇ ਪੂਰਕ ਹਨ। ਮਾਰਕਸ ਵਲੋਂ ਸੰਕਟ ਦੇ ਦੋ ਸਪੱਸ਼ਟੀਕਰਨਾਂ ਦਾ ਖੰਡਨ ਕੀਤਾ; ਪਹਿਲਾ ਇਹ ਕਿ ਪੂੰਜੀ ਦੀ ਵਧਦੀ ਅਨੁਪਾਤ ਲਾਭ ਦੀ ਦਰ ਨੂੰ ਡੇਗਦੀ ਹੈ, ਦੂਜਾ ਇਹ ਕਿ ਲੋਕਾਂ ਦੁਆਰਾ ਘੱਟ ਖਪਤ ਕਰਨ ਨਾਲ ਆਰਥਕ ਸੰਕਟ ਆਉਂਦਾ ਹੈ। ਇਸ ਦਾ ਵਿਚਾਰ ਸੀ ਕਿ ਉਤਪਾਦਨ ਆਪ ਹੀ ਆਪਣੀ ਮੰਗ ਨੂੰ ਵਧਾਉਂਦਾ ਜਾਂ ਘਟਾਉਂਦਾ ਹੈ ਅਤੇ ਉਪਭੋਗਤਾ ਦੀ ਮੰਗ ਨਾਲ ਪੂੰਜੀਵਾਦ ਦਾ ਕੋਈ ਸਬੰਧ ਨਹੀਂ ਸਗੋਂ ਇਸ ਦਾ ਸਬੰਧ ਉਤਪਾਦਨ ਨਾਲ ਹੈ। ਮਾਰਕਸ ਤੋਂ ਉਲਟ ਇਸ ਦਾ ਵਿਚਾਰ ਸੀ ਕਿ ਪੂੰਜੀਵਾਦ ਆਰਥਕ ਖੁਸ਼ਹਾਲੀ ਦੇ ਰਾਹ ਵਿਚ ਰੁਕਾਵਟ ਨਹੀਂ ਬਣਦਾ। ਟੂਗਾਓ ਦੀਆਂ ਕਿਰਤਾਂ ਦਾ ਜਰਮਨੀ ਭਾਸ਼ਾ ਵਿਚ ਅਨੁਵਾਦ ਹੋਣ ਨਾਲ ਇਸ ਗੱਲ ਦੀ ਪੁਸ਼ਟੀ ਹੋ ਗਈ ਕਿ ਬਿਜ਼ਨਸ ਚੱਕਰ ਸਿੱਧਾਂਤ ਵਿਚ ਇਸ ਦੀ ਦੇਣ ਵਡਮੁੱਲੀ ਹੈ। ਸੰਨ 1904 ਵਿਚ ਵਾਰਨਰ ਸਮਬਾਰਟ ਨੇ ਇਸ ਨੂੰ ਨਵੇਂ ਚੱਕਰ ਸਿੱਧਾਂਤ ਦਾ ਜਨਮਦਾਤਾ ਮੰਨਿਆ ਹੈ। ਆਰਥਕ ਸਪੀਥਾੱਫ਼ ਗਸਟੇਵ ਕਾਸੈਲ, ਲੁਦਵਿਗ ਪਾਲ ਅਤੇ ਹੋਰ ਦੂਜੇ ਵਿਦਵਾਨ ਇਸ ਦੇ ਸਿੱਧਾਂਤ ਤੋਂ ਬਹੁਤ ਪ੍ਰਭਾਵਿਤ ਹੋਏ।

ਦੂਜੀ ਪੁਸਤਕ ਇਸ ਨੇ 1898 ਈ. ਵਿਚ ਲਿਖੀ ਜੋ 17ਵੀਂ ਸਦੀ ਤੋਂ ਸ਼ੁਰੂ ਹੋਏ ਰੂਸ ਵਿਚ ਵੱਡੇ ਪੈਮਾਨੇ ਤੇ ਉਦਯੋਗਕ ਵਿਕਾਸ ਬਾਰੇ ਗਿਆਨ ਦਿੰਦੀ ਹੈ। ਇਸ ਦੇ ਵਿਚਾਰ ਅਨੁਸਾਰ ਰੂਸ ਦੀ ਆਰਥਿਕਤਾ ਦੂਜੇ ਯੂਰਪੀ ਦੇਸ਼ਾਂ ਦੀ ਆਰਥਕਿਤਾ ਤੋਂ ਭਿੰਨ ਸੀ। ਸੰਨ 1905 ਦੀ ਰੂਸੀ ਕ੍ਰਾਂਤੀ ਤੋਂ ਬਾਅਦ ਇਸ ਨੇ ਆਪਣਾ ਬਹੁਤ ਧਿਆਨ ਭੂਮੀ ਸੁਧਾਰ, ਮੁਦਰਾ ਸਮੱਸਿਆ ਅਤੇ ਸਹਿਕਾਰਤਾ ਆਦਿ ਵੱਲ ਕੇਂਦਰਿਤ ਕੀਤਾ। ਸੰਨ 1916 ਵਿਚ ਇਸ ਨੇ ਸਹਿਕਾਰਤਾ ਦੇ ਸਿਧਾਂਤ ਬਾਰੇ ਲਿਖਿਆ।

ਸੰਨ 1919 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਸੋ. ਸਾ. 16 : 164

**ਟੂਗੇਗਾਰਾਓ** : ਫ਼ਿਲਪੀਨ ਦੇ ਲਿਊਜ਼ਾਨ ਟਾਪੂ ਉੱਤੇ ਕਾਗਾਯਾਨ ਪ੍ਰਾਂਤ ਦਾ ਸ਼ਹਿਰ ਹੈ ਜਿਹੜਾ ਮਨੀਲਾ ਤੋਂ 384 ਕਿ. ਮੀ. ਉੱਤਰ-ਉੱਤਰ ਪੂਰਬ ਵਿਚ ਕਾਗਾਯਾਨ ਦਰਿਆ ਦੇ ਕੰਢੇ ਵਾਕਿਆ ਹੈ। ਇਸ ਸ਼ਹਿਰ ਦਾ ਚੌਗਿਰਦਾ ਕਾਫ਼ੀ ਉਪਜਾਊ ਹੈ। ਇਹ ਸ਼ਹਿਰ ਵਧੀਆ ਢੰਗ ਨਾਲ ਬਣਿਆ ਹੋਇਆ ਹੈ। ਇਥੇ ਗਿਰਜਾ, ਟਾਊਨ ਹਾਲ, ਕੋਰਟ ਹਾਊਸ ਅਤੇ ਹੋਰ ਇਮਾਰਤਾਂ ਬਣੀਆਂ ਹੋਈਆਂ ਹਨ। ਦੂਜੇ ਮਹਾਂਯੁੱਧ ਦੌਰਾਨ 25 ਦਸੰਬਰ, 1941 ਨੂੰ ਜਾਪਾਨੀਆਂ ਨੇ ਇਸ ਉੱਤੇ ਕਬਜ਼ਾ ਕੀਤਾ ਅਤੇ ਜੂਨ 1945 ਵਿਚ ਫਿਲਪੀਨੋ ਗੁਰੀਲਿਆਂ ਨੂੰ ਸੌਂਪੇ ਜਾਣ ਤੱਕ ਆਪਣੇ ਕਬਜ਼ੇ ਹੇਠ ਰੱਖਿਆ।

ਆਬਾਦੀ-73,507 (1980)

17° 30′ ਉ. ਵਿਥ.; 127° 50′ ਪੂ. ਲੰਬ.

ਹ. ਪੁ.—ਐਨ. ਅਮੈ. 26 : 208; ਵੈ. ਜਗ. ਡਿ.

**ਟੂਗੇਲਾ ਆਬਸ਼ਾਰਾਂ** : ਆਬਸ਼ਾਰਾਂ ਦੀ ਇਹ ਲੜੀ ਦੱਖਣੀ ਅਫ਼ਰੀਕਾ ਗਣਤੰਤਰ ਦੇ ਨਟਾਲ ਪ੍ਰਾਂਤ ਵਿਚ ਵਾਕਿਆ ਹੈ। ਇਹ

ਰਾੱਇਲ ਨਟਾਲ ਨੈਸ਼ਨਲ ਪਾਰਕ ਵਿਚ ਸਥਿਤ ਡ੍ਰੈਕਨਸਬਰਗ ਦੀਆਂ ਪਹਾੜੀਆਂ ਵਿਚ ਟੁਕੇਲਾ ਦਰਿਆ ਦੇ ਸ੍ਰੋਤਾਂ ਦੇ ਨੇੜੇ ਸਥਿਤ ਹੈ। ਇਹ ਆਬਸ਼ਾਰਾਂ ਦੁਨੀਆ ਦੇ ਇਤਿਹਾਸ ਵਿਚ ਆਪਣੀ ਉਚਾਈ ਪੱਖੋਂ ਬਹੁਤ ਅਹਿਮੀਅਤ ਰੱਖਦੀਆਂ ਹਨ। ਇਸ ਦੀ ਉਚਾਈ 411 ਮੀ. (1,350 ਫੁੱਟ) ਤੱਕ ਨਿਰੰਤਰ ਹੁੰਦੀ ਹੈ। ਇਹ ਕੁਲ 948 ਮੀ. ਤੱਕ ਹੇਠਾਂ ਡਿਗਦੀਆਂ ਹਨ।

28° 45′ ਦੱ. ਵਿਥ.; 28° 54′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 171

**ਟੂਟਸੀ** : ਨੀਲ ਦਰਿਆ ਦੀ ਵਾਦੀ ਦੇ ਵਸਨੀਕਾਂ ਵਿਚੋਂ ਟੂਟਸੀ ਵੀ ਇਕ ਨਸਲੀ ਕਬੀਲਾ ਹੈ। ਇਹ ਵਿਸ਼ੇਸ਼ ਕਰਕੇ ਰੁਆਂਡਾ ਅਤੇ ਬੁਰੂਨਡੀ ਗਣਰਾਜਾਂ ਵਿਚ ਸ਼ਾਮਲ ਖੇਤਰ ਵਿਚ ਵਸੇ ਹੋਏ ਹਨ। ਰੁਆਂਡਾ ਅਤੇ ਬੁਰੂਨਡੀ ਗਣਰਾਜਾਂ ਵਿਚ ਟੂਟਸੀਆਂ ਨੂੰ ਘੱਟ ਗਿਣਤੀ ਕਬੀਲੇ ਦੇ ਪਰੰਪਰਾਗਤ ਕੁਲੀਨ ਪਰਿਵਾਰ ਸਮਝਿਆ ਜਾਂਦਾ ਹੈ। ਇਹ ਲੋਕ ਲੰਬੇ ਕੱਦ ਵਾਲੇ ਹਨ ਅਤੇ ਇਨ੍ਹਾਂ ਦੀ ਚਮੜੀ ਘੱਟ ਕਾਲੀ ਹੈ। ਨੀਲ ਨਦੀ ਦੀ ਘਾਟੀ ਵਿਚ ਇਹ ਲੋਕ ਉੱਤਰ ਵਲੋਂ 14ਵੀਂ ਤੇ 15ਵੀਂ ਸਦੀ ਦੌਰਾਨ ਆਏ ਮੰਨੇ ਜਾਂਦੇ ਹਨ। ਇਹ ਚੰਗੇ ਸਿਖਿਅਤ ਸਿਪਾਹੀ ਹਨ ਜਿਸ ਕਰਕੇ ਇਹ ਲੋਕ ਇਸ ਖੇਤਰ ਦੇ ਮੂਲ ਵਸਨੀਕਾਂ ਉਪਰ ਆਸਾਨੀ ਨਾਲ ਕਾਬਜ਼ ਹੋ ਗਏ। ਇਥੇ ਇਹ ਬੜੀ ਸ਼ਾਂਤੀ ਪੂਰਵਕ ਹੌਲੀ ਹੌਲੀ ਆਉਂਦੇ ਰਹੇ ਅਤੇ ਡੰਗਰ-ਮਾਲ ਦੇ ਮਾਲਕ ਅਤੇ ਨਿਪੁੰਨ ਸਿਪਾਹੀ ਹੋਣ ਸਦਕਾ ਇਨ੍ਹਾਂ ਨੇ ਹੂ ਟੂ ਲੋਕਾਂ ਨਾਲ ਜਾਗੀਰਦਾਰੀ ਕਿਸਮ ਦੇ ਸਬੰਧ ਕਾਇਮ ਕਰ ਲਏ। ਇਨ੍ਹਾਂ ਨੇ ਮਿਸਰੀ ਢੰਗ ਦੀ ਰਾਜਨੀਤੀ ਵਿਚ ਬਾਦਸ਼ਾਹ ਨੂੰ ਸਭ ਤੋਂ ਉੱਚ (ਰੱਬੀ) ਹਸਤੀ ਮੰਨਿਆ ਜਿਸ ਨੂੰ ਮਵਾਮੀ ਕਹਿੰਦੇ ਹਨ। ਟੂਟਸੀ ਲੋਕਾਂ ਦਾ ਪਸਾਰਾ 19ਵੀਂ ਸਦੀ ਦੇ ਅੰਤ ਤੱਕ ਹੁੰਦਾ ਰਿਹਾ। ਰੁਆਂਡਾ ਵਿਚ ਤਾਂ ਇਨ੍ਹਾਂ ਦਾ ਦਬ-ਦਬਾ 1961 ਤੱਕ ਕਾਇਮ ਰਿਹਾ। ਇਸ ਸਮੇਂ ਬੁਰੂਨਡੀ ਵਿਚ ਰਾਜਾਸ਼ਾਹੀ ਦਾ ਤਖ਼ਤਾ ਪਲਟ ਦਿੱਤਾ ਗਿਆ ਪਰ ਫਿਰ ਵੀ ਹੂਟੂ ਲੋਕਾਂ ਨੂੰ ਟੂਟਸੀਆਂ ਨੇ ਆਪਣੇ ਕਬਜ਼ੇ ਵਿਚ ਰੱਖਣ ਦੀਆਂ ਕੋਸ਼ਿਸ਼ਾਂ ਜਾਰੀ ਰੱਖੀਆਂ। ਸੰਨ 1972 ਵਿਚ ਬਰੂਨਡੀ ਦੀ ਬਗ਼ਾਵਤ ਵਿਚ ਦੋਹਾਂ ਧਿਰਾਂ ਦੇ ਲ. 100,000 ਵਿਅਕਤੀ ਮਾਰੇ ਗਏ ਜਿਨ੍ਹਾਂ ਵਿਚੋਂ ਜ਼ਿਆਦਾ ਗਿਣਤੀ ਹੂਟੂਆਂ ਦੀ ਹੀ ਸੀ।

ਟੂਟਸੀ ਵਾਹੀ ਦੇ ਧੰਦੇ ਨੂੰ ਘਟੀਆ ਸਮਝਦੇ ਸਨ ਇਸੇ ਲਈ ਇਨ੍ਹਾਂ ਦੀ ਵੱਧ ਤੋਂ ਵੱਧ ਕੋਸ਼ਿਸ਼ ਡੰਗਰ-ਪਸ਼ੂ ਪਾਲ ਕੇ ਗੁਜ਼ਾਰਾ ਕਰਨ ਦੀ ਹੁੰਦੀ ਸੀ। ਖੇਤੀ ਇਹ ਅਣਸਰਦੇ ਹਾਲਾਤ ਵਿਚ ਹੀ ਕਰਦੇ ਹਨ। ਜੇਕਰ ਵਾਹੀ ਕਰਨੀ ਪੈ ਹੀ ਜਾਂਦੀ ਤਾਂ ਇਹ ਲੋਕ ਉਧਾਰ ਲੈ ਕੇ ਵੀ ਡੰਗਰ-ਪਸ਼ੂ ਖ਼ਰੀਦਣ ਦੀ ਕੋਸ਼ਿਸ਼ ਵਿਚ ਰਹਿੰਦੇ ਸਨ ਤਾਂ ਕਿ ਭਾਈਚਾਰੇ ਵਿਚ ਮੂੰਹ ਦਿਖਾਉਣ ਜੋਗੇ ਹੋਣ। ਹੁਣ ਤੱਕ ਹੂਟੂ ਅਤੇ ਟੂਟਸੀ ਸਭਿਅਤਾਵਾਂ ਆਪੋ ਵਿਚ ਪੂਰੀ ਤਰ੍ਹਾਂ ਘੁਲ-ਮਿਲ ਗਈਆਂ ਹਨ। ਟੂਟਸੀ ਲੋਕਾਂ ਨੇ ਸਥਾਨਕ ਬੰਟੂ ਬੋਲੀਆਂ ਆਪਣਾ ਲਈਆਂ ਹਨ ਅਤੇ ਹੂਟੂਆਂ ਨੇ ਟੂਟਸੀਆਂ ਦੀ ਸਾਕਾਦਾਰੀ ਅਤੇ ਉਨ੍ਹਾਂ ਦੀ ਕਬਾਇਲੀ ਪ੍ਰਣਾਲੀ ਤੇ ਡੰਗਰ-ਪਸ਼ੂ ਰੱਖਣ ਨੂੰ ਅਹਿਮੀਅਤ ਦੇਣੀ ਸ਼ੁਰੂ ਕਰ ਦਿੱਤੀ ਹੈ। ਦੋਵੇਂ ਕਬੀਲੇ ਸਰਬ-ਜੀਵਵਾਦ ਅਤੇ ਈਸਾਈ ਮਤ ਵਿਚ ਵਿਸ਼ਵਾਸ਼ ਰੱਖਦੇ ਹਨ।

ਹ. ਪੁ.—ਐਨ. ਬ੍ਰਿ. ਮਾ. 12 : 72

**ਟੂਟਵੀਲਾ** : ਇਹ ਦੱਖਣ-ਪੱਛਮੀ ਸ਼ਾਂਤ ਮਹਾਂ ਸਾਗਰ ਵਿਚ ਸਥਿਤ ਅਮਰੀਕਨ ਸਾਮੋਆ ਜਜ਼ੀਰਿਆਂ ਵਿਚੋਂ ਸਭ ਤੋਂ ਵੱਡਾ ਜਜ਼ੀਰਾ ਹੈ। ਇਸ ਦੀ ਲੰਬਾਈ 30 ਕਿ. ਮੀ., ਵੱਧ ਤੋਂ ਵੱਧ ਚੌੜਾਈ 9.5 ਕਿ. ਮੀ. ਅਤੇ ਕੁੱਲ ਰਕਬਾ 135 ਵ. ਕਿ. ਮੀ. ਹੈ। ਇਥੋਂ ਦੀ ਆਬਾਦੀ 30,124 (1980) ਹੈ। ਇਸ ਜਜ਼ੀਰੇ ਦੇ ਵਿਚਕਾਰ ਪਹਾੜਾਂ ਦੀ ਇਕ ਟੁਟਵੀਂ ਜਿਹੀ ਲੜੀ ਲੰਘਦੀ ਹੈ ਜਿਨ੍ਹਾਂ ਵਿਚੋਂ ਮਾਟਾਫਾਉ ਪਹਾੜੀ-ਚੋਟੀ ਸਭ ਤੋਂ ਵੱਧ (653 ਮੀ.) ਉੱਚੀ ਹੈ। ਇਹ ਪਹਾੜੀਆਂ ਜੰਗਲਾਂ ਨਾਲ ਢਕੀਆਂ ਹੋਈਆਂ ਹਨ। ਸਾਹਿਲ ਦੇ ਨਾਲ ਨਾਲ ਬਹੁਤ ਸਾਰੀਆਂ ਡੂੰਘੀਆਂ ਵਾਦੀਆਂ ਇਕ ਜ਼ਰਖੇਜ਼ ਪੱਟੀ ਦੇ ਰੂਪ ਵਿਚ ਹਨ। ਇਥੋਂ ਦੇ ਲੋਕ ਪਰਿਵਾਰਕ ਸਮੂਹਾਂ ਦੇ ਰੂਪ ਵਿਚ ਆਪਣੇ ਨਿਰਬਾਹ ਲਈ ਕੰਮ-ਧੰਦਾ ਕਰਦੇ ਹਨ। ਫਿਰ ਵੀ ਇਹ ਖੇਤਰ ਆਪਣੀਆਂ ਮੂਲ ਲੋੜਾਂ ਦੀ ਪੂਰਤੀ ਕਰਨ ਤੋਂ ਅਸਮੱਰਥ ਹੈ। ਇਥੇ ਖੋਪਾ, ਡੱਬਾਬੰਦੀ, ਟੱਨਾ ਮੱਛੀ ਤੇ ਸਥਾਨਕ ਦਸਤਕਾਰੀ ਦੀ ਬਰਾਮਦ ਵਿਕਾਸ ਕਰ ਰਹੀ ਹੈ। ਪਾਗ ਓ-ਪਾਗ ਓ ਇਸ ਜਜ਼ੀਰੇ ਦੀ ਬੰਦਰਗਾਹ ਅਤੇ ਮੁੱਖ ਸ਼ਹਿਰ ਹੈ। ਇਹੋ ਸਥਾਨ ਅਮਰੀਕਾ ਦੀ ਨੇਵੀ ਦਾ ਅੱਡਾ ਹੈ।

13° 57′ ਦੱ. ਵਿਥ.; 171° 41′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 72

**ਟੂ-ਟੀ** : ਇਹ ਇਕ ਪ੍ਰਕਾਰ ਦਾ ਚੀਨੀ ਦੇਵਤਾ ਹੈ ਜਿਸ ਦਾ ਦੈਵੀਕਰਣ ਅਤੇ ਕਾਰਜ ਸਥਾਨਕ ਲੋਕਾਂ ਵੱਲੋਂ ਨਿਰਧਾਰਿਤ ਕੀਤਾ ਜਾਂਦਾ ਹੈ। ਕਿਸੇ ਟੂ-ਟੀ ਦੇਵਤੇ ਦਾ ਮੁੱਖ ਲੱਛਣ ਇਹ ਹੁੰਦਾ ਹੈ ਕਿ ਉਸ ਦੀ ਸੀਮਾ ਕਿਸੇ ਇਕ ਵਿਸ਼ੇਸ਼ ਸਥਾਨ ਤੱਕ ਹੀ ਸੀਮਤ ਹੁੰਦੀ ਹੈ ਜਿਵੇਂ ਪੁਲ, ਗਲੀ, ਮੰਦਰ, ਸਰਕਾਰੀ ਇਮਾਰਤ, ਕਿਸੇ ਦਾ ਨਿੱਜੀ ਘਰ ਜਾਂ ਕੋਈ ਖੇਤ ਆਦਿ। ਜਿਥੋਂ ਤੱਕ ਨਿੱਜੀ ਘਰਾਂ ਦਾ ਸਬੰਧ ਹੈ ਟੂ-ਟੀ ਦਾ ਹੁਣ ਕੋਈ ਬਹੁਤਾ ਮਹੱਤਵ ਨਹੀਂ ਰਿਹਾ, ਉੱਥੇ ਹੁਣ ਦੌਲਤ ਦੀ ਦੇਵੀ ਪੂਜੀ ਜਾਂਦੀ ਹੈ। ਹਰ ਹਾਲਤ ਵਿਚ ਟੂ-ਟੀ ਸ਼ਹਿਰ ਦੇ ਰੂਹਾਨੀ ਮੈਜਿਸਟ੍ਰੇਟ ਚੇਂਗ ਹੁਆਂਗ ਦੇ ਅਧੀਨ ਹੁੰਦੇ ਹਨ।

ਕਈ ਸੂਰਤਾਂ ਵਿਚ ਇਹ ਦੇਵਤੇ ਅਸਲ ਵਿਚ ਪਹਿਲਾਂ ਸਚਮੁਚ ਦੇ ਇਤਿਹਾਸਕ ਵਿਅਕਤੀ ਸਨ ਜਿਹੜੇ ਲੋੜ ਸਮੇਂ ਆਪਣੀਆਂ ਆਪਣੀਆਂ ਬਰਾਦਰੀਆਂ ਦੀ ਮਦਦ ਕਰਦੇ ਸਨ। ਅਜਿਹੇ ਨੇਕ ਅਤੇ ਉੱਤਮ ਵਿਅਕਤੀਆਂ ਨੂੰ ਪੂਜਣ ਨਾਲ ਅਤੇ ਉਨ੍ਹਾਂ ਨੂੰ ਬਲੀ ਭੇਟਾ ਕਰਨ ਨਾਲ ਮੌਤ ਮਗਰੋਂ ਵੀ ਇਹ ਵਿਅਕਤੀ ਉਹੋ ਜਿਹੀਆਂ ਬਰਕਤਾਂ ਪ੍ਰਦਾਨ ਕਰਦੇ ਰਹਿੰਦੇ ਹਨ। ਜੇਕਰ ਕਿਸੇ ਸਥਾਨ ਤੇ ਮੁਸੀਬਤਾਂ ਆਉਂਦੀਆਂ ਰਹਿਣ ਤਾਂ ਸਮਝਿਆ ਜਾਂਦਾ ਹੈ ਕਿ ਉਸ ਥਾਂ ਦੇ ਟੂ-ਟੀ ਦੇਵਤੇ ਨੇ ਦਿਲਚਸਪੀ ਲੈਣੀ ਛੱਡ ਦਿੱਤੀ ਹੈ। ਅਜਿਹੀ ਸੂਰਤ ਵਿਚ ਨਵਾਂ ਦੇਵਤਾ ਬਣਾ ਲਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 10 : 206

**ਟੂ ਡੂਕ** : ਐਨਮ ਦੇ ਇਸ ਪ੍ਰਸਿੱਧ ਬਾਦਸ਼ਾਹ ਦਾ ਜਨਮ 22 ਸਤੰਬਰ, 1829 ਨੂੰ ਹਿਊ ਵਿਖੇ ਹੋਇਆ। ਇਸ ਦਾ ਪਹਿਲਾਂ ਨਾਂ ਨਗੁਯੇਨ ਫੁਆਕ ਹੋਆਂਗ ਸੀ। ਇਹ ਬਾਦਸ਼ਾਹ ਥੀਊ ਟ੍ਰੀ ਦਾ ਛੋਟਾ ਪੁੱਤਰ ਸੀ। ਇਸ ਦੇ ਪਿਤਾ ਨੇ ਆਪਣੇ ਵੱਡੇ ਪੁੱਤਰ ਦੀ ਥਾਂ ਇਸ ਨੂੰ ਆਪਣਾ ਵਾਰਸ ਬਣਾਇਆ। ਸੰਨ 1847 ਵਿਚ ਇਸ ਨੂੰ ਤਖ਼ਤ ਹਾਸਲ ਹੋਇਆ ਅਤੇ ਇਹ ਟੂ ਡੂਕ ਦੇ ਨਾਉਂ ਨਾਲ ਗੱਦੀ ਤੇ ਬੈਠਾ। ਇਸ ਨੇ ਆਪਣੇ ਪਿਤਾ ਵਾਂਗ ਈਸਾਈ ਮਿਸ਼ਨਰੀਆਂ ਨੂੰ ਬੜੀ ਸਖ਼ਤੀ ਨਾਲ ਦਬਾਇਆ ਅਤੇ ਇਨ੍ਹਾਂ ਈਸਾਈਆਂ ਨੂੰ ਮਾਰਨ ਦੀ ਦਰ ਇੰਨੀ ਵੱਧ ਗਈ ਕਿ ਮਜਬੂਰਨ ਫ਼ਰਾਂਸ ਨੂੰ 1856 ਈ. ਵਿਚ ਹਿਊ ਦੇ ਦਰਬਾਰ ਵਿਚ ਇਸ ਦੇ ਵਿਰੁੱਧ ਰੋਸ ਭਰੀ ਚਿੱਠੀ ਭੇਜਣੀ ਪਈ।

ਜਦੋਂ 1857 ਈ. ਵਿਚ ਸਪੇਨ ਦੇ ਪਾਦਰੀ ਜੋਸ ਮਾਰੀਆ ਦਿਆਜ ਦਾ ਸਿਰ ਲਾਹ ਦਿੱਤਾ ਗਿਆ ਤਾਂ ਇਸ ਦਾ ਫ਼ਰਾਂਸ ਵਿਚ

ਜ਼ੋਰਦਾਰ ਪ੍ਰਤਿਕਰਮ ਹੋਇਆ। ਫ਼ਰਾਂਸੀਸੀ ਫ਼ੌਜਾਂ ਨੇ 1858 ਈ. ਵਿਚ ਟਾਉਰੀਦੀ ਤੇ ਕਬਜ਼ਾ ਕਰ ਲਿਆ ਅਤੇ ਦੱਖਣੀ ਵੀਅਤਨਾਮ ਵਿਚ ਕਈ ਥਾਵਾਂ ਤੇ ਵੀਅਤਨਾਮੀਆਂ ਨੂੰ ਬੁਰੀ ਤਰ੍ਹਾਂ ਹਰਾਇਆ। ਇਸ ਤੋਂ ਮਜਬੂਰ ਹੋ ਕੇ 1862 ਈ. ਦੀ ਸੰਧੀ ਅਨੁਸਾਰ ਟੂ ਡੂਕ ਨੂੰ ਆਪਣੇ ਤਿੰਨ ਦੱਖਣੀ ਪ੍ਰਾਂਤ ਫ਼ਰਾਂਸ ਨੂੰ ਸੌਂਪਣੇ ਪਏ। ਬਾਅਦ ਵਿਚ ਇਹੀ ਸੰਧੀ ਦੋਹਾਂ ਦੇਸ਼ਾਂ ਵਿਚ ਝਗੜੇ ਦਾ ਕਾਰਨ ਵੀ ਬਣੀ।

ਸੰਨ 1865 ਵਿਚ ਤਖ਼ਤ ਦੇ ਹੋਰ ਦਾਅਵੇਦਾਰਾਂ ਨੇ ਬਗ਼ਾਵਤ ਕਰਾ ਕੇ ਟੂ ਡੂਕ ਨੂੰ ਪਰੇਸ਼ਾਨ ਕੀਤਾ। ਸੰਨ 1873 ਵਿਚ ਫਰਾਂਸ ਨੇ ਹਨੋਈ ਦੇ ਕਿਲੇ ਉੱਤੇ ਹਮਲਾ ਕਰ ਦਿੱਤਾ। ਇਸ ਤੇ ਟੂ ਡੂਕ ਨੇ ਆਪਣਾ ਖਹਿੜਾ ਛਡਾਉਣ ਲਈ ਫ਼ਰਾਂਸ ਨੂੰ ਵਪਾਰਕ ਸਹੂਲਤਾਂ ਦੇ ਦਿੱਤੀਆਂ ਅਤੇ ਉੱਤਰ ਵਿਚ ਰੈੱਡ ਰਿਵਰ ਵਿਚ ਯੂਰਪੀਨ ਕੌਮਾਂ ਨੂੰ ਵਪਾਰ ਕਰਨ ਲਈ ਇਜਾਜ਼ਤ ਵੀ ਦੇ ਦਿੱਤੀ। ਟੂ ਡੂਕ ਨੇ ਫ਼ਰਾਂਸ ਦੀਆਂ ਜ਼ਬਰਦਸਤੀਆਂ ਵਿਰੁੱਧ ਚੀਨ ਨੂੰ ਵੀ ਸ਼ਿਕਾਇਤ ਕੀਤੀ ਪਰ ਫਿਰ ਵੀ ਫ਼ਰਾਂਸ ਇਸ ਦੇ ਹੋਰ ਇਲਾਕੇ ਲੈਣ ਵਿਚ ਕਾਮਯਾਬ ਹੋ ਗਿਆ।

9 ਜੁਲਾਈ, 1883 ਵਿਚ ਹਿਊ ਵਿਖੇ ਟੂ ਡੂਕ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 170

**ਟੂਨ** : ਝੀਲ—ਸਵਿਟਜ਼ਰਲੈਂਡ ਦੀ ਬਰਨ ਕੈਨਟਨ ਵਿਚ ਬਰਨੀਜ਼ ਐਲਪਸ ਪਰਬਤਾਂ ਦੇ ਉੱਤਰ ਵੱਲ ਸਮੁੰਦਰ ਤਲ ਤੋਂ 554 ਮੀ. (1,830 ਫੁੱਟ) ਦੀ ਉਚਾਈ ਉੱਤੇ ਇਹ ਇਕ ਝੀਲ ਹੈ। ਇਸ ਦੀ ਲੰਬਾਈ 18 ਕਿ. ਮੀ. (11 ਮੀਲ) ਅਤੇ ਚੌੜਾਈ 3 ਕਿ. ਮੀ. ਹੈ। ਇਸ ਨੇ 48 ਵ. ਕਿ. ਮੀ. ਦਾ ਖੇਤਰ ਮੱਲਿਆ ਹੋਇਆ ਹੈ। ਝੀਲ ਦੇ ਨੇੜੇ ਦੇ ਪਹਾੜ ਝੀਲ ਦੇ ਦ੍ਰਿਸ਼ ਨੂੰ ਹੋਰ ਵੀ ਦਿਲਕਸ਼ ਬਣਾਉਂਦੇ ਹਨ। ਦਰਿਆ ਆਰ ਝੀਲ ਦੇ ਦੱਖਣ-ਪੂਰਬੀ ਹਿੱਸੇ ਵਿਚੋਂ ਦਾਖ਼ਲ ਹੋ ਕੇ ਝੀਲ ਉੱਤੇ ਵੱਸੇ ਟੂਨ ਸ਼ਹਿਰ ਦੇ ਨੇੜਿਉਂ ਝੀਲ ਦੀ ਉੱਤਰ ਪੱਛਮੀ ਹਿੱਸੇ ਵਿਚੋਂ ਫਿਰ ਬਾਹਰ ਨਿਕਲ ਆਉਂਦਾ ਹੈ। ਝੀਲ ਅਤੇ ਇਸ ਦਾ ਤੱਟ ਸੈਲਾਨੀਆ ਲਈ ਖਿੱਚ ਦੀ ਥਾਂ ਹੈ। ਇਸ ਦੇ ਤੱਟ ਉੱਤੇ ਵਸੇ ਟੂਨ ਸਪੀਜ਼ ਓਬਰਹਾਫਨ ਅਤੇ ਮੰਟੈੱਨ ਪ੍ਰਸਿੱਧ ਸ਼ਹਿਰ ਹਨ।

46° 45′ ਉ. ਵਿਥ.; 7° 41′ ਪੂ. ਲੰਬ.

ਹ. ਪੁ.—ਐਨ. ਅਮੈ. 26 : 600

**ਟੂਨ** : ਸ਼ਹਿਰ—ਕੇਂਦਰੀ ਸਵਿਟਜ਼ਰਲੈਂਡ ਵਿਚ ਬਰਨ ਕੈਨਟਨ ਦਾ ਬਰਨ ਸ਼ਹਿਰ ਤੋਂ 27 ਕਿ. ਮੀ. ਦੱਖਣ—ਦੱਖਣ-ਪੂਰਬ ਵੱਲ ਵਸਿਆ ਇਕ ਸ਼ਹਿਰ ਹੈ ਜਿਹੜਾ ਅੱਜਕੱਲ੍ਹ ਰੇਲਾਂ ਦਾ ਜੰਕਸ਼ਨ ਅਤੇ ਦੇਸ਼ ਦੀ ਵੱਡੀ ਫ਼ੌਜੀ ਛਾਉਣੀ ਹੈ। ਇਸ ਸ਼ਹਿਰ ਦੇ ਦੋਨੋਂ ਪਾਸੇ ਦਰਿਆ ਆਰ ਵਗਦਾ ਹੈ ਅਤੇ ਦੱਖਣ-ਪੂਰਬ ਵੱਲ ਬਰਨੀਜ਼ ਐਲਪਸ ਦੇ ਪਹਾੜ ਹਨ। ਖ਼ੂਬਸੂਰਤ ਨਜ਼ਾਰਿਆਂ ਕਰਕੇ ਪਹਾੜਾਂ ਉੱਤੇ ਜਾਣ ਵਾਲੇ ਸੈਲਾਨੀਆਂ ਦਾ ਇਹ ਪਹਿਲਾਂ ਪੜਾਅ ਹੁੰਦਾ ਹੈ।

ਇਸ ਸ਼ਹਿਰ ਦੀ ਸਥਾਪਨਾ 12ਵੀਂ ਸਦੀ ਵਿਚ ਹੋਈ ਸੀ। 1190 ਈ. ਵਿਚ ਜ਼ਾਰਿੰਮੈਨ ਦੇ ਡਿਊਕਾਂ ਹੇਠ ਆਉਣ ਤੀਕ ਇਹ ਬਰਗੰਡੀ ਸਾਮਰਾਜ ਵਿਚ ਸ਼ਾਮਲ ਰਿਹਾ। 1384 ਈ. ਵਿਚ ਬਰਨ ਸਿਟੀ ਸਟੇਟ ਵਿਚ ਸ਼ਾਮਲ ਕੀਤਾ ਗਿਆ। ਇਥੋਂ ਦੀਆਂ ਮਸ਼ਹੂਰ ਥਾਵਾਂ ਵਿਚ ਦਰਿਆ ਦੇ ਪੂਰਬ ਵੱਲ ਦੇ ਸ਼ਹਿਰ ਦੇ ਪੁਰਾਣੇ ਹਿੱਸੇ ਵਿਚ ਬਣਿਆ 12ਵੀਂ ਸਦੀ ਦਾ ਕਾਈਬਰਗ ਕਾਉਂਟਾ ਦਾ ਕਿਲਾ ਹੈ ਜਿਸ ਵਿਚ ਅੱਜਕੱਲ੍ਹ ਅਜਾਇਬ ਘਰ ਹੈ ਅਤੇ ਪੱਛਮੀ ਤੱਟ ਉੱਤੇ ਵੱਸੇ ਸ਼ਹਿਰ ਵਿਚ ਗਿਰਜਾ ਹੈ। ਸੈਰਜਲਿੰਮੈਨ ਪ੍ਰੋਟੈਸਟੈਂਟ ਗਿਰਜਾ ਜਿਹੜਾ 1738 ਈ. ਵਿਚ ਮੁੜ ਉਸਾਰਿਆ ਗਿਆ ਸੀ ਅਤੇ 1589 ਈ. ਦਾ ਬਣਿਆ ਟਾਊਨ ਹਾਲ ਇਥੋਂ ਦੀਆਂ ਹੋਰ ਥਾਵਾਂ ਹਨ। ਅੱਜਕੱਲ੍ਹ ਇਥੇ ਕਈ ਸਨੱਅਤਾਂ ਵੀ ਉੱਨਤ ਹਨ, ਜਿਵੇਂ ਕਿ ਆਟਾ ਪੀਹਣ, ਪਨੀਰ ਪ੍ਰਾਸੈੱਸ ਕਰਨ, ਮਸ਼ੀਨਰੀ, ਘੜੀਆਂ ਅਤੇ ਮਿੱਟੀ ਦੇ ਭਾਂਡੇ ਬਣਾਉਣ ਆਦਿ।

ਆਬਾਦੀ—36,891 (1980)

46° 45′ ਉ. ਵਿਥ.; 7° 37′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 984; ਐਨ. ਅਮੈ. 26 : 600

**ਟੂਨੈਨ, ਜੋਹਾਨਨ ਹੈਨਰਿਕ ਫਾਨ** : ਜਰਮਨੀ ਦਾ ਇਕ ਪ੍ਰਸਿੱਧ ਅਰਥ-ਵਿਗਿਆਨੀ ਹੋਇਆ ਹੈ। ਇਸ ਦਾ ਜਨਮ 24 ਜੂਨ, 1783 ਵਿਚ ਜੈਬਰ ਵਿਖੇ ਓਡਨਬਰਗ ਵਿਚ ਹੋਇਆ। ਗਰੋਸ ਫਲੋਟ ਬੈਂਕ ਵਿਖੇ ਐਗਰੀਕਲਚਰ ਕਾਲਜ ਵਿਚੋਂ ਵਿਦਿਆ ਹਾਸਲ ਕੀਤੀ ਅਤੇ ਅੱਗੋਂ ਅਨਾਜ ਦੀ ਚੰਗੀ ਉਪਜ ਪ੍ਰਾਪਤ ਕਰਨ ਦੇ ਉਦੇਸ਼ ਨਾਲ ਤਜਰਬੇ ਕਰਨ ਲਈ ਉਸ ਨੇ ਸੰਨ 1810 ਵਿਚ ਮੈਕਲਨਬਰਗ ਵਿਖੇ ਜ਼ਮੀਨ ਖਰੀਦੀ। ਇਥੋਂ ਨਿਕਲੇ ਸਿੱਟੇ ਇਸਨੇ ਆਪਣੀ ਪ੍ਰਸਿੱਧ ਪੁਸਤਕ 'Der Isolierte Staat' ਦੋ ਜਿਲਦਾਂ ਵਿਚ ਪ੍ਰਕਾਸ਼ਿਤ ਕੀਤੀ। ਇਸ ਪੁਸਤਕ ਨੂੰ ਬੜੀ ਪ੍ਰਸ਼ੰਸਾ ਹਾਸਲ ਹੋਈ। ਟੂਨੈਨ ਦੇ ਇਨ੍ਹਾਂ ਤਜਰਬਿਆਂ ਤੋਂ ਨਾ ਸਿਰਫ਼ ਜਰਮਨੀ ਨੇ ਹੀ ਸਗੋਂ ਬਰਤਾਨੀਆ ਨੇ ਵੀ ਲਾਭ ਉਠਾਇਆ।



ਜੋਹਾਨਨ ਹੈਨਰਿਕ ਫਾਨ ਟੂਨੈਨ

ਸਿੱਧਾਂਤਕ ਮੰਤਵਾਂ ਲਈ ਇਸ ਨੇ ਆਦਰਸ਼ਕ ਅਰਥ-ਵਿਵਸਥਾ ਦੀ ਸਥਾਪਨਾ ਕੀਤੀ ਜਿਸ ਨੂੰ ਇਸ ਨੇ ਵਿਕੋਲਿਤਰਾ ਰਾਜ (Isolate State) ਦਾ ਨਾਉਂ ਦਿੱਤਾ। ਟੂਨੈਨ ਪਹਿਲਾ ਅਰਥ ਵਿਗਿਆਨੀ ਸੀ ਜਿਸਨੇ ਨਿਊਨਤਮ ਉਤਪਾਦਕਤਾ ਦੀ ਸਹੀ ਪਰਿਭਾਸ਼ਾ ਦਿੱਤੀ ਅਤੇ ਉਤਪਾਦਨ ਤੇ ਵੰਡ ਦੇ ਸਿੱਧਾਂਤ ਵਿਚ ਇਸੇ ਨਿਯਮ ਨੂੰ ਲਾਗੂ ਕੀਤਾ। ਟੂਨੈਨ ਨੂੰ ਸੁਨਿਸਚਿਤ/ਗਣਿਤਕ ਅਰਥ-ਸ਼ਾਸਤਰ ਅਤੇ ਅਰਥ ਮਿਤੀ ਦਾ ਜਨਮਦਾਤਾ ਮੰਨਿਆ ਗਿਆ ਹੈ।

ਇਸ ਦਾ ਆਰਥਿਕ ਸਿੱਧਾਂਤ ਸਥਾਈ, ਸਥਿਰਤਾ ਤੇ ਆਧਾਰਿਤ ਹੈ ਪਰ ਨਾਲ ਨਾਲ ਇਸ ਨੇ 'ਕੈਪੀਟਲ ਫ਼ਾਰਮੇਸ਼ਨ ਐਂਡ ਇਕਨਾਮਿਕ ਗਰੋਥ', 'ਥੀਉਰੀ ਆਫ਼ ਕੈਪੀਟਲ ਫ਼ਾਰਮੇਸ਼ਨ' ਅਤੇ 'ਇਕਨਾਮੀਕਲ ਗਰੋਥ', 'ਇਕਨਾਮਿਕ ਲੋਕੇਸ਼ਨ', ਮਾਮਲੇ ਅਤੇ ਉਦਯੋਗ ਲਾਭ ਵਰਗੇ ਪੱਖਾਂ ਨੂੰ ਵੀ ਅੱਖੋਂ ਓਹਲੇ ਨਹੀਂ ਹੋਣ ਦਿੱਤਾ।

ਇਸ ਦਾ ਜ਼ਮੀਨ ਦੇ ਲਗਾਨ ਦਾ ਸਿੱਧਾਂਤ ਰਿਕਾਰਡੋ ਦੇ ਬੁਨਿਆਦੀ ਸਿੱਧਾਂਤਾਂ ਤੇ ਹੀ ਆਧਾਰਤ ਹੈ।

22 ਸਤੰਬਰ, 1850 ਵਿਚ ਮੈਕਲਨਬਰਗ ਕਾਊਂਟੀ ਵਿਚ ਟੈਲੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 11 : 744; ਐਨ. ਸੋ. ਸਾ. 16 : 17

**ਟੂਪਨਗਾਟੋ ਚੋਟੀ** : ਦੱਖਣੀ ਅਮਰੀਕਾ ਵਿਚ ਚਿੱਲੀ ਅਤੇ ਅਰਜਨਟੀਨਾ ਦੀ ਹੱਦ ਨੇੜੇ ਐਂਡੀਜ਼ ਪਹਾੜਾਂ ਦੀ ਜਵਾਲਾਮੁਖੀ ਸਿਖਰ ਹੈ। ਇਸ ਦੀ ਉਚਾਈ 6,800 ਮੀ. ਹੈ। ਇਸ ਸਿਖਰ ਨੂੰ 1897 ਈ. ਵਿਚ ਪਹਿਲੀ ਵੇਰ ਐਡਵਰਡ ਫਿਟਜ਼ਜੀਅਲਡ ਨਾਮੀ ਪਰਵਤਾਰੋਹੀ ਨੇ ਆਪਣੇ ਸਾਥੀਆਂ ਸਮੇਤ ਸਰ ਕੀਤਾ ਸੀ।

33° 22′ ਦੱ. ਵਿਥ.; 69° 47′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 188

**ਟੂਪਾ** : ਇਹ ਬ੍ਰਾਜ਼ੀਲ ਦੇ ਪੱਛਮੀ ਸੈਊਨ ਪੈਊਲੂ ਰਾਜ ਦਾ ਸ਼ਹਿਰ ਹੈ ਜਿਹੜਾ ਉੱਚ-ਭੂਮੀਆਂ ਵਿਚਕਾਰ 511 ਮੀ. ਦੀ ਉਚਾਈ ਤੇ ਪੀਕਸੇ ਅਤੇ ਟਯਾਟੇ ਦਰਿਆਵਾਂ ਵਿਚਕਾਰ ਵਸਿਆ ਹੋਇਆ ਹੈ। ਸੰਨ 1936 ਵਿਚ ਇਸ ਬਸਤੀ ਨੂੰ ਨਗਰ ਦਾ ਰੁਤਬਾ ਹਾਸਲ ਹੋਇਆ ਅਤੇ 1938 ਈ. ਵਿਚ ਇਥੇ ਮਿਊਂਸਪਲਟੀ ਸਥਾਪਤ ਕੀਤੀ ਗਈ। ਅੰਤਰ-ਭੂਮੀਆਂ ਤੋਂ ਪ੍ਰਾਪਤ ਕਪਾਹ, ਕਾਫ਼ੀ, ਚੌਲ ਅਤੇ ਇਮਾਰਤੀ ਲਕੜੀ ਦੀ ਪ੍ਰਾਸੈੱਸਿੰਗ ਦਾ ਕਿੱਤਾ ਇਥੇ ਕਾਫ਼ੀ ਉੱਨਤ ਹੈ। ਸ਼ਹਿਰ ਦੇ ਨਜ਼ਦੀਕ ਮੂੰਗਫਲੀ, ਮੱਕੀ ਤੇ ਫਲੀਆਂ ਬੀਜੀਆਂ ਜਾਂਦੀਆਂ ਹਨ। ਇਥੋਂ ਸੈਊਨ ਪੈਊਲੂ ਸ਼ਹਿਰ ਤੱਕ ਸੜਕ, ਰੇਲ ਅਤੇ ਹਵਾਈ ਸੇਵਾਵਾਂ ਮੁਹੱਈਆ ਹਨ।

ਆਬਾਦੀ—44,450 (1980)

21° 57′ ਦੱ. ਵਿਥ.; 50° 28′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 46

**ਟੂਪੀਅਨ ਲੋਕ** : ਇਹ ਦੱਖਣੀ ਅਮਰੀਕਾ ਦੇ ਟੂਪੀਅਨ ਭਾਸ਼ਾ-ਵਿਗਿਆਨੀ ਵਰਗ ਦੀਆਂ ਬੋਲੀਆਂ ਬੋਲਣ ਵਾਲੇ ਇੰਡੀਅਨ ਜਾਤੀ ਦੇ ਲੋਕ ਸਨ। ਇਹ ਲੋਕ ਐਮੇਜ਼ਾਨ ਦੇ ਦੱਖਣ ਵਿਚ ਦੂਰ ਤਾਈਂ ਵੱਸੇ ਹੋਏ ਸਨ। ਇਨ੍ਹਾਂ ਦੀਆਂ ਉਪ-ਭਾਸ਼ਾਵਾਂ ਦੀ ਆਪੋ ਵਿਚ ਸਮਾਨਤਾ ਇਨ੍ਹਾਂ ਦੇ ਤਾਜ਼ਾ-ਬਖੇਰੇ ਦੀ ਹਾਮੀ ਹੈ। ਇਨ੍ਹਾਂ ਲੋਕਾਂ ਦੇ ਪ੍ਰਵਾਸ ਦਾ ਕਾਰਨ ਈਸਾ ਦੀ ਹਜ਼ਾਰਾਂ ਸਾਲੀ ਬਹਿਸ਼ਤ ਦੀ ਹਕੂਮਤ ਦੀ ਭਾਲ ਕਰਨ ਦੀ ਖਾਹਿਸ਼ ਸੀ ਜਿਥੇ ਪਹੁੰਚ ਕੇ ਇਹ ਅਨੰਤ ਜਵਾਨੀ ਹਾਸਲ ਕਰਨ ਦੀ ਚਾਹਨਾ ਰੱਖਦੇ ਸਨ।

ਟੂਪੀਅਨ ਤਪਤ ਖੰਡੀ ਜੰਗਲ ਉਗਾਉਣ ਵਾਲੇ ਲੋਕ ਸਨ। ਇਹ ਦਰਿਆਵਾਂ ਦੇ ਕੰਢਿਆਂ ਦੇ ਵਾਸੀ ਅਤੇ ਸਾਹਿਲੀ ਜਹਾਜ਼ਰਾਨ ਸਨ। ਇਹ ਲੋਕ ਕਸਾਵਾ, ਸ਼ਕਰਕੰਦੀ, ਮੱਕੀ, ਫਲੀਆਂ, ਮੂੰਗਫਲੀ, ਕਪਾਹ ਤੇ ਰੰਗਾਂ ਦੀਆਂ ਫ਼ਸਲਾਂ ਬੀਜਦੇ ਹਨ। ਕੱਛੂ ਤੇ ਉਨ੍ਹਾਂ ਦੇ ਅੰਡੇ ਇਹ ਆਪਣੇ ਆਹਾਰ ਲਈ ਵਰਤਦੇ ਸਨ। ਮੱਛੀਆਂ ਵੀ ਖਾਂਦੇ ਸਨ ਪਰ ਜੰਗਲੀ ਜਾਨਵਰਾਂ ਦੇ ਸ਼ਿਕਾਰ ਨੂੰ ਘੱਟ ਤਰਜੀਹ ਦਿੰਦੇ ਸਨ। ਇਨ੍ਹਾਂ ਦੀ ਮੂਲ ਸਮਾਜਕ ਇਕਾਈ ਸੰਯੁਕਤ ਪਰਿਵਾਰ ਸੀ ਜਿਸ ਵਿਚ ਮਾਪੇ, ਸ਼ਾਦੀ-ਸ਼ੁਦਾ ਔਲਾਦ ਅਤੇ ਉਨ੍ਹਾਂ ਦੇ ਪਰਿਵਾਰ ਸ਼ਾਮਲ ਹੁੰਦੇ ਸਨ। ਇਹ ਘਾਹ-ਫੂਸ ਦੇ ਖੁਲ੍ਹੇ-ਡੁੱਲ੍ਹੇ ਛੱਪਰਾਂ ਦੇ ਘਰਾਂ ਵਿਚ ਰਹਿੰਦੇ ਸਨ। ਕੁਝ ਟੂਪੀਅਨ ਪਿਤਾ-ਪ੍ਰਧਾਨ ਟੱਬਰਾਂ ਵਿਚ ਰਹਿੰਦੇ ਸਨ। ਹੇਠਲੇ ਐਮਾਜ਼ਨ ਤੇ ਸਾਹਿਲ ਦੇ ਨਾਲ ਇਨ੍ਹਾਂ ਦੀ ਕਈ ਕਈ ਹਜ਼ਾਰ ਦੀ ਆਬਾਦੀ ਦੇ ਪਿੰਡ ਵੱਸੇ ਹੋਏ ਸਨ। ਇਹ ਲੋਕ ਤਾਂਤਰਿਕ ਧਰਮ ਵਿਚ ਵਿਸ਼ਵਾਸ ਰੱਖਦੇ ਸਨ।

ਹ. ਪੁ.—ਐਨ. ਬ੍ਰਿ. ਮਾ. 12 : 46

**ਟੂਪੀਨੈਂਬਾ** : ਇਹ ਦੱਖਣੀ ਅਮਰੀਕਾ ਦੇ ਟੂਪੀਅਨ ਬੋਲੀਆਂ ਬੋਲਣ ਵਾਲੇ ਇੰਡੀਅਨ ਜਾਤੀ ਦੇ ਲੋਕਾਂ ਵਿਚੋਂ ਸਨ ਜਿਹੜੇ ਬ੍ਰਾਜ਼ੀਲ ਦੇ ਪੂਰਬੀ ਸਾਹਿਲ ਦੇ ਨਾਲ ਨਾਲ ਉੱਤਰ ਵਿਚ ਸੀਆਰਾ ਤੋਂ ਲੈ ਕੇ ਦੱਖਣ ਵਿਚ ਪੋਰਟੋ ਐਲਗਰ ਤੱਕ ਵਸੇ ਹੋਏ ਸਨ। ਇਸ ਵਰਗ ਵਿਚ ਟੂਪੀਨਿਕਿਨ ਪਾਟੀਗੁਆਰਾ ਕੇਈਟ, ਟੂਪੀਨੈਂਬਾ ਆਦਿ ਉਪ-ਵਰਗ ਸ਼ਾਮਲ ਸਨ।

ਟੂਪੀਨੈਂਬਾ ਕਬੀਲੇ ਅਕਸਰ ਪਿੱਤਰ-ਪ੍ਰਧਾਨ ਸਨ ਅਤੇ ਪਿੰਡਾਂ ਵਿਚ ਵਸਦੇ ਸਨ। ਇਹ ਪਿੰਡ 400 ਤੋਂ 1600 ਤੱਕ ਦੀ ਆਬਾਦੀ ਵਾਲੇ ਕਾਫ਼ੀ ਵੱਡੇ ਹੁੰਦੇ ਸਨ। ਇਨ੍ਹਾਂ ਦਾ ਮੁੱਖ ਕਿੱਤਾ ਸਮੁੰਦਰ ਵਿਚੋਂ ਮੱਛੀਆਂ ਫੜਨਾ ਸੀ। ਇਸ ਦੇ ਨਾਲ ਨਾਲ ਇਹ ਲੋਕ ਥੋੜ੍ਹੀ ਬਹੁਤ ਖੇਤੀ ਵੀ ਕਰਦੇ ਸਨ। ਮੱਕੀ ਅਤੇ ਕਸਾਵਾ ਇਨ੍ਹਾਂ ਦੀਆਂ ਆਹਾਰੀ ਫ਼ਸਲਾਂ ਸਨ। ਇਨ੍ਹਾਂ ਦੇ ਸਮਾਜਕ ਸੰਗਠਨ ਸਬੰਧੀ ਕੁਝ ਨਿਸ਼ਚਿਤ ਰੂਪ ਵਿਚ ਨਹੀਂ ਕਿਹਾ ਜਾ ਸਕਦਾ।

ਇਹ ਲੋਕ ਆਪੋ ਵਿਚ ਲੜਦੇ-ਝਗੜਦੇ ਰਹਿੰਦੇ ਸਨ। ਧਾਰਮਿਕ ਤੇ ਸਮਾਜਕ ਕਦਰਾਂ-ਕੀਮਤਾਂ ਵੀ ਲੜਾਈ ਦੁਆਲੇ ਹੀ ਕੇਂਦਰਤ ਸਨ. ਜਿਸ ਦਾ ਮੁੱਖ ਕਾਰਨ ਆਦਮ-ਖੋਰੀ ਸੀ। ਟੂਪੀਨੈਂਬਾ ਲੋਕ ਮਨੁੱਖੀ ਮਾਸ ਖ਼ੁਸ਼ ਹੋ ਕੇ ਖਾਂਦੇ ਸਨ ਅਤੇ ਅਜਿਹਾ ਕਰਨਾ ਇਨ੍ਹੋਂ ਲਈ ਫ਼ਖ਼ਰ ਦੀ ਗੱਲ ਹੁੰਦੀ ਸੀ। ਰਾਜਨੀਤਕ ਰੁਤਬਿਆਂ ਵਿਚ ਵੀ ਮਨੁੱਖੀ ਮਾਸ ਦੀਆਂ ਰਸਮਾਂ ਸਬੰਧਤ ਸਨ। ਮਾਸ ਖਾਣ ਲਈ ਚੁਣੇ ਗਏ ਮਨੁੱਖਾਂ ਨੂੰ ਪਿੰਡਾਂ ਵਿਚ ਰੱਖ ਕੇ ਪੂਰੀ ਸੇਵਾ ਕੀਤੀ ਜਾਂਦੀ ਸੀ। ਮਨੁੱਖ ਨੂੰ ਝਟਕਾਉਣ ਸਮੇਂ ਤੇ ਉਸਦਾ ਮਾਸ ਖਾਣ ਲਈ ਵੰਡਣ ਸਮੇਂ ਸ਼ਰਾਬ, ਨਾਚ ਤੇ ਗਾਣਾ ਆਦਿ ਨਾਲ ਜਸ਼ਨ ਮਨਾਇਆ ਜਾਂਦਾ ਸੀ।

ਸਾਧਾਰਣ ਤੌਰ ਤੇ ਟੂਪੀਨੈਂਬਾ ਲੋਕ ਸਮਾਜਕ ਰੂਪ ਵਿਚ ਸਾਊ ਅਤੇ ਸਹਿਯੋਗੀ ਸਮਝੇ ਜਾਂਦੇ ਸਨ। ਇਹ ਬੜੇ ਜਜ਼ਬਾਤੀ ਕਿਸਮ ਦੇ ਲੋਕ ਸਨ। ਇਕ ਦੂਜੇ ਨੂੰ ਮਿਲਣ ਵੇਲੇ ਪਿਆਰ ਵਿਚ ਇਨ੍ਹਾਂ ਦੇ ਅੱਥਰੂ ਆ ਜਾਂਦੇ ਸਨ। ਕਈ ਵੇਰ ਲੜਾਈ ਝਗੜੇ ਦੌਰਾਨ ਗੁੱਸੇ ਤੋਂ ਬੇਕਾਬੂ ਹੋ ਕੇ ਟੂਪੀਨੈਂਬਾ ਸ਼ਰਮ ਨਾਲ ਆਪਣਾ ਹੀ ਘਰ ਫੂਕ ਲੈਂਦੇ ਸਨ ਜਾਂ ਆਤਮਘਾਤ ਕਰਨ ਲਈ ਤਿਆਰ ਹੋ ਜਾਂਦੇ ਸਨ। ਇਹ ਲੋਕ ਭੂਤਾਂ ਪ੍ਰੇਤਾਂ ਵਿਚ ਵਿਸ਼ਵਾਸ ਰੱਖਦੇ ਹਨ ਅਤੇ ਇਨ੍ਹਾਂ ਦਾ ਇਲਾਜ ਤੰਤਰੀਆਂ ਅਤੇ ਸਿਆਣਿਆਂ ਤੋਂ ਕਰਵਾਉਂਦੇ ਸਨ।

ਹ. ਪੁ.—ਐਨ. ਬ੍ਰਿ. ਮਾ. 10 : 189

**ਟੂ ਫੂ** : ਚੀਨ ਦੇ ਇਸ ਮਹਾਨ ਕਵੀ ਦਾ ਜਨਮ ਮੌਜੂਦਾ ਹੋਨਾਨ ਪ੍ਰਾਂਤ ਹਸਿਆਂਗ-ਯਾਗ ਵਿਖੇ 712 ਈ. ਵਿਚ ਇਕ ਵਿਦਵਾਨ ਪਰਿਵਾਰ ਵਿਚ ਹੋਇਆ। ਇਸਦਾ ਦਾਦਾ ਇਕ ਮੰਨਿਆ ਪ੍ਰਮੰਨਿਆ ਕਵੀ ਸੀ। ਟੂ ਫੂ ਨੇ ਕਨਫਿਊਸ਼ਸਵਾਦ ਦੀ ਰਵਾਇਤੀ ਸਿੱਖਿਆ ਪ੍ਰਾਪਤ ਕੀਤੀ ਪਰੰਤੂ ਸੰਨ 736 ਵਿਚ ਹੋਈ ਸ਼ਾਹੀ ਪ੍ਰੀਖਿਆ ਵਿਚ ਇਹ ਪਾਸ ਨਾ ਹੋ ਸਕਿਆ। ਇਸ ਕਰਕੇ ਇਸ ਨੂੰ ਸਰਕਾਰੀ ਨੌਕਰੀ ਨਾ ਮਿਲ ਸਕੀ ਅਤੇ ਇਸ ਨੇ ਆਪਣੀ ਜਵਾਨੀ ਦਾ ਬਹੁਤਾ ਸਮਾਂ ਯਾਤਰਾ ਕਰਨ ਵਿਚ ਬਿਤਾਇਆ।

ਇਸ ਦੌਰਾਨ ਇਹ ਇਕ ਪ੍ਰਸਿੱਧ ਕਵੀ ਵਜੋਂ ਜਾਣਿਆ ਜਾਣ ਲਗ ਪਿਆ। ਆਪਣੀ ਯਾਤਰਾ ਦੌਰਾਨ ਇਹ ਕਈ ਹੋਰ ਪ੍ਰਸਿੱਧ ਕਵੀਆਂ ਨੂੰ ਮਿਲਿਆ ਜਿਨ੍ਹਾਂ ਵਿਚ ਮਹਾਨ ਕਵੀ ਲੀ ਪੋ ਦਾ ਨਾਂ ਵਿਸ਼ੇਸ਼ ਕਰਕੇ ਵਰਣਨਯੋਗ ਹੈ। ਲੀ ਪੋ ਦੇ ਸੰਗ ਵਿਚ ਕੁਝ ਚਿਰ ਇਸ ਨੇ ਤਾਓਵਾਦ ਦਾ ਅਧਿਐਨ ਕੀਤਾ। ਮਗਰੋਂ ਇਹ ਰਾਜਧਾਨੀ ਵਿਚ ਪਰਤ ਆਇਆ ਅਤੇ ਕਨਫਿਊਸ਼ਸਵਾਦ ਦਾ ਪੱਕਾ ਅਨੁਯਾਈ ਬਣ ਗਿਆ। ਇਸ ਪਿਛੋਂ ਇਹ ਕਦੇ ਲੀ ਪੋ ਨੂੰ ਨਾ ਮਿਲਿਆ।

ਅੱਠਵੀਂ ਸਦੀ ਦੇ ਪੰਜਵੇਂ ਦਹਾਕੇ ਵਿਚ ਟੂ ਫੂ ਨੂੰ ਉੱਚ-ਅਧਿਕਾਰੀਆਂ ਦੇ ਘੇਰੇ ਵਿਚ ਚੰਗੀ ਮਾਨਤਾ ਪ੍ਰਾਪਤ ਹੋ ਚੁੱਕੀ ਸੀ ਪਰ ਨਾ ਇਸ ਪਾਸ ਕੋਈ ਸਰਕਾਰੀ ਪਦਵੀ ਸੀ ਅਤੇ ਨਾ ਹੀ ਪੈਸਾ। ਇਸੇ ਦੌਰਾਨ ਇਸ ਨੇ ਮੁੜ ਦੂਜੀ ਵਾਰੀ ਸਰਕਾਰੀ ਪ੍ਰੀਖਿਆ ਪਾਸ ਕਰਨ ਦੀ ਕੋਸ਼ਿਸ਼ ਕੀਤੀ ਪਰੰਤੂ ਮੁੜ ਫੇਲ੍ਹ ਹੋ ਗਿਆ। ਸੰਨ 751 ਤੋਂ 755 ਦੌਰਾਨ ਇਸ ਨੇ ਆਪਣੀਆਂ ਸਾਹਿਤਕ ਕਿਰਤਾਂ ਪੇਸ਼ ਕਰਕੇ ਬਾਦਸ਼ਾਹ ਦਾ ਧਿਆਨ ਆਪਣੇ ਵੱਲ ਖਿਚਣ ਦੀ ਕੋਸ਼ਿਸ਼ ਕੀਤੀ ਅਤੇ ਇਸ ਨੂੰ ਰਾਜ ਦਰਬਾਰ ਵਿਚ ਇਕ ਛੋਟੀ ਜਿਹੀ ਨੌਕਰੀ ਪ੍ਰਾਪਤ ਹੋ ਗਈ। ਸੰਨ 755 ਵਿਚ ਇਹ ਆਨ-ਲੂ-ਸ਼ਾਨ ਕ੍ਰਾਂਤੀ ਵਿਚ ਫਸ ਗਿਆ। ਇਸ ਕ੍ਰਾਂਤੀ ਕਾਰਨ ਤਾਂਗ ਖ਼ਾਨਦਾਨ ਦਾ ਪਤਨ ਹੋ ਗਿਆ। ਇਸ ਦੇ ਸਿੱਟੇ ਵਜੋਂ ਇਸ ਨੂੰ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਇਹ ਬਚ ਕੇ ਨਿਕਲ ਗਿਆ ਅਤੇ ਸੰਨ 757 ਵਿਚ ਜਲਾਵਤਨੀ ਦਰਬਾਰ ਵਿਚ ਸੈਂਸਰ ਦੀ ਆਸਾਮੀ ਤੇ ਨਿਯੁਕਤ ਕਰ ਦਿੱਤਾ ਗਿਆ। ਪਿਛੋਂ ਬਾਦਸ਼ਾਹ ਨੂੰ ਲਿਖੇ ਗਏ ਯਾਦ-ਪੱਤਰਾਂ ਦੇ ਕਾਰਨ ਇਸ ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ, ਜਿਸ ਕਾਰਨ ਇਕ ਵਾਰੀ ਫਿਰ ਇਸ ਨੂੰ ਭਿਆਨਕ ਭੁੱਖ-ਮਰੀ ਦਾ ਸਾਹਮਣਾ ਕਰਨਾ ਪਿਆ ਅਤੇ ਇਸ ਦੇ ਕਈ ਬੱਚੇ ਭੁੱਖ ਨਾਲ ਮਰ ਗਏ। ਇਸ ਭਿਆਨਕ ਅਵਸਥਾ ਦੌਰਾਨ ਇਹ ਭਟਕਦਾ ਫਿਰਦਾ ਸੰਨ 759 ਦੇ ਅੰਤ ਵਿਚ ਚੈਂਗ-ਟੂ ਪਹੁੰਚ ਗਿਆ। ਉਥੇ ਆਪਣੇ ਮਿੱਤਰਾਂ ਦੀ ਸਹਾਇਤਾ ਨਾਲ ਇਸ ਨੇ ਇਕ ਝੌਂਪੜੀ ਬਣਾ ਲਈ। ਕੁਝ ਸਾਲ ਮਗਰੋਂ ਇਸ ਨੇ ਕੁਈਚਾਊ ਦੇ ਇਕ ਫ਼ੌਜੀ ਸਰਦਾਰ ਪਾਸ ਨੌਕਰੀ ਪ੍ਰਾਪਤ ਕਰ ਲਈ। ਇਥੇ ਇਸ ਨੇ ਕੁਝ ਜ਼ਮੀਨ ਖ਼ਰੀਦ ਲਈ ਅਤੇ ਇਕ ਸਾਊ ਕਿਸਾਨ ਬਣ ਗਿਆ। ਸੰਨ 768 ਵਿਚ ਇਹ ਮੁੜ ਬਿਨਾਂ ਕਿਸੇ ਮੰਤਵ ਦੇ ਦੱਖਣ ਵੱਲ ਯਾਤਰਾ ਤੇ ਚਲ ਪਿਆ। 770 ਈ. ਵਿਚ ਸ਼ਾਇਦ ਤਾਨ-ਚਾਊ ਦੇ ਸਥਾਨ ਤੇ ਇਸ ਦੀ ਮੌਤ ਹੋ ਗਈ। ਕਿਹਾ ਜਾਂਦਾ ਹੈ ਕਿ ਇਸ ਦੀ ਮੌਤ ਦਸ ਦਿਨਾਂ ਦੇ ਫਾਕੇ ਪਿਛੋਂ ਬਹੁਤੀ ਮਾਤਰਾ ਵਿਚ ਖਾਣਾ ਖਾਣ ਤੇ ਸ਼ਰਾਬ ਪੀਣ ਕਾਰਨ ਹੋਈ।

ਟੂ ਫੂ ਦੀ ਮੁੱਢਲੀ ਕਵਿਤਾ ਵਿਚ ਕੁਦਰਤ ਦੀ ਸੁੰਦਰਤਾ ਦਾ ਵਰਣਨ ਹੈ, ਮਗਰੋਂ ਇਸ ਦੀ ਕਵਿਤਾ ਵਿਚ ਜੰਗ ਵਿਰੁੱਧ ਕਟਾਖ਼ ਆ ਗਿਆ।

ਆਪਣੀ ਕਵਿਤਾ 'ਦੀ ਆਰਮੀ ਕਾਰਟਸ' ਵਿਚ ਇਸਨੇ ਜਬਰੀ ਭਰਤੀ ਦਾ ਜ਼ਿਕਰ ਕੀਤਾ। 'ਦੀ ਬਿਊਟੀਫੁਲ ਵਿਮੈਨ' ਵਿਚ ਇਸ ਨੇ ਦਰਬਾਰ ਦੇ ਐਸ਼-ਆਰਾਮ ਬਾਰੇ ਜ਼ਿਕਰ ਕੀਤਾ ਹੈ। ਸੰਨ 755 ਤੋਂ 759 ਦੌਰਾਨ ਇਸ ਨੇ ਜੰਗ ਵਿਚ ਫਸੀ ਮਨੁੱਖਤਾ ਦੇ ਦੁੱਖਾਂ ਨੂੰ ਬੜੇ ਰੁਦਨ-ਮਈ ਸ਼ਬਦਾਂ ਵਿਚ ਚਿਤਰਿਆ ਹੈ।

ਹ. ਪੁ.—ਐਨ. ਬ੍ਰਿ. ਮਾ. 10 : 171; ਚੈਂਬ. ਐਨ. 13 : 816

**ਟੂਬਕੈਲ ਜੈਬਅਲ** : ਇਹ ਮਰਾਕੋ ਦੇਸ਼ ਦੀ ਅਤੇ ਐਟਲਸ ਪਰਬਤਾਂ (ਅਫ਼ਰੀਕਾ) ਦੀ ਸਭ ਤੋਂ ਉੱਚੀ ਚੋਟੀ ਹੈ ਜਿਹੜੀ 4,165 ਮੀ. ਉੱਚੀ ਹੈ। ਉੱਤਰੀ ਅਫ਼ਰੀਕਾ ਵਿਚ ਜੈਬਅਲ ਸ਼ਬਦ ਪਹਾੜੀ ਚੋਟੀ ਲਈ ਹੀ ਵਰਤਿਆ ਜਾਂਦਾ ਹੈ। ਇਹ ਪਹਾੜ ਮਰਾਕਿਸ਼ ਸ਼ਹਿਰ ਦੇ ਦੱਖਣ ਵਿਚ 60 ਕਿ. ਮੀ. ਦੇ ਫ਼ਾਸਲੇ ਤੇ ਹਾਉਤ-ਐਟਲਸ ਪਰਬਤਾਂ ਵਿਚ ਸਥਿਤ ਹੈ। ਪਾਰਕ ਨੈਸ਼ਨਲ ਡੂ ਟੂਬਕੈਲ ਖੇਤਰ ਵਿਚੋਂ ਇਹ ਪਰਬਤੀ ਚੋਟੀ ਯਾਤਰੀਆਂ ਲਈ ਖਿੱਚ ਦਾ ਕੇਂਦਰ ਹੈ। ਵਿਸ਼ੇਸ਼ ਕਰਕੇ ਸਰਦੀ ਦੀ ਰੁੱਤ ਵਿਚ ਇਥੇ ਸਕੀਇੰਗ ਲਈ ਆਏ ਯਾਤਰੀਆਂ ਦਾ ਬਹੁਤ ਇਕੱਠ ਹੁੰਦਾ ਹੈ।

31° 5′ ਉ. ਵਿਥ.; 7° 55′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 64

**ਟੂਬਰਾਓ** : ਇਹ ਦੱਖਣੀ ਬ੍ਰਾਜ਼ੀਲ ਦੇ ਸੈਂਟਾ ਕੈਟਾਰੀਨਾ ਰਾਜ ਦੇ ਦੱਖਣ-ਪੂਰਬੀ ਖੇਤਰ ਦਾ ਇਕ ਸ਼ਹਿਰ ਹੈ ਜਿਹੜਾ ਰੀਓ ਟੂਬਾਰਾਓ ਦਰਿਆ ਦੇ ਕੰਢੇ ਉਪਰ ਸਮੁੰਦਰੀ ਸਤਹ ਤੋਂ 7 ਮੀ. ਦੀ ਉਚਾਈ ਤੇ ਵਾਕਿਆ ਹੈ। ਸੰਨ 1870 ਵਿਚ ਇਸ ਨੂੰ ਮਿਉਂਸਪਲਟੀ ਦਾ ਰੁਤਬਾ ਹਾਸਲ ਹੋਇਆ। ਇਸ ਦੇ ਆਲੇ ਦੁਆਲੇ ਦੇ ਸਾਹਿਲੀ ਖੇਤਰ ਵਿਚ ਅਨਾਜ, ਫਲੀਆਂ, ਕਾਫੀ, ਚੌਲ ਅਤੇ ਗੰਨੇ ਦੀ ਪੈਦਾਵਾਰ ਹੁੰਦੀ ਹੈ। ਇਸ ਉਪਜ ਤੇ ਉਤਪਾਦਨਾਂ ਨੂੰ ਸੜਕ ਰਾਹੀਂ ਸੈਂਟਾ ਕੈਟਾਰੀਨਾ ਰਾਜ ਦੀ ਰਾਜਧਾਨੀ ਫਲੋਰੀਅਨਾਪੋਲਿਸ ਤੱਕ ਭੇਜਿਆ ਜਾਂਦਾ ਹੈ। ਇਨ੍ਹਾਂ ਉਤਪਾਦਨਾਂ ਦੇ ਨਾਲ ਨਾਲ ਟੂਬਰਾਓ ਦੇ ਨਜ਼ਦੀਕ ਖਾਣਾਂ ਵਿਚੋਂ ਪ੍ਰਾਪਤ ਕੱਚਾ ਲੋਹਾ ਤੇ ਇਸਪਾਤ ਵੀ ਰੇਲਾਂ ਤੇ ਸੜਕਾਂ ਰਾਹੀਂ ਲਾਗੂਨਾ ਬੰਦਰਗਾਹ ਤੱਕ ਬਰਾਮਦ ਲਈ ਪਹੁੰਚਾਇਆ ਜਾਂਦਾ ਹੈ।

ਆਬਾਦੀ—64,508 (1980)

28° 30′ ਦੱ. ਵਿਥ.; 49° 01′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 23

**ਟੂਬਾ** : ਇਹ ਪੱਛਮੀ ਅਫ਼ਰੀਕਾ ਦੇ ਆਈਵਰੀ ਗਣਰਾਜ ਦੇ ਟੂਬਾ ਡਿਪਾਰਟਮੈਂਟ ਦਾ ਪ੍ਰਮੁੱਖ ਸ਼ਹਿਰ ਹੈ ਜਿਹੜਾ 1969 ਈ. ਵਿਚ ਇਸ ਖੇਤਰ ਦਾ ਸਦਰ-ਮੁਕਾਮ ਬਣਾਇਆ ਗਿਆ। ਇਹ ਸ਼ਹਿਰ ਔਡੀਐਨੀ ਤੋਂ ਮਾਨ ਸ਼ਹਿਰਾਂ ਨੂੰ ਮਿਲਾਉਣ ਵਾਲੇ ਮਾਰਗ ਉਪਰ ਵਸਿਆ ਹੋਇਆ ਹੈ ਅਤੇ ਪਰਬਤੀ ਸਵਾਨਾ ਖੇਤਰ ਦਾ ਇਹ ਮੁੱਖ ਵਪਾਰਕ ਕੇਂਦਰ ਹੈ।

8° 17′ ਉ. ਵਿਥ.; 7° 41′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 64

**ਟੂਬਿੰਗੈਨ** : ਇਹ ਜਰਮਨੀ ਦੇ ਦੱਖਣ-ਪੱਛਮੀ ਬਾਡਨ ਵਰਟੈਮਬਰਗ ਲਾਂਡ ਰਾਜ ਦਾ ਇਕ ਪ੍ਰਾਚੀਨ ਤੇ ਉਦਯੋਗਿਕ ਸ਼ਹਿਰ ਹੈ। ਇਹ ਸਟੱਟਗਾਰਟ ਤੋਂ 32 ਕਿ. ਮੀ. ਦੱਖਣ ਵੱਲ ਨੈੱਕਰ ਦਰਿਆ ਦੇ ਕੰਢੇ ਵਾਕਿਆ ਹੈ। ਆਰਥਿਕ ਪੱਖ ਤੋਂ ਉੱਨਤ ਹੋਣ ਦੇ ਬਾਵਜੂਦ ਇਸ ਦੀ ਮਹੱਤਤਾ ਇਥੋਂ ਦੀ ਐਬਰ ਹਾਰਡ ਕਾਰਲ-ਯੂਨੀਵਰਸਿਟੈਟ ਨਾਮੀ ਯੂਨੀਵਰਸਿਟੀ ਕਰਕੇ ਜ਼ਿਆਦਾ ਹੈ। ਇਸ ਯੂਨੀਵਰਸਿਟੀ ਦੀ ਨੀਂਹ 1477 ਈ. ਵਿਚ ਰੱਖੀ ਗਈ ਸੀ। ਅੱਜਕੱਲ੍ਹ ਇਹ ਜਰਮਨੀ ਦੀਆਂ ਸਭ ਤੋਂ ਵਧੀਆ ਪੁਰਾਣੀਆਂ ਯੂਨੀਵਰਸਿਟੀਆਂ ਵਿਚੋਂ ਗਿਣੀ ਜਾਂਦੀ ਹੈ।

ਟੂਬਿੰਗੈਨ ਸ਼ਹਿਰ ਦਾ ਸਭ ਤੋਂ ਪਹਿਲਾਂ ਜ਼ਿਕਰ 1708 ਈ. ਵਿਚ ਕੈਸਟਰਾ ਐਲਮੈਨੋਰਮ ਨਾਂ ਹੇਠ ਆਇਆ। ਇਹ ਸ਼ਹਿਰ ਟੂਬਿੰਗੈਨ ਦੇ ਪੈਲਾਟੀਨ ਕਾਉਂਟਾਂ ਦੇ ਕਿਲੇ ਦੇ ਚਾਰੇ ਪਾਸੇ ਵਸਾਇਆ ਗਿਆ। ਸੰਨ 1237 ਵਿਚ ਇਸ ਨੂੰ ਸ਼ਹਿਰ ਦਾ ਰੁਤਬਾ ਪ੍ਰਾਪਤ ਹੋਇਆ। ਸੰਨ 1342 ਵਿਚ ਇਸ ਸ਼ਹਿਰ ਨੂੰ ਵਰਟੈਮਬਰਗ ਦੇ ਕਾਉਂਟਾਂ ਨੇ ਖਰੀਦ ਕੇ ਆਪਣੀ ਕਾਉਂਟੀ ਸਥਾਪਤ ਕੀਤੀ। ਸੰਨ 1495 ਵਿਚ ਇਸ ਨੇ ਡੱਚੀ ਦੀ ਹੈਸੀਅਤ ਅਖ਼ਤਿਆਰ ਕੀਤੀ ਅਤੇ 1519 ਈ. ਵਿਚ ਇਥੇ ਸਵਾਬੀ ਦਾ ਕਬਜ਼ਾ ਹੋਇਆ। ਤੀਹ ਸਾਲਾ ਜੰਗ ਦੌਰਾਨ 1634 ਈ. ਵਿਚ ਟੂਬਿੰਗੈਨ ਹੋਲੀ ਰੋਮ ਐਂਪਾਇਰ ਦੀ ਸੈਨਾ ਅਧੀਨ ਆ ਗਿਆ। ਇਸ ਉਪਰੰਤ ਇਥੇ ਸਵੀਡਨ ਦਾ ਅਧਿਕਾਰ ਰਿਹਾ ਅਤੇ ਨੌਂ ਸਾਲ ਬਾਅਦ 1647 ਈ. ਵਿਚ ਫ਼ਰਾਂਸੀਸੀ ਇਸ ਤੇ ਕਾਬਜ਼ ਹੋ ਗਏ।

ਸ਼ਹਿਰ ਦੇ ਕੇਂਦਰ ਵਿਚ ਪ੍ਰਾਚੀਨ ਕਾਲ ਦੀਆਂ ਇਮਾਰਤਾਂ ਆਪਣੇ ਸਮੇਂ ਦੀ ਕਲਾ ਤੇ ਇਤਿਹਾਸ ਦੀ ਯਾਦ ਦਿਵਾਉਂਦੀਆਂ ਹਨ।

ਇਥੋਂ ਦਾ 15ਵੀਂ ਸਦੀ ਦਾ ਸੇਂਟ ਜਾਰਜ ਚਰਚ ਮੱਧਕਾਲੀ ਵਾਤਾਵਰਣ ਦਰਸਾਉਂਦਾ ਹੈ। ਇਸ ਤੋਂ ਬਿਨਾਂ ਇਸੇ ਸਦੀ ਦਾ ਟਾਊਨ ਹਾਲ, 16ਵੀਂ ਸਦੀ ਦਾ ਵਰਟੈਮਬਰਗ ਦੇ ਹਾਕਮਾਂ ਦੁਆਰਾ ਬਣਵਾਇਆ ਗਿਆ ਕਿਲਾ ਆਦਿ ਆਪਣੇ ਆਪਣੇ ਸਮੇਂ ਦੀਆਂ ਘਟਨਾਵਾਂ ਤੇ ਕਲਾਵਾਂ ਦੀ ਸਾਖੀ ਭਰਦੇ ਹਨ।

ਅਜੋਕਾ ਸ਼ਹਿਰ ਕਾਗਜ਼ ਬਣਾਉਣ, ਕਿਤਾਬਾਂ ਆਦਿ ਛਾਪਣ ਤੇ ਪ੍ਰਕਾਸ਼ਨ ਦਾ ਆਧੁਨਿਕ ਉਦਯੋਗਿਕ ਕੇਂਦਰ ਹੈ। ਇਸ ਤੋਂ ਬਿਨਾਂ ਪ੍ਰਸਿੱਧ ਵਿੱਦਿਅਕ ਕੇਂਦਰ ਹੋਣ ਕਰਕੇ ਇਥੇ ਅਚੂਕ ਔਜ਼ਾਰਾਂ ਦਾ ਉਦਯੋਗ ਵੀ ਵਿਕਸਿਤ ਹੈ। ਟੂਬਿੰਗੈਨ ਰੇਲਾਂ ਦਾ ਵੱਡਾ ਜੰਕਸ਼ਨ ਤੇ ਅਨਾਜ ਦੀ ਵੱਡੀ ਮੰਡੀ ਵੀ ਹੈ।

ਆਬਾਦੀ—74,766 (1983)

48° 33′ ਉ. ਵਿਥ.; 9° 05′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 25; ਐਨ. ਅਮੈ. 27 : 203

**ਟੂਬੁੱਈ ਦੀਪ ਸਮੂਹ** : ਇਹ ਦੱਖਣੀ ਫ਼ਰਾਂਸੀਸੀ ਪਾਲਿਨੀਜ਼ਾ ਅਧੀਨ ਇਕ ਟਾਪੂ-ਸਮੂਹ ਹੈ ਜਿਹੜਾ ਸੁਸਾਇਟੀ ਦੀਪਾਂ ਦੇ ਦੱਖਣ ਵਿਚ ਦੱਖਣੀ ਸ਼ਾਂਤ ਮਹਾਂਸਾਗਰ ਵਿਚ ਸਥਿਤ ਹੈ। ਇਹ ਦੀਪ ਟੂਆਮੋਟੂ ਦੀਪ-ਸਮੂਹ ਦੇ ਦੱਖਣ-ਪੱਛਮ ਵਿਚ ਇਕ ਲੰਬੀ ਲੜੀ ਦੇ ਰੂਪ ਵਿਚ ਹਨ। ਇਨ੍ਹਾਂ ਨੂੰ ਆਸਟਰਲ ਦੀਪ ਵੀ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਹੁਰੁਟੁ, ਟੂਬਵਾਈ, ਰੀਮਾਟਾਰਾ, ਰਾਈਵਾਵਾਅ ਅਤੇ ਮੇਰੀਆ ਦੀਪ ਸ਼ਾਮਲ ਹਨ। ਇਨ੍ਹਾਂ ਤੋਂ ਬਿਨਾਂ ਇਕ ਬੇਆਬਾਦ ਮੂੰਗਾ ਵਲਗਣ ਵੀ ਸ਼ਾਮਲ ਹੈ। ਇਹ ਸਾਰੇ ਟਾਪੂ ਜਵਾਲਾਮੁਖੀ ਧਰਾਤਲ ਵਾਲੇ ਹਨ। ਇਨ੍ਹਾਂ ਦੀ ਭੂਮੀ ਜ਼ਰਖੇਜ਼ ਅਤੇ ਜਲਵਾਯੂ ਖ਼ੁਸ਼ਗਵਾਰ ਹੈ। ਕਾਫ਼ੀ ਅਤੇ ਨਾਰੀਅਲ ਇਥੋਂ ਦੀਆਂ ਮੁੱਖ ਫ਼ਸਲਾਂ ਹਨ।

ਹ. ਪੁ.—ਐਨ. ਅਮੈ. 27 : 203

**ਟੂੰਬੈੱਸ** : ਡਿਪਾਰਟਮੈਂਟ—ਇਹ ਪੀਰੂ ਦਾ ਧੁਰ ਉੱਤਰੀ ਡਿਪਾਰਟਮੈਂਟ ਹੈ ਜਿਹੜਾ 1942 ਈ. ਦੌਰਾਨ ਹੋਂਦ ਵਿਚ ਆਇਆ। ਇਸ ਦੇ ਉੱਤਰ-ਪੱਛਮ ਵਿਚ ਸ਼ਾਂਤ ਮਹਾਂਸਾਗਰ ਅਤੇ ਉੱਤਰ-ਪੂਰਬ ਵਿਚ ਐਕਵਾਡੋਰ ਡਿਪਾਰਟਮੈਂਟ ਨਾਲ ਲਗਦੇ ਹਨ। ਇਸ ਡਿਪਾਰਟਮੈਂਟ ਨੇ ਕੁੱਲ 4,732 ਵ. ਕਿ. ਮੀ. ਰਕਬਾ ਮੱਲਿਆ ਹੋਇਆ ਹੈ ਅਤੇ ਇਸ ਦੀ ਆਬਾਦੀ 1,43,900 (1991) ਹੈ। ਇਹ ਪੀਰੂ ਦਾ ਸਭ ਤੋਂ ਛੋਟਾ ਡਿਪਾਰਟਮੈਂਟ ਹੈ। ਟੂੰਬੈੱਸ ਸ਼ਹਿਰ ਇਸ ਦੀ ਰਾਜਧਾਨੀ ਹੈ। ਟੂੰਬੈੱਸ ਡਿਪਾਰਟਮੈਂਟ ਵਾਲਾ ਇਹ ਖੇਤਰ 150 ਸਾਲ ਲੰਬੇ ਪੀਰੂ-ਐਕਵਾਡੋਰ ਹੱਦਬੰਦੀ-ਝਗੜੇ ਦੌਰਾਨ ਯੁੱਧਕਲਾ ਪਖੋਂ ਮਿਲਟਰੀ ਲਈ ਬਹੁਤ ਹੀ ਮਹੱਤਵਪੂਰਨ ਖੇਤਰ ਸੀ। ਸਿੰਜਾਈਯੋਗ ਖੇਤਰਾਂ ਵਿਚ ਮੱਕੀ, ਚੌਲ ਅਤੇ ਕੇਲੇ ਦੀ ਪੈਦਾਵਾਰ ਕੀਤੀ ਜਾਂਦੀ ਹੈ। ਕਈ ਥਾਈਂ ਪਸ਼ੂ ਅਤੇ ਬੱਕਰੀਆਂ ਪਾਲੀਆਂ ਜਾਂਦੀਆਂ ਹਨ। ਥੋੜ੍ਹਾ ਬਹੁਤ ਮੱਛੀ ਉਦਯੋਗ ਵੀ ਸਥਾਪਤ ਹੈ। ਸੰਨ 1864 ਵਿਚ ਜਾਰਿਟਾਸ ਵਿਖੇ ਤੇਲ ਦੇ ਭੰਡਾਰ ਲੱਭੇ ਗਏ ਸਨ।

ਹ. ਪੁ.—ਐਨ. ਬ੍ਰਿ. ਮਾ. 12 : 35

**ਟੂੰਬੈੱਸ** : ਸ਼ਹਿਰ—ਇਹ ਉੱਤਰ-ਪੱਛਮੀ ਪੀਰੂ ਦੇ ਇਸੇ ਨਾਂ ਦੇ ਪ੍ਰਾਂਤ ਅਤੇ ਡਿਪਾਰਟਮੈਂਟ ਦੀ ਰਾਜਧਾਨੀ ਹੈ। ਇਹ ਸ਼ਹਿਰ ਐਕਵਾਡੋਰ ਦੀ ਸਰਹੱਦ ਤੋਂ 30 ਕਿ. ਮੀ. ਦੂਰ ਸ਼ਾਂਤ ਮਹਾਂਸਾਗਰੀ ਤੱਟ ਤੇ ਟੂੰਬੈੱਸ ਦਰਿਆ ਦੇ ਕੰਢੇ ਉਪਰ ਸਥਿਤ ਹੈ।

ਕੀਟੋ ਐਕਵਾਡੋਰ ਸੜਕ ਤੇ ਸਥਿਤ ਇਹ ਨਗਰ ਇਕ ਛੋਟੀ ਜਿਹੀ ਇਨਕਾ ਗੜ੍ਹੀ ਦੇ ਰੂਪ ਵਿਚ ਹੋਂਦ ਵਿਚ ਆਇਆ। ਐਕਵਾਡੋਰ ਨਾਲ ਹੱਦਬੰਦੀ ਝਗੜਿਆਂ ਕਾਰਨ ਇਸ ਨਗਰ ਨੇ ਖ਼ਾਸ ਤਰੱਕੀ ਨਾ ਕੀਤੀ ਪਰ 1942 ਈ. ਵਿਚ ਸਰਹੱਦੀ ਝਗੜਾ ਖ਼ਤਮ ਹੋਣ ਪਿੱਛੋਂ ਸਰਹੱਦੀ ਸ਼ਹਿਰਾਂ ਵਿਚਕਾਰ ਵਪਾਰਕ ਸਬੰਧ ਬਹਾਲ ਕਰਨ ਦੀ ਨੀਤੀ ਕਾਰਨ ਟੂੰਬੈੱਸ ਪ੍ਰਫੁੱਲਤ ਹੋਣ ਲੱਗਾ। ਸੰਨ 1942 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਵੀ ਹਾਸਲ ਹੋ ਗਿਆ।

ਸ਼ਹਿਰ ਦੇ ਇਰਦ-ਗਿਰਦ ਦੇ ਖੇਤਰ ਵਿਚ ਤੰਬਾਕੂ, ਕਪਾਹ, ਚੌਲ, ਮੱਕੀ ਤੇ ਕੇਲੇ ਦੀ ਪੈਦਾਵਾਰ ਕੀਤੀ ਜਾਂਦੀ ਹੈ। ਲੱਕੜੀ ਦਾ ਕੋਲਾ ਬਣਾਉਣ ਅਤੇ ਚੌਲ ਸਾਫ਼ ਕਰਨ ਦੇ ਕਾਰਖ਼ਾਨੇ ਵਰਗੇ ਉਦਯੋਗ ਟੂੰਬੈੱਸ ਵਿਖੇ ਸਥਾਪਤ ਹਨ। ਮੱਛੀ-ਫੜਨਾ ਤੇ ਸੈਲਾਨੀ ਸਰਗਰਮੀਆਂ ਵੀ ਸ਼ਹਿਰ ਦੀ ਆਮਦਨੀ ਵਿਚ ਕਾਫ਼ੀ ਹਿੱਸਾ ਪਾਉਂਦੀਆਂ ਹਨ। ਹਵਾਈ ਸੇਵਾਵਾਂ ਵੀ ਇਥੇ ਮੁਹੱਈਆ ਹਨ।

ਆਬਾਦੀ—64,800 (1990)

3° 35′ ਦੱ. ਵਿਥ.; 80° 90′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 35

**ਟੂਮਜ਼, ਰਾਬਰਟ ਆਗਸਟਸ** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਪ੍ਰਸਿੱਧ ਸਿਆਸਤਦਾਨ ਅਤੇ ਨੇਤਾ ਸੀ। ਇਸ ਦਾ ਜਨਮ ਵਾਸ਼ਿੰਗਟਨ ਦੇ ਨੇੜੇ 2 ਜੁਲਾਈ, 1810 ਨੂੰ ਇਕ ਰੱਜੇ ਪਰਿਵਾਰ ਵਿਚ ਹੋਇਆ। ਇਸ ਨੇ ਕਾਨੂੰਨ ਦੀ ਵਿੱਦਿਆ ਹਾਸਲ ਕੀਤੀ ਅਤੇ ਬਾਅਦ ਵਿਚ ਵਕਾਲਤ ਦਾ ਪੇਸ਼ਾ ਅਪਣਾਇਆ। ਜਦੋਂ ਅਮਰੀਕਾ ਵਿਚ ਗ੍ਰਹਿ-ਯੁੱਧ ਸ਼ੁਰੂ ਹੋਇਆ ਤਾਂ ਟੂਮਜ਼ ਦੀ ਸਾਰੀ ਮਲਕੀਅਤ ਦਾ ਅੰਦਾਜ਼ਾ ਲਗਭਗ 450,000 ਡਾਲਰ ਲਾਇਆ ਗਿਆ। ਇਸ ਯੁੱਧ ਤੋਂ ਬਾਅਦ ਇਸਨੂੰ ਮੁੜ ਨਾ ਸੰਗਠਿਤ ਹੋਣ ਵਾਲਾ ਬਾਗੀ ਕਿਹਾ ਗਿਆ। ਇਹ ਇਕ ਸੁਹਣੀ ਰੋਅਬ-ਦਾਰ ਅਤੇ ਬੇਬਾਕ ਸ਼ਖ਼ਸੀਅਤ ਦਾ ਮਾਲਕ ਸੀ ਅਤੇ ਇਨ੍ਹਾਂ ਗੁਣਾਂ ਕਾਰਨ ਹੀ ਇਹ ਜਾਰਜੀਆ ਦਾ ਬਹੁਤ ਸ਼ਕਤੀਸ਼ਾਲੀ ਨੇਤਾ ਬਣ ਗਿਆ। ਪ੍ਰਾਂਤਕ ਵਿਧਾਨ ਸਭਾ ਵਿਚ 6 ਸਾਲ ਕੰਮ ਕਰਨ ਮਗਰੋਂ ਇਸ ਨੂੰ 1844 ਈ. ਵਿਚ ਅਮਰੀਕਾ ਦੇ ਹਾਊਸ ਆਫ਼ ਰਿਪ੍ਰੀਜ਼ੈਂਟੇਟਿਵਜ਼ ਵਿਚ ਚੁਣਿਆ ਗਿਆ ਅਤੇ 1851 ਈ. ਵਿਚ ਉਹ ਸੈਨੇਟ ਵਿਚ ਆ ਗਿਆ। ਦੱਖਣੀ ਵਿੱਗਾਂ ਦੀ ਇਸ ਨੇ ਪੂਰੀ ਤਰ੍ਹਾਂ ਹਮਾਇਤ ਕੀਤੀ ਜੋ ਕਿ ਰੂੜ੍ਹੀਵਾਦੀ ਅਤੇ ਰਾਸ਼ਟਰਵਾਦੀ ਸਨ। ਉਸ ਨੇ 1850 ਈ. ਦੇ ਸਮਝੌਤੇ ਨੂੰ ਪਾਸ ਕਰਾਉਣ ਲਈ ਬਹੁਤ ਮਿਹਨਤ ਕੀਤੀ ਅਤੇ ਉਸ ਸਮੇਂ ਵਿਚ ਆਪਣੇ ਰਾਜ ਵਿਚ ਚਲ ਰਹੇ ਇਜਲਾਸੀ ਅੰਦੋਲਨ ਦੀ ਵਿਰੋਧਤਾ ਕੀਤੀ। ਸੰਨ 1860 ਦੀਆਂ ਚੋਣਾਂ ਤੋਂ ਬਾਅਦ ਇਹ ਵਿਧਾਨ ਸਭਾ ਤੋਂ ਅਲੱਗ ਹੋ ਗਿਆ। ਬਾਅਦ ਵਿਚ ਮਾਰਚ ਵਿਚ ਉਸ ਨੂੰ ਉਪਚਾਰਕ ਰੂਪ ਵਿਚ ਕੱਢ ਦਿੱਤਾ ਗਿਆ। ਸੰਨ 1861 ਵਿਚ 5 ਮਹੀਨੇ ਲਈ ਇਸ ਨੇ ਰਾਜ ਮੰਡਲ ਵਿਚ ਫ਼ਸਟ ਸੈਕਟਰੀ ਦੇ ਰੂਪ ਵਿਚ ਕੰਮ ਕੀਤਾ ਪਰ ਬਾਅਦ ਵਿਚ ਇਹ ਫ਼ੌਜ ਵਿਚ ਕੰਮ ਕਰਨ ਲੱਗ ਪਿਆ।

ਫ਼ੌਜ ਵਿਚ ਇਹ ਇਕ ਬਹਾਦਰ ਜਰਨੈਲ ਸਾਬਤ ਹੋਇਆ। ਇਹ ਰਾਸ਼ਟਰਪਤੀ ਜੈਫ਼ਰਸਨ ਡੇਵੀਜ਼ ਦਾ ਆਲੋਚਕ ਸੀ। ਸੰਨ 1863 ਦੀ ਐਨਟੀਟਮ ਦੀ ਲੜਾਈ ਵਿਚ ਇਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਅਤੇ ਇਸ ਨੇ ਫ਼ੌਜ ਤੋਂ ਅਸਤੀਫ਼ਾ ਦੇ ਦਿੱਤਾ। ਫੇਰ ਮਾਯੂਸੀ ਦੀ ਹਾਲਤ ਵਿਚ ਵਾਪਸ ਘਰ ਪਰਤ ਆਇਆ।

ਲੜਾਈ ਦੇ ਖ਼ਤਮ ਹੋਣ ਤੇ ਟੂਮਜ਼ ਗ੍ਰਿਫ਼ਤਾਰੀ ਨੂੰ ਟਾਲਣ ਲਈ ਯੂਰਪ ਭੱਜ ਗਿਆ। 1867 ਈ. ਵਿਚ ਇਹ ਜਾਰਜੀਆ ਵਾਪਸ ਪਰਤ ਆਇਆ ਅਤੇ ਇਸ ਨੇ ਵਕਾਲਤ ਵਾਲਾ ਪੇਸ਼ਾ ਮੁੜ ਅਪਣਾ

ਲਿਆ। 1872 ਈ. ਵਿਚ ਇਹ ਉਥੋਂ ਦੀ ਡੈਮੋਕ੍ਰੇਟਿਕ ਰਿਪਬਲਿਕ ਦਾ ਮੈਂਬਰ ਬਣ ਗਿਆ। ਇਹ ਆਪਣੇ ਤੇਜ਼ ਸੁਭਾਅ ਕਾਰਨ ਰਾਜਨੀਤੀ ਵਿਚ ਵਧੇਰੇ ਅਗੇ ਨਾ ਵੱਧ ਸਕਿਆ। 15 ਦਸੰਬਰ, 1885 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 26 : 845

**ਟੂਮਨ** : ਉੱਤਰੀ ਕੋਰੀਆ ਦਾ ਇਹ ਤੀਜਾ ਵੱਡਾ ਦਰਿਆ ਹੈ ਜਿਹੜਾ 518 ਕਿ. ਮੀ. ਲੰਬਾ ਹੈ। ਇਹ ਉੱਤਰੀ ਕੋਰੀਆ ਦੇ ਉੱਤਰ-ਪੂਰਬੀ ਹਿੱਸੇ ਵਿਚ ਚੀਨ ਅਤੇ ਰੂਸ ਵਿਚਕਾਰ ਹੱਦ ਬਣਾਉਂਦਾ ਹੈ। ਇਸੇ ਕਰਕੇ ਇਸ ਦੇ ਚੀਨੀ ਅਤੇ ਰੂਸੀ ਨਾਂ ਵੀ ਹਨ। ਰੂਸ ਵਿਚ ਇਸ ਨੂੰ ਟੁਮੈਂਟਸਯਾਨ ਅਤੇ ਕੋਰੀਆ ਵਿਚ ਟੁਮਾਨਗਾਗ ਦੇ ਨਾਵਾਂ ਨਾਲ ਜਾਣਿਆ ਜਾਂਦਾ ਹੈ। ਇਹ ਉੱਤਰੀ ਕੋਰੀਆ ਦੇ ਸਭ ਤੋਂ ਉੱਚੇ ਪਹਾੜ ਚਾਂਗ ਬਾਈ ਸਾਨ ਪਰਬਤਾਂ ਉੱਤੇ 2,744 ਮੀ. ਦੀ ਉਚਾਈ ਤੋਂ ਨਿਕਲਦਾ ਹੈ। ਅੱਗੇ ਇਹ ਪੂਰਬ-ਉੱਤਰ ਵੱਲ ਤੰਗ ਘਾਟੀਆਂ ਵਿਚ ਵਗਦਾ ਉੱਤਰ ਵੱਲ ਆਸਾਮ ਵੱਲ ਹੋ ਜਾਂਦਾ ਹੈ ਜਿਸ ਤੋਂ ਅੱਗੇ ਦੱਖਣ ਪੂਰਬ ਵੱਲ ਮੁੜ ਕੇ ਜਾਪਾਨ ਸਾਗਰ ਵੱਲ ਚਲਾ ਜਾਂਦਾ ਹੈ। ਭਾਵੇਂ ਇਹ ਤੀਜਾ ਲੰਬਾ ਦਰਿਆ ਹੈ ਪਰ ਸਿਰਫ 10,513 ਕਿ. ਮੀ. ਰਕਬੇ ਦਾ ਹੀ ਜਲ-ਨਿਕਾਸ ਕਰਦਾ ਹੈ ਅਤੇ ਇਸ ਵਿਚ ਸਿਰਫ਼ 85 ਕਿ. ਮੀ. ਤੱਕ ਹੀ ਜਹਾਜ਼ਰਾਨੀ ਹੋ ਸਕਦੀ ਹੈ। ਮੁਹਾਨੇ ਦੇ ਨੇੜੇ ਇਸ ਉੱਤੇ ਵੱਸੇ ਕੋਰੀਆ ਦਾ ਉਗਗਾਈ ਅਤੇ ਰੂਸ ਦਾ ਕ੍ਰਾਂਸੀਕੀਨੇ ਸ਼ਹਿਰ ਰੇਲਾਂ ਦੁਆਰਾ ਆਪੋ ਵਿਚ ਜੁੜੇ ਹੋਏ ਹਨ। ਇਹ ਦਰਿਆ ਪੂਰੇ ਵਹਿਣ ਵਿਚ ਕਈ ਖਾਣ ਖੁਦਾਈ ਖੇਤਰਾਂ ਵਿਚੋਂ ਲੰਘਦਾ ਹੈ।

42° 18′ ਉ. ਵਿਥ.; 130° 41′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 177

**ਟੂਰ** : ਇਹ ਫ਼ਰਾਂਸ ਦੇ ਇੰਡਰ ਐਟ ਲਵਾਰ ਡਿਪਾਰਟਮੈਂਟ ਦੀ ਰਾਜਧਾਨੀ ਹੈ। ਪ੍ਰਾਚੀਨ ਕਾਲ ਵਿਚ ਇਸ ਨੂੰ ਟਰੇਨ ਖੇਤਰ ਦੀ ਰਾਜਧਾਨੀ ਹੋਣ ਦਾ ਵੀ ਮਾਣ ਪ੍ਰਾਪਤ ਸੀ। ਇਹ ਸ਼ਹਿਰ ਪੈਰਿਸ ਦੇ ਦੱਖਣ-ਪੱਛਮ ਵੱਲ 233 ਕਿ. ਮੀ. ਦੇ ਫ਼ਾਸਲੇ ਤੇ ਟੂਰ ਲਵਾਰ ਅਤੇ ਚੇਰ ਦਰਿਆਵਾਂ ਦੇ ਸੰਗਮ ਦੇ ਉਪਰਲੇ ਪਾਸੇ ਪੈਰਿਸ ਬਾਰਡੋ-ਸਪੇਨ ਮਹਾਂ ਮਾਰਗ ਉੱਪਰ ਸਥਿਤ ਹੈ। ਟੂਰ ਲਵਾਰ ਵਾਦੀ ਅਤੇ ਇਥੋਂ ਦੀ ਇਤਿਹਾਸਕ ਹਵੇਲੀ ਕਾਰਨ ਯਾਤਰੀਆਂ ਲਈ ਆਕਰਸ਼ਣ ਦਾ ਕੇਂਦਰ ਹੈ।

ਟੂਰ ਦੇ ਪੱਛਮੀ ਭਾਗ ਵਿਚ ਸੇਂਟ ਮਾਰਟਿਨ ਦਾ ਬੈਸਿਲਕਾ ਨਾਮੀ ਮੱਧ ਕਾਲੀਨ ਗਿਰਜੇ ਦਾ ਟਾਵਰ ਇਥੋਂ ਦੀ ਪੁਰਾਣੀ ਕਲਾ ਦਾ ਨਮੂਨਾ ਹੈ। ਇਹ ਗਿਰਜਾ ਉਸ ਸਮੇਂ ਦੇ ਯੂਰਪ ਦੇ ਮਹੱਤਵਪੂਰਨ ਯਾਤਰਾ ਸਥਾਨਾਂ ਵਿਚੋਂ ਗਿਣਿਆ ਜਾਂਦਾ ਸੀ। ਸੰਨ 1789 ਦੀ ਬਗ਼ਾਵਤ ਪਿੱਛੋਂ ਇਸ ਨੂੰ ਤਬਾਹ ਕਰ ਦਿੱਤਾ ਗਿਆ। ਸ਼ਹਿਰ ਦੇ ਪੂਰਬ ਵਿਚ 13ਵੀਂ ਤੇ 16ਵੀਂ ਸਦੀ ਦੇ ਕੈਥੀਡ੍ਰਲ ਅਤੇ 18ਵੀਂ ਸਦੀ ਦਾ ਆਰਚਬਿਸ਼ਪ ਦਾ ਮਹਿਲ ਇਥੋਂ ਦੀ ਇਤਿਹਾਸਕ ਪ੍ਰਾਚੀਨਤਾ ਦਾ ਪ੍ਰਗਟਾਵਾ ਕਰਦੇ ਹਨ। ਇਥੇ ਹੀ ਪ੍ਰਸ਼ਾਸਕੀ ਇਮਾਰਤਾਂ ਤੇ ਰਿਹਾਇਸ਼ੀ ਮਕਾਨ ਬਣੇ ਹੋਏ ਹਨ। ਲਵਾਰ ਦਰਿਆ ਦੇ ਉੱਤਰ ਵਿਚ ਰਿਹਾਇਸ਼ੀ ਮਕਾਨ ਹਨ। ਚੇਰ ਦਰਿਆ ਦੇ ਕੰਢੇ ਆਧੁਨਿਕ ਸ਼ਹਿਰ ਦੀ ਉਸਾਰੀ ਹੋ ਗਈ ਹੈ।

ਇਹ ਸਥਾਨ ਖੇਤੀਬਾੜੀ ਦੀ ਵੱਡੀ ਮੰਡੀ ਹੈ। ਭੋਜਨ ਦੀ ਪ੍ਰਾਸੈੱਸਿੰਗ, ਧਾਤਵੀ ਤੇ ਬਿਜਲਈ ਉਪਕਰਣ ਤਿਆਰ ਕਰਨ, ਫਾਰਮੇਸੀ ਅਤੇ ਟਾਇਰ ਬਣਾਉਣਾ ਇਥੋਂ ਦੇ ਮੁੱਖ ਉਦਯੋਗ ਹਨ।

ਆਬਾਦੀ—1,33,403 (1990)

47° 24′ ਉ. ਵਿਥ.; 0° 42′ ਪੂ. ਲੰਬ.

ਹ. ਪੁ.—ਐਨ. ਅਮੈ. 26 : 880; ਹਿੰ. ਵਿ. ਕੋ. 5 : 152; ਐਨ. ਬ੍ਰਿ. ਮਾ. 11 : 873

**ਟੂਰਗੋ ਐਨੀ ਰਾਬਰਟ ਜੈਕੁਅਸ** : ਵੇਖੋ, ਟਰਗੋ ਐਨੀ ਰਾਬਰਟ ਜੈਕੁਅਸ

**ਟੂਰ ਡ ਫ਼ਰਾਂਸ** : ਸੰਸਾਰ ਭਰ ਵਿਚ ਮਸ਼ਹੂਰ ਸਾਈਕਲ ਦੌੜ ਹੈ। ਫ਼ਰਾਂਸੀਸੀ ਸਾਈਕਲਿਸਟ ਅਤੇ ਪੱਤਰਕਾਰ ਹੈਨਰੀ ਡੇ ਗਰੇਂਜ ਨੇ 1903 ਈ. ਵਿਚ ਇਸ ਦੌੜ ਨੂੰ ਸ਼ੁਰੂ ਕੀਤਾ। 120 ਜਾਂ ਇਸ ਤੋਂ ਵੀ ਕੁਝ ਵੱਧ ਸਾਈਕਲ ਸਵਾਰ ਇਸ ਦੌੜ ਵਿਚ ਹਿੱਸਾ ਲੈਂਦੇ ਹਨ ਅਤੇ ਫ਼ਰਾਂਸ ਤੇ ਬੈਲਜੀਅਮ ਦੇ ਮੈਦਾਨੀ ਤੇ ਪਹਾੜੀ ਇਲਾਕੇ ਦਾ 4000 ਕਿ. ਮੀ. ਦਾ ਫ਼ਾਸਲਾ ਤੈਅ ਕਰਦੇ ਹਨ। ਇਸ ਦੌੜ ਨੂੰ ਪੜਾਵਾਂ ਵਿਚ ਰੁਕ ਰੁਕ ਕੇ ਪੂਰਾ ਕੀਤਾ ਜਾਂਦਾ ਹੈ। ਪਹਿਲਾਂ ਹੀ ਇਹ ਪੜਾਅ ਮਿਥੇ ਹੋਏ ਹੁੰਦੇ ਹਨ ਅਤੇ ਇਸ ਦੌਰਾਨ ਸਪੇਨ, ਇਟਲੀ, ਜਰਮਨੀ ਅਤੇ ਸਵਿਟਜ਼ਰਲੈਂਡ ਦੇ ਕੁਝ ਹਿੱਸਿਆਂ ਵਿਚ ਵੀ ਜਾਂਦੇ ਹਨ। ਇਨ੍ਹਾਂ ਸਾਈਕਲਿਸਟਾਂ ਦੇ ਨਾਲ ਨਾਲ ਸੜਕ ਤੇ ਪ੍ਰਚਾਰ ਕਰਨ ਵਾਲੀਆਂ ਗੱਡੀਆਂ ਦਾ ਕਾਫ਼ਲਾ ਵੀ ਚਲਦਾ ਹੈ ਅਤੇ ਇਸੇ ਦੇ ਸਰਪ੍ਰਸਤ ਦੌੜ ਦੇ ਖ਼ਰਚੇ ਲਈ ਚੰਦਾ ਇਕੱਠਾ ਕਰਦੇ ਹਨ। ਇਸ ਤੋਂ ਇਲਾਵਾ ਸਰਕਾਰੀ ਪ੍ਰੈੱਸ ਅਤੇ ਤਕਨੀਕੀ ਗੱਡੀਆਂ ਵੀ ਇਸ ਦੌੜ ਦੇ ਨਾਲ ਨਾਲ ਚਲਦੀਆਂ ਹਨ। ਹਰ ਪੜਾਅ ਤੇ ਪੁੱਜਣ ਲਈ ਸਮਾਂ ਨਿਸਚਿਤ ਹੁੰਦਾ ਹੈ। ਜਿਹੜਾ ਸਾਈਕਲਿਸਟ ਹਰ ਪੜਾਅ ਤੇ ਪੁੱਜਣ ਲਈ ਘੱਟ ਤੋਂ ਘੱਟ ਸਮਾਂ ਲੈਂਦਾ ਹੈ ਉਸੇ ਨੂੰ ਹੀ ਜੇਤੂ ਮੰਨਿਆ ਜਾਂਦਾ ਹੈ। ਫ਼ਰਾਂਸ ਦੇ ਪ੍ਰਸਿੱਧ ਸਾਈਕਲ ਸਵਾਰ ਯਾਕ ਐਕਵੀਟਲ ਨੇ 1957 ਅਤੇ ਸੰਨ 1961-64 ਦਰਮਿਆਨ ਪੰਜ ਵਾਰੀ ਇਹ ਦੌੜ ਜਿੱਤੀ।

ਹ. ਪੁ.—ਐਨ. ਬ੍ਰਿ. ਮਾ. 10 : 67

**ਟੂਰਨਿਊਰ ਸਾਇਰਿਲ** : ਇਸ ਅੰਗਰੇਜ਼ ਨਾਟਕਕਾਰ ਤੇ ਲੇਖਕ ਦਾ ਜਨਮ 1575 ਈ. ਵਿਚ ਹੋਇਆ। ਸੰਨ 1600 ਵਿਚ ਇਸ ਨੇ ਇਕ ਵਿਅੰਗਪੂਰਨ ਅਲੰਕਾਰਕ ਕਵਿਤਾ 'ਦੀ ਟ੍ਰਾਂਸਫ਼ਾਰਮਡ ਮੈਟਾਮਾਰਫੌਸਿਸ' ਪ੍ਰਕਾਸ਼ਿਤ ਕਰਵਾਈ। ਇਹ ਨੀਦਰਲੈਂਡ ਦੇ ਅੰਗ੍ਰੇਜ਼ ਜਰਨੈਲ ਸਰ ਫ੍ਰਾਂਸਿਸ ਵੀਅਰ (Vere) ਦਾ ਸਕੱਤਰ ਬਣਿਆ ਅਤੇ ਉਸ ਦੀ ਮੌਤ ਤੇ ਇਸਨੇ 'ਏ ਫ਼ਿਊਨਰਲ ਪੋਇਮ' (1609) ਲਿਖੀ। ਇਸਦਾ ਨਾਟਕ 'ਦੀ ਐਥੀਸਟਸ ਟ੍ਰੈਜਡੀ' ਸੰਨ 1611 ਵਿਚ ਪ੍ਰਕਾਸ਼ਿਤ ਹੋਇਆ ਅਤੇ 'ਦੀ ਨੌਬਲ ਮੈਨ' ਜੋ ਹੁਣ ਗੁੰਮ ਹੋ ਚੁਕਾ ਹੈ, ਸੰਨ 1612 ਵਿਚ ਖੇਡਿਆ ਗਿਆ। ਇਕ ਹੋਰ ਨਾਟਕ 'ਦੀ ਰਿਵੈਂਜਰਜ਼ ਟ੍ਰੈਜਡੀ' ਸੰਨ 1607 ਵਿਚ ਗੁਮਨਾਮ ਤੌਰ ਤੇ ਛਾਪਿਆ ਗਿਆ। ਸੰਨ 1617 ਵਿਚ ਪ੍ਰਿਵੀ ਕੌਂਸਲ ਨੇ ਇਸਨੂੰ ਕੁਝ ਸਮੇਂ ਲਈ ਕੈਦ ਕੀਤਾ ਪਰ ਸੰਨ 1625 ਵਿਚ ਇਸਨੂੰ ਕਾਦਿਜ਼ ਵਿਰੁੱਧ ਸੈਸਿਲ ਦੀ ਮੁਹਿੰਮ ਲਈ ਜੰਗੀ ਕੌਂਸਲ ਦਾ ਸਕੱਤਰ ਨਿਯੁਕਤ ਕੀਤਾ। ਇਸ ਜਲ-ਯਾਤਰਾ ਦੌਰਾਨ ਇਹ ਬੀਮਾਰ ਪੈ ਗਿਆ ਅਤੇ 28 ਫ਼ਰਵਰੀ, 1626 ਨੂੰ ਆਇਰਲੈਂਡ ਵਿਚ ਕਿਨਸੇਲ ਵਿਖੇ ਇਸਦੀ ਮੌਤ ਹੋ ਗਈ।

ਹ. ਪੁ. -ਐਨ. ਬ੍ਰਿ. ਮਾ. 10 : 69; ਕੋਲ. ਐਨ. 18 : 417

**ਟੂਰਨਨ, ਚਾਰਲਸ ਟਾਮਸ ਮੈਲਾਰਡ ਡ** : ਇਹ ਪੋਪ ਦਾ ਪ੍ਰਤਿਨਿਧੀ ਸੀ ਜਿਸ ਨੂੰ ਧਾਰਮਿਕ ਰੀਤਾਂ ਦੇ ਝਗੜੇ ਨੂੰ ਨਜਿੱਠਣ ਲਈ ਚੀਨੀ ਦਰਬਾਰ ਵਿਚ ਭੇਜਿਆ ਗਿਆ ਸੀ। ਚੀਨ ਦੇ ਈਸਾਈ ਕਨਿਫ਼ਊਸ਼ਸਵਾਦ ਨੂੰ ਇਕ ਧਰਮ ਨਹੀਂ ਸਗੋਂ ਇਕ ਨੈਤਿਕ ਪ੍ਰਣਾਲੀ ਮੰਨਦੇ ਸਨ। ਇਸ ਲਈ ਚੀਨੀ ਈਸਾਈਆਂ ਵੱਲੋਂ ਕਨਫ਼ਿਊਸ਼ੀ ਰਹੁ-ਰੀਤਾਂ ਦੀ ਪਾਲਣਾ ਕਰਨ ਵਿਚ ਕੋਈ ਇਤਰਾਜ਼ ਨਹੀਂ ਹੋਣਾ

ਚਾਹੀਦਾ। ਇਸ ਦਾ ਜਨਮ 21 ਦਸਬੰਰ, 1668 ਨੂੰ ਇਟਲੀ ਵਿਚ ਟਿਊਰਿਨ ਵਿਖੇ ਹੋਇਆ।

ਕਾਂਗ ਹਸਾਈ ਬਾਦਸ਼ਾਹ ਦੇ ਸਮੇਂ ਈਸਾਈ ਪਾਦਰੀਆਂ ਨੇ ਚੀਨੀ ਦਰਬਾਰ ਵਿਚ ਵੱਡੀਆਂ ਵੱਡੀਆਂ ਪਦਵੀਆਂ ਪ੍ਰਾਪਤ ਕੀਤੀਆਂ ਸਨ ਅਤੇ ਕਿੰਨੇ ਹੀ ਉੱਘੇ ਵਿਅਕਤੀਆਂ ਨੂੰ ਈਸਾਈ ਬਣਾ ਲਿਆ ਸੀ। ਇਸ ਲਈ ਡ ਟੂਰਨਨ ਨੂੰ ਬੜਾ ਸਨਮਾਨ-ਭਰਿਆ ਸਵਾਗਤ ਪ੍ਰਾਪਤ ਹੋਇਆ ਪਰ ਜਦੋਂ ਡ ਟੂਰਨਨ ਨੇ ਚੀਨ ਵਿਚ ਈਸਾਈਆਂ ਵਲੋਂ ਚੀਨੀ ਰਹੁ-ਰੀਤਾਂ ਪ੍ਰਤੀ ਅਪਣਾਏ ਜਾਣ ਵਾਲੇ ਕਠੋਰ ਰਵੱਈਏ ਦਾ ਪ੍ਰਗਟਾਵਾ ਹੀ ਨਹੀਂ ਕੀਤਾ ਸਗੋਂ ਬੇਅਦਬੀ ਵੀ ਦਿਖਾਈ ਤਾਂ ਇਸ ਨੂੰ ਪੁਰਤਗਾਲੀ ਬਸਤੀ ਮਾਕਾਓ ਵਿੱਚ ਕੱਢ ਦਿੱਤਾ ਗਿਆ। ਉਥੇ ਵੀ ਇਸ ਨੇ ਪੁਰਤਗਾਲੀ ਅਧਿਕਾਰੀਆਂ ਨਾਲ ਠੀਕ ਵਤੀਰਾ ਨਾ ਰੱਖਿਆ ਅਤੇ 8 ਜੂਨ, 1710 ਨੂੰ ਉਥੇ ਹੀ ਜੇਲ੍ਹ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 69

**ਟੂਰਮੈਲੀਨ** : ਇਸ ਸਾਈਕਲੋਸਿਲੀਕੇਟ ਖਣਿਜ ਦੀ ਰਸਾਇਣਿਕ ਬਣਤਰ ਬਹੁਤ ਗੁੰਝਲਦਾਰ ਹੈ ਅਤੇ ਇਸ ਦੀ ਵਰਤੋਂ ਪੁਰਾਤਨ ਕਾਲ ਤੋਂ ਹੀ ਮਣੀ ਪੱਥਰਾਂ ਵਿਚ ਕੀਤੀ ਜਾ ਰਹੀ ਹੈ। ਇਸ ਦੇ ਕ੍ਰਿਸਟਲ ਪ੍ਰਿਜ਼ਮੀ ਕ੍ਰਿਸਟਲਾਂ ਦੇ ਹੈਕੱਸਾਗੋਨਲ ਸਿਸਟਮ ਦੀ ਡਾਈਟ੍ਰਾਈਗੋਨਲ-ਪਿਰਾਮਿਡੀ ਕਿਸਮ ਦੇ ਹੁੰਦੇ ਹਨ ਜਿਨ੍ਹਾਂ ਵਿਚ ਜ਼ਿਆਦਾਤਰ ਟ੍ਰਾਈਗੋਨਲ ਪ੍ਰਿਜ਼ਮ ਹੁੰਦੇ ਹਨ।

ਟੂਰਮੈਲੀਨ ਦੇ ਕ੍ਰਿਸਟਲ ਵਿਚ ਦਬਾਅ ਬਿਜਲਈ (ਪੀਜ਼ੋ ਬਿਜਲਈ) ਪ੍ਰਭਾਵ ਹੁੰਦਾ ਹੈ ਅਰਥਾਤ ਜਦੋਂ ਇਸ ਦੇ ਸਿਰਿਆਂ ਉੱਤੇ




ਟੂਰਮੈਲੀਨ

ਦਬਾਅ ਪਾਇਆ ਜਾਂਦਾ ਹੈ ਤਾਂ ਇਸ ਦੇ ਸਿਰਿਆਂ ਉੱਤੇ ਪਾਜ਼ਿਟਿਵ ਅਤੇ ਨੈਗੇਟਿਵ-ਚਾਰਜ ਆ ਜਾਂਦੇ ਹਨ। ਅਜਿਹਾ ਹੋਣ ਨਾਲ ਇਸ ਦੇ ਸਿਰਿਆਂ ਵਿਚਕਾਰ ਤਾਪਮਾਨ-ਅੰਤਰ ਵੀ ਆ ਜਾਂਦਾ ਹੈ ਅਰਥਾਤ ਇਹ ਪਾਇਰੋਇਲੈਕਟ੍ਰਿਕ (ਤਾਪ-ਬਿਜਲਈ) ਹੈ। ਇਹੀ ਕਾਰਨ ਹੈ ਕਿ ਇਸ ਕ੍ਰਿਸਟਲ ਦੀ ਵਰਤੋਂ ਪਰਿਵਰਤਨਸ਼ੀਲ ਦਬਾਅ ਮਿਣਨ ਦੀਆਂ ਗੇਜਾਂ ਬਣਾਉਣ ਲਈ ਕੀਤੀ ਜਾਂਦੀ ਹੈ। ਇਨ੍ਹਾਂ ਗੇਜਾਂ ਦੀ ਵਰਤੋਂ ਐਟਮੀ ਧਮਾਕਿਆਂ ਦੇ ਦਬਾਅ ਮਿਣਨ ਲਈ ਵੀ ਕੀਤੀ ਜਾਂਦੀ ਹੈ।

ਟੂਰਮੈਲੀਨ ਦੀ ਕਠੋਰਤਾ 7.5 ਅਤੇ ਵਿਸ਼ਿਸ਼ਟ-ਘਣਤਾ 3.0-3.25 ਹੈ। ਇਸ ਦੀ ਚਮਕ ਕੱਚਮਈ ਤੋਂ ਬਰੋਜ਼ੇ ਵਰਗੀ ਅਤੇ ਇਸ ਦਾ ਰੰਗ ਰਚਨਾ ਅਨੁਸਾਰ ਬਦਲਦਾ ਰਹਿੰਦਾ ਹੈ। ਵਧੇਰੇ ਲੋਹਾ ਮਿਲੀ ਟੂਰਮੈਲੀਨ (ਸ਼ਾਰਲਾਈਟ) ਦਾ ਰੰਗ ਕਾਲਾ ਹੁੰਦਾ ਹੈ। ਮੈਗਨੀਸ਼ੀਅਮ ਵਾਲੀ ਕਿਸਮ ਦਾ ਰੰਗ ਭੂਰਾ ਹੁੰਦਾ ਹੈ। ਲਿਥੀਅਮ ਮਿਲਣ ਨਾਲ ਇਹ ਖਣਿਜ ਹਲਕੇ ਰੰਗ ਵਿਚ ਭਿੰਨ ਭਿੰਨ ਲਾਲ, ਪੀਲਾ, ਹਰਾ, ਨੀਲਾ ਅਤੇ ਕਈ ਵਾਰੀ ਰੰਗਹੀਨ ਭਾਹ ਮਾਰਦਾ ਹੈ। ਜੇ ਇਹ ਕਿਸਮਾਂ ਤ੍ਰੇੜ ਰਹਿਤ ਅਤੇ ਪਾਰਦਰਸ਼ੀ ਹੋਣ ਤਾਂ ਇਨ੍ਹਾਂ ਨੂੰ ਮਣੀ ਪੱਥਰਾਂ ਦੇ ਤੌਰ ਤੇ ਵਰਤਿਆ ਜਾਂਦਾ ਹੈ। ਇਕੋ ਕ੍ਰਿਸਟਲ ਵਿਚ ਵੱਖ-ਰੀਆਂ ਵੱਖਰੀਆਂ ਪਰਤਾਂ ਵਿਚ ਕਈ ਰੰਗ ਸੰਭਵ ਹਨ। ਟੂਰਮੈਲੀਨ ਦੀ ਰਚਨਾ ਦਾ ਸਾਧਾਰਣ ਫ਼ਾਰਮੂਲਾ $XY_3\ Al_6\ (BO_3)_3\ Si_6\ O_{18}\ (OH)_4$ ਹੈ। ਇਥੇ 'X' ਸੋਡੀਅਮ, ਕੈਲਸ਼ੀਅਮ ਅਤੇ 'Y' ਐਲੂ-ਮਿਨੀਅਮ, ਫੈਰਿਕ, ਲਿਥਿਅਮ ਅਤੇ ਮੈਗਨੀਸ਼ੀਅਮ ਹੈ। ਅਗਨੀ ਅਤੇ ਰੂਪਾਂਤਰਿਤ ਚਟਾਨਾਂ ਵਿਚ ਟੂਰਮੈਲੀਨ ਇਕ ਉਪ-ਖਣਿਜ ਦੇ ਤੌਰ ਤੇ ਮਿਲਦਾ ਹੈ ਪ੍ਰੰਤੂ ਇਹ ਮੁੱਖ ਤੌਰ ਤੇ ਗ੍ਰੈਨਾਈਟ ਪੈਗਮੇਟਾਈਟਾਂ ਵਿਚ ਮਿਲਦਾ ਹੈ। ਇਨ੍ਹਾਂ ਵਿਚ ਜ਼ਿਆਦਾ ਕਾਲੀ ਕਿਸਮ ਮਿਲਦੀ ਹੈ ਪ੍ਰੰਤੂ ਹਲਕੇ ਰੰਗ ਵਾਲੀਆਂ ਕਿਸਮਾਂ ਦੂਸਰੇ ਪੈਗਮੇਟਾਈਟ ਖਣਿਜਾਂ ਵਿਚ ਜਾਂ ਖੁੱਡਾਂ (ਪਾਕਿਟਾਂ) ਵਿਚ ਜੜੀਆਂ ਮਿਲਦੀਆਂ ਹਨ। ਵਧੇਰੇ ਮਣੀ ਵਾਲਾ ਪਦਾਰਥ ਪਾਕਿਟਾਂ ਵਾਲੀ ਕਿਸਮ ਵਿਚ ਜ਼ਿਆਦਾ ਮਿਲਦਾ ਹੈ। ਟੂਰਮੈਲੀਨ ਆਮ ਕਰਕੇ ਬ੍ਰਾਜ਼ੀਲ ਅਤੇ ਅਮਰੀਕਾ ਵਿਚ ਮਿਲਦੀ ਹੈ।

ਹ.ਪੁ.-ਮੈਕ. ਐਨ. ਸ.ਟ. 13 : 692

**ਟੂਰਵਾਲਸਨ, ਬਰਟੈਲ** : ਡੈਨਮਾਰਕ ਦੇ ਇਸ ਮੂਰਤੀਕਾਰ ਦਾ ਜਨਮ 19 ਨਵੰਬਰ, 1770 ਜਾਂ 13 ਨਵੰਬਰ, 1768 ਨੂੰ



ਬਰਟੈਲ ਟੂਰਵਾਲਸਨ

ਕੋਪਨਹੇਗਨ ਵਿਖੇ ਹੋਇਆ। ਇਸ ਨੇ ਕੋਪਨਹੇਗਨ ਦੀ ਰੱਾਇਲ ਅਕਾਦਮੀ ਆਫ਼ ਆਰਟਸ ਵਿਖੇ ਸਿਖਿਆ ਪ੍ਰਾਪਤ ਕੀਤੀ। ਇਸ ਅਕਾਦਮੀ ਤੋਂ ਇਸਨੂੰ ਕਈ ਸਨਮਾਨ ਮਿਲੇ, ਸੰਨ 1793 ਵਿਚ ਇਸਨੂੰ ਗੋਲਡ ਮੈਡਲ ਮਿਲਿਆ ਅਤੇ ਰੋਮ ਜਾ ਕੇ ਪੜ੍ਹਾਈ ਕਰਨ ਦੀ ਮਨਜ਼ੂਰੀ ਮਿਲੀ। ਸੰਨ 1797 ਵਿਚ ਇਹ ਰੋਮ ਚਲਾ ਗਿਆ ਅਤੇ ਉਥੇ ਇਹ ਤਕਰੀਬਨ ਸਾਰੀ ਉਮਰ ਹੀ ਰਿਹਾ। ਆਪਣੇ ਜੀਵਨ-ਕਾਲ ਦੌਰਾਨ ਇਸ ਨੂੰ ਲੋਕਾਂ ਤੋਂ ਬਹੁਤ ਸਨਮਾਨ ਮਿਲਿਆ। ਇਸ ਨੂੰ ਅੰਤਰਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਸੀ। ਇਸ ਦੀਆਂ ਕਿਰਤਾਂ ਵਿਚ 19 ਵੀਂ ਸਦੀ ਦੇ ਸ਼ੁਰੂ ਦਾ ਨਵ-ਕਲਾਸਕੀ ਉਤਸ਼ਾਹ ਝਲਕਾਂ ਮਾਰਦਾ ਹੈ। ਇਸ ਨੇ ਅਮਰੀਕੀ ਮੂਰਤੀਕਲਾ ਤੇ ਬਹੁਤ ਪ੍ਰਭਾਵ ਪਾਇਆ।

ਫ਼ਰਾਂਸ ਦੇ ਸ਼ਾਹੀ ਪਰਿਵਾਰ ਲਈ ਬਣਾਇਆ 'Lion of Lucerne' ਜੋ ਕਿ ਪੱਥਰ ਤੇ ਤਰਾਸ਼ੀ ਹੋਈ ਸ਼ੇਰ ਦੀ ਮੂਰਤ ਹੈ ਅਤੇ ਰੋਮ ਵਿਚ ਸਥਾਪਿਤ ਪੋਪ ਪੀਅਸ ਸਤਵੇਂ ਦਾ ਬੁੱਤ ਇਸ ਦੀਆਂ ਪ੍ਰਸਿੱਧ ਕਿਰਤਾਂ ਹਨ। ਇਸ ਤੋਂ ਇਲਾਵਾ ਇਸ ਨੇ 'ਜੇਸਨ ਵਿਦ ਦਾ ਗੋਲਡਨ ਫ਼ਲੀਸ, 'Lason', 'Alexander Friere (1812) 'Bacchus and Ariadne' (1799) ਬੁੱਤ ਵੀ ਬਣਾਏ। ਇਸ ਨੇ ਕਈ ਧਾਰਮਕ ਬੁੱਤ ਵੀ ਬਣਾਏ ਜਿਵੇਂ ਈਸਾ ਦਾ ਅਤੇ 12 ਪੈਗ਼ੰਬਰਾਂ ਦੇ ਬੁੱਤ। ਇਸ ਦੀਆਂ ਕਿਰਤਾਂ ਦੇ ਵਧੇਰੇ ਭਾਗ ਨੂੰ ਕੋਪਨਹੇਗਨ ਦੇ ਨੀਓਕਲਾਸੀਕਲ ਮਿਊਜ਼ੀਅਮ ਵਿਖੇ ਸੰਗ੍ਰਹਿ ਕੀਤਾ ਗਿਆ ਹੈ।

24 ਮਾਰਚ, 1844 ਨੂੰ ਕੋਪਨਹੇਗਨ ਵਿਖੇ ਇਸ ਦੀ ਮੌਤ ਹੋਈ। ਇਸ ਦੀ ਇੱਛਾ ਅਨੁਸਾਰ ਇਸ ਨੂੰ ਇਥੇ ਹੀ ਦਫ਼ਨਾਇਆ ਗਿਆ।

ਹ.ਪੁ. -ਐਨ. ਬ੍ਰਿ. ਮਾ. 9 ; 974; ਐਨ. ਅਮੈ. 26 : 590; ਕੋਲ. ਐਨ. 18 : 349

**ਟੂਰਵੀਲ** : ਇਹ ਫ਼ਰਾਂਸ ਦਾ ਇਕ ਪ੍ਰਸਿੱਧ ਐਡਮਿਰਲ ਹੋਇਆ ਹੈ। ਇਸ ਦਾ ਜਨਮ 1642 ਈ. ਨੂੰ ਫ਼ਰਾਂਸ ਵਿਚ ਹੋਇਆ। ਸੰਨ 1666 ਵਿਚ ਇਹ ਸ਼ਾਹੀ ਜਲਸੈਨਾ ਵਿਚ ਭਰਤੀ ਹੋਇਆ। ਇਹ ਉਹ ਵੇਲਾ ਸੀ ਜਦੋਂ ਕਿ ਬਾਦਸ਼ਾਹ ਲੂਈ ਚੌਦਵੇਂ ਦੀ ਸਮੁੰਦਰੀ ਫ਼ੌਜ ਸਾਰੇ ਸੰਸਾਰ ਵਿਚ ਅੱਵਲ ਦਰਜੇ ਦੀ ਮੰਨੀ ਜਾਂਦੀ ਸੀ। ਟੂਰਵੀਲ ਨੇ ਡੱਚਾਂ ਵਿਰੁੱਧ 1672-78 ਈ. ਵਿਚ ਲੂਈ ਚੌਦਵੇਂ ਵਲੋਂ ਲੜਾਈ ਕੀਤੀ। ਸੰਨ 1682 ਵਿਚ ਇਹ ਲੈਫ਼ਟੀਨੈਂਟ ਜਰਨੈਲ ਬਣ ਗਿਆ ਅਤੇ ਇਸਨੇ ਜਹਾਜ਼ਸਾਜ਼ੀ ਅਤੇ ਨੌਸੈਨਿਕ ਸਕੂਲਾਂ ਦਾ ਨਿਰੀਖਣ ਕੀਤਾ ਅਤੇ ਟਰਿਪਾਲੀ ਵਿਚ ਅਲਜੀਰ ਦੇ ਬਰਬਰ ਸਮੁੰਦਰੀ ਡਾਕੂਆਂ ਉੱਤੇ ਕੀਤੇ ਹਮਲੇ ਵਿਚ ਭਾਗ ਲਿਆ।

ਸੰਨ 1689 ਵਿਚ ਜਦੋਂ ਫ਼ਰਾਂਸ ਅਤੇ ਦੂਜੀਆਂ ਮਹਾਨ ਯੂਰਪੀ ਤਾਕਤਾਂ ਵਿਚ ਲੜਾਈ ਸ਼ੁਰੂ ਹੋਈ ਤਾਂ ਟੂਰਵੀਲ ਨੇ ਬ੍ਰਿਟੇਨੀ ਦਾ ਹਮਲਾ, ਅੰਗਰੇਜ਼ਾਂ ਦੇ ਬਰਸਟ (Brest) ਦੇ ਘਿਰਾਉ ਨੂੰ ਤੋੜ ਕੇ ਰੁਕਵਾ ਦਿੱਤਾ। ਇਸ ਲਈ ਇਸ ਨੂੰ ਰੂਮ ਸਾਗਰੀ ਬੇੜੇ ਦਾ ਉਪ ਨੌਸੈਨਾਪਤੀ ਬਣਾ ਦਿੱਤਾ ਗਿਆ। ਸੰਨ 1690 ਵਿਚ ਇਹ ਇੰਗਲਿਸ਼ ਚੈਨਲ ਵਿਚ ਦਾਖ਼ਲ ਹੋਇਆ ਅਤੇ ਬੀਚੀ ਹੈੱਡ ਦੇ ਨੇੜੇ ਇਸ ਨੇ ਅੰਗਰੇਜ਼ਾਂ ਅਤੇ ਡੱਚਾਂ ਦੇ ਬੇੜੇ ਦਾ ਬੜਾ ਨੁਕਸਾਨ ਕੀਤਾ। ਇਸ ਨੁਕਸਾਨ ਨਾਲ ਅੰਗਰੇਜ਼ਾਂ ਵਿਚ ਤਹਿਲਕਾ ਮੱਚ ਗਿਆ। ਲਾ ਹੋਗ (La Hogue) ਦੀ ਲੜਾਈ ਵਿਚ ਫ਼ਰਾਂਸੀਸੀ ਬੇੜੇ ਦੀ ਹਾਰ ਹੋਈ ਪਰ ਇਸਦੇ ਸ਼ਾਨਦਾਰ ਕਾਰਨਾਮਿਆਂ ਸਦਕਾ 1693 ਈ. ਵਿਚ ਬਾਦਸ਼ਾਹ ਲੂਈ ਚੌਦਵੇਂ ਦੇ ਫ਼ਰਾਂਸੀਸੀ ਬੇੜੇ ਦਾ ਇਸਨੂੰ ਨੌਸੈਨਾਪਤੀ ਬਣਾ ਦਿੱਤਾ ਗਿਆ। ਸੰਨ 1697 ਵਿਚ ਲੜਾਈ ਤੋਂ ਬਾਅਦ ਇਹ ਜਲਸੈਨਾ ਤੋਂ ਪਦ-ਮੁਕਤ ਹੋ ਗਿਆ।

ਹ. ਪੁ. - ਐਨ. ਬ੍ਰਿ. ਮਾ. 10 : 70; ਚੈਂਬ. ਐਨ. 13 : 716

**ਟੂ ਰਿਵਰਜ਼** : ਇਹ ਸੰਯੁਕਤ ਰਾਜ ਅਮਰੀਕਾ ਦੇ ਪੂਰਬੀ ਵਿਸਕਾਨਸਿਨ ਰਾਜ ਦੀ ਮੈਨਿਟਾਵਾਕ ਕਾਉਂਟੀ ਦਾ ਇਕ ਸ਼ਹਿਰ ਹੈ ਜਿਹੜਾ ਟਵਿਨ ਰਿਵਰ ਦੇ ਮੁਹਾਣੇ ਉੱਪਰ ਵਾਕਿਆ ਹੈ। ਇਹ ਸ਼ਹਿਰ 1836 ਈ. ਵਿਚ ਇਕ ਲੱਕੜੀ-ਆਰੇ ਦੇ ਚਾਰੇ ਪਾਸੇ ਵਸਾਇਆ ਗਿਆ। ਇਥੇ ਫ਼ਰੈਂਚ-ਕੈਨੇਡੀਅਨ ਮਛੇਰੇ, ਨਿਊ ਇੰਗਲੈਂਡ ਦੇ ਲੱਕੜਹਾਰੇ ਅਤੇ ਜਰਮਨੀ ਤੋਂ ਵਾਹੀਕਾਰ ਆ ਕੇ ਵੱਸੇ। ਇਥੇ 1893 ਈ. ਦੌਰਾਨ ਐਲੂਮੀਨੀਅਮ ਦਾ ਸਾਮਾਨ ਬਣਾਉਣ ਦੇ ਕਾਰਖ਼ਾਨੇ, ਮਸ਼ੀਨਰੀ ਅਤੇ ਹੌਜ਼ਰੀ ਤਿਆਰ ਕਰਨ ਦੇ ਉਦਯੋਗ ਸਥਾਪਿਤ ਕੀਤੇ ਗਏ। ਟੂ ਰਿਵਰਜ਼ ਬੰਦਰਗਾਹ ਵੱਡੇ ਪੈਮਾਨੇ ਉੱਪਰ ਮੱਛੀ ਉਦਯੋਗ ਦੇ ਵਪਾਰਕ ਬੇੜੇ ਦਾ ਕੇਂਦਰ ਹੈ। ਇਸ ਬੰਦਰਗਾਹ ਦੇ ਨੇੜੇ ਹੀ 'ਪੁਆਇੰਟ ਬੀਚ' ਸਟੇਟ ਫ਼ਾਰੈਸਟ ਹੈ।

ਆਬਾਦੀ — 13,354 (1980 ਅੰਦਾ.)

44° 99' ਉ. ਵਿਥ.; 87° 34' ਪੱ. ਲੰਬ.

ਹ. ਪੁ.-ਐਨ. ਬ੍ਰਿ. ਮਾ. 10 : 214

**ਟੂਰੇ, ਸੇਕੂ** : ਇਹ ਗਿੱਨੀ ਗਣਤੰਤਰ ਦਾ ਪਹਿਲਾ ਰਾਸ਼ਟਰਪਤੀ ਹੋਇਆ ਹੈ ਜਿਹੜਾ ਅਫ਼ਰੀਕਾ ਦਾ ਇਕ ਪ੍ਰਸਿੱਧ ਰਾਜਨੀਤੀਵਾਨ ਸੀ। ਇਸ ਦਾ ਜਨਮ 9 ਜਨਵਰੀ, 1922 ਨੂੰ ਇਕ



**ਸੇਕੂ ਟੂਰੇ**

ਸਾਧਾਰਣ ਪਰਿਵਾਰ ਵਿਚ ਹੋਇਆ। ਸੰਨ 1936 ਵਿਚ ਇਸਨੂੰ ਫ਼ਰਾਂਸੀਸੀ ਤਕਨੀਕੀ ਸਕੂਲ ਵਿਚੋਂ ਝਗੜੇ ਕਰਵਾਉਣ ਦੇ ਜੁਰਮ ਵਿਚ ਕੱਢ ਦਿੱਤਾ ਗਿਆ। ਆਪਣਾ ਜੀਵਨ ਇਸਨੇ 1940 ਈ. ਵਿਚ ਇਕ ਵਪਾਰਕ ਕੰਪਨੀ ਵਿਚ ਕਲਰਕ ਦੇ ਤੌਰ ਤੇ ਆਰੰਭ ਕੀਤਾ।

ਅਗਲੇ ਹੀ ਸਾਲ ਇਹ ਡਾਕ ਵਿਭਾਗ ਵਿਚ ਚਲਾ ਗਿਆ ਜਿਥੇ ਇਸਨੇ ਫ਼ਰਾਂਸੀਸੀ ਪੱਛਮੀ ਅਫ਼ਰੀਕਾ ਵਿਚ ਮਜ਼ਦੂਰ ਅੰਦੋਲਨ ਦੀ 76 ਦਿਨ ਦੀ ਪਹਿਲੀ ਸਫ਼ਲ ਹੜਤਾਲ ਕਰਵਾਈ। ਸੰਨ 1945 ਵਿਚ ਇਹ ਡਾਕ ਤਾਰ ਅਤੇ ਦੂਰ ਸੰਚਾਰ ਵਿਭਾਗ ਦੇ ਕਰਮਚਾਰੀ ਸੰਘ ਦਾ ਜਨਰਲ ਸਕੱਤਰ ਅਤੇ ਬਾਅਦ ਵਿਚ ਮੀਤ-ਪ੍ਰਧਾਨ ਬਣ ਗਿਆ। ਸੰਨ 1946 ਵਿਚ ਇਹ ਰਾਜਨੀਤੀ ਵਿਚ ਹਿੱਸਾ ਲੈਣ ਲੱਗ ਪਿਆ ਅਤੇ 1947 ਈ. ਵਿਚ ਹੀ 'ਅਫ਼ਰੀਕਨ ਡੈਮੋਕ੍ਰੇਟਿਕ ਰੈਲੀ' ਨਾਂ ਹੇਠ ਇਕ ਅੰਤਰ ਰਾਸ਼ਟਰੀ ਰਾਜਨੀਤਕ ਪਾਰਟੀ ਦੀ ਸਥਾਪਨਾ ਕੀਤੀ। ਰਾਜਨੀਤਕ ਕੰਮਾਂ ਕਾਰਨ ਇਸਨੂੰ ਨੌਕਰੀ ਤੋਂ ਵਾਂਝਾ ਕਰ

ਦਿੱਤਾ ਗਿਆ ਪਰ ਇਹ ਸਿਆਸਤ ਵਿਚ ਹੋਰ ਵੀ ਸਰਗਰਮ ਹੋ ਗਿਆ ਅਤੇ ਇਸਨੇ 'ਗਿਨੀਅਨ ਡੈਮੋਕ੍ਰੇਟਿਕ ਪਾਰਟੀ' ਵੀ ਸਥਾਪਿਤ ਕੀਤੀ। ਸੰਨ 1951 ਵਿਚ ਇਸਨੂੰ ਚੰਗਾ ਵਕਤਾ ਹੋਣ ਕਾਰਨ ਫ਼ਰਾਂਸੀਸੀ ਨੈਸ਼ਨਲ ਅਸੈਂਬਲੀ ਵਿਚ ਚੁਣ ਲਿਆ ਗਿਆ। ਸੰਨ 1954 ਵਿਚ ਇਸਨੂੰ ਦੁਬਾਰਾ ਚੁਣਿਆ ਗਿਆ ਪਰ ਦੋਨੋਂ ਵਾਰ ਹੀ ਇਸਨੂੰ ਆਪਣੀ ਸੀਟ ਨਾ ਲੈਣ ਦਿੱਤੀ ਗਈ। ਆਖ਼ਰਕਾਰ 1955 ਵਿਚ ਭਾਰੀ ਬਹੁਮਤ ਨਾਲ ਇਹ ਕਾਨਕਰੀ ਦਾ ਮੇਅਰ ਚੁਣਿਆ ਗਿਆ ਅਤੇ ਅਗਲੇ ਹੀ ਸਾਲ ਇਸਨੂੰ ਅਸੈਂਬਲੀ ਵਿਚ ਆਪਣਾ ਸਥਾਨ ਮਿਲ ਗਿਆ। ਸੰਨ 1957 ਦੇ ਅੰਤ ਵਿਚ ਉਹ ਗਿੰਨੀ ਦਾ ਉਪ ਰਾਸ਼ਟਰਪਤੀ ਚੁਣਿਆ ਗਿਆ। ਸੰਨ 1958 ਵਿਚ ਜਦੋਂ ਫ਼ਰਾਂਸ ਦੇ ਰਾਸ਼ਟਰਪਤੀ ਚਾਰਲਸ ਡੀ-ਗਾਲ ਨੇ ਫ਼ਰਾਂਸ ਦੇ ਅਧੀਨ ਪ੍ਰਦੇਸ਼ਾਂ ਨੂੰ ਇਹ ਰੀਫਰੈਂਡਮ ਦਿੱਤਾ ਕਿ ਜਾਂ ਤਾਂ ਉਹ ਫ਼ਰਾਂਸੀਸੀ ਨਵੀਂ ਫ਼ੈਡਰਲ ਸੰਘ ਵਿਚ ਸ਼ਾਮਲ ਹੋ ਜਾਣ ਅਤੇ ਜਾਂ ਆਜ਼ਾਦ ਹੋ ਜਾਣ ਤਾਂ ਟੂਰੇ ਸੇਕੂ ਨੇ ਆਜ਼ਾਦ ਹੋਣ ਦਾ ਪੱਖ ਲਿਆ। ਇਸਨੇ ਇਹ ਐਲਾਨ ਕੀਤਾ ਕਿ ਇਸਦੇ ਲੋਕ ਗ਼ੁਲਾਮੀ ਵਿਚ ਅਮੀਰ ਰਹਿਣ ਨਾਲੋਂ ਆਜ਼ਾਦੀ ਵਿਚ ਗਰੀਬ ਰਹਿਣਾ ਵਧੇਰੇ ਪਸੰਦ ਕਰਦੇ ਹਨ। 2 ਅਕਤੂਬਰ, 1958 ਈ. ਵਿਚ ਗਿੰਨੀ ਅਫ਼ਰੀਕਾ ਵਿਚ ਇਕ ਪਹਿਲਾ ਫ਼ਰਾਂਸੀਸੀ ਭਾਸ਼ਾ ਬੋਲਣ ਵਾਲਾ ਆਜ਼ਾਦ ਦੇਸ਼ ਬਣਿਆ ਅਤੇ ਟੂਰੇ ਨੂੰ ਇਸਦਾ ਪਹਿਲਾ ਰਾਸ਼ਟਰਪਤੀ ਚੁਣਿਆ ਗਿਆ। ਮਾਲੀ ਨੁਕਸਾਨ ਦੇ ਡਰ ਤੋਂ ਟੂਰੇ ਨੇ ਕਮਿਊਨਿਸਟ ਬਲਾਕ ਅਤੇ ਪੱਛਮੀ ਦੇਸ਼ਾਂ ਤੋਂ ਵੀ ਮਦਦ ਸਵੀਕਾਰ ਕਰ ਲਈ।

ਅਫ਼ਰੀਕਾ ਦੇ ਮਾਮਲਿਆਂ ਵਿਚ ਟੂਰੇ ਘਾਨਾ ਦੇ ਰਾਸ਼ਟਰਪਤੀ ਕਵਾਮੇ ਨਕਰੂਮਾ ਦਾ ਸਮਰਥਕ ਰਿਹਾ। ਸੰਨ 1966 ਵਿਚ ਜਦੋਂ ਕਵਾਮੇ ਨਕਰੂਮਾ ਨੂੰ ਗੱਦੀਓਂ ਲਾਹਿਆ ਤਾਂ ਟੂਰੇ ਨੇ ਉਸਨੂੰ ਆਪਣੇ ਕੋਲ ਸ਼ਰਣ ਦਿੱਤੀ। 1971 ਈ. ਵਿਚ ਗਵਾਂਢੀ ਪੁਰਤਗਾਲੀਆਂ ਵਲੋਂ ਇਕ ਅਸਫ਼ਲ ਹਮਲੇ ਤੋਂ ਬਾਅਦ ਟੂਰੇ ਨੇ ਸਖ਼ਤੀ ਇਖ਼ਤਿਆਰ ਕੀਤੀ ਅਤੇ ਆਪਣੇ ਦੇਸ਼ ਵਿਚ ਵਿਰੋਧੀ ਤਾਕਤਾਂ ਉੱਤੇ ਸਖ਼ਤ ਪਾਬੰਦੀਆਂ ਲਾ ਦਿੱਤੀਆਂ।

ਹ. ਪੁ.-ਐਨ. ਬ੍ਰਿ. ਮਾ. 10 : 67; ਐਨ. ਅਮੈ. 26 : 877

**ਟੂਲ** : ਇਹ ਕੇਂਦਰੀ ਫ਼ਰਾਂਸ ਦੇ ਲੀਮਾਜ਼ੈਨ ਖੇਤਰ ਦੇ ਕਾੱਰੀਜ਼ ਡਿਪਾਰਟਮੈਂਟ ਦਾ ਰਾਜਧਾਨੀ ਸ਼ਹਿਰ ਹੈ ਜਿਹੜਾ ਮੈਸੀਫ਼ ਸੈਂਟਰਲ ਦੇ ਪੱਛਮੀ ਕੰਢੇ ਤੇ ਵਾਕਿਆ ਹੈ। ਇਹ ਸ਼ਹਿਰ ਤੰਗ ਕਾੱਰੀਜ਼ ਵਾਦੀ ਦੇ ਨਾਲ ਨਾਲ ਦੂਰ ਤੱਕ ਫੈਲਿਆ ਹੋਇਆ ਹੈ ਅਤੇ ਇਥੋਂ ਦੀਆਂ ਸੜਕਾਂ ਦੀ ਸਥਾਪਨਾ 7 ਵੀਂ ਸਦੀ ਵਿਚ ਹੋਈ। ਸੰਨ 1346 ਵਿਚ ਇਸ ਉਪਰ ਅੰਗਰੇਜ਼ਾਂ ਦਾ ਕਬਜ਼ਾ ਹੋਇਆ। ਸੋਲ੍ਹਵੀਂ ਸਦੀ ਵਿਚ ਇਸ ਉਪਰ ਪ੍ਰੋਟੈਸਟੈਂਟਾਂ ਨੇ ਆਪਣਾ ਕਬਜ਼ਾ ਕਰ ਲਿਆ। ਇਥੇ 12ਵੀਂ ਅਤੇ 17ਵੀਂ ਸਦੀ ਦੇ ਬਣੇ ਗਿਰਜਿਆਂ ਦੇ ਖੰਡਰਾਤ ਮੌਜੂਦ ਹਨ। ਇਥੇ ਅਸਲਾ ਤੇ ਗੋਲੀ ਸਿੱਕਾ ਬਣਾਉਣ ਦਾ ਇਕ ਉੱਘਾ ਕਾਰਖ਼ਾਨਾ ਸਥਾਪਿਤ ਕੀਤਾ ਗਿਆ ਹੈ। ਟੂਲ ਵਿਚ ਕਿਸੇ ਸਮੇਂ ਵਧੀਆ ਕਿਸਮ ਦਾ ਰੇਸ਼ਮ ਤਿਆਰ ਕੀਤਾ ਜਾਂਦਾ ਸੀ ਅਤੇ ਸ਼ਹਿਰ ਦੇ ਨਾਉਂ ਤੋਂ ਹੀ ਇਸ ਕਪੜੇ ਦਾ ਨਾਉਂ ਵੀ ਟੂਲ ਹੀ ਰੱਖਿਆ ਗਿਆ।

ਆਬਾਦੀ – 18, 033 (1982)

45° 17′ ਉ. ਵਿਥ.; 1° 43′ ਪੂ. ਲੰਬ.

ਹ. ਪੁ. - ਐਨ. ਬ੍ਰਿ. ਮਾ. 12 : 33

**ਟੂਲਕਾਨ** : ਐਕਵਾਡੋਰ (ਦੱ. ਅਮ.) ਦੀਆਂ ਉੱਚ ਭੂਮੀਆਂ ਵਾਲੇ ਕਾਰਚੀ ਪ੍ਰਾਂਤ ਦੀ ਰਾਜਧਾਨੀ ਹੈ। ਇਹ ਗੇਓ ਕਾਰਚੀ ਦੇ ਬਿਲਕੁਲ ਦੱਖਣ ਵਿਚ ਕੋਲੰਬੀਆ ਦੀ ਹੱਦ ਦੇ ਨੇੜੇ ਵਸਿਆ ਹੋਇਆ ਹੈ। ਇਸ ਸਥਾਨ ਤੇ ਟੂਲਕਾਨ ਸ਼ਹਿਰ ਵਸਣ ਤੋਂ ਪਹਿਲਾਂ ਕਾਰਾ ਇੰਡੀਅਨ ਲੋਕਾਂ ਦੀ ਟੂਲਕਾਨਕਯੁ ਨਾਮੀ ਆਬਾਦੀ ਹੁੰਦੀ ਸੀ। ਇਹ ਲੋਕ ਕਾਫ਼ੀ ਬਹਾਦਰ ਸਨ। ਇਸੇ ਕਰਕੇ ਇਸ ਬਸਤੀ ਦਾ ਨਾਂ 'ਟੂਲਕਾਨਕ' ਜਿਸ਼ ਦਾ ਮਤਲਬ ਸੂਰਬੀਰ ਯੋਧੇ ਸੀ, ਰੱਖਿਆ ਗਿਆ। 18ਵੀਂ ਸਦੀ ਦੇ ਮੱਧ ਵਿਚ ਸਪੇਨੀ ਨੌਆਬਾਦਕਾਰਾਂ ਨੇ ਇਥੇ ਯੂਰਪੀ ਨੌਆਬਾਦੀਆਂ ਸਥਾਪਿਤ ਕੀਤੀਆਂ। ਸੰਨ 1830 ਵਿਚ ਐਕਵਾਡੋਰ ਦੇ ਆਜ਼ਾਦ ਹੋਣ ਤੇ ਕੋਲੰਬੀਆ ਤੇ ਐਕਵਾਡੋਰ ਵਿਚਕਾਰ ਗੇਓ ਕਾਰਚੀ ਦਰਿਆ ਦੇ ਨਾਲ ਨਾਲ ਹੱਦ ਨਿਸ਼ਚਿਤ ਕੀਤੀ ਗਈ ਜਿਸ ਨਾਲ ਟੂਲਕਾਨ ਦੇ ਬੇਸਿਨ ਵਾਲਾ ਆਰਥਕ ਖੇਤਰ ਰਾਜਨੀਤਕ ਪਖੋਂ ਦੋ ਹਿੱਸਿਆਂ ਵਿਚ ਵੰਡਿਆ ਗਿਆ। ਟੂਲਕਾਨ ਸ਼ਹਿਰ ਦੇ ਨੇੜੇ ਤੇੜੇ ਦਾ ਖੇਤਰ ਕਾਫ਼ੀ ਉਪਜਾਊ ਹੈ ਜਿਸ ਕਰਕੇ ਇਹ ਸ਼ਹਿਰ ਵਾਹੀ ਉਤਪਾਦਨਾਂ ਦੇ ਵੱਡੇ ਕੇਂਦਰ ਦੇ ਤੌਰ ਤੇ ਕਾਫੀ ਮਹੱਤਤਾ ਭਰਪੂਰ ਹੈ। ਇਥੇ ਦਾਲਾਂ ਦੀ ਪ੍ਰਾਸੈੱਸਿੰਗ, ਖੰਡ ਦੇ ਕਾਰਖ਼ਾਨੇ ਤੇ ਕਾਫ਼ੀ ਉਦਯੋਗ ਵਿਕਸਿਤ ਹਨ। ਡੇਅਰੀ ਉਤਪਾਦਨਾਂ ਵਿਚ ਟੂਲਕਾਨ ਕਾਫ਼ੀ ਉੱਨਤ ਹੈ। ਚਮੜਾ ਕਮਾਉਣ ਅਤੇ ਊਨੀ ਟੈਕਸਟਾਈਲ ਦੇ ਕੰਮ ਵਿਚ ਇਹ ਸ਼ਹਿਰ ਸਭ ਤੋਂ ਅੱਗੇ ਹੈ। ਸੰਨ 1923 ਵਿਚ ਭੂਚਾਲ ਕਾਰਨ ਇਥੇ ਕਾਫ਼ੀ ਨੁਕਸਾਨ ਹੋਇਆ ਪਰ ਮੁੜ-ਉਸਾਰੀ ਸਦਕਾ ਇਹ ਫਿਰ ਪਹਿਲਾਂ ਵਾਂਗ ਲਗਾਤਾਰ ਉੱਨਤੀ ਦੇ ਰਾਹ ਤੇ ਚਲ ਰਿਹਾ ਹੈ। ਪੈਨ-ਅਮੈਰਿਕਨ ਮਹਾਂ ਮਾਰਗ ਟੂਲਕਾਨ ਸ਼ਹਿਰ ਦੇ ਵਿਚੋਂ ਦੀ ਲੰਘਦਾ ਹੈ।

ਆਬਾਦੀ—37,069 (1990)

0° 49′ ਉ. ਵਿਥ.; 77° 43′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 32

**ਟੂਲਚਾ** : ਡਿਸਟ੍ਰਿਕਟ—ਇਹ ਦੱਖਣ-ਪੂਰਬੀ ਰੁਮਾਨੀਆ ਦਾ ਇਕ ਡਿਸਟ੍ਰਿਕਟ ਹੈ ਜਿਸ ਨੇ ਇਸਦਾ 8,430 ਵ. ਕਿ. ਮੀ. ਦਾ ਰਕਬਾ ਮੱਲਿਆ ਹੋਇਆ ਹੈ ਅਤੇ ਆਬਾਦੀ 2,70,200 (1992) ਹੈ। ਦਰਿਆ ਡੈਨਿਯੂਬ ਇਸ ਦੀ ਉੱਤਰ ਵਲੋਂ ਹੱਦਬੰਦੀ ਕਰਦਾ ਹੈ। ਟੂਲਚਾ ਸ਼ਹਿਰ ਇਸ ਡਿਸਟ੍ਰਿਕਟ ਦਾ ਸਦਰ ਮੁਕਾਮ ਹੈ ਅਤੇ ਅੰਤਰ-ਦੇਸ਼ੀ ਮਹੱਤਵਪੂਰਨ ਬੰਦਰਗਾਹ ਵੀ ਹੈ। ਟੂਲਚਾ ਸ਼ਹਿਰ ਦੇ ਨਜ਼ਦੀਕ ਆ ਕੇ ਦਰਿਆ ਡੈਨਿਯੂਬ ਸੂਲੀਨਾ ਤੇ ਸਫਿਨਟੂ ਦੋ ਸ਼ਾਖ਼ਾਂ ਵਿਚ ਵੰਡਿਆ ਜਾਂਦਾ ਹੈ। ਇਹ ਨਦੀਆਂ ਇਸ ਖੇਤਰ ਦੀ ਜਲ ਨਿਕਾਸੀ ਕਰਨ ਉਪਰੰਤ ਕਾਲਾ ਸਾਗਰ ਵਿਚ ਜਾ ਡਿਗਦੀਆਂ ਹਨ। ਇਸ ਡਿਸਟ੍ਰਿਕਟ ਵਿਚ ਆਉਂਦੇ ਡੈਨਿਯੂਬ ਦੇ ਡੇਲਟੇ ਅੰਦਰ ਕਮਲ ਦੇ ਫ਼ੁੱਲ ਬਹੁਤ ਹੁੰਦੇ ਹਨ। ਪੈਲੀਕਨ ਤੇ ਮਿੰਕ ਇਥੋਂ ਦੇ ਮੁੱਖ ਜੀਵ-ਜੰਤੂਆਂ ਵਿਚੋਂ ਹਨ। ਪੁਰਾਜੀਵੀ ਯੁਗ ਦੀ ਰੁਮਾਨੀਆ ਦੀ ਸਭ ਤੋਂ ਪੁਰਾਣੀ ਪਰਬਤ ਲੜੀ ਮੈਸਿਨ ਮੈਸਿਫ ਇਸ ਡਿਸਟ੍ਰਿਕਟ ਦੇ ਪੱਛਮੀ ਹਿੱਸੇ ਵਿਚੋਂ ਲੰਘਦੀ ਹੈ। ਡਿਸਟ੍ਰਿਕਟ ਦੇ ਦੱਖਣ-ਪੂਰਬੀ ਹਿੱਸੇ ਵਿਚ ਰਾਜ਼ੀਮ ਝੀਲ ਹੈ। ਇਸ ਖੇਤਰ ਦੇ ਸ਼ਹਿਰਾਂ ਵਿਚ ਮੱਛੀ ਦੀ ਡੱਬਾਬੰਦੀ ਦੇ ਉਦਯੋਗ ਵਿਕਸਿਤ ਹਨ। ਬਰਾਈਟ ਅਤੇ ਗ੍ਰੇਨਾਈਟ ਦੀਆਂ ਖਾਣਾਂ ਦੀ ਪੁਟਾਈ ਦਾ ਕੰਮ ਵੀ ਕਾਫ਼ੀ ਉੱਨਤ ਹੈ। ਉੱਤਰ-ਪੱਛਮੀ ਭਾਗ ਵਿਚ ਅੰਗੂਰਾਂ ਦੇ ਬਾਗ ਹਨ। ਸੂਲੀਨਾ ਅਤੇ ਇਸ ਦੇ ਨਾਲ ਲਗਦੇ ਇਕ ਹੋਰ ਨਗਰ ਪਹਿਲੀਆਂ ਰੋਮਨ ਨੌਆਬਾਦੀਆਂ ਵਿਚੋਂ ਸਨ। ਟੂਲਚਾ ਡਿਸਟ੍ਰਿਕਟ ਵਿਚ ਇਕ ਥਾਂ ਤੋਂ ਦੂਜੀ ਥਾਂ ਤੱਕ ਢੋ-ਢੁਆਈ ਤੇ ਆਵਾਜਾਈ ਰੇਲਾਂ ਅਤੇ ਮਹਾਂ ਮਾਰਗਾਂ ਰਾਹੀਂ ਹੁੰਦੀ ਹੈ।

45° 10′ ਉ. ਵਿਥ.; 28° 48′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 32

**ਟੂਲਚਾ** : ਸ਼ਹਿਰ—ਇਹ ਰੁਮਾਨੀਆ ਦੇ ਦੱਖਣ-ਪੂਰਬੀ ਖੇਤਰ ਦੇ ਟੂਲਚਾ ਡਿਸਟ੍ਰਿਕਟ ਦੀ ਰਾਜਧਾਨੀ ਅਤੇ ਪ੍ਰਾਚੀਨ ਸ਼ਹਿਰ ਹੈ। ਇਹ ਦਰਿਆ ਡੈਨਿਯੂਬ ਦੇ ਸੇਂਟ ਜਾਰਜ ਸ਼ਾਖ਼ਾ ਉਪਰ ਵਾਕਿਆ ਹੈ। ਇਸ ਸ਼ਹਿਰ ਦੀ ਬੁਨਿਆਦ ਸੱਤਵੀਂ ਸਦੀ ਈ. ਪੂ. ਦੌਰਾਨ ਮਾਈਲੀਟਸ ਦੇ ਯੂਨਾਨੀਆਂ ਨੇ ਰੱਖੀ। ਉਸ ਸਮੇਂ ਰੋਮਨ ਇਸ ਨੂੰ ਏਅਗੀਸਸ ਕਹਿੰਦੇ ਸਨ।

ਦਰਿਆ ਦੇ ਕੰਢੇ ਵਾਕਿਆ ਹੋਣ ਕਰਕੇ ਟੂਲਚਾ ਇਕ ਵਧੀਆ ਅੰਤਰ-ਖੇਤਰੀ ਬੰਦਰਗਾਹ ਵੀ ਹੈ ਜਿਸਦੀ ਰਸਾਈ ਕਾਲਾ ਸਾਗਰ ਤੱਕ ਹੈ। ਇਹ ਬੰਦਰਗਾਹ ਰੁਮਾਨੀਆ ਵਿਚ ਮੱਛੀ ਦਾ ਸਭ ਤੋਂ ਵੱਡਾ ਉਦਯੋਗਕ ਕੇਂਦਰ ਹੈ ਅਤੇ ਸੈਲਾਨੀ ਪੱਖ ਤੋਂ ਵੀ ਕਾਫ਼ੀ ਮਹੱਤਵਪੂਰਨ ਹੈ। ਇਥੋਂ ਦੇਸ਼ ਭਰ ਵਿਚ ਡੱਬਾਬੰਦ ਮੱਛੀ ਭੇਜੀ ਜਾਂਦੀ ਹੈ। ਸ਼ਹਿਰ ਵਿਚ ਹੋਰ ਭੋਜਨਾਂ ਦੀ ਪ੍ਰਾਸੈੱਸਿੰਗ ਦੇ ਉਦਯੋਗ ਵੀ ਸਥਾਪਿਤ ਹਨ।

ਆਬਾਦੀ—95,235 (1989)

45° 11′ ਉ. ਵਿਥ.; 28° 48′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 32

**ਟੂਲਰੀਮੀਆ** : ਇਹ ਇਕ ਛੂਤਕ ਬੀਮਾਰੀ ਹੈ ਜੋ ਮਨੁੱਖ ਨੂੰ ਸਹਿਆਂ ਜਾਂ ਕੁਤਰਨ ਪ੍ਰਾਣੀਆਂ ਜਿਨ੍ਹਾਂ ਵਿਚ ਪਹਿਲਾਂ ਹੀ ਇਸ ਬੀਮਾਰੀ ਦੀ ਲਾਗ ਹੁੰਦੀ ਹੈ, ਦੁਆਰਾ ਕੱਟੇ ਜਾਣ ਜਾਂ ਉਨ੍ਹਾਂ ਨੂੰ ਫੜਣ ਤੋਂ ਲਗ ਜਾਂਦੀ ਹੈ।

ਇਹ ਬੀਮਾਰੀ ਇਕ ਜੀਵਾਣੂ ਪਾਸਚੁਰੈਲਾ ਟਿਊਲੈਰੈਂਸਿਸ (Pasteurella tularensis) ਰਾਹੀਂ ਲਗਦੀ ਹੈ ਜੋ ਪਲੇਗ ਫੈਲਾਉਣ ਵਾਲੇ ਆਰਗੈਨਿਜ਼ਮ ਨਾਲ ਬਹੁਤ ਨੇੜੇ ਤੋਂ ਸਬੰਧਿਤ ਹੈ। ਐਰੀਜ਼ੋਨਾ ਦੇ ਇਕ ਵਿਗਿਆਨੀ ਡਾਕਟਰ ਐਨਸਿਲ ਮਾਰਟਿਨ ਨੇ ਇਸ ਲਾਗ ਦਾ 1907 ਵਿਚ ਪਤਾ ਲਗਾਇਆ ਅਤੇ ਇਸ ਦਾ ਜੰਗਲੀ ਸਹਿਆਂ ਦੀ ਖੱਲ ਲਾਹੁਣ ਅਤੇ ਇਨ੍ਹਾਂ ਨੂੰ ਭਰਨ ਸਮੇਂ ਲਗਣ ਬਾਰੇ ਦੱਸਿਆ। ਸੰਨ 1910 ਵਿਚ ਕੈਲਿਫ਼ੋਰਨੀਆ ਦੀ ਟੂਲੇਅਰ ਕਾਉਂਟੀ ਵਿਚ ਜੰਗਲੀ ਸ਼ਿਕਾਰੀ ਜੀਵ ਹਜ਼ਾਰਾਂ ਦੀ ਗਿਣਤੀ ਵਿਚ ਮਰ ਰਹੇ ਸਨ। ਸੰਯੁਕਤ ਰਾਜ ਅਮਰੀਕਾ ਦੀ ਸਿਹਤ ਸੇਵਾ ਦੇ ਦੋ ਖੋਜੀਆਂ ਨੇ ਇਸ ਬੀਮਾਰੀ ਦੇ ਫ਼ੈਲਾਉਣ ਵਾਲੇ ਜੀਵਾਣੂ ਨੂੰ ਨਿਖੇੜ ਲਿਆ ਅਤੇ ਇਸ਼ ਨੂੰ ਟੂਲਰੀਮੀਆ ਕਿਹਾ ਜਾਣ ਲਗਾ ਜੋ ਨਾਂ ਟੂਲੇਅਰ ਕਾਉਂਟੀ ਤੋਂ ਲਿਆ ਗਿਆ ਸੀ। ਇਸ ਤੋਂ ਬਾਅਦ ਡਾ. ਐਡਵਰਡ ਫ਼ਰੈਂਸਿਸ ਜੋ ਲੋਕ ਸਿਹਤ ਸੇਵਾ ਦਾ ਡਾਇਰੈਕਟਰ ਸੀ, ਉਸ ਨੇ ਵੀ ਅੱਗੇ ਖੋਜ ਕੀਤੀ ਕਿ ਇਹ ਬੀਮਾਰੀ ਲਾਗ ਵਾਲੇ ਸਹਿਆਂ ਦੇ ਸਪੱਰਸ਼ ਵਿਚ ਆਉਣ ਕਰਕੇ ਪੈਦਾ ਹੁੰਦੀ ਹੈ। ਕਈ ਹਾਲਤਾਂ ਵਿਚ ਇਹ ਚਿੱਚੜ ਜਾਂ ਮੱਖੀਆਂ ਦੇ ਕੱਟਣ ਨਾਲ ਵੀ ਪੈਦਾ ਹੋ ਜਾਂਦੀ ਹੈ।

ਇਸ ਬੀਮਾਰੀ ਦਾ ਸਭ ਤੋਂ ਵੱਡਾ ਸੋਮਾ ਸਹਿਆਂ ਨੂੰ ਹੱਥ ਲਗਣਾ ਹੀ ਹੈ। ਇਨ੍ਹਾਂ ਦਾ ਮੀਟ ਜੇਕਰ ਬਹੁਤ ਚੰਗੀ ਤਰ੍ਹਾਂ ਪਕਾ ਲਿਆ ਜਾਏ ਤਾਂ ਨੁਕਸਾਨਦਾਇਕ ਨਹੀਂ ਹੁੰਦਾ ਕਿਉਂਕਿ 54.5° ਸੈਂ. (130° ਫ਼ਾ.) ਤਾਪਮਾਨ ਤੇ ਇਸ ਬੀਮਾਰੀ ਦੇ ਸਾਰੇ ਜੀਵਾਣੂ ਮਰ ਜਾਂਦੇ ਹਨ।

ਟੂਲਰੀਮੀਆ ਜਦ ਸਰੀਰ ਤੇ ਪ੍ਰਗਟ ਹੁੰਦਾ ਹੈ ਤਾਂ ਇਕ ਅਲਸਰ (ਨਾਸੂਰ) ਵਰਗਾ ਫੋੜਾ ਆਮ ਤੌਰ ਤੇ ਉਸ ਜਗ੍ਹਾ ਪੈਦਾ ਹੋ ਜਾਂਦਾ ਹੈ ਜਿਥੋਂ ਦੀ ਇਹ ਜੀਵਾਣੂ ਸਰੀਰ ਵਿਚ ਦਾਖ਼ਲ ਹੋਏ ਹੁੰਦੇ ਹਨ। ਇਹ ਫੋੜਾ ਆਮ ਤੌਰ ਤੇ ਬੀਮਾਰੀ ਦੀ ਸ਼ੁਰੂਆਤ ਤੋਂ ਕੋਈ 4 ਤੋਂ 7 ਦਿਨ ਬਾਅਦ ਪ੍ਰਗਟ ਹੁੰਦਾ ਹੈ। ਇਸ ਤੋਂ ਬਾਅਦ ਸਿਰ ਦਰਦ, ਪੱਠਿਆਂ ਅਤੇ ਜੋੜਾਂ ਦੇ ਦਰਦ, ਕਮਜ਼ੋਰੀ, ਠੰਢ ਅਤੇ ਬੁਖ਼ਾਰ ਵੀ ਹੋ ਜਾਂਦਾ ਹੈ।

ਭਾਵੇਂ ਇਸ ਬੀਮਾਰੀ ਦੀ ਛੂਤ ਜੰਗਲੀ ਸਹੇ ਵਿਚ ਤਾਂ ਹੁੰਦੀ ਹੈ ਪ੍ਰੰਤੂ ਇਸ ਦੀ ਛੂਤ ਹਰੇਕ ਤਰ੍ਹਾਂ ਦੇ ਛੋਟੇ ਜੰਗਲੀ ਜਾਨਵਰਾਂ ਵਿਚ ਮਿਲਦੀ ਹੈ। ਵਿਸ਼ੇਸ਼ ਕਰਕੇ ਕਸਤੂਰੀ ਚੂਹਾ, ਉਪੋਸਮ, ਵਾਟਰ ਰੈਟ ਅਤੇ ਗਾਲੜ੍ਹ ਆਦਿ। ਬਿੱਲੀਆਂ ਅਤੇ ਭੇਡਾਂ ਵੀ ਇਸ ਦੀ ਲਾਗ ਫ਼ੈਲਾਉਣ ਲਈ ਜਾਣੀਆਂ ਗਈਆਂ ਹਨ।

ਇਸ ਦੇ ਬਚਾਅ ਲਈ ਇਹ ਜ਼ਰੂਰੀ ਹੈ ਕਿ ਜੋ ਵਿਅਕਤੀ ਸਹਿਆਂ ਜਾਂ ਖਰਗੋਸ਼ਾਂ ਨਾਲ ਸਪੱਰਸ਼ ਰਖਦੇ ਹੋਣ ਉਨ੍ਹਾਂ ਨੂੰ ਸੁਰੱਖਿਅਕ ਰਬੜ ਦੇ ਦਸਤਾਨੇ ਪਾਉਣੇ ਚਾਹੀਦੇ ਹਨ। ਜੇਕਰ ਕੋਈ ਸੋਜ ਜਾਂ ਸੈਕੰਡਰੀ ਲਾਗ ਕਿਸੇ ਕਟੀ ਹੋਈ ਜਗ੍ਹਾ ਦੇ ਦੁਆਲੇ ਪ੍ਰਗਟ ਹੋਵੇ ਜਾਂ ਫੋੜਾ ਪ੍ਰਗਟ ਹੋ ਜਾਵੇ ਤਾਂ ਜਲਦੀ ਡਾਕਟਰ ਦੀ ਸਲਾਹ ਲੈਣੀ ਚਾਹੀਦੀ ਹੈ।

ਉਨ੍ਹਾਂ ਲੋਕਾਂ ਲਈ ਜੋ ਸਹੇ ਦਾ ਸ਼ਿਕਾਰ ਕਰਦੇ ਹਨ ਇਹ ਯਾਦ ਰੱਖਣਾ ਬਹੁਤ ਹੀ ਜ਼ਰੂਰੀ ਹੈ ਕਿ ਜੋ ਸਹਾ ਹੌਲੀ ਭੱਜ ਰਿਹਾ ਹੋਵੇ ਉਹ ਬੀਮਾਰ ਹੋ ਸਕਦਾ ਹੈ ਅਤੇ ਇਸ ਨੂੰ ਛਡ ਹੀ ਦੇਣਾ ਚਾਹੀਦਾ ਹੈ।

ਟੂਲਰੀਮੀਆ ਦੇ ਇਲਾਜ ਲਈ ਸਟਰੈਪਟੋਮਾਈਸੀਨ ਬਹੁਤ ਜਲਦੀ ਹੀ ਫ਼ਾਇਦਾ ਕਰਦੀ ਹੈ। ਕਈ ਹੋਰ ਪ੍ਰਤਿ ਜੀਵਾਣੂ ਦਵਾਈਆਂ ਜਿਵੇਂ ਔਰੀਉਮਾਈਸੀਨ, ਕਲੋਰੋਮਾਈਸੀਟਿਨ ਅਤੇ ਟੈਰਾਮਾਈਸਿਨ ਵੀ ਅਸਰਦਾਇਕ ਸਿੱਧ ਹੋਈਆਂ ਹਨ। ਇਸ ਬੀਮਾਰੀ ਵਿਚ ਨਮੂਨੀਆ ਵੀ ਹੋ ਸਕਦਾ ਹੈ ਅਤੇ ਰੋਗੀ ਨੂੰ ਹਸਪਤਾਲ ਲਿਜਾਣਾ ਚਾਹੀਦਾ ਹੈ, ਅੰਤਰ-ਨਸ਼ੀ ਖ਼ੁਰਾਕ ਅਤੇ ਗੰਭੀਰ ਹਾਲਤਾਂ ਵਿਚ ਖ਼ੂਨ ਚੜ੍ਹਾਉਣਾ ਅਤੇ ਆੱਕਸੀਜਨ ਵੀ ਦੇਣੀ ਪੈ ਜਾਂਦੀ ਹੈ।

ਹ. ਪੁ.—ਦੀ ਨਿਊ ਇਲਸਟਰੇਟਿਡ ਮੈਡੀਕਲ ਐਂਡ ਹੈਲਥ ਐਨ. : 1285; ਫੈਮਿਲੀ ਮੈਡੀਕਲ ਡਿਕਸ਼ਨਰੀ : 377

**ਟੂਲਾ** : ਆਬਲਸਤ—ਇਹ ਰੂਸ ਦੀ ਇਕ ਆਬਲਸਤ ਹੈ ਜਿਸ ਨੇ ਕੇਂਦਰੀ ਰੂਸੀ ਉੱਚ-ਭੂਮੀਆਂ ਦਾ 25,700 ਵ. ਕਿ. ਮੀ. ਰਕਬਾ ਮਲਿਆ ਹੋਇਆ ਹੈ। ਇਥੋਂ ਦੀ ਆਬਾਦੀ 18,78,000 (1983) ਹੈ। ਢਾਲਵੇਂ ਜਿਹੇ ਪਹਾੜੀ ਖੇਤਰ ਨੂੰ ਬਹੁਤ ਸਾਰੀਆਂ ਦਰਿਆਈ ਘਾਟੀਆਂ ਅਤੇ ਖੋਰਾਂ ਨੇ ਜ਼ਰਖੇਜ਼ ਤੇ ਬੰਜਰ ਵੱਖ ਵੱਖ ਹਿੱਸਿਆਂ ਵਿਚ ਵੰਡਿਆ ਹੋਇਆ ਹੈ। 16ਵੀਂ ਸਦੀ ਦੌਰਾਨ ਖੇਤੀ-ਬਾੜੀ ਦੇ ਮੰਤਵ ਲਈ ਸੰਘਣੀਆਂ ਨੌਆਬਾਦੀਆਂ ਦੀ ਸਥਾਪਨਾ ਕਰਕੇ ਇਸ ਖੇਤਰ ਦੀ ਬਨਸਪਤੀ ਤੇ ਜੰਗਲ ਸਾਫ਼ ਕਰ ਦਿੱਤੇ ਗਏ। ਇਸ ਖੇਤਰ ਦਾ ਪੌਣ-ਪਾਣੀ ਮਹਾਂਦੀਪੀ ਕਿਸਮ ਦਾ ਹੈ।

ਇਥੋਂ ਦੀ ਵਾਹੀ ਪੂਰੀ ਆਧੁਨਿਕ ਢੰਗ ਦੀ ਹੈ। ਕਣਕ ਤੇ ਰਾਈ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਡੇਅਰੀ ਉਤਪਾਦਨ, ਪਸ਼ੂ-ਪਾਲਣ, ਬਾਗ਼ਬਾਨੀ, ਚੁਕੰਦਰ ਅਤੇ ਆਲੂ ਖੇਤੀਬਾੜੀ ਦੀਆਂ ਹੋਰ ਉਪਜਾਂ ਅਤੇ ਆਮਦਨੀ ਦੇ ਚੰਗੇ ਵਸੀਲੇ ਹਨ। 17ਵੀਂ ਸਦੀ ਤੋਂ ਇਸ ਖੇਤਰ ਵਿਚ ਧਾਤ ਉਦਯੋਗ ਉੱਨਤ ਹੋ ਗਿਆ ਸੀ ਅਤੇ ਵੀਹਵੀਂ ਸਦੀ ਵਿਚ ਇੰਜੀਨੀਅਰਿੰਗ ਅਤੇ ਰਸਾਇਣਿਕ ਉਦਯੋਗਾਂ ਨੇ ਵੀ ਕਾਫ਼ੀ ਤਰੱਕੀ ਕੀਤੀ ਹੈ।

ਹ. ਪੁ.—ਐਨ. ਬ੍ਰਿ. ਮਾ. 12 : 32

**ਟੂਲਾ** : ਸ਼ਹਿਰ—ਇਹ ਰੂਸ ਦੀ ਟੂਲਾ ਆਬਲਸਤ ਦਾ ਪ੍ਰਸ਼ਾਸਕੀ ਸ਼ਹਿਰ ਹੈ ਜਿਹੜਾ ਮਾਸਕੋ ਤੋਂ 205 ਕਿ. ਮੀ. ਦੱਖਣ ਵੱਲ ਊਪਾ ਦਰਿਆ ਦੇ ਕੰਢੇ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਬੁਨਿਆਦ ਬਾਰ੍ਹਵੀਂ ਸਦੀ ਦੇ ਮੱਧ ਦੌਰਾਨ ਰੱਖੀ ਗਈ। ਉਸ ਸਮੇਂ ਇਸ ਦਾ ਨਾਂ ਟੈਡੂਲਾ ਸੀ। 14ਵੀਂ ਤੇ 15ਵੀਂ ਸਦੀ ਦੌਰਾਨ ਤਾਤਾਰ ਅਤੇ ਲਿਥੂਏਨੀਅਨ ਲੋਕ ਇਥੇ ਲਗਾਤਾਰ ਹਮਲੇ ਕਰਦੇ ਰਹੇ। 16ਵੀਂ ਸ਼ਦੀ

ਵਿਚ ਤਾਤਾਰਾਂ ਦੇ ਹਮਲਿਆਂ ਨੂੰ ਰੋਕਣ ਲਈ ਸੁਰੱਖਿਆ ਪੱਟੀ ਨਿਸ਼ਚਿਤ ਕੀਤੀ ਗਈ। ਸੰਨ 1552 ਵਿੱਚ ਇਸ ਸ਼ਹਿਰ ਨੂੰ ਤਾਤਾਰਾਂ ਦੇ ਹਮਲੇ ਤੋਂ ਪੂਰੀ ਤਰ੍ਹਾਂ ਸੁਰੱਖਿਅਤ ਰੱਖਿਆ ਗਿਆ। 17ਵੀਂ ਸਦੀ ਵਿਚ ਟੂਲਾ ਸ਼ਹਿਰ ਲੋਹੇ ਦੇ ਕੰਮ ਵਿਚ ਰੂਸ ਦੇ ਪ੍ਰਮੁੱਖ ਸ਼ਹਿਰ ਵਿਚ ਆ ਗਿਆ ਸੀ। ਸੰਨ 1712 ਵਿਚ ਰੂਸ ਦੀ ਸਭ ਤੋਂ ਪਹਿਲੀ ਅਸਲਾ ਫ਼ੈਕਟਰੀ ਵੀ ਇਸੇ ਸ਼ਹਿਰ ਵਿਚ ਸਥਾਪਿਤ ਕੀਤੀ ਗਈ।

ਅਜੋਕੇ ਟੂਲਾ ਵਿਖੇ ਇੰਜੀਨੀਅਰੀ ਸਬੰਧੀ ਕਈ ਤਰ੍ਹਾਂ ਦੇ ਉਦਯੋਗ ਸਥਾਪਿਤ ਹਨ। ਸ਼ਹਿਰ ਦੇ ਨਜ਼ਦੀਕ ਹੀ ਖਾਣਾਂ ਵਿਚੋਂ ਭੂਰਾ ਕੋਲਾ ਕੱਢਿਆ ਜਾਂਦਾ ਹੈ ਜਿਸ ਦੀ ਵਰਤੋਂ ਇਥੋਂ ਦੀਆਂ ਤੇ ਹੋਰਨਾਂ ਥਾਵਾਂ ਦੀਆਂ ਰਸਾਇਣਿਕ ਫ਼ੈਕਟਰੀਆਂ ਵਿਚ ਹੁੰਦੀ ਹੈ। ਸਮੋਵਰ (ਰੂਸੀ ਚਾਹਦਾਨੀ) ਇਥੇ ਦਾ ਪੁਰਾਣਾ ਨਿਰਮਾਣ ਹੈ। ਇਥੇ ਮਕੈਨੀਕੀ, ਖਾਣ-ਉਦਯੋਗ ਅਤੇ ਅਧਿਆਪਕ ਸਿਖਲਾਈ ਵਿਸ਼ਿਆਂ ਸਬੰਧੀ ਸੰਸਥਾਵਾਂ ਕਾਇਮ ਕੀਤੀਆਂ ਗਈਆਂ ਹਨ। ਹਥਿਆਰਾਂ ਦੇ ਇਤਿਹਾਸ ਸਬੰਧੀ ਜਾਣਕਾਰੀ ਦੇਣ ਲਈ ਇਥੇ 1724 ਵਿਚ ਇਕ ਅਜਾਇਬ ਘਰ ਸਥਾਪਿਤ ਕੀਤਾ ਗਿਆ।

16ਵੀਂ ਸਦੀ ਦਾ ਕਰੈਮਲਿਨ (ਜ਼ਾਰ ਦਾ ਕਿਲਾ), ਪੁਰਾਣੇ ਗਿਰਜੇ ਅਤੇ ਟਾਊਨ ਹਾਲ ਆਦਿ ਵਰਗੀਆਂ ਬਹੁਤ ਸਾਰੀਆਂ ਇਮਾਰਤਾਂ ਇਥੋਂ ਦੇ ਮੱਧ-ਕਾਲੀ ਇਤਿਹਾਸ ਦੀਆਂ ਲਖਾਇਕ ਹਨ। ਟੂਲਾ ਸ਼ਹਿਰ ਦੇ ਨਾਲ ਹੀ 14 ਕਿ. ਮੀ. ਦੇ ਫ਼ਾਸਲੇ ਤੇ 'ਯਾਸਨਾਇਆ ਪਾਲਿਆਨਾ' (Yasnaya Polyana) ਮਹਾਨ ਲੇਖਕ ਲੀਓਟਾਲਸਟਾਏ ਦਾ ਘਰ ਟੂਲਾ ਦੀ ਮਹੱਤਤਾ ਨੂੰ ਹੋਰ ਵੀ ਚਾਰ ਚੰਨ ਲਾਉਂਦਾ ਹੈ।

ਆਬਾਦੀ—5,43,600 (1991)

54° 12′ ਉ. ਵਿਥ.; 37° 37′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 12 : 32; ਐਨ. ਅਮੈ. 27 : 209

**ਟੂਲਾਗੀ** : ਇਹ ਦੱਖਣ-ਪੱਛਮੀ ਸ਼ਾਂਤ ਮਹਾਂਸਾਗਰ ਵਿਚ ਸਾਲੋਮਨ ਦੀਪ-ਸਮੂਹ ਦਾ ਇਕ ਟਾਪੂ ਹੈ। ਇਸ ਟਾਪੂ ਦਾ ਕੁੱਲ ਘੇਰਾ 5 ਕਿ. ਮੀ. ਹੈ ਅਤੇ ਆਬਾਦੀ 1,353 (1981) ਹੈ। ਟੂਲਾਗੀ ਇਥੋਂ ਦਾ ਮੁੱਖ ਸ਼ਹਿਰ ਹੈ ਜਿਹੜਾ ਇਸ ਦੀਪ ਦੇ ਦੱਖਣ-ਪੂਰਬੀ ਸਾਹਿਲ ਤੇ ਵਾਕਿਆ ਹੈ। ਸੰਨ 1893 ਵਿਚ ਇਸ ਨੂੰ ਬ੍ਰਿਟਿਸ਼ ਸਾਲੋਮਨ ਆਈਲੈਂਡਜ਼ ਪ੍ਰੋਟੈਕਟੋਰੇਟ ਦੀ ਰਾਜਧਾਨੀ ਸਥਾਪਿਤ ਕੀਤਾ ਗਿਆ। ਸੰਨ 1942 ਵਿਚ ਜਾਪਾਨੀਆਂ ਨੇ ਇਸ ਸ਼ਹਿਰ ਨੂੰ ਤਬਾਹ ਕਰ ਦਿੱਤਾ ਜਿਸ ਕਰਕੇ ਟੂਲਾਗੀ ਦੀ ਜਗ੍ਹਾ ਰਾਜਧਾਨੀ ਨਵੇਂ ਸਥਾਪਿਤ ਕੀਤੇ ਹੋਨੀਆਰਾ ਸ਼ਹਿਰ ਵਿਖੇ ਤਬਦੀਲ ਕੀਤੀ ਗਈ। ਹੋਨੀਆਰਾ ਸ਼ਹਿਰ ਟੂਲਗੀ ਵਿਚ ਵਹਿੰਦੀ ਗਵਾਦਾਲ ਨਹਿਰ ਦੇ ਕੰਢੇ ਵਾਕਿਆ ਹੈ।

ਹ. ਪੁ.—ਐਨ. ਬ੍ਰਿ. ਮਾ. 12 : 32

**ਟੂਲੂਜ਼** : ਇਹ ਫ਼ਰਾਂਸ ਦੇ ਲੈਂਗਡਾਕ ਰੂਸੀਓਨ ਖੇਤਰ ਦੇ ਓਤ ਗ੍ਰਾਨ ਡਿਪਾਰਟਮੈਂਟ ਦੀ ਰਾਜਧਾਨੀ ਹੈ। ਇਹ ਸ਼ਹਿਰ ਪਿਰੇਨੀ ਦੀਆਂ ਨੀਵੀਆਂ ਪਹਾੜੀਆਂ ਵਿਚਕਾਰ ਗਰਾਨ ਦਰਿਆ ਉੱਪਰ ਵਾਕਿਆ ਹੈ। ਇਥੋਂ ਇਹ ਦਰਿਆ ਉੱਤਰ-ਪੱਛਮੀ ਦਿਸ਼ਾ ਵੱਲ ਮੋੜ ਕੱਟਦਾ ਹੈ।

ਟੂਲੂਜ਼ ਸ਼ਹਿਰ ਦੀ ਨੀਂਹ ਚੌਥੀ ਸਦੀ ਈਸਵੀ-ਪੂਰਵ ਦੇ ਨੇੜੇ-ਤੇੜੇ ਰੱਖੀ ਗਈ। 106 ਈ. ਪੂ. ਵਿਚ ਇਹ ਰੋਮਨਾਂ ਦੇ ਕਬਜ਼ੇ ਵਿਚ ਆ ਗਿਆ ਅਤੇ ਇਸ ਦੌਰਾਨ ਇਸਨੂੰ ਟਾਲੋਸਾ ਕਿਹਾ ਜਾਂਦਾ ਸੀ। ਸੰਨ 419 ਤੋਂ 507 ਦੌਰਾਨ ਇਹ ਵਿਸੀਗੋਥ ਰਾਜਿਆਂ ਦੀ ਰਾਜਧਾਨੀ ਰਿਹਾ। ਸੰਨ 508 ਵਿਚ ਕਲੋਵਿਸ ਦੇ ਕਬਜ਼ੇ ਵਿਚ ਚਲਾ ਗਿਆ ਅਤੇ ਮੈਰੋਵਿੰਜੀ ਬਾਦਸ਼ਾਹਤ ਵਿਚ ਸ਼ਾਮਲ ਕੀਤਾ ਗਿਆ। ਸੰਨ 721 ਵਿਚ ਇਹ ਐਕਵੀਟੇਨ ਦੀ ਕਾਰਲੋਵਿੰਜੀ ਬਾਦਸ਼ਾਹਤ ਦਾ ਮੁੱਖ ਸ਼ਹਿਰ ਬਣਿਆ। ਸੰਨ 778 ਤੋਂ ਪਿੱਛੋਂ ਇਹ ਟੂਲੂਜ਼ ਦੀ ਜਾਗੀਰਦਾਰੀ ਕਾਉਂਟੀ ਅਧਿਕਾਰ ਖੇਤਰ ਦਾ ਪ੍ਰਸ਼ਾਸਕੀ ਸ਼ਹਿਰ ਮੁਕੱਰਰ ਹੋਇਆ। ਤੇਰ੍ਹਵੀਂ ਸਦੀ ਵਿਚ ਧਰਮ-ਧਰੋਹ ਜਹਾਦ ਖੜ੍ਹਾ ਹੋਇਆ ਜਿਸ ਨੂੰ ਇਥੋਂ ਦੇ ਕਾਊਂਟਾਂ ਨੇ ਕਾਮਯਾਬੀ ਨਾਲ ਦਬਾਅ ਦਿੱਤਾ। ਇਸ ਪਿੱਛੋਂ ਇਥੇ ਬਹੁਤ ਸਾਰੀਆਂ ਧਾਰਮਿਕ ਇਮਾਰਤਾਂ ਬਣਾਈਆਂ ਗਈਆਂ। ਇਸ ਤੋਂ ਬਿਨਾਂ 1229 ਈ. ਵਿਚ ਟੂਲੂਜ਼ ਯੂਨੀਵਰਸਿਟੀ ਦੀ ਬੁਨਿਆਦ ਵੀ ਰੱਖੀ। ਸੰਨ 1420 ਵਿਚ ਇਥੇ ਪਾਰਲੀਮੈਂਟ ਸਥਾਪਿਤ ਕੀਤੀ ਗਈ। 16ਵੀਂ ਸਦੀ ਦੌਰਾਨ ਹੋਣ ਵਾਲੀਆਂ ਧਾਰਮਕ ਜੰਗਾਂ ਵਿਚ ਟੂਲੂਜ਼ ਸ਼ਹਿਰ ਕੈਥੋਲਿਕ ਲੀਗ ਦੇ ਨਾਲ ਰਿਹਾ। 10 ਅਪ੍ਰੈਲ, 1814 ਨੂੰ ਸ਼ਹਿਰ ਦੇ ਬਾਹਰ ਅੰਤਲੀ ਪ੍ਰਾਇਦੀਪੀ ਜੰਗ ਲੜੀ ਗਈ ਜਿਸ ਵਿਚ ਬਰਤਾਨੀਆ ਨੇ ਫ਼ਰਾਂਸ ਉੱਪਰ ਜਿੱਤ ਹਾਸਲ ਕੀਤੀ ਸੀ। ਦੂਜੀ ਵੱਡੀ ਜੰਗ ਵਿਚ ਨਵੰਬਰ, 1942 ਤੋਂ 44 ਤੱਕ ਇਥੇ ਜਰਮਨਾਂ ਦਾ ਕਬਜ਼ਾ ਰਿਹਾ।

ਦਰਿਆ ਦੇ ਸੱਜੇ ਕੰਢੇ ਵੱਲ ਦੇ ਮੱਧ ਕਾਲੀ ਨਿਰਮਿਤ ਉਪ-ਨਗਰਾਂ ਵਾਲੇ ਥਾਂ ਤੇ ਟੂਲੂਜ਼ ਸ਼ਹਿਰ ਦਾ ਅਜੋਕਾ ਵਪਾਰਕ ਕੇਂਦਰ ਹੈ। ਸ਼ਹਿਰ ਦਾ ਅੰਦਰਲਾ ਡਿਗਦਾ ਜਾ ਰਿਹਾ ਹਿੱਸਾ ਆਧੁਨਿਕ ਸ਼ਹਿਰ ਦੇ ਰੂਪ ਵਿਚ ਬਦਲਿਆ ਗਿਆ ਹੈ ਜਿਹੜਾ ਆਪਣੇ ਆਪ ਵਿਚ ਹੀ ਇਕ ਨਮੂਨਾ ਹੈ। ਖੱਬੇ ਕੰਢੇ ਵੱਲ ਨੀਵੇਂ ਸਥਿਤ ਸ਼ਹਿਰੀ ਹਿੱਸੇ ਵਿਚ ਚੌਥੀ ਸਦੀ ਦਾ ਬਿਸ਼ਪ ਖੇਤਰ ਆਉਂਦਾ ਹੈ। ਇਸ ਵਿਚ ਮੱਧ ਕਾਲ ਦੇ ਬਹੁਤ ਸਾਰੇ ਮਹੱਤਵਪੂਰਨ ਗਿਰਜੇ ਸ਼ਾਮਲ ਹਨ। ਇਨ੍ਹਾਂ ਤੋਂ ਬਿਨਾਂ ਇਥੋਂ ਦਾ ਟਾਊਨ ਹਾਲ, ਕੋਰਟ ਹਾਊਸ, ਅਜਾਇਬ ਘਰ, ਪ੍ਰੇਖਣਸ਼ਾਲਾ ਤੇ ਬਨਸਪਤੀ ਬਾਗ਼ ਆਦਿ ਅਨੇਕਾਂ ਹੀ ਵਰਣਨਯੋਗ ਥਾਵਾਂ ਹਨ। ਅਜੋਕੇ ਸ਼ਹਿਰ ਵਿਚ ਬਹੁਤ ਸਾਰੇ ਕਿੱਤਾਪਰਕ ਪੇਸ਼ਾਵਰ ਅਤੇ ਤਕਨੀਕੀ ਸਿੱਖਿਆ ਸਕੂਲ ਤੇ ਅਕਾਦਮੀਆਂ ਸਥਾਪਿਤ ਹਨ।

ਵਪਾਰਕ ਨੁਕਤਾ-ਨਿਗਾਹ ਤੋਂ ਟੂਲੂਜ਼ ਨੇ ਰੇਲ-ਮਾਰਗ ਬਣਨ ਉਪਰੰਤ (19ਵੀਂ ਸਦੀ ਦੌਰਾਨ) ਵਪਾਰ ਵਿਚ ਤੇਜ਼ੀ ਨਾਲ ਉੱਨਤੀ ਕੀਤੀ। ਹੁਣ ਇਥੇ ਰਸਾਇਣਿਕ ਪਦਾਰਥ ਤਿਆਰ ਕਰਨ, ਹਵਾਈ ਜਹਾਜ਼ ਬਣਾਉਣ ਵਰਗੇ ਉਦਯੋਗ ਸਥਾਪਿਤ ਹਨ। ਇਥੋਂ ਦਾ ਏਅਰੋਸਪੇਸ ਉਦਯੋਗ ਸਭ ਤੋਂ ਵੱਧ ਤੱਰਕੀ ਤੇ ਹੈ।

ਯੁੱਧ ਕਲਾ ਪੱਖੋਂ ਵਧੀਆ ਸਥਿਤੀ ਕਾਰਨ ਟੂਲੂਜ਼ ਰੂਮ ਸਾਗਰ ਅਤੇ ਐਕਵੀਟੇਨ ਬੇਸਿਨ ਵਿਚਕਾਰ ਇਕ ਵਪਾਰਕ ਕੇਂਦਰ ਦਾ ਵਧੀਆ ਕੰਮ ਸਾਰਦਾ ਹੈ।

ਆਬਾਦੀ – 3,65, 933 (1990)

43° 37′ ਉ. ਵਿਥ.; 1° 27′ ਪੂ. ਲੰਬ.

ਹ. ਪੁ. -ਐਨ. ਬ੍ਰਿ. ਮਾ. 11 : 868; ਹਿੰ. ਵਿ. ਕੋ. 5 : 153

**ਟੂਲੂਜ਼ ਖ਼ਾਨਦਾਨ** : ਇਹ ਦੱਖਣੀ ਫ਼ਰਾਂਸ ਦਾ ਇਕ ਪ੍ਰਸਿੱਧ ਖ਼ਾਨਦਾਨ ਹੋਇਆ ਹੈ। ਇਸ ਖ਼ਾਨਦਾਨ ਦੇ ਬੰਦੇ ਅਕਵਤਾਨ ਦੇ ਮਹੱਤਵਪੂਰਨ ਜਾਗੀਰਦਾਰਾਂ ਵਿਚੋਂ ਸਨ। ਇਨ੍ਹਾਂ ਨੂੰ 849 ਈ. ਵਿਚ ਬਾਦਸ਼ਾਹ ਚਾਰਲਸ ਦੂਜੇ ਨੇ ਕਾਉਂਟ ਦੀ ਉਪਾਧੀ ਦਿੱਤੀ। ਇਨ੍ਹਾਂ ਦੇ ਵਾਰਸ ਮਹੱਤਵਪੂਰਨ ਤਬਦੀਲੀਆਂ ਹੋਣ ਦੇ ਬਾਵਜੂਦ ਲਾਂਗਡਾੱਕ ਅਤੇ ਉਸਦੇ ਨਾਲ ਲਗਦੇ ਹਿੱਸਿਆਂ ਵਿਚ ਆਜ਼ਾਦ ਰਾਜਿਆਂ ਵਾਂਗ ਰਹਿੰਦੇ ਸਨ ਪਰ ਇਨ੍ਹਾਂ ਦੀਆਂ ਧਾਰਮਿਕ ਮੁਹਿੰਮਾਂ, ਆਪਣੀਆਂ ਹੀ ਜਾਗੀਰਦਾਰੀਆਂ ਦੀ ਉੱਨਤੀ, ਨਾਲ ਦੇ ਖ਼ਾਨਦਾਨਾਂ ਨਾਲ ਕੋਈ ਨਾ ਕੋਈ ਝਗੜਾ, ਫ਼ਰਾਂਸੀਸੀ ਬਾਦਸ਼ਾਹਾਂ ਦਾ ਉਨ੍ਹਾਂ ਨਾਲ ਈਰਖਾ ਕਰਨਾ

ਆਦਿ ਅਜਿਹੇ ਕਾਰਨ ਸਨ ਜਿਨ੍ਹਾਂ ਨੇ ਇਸ ਖ਼ਾਨਦਾਨ ਨੂੰ ਬਹੁਤੀ ਦੇਰ ਮਹੱਤਵਪੂਰਨ ਨਹੀਂ ਰਹਿਣ ਦਿੱਤਾ ਅਤੇ 1249 ਈ. ਵਿਚ ਅਖ਼ੀਰਲੇ ਕਾਉਂਟ ਦੀ ਮੌਤ ਤੋਂ ਪਹਿਲਾਂ ਹੀ ਇਨ੍ਹਾਂ ਦਾ ਰੁਤਬਾ ਬਹੁਤ ਘੱਟ ਗਿਆ ਸੀ। ਇਸ ਖ਼ਾਨਦਾਨ ਵਿਚ ਪ੍ਰਸਿੱਧ ਕਾਉਂਟ ਰੇਮੰਡ ਚੌਥਾ, ਐਲਫਾਂਸ ਪਹਿਲਾ, ਜਾਰਡੇਨ, ਰੇਮੰਡ ਛੇਵਾਂ ਅਤੇ ਰੇਮੰਡ ਸੱਤਵਾਂ ਹੋਏ ਹਨ।

ਹ. ਪੁ.-ਐਨ. ਬ੍ਰਿ. ਮਾ. 10 : 66

**ਟੂਲੂਜ਼ ਯੂਨੀਵਰਸਿਟੀ** : ਫ਼ਰਾਂਸ ਦੇ ਦੱਖਣ ਵਿਚ ਟੂਲੂਜ਼ ਸ਼ਹਿਰ ਵਿਚ ਸਥਾਪਿਤ ਇਹ ਇਕ ਬਹੁਤ ਪੁਰਾਣੀ ਯੂਨੀਵਰਸਿਟੀ ਹੈ। ਇਸ ਦਾ ਪ੍ਰਬੰਧ ਸਿੱਖਿਆ ਮਹਿਕਮੇ ਦੇ ਅਧੀਨ ਹੈ। ਇਸ ਯੂਨੀਵਰਸਿਟੀ ਦੀ ਨੀਂਹ 1229 ਵਿਚ ਰੱਖੀ ਗਈ। ਇਥੇ ਅਨੇਕਾਂ ਵਿਸ਼ਿਆਂ ਦੀ ਵਿੱਦਿਆ ਦਾ ਚੰਗਾ ਪ੍ਰਬੰਧ ਹੋਣ ਦੇ ਬਾਵਜੂਦ ਵੀ ਟੂਲੂਜ਼ ਨੂੰ ਕਾਨੂੰਨ-ਵਿੱਦਿਆ ਦੇ ਸਕੂਲ ਦੇ ਤੌਰ ਤੇ ਪ੍ਰਸਿੱਧੀ ਹਾਸਲ ਹੋਈ। ਫ਼ਰਾਂਸੀਸੀ ਬਗ਼ਾਵਤ ਦੌਰਾਨ ਇਸ ਯੂਨੀਵਰਸਿਟੀ ਦੇ ਕੰਮ-ਕਾਜ ਨੂੰ ਕਾਫ਼ੀ ਧੱਕਾ ਲੱਗਿਆ ਪਰ ਫਿਰ ਵੀ ਵੱਖ ਵੱਖ ਵਿਸ਼ਿਆਂ ਦੇ ਵਿਭਾਗਾਂ ਦਾ ਕੰਮ ਚਲਦਾ ਰਿਹਾ ਅਤੇ 1896 ਵਿਚ ਇਸ ਨੂੰ ਯੂਨੀਵਰਸਿਟੀ ਦੇ ਰੂਪ ਵਿਚ ਮੁੜ ਉਸਾਰਿਆ ਗਿਆ। ਹੁਣ ਇਥੇ ਕਾਨੂੰਨ, ਸਾਹਿਤ, ਮੈਡੀਸਨ, ਫ਼ਾਰਮੇਸੀ ਅਤੇ ਵਿਗਿਆਨ ਦੇ ਵਿਭਾਗ ਸਥਾਪਿਤ ਹਨ। 1970 ਵੇਂ ਦਹਾਕੇ ਵਿਚ 35000 ਦੇ ਕਰੀਬ ਵਿਦਿਆਰਥੀ ਵਿੱਦਿਆ ਪ੍ਰਾਪਤ ਕਰ ਰਹੇ ਸਨ। 1960 ਵੇਂ ਦਹਾਕੇ ਦੌਰਾਨ ਫ਼ਰਾਂਸ ਵਿਚ ਵਿਆਪਕ ਰੂਪ ਵਿਚ ਸਿੱਖਿਆ-ਨੀਤੀ ਵਿਚ ਕੀਤੇ ਸੁਧਾਰ ਅਧੀਨ ਇਸ ਯੂਨੀਵਰਸਿਟੀ ਨੂੰ ਕਾਫ਼ੀ ਹੱਦ ਤੀਕ ਖ਼ੁਦਮੁਖ਼ਤਾਰੀ ਦੇ ਹੱਕ ਦਿੱਤੇ ਗਏ ਅਤੇ ਯੂਨੀਵਰਸਿਟੀ ਦਾ ਸਮੁੱਚੇ ਰੂਪ ਵਿਚ ਪੁਨਰਗਠਨ ਕੀਤਾ ਗਿਆ।

ਹ. ਪੁ.-ਐਨ. ਅਮੈ. 26 : 874

**ਟੂਲੂਜ਼-ਲੌਟ੍ਰੈਕ, ਹੈਨਰੀ ਡੀ** : ਫ਼ਰਾਂਸ ਦੇ ਇਸ ਚਿੱਤਰਕਾਰ ਅਤੇ ਲਿਥੋਗ੍ਰਾਫ਼ਰ ਦਾ ਜਨਮ 24 ਨਵੰਬਰ, 1864 ਨੂੰ ਆਲਬੀ (Albi) ਵਿਖੇ ਹੋਇਆ। ਇਸ ਨੇ ਨਵੇਂ ਤਰ੍ਹਾਂ ਦੇ ਵਿਸ਼ਿਆਂ ਦੀ ਵਰਤੋਂ ਰਾਹੀਂ 19ਵੀਂ ਸਦੀ ਦੇ ਅਖ਼ੀਰ ਅਤੇ 20ਵੀਂ ਸਦੀ ਦੇ ਸ਼ੁਰੂ ਵਿਚ ਫ਼ਰਾਂਸੀਸੀ ਕਲਾ ਤੇ ਬਹੁਤ ਪ੍ਰਭਾਵ ਪਾਇਆ। ਸੰਨ 1872 ਵਿਚ ਇਹ ਪਹਿਲੀ ਵਾਰ ਪੈਰਿਸ ਗਿਆ ਅਤੇ ਇਥੇ ਹੀ ਇਸ ਨੇ ਲੀਓਨ ਬੋਨੇ ਅਤੇ ਫਰਨੈਂਡ ਕੋਰਮਨ ਤੋਂ ਸਿੱਖਿਆ ਪ੍ਰਾਪਤ ਕੀਤੀ। ਇਥੇ ਹੀ ਇਸ ਨੇ ਚਿੱਤਰਕਾਰੀ ਨੂੰ ਪੇਸ਼ਾ ਬਣਾਇਆ। ਇਕ ਸਾਲ ਬਾਅਦ ਇਸ ਨੇ ਆਪਣਾ ਸਟੂਡੀਓ ਖੋਲ੍ਹਿਆ।

ਜੁਆਨੀ ਵਿਚ ਦੋ ਹਾਦਸਿਆਂ ਦੇ ਵਾਪਰਨ ਕਾਰਨ ਇਸ ਦੀਆਂ ਲੱਤਾਂ ਬੇਡੌਲ ਹੋ ਗਈਆਂ ਅਤੇ ਬਾਅਦ ਵਿਚ ਨਸ਼ਈਪੁਣੇ ਅਤੇ ਦਿਮਾਗ਼ੀ ਕਮਜ਼ੋਰੀ ਕਾਰਨ ਇਹ ਬਹੁਤ ਕਮਜ਼ੋਰ ਹੋ ਗਿਆ। ਇਸ ਦੀ ਮੌਲਿਕਤਾ ਦਾ ਇਸਦੇ ਬਣਾਏ ਪੋਸਟਰਾਂ ਤੋਂ ਪਤਾ ਚਲਦਾ ਹੈ। ਸੰਨ 1891 ਵਿਚ ਇਸ ਨੇ ਆਪਣਾ ਪਹਿਲਾ ਪੋਸਟਰ ਬਣਾਇਆ। ਇਹ ਜਾਪਾਨੀ ਪ੍ਰਿੰਟਾਂ ਤੋਂ ਵੀ ਬਹੁਤ ਪ੍ਰਭਾਵਿਤ ਹੋਇਆ। ਸੰਨ 1892 ਤੋਂ ਬਾਅਦ ਇਸ ਦਾ ਝੁਕਾਅ ਲਿਥੋਗ੍ਰਾਫ਼ੀ ਵੱਲ ਹੋ ਗਿਆ। ਇਸ ਨੇ ਆਪਣੀ ਜ਼ਿੰਦਗੀ ਦੇ ਅਖ਼ੀਰਲੇ ਦਹਾਕੇ ਵਿਚ 300 ਤੋਂ ਵੀ ਵੱਧ ਲਿਥੋਗ੍ਰਾਫ਼ਾਂ ਦੀ 11 ਪ੍ਰਿੰਟਾਂ ਵਿਚ 'ਲੀ ਕੈਫੇ ਕਾਨਸਰਟ' (1893) ਨਾਮੀ ਇਕ ਚਿੱਤਰਾਵਲੀ ਤਿਆਰ ਕੀਤੀ। ਲਿਥੋਗ੍ਰਾਫਰ ਵਜੋਂ ਇਸ ਨੇ ਸੁਤੰਤਰ ਤੌਰ ਤੇ ਪ੍ਰਿੰਟ ਬਣਾਉਣ ਤੋਂ ਇਲਾਵਾ ਕਈ ਕਿਤਾਬਾਂ ਲਈ ਚਿੱਤਰ ਅਤੇ ਇਸ਼ਤਿਹਾਰ ਬਣਾਏ। ਇਹ ਪਹਿਲਾ ਕਲਾਕਾਰ ਸੀ ਜਿਸਨੇ ਇਸ ਪਦਵੀ ਤੇ ਇਸ ਤਰ੍ਹਾਂ ਦਾ ਕੰਮ ਕੀਤਾ ਅਤੇ ਇੰਗਲੈਂਡ ਅਤੇ ਸੰਯੁਕਤ ਰਾਜ ਦੇ ਕੰਮ ਤੇ ਪ੍ਰਭਾਵ



**ਹੈਨਰੀ ਡੀ ਟੂਲੂਜ਼ ਲੌਟ੍ਰੈਕ ਦਾ ਬਣਾਇਆ ਇਕ ਚਿੱਤਰ**

ਪਾਇਆ। ਇਸ ਨੇ ਕਈ ਰਸਾਲਿਆਂ ਲਈ ਵੀ ਕਾਰਟੂਨ ਬਣਾਏ। ਇਸਨੇ ਵੇਸ਼ਵਾਵਾਂ ਅਤੇ ਉਨ੍ਹਾਂ ਦੇ ਗਾਹਕਾਂ ਦੇ ਵਰਤਾਉ ਦਾ ਨਿਰੀਖਣ ਕਰਕੇ ਉਸ ਆਧਾਰ ਤੇ 11 ਚਿੱਤਰ ਬਣਾਏ ਜਿਨ੍ਹਾਂ ਵਿਚੋਂ 'ਐਟ ਦੀ ਸੈਲੂਨ' ਪ੍ਰਮੁੱਖ ਹੈ।

ਆਪਣੇ 37 ਵੇਂ ਜਨਮ ਦਿਨ ਤੋਂ ਤਕਰੀਬਨ ਤਿੰਨ ਮਹੀਨੇ ਪਹਿਲਾਂ 9 ਸਤੰਬਰ, 1901 ਨੂੰ ਇਸਦੀ ਮੌਤ ਹੋ ਗਈ।

'ਪੋਰਟ੍ਰੇਟ ਆਫ਼ ਮਿਸਿਜ਼ ਸੁਜ਼ਾਨ V (1885), 'ਗਰਲ ਇਨ ਦੀ ਆਰਟਿਸਟਸ ਸਟੂਡੀਓ' (1888), 'ਇਨ ਦੀ ਸਰਕਸ ਫਰਨੈਂਡੋ : ਦੀ ਰਿੰਗਮਾਸਟਰ' (1888), 'ਵੂਮਨ ਇਨ ਏ ਬ੍ਰੱਥਲ' (1895), 'ਐਟ ਦੀ ਬਾਰ' (1898) ਆਦਿ ਇਸ ਦੇ ਕੁੱਝ ਪ੍ਰਸਿੱਧ ਚਿੱਤਰ ਹਨ। ਇਸ ਦੀਆਂ ਵਧੇਰੀਆਂ ਕਿਰਤਾਂ ਫ਼ਰਾਂਸ ਦੇ ਆਲਬੀ ਮਿਊਜ਼ੀਅਮ ਅਤੇ ਸੰਯੁਕਤ ਰਾਜ ਦੇ ਆਰਟ ਇਨਸਟੀਚਿਊਟ ਆਫ਼ ਸ਼ਿਕਾਗੋ ਵਿਚ ਪਈਆਂ ਹਨ।

ਹ. ਪੁ.—ਚੈਬ. ਐਨ. 13 : 711; ਕੋਲ. ਐਨ. 18 : 415 ; ਐਨ. ਬ੍ਰਿ. ਮੈ. 18 : 533; ਐਨ. ਅਮੈ. 26 : 718

**ਟੂਲੇਆਰ** : **ਪ੍ਰਾਂਤ**—ਇਹ ਮੈਲਗਾਸੀ (ਮੈਡਗਾਸਕਰ) ਗਣਰਾਜ ਦਾ ਧੁਰ ਦੱਖਣ-ਪੱਛਮੀ ਪ੍ਰਾਂਤ ਹੈ ਜਿਸਨੇ ਇਸ ਗਣਰਾਜ ਦੇ ਪੱਛਮੀ ਸਾਹਿਲ ਦਾ ਅੱਧਾ ਭਾਗ ਮੱਲਿਆ ਹੋਇਆ ਹੈ। ਇਸ ਪ੍ਰਾਂਤ ਦਾ ਕੁੱਲ ਰਕਬਾ 1,61,405 ਵ.ਕਿ.ਮੀ. ਅਤੇ ਆਬਾਦੀ 17,40,000 (1990) ਹੈ। ਟੂਲੇਆਰ ਨਾਮੀ ਸ਼ਹਿਰ ਇਥੋਂ ਦਾ ਪ੍ਰਮੁੱਖ ਸ਼ਹਿਰ ਅਤੇ ਬੰਦਰਗਾਹ ਹੈ। ਚੀਰਿਬਿਹੀਨਾ ਮੈਂਗੱਕੀ ਆਦਿ ਨਦੀਆਂ ਅਤੇ ਕਈ ਹੋਰ ਛੋਟੇ ਮੋਟੇ ਨਾਲੇ ਤੇ ਚਸ਼ਮੇ ਸਾਹਿਲ ਤੱਕ ਪਹੁੰਚਦੇ ਹੋਏ ਇਸ ਖੇਤਰ ਦੀ ਜਲ-ਨਿਕਾਸੀ ਕਰਦੇ ਹਨ। ਸਾਹਿਲ ਦੇ ਉੱਤਰੀ ਤੇ ਦੱਖਣ-ਪੂਰਬੀ ਹਿੱਸਿਆਂ ਉੱਪਰ ਬੀਚਾਂ ਅਤੇ ਸੈਰਗਾਹਾਂ ਕੇਂਦਰਿਤ ਹਨ। ਇਸ ਖੇਤਰ ਵਿਚ ਕੋਲੇ, ਅਬਰਕ, ਤਾਂਬੇ ਤੇ ਸੋਨੇ ਦੇ ਭੰਡਾਰ ਹਨ ਅਤੇ ਦੱਖਣ-ਪੂਰਬੀ ਭਾਗ ਵਿਚ ਜੰਗਲੀ ਲੱਕੜੀ ਦਾ ਕਾਰੋਬਾਰ ਪ੍ਰਫੁੱਲਤ

। ਇਸ ਤੋਂ ਬਿਨਾਂ ਲੋਕੀ ਚੌਲ ਅਤੇ ਕਈ ਹੋਰ ਫ਼ਸਲਾਂ ਬੀਜਦੇ ਹਨ ਤੇ ਪਸ਼ੂ ਪਾਲਦੇ ਹਨ।

ਹ. ਪੁ. –ਐਨ. ਬ੍ਰਿ. ਮਾ. 11 : 831

**ਟੂਲੇਆਰ** : ਸ਼ਹਿਰ—ਇਹ ਦੱਖਣ-ਪੱਛਮੀ ਮੈਲਗਾਸੀ ਣਰਾਜ ਦੇ ਟੂਲੇਆਰ ਪ੍ਰਾਂਤ ਦਾ ਪ੍ਰਮੁੱਖ ਸ਼ਹਿਰ ਹੈ ਜਿਹੜਾ ਮੌਜ਼ੰਬੀਕ ਨਿਲ ਦੀ ਸੇਂਟ ਆਗਸਤੀਨ ਖਾੜੀ ਵਿਚ ਇਕ ਪ੍ਰਸਿੱਧ ਬੰਦਰਗਾਹ ' ਰੂਪ ਵਿਚ ਵਾਕਿਆ ਹੈ। ਇਥੋਂ ਸਮੁੰਦਰੀ ਕੰਢੇ ਤੋਂ ਦੂਰ ਸਥਿਤ ੰਤਰਭੂਮੀ ਤੇ ਖੇਤੀ ਉਤਪਾਦਨਾਂ ਦੀ ਬਰਾਮਦ ਕੀਤੀ ਜਾਂਦੀ ਹੈ। ਹ ਸਾਈਸਲ (ਰੱਸੇ ਬਣਾਉਣ ਵਾਲਾ ਇਕ ਪੌਦਾ) ਪ੍ਰਾਸੈੱਸਿੰਗ, ਾਬਣ ਉਦਯੋਗ ਅਤੇ ਭੋਜਨ-ਉਤਪਾਦਨਾਂ ਦਾ ਕੇਂਦਰ ਹੈ। ਇਸ ਤੋਂ ਬਨਾਂ ਇਥੇ ਪਸ਼ੂਆਂ ਦੀ ਨਸਲਕਸ਼ੀ ਅਤੇ ਖੇਤੀਬਾੜੀ ਸਬੰਧੀ ਤਜਰਬੇ ਰਨ ਵਾਲੀਆਂ ਸੰਸਥਾਵਾਂ ਸਥਾਪਿਤ ਹਨ।

ਅੱਜਕੱਲ੍ਹ ਇਸ ਸ਼ਹਿਰ ਅਤੇ ਪ੍ਰਾਂਤ ਨੂੰ ਟੋਲਿਆਰੀ ਨਾਂ ਹੇਠ ਜ਼ਿਆਦਾ ਜਾਣਿਆ ਜਾਂਦਾ ਹੈ। ਸੰਨ 1971 ਵਿਚ ਇਥੇ ਸੈਨਿਕ ਗ਼ਾਵਤ ਹੋਈ ਪਰ ਛੇਤੀ ਹੀ ਇਸਨੂੰ ਦਬਾਅ ਦਿੱਤਾ ਗਿਆ।

ਆਬਾਦੀ – 61,460 (1990)

23° 17′ ਦੱ. ਵਿਥ.; 43° 37′ ਪੂ. ਲੰਬ.

ਹ. ਪੁ. –ਐਨ. ਬ੍ਰਿ. ਮਾ. 11 : 831

**ਟੂਲੈਅਰੀ** : ਇਹ ਸੰਯੁਕਤ ਰਾਜ ਅਮਰੀਕਾ ਦੇ ਕੈਲਿਫ਼ੋਰਨੀਆ ਰਾਜ ਦੀ ਟੂਲੇਰ ਕਾਉਂਟੀ ਦਾ ਪ੍ਰਮੁੱਖ ਸ਼ਹਿਰ ਹੈ। ਇਹ ਫ਼ਰੈਜ਼ਨੋ ਦੇ ਦੱਖਣ ਵਿਚ 72 ਕਿ. ਮੀ. ਦੇ ਫ਼ਾਸਲੇ ਤੇ ਵਾਕਿਆ ਇਕ ਉੱਨਤ ਸ਼ਹਿਰ ਹੈ। ਇਸ ਸ਼ਹਿਰ ਦੀ ਨੀਂਹ 1872 ਈ. ਵਿਚ ਟੂਲੇਰ ਗੀਲ ਦੇ ਨਜ਼ਦੀਕ ਜਿਥੇ ਬਹੁਤ ਸਰਕੜਾ (Tules) ਹੁੰਦਾ ਹੈ, ਰੱਖੀ ਗਈ ਅਤੇ ਇਸੇ ਦੇ ਨਾਂ ਤੇ ਸ਼ਹਿਰ ਦਾ ਨਾਂ ਵੀ ਟੂਲੇਰ ਪਿਆ। ਸੰਨ 1872 ਤੋਂ 1891 ਤੱਕ ਇਹ ਸਥਾਨ 'ਸਦਰਨ ਪੈਸਿਫ਼ਿਕ ਰੇਲ ਰੋਡ' ਦਾ ਡਵੀਜ਼ਨਲ ਸਦਰ ਮੁਕਾਮ ਰਿਹਾ। ਇਥੇ 1875, 1883 ਅਤੇ 1886 ਈ. ਦੌਰਾਨ ਤਿੰਨ ਵਾਰੀ ਅੱਗਾਂ ਲੱਗੀਆਂ ਅਤੇ ਇਹ ਤਬਾਹ ਹੋਇਆ ਪਰ ਹਰ ਵਾਰੀ ਇਸ ਦੇ ਨਾਲ ਹੀ ਇਸਦੀ ਨਵ-ਉਸਾਰੀ ਹੁੰਦੀ ਰਹੀ। ਸੰਨ 1888 ਵਿਚ ਇਸ ਨੂੰ ਨਿਗਮਿਤ ਕੀਤਾ ਗਿਆ ਅਤੇ 1923 ਈ. ਵਿਚ ਇਸਨੂੰ ਸੱਨਦੀ ਸ਼ਹਿਰ ਦਾ ਰੁਤਬਾ ਹਾਸਲ ਹੋਇਆ। ਇਸ ਸ਼ਹਿਰ ਦਾ ਪ੍ਰਬੰਧ ਕੌਂਸਲ ਮੈਨੇਜਰ ਕਿਸਮ ਦੀ ਸਰਕਾਰ ਦੇ ਹੱਥ ਹੈ। ਇਹ ਸ਼ਹਿਰ ਕਪਾਹ, ਫਲ ਤੇ ਡੇਅਰੀ ਉਤਪਾਦਨ ਦਾ ਵਪਾਰਕ ਕੇਂਦਰ ਹੈ ਅਤੇ ਇਥੇ ਭੋਜਨ ਦੀ ਪ੍ਰਾਸੈੱਸਿੰਗ ਅਤੇ ਕ੍ਰੀਮਰੀ ਉਦਯੋਗ ਵਿਕਸਿਤ ਹਨ।

36° 15′ ਉ. ਵਿਥ.; 119° 15′ ਪੱ. ਲੰਬ.

ਹ. ਪੁ. –ਐਨ. ਅਮੈ. 27 : 209

**ਟੂਲੋਨ** : ਇਹ ਫ਼ਰਾਂਸ ਦੇ ਦੱਖਣ-ਪੂਰਬ ਵਿਚ ਰੂਮ ਸਾਗਰੀ ਤਟ ਦੀ ਇਕ ਬੰਦਰਗਾਹ ਅਤੇ ਵਾਰ ਡਿਪਾਰਟਮੈਂਟ ਦੀ ਰਾਜਧਾਨੀ ਹੈ। ਟੂਲੋਨ ਨੂੰ ਫ਼ਰਾਂਸ ਦਾ ਸਭ ਤੋਂ ਪਹਿਲਾ ਸਮੁੰਦਰੀ ਸੈਨਿਕ ਅੱਡਾ ਹੋਣ ਦਾ ਮਾਣ ਪ੍ਰਾਪਤ ਹੈ।

ਇਸੇ ਕਰਕੇ ਇਥੇ ਕਾਫ਼ੀ ਵੱਡਾ ਅਸਲਾਖ਼ਾਨਾ ਵੀ ਹੈ। ਖ਼ੁਸ਼ਕ ਰੂਮ ਸਾਗਰੀ ਜਲਵਾਯੂ ਕਾਰਨ ਅਤੇ ਸਮੁੰਦਰੀ ਜਹਾਜ਼ ਬਣਾਉਣ ਦੇ ਕਾਰਖ਼ਾਨੇ ਹੋਣ ਕਰਕੇ ਇਸ ਦੀ ਮਹੱਤਤਾ ਹੋਰ ਵੀ ਜ਼ਿਆਦਾ ਹੈ। ਇਹ ਬੰਦਰਗਾਹ ਪੂਰੀ ਤਰ੍ਹਾਂ ਸੁਰੱਖਿਅਤ ਸਥਿਤੀ ਵਿਚ ਹੋਣ ਕਰਕੇ ਇਥੇ ਸ਼ਾਨਦਾਰ ਲੰਗਰਗਾਹ ਹੈ। ਦੂਜੀ ਵੱਡੀ ਜੰਗ ਦੌਰਾਨ ਸਾਹਿਲ ਦੇ ਨਾਲ ਲਗਦਾ ਸ਼ਹਿਰ ਦਾ ਹਿੱਸਾ ਤਬਾਹ ਕਰ ਦਿੱਤਾ ਗਿਆ ਸੀ ਪਰ ਬਾਅਦ ਵਿਚ ਇਸ ਦੀ ਨਵੀਨ ਢੰਗ ਦੀ ਉਸਾਰੀ ਕੀਤੀ ਗਈ। ਸ਼ਹਿਰ ਦੇ ਪਿਛਲੇ ਪਾਸੇ ਪਹਾੜਾਂ ਉਪਰ ਮਾਂਟ ਫਾਰਕਨ ਆਦਿ ਵਰਗੇ ਕਿਲੇ ਦਿਖਾਈ ਦਿੰਦੇ ਹਨ।

ਟੂਲੋਨ ਦੇ ਅਸਲੇਖ਼ਾਨੇ ਦੀ ਬੁਨਿਆਦ ਹੈਨਰੀ ਚੌਥੇ ਨੇ (1589-1610) ਆਪਣੇ ਰਾਜ-ਕਾਲ ਦੌਰਾਨ ਰੱਖੀ। ਇਸ ਤੋਂ ਪਹਿਲਾਂ ਰੋਮਨਾਂ ਨੇ ਵੀ ਖਾੜੀ ਤੇ ਸਾਹਿਲ ਉਪਰ ਆਪਣਾ 'ਨੇਵਲ ਸਿਗਨਲ ਸਟੇਸ਼ਨ' ਕਾਇਮ ਕੀਤਾ ਹੋਇਆ ਸੀ। ਫ਼ਰਾਂਸੀਸੀ ਰਾਜਨੀਤੀਵਾਨਾਂ ਨੇ ਇਥੋਂ ਦੇ ਕਿਲਿਆਂ ਨੂੰ ਮਜ਼ਬੂਤ ਬਣਾਉਣ ਵਿਚ ਕਾਫ਼ੀ ਹਿੱਸਾ ਪਾਇਆ। ਸੰਨ 1707 ਦੌਰਾਨ ਸਪੇਨੀ ਗੱਦੀਨਸ਼ੀਨੀ ਜੰਗ ਦੌਰਾਨ ਇਸਨੇ ਇਤਿਹਾਦੀ ਫ਼ੌਜਾਂ ਵਲੋਂ ਪਾਏ ਘੇਰੇ ਦਾ ਡੱਟ ਕੇ ਮੁਕਾਬਲਾ ਕੀਤਾ। ਟੂਲੋਨ ਫ਼ਰਾਂਸੀਸੀ ਬਗ਼ਾਵਤੀ ਲੜਾਈਆਂ ਦਾ ਮੈਦਾਨਿ-ਜੰਗ ਵੀ ਰਿਹਾ। 19ਵੀਂ ਤੇ 20ਵੀਂ ਸਦੀ ਦੇ ਆਰੰਭਕ ਵਰ੍ਹਿਆਂ ਦੌਰਾਨ ਟੂਲੋਨ ਦੀ ਮਹੱਤਤਾ ਨੇਵਲ ਬੇਸ ਦੇ ਰੂਪ ਵਿਚ ਸਿਖ਼ਰਾਂ ਤੇ ਸੀ ਪਰ 1942 ਵਿਚ ਇਸ ਦੇ ਸਭ ਤੋਂ ਵੱਧ ਬੁਰੇ ਦਿਨ ਆਏ ਜਦੋਂ ਜਰਮਨਾਂ ਦੇ ਘੇਰੇ ਵਿਚ ਆਉਣ ਦੇ ਡਰੋਂ ਇਹ ਬੇੜਾ ਇਥੋਂ ਦੌੜ ਗਿਆ ਤੇ ਨੇਵੀ ਬੇਸ ਉਪਰ ਐਕਸਿਸ ਫ਼ੋਰਸ ਦਾ ਕਬਜ਼ਾ ਹੋ ਗਿਆ। ਸੰਨ 1944 ਵਿਚ ਟੂਲੋਨ ਨੂੰ ਮੁੜ ਆਜ਼ਾਦ ਕਰਵਾਇਆ ਗਿਆ ਅਤੇ ਪੁਨਰ-ਸਥਾਪਨਾ ਆਰੰਭ ਕੀਤੀ ਗਈ।

ਅਜੋਕੇ ਟੂਲੋਨ ਵਿਖੇ ਨਵਾਂ ਉਦਯੋਗਿਕ ਖੇਤਰ ਸਥਾਪਿਤ ਕੀਤਾ ਗਿਆ ਹੈ ਜਿਸ ਵਿਚ ਸਮੁੰਦਰੀ ਜਹਾਜ਼ ਬਣਾਉਣ ਅਤੇ ਇੰਜੀਨੀਅਰੀ ਪਲਾਂਟਸ ਸਥਾਪਿਤ ਹਨ। ਇਥੋਂ ਕਾਰਸਿਕਾ, ਸਾਰਡੀਨੀਆ ਅਤੇ ਬੈਲੀਐਰਿਕ ਦੀਪ ਤੱਕ ਬੇੜੀਆਂ ਰਾਹੀਂ ਵਪਾਰ ਹੁੰਦਾ ਹੈ। ਇਹ ਸ਼ਹਿਰ ਫ਼ਰਾਂਸ ਦੀ ਸਭ ਤੋਂ ਵੱਡੀ ਫਲਾਂ ਦੀ ਥੋਕ ਦੀ ਮੰਡੀ ਹੈ। ਅਜੋਕਾ ਟੂਲੋਨ ਸ਼ਹਿਰ ਸੈਲਾਨੀ ਉਦਯੋਗ ਵਿਚ ਦਿਨੋ ਦਿਨ ਤਰੱਕੀ ਕਰ ਰਿਹਾ ਹੈ।

ਆਬਾਦੀ – 4,37,553 (1990)

43° 07′ ਉ. ਵਿਥ.; 5° 56′ ਪੂ. ਲੰਬ.

ਹ. ਪੁ. –ਐਨ. ਬ੍ਰਿ. ਮਾ. 11 : 876; ਐਨ. ਅਮੈ. 26 : 874

**ਟੂਲੋਨ ਦਾ ਘੇਰਾ** : ਇਹ ਫ਼ਰਾਂਸੀਸੀ ਫ਼ੌਜ ਵਲੋਂ ਐਂਗਲੋ-ਸਪੇਨੀ ਬੇੜੇ ਨੂੰ ਟੂਲੋਨ ਦੇ ਮਹੱਤਵਪੂਰਨ ਸਮੁੰਦਰੀ ਅੱਡੇ ਚੋਂ ਕੱਢਣ ਲਈ ਪਾਇਆ ਘੇਰਾ ਸੀ। ਫ਼ਰਾਂਸ ਦੀਆਂ ਇਨਕਲਾਬੀ ਜੰਗਾਂ ਦੌਰਾਨ 27-28 ਅਗਸਤ, 1793 ਨੂੰ ਰਾਜਤੰਤਰੀਆਂ ਨੇ ਟੂਲੋਨ ਵਿਖੇ ਬਹੁਤ ਵੱਡਾ ਅਸਲਾਖ਼ਾਨਾ ਤੇ ਸਮੁੰਦਰੀ ਸੈਨਾ ਦਾ ਅੱਡਾ ਐਂਗਲੋ-ਸਪੇਨੀ ਬੇੜੇ ਦੇ ਹਵਾਲੇ ਕਰ ਦਿੱਤਾ। ਇਸ ਦੇ ਨਾਲ ਹੀ ਫ਼ਰਾਂਸੀਸੀ ਸੈਨਾ ਦੇ 70 ਸਮੁੰਦਰੀ ਜਹਾਜ਼ ਵੀ ਬਰਤਾਨੀਆ ਨੇ ਫੜੇ ਹੋਏ ਸਨ ਜਿਸ ਦਾ ਮਤਲਬ ਅੱਧੀ ਫ਼ਰਾਂਸੀਸੀ ਫ਼ੌਜ ਐਂਗਲੋ ਸਪੇਨੀ ਫ਼ੌਜ ਦੇ ਕਬਜ਼ੇ ਹੇਠ ਆ ਗਈ ਸੀ। ਇਸ ਦੇ ਫਲਸਰੂਪ ਫ਼ਰਾਂਸੀਸੀ ਸੈਨਾ ਨੇ 28 ਅਗਸਤ ਨੂੰ ਹੀ ਸ਼ਹਿਰ ਨੂੰ ਘੇਰ ਲਿਆ ਅਤੇ ਹਮਲਾ ਕਰ ਦਿੱਤਾ। ਟੂਲੋਨ ਦੀ ਬੰਦਰਗਾਹ ਯੁੱਧ ਕਲਾ ਪੱਖੋਂ ਅਤਿਅੰਤ ਮਹੱਤਵਪੂਰਨ ਸੀ ਅਤੇ ਦੂਜੇ ਪਾਸੇ ਬਦੇਸ਼ੀਆਂ ਦਾ ਕਬਜ਼ਾ ਆਪਣੇ ਆਪ ਵਿਚ ਹੀ ਇਨਕਲਾਬੀਆਂ ਲਈ ਤਕੜੀ ਵੰਗਾਰ ਸੀ। ਇਸ ਸਮੇਂ ਫ਼ਰਾਂਸੀਸੀ ਸੈਨਾਂ ਦੀ ਕਮਾਂਡ ਨਾਂਮਾਤਰ ਲਈ ਤਾਂ ਭਾਵੇਂ ਵਾਰੀ ਵਾਰੀ ਕਈ ਜਰਨੈਲਾਂ ਦੇ ਅਧੀਨ ਸੀ ਪਰ ਇਸ ਕਾਰਵਾਈ ਦੀ ਕਮਾਂਡ ਅਸਲ ਵਿਚ ਬਿਲਕੁਲ ਨਵੇਂ ਅਫ਼ਸਰ ਨੈਪੋਲੀਅਨ ਬੋਨਾਪਾਰਟ ਨੇ ਕਾਮਯਾਬੀ ਨਾਲ ਕੀਤੀ। ਬਰਤਾਨਵੀ ਅਤੇ ਫ਼ਰਾਂਸੀਸੀ ਫ਼ੌਜਾਂ ਸਾਢੇ

ਤਿੰਨ ਮਹੀਨੇ ਤੋਂ ਵੱਧ ਸਮੇਂ ਤੱਕ ਆਪੋ ਵਿਚ ਲੜਦੀਆਂ ਰਹੀਆਂ। ਅੰਤ 18 ਦਸੰਬਰ ਦੀ ਸ਼ਾਮ ਨੂੰ ਬੋਨਾਪਾਰਟ ਵਲੋਂ ਬਰਤਾਨਵੀ ਬੇੜੇ ਤੇ ਭਾਰੀ ਗੋਲਾ-ਬਾਰੀ ਕਰਨ ਦੇ ਸਿੱਟੇ ਵਿਚ ਐਂਗਲੋ ਸਪੇਨੀ ਬੇੜੇ ਦੇ ਪੈਰ ਉਖੜ ਗਏ ਅਤੇ ਇਨ੍ਹਾਂ ਦੇ ਕਮਾਂਡਰ ਲਾਰਡ ਹੁਡ ਨੂੰ ਤੁਰੰਤ ਟੂਲੋਨ ਛੱਡਣਾ ਪਿਆ। ਬਰਤਾਨਵੀਆਂ ਨੇ ਜਾਣ ਤੋਂ ਪਹਿਲਾਂ ਟੂਲੋਨ ਦੇ ਅਸਲੇਖ਼ਾਨੇ ਅਤੇ 42 ਫ਼ਰਾਂਸੀਸੀ ਤੋਪਾਂ ਨੂੰ ਅੱਗ ਲਾ ਕੇ ਫੂਕ ਦਿੱਤਾ ਅਤੇ ਆਪਣੇ ਨਾਲ ਜਿੰਨੇ ਵੀ ਵੱਧ ਤੋਂ ਵੱਧ ਰਾਜਤੰਤਰੀ ਲੈ ਜਾ ਸਕੇ, ਲੈ ਗਏ। 19 ਦਸੰਬਰ ਨੂੰ ਟੂਲੋਨ ਦੀ ਬੰਦਰਗਾਹ ਅਤੇ ਸਾਰਾ ਸ਼ਹਿਰ ਫ਼ਰਾਂਸੀਸੀ ਫ਼ੌਜ ਦੇ ਅਧਿਕਾਰ ਵਿਚ ਸੀ। ਇਥੇ ਬਾਕੀ ਬਚੇ ਸੈਂਕੜੇ ਰਾਜਤੰਤਰਵਾਦੀਆਂ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ ਗਿਆ ਅਤੇ ਇਸ ਜੰਗੀ ਕਾਰਵਾਈ ਦੇ ਅਸਲ ਕਮਾਂਡਰ ਬੋਨਾਪਾਰਟ ਨੂੰ ਬਰਗੇਡੀਅਰ ਜਨਰਲ ਦਾ ਖ਼ਿਤਾਬ ਦਿੱਤਾ ਗਿਆ।

ਹ. ਪੁ. -ਐਨ. ਬ੍ਰਿ. ਮਾ. 10 : 65

**ਟੂਵਾ, ਖ਼ੁਦਮੁਖ਼ਤਾਰ ਗਣਰਾਜ** : ਇਹ ਰੂਸ ਦਾ ਇਕ ਗਣਰਾਜ ਹੈ ਜਿਸ ਨੂੰ ਆਜ਼ਾਦ ਟੂਵੀਨੀਅਨ ਗਣਰਾਜ ਵੀ ਕਿਹਾ ਜਾਂਦਾ ਹੈ। ਇਹ ਗਣਰਾਜ ਸਾਇਬੇਰੀਆ ਦੇ ਦੱਖਣ-ਕੇਂਦਰੀ ਭਾਗ ਵਿਚ ਮੰਗੋਲੀਅਨ ਪੀਪਲਜ਼ ਰਿਪਬਲਿਕ ਦੀ ਉੱਤਰ-ਪੱਛਮੀ ਹੱਦ ਦੇ ਨਾਲ ਲਗਦਾ ਹੈ। ਇਸ ਦਾ ਕੁੱਲ ਰਕਬਾ 1,69,500 ਵ. ਕਿ. ਮੀ. ਅਤੇ ਆਬਾਦੀ 3,07,000 (1991) ਹੈ। ਕਿਜ਼ਿਲ ਇਸ ਗਣਰਾਜ ਦੀ ਰਾਜਧਾਨੀ ਅਤੇ ਸਭ ਤੋਂ ਵੱਡਾ ਸ਼ਹਿਰ ਹੈ ਜਿਹੜਾ ਬਿੱਗ ਬੈਨਿਸੀ ਅਤੇ ਲਿਟਲ ਬੈਨਿਸੀ ਦਰਿਆਵਾਂ ਦੇ ਸੰਗਮ ਤੇ ਵਸਿਆ ਹੋਇਆ ਹੈ। ਸ਼ਾਗੋਨੇਰ ਚਾਦਾਨ ਅਤੇ ਟੁਰਾਨ ਇਸ ਖੇਤਰ ਦੇ ਹੋਰ ਵਰਣਨਯੋਗ ਸ਼ਹਿਰ ਹਨ।

ਸੰਨ 1911 ਤੱਕ ਟੂਵਾ ਚੀਨ ਦਾ ਇਕ ਪ੍ਰਾਂਤ ਹੁੰਦਾ ਸੀ ਜਿਸਨੂੰ ਉਰੀਆਘਾਈ (Urianghai) ਨਾਂ ਹੇਠ ਜਾਣਿਆ ਜਾਂਦਾ ਸੀ। ਸੰਨ 1914 ਵਿਚ ਇਹ ਖੇਤਰ ਰੂਸੀ ਰਾਜ-ਸਰਪ੍ਰਸਤੀ ਅਧੀਨ ਆ ਗਿਆ। ਸੰਨ 1921 ਵਿਚ ਬਾਲਸ਼ਵਿਕਾਂ ਦੀ ਬਗ਼ਾਵਤ ਤੋਂ ਪਿੱਛੋਂ ਇਸਨੂੰ ਇਕ ਆਜ਼ਾਦ ਦੇਸ਼ ਦੇ ਰੂਪ ਵਿਚ ਸਥਾਪਿਤ ਕੀਤਾ ਗਿਆ ਅਤੇ ਇਸ ਦਾ ਨਾਂ ਟੂਵੀਨੀਅਨ ਪੀਪਲਜ਼ ਰਿਪਬਲਿਕ ਰੱਖਿਆ ਗਿਆ ਜਿਸਨੂੰ ਟਾਨੂ ਟੂਵਾ ਵੀ ਕਿਹਾ ਜਾਂਦਾ ਹੈ। ਸੰਨ 1944 ਵਿਚ ਇਸ ਨੂੰ ਖ਼ੁਦਮੁਖ਼ਤਾਰ ਆਬਲਸਤ ਦੇ ਤੌਰ ਤੇ ਰੂਸੀ ਸੋਵੀਅਤ ਸਮਾਜਵਾਦੀ ਸੰਘ ਵਿਚ ਨਿਗਮਿਤ ਕਰ ਦਿੱਤਾ ਗਿਆ ਅਤੇ ਅਕਤੂਬਰ, 1961 ਵਿਚ ਇਹ ਇਕ ਖ਼ੁਦਮੁਖ਼ਤਾਰ ਗਣਰਾਜ (ਰਿਪਬਲਿਕ) ਬਣਾ ਦਿੱਤਾ ਗਿਆ।

ਹ. ਪੁ.-ਐਨ. ਅਮੇ. 27 : 291

**ਟੇਓਫਿਲੁਆਂਟੋਨੀ** : ਇਹ ਪੂਰਬੀ ਬ੍ਰਾਜ਼ੀਲ ਦੇ ਮੀਨਸ ਯਰਾਈਸ ਰਾਜ ਦਾ ਇਕ ਸ਼ਹਿਰ ਹੈ ਜਿਹੜਾ 'ਰੀਓ ਮੂਕਰੀ ਵਾਦੀ' ਵਿਚ ਰੀਓ ਟੋਦਾਜੂ ਸੈਨਾਸ ਖਾੜੀ ਤੇ ਸਮੁੰਦਰੀ ਸਤ੍ਹਾ ਤੋਂ 319 ਮੀ. ਦੀ ਉਚਾਈ ਤੇ ਵਾਕਿਆ ਹੈ। ਸੰਨ 1878 ਵਿਚ ਇਸਨੂੰ ਸ਼ਹਿਰ ਦਾ ਰੁਤਬਾ ਹਾਸਲ ਹੋਇਆ। ਅਜੋਕਾ ਟੇਓਫਿਲੁਆਂਟੋਨੀ ਸ਼ਹਿਰ ਅੰਤਰ-ਭੂਮੀ ਦੀ ਉਪਜ ਦਾ ਮਹੱਤਵਪੂਰਨ ਵਪਾਰਕ ਕੇਂਦਰ ਹੈ। ਸ਼ਹਿਰ ਵਿਚ ਭੋਜਨ ਪ੍ਰਾਸੈੱਸਿੰਗ, ਕਾਫ਼ੀ ਅਤੇ ਨਿਰਮਾਣ-ਉਦਯੋਗ ਵਿਕਸਿਤ ਹਨ। ਖਾਣਾਂ ਦਾ ਧੰਦਾ ਇਥੇ ਕਾਫੀ ਉੱਨਤ ਹੈ। ਜ਼ਮੁਰਦ, ਪੁਖ਼ਰਾਜ ਤੇ ਕਈ ਪ੍ਰਕਾਰ ਦੇ ਬਲੌਰਾਂ ਦਾ ਵਪਾਰ ਕਾਫ਼ੀ ਉੱਨਤ ਹੈ। ਇਹ ਸ਼ਹਿਰ ਰੀਓ ਬਾਹੀਆ ਅੰਤਰਰਾਜੀ ਮਹਾਂ ਮਾਰਗ ਉਪਰ ਵਸਿਆ ਹੋਇਆ ਹੈ। ਰੇਲ-ਮਾਰਗ ਤੇ ਸੜਕਾਂ ਰਾਹੀਂ ਇਹ ਕਈ ਮਹੱਤਵਪੂਰਨ ਸ਼ਹਿਰਾਂ ਨਾਲ ਮਿਲਿਆ ਹੋਇਆ ਹੈ।

ਆਬਾਦੀ - 83,108 (1980)

47° 46′ ਦੱ. ਵਿਥ.; 41° 3′ ਪੱ. ਲੰਬ.

ਹ. ਪੁ.-ਐਨ. ਬ੍ਰਿ. ਮਾ. 11 : 639

**ਟੇ ਆਨਾਊ ਝੀਲ** : ਇਹ ਨਿਊਜ਼ੀਲੈਂਡ ਦੇ ਦੱਖਣੀ ਦੀਪ ਦੇ ਦੱਖਣ-ਪੱਛਮੀ ਖੇਤਰ ਦੀ ਸਭ ਤੋਂ ਵੱਡੀ ਝੀਲ ਹੈ। ਇਹ 61 ਕਿ. ਮੀ. ਦੀ ਲੰਬਾਈ ਅਤੇ 10 ਕਿ. ਮੀ. ਦੀ ਚੌੜਾਈ ਵਿਚ ਕੁੱਲ 344 ਵ. ਕਿ. ਮੀ. ਦੇ ਰਕਬੇ ਤੇ ਫੈਲੀ ਹੋਈ ਹੈ। ਝੀਲ ਦਾ ਨਾਂ ਇਸ ਦੇ ਪੱਛਮੀ ਕੰਢੇ ਵਲ ਸਥਿਤ 'ਟੇ ਆਨਾਊ' ਗੁਫ਼ਾ ਦੇ ਨਾਂ ਤੇ ਪਿਆ ਜਿਸ ਦਾ ਅਰਥ 'ਘੁੰਮਣਘੇਰ ਪਾਣੀ ਦੀ ਗੁਫ਼ਾ' ਹੈ। ਪੱਛਮੀ ਪਾਸੇ ਵੱਲ ਇਹ ਝੀਲ ਵਾਰਸਲੀ ਬਾਹੀ ਰਾਹੀਂ ਉੱਤਰੀ, ਮੱਧ ਅਤੇ ਦੱਖਣੀ ਖਾੜੀਆਂ ਦੇ ਰੂਪ ਵਿਚ ਦੂਰ ਤਾਈਂ ਵਧੀ ਹੋਈ ਹੈ। ਕਲਿੰਟਨ ਅਤੇ ਐਗਲਿੰਟਨ ਦਰਿਆ ਇਸ ਦੇ ਮੁੱਖ ਜਲ-ਸਰੋਤ ਹਨ।

ਸਮੁੰਦਰੀ ਸਤ੍ਹਾ ਤੋਂ ਇਸਦੀ ਉਚਾਈ 209 ਮੀ. ਹੈ ਅਤੇ ਵੱਧ ਤੋਂ ਵੱਧ ਗਹਿਰਾਈ 264 ਮੀ. (906 ਫੁੱਟ) ਹੈ ਜਿਹੜੀ ਸਮੁੰਦਰੀ ਸਤ੍ਹਾ ਤੋਂ 65 ਮੀ. (220 ਫੁੱਟ) ਨੀਂਵੀਂ ਹੈ। ਟੇ ਆਨਾਊ ਝੀਲ ਦੇ ਕੰਢੇ ਵਸਿਆ ਇਸੇ ਨਾਂ ਦਾ ਸ਼ਹਿਰ ਮੱਛੀਆਂ ਫੜਨ ਅਤੇ ਸੈਰਗਾਹ ਦੇ ਤੌਰ ਤੇ ਮਸ਼ਹੂਰ ਹੈ। ਆਲੇ-ਦੁਆਲੇ ਦੇ ਖੇਤਰ ਵਿਚੋਂ ਪੱਛਮੀ ਕੰਢੇ ਵੱਲ ਉੱਚੇ ਉੱਚੇ ਸ਼ਾਨਦਾਰ ਐਲਪਸੀ ਦਰਖ਼ਤ ਇਸ ਦੀ ਖ਼ੂਬਸੂਰਤੀ ਵਧਾਉਂਦੇ ਹਨ। ਪੂਰਬੀਂ ਪਾਸੇ ਦੇ ਖੇਤਰ ਵਿਚ ਵਾਹੀ ਕੀਤੀ ਜਾਂਦੀ ਹੈ। ਟੇ ਆਨਾਊ ਝੀਲ ਬਾਰੇ ਸਭ ਤੋਂ ਪਹਿਲੀ ਜਾਣਕਾਰੀ 1852 ਈ. ਵਿਚ ਹੋਈ ਅਤੇ 1863 ਈ. ਵਿਚ ਇਸ ਦਾ ਬਾਕਾਇਦਾ ਸਰਵੇਖਣ ਕੀਤਾ ਗਿਆ। ਸੰਨ 1948 ਵਿਚ ਪ੍ਰਾਚੀਨ ਖ਼ਤਮ ਹੋ ਚੁੱਕੀ ਅਣ-ਉੱਡਣੇ ਪੰਛੀਆਂ ਦੀ ਨੋਟੋਰਨਿਸ ਨਸਲ ਦਾ ਇਕ ਬਹੁਤ ਵੱਡਾ ਪੰਛੀ ਵੀ ਇਸ ਝੀਲ ਦੇ ਕੰਢੇ ਵੇਖਿਆ ਗਿਆ ਸੀ।

ਹ. ਪੁ. -ਐਨ. ਬ੍ਰਿ. ਮਾ. 9 : 857

**ਟੇਆਨੈਕ** : ਕੇਨਨ ਦਾ ਇਕ ਪ੍ਰਾਚੀਨ ਨਗਰ ਹੈ ਜੋ ਕਿ ਹੁਣ ਇਸਰਾਈਲ ਵਿਚ ਸ਼ਾਮਲ ਹੈ। ਇਹ ਐਸਡਰੈਈਲੋਨ ਦੇ ਮੈਦਾਨ ਦੇ ਸੱਜੇ ਪਾਸੇ ਮਗਿਡੋ ਤੋਂ 8 ਕਿ. ਮੀ. ਦੱਖਣ-ਪੂਰਬ ਵੱਲ ਵਾਕਿਆ ਹੈ। ਅੰਜੀਲੀ ਸਮੇਂ ਦੌਰਾਨ ਇਸ ਸਥਾਨ ਤੇ ਸਿਸਰਾ ਅਤੇ ਬਰਾਕ ਤੇ ਡੈਬਰਾ ਵਿਚਕਾਰ ਯੁੱਧ ਹੋਇਆ ਅਤੇ ਇਸ ਯੁੱਧ ਵਿਚ ਸਿਸਰਾ ਨੂੰ ਹਾਰ ਹੋਈ। ਬਾਦਸ਼ਾਹ ਸੱਲਮਨ ਦੇ ਕਾਲ ਵਿਚ ਇਹ ਇਕ ਮਹੱਤਵਪੂਰਨ ਸ਼ਹਿਰ ਮੰਨਿਆ ਜਾਂਦਾ ਸੀ। ਸੰਨ 1901-1904 ਦੌਰਾਨ ਜਰਮਨੀ ਤੇ ਆਸਟ੍ਰੀਆ ਦੇ ਪੁਰਾਤੱਤਵ ਵਿਗਿਆਨੀਆਂ ਨੇ ਇਸ ਸ਼ਹਿਰ ਦੀ ਖੁਦਾਈ ਕੀਤੀ। ਇਸ ਖੁਦਾਈ ਵਿਚੋਂ ਇਸਰਾਈਲੀ ਅਤੇ ਕੇਨਾਟੀ ਸੱਭਿਅਤਾ ਦੇ ਵੱਖ-ਵੱਖ ਤਰ੍ਹਾਂ ਦੇ ਅਵਸ਼ੇਸ਼ ਪ੍ਰਾਪਤ ਹੋਏ ਜਿਨ੍ਹਾਂ ਵਿਚੋਂ 12 ਦੇ ਕਰੀਬ ਪੰਦਰਵੀਂ ਸਦੀ ਈ. ਪੂ. ਦੇ ਫਾਨਾ ਨੁਮਾ ਲਿਖਾਈ ਸਬੰਧੀ ਹਨ।

ਹ. ਪੁ.—ਐਨ. ਅਮੇ. 26 : 200

**ਟੇਸਕੋਕੋ** : ਸ਼ਹਿਰ—ਇਹ ਸੰਯੁਕਤ ਰਾਜ ਅਮਰੀਕਾ ਦੇ ਮੈਕਸੀਕੋ ਰਾਜ ਦਾ ਇਕ ਸ਼ਹਿਰ ਹੈ ਜਿਹੜਾ ਮੈਕਸੀਕੋ ਵਾਦੀ ਵਿਚ ਇਸੇ ਨਾਂ ਦੀ ਝੀਲ ਦੇ ਪੂਰਬ ਵੱਲ ਵਸਿਆ ਹੋਇਆ ਹੈ। ਇਸ ਦੀ ਬੁਨਿਆਦ ਬਾਰ੍ਹਵੀਂ ਸਦੀ ਦੌਰਾਨ ਪੂਰਵ-ਕੋਲੰਬੀਆਈ ਲੋਕਾਂ ਦੇ ਐਕਾਲਵਸ ਨਾਮੀ ਕਬੀਲੇ ਨੇ ਰੱਖੀ। ਇਹ ਲੋਕ ਨਾਵਾਟਲ (Nahuatl) ਬੋਲੀ ਬੋਲਣ ਵਾਲੇ ਵਰਗਾਂ ਵਿਚੋਂ ਸਨ। ਇਨ੍ਹਾਂ ਕਬੀਲਿਆਂ ਦੇ ਆਗੂ ਹੀ ਮੈਕਸੀਕੋ ਵਾਦੀ ਵਿਚ ਟੇਸਕੋਕੋ ਦੇ ਪਹਿਲੇ

ਹਾਕਮ ਬਣੇ। ਪੰਦਰ੍ਹਵੀਂ ਸਦੀ ਦੇ ਆਰੰਭਕ ਵਰ੍ਹਿਆਂ ਵਿਚ ਇਹ ਸ਼ਹਿਰ ਆਸਕਾਪੋਟਸਾਲਕੋ (Azcapotzalco) ਦੇ ਟੈਪਾਨੈੱਕ (Tepanec) ਹਾਕਮਾਂ ਦੇ ਕਬਜ਼ੇ ਅਧੀਨ ਆਇਆ। ਇਸ ਸਮੇਂ ਇਹ ਇਕ ਕਰਦਾਇਕ ਖੇਤਰ ਸੀ। ਸੰਨ 1428 ਵਿਚ ਇਹ ਸ਼ਹਿਰ ਤਬਾਹ ਹੋ ਗਿਆ ਅਤੇ ਅਕਾਹਵਾ ਟਾਕੂਬਾ ਅਤੇ ਟੈਨੋਚਟੀਟਲਾਨ ਸ਼ਹਿਰਾਂ ਦੀ ਤੀਹਰੀ ਗਠ-ਜੋੜ ਦੇ ਨਾਲ ਟੇਸਕੋਕੋ ਨੂੰ ਵੀ ਆਜ਼ਾਦ ਕੀਤਾ ਗਿਆ। ਇਸੇ ਸਦੀ ਦੇ ਅੰਤਲੇ ਵਰ੍ਹਿਆਂ ਦੌਰਾਨ ਟੈਨੋਚਟੀਟਲਾਨ ਦੇ ਐਜਟੈੱਕ ਹਾਕਮਾਂ ਨੇ ਕੇਂਦਰੀ ਤੇ ਦੱਖਣੀ ਮੈਕਸੀਕੋ ਦੇ ਬਹੁਤ ਸਾਰੇ ਖੇਤਰ ਨੂੰ ਆਪਣੀ ਸਲਤਨਤ ਵਿਚ ਸ਼ਾਮਲ ਕਰ ਲਿਆ।

ਹ. ਪੂ. -ਐਨ. ਬ੍ਰਿ. ਮਾ. 9 : 915

**ਟੇਸਕੋਕੋ ਝੀਲ** : ਇਹ ਸੰਯੁਕਤ ਰਾਜ ਅਮਰੀਕਾ ਦੇ ਮੈਕਸੀਕੋ ਰਾਜ ਦੇ ਕੇਂਦਰ ਵਿਚ ਸਥਿਤ ਇਕ ਝੀਲ ਹੈ ਜਿਸਨੂੰ ਸਪੇਨੀ ਭਾਸ਼ਾ ਵਿਚ ਲੈਗੋ ਡੀ ਟੇਸਕੋਕੋ ਕਿਹਾ ਜਾਂਦਾ ਹੈ। ਆਰੰਭ ਵਿਚ ਇਹ ਮੈਕਸੀਕੋ ਵਾਦੀ ਦੀਆਂ ਪੰਜ ਝੀਲਾਂ ਵਿਚੋਂ ਇਕ ਸੀ। 17ਵੀਂ ਸਦੀ ਤੱਕ ਇਸ ਝੀਲ ਦੀ ਜਲ-ਨਿਕਾਸੀ ਪਣਜੋੜਾਂ (ਚੈਨਲਾਂ) ਅਤੇ ਪਾਨਾਕੋ ਦਰਿਆ ਤੱਕ ਜਾਣ ਵਾਲੀ ਸੁਰੰਗ ਰਾਹੀਂ ਹੁੰਦੀ ਰਹੀ। ਇਸ ਲਗਾਤਾਰ ਜਲ-ਨਿਕਾਸੀ ਦੇ ਫਲਸਰੂਪ ਹੁਣ ਇਹ ਇਕ ਛੋਟੀ ਜਿਹੀ ਝੀਲ ਦੇ ਰੂਪ ਵਿਚ ਰਹਿ ਗਈ ਹੈ ਜਿਸ ਦੇ ਇਰਦ ਗਿਰਦ ਨਮਕੀਨ ਦਲਦਲਾਂ ਹਨ। ਅਜੋਕੀ ਝੀਲ ਮੈਕਸੀਕੋ ਸ਼ਹਿਰ ਦੇ ਪੂਰਬ ਵਿਚ 4 ਕਿ. ਮੀ. ਦੇ ਫ਼ਾਸਲੇ ਤੇ ਸਥਿਤ ਹੈ। ਸੋਲ੍ਹਵੀਂ ਸਦੀ ਦੌਰਾਨ ਝੀਲ ਦੇ ਖੁਸ਼ਕ ਹੋਏ ਖੇਤਰ ਦੇ ਜ਼ਰਖੇਜ਼ ਹੋਣ ਦੇ ਕਿਆਸ ਲਗਾਏ ਗਏ ਸਨ ਪਰ ਇਹ ਭੋਂ ਵਾਹੀ ਦੇ ਕੰਮ ਲਈ ਯੋਗ ਸਿੱਧ ਨਾ ਹੋਈ। ਇਸ ਕਰਕੇ ਇਸ ਦੇ ਖ਼ੁਸ਼ਕ ਖੇਤਰ ਵਿਚ ਇਮਾਰਤਾਂ ਉਸਾਰ ਦਿੱਤੀਆਂ ਗਈਆਂ ਹਨ।

ਹ. ਪੂ.-ਐਨ. ਬ੍ਰਿ. ਮਾ. 9 : 915

**ਟੇਸਾਡੇ** : ਫ਼ਿਲਪੀਨ ਦੇ ਮਿਨਡਾਨਾਉਂ ਜੰਗਲਾਂ ਵਿਚ ਰਹਿਣ ਵਾਲੇ ਵੱਖਰੇ ਜਿਹੇ ਲੋਕ ਹਨ। ਇਨ੍ਹਾਂ ਲੋਕਾਂ ਦੀ ਹੋਂਦ ਬਾਰੇ ਪਹਿਲੀ ਵਾਰ 1971 ਈ. ਵਿਚ ਪਤਾ ਲਗਾ ਸੀ। ਇਹ ਲੋਕ ਗੁਫ਼ਾਵਾਂ ਵਿਚ ਰਹਿੰਦੇ ਅਤੇ ਆਪਣੇ ਸਰੀਰ ਨੂੰ ਪੱਤਿਆਂ ਨਾਲ ਢੱਕਦੇ ਹਨ। ਜੰਗਲੀ ਕਚਾਲੂ ਤੋਂ ਇਲਾਵਾ ਇਹ ਲੋਕ ਡੱਡੂ, ਛੋਟੀਆਂ ਮੱਛੀਆਂ, ਕੇਕੜੇ, ਸੁੰਡੀ, ਖਜੂਰ ਅਤੇ ਜੰਗਲੀ ਕੇਲਿਆਂ ਦੀ ਖਾਣ ਲਈ ਵਰਤੋਂ ਕਰਦੇ ਹਨ। ਇਹ ਲੋਕ ਅਣਘੜ ਪੱਥਰ ਅਤੇ ਲਕੜੀ ਦੇ ਔਜ਼ਾਰਾਂ ਦੀ ਵਰਤੋਂ ਕਰਦੇ ਹਨ। ਸ਼ਿਕਾਰ ਖੇਡਣ ਅਤੇ ਯੁੱਧ ਕਰਨ ਲਈ ਇਨ੍ਹਾਂ ਕੋਲ ਕੋਈ ਵਿਸ਼ੇਸ਼ ਹਥਿਆਰ ਨਹੀਂ।

ਹ. ਪੂ. -ਐਨ. ਬ੍ਰਿ. ਮਾ. 9 : 833

**ਟੇਸੂ** : ਇਹ ਇਕ ਕਿਸਮ ਦਾ ਲੜਕਿਆਂ ਦਾ ਗੀਤ ਹੈ ਜੋ ਸਰਦੀ ਦੇ ਨੌਰਾਤਿਆਂ ਵਿਚ ਭਾਵ ਅੱਸੂ ਦੇ ਚਾਨਣੇ ਪੱਖ ਵਿਚ ਗਾਇਆ ਜਾਂਦਾ ਹੈ। ਬ੍ਰਿਜ ਲੋਕ ਵਿਚ ਇਹ ਗੀਤ ਖ਼ਾਸ ਤੌਰ ਤੇ ਪ੍ਰਚਲਤ ਹੈ। ਲੜਕੇ ਟੇਸੂ ਨੂੰ ਲੈ ਕੇ, ਜੋ ਮਨੁੱਖੀ ਸ਼ਕਲ ਦਾ ਖਿਡੌਣਾ ਹੁੰਦਾ ਹੈ, ਘਰ ਘਰ ਜਾਂਦੇ ਹਨ, ਟੇਸੂ ਦੇ ਗੀਤ ਗਾਉਂਦੇ ਹਨ ਅਤੇ ਪੈਸੇ ਮੰਗਦੇ ਹਨ। ਵਿਸ਼ੇ ਦੀ ਦ੍ਰਿਸ਼ਟੀ ਤੋਂ ਇਹ ਗੀਤ ਬੜੇ ਉਟਪਟਾਂਗ ਅਤੇ ਅਜੀਬ ਜਿਹੇ ਹੁੰਦੇ ਹਨ ਪਰ ਇਸ ਦੇ ਬਾਵਜੂਦ ਬੜੇ ਮਨੋਰੰਜਕ ਹੁੰਦੇ ਹਨ। ਟੇਸੂ ਨੂੰ ਗੀਤਾਂ ਰਾਹੀਂ ਇਕ ਪ੍ਰਾਚੀਨ ਬਹਾਦਰ ਦੇ ਰੂਪ ਵਿਚ ਯਾਦ ਕੀਤਾ ਜਾਂਦਾ ਹੈ। ਪੂਰਨਮਾਸ਼ੀ ਵਾਲੇ ਦਿਨ ਟੇਸੂ ਅਤੇ ਝਾਂਝੀ ਦਾ ਵਿਆਹ ਵੀ ਰਚਾਇਆ ਜਾਂਦਾ ਹੈ।

ਹ. ਪੂ. - ਹਿੰ. ਸਾ. ਕੋ. 1 : 344

**ਟੇਸੋ ਲੋਕ** : ਇਹ ਕੇਂਦਰੀ ਯੂਗਾਂਡਾ ਦੇ ਲੋਕ ਹਨ ਜਿਨ੍ਹਾਂ ਨੂੰ ਆਈਟੇਸੋ ਜਾਂ ਏਟੇਸੋ ਵੀ ਕਿਹਾ ਜਾਂਦਾ ਹੈ। ਇਹ ਲੋਕ ਨੀਲ ਸਹਿਰਾਈ ਬੰਸ ਦੀ ਚਾਰੀ ਨੀਲ ਸ਼ਾਖ਼ਾ ਦੀ ਪੂਰਬੀ ਸੂਡਾਨੀ ਬੋਲੀ ਬੋਲਦੇ ਹਨ। ਇਹ ਲੋਕ ਯੂਗਾਂਡਾ ਦੇ ਸਭ ਤੋਂ ਅਗਾਂਹ ਵਧੂ ਕਿਸਾਨ ਮੰਨੇ ਗਏ ਹਨ। ਵੀਹਵੀਂ ਸਦੀ ਦੇ ਮੁੱਢਲੇ ਵਰ੍ਹਿਆਂ ਦੌਰਾਨ ਇਨ੍ਹਾਂ ਨੇ ਬਲਦਾਂ ਨਾਲ ਕਪਾਹ ਦੀ ਫਸਲ ਬੀਜਣੀ ਆਰੰਭੀ ਸੀ। ਬਾਜਰਾ ਇਨ੍ਹਾਂ ਦੀ ਮੁੱਖ ਅਨਾਜੀ ਫ਼ਸਲ ਹੈ ਜਦ ਕਿ ਕਪਾਹ ਵਪਾਰਕ ਪੱਖੋਂ ਬੀਜੀ ਜਾਂਦੀ ਹੈ। ਉਨ੍ਹੀਵੀਂ ਸਦੀ ਦੇ ਅੰਤਲੇ ਵਰ੍ਹਿਆਂ ਵਿਚ ਇਨ੍ਹਾਂ ਉਪਰ ਕਾਕੂਨਗੁਰੂ ਰਾਜ ਕਾਬਜ਼ ਹੋ ਗਿਆ ਜਿਸ ਦੇ ਫਲ ਸਰੂਪ ਟੇਸੋ ਲੋਕ ਆਪਣਾ ਸਭਿਆਚਾਰਕ ਵਿਰਸਾ ਤੇ ਸੰਗਠਨ ਖੋ ਬੈਠੇ। ਇਥੋਂ ਤੱਕ ਕਿ ਸਰਬ ਵਿਆਪੀ ਪਰ ਦੂਰ ਸ਼ਥਿਤ ਅਕੁਜ ਦੇਵਤੇ ਨੂੰ ਅਤੇ ਮੁਸੀਬਤ ਦੇ ਦੇਵਤੇ ਏਡੈਕੇ ਨੂੰ ਭੁੱਲ ਕੇ ਈਸਾਈ ਮਤ ਕਬੂਲ ਕਰ ਲਿਆ।

ਹ. ਪੂ. -ਐਨ. ਬ੍ਰਿ. ਮਾ. 11 : 655

**ਟੋਹੋ ਝੀਲ** : ਇਹ ਵੀਅਤਨਾਮ ਦੀ ਇਕ ਪ੍ਰਸਿੱਧ ਝੀਲ ਹੈ ਜਿਹੜੀ ਇਸ ਦੀ ਰਾਜਧਾਨੀ ਹੈਨੋਈ ਦੇ ਉੱਤਰ ਵਿਚ 466 ਹੈਕ. (1, 152 ਏਕੜ) ਦੇ ਰਕਬੇ ਉਪਰ ਫੈਲੀ ਹੋਈ ਹੈ। ਇਸਦਾ ਘੇਰਾ 17 ਕਿ. ਮੀ. ਅਤੇ ਗਹਿਰਾਈ 4 ਮੀ. ਹੈ। ਇਸਨੂੰ ਫ਼ਰਾਂਸੀਸੀ ਵਿਚ ਲਾਂਗ ਬੈਂਕ ਕਿਹਾ ਜਾਂਦਾ ਸੀ। ਇਸ ਦੇ ਵੀਅਤਨਾਮੀ ਨਾਂ 'ਟੇ-ਹੋ' ਦਾ ਮਤਲਬ ਪੱਛਮੀ ਝੀਲ ਹੈ ਅਤੇ ਫ਼ਰਾਂਸੀਸੀ ਨਾਂ ਦਾ ਮਤਲਬ ਮਹਾਨ ਝੀਲ ਹੈ। ਝੀਲ ਦੇ ਕੰਢੇ ਉਪਰ ਬਹੁਤ ਸਾਰੇ ਬੋਧੀ ਮੰਦਰ (ਪੈਗੋਡੇ) ਬਣੇ ਹੋਏ ਹਨ। ਪਰੰਪਰਾ ਅਨੁਸਾਰ 39 ਤੋਂ 43 ਈ. ਦੌਰਾਨ ਵੀਅਤਨਾਮ 'ਟਰੰਗ ਸਿਸਟਰਜ਼' ਜਿਨ੍ਹਾਂ ਨੂੰ ਰਾਣੀਆਂ ਐਲਾਨਿਆ ਗਿਆ ਸੀ। ਆਪਣੀ ਫ਼ੌਜ ਦੀ ਸਹਾਇਤਾ ਨਾਲ ਚੀਨੀ ਹਮਲਾਵਰ ਨਾਲ ਇਸੇ ਝੀਲ ਦੇ ਕੰਢੇ ਬਹਾਦਰੀ ਨਾਲ ਲੜੀਆਂ ਅਤੇ ਅੰਤ ਵਿਚ ਇਨ੍ਹਾਂ ਨੇ ਆਤਮ-ਸਮਰਪਣ ਕਰਨ ਦੀ ਬਜਾਇ ਝੀਲ ਵਿਚ ਡੁੱਬ ਕੇ ਮਰਨਾ ਚੰਗਾ ਸਮਝਿਆ ਅਤੇ ਵੀਅਤਨਾਮੀ ਸ਼ਾਹੀ ਘਰਾਣੇ ਦੀ ਲਾਜ ਰੱਖੀ।

ਹ. ਪੂ. -ਐਨ. ਬ੍ਰਿ. ਮਾ. 11 : 586

**ਟੇਕ** : ਗਾਉਣ ਵੇਲੇ ਜਿਹੜੀ ਤੁਕ ਵਾਰੀ ਵਾਰੀ ਅੰਤਰੇ ਪਿਛੋਂ ਆਉਂਦੀ ਹੈ ਉਹ ਟੇਕ ਹੁੰਦੀ ਹੈ। ਸੰਗੀਤਕ ਭਾਸ਼ਾ ਵਿਚ ਇਸ ਨੂੰ ਸਥਾਈ ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਇਸ ਨੂੰ ਰਹਾਉ ਦਾ ਨਾਂ ਦਿੱਤਾ ਗਿਆ ਹੈ। ਸੋ ਗਾਉਣ ਦੇ ਪਹਿਲੇ ਹਿੱਸੇ ਨੂੰ ਟੇਕ ਕਿਹਾ ਜਾਂਦਾ ਹੈ। ਇਸ ਹਿੱਸੇ ਵਿਚ ਗੀਤ ਦੇ ਲਫ਼ਜ਼ ਬਰਾਬਰ ਗਾਉਣ ਨਾਲ ਰਾਗ ਦਾ ਰੂਪ ਪਰਗਟ ਹੋ ਜਾਂਦਾ ਹੈ ਕਿਉਂਕਿ ਹਰੇਕ ਚਰਣ ਦੇ ਅੰਤ ਵਿਚ ਇਸ ਤੁਕ ਨੂੰ ਦੁਹਰਾਇਆ ਜਾਂਦਾ ਹੈ। ਟੇਕ ਵਿਚ ਵਾਦੀ ਅਥਵਾ ਅੰਸ਼ ਸੁਰ ਨੂੰ ਹੀ ਜ਼ਿਆਦਾ ਦਿਖਾਇਆ ਜਾਂਦਾ ਹੈ। ਇਸ ਹਿੱਸੇ ਵਿਚ ਅਕਸਰ ਮੰਦਰ ਤੇ ਮੱਧ ਸਪਤਕ ਦੀਆਂ ਸੁਰਾਂ ਹੀ ਵਰਤੀਆਂ ਜਾਂਦੀਆਂ ਹਨ। ਤਾਰ ਸਪਤਕ ਦੀਆਂ ਸੁਰਾਂ ਬਹੁਤ ਘੱਟ ਤੇ ਕਿਸੇ-ਕਿਸੇ ਰਾਗ ਵਿਚ ਵਰਤੀਆਂ ਜਾਂਦੀਆਂ ਹਨ। ਜੋ ਉਤ੍ਰਾਂਹ ਸਵਾਦੀ ਰਾਗ ਹੋਵੇ, ਉਸ ਵਿਚ ਹੀ ਲਗਦੀਆਂ ਹਨ ਹਰ ਇਕ ਰਾਗ ਵਿਚ ਨਹੀਂ।

ਲੋਕ ਗੀਤਾਂ ਵਿਚ ਅਕਸਰ ਤੁਕ ਅਤੇ ਅੰਤਰਾ ਦਾ ਧਿਆਨ ਨਹੀਂ ਰੱਖਿਆ ਜਾਂਦਾ। ਇਸ ਵਿਚ ਕੁਦਰਤੀ ਸੰਤੁਲਨ ਦੇ ਆਧਾਰ ਤੇ ਸੁਭਾਵਕ ਜਿਹੀ ਲੈਅ ਹੁੰਦੀ ਹੈ, ਜੋ ਟੇਕ ਦੇ ਕਾਰਨ ਸੁਖਾਲ ਹੁੰਦੀ ਹੈ। ਟੇਕ ਤੋਂ ਬਿਨਾਂ ਕੋਈ ਵੀ ਲੌਕਿਕ ਜਾਂ ਸ਼ਾਸਤਰੀ ਸੰਗੀਤ ਨਿਭਾਉਣਾ ਅਸੰਭਵ ਹੈ।

ਹ. ਪੂ. -ਸੰਗੀਤ ਪ੍ਰਭਾਕਰ-ਡਾ. ਰਵੇਲ ਸਿੰਘ ਕੰਵਰ: ਹਿੰ. ਸਾ. ਕੋ. 1 . 342 ; ਮ. ਕੋ. : 552

**ਟੇਕ ਸਿੰਘ** : ਇਹ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਇਕ ਪ੍ਰਸਿੱਧ ਅਹਿਲਕਾਰ ਸੀ। ਇਹ ਸਰਦਾਰ ਸ਼ਾਮ ਸਿੰਘ ਵਡਾਲੇ ਦਾ ਵੱਡਾ ਲੜਕਾ ਸੀ। ਟੇਕ ਸਿੰਘ ਨੇ ਮੁਹੰਮਦ ਖ਼ਾਨ ਦੇ ਅਧੀਨ ਵੀ ਕੁਝ ਸਮੇਂ ਲਈ ਨੌਕਰੀ ਕੀਤੀ ਪਰ ਜਲਦੀ ਹੀ ਇਸਨੇ ਇਹ ਨੌਕਰੀ ਛੱਡ ਦਿੱਤੀ ਅਤੇ ਮਹਾਰਾਜਾ ਰਣਜੀਤ ਸਿੰਘ ਕੋਲ ਆ ਗਿਆ। ਇਸ ਦੇ ਚੰਗੇ ਕੰਮਾਂ ਨੂੰ ਵੇਖਦੇ ਹੋਇਆਂ ਮਹਾਰਾਜਾ ਰਣਜੀਤ ਸਿੰਘ ਨੇ ਇਸਨੂੰ ਹੁਸ਼ਿਆਰਪੁਰ ਦੇ ਤਿੰਨ ਪਿੰਡ ਇਨਾਮ ਵਜੋਂ ਦੇ ਦਿੱਤੇ। ਬਾਅਦ ਵਿਚ ਇਹ ਅਟਕ ਚਲਾ ਗਿਆ ਅਤੇ ਇਸਨੇ ਬਹੁਤ ਸਾਰੀਆਂ ਮੁਹਿੰਮਾਂ ਵਿਚ ਭਾਗ ਲਿਆ।

ਹ. ਪੁ.—ਪੰਜਾਬ ਆਨ ਦਾ ਈਵ ਆਫ਼ ਫ਼ਸਟ ਸਿੱਖ ਵਾਰ : 322

**ਟੇਕਨਡਾਮਾ ਆਬਸ਼ਾਰ** : ਇਹ ਕੇਂਦਰੀ ਕੋਲੰਬੀਆ ਵਿਚ ਮੈਗਡਾਲੈਂਨਾ ਦਰਿਆ ਦੀ ਸਹਾਇਕ ਨਦੀ ਬੋਗਾਟਾ ਦੀਆਂ ਆਬਸ਼ਾਰਾਂ ਹਨ ਜਿਹੜੀਆਂ ਬੋਗਾਟਾ ਸ਼ਹਿਰ ਤੋਂ ਪੱਛਮ ਵੱਲ 32 ਕਿ. ਮੀ. ਦੀ ਦੂਰੀ ਤੇ ਜੰਗਲੀ ਇਲਾਕੇ ਵਿਚ ਸਥਿਤ ਹਨ। ਸਪੇਨੀ ਇਸ ਨੂੰ ਸਾਲਟੋ ਡੀ ਟੇਕਨਡਾਮਾ ਵੀ ਕਹਿੰਦੇ ਹਨ। ਦੇਸ਼ ਭਰ ਵਿਚ ਇਹ ਆਬਸ਼ਾਰ ਸੈਲਾਨੀਆਂ ਲਈ ਖਿੱਚ ਦਾ ਕੇਂਦਰ ਹੈ। ਬੋਗਾਟਾ ਦਰਿਆ ਇਥੇ 18 ਮੀ. ਚੌੜੇ ਤੰਗ ਚਟਾਨੀ ਰਸਤੇ ਵਿਚੋਂ ਦੀ ਲੰਘਦਾ ਹੈ ਅਤੇ 152 ਮੀ. (515 ਫੁੱਟ) ਦੀ ਉਚਾਈ ਤੋਂ ਡਿਗਦੇ ਹੋਇਆਂ ਆਬਸ਼ਾਰ ਬਣਾਉਂਦਾ ਹੈ। ਕਿਸੇ ਸਮੇਂ ਵਿਚ ਇਨ੍ਹਾਂ ਆਬਸ਼ਾਰਾਂ ਤੇ ਲੋਕੀ ਆਤਮ ਹੱਤਿਆ ਕਰਨ ਹੀ ਆਉਂਦੇ ਸਨ। ਬੋਗਾਟਾ ਤੋਂ ਸੜਕ ਰਾਹੀਂ ਇਨ੍ਹਾਂ ਆਬਸ਼ਾਰਾਂ ਨੂੰ ਜੋੜਿਆ ਗਿਆ ਹੈ। ਇਨ੍ਹਾਂ ਦੇ ਨਜ਼ਦੀਕ ਇਕ ਪਣ ਬਿਜਲੀ ਸਟੇਸ਼ਨ ਵੀ ਸਥਾਪਿਤ ਕੀਤਾ ਗਿਆ ਹੈ।

4° 35′ ਉ. ਵਿਥ.; 74′ 18 ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 894

**ਟੇਕਾਮਾਨ** : ਇਹ ਪੱਛਮੀ ਕੇਂਦਰੀ ਮੈਕਸੀਕੋ ਦੇ ਦੱਖਣ-ਪੂਰਬੀ ਕਲੀਮਾ ਰਾਜ ਦਾ ਸ਼ਹਿਰ ਹੈ ਜਿਹੜਾ ਰੀਓ ਅਮੇਰੀਆ ਦੇ ਨਜ਼ਦੀਕ ਸ਼ਾਂਤ ਮਹਾਂਸਾਗਰ ਦੀ ਤਰਾਈ ਤੇ ਸਮੁੰਦਰੀ ਸਤ੍ਹਾ ਤੋਂ 134 ਕਿ. ਮੀ. (80 ਮੀ.) ਦੀ ਉਚਾਈ ਤੇ ਸਥਿਤ ਹੈ। ਇਹ ਰਾਜ ਦੇ ਮੁੱਖ ਖੇਤੀ ਪ੍ਰਧਾਨ ਹਿੱਸੇ ਵਿਚ ਸਥਿਤ ਹੈ।

ਨਾਰੀਅਲ, ਕਪਾਹ, ਤਪਤ-ਖੰਡੀ ਫਲ, ਮੱਕੀ ਅਤੇ ਸੇਮ ਇਥੋਂ ਦੀਆਂ ਪ੍ਰਮੁੱਖ ਫ਼ਸਲਾਂ ਹਨ। ਮੱਛੀ ਦਾ ਤੇਲ ਅਤੇ ਬੜੇਵਿਆਂ ਦਾ ਤੇਲ ਕੱਢਣ ਦੇ ਮੁੱਖ ਉਦਯੋਗ ਹਨ। ਸਮੁੰਦਰ ਦੇ ਕੰਢੇ ਤੇ ਪੱਛਮ ਵੱਲ 12 ਕਿ. ਮੀ. ਦੀ ਦੂਰੀ ਤੇ ਲਾਸ ਪਾਸਕਵਾਲਾ ਇਕ ਪ੍ਰਸਿੱਧ ਸੈਰਗਾਹ ਹੈ। ਇਹ ਕਲੀਮਾ ਨਾਲ ਸ਼ਾਹਰਾਹ ਰਾਹੀਂ ਜੁੜਿਆ ਹੋਇਆ ਹੈ।

18° 55′ ਉ. ਵਿਥ.; 103° 53′ ਪੱ. ਲੰਬ.

ਹ. ਪੁ. -ਐਨ. ਬ੍ਰਿ. 9 : 861

**ਟੇਕਾਰੀ : ਰਾਜ**—ਇਹ ਭਾਰਤ ਦੇ ਬਿਹਾਰ ਰਾਜ ਦੇ ਗਯਾ ਜ਼ਿਲ੍ਹੇ ਦੀ ਇਕ ਮਿਲਖ ਸੀ ਜਿਸਦੀ ਬੁਨਿਆਦ 18 ਵੀਂ ਸਦੀ ਦੇ ਆਰੰਭ ਵਿਚ ਧੀਰ ਸਿੰਘ ਨਾਮੀ ਇਕ ਛੋਟੇ ਜਿਹੇ ਜ਼ਿਮੀਂਦਾਰ ਨੇ ਰੱਖੀ। ਇਸਦੇ ਪੁੱਤਰ ਸੁੰਦਰ ਸਿੰਘ ਨੇ 1739 ਈ. ਦੌਰਾਨ ਨਾਦਰਸ਼ਾਹੀ ਹੱਲਿਆਂ ਕਾਰਨ ਫੈਲੀ ਗੜਬੜ ਦਾ ਲਾਭ ਉਠਾਂਦਿਆਂ ਹੋਇਆਂ ਆਪਣੀ ਪਹੁੰਚ ਵਿਚ ਆਉਂਦੀ ਵੱਧ ਤੋਂ ਵੱਧ ਮਿਲਖ ਕਬਜ਼ੇ ਅਧੀਨ ਕਰ ਲਈ। ਕੁਝ ਸਮੇਂ ਪਿੱਛੋਂ ਮਰਹੱਟਿਆਂ ਦੇ ਹਮਲੇ ਨੂੰ ਪਿਛਾੜਨ ਵਿਚ ਇਸਨੂੰ ਬੰਗਾਲ ਅਤੇ ਬਿਹਾਰ ਦੇ ਸੂਬੇਦਾਰ ਅਲੀ ਵਰਦੀ ਖ਼ਾਂ ਦੀ ਸਹਾਇਤਾ ਕਰਨ ਦੇ ਇਵਜ਼ ਵਿਚ ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਵਲੋਂ ਰਾਜੇ ਦਾ ਖ਼ਿਤਾਬ ਹਾਸਲ ਹੋਇਆ। ਇਸ ਪਿੱਛੋਂ ਇਸਦਾ ਮੁਤਬੰਨਾ ਪੁੱਤਰ ਬੁਨਿਆਦ ਗੱਦੀ ਦਾ ਮਾਲਕ ਬਣਿਆ ਪਰ 1762 ਈ. ਵਿਚ ਕਾਸਮ ਅਲੀ ਖ਼ਾਂ ਨੇ ਬਰਤਾਨਵੀ ਸਰਕਾਰ ਨਾਲ ਗੱਠ-ਜੋੜ ਕਰਕੇ ਚਾਲਾਕੀ ਨਾਲ ਉਸਨੂੰ ਡੋਬ ਕੇ ਮਾਰ ਦਿੱਤਾ। ਇਸ ਸਮੇਂ ਇਸਦਾ ਪੁੱਤਰ ਮਿਤਰਾਜੀਤ ਕੁਝ ਮਹੀਨਿਆਂ ਦਾ ਹੀ ਸੀ। ਵੱਡਾ ਹੋ ਕੇ ਇਸਨੇ ਗੱਦੀ ਸੰਭਾਲੀ ਤੇ ਅੰਗਰੇਜ਼ੀ ਸਰਕਾਰ ਨੇ ਮਿਤਰਾਜੀਤ ਨੂੰ ਮਹਾਰਾਜੇ ਦੀ ਉਪਾਧੀ ਬਖ਼ਸ਼ੀ। ਸੰਨ 1840 ਵਿਚ ਇਸਦੀ ਮੌਤ ਉਪਰੰਤ ਟੇਕਾਰੀ ਰਾਜ ਮਿਤਰਾਜੀਤ ਦੇ ਦੋਹਾਂ ਪੁੱਤਰਾਂ-ਹਿਤ ਨਰਾਇਣ ਅਤੇ ਮੋਦ ਨਰਾਇਣ ਵਿਚ 9 ਅਤੇ 7 ਆਨੇ ਦੇ ਅਨੁਪਾਤ ਵਿਚ ਵੰਡਿਆ ਗਿਆ। ਸੰਨ 1845 ਦੌਰਾਨ ਹਿਤ ਨਰਾਇਣ ਮਹਾਰਾਜ ਥਾਪਿਆ ਗਿਆ ਪਰ ਧਾਰਮਿਕ ਝੁਕਾਓ ਕਾਰਨ ਇਹ ਤਪੱਸਿਆ ਕਰਨ ਲਈ ਘਰੋਂ ਨਿਕਲ ਤੁਰਿਆ। ਪਿੱਛੋਂ ਇਸਦੀ ਮਹਾਰਾਣੀ ਇੰਦਰਜੀਤ ਕੰਵਰ ਨੇ ਆਪਣੇ ਪਤੀ ਦੀ ਰਾਏ ਅਨੁਸਾਰ ਮਹਾਰਾਜਾ ਰਾਮ ਨਰਾਇਣ ਕਰਿਸ਼ਮਾ ਸਿੰਘ ਨੂੰ ਮੁਤਬੰਨਾ ਬਣਾ ਲਿਆ ਤੇ ਗੱਦੀ ਸੰਭਾਲੀ। ਇਸਦੀ ਮੌਤ ਵੀ ਛੇਤੀ ਹੀ ਹੋ ਗਈ ਤੇ ਇਸਦੀ ਰਾਜਰੂਪ ਕੰਵਰ (ਰਾਣੀ) ਨੇ ਰਾਜ ਭਾਗ ਸੰਭਾਲਿਆ। ਉਸ ਤੋਂ ਪਿੱਛੋਂ ਗੱਦੀ ਨਸ਼ੀਨੀ ਲਈ ਇਸਦੀ ਪੁੱਤਰੀ ਰਾਧੇਸ਼ਵਰੀ ਕੰਵਰ ਅਗੇ ਆਈ। ਸੰਨ 1586 ਵਿਚ ਇਸਦੀ ਵੀ ਮੌਤ ਹੋ ਗਈ ਅਤੇ ਇਸ ਦੇ ਪੁੱਤਰ ਮਹਾਰਾਜ ਕੁਮਾਰ ਗੋਪਾਲ ਸਰਨ ਨਰਾਇਣ ਸਿੰਘ ਉਤਰਾਧਿਕਾਰੀ ਦੇ ਨਾਬਾਲਗ ਹੋਣ ਕਰਕੇ ਟੇਕਾਰੀ ਰਾਜ ਦਾ ਇਹ ਹਿੱਸਾ ਪ੍ਰਬੰਧਕੀ ਬੋਰਡ ਨੂੰ ਸੌਂਪ ਦਿੱਤਾ ਗਿਆ ਅਤੇ 1904 ਈ. ਤੱਕ ਇਸਦੇ ਕਬਜ਼ੇ ਵਿਚ ਰਿਹਾ। ਇਸ ਦੌਰਾਨ ਖੇਤੀਬਾੜੀ ਦੇ ਕੰਮਾਂ ਵਿਚ ਕਾਫੀ ਤਰੱਕੀ ਹੋਈ। ਲਗਭਗ 18 ਸਿੰਜਾਈ ਸਿਸਟਮਾਂ ਦਾ ਵਿਕਾਸ ਕੀਤਾ ਗਿਆ। ਸੰਪਤੀ ਦਾ 7 ਆਨੇ ਵਾਲਾ ਹਿੱਸਾ ਮੋਦ ਨਰਾਇਣ ਦੇ ਅਧੀਨ ਉਸ ਦੀਆਂ ਦੋਹਾਂ ਵਿਧਵਾਵਾਂ ਵਿਚ ਤਕਸੀਮ ਕਰ ਦਿੱਤਾ ਗਿਆ। ਉਨ੍ਹਾਂ ਨੇ 1870 ਈ. ਵਿਚ ਇਹ ਜਾਇਦਾਦ ਮੋਦ ਨਰਾਇਣ ਦੇ ਭਤੀਜੇ ਬਾਬੂ ਰਾਮ ਬਹਾਦਰ ਸਿੰਘ ਨੂੰ ਸੌਂਪ ਦਿੱਤੀ। ਸੰਨ 1888 ਵਿਚ ਇਸਨੂੰ ਰਾਜੇ ਦਾ ਖ਼ਿਤਾਬ ਹਾਸਲ ਹੋਇਆ ਪਰ ਖ਼ਿੱਲਤ ਹਾਸਲ ਹੋਣ ਤੋਂ ਪਹਿਲਾਂ ਹੀ ਇਹ ਰੱਬ ਨੂੰ ਪਿਆਰਾ ਹੋ ਗਿਆ।

ਹ. ਪੁ.—ਇੰਪ. ਗ. ਇੰਡ. 23 : 273

**ਟੇਕਾਰੀ** : ਕਸਬਾ—ਇਹ ਕਸਬਾ ਬਿਹਾਰ ਦੇ ਜ਼ਿਲ੍ਹਾ ਗਯਾ ਵਿਖੇ ਹੈ ਅਤੇ ਉਥੋਂ ਦੇ ਇਕ ਉਪ ਮੰਡਲ ਦੇ ਸਦਰ ਮੁਕਾਮ ਅਧੀਨ ਪੈਂਦਾ ਹੈ ਅਤੇ ਮੋਰਹਰ ਨਦੀ ਦੇ ਖੱਬੇ ਕੰਢੇ ਤੇ ਗੱਯਾ ਕਸਬੇ ਤੋਂ ਤਕਰੀਬਨ 30 ਕਿ. ਮੀ. ਉੱਤਰ-ਪੱਛਮ ਵਾਲੇ ਪਾਸੇ ਵਸਿਆ ਹੋਇਆ ਹੈ। ਸੰਨ 1891 ਦੀ 11,532 ਜਨ ਸੰਖਿਆ ਘੱਟ ਕੇ 1901 ਵਿਚ 6,437 ਰਹਿ ਗਈ। ਅਜਿਹਾ ਬੁਰੀ ਤਰ੍ਹਾਂ ਪਲੇਗ ਫੈਲਣ ਕਾਰਣ ਹੋਇਆ ਸੀ। ਨਤੀਜਾ ਇਹ ਹੋਇਆ ਕੇ ਉਥੋਂ ਦੇ ਵਸਨੀਕਾਂ ਨੇ ਕਸਬੇ ਵਿਚੋਂ ਕੂਚ ਕਰਨਾ ਸ਼ੁਰੂ ਕਰ ਦਿੱਤਾ। ਸੰਨ 1885 ਵਿਚ ਇਥੇ ਨਗਰਪਾਲਿਕਾ ਸਥਾਪਿਤ ਹੋ ਗਈ ਸੀ।

ਆਬਾਦੀ—14,202 (1991)

24° 56′ ਉ. ਵਿਥ.; 84° 50′ ਪੂ. ਲੰਬ.

ਹ. ਪੁ.- ਇੰਪ. ਗ. ਇੰਡ. 23 : 275

**ਟੇਕਾਲੀ** : ਕਸਬਾ—ਭਾਰਤ ਦੇ ਉੜੀਸਾ ਰਾਜ ਵਿਚ ਗੰਜਮ ਜ਼ਿਲ੍ਹੇ ਦਾ ਇਕ ਕਸਬਾ ਹੈ। ਇਹ ਪਹਿਲਾਂ ਇਸੇ ਨਾਂ ਦੀ ਇਕ ਸਾਬਕਾ ਜਾਗੀਰ ਦਾ ਇਕ ਹਿੱਸਾ ਸੀ। ਇਸ ਨੂੰ ਰਘੂਨਾਥਪੁਰਮ ਵੀ ਆਖਿਆ ਜਾਂਦਾ ਹੈ ਜਿਸ ਨੂੰ ਟੇਕਾਲੀ ਜਗੀਰ ਦੇ ਇਕ ਪੁਰਾਣੇ

ਮਾਲਕ ਰਘੁਨਾਥਦਿਓ ਦੀ ਯਾਦ ਵਿਚ ਵਸਾਇਆ ਗਿਆ ਸੀ। ਬਾਦਸ਼ਾਹ ਦੀ ਤਾਜਪੋਸ਼ੀ ਲਈ ਇਥੇ ਇਕ ਟਾਊਨ ਹਾਲ ਸਥਾਪਤ ਕੀਤਾ ਗਿਆ।

18° 36′ ਉ. ਵਿਥ.; 84° 14′ ਪੂ. ਲੰਬ.

ਹ. ਪੁ. - ਇੰਪ. ਗ. ਇੰਡ. 23 : 275

**ਟੇਗਸ ਦਰਿਆ** : ਇਹ ਆਈਬੀਰੀਆਨ ਪ੍ਰਾਇਦੀਪ ਦਾ ਸਭ ਤੋਂ ਲੰਬਾ ਦਰਿਆ ਹੈ ਜਿਹੜਾ ਸਪੇਨ ਅਤੇ ਪੁਰਤਗਾਲ ਵਿਚ ਵਹਿੰਦਾ ਹੈ। ਸਪੇਨ ਵਿਚ ਇਸਨੂੰ ਟੋਜੋ (Tojo) ਅਤੇ ਪੁਰਤਗਾਲ ਵਿਚ ਟੇਜੋ (Tejo) ਕਿਹਾ ਜਾਂਦਾ ਹੈ। ਇਹ ਦਰਿਆ ਸਪੇਨ ਦੇ ਸਿਐਰਾ ਐਲਬਾਰਾਸਿਨ ਪਰਬਤਾਂ ਵਿਚੋਂ ਨਿਕਲਦਾ ਹੈ ਅਤੇ 1007 ਕਿ. ਮੀ. ਦਾ ਫ਼ਾਸਲਾ ਤੈਅ ਕਰਨ ਪਿੱਛੋਂ ਪੁਰਤਗਾਲ ਦੀ ਲਿਜ਼ਬਨ ਬੰਦਰਗਾਹ ਦੇ ਨਜ਼ਦੀਕ ਅੰਧ ਮਹਾਂਸਾਗਰ ਵਿਚ ਜਾ ਡਿਗਦਾ ਹੈ। ਆਪਣੀ ਯਾਤਰਾ ਦੇ ਆਰੰਭ ਵਿਚ ਇਹ ਚੂਨੇ-ਪੱਥਰ ਦੀਆਂ ਚਟਾਨਾਂ ਵਿਚੋਂ ਦੀ ਆਪਣਾ ਰਾਹ ਬਣਾਉਂਦਾ ਹੋਇਆ ਵਲਾਵੇਂ ਖਾਂਦਾ ਤੰਗ ਘਾਟੀਆਂ ਨੂੰ ਪਾਰ ਕਰਕੇ ਮੈਦਾਨੀ ਖੇਤਰ ਵਿਚ ਦਾਖ਼ਲ ਹੁੰਦਾ ਹੈ। ਇਥੇ ਇਸਦਾ ਰੁਖ ਦੱਖਣ-ਪੱਛਮੀ ਦਿਸ਼ਾ ਵੱਲ ਹੈ। ਟ੍ਰੀਲੋ ਸ਼ਹਿਰ ਦੇ ਨਜ਼ਦੀਕ ਇਹ ਧੀਮੀ ਚਾਲ ਚਲਦਾ ਹੋਇਆ ਬੋਲਾਰਕ ਸ਼ਹਿਰ ਤੋਂ ਕੁਝ ਪਹਿਲਾਂ ਪਿੱਛੇ ਵੱਲ ਮੁੜਦਾ ਹੈ ਤੇ ਇਸ ਉਪਰ ਦੋ ਬੰਨ੍ਹ ਬਣੇ ਹੋਏ ਹਨ ਜਿਨ੍ਹਾਂ ਨਾਲ ਇਸਦਾ ਪਾਣੀ 'ਸੀ ਆਫ਼ ਕੈਸਟੀਲ' ਨਾਮੀ ਝੀਲ ਵਿਚ ਇਕੱਠਾ ਹੁੰਦਾ ਹੈ। ਇਹ ਲਗਭਗ 80 ਵ. ਕਿ. ਮੀ. ਦੇ ਰਕਬੇ ਉਪਰ ਇਕ ਬਣਾਉਟੀ ਝੀਲ ਹੈ। ਇਸ ਤੋਂ ਅਗਾਂਹ ਫਿਰ ਟੇਗਸ ਦੱਖਣ-ਪੱਛਮੀ ਦਿਸ਼ਾ ਨੂੰ ਰੁਖ ਕਰਦਾ ਹੈ ਅਤੇ ਆਰਹਵੇਥ ਦੀ ਸਟ੍ਰਾਬਰੀ ਦੀ ਫ਼ਸਲ ਲਈ ਜ਼ਰਖੇਜ਼ ਭੂਮੀ, ਟੋਲੀਡੋ ਤੇ ਟੋਲਾਵੇਰ ਡੇਲਾ ਰੇਨਾ ਦੇ ਇਰਦ-ਗਿਰਦ ਦੇ ਖੇਤਰਾਂ ਨੂੰ ਸਿੰਜਦਾ ਹੋਇਆ ਕਾਸੇਰੇਸ ਪ੍ਰਾਂਤ ਵਿਚ ਦਾਖ਼ਲ ਹੋ ਜਾਂਦਾ ਹੈ। ਇਥੇ ਫਿਰ ਇਹ ਸ਼ੇਲ-ਪਥਰ ਆਦਿ ਵਰਗੀਆਂ ਤੰਗ ਤੇ ਸਿੱਧੀਆਂ ਕੰਢੇਦਾਰ ਖੰਦਕਾਂ ਤੇ ਖਾਈਆਂ ਪਾਰ ਕਰਦਾ ਹੈ। ਪੁਐਂਟੀ ਡੇ ਐਲਕਾਨਟਾਰਾ (Puented) ਖੇਤਰ ਵਿਚ ਇਸ ਉਪਰ ਇਕ ਹੋਰ ਬੰਨ੍ਹ ਲਗਾ ਕੇ ਇਸ ਦਾ ਪਾਣੀ ਇਕ ਝੀਲ ਦੇ ਰੂਪ ਵਿਚ ਇਕੱਠਾ ਕੀਤਾ ਗਿਆ ਹੈ। ਇਹ ਝੀਲ ਕਾ. ਇੰ. ਸਟੇ. ਵਿਚਲੀਆਂ ਬਣਾਉਟੀ ਝੀਲਾਂ ਵਿਚੋਂ ਸਭ ਤੋਂ ਵੱਡੀ ਹੈ। ਇਸ ਤੋਂ ਇਕ ਡੇਢ ਕੁ ਕਿ. ਮੀ. ਦੇ ਫ਼ਾਸਲੇ ਤੇ ਜਾ ਕੇ ਟੇਗਸ ਤੇ ਪੁਰਤਗ਼ਾਲ ਦੇਸ਼ਾਂ ਵਿਚਕਾਰ ਹੱਦ ਬੰਦੀ ਕਰਦਾ ਹੈ। ਇਹ ਹੱਦ ਬੰਦੀ 43 ਕਿ. ਮੀ. ਤੱਕ ਜਾਂਦੀ ਹੈ। ਬੇਰਾ ਅਤੇ ਸਿਐਰਾ ਡੇ ਕਾਰਬੇਜੋ ਦੇ ਸਥਾਨ ਤੋਂ ਇਹ ਹੱਦ ਬੰਦੀ ਨਾਲੋਂ ਨਿੱਖੜ ਕੇ ਪੁਰਤਗ਼ਾਲ ਦੇ ਕਾਫ਼ੀ ਸਾਰੇ ਜ਼ਰਖੇਜ਼ ਇਲਾਕਿਆਂ ਦੀ ਸਿੰਜਾਈ ਕਰਦਾ ਹੈ ਅਤੇ ਲਗਭਗ 175 ਕਿ. ਮੀ. ਦਾ ਪੰਧ ਕਟਣ ਪਿੱਛੋਂ ਵੀਲਾ ਫ਼ਰਾਂਗਕਾ ਡੀ ਜ਼ਿਰਾ (Vila Franca de Xira) ਦੇ ਸਥਾਨ ਤੇ ਪਹੁੰਚ ਕੇ ਟੇਗਸ ਜਾਂ ਲਿਜ਼ਬਨ ਐਸਚੁਅਰੀ ਬਣਾ ਕੇ ਅੰਧ ਮਹਾਂਸਾਗਰ ਵਿਚ ਜਾ ਡਿਗਦਾ ਹੈ।

ਦਰਿਆ ਟੇਗਸ ਦਾ ਆਈਬੀਰੀਆ ਪ੍ਰਾਇਦੀਪ ਵਾਲਾ ਖੇਤਰ ਕਈ ਸਦੀਆਂ ਪਹਿਲਾਂ ਘਣੇ ਤੇ ਸਜਾਵਟੀ ਜੰਗਲਾਂ ਨਾਲ ਭਰਪੂਰ ਸੀ ਪਰ ਲਗਾਤਾਰ ਜੰਗਾਂ-ਯੁਧਾਂ ਕਰਕੇ ਇਹ ਜੰਗਲ ਘਟਣੇ ਸ਼ੁਰੂ ਹੋ ਗਏ। ਵਿਸ਼ੇਸ਼ ਕਰਕੇ 1936 ਤੋਂ 1939 ਈ. ਦੌਰਾਨ ਸਪੇਨੀ ਖ਼ਾਨਾ-ਜੰਗੀ ਦਾ ਅਸਰ ਇਸ ਖੇਤਰ ਨੂੰ ਅਰਧ-ਬੰਜਰ ਭੂਮੀ ਦਾ ਰੂਪ ਦੇ ਗਿਆ। ਵਰਤਮਾਨ ਵਰ੍ਹਿਆਂ ਦੌਰਾਨ ਦਰਿਆ ਨਾਲ ਸਬੰਧਤ ਸਰਕਾਰੀ ਤੇ ਗ਼ੈਰ-ਸਰਕਾਰੀ ਸੰਸਥਾਵਾਂ ਸਿੰਜਾਈ ਦੀਆਂ ਸਹੂਲਤਾਂ ਅਤੇ ਪਣ-ਬਿਜਲੀ ਸ਼ਕਤੀ ਦੀ ਸਹਾਇਤਾ ਨਾਲ ਇਸ ਖੇਤਰ ਨੂੰ ਮੁੜ ਕੇ ਹਰਿਆ-ਭਰਿਆ ਕਰਨ ਲਈ ਪੂਰੀ ਵਾਹ ਲਾ ਰਹੀਆਂ ਹਨ।

ਦਰਿਆ ਦੇ ਉੱਚ-ਭੂਮੀਆਂ ਵਾਲੇ ਬੇਸਿਨ ਵਿਚ ਨੋਕੀਲੇ ਪੱਤਿਆਂ ਵਾਲੇ ਜੰਗਲ ਹਨ ਜਿਸ ਕਰਕੇ ਇਥੇ ਟਿੰਬਰ ਉਦਯੋਗ ਵਿਕਸਿਤ ਹੈ। ਟੇਗਸ ਦੇ ਨਾਲ ਸਬੰਧਤ ਛੋਟੇ ਛੋਟੇ ਨਾਲੇ ਅਤੇ ਨਦੀਆਂ ਦੇ ਨਾਲ ਨਾਲ ਪਾਪਲਰ ਆਦਿ ਵਰਗੇ ਦਰਖ਼ਤ ਵੀ ਨਜ਼ਰ ਆਉਂਦੇ ਹਨ। ਦਰਿਆਈ ਖੇਤਰ ਦੇ ਵਾਹੀ ਵਾਲੇ ਰਕਬੇ ਵਿਚੋਂ ਇਕ ਤਿਹਾਈ ਭਾਗ ਅਨਾਜੀ ਫ਼ਸਲਾਂ ਲਈ ਵਰਤਿਆ ਜਾਂਦਾ ਹੈ। ਇਸ ਤੋਂ ਬਿਨਾਂ ਇਥੇ ਜੈਤੂਨ ਦੇ ਦਰਖ਼ਤ ਅਤੇ ਅੰਗੂਰਾਂ ਦੇ ਬਾਗ਼ ਬਹੁਤ ਹਨ। ਦਰਿਆ ਦੇ ਪੱਛਮੀ ਸਪੇਨ ਵਾਲੇ ਖੇਤਰ ਵਿਚ ਪਠਾਰੀ ਭੂਮੀਆਂ ਵਿਚ ਕਿਧਰੇ-ਕਿਧਰੇ ਬਲੂਤ ਤੇ ਸ਼ਾਹਬਲੂਤ ਦੇ ਦਰਖ਼ਤ ਵੀ ਦਿਖਾਈ ਦਿੰਦੇ ਹਨ। ਦਰਿਆ ਦੇ ਨੇੜੇ-ਤੇੜੇ ਯੂਰਪੀ ਅਤੇ ਉੱਤਰੀ ਅਫ਼ਰੀਕਾ ਦੇ ਜਾਨਵਰਾਂ ਦੀਆਂ ਕਈ ਕਿਸਮਾਂ ਮਿਲਦੀਆਂ ਹਨ। ਦਰਿਆ ਟੇਗਸ ਅਤੇ ਇਸ ਦੀਆਂ ਸਹਾਇਕ ਨਦੀਆਂ ਵਿਚੋਂ ਕਈ ਪ੍ਰਕਾਰ ਦੀ ਮੱਛੀ ਫੜੀ ਜਾਂਦੀ ਹੈ। ਟੇਗਸ ਦਰਿਆ ਝਾਲਾਂ ਕਰਕੇ ਲੰਬੀ ਜਹਾਜ਼ਰਾਨੀ ਦੇ ਯੋਗ ਨਹੀਂ ਪਰ ਸਥਾਨਕ ਤੌਰ ਤੇ ਬੇੜੀਆਂ ਆਦਿ ਇਸ ਵਿਚ ਚਲਾਈਆਂ ਜਾਂਦੀਆਂ ਹਨ।

ਇਸਦੇ ਨਿਕਾਸ ਸਥਾਨ ਦੇ ਨਜ਼ਦੀਕ ਟੋਲੀਡੋ ਸ਼ਹਿਰ ਅਤੇ ਲਿਜ਼ਬਨ ਇਸ ਦੇ ਮੁਹਾਣੇ ਦੀ ਪ੍ਰਸਿੱਧ ਬੰਦਰਗਾਹ ਹੈ।

ਹ. ਪੁ. -ਐਨ. ਅਮੈ. 26 : 226; ਐਨ. ਬ੍ਰਿ. ਮਾ. 17 : 496

**ਟੇਗਰਨਜ਼ੇ** : ਝੀਲ—ਜਰਮਨੀ ਦੇ ਦੱਖਣ-ਪੂਰਬੀ ਰਾਜ ਬਾਵੇਰੀਆ ਵਿਚ, ਮਿਊਨਿਕ ਸ਼ਹਿਰ ਤੋਂ ਕਰੀਬ 60 ਕਿ. ਮੀ. ਦੱਖਣ-ਪੂਰਬ ਵਿਚ ਸਮੁੰਦਰ ਤਲ ਤੋਂ 725 ਮੀ. ਦੀ ਉਚਾਈ ਉੱਤੇ ਬਾਵੇਰੀਅਨ ਪਰਬਤਾਂ 'ਚ ਵਾਕਿਆ ਇਕ ਝੀਲ ਹੈ। ਜੰਗਲਾਂ ਨਾਲ ਢੱਕੇ ਪਹਾੜਾਂ ਵਿਚਕਾਰ 9 ਵ. ਕਿ. ਮੀ. ਦੇ ਘੇਰੇ ਵਿਚ ਫੈਲੀ ਇਹ ਸੈਲਾਨੀਆਂ ਲਈ ਖਿਚ ਦਾ ਕੇਂਦਰ ਹੈ ਜਿਥੇ ਗਰਮੀਆਂ ਅਤੇ ਸਰਦੀਆਂ ਵਿਚ ਪਾਣੀ ਦੀਆਂ ਖੇਡਾਂ ਅਤੇ ਕਿਸ਼ਤੀ ਦੌੜਾਂ ਆਦਿ ਦੀਆਂ ਸਾਰੀਆਂ ਸਹੂਲਤਾਂ ਹਨ। ਇਹ ਸਾਢੇ 6 ਕਿ. ਮੀ. ਲੰਬੀ ਤੇ ਡੇਢ ਕਿ. ਮੀ. ਚੌੜੀ ਹੈ ਅਤੇ ਇਸ ਦੀ ਵੱਧ ਤੋਂ ਵੱਧ ਡੂੰਘਾਈ 72 ਮੀ. ਹੈ। ਇਸ ਝੀਲ ਦਾ ਜਲ ਨਿਕਾਸ ਮੈਂਗਫ਼ਾਲ ਤੋਂ ਇਨ ਦਰਿਆ ਵਿਚ ਹੁੰਦਾ ਹੈ। ਝੀਲ ਦੇ ਪੂਰਬੀ ਤਟ ਉੱਤੇ ਟੇਗਰਨਜ਼ੇ ਕਸਬਾ ਹੈ ਜਿਥੇ ਬਾਵੇਰੀਅਨ ਬਾਦਸ਼ਾਹ ਮੈਕਸਮਿਲੀਅਨ ਪਹਿਲੇ ਨੇ /746 ਵਿਚ ਬੈਨਡਿਕਟਿਨੀ ਮੱਠ ਬਣਾਇਆ ਸੀ। ਪੱਛਮੀ ਤਟ ਉੱਤੇ ਬੈਡੀਵਿਜ਼ੀ ਆਇਓਡੀਨ ਅਤੇ ਗੰਧਕ ਮਿਲੇ ਪਾਣੀ ਦੇ ਚਸ਼ਮਿਆਂ ਵਾਲਾ ਸਥਾਨ ਹੈ। ਦੱਖਣੀ ਤਟ ਉੱਤੇ ਰੋਟੈਂਕ ਐਗਰਨ ਨਾਂ ਦਾ ਸਥਾਨ ਹੈ।

47° 42′ ਉ. ਵਿਥ. ; 11° 45′ ਪੂ. ਲੰਬ.

ਹ. ਪੁ. - ਐਨ. ਅਮੈ. 26 : 324 ; ਐਨ. ਬ੍ਰਿ. ਮਾ. 9 : 863

**ਟੇਂਗਰੀਖ਼ਾਨ ਪਰਬਤ** : ਇਹ ਕੇਂਦਰੀ ਏਸ਼ੀਆ ਦੀ ਤੀਐਨ ਸ਼ਾਨ ਨਾਮੀ ਮਹਾਨ ਪਰਬਤ ਲੜੀ ਦੀ ਇਕ ਚੋਟੀ ਹੈ ਜੋ ਰੂਸ ਦੇ ਕਿਰਗੀਜ਼ ਗਣਤੰਤਰ ਅਤੇ ਪੱਛਮੀ ਚੀਨ ਦੇ ਸ਼ਿਨਜੀਆਂਗ ਵੀਗੁਰ ਇਕ ਖ਼ੁਦਮੁਖ਼ਤਾਰ ਖੇਤਰ ਦੀਆਂ ਸਰਹੱਦਾਂ ਦੇ ਵਿਚਕਾਰ ਸੰਥਿਤ ਹੈ। ਇਹ ਚੋਟੀ ਗ੍ਰੇਨਾਈਟ ਦੀਆਂ ਚਟਾਨਾਂ ਦੀ ਬਣੀ ਹੋਈ ਹੈ ਅਤੇ ਇਸ ਦੀ ਉਚਾਈ 7,080 ਮੀ. (23,620 ਫ਼ੁੱਟ) ਹੈ।

ਹ. ਪੁ. - ਹਿੰ. ਵਿ. ਕੋ. 5 : 153; ਵੈ. ਜਗ. ਡਿਕ.

**ਟੇਜ਼ਾੱਨ** : ਸਥਾਨਕ ਤੌਰ ਤੇ ਇਸ ਨੂੰ ਡੇਜ਼ਾੱਨ ਵੀ ਕਹਿੰਦੇ ਹਨ। ਇਹ ਦੱਖਣ-ਪੂਰਬੀ, ਦੱਖਣੀ ਕੋਰੀਆ ਵਿਚ ਚੁੰਗ ਚੋਂਗ ਪ੍ਰਾਂਤ ਦੀ ਰਾਜਧਾਨੀ ਹੈ ਜੋ ਉੱਤਰ—ਉੱਤਰ-ਪੂਰਬ ਵਿਚ 167 ਕਿ. ਮੀ. ਦੂਰ ਕੋਰੀਆ ਦੀ ਰਾਜਧਾਨੀ ਸਿਓਲ, ਪੁਸਾਨ, ਮਾਕਪੋ ਆਦਿ ਸ਼ਹਿਰਾਂ ਨਾਲ ਰੇਲਾਂ, ਸੜਕਾਂ ਰਾਹੀਂ ਜੁੜੀ ਹੋਈ ਹੈ। ਸ਼ੁਰੂ ਵਿਚ ਇਹ

ਟੇਜ਼ਾਨਚੋਨ ਦਰਿਆ ਦੇ ਕੰਢੇ ਇਕ ਛੋਟਾ ਜਿਹਾ ਪਿੰਡ ਸੀ ਪਰ 1905-14 ਈ. ਦਰਮਿਆਨ ਸੜਕਾਂ ਅਤੇ ਰੇਲਾਂ ਬਣਨ ਨਾਲ ਇਹ ਇਕ ਚੰਗਾ ਸ਼ਹਿਰ ਬਣ ਗਿਆ ਸੀ। ਇਸ ਦੇ ਆਲੇ-ਦੁਆਲੇ ਉਪਜਾਊ ਖੇਤਰ ਹੋਣ ਕਾਰਨ ਇਹ ਇਕ ਮੰਡੀ ਵੀ ਹੈ। ਅੱਜਕੱਲ੍ਹ ਇਥੇ ਸੱਨਅਤਾਂ ਵੀ ਉੱਨਤ ਹਨ। ਇਨ੍ਹਾਂ ਵਿਚ ਕੱਪੜਾ, ਮਸ਼ੀਨਰੀ, ਰਸਾਇਣ ਅਤੇ ਖੱਲਾਂ ਵਗੈਰਾ ਬਣਾਉਣ ਦਾ ਕੰਮ ਹੁੰਦਾ ਹੈ। ਟੇਜ਼ਾੱਨ ਵਿਖੇ ਚੁੰਗਨਾਕ ਨੈਸ਼ਨਲ ਯੂਨੀਵਰਸਿਟੀ ਅਤੇ ਇਸ ਨਾਲ ਸਬੰਧਤ 5 ਕਾਲਜ ਸਥਾਪਿਤ ਹਨ। ਸੰਨ 1950 ਤੋਂ 1953 ਵਿਚ ਕੋਰੀਆ ਦੀ ਜੰਗ ਵਿਚ ਇਸ ਸ਼ਹਿਰ ਨੂੰ ਕੋਰੀਆ ਗਣਰਾਜ ਦੀ ਰਾਜਧਾਨੀ ਬਣਾਇਆ ਗਿਆ ਸੀ ਪਰ ਇਸ ਦੌਰਾਨ ਸ਼ਹਿਰ ਦਾ 70 ਫ਼ੀ ਸਦੀ ਹਿੱਸਾ ਢਹਿ ਗਿਆ ਅਤੇ ਮੁੜ ਉਸਾਰਨਾ ਪਿਆ। ਸ਼ਹਿਰ ਤੋਂ 11 ਕਿ.ਮੀ. ਉੱਤਰ-ਪੱਛਮ ਵੱਲ ਗਰਮ ਪਾਣੀ ਦੇ ਚਸ਼ਮਿਆਂ ਵਾਲਾ ਯੁਸਾਂਗ ਸਿਹਤਵਰਧਕ ਅਸਥਾਨ ਸੀ।

ਆਬਾਦੀ–11,44,695 ( 1990)

36° 20′ ਉ. ਵਿਥ.; 127° 26′ ਪੂ. ਲੰਬ.

ਹ. ਪੁ. –ਐਨ. ਬ੍ਰਿ. ਮਾ. 9 : 762

**ਟੇਜਿਜ਼** : ਇਹ ਐਟਰਸਕਾ ਦਾ ਇਕ ਛੋਟਾ ਦੇਵਤਾ ਹੈ। ਇਹ ਜੁਪੀਟਰ ਦੇਵਤੇ ਦਾ ਪੋਤਾ ਸੀ ਅਤੇ ਇਸ ਨੇ ਐਟਰੂਰੀਆ (Etruria) ਵਿਚ ਈਸ਼ਵਰੀ ਭਗਤੀ ਦੀ ਨੀਂਹ ਰੱਖੀ। ਪੌਰਾਣਿਕ ਕਥਾ ਅਨੁਸਾਰ ਟਾਰਕਵੀਨਾਈ (Tarquinii) ਦੇ ਲਾਗੇ ਟਾਰਕਾਨ ਨਾਂ ਦਾ ਇਕ ਕਿਸਾਨ ਆਪਣੇ ਖੇਤ ਵਿਚ ਹਲ ਵਾਹ ਰਿਹਾ ਸੀ। ਅਚਾਨਕ ਹੀ ਸਿਆੜ ਵਿਚੋਂ ਮੁੰਡੇ ਦੀ ਸ਼ਕਲ ਵਰਗਾ ਇਕ ਵਿਅਕਤੀ ਬਾਹਰ ਉਛਲਿਆ। ਉਸ ਨੂੰ ਦੇਖ ਕੇ ਕਿਸਾਨ ਨੇ ਉੱਚੀ-ਉੱਚੀ ਰੌਲਾ ਪਾ ਦਿੱਤਾ ਜਿਸ ਨੂੰ ਸੁਣ ਕੇ ਐਟਰਸਕਨ ਲੋਕ ਇਕੱਠੇ ਹੋ ਗਏ। ਲੜਕਾ ਉਨ੍ਹਾਂ ਨੂੰ ਈਸ਼ਵਰੀ ਭਗਤੀ ਦਾ ਢੰਗ ਸਿਖਾਉਣ ਲੱਗ ਪਿਆ। ਇਸ ਉਪਰੰਤ ਉਹ ਅਚਾਨਕ ਅਲੋਪ ਹੋ ਗਿਆ। ਉਸ ਦੀ ਸਿਖਿਆ ਨੂੰ ਨੋਟ ਕਰ ਲਿਆ ਗਿਆ ਜਿਸ ਤੋਂ ਟੇਜਿਜ਼ ਦੀਆਂ 12 ਪੁਸਤਕਾਂ ਬਣੀਆਂ। ਇਨ੍ਹਾਂ ਵਿਚ ਐਟਰਸਕਨ ਸਿੱਧਾਂਤ ਦੀ ਮੁਕੰਮਲ ਪ੍ਰਣਾਲੀ ਦਰਜ ਹੈ।

ਹ. ਪੁ. – ਐਨ. ਬ੍ਰਿ. ਮਾ. 9 : 765

**ਟੇਂਜੈਂਟ** : ਇਹ ਇਕ ਟਰਮ ਹੈ ਜਿਹੜੀ ਕਿ ਇਕ ਸਾਝੇਂ ਬਿੰਦੂ ਦੀ ਸਮੀਪਤਾ ਵਿਚ ਦੋ ਆਕ੍ਰਿਤੀਆਂ ਜਾਂ ਚਿੱਤਰਾਂ ਦਾ ਇਕ ਸਬੰਧ ਬਿਆਨ ਕਰਦੀ ਹੈ। ਦੋ ਚਿੱਤਰ ਬਿੰਦੂ P ਉੱਤੇ ਟੇਜੈਂਟ ਹੁੰਦੇ ਹਨ ਜੇਕਰ ਇਹ P ਉਪਰ ਸਪੱਰਸ਼ ਕਰਨ ਪਰ ਬਿੰਦੂ P ਦੀ ਛੋਟੀ ਤੋਂ ਛੋਟੀ ਸਮੀਪਤਾ ਵਿਚ ਵੀ ਇਹ ਇਕ ਦੂਜੇ ਨੂੰ ਨਾ ਕਟਣ। ਇਸ ਦਾ ਹੋਰ ਸਹੀ ਦ੍ਰਿਸ਼ਟਾਂਤ ਇਹ ਹੈ ਕਿ ਜੇ ਵਕਰ C ਉਪਰ P ਇਕ ਬਿੰਦੂ ਹੋਵੇ ਤਦ ਰੇਖਾ L ਬਿੰਦੂ P ਉਪਰ ਵਕਰ C ਦਾ ਟੇਜੈਂਟ ਜਾਂ ਸਪੱਰਸ਼ ਰੇਖਾ ਹੋਵੇਗੀ ਬਸ਼ਰਤੇ ਕਿ L, P ਅਤੇ ਵਕਰ C ਉਪਰ ਇਕ ਚਲ-ਬਿੰਦੂ Q ਨੂੰ ਮਿਲਾਉਣ ਵਾਲੀਆਂ ਰੇਖਾਵਾਂ ਵਿਚੋਂ, ਜਿਉਂ ਜਿਉਂ Q ਵਕਰ C ਦੇ ਨਾਲ ਨਾਲ P ਵੱਲ ਨੂੰ ਜਾਂਦਾ ਹੈ, ਸਿਰੇ ਦੀ ਰੇਖਾ ਹੋਵੇ (ਦੂਜੇ ਸ਼ਬਦਾਂ ਵਿਚ ਜਿਉਂ ਹੀ Q, P ਉਪਰ ਆ ਜਾਵੇਗਾ ਤਦ ਰੇਖਾ P Q ਹੀ L ਹੋਵੇਗੀ)। ਜੇਕਰ ਵਕਰ C ਦੀ ਸਮੀਕਰਨ $y = f(x)$ ਅਤੇ P ਦੇ ਨਿਰਦੇਸ਼-ਅੰਕ $(X_o, Y_o)$ ਹੋਣ ਤਦ P ਉਪਰ C ਦੀ ਸਪਰਸ਼ ਰੇਖਾ ਦੀ ਢਾਲ ਨੂੰ ਕੈਲਕੂਲਸ ਵਿਚ $X = Xo$ ਵਾਸਤੇ ਅਤੇ ਡੈਰੀਵੇਟਿਵ $f(x)$ ਦੇ ਮੁੱਲ ਨਾਲ ਦਰਸਾਇਆ ਜਾਂਦਾ ਹੈ।

ਹ. ਪੁ. –ਮੈਕ. ਐਨ. ਸ. ਟ. 13 : 412



ਟੇਂਜੈਂਟ

**ਟੇਂਜੈਂਟ ਨਿਯਮ** : ਇਹ ਕਿਸੇ ਤਿਕੋਨ ਦੀਆਂ ਦੋ ਭੁਜਾਵਾਂ ਅਤੇ ਉਨ੍ਹਾਂ ਦੇ ਸਨਮੁੱਖ ਕੋਣਾਂ ਦੇ ਜੋੜ ਅਤੇ ਅੰਤਰ ਦੇ ਟੇਂਜੈਂਟਾ ਵਿਚਕਾਰ ਇਕ ਸਬੰਧ ਹੈ। ਜੇਕਰ A ਅਤੇ B ਕਿਸੇ ਤਿਕੋਨ ਦੇ ਦੋ ਕੋਣ ਅਤੇ a ਅਤੇ b ਕ੍ਰਮਵਾਰ ਉਨ੍ਹਾਂ ਦੇ ਸਾਹਮਣੀਆਂ ਭੁਜਾਵਾਂ ਹੋਣ

ਤਦ ਇਸ ਨਿਯਮ ਅਨੁਸਾਰ $\frac{a-b}{a+b} = \frac{\tan\frac{1}{2}(A-B)}{\tan\frac{1}{2}(A+B)}$ ਹੁੰਦਾ ਹੈ।

ਹ. ਪੁ.–ਮੈਥ. ਡਿ.

**ਟੇ, ਜੋਜ਼ੈਫੀਨ** : ਇਹ ਇੰਗਲੈਂਡ ਦੀ ਉੱਘੀ ਨਾਟਕਕਾਰ ਅਤੇ ਜਾਸੂਸੀ ਨਾਵਲਕਾਰ ਸੀ। ਇਸ ਦਾ ਅਸਲ ਨਾਂ 'ਐਲਿਜ਼ਾਬੈਥ ਮੈਕਿਨਤੋਸ਼' ਸੀ। ਇਸ ਦਾ ਜਨਮ 1897 ਈ. ਵਿਚ ਇਨਵਰਨੈੱਸਸ਼ਿਰ ਵਿਚ ਇਨਵਰਨੈੱਸ ਵਿਖੇ ਹੋਇਆ। ਅੱਠ ਸਾਲ ਇਸ ਨੇ ਸਰੀਰਕ-ਸਿਖਿਆ ਦੀ ਅਧਿਆਪਕਾ ਵਜੋਂ ਕੰਮ ਕੀਤਾ।

ਆਪਣੀ ਪਹਿਲੀ ਪੁਸਤਕ 'ਦੀ ਮੈਨ ਇਨ ਦੀ ਕਿਊ'


ਜੋਜ਼ੈਫੀਨ ਟੇ

(1929) ਵਿਚ ਪ੍ਰਸਿੱਧੀ ਮਿਲਣ ਕਾਰਨ ਇਸ ਨੇ ਆਪਣਾ ਸਾਰਾ ਸਮਾਂ ਲਿਖਣ ਵੱਲ ਹੀ ਲਗਾਉਣਾ ਸ਼ੁਰੂ ਕੀਤਾ। ਇਸ ਨੇ ਆਪਣੇ

ਕਈ ਨਾਵਲ ਅਤੇ ਨਾਟਕ ਆਪਣੇ ਫ਼ਰਜ਼ੀ ਨਾਂ 'ਗੋਰਡਨ ਡੇਵੀਅਟ' ਹੇਠ ਵੀ ਲਿਖੇ। 'ਮਿਸ ਪਿਮ ਡਿਸਪੋਜ਼ਿਜ਼' (1947), 'ਦੀ ਫ੍ਰੈਂਚਾਈਜ਼ ਅਫੇਅਰ' (1949) ਅਤੇ 'ਦੀ ਡਾੱਟਰ ਆੱਫ਼ ਟਾਈਮ' (1951) ਆਦਿ ਇਸ ਦੇ ਕੁਝ ਉੱਘੇ ਜਾਸੂਸੀ ਨਾਵਲ ਹਨ।

13 ਫ਼ਰਵਰੀ, 1951 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 916

**ਟੇ-ਝੀਲ** : ਇਹ ਸਕਾਟਲੈਂਡ ਦੀ ਪਰਥ ਕਾਉਂਟੀ ਦੀ ਸਭ ਤੋਂ ਵੱਡੀ ਝੀਲ ਹੈ। ਇਹ 23 ਕਿ. ਮੀ. ਲੰਬੀ ਅਤੇ ਸਮੁੰਦਰੀ ਸਤਹ ਤੋਂ 108 ਮੀ. ਉੱਚੀ ਹੈ। ਪੂਰਵਲੇ ਗਲੇਸ਼ੀਅਰੀ ਕਿਰਿਆ ਦੌਰਾਨ ਇਹ ਲਾਕੀ ਅਤੇ ਡਾਕਾਰਟ ਝੀਲਾਂ ਦੇ ਸੰਗਮ ਦੇ ਸਥਾਨ ਤੇ ਹੋਂਦ ਵਿਚ ਆਈ। ਦਰਿਆ 'ਟੇ' ਇਸ ਝੀਲ ਵਿਚ ਦਾਖ਼ਲ ਹੋ ਕੇ ਕੇਲਮੋਰ ਸ਼ਹਿਰ ਵਲੋਂ ਇਸ ਵਿਚੋਂ ਨਿਕਲਦਾ ਹੈ ਅਤੇ ਆਪਣੀ ਯਾਤਰਾ ਆਰੰਭ ਕਰਦਾ ਹੈ।

56° 31′ ਉ. ਵਿਥ.; 4° 10′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 849

**ਟੇਟ, ਆਰਕੀਬਾਲਡ ਕੈਂਪਬੈਲ** : ਇਹ ਐਂਗਲੀਕੀ ਪਾਦਰੀ, ਲੰਡਨ ਦਾ ਬਿਸ਼ਪ ਅਤੇ ਕੈਂਟਰਬਰੀ ਦਾ ਆਰਕਬਿਸ਼ਪ ਸੀ। ਇਸ ਦਾ ਜਨਮ 21 ਦਸਬੰਰ, 1811 ਨੂੰ ਐਡਿਨਬਰਾ ਵਿਚ ਹੋਇਆ। ਇਸ ਨੇ ਲੰਡਨ ਦੇ ਪਾਦਰੀ-ਅਧਿਕਾਰ ਨੂੰ ਵਧਾਇਆ ਅਤੇ ਆਕਸਫੋਰਡ ਮੂਵਮੈਂਟ ਵੇਲੇ ਚਰਚ ਆਫ਼ ਇੰਗਲੈਂਡ ਦੇ ਤਣਾਓ ਨੂੰ ਘਟਾਇਆ।



ਆਰਕੀਬੈਲਡ ਕੈਂਪਬੇਲ ਟੇਟ

ਇਸ ਦੇ ਮਾਂ-ਬਾਪ ਪ੍ਰੈਸਬੀਟੀਰੀਅਨ ਸਨ। ਆਕਸਫ਼ੋਰਡ ਵਿਖੇ ਪੜ੍ਹਨ ਸਮੇਂ ਇਹ ਐਂਗਲੀਕੀ ਬਣ ਗਿਆ। 1835 ਵਿਚ ਇਹ ਉੱਥੇ ਬੈਲੀਅੱਲ ਕਾਲਜ ਵਿਚ ਪੜ੍ਹਾਉਣ ਲੱਗ ਪਿਆ ਅਤੇ ਇਕ ਸਾਲ ਪਿਛੋਂ ਡੀਕਨ ਬਣ ਗਿਆ। ਪੰਜ ਸਾਲਾਂ ਲਈ ਇਸ ਨੂੰ ਨੇੜੇ ਨੇੜੇ ਦੇ ਦੋ ਪੇਂਡੂ ਪਾਦਰੀ ਖੇਤਰਾਂ ਦਾ ਛੋਟਾ ਪਾਦਰੀ (Curate) ਨਿਯੁਕਤ ਕੀਤਾ ਗਿਆ। 1842 ਵਿਚ ਇਹ ਟਾਮਸ ਆਰਨੱਲਡ ਦੀ ਥਾਂ ਤੇ ਰੱਗਬੀ ਦਾ ਹੈੱਡਮਾਸਟਰ ਬਣਿਆ ਜਿੱਥੇ ਇਸਨੇ ਪ੍ਰੀਫੈਕਟ ਪ੍ਰਣਾਲੀ ਦਾ ਸੁਧਾਰ ਕੀਤਾ। 1849 ਵਿਚ ਇਹ ਕਾਰਲਿਸਲੀ ਕੈਥਿਡਰਲ ਦਾ ਡੀਨ ਬਣਿਆ। 1850-52 ਵਿਚ ਰੱਾਇਲ ਕਮਿਸ਼ਨ ਵਿਚ ਸਰਗਰਮ ਰਹਿ ਕੇ ਇਸ ਨੇ ਆਕਸਫੋਰਡ ਵਿਚ ਸੁਧਾਰਾਂ ਬਾਰੇ ਸਲਾਹ ਦਿੱਤੀ। 1856 ਵਿਚ ਇਸ ਨੂੰ ਲੰਡਨ ਦਾ ਬਿਸ਼ਪ ਬਣਾ ਦਿੱਤਾ ਗਿਆ।

ਲੰਡਨ ਦੇ ਬਿਸ਼ਪ ਵਜੋਂ ਇਸ ਨੇ ਨਵੇਂ ਚਰਚ ਉਸਾਰਨ ਦੇ ਯਤਨਾਂ ਦੀ ਮਦਦ ਕਰਕੇ ਅਤੇ ਬਿਸ਼ਪ ਆਫ਼ ਲੰਡਨ ਦੇ ਫੰਡ ਨਾਲ ਐਡੀਸ਼ਨਲ ਪਾਦਰੀਆਂ ਦੀ ਸਹਾਇਤਾ ਕਰਕੇ ਬਿਸ਼ਪ-ਖੇਤਰ ਨੂੰ ਸ਼ਕਤੀਸ਼ਾਲੀ ਬਣਾਇਆ। 1868 ਵਿਚ ਕੈਂਟਰਬਰੀ ਦਾ ਬਿਸ਼ਪ ਬਣਨ ਤੋਂ ਤੁਰੰਤ ਬਾਅਦ ਆਇਰਲੈਂਡ ਦੇ ਚਰਚ ਨੂੰ ਤੋੜਨ ਦਾ ਬਿਲ ਪੇਸ਼ ਹੋਇਆ ਅਤੇ ਟੇਟ ਦੀ ਰਾਜਨੀਤਕ ਸਿਆਣਪ ਨਾਲ ਬਿਲ ਬਿਨਾਂ ਕਿਸੇ ਅੜਿੱਚਣ ਦੇ ਪਾਰਲੀਮੈਂਟ ਵਿਚ ਪਾਸ ਹੋ ਗਿਆ ਪਰ ਹਾਈ-ਚਰਚ ਦੀ ਵਿਰੋਧਤਾ ਕਾਇਮ ਰਹੀ। ਟੇਟ ਦੀਆਂ ਪ੍ਰਮੁੱਖ ਸਫਲਤਾਵਾਂ ਦਾ ਕਾਰਨ 1867 ਵਿਚ ਰਹੁ-ਰੀਤਾਂ ਲਈ ਰੱਾਇਲ ਕਮਿਸ਼ਨ ਵਿਚ ਕੰਮ ਕਰਨਾ ਅਤੇ ਐਂਗਲੀਕਨ ਚਰਚ ਦੇ ਬੁਲਾਰੇ ਵਜੋਂ ਸੀ। ਹਾਊਸ ਆਫ਼ ਲਾਰਡਜ਼ ਵਿਚ ਵੀ ਇਸ ਦਾ ਰੋਲ ਮਹੱਤਵਪੂਰਣ ਸੀ। ਇਸ ਦੀਆਂ ਕਈ ਲਿਖਤਾਂ ਵਿਚ 'ਦੀ ਡੇਂਜਰ ਐਂਡ ਸੇਫਗਾਰਡਜ਼ ਆਫ਼ ਮਾਡਰਨ ਥਿਆਲੋਜੀ' (1861) ਅਤੇ 'ਹਾਰਮਨੀ ਆਫ਼ ਰਿਵੀਲੇਸ਼ਨ ਐਂਡ ਦੀ ਸਾਇੰਸਿਜ਼' (1864) ਵੀ ਸ਼ਾਮਲ ਹਨ।

ਹ. ਪੁ.—ਐਨ. ਬ੍ਰਿ. ਮਾ. 9 : 776

**ਟੇਟ, (ਜਾਨ ਓਰਲੇ) ਐਲਨ** : ਇਸ ਅਮਰੀਕੀ ਆਲੋਚਕ, ਕਵੀ ਅਤੇ ਲੇਖਕ ਦਾ ਜਨਮ 19 ਨਵੰਬਰ, 1899 ਨੂੰ ਕੈਨਟਕੀ ਰਾਜ ਵਿਚ ਵਿਨਚੈਸਟਰ ਵਿਖੇ ਹੋਇਆ। ਇਸ ਨੇ ਵੈਨਡੇਰਬਿਲਟ ਯੂਨੀਵਰਸਿਟੀ ਵਿਖੇ ਸਿੱਖਿਆ ਪ੍ਰਾਪਤ ਕੀਤੀ। ਉਥੇ ਹੀ ਇਸ ਨੇ ਕਵਿਤਾ ਦੇ ਰਸਾਲੇ 'ਦੀ ਫਿਊਜੀਟਿਵ' ਨੂੰ ਕਾਇਮ ਕਰਨ ਵਿਚ ਮਦਦ ਕੀਤੀ। 1934 ਵਿਚ ਟੇਟ ਸਾਊਥ ਵੈਸਟਰਨ ਕਾਲਿਜ ਮੈਫਿਸ ਵਿਚ ਪੜ੍ਹਾਉਣ ਲੱਗ ਪਿਆ। ਇਸ ਨੇ ਕਈ ਵੱਖ ਵੱਖ ਯੂਨੀਵਰਸਿਟੀਆਂ ਵਿਚ ਸਿੱਖਿਆ ਦਿੱਤੀ।



ਐਲਨ (ਜਾਨ ਓਰਲੇ) ਟੇਟ

ਸੰਨ 1944-46 ਦੌਰਾਨ ਇਸ ਨੇ 'ਦੀ ਸੀਵਾਨੀ ਰਿਵਊ' ਨਾਮੀ ਪੱਤਰ ਦਾ ਸੰਪਾਦਨ ਕੀਤਾ। ਸੰਨ 1950 ਵਿਚ ਇਹ ਰੋਮਨ ਕੈਥੋਲਿਕ ਬਣ ਗਿਆ। ਸੰਨ 1956 ਵਿਚ ਇਸ ਨੂੰ ਕਵਿਤਾ ਲਈ ਬੋਲਿੰਗੈਨ ਪ੍ਰਾਈਜ਼ ਪ੍ਰਾਪਤ ਹੋਇਆ।

'ਦੀ ਫ਼ਾਦਰਜ਼' (1938) ਟੇਟ ਦਾ ਇਕੋ ਇਕ ਨਾਵਲ ਹੈ। ਇਸ ਨੇ ਬੇਸ਼ੁਮਾਰ ਨਿਬੰਧ ਵੀ ਲਿਖੇ ਅਤੇ ਕਈ ਰਾਜਨੀਤਕ ਅਤੇ ਸਭਿਆਚਾਰਕ ਮਸਲਿਆਂ ਉੱਤੇ ਵਿਵਾਦਗ੍ਰਸਤ ਲੇਖ ਲਿਖ ਕੇ ਆਪਣੇ ਵਾਸਤੇ ਕਈ ਸਮੱਸਿਆਵਾਂ ਖੜ੍ਹੀਆਂ ਕਰ ਲਈਆਂ। ਇਸ ਦੀਆਂ ਕਵਿਤਾਵਾਂ 'ਪੋਇਮਜ਼' (1960) ਨਾਮੀ ਪੁਸਤਕ ਵਿਚ ਛਪੀਆਂ। 1919 ਤੋਂ 1976 ਤੱਕ ਦੀਆਂ ਇਸ ਦੀਆਂ ਕਵਿਤਾਵਾਂ 'ਕੁਲੈਕਟਿਡ ਪੋਇਮਜ਼' (1977) ਵਿਚ ਪ੍ਰਕਾਸ਼ਿਤ ਹੋਈਆਂ। ਇਵੇਂ ਹੀ ਇਸ ਦੇ ਲੇਖ 'ਐਸੇਜ਼ ਆਫ਼ ਫੋਰ ਡੀਕੇਡਜ਼' (1969) ਪੁਸਤਕ ਵਿਚ ਛਪੇ।

9 ਫ਼ਰਵਰੀ, 1979 ਨੂੰ ਟੈਨੀਸੀ ਰਾਜ ਵਿਚ ਨੈਸ਼ਵੀਲ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 838; ਐਵ. ਐਨ. 11 : 581; ਕੋਲ. ਐਨ. 18 188; ਐਨ. ਅਮੈ. 26 : 282; ਵ. ਯੂ. ਐਨ. 14 : 4931

**ਟੇਟ, ਨਾਹੂਮ** : ਇਸ ਅੰਗਰੇਜ਼ ਰਾਜ-ਕਵੀ ਅਤੇ ਨਾਟਕਕਾਰ ਦਾ ਜਨਮ 1652 ਈ. ਵਿਚ ਡਬਲਿਨ ਵਿਖੇ ਹੋਇਆ। ਇਸ ਨੇ ਡਬਲਿਨ ਦੇ ਟ੍ਰਿਨਟੀ ਕਾਲਿਜ ਤੋਂ ਸਿੱਖਿਆ ਪ੍ਰਾਪਤ ਕੀਤੀ। ਇਸ ਦਾ ਪਹਿਲਾ ਨਾਟਕ 'ਬਰੂਟਸ ਆਫ਼ ਅਲਬਾ' 1678 ਈ. ਵਿਚ ਖੇਡਿਆ ਗਿਆ। ਸੰਨ 1682 ਵਿਚ ਜਾਨ ਡ੍ਰਾਈਡਨ ਨੇ ਇਸ ਨੂੰ 'ਐਬਸੇਲਮ ਐਂਡ ਐਕੀਟੋਫਲ' ਦਾ ਦੂਜਾ ਭਾਗ ਲਿਖਣ ਲਈ ਕਿਹਾ।

ਇਸ ਨੇ ਐਲਿਜ਼ਾਬੈੱਥ ਕਾਲ ਦੇ ਨਾਟਕਾਂ ਨੂੰ ਆਧਾਰ ਬਣਾ ਕੇ ਆਪਣੀਆਂ ਪੁਸਤਕਾਂ ਲਿਖੀਆਂ। ਸੰਨ 1689 ਦੇ ਲੁਗਭਗ ਇਸ ਨੇ ਕੁਝ ਕਾਵਿ-ਕਥਾਵਾਂ ਵੀ ਲਿਖੀਆਂ। ਇਸ ਦੇ ਕੁਝ ਭਜਨਾਂ ਨੂੰ ਪ੍ਰੋਟੈਸਟੈਂਟ ਮੱਤ ਵਿਚ ਬਹੁਤ ਮਹੱਤਤਾ ਪ੍ਰਾਪਤ ਹੈ, ਜਿਵੇਂ 'ਵਾਈਲ ਸ਼ੈਪਰਡ ਵਾਚਡ', 'ਥਰੂ ਆਲ ਦੀ ਚੇਂਜਿੰਗ ਸੀਨਜ਼ ਆਫ਼ ਲਾਈਫ਼' ਆਦਿ। ਸੰਨ 1692 ਵਿਚ ਇਹ ਰਾਜ-ਕਵੀ ਬਣਿਆ। 'ਪੈਨੇਸ਼ੀਆ : ਏ ਪੋਇਮ ਅਪਾੱਨ ਟੀ' (1700) ਇਸ ਦੀ ਪ੍ਰਸਿੱਧ ਕਵਿਤਾ ਸੀ। ਇਸ ਤੋਂ ਇਲਾਵਾ ਇਸ ਨੇ 'ਕਿੰਗ ਲੀਅਰ', 'ਸਿਮੇਲੈਨੀਆ ਸੈਕਰਾ' 'ਇਨੋਸੈਂਟ ਐਪੀਕਿਊਰ' ਆਦਿ ਕਵਿਤਾਵਾਂ ਵੀ ਲਿਖੀਆਂ।

30 ਜੁਲਾਈ, 1715 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 26 : 283; ਐਨ. ਬ੍ਰਿ. ਮਾ. 9 : 839; ਚੈਂਬ. ਐਨ. 13 : 470; ਐਵ. ਐਨ. 11 : 581; ਨਿ. ਯੂ. ਐਨ. 14 : 7959

**ਟੇਟ, ਪੀਟ ਗੱਥਰੀ** : ਇਸ ਭੌਤਿਕ ਅਤੇ ਗਣਿਤ-ਵਿਗਿਆਨੀ ਦਾ ਜਨਮ ਮਿਡਲੋਦੀਐਨ ਵਿਚ ਡੈਲਕੀਸ ਵਿਖੇ 28 ਅਪ੍ਰੈਲ, 1831 ਨੂੰ ਹੋਇਆ। ਇਸ ਨੇ ਕੁਆਟਰਨੀਆਨਾਂ, ਇਕ ਐਡਵਾਂਸਡ ਅਲਜਬਰਾ, ਨੂੰ ਵਿਕਸਿਤ ਕਰਨ ਵਿਚ ਮਦਦ ਕੀਤੀ। ਇਸ ਅਲਜਬਰੇ ਨਾਲ ਗਣਿਤ ਦੀ ਇਕ ਸ਼ਾਖ਼ਾ ਵੈੱਕਟਰ ਵਿਸ਼ਲੇਸ਼ਣ ਉਤਪੰਨ ਹੋਈ। ਇਹ ਸ਼ਾਖ਼ਾ ਉਨ੍ਹਾਂ ਮਾਤਰਾਵਾਂ ਨਾਲ ਸਬੰਧ ਰੱਖਦੀ ਹੈ ਜਿਨ੍ਹਾਂ ਵਿਚ ਮੈਗਨੀਚਿਊਡ ਅਤੇ ਦਿਸ਼ਾ ਦੋਵੇਂ ਹੋਣ। ਅਜੋਕੇ ਗਣਿਤ ਭੌਤਿਕ ਵਿਗਿਆਨ ਦੇ ਵਿਕਾਸ ਵਿਚ ਟੇਟ ਦਾ ਕਾਫ਼ੀ ਹੱਥ ਸੀ। ਸੰਨ 1852 ਤੋਂ 1854 ਤੱਕ ਪੀਟਰਹਾਊਸ ਕਾਲਜ, ਕੈਂਬਰਿਜ ਵਿਖੇ ਫੈਲੋ ਅਤੇ ਲੈਕਚਰਾਰ ਰਹਿਣ ਮਗਰੋਂ ਇਸ ਨੇ ਕੁਇਨਜ਼ ਕਾਲਜ, ਬੈੱਲਫਾਸਟ ਵਿਖੇ ਪ੍ਰੋਫ਼ੈਸਰੀ ਕੀਤੀ। ਉੱਥੇ ਇਹ ਆਇਰਲੈਂਡ ਦੇ ਇਕ ਪ੍ਰਸਿੱਧ ਰਸਾਇਣ-ਵਿਗਿਆਨੀ ਟਾਮਸ ਐਂਡਰਿਊਜ਼ (1813-85) ਨਾਲ ਓਜ਼ੋਨ ਦੀ ਘਣਤਾ ਅਤੇ ਆੱਕਸੀਜਨ ਅਤੇ ਹੋਰ ਗੈਸਾਂ ਉੱਤੇ ਬਿਜਲੱਈ ਡਿਸਚਾਰਜਾਂ ਦੇ ਪ੍ਰਭਾਵ ਉੱਤੇ ਖੋਜ ਕਰਨ ਲੱਗ ਪਿਆ। ਸੰਨ 1860 ਤੋਂ ਇਹ ਐਡਨਬਰੋ ਯੂਨੀਵਰਸਿਟੀ ਵਿਖੇ ਨੈਚੁਰਲ ਫ਼ਿਲਾਸਫ਼ੀ ਦਾ ਪ੍ਰੋਫ਼ੈਸਰ ਰਿਹਾ।

ਟੇਟ ਨੇ ਕੁਆਟਰਨੀਆੱਨਾਂ ਦੇ ਸਿੱਧਾਂਤ ਵਿਚ ਮੌਲਿਕ ਯੋਗਦਾਨ ਪਾਇਆ ਜਿਸ ਦਾ ਸਬੂਤ ਇਸ ਦੀ ਪੁਸਤਕ Elementary Treatise on Quarternions (1857) ਦੇ ਤਿੰਨਾਂ ਪ੍ਰਕਾਸ਼ਨਾਂ ਵਿਚ ਮਿਲਦਾ ਹੈ। ਇਸ ਤੋਂ ਮਗਰੋਂ ਇਸ ਨੇ Introductin to Quarternions (1873) ਲਿਖੀ। ਅੰਗਰੇਜ਼ ਭੌਤਿਕ-ਵਿਗਿਆਨੀ ਸਰ ਵਿਲੀਅਮ ਟਾਮਸਨ (ਮਗਰੋਂ ਲਾਰਡ ਕੈਲਵਿਨ) ਨਾਲ ਮਿਲ ਕੇ ਟੇਟ ਨੇ Treatise on Natural Philosophy (1867) ਲਿਖੀ ਜਿਸ ਤੋਂ ਸਰ ਆਈਜ਼ਾਕ ਨਿਊਟਨ ਦੁਆਰਾਂ ਊਰਜਾ-ਸੁਰੱਖਿਅਣ ਸਿੱਧਾਂਤ ਬਾਰੇ ਕੀਤੇ ਕੰਮ ਬਾਰੇ ਪਤਾ ਲੱਗਾ।

ਇਸ ਤੋਂ ਮਗਰੋਂ ਟੇਟ ਨੇ ਆਪਣਾ ਰੁਖ ਤਾਪ-ਬਿਜਲੀ ਅਤੇ ਤਾਪ-ਚਾਲਕਤਾ ਵੱਲ ਮੋੜ ਲਿਆ। ਸਕਾਟਲੈਂਡ ਦੇ ਭੌਤਿਕ-ਵਿਗਿਆਨੀ ਬੈਲਫ਼ੂਰ ਸਟਿਊਅਰਟ ਨਾਲ ਰਲ ਕੇ ਇਸ ਨੇ The Unseen Universe (1867) ਲਿਖੀ। ਇਸ ਦਾ ਲੋਕਾਂ ਦੁਆਰਾ ਇੰਨਾ ਹੁੰਗਾਰਾ ਭਰਿਆ ਗਿਆ ਕਿ ਉਨ੍ਹਾਂ ਨੇ ਅੰਤਿਮ ਹਿੱਸਾ Paradoxical Philosophy (1878) ਰੀਲੀਜ਼ ਕਰ ਦਿੱਤਾ।

ਅੰਤ ਵਿਚ 4 ਜੁਲਾਈ, 1901 ਨੂੰ ਇਹ ਐਡਨਬਰੋ ਵਿਚ ਸਵਰਗਵਾਸ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 9 : 777

**ਟੇਟਵਾਨ** : ਇਹ ਉੱਤਰੀ ਮੋਰਾਕੋ ਦਾ ਇਕ ਪੁਰਾਣਾ ਸ਼ਹਿਰ ਹੈ ਜਿਹੜਾ ਰੂਮ ਸਾਗਰ ਤੋਂ 16 ਕਿ. ਮੀ. ਹਟਵਾਂ ਡੈਜੀਅਰ ਦੇ ਦੱਖਣ-ਪੂਰਬ ਵਿਚ 96 ਕਿ. ਮੀ. ਦੇ ਫ਼ਾਸਲੇ ਤੇ ਵਸਿਆ ਹੋਇਆ ਹੈ। ਅਜੋਕਾ ਹਲਕਾ ਉਦਯੋਗ ਅਤੇ ਮੰਡੀ, ਕੇਂਦਰ ਟੇਟਵਾਨ ਕਿਸੇ ਸਮੇਂ ਸਪੇਨੀ ਮੋਰਾਕੋ ਦੀ ਰਾਜਧਾਨੀ ਹੁੰਦਾ ਸੀ। ਅਜੋਕੇ ਸ਼ਹਿਰ ਵਾਲੇ ਸਥਾਨ ਤੇ ਸਭ ਤੋਂ ਪਹਿਲਾਂ ਰੋਮਨ ਆਬਾਦੀਆਂ ਸੁਥਾਪਿਤ ਹੋਈਆਂ। 14ਵੀਂ ਸਦੀ ਦੌਰਾਨ ਸਮੁੰਦਰੀ ਲੁਟੇਰਿਆਂ ਵੱਲੋਂ ਕੀਤੇ ਹਮਲਿਆਂ ਨੂੰ ਰੋਕਣ ਸਮੇਂ ਸਪੇਨੀਆਂ ਨੇ ਇਸ ਸ਼ਹਿਰ ਨੂੰ ਤਬਾਹ ਕਰ ਦਿੱਤਾ। 16ਵੀਂ ਸਦੀ ਦੌਰਾਨ ਸਪੇਨ ਤੋਂ ਆਉਣ ਵਾਲੇ ਮੁਸਲਮਾਨ ਅਤੇ ਯਹੂਦੀ ਸ਼ਰਨਾਰਥੀ ਇਥੇ ਆ ਕੇ ਵੱਸੇ। ਸੰਨ 1912 ਤੋਂ 1956 ਤੱਕ ਟੇਟਵਾਨ ਸਪੇਨ ਅਧੀਨ ਮੋਰਾਕੋ ਦੀ ਰਾਜਧਾਨੀ ਰਿਹਾ। ਟੇਟਵਾਨ ਦਾ ਮੱਧਕਾਲੀ ਹਿੱਸਾ ਤੰਗ ਗਲੀਆਂ ਵਾਲਾ ਹੈ। ਇਥੇ 70 ਦੇ ਲਗਭਗ ਮਸੀਤਾਂ ਹਨ। ਇਥੇ ਵਿਸ਼ੇਸ਼ ਤੌਰ ਤੇ ਚਮੜੇ ਦੇ ਸਾਮਾਨ ਅਤੇ ਤਾਂਬੇ ਦੇ ਬਰਤਨਾਂ ਦੀਆਂ ਦੁਕਾਨਾਂ ਹਨ। ਸ਼ਹਿਰ ਦੇ ਇਸ ਹਿੱਸੇ ਵਿਚ 'ਮੇਲਾਹ' ਨਾਮੀ ਕੁਆਟਰ ਵੀ ਵਰਣਨਯੋਗ ਹੈ। ਸ਼ਹਿਰ ਦੇ ਨਵੇਂ ਹਿੱਸੇ ਵਿਚ ਦੋ ਕੈਥੋਲਿਕ ਚਰਚ ਅਤੇ ਇਕ ਆਧੁਨਿਕ ਵਪਾਰਕ ਡਿਸਕ੍ਰਿਟ ਸ਼ਾਮਲ ਹਨ। ਇਹ ਹਿੱਸਾ ਸਪੇਨੀਆਂ ਨੇ ਉਸਾਰਿਆ ਦਸਿਆ ਜਾਂਦਾ ਹੈ।

ਹ. ਪੁ.—ਐਨ. ਅਮੈ. 26 : 538

**ਟੇਡਰ, ਆਰਥਰ ਵਿਲੀਅਮ** : ਬਰਤਾਨੀਆ ਦੀ ਰਾੱਇਲ ਹਵਾਈ ਸੈਨਾ ਦੇ ਇਸ ਮਾਰਸ਼ਲ ਦਾ ਜਨਮ 11 ਜੁਲਾਈ, 1890 ਨੂੰ ਗਲੈਨ ਗ਼ਾਇਨ-ਸਟਰਲਿੰਗ ਸਕਾਟਲੈਂਡ ਵਿਖੇ ਹੋਇਆ। ਜਨਰਲ ਵਾਈਟ ਡੀ ਆਈਸਨਹੋਵਰ ਦੇ ਅਧੀਨ ਅਲਾਈਡ ਐਕਸੀਪੀਡੀਸ਼ਨਰੀ ਫ਼ੌਜ ਦਾ ਡਿਪਟੀ ਕਮਾਂਡਰ ਸੀ। ਇਸਨੇ ਦੂਜੇ ਮਹਾਂ ਯੁੱਧ ਦੌਰਾਨ ਨਾਰਗੇਂਡੀ ਦੇ ਹਮਲੇ (6 ਜੂਨ, 1944) ਸਮੇਂ ਪੱਛਮੀ ਫਰੰਟ ਵਿਚ ਕਾਫ਼ੀ ਮਹੱਤਵਪੂਰਨ ਯੋਗਦਾਨ ਪਾਇਆ। ਇਹ ਅਹਿਮ ਕੰਮ ਉਸ ਨੇ ਜਰਮਨ ਸੰਚਾਰ ਮਾਧਿਅਮ ਉੱਤੇ ਹਮਲਾ ਕਰਨ,

ਬੰਬਾਰੀ ਦੀ ਨੀਤੀ ਅਤੇ ਮੈਦਾਨੀ ਇਲਾਕਿਆਂ ਵਿਚ ਹਵਾਈ ਸਹਿਯੋਗ ਦੇ ਕੇ ਕੀਤਾ।

ਟੇਡਰ 1913 ਈ. ਵਿਚ ਬਰਤਾਨਵੀ ਫ਼ੌਜ ਵਿਚ ਭਰਤੀ ਹੋ ਗਿਆ ਅਤੇ ਫੇਰ ਉਸ ਨੂੰ 1916 ਈ. ਵਿਚ ਰਾੱਇਲ ਫ਼ਲਾਇੰਗ ਕਾਰਪਸ ਵਿਚ ਤਬਦੀਲ ਕਰ ਦਿੱਤਾ ਗਿਆ। ਪਹਿਲੇ ਮਹਾਂ ਯੁਧ ਤੋਂ ਬਾਅਦ, ਇਹ ਫਾਰਈਸਟ ਕਮਾਂਡਰ ਦਾ ਆਰ ਏ ਐਫ (1936–38) ਦਾ ਡਾਇਰੈਕਟਰ ਬਣ ਗਿਆ। ਸੰਨ 1941 ਵਿਚ ਇਹ ਆਰ ਏ ਐਫ ਮਿਡਲ ਈਸਟ ਕਮਾਂਡ ਦਾ ਮੁਖੀ ਨਿਯੁਕਤ ਹੋ ਗਿਆ। ਬਾਅਦ ਵਿਚ ਇਸ ਨੇ ਉੱਤਰੀ ਅਫਰੀਕਾ ਅਤੇ ਇਟਲੀ ਦੇ ਸਾਰੇ ਸਾਂਝੇ ਅਪਰੇਸ਼ਨਾਂ ਦਾ ਕੰਟਰੋਲ ਸੰਭਾਲ ਲਿਆ। ਸੰਨ 1942 ਵਿਚ ਇਸ ਨੂੰ 'ਨਾਈਟ' ਦਾ ਖਿਤਾਬ ਦਿੱਤਾ ਗਿਆ।

ਸੰਨ 1944 ਦੇ ਸ਼ੁਰੂ ਵਿਚ ਇਹ ਆਈਜ਼ਨ ਹੋਵਰ ਦਾ ਡਿਪਟੀ ਨਿਯੁਕਤ ਹੋ ਗਿਆ ਅਤੇ ਇਸਨੂੰ ਪੱਛਮੀ ਯੂਰਪ ਦੇ ਸਾਰੇ ਸਾਂਝੇ ਹਵਾਈ ਅਪਰੇਸ਼ਨਾਂ ਦਾ ਕੰਟਰੋਲ ਸੌਂਪ ਦਿੱਤਾ ਗਿਆ। ਟੇਡਰ ਨੇ ਫੇਰ ਆਪਣੀ ਕਾਮਯਾਬੀ ਦਰਸਾਈ। ਇਸ ਨੇ ਨਾਰਮੇਂਡੀ ਦੇ ਕੰਢਿਆਂ ਨੂੰ ਹਵਾਈ ਜ਼ਰੀਏ ਨਾਲ ਸੀਲ ਕਰ ਦਿੱਤਾ ਅਤੇ ਜਰਮਨ ਫ਼ੌਜਾਂ ਨੂੰ ਨਾਲ ਲਗਦੇ ਤਟ ਤੇ ਪਹੁੰਚਣ ਤੋਂ ਰੋਕੀ ਰੱਖਿਆ। ਸੰਨ 1946 ਵਿਚ ਪੀਅਰ ਦੀ ਪਦਵੀ ਮਿਲਣ ਦੀ ਬੁਲੰਦੀ ਛੂਹਣ ਤੋਂ ਬਾਅਦ, ਟੇਡਰ ਹਵਾਈ ਅਮਲੇ ਦਾ ਪਹਿਲਾ ਮੁਖੀ ਬਣ ਗਿਆ ਅਤੇ ਏਅਰ ਕੌਂਸਲ ਦਾ ਸੀਨੀਅਰ ਮੈਂਬਰ ਵੀ ਬਣ ਗਿਆ। ਇਸ ਨੇ ਦੂਜੇ ਮਹਾਂ ਯੁੱਧ ਦਾ ਇਤਿਹਾਸ, 'ਵਿਦ ਪ੍ਰੈਜੁਡਿਸ' 1966 ਵਿਚ ਲਿਖਿਆ।

3 ਜੂਨ, 1967 ਨੂੰ ਇੰਗਲੈਂਡ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 11 : 602

**ਟੇਡੀ, ਪੀਕੋ ਡੀ ਚੋਟੀ** : ਇਹ ਟੇਡੀ, ਪੀਕੋ ਡੀ ਟਾਪੂ–ਸਮੂਹ ਜਾਂ ਕੇਨੇਰੀ ਟਾਪੂਆਂ ਵਿਚੋਂ ਇਸਲਾ ਡਾ ਟੈਨੀਰਾਈਡ ਨਾਮੀ ਟਾਪੂ ਦੀ ਇਕ ਜਵਾਲਾਮੁਖੀ ਪਹਾੜੀ ਚੋਟੀ ਹੈ। ਅੰਗਰੇਜ਼ੀ ਵਿਚ ਇਸ ਨੂੰ ਟੇਡੀ ਚੋਟੀ ਕਿਹਾ ਜਾਂਦਾ ਹੈ। ਇਹ ਚੋਟੀ ਸਪੇਨ ਦੀਆਂ ਸਾਰੀਆਂ ਚੋਟੀਆਂ ਵਿਚੋਂ ਉੱਚੀ ਹੈ। ਇਸ ਦੀ ਉਚਾਈ ਸਮੁੰਦਰ ਤਲ ਤੋਂ 3,718 ਮੀ. ਹੈ। ਟੇਡੀ ਨੈਸ਼ਨਲ ਪਾਰਕ ਵਿਚ ਸਥਿਤ ਇਹ ਚੋਟੀ ਸਾਰੇ ਟਾਪੂਆਂ ਵਿਚੋਂ ਪਹਿਲਾਂ ਨਜ਼ਰ ਆਉਂਦੀ ਹੈ। ਇਹ ਹਮੇਸ਼ਾਂ ਬਰਫ਼ ਨਾਲ ਢੱਕੀ ਰਹਿੰਦੀ ਹੈ। ਇਸ ਪਹਾੜ ਵਿਚ ਬਹੁਤ ਸਾਰੇ ਛੋਟੇ ਛੋਟੇ ਜਵਾਲਾਮੁਖੀ ਹਨ। ਇਸ ਜਵਾਲਾਮੁਖੀ ਪਹਾੜ ਦੇ ਮੁੱਖ ਅਕ੍ਰਿਆ–ਸ਼ੀਲ ਜਵਾਲਾ ਮੁੱਖ ਦਾ ਵਿਆਸ 61 ਮੀ. (200 ਫੁੱਟ) ਅਤੇ ਡੂੰਘਾਈ 30 ਮੀ. (100 ਫੁੱਟ) ਹੈ। ਸੰਨ 1705 ਵਿਚ ਉੱਤਰ–ਪੱਛਮੀ ਪਾਸੇ ਵੱਲ ਦੀਆਂ ਪਹਾੜੀ ਚੋਟੀਆਂ ਵਿਚੋਂ ਨਿਕਲੇ ਲਾਵੇ ਦੇ ਵਹਾਓ ਨੇ ਗੈਰਾਚਿਕੋ ਸ਼ਹਿਰ ਦਾ ਕਾਫ਼ੀ ਹਿੱਸਾ ਆਪਣੀ ਲਪੇਟ ਵਿਚ ਲੈ ਕੇ ਦਬਾਅ ਦਿੱਤਾ ਅਤੇ ਇਹ ਬੰਦਰਗਾਹ ਲਗਭਗ ਲਾਵੇ ਨਾਲ ਭਰ ਹੀ ਗਈ।

ਸੰਨ 1795 ਵਿਚ ਪੂਰਬੀ ਪਾਸੇ ਦੇ ਤਿੰਨ ਥਾਵਾਂ ਤੋਂ ਲਾਵਾ ਨਿਕਲਿਆ ਅਤੇ ਗਵੀਮਾਰ ਦੇ ਨਜ਼ਦੀਕ ਇਨ੍ਹਾਂ ਦਾ ਜਵਾਲਾ ਮੁੱਖ ਬਣਿਆ। ਸੰਨ 1798 ਵਿਚ ਉੱਤਰ–ਪੱਛਮੀ ਢਲਾਣਾਂ ਤੇ ਸਾਧਾਰਣ ਰੂਪ ਵਿਚ ਲਾਵਾ ਨਿਕਲਿਆ। ਸੰਨ 1909 ਵਿਚ ਇਸੇ ਖੇਤਰ ਵਿਚੋਂ ਫਿਰ ਤਿੰਨ ਮੀਲ ਲੰਬੀ ਕਾਲੇ ਰੰਗ ਦੀ ਲਾਵੇ ਦੀ ਧਾਰਾ ਵਹਿ ਗਈ। ਸੰਨ 1933 ਵਿਚ ਟੈਨਾਰੀਫੀ (Tenrife) ਤੋਂ ਹਟ ਕੇ ਸਮੁੰਦਰੀ ਤਲ ਤੇ ਥੋੜ੍ਹੀ ਬਹੁਤ ਜਵਾਲਾਮੁਖੀ ਕਿਰਿਆ ਹੋਈ।

ਹ. ਪੁ.—ਐਨ. ਬ੍ਰਿ. ਮਾ. 9 : 865; ਵੈ. ਜਗ. ਡਿ.

**ਟੇ ਦਰਿਆ** : ਇਹ ਸਕਾਟਲੈਂਡ ਦਾ ਸਭ ਤੋਂ ਲੰਬਾ ਦਰਿਆ ਹੈ। ਇਹ ਕੇਂਦਰੀ ਸਕਾਟਲੈਂਡ ਦੇ ਪਹਾੜਾਂ ਵਿਚੋਂ ਨਿਕਲ ਕੇ ਉੱਤਰ–ਪੂਰਬੀ ਦਿਸ਼ਾ ਵਿਚ ਵਹਿੰਦਾ ਹੋਇਆ ਪਰਥਸ਼ਿਰ ਖੇਤਰ ਵਿਚ ਸਥਿਤ ਝੀਲ ਟੇ ਵਿਚ ਜਾ ਮਿਲਦਾ ਹੈ। ਆਪਣੇ ਸਰੋਤ ਦੇ ਨਜ਼ਦੀਕ ਇਹ ਸਮੁੰਦਰੀ ਸਤਹ ਤੋਂ 914 ਮੀ. ਦੀ ਉਚਾਈ ਤੇ ਵਗਦਾ ਹੈ। ਇਹ ਕੁੱਲ 6,216 ਵ. ਕਿ. ਮੀ. ਰਕਬੇ ਦੀ ਜਲ–ਨਿਕਾਸੀ ਕਰਦਾ ਹੈ। ਇਹ 24 ਕਿ.ਮੀ. ਲੰਬੀ ਝੀਲ ਦੇ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਫਿਲੈਨ ਅਤੇ ਡਾਕਾਰਟ ਦੋ ਮੁੱਖ ਸ਼ਾਖ਼ਾਵਾਂ ਵਿਚ ਵੰਡਿਆ ਜਾਂਦਾ ਹੈ ਅਤੇ ਝੀਲ ਚੋਂ ਨਿਕਲਣ ਸਾਰ ਹੀ ਲਿਓਨ ਅਰਨ ਆਦਿ ਸਹਾਇਕ ਨਦੀਆਂ ਇਸ ਵਿਚ ਆ ਮਿਲਦੀਆਂ ਹਨ। ਝੀਲ ਤੋਂ ਪਿੱਛੋਂ ਦਰਿਆ ਦਾ ਰੁਖ ਪੂਰਬ ਵੱਲ ਹੁੰਦਾ ਹੈ। ਪਰਥ ਸ਼ਹਿਰ ਤੋਂ ਬਾਅਦ ਇਹ ਦੱਖਣ–ਪੂਰਬੀ ਦਿਸ਼ਾ ਵਿਚ ਵਹਿੰਦਾ ਹੈ। ਸੰਨ 1966 ਵਿਚ ਡੰਡੀ ਦੇ ਸਥਾਨ ਤੇ ਜਿਥੇ ਦਰਿਆ ਦਾ ਜਵਾਰ–ਦਹਾਨਾ ਤੰਗ ਹੁੰਦਾ ਹੋਇਆ ਲਗਭਗ ਇਕ–ਡੇਢ ਕਿ. ਮੀ. ਰਹਿ ਜਾਂਦਾ ਹੈ, ਉੱਪਰ ਇਕ ਸੜਕ ਦਾ ਪੁਲ ਬਣਾਇਆ ਗਿਆ ਹੈ। ਇਸ ਤੋਂ ਕੁਝ ਕੁ ਫ਼ਾਸਲੇ ਤੇ ਅਗਾਂਹ ਜਾ ਕੇ 19ਵੀਂ ਸਦੀ ਦਾ ਬਣਿਆ ਬਰਤਾਨੀਆ ਦਾ ਸਭ ਤੋਂ ਵੱਡਾ ਰੇਲਵੇ ਪੁਲ ਹੈ। ਡੰਡੀ ਤੋਂ ਕੁਝ ਅਗਾਂਹ ਦਰਿਆ ਦਾ ਜਵਾਰ ਦਹਾਨਾ ਲਗਭਗ 5 ਕਿ. ਮੀ. ਚੌੜਾ ਹੋ ਜਾਂਦਾ ਹੈ ਅਤੇ ਉੱਤਰੀ ਸਾਗਰ ਵਿਚ ਜਾ ਡਿਗਦਾ ਹੈ। ਇਥੋਂ ਤੱਕ ਪਹੁੰਚਦਿਆਂ ਦਰਿਆ 193 ਕਿ. ਮੀ. ਦਾ ਫ਼ਾਸਲਾ ਤੈਅ ਕਰਦਾ ਹੈ। ਜਵਾਰ–ਭਾਟੇ ਦੌਰਾਨ ਹਰ ਵੇਲੇ ਹੀ ਡੰਡੀ ਤੱਕ ਜਹਾਜ਼ਰਾਨੀ ਵਿਚ ਕੋਈ ਰੁਕਾਵਟ ਨਹੀਂ ਪੈਂਦੀ।

ਹ. ਪੁ.—ਐਨ. ਬ੍ਰਿ. ਮਾ. 10 : 849; ਐਨ. ਅਮੈ. 26 : 329

**ਟੇਨ ਹਿਪੋਲਾਈਟ** : ਇਹ ਇਕ ਉੱਘਾ ਫ਼ਰਾਂਸੀਸੀ ਇਤਿਹਾਸਕਾਰ ਸੀ। ਇਸ ਦਾ ਜਨਮ 21 ਅਪ੍ਰੈਲ, 1828 ਨੂੰ ਆਰਡੈਨ ਵਿਚ ਵੂਜ਼ੇ ਵਿਖੇ ਇਕ ਰੱਜੇ–ਪੁੱਜੇ ਪਰਿਵਾਰ ਵਿਚ ਹੋਇਆ। ਟੇਨ ਦਾ ਬਚਪਨ ਘਰ ਦੇ ਸੁਖਾਵੇਂ ਅਤੇ ਸਭਿਆਚਾਰਕ ਮਾਹੌਲ ਵਿਚ ਬੀਤਿਆ। 14 ਸਾਲ ਦੀ ਉਮਰ ਵਿਚ ਆਪਣੀ ਵਿਧਵਾ ਮਾਂ ਨਾਲ ਇਹ ਪੈਰਿਸ ਆ ਗਿਆ।

ਆਪਣੀ ਵਿਦਿਆ ਪ੍ਰਾਪਤੀ ਦੇ ਦੌਰਾਨ ਇਸ ਨੇ ਦਾਰਸ਼ਨਿਕ ਅਤੇ ਵਿਗਿਆਨਕ ਪਹਿਲੂਆਂ ਦਾ ਚੰਗੀ ਤਰ੍ਹਾਂ ਗਿਆਨ ਹਾਸਲ ਕੀਤਾ। ਇਸ ਨੇ ਯੂਨੀਵਰਸਿਟੀ ਵਿਚ ਨੌਕਰੀ ਕਰਨ ਨਾਲੋਂ ਵੱਖਰੇ–ਵੱਖਰੇ ਖੇਤਰਾਂ ਵਿਚ ਖੋਜ ਕਰਨ ਨੂੰ ਤਰਜੀਹ ਦਿੱਤੀ। ਸੰਨ 1970 ਵਿਚ ਇਸ ਨੇ ਆਪਣੀ ਮੁੱਖ ਕਿਰਤ 'ਡੀ. ਇੰਟੈਲੀਜੈਂਸ' ਪੂਰੀ ਕੀਤੀ। ਇਸ ਵਿਚ ਇਸ ਨੇ ਆਪਣੇ ਸਾਰੇ ਪਿਛਲੇ ਦਾਰਸ਼ਨਿਕ ਅਤੇ ਵਿਗਿਆਨਕ ਵਿਚਾਰ ਪ੍ਰਗਟ ਕੀਤੇ। ਸੰਨ 1863 ਵਿਚ ਇਸ ਨੇ 'Histoire de la pitterature Anglaise' ਲਿਖੀ। ਸੰਨ 1870 ਵਿਚ ਹੋਈ ਫ਼ਰਾਂਸ ਅਤੇ ਪ੍ਰਸ਼ਾਅ ਵਿਚਕਾਰ ਜੰਗ ਤੋਂ ਬਾਅਦ ਟੇਨ ਨੇ ਫ਼ਰਾਂਸੀਸੀ ਇਤਿਹਾਸ ਦਾ ਚੰਗੀ ਤਰ੍ਹਾਂ ਵਿਸ਼ਲੇਸ਼ਣ ਕੀਤਾ ਅਤੇ ਜੰਗ ਵਿਚ ਫ਼ਰਾਂਸ ਦੇ ਹਾਰ ਦੇ ਕਾਰਨਾਂ ਦਾ ਪਰਦਾ ਫਾਸ਼ ਕੀਤਾ।

9 ਮਾਰਚ, 1893 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਮੈਕ. ਐਨ. ਵ. ਬਾ. 10 : 334

**ਟੇਨਾ** : ਦੱਖਣੀ ਅਮਰੀਕਾ ਵਿਚ ਐਕਵਾਡੋਰ ਦਾ ਇਕ ਸ਼ਹਿਰ ਅਤੇ ਨਾਪੋ ਪ੍ਰਾਂਤ ਦੀ ਰਾਜਧਾਨੀ ਹੈ। ਇਹ ਰੀਓ ਨਾਪੋ ਦਰਿਆ ਦੀ ਇਕ ਸਹਾਇਕ ਨਦੀ ਉੱਪਰ, ਐਂਡੀਜ਼ ਪਰਬਤ ਲੜੀਆਂ ਦੇ ਪੂਰਬ ਵਿਚ ਐਕਵਾਡੋਰ ਦੇ ਤਪਤ ਖੰਡੀ ਜੰਗਲਾਂ ਵਿਚ ਵਾਕਿਆ ਹੈ। ਇਥੇ ਜ਼ਿਆਦਾਤਰ ਇੰਡੀਅਨ ਜਾਤੀ ਦੇ ਲੋਕ ਆਬਾਦ ਹਨ ਅਤੇ

ਇਨ੍ਹਾਂ ਲੋਕਾਂ ਦਾ ਮੁੱਖ ਧੰਦਾ ਪਸ਼ੂ ਪਾਲਣਾ ਹੈ। ਇਹ ਲੋਕ ਆਪਸ ਵਿਚ ਹੀ ਲੈਣ-ਦੇਣ ਕਰਦੇ ਹਨ।

ਆਬਾਦੀ—7,873 (1990)

1° 00′ ਦੱ. ਵਿਥ.; 77° 50′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 883

**ਟੇਨਿਸ** : ਇਹ ਮਿਸਰ ਦਾ ਇਕ ਪ੍ਰਾਚੀਨਕਾਲੀ ਸ਼ਹਿਰ ਸੀ ਜਿਹੜਾ ਨੀਲ ਦਰਿਆ ਦੇ ਡੈਲਟੇ ਉਪਰ ਇਸਦੀ ਉੱਤਰ-ਪੂਰਬੀ ਦਿਸ਼ਾ ਵਿਚ ਵਸਿਆ ਹੋਇਆ ਸੀ। ਇਹ ਸ਼ਹਿਰ ਲਗਭਗ ਇਕ ਹਜ਼ਾਰ ਵਰ੍ਹੇ ਤੱਕ ਇਕ ਪ੍ਰਫੁੱਲਤ ਬੰਦਰਗਾਹ ਦੇ ਰੂਪ ਵਿਚ ਆਬਾਦ ਰਿਹਾ। ਇਸ ਦੇ ਨਾਲ ਹੀ ਇਸ ਸ਼ਹਿਰ ਨੂੰ ਮਿਸਰ ਦੇ 21ਵੇਂ ਰਾਜ-ਘਰਾਣੇ ਦੀ ਰਾਜਧਾਨੀ ਹੋਣ ਦਾ ਵੀ ਮਾਣ ਪ੍ਰਾਪਤ ਸੀ। ਟੇਨਿਸ ਦੇ ਆਬਾਦ ਹੋਣ ਸਬੰਧੀ ਵੱਖ ਵੱਖ ਰਾਵਾਂ ਹਨ। ਇਥੋਂ ਦੀਆਂ ਉਕਰਾਈਆਂ ਭਾਵੇਂ ਪੁਰਾਣੀ ਅਤੇ ਮੱਧਕਾਲੀ ਬਾਦਸ਼ਾਹਤ ਸਬੰਧੀ ਹੀ ਚਾਨਣਾ ਪਾਉਂਦੀਆਂ ਹਨ ਪਰ ਇਥੋਂ ਦੀਆਂ ਇਮਾਰਤਾਂ ਦੇ ਖੰਡਰ 1290 ਤੋਂ 1223 ਈ. ਪੂ. ਦੇ ਸਮੇਂ ਦੇ ਸੂਚਕ ਹਨ। ਇਸ ਤੋਂ ਪਹਿਲਾਂ ਦੀ ਕੋਈ ਇਮਾਰਤੀ ਨਿਸ਼ਾਨੀ ਅਜੇ ਤੱਕ ਪ੍ਰਾਪਤ ਨਹੀਂ ਹੋ ਸਕੀ। ਕਈ ਵਿਦਵਾਨਾਂ ਦੇ ਵਿਚਾਰ ਅਨੁਸਾਰ ਇਹ ਤੇਰ੍ਹਵੀਂ ਸਦੀ ਈ. ਪੂ. ਦੇ ਇਮਾਰਤਾਂ ਦੇ ਖੰਡਰ ਵੀ ਕਿਸੇ ਹੋਰ ਜਗ੍ਹਾ ਤੋਂ ਲਿਆ ਕੇ ਰੱਖੇ ਗਏ ਸੰਭਵ ਹਨ। ਟੇਨਿਸ ਜਾਂ ਇਸ ਦੇ ਨਜ਼ਦੀਕ ਅਵੇਰਿਸ (Avaris) ਸ਼ਹਿਰ ਵਿਖੇ ਹਿਕਸਾਸ (Hyksos) ਰਾਜਿਆਂ ਦੀ ਰਾਜਧਾਨੀ ਹੁੰਦੀ ਸੀ। ਇਸ ਨੂੰ ਬਾਦਸ਼ਾਹ ਰਮਸੀਜ਼ ਦੂਜੇ ਦੇ ਰਿਹਾਇਸ਼ੀ ਸਥਾਨ ਪਾਈ ਰੈਮੇਸੇ ਵਜੋਂ ਵੀ ਜਾਣਿਆ ਜਾਂਦਾ ਹੈ। ਇਸ ਤੋਂ ਪਿੱਛੋਂ ਇਸ ਦੇ ਉੱਤਰਾਧਿਕਾਰੀ ਵੀ ਇਸ ਇਮਾਰਤ ਦੀ ਵਰਤੋਂ ਕਰਦੇ ਰਹੇ। ਮਿਸਰ ਦੇ ਦੇਵਤੇ ਦਾ ਮੰਦਰ ਅਤੇ ਸੀਰੀਆ ਦੀ ਦੇਵੀ ਦਾ ਪੂਜਾ ਸਥਾਨ ਹੁਣ ਵੀ ਮੌਜੂਦ ਹਨ। ਇਸ ਤੋਂ ਬਿਨਾਂ 21ਵੀਂ ਤੇ 22ਵੀਂ ਰਾਜ ਕੁਲ ਦੀਆਂ ਸਮਸ਼ਾਨ ਭੂਮੀਆਂ ਵੀ ਲੱਭੀਆਂ ਹਨ।

ਚੌਥੀ ਸਦੀ ਈ. ਪੂ. ਦੌਰਾਨ ਝੀਲ ਮੈਨਜਾਲਾ ਦੇ ਦੱਖਣੀ ਕੰਢੇ ਦੀ ਖੋਰ ਕਰਕੇ ਅਤੇ ਸਮੁੰਦਰ ਹੋਰ ਅਗਾਂਹ ਤੱਕ ਆ ਜਾਣ ਕਾਰਨ ਟੇਨਿਸ ਦਾ ਸ਼ਹਿਰ ਉਜੜ ਗਿਆ ਜਿਹੜਾ ਹੁਣ ਖੰਡਰਾਂ ਤੇ ਥੇਹ ਦੇ ਰੂਪ ਵਿਚ ਮੌਜੂਦ ਹੈ।

ਹ. ਪੁ.—ਐਨ. ਅਮੈ. 26 : 260

**ਟੇ ਨਿੰਹ** : ਪ੍ਰਾਂਤ—ਇਹ ਦੱਖਣੀ ਵੀਅਤਨਾਮ ਦਾ ਪ੍ਰਾਂਤ ਹੈ। ਇਸ ਦੀ ਧਰਾਤਲ ਪੱਧਰੀ ਅਤੇ ਥੋੜ੍ਹੀ ਜਿਹੀ ਢਲਵੀਂ ਹੈ। ਇਸੇ ਨਾਂ ਦਾ ਸ਼ਹਿਰ ਇਸ ਪ੍ਰਾਂਤ ਦਾ ਸਦਰ ਮੁਕਾਮ ਹੈ। ਸਮੁੰਦਰੀ ਤਲ ਤੋਂ ਇਸਦੀ ਵੱਧ ਤੋਂ ਵੱਧ ਉਚਾਈ 100 ਮੀ. ਹੈ ਤੇ ਇਹ 4,030 ਵ.ਕਿ. ਮੀ. ਦੇ ਰਕਬੇ ਉੱਪਰ ਫੈਲਿਆ ਹੋਇਆ ਹੈ। ਇਸ ਦੀ ਆਬਾਦੀ 8,27,000 (1991) ਹੈ। ਸੰਨ 1976 ਤੋਂ ਇਸ ਵਿਚ ਸਾਬਕਾ ਹਾਓ ਨਗੀਆ (HauNghia) ਪ੍ਰਾਂਤ ਦਾ ਖੇਤਰ ਵੀ ਸ਼ਾਮਲ ਕੀਤਾ ਗਿਆ ਹੈ। ਸੈਗਾਓ ਅਤੇ ਸਾਂਗ ਵਾਮ ਕੋਟੇ ਦਰਿਆ ਇਸ ਪ੍ਰਾਂਤ ਦੀ ਜਲ-ਨਿਕਾਸੀ ਦੇ ਸਾਧਨ ਹਨ। ਇਹ ਦੋਵੇਂ ਦਰਿਆ ਦੱਖਣ-ਪੂਰਬੀ ਕੰਪੂਚੀਆ ਵਿਚੋਂ ਨਿਕਲਦੇ ਹਨ ਅਤੇ ਦੋਵੇਂ ਹੀ ਦੱਖਣੀ ਚੀਨ ਸਾਗਰ ਵਿਚ ਜਾ ਕੇ ਡਿਗਦੇ ਹਨ। ਪ੍ਰਾਂਤ ਦਾ ਦੋ ਤਿਹਾਈ ਖੇਤਰ ਜੰਗਲਾਂ ਨਾਲ ਢਕਿਆ ਹੋਇਆ ਹੈ। ਨੀਵੀਂਆਂ ਭੂਮੀਆਂ ਵਿਚ ਇਕ ਬਲੈਕ ਲੇਡੀ ਨਾਂ ਦੀ ਜੰਗਲਾਂ ਨਾਲ ਭਰਪੂਰ ਪਹਾੜੀ ਵਿਸ਼ੇਸ਼ ਰੂਪ ਵਿਚ ਵਰਣਨਯੋਗ ਹੈ ਜਿਸ ਦੀ ਉਚਾਈ ਸਮੁੰਦਰੀ ਸਤਹ ਤੋਂ 1,145 ਮੀ. ਦੇ ਲਗਭਗ ਹੈ ਅਤੇ ਟੇ ਨਿੰਹ ਸ਼ਹਿਰ ਤੋਂ ਇਹ ਪਹਾੜ 14 ਕਿ. ਮੀ. ਉੱਤਰ-ਪੂਰਬ ਵੱਲ ਵਾਕਿਆ ਹੈ। ਇਹ ਪਹਾੜੀ ਪੱਥਰ ਯੁਗ ਤੋਂ ਲੈ ਕੇ ਆਧੁਨਿਕ ਸਮੇਂ ਤੱਕ ਪੂਜਾ ਦਾ ਸਥਾਨ ਮੰਨਿਆ ਜਾਂਦਾ ਹੈ।

ਵੀਅਤਨਾਮੀ ਕਬਜ਼ੇ ਤੋਂ ਪਹਿਲਾਂ ਇਹ ਖੇਤਰ ਕੰਬੋਡੀਆ ਦਾ ਜ਼ਿਲ੍ਹਾ ਸੀ। 19ਵੀਂ ਸਦੀ ਦੌਰਾਨ ਵੀਅਤਨਾਮ ਦੇ ਬਾਦਸ਼ਾਹ ਜੀਆ ਲਾਂਗ ਨੇ ਇਸ ਨੂੰ ਆਪਣੇ ਰਾਜ-ਖੇਤਰ ਵਿਚ ਸ਼ਾਮਲ ਕਰ ਲਿਆ। ਇਹ ਪ੍ਰਾਂਤ ਰਬੜ ਅਤੇ ਗੰਨੇ ਦੀ ਪੈਦਾਵਾਰ ਲਈ ਮਸ਼ਹੂਰ ਹੈ। ਇਸ ਖੇਤਰ ਵਿਚ ਚੌਲ ਤੇ ਨਾਰੀਅਲ ਦੀ ਖੇਤੀ ਵੀ ਕੀਤੀ ਜਾਂਦੀ ਹੈ। ਬਾਂਸ, ਤਾਰਪੀਨ, ਤੇਲੀਆ ਰਾਲ ਅਤੇ ਬੈਂਤ ਇਸ ਖੇਤਰ ਦੀਆਂ ਜੰਗਲੀ ਉਪਜਾਂ ਹਨ। ਭੱਠੇ, ਆਰੇ, ਖੰਡ ਤੇ ਮੂੰਗਫਲੀ ਸਾਫ਼ ਕਰਨ ਦੇ ਕਾਰਖਾਨੇ ਇਥੋਂ ਦੇ ਹਲਕੇ ਉਦਯੋਗ ਹਨ। ਸੰਨ 1970 ਦੇ ਦਹਾਕੇ ਦੇ ਅੰਤਲੇ ਵਰ੍ਹਿਆਂ ਦੌਰਾਨ ਕੰਪੂਚੀਆਈ ਅਤੇ ਵੀਅਤਨਾਮੀ ਫ਼ੌਜਾਂ ਵਿਚਕਾਰ ਸਰਹੱਦੀ ਝਗੜੇ ਹੋਏ।

ਹ. ਪੁ. —ਐਨ. ਬ੍ਰਿ. ਮਾ. 11 : 587

**ਟੇ ਨਿੰਹ** : ਸ਼ਹਿਰ—ਇਹ ਦੱਖਣੀ ਵੀਅਤਨਾਮ ਦੇ ਇਸੇ ਹੀ ਨਾਂ ਦੇ ਪ੍ਰਾਂਤ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਸਾਂਗ ਵਾਮ ਕੋਟੇ ਦਰਿਆ ਦੀ ਸਹਾਇਕ ਨਦੀ ਦੇ ਕੰਢੇ ਹੋ ਚੀ ਮਿਨ ਸ਼ਹਿਰ ਦੇ ਉੱਤਰ-ਪੱਛਮ ਵਿਚ 105 ਕਿ. ਮੀ. ਦੇ ਫ਼ਾਸਲੇ ਤੇ ਵਾਕਿਆ ਹੈ। ਦੂਜੀ ਵੱਡੀ ਜੰਗ ਪਿੱਛੋਂ ਕਈ ਵਰ੍ਹੇ ਇਹ ਸ਼ਹਿਰ ਕਓ ਡਾਈ ਨਾਂ ਦੇ ਇਕ ਖਾੜਕੂ ਸਮਨਵੈਵਾਦੀ ਧਾਰਮਿਕ ਗੁੱਟ ਦਾ ਸਦਰ ਮੁਕਾਮ ਰਿਹਾ ਅਤੇ ਇਹ ਗੁੱਟ ਇਸ ਪ੍ਰਾਂਤ ਦੇ ਪ੍ਰਸ਼ਾਸ਼ਕੀ ਪ੍ਰਬੰਧ ਦਾ ਜ਼ਿੰਮੇਵਾਰ ਸੀ। ਸ਼ਹਿਰ ਵਿਚ ਇਨ੍ਹਾਂ ਦਾ ਬਣਾਇਆ ਕੈਥੀਡ੍ਰਲ ਵਰਣਨਯੋਗ ਹੈ।

ਆਬਾਦੀ—1,26,066 (1989)

ਹ. ਪੁ.—ਐਨ. ਬ੍ਰਿ. ਮਾ. 11 : 586

**ਟੇਨੇਬ੍ਰਿਜ਼ਮ** : ਇਹ ਚਿੱਤਰਕਲਾ ਦੀ ਇਕ ਸ਼ੈਲੀ ਹੈ। ਇਸ



ਟੇਨੇਬ੍ਰਿਜ਼ਮ ਸ਼ੈਲੀ ਦਾ ਇਕ ਚਿੱਤਰ

ਸ਼ੈਲੀ ਨੂੰ ਇਟਲੀ ਦੇ ਚਿੱਤਰਕਾਰ ਕਾਰਵਾਜਿਓ (Caravaggio) ਨੇ ਸ਼ੁਰੂ ਕੀਤਾ। ਇਸ ਤੋਂ ਪ੍ਰਭਾਵਿਤ ਹੋਏ ਚਿੱਤਰਕਾਰਾਂ ਨੇ ਇਸ ਕਲਾ ਨੂੰ 17ਵੀਂ ਸਦੀ ਦੇ ਸ਼ੁਰੂ ਵਿਚ ਅਪਨਾਇਆ। ਇਸ ਸ਼ੈਲੀ ਵਿਚ ਚਿੱਤਰਕਾਰੀ ਬਹੁਤ ਹਲਕੇ ਰੰਗਾਂ ਜਾਂ ਗੂੜ੍ਹੇ ਰੰਗਾਂ ਵਿਚ ਕੀਤੀ ਜਾਂਦੀ ਹੈ। ਇਸ ਸ਼ੈਲੀ ਵਿਚ ਚਿੱਤਰਾਂ ਨੂੰ ਗੂੜ੍ਹੇ ਰੰਗਾਂ ਨਾਲ ਢਕਿਆ ਜਾਂਦਾ ਹੈ ਪਰ ਦ੍ਰਿਸ਼ ਨੂੰ ਨਾਟਕੀ ਢੰਗ ਨਾਲ ਪ੍ਰਕਾਸ਼ ਦੀ ਇਕ ਕਿਰਨ ਨਾਲ ਉਭਾਰਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 9 : 888

**ਟੇਪਰ** : ਇਹ ਪੈਰਿਸਡੈਕਟਾਇਲਾ ਵਰਗ, ਟੈਪੀਰਿਡੀ ਕੁਲ ਅਤੇ ਟੈਪੀਰਸ ਪ੍ਰਜਾਤੀ ਦਾ ਖੁਰਾਂ ਵਾਲਾ ਥਣਧਾਰੀ ਪ੍ਰਾਣੀ ਹੈ। ਇਸ ਦੀਆਂ ਚਾਰ ਜਾਤੀਆਂ ਹਨ। ਇਹ ਮਲੇਸ਼ੀਆ ਅਤੇ ਨਵੀਂ ਦੁਨੀਆ ਦੇ ਉਸ਼ਣ ਖੰਡੀ ਜੰਗਲਾਂ ਵਿਚ ਮਿਲਦੇ ਹਨ।



ਟੇਪਰ

ਇਹ ਤਕਰੀਬਨ 1.8–2.5 ਮੀ. ਲੰਬੇ ਮੋਢਿਆਂ ਤੱਕ ਕੋਈ ਇਕ ਮੀ. ਉਚੇ ਪ੍ਰਾਣੀ ਹਨ। ਇਨ੍ਹਾਂ ਦਾ ਸਰੀਰ ਭਾਰਾ ਤੇ ਲੱਤਾਂ, ਅੱਖਾਂ ਅਤੇ ਕੰਨ ਛੋਟੇ ਹੁੰਦੇ ਹਨ। ਉਪਰਲੇ ਬੁਲ੍ਹ ਦੇ ਉਪਰੋਂ, ਹੇਠਾਂ ਵੱਲ ਲਟਕਦੀ ਛੋਟੀ ਜਿਹੀ ਮਾਸ ਦੀ ਸੁੰਡ ਜਾਂ ਪ੍ਰੋਬੋਸਿਸ ਹੁੰਦੀ ਹੈ ਜਿਹੜੀ ਅਸਲ ਵਿਚ ਲੰਮੀ ਹੋਈ ਥੁਥਨੀ ਹੁੰਦੀ ਹੈ। ਪੈਰਾਂ ਦੀਆਂ ਤਿੰਨ ਉਂਗਲਾਂ ਹੁੰਦੀਆਂ ਹਨ। ਪਹਿਲੀ ਅਤੇ ਪੰਜਵੀਂ ਉਂਗਲ ਨਹੀਂ ਹੁੰਦੀ। ਅਗਲੇ ਪੈਰਾਂ ਵਿਚ ਪੰਜਵੀਂ ਉਂਗਲ ਅਵਿਕਸਿਤ ਹਾਲਤ ਵਿਚ ਹੁੰਦੀ ਹੈ। ਸਰੀਰ ਉੱਤੇ ਛੋਟੇ-ਛੋਟੇ ਅਤੇ ਟਾਂਵੇਂ-ਟਾਂਵੇਂ ਵਾਲ ਹੁੰਦੇ ਹਨ ਪਰ ਪਹਾੜੀ ਟੇਪਰ (Tapirus foinchaque) ਉੱਤੇ ਵਾਲ ਘਣੇ ਹੁੰਦੇ ਹਨ। ਮੱਧ ਅਮਰੀਕੀ ਟੇਪਰ (T. bairdi) ਵਿਚ ਇਕ ਛੋਟੀ ਜਿਹੀ ਅਯਾਲ (Mane) ਵੀ ਹੁੰਦੀ ਹੈ। ਨਵੀਂ ਦੁਨੀਆਂ ਦੀਆਂ ਤਿੰਨ ਜਾਤੀਆਂ ਗੂੜ੍ਹੇ ਭੂਰੇ ਜਾਂ ਸਲੇਟੀ ਰੰਗ ਦੀਆਂ ਸਾਦੇ ਰੰਗਾਂ ਵਾਲੀਆਂ ਹੁੰਦੀਆਂ ਹਨ ਪਰ ਮਲਾਇਅਨ ਟੇਪਰ (T. indicus) ਉੱਤੇ ਡਿਜ਼ਾਈਨ ਬਣੇ ਹੁੰਦੇ ਹਨ। ਇਸ ਦਾ ਸਿਰ, ਮੋਢੇ ਤੇ ਲੱਤਾਂ ਕਾਲੀਆਂ, ਢੂੰਗਾ, ਪਿੱਠ ਅਤੇ ਪੇਟ ਚਿੱਟੇ ਰੰਗ ਦੇ ਹੁੰਦੇ ਹਨ ਪਰ ਬੱਚੇ ਸਾਰੀਆਂ ਜਾਤੀਆਂ ਦੇ ਹੀ ਗੂੜ੍ਹੇ ਭੂਰੇ ਰੰਗ ਦੇ ਹੁੰਦੇ ਹਨ ਜਿਨ੍ਹਾਂ ਉੱਤੇ ਪਿਲੱਤਣ ਤੇ ਚਿੱਟੇ ਰੰਗ ਦੀਆਂ ਧਾਰੀਆਂ ਅਤੇ ਚਟਾਕ ਹੁੰਦੇ ਹਨ।

ਇਹ ਸ਼ਰਮੀਲੇ ਸੁਭਾਅ ਦੇ ਪ੍ਰਾਣੀ ਹਨ ਅਤੇ ਘਣੇ ਜੰਗਲਾਂ ਜਾਂ ਦਲਦਲਾਂ ਵਿਚ ਆਮ ਤੌਰ ਤੇ ਪਾਣੀ ਦੇ ਨੇੜੇ ਤੇੜੇ ਰਹਿੰਦੇ ਹਨ। ਖ਼ਤਰਾ ਦਿਸਣ ਤੇ ਦੌੜ ਕੇ ਪਾਣੀ ਵਿਚ ਵੜ ਜਾਂਦੇ ਹਨ। ਇਨ੍ਹਾਂ ਦੇ ਮੁੱਖ ਦੁਸ਼ਮਣ ਮਨੁੱਖ ਅਤੇ ਦੱਖਣੀ ਅਮਰੀਕਾ ਵਿਚ ਜੈਗਵਾਰ ਤੇ ਏਸ਼ੀਆ ਵਿਚ ਟਾਈਗਰ ਵੀ ਹਨ। ਇਹ ਲਗਭਗ 400 ਦਿਨ ਦੇ ਗਰਭ ਕਾਲ ਤੋਂ ਬਾਅਦ ਇਕ (ਜਾਂ ਕਦੀ ਕਦਾਈਂ ਦੋ) ਬੱਚੇ ਨੂੰ ਜਨਮ ਦਿੰਦੇ ਹਨ। ਇਹ ਬੰਦੀ ਹਾਲਤਾਂ ਵਿਚ ਚਿੜੀਆਂ ਘਰਾਂ ਵਿਚ ਵੀ ਰਖੇ ਜਾਂਦੇ ਹਨ।

ਹ. ਪੁ.—ਐਨ. ਬ੍ਰਿ. ਮਾ. 9 : 819

**ਟੇਪ ਰਿਕਾਰਡਿੰਗ (ਚੁੰਬਕੀ)** : ਕਾਗਜ਼ ਜਾਂ ਲੋਹ-ਚੁੰਬਕੀ ਪਾਊਡਰ ਚੜ੍ਹੀ ਪਲਾਸਟਿਕ ਦੀ ਟੇਪ ਜਾਂ ਚੁੰਬਕਿਤ ਤਾਰ ਉੱਤੇ ਕੋਈ ਸੂਚਨਾ ਰਿਕਾਰਡ ਕਰਨ ਦੇ ਢੰਗ ਨੂੰ ਟੇਪ ਰਿਕਾਰਡਿੰਗ (ਜਾਂ ਚੁੰਬਕੀ ਰਿਕਾਰਡਿੰਗ) ਕਿਹਾ ਜਾਂਦਾ ਹੈ। ਚੁੰਬਕੀ ਰਿਕਾਰਡਿੰਗ ਦੀ ਆਮ ਵਰਤੋਂ ਸੁਣਨਯੋਗ ਸਿਗਨਲਾਂ, ਹੋਰ ਦੂਜੇ ਸਿਗਨਲਾਂ ਜਿਵੇਂ ਕਿ ਡੈਟਾ ਅਤੇ ਕੰਪਿਊਟਰ ਸਿਸਟਮਾਂ ਦੀ ਸੂਚਨਾ, ਸਫ਼ੈਦ ਤੇ ਕਾਲੇ ਅਤੇ ਰੰਗਦਾਰ ਟੈਲੀਵਿਯਨ ਦੀਆਂ ਤਸਵੀਰਾਂ, ਬਣਾਉਟੀ ਉਪ-ਗ੍ਰਹਿਆਂ ਤੋਂ ਰੇਡੀਉ ਸਿਗਨਲਾਂ ਨੂੰ ਰਿਕਾਰਡ ਕਰਨ ਅਤੇ ਮੁੜ ਸੁਣਨ ਵਿਚ ਕੀਤੀ ਜਾਂਦੀ ਹੈ।

**ਇਤਿਹਾਸ**—ਚੁੰਬਕੀ ਕਣਾਂ ਰਾਹੀਂ ਬਿਜਲਈ ਸੰਕੇਤਾਂ ਨੂੰ ਸਟੋਰ ਕਰਨ ਦਾ ਵਿਚਾਰ 1888 ਵਿਚ ਓਬਰਲਿਨ ਸਮਿੱਥ ਨੇ ਆਪਣੇ ਲੇਖ 'ਦੀ ਇਲੈੱਕਟ੍ਰੀਕਲ ਵਰਲਡ' ਵਿਚ ਪ੍ਰਗਟਾਇਆ। ਡੈਨਮਾਰਕ ਦਾ ਖੋਜੀ ਵਾਲਡੈਮਾਰ ਪਾਉਲਸੈੱਨ ਪਹਿਲਾ ਸੀ ਜਿਸ ਨੇ ਇਸ ਵਿਚਾਰ ਨੂੰ ਅਮਲੀ ਤੌਰ ਤੇ ਇਸ ਰਿਕਾਰਡਰ ਜਿਹੜਾ ਬਿਜਲਈ ਸੰਕੇਤ ਨੂੰ ਚੁੰਬਕੀ ਸਟੀਲ ਦੀ ਸੂਈ ਉੱਤੇ ਸਟੋਰ ਕਰਦਾ ਸੀ, ਨਾਲ ਸ਼ੁਰੂ ਕੀਤਾ। ਸੰਨ 1898 ਵਿਚ ਉਸ ਨੇ ਇਸ ਯੰਤਰ ਦੇ ਪੇਟੈਂਟ ਲਈ ਬਿਨੈ ਪੱਤਰ ਦਿੱਤਾ। ਇਸ ਤਾਰ ਦੁਆਰਾ ਰਿਕਾਰਡ ਕੀਤੇ ਸੰਕੇਤਾਂ ਨੂੰ ਮੁੜ ਸੁਣਨ ਸਬੰਧੀ ਪਹਿਲਾ ਪਰਦਰਸ਼ਨ ਵੀ ਇਸੇ ਸਾਲ ਹੀ ਕੀਤਾ ਗਿਆ ਸੀ। ਇਸ ਵਿਚ ਹੋਰ ਸੁਧਾਰ ਕਰਨ ਉਪਰੰਤ ਪਿਆਨੋ-ਤਾਰ ਉੱਤੇ 30 ਮਿੰਟਾਂ ਤੱਕ ਲਗਾਤਾਰ ਰਿਕਾਰਡਿੰਗ ਕੀਤੀ ਜਾ ਸਕਦੀ ਸੀ ਜਿਹੜੀ ਕਿ 2.13 ਮੀ. (84 ਇੰਚ) ਪ੍ਰਤੀ ਸੈਕੰਡ ਨਾਲ ਗਤੀ ਕਰਦੀ ਸੀ। ਇਹ ਯੰਤਰ ਆਮ ਪ੍ਰਚਲਤ ਨਾ ਹੋ ਸਕਿਆ ਜਿਸਦੇ ਫਲਸਰੂਪ ਚੁੰਬਕੀ ਰਿਕਾਰਡਿੰਗ ਪ੍ਰਤਿ ਲੋਕਾਂ ਦਾ ਝੁਕਾਅ ਘਟ ਗਿਆ।

ਕਾਗਜ਼ ਦੇ ਟੁਕੜੇ ਉੱਤੇ ਚੁੰਬਕੀ ਕਣਾਂ ਵਾਲੇ ਦ੍ਰਵ ਨੂੰ ਸੁਕਾਉਣ ਨਾਲ ਤਿਆਰ ਕੀਤੀ ਚੁੰਬਕੀ ਟੇਪ ਲਈ ਸੰਯੁਕਤ ਰਾਜ ਵਿਚ ਸੰਨ 1927 ਵਿਚ ਪਹਿਲਾ ਪੇਟੈਂਟ ਦਿੱਤਾ ਗਿਆ। ਇਸ਼ ਨਾਲ ਰਲਦੇ-ਮਿਲਦੇ ਇਕ ਹੋਰ ਢੰਗ ਲਈ ਸੰਨ 1928 ਵਿਚ ਜਰਮਨੀ ਦਾ ਇਕ ਪੇਟੈਂਟ ਡਰੈੱਸਡੈੱਨ ਦੇ ਫ੍ਰਿਟਜ਼ ਪਫਲਿਊਮਰ ਨੂੰ ਦਿੱਤਾ ਗਿਆ। ਇਹ ਤਕਨੀਕ ਕਾਫ਼ੀ ਸਮੇ ਤੱਕ ਸਿੱਧਾਂਤਕ ਅਤੇ ਤਕਨੀਕੀ ਪੱਖੋਂ ਪੂਰੀ ਤਰ੍ਹਾਂ ਵਿਕਸਿਤ ਨਾ ਹੋ ਸਕੀ। ਇਸ ਲਈ ਵਰਤੇ ਜਾਣ ਵਾਲੇ ਸਹੀ ਪਦਾਰਥਾਂ ਦੀ ਖੋਜ ਵੀ ਨਾ ਹੋ ਸਕੀ ਜਿਸ ਨਾਲ ਮੁੜ-ਸੁਣਨਯੋਗ ਰਿਕਾਰਡਿੰਗ ਦਾ ਕੰਮ ਨਿਪੁੰਨਤਾ ਪੂਰਬਕ ਕੀਤਾ ਜਾ ਸਕਦਾ। ਦੂਜੇ ਸੰਸਾਰ ਯੁੱਧ ਸਮੇਂ ਨਾਜ਼ੀਆਂ ਨੇ ਪ੍ਰਾਪੇਗੰਡਾ ਕਰਨ ਲਈ ਪਰਤ ਚੜ੍ਹੀ ਟੇਪ ਦਾ ਇਸਤੇਮਾਲ ਕੀਤਾ ਸੀ, ਜਿਸ ਦੀ ਨਕਲ ਕਈ ਦੇਸ਼ਾਂ ਨੇ ਕੀਤੀ। ਇਸ ਵਿਚ ਸੁਧਾਰ ਕਰਕੇ ਅੱਜਕਲ੍ਹ ਲੋਹੇ ਚੜ੍ਹੀ ਪਤਲੀ ਸਤ੍ਹਾ ਵਾਲੀ ਕਾਗਜ਼ ਜਾਂ ਪਲਾਸਟਿਕ ਦੀ ਬਣੀ ਤਾਰ ਤੇ ਚੁੰਬਕੀ ਟੇਪ ਦੀ ਵਰਤੋਂ ਮੁੜ ਸੁਣਨਯੋਗ ਸੰਕੇਤ ਰਿਕਾਰਡ ਕਰਨ ਲਈ ਆਮ ਕੀਤੀ ਗਈ ਹੈ।

**ਇਕ-ਫ਼ੋਨਿਕ ਸਿਸਟਮ**—ਬਿਜਲਈ ਸਿਗਨਲਾਂ ਨੂੰ ਚੁੰਬਕੀ ਟੇਪ ਉੱਤੇ ਚੁੰਬਕੀ ਸਿਗਨਲਾਂ ਵਜੋਂ ਰਿਕਾਰਡ ਕਰਨ ਵਾਲੇ ਸਿਸਟਮ ਦੇ ਵੱਖੋ ਵੱਖਰੇ ਭਾਗਾਂ ਜਾਂ ਯੰਤਰਾਂ ਦੀ ਤਰਤੀਬ ਚਿੱਤਰ 1 ਵਿਚ ਦਰਸਾਈ ਗਈ ਹੈ। ਇਕ-ਫ਼ੋਨਿਕ ਚੁੰਬਕੀ ਟੇਪ ਸਿਸਟਮ ਵਿਚ ਪਰਿਵਰਤਨਸ਼ੀਲ ਚੁੰਬਕੀ ਖ਼ੇਤਰ ਬਣਾਉਣ ਲਈ ਇਕ ਚੁੰਬਕੀ ਹੈੱਡ ਹੁੰਦਾ ਹੈ ਅਤੇ ਹੈੱਡ ਉੱਤੋਂ ਦੀ ਟੇਪ ਨੂੰ ਚਲਾਉਣ ਲਈ ਇਕ ਵਿੱਵਸਥਾ ਲਗੀ ਹੁੰਦੀ ਹੈ। (ਚਿੱਤਰ 2)




**ਚਿੱਤਰ 1. ਇਕ-ਫ਼ੋਨਿਕ ਚੁੰਬਕੀ ਟੇਪ ਰਿਕਾਰਡਿੰਗ ਸਿਸਟਮ ਵਿਚ ਯੰਤਰਾਂ ਨੂੰ ਜੋੜਨ ਦੀ ਸਹੀ ਤਰਤੀਬ**




**ਚਿੱਤਰ 2. ਇਕ ਵਿਸ਼ੇਸ਼ ਪ੍ਰਕਾਰ ਦਾ ਮੁੜ ਸੁਣਨਯੋਗ ਚੁੰਬਕੀ ਟੇਪ ਰਿਕਾਰਡਿੰਗ ਸਿਸਟਮ**

ਇਕ-ਫ਼ੋਨਿਕ ਚੁੰਬਕੀ ਟੇਪ ਰਿਕਾਰਡਿੰਗ ਵਿਚ ਸਭ ਤੋਂ ਪਹਿਲਾ ਭਾਗ ਕਮਰੇ ਜਾਂ ਸਟੂਡਿਓ ਦੀ ਧੁਨਿਕਤਾ ਹੈ। ਉੱਚੀ ਆਵਾਜ਼ ਨੂੰ ਇਲੈੱਕਟ੍ਰੌਨਿਕ ਕੰਪ੍ਰੈਸਰ ਦੀ ਸਹਾਇਤਾ ਨਾਲ ਰਿਕਾਰਡ ਕਰਨ ਯੋਗ ਆਵਾਜ਼ ਤੱਕ ਘਟਾਇਆ ਜਾਂਦਾ ਹੈ। ਇਕ ਸਮਕਾਰੀ ਯੰਤਰ ਰਿਕਾਰਡਿੰਗ ਦੇ ਵਿਸ਼ੇਸ਼ ਲੱਛਣ ਦਰਸਾਉਂਦਾ ਹੈ। ਅਟੈਨੂਏਟਰ ਨਾਲ ਪਾਵਰ-ਵਰਧਕ ਨੂੰ ਭੇਜੀ ਜਾਣ ਵਾਲੀ ਸਮੁੱਚੀ ਸੂਚਨਾ ਦਾ ਪੱਧਰ ਕੰਟਰੋਲ ਕੀਤਾ ਜਾਂਦਾ ਹੈ। ਪਾਵਰ-ਵਰਧਕ ਤੋਂ ਸਿਗਨਲ ਰਿਕਾਰਡਿੰਗ ਹੈੱਡ ਨੂੰ ਦਿੱਤਾ ਜਾਂਦਾ ਹੈ ਜਿੱਥੇ ਟੇਪ ਉੱਤੇ ਚੜ੍ਹੀ ਸਤ੍ਹਾ ਚੁੰਬਕੀ ਬਣ ਜਾਂਦੀ ਹੈ, ਅਜਿਹਾ ਧੁਨੀ-ਤਰੰਗ ਅਨੁਸਾਰ ਕੀਤਾ ਜਾਂਦਾ ਹੈ।

ਰਿਕਾਰਡਿੰਗ ਸਿਸਟਮ ਵਿਚ ਟੇਪ ਇਕ ਰੀਲ ਤੋਂ ਦੂਜੀ ਰੀਲ ਉੱਤੇ ਲਿਪਟਦੀ ਰਹਿੰਦੀ ਹੈ। ਟੇਪ ਤਿੰਨ ਚੁੰਬਕੀ ਹੈੱਡਾਂ (ਟੇਪ ਸਾਫ਼ ਕਰਨ ਵਾਲਾ, ਰਿਕਾਡਿੰਗ ਹੈੱਡ ਅਤੇ ਟੇਪ ਨੂੰ ਪਿਛਾਂਹ ਮੋੜਨ ਵਾਲਾ ਹੈੱਡ) ਉੱਤੋਂ ਦੀ ਲੰਘਦੀ ਹੋਈ ਕੈਪਸਟਨ ਅਤੇ ਇਕ ਦਬਾਉ ਰੋਲਰ ਵਿਚੋਂ ਲੰਘਦੀ ਹੈ। ਕੈਪਸਟਨ ਸਥਿਰ ਕੋਣੀ ਰਫ਼ਤਾਰ ਨਾਲ ਚਲਾਇਆ ਜਾਂਦਾ ਹੈ ਤਾਂ ਜੋ ਟੇਪ ਦੀ ਰੇਖੀ ਰਫ਼ਤਾਰ ਇਕ ਸਮਾਨ ਰਹੇ।

ਟੇਪ ਦੀਆਂ ਮਿਆਰੀ ਰਫ਼ਤਾਰਾਂ 30, 15, $7\frac{1}{2}$, $3\frac{3}{4}$ ਅਤੇ $1\frac{7}{8}$ ਇੰਚ (762, 380, 190, 95, 47.6 ਮਿ. ਮੀ.) ਪ੍ਰਤਿ ਸੈਕੰਡ ਹਨ। ਉੱਚ-ਰਫ਼ਤਾਰ ਦਾ ਉੱਚ ਪਾਏ ਦੀ ਪੇਸ਼ਾਵਰ ਰਿਕਾਰਡਿੰਗ ਲਈ ਅਤੇ ਘੱਟ ਰਫ਼ਤਾਰ ਦਾ ਵਪਾਰਕ ਤੌਰ ਤੇ ਮੁੜ ਸੁਣਨਯੋਗ ਰਿਕਾਰਡਿੰਗ ਲਈ ਉਪਯੋਗ ਕੀਤਾ ਜਾਂਦਾ ਹੈ। ਟੇਪ ਦੀ ਮਿਆਰੀ ਚੌੜਾਈ $\frac{1}{4}$ ਇੰਚ (6.35 ਮਿ. ਮੀ.) ਹੈ। ਇਹ $\frac{1}{4}$ ਇੰਚ (6.35 ਮਿ. ਮੀ.) ਚੌੜੀ ਟੇਪ ਇਕਹਿਰੇ, ਦੂਹਰੇ, ਚੌਹਰੇ ਅਤੇ ਅੱਠ ਟਰੈਕਾਂ ਵਾਲੀ ਰਿਕਾਰਡਿੰਗ ਲਈ ਵਰਤੀ ਜਾਂਦੀ ਹੈ। ਵੱਧ ਚੌੜੀਆਂ ਟੇਪਾਂ ਵੱਧ ਅਤੇ ਘੱਟ ਰਫ਼ਤਾਰ ਤੇ ਵਧੇਰੇ ਟਰੈਕਾਂ ਵਾਲੀਆਂ ਟੇਪਾਂ ਦਾ ਕੁਝ ਪੇਸ਼ਾਵਰ ਅਤੇ ਵਿਸ਼ੇਸ਼ ਕੰਮ ਲਈ ਵਰਤੀਆਂ ਜਾਣ ਵਾਲੀਆਂ ਚੁੰਬਕੀ ਟੇਪ ਮਸ਼ੀਨਾਂ ਵਿਚ ਇਸਤੇਮਾਲ ਕੀਤਾ ਜਾਂਦਾ ਹੈ।

ਚੁੰਬਕੀ ਰਿਕਾਰਡਿੰਗ ਲਈ ਵਰਤੀਆਂ ਜਾਣ ਵਾਲੀਆਂ ਟੇਪਾਂ ਪਲਾਸਟਿਕ ਦੀਆਂ ਹੁੰਦੀਆਂ ਹਨ ਜਿਨ੍ਹਾਂ ਉਪਰ ਚੁੰਬਕੀ ਆੱਕਸਾਈਡ ਚੜ੍ਹਿਆ ਹੁੰਦਾ ਹੈ। ਪਾੱਲੀਐੱਸਟਰ ਜਾਂ ਸੈਲੂਲੋਸ ਐਸੀਟੇਟ ਦੀ ਮੋਟਾਈ 0.0005 ਤੋਂ 0.0015 ਇੰਚ (0.0127 ਤੋਂ 0.038 ਮਿ. ਮੀ.) ਦੇ ਵਿਚਕਾਰ ਹੁੰਦੀ ਹੈ ਜਦੋਂ ਕਿ ਚੁੰਬਕੀ ਟੇਪ ਦੀ ਮੋਟਾਈ 0.0002 ਤੋਂ 0.0007 ਇੰਚ (0.0051 ਤੋਂ 0.0178 ਮਿ. ਮੀ.) ਦੇ ਵਿਚਕਾਰ ਹੁੰਦੀ ਹੈ। ਚੁੰਬਕੀ ਟੇਪ ਦੀਆਂ ਤਿੰਨ ਮਿਆਰੀ ਮੋਟਾਈਆਂ 2.2., 1.7 ਅਤੇ 0.7 ਮਿਲ (1 ਮਿਲ. = $\frac{1}{1000}$ ਇੰਚ) ਹਨ।

ਸਾਧਾਰਣ ਰੀਲ ਪਲਾਸਟਿਕ ਦੀ ਬਣੀ ਹੋਈ ਹੁੰਦੀ ਹੈ ਅਤੇ ਇਸ ਦਾ ਵਿਆਸ 7 ਇੰਚ (178 ਮਿ. ਮੀ.) ਹੁੰਦਾ ਹੈ। 7 (178 ਮਿ. ਮੀ.) ਇੰਚ ਵਿਆਸ ਵਾਲੀ ਰੀਲ ਉੱਤੇ 2.2 ਮਿਲ. ਵਾਲੀ 1200 ਫ਼ੁੱਟ (365.76 ਮੀ.) 1.7 ਮਿਲ. ਵਾਲੀ 1800 ਫ਼ੁੱਟ (548.64 ਮੀ.), 1.1 ਮਿਲ. ਵਾਲੀ 2400 ਫ਼ੁੱਟ (731.52 ਮੀ.) ਅਤੇ ਪੰਜ ਇੰਚ (127 ਮਿ. ਮੀ.) ਵਿਆਸ ਵਾਲੀਆਂ ਟੇਪਾਂ ਵੀ ਮਿਲਦੀਆਂ ਹਨ। ਪੇਸ਼ਾਵਰ ਮਸ਼ੀਨਾਂ ਵਿਚ 10.5 ਇੰਚ (266.5 ਮਿ. ਮੀ.) ਵਿਆਸ ਵਾਲੀਆਂ ਧਾਤ ਦੀਆਂ ਬਣੀਆਂ ਟੇਪਾਂ ਵਰਤੀਆਂ ਜਾਂਦੀਆਂ ਹਨ। ਕਈ ਮਸ਼ੀਨਾਂ ਵਿਚ ਤਾਂ ਧਾਤ ਦੀ ਬਣੀ 14 ਇੰਚ (356 ਮਿ. ਮੀ.) ਵਿਆਸ ਵਾਲੀ ਰੀਲ ਵੀ ਹੁੰਦੀ ਹੈ।

ਚੁੰਬਕੀ ਰਿਕਾਰਡਿੰਗ ਢੰਗ ਦਾ ਵਰਣਨ ਚਿੱਤਰ (3) ਵਿਚ ਕੀਤਾ ਗਿਆ ਹੈ। ਰਿਕਾਰਡਿੰਗ ਹੈੱਡ ਤੋਂ ਬਾਅਦ ਟੇਪ ਉੱਤੇ ਚੁੰਬਕਿਤ




**ਚਿੱਤਰ 3. ਚੁੰਬਕੀ ਟੇਪ ਰਿਕਾਰਡਿੰਗ ਅਤੇ ਮੁੜ-ਸੁਣਨ ਕਿਰਿਆ ਦਾ ਵਰਣਨ**

ਹਿੱਸੇ ਰਹਿ ਜਾਂਦੇ ਹਨ ਜਿਹੜੇ ਕਿ ਬਿਜਲਈ ਸੰਕੇਤ ਅਨੁਸਾਰ ਟੇਪ ਅਤੇ ਚੁੰਬਕੀ ਹੈੱਡ ਦੇ ਆਪਸ ਵਿਚ ਜੁੜਨ ਨਾਲ ਬਣਦੇ ਹਨ। ਪਲਾਸਟਿਕ ਟੇਪ ਉੱਤੋਂ ਚੜ੍ਹਾਏ ਗਏ ਟੇਪ ਦੀ ਪਰਤ ਦਾ ਅਰੇਖੀ ਹੋਣਾ ਜ਼ਰੂਰੀ ਹੁੰਦਾ ਹੈ, ਕਿਉਂਕਿ ਇਸ ਵਿਚ ਰਿਕਾਰਡਿੰਗ ਸਮੇਂ ਇਸ ਉੱਤੇ ਪਾਏ ਗਏ ਚੁੰਬਕੀ ਸੰਕੇਤਾਂ ਨੂੰ ਸੰਭਾਲਣ ਦੀ ਸਮਰੱਥਾ ਹੋਣੀ ਚਾਹੀਦੀ ਹੈ। ਅਰੇਖੀ ਵਿਸ਼ੇਸ਼ਤਾ ਨੂੰ ਘੱਟ ਕਰਨ ਲਈ ਅਨੇਕਾਂ ਢੰਗਾਂ ਦਾ ਵਿਕਾਸ ਹੋ ਚੁੱਕਾ ਹੈ। ਧੁਨੀ ਦੇ ਮੁੜ ਸੁਣਨ ਲਈ ਆਮ ਤੌਰ ਤੇ ਅਪਰਤਵੀਂ ਕਰੰਟ ਬਾਇਸ ਇਸਤੇਮਾਲ ਕੀਤਾ ਜਾਂਦਾ ਹੈ।

**ਚੁੰਬਕੀ ਹੈੱਡ**—ਇਕਹਿਰੀ-ਚੈਨਲ ਵਾਲਾ ਚੁੰਬਕੀ ਰਿਕਾਰਡਿੰਗ ਜਾਂ ਮੁੜ ਸੁਣਨ ਵਾਲਾ ਹੈੱਡ ਚਿੱਤਰ (3) (ਕਾਟ ਚਿੱਤਰ) ਵਿਚ ਦਰਸਾਇਆ ਗਿਆ ਹੈ। ਚੁੰਬਕੀ ਹੈੱਡ ਵਿਚ ਜਿੱਥੇ ਉਸ ਦਾ ਸੰਪਰਕ ਟੇਪ ਨਾਲ ਬਣਦਾ ਹੈ ਉਥੇ ਵਾਯੂ-ਵਿੱਥ ਛੱਡਕੇ ਪਤਲੀਆਂ ਪੱਤਰੀਆਂ ਲੱਗੀਆਂ ਹੁੰਦੀਆਂ ਹਨ। ਇਕ ਹੋਰ ਵਾਯੂ-ਵਿੱਥ ਹੈੱਡ ਦੇ ਮਗਰਲੇ ਹਿੱਸੇ ਵਿਚ ਰਖਿਆ ਹੁੰਦਾ ਹੈ। ਪਤਲੀਆਂ ਪੱਤਰੀਆਂ ਦੇ ਦੁਆਲੇ ਦੋ ਕੁੰਡਲੀਆਂ ਲੱਗੀਆਂ ਹੁੰਦੀਆਂ ਹਨ। ਤਰਤੀਬਬੱਧ ਉਪਰਲਾ ਦ੍ਰਿਸ਼ ਚਿੱਤਰ (4) ਵਿਚ ਦਰਸਾਇਆ ਗਿਆ ਹੈ। ਸਾਧਾਰਣ ਹਾਲਤਾਂ ਵਿਚ ਇਕਹਿਰੀ-ਚੈਨਲ ਵਾਲੇ ਦੋ ਟਰੈਕ ਟੇਪ ਉੱਤੇ ਰਿਕਾਰਡ ਕੀਤੇ ਜਾਂਦੇ ਹਨ। ਇਹ ਦੋਵੇਂ ਟਰੈਕ ਇਕ ਦੂਜੇ ਤੋਂ ਉਲਟ ਦਿਸ਼ਾ ਵਿਚ ਰਿਕਾਰਡ ਕੀਤੇ ਜਾਂਦੇ ਹਨ ਤਾਂ ਜੋ ਮੁੜ ਸੁਣਨ ਲਈ ਟੇਪ ਨੂੰ ਵਾਪਸ ਮੋੜਨਾ ਨਾ ਪਵੇ।




**ਚਿੱਤਰ 4. (ੳ) ਅਤੇ (ਅ) 1/4 ਇੰਚ (6.25 ਮਿ. ਮੀ. ਚੌੜੀ) ਚੁੰਬਕੀ ਟੇਪ ਉੱਤੇ ਇਕ ਇਕਹਿਰੀ ਚੈਨਲ ਵਾਲਾ ਚੁੰਬਕੀ ਹੈੱਡ ਅਤੇ ਚੁੰਬਕੀ ਟਰੈਕ (ੲ) ਚੁੰਬਕੀ ਟੇਪ ਦਾ ਉੱਪਰਲਾ ਦ੍ਰਿਸ਼**

**ਮੁੜ ਸੁਣਨਯੋਗ ਸਿਸਟਮ**—ਸੰਪੂਰਨ ਇਕ-ਫ਼ੋਨਿਕ ਚੁੰਬਕੀ ਟੇਪ ਮੁੜ-ਸੁਣਨ ਸਿਸਟਮ ਦੇ ਵੱਖ ਵੱਖ ਭਾਗਾਂ ਨੂੰ ਵਿਸਥਾਰ ਪੂਰਵਕ ਚਿੱਤਰ (5) ਵਿਚ ਦਰਸਾਇਆ ਗਿਆ ਹੈ। ਜਿਉਂ ਹੀ ਟੇਪ ਦਾ ਚੁੰਬਕਿਤ ਹੋਇਆ ਭਾਗ ਹੈੱਡ ਦੇ ਕੋਲੋਂ ਦੀ ਲੰਘਦਾ ਹੈ, ਉਥੇ ਚੁੰਬਕੀ ਖੇਤਰ ਪੈਦਾ ਕਰ ਛੱਡਦਾ ਹੈ। ਇਸ ਖੇਤਰ ਦਾ ਪੈਟਰਨ ਟੇਪ ਉੱਤੇ ਰਿਕਾਰਡ ਹੋਏ ਪੈਟਰਨ ਦੇ ਅਨੁਸਾਰ ਹੁੰਦਾ ਹੈ ਜਿਸ ਦੇ ਫ਼ਲਸਰੂਪ ਹੈੱਡ ਦੀ ਕੱਾਇਲ ਵਿਚ ਵੋਲਟੇਜ ਪੈਦਾ ਹੋ ਜਾਂਦੀ ਹੈ। ਇਸ ਤਰ੍ਹਾਂ ਪ੍ਰਾਪਤ ਹੋਇਆ ਬਿਜਲਈ ਸਿਗਨਲ ਰਿਕਾਰਡਿੰਗ ਸਮੇਂ ਦੇ ਬਿਜਲਈ ਸਿਗਨਲ ਵਾਲਾ ਹੀ ਹੁੰਦਾ ਹੈ। ਇਸ ਸਿਗਨਲ ਦੀ ਵੋਲਟੇਜ ਵਰਧਕ ਰਾਹੀਂ ਵਧਾ ਕੇ ਇਕ ਸਮਕਾਰੀ ਯੰਤਰ ਨੂੰ ਭੇਜੀ ਜਾਂਦੀ ਹੈ। ਟੋਨ ਕੰਟਰੋਲ ਸਿਸਟਮ ਵੀ ਵਰਤਿਆ ਜਾ ਸਕਦਾ ਹੈ। ਸਮਕਾਰੀ ਯੰਤਰ ਤੋਂ ਬਾਅਦ ਵਾਲਿਊਮ ਕੰਟਰੋਲ ਅਤੇ ਪਾਵਰ ਐਂਪਲੀਫ਼ਾਇਰ ਲਗੇ ਹੁੰਦੇ ਹਨ। ਇਸ ਪਾਵਰ ਵਰਧਕ ਤੋਂ ਪ੍ਰਾਪਤ 'ਆਊਟਪੁਟ' ਲਾਊਡਸਪੀਕਰ ਨੂੰ ਚਲਾਉਂਦਾ ਹੈ।




**ਚਿੱਤਰ 5. ਸੰਪੂਰਨ ਇਕ-ਫ਼ੋਨਿਕ ਚੁੰਬਕੀ ਟੇਪ ਮੁੜ-ਸੁਣਨ ਸਿਸਟਮ ਦੇ ਵੱਖ ਵੱਖ ਭਾਗਾਂ ਦੀ ਵਿਉਂਤਬੰਧੀ**

**ਤ੍ਰੈਵਿਮੀ-ਫ਼ੋਨਿਕ ਸਿਸਟਮ**—ਪਹਿਲਾਂ ਰਿਕਾਰਡ ਕੀਤੀ ਚੁੰਬਕੀ ਟੇਪ ਨੂੰ ਮੁੜ-ਸੁਣਨ ਲਈ ਦੋ ਚੈਨਲਾਂ ਵਾਲੇ ਚੁੰਬਕੀ ਟੇਪ ਤ੍ਰੈਵਿਮੀ-ਫ਼ੋਨਿਕ ਸਿਸਟਮ ਦੀ ਵਪਾਰਕ ਤੌਰ ਤੇ ਵਰਤੋਂ 1956 ਈ. ਵਿਚ ਸ਼ੁਰੂ ਹੋਈ।




**ਚਿੱਤਰ 6. ਤ੍ਰੈਵਿਮੀ-ਫ਼ੋਨਿਕ ਚੁੰਬਕੀ ਟੇਪ ਰਿਕਾਰਡਿੰਗ ਸਿਸਟਮ**

**ਰਿਕਾਰਡਿੰਗ ਸਿਸਟਮ**—ਤ੍ਰੈਵਿਮੀ-ਫ਼ੋਨਿਕ ਚੁੰਬਕੀ ਟੇਪ ਰਿਕਾਰਡਿੰਗ ਦੇ ਸਾਰੇ ਵੱਖ ਵੱਖ ਹਿੱਸੇ ਚਿੱਤਰ (6) ਵਿਚ ਦਰਸਾਏ ਗਏ ਹਨ। ਚਿੱਤਰ (1) ਵਿਚ ਦਰਸਾਏ ਗਏ ਰਿਕਾਰਡਿੰਗ ਸਿਸਟਮ ਵਰਗੇ ਦੋ ਇਕੋ ਜਿਹੇ ਚੈਨਲ ਹਨ, ਜਿਸ ਵਿਚ ਚੁੰਬਕੀ ਰਿਕਾਰਡਿੰਗ

ਹੈੱਡ ਨਹੀਂ ਲਗਾਇਆ ਗਿਆ। ਦੋ ਚੈਨਲਾਂ ਵਾਲਾ ਚੁੰਬਕੀ ਹੈੱਡ ਚਿੱਤਰ (7) ਵਿਚ ਦਰਸਾਇਆ ਗਿਆ ਹੈ ਅਤੇ ਇਸ ਨੂੰ ਸਟੈਕਡ-ਹੈੱਡ ਕਿਹਾ ਜਾਂਦਾ ਹੈ, ਕਿਉਂਕਿ ਦੋਵੇਂ ਹੈੱਡਾਂ ਦੇ ਵਿਚਲੀਆਂ ਵਾਯੂ-ਵਿੱਥਾਂ ਇਕੋ ਰੇਖਾ ਵਿਚ ਹਨ। ਸਟੈਕਡ-ਹੈੱਡ ਸਿਸਟਮ ਵਿਚ ਹੈੱਡ ਦੇ ਦੋ ਸੈਕਸ਼ਨ ਟੇਪ ਦੇ ਨਾਲ ਨਾਲ ਵਖਰੇ ਕੀਤੇ ਹੁੰਦੇ ਹਨ। ਇਸ ਦੀ ਵਰਤੋਂ ਰਿਕਾਰਡ ਬਣਾਉਣ ਲਈ ਬੰਦ ਕਰ ਦਿੱਤੀ ਗਈ ਹੈ।




ਚਿੱਤਰ 7. ਦੋ ਚੈਨਲਾਂ ਵਾਲਾ ਤ੍ਰੈਵਿਮੀ-ਫ਼ੋਨਿਕ ਚੁੰਬਕੀ ਹੈੱਡ

ਚੁੰਬਕੀ ਹੈੱਡ ਅਤੇ ਚੁੰਬਕੀ ਟੇਪ ਕਈ ਤ੍ਰੈਵਿਮੀ-ਫ਼ੋਨਿਕ ਸਿਸਟਮਾਂ ਉੱਤੇ ਚੁੰਬਕੀ ਟਰੈਕ ਹੁੰਦੇ ਹਨ। ਅੱਠ ਟਰੈਕਾਂ ਵਾਲਾ ਅਜਿਹਾ ਸਿਸਟਮ ਚਿੱਤਰ (8) ਵਿਚ ਦਰਸਾਇਆ ਗਿਆ ਹੈ।




ਚਿੱਤਰ 8. ਅੱਠ ਟਰੈਕਾਂ ਵਾਲਾ ਤ੍ਰੈਵਿਮੀ-ਫ਼ੋਨਿਕ ਚੁੰਬਕੀ ਹੈੱਡ

**ਮੁੜ-ਸੁਣਨ ਸਿਸਟਮ**—ਤ੍ਰੈਵਿਮੀ-ਫ਼ੋਨਿਕ ਚੁੰਬਕੀ ਟੇਪ ਵਿਚ ਮੁੜ-ਸੁਣਨ ਵਾਲਾ ਸਿਸਟਮ ਚਿੱਤਰ (9) ਵਿਚ ਦਰਸਾਇਆ ਗਿਆ ਹੈ। ਇਸ ਵਿਚ ਚਿੱਤਰ (5) ਵਰਗੀਆਂ ਦੋ ਇਕੋ ਜਿਹੀਆਂ ਚੈਨਲਾਂ ਹਨ, ਜਿਨ੍ਹਾਂ ਵਿਚ ਹੈੱਡ ਨਹੀਂ ਹਨ। ਚੁੰਬਕੀ ਹੈੱਡ ਤ੍ਰੈਵਿਮੀ ਫ਼ੋਨਿਕ ਰਿਕਾਰਡਿੰਗ ਸਿਸਟਮ ਵਾਲਾ ਹੀ ਵਰਤਿਆ ਜਾਂਦਾ ਹੈ।




ਚਿੱਤਰ 9. ਤ੍ਰੈਵਿਮੀ-ਫ਼ੋਨਿਕ ਚੁੰਬਕੀ ਟੇਪ ਮੁੜ-ਸੁਣਨ ਸਿਸਟਮ

**ਚਾਰ-ਵਿਮਾਈ-ਫ਼ੋਨਿਕ ਸਿਸਟਮ**—ਚਾਰ-ਵਿਮਾਈ-ਫ਼ੋਨਿਕ ਚੁੰਬਕੀ ਟੇਪ ਧੁਨੀ-ਰਿਕਾਰਡਿੰਗ ਸਿਸਟਮ ਦੇ ਵੱਖੋ ਵੱਖਰੇ ਹਿੱਸੇ ਚਿੱਤਰ (10) ਵਿਚ ਦਰਸਾਏ ਗਏ ਹਨ। ਚਿੱਤਰ (1) ਵਿਚ ਦਰਸਾਏ ਗਏ




ਚਿੱਤਰ 10. ਚਾਰ-ਵਿਮਾਈ-ਫ਼ੋਨਿਕ ਚੁੰਬਕੀ-ਟੇਪ ਰਿਕਾਰਡਿੰਗ ਸਿਸਟਮ

ਸਿਸਟਮ ਵਰਗੇ ਚਾਰ ਇਕੋ ਜਿਹੇ ਚੈਨਲ ਹੁੰਦੇ ਹਨ ਜਿਨ੍ਹਾਂ ਵਿਚ ਰਿਕਾਰਡਿੰਗ ਹੈੱਡ ਨਹੀਂ ਲੱਗੇ ਹੁੰਦੇ। ਚਾਰ ਚੈਨਲਾਂ ਵਾਲਾ ਚੁੰਬਕੀ ਹੈੱਡ ਚਿੱਤਰ (4) ਵਿਚ ਦਰਸਾਏ ਗਏ ਚੁੰਬਕੀ ਹੈੱਡ ਵਰਗਾ ਹੀ ਹੁੰਦਾ ਹੈ, ਜਿਸ ਨੂੰ ਸਟੈਕਡ ਹੈੱਡ ਕਿਹਾ ਗਿਆ ਹੈ। ਚਾਰ-ਵਿਮਾਈ-ਫ਼ੋਨਿਕ ਰਿਕਾਰਡਿੰਗ ਟਰੈਕ ਦੀ ਤਰਤੀਬ ਚਿੱਤਰ (11) ਵਿਚ ਦਰਸਾਈ ਗਈ ਹੈ। ਕੁਝ-ਕੁ ਚਾਰ-ਵਿਮਾਈ-ਫ਼ੋਨਿਕ ਦੀ ਵਰਤੋਂ ਟੇਪ ਉੱਤੇ ਅੱਠ ਟਰੈਕ ਰਿਕਾਰਡ ਕਰਨ ਲਈ ਵੀ ਕੀਤੀ ਜਾਂਦੀ ਹੈ। ਇਹ ਚਿੱਤਰ (8) ਵਿਚ ਦਰਸਾਏ ਗਏ ਅੱਠ ਟਰੈਕਾਂ ਵਾਲੀ ਤ੍ਰੈਵਿਮੀ-ਫ਼ੋਨਿਕ ਸਿਸਟਮ ਵਰਗਾ ਹੀ ਹੁੰਦਾ ਹੈ। ਸਟੈਕਡ ਹੈੱਡ ਦੇ ਚਾਰੇ ਹੈੱਡਾਂ ਵਿਚਕਾਰ ਵਿੱਥ ਹੁੰਦੀ ਹੈ ਤਾਂ ਜੋ ਇਸ ਨੂੰ ਟੇਪ ਦੇ ਇੱਧਰ ਉੱਧਰ ਲੋੜੀਂਦੇ ਟਰੈਕ ਉੱਤੇ ਖਿਸਕਾਇਆ ਜਾ ਸਕੇ। ਇਸ ਸਿਸਟਮ ਵਿਚ ਰੀਲ, ਕੈਸਿਟਾਂ, ਨਿਰੰਤਰ ਲੂਪ ਵਾਲੀ ਫ਼ਿਲਮਾਂ ਆਦਿ ਵਰਤੀਆਂ ਜਾਂਦੀਆਂ ਹਨ।




ਚਿੱਤਰ 11. ਚਾਰ ਚੈਨਲਾਂ ਵਾਲੇ ਚੁੰਬਕੀ ਹੈੱਡ ਦੀ ਕਾਟ ਦੇ ਦ੍ਰਿਸ਼

**ਮੁੜ-ਸੁਣਨ ਸਿਸਟਮ**—ਚਾਰ-ਵਿਮਾਈ-ਫ਼ੋਨਿਕ ਚੁੰਬਕੀ ਟੇਪ ਦਾ ਮੁੜ-ਸੁਣਨ ਵਾਲਾ ਸਿਸਟਮ ਚਿੱਤਰ (12) ਵਿਚ ਦਰਸਾਇਆ ਗਿਆ ਹੈ। ਇਸ ਵਿਚ ਚਿੱਤਰ (5) ਵਰਗੀਆਂ ਇਕੋ ਜਿਹੀਆਂ ਚਾਰ ਚੈਨਲਾਂ ਹੁੰਦੀਆਂ ਹਨ, ਜਿਨ੍ਹਾਂ ਵਿਚ ਚੁੰਬਕੀ ਹੈੱਡ ਨਹੀਂ ਲੱਗੇ ਹੁੰਦੇ। ਇਸ ਦਾ ਚੁੰਬਕੀ ਹੈੱਡ ਵੀ ਚਿੱਤਰ (11) ਵਿਚ ਦਰਸਾਏ ਗਏ ਚੁੰਬਕੀ ਹੈੱਡ ਵਰਗਾ ਹੁੰਦਾ ਹੈ।

**ਦੋ-ਕੰਨੀ ਸਿਸਟਮ**—ਚਿੱਤਰ (6) ਅਤੇ ਚਿੱਤਰ (9) ਵਿਚ ਦਰਸਾਏ ਗਏ ਸਿਸਟਮਾਂ ਨੂੰ ਬਤੌਰ ਦੋ-ਕੰਨੀ ਧੁਨੀ ਰਿਕਾਰਡਿੰਗ ਸਿਸਟਮ ਦੇ ਤੌਰ ਤੇ ਵਰਤਿਆ ਜਾ ਸਕਦਾ ਹੈ। ਅਜਿਹਾ ਕਰਨ ਲਈ ਡੰਮੀ ਹੈੱਡ ਵਿਚ ਦੋ ਮਾਈਕ੍ਰੋਫ਼ੋਨ ਲਗਾਏ ਜਾਂਦੇ ਹਨ ਅਤੇ ਲਾਊਡ ਸਪੀਕਰ ਦੀ ਥਾਂ ਦੋ ਟੈਲੀਫ਼ੋਨ ਰਿਸੀਵਰ ਲਗਾਏ ਜਾਂਦੇ ਹਨ। ਦੋ-ਕੰਨੀ ਮੁੜ-ਸੁਣਨ ਸਿਸਟਮ ਇਸ ਕਰਕੇ ਵਪਾਰਕ ਤੌਰ ਤੇ ਆਮ ਪ੍ਰਚਲਤ ਨਹੀਂ ਹੋ ਸਕੇ ਕਿਉਂਕਿ ਸੁਣਦੇ ਸਮੇਂ ਹਰ ਵੇਲੇ ਈਅਰਫ਼ੋਨ ਦਾ ਇਸਤੇਮਾਲ ਕਰਨਾ ਜ਼ਰੂਰੀ ਸੀ। ਇਹ ਸਿਸਟਮ ਵਿਸ਼ੇਸ਼ ਕਰਕੇ ਉਦੋਂ ਉਪਯੋਗੀ ਹੁੰਦਾ ਹੈ ਜਦੋਂ ਰਿਕਾਰਡ ਕੀਤੀ ਧੁਨੀ ਦਾ ਵਿਸ਼ਲੇਸ਼ਣ ਕਰਨਾ ਹੋਵੇ।

**ਪੂਰਵ ਰਿਕਾਰਡ ਕੀਤੀਆਂ ਚੁੰਬਕੀ ਟੇਪਾਂ**—ਇਕ-ਫ਼ੋਨਿਕ, ਤ੍ਰੈਵਿਮੀ-ਫ਼ੋਨਿਕ ਅਤੇ ਚਾਰ-ਵਿਮਾਈ-ਫ਼ੋਨਿਕ ਪੂਰਵ ਰਿਕਾਰਡ ਕੀਤੀਆਂ ਟੇਪਾਂ ਵੱਡੀ ਪੱਧਰ ਉੱਤੇ ਆਮ ਵਰਤੀਆਂ ਜਾਂਦੀਆਂ ਹਨ। ਮੌਲਿਕ ਚੁੰਬਕੀ ਟੇਪ ਤੋਂ ਮੁੜ-ਸੁਣਨ ਯੋਗ ਚੁੰਬਕੀ ਟੇਪ ਉਤਪਾਦਨ ਯੰਤਰ ਰਾਹੀਂ ਕਈ ਪੂਰਵ-ਰਿਕਾਰਡ ਕੀਤੀਆਂ ਟੇਪਾਂ ਨੂੰ ਰੀਲਾਂ ਜਾਂ




ਚਿੱਤਰ 12. ਚਾਰ-ਵਮਾਈ-ਫ਼ੋਨਿਕ ਚੁੰਬਕੀ ਟੇਪ ਦਾ ਮੁੜ ਸੁਣਨ ਵਾਲਾ ਸਿਸਟਮ

ਫ਼ਿਲਮਾਂ ਦੇ ਰੂਪ ਵਿਚ ਰਖਿਆ ਜਾਂਦਾ ਹੈ (ਚਿੱਤਰ 13)। ਚਿੱਤਰ 13 (ੳ) ਵਿਚ ਚੁੰਬਕੀ ਟੇਪ ਨੂੰ ਪਲਾਸਟਿਕ ਦੀ ਰੀਲ ਵਿਚ ਰਖਿਆ ਹੋਇਆ ਹੈ। ਇਹ ਪਲਾਸਟਿਕ ਰੀਲਾਂ 3, 5, 7, ਇੰਚ (76, 127, 178 ਮਿ. ਮੀ.) ਵਿਆਸ ਵਾਲੀਆਂ ਹੁੰਦੀਆਂ ਹਨ। ਰੀਲਾਂ ਲਈ ਤ੍ਰੈਵਿਮੀ-ਫ਼ੋਨਿਕ ਚੁੰਬਕੀ ਟੇਪਾਂ ਆਮ ਕਰਕੇ ਚਾਰ ਟਰੈਕਾਂ ਵਾਲੀਆਂ ਹੁੰਦੀਆਂ ਹਨ (ਦੋ ਟਰੈਕ ਇਕ ਪਾਸੇ ਅਤੇ ਦੋ ਟਰੈਕ ਦੂਜੇ ਪਾਸੇ)। ਇਨ੍ਹਾਂ ਟੇਪਾਂ ਦੀ ਗਤੀ $7\frac{1}{2}$, $3\frac{3}{4}$ ਜਾਂ $1\frac{7}{8}$ ਇੰਚ (190, 95.2 ਜਾਂ 47.6 ਮਿ. ਮੀ.) ਪ੍ਰਤੀ ਸੈਕੰਡ ਹੁੰਦੀ ਹੈ।

ਇਕ ਰੀਲ ਵਾਲੀ ਚੁੰਬਕੀ ਟੇਪ ਫ਼ਿਲਮ ਚਿੱਤਰ 13 (ਅ) ਵਿਚ ਦਰਸਾਈ ਗਈ ਹੈ। ਜਿਸ ਰੀਲ ਉੱਤੇ ਟੇਪ ਇਕੱਠੀ ਹੁੰਦੀ ਹੈ, ਉਸ ਉੱਤੇ ਹੁੱਕ ਵਾਲੀ ਇਕ ਛੋਟੀ ਜਿਹੀ ਧਾਤਵੀ ਟੇਪ ਲਗੀ ਹੁੰਦੀ ਹੈ ਜਿਹੜੀ ਫ਼ਿਲਮ ਵਾਲੀ ਰੀਲ ਦੇ ਸੁਰਾਖ਼ ਵਿਚ ਕਸੀ ਜਾਂਦੀ ਹੈ। ਦੋ ਰੀਲਾਂ ਵਾਲੀ ਚੁੰਬਕੀ ਟੇਪ ਫ਼ਿਲਮ ਚਿੱਤਰ 13 (ੲ) ਵਿਚ ਦਰਸਾਈ ਗਈ ਹੈ। ਇਸ ਵਿਚ ਖ਼ਾਲੀ ਥਾਵਾਂ ਰਖੀਆਂ ਹੁੰਦੀਆਂ ਹਨ ਜਿੱਥੇ ਟੇਪ ਚੁੰਬਕੀ ਹੈੱਡਾਂ ਦੇ ਸੰਪਰਕ ਵਿਚ ਆਉਂਦੀ ਹੈ। ਇਸ ਉੱਤੇ ਚਾਰ ਟਰੈਕ ਹੁੰਦੇ ਹਨ। ਇਕ ਨਿਰੰਤਰ -ਲੂਪ-ਚੁੰਬਕੀ ਟੇਪ ਫ਼ਿਲਮ 13 (ਸ) ਵਿਚ ਦਰਸਾਈ ਗਈ ਹੈ। ਚਿੱਤਰ ਵਿਚ ਦਰਸਾਏ ਗਏ ਢੰਗ ਅਨੁਸਾਰ ਇਹ ਖੁਲ੍ਹਦੀ ਤੇ ਇਕੱਠੀ ਹੁੰਦੀ ਰਹਿੰਦੀ ਹੈ। ਇਸ ਦੇ ਅਨੇਕਾਂ ਡਿਜ਼ਾਈਨ ਮਿਲਦੇ ਹਨ। ਚੁੰਬਕੀ ਟੇਪਾਂ ਨੂੰ ਗਰੀਸ ਕੀਤਾ ਹੁੰਦਾ ਹੈ ਤਾਂ ਜੋ ਦੋ ਪਰਤਾਂ ਵਿਚਕਾਰ ਰਗੜ ਨਾ ਹੋਵੇ। ਅੱਠ ਟਰੈਕਾਂ ਵਾਲਾ ਸਿਸਟਮ ਨਿਰੰਤਰ-ਲੂਪ ਫ਼ਿਲਮ ਉੱਤੇ ਰਿਕਾਰਡ ਕੀਤਾ ਹੁੰਦਾ ਹੈ ਤਾਂ ਜੋ ਘਰਾਂ




ਚਿਤਰ 13. (ੳ) ਪਲਾਸਟਿਕ ਦੀ ਰੀਲ (ਅ) ਇਕ ਰੀਲ ਵਾਲੀ ਫ਼ਿਲਮ (ੲ) ਦੋ-ਰੀਲਾਂ ਵਾਲੀ ਫ਼ਿਲਮ (ਸ) ਨਿਰੰਤਰ-ਲੂਪ ਵਾਲੀ ਫ਼ਿਲਮ

ਅਤੇ ਮੋਟਰ ਗਡੀਆਂ ਵਿਚ ਸੁਣਿਆ ਜਾ ਸਕੇ। ਇਨ੍ਹਾਂ ਦੀ ਗਤੀ $3\frac{3}{4}$ ਇੰਚ (95.2 ਮਿ. ਮੀ.) ਪ੍ਰਤੀ ਸੈਕੰਡ ਰੱਖੀ ਹੁੰਦੀ ਹੈ। ਇਨ੍ਹਾਂ ਦਾ ਉਪਯੋਗ ਪ੍ਰਸਾਰਨ, ਸਿੱਖਿਆ ਸਿਸਟਮਾਂ ਆਦਿ ਲਈ ਕੀਤਾ ਜਾਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 8 : 40; ਐਨ. ਬ੍ਰਿ. ਮਾ. 17 : 55

**ਟੇਪੀਕ** : ਪੱਛਮੀ ਕੇਂਦਰੀ ਮੈਕਸੀਕੋ ਦੇ ਨਾਈਰੀਤ ਰਾਜ ਦਾ ਰਾਜਧਾਨੀ ਸ਼ਹਿਰ ਹੈ ਜੋ ਸਮੁੰਦਰ ਤਲ ਤੋਂ 900 ਮੀ. ਦੀ ਉੱਚਾਈ ਤੇ ਰੀਓ ਟੇਪੀਕ ਉੱਪਰ ਸੈਨਗੈਂਗਵੇ ਨਾਂ ਦੇ ਇਕ ਬੁੱਝੇ ਹੋਏ ਜਵਾਲਾਮੁੱਖੀ ਦੇ ਪੈਰਾਂ ਵਿਚ ਵਾਕਿਆ ਹੈ। ਇਹ ਸ਼ਾਂਤ ਮਹਾਂਸਾਗਰੀ ਤਟ ਤੋਂ 40 ਕਿ. ਮੀ. (25 ਮੀਲ) ਦੀ ਦੂਰੀ ਤੇ ਇਕ ਖੁਲ੍ਹੇ ਮੈਦਾਨ ਦੇ ਸਿਰੇ ਤੇ ਵਸਿਆ ਹੋਇਆ ਹੈ। ਸੰਨ 1524 ਵਿਚ ਇਸ ਸ਼ਹਿਰ ਦੀ ਸਥਾਪਨਾ ਹੋਈ ਅਤੇ ਅਜੇ ਵੀ ਸ਼ਹਿਰ ਦੇ ਕੁਝ ਹਿੱਸਿਆਂ ਵਿਚ ਨੌਆਬਾਦੀਆਂ ਵਾਲਾ ਵਾਤਾਵਰਣ ਨਜ਼ਰੀ ਪੈਂਦਾ ਹੈ। ਖ਼ਾਸ ਤੌਰ ਤੇ ਇਥੋਂ ਦਾ ਮੁੱਖ ਗਿਰਜਾ ਘਰ, ਨਗਰ ਪਾਲਿਕਾ ਦੀ ਇਮਾਰਤ ਅਤੇ ਐਮਾਡੋ ਨੈਰਵੋ ਥਿਏਟਰ ਸਪੇਨੀ ਪ੍ਰਭਾਵ ਦਾ ਸਬੂਤ ਦੇਂਦੇ ਹਨ। ਦੁਕਾਨਾਂ ਵਿਚ ਇੰਡੀਅਨ ਦਸਤਕਾਰੀ ਦੀਆਂ ਵਸਤਾਂ ਮਿਲਦੀਆਂ ਹਨ। ਵਾਚੈਓਲ ਅਤੇ ਕੋਰ ਇੰਡੀਅਨ ਆਪਣੀ ਰਵਾਇਤੀ ਪੋਸ਼ਾਕ ਵਿਚ ਹੀ ਬਾਜ਼ਾਰ ਜਾਂਦੇ ਹਨ। ਸੰਨ 1912 ਵਿਚ ਇਥੇ ਰੇਲ ਸੇਵਾ ਆਰੰਭ ਹੋਈ ਅਤੇ ਇਸ ਨਾਲ ਇਥੋਂ ਦਾ ਵਿਕਾਸ ਹੋਣਾ ਸ਼ੁਰੂ ਹੋਇਆ। ਹੌਲੀ ਹੌਲੀ ਟੇਪੀਕ ਇਕ ਉੱਘਾ ਵਪਾਰਕ, ਉਦਯੋਗਕ ਅਤੇ ਜ਼ਰਾਇਤੀ ਕੇਂਦਰ ਬਣ ਗਿਆ। ਮੱਕੀ, ਚੌਲ, ਗੰਨਾ, ਕਾਫ਼ੀ ਅਤੇ ਤਮਾਕੂ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਸ਼ਹਿਰ ਵਿਚ ਰੀਫ਼ਾਈਨਰੀਆਂ, ਚੌਲ ਮਿਲਾਂ ਅਤੇ ਹੋਰ ਵੀ ਕਈ ਤਰ੍ਹਾਂ ਦੇ ਉਦਯੋਗ ਸਥਾਪਿਤ ਹੋ ਚੁੱਕੇ ਹਨ। ਸੰਨ 1930 ਵਿਚ ਇਥੇ ਇਨਸਟਿਚਿਯੂਟ ਆਫ਼ ਸਾਇੰਸ ਐਂਡ ਲੈਟਰਜ਼ ਦੀ ਸਥਾਪਨਾ ਹੋਈ। ਸੰਨ 1969 ਵਿਚ ਇਸਨੂੰ ਇਨਸਟਿਚਿਯੂਟ ਆਫ਼ ਨਾਈਰੀਤ ਦਾ ਨਾਉਂ ਦੇ ਦਿੱਤਾ ਗਿਆ। ਟੇ, ਪੀਕ ਨਗਰ ਮਹਾਂਮਾਰਗ, ਰੇਲ ਅਤੇ ਹਵਾਈ ਸੇਵਾ ਰਾਹੀਂ ਦੂਜੇ ਸਥਾਨਾਂ ਨਾਲ ਜੁੜਿਆ ਹੋਇਆ ਹੈ।

ਆਬਾਦੀ—1,37,000 (1980)

21°80′ਉ. ਵਿਥ.; 104°54′ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 893; ਐਨ. ਅਮੈ. 26 : 440

**ਟੇਪੀਜ਼, ਐਨਟੋਨੀਓ** (**Tapies, Antonio**) : ਅੰਤਰਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਕਰਨ ਵਾਲੇ ਇਸ ਉੱਘੇ ਸਪੇਨੀ ਚਿੱਤਰਕਾਰ ਦਾ ਜਨਮ 13 ਦਸੰਬਰ, 1923 ਨੂੰ ਬਾਰਸੀਲੋਨਾ ਵਿਖੇ ਹੋਇਆ। ਇਸ ਨੂੰ ਸਪੇਨ ਵਿਚ ਆਧੁਨਿਕ ਕਾਲਪਨਿਕ ਚਿੱਤਰਕਲਾ ਸ਼ੁਰੂ ਕਰਾਉਣ ਦਾ ਮਾਨ ਪ੍ਰਾਪਤ ਹੈ।

ਆਪਣੇ ਆਪ ਨੂੰ ਚਿੱਤਰ ਕਲਾ ਵੱਲ ਲਾਉਣ ਲਈ ਇਸ ਨੇ 1946 ਵਿਚ ਆਪਣਾ ਕਾਨੂੰਨੀ ਜੀਵਨ ਛੱਡ ਦਿੱਤਾ। ਇਸ ਨੇ ਆਪਣੇ ਆਪ ਹੀ ਫ਼ਰਾਂਸੀਸੀ ਚਿੱਤਰਕਲਾ ਸਿੱਖੀ। ਸ਼ੁਰੂ ਵਿਚ ਇਹ



ਐਨਟੋਨੀਓ ਟੇਪੀਜ਼

ਪਰਾਯਥਾਰਥਵਾਦੀ ਸੀ ਪਰ ਫ਼ਰਾਂਸੀਸੀ ਚਿੱਤਰਕਲਾ ਤੋਂ ਪ੍ਰਭਾਵਿਤ ਹੋ ਕੇ ਇਹ ਕਾਲਪਨਿਕ ਚਿੱਤਰਕਾਰ ਬਣਿਆ। ਸੰਨ 1950 ਵਿਚ ਇਸ

ਨੇ ਆਪਣੀ ਪਹਿਲੀ ਚਿੱਤਰਕਲਾ ਪ੍ਰਦਰਸ਼ਨੀ ਸਪੇਨ ਵਿਖੇ ਲਗਾਈ। ਇਸ ਤੋਂ ਬਾਅਦ ਇਸ ਨੇ ਸ਼ਿਕਾਗੋ, ਪੈਰਿਸ, ਲੰਡਨ, ਰੋਮ, ਜਰਿਕ, ਮਿਲੈਨ ਅਤੇ ਯੂਰਪ ਦੇ ਹੋਰ ਪ੍ਰਮੁੱਖ ਸ਼ਹਿਰਾਂ ਵਿਚ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ।

ਸੰਨ 1958 ਵਿਚ ਇਸ ਨੂੰ 'ਯੂਨੈਸਕੋ' ਅਤੇ ਕਾਰਨੀਗੀ ਇੰਟਰਨੈਸ਼ਨਲ ਇਨਾਮ' ਅਤੇ 1964 ਵਿਚ ਗੁਗੈਨਹਾਈਮ (Guggenheim) ਇਨਾਮ ਮਿਲਿਆ। ਉਭਰਕਾਰੀ ਦਾ ਪ੍ਰਭਾਵ ਦੇਣ ਲਈ 1955 ਈ. ਵਿਚ ਇਸ ਨੇ ਗੂੜ੍ਹੇ ਰੰਗਾਂ ਨਾਲ ਚਿੱਤਰ ਬਣਾਉਣੇ ਸ਼ੁਰੂ ਕੀਤੇ।

ਇਸ ਦੇ ਚਿੱਤਰ ਸੰਯੁਕਤ ਰਾਜ ਦੇ ਕਾਲਪਨਿਕ ਪ੍ਰਗਟਾਉਂਵਾਦੀ ਚਿੱਤਰਾਂ ਵਰਗੇ ਹਨ।

ਹ. ਪੁ.—ਐਨ. ਬ੍ਰਿ. ਮਾ. 9 : 818

**ਟੇਬਰ ਮਾਊਂਟ** : ਇਹ ਉੱਤਰੀ ਇਸਰਾਈਲ ਵਿਚ ਇਕ ਇਤਿਹਾਸਕ ਟਿੱਲਾ ਹੈ ਜਿਸ ਨੂੰ ਅਰਬੀ ਵਿਚ ਜਬਾਲ-ਅਤ-ਤੁਰ (Jabal At Tur) ਅਤੇ ਹੀਬ੍ਰਿਊ ਵਿਚ ਹਰ ਟੇਵਰ (Har Tavor) ਕਹਿੰਦੇ ਹਨ। ਇਹ ਟਿੱਲਾ ਐਸਡਰਾਈਲਾਨ ਮੈਦਾਨ ਦੇ ਇਕ ਪਾਸੇ ਲੋਅਰ ਗਾਲਿਲੀ ਵਿਚ ਸਥਿਤ ਹੈ। ਬਹੁਤ ਉੱਚਾ ਨਾ ਹੋਣ ਦੇ ਬਾਵਜੂਦ ਇਹ ਆਲੇ-ਦੁਆਲੇ ਦੇ ਪੱਧਰੇ ਖੇਤਰ ਵਿਚ ਦੂਰੋਂ ਹੀ ਨਜ਼ਰੀ ਪੈਂਦਾ ਹੈ। ਇਸ ਬਾਰੇ ਸਭ ਤੋਂ ਪ੍ਰਹਿਲਾਂ ਜ਼ਿਕਰ 13ਵੀਂ ਸਦੀ ਈ. ਪੂ. ਦੇ ਮਿਸਰੀ ਸ਼ਿਲਾ-ਲੇਖਾਂ ਆਦਿ ਵਿਚ ਮਿਲਦਾ ਹੈ। ਓਲਡ ਟੈਸਟਾਮੈਂਟ ਵਿਚਲੇ ਜ਼ਿਕਰ ਅਨੁਸਾਰ 11ਵੀਂ ਸਦੀ ਈ. ਪੂ. ਵਿਚ ਇਥੇ ਇਜ਼ਰਾਈਲੀ ਜਰਨੈਲ ਬਾਰਾਕ ਨੇ ਕੈਨਾਨੀ ਲੀਡਰ ਸਿਸੇਰਾ (Sisera) ਉੱਪਰ ਜਿਤ ਪ੍ਰਾਪਤ ਕੀਤੀ ਸੀ। ਨਿਊ ਟੈਸਟਾਮੈਂਟ ਵਿਚ ਤਾਂ ਇਸ ਦਾ ਭਾਵੇਂ ਕੋਈ ਹਵਾਲਾ ਨਹੀਂ ਮਿਲਦਾ ਪਰ ਪਰੰਪਰਾ ਅਨੁਸਾਰ ਇਹ ਜਗ੍ਹਾ ਯਸੂ ਮਸੀਹ ਦਾ ਦੇਹ-ਪਰਿਵਰਤਨ ਸਥਾਨ ਹੈ। ਇਸ ਪਹਾੜ ਉੱਪਰ ਸਭ ਤੋਂ ਪਹਿਲੇ ਚਰਚ ਦੀ ਟੀਸੀ ਉਪਰ ਇਕ ਫ਼ਰਾਂਸੀਸੀ ਗਿਰਜਾ, ਇਕ ਧਰਮਸ਼ਾਲਾ ਅਤੇ ਇਕ ਯੂਨਾਨੀ ਰੂੜ੍ਹੀਵਾਦੀ ਚਰਚ ਹੈ। ਇਥੇ ਮੁਜਾਹਿਦਾਂ ਦੀ ਕਿਲੇਬੰਦੀ ਦੇ ਬਹੁਤ ਸਾਰੇ ਖੰਡਰ ਮਿਲੇ ਹਨ ਜਿਹੜੇ ਇਸ ਸਥਾਨ ਦੇ ਧਾਰਮਿਕ ਇਤਿਹਾਸ ਦੀ ਸਾਖੀ ਭਰਦੇ ਹਨ। ਇਹ ਪਹਾੜ ਵਧੀਆ ਜੰਗਲੀ ਨਜ਼ਾਰਿਆਂ ਨਾਲ ਭਰਪੂਰ ਹੈ ਅਤੇ ਅਨੇਕਾਂ ਸੈਲਾਨੀ ਇਥੇ ਮਨੋਰੰਜਨ ਲਈ ਆਉਂਦੇ ਹਨ।

ਹ. ਪੁ.—ਐਨ. ਬ੍ਰਿ. ਮਾ. 11 : 484

**ਟੇਬਲ ਖਾੜੀ** : ਇਹ ਅਫ਼ਰੀਕਾ ਦੇ ਧੁਰ ਦੱਖਣੀ ਸਿਰੇ ਤੇ ਅੰਧ ਮਹਾਂਸਾਗਰ ਵਿਚ ਸਥਿਤ ਖਾੜੀ ਹੈ ਜਿਥੇ ਕੇਪ ਟਾਊਨ ਦੀ ਬੰਦਰਗਾਹ ਸਥਿਤ ਹੈ। ਇਹ ਖਾੜੀ ਕੇਪ ਟਾਊਨ ਤੋਂ ਉੱਤਰ ਵੱਲ ਮੈਲਕਬਾਸਟ੍ਰੈਂਡ ਤੱਕ ਜਾਂਦੀ ਹੈ। ਇਸ ਦੀ ਲੰਬਾਈ 19 ਕਿ. ਮੀ. ਹੈ ਅਤੇ ਚੌੜਾਈ 12 ਕਿ. ਮੀ. ਹੈ। ਰੋਬੈੱਨ ਟਾਪੂ ਵਿਚ ਇਸ ਖਾੜੀ ਦਾ ਹੀ ਹਿੱਸਾ ਹੈ ਜਿਸ ਦੇ ਪਿਛਲੇ ਪਾਸਿਓਂ ਟੇਬਲ ਪਹਾੜ ਦਿਖਾਈ ਦਿੰਦਾ ਹੈ। ਸਭ ਤੋਂ ਪਹਿਲਾਂ ਇਸ ਖਾੜੀ ਨੂੰ ਪੁਰਤਗਾਲੀ ਜਹਾਜ਼ਰਾਨਾਂ ਨੇ ਲੱਭਿਆ ਜਿਹੜੇ ਇਥੇ ਪਹੁੰਚਣ ਵਾਲੇ ਪਹਿਲੇ ਯੂਰਪੀ ਸਨ। ਸਾਹਿਲ ਦੇ ਨਾਲ ਨਾਲ ਸਥਿਤ ਹੋਰਨਾਂ ਖਾੜੀਆਂ ਨਾਲੋਂ ਇਹ ਖਾੜੀ ਘੱਟ ਸੁਰੱਖਿਅਤ ਹੈ ਪਰ ਤਾਜ਼ੇ ਪਾਣੀ ਦੇ ਕਾਰਨ ਇਸ ਨੂੰ ਮੁਕਾਬਲਤਨ ਜ਼ਿਆਦਾ ਵਿਕਸਿਤ ਕੀਤਾ ਗਿਆ ਹੈ। ਪੂਰਬ ਵਲੋਂ ਭਾਰਤ ਨੂੰ ਜਾਣ ਵਾਲੇ ਸਮੁੰਦਰੀ ਜਹਾਜ਼ਾਂ ਲਈ ਇਹ ਠਹਿਰ ਬਣ ਗਈ। ਸੰਨ 1652 ਵਿਚ ਇਹ ਸਾਹਿਲ ਡੱਚ ਲੋਕਾਂ ਨੇ ਪੱਕੇ ਤੌਰ ਤੇ ਆਬਾਦ ਕੀਤਾ।

ਹ. ਪੁ.—ਐਨ. ਬ੍ਰਿ. ਮਾ. 11 : 482

**ਟੇਬਲ ਪਹਾੜੀ** : ਇਹ ਅਫ਼ਰੀਕਾ ਦਾ ਇਕ ਪੱਧਰੀ ਚੋਟੀ ਵਾਲਾ ਪਹਾੜ ਹੈ ਜਿਹੜਾ ਟੇਬਲ ਖਾੜੀ ਅਤੇ ਕੇਪ ਟਾਊਨ ਬੰਦਰਗਾਹ ਤੋਂ ਦੂਰੋਂ ਦਿਖਾਈ ਦਿੰਦਾ ਹੈ। ਅਫ਼ਰੀਕਨ ਇਸ ਨੂੰ ਟੇਫ਼ਲਬਰਗ ਕਹਿੰਦੇ ਹਨ ਜਿਸ ਦਾ ਮਤਲਬ ਹੀ ਪੱਧਰੀ ਚੋਟੀ ਵਾਲਾ ਪਹਾੜ ਹੈ। ਇਹ ਪਹਾੜ ਦੱਖਣੀ ਅਫ਼ਰੀਕਾ ਕੇਪ ਪ੍ਰਾਇਦੀਪ ਦੇ ਉੱਤਰੀ ਸਿਰੇ ਦੇ ਉੱਚੇ ਪਹਾੜਾਂ ਆਦਿ ਸਭ ਵਿਚੋਂ ਸਿਰਕਢਵਾਂ ਹੈ। ਇਸ ਦੀ ਪੱਧਰੀ ਧਰਾਤਲ ਦਾ ਕਾਰਨ ਰੇਤਲੇ ਪੱਥਰ ਦੀਆਂ ਪਾਣੀ ਅਤੇ ਪੌਣਾਂ ਦੁਆਰਾ ਖੋਰੀਆਂ ਹੋਈਆਂ ਤਹਿਦਾਰ ਚਟਾਨਾਂ ਹਨ। ਮੂਲ ਪਰਬਤ ਨਾਲੋਂ ਇਸ ਦੀਆਂ ਦੋ ਚੋਟੀਆਂ ਵੱਖ ਹੋ ਗਈਆਂ ਹਨ। ਇਨ੍ਹਾਂ ਵਿਚੋਂ ਉੱਤਰ-ਪੱਛਮ ਵੱਲ ਦੀ ਲਾਇਅਨਜ਼ ਹੈੱਡ 669 ਮੀ. ਉੱਚੀ ਹੈ। ਉੱਤਰ ਪਾਸੇ ਵੱਲੋਂ ਇਹ ਸਿਗਨਲ ਹਿੱਲ ਤੱਕ ਨੀਵੀਂ ਹੁੰਦੀ ਜਾਂਦੀ ਹੈ। ਦੂਜੀ ਪਹਾੜੀ ਚੋਟੀ ਡੈਵਿਲਜ਼ ਪੀਕ 1000 ਮੀ. (3,281 ਫੁੱਟ) ਉੱਚੀ ਹੈ।

ਟੇਬਲ ਪਹਾੜ ਵਿਸ਼ੇਸ਼ ਕਰਕੇ ਦੱਖਣ-ਪੂਰਬੀ ਹਵਾਵਾਂ ਅਤੇ ਬਦਲਾਂ ਨਾਲ ਢਕਿਆ ਜਾਂਦਾ ਹੈ। ਇਸ ਪਹਾੜ ਉੱਪਰ ਭਿੰਨ ਪ੍ਰਕਾਰ ਦੀ ਬਨਸਪਤੀ ਹੁੰਦੀ ਹੈ। ਸਿਲਵਰ ਟ੍ਰੀ, ਬਹੁਤ ਸਾਰੀਆਂ ਕਿਸਮਾਂ ਦਾ ਗੁਲ ਬਹਾਰ ਆਦਿ ਬਹੁਤ ਜ਼ਿਆਦਾ ਦੇਖਣ ਵਿਚ ਆਉਂਦੇ ਹਨ। ਇਥੋਂ ਦੇ ਜੰਗਲੀ ਜਾਨਵਰਾਂ ਵਿਚੋਂ ਹਿਮਾਲਾ ਦੀਆਂ ਬਕਰੀਆਂ ਵਿਸ਼ੇਸ਼ ਹਨ। ਪਹਾੜੀ ਟੀਸੀ ਤੇ ਪਹੁੰਚਣ ਲਈ ਅਨੇਕਾਂ ਹੀ ਰਸਤੇ ਹਨ। 1,086 ਮੀ. (3563 ਫੁੱਟ) ਉੱਚਾਈ ਵਾਲੀ ਮੈਕਲੀਅਰ ਬੈਂਕਨ (Maclear's Bencon) ਇਸ ਪਹਾੜੀ ਦੀ ਸਭ ਤੋਂ ਉੱਚੀ ਚੋਟੀ ਹੈ ਜਿਸ ਦਾ ਨਾਂ ਸਰ ਟਾਮਸ ਮੈਕਲੀਅਰ ਨੇ 1865 ਵਿਚ ਰੱਖਿਆ।

ਹ. ਪੁ.—ਐਨ. ਬ੍ਰਿ. ਮਾ. 11 : 482

**ਟੇ ਬੈਕ (Tay bac)** : ਉੱਤਰੀ ਵੀਅਤਨਾਮ ਦਾ ਇਕ ਖ਼ੁਦ-ਮੁਖ਼ਤਾਰ ਖੇਤਰ ਹੈ ਅਤੇ ਰੈੱਡ ਦਰਿਆ ਦੇ ਦੱਖਣ ਵਿਚ ਪਹਾੜਾਂ ਉੱਪਰ ਵਾਕਿਆ ਹੈ। ਇਸ ਦੀਆਂ ਹੱਦਾਂ ਚੀਨ ਅਤੇ ਲਾਓਸ ਨਾਲ ਲਗਦੀਆਂ ਹਨ। ਸੰਨ 1955 ਵਿਚ ਇਸ ਖੇਤਰ ਦੀ ਸਥਾਪਨਾ ਹੋਈ। ਪਹਿਲੋਂ ਪਹਿਲ ਇਸ ਖੇਤਰ ਦਾ ਨਾਉਂ ਟੀ ਮੇਓ ਸੀ ਅਤੇ 1962 ਈ. ਵਿਚ ਇਸ ਦਾ ਨਾਉਂ ਟੇ ਬੈਕ ਰੱਖਿਆ ਗਿਆ। ਇਸ ਦਾ ਖੇਤਰਫਲ ਲਗਭਗ 26,000 ਵ. ਕਿ. ਮੀ ਹੈ। ਲਾਏ ਚਾਓ, ਨਘੀਆ ਲੋ ਅਤੇ ਸਾੱਨ ਲਾ (Son La) ਤਿੰਨ ਪ੍ਰਾਂਤ ਇਸ ਖੇਤਰ ਦਾ ਹਿੱਸਾ ਹਨ। ਇਥੋਂ ਦਾ ਸਾਰਾ ਪ੍ਰਬੰਧ ਲੋਕਾਂ ਦੀ ਬਣਾਈ ਕਾਂਸਲ ਅਤੇ ਇਕ ਪ੍ਰਬੰਧਕੀ ਸੰਸਥਾ ਦੇ ਹੱਥਾਂ ਵਿਚ ਹੈ।

ਸਾੱਨ ਲਾ ਦੀ ਪ੍ਰਾਂਤਕ ਰਾਜਧਾਨੀ ਸਾਂਗ ਡਾ ਦਰਿਆ ਦੇ ਪੱਛਮੀ ਕੰਢੇ ਤੇ 650 ਮੀ. ਉੱਚੀ ਸਾੱਨ ਲਾ ਪਠਾਰ ਤੇ ਵਾਕਿਆ ਹੈ। ਇਹ ਨਗਰ ਪੂਰਬ ਵੱਲੋਂ ਹੈਨੋਈ ਅਤੇ ਪੱਛਮ ਵੱਲੋਂ ਲੈਉ ਸ਼ੈਨ ਹੱਦ ਦੇ ਨੇੜੇ ਦੀਨ ਬੀਨ ਫੂ ਨਾਲ ਸੜਕ ਰਾਹੀਂ ਜੁੜਿਆ ਹੋਇਆ ਹੈ।

ਹ. ਪੁ.—ਐਨ. ਬ੍ਰਿ. ਮਾ. 9 : 849

**ਟੇਮਜ਼ ਸੁਰੰਗ** : ਇਹ ਇੰਗਲੈਂਡ ਦੇ ਸ਼ਹਿਰ ਲੰਡਨ ਵਿਖੇ ਟੇਮਜ਼ ਦਰਿਆ ਦੇ ਹੇਠਾਂ ਬਣਾਈ ਹੋਈ ਸੁਰੰਗ ਹੈ ਜਿਹੜੀ ਰਾਦਰ-ਹਾਈਦ ਬਰੋਅ ਨੂੰ ਵਾਪਿੰਗ (Wapping) ਤੱਕ ਮਿਲਾਉਂਦੀ ਹੈ। ਇਸੇ ਲਈ ਇਸ ਨੂੰ ਵਾਪਿੰਗ ਰਾਦਰਹਾਈਦ ਮਾਰਗ ਵੀ ਕਿਹਾ ਜਾਂਦਾ ਹੈ। ਇਹ ਸੁਰੰਗ 1825 ਤੋਂ 1842 ਤੱਕ ਮਾਰਕ ਇਜ਼ਮਬਾਰਡ ਬਰੁਨੈੱਲ (Marc Isambard Brunel) ਨੇ ਬਣਵਾਈ। ਇਤਿਹਾਸ ਪੱਖੋਂ ਇਹ ਦੁਨੀਆ ਦੀ ਸਭ ਤੋਂ ਪਹਿਲਾਂ ਪਾਣੀ ਦੇ ਹੇਠੋਂ ਦੀ ਬਣਾਈ ਗਈ ਸੁਰੰਗ ਹੈ। ਇਹ ਸੁਰੰਗ 459 ਮੀ. (1,506 ਫੁੱਟ) ਲੰਬੀ ਹੈ ਅਤੇ ਇਸ ਦੀ ਦੁਸਾਰ ਕਾਟ 23 × 37 ਫੁੱਟ ਹੈ ਜਿਹੜੀ ਕਈ ਵਰ੍ਹਿਆਂ ਤੱਕ

ਅਜਿਹੀਆਂ ਪਾਣੀ ਦੇ ਹੇਠਾਂ ਦੀਆਂ ਬਣੀਆਂ ਸੁਰੰਗਾਂ ਵਿਚ ਸਭ ਤੋਂ ਵੱਡੀ ਸੀ। ਅੱਜਕੱਲ੍ਹ ਇਹ ਸੁਰੰਗ ਲੰਡਨ ਮੈਟਰੋਪਾਲਿਟਨ ਸ਼ਹਿਰ ਦਾ ਰੋਜ਼ਾਨਾ ਵਰਗਣ ਵਾਲਾ ਰਸਤਾ ਹੈ।

ਹ. ਪੁ.—ਐਨ. ਬ੍ਰਿ. ਮਾ. 11 : 671

**ਟੇਮਜ਼ ਦਰਿਆ (Thames River)** : ਇਹ ਇੰਗਲੈਂਡ ਦਾ ਪ੍ਰਮੁੱਖ ਦਰਿਆ ਹੈ ਜਿਹੜਾ ਇਸ ਦੇ ਦੱਖਣ-ਪੂਰਬ ਵਿਚ ਗੱਲਾਸਟਰਸ਼ਿਰ ਕਾਉਂਟੀ ਵਿਚ ਸਥਿਤ ਕਾਟਸਵੋਲਡ ਪਰਬਤਾਂ ਵਿਚੋਂ ਨਿਕਲਦਾ ਹੈ ਅਤੇ ਇੰਗਲੈਂਡ ਦੀਆਂ ਦੱਖਣ-ਕੇਂਦਰੀ ਖੇਤਰ ਦੀਆਂ ਛੇ ਕਾਉਂਟੀਆਂ ਵਿਚਕਾਰ ਵਲ-ਵਲੇਵੇਂ ਖਾਂਦਾ ਹੋਇਆ 338 ਕਿ. ਮੀ. ਦਾ ਫ਼ਾਸਲਾ ਤੈਅ ਕਰਨ ਪਿੱਛੋਂ ਗ੍ਰੇਟਰ ਲੰਡਨ ਦੇ ਹੇਠਲੇ ਪਾਸੇ ਟਿਲਬਰੀ ਸ਼ਹਿਰ ਦੇ ਨਜ਼ਦੀਕ ਇਕ ਵੱਡਾ ਜਵਾਰ ਦਹਾਨਾ ਬਣਾ ਕੇ ਉੱਤਰੀ ਸਾਗਰ ਵਿਚ ਜਾ ਡਿਗਦਾ ਹੈ। ਮੁੱਢਲੇ ਸਮੇਂ ਦੇ ਅੰਗਰੇਜ਼ ਬਿਰਤਾਂਤਕਾਰਾਂ ਨੇ ਇਸ ਨੂੰ ਟੇਮਿਸ, ਟੇਮਿਸਾ ਜਾਂ ਟੇਮੈਨਸਿਨ ਆਦਿ ਵੱਖ ਵੱਖ ਨਾਵਾਂ ਨਾਲ ਸੰਬੋਧਨ ਕੀਤਾ ਹੈ। ਯੂਰਪ ਦੇ ਲਗਭਗ ਸਾਰੇ ਕਵੀਆਂ, ਸੰਗੀਤਕਾਰਾਂ ਅਤੇ ਗੱਦਕਾਰਾਂ ਨੇ ਇਸਨੂੰ ਆਪਣੀਆਂ ਕਿਰਤਾਂ ਵਿਚ ਰੋਮਾਂਟਿਕ ਵਿਸ਼ਿਆਂ ਦੇ ਸੰਕੇਤਕ ਵਜੋਂ ਲਿਆ ਹੈ। ਜੂਲੀਅਸ ਸੀਜ਼ਰ ਨੇ ਟੇਮਜ਼ ਨੂੰ ਟੇਮੇਸਿਸ ਦਾ ਨਾਂ ਦਿੱਤਾ।

ਟੇਮਜ਼ ਦਰਿਆ ਦੂਜੇ ਦਰਿਆਵਾਂ ਵਾਂਗ ਆਪਣੇ ਖੇਤਰ ਦੀ ਜਲ-ਨਿਕਾਸੀ ਦਾ ਵੀ ਮਹੱਤਵਪੂਰਨ ਸਾਧਨ ਹੈ। ਇਹ ਕੁੱਲ 9,873 ਵ. ਕਿ.ਮੀ. ਰਕਬੇ ਦੀ ਭੂਮੀ ਦੀ ਜਲ-ਨਿਕਾਸੀ ਕਰਦਾ ਹੈ। ਆਪਣੀ ਯਾਤਰਾ ਦੇ ਆਰੰਭ ਵਿਚ ਸਿਰੈਨਸੈਸਟਰ ਡਿਸਟ੍ਰਿਕਟ ਤੋਂ 5 ਕੁ ਕਿ. ਮੀ. ਪਹਿਲਾਂ ਆਕਸਫ਼ੋਰਡ ਦੇ ਸਥਾਨ ਤੇ ਆ ਕੇ 37 ਮੀ. (125 ਫ਼ੁੱਟ) ਚੌੜਾ ਹੈ ਅਤੇ ਜਿਉਂ ਜਿਉਂ ਦਰਿਆ ਅਗਾਂਹ ਵਧਦਾ ਹੈ ਇਸਦੀ ਧਾਰਾ ਦੀ ਚੌੜਾਈ ਵਧਦੀ ਜਾਂਦੀ ਹੈ। ਟੈਡਿੰਗਟਨ ਤੱਕ ਇਹ 74 ਮੀ. (250 ਫ਼ੁੱਟ) ਤੱਕ ਪਹੁੰਚ ਜਾਂਦੀ ਹੈ। ਲੰਡਨ ਪਹੁੰਚਦਿਆਂ ਤੱਕ ਟੇਮਜ਼ ਦੀ ਚੌੜਾਈ 222 ਮੀ. (750 ਫ਼ੁੱਟ) ਅਤੇ ਗ੍ਰੇਵਜ਼ੈਂਡ ਤੱਕ 621 ਮੀ. (2,100 ਫ਼ੁੱਟ) ਹੋ ਜਾਂਦੀ ਹੈ। ਸਮੁੰਦਰ ਦੇ ਨੇੜੇ ਪਹੁੰਚ ਕੇ ਸ੍ਰੀਅਰਨੈਸ ਅਤੇ ਸੂਬ੍ਰੀਨੈਸ ਦੇ ਵਿਚਕਾਰ ਟੇਮਜ਼ ਦਾ ਜਵਾਰ ਦਹਾਨਾ 9 ਕਿ. ਮੀ. ਦੇ ਲਗਭਗ ਚੌੜਾ ਹੈ। ਇਸ ਤਰ੍ਹਾਂ ਟੇਮਜ਼ ਦੇ ਸ੍ਰੋਤ ਤੋਂ ਲੈ ਕੇ ਜਵਾਰ ਦਹਾਨੇ ਤੱਕ ਇਸ ਦੀ ਚੌੜਾਈ ਵਿਚ ਔਸਤਨ ਵਾਧਾ 46 ਸੈਂ. ਮੀ. ਪ੍ਰਤਿ ਕਿ. ਮੀ. (30 ਇੰਚ ਪ੍ਰਤਿ ਮੀਲ) ਹੈ। ਚਰਨ ਦਰਿਆ ਟੇਮਜ਼ ਦਾ ਸਭ ਤੋਂ ਪਹਿਲਾ ਸਹਾਇਕ ਦਰਿਆ ਹੈ ਜਿਹੜਾ ਟੇਮਜ਼ ਉਪਰ ਬਣੇ ਮਸ਼ਹੂਰ ਲੰਡਨ ਬ੍ਰਿਜ ਤੋਂ 245 ਕਿ. ਮੀ. (154 ਮੀਲ) ਪਹਿਲਾਂ ਮਿਲਦਾ ਹੈ। ਇਹ ਸਹਾਇਕ ਦਰਿਆ ਸੈਵਨ ਸਪ੍ਰਿੰਗਜ਼ ਵਿਚੋਂ ਨਿਕਲਦਾ ਹੈ। ਅਗਾਂਹ ਟੇਮਜ਼ ਵਿਸ਼ਾਲ ਵਾਦੀ ਵਿਚ ਦਾਖ਼ਲ ਹੁੰਦਾ ਹੈ ਜਿਥੋਂ ਕੋਲਨ, ਵਿੰਡਰਸ, ਅਵੈਨਲਾਡ, ਚੈਰਨਵੈਲ ਆਕ ਨਾਮੀ ਸਹਾਇਕ ਨਦੀਆਂ ਇਸ ਵਿਚ ਆ ਕੇ ਮਿਲਦੀਆਂ ਹਨ। ਟੇਮਜ਼ ਅਗਾਂਹ ਸਿੱਧੀਆਂ ਢਲਾਣਾਂ ਨਾਲ ਘਿਰੀ ਤੰਗ ਵਾਦੀ ਵਿਚੋਂ ਵਹਿੰਦਾ ਹੋਇਆ ਪੈਂਗਬੋਰਨ ਦੇ ਸਥਾਨ ਤੇ ਆ ਕੇ ਪੂਰਬ ਵੱਲ ਰੁੱਖ ਕਰਦਾ ਹੈ ਅਤੇ ਬਹੁਤ ਸੁਹਣੇ ਤੇ ਰਮਣੀਕ ਜੰਗਲਾਂ ਨਾਲ ਭਰਪੂਰ ਢਲਾਣਾਂ ਦੇ ਪਿਛਲੇ ਪਾਸਿਓਂ ਦੀ ਲੰਘਦਾ ਹੈ। ਇਥੇ ਹੀ ਕੈਨੇਟ ਅਤੇ ਲੋਡਨ ਸਹਾਇਕ ਨਦੀਆਂ ਟੇਮਜ਼ ਵਿਚ ਆ ਮਿਲਦੀਆਂ ਹਨ। ਮੈਡਨਹੈਡ ਬਰੋ ਤੋਂ ਅਗਾਂਹ ਦਰਿਆ ਆਪਣਾ ਰਾਹ ਪੱਧਰੇ ਖੇਤਰ ਵਿਚੋਂ ਬਣਾਉਂਦਾ ਹੋਇਆ ਕੁਝ ਸਹਾਇਕ ਨਦੀਆਂ ਨੂੰ ਨਾਲ ਮਿਲਾਉਂਦਾ ਹੈ ਤੇ ਅੱਗੇ ਵਧਦਾ ਹੈ। ਟੇਡਗਟਨ ਝੀਲ ਦੇ ਹੇਠਲੇ ਪਾਸੇ ਲੰਡਨ ਬ੍ਰਿਜ ਤੋਂ ਸਾਢੇ ਕੁ ਤਿੰਨ ਕਿ. ਮੀ. ਪਹਿਲਾਂ ਇਹ ਜਵਾਰ ਦੇ ਰੂਪ ਵਿਚ ਵਹਿਣਾ ਸ਼ੁਰੂ ਕਰਦਾ ਹੈ। ਗ੍ਰੇਟਰ ਲੰਡਨ ਵਿਚੋਂ ਲੰਘਦਿਆਂ ਇਸ ਨੂੰ 18 ਸੜਕਾਂ ਅਤੇ ਛੇ ਰੇਲਵੇ ਪੁਲਾਂ ਦੇ ਹੇਠੋਂ ਦੀ ਗੁਜ਼ਰਨਾ ਪੈਂਦਾ ਹੈ। ਲੰਡਨ ਦਾ ਸੁਪ੍ਰਸਿੱਧ ਟਾਵਰ ਬ੍ਰਿਜ ਵੀ ਟੇਮਜ਼ ਦਰਿਆ ਉੱਪਰ ਬਣਿਆ ਹੋਇਆ ਹੈ। ਲੰਡਨ ਦੇ 'ਟੇਮਜ਼ ਪੂਲ' ਅਤੇ ਗ੍ਰੀਨਵਿਚ ਪਾਰ ਕਰਨ ਪਿੱਛੋਂ ਦਰਿਆ ਦੇ ਕੰਢੇ ਗੋਦੀਵਾੜਿਆਂ ਅਤੇ ਜਹਾਜ਼ਘਾਟਾਂ ਨਾਲ ਭਰਪੂਰ ਹਨ। ਰਸਤੇ ਵਿਚ ਆਉਣ ਵਾਲੀਆਂ ਕਈ ਸੁਰੰਗਾਂ ਪੁਲਾਂ ਵਿਚ ਤਬਦੀਲ ਕੀਤੀਆਂ ਗਈਆਂ ਹਨ। ਇਨ੍ਹਾਂ ਸੁਰੰਗਾਂ ਵਿਚੋਂ ਰਾਦਰਹਿਦ ਅਤੇ ਬਲੈਕ ਵਾਲ ਕਾਫ਼ੀ ਮਸ਼ਹੂਰ ਹਨ। ਇਨ੍ਹਾਂ 'ਚੋਂ ਗ੍ਰੀਨਵਿਚ ਅਤੇ ਵੂਲਵਿਚ ਨਾਮੀ ਸੁਰੰਗਾਂ ਵਾਲੇ ਪੁਲ ਸਿਰਫ਼ ਪੈਦਲ ਚੱਲਣ ਵਾਲਿਆਂ ਲਈ ਹਨ। ਟਿਲਬਰੀ ਅਤੇ ਗਰੈਡਵੈਂਡ ਤੱਕ ਦਰਿਆ ਦੇ ਦਲਦਲੀ ਜਵਾਰ-ਦਹਾਨੇ ਉੱਪਰ ਫੈਕਟਰੀਆਂ ਤੇ ਚਾਕ ਬਲਫ ਸਥਾਪਿਤ ਹਨ। ਟਿਲਬਰੀ ਇਸ ਖੇਤਰ ਦੀ ਮੁੱਖ ਬਰਾਮਦੀ ਬੰਦਰਗਾਹ ਹੈ ਤੇ ਇਸ ਤੋਂ ਅਗਾਂਹ ਜਵਾਰ-ਦਹਾਨਾ ਸਮੁੰਦਰੀ ਤਟ ਦਾ ਰੂਪ ਧਾਰਨ ਕਰਦਾ ਹੈ ਅਤੇ ਦਰਿਆ ਆਪਣੀ ਮੰਜ਼ਿਲ ਤੇ ਅਪੜ ਜਾਂਦਾ ਹੈ। ਸਾਧਾਰਣ ਰੂਪ ਵਿਚ ਟੇਮਜ਼ ਤੇਜ਼-ਚਾਲ ਦਰਿਆ ਨਹੀਂ ਕਿਹਾ ਜਾ ਸਕਦਾ।

ਟੇਮਜ਼ ਦਰਿਆ ਦਾ ਬੇਸਿਨ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ। ਇਕ ਗੋਰਿੰਗ ਗੈਪ ਤੋਂ ਉੱਪਰਲਾ ਅਤੇ ਦੂਜਾ ਇਸ ਤੋਂ ਹੇਠਲਾ ਹਿੱਸਾ। ਗੋਰਿੰਗ ਗੈਪ ਦੇ ਸਥਾਨ ਤੇ ਦਰਿਆ ਦੀ ਘਾਟੀ ਸਿਰਫ਼ ਡੇਢ ਕਿ. ਮੀ. ਚੌੜੀ ਰਹਿ ਜਾਂਦੀ ਹੈ। ਘਾਟੀ ਦਾ ਉੱਪਰਲਾ ਆਕਸਫੋਰਡ ਵਾਲਾ ਹਿੱਸਾ 33-34 ਕਿ. ਮੀ. ਚੌੜਾ ਹੈ ਅਤੇ ਹੇਠਲਾ ਲੰਡਨ ਵਾਲੀ ਵਾਦੀ ਦਾ ਹਿੱਸਾ ਵੀ 160 ਕਿ. ਮੀ. ਤੱਕ ਚੌੜਾ ਹੈ। ਟੇਮਜ਼ ਦੀ ਉਪਰਲੀ ਵਾਦੀ ਜੁਰੈਸਕੀ ਪਰਤਾਂ ਉਪਰ ਸਥਿਤ ਹੈ। ਇਸ ਵਿਚ ਗੋਲ ਅਣੂਦਾਰ ਚੂਨੇ-ਪੱਥਰ ਦੀਆਂ ਤਹਿਆਂ ਉੱਪਰਲਾ ਘੇਰਾ ਬਣਾਉਂਦੀਆਂ ਹਨ। ਇਹ ਖੇਤਰ ਪਰਬਤੀ ਕਤਾਰਾਂ ਨਾਲ ਉੱਚੀਆਂ ਤੇ ਨੀਵੀਆਂ ਭੂਮੀਆਂ ਵਿਚ ਵੰਡਿਆ ਹੋਇਆ ਹੈ। ਆਕਸਫ਼ੋਰਡ ਨਜ਼ਦੀਕ ਟੇਮਜ਼ ਇਨ੍ਹਾਂ ਪਹਾੜਾਂ ਦੇ ਵਿਚਕਾਰੋਂ ਲੰਘਦਾ ਹੈ। ਦਰਿਆ ਦਾ ਸਾਰਾ ਜਲ-ਨਿਕਾਸੀ ਸਿਸਟਮ ਵੀ ਇਸੇ ਭਾਗ ਵਿਚ ਅਭਿ-ਕੇਂਦਰਿਤ ਹੁੰਦਾ ਹੈ। ਦਰਿਆ ਦੇ ਬੇਸਿਨ ਦਾ ਹੇਠਲਾ ਭਾਗ ਡੂੰਘਾਈਦਾਰ ਖੜੀਆ ਮਿੱਟੀ ਵਾਲਾ ਹੈ। ਇਹ ਪੂਰਬ ਤੋਂ ਪੱਛਮੀ ਦਿਸ਼ਾ ਵੱਲ ਲੰਬੂਤਰੇ ਆਕਾਰ ਵਿਚ ਪਸਰਿਆ ਹੋਇਆ ਹੈ। ਖੜੀਆ ਮਿੱਟੀ ਉੱਪਰ ਈਓਸੀਨ ਰੇਤ ਅਤੇ ਚੀਕਣੀ ਮਿੱਟੀ ਦੀ ਤਹਿ ਵਿਛੀ ਹੋਈ ਹੈ। ਇਸ ਵਾਦੀ ਦੀ ਮੀਜ਼ੋਜ਼ੋਇਕ ਚੀਕਣੀ ਮਿੱਟੀ ਅਤੇ ਚੂਨਾ-ਪੱਥਰ ਦੇ ਖੋਰ-ਸਹਿ ਹੋਣ ਕਾਰਨ ਕੈਨੇਟ-ਟੇਮਸ ਦੇ ਨਾਲ ਦਾ ਖੇਤਰ ਅੰਤਲੇ ਵਰ੍ਹਿਆਂ ਦੌਰਾਨ ਨੀਵੀਂ ਭੂਮੀ ਦਾ ਰੂਪ ਧਾਰਣ ਕਰ ਗਿਆ ਹੈ। ਘਾਟੀ ਦੇ ਇਸ ਖੇਤਰ ਵਿਚ ਟੇਮਜ਼ ਵੱਲ ਨੂੰ ਵਹਿਣ ਵਾਲੀਆਂ ਵੱਖ ਵੱਖ ਧਾਰਾਵਾਂ ਅੰਤ ਵਿਚ ਪੂਰੀ ਤਰ੍ਹਾਂ ਹੀ ਪੱਛਮੀ ਰੁਖ ਧਾਰਨ ਕਰ ਜਾਂਦੀਆਂ ਹਨ। ਟੇਮਜ਼ ਦਾ ਆਪਣਾ ਰੁਖ ਪੱਛਮ-ਪੂਰਬੀ ਹੈ ਅਤੇ ਕਾਂਟਸਵੋਲਟ ਤੋਂ ਦੱਖਣੀ ਦਿਸ਼ਾ ਵੱਲ ਨੂੰ ਜਾਣ ਵਾਲੀਆਂ ਨਦੀਆਂ ਵੀ ਇਸ ਨਾਲ ਮਿਲ ਜਾਂਦੀਆਂ ਹਨ। ਸਾਰੇ ਜਲ-ਨਿਕਾਸੀ ਸਿਸਟਮ ਨੇ ਬਰਫ਼ ਯੁਗ ਦਾ ਅਸਰ ਕਾਫ਼ੀ ਕਬੂਲਿਆ ਹੈ ਜਿਸ ਦੇ ਫਲਸਰੂਪ ਪੌਣ-ਪਾਣੀ ਵਿਚ ਕਾਫੀ ਤਬਦੀਲੀ ਹੋਈ ਹੈ। ਬੇਸਿਨ ਦੇ ਉੱਤਰੀ ਤੇ ਉੱਤਰ-ਪੂਰਬੀ ਭਾਗ ਨੂੰ ਬਰਫ਼ ਨੇ ਆਪਣੀ ਲਪੇਟ ਵਿਚ ਲੈਣ ਤੇ ਪਿਘਲਣ ਦੇ ਸਿੱਟੇ ਵਜੋਂ ਤੇ ਭਾਰੀ ਬਰਸਾਤਾਂ ਅਤੇ ਹੜ੍ਹਾਂ ਕਾਰਨ ਵਾਦੀਆਂ ਨੀਵੀਆਂ ਹੋ ਗਈਆਂ ਹਨ।

ਲੰਡਨ ਤੇ ਆਕਸਫੋਰਡ ਸ਼ਹਿਰਾਂ ਤੋਂ ਬਿਨਾ ਐਬਿੰਸਡਾਨ, ਵਾਲਿੰਗਫਰਡ, ਰੈਡਿੰਗ, ਹੈਨਲੀ ਆਨ ਟੇਮਜ਼, ਮਾਰਲੋ ਮੇਡਨਹੈਟ, ਵਿਨਜ਼ਰ, ਸਟੇਨਜ਼, ਕਿੰਗਸਟਨ, ਰਿਚਮਾਂਡ, ਗ੍ਰੀਨਵਿਚ, ਗ੍ਰੇਵਜੈਂਡ ਅਤੇ ਟਿਲਬਰ ਟੇਮਸ ਦਰਿਆ ਦੇ ਕੰਢੇ ਤੇ ਵੱਡੇ ਸ਼ਹਿਰ ਹਨ।

ਟੇਮਜ਼ ਦਰਿਆ ਦੀ ਉਪਯੋਗਤਾ ਸਬੰਧੀ ਸਰਕਾਰ ਵਲੋਂ ਦੋ ਸੰਸਥਾਵਾਂ ਸਥਾਪਿਤ ਕੀਤੀਆਂ ਹੋਈਆਂ ਹਨ। ਟੇਮਜ਼ ਕੰਜ਼ਰਵੇਟਰੀ ਬੋਰਡ ਜਿਸ ਦੇ ਜ਼ਿੰਮੇ ਟੇਮਜ਼ ਦੇ ਸਰੋਤ ਤੋਂ ਲੈ ਕੇ ਟੈਡਿੰਗਟਨ ਤੱਕ ਦਾ ਪ੍ਰਬੰਧ ਹੈ ਅਤੇ ਦੂਜੀ ਸੰਸਥਾ ਪੋਰਟ ਆਫ਼ ਲੰਡਨ ਅਥਾਰਿਟੀ ਦਰਿਆ

ਦੇ ਇਸ ਤੋਂ ਅਗਲੇ ਹਿੱਸੇ ਦਾ ਪ੍ਰਬੰਧ ਕਰਦੀ ਹੈ। ਕੰਜ਼ਰਵੇਟਰੀ ਬੋਰਡ ਦਰਿਆ ਵਿਚ ਜਹਾਜ਼ਰਾਨੀ ਅਤੇ ਦਰਿਆਈ ਪਾਣੀ ਦੀ ਵਰਤੋਂ ਆਦਿ ਉੱਪਰ ਕੰਟਰੋਲ ਕਰਦਾ ਹੈ। ਇਸ ਦੇ ਪਾਣੀ ਦੀ ਸਫਾਈ, ਹੜ੍ਹਾਂ ਤੋਂ ਬਚਾਓ, ਮੱਛੀ ਫੜਨ ਦਾ ਕੰਮ ਵੀ ਇਸੇ ਦੇ ਜ਼ਿੰਮੇ ਹੈ। ਇਹ ਬੋਰਡ ਜਲ-ਨਿਕਾਸੀ ਬੋਰਡ ਨਾਲ ਵੀ ਸੰਪਰਕ ਰੱਖਦਾ ਹੈ। ਦੂਜੇ ਪਾਸੇ ਅਥਾਰਿਟੀ ਆਫ਼ ਲੰਡਨ ਜਵਾਰ-ਦਹਾਨੇ ਉੱਪਰ ਸਥਿਤ ਜਹਾਜ਼ੀ ਗੋਦੀ ਵਾੜਿਆਂ ਆਦਿ ਤੇ ਨਿਯੰਤਰਣ ਰੱਖਦੀ ਹੈ।

ਹ. ਪੁ.—ਐਨ.ਬ੍ਰਿ. ਮੈ. 19 : 205; ਕੋਲ. ਐਨ. 18 : 305; ਐਨ. ਅਮੈ. 26 : 596

**ਟੇਮਜ਼ ਦਰਿਆ** : ਕੈਨੇਡਾ ਦਾ ਇਕ ਦਰਿਆ ਹੈ ਜਿਹੜਾ ਦੱਖਣ-ਪੱਛਮੀ ਆਂਟੇਰੀਓ ਰਾਜ ਦੀ ਪਰਥ ਕਾਉਂਟੀ ਵਿਚੋਂ ਨਿਕਲਦਾ ਹੈ ਅਤੇ ਦੱਖਣ-ਪੱਛਮ ਵਿਚ ਲ. 260 ਕਿ. ਮੀ. (160 ਮੀਲ) ਤੇ ਡਿਟਰਾਇਟ ਦੇ 48 ਕਿ. ਮੀ. (30 ਮੀਲ) ਪੂਰਬ ਵਿਚ ਲੇਕ ਸੇਂਟ ਕਲੇਅਰ ਵਿਚ ਡਿਗਦਾ ਹੈ। ਚੈਟਮ ਤੋਂ ਹੇਠਾਂ ਲ. 30 ਕਿ. ਮੀ. (18 ਮੀਲ) ਤੱਕ ਇਸ ਵਿਚ ਵੱਡੇ ਜਹਾਜ਼ਾਂ ਰਾਹੀਂ ਜਹਾਜ਼ਰਾਨੀ ਹੋ ਸਕਦੀ ਹੈ।

ਚੈਟਮ ਤੋਂ 48 ਕਿ. ਮੀ. (30 ਮੀਲ) ਉੱਪਰ ਟੇਮਜ਼ ਦਰਿਆ ਦੇ ਕੰਢੇ ਤੇ ਹੀ 1812 ਵਿਚ ਟੇਮਜ਼ ਦੀ ਪ੍ਰਸਿੱਧ ਲੜਾਈ ਹੋਈ ਸੀ।

ਹ. ਪੁ.—ਐਨ. ਅਮੈ. 26 : 491

**ਟੇਮਜ਼ ਦੀ ਲੜਾਈ** : ਟੇਮਜ਼ ਦੀ ਫੈਸਲਾਕੁਨ ਲੜਾਈ 5 ਅਕਤੂਬਰ 1813 ਵਿਚ ਸੰਯੁਕਤ ਰਾਜ ਅਮਰੀਕਾ ਅਤੇ ਬਰਤਾਨਵੀ ਤੇ ਭਾਰਤੀ ਫ਼ੌਜਾਂ ਵਿਚਕਾਰ ਕੈਨੇਡਾ ਵਿਖੇ ਹੋਈ ਜਿਸ ਦਾ ਮਹੱਤਵਪੂਰਣ ਸਿੱਟਾ ਇਹ ਨਿਕਲਿਆ ਕਿ ਕੈਨੇਡਾ ਦਾ ਉੱਤਰ-ਪੱਛਮੀ ਹਿੱਸਾ ਬਰਤਾਨੀਆ ਦੇ ਕਬਜ਼ੇ ਵਿਚੋਂ ਨਿਕਲ ਗਿਆ ਅਤੇ ਇਥੇ ਅਮਰੀਕਾ ਦਾ ਕਬਜ਼ਾ ਹੋ ਗਿਆ। ਇਹ ਲੜਾਈ ਸੰਯੁਕਤ ਰਾਜ ਅਮਰੀਕਾ ਦੀ ਪਹਿਲੀ ਵੱਡੀ ਥਲੀ ਜਿੱਤ ਸੀ।

ਇਸ ਲੜਾਈ ਤੋਂ ਮਹੀਨਾ ਕੁ ਪਹਿਲਾਂ ਅਮਰੀਕਾ ਦੀ ਲੇਕ ਇਰੀ ਵਿਖੇ ਸਮੁੰਦਰੀ ਜਿੱਤ ਨੇ ਬਰਤਾਨਵੀ ਕਮਾਂਡਰ ਬ੍ਰਿਗੇਡੀਅਰ ਜਨਰਲ ਹੈਨਰੀ ਏ ਪਰਾਕਟਰ ਦੇ ਹੌਂਸਲੇ ਬੁਰੀ ਤਰ੍ਹਾਂ ਢਾਅ ਦਿੱਤੇ ਅਤੇ ਉਹ ਆਂਟੇਰੀਓ ਵਿਚ ਆਪਣੀਆਂ ਫ਼ੌਜਾਂ ਨਾਲ ਵਾਪਸ ਆ ਗਿਆ। ਅਮਰੀਕੀ ਫ਼ੌਜਾਂ ਨੇ ਮੇਜਰ ਜਨਰਲ ਵਿਲਿਅਮ ਹੈਨਰੀ ਹੈਰੀਸਨ ਦੀ ਕਮਾਣ ਹੇਠ ਉਸ ਦਾ ਪਿੱਛਾ ਕੀਤਾ। ਅੰਤ ਨੂੰ ਟੇਮਜ਼ ਦਰਿਆ ਦੇ ਕੰਢੇ ਮਰੇਵੀਅਨ ਸ਼ਹਿਰ ਵਿਖੇ ਇਨ੍ਹਾਂ ਫ਼ੌਜਾਂ ਦਾ ਆਪਸ ਵਿਚ ਟਾਕਰਾ ਹੋਇਆ। ਬਰਤਾਨਵੀ ਫ਼ੌਜਾਂ ਨੂੰ ਟੀਕਮਸੈ ਅਧੀਨ ਭਾਰਤੀ ਫ਼ੌਜਾਂ ਦੀ ਵੀ ਹਿਮਾਇਤ ਹਾਸਲ ਸੀ ਪਰ ਅਮਰੀਕੀ ਫ਼ੌਜਾਂ ਨੇ ਇਨ੍ਹਾਂ ਨੂੰ ਛੇਤੀ ਹੀ ਹਰਾ ਦਿੱਤਾ। ਬਹੁਤ ਸਾਰੇ ਬਰਤਾਨਵੀ ਫ਼ੌਜੀ ਕੈਦ ਕਰ ਲਏ ਗਏ। ਟੀਕਮਸੈ ਦੀ ਇਸ ਲੜਾਈ ਵਿਚ ਮੌਤ ਹੋ ਗਈ। ਜਰਨੈਲ ਹੈਨਰੀ ਏ ਪਰਾਕਟਰ ਬਚ ਨਿਕਲਿਆ ਪਰ ਬਾਅਦ ਵਿਚ ਫੜਿਆ ਗਿਆ ਅਤੇ ਉਸ ਉੱਪਰ ਫ਼ੌਜੀ ਅਦਾਲਤ ਵਿਚ ਮੁਕਦਮਾ ਚਲਿਆ ਜਿਸ ਵਿਚ ਉਸ ਨੂੰ ਸਜ਼ਾ ਹੋਈ। ਹੈਰੀਸਨ ਦੀ ਜਿੱਤ ਨਾਲ ਬਰਤਾਨੀਆ ਅਤੇ ਭਾਰਤ ਦਰਮਿਆਨ ਹੋਇਆ ਇਤਿਹਾਦ ਖ਼ਤਮ ਹੋ ਗਿਆ। ਇਸ ਨਾਲ ਹੈਰੀਸਨ ਨੂੰ ਕਾਫ਼ੀ ਸ਼ੁਹਰਤ ਪ੍ਰਾਪਤ ਹੋਈ ਅਤੇ ਉਸ ਦੇ ਦੇਸ਼ ਵਿਚ ਉਸ ਨੂੰ ਬੜਾ ਸਨਮਾਇਆ ਗਿਆ।

ਮਰੇਵੀਅਨ ਸ਼ਹਿਰ ਨੂੰ ਤਬਾਹ ਕਰਕੇ ਅਮਰੀਕੀ ਫ਼ੌਜਾਂ ਡਿਟਰਾਇਟ (Detriot) ਵਾਪਸ ਪਰਤ ਗਈਆਂ।

ਹ. ਪੁ.—ਐਨ. ਬ੍ਰਿ. ਮਾ. 9 : 921; ਐਨ. ਅਮੈ. 26 : 491

**ਟੇਮਾ** (**Tema**) : ਇਹ ਘਾਨਾ ਦੇ ਅਕਰਾ ਕੈਪਿਟਲ ਡਿਸਟ੍ਰਿਕਟ ਦੀ ਬੰਦਰਗਾਹ ਅਤੇ ਸ਼ਹਿਰ ਹੈ ਜਿਹੜਾ ਐਟਲਾਂਟਿਕ ਸਾਗਰ ਦੀ ਖਾੜੀ ਗਿਨੀ (Guinea) ਉੱਪਰ ਵਾਕਿਆ ਹੈ। ਸੰਨ 1950 ਦੇ ਨੇੜੇ ਤੇੜੇ ਪੈਕੋਰਡੀ (Pakoradi) ਅਤੇ ਪੁਰਾਣੀਆਂ ਖੁਲ੍ਹੀਆਂ ਬੰਦਰਗਾਹਾਂ ਘਾਨਾ ਦੇ ਅੰਤਰਰਾਸ਼ਟਰੀ ਤਰੱਕੀਯਾਫ਼ਤਾ ਵਪਾਰ ਨੂੰ ਸੰਭਾਲਣ ਦੇ ਅਸਮਰਥ ਹੋ ਜਾਣ ਤੇ 1951 ਵਿਚ ਟੇਮਾ ਦਾ ਸਥਾਨ ਵਪਾਰ ਸਹਾਇਤਾ ਲਈ ਚੁਣਿਆ ਗਿਆ। ਇਹ ਬੰਦਰਗਾਹ ਕਾਫ਼ੀ ਡੂੰਘੀ ਹੈ ਅਤੇ ਦੇਸ਼ ਦੇ ਪੂਰਬੀ ਹਿੱਸੇ ਅਤੇ ਵੋਲਟਾ ਬੇਸਿਨ ਦੇ ਵਪਾਰ ਲਈ ਪੂਰੀ ਲਾਹੇਵੰਦ ਹੈ। ਸੰਨ 1962 ਵਿਚ ਬਕਾਇਦਾ ਤੌਰ ਤੇ ਇਹ ਬੰਦਰਗਾਹ ਚਾਲੂ ਕੀਤੀ ਗਈ। ਇਸ ਬੰਦਰਗਾਹ ਨੇ 200 ਹੈਕ. ਦਾ ਸਮੁੰਦਰੀ ਰਕਬਾ ਮੱਲਿਆ ਹੋਇਆ ਹੈ ਅਤੇ ਇਹ ਅਫ਼ਰੀਕਾ ਦੀਆਂ ਬਣਾਉਟੀ ਬੰਦਰਗਾਹਾਂ ਦੀ ਪ੍ਰਤਿਨਿਧਤਾ ਵੀ ਕਰਦੀ ਹੈ। ਬੰਦਰਗਾਹ ਦੇ ਉੱਤਰ ਵੱਲ ਭੂਮੀ ਦਾ 166 ਵ. ਕਿ. ਮੀ. ਦਾ ਰਕਬਾ ਟੇਮਾ ਡਿਵੈਲਪਮੈਂਟ ਕਾਰਪੋਰੇਸ਼ਨ ਲਈ ਰੋਕਿਆ ਗਿਆ। ਟੇਮਾ ਦੇ ਨਵੇਂ ਉਸਾਰੇ ਸ਼ਹਿਰ ਵਿਚ ਉਦਯੋਗਕ ਰਿਹਾਇਸ਼ੀ ਬਿਲਡਿੰਗ ਸਮੂਹ, ਤੇਲ ਸਾਫ਼ ਕਰਨ ਦਾ ਕਾਰਖ਼ਾਨਾ, ਕੋਕੋ ਅਤੇ ਬਨਸਪਤੀ, ਤੇਲ ਕੱਢਣ ਦੇ ਕਾਰਖ਼ਾਨੇ, ਆਟੋ ਅਸੈਂਬਲੀ ਪਲਾਂਟ, ਟੈਕਸਟਾਈਲ ਮਿਲ, ਸੀਮਿੰਟ ਪਲਾਂਟ, ਸਟੀਲ ਆਦਿ ਦੇ ਕਾਰਖ਼ਾਨੇ ਸਥਾਪਿਤ ਕੀਤੇ ਗਏ ਹਨ। ਸੰਨ 1960 ਦੇ ਦਹਾਕੇ ਵਿਚ ਰੋਜ਼ਗਾਰ ਦੀ ਸਹੂਲਤ ਕਾਰਨ ਸ਼ਹਿਰ ਦੀ ਆਬਾਦੀ ਬਹੁਤ ਤੇਜ਼ੀ ਨਾਲ ਵਧੀ ਪਰ ਕਾਰਪੋਰੇਸ਼ਨ ਏਨੇ ਲੋਕਾਂ ਲਈ ਮਕਾਨ, ਕਾਰਖ਼ਾਨਿਆਂ ਤੋਂ ਬਾਹਰ ਨੌਕਰੀਆਂ ਮੁਹੱਈਆ ਕਰਨ ਤੋਂ ਅਸਮਰੱਥ ਰਹੀ। ਇਸ ਦੇ ਸਿੱਟੇ ਵਜੋਂ ਟੇਮਾ ਦੇ ਨਜ਼ਦੀਕ ਐਸ਼ੀਆਮੈਨ (Ashiaman) ਨਾਮੀ ਬਸਤੀ ਵਸ ਗਈ। ਇਹ ਬਸਤੀ ਸੁਆਸਥ ਪੱਖੋਂ ਬਿਲਕੁਲ ਨਕਾਰਾ ਸੀ। 1980 ਦੇ ਦਹਾਕੇ ਵਿਚ ਟੇਮਾ ਮਿਉਂਸਪਲ ਕੌਂਸਲ ਵਲੋਂ ਇਸ ਖੇਤਰ ਦੀ ਨਵਉਸਾਰੀ ਦਾ ਕੰਮ ਆਰੰਭ ਕੀਤਾ ਗਿਆ ਹੈ।

ਆਬਾਦੀ—3,45,843 (1982)

ਹ. ਪੁ.—ਐਨ. ਬ੍ਰਿ. ਮਾ. 11 : 620

**ਟੇਮਾਰ ਦਰਿਆ** : ਇਹ ਦੱਖਣ-ਪੱਛਮੀ ਇੰਗਲੈਂਡ ਵਿਚ ਵਹਿਣ ਵਾਲਾ ਦਰਿਆ ਹੈ ਜਿਹੜਾ ਬ੍ਰਿਸਟਲ ਚੈਨਲ ਦੇ ਵਿਚ 6 ਕਿ. ਮੀ. ਦੇ ਅੰਦਰੋਂ ਨਿਕਲਦਾ ਹੈ ਅਤੇ ਪਲਾਈਮਥ ਰਾਹੀਂ ਹੁੰਦਾ ਹੋਇਆ ਦੱਖਣ ਵਿਚ ਇੰਗਲਿਸ਼ ਚੈਨਲ ਵਿਚ ਜਾ ਮਿਲਦਾ ਹੈ। ਇਸ ਦਰਿਆ ਦੀ ਕੁੱਲ ਲੰਬਾਈ 98 ਕਿ. ਮੀ. ਹੈ ਅਤੇ ਇਹ ਸਾਰਾ ਦਰਿਆ ਹੀ ਡੇਨਵ ਅਤੇ ਕਾਰਨਵਾਲ ਕਾਉਂਟੀਆਂ ਦੀ ਇਤਿਹਾਸਕ ਰੂਪ ਵਿਚ ਹੱਦਬੰਦੀ ਕਰਦਾ ਹੈ। ਇਸ ਦਾ ਜਵਾਰ-ਦਹਾਨਾ ਪੂਰਬ ਤੇ ਪੱਛਮ ਵਿਚਕਾਰਲੇ ਸੰਚਾਰ ਲਈ ਇਕ ਬੈਰੀਅਰ ਦਾ ਕੰਮ ਕਰਦਾ ਹੈ। ਟੇਮਾਰ ਦੀ ਹੋਮੋਏਜ਼ (Hamoaze) ਨਾਂ ਦੀ ਪ੍ਰਸਿੱਧ ਐਸਚੁਅਰੀ ਕਾਫ਼ੀ ਡੂੰਘੇ ਸਮੁੰਦਰ ਵਿਚ ਅਤੇ ਸੁਰਖਿਅਤ ਥਾਂ ਤੇ ਸਥਿਤ ਹੈ। ਇਸ ਥਾਂ ਪਲਾਈਮਥ ਦੇ ਸਮੁੰਦਰੀ ਸੈਨਾ ਦਾ ਅੱਡਾ ਅਤੇ ਡੇਵਨ ਬੰਦਰਗਾਹ ਦਾ ਗੋਦੀਵਾੜਾ ਵੀ ਹੈ।

ਹ. ਪੁ.—ਐਨ. ਬ੍ਰਿ. ਮਾ. 11 : 527

**ਟੇਮਿਰਨਉ** : ਇਹ ਕਜ਼ਾਕਿਸਤਾਨ ਦੀ ਕੈਰਾਗੰਡਾ ਆਬਲਸਤ ਦਾ ਇਕ ਸ਼ਹਿਰ ਹੈ ਜਿਹੜਾ ਮੂਰਾ ਦਰਿਆ ਦੇ ਸਮਰਕੰਦ ਜਲ-ਭੰਡਾਰ ਦੇ ਕੰਢੇ ਤੇ ਸਥਿਤ ਹੈ। ਸੰਨ 1934 ਵਿਚ ਇਸ ਜਲ-ਭੰਡਾਰ ਦੇ ਬਣਨ ਉਪਰੰਤ ਇਸ ਸ਼ਹਿਰ ਦਾ ਮੁੱਢ ਬੱਝਾ ਅਤੇ ਸੰਨ 1945 ਤੱਕ ਇਹ ਸਮਰਕੰਦਸਕੀ ਨਾਂ ਨਾਲ ਹੀ ਜਾਣਿਆ ਜਾਂਦਾ ਰਿਹਾ। ਇਸ ਤੋਂ ਬਾਅਦ ਇਥੇ ਕੁਝ ਛੋਟੇ ਉਦਯੋਗ ਲੱਗਣੇ ਸ਼ੁਰੂ ਹੋਏ।

ਦੂਜੀ ਵੱਡੀ ਜੰਗ ਸਮੇਂ ਇਥੇ ਇਕ ਸਟੀਲ ਮਿਲ ਦੀ ਸਥਾਪਨਾ ਹੋਈ। ਸੰਨ 1945 ਤੱਕ ਇਸ ਸ਼ਹਿਰ ਦੀ ਆਬਾਦੀ 25,000 ਤੋਂ ਵੀ ਵੱਧ ਸੀ।

ਰਸਾਇਣ ਉਦਯੋਗ ਅਤੇ ਬਣਾਉਟੀ ਰਬੜ ਉਦਯੋਗ ਨੇ ਵੀ ਕਾਫ਼ੀ ਉੱਨਤੀ ਕੀਤੀ ਹੈ। ਇਥੇ ਇਕ ਵਿਸ਼ਾਲ ਬਿਜਲੀ ਘਰ ਵੀ ਬਣਿਆ ਹੋਇਆ ਹੈ।

ਆਬਾਦੀ—2,23,000 (1983)

50° 05′ ਉ. ਵਿਥ.; 72° 56′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 876

**ਟੇਮੂਕੋ** : ਇਹ ਦੱਖਣੀ ਚਿੱਲੀ ਦੇ ਕਾਉਂਟੀਨ ਪ੍ਰਾਂਤ ਵਿਚ ਕਾਉਂਟੀਨ ਦਰਿਆ ਦੇ ਕੰਢੇ ਵੱਸਿਆ ਇਕ ਸ਼ਹਿਰ ਹੈ। ਇਹ ਸੈਨਟਿਆਗੋ ਤੋਂ 480 ਕਿ. ਮੀ. ਦੂਰ ਦੱਖਣ-ਦੱਖਣ-ਪੱਛਮ ਵਿਚ ਆਪਣੇ ਡਿਸਟ੍ਰਿਕਟ ਦਾ ਪ੍ਰੋਸੈਸਿੰਗ ਅਤੇ ਵਪਾਰਕ ਕੇਂਦਰ ਹੈ। ਇਥੇ ਸੇਬ, ਅਨਾਜ ਆਦਿ ਦੀ ਪੈਦਾਵਾਰ ਹੁੰਦੀ ਹੈ। ਪਸ਼ੂ ਪਾਲਣ ਵੀ ਇਥੇ ਪ੍ਰਚਲੱਤ ਹੈ। ਅੱਜਕੱਲ੍ਹ ਇਹ ਦੱਖਣ ਵੱਲ ਝੀਲਾਂ ਵੱਲ ਜਾਂਦੇ ਸੈਲਾਨੀਆਂ ਲਈ ਇਕ ਪੜਾਅ ਹੈ। ਇਥੇ ਫ਼ੌਜੀ ਹਵਾਈ ਅੱਡਾ ਵੀ ਸਥਾਪਿਤ ਹੈ। ਗਿਰਜਾ ਅਤੇ ਅਨੇਕਾਂ ਮਿਸ਼ਨਰੀ ਸਕੂਲ ਵੀ ਇਥੇ ਹਨ। ਇਥੋਂ ਦੀਆਂ ਹੋਰ ਵਰਣਨਯੋਗ ਥਾਵਾਂ ਵਿਚ ਐਰਾਉਕੇਨੀਆਨ ਅਜਾਇਬ ਘਰ ਅਤੇ ਇੰਡੀਅਨ ਬਾਜ਼ਾਰ ਹੈ। ਅੱਜਕੱਲ੍ਹ ਇਹ ਸ਼ਹਿਰ ਪੈਨ-ਅਮਰੀਕੀ ਸ਼ਾਹਰਾਹ ਅਤੇ ਉੱਤਰ ਤੋਂ ਦੱਖਣ ਵੱਲ ਜਾਂਦੇ ਮਸ਼ਹੂਰ ਰੇਲ ਮਾਰਗ ਉੱਤੇ ਪੈਂਦਾ ਹੈ।

ਇਸ ਸ਼ਹਿਰ ਦੀ ਸਥਾਪਨਾ 1881 ਵਿਚ ਹੱਦੀ ਸ਼ਹਿਰ ਦੇ ਤੌਰ ਤੇ ਹੋਈ ਸੀ। ਪਿੱਛੋਂ ਇਥੋਂ ਦੇ ਵਸਨੀਕਾਂ ਨਾਲ ਨੀਉਲਿਲ ਹਿੱਲ ਵਾਲੀ ਥਾਂ ਤੇ ਇਕ ਸੰਧੀ ਹੋਈ ਜਿਸ ਨਾਲ ਇਹ ਸ਼ਹਿਰ ਚਿੱਲੀ ਹੇਠ ਆਇਆ। ਪਿੱਛੋਂ ਯੂਰਪੀਆਂ ਤੇ ਖ਼ਾਸ ਕਰਕੇ ਜਰਮਨਾਂ ਦੇ ਇੱਧਰ ਆਉਣ ਨਾਲ ਇਸ ਸ਼ਹਿਰ ਦੀ ਬਹੁਤ ਤਰੱਕੀ ਹੋਈ। ਇਥੇ ਵਸਤਾਂ ਦੀ ਪ੍ਰੋਸੈਸਿੰਗ ਵਗੈਰਾ ਲਈ ਸੱਨਅਤਾਂ ਸਥਾਪਿਤ ਹਨ।

ਆਬਾਦੀ—1,57, 291 (1982)

38° 44′ ਦੱ. ਵਿਥ.; 72° 36′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 882; ਐਨ. ਅਮੈ. 26 : 140

**ਟੇਲਰ** : ਇਹ ਮਿਸ਼ੀਗਨ ਰਾਜ (ਸੰਯੁਕਤ ਰਾਜ ਅਮਰੀਕਾ) ਦੀ ਵੈਨ ਕਾਉਂਟੀ ਦਾ ਇਕ ਸ਼ਹਿਰ ਹੈ ਜਿਹੜਾ ਡਿਟਰਾਇਟ ਸ਼ਹਿਰ ਦੇ ਦੱਖਣ-ਪੱਛਮ ਵਿਚ 23 ਕਿ. ਮੀ. ਦੀ ਵਿਥ ਤੇ ਇਕ ਉਪ-ਨਗਰ ਦੀ ਹੈਸੀਅਤ ਵਿਚ ਵੱਸਿਆ ਹੋਇਆ ਹੈ। ਇਹ ਸ਼ਹਿਰ 1847 ਵਿਚ ਇਕ ਨਗਰ ਦੀ ਹੈਸੀਅਤ ਵਿਚ ਆਬਾਦ ਹੋਇਆ ਅਤੇ ਇਸ ਦਾ ਨਾਂ ਉਸ ਸਮੇਂ ਦੇ ਅਮਰੀਕਾ ਦੇ ਬਾਰਵੇਂ ਰਾਸ਼ਟਰਪਤੀ ਟੇਲਰ ਜ਼ੇਕਾਰੀ ਦੇ ਨਾਂ ਤੇ 'ਟੇਲਰ' ਰੱਖਿਆ ਗਿਆ। ਟੇਲਰ ਜ਼ਕਾਰੀ ਨੂੰ ਮੈਕਸੀਕੋ ਦੇ ਜੇਤੂ ਹੋਣ ਕਰਕੇ ਬਹੁਤ ਸਤਿਕਾਰਿਆ ਤੇ ਪਿਆਰਿਆ ਗਿਆ। ਸੰਨ 1968 ਵਿਚ ਇਸ ਨਗਰ ਨੂੰ ਨਿਗਮਿਤ ਕੀਤਾ ਗਿਆ ਅਤੇ ਸ਼ਹਿਰ ਦਾ ਰੁਤਬਾ ਹਾਸਲ ਹੋਇਆ। ਸ਼ਹਿਰ ਦੇ ਪ੍ਰਬੰਧ ਲਈ ਇਕ ਮੇਅਰ ਅਤੇ ਕੌਂਸਲ ਸਥਾਪਿਤ ਕੀਤੀ ਹੋਈ ਹੈ। ਇਥੇ ਮਸ਼ੀਨਰੀ ਤਿਆਰ ਕਰਨ, ਲੱਕੜ ਦੀਆਂ ਚੀਜ਼ਾਂ ਬਣਾਉਣ, ਕੰਕਰੀਟ ਤੇ ਕੰਕਰੀਟ ਦੇ ਪਾਈਪ ਤਿਆਰ ਕਰਨ ਅਤੇ ਕੱਚ ਦੇ ਉਦਯੋਗ ਵਿਕਸਿਤ ਹਨ।

ਆਬਾਦੀ—77,568 (1980)

ਹ. ਪੁ.—ਐਨ. ਅਮੈ. 26 : 335

**ਟੇਲਰ, ਆਈਜ਼ਾਕ** : ਇਹ ਇਕੋ ਹੀ ਪਰਿਵਾਰ ਦੇ ਤਿੰਨ ਅੰਗਰੇਜ਼ ਲੇਖਕਾਂ ਦਾ ਨਾਂ ਹੈ :

**ਆਈਜ਼ਾਕ ਟੇਲਰ**—ਇਸ ਨੂੰ ਟੇਲਰ ਆਫ਼ ਓਂਗਾਰ ਕਿਹਾ ਜਾਂਦਾ ਸੀ। ਇਸ ਉਕੇਰੇ, ਲੇਖਕ-ਪਾਦਰੀ ਦਾ ਜਨਮ 30 ਜਨਵਰੀ, 1759 ਨੂੰ ਲੰਡਨ ਵਿਖੇ ਹੋਇਆ। ਮੁੱਢ ਵਿਚ ਇਹ ਇਕ ਉਕੇਰਾ ਸੀ ਪਰ 1796 ਤੋਂ 1810 ਤੱਕ ਇਹ ਕੋਲਚੇਸਟਰ ਅਤੇ 1810 ਤੋਂ 1829 ਤੱਕ ਓਂਗਾਰ ਵਿਚ ਪਾਦਰੀ ਲੱਗਾ ਰਿਹਾ। ਇਸ ਨੇ ਨੌਜਵਾਨਾਂ ਲਈ ਕਈ ਪੁਸਤਕਾਂ ਲਿਖੀਆਂ, ਜਿਨ੍ਹਾਂ ਵਿਚ 'ਐਡਵਾਈਸ ਟੂ ਦੀ ਟੀਨਜ਼' (1818), 'ਬਿਗਿਨਿੰਗ ਆਫ਼ ਬ੍ਰਿਟਿਸ਼ ਬਾਇਓਗ੍ਰਾਫੀ' (2 ਜਿਲਦਾਂ 1824) ਅਤੇ 'ਬਨੀਅਨ ਐਕਸਪਲੇਨਡ ਟੂ ਏ' ਸਮੇਤ 'ਚਾਈਲਡ' (2 ਜਿਲਦਾਂ, 1824) ਆਦਿ ਸ਼ਾਮਲ ਹਨ।

12 ਦਸੰਬਰ, 1829 ਨੂੰ ਐਸੈਕਸ ਵਿਚ ਓਂਗਾਰ ਵਿਖੇ ਇਸ ਦੀ ਮੌਤ ਹੋ ਗਈ।

**ਆਈਜ਼ਾਕ ਟੇਲਰ** : ਇਹ ਉੱਪਰਲੇ ਟੇਲਰ ਆਫ਼ ਓਂਗਾਰ ਦਾ ਪੁੱਤਰ ਸੀ। ਇਸ ਦਾ ਜਨਮ 17 ਅਗਸਤ, 1787 ਨੂੰ ਸਫੋਕ ਵਿਚ ਲੈਵਨਹੈਮ ਵਿਖੇ ਹੋਇਆ। ਆਪਣੀ ਜਵਾਨੀ ਦੇ ਸਮੇਂ ਇਹ ਐਸੈਕਸ ਵਿਚ ਸਟੈਨਫਰਡ ਰਿਵਰਜ਼ ਵਿਖੇ ਰਹਿੰਦਾ ਰਿਹਾ ਅਤੇ ਇਸ ਨੇ ਦਾਰਸ਼ਨਿਕ ਅਤੇ ਧਾਰਮਕ ਵਿਸ਼ਿਆਂ ਤੇ ਪੁਸਤਕਾਂ ਲਿਖੀਆਂ। 'ਐਲੀਮੈਂਟਸ-ਆਫ਼ ਥਾਟ' (1823), 'ਦੀ ਨੈਚੁਰਲ ਹਿਸਟਰੀ ਆਫ਼ ਫੈਨੈਟਿਸਿਜ਼ਮ (1833) ਅਤੇ ਇਤਿਹਾਸਕ ਘਟਨਾਵਾਂ ਤੇ ਆਧਾਰਿਤ ਅੱਠ ਜਿਲਦਾਂ ਵਿਚ ਪ੍ਰਕਾਸ਼ਿਤ' ਏਨਸ਼ੈਂਟ ਕ੍ਰਿਸਚਨਿਟੀ ਐਂਡ ਦੀ ਡਾੱਕਟ੍ਰਿਨਜ਼ ਆੱਫ਼ ਦੀ ਆੱਕਸਫੋਰਡ ਟ੍ਰੈਕਟਸ (1839-40) ਆਦਿ ਇਸ ਦੀਆਂ ਪ੍ਰਸਿੱਧ ਪੁਸਤਕਾਂ ਹਨ। 'ਦੀ ਫ਼ਿਜ਼ੀਕਲ ਥਿਊਰੀ ਆਫ਼ ਐਨ ਅਦਰ ਲਾਈਫ਼ (1836) ਛੇ ਜਿਲਦਾਂ ਵਿਚ ਇਕ ਦਿਲਚਸਪ ਪੁਸਤਕ ਹੈ, ਜਿਸ ਵਿਚ ਇਸ ਨੇ ਆਪਣੇ ਕਿਆਸ ਤੋਂ ਮੌਤ ਮਗਰੋਂ ਇਨਸਾਨੀ ਰੂਹ ਦੇ ਫ਼ਰਜ਼ਾਂ ਸਬੰਧੀ ਸੁਆਦਲਾ ਵਰਣਨ ਦਿੱਤਾ ਹੈ। ਇਹ ਇਕ ਮਾਹਿਰ ਉਕੇਰਾ ਸੀ ਅਤੇ ਤਾਂਬੇ ਉੱਤੇ ਇਕ ਵਿਸ਼ੇਸ਼ ਕਿਸਮ ਦੀ ਉਕਰਾਈ ਦਾ ਢੰਗ ਇਸ ਨੇ ਹੀ ਕੱਢਿਆ ਸੀ।

**ਆਈਜ਼ਾਕ ਟੇਲਰ** : ਇਹ ਉੱਪਰ ਦੱਸੇ ਟੇਲਰ ਦਾ ਪੁੱਤਰ ਸੀ ਅਤੇ ਟੇਲਰ ਆਫ਼ ਓਂਗਾਰ ਦਾ ਪੋਤਾ ਸੀ। ਇਸ ਦਾ ਜਨਮ 2 ਮਈ, 1829 ਨੂੰ ਸਟੈਨਫ਼ਰਡ ਰਿਵਰਜ਼ ਵਿਖੇ ਹੋਇਆ। ਇਸ ਨੇ ਕੈਂਬਰਿਜ਼ ਵਿਖੇ ਸਿੱਖਿਆ ਪ੍ਰਾਪਤ ਕੀਤੀ ਅਤੇ 1857 ਵਿਚ ਇਸ ਨੂੰ ਪਾਦਰੀ ਥਾਪਿਆ ਗਿਆ। ਕਈ ਗਿਰਜਿਆਂ ਵਿਚ ਸ਼ਹਾਇਕ ਪਾਦਰੀ ਵਜੋਂ ਕੰਮ ਕਰਨ ਉਪਰੰਤ 1885 ਵਿਚ ਯਾਰਕ ਦਾ ਕੈਨਨ ਬਣਾਇਆ ਗਿਆ। ਦੋ ਜਿਲਦਾਂ ਵਿਚ ਪ੍ਰਕਾਸ਼ਿਤ 'ਦੀ ਐਲਨ ਬੈਟ ਐਨ ਅਕਾਉਂਟ ਆਫ਼ ਦੀ ਉਰਿਜਿਨ ਐਂਡ ਡਿਵੈਲਪਮੈਂਟ ਆਫ਼ ਲੈਟਰਜ਼' (1883) ਇਸ ਦੀ ਉੱਘੀ ਕਿਰਤ ਹੈ। 'ਵਰਡਜ਼ ਐਂਡ ਪਲੇਸਿਜ਼, ਆੱਰ ਐਂਟੀਮਾੱਲੋਜੀਕਲ ਇਲਸਟ੍ਰੇਸਨਜ਼ ਆੱਫ਼ ਹਿਸਟਰੀ, ਐਥਨਾਲੋਜੀ ਐਂਡ ਜਿਓਗ੍ਰਾਫੀ' (1864), 'ਲੀਵਜ਼ ਫਰਾੱਮ ਐਨ ਈਜਿਪਸ਼ਨ ਨੋਟ-ਬੁੱਕ' (1888) ਅਤੇ 'ਨੇਮਜ਼ ਐਂਡ ਦੇਅਰ ਹਿਸਟਰੀ, (1896) ਆਦਿ ਇਸ ਦੀਆਂ ਕੁਝ ਪੁਸਤਕਾਂ ਹਨ।

18 ਅਕਤੂਬਰ, 1901 ਨੂੰ ਯਾੱਰਕਸ਼ਿਰ ਵਿਚ ਸੈਟਰਿੰਗਟਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 26 : 298

**ਟੇਲਰ, ਐਡਵਰਡ** : ਇਸ ਅਮਰੀਕੀ ਕਵੀ ਦਾ ਜਨਮ 1645 ਦੇ ਲਗਭਗ ਲਾਈਸੈਸਟਰਸ਼ਿਰ ਵਿਚ ਕਾਵੈਂਨਟਰੀ ਵਿਖੇ ਜਾਂ ਉਸ ਦੇ ਨੇੜੇ ਹੋਇਆ। ਸੰਨ 1671 ਵਿਚ ਹਾਰਵਰਡ ਯੂਨੀਵਰਸਿਟੀ

ਤੋਂ ਗ੍ਰੈਜੂਏਸ਼ਨ ਕਰਨ ਤੋਂ ਬਾਅਦ ਇਹ ਵੈਸਟਫ਼ੀਲਡ ਦੇ ਸਰਹੱਦੀ ਪਿੰਡ ਦਾ ਪਾਦਰੀ ਬਣਿਆ ਅਤੇ ਆਪਣੀ ਮੌਤ ਤੱਕ ਇਸ ਅਹੁਦੇ ਤੇ ਰਿਹਾ। ਇਸਦਾ ਪੋਤਾ ਐਜ਼ਰਾ ਸਟੀਲਜ਼ ਅਮਰੀਕੀ ਅੰਦੋਲਨ ਦੌਰਾਨ ਯੇਲ ਕਾਲਿਜ ਦਾ ਪ੍ਰੈਜ਼ੀਡੈਂਟ ਸੀ, ਇਸ ਟੇਲਰ ਐਡਵਰਡ ਦੀਆਂ ਕਈ ਹੱਥ-ਲਿਖਤ ਪੁਸਤਕਾਂ ਅਤੇ 200 ਜਿਲਦਾਂ ਦੇ ਸੰਗ੍ਰਹਿ ਦਾ ਵਧੇਰੇ ਭਾਗ ਵਿਰਸੇ ਵਿਚ ਮਿਲਿਆ। ਇਸਦੀ ਕਵਿਤਾਵਾਂ ਦੀ 400 ਪੰਨਿਆਂ ਦੀ ਹੱਥ-ਲਿਖਤ ਪੁਸਤਕ 'ਪੋਇਟਿਕ ਵਰਕਸ' ਨੂੰ ਇਸ ਦੀ ਇੱਛਾ ਕਾਰਨ ਇਸਦੇ ਉੱਤਰਾਧਿਕਾਰੀਆਂ ਨੇ ਨਹੀਂ ਛਪਵਾਇਆ। ਇਸ ਦੇ ਬੰਸ ਦੇ ਕਿਸੇ ਵਿਅਕਤੀ ਨੇ 1883 ਵਿਚ ਇਸ ਖਰੜੇ ਨੂੰ ਯੇਲ ਯੂਨੀਵਰਸਿਟੀ ਨੂੰ ਭੇਂਟ ਕੀਤਾ, ਜਿਸ ਕਾਰਨ ਟੇਲਰ ਦੀਆਂ ਵਧੀਆ ਕਵਿਤਾਵਾਂ 1939 ਵਿਚ ਪ੍ਰਕਾਸ਼ਿਤ ਹੋਈਆਂ।

ਟੀ. ਐਨ. ਜਾਨਸਨ ਨੇ 'ਪੋਇਟੀਕਲ ਵਰਕਸ ਆਫ਼ ਐਡਵਰਡ ਟੇਲਰ' (1939) ਦੇ ਨਾਂ ਹੇਠ ਇਸ ਦੀਆਂ ਚੋਣਵੀਆਂ ਕਵਿਤਾਵਾਂ, ਸੰਖੇਪ ਜੀਵਨ, ਆਲੋਚਨਾਤਮਕ ਪ੍ਰਵੇਸ਼ ਅਤੇ ਟਿੱਪਣੀਆਂ ਨੂੰ ਸੰਪਾਦਿਤ ਕੀਤਾ। ਡੋਨਾਲਡ ਈ. ਸਟੈਨਫਰਡ ਵਲੋਂ ਸੰਪਾਦਿਤ ਪੁਸਤਕ 'ਦੀ ਪੋਇਮਜ਼ ਆਫ਼ ਐਡਵਰ ਟੇਲਰ' (1960) ਵਿਸਤ੍ਰਿਤ ਪੁਸਤਕ ਹੈ, ਜਿਸ ਵਿਚ 'ਮੈਡੀਟੇਸ਼ਨ' ਦਾ ਪੂਰਾ ਪਾਠ ਹੈ।

24 ਜੂਨ, 1729 ਨੂੰ ਵੈਸਟਫ਼ੀਲਡ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ 9 : 850: ਐਨ. ਅਮੈ. 26 : 296

**ਟੇਲਰ ਐਲਿਜ਼ਾਬੱਥ** : ਇੰਗਲੈਂਡ ਦੀ ਇਸ ਨਾਵਲਕਾਰ ਦਾ ਜਨਮ 3 ਜੁਲਾਈ, 1912 ਨੂੰ ਬਰਕਸ਼ਿਰ ਵਿਚ ਰੀਡਿੰਗ ਵਿਖੇ ਹੋਇਆ। ਇਹ ਭਾਸ਼ਾ ਦੇ ਸ਼ੁੱਧ ਪ੍ਰਯੋਗ ਅਤੇ ਧਾਰਮਕ ਸ਼ੈਲੀ ਕਾਰਨ ਬਹੁਤ ਪ੍ਰਸਿੱਧ ਹੋਈ। ਇਸ ਦਾ ਪਹਿਲਾ ਨਾਵਲ 'ਐਟ ਮਿਸਿਜ਼ ਲਿਪਿਨਕੋਟਸ' 1945 ਵਿਚ ਪ੍ਰਕਾਸ਼ਿਤ ਹੋਇਆ। ਇਸ ਦੀਆਂ ਵਧੇਰੀਆਂ ਰਚਨਾਵਾਂ ਦੀ ਤਰ੍ਹਾਂ ਇਸ ਨਾਵਲ ਦਾ ਵਿਸ਼ਾ ਵੀ ਘਟਨਾ ਭਰਪੂਰ ਨਹੀਂ ਹੈ ਪਰ ਇਹ ਨਾਵਲ ਸਮਕਾਲੀ ਸਮਾਜ ਵਿਚ ਔਰਤ ਦੇ ਅਚੁੱਕ ਵਰਤਾਉ ਦੀ ਤਸਵੀਰ ਪੇਸ਼ ਕਰਦਾ ਹੈ। 'ਏ ਰੀਦ ਆਫ਼ ਰੋਜ਼ਿਜ਼' (1950), 'ਏ ਗੇਮ ਆਫ਼ ਹਾਈਡ ਐਂਡ ਸੀਕ' (1951), 'ਦੀ ਸਲੀਪਿੰਗ ਬਿਊਟੀ' (1953) ਅਤੇ 'ਦੀ ਪੈਡਿੰਗ ਗਰੁੱਪ' (1968) ਇਸ ਦੇ ਕੁਝ ਹੋਰ ਨਾਵਲ ਹਨ, ਇਸ ਨੇ ਨਿੱਕੀਆਂ ਕਹਾਣੀਆਂ ਦੀ ਇਕ ਪੁਸਤਕ 'ਏ ਡੈਡੀਕੇਟਿੱਡ ਮੈਨ' (1965) ਵੀ ਲਿਖੀ। ਇਸ ਤੋਂ ਇਲਾਵਾ ਇਸ ਦੇ ਲੇਖ ਕਈ ਵਾਰ 'ਨਿਊ ਯਾਰਕਰ' ਰਸਾਲੇ ਵਿਚ ਵੀ ਛਪੇ।

19 ਨਵੰਬਰ, 1975 ਨੂੰ ਬਕਿੰਗਮਸ਼ਿਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 850

**ਟੇਲਰ ਈਵਾ ਜਰਮਨ ਰਿਮਿੰਗਟਨ (Taylor Eva Germaine Remington)** : ਇਹ ਬਰਤਾਨੀਆ ਦੀ ਇਕ ਪ੍ਰਸਿੱਧ ਭੂਗੋਲ ਵਿਗਿਆਨੀ ਹੋਈ ਹੈ। ਇਸ ਦਾ ਜਨਮ 1879 ਈ. ਵਿਚ ਹੋਇਆ। ਇਸ ਨੇ ਪਹਿਲਾਂ ਆਕਸਫੋਰਡ ਵਿਖੇ ਏ. ਜੀ. ਹਰਬਰਟਸਨ ਨਾਲ ਮਿਲ ਕੇ ਕੰਮ ਕੀਤਾ ਪਰ 1910 ਤੋਂ ਬਾਅਦ ਇਕੱਲਿਆਂ ਖੋਜ ਸ਼ੁਰੂ ਕੀਤੀ। ਇਸ ਨੇ ਨਕਸ਼ੇ ਅਤੇ ਸਕੂਲੀ ਕਿਤਾਬਾਂ ਰਾਹੀਂ ਆਪਣੇ ਵਿਚਾਰ ਪੇਸ਼ ਕਰਨ ਲਈ ਜੇ. ਐਫ. ਅਨਸਟੈਡ ਦੀ ਮੱਦਦ ਲਈ। ਟਿਊਡਰ ਅਤੇ ਸਟੂਅਰਟ ਰਾਜਾਂ ਦੇ ਵੇਲੇ ਦੇ ਇਤਿਹਾਸਕ ਭੂਗੋਲ ਦੀ ਖੋਜ ਕਰਨ ਵਿਚ ਇਸ ਨੂੰ ਮਹਾਰਤ ਹਾਸਲ ਸੀ। ਸੰਨ 1930 ਤੋਂ 1944 ਤੱਕ ਇਸ ਨੇ ਲੰਡਨ ਦੇ ਬਰਕਬੈਕ ਕਾਲਜ ਵਿਚ ਭੂਗੋਲ ਦੀ ਅਧਿਆਪਕਾ ਦੇ ਤੌਰ ਤੇ ਵੀ ਕੰਮ ਕੀਤਾ।

ਹ. ਪੁ.—ਲਾਂ. ਡਿ. ਜਗ : 412

**ਟੇਲਰ ਸਿੱਧਾਂਤ** : ਸੰਨ 1712 ਵਿਚ ਬਰੁਕ ਟੇਲਰ ਨੇ ਇਸ ਸੂਤਰ ਦੀ ਖੋਜ ਕੀਤੀ, ਜਿਹੜਾ ਤਿੰਨ ਸਾਲ ਬਾਅਦ ਇਸ ਦੀ ਖੋਜ ਰਚਨਾ 'Methodus incrementorum directa et inverse' ਵਿਚ ਪ੍ਰਕਾਸ਼ਿਤ ਹੋਇਆ। ਇਸ ਨੂੰ ਨਿਮਨਲਿਖਤ ਇਕ ਅਨੰਤ ਲੜੀ ਦੇ ਰੂਪ ਵਿਚ ਲਿਖਿਆ ਜਾ ਸਕਦਾ ਹੈ :

$$f(x+h) = f(x)\, h\, f'(x) + \frac{h^2}{21} f''(x) + \ldots \quad (1)$$

ਅਤੇ ਯੋਗ ਸ਼ਰਤਾਂ ਅਧੀਨ ਇਸ ਨਾਲ $f(x+h)$ ਦੇ ਮੁੱਲ ਦਾ ਪਰਿਕਲਨ ਕਿਸੇ ਵੀ ਲੋੜੀਂਦੀ ਸ਼ੁਧਤਾ ਤੱਕ ਕੀਤਾ ਜਾ ਸਕਦਾ ਹੈ ਬਸ਼ਰਤੇ $f(x)$ ਦਾ ਮੁੱਲ ਅਤੇ ਇਸਦੇ ਡੈਰੀਵੇਟਵ $f'(x), f''(x) \ldots x$ ਦੀ ਨਿਸ਼ਚਿਤ ਕੀਮਤ ਵਾਸਤੇ ਗਿਆਤ ਹੋਣ। ਉਦਾਹਰਣ :

$$x = 1,\ \log_e(1+h) = 0 + h - \frac{h^2}{2} + \frac{h^3}{2} - \frac{h^4}{4} + \ldots$$

ਰੀਮੇਂਡਰ ਨਾਲ ਟੇਲਰ ਸਿੱਧਾਂਤ ਨੂੰ ਇਕ ਸੀਮਿਤ ਜੋੜ ਦੇ ਤੌਰ ਤੇ ਵੀ ਲਿਖਿਆ ਜਾ ਸਕਦਾ ਹੈ :

$$f(x+h) = f(x) + h f'(x) + \ldots + \frac{h^{n-1}}{(n-1)} f \frac{(n-1)}{(n)} + Rn \quad (2)$$

ਜਿਥੇ $R_n = \frac{h^n}{n!} f^{(n)}(x + \theta h)$

ਅਤੇ θ, 0 ਅਤੇ 1 ਦੇ ਵਿਚਕਾਰ ਇਕ ਭਿੰਨ ਹੈ। Rn ਵਾਸਤੇ ਕਈ ਹੋਰ ਸੂਤਰ ਵਿਉਂਤ ਕੀਤੇ ਜਾ ਚੁੱਕੇ ਹਨ।

ਹ. ਪੁ.—ਐਨ. ਬ੍ਰਿ. ਮਾ. 27 : 856, 860; ਐਨ. ਬ੍ਰਿ. ਮਾ. 9 : 851

**ਟੇਲਰ, ਹੈਰਲਡ** : ਇਸ ਅਮਰੀਕੀ ਸਿਖਿਅਕ ਦਾ ਜਨਮ 28 ਸਤੰਬਰ, 1914 ਨੂੰ ਕੈਨੇਡਾ ਵਿਚ ਟਰਾਂਟੋ ਵਿਖੇ ਹੋਇਆ। ਸੰਨ 1936 ਵਿਚ ਇਸ ਨੇ ਟਰਾਂਟੋ ਦੀ ਯੂਨੀਵਰਸਿਟੀ ਤੋਂ ਐਮ. ਏ. ਅਤੇ ਸੰਨ 1938 ਵਿਚ ਲੰਡਨ ਦੀ ਯੂਨੀਵਰਸਿਟੀ ਤੋਂ ਡਾਕਟਰੇਟ ਕੀਤੀ। ਅਗਲੇ ਸਾਲ ਇਹ ਵਿਸਕਾਨਸਿਨ ਦੀ ਯੂਨੀਵਰਸਿਟੀ ਵਿਚ ਇਨਸਟਰਕਟਰ ਲੱਗਿਆ। ਫਿਰ ਕਈ ਵੱਖ ਵੱਖ ਆਸਾਮੀਆਂ ਤੇ ਕੰਮ ਕਰਨ ਮਗਰੋਂ ਇਸ ਨੂੰ ਨਿਊਯਾਰਕ ਰਾਜ ਵਿਚ ਬ੍ਰਾਂਕਸਵੀਲ ਵਿਖੇ ਇਕ ਕਾਲਿਜ ਦਾ ਮੁਖੀ ਨਿਯੁਕਤ ਕੀਤਾ ਗਿਆ। ਆਪਣੇ ਦੇਸ਼ ਵਿਚ ਸਭ ਤੋਂ ਛੋਟੀ ਉਮਰ ਦਾ ਮੁਖੀ ਹੋਣ ਕਾਰਨ ਇਹ ਪ੍ਰਗਤੀਸ਼ੀਲ ਸਿਖਿਅਕਾਂ ਦੀ ਸ਼੍ਰੇਣੀ ਵਿਚ ਸ਼ਾਮਲ ਹੋ ਗਿਆ।

ਟੇਲਰ ਵਿਦਿਆਰਥੀ ਅਤੇ ਅਧਿਆਪਕਾਂ ਵਿਚਕਾਰ ਬੇਤਕੱਲਫੀ ਦੇ ਸਬੰਧਾਂ ਅਤੇ ਵਿਅਕਤੀਗਤ ਰਹਿਨੁਮਾਈ ਦੇ ਹੱਕ ਵਿਚ ਹੈ। ਇਸ ਨੇ ਦਰਸ਼ਨ ਅਤੇ ਸਿਖਿਆ ਸਬੰਧੀ ਰਸਾਲਿਆਂ ਲਈ ਕਈ ਲੇਖ ਲਿਖੇ। ਇਹ 'ਐਸੇਜ਼ ਇਨ ਟੀਚਿੰਗ' ਦਾ ਸੰਪਾਦਕ ਅਤੇ ਸਹਿ-ਲੇਖਕ ਰਿਹਾ ਹੈ। 'ਆੱਨ ਐਜੂਕੇਸ਼ਨ ਐਂਡ ਫ੍ਰੀਡਮ' (1945) ਇਸ ਦੀ ਇਕ ਉੱਤਮ ਪੁਸਤਕ ਹੈ।

ਹ. ਪੁ.—ਐਨ. ਅਮੈ. 26 : 298

**ਟੇਲਰ, ਜਨਰਲ ਸਰ ਅਲੈਗਜ਼ੈਂਡਰ** : ਬਰਤਾਨੀਆ ਦਾ ਇਹ ਪ੍ਰਸਿੱਧ ਇੰਜੀਨੀਅਰ, ਭਾਰਤ ਵਿਚ ਅੰਗਰੇਜ਼ ਰਾਜ ਦੌਰਾਨ ਬੰਗਾਲ ਇੰਜੀਨੀਅਰੀ ਸ਼ਾਖ਼ਾ ਦਾ ਮੈਂਬਰ ਰਿਹਾ। ਇਹ ਸ਼ਾਖ਼ਾ ਸ਼ਾਹੀ

ਸੈਨਿਕ ਦਲ ਅਧੀਨ ਸੀ। ਇਹ ਬਹੁਤ ਬਹਾਦਰ, ਨਿਡਰ ਅਤੇ ਮਿਹਨਤੀ ਅਫ਼ਸਰ ਸੀ। ਇਸ ਨੇ ਭਾਰਤ ਵਿਚ ਵੱਡੀਆਂ ਨਦੀਆਂ ਉੱਤੇ ਕਿਸ਼ਤੀਆਂ ਦੇ ਪੁਲ ਬਣਾਉਣ ਦਾ ਨਵਾਂ ਢੰਗ ਸ਼ੁਰੂ ਕੀਤਾ। ਇਹ ਢੰਗ ਹੁਣ ਤੱਕ ਪੰਜਾਬ ਵਿਚ ਕਿਧਰੇ ਕਿਧਰੇ ਵਰਤਿਆ ਜਾਂਦਾ ਹੈ। ਟੇਲਰ ਨੇ ਬੜੀ ਸਫਲਤਾ ਨਾਲ ਵੱਡੇ ਵੱਡੇ ਨਾਲਿਆਂ ਅਤੇ ਲੱਕੜ ਦੀਆਂ ਕੈਂਚੀਆਂ ਜਾਂ ਪੱਥਰ ਅਤੇ ਇੱਟਾਂ ਦੀਆਂ ਡਾਟਾਂ ਵਾਲੇ ਪੁਲ ਕਾਫ਼ੀ ਮਾਤਰਾ ਵਿਚ ਬਣਵਾਏ। ਅਜਿਹੇ ਪੁਲ ਭਾਰਤ ਵਿਚ ਉਸ ਸਮੇਂ ਤੀਕ ਕਿਧਰੇ ਵੀ ਨਹੀਂ ਸਨ ਬਣੇ। ਇਹ ਇਕ ਬਹੁਤ ਮਿਹਨਤੀ ਇੰਜੀਨੀਅਰ ਸੀ ਜਿਸ ਨੇ ਪੁਲਾਂ ਤੋਂ ਇਲਾਵਾ ਸੜਕਾਂ ਅਤੇ ਕਿਲੇ ਵੀ ਤਿਆਰ ਕਰਵਾਏ।

ਟੇਲਰ ਦੀਆਂ ਅਦੁੱਤੀ ਦੇਣਾਂ ਵਿਚ ਅੰਗਰੇਜ਼ੀ ਰਾਜ ਕਾਲ ਸਮੇਂ ਬਣੀ ਗ੍ਰੈਂਡ ਟ੍ਰੰਕ ਰੋਡ (ਜੀ. ਟੀ. ਰੋਡ) ਜਾਂ ਜਰਨੈਲੀ ਸੜਕ ਦਾ ਲਾਹੌਰ ਤੋਂ ਪਿਸ਼ਾਵਰ ਤੱਕ ਦਾ ਹਿੱਸਾ ਹੈ ਜਿਸ ਕਾਰਨ ਇਸ ਦਾ ਨਾਂ ਹਮੇਸ਼ਾ ਹੀ ਯਾਦ ਰੱਖਿਆ ਜਾਵੇਗਾ। ਇਸਨੇ ਕਲਕੱਤੇ ਅਤੇ ਮਦਰਾਸ ਵਿਖੇ ਕਈ ਮਹੱਤਵਪੂਰਨ ਕਿਲੇ ਬਣਵਾਏ। ਸੰਨ 1857 ਵਿਚ ਇਹ ਬਹਾਦਰ ਜਰਨੈਲ ਤਿੰਨ ਦਿਨ ਲਗਾਤਾਰ ਘੋੜ ਸਵਾਰੀ ਕਰਕੇ ਰਾਵਲਪਿੰਡੀ ਤੋਂ ਦਿੱਲੀ ਪਹੁੰਚਿਆ ਅਤੇ ਇਸ ਨੇ ਕਸ਼ਮੀਰੀ ਦਰਵਾਜ਼ੇ ਦੇ ਘੇਰੇ ਵਿਚ ਤੋਪਾਂ ਦੀ ਮੋਰਚਾਬੰਦੀ ਬੜੀ ਕੁਸ਼ਲਤਾ ਨਾਲ ਸੰਭਾਲੀ। ਇਹ ਇਕ ਸਫ਼ਲ ਅਤੇ ਬਹਾਦਰ ਸੈਨਿਕ ਸੀ।

ਇੰਗਲੈਂਡ ਪਰਤ ਕੇ ਇਹ 1880 ਤੋਂ 1916 ਤੱਕ ਇਥੋਂ ਦੇ ਕੂਪਰ ਹਿੱਲ ਇੰਜੀਨੀਅਰਿੰਗ ਕਾਲਜ ਦਾ ਪ੍ਰਧਾਨ ਰਿਹਾ ਅਤੇ ਇਥੇ ਵੀ ਬਹੁਤ ਕੁਸ਼ਲਤਾ ਨਾਲ ਕਾਰਜ ਭਾਰ ਸੰਭਾਲਿਆ।

ਹ. ਪੁ.—ਹਿੰ. ਵਿ. ਕੋ. 5 : 163

**ਟੇਲਰ, ਜਾੱਨ** : ਇਸ ਅੰਗਰੇਜ਼ ਕਵੀ, ਪੱਤਰਕਾਰ, ਲੇਖਕ ਅਤੇ ਮਾਂਝੀ ਦਾ ਜਨਮ 24 ਅਗਸਤ, 1580 ਨੂੰ ਗਲੌਸਟਰਸ਼ਿਰ ਵਿਚ ਗਲੌਸਟਰ ਵਿਖੇ ਹੋਇਆ। ਇਸ ਨੂੰ 'ਮਾਂਝੀ-ਕਵੀ' ਵੀ ਕਿਹਾ ਜਾਂਦਾ



ਜਾੱਨ ਟੇਲਰ

ਹੈ। ਇਸ ਨੇ ਨੌ-ਸੈਨਾ ਵਿਚ ਨੌਕਰੀ ਕੀਤੀ ਅਤੇ ਸੰਨ 1596 ਵਿਚ ਐਸੈਕਸ ਮੁਹਿੰਮ ਤੇ ਕਾਦਿਜ਼ (Cadiz) ਗਿਆ। ਵਾਪਿਸ ਲੰਡਨ ਪਰਤ ਕੇ ਇਸ ਨੇ ਟੇਮਜ਼ ਦਰਿਆ ਤੇ ਮਾਂਝੀ ਵਜੋਂ ਕੰਮ ਕੀਤਾ। ਸੰਨ 1620 ਵਿਚ ਇਹ ਪ੍ਰੇਗ ਗਿਆ।

ਆਪਣੀਆਂ ਯਾਤਰਾਵਾਂ ਦਾ ਵਰਣਨ ਇਸ ਨੇ 'ਏ ਵੈਰੀ ਮੈਰੀ, ਵ੍ਹੈਰੀ-ਫੇਰੀ ਵਾੱਇਜ ਔਰ ਯਾਰਕ ਫ਼ਾਰ 'ਮਾਈ ਮਨੀ' (1622) ਅਤੇ 'ਏ ਨਿਊ ਡਿਸਕਵਰੀ ਬਾਈ ਸੀ, ਵਿਦ ਏ ਵ੍ਹੈਰੀ ਫ੍ਰਾਮ ਲੰਡਨ ਟੂ ਸਾਲਿਸਬਰੀ' (1623) ਨਾਮੀ ਪੁਸਤਕਾਂ ਵਿਚ ਕੀਤਾ ਹੈ। ਇਹ ਵਾਟਰਮੈਨਜ਼ ਕੰਪਨੀ ਦਾ ਇਕ ਸਰਗਰਮ ਮੈਂਬਰ ਸੀ। ਗ੍ਰਹਿ-ਯੁੱਧ ਦੇ ਸ਼ੁਰੂ ਹੋਣ ਤੇ ਇਹ ਆੱਕਸਫੋਰਡ ਚਲਾ ਗਿਆ ਅਤੇ ਇਥੇ ਇਸ ਨੇ ਸ਼ਾਹੀ ਪੈਂਫਲਿਟ ਲਿਖੇ। ਇਸ ਦੀਆਂ ਸ਼ੁਰੂ ਦੀਆਂ ਕਵਿਤਾਵਾਂ 1630 ਵਿਚ ਪ੍ਰਕਾਸ਼ਿਤ ਹੋਈਆਂ। ਇਸ ਦੀਆਂ ਸੰਗ੍ਰਹਿ ਕੀਤੀਆਂ ਰਚਨਾਵਾਂ ਨੂੰ ਸਪੈਂਸਰ ਸੁਸਾਇਟੀ ਨੇ ਸੰਨ 1868-1878 ਵਿਚ ਪ੍ਰਕਾਸ਼ਿਤ ਕਰਵਾਇਆ।

ਦਸਬੰਰ, 1655 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 8; ਚੈਂਬ. ਐਨ. 13 : 478; ਐਨ. ਅਮੈ. 26 : 206

**ਟੇਲਰ, ਜੇਮਜ਼ ਬਾਯਾਰ** : ਅਮਰੀਕਾ ਦੇ ਇਸ ਪੱਤਰਕਾਰ, ਲੈਕਚਰਾਰ ਅਤੇ ਸਾਹਿਤਕਾਰ ਦਾ ਜਨਮ 11 ਜਨਵਰੀ, 1825 ਨੂੰ ਪੈਨਸਿਲਵਾਨੀਆ ਰਾਜ ਵਿਚ ਕੈਨੇਟ ਸੁਕੇਅਰ ਵਿਚ ਹੋਇਆ। ਸੰਨ 1844 ਵਿਚ ਇਸ ਦੀ ਕਵਿਤਾ ਦੀ ਪਹਿਲੀ ਪੁਸਤਕ 'Ximena' ਪ੍ਰਕਾਸ਼ਿਤ ਹੋਈ। ਇਹ ਸੰਸਾਰ ਦੇ ਕਈ ਭਾਗਾਂ ਵਿਚ ਘੁੰਮਿਆ। ਇਸ ਦੀਆਂ ਯਾਤਰਾਵਾਂ ਆਦਿ ਦੇ ਪੂਰੇ ਵੇਰਵੇ 'ਵਿਊਜ਼ ਅਫੁੱਟ' (1846) 'ਐਲਡੋਰਾਡੋ' (1850)', 'ਏ ਵਿਜ਼ਿਟ ਟੂ ਇੰਡੀਆ', ਚੀਨ ਐਂਡ ਜਾਪਾਨ ਇਨ ਦੀ ਯੀਅਰ', 1853' (1855), 'ਨਾਦਰਨ ਟ੍ਰੈਵਲ'



ਬਾਯਾਰ ਟੇਲਰ ਜੇਮਜ਼

(1857), 'ਟ੍ਰੈਵਲਜ਼ ਇਨ ਗ੍ਰੀਸ ਐਂਡ ਰਸ਼ੀਆ' (1859) ਆਦਿ ਪੁਸਤਕਾਂ ਵਿਚ ਦਰਜ ਹਨ। ਨਿਊ ਯਾਰਕ ਵਿਖੇ ਇਸਨੇ ਆਪਣਾ ਜੀਵਨ ਇਕ ਪੱਤਰਕਾਰ ਵਜੋਂ ਸ਼ੁਰੂ ਕੀਤਾ। ਸੰਨ 1840 ਵਿਚ ਇਹ 'ਟ੍ਰਿਬਿਊਨ' ਦਾ ਪੱਤਰਕਾਰ ਬਣਿਆ। ਸੰਨ 1862 ਵਿਚ ਇਹ ਪੀਟਰਜ਼ਬਰਗ ਵਿਖੇ ਸੰਯੁਕਤ ਰਾਜ ਅਮਰੀਕਾ ਦੇ ਰਾਜਦੂਤ ਦਾ ਸਕੱਤਰ ਰਿਹਾ। ਸੰਨ 1878 ਵਿਚ ਇਹ ਜਰਮਨੀ ਵਿਚ ਰਾਜਦੂਤ ਬਣ ਕੇ ਗਿਆ ਅਤੇ ਇਥੇ ਹੀ 19 ਦਸੰਬਰ, 1878 ਨੂੰ ਇਸ ਦੀ ਮੌਤ ਹੋ ਗਈ।

ਆਪਣੇ ਸਮੇਂ ਵਿਚ ਇਹ ਕਵੀ ਅਤੇ ਪੱਤਰਕਾਰ ਵਜੋਂ ਬਹੁਤ ਪ੍ਰਸਿੱਧ ਹੋਇਆ। ਇਸਨੇ ਚਾਰ ਨਾਵਲ, 'ਹੱਨਾ ਥ੍ਰਸਟਨ' (1863),

'ਜਾਨ ਗਾਡਫ੍ਰੇਜ਼ ਫਾਰਚੂਨਜ਼' (1864), 'ਦੀ ਸਟੋਰੀ ਆਫ਼ ਕੈਨੈਥ' (1866) ਅਤੇ 'ਜੋਜ਼ਫ ਐਂਡ ਹਿਜ਼ ਫ੍ਰੈਂਡ' (1870) ਲਿਖੇ। 'ਪੋਇਮਜ਼ ਆਫ਼ ਦੀ ਓਰੀਐਂਟ' (1855) ਇਸਦੀ ਕਵਿਤਾ ਦੀ ਪੁਸਤਕ ਸੀ। ਇਸ ਨੇ ਗੇਟੇ ਦੀ ਪੁਸਤਕ 'ਫੌਸਟ' (1870-71) ਦਾ ਵੀ ਉਲਥਾ ਕੀਤਾ, ਜਿਸ ਕਾਰਨ ਇਸ ਨੂੰ ਬਹੁਤ ਪ੍ਰਸਿੱਧੀ ਪ੍ਰਾਪਤ ਹੋਈ।

ਹ. ਪੁ.—ਐਨ. ਬ੍ਰਿ. ਮਾ. 9 : 849; ਐਨ. ਅਮੇ. 26 : 295; ਕੋਲ. ਐਨ. 18 : 20

**ਟੇਲਰ, ਜੈਰੇਮੀ** : ਇਸ ਐਂਗਲੀਕੀ ਪਾਦਰੀ ਅਤੇ ਧਾਰਮਿਕ ਲੇਖਕ ਦਾ ਜਨਮ 15 ਅਗਸਤ, 1613 ਨੂੰ ਕੈਂਬ੍ਰਿਜ ਵਿਖੇ ਹੋਇਆ। ਬਾਅਦ ਵਿਚ ਇਸ ਨੇ ਇਥੋਂ ਦੇ ਹੀ ਸਕੂਲ ਅਤੇ ਕਾਲਿਜ ਵਿਚ ਸਿਖਿਆ ਪ੍ਰਾਪਤ ਕੀਤੀ। ਸੰਨ 1633 ਵਿਚ ਇਹ ਪਾਦਰੀ ਬਣਿਆ ਅਤੇ ਲੰਡਨ ਦੇ ਸੇਂਟ ਪਾਲ ਕੈਥਿਡ੍ਰਲ ਵਿਖੇ ਉਪਦੇਸ਼ਕ ਲਗ ਗਿਆ। ਲਾਟ ਪਾਦਰੀ ਲਾੱਡ, ਲੰਡਨ ਦਾ ਬਿਸ਼ਪ ਵਿਲੀਅਮ ਜਕਸਨ ਅਤੇ ਬਾਦਸ਼ਾਹ ਚਾਰਲਸ ਪਹਿਲਾ ਇਸ ਦੇ ਸਰਪ੍ਰਸਤਾਂ ਵਿਚੋਂ ਸਨ। ਇਹ ਅਪਿੰਘਮ ਅਤੇ ਰੁੱਥਲੈਂਡਸ਼ਿਰ ਦਾ ਰੈਕਟਰ ਬਣਿਆ। ਸੰਨ 1642 ਵਿਚ ਇਸ ਨੇ ਆੱਕਸਫੋਰਡ ਤੋਂ ਧਰਮ ਦੀ ਡਾੱਕਟਰੇਟ ਡਿਗਰੀ ਪ੍ਰਾਪਤ ਕੀਤੀ ਅਤੇ ਅਗਲੇ ਸਾਲ ਹੀ ਸ਼ਾਹੀ ਫਰਮਾਨ ਨਾਲ ਇਸ ਨੂੰ ਓਵਰਸਟੋਨ ਦੀ ਰੈਕਟਰੀ ਪ੍ਰਦਾਨ ਕੀਤੀ ਗਈ।

ਸੰਨ 1658 ਵਿਚ ਇਹ ਆਇਰਲੈਂਡ ਵਿਚ ਅਲਸਟਰ ਵਿਖੇ ਪਾਦਰੀ ਬਣਿਆ। ਸੰਨ 1660 ਵਿਚ ਇੰਗਲੈਂਡ ਵਿਚ ਬਾਦਸ਼ਾਹਤ ਦੀ ਬਹਾਲੀ ਮਗਰੋਂ ਇਹ ਡਾਊਨ ਅਤੇ ਕੌਨਰ ਦਾ ਬਿਸ਼ਪ ਬਣਿਆ। ਛੇਤੀ ਹੀ ਇਸ ਨੂੰ ਆਇਰਲੈਂਡ ਦੀ ਪ੍ਰਿਵੀ ਕੌਂਸਲ ਦਾ ਮੈਂਬਰ ਅਤੇ ਡਬਲਿਨ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਨਿਯੁਕਤ ਕੀਤਾ ਗਿਆ।

13 ਅਗਸਤ, 1667 ਨੂੰ ਲਿਸਬਰਨ ਵਿਖੇ ਇਸ ਦੀ ਮੌਤ ਹੋ ਗਈ ਅਤੇ ਇਸ ਨੂੰ ਡਰੋਮੋਰ ਕੈਥਿਡ੍ਰਲ ਵਿਖੇ ਦਫ਼ਨਾਇਆ ਗਿਆ।

ਇਸ ਨੇ ਕਈ ਧਾਰਮਿਕ ਵਿਸ਼ਿਆਂ ਤੇ ਲਿਖਿਆ। ਇਸ ਦੀਆਂ ਧਰਮ ਸਬੰਧੀ ਵਿਆਖਿਆਵਾਂ 17ਵੀਂ ਸਦੀ ਦੀਆਂ ਜਟਿਲ ਵਾਰਤਕ ਦਾ ਸ਼ਾਹਕਾਰ ਹਨ। 'ਏ ਡਿਸਕਵਰੀ ਆਫ਼ ਦੀ ਲਿਬਰਟੀ ਆਫ਼ ਪ੍ਰਾਫੈਸਿੰਗ' (1646), 'ਦੀ ਰੂਲ ਐਂਡ ਐਕਸਰਸਾਈਜਿਜ਼ ਆਫ਼ ਹੋਲੀ ਲਿਵਿੰਗ, (1650) ਅਤੇ 'ਦੀ ਰੂਲ ਐਂਡ ਐਕਸਰਸਾਈਜਿਜ਼ ਆਫ਼ ਹੋਲੀ ਡਾਇੰਗ' (1651) ਇਸ ਦੀਆਂ ਕੁਝ ਪ੍ਰਸਿੱਧ ਪੁਸਤਕਾਂ ਹਨ।

ਹ. ਪੁ.—ਕੋਲ. ਐਨ. 18 : 206; ਚੈਂਬ. ਐਨ. 13 : 471; ਐਨ. ਬ੍ਰਿ. ਮਾ. 9 : 850

**ਟੇਲਰ, ਜੋਜ਼ਫ** : ਇਸ ਅੰਗਰੇਜ਼ ਅਦਾਕਾਰ ਦਾ ਜਨਮ ਸ਼ਾਇਦ ਸੰਨ 1586 ਵਿਚ ਹੋਇਆ। ਇਸ ਦਾ ਜ਼ਿਕਰ ਸੰਨ 1623 ਵਿਚ ਸ਼ੈਕਸਪੀਅਰ ਦੀ ਪਹਿਲੀ ਪੁਸਤਕ ਵਿਚ ਆਇਆ। ਇਸ ਨੇ ਸ਼ੈਕਸਪੀਅਰ ਦੇ ਨਾਟਕਾਂ ਵਿਚ ਮਹੱਤਵਪੂਰਨ ਅਦਾਕਾਰੀ ਕੀਤੀ। ਸੰਨ 1610 ਵਿਚ ਇਸ ਨੇ ਡਿਊਕ ਆਫ਼ ਯਾਰਕ ਦੀ ਕੰਪਨੀ ਨਾਲ ਕੰਮ ਕੀਤਾ ਅਤੇ ਅਗਲੇ ਸਾਲ ਲੇਡੀ ਐਲਿਜ਼ਾਬੈਥ ਦੀ ਕੰਪਨੀ ਵਿਚ ਸ਼ਾਮਲ ਹੋ ਗਿਆ। ਸੰਨ 1616 ਤੋਂ 1619 ਦੌਰਾਨ ਇਸ ਨੇ ਪ੍ਰਿੰਸ ਦੀ ਕੰਪਨੀ ਵਿਚ ਕੰਮ ਕੀਤਾ ਅਤੇ ਫਿਰ 1642 ਵਿਚ ਰਿਟਾਇਰਮੈਂਟ ਲੈਣ ਤੱਕ ਇਹ ਕਿੰਗਜ਼ ਮੈਨ ਕੰਪਨੀ ਦਾ ਪ੍ਰਮੁੱਖ ਮੈਂਬਰ ਰਿਹਾ। ਇਸ ਨੇ ਪ੍ਰਸਿੱਧ ਅਦਾਕਾਰ ਰਿਚਰਡ ਬਰਬੇਜ਼ ਦੀ ਥਾਂ ਲਈ। ਇਕ ਪ੍ਰਚਲਿਤ ਕਥਾ ਅਨੁਸਾਰ ਸ਼ੈਕਸਪੀਅਰ ਨੇ ਇਸ ਨੂੰ ਹੈਮਲੈਟ ਦਾ ਰੋਲ ਅਦਾ ਕਰਨ ਦਾ ਅਭਿਆਸ ਕਰਵਾਇਆ। ਇਸ ਤੋਂ ਇਲਾਵਾ ਇਸ ਨੇ ਜਾਨਸਨ ਦੇ 'ਅਲਕੈਮਿਸਟ', 'ਵਾੱਲਪੋਨੀ' ਅਤੇ 'ਐਪੀਸੀਨੀ' ਨਾਟਕ ਵਿਚ, ਫ਼ਿਲਿਪ ਮਾਸਿੰਜਰ ਦੇ 'ਬੀਲੀਵ ਐਜ਼ ਯੂ ਲਿਸਟ' ਅਤੇ ਫਲੈਚਰ ਦੇ 'ਵਾਈਲਡ ਗੂਜ਼ ਚੇਜ਼' ਵਿਚ ਕੰਮ ਕੀਤਾ।

4 ਨਵੰਬਰ, 1625 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 851

**ਟੇਲਰ, ਪਾਲ (ਬੈਲਵਿੱਲ)** : ਸੰਯੁਕਤ ਰਾਜ ਅਮਰੀਕਾ ਦੇ ਇਸ ਨਿਰਤਕ ਅਤੇ ਨਿਰਤ ਲਿਖਾਰੀ ਦਾ ਜਨਮ 29 ਜੁਲਾਈ, 1930 ਨੂੰ ਪੈਨਸਿਲਵਾਨੀਆ ਰਾਜ ਵਿਚ ਐਲੈਗੇਨੀ ਵਿਖੇ ਹੋਇਆ। ਤੈਰਾਕੀ ਅਤੇ ਚਿੱਤਰਕਾਰੀ ਵਿਚ ਵਜ਼ੀਫ਼ਾ ਪ੍ਰਾਪਤ ਕਰਕੇ 1947



ਪਾਲ (ਬੈਲਵਿੱਲ) ਟੇਲਰ

ਵਿਚ ਇਹ ਸਿਰਾਕਿਊਜ਼ ਯੂਨੀਵਰਸਿਟੀ ਵਿਚ ਦਾਖ਼ਲ ਹੋਇਆ। ਸੰਨ 1951 ਵਿਚ ਇਸ ਨੇ ਨਾਚ ਸਿੱਖਣਾ ਸ਼ੁਰੂ ਕੀਤਾ ਅਤੇ ਬਾਅਦ ਵਿਚ ਇਸਨੇ ਆਧੁਨਿਕ ਬੈਲੇ ਡਾਨਸ ਸਿੱਖਿਆ। ਇਸ ਨੇ ਆਪਣਾ ਪੇਸ਼ਾਵਰ ਜੀਵਨ ਸੰਨ 1953 ਵਿਚ ਮਾਰਥਾ ਗ੍ਰਾਹਮ ਕੰਪਨੀ ਨਾਲ ਸ਼ੁਰੂ ਕੀਤਾ। ਇਕ ਨਿਰਤ-ਲਿਖਾਰੀ ਵਜੋਂ ਇਸ ਨੇ ਨਾਚ ਦੇ ਕਿੰਨੇ ਹੀ ਵੱਖ ਵੱਖ ਢੰਗਾਂ ਦਾ ਨਿਰੂਪਣ ਕੀਤਾ ਹੈ। 'ਡਿਊਟ' (1957) ਨਾਮੀ ਨਿਰਤ ਵਿਚ ਇਹ ਅਤੇ ਇਸਦੇ ਜੋੜੀਦਾਰ ਚਾਰ ਮਿੰਟ ਤੱਕ ਅਹਿੱਲ ਰਹਿੰਦੇ ਹਨ। ਇਸ ਨੇ ਬਹੁਤ ਹੀ ਉੱਘੇ ਰੋਲ ਅਦਾ ਕੀਤੇ ਹਨ। ਇਸਦੇ ਨਾਚ ਵਿਚ 'ਥਰੀ ਐਪਟਫਜ਼' (1956), 'ਐਰੀਓਲ' (1962), 'ਕਸੂਡੋਰਮਾ' (1963) ਅਤੇ ਬੁਕ ਆਫ਼ ਬੀਸਟਸ' (1975) ਆਦਿ ਬਹੁਤ ਪ੍ਰਸਿੱਧ ਹਨ।

ਸੰਨ 1954 ਵਿਚ ਇਸਨੇ 13 ਨਿਰਤਕਾਰਾਂ ਨਾਲ ਆਪਣੀ ਕੰਪਨੀ ਦੀ ਸਥਾਪਨਾ ਕੀਤੀ ਅਤੇ ਸੰਨ 1960 ਵਿਚ ਆਪਣਾ ਪਹਿਲਾ ਕਰਤਬ ਯੂਰਪ ਵਿਚ ਦਿਖਾਇਆ। ਇਸਨੇ ਸੰਯੁਕਤ ਰਾਜ ਦੇ ਸਟੇਟ ਡਿਪਾਰਟਮੈਂਟ ਵਲੋਂ ਚਲਾਏ ਗਏ ਇੰਟਰਨੈਸ਼ਨਲ ਕਲਚਰਲ ਪ੍ਰੋਗਰਾਮ ਅਧੀਨ 1965 ਵਿਚ ਦੱਖਣੀ ਅਮਰੀਕਾ ਦਾ ਦੌਰਾ ਕੀਤਾ। ਸੰਨ 1978 ਵਿਚ ਇਸ ਨੇ ਸੰਯੁਕਤ ਰਾਜ ਦੇ ਦੂਰਦਰਸ਼ਨ ਤੇ ਪ੍ਰੋਗਰਾਮ ਦਿੱਤਾ ਅਤੇ ਸਪੋਲੀਟੋ ਫੈਸਟੀਵਲ ਆਫ਼ ਟੂ ਵਰਲਡਜ਼ ਲਈ ਨਿਰਤ ਲਿਖਿਆ। ਸੰਸਾਰ ਭਰ ਦੀਆਂ ਉੱਘੀਆਂ ਸੰਸਥਾਵਾਂ ਤੋਂ ਇਸ ਨੇ ਬਹੁਤ ਪੁਰਸਕਾਰ ਪ੍ਰਾਪਤ ਕੀਤੇ।

ਹ. ਪੁ.—ਐਨ. ਬ੍ਰਿ. ਮਾ. 9 : 851

**ਟੇਲਰ, ਬਰੁਕ** (Taylor, Brook) : ਕੈਲਕੂਲਸ ਦੇ ਖੇਤਰ ਵਿਚ ਇਸ ਸੁਪ੍ਰਸਿੱਧ ਅੰਗਰੇਜ਼ ਗਣਿਤਵੇਤਾ ਦਾ ਜਨਮ 18 ਅਗਸਤ, 1685 ਨੂੰ ਮਿਡਲਸੈਕਸ ਵਿਚ ਐਡਮਨਟਨ ਵਿਖੇ ਹੋਇਆ। ਇਸ ਨੇ ਸੇਂਟ ਜਾਨਜ਼ ਕਾਲਜ, ਕੈਂਬਰਿਜ ਤੋਂ ਵਿਦਿਆ ਪ੍ਰਾਪਤ ਕੀਤੀ। ਸੰਨ 1708 ਵਿਚ ਇਸਨੇ ਡੋਲਨ ਕੇਂਦਰ ਸਮੱਸਿਆ ਦਾ ਇਕ ਸ਼ਾਨਦਾਰ ਹੱਲ ਲੱਭਿਆ ਭਾਵੇਂ ਇਹ ਹੱਲ ਮਈ, 1714 ਤੱਕ ਪ੍ਰਕਾਸ਼ਿਤ ਨਾ ਹੋ ਸਕਿਆ ਕਿਉਂਕਿ ਜਾੱਨ ਬਰਨਾਊਲੀ ਇਸ ਹੱਲ ਉੱਤੇ ਆਪਣੇ ਅਧਿਕਾਰ ਸਮਝਦਾ ਸੀ।

ਟੇਲਰ ਦੀ ਸੁਪ੍ਰਸਿੱਧ ਰਚਨਾ 'Methodus incrementorum directa et inversa (1715)' ਨੇ ਹਾਇਰ ਮੈਥੇਮੈਟਿਕਸ ਲਈ ਇਕ ਨਵੀਂ ਸ਼ਾਖ਼ਾ, ਜਿਸ ਨੂੰ ਐਜਕਲ੍ਹ ਫਿਨਿਟ ਅੰਤਰ-ਕੈਲਕੂਲਸ ਕਹਿੰਦੇ ਹਨ, ਸ਼ਾਮਲ ਕੀਤੀ। ਇਸ ਨਵੀਂ ਧਾਰਨਾ ਦੀ ਵਰਤੋਂ ਕਰਕੇ ਇਸ ਨੇ ਪਹਿਲੀ ਵਾਰ ਕੰਬਦੇ ਧਾਗੇ ਦੀ ਗਤੀ ਦੇ ਰੂਪ ਨੂੰ ਯੰਤਰਿਕ ਸਿੱਧਾਂਤ ਵਿਚ ਲਿਆਂਦਾ। ਇਸ ਰਚਨਾ ਵਿਚ ਇਸ ਦਾ ਇਕ ਨਾਮੀ ਸੂਤਰ ਜਿਸ ਨੂੰ ਟੇਲਰ ਸਿੱਧਾਂਤ ਕਹਿੰਦੇ ਹਨ, ਵੀ ਸ਼ਾਮਲ ਹੈ। ਇਸ ਸਿੱਧਾਂਤ ਨੂੰ ਜੋਜ਼ਫ-ਲੂਈ ਲੈਗਰਜੇ ਨੇ ਡਿਫ਼ਰੈਂਸ਼ੀਅਲ ਕੈਲਕੂਲਸ ਦਾ ਬੁਨਿਆਦੀ ਸਿੱਧਾਂਤ ਮੰਨਿਆ।

ਇਸ ਨੇ 'Linear perspective' (1715) ਵਿਚ ਪਰਸ-ਪੈੱਕਟਿਵ ਦੇ ਬੁਨਿਆਦੀ ਸਿੱਧਾਂਤ ਨੂੰ ਅੱਗੇ ਲਿਆਂਦਾ। ਇਸ ਦੀ ਇਸ ਰਚਨਾ ਅਤੇ 'New Principles of linear perspective' ਵਿਚ ਲੁਪਤ ਬਿੰਦੂਆਂ ਦੇ ਸਿੱਧਾਂਤ ਦੀ ਪਹਿਲੀ ਆਮ ਵਿਆਖਿਆ ਸ਼ਾਮਲ ਹੈ।

ਸੰਨ 1712 ਵਿਚ ਇਸ ਨੂੰ ਰਾੱਇਲ ਸੁਸਾਇਟੀ ਲੰਡਨ ਦਾ ਫੈਲੋ ਚੁਣਿਆ ਗਿਆ ਅਤੇ ਇਸੇ ਸਾਲ ਕੈਲਕੂਲਸ ਦੀ ਈਜਾਦ ਦੇ ਸਬੰਧ ਵਿਚ ਨਿਊਟਨ ਅਤੇ ਲਾਈਪਨਿਟਸ਼ ਦੇ ਕਲੇਮਾਂ ਦਾ ਫ਼ੈਸਲਾ ਕਰਨ ਵਾਲੀ ਕਮੇਟੀ ਲਈ ਨਿਯੁਕਤ ਕੀਤਾ ਗਿਆ।

29 ਦਸੰਬਰ, 1731 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 21 : 856; ਐਨ. ਬ੍ਰਿ. ਮਾ. 9 : 851

**ਟੇਲਰ ਮੈਕਸਵੈਲ ਡੈਵਨਪੋਰਟ** : ਇਹ ਅਮਰੀਕਾ ਦਾ ਇਕ ਜਰਨੈਲ ਸੀ ਜਿਸ ਦੀ ਦੂਜੀ ਸੰਸਾਰ ਜੰਗ ਵਿਚ ਸਿਸਲੀ ਅਤੇ ਇਟਲੀ ਵਿਚ ਹੋਈ ਹਵਾਈ ਲੜਾਈ ਦੇ ਦੌਰਾਨ ਅਪਣਾਈ ਗਈ ਯੁੱਧ ਨੀਤੀ ਕਾਰਨ ਬਹੁਤ ਪ੍ਰਸਿੱਧੀ ਹੋਈ। ਇਸ ਦਾ ਜਨਮ 26 ਅਗਸਤ, 1901 ਈ. ਵਿਚ ਹੋਇਆ। ਸੰਨ 1922 ਵਿਚ ਅਮਰੀਕਾ ਦੀ ਸੈਨਿਕ ਅਕਾਦਮੀ ਵਿਚੋਂ ਸਿੱਖਿਆ ਪ੍ਰਾਪਤ ਕੀਤੀ। ਦੂਸਰੀ ਸੰਸਾਰ ਜੰਗ ਦੇ ਸ਼ੁਰੂ ਦੇ ਦਿਨਾਂ ਵਿਚ ਹੀ ਹਵਾਈ ਲੜਾਈ ਵਿਚ ਇਸ ਨੇ ਹਿੱਸਾ ਲਿਆ। ਸੰਨ 1943 ਵਿਚ ਇਹ ਆਪਣੀ ਜਾਨ ਦੀ ਬਾਜ਼ੀ ਲਾ ਕੇ ਰੋਮ ਵਿਚ ਜਰਮਨਾਂ ਦੇ ਗੜ੍ਹ ਵਿਚ ਦਾਖ਼ਲ ਹੋਇਆ ਅਤੇ ਉਥੇ ਇਹ ਇਟਲੀ ਦੇ ਅਧਿਕਾਰੀਆਂ ਨੂੰ ਸ਼ਾਂਤੀ ਸਥਾਪਿਤ ਕਰਨ ਲਈ ਮਿਲਿਆ। ਇਸ ਨੇ 101ਵੀਂ ਹਵਾਈ ਡਿਵੀਜ਼ਨ ਦੀ ਪਹਿਲਾਂ ਨਾਰਮੰਡੀ ਵਿਚ ਅਤੇ ਬਾਅਦ ਵਿਚ ਨੀਦਰਲੈਂਡ ਅਤੇ ਜਰਮਨੀ ਵਿਚ ਕਮਾਨ ਸੰਭਾਲੀ। ਕੋਰੀਆ ਦੀ ਲੜਾਈ ਵਿਚ ਇਸ ਨੇ ਅਮਰੀਕਾ ਦੀ ਅੱਠਵੀਂ ਫ਼ੌਜੀ ਟੁਕੜੀ ਦੀ ਕਮਾਨ ਸੰਭਾਲੀ। ਸੰਨ 1955 ਤੋਂ ਲੈ ਕੇ 1959 ਈ. ਤੱਕ ਇਹ ਆਪਣੇ ਮੁਲਕ ਦੀ ਫ਼ੌਜ ਦਾ ਸਲਾਹਕਾਰ ਚੁਣਿਆ ਗਿਆ। ਰਾਸ਼ਟਰਪਤੀ ਜਾਨਸਨ ਨੇ 1964 ਈ. ਵਿਚ ਇਸ ਨੂੰ ਦੱਖਣੀ ਵੀਅਤਨਾਮ ਵਿਚ ਰਾਜਦੂਤ ਬਣਾ ਕੇ ਭੇਜਿਆ। ਸੰਨ 1966 ਵਿਚ ਇਸ ਨੇ ਅਸਤੀਫ਼ਾ ਦੇ ਦਿੱਤਾ ਪਰ ਇਹ ਰਾਸ਼ਟਰਪਤੀ ਦੇ ਫ਼ੌਜੀ ਸਲਾਹਕਾਰ ਦੇ ਤੌਰ ਤੇ ਕੰਮ ਕਰਦਾ ਰਿਹਾ। ਆਪਣੇ ਤਜਰਬੇ ਪ੍ਰਗਟਾਉਣ ਲਈ ਇਸ ਨੇ ਦੋ ਪੁਸਤਕਾਂ 'ਦਾ ਅਨਸਰਟੇਨ ਟਰੰਪਟ (1960)' ਅਤੇ 'ਰਿਸਪੌਂਸੀਬਿਲਿਟੀ ਐਂਡ ਰਿਸਪੌਂਸ (1967)' ਲਿਖੀਆਂ। ਇਸ ਦੇ ਗੁਣਾਂ ਕਾਰਨ ਇਸਦੇ ਮਿੱਤਰ ਇਸ ਨੂੰ ਬੜੇ ਆਦਰ ਨਾਲ ਵੇਖਦੇ ਹਨ।

ਹ. ਪੁ.—ਐਨ. ਅਮੇ. 26 : 332; ਐਨ. ਬ੍ਰਿ. ਮਾ. 11 : 590

**ਟੇਲਰ, ਲੌਰੈਟ** : ਇਸ ਅਮਰੀਕੀ ਅਦਾਕਾਰਾ ਦਾ ਜਨਮ ਪਹਿਲੀ ਅਪ੍ਰੈਲ, 1884 ਨੂੰ ਨਿਊਯਾਰਕ ਵਿਖੇ ਹੋਇਆ। ਬਚਪਨ ਵਿਚ ਹੀ ਇਸ ਨੇ ਸਟੇਜ ਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਸੀ। ਸੰਨ 1903 ਵਿਚ ਇਹ 'ਹਿਜ਼ ਰਾਈਲਡ ਵਾਈਫ਼' ਨਾਮੀ ਨਾਟਕ ਵਿਚ ਪਹਿਲੀ ਵਾਰ ਮੁੱਖ ਪਾਤਰ ਵਜੋਂ ਸਾਹਮਣੇ ਆਈ। ਇਸੇ ਸਾਲ ਹੀ ਇਸ ਦਾ ਵਿਆਹ ਲੇਖਕ ਚਾਰਲਸ ਏ. ਟੇਲਰ ਨਾਲ ਹੋਇਆ ਅਤੇ ਇਸ ਨੇ ਆਪਣੇ ਪਤੀ ਦੇ ਕਈ ਹਾਸ-ਨਾਟਕਾਂ ਵਿਚ ਕੰਮ ਕੀਤਾ। ਸੰਨ 1910 ਵਿਚ ਉਸ ਤੋਂ ਤਲਾਕ ਲੈਣ ਉਪਰੰਤ 1912 ਵਿਚ ਇਸ ਨੇ ਨਾਟਕਕਾਰ, ਅਦਾਕਾਰ ਅਤੇ ਡਾਇਰੈਕਟਰ ਜੇ. ਹਾਰਟਲੇ ਮੈਨਰਜ਼ ਨਾਲ ਵਿਆਹ ਕਰਵਾਇਆ। ਸੰਨ 1912 ਤੋਂ 1916 ਦੌਰਾਨ ਇਹ 603 ਵਾਰੀ ਬ੍ਰਾਡਵੇ ਵਿਖੇ ਅਤੇ 500 ਵਾਰੀ ਲੰਡਨ ਵਿਖੇ ਸਟੇਜ ਤੇ ਆਈ। ਅਗਲੇ ਸਾਲਾਂ ਵਿਚ ਇਸ ਨੇ 'Humodesque', (1923) ਅਤੇ 'Trelowny of the Wells' (1925) ਵਰਗੇ ਉਘੇ ਨਾਟਕਾਂ ਵਿਚ ਅਤੇ ਆਪਣੇ ਪਤੀ ਦੇ ਨਾਟਕਾਂ ਵਿਚ ਅਦਾਕਾਰੀ ਕੀਤੀ।

ਸੰਨ 1928 ਵਿਚ ਆਪਣੇ ਪਤੀ ਦੀ ਮੌਤ ਉਪਰੰਤ ਟੇਲਰ ਕੁਝ ਸਮੇਂ ਲਈ ਸਟੇਜ ਛੱਡ ਗਈ ਪਰ 1932 ਵਿਚ ਇਹ ਫਿਰ ਅਦਾਕਾਰੀ ਕਰਨ ਲਗ ਪਈ। ਸੁਚੱਜੀ ਅਦਾਕਾਰੀ ਕਾਰਨ ਇਸ ਨੂੰ ਕਈ ਅਵਾਰਡਾਂ ਨਾਲ ਸਨਮਾਨਿਆ ਗਿਆ।

7 ਦਸੰਬਰ, 1946 ਨੂੰ ਨਿਊਯਾਰਕ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੇ. 26 : 300

**ਟੇਲਰਵਿਲ** (Taylorville) : ਇਹ ਸੰਯੁਕਤ ਰਾਜ ਅਮਰੀਕਾ ਦੇ ਕੇਂਦਰੀ ਇਲੀਨਾਇ ਰਾਜ ਦੀ ਕ੍ਰਿਸਚੀਅਨ ਕਾਉਂਟੀ ਵਿਚ ਸਪ੍ਰਿੰਗਫ਼ੀਲਡ ਸ਼ਹਿਰ ਦੇ ਦੱਖਣ-ਪੂਰਬ ਵਿਚ 40 ਕਿ. ਮੀ. ਦੇ ਫ਼ਾਸਲੇ ਤੇ ਸਥਿਤ ਸ਼ਹਿਰ ਹੈ। ਇਥੇ ਕੋਲੇ ਦੀਆਂ ਖਾਣਾਂ ਦੀ ਖੁਦਾਈ, ਕਾਗਜ਼ ਬਣਾਉਣ ਦੇ ਕਾਰਖ਼ਾਨੇ, ਬਸਤਰ ਬਣਾਉਣ ਅਤੇ ਡੰਗਰਾਂ ਦੀ ਖ਼ੁਰਾਕ ਤਿਆਰ ਕਰਨ ਦੇ ਉਦਯੋਗ ਪ੍ਰਫੁੱਲਤ ਹਨ। ਇਹ ਬਸਤੀ 1839 ਵਿਚ ਵਸੀ ਅਤੇ 1882 ਵਿਚ ਇਸ ਨੂੰ ਨਿਗਮਿਤ ਕੀਤਾ ਗਿਆ। ਸ਼ਹਿਰ ਦੇ ਪ੍ਰਬੰਧ ਲਈ ਸਰਕਾਰ ਵਲੋਂ ਇਥੇ ਮੇਅਰ ਦੀ ਕੌਂਸਲ ਬਣਾਈ ਹੋਈ ਹੈ।

ਆਬਾਦੀ—11,386 (1980)

ਹ. ਪੁ.—ਐਨ. ਅਮੇ. 26 : 336

**ਟੇਲਾ** : ਉੱਤਰੀ ਹਾਂਡੂਰਸ ਰਾਜ ਦਾ ਇਕ ਸ਼ਹਿਰ ਹੈ ਜਿਹੜਾ ਹਾਂਡੂਰਾਸ ਖਾੜੀ ਤੋਂ ਕੁਝ ਦੂਰੀ ਤੇ ਟੇਲਾ ਖਾੜੀ ਦੇ ਤਟ ਉੱਤੇ ਵਾਕਿਆ ਹੈ। ਇਥੋਂ ਦਾ ਪੁਰਾਣਾ ਸ਼ਹਿਰ ਟੇਲਾ ਦਰਿਆ ਦੇ ਕੰਢੇ ਉੱਤੇ ਵਸਿਆ ਹੋਇਆ ਹੈ। ਪਹਿਲਾਂ ਪਹਿਲ ਟੇਲਾ ਕੇਲਿਆਂ ਦੇ ਵਪਾਰ ਦੀ ਪ੍ਰਸਿੱਧ ਬੰਦਰਗਾਹ ਦੇ ਤੌਰ ਤੇ ਪ੍ਰਸਿੱਧ ਸੀ ਪਰ ਅੱਜਕੱਲ੍ਹ ਇਥੇ ਨਾਰੀਅਲ ਅਤੇ ਹੋਰ ਦੂਜੇ ਫਲਾਂ ਦਾ ਵੀ ਨਿਰਯਾਤ ਹੁੰਦਾ ਹੈ। ਸਾਬਣ ਬਣਾਉਣ ਦਾ ਉਦਯੋਗ ਵੀ ਕਾਫ਼ੀ ਉੱਨਤ ਹੈ। ਰੇਲਾਂ ਰਾਹੀਂ ਬਹੁਤ ਸਾਰੀਆਂ ਫ਼ਸਲਾਂ ਇਸ ਬੰਦਰਗਾਹ ਦੇ ਪਹੁੰਚਦੀਆਂ ਹਨ। ਇਕ ਹਵਾਈ ਅੱਡਾ ਵੀ ਹੈ। ਰੇਲਾਂ ਅਤੇ ਮਹਾਂਮਾਰਗ ਨਾਲ ਟੇਲਾ ਦੂਜੇ

ਵਪਾਰਕ ਕੇਂਦਰਾਂ ਨਾਲ ਜੁੜਿਆ ਹੋਇਆ ਹੈ।

ਆਬਾਦੀ—71,083 (1983)

15° 44′ ਉ. ਵਿਥ.; 87° 27′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 867

**ਟੇਲਿਮਾਨ, ਸੇਉਰਕ ਫ਼ੀਲਿਪ** : ਜਰਮਨੀ ਦੇ ਇਸ ਸੰਗੀਤਕਾਰ ਦਾ ਜਨਮ 14 ਮਾਰਚ, 1681 ਨੂੰ ਮੈਗਡੀਬਰਗ ਵਿਖੇ ਹੋਇਆ। ਇਸ ਨੇ ਕਈ ਸੰਗੀਤ-ਨਾਟਾਂ, ਭਜਨਾਂ, ਧਾਰਮਿਕ ਗੀਤਾਂ ਅਤੇ ਚੈਂਬਰ-ਸੰਗੀਤ ਦੀ ਰਚਨਾ ਕੀਤੀ। ਇਸ ਨੇ ਸੰਗੀਤ ਦੀ ਕੋਈ ਨਿਯਮਿਤ ਸਿੱਖਿਆ ਪ੍ਰਾਪਤ ਨਹੀਂ ਕੀਤੀ ਸੀ ਸਗੋਂ ਆਪਣੇ ਆਪ ਹੀ



ਸੇਉਰਕ ਫ਼ੀਲਿਪ ਟੇਲਿਮਾਨ

ਅਲਗ ਅਲਗ ਸ਼ੈਲੀਆਂ ਤੇ ਕੰਮ ਕਰਕੇ ਅਤੇ ਉਨ੍ਹਾਂ ਲਈ ਸੰਗੀਤ ਰਚਕੇ ਨਿਪੁੰਨਤਾ ਪ੍ਰਾਪਤ ਕੀਤੀ। ਲਾਈਪਸਿਕ ਯੂਨੀਵਰਸਿਟੀ ਵਿਖੇ ਕਾਨੂੰਨ ਦੀ ਸਿੱਖਿਆ ਲੈਂਦੇ ਹੋਏ ਇਸ ਨੇ ਕਈ ਸੰਗੀਤ ਨਾਟ ਲਿਖੇ। ਸੰਨ 1704 ਵਿਚ ਇਹ ਨਿਊਕਿਰਚੀ (Neukirche) ਦਾ ਪ੍ਰਬੰਧਕ ਬਣਿਆ। ਸੰਨ 1721 ਵਿਚ ਇਹ ਹੈਮਬਰਗ ਦੇ ਪ੍ਰਸਿੱਧ ਸਕੂਲ ਯੋਹਾਨੀਅਮ ਦਾ ਮੁੱਖ ਗਾਇਕ ਅਤੇ ਸ਼ਹਿਰ ਦੇ ਪ੍ਰਮੁੱਖ ਗਿਰਜੇ ਦਾ ਸੰਗੀਤ ਡਾਇਰੈਕਟਰ ਬਣਿਆ। ਪੈਰਿਸ ਵਿਖੇ ਦੇਰ ਤੱਕ ਰਹਿਣ ਕਾਰਨ 1737 ਵਿਚ ਇਹ ਫ਼ਰਾਂਸੀਸੀ ਵਿਚਾਰਾਂ ਅਤੇ ਰੁਚੀਆਂ ਤੋਂ ਬਹੁਤ ਪ੍ਰਭਾਵਿਤ ਹੋਇਆ। ਫਰੈਂਕਫੁਰਟ ਵਿਖੇ ਇਹ ਦੋ ਗਿਰਜਿਆਂ ਦਾ ਸੰਗੀਤ ਡਾਇਰੈਕਟਰ ਬਣਿਆ।

ਇਹ ਲਿਪਸਿਗ ਓਪੇਰਾ ਦਾ ਡਾਇਰੈਕਟਰ ਵੀ ਰਿਹਾ ਅਤੇ ਇਸ ਲਈ ਸੰਗੀਤ ਨਾਟ ਵੀ ਲਿਖੇ। ਆਪਣੇ ਸੰਗੀਤ ਨੂੰ ਪ੍ਰਕਾਸ਼ਿਤ ਕਰਵਾਉਣ ਕਾਰਨ ਇਹ ਜਰਮਨੀ ਤੋਂ ਇਲਾਵਾ ਬਦੇਸ਼ਾਂ ਵਿਚ ਵੀ ਬਹੁਤ ਪ੍ਰਸਿੱਧ ਹੋਇਆ। ਇਸ ਨੇ ਦੋ ਵਾਰ ਵਿਆਹ ਕੀਤਾ। ਆਪਣੀ ਪਹਿਲੀ ਪਤਨੀ ਦੀ ਮੌਤ ਤੋਂ ਬਾਅਦ ਇਸ ਨੇ ਇਕ ਲੰਬੀ ਕਵਿਤਾ ਲਿਖੀ। ਇਹ ਇਕ ਲੇਖਕ ਵੀ ਸੀ। ਇਸ ਦੀਆਂ 1718 ਅਤੇ 1729 ਦੀਆਂ ਸਵੈ-ਜੀਵਨੀਆਂ ਵਧੀਆ ਲਿਖਤਾਂ ਹਨ। ਇਸ ਨੇ 50 ਤੋਂ ਵੀ ਵੱਧ ਸ਼ਾਹਕਾਰ ਰਚੇ ਜਿਨ੍ਹਾਂ ਵਿਚੋਂ 'ਮਿਊਜਿਕ ਦ ਤਾਬਲ' (Music de table) (1733) 'Dergetserc Music Meiser' (1728-29) ਅਤੇ 'Deshar moischc Go Hesdienst' (1725-26) ਕੁਝ ਹਨ।

ਇਸ ਨੇ 50 ਤੋਂ ਵੀ ਵੱਧ ਸੰਗੀਤ ਨਾਟ ਲਿਖੇ, 'Dergeduetige Socratex', 'Der neuomodische Liebhaber Bamon' (1724) ਅਤੇ 'Pimpinone' (1725) ਇਸਦੇ ਕੁਝ ਸੰਗੀਤ ਨਾਟ ਹਨ। ਇਸ ਤੋਂ ਇਲਾਵਾ ਇਸ ਨੇ ਤਕਰੀਬਨ 44 ਰਾਗ ਅੰਤੇ ਕਈ ਧਾਰਮਿਕ ਗੀਤ ਲਿਖੇ ਅਤੇ ਹਰ ਤਰ੍ਹਾਂ ਦਾ ਵਾਦਕ ਅਤੇ ਸਾਜ਼ਾਂ ਵਾਲਾ ਸੰਗੀਤ ਰਚਿਆ।

25 ਜੂਨ, 1767 ਨੂੰ ਹੇਮਬਰਗ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮੈ. 18 : 78; ਐਨ. ਅਮੈ. 26 : 348; ਕੋਲ. ਐਨ. 18 : 221

**ਟੇਵਰਨਰ, ਜਾੱਨ** : ਇਸ ਅੰਗਰੇਜ਼ ਸੰਗੀਤਕਾਰ ਦਾ ਜਨਮ ਸੰਨ 1495 ਦੇ ਲਗਭਗ ਹੋਇਆ। ਕਾਰਡੀਨਲ ਕਾਲਿਜ ਦੇ ਗਿਰਜੇ ਦੀ ਭਜਨ ਮੰਡਲੀ ਦਾ ਮੁਖੀ ਬਣਨ ਲਈ ਸੰਨ 1526 ਵਿਚ ਇਹ ਆੱਕਸਫ਼ੋਰਡ ਗਿਆ। ਧਰਮ-ਵਿਰੋਧੀ ਪੁਸਤਕਾਂ ਨੂੰ ਲੁਕਾਉਣ ਕਾਰਨ ਸੰਨ 1528 ਵਿਚ ਇਸ ਨੂੰ ਕੈਦ ਕੀਤਾ ਗਿਆ। ਟਾਮਸ ਕ੍ਰਾਮਵੈਲ ਦਾ ਏਜੰਟ ਬਣਨ ਲਈ ਸੰਨ 1530 ਵਿਚ ਇਸ ਨੇ ਆੱਕਸਫ਼ੋਰਡ ਛੱਡ ਦਿੱਤਾ ਅਤੇ ਇਸ ਦੇ ਨਾਲ ਹੀ ਸੰਗੀਤ ਵੀ ਤਿਆਗ ਦਿੱਤਾ। ਟੇਵਰਨਰ ਦਾ ਚਰਚ ਸੰਗੀਤ 'ਟਿਊਡਰ ਚਰਚ ਮਿਊਜ਼ਕ' (ਜਿਲਦ I ਤੇ III 1923-24) ਵਿਚ ਛਪਿਆ ਮਿਲਦਾ ਹੈ। ਇਸ ਵਿਚ ਵੱਖ ਵੱਖ ਕਿਸਮ ਦੀਆਂ ਸੰਗੀਤ ਰਚਨਾਵਾਂ ਅਤੇ 28 ਭਜਨ ਸ਼ਾਮਲ ਸਨ।

15 ਅਕਤੂਬਰ, 1545 ਨੂੰ ਲਿੰਕਨਸ਼ਿਰ ਵਿਚ ਬੋਸਟਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਮ. ਬ੍ਰਿ. ਮਾ. 9 : 845; ਚੈਂਬ. ਐਨ. 13 : 471

**ਟੈੱਸਟਿੰਗ ਮਸ਼ੀਨਾਂ** : ਪਦਾਰਥਾਂ ਦਾ ਪਰੀਖਣ ਨਿਮਨ-ਲਿਖਤ ਕਾਰਨਾਂ ਕਰਕੇ ਕੀਤਾ ਜਾਂਦਾ ਹੈ।

1. ਪਦਾਰਥ ਦੀ ਵਧੀਆ ਕਿਸਮ ਸਬੰਧੀ ਨਿਯਮਬੱਧ ਜਾਣਕਾਰੀ ਮੁਹੱਈਆ ਕਰਨਾ।

2. ਪ੍ਰਚੱਲਤ ਪਦਾਰਥਾਂ ਸਬੰਧੀ ਨਵੀਂ ਤੇ ਚੰਗੀ ਜਾਣਕਾਰੀ ਹਾਸਲ ਕਰਨਾ ਜਾਂ ਨਵੇਂ ਪਦਾਰਥਾਂ ਦਾ ਵਿਕਾਸ ਕਰਨਾ।

3. ਮੂਲ ਗੁਣਾਂ ਦੀ ਸ਼ੁਹੀ ਸਹੀ ਮਿਣਤੀ ਕਰਨਾ।

ਟੈੱਸਟ ਪੂਰਨ ਆਕਾਰ ਵਾਲੀ ਸੰਰਚਨਾ, ਭਾਗ ਜਾਂ ਪੁਰਜ਼ੇ, ਸੰਰਚਨਾ ਦੇ ਮਾਡਲਾਂ, ਤਿਆਰ ਹੋਏ ਪੁਰਜ਼ਿਆਂ ਵਿਚੋਂ ਨਮੂਨਾ ਲੈ ਕੇ ਅਤੇ ਕੱਚੇ ਜਾਂ ਤਿਆਰ ਹੋਏ ਮਾਲ ਦੇ ਨਮੂਨਿਆਂ ਉੱਤੇ ਕੀਤੇ ਜਾਂਦੇ ਹਨ। ਪਦਾਰਥ ਜਾਂ ਪੁਰਜ਼ੇ ਦੀ ਟੈੱਸਟ ਉਪਰੰਤ ਉਪਯੋਗਤਾ ਅਨੁਸਾਰ ਇਹ ਟੈੱਸਟ ਵਿਨਾਸ਼ੀ ਜਾਂ ਅਵਿਨਾਸ਼ੀ ਹੁੰਦੇ ਹਨ। ਲੱਗਭਗ ਸਾਰੇ ਹੀ ਸਮਰੱਥਾ ਟੈੱਸਟ ਵਿਨਾਸ਼ੀ ਹਨ, ਕਠੋਰਤਾ ਟੈੱਸਟ ਵਿਨਾਸ਼ੀ ਜਾਂ ਅਵਿਨਾਸ਼ੀ ਕੋਈ ਵੀ ਹੋ ਸਕਦਾ ਹੈ ਅਤੇ ਰੇਡਿਓਗ੍ਰਾਫ਼ੀ ਵਰਗੀ ਕੁਆਲਿਟੀ ਜਾਂ ਤਰਕਪੂਰਨਤਾ ਦਾ ਪਤਾ ਲਗਾਉਣਾ ਅਵਿਨਾਸ਼ੀ ਟੈੱਸਟ ਹੈ।

ਪੂਰਨ ਆਕਾਰ ਵਾਲੀ ਸੰਰਚਨਾ ਦਾ ਟੈੱਸਟ ਕਰਨਾ ਸੰਭਵ ਨਹੀਂ ਹੈ, ਟੈੱਸਟ ਕੇਵਲ ਖ਼ਾਸ ਹਾਲਤਾਂ ਅਧੀਨ ਗੁਣਾਂ ਦੀ ਮਿਣਤੀ ਜਾਂ ਹੋਂਦ ਬਾਰੇ ਦੱਸਦੇ ਹਨ। ਟੈੱਸਟਾਂ ਨੂੰ ਸਹੀ ਮੰਨਣ ਤੋਂ ਪਹਿਲਾਂ ਅਨੇਕਾਂ ਪਹਿਲੂਆਂ ਉੱਤੇ ਵਿਚਾਰ ਕਰਨੀ ਚਾਹੀਦੀ ਹੈ। ਤਣਾਉ-ਸਮਰੱਥਾ ਅਤੇ ਕਠੋਰਤਾ ਟੈੱਸਟ ਕਰਨ ਲਈ ਕਮਰੇ ਦੇ ਤਾਪਮਾਨ ਉੱਤੇ ਟੈੱਸਟ ਕਰਨਾ ਸਮੁਚੇ ਸੰਸਾਰ ਵਿਚ ਪ੍ਰਮਾਣੀਕਰਨ ਕਰ ਦਿੱਤਾ ਗਿਆ ਹੈ, ਜਦੋਂ ਕਿ ਹੋਰ ਕਈ ਯੰਤਰਿਕ ਟੈੱਸਟ ਅਤੇ ਉੱਚ-

ਤਾਪਮਾਨ ਉੱਤੇ ਟੈੱਸਟਾਂ ਦਾ ਪ੍ਰਮਾਣੀਕਰਨ ਨਹੀਂ ਕੀਤਾ ਗਿਆ। ਕੇਵਲ ਟੈੱਸਟ ਤੋਂ ਪ੍ਰਾਪਤ ਹੋਏ ਨਤੀਜਿਆਂ ਦਾ ਸਹੀ ਮਤਲਬ ਕੱਢਣ ਲਈ ਧਿਆਨ ਦਿੱਤਾ ਜਾਂਦਾ ਹੈ। ਟੈੱਸਟਾਂ ਦੇ ਪ੍ਰਮਾਣੀਕਰਨ ਲਈ ਨਿਮਨ ਲਿਖਤ ਸੰਸਥਾਵਾਂ ਸਰਗਰਮ ਹਨ। ਅਮਰੀਕਨ ਸੁਸਾਇਟੀ ਫ਼ਾਰ ਟੈਸਟਿੰਗ ਮੈਟੀਰੀਅਲਜ਼ (ASTM), ਸੁਸਾਇਟੀ ਆਫ਼ ਆਟੋਮੋਟਿਵ ਇੰਜੀਨੀਅਰਜ਼ (SAE) ਅਤੇ ਅਮਰੀਕਨ ਸਟੈਂਡਰਡਜ਼ ਐਸੋਸੀਏਸ਼ਨ (ASA) ਆਦਿ। ਭਾਰਤ ਵਿਚ ਅਜਿਹੀ ਸੰਸਥਾ ਇੰਡੀਅਨ ਸਟੈਂਡਰਡਜ਼ ਆਫ਼ ਇੰਨਸਟੀਚਿਊਟ (ISI) ਹੈ।

ਯੰਤਰਿਕ ਟੈੱਸਟਿੰਗ ਆਮ ਕਰਕੇ ਲੋਡਿੰਗ ਢੰਗ ਨਾਲ ਕੀਤੀ ਜਾਂਦੀ ਹੈ। ਲੋਡਿੰਗ ਕਿਸ ਕਿਸਮ ਦੀ ਕੀਤੀ ਜਾਵੇ ਪ੍ਰੇਰਿਤ ਪ੍ਰਤਿਬਲ ਦੀ ਕਿਸਮ ਅਤੇ ਕਿਸ ਮਿਕਦਾਰ ਵਿਚ ਲੋਡਿੰਗ ਕਰਨੀ ਹੈ ਅਤੇ ਕਿੰਨੀ ਵਾਰੀ ਕਰਨੀ ਹੈ ਆਦਿ ਉੱਤੇ ਨਿਰਭਰ ਕਰਦੀ ਹੈ। ਪ੍ਰਤਿਬਲਾਂ ਦੀਆਂ ਪ੍ਰੇਰਿਤ ਹੋਣ ਵਾਲੀਆਂ ਪ੍ਰਾਇਮਰੀ ਹਾਲਤਾਂ ਤਣਾਉ, ਐਂਠਣ, ਨਪੀੜਨ, ਸਿੱਧਾ ਵਿਰੂਪਣ ਅਤੇ ਝੁਕਾਉ ਹਨ।

**ਟੈੱਸਟਿੰਗ ਮਸ਼ੀਨਾਂ ਦੀਆਂ ਕਿਸਮਾਂ**– ਟੈੱਸਟਿੰਗ ਮਸ਼ੀਨ ਦੇ ਪ੍ਰਮੁੱਖ ਹਿੱਸੇ ਨਮੂਨੇ ਉੱਤੇ ਲੋਡ ਪਾਉਣ ਵਾਲੇ ਅਤੇ ਇਸ ਲੋਡ ਦੀ ਮਿਣਤੀ ਕਰਨ ਵਾਲੇ ਪੁਰਜ਼ੇ ਹੁੰਦੇ ਹਨ। ਹੋਰ ਲੋੜੀਂਦਾ ਉਪਕਰਣ ਨਮੂਨੇ ਨੂੰ ਫੜਨ ਵਾਲਾ ਹੋਲਡਰ, ਗੇਜਾਂ ਅਤੇ ਕਈ ਰੀਕਾਰਡ ਤੇ ਸੰਕੇਤਕ ਆਦਿ ਹਨ। ਮਸ਼ੀਨਾਂ ਨੂੰ ਵਿਸ਼ੇਸ਼ ਕਿਸਮ ਦੇ ਟੈੱਸਟ ਲਈ ਡੀਜ਼ਾਈਨ ਕੀਤਾ ਜਾਂਦਾ ਹੈ। ਤਣਾਉ, ਨਪੀੜਨ ਅਤੇ ਝੁਕਾਉ ਸਬੰਧੀ ਟੈੱਸਟ ਕਰਨ ਵਾਲੀ ਮਸ਼ੀਨ ਨੂੰ ਯੂਨੀਵਰਸਲ ਟੈੱਸਟਿੰਗ ਮਸ਼ੀਨ (UTM) ਕਿਹਾ ਜਾਂਦਾ ਹੈ। ਆਮ ਵਰਤੀਆਂ ਜਾਣ ਵਾਲੀਆਂ ਯੂਨੀਵਰਸਲ ਟੈੱਸਟਿੰਗ ਮਸ਼ੀਨਾਂ ਸਕ੍ਰੂ-ਗਰਾਰੀ ਮਸ਼ੀਨ ਅਤੇ ਜਲ-ਚਾਲਿਤ ਦੋ ਤਰ੍ਹਾਂ ਦੀਆਂ ਹੁੰਦੀਆਂ ਹਨ। ਟੈੱਸਟਿੰਗ ਮਸ਼ੀਨਾਂ ਦੀ ਸਹਾਇਤਾ ਨਾਲ ਪਦਾਰਥਾਂ ਉੱਤੇ ਨਿਮਨ ਲਿਖਤ ਟੈੱਸਟ ਕੀਤਾ ਜਾਂਦੇ ਹਨ।

**ਐਂਠਣ ਟੈੱਸਟ (Torsion Testing)**—ਐਂਠਣ ਟੈੱਸਟ ਵਿਸ਼ੇਸ਼ ਡਿਜ਼ਾਈਨ ਕੀਤੀ ਹੋਈ ਮਸ਼ੀਨ ਵਿਚ ਹੀ ਕੀਤਾ ਜਾਂਦਾ ਹੈ। ਡਰਾਈਵਿੰਗ ਮਕੈਨਿਜ਼ਮ ਨਾਲ ਕਠੋਰ ਪੁੜਾਂ ਵਾਲੇ ਚੱਕ ਨੂੰ ਘੁੰਮਾਇਆ ਜਾਂਦਾ ਹੈ, ਇਸ ਤਰ੍ਹਾਂ ਇਸ ਵਿਚ ਕਸੇ ਹੋਏ ਟੈੱਸਟ ਨਮੂਨੇ ਉੱਤੇ ਐਂਠਣ ਜਾਂ ਟਾੱਰਕ ਕਿਰਿਆ ਕਰਦੀ ਹੈ ਜਿਹੜੀ ਇਸ ਦੇ ਦੂਜੇ ਸਿਰੇ ਉੱਤੇ ਲੱਗੇ ਅਜਿਹੇ ਹੀ ਚੱਕ ਤੱਕ ਜਾਂਦੀ ਹੈ, ਜਿਹੜਾ ਕਿ ਐਂਠਣ ਸੰਕੇਤਕ ਨੂੰ ਘੁੰਮਾਉਂਦਾ ਹੈ। ਜਿੰਨੀ ਵੱਧ ਤੋਂ ਵੱਧ ਐਂਠਣ ਟੈੱਸਟ ਨਮੂਨਾ ਸਹਿਨ ਕਰ ਸਕਦਾ ਹੈ ਸੰਕੇਤਕ ਰਾਹੀਂ ਸਕੇਲ ਤੋਂ ਪੜ੍ਹ ਲਈ ਜਾਂਦੀ ਹੈ।

**ਕਠੋਰਤਾ ਟੈੱਸਟ**—ਧਾਤਾਂ ਦੀ ਕਠੋਰਤਾ ਟੈੱਸਟ ਕਰਨ ਲਈ ਕਈ ਢੰਗ ਵਰਤੇ ਜਾਂਦੇ ਹਨ, ਕੋਈ ਵੀ ਅਜਿਹਾ ਢੰਗ ਨਹੀਂ ਜਿਹੜਾ ਸਾਰੇ ਹੀ ਪਦਾਰਥਾਂ ਲਈ ਠੀਕ ਹੋਵੇ। ਧਾਤਾਂ ਦੀ ਕਠੋਰਤਾ ਟੈੱਸਟ ਕਰਨ ਲਈ ਨਿਮਨਲਿਖਤ ਮਸ਼ੀਨਾਂ ਦੀ ਵਰਤੋਂ ਆਮ ਕਰਕੇ ਕੀਤੀ ਜਾਂਦੀ ਹੈ ਜਿਵੇਂ ਕਿ ਬ੍ਰਿਨਲ, ਰਾੱਕਵੈੱਲ, ਰਾੱਕਵੈੱਲ-ਸੁਪਰਫ਼ੀਸ਼ੀਅਲ, ਸੋਰੇ-ਸੈਕਲੋਰੋਸਕੋਪ ਅਤੇ ਵਿਕਰਜ਼ ਮਸ਼ੀਨਾਂ ਆਦਿ।

ਬ੍ਰਿਨਲ ਟੈੱਸਟ ਵਿਚ ਖ਼ਾਸ ਸਾਈਜ਼ ਦੀ ਕਠੋਰ ਸਟੀਲ ਦੀ ਗੋਲੀ ਨੂੰ ਵਿਸ਼ੇਸ਼ ਲੋਡ ਅਧੀਨ ਦਬਾਉ ਪਾ ਕੇ ਟੈੱਸਟ ਨਮੂਨੇ ਵਿਚ ਖਭੋਇਆ ਜਾਂਦਾ ਹੈ। ਬ੍ਰਿਨਲ ਕਠੋਰਤਾ ਨੰਬਰ (Brinell Hardness number) ਟੈੱਸਟ ਨਮੂਨੇ ਉੱਤੇ ਪਏ ਟੋਏ ਜਾਂ ਡੂੰਘ ਦੇ ਆਕਾਰ ਉੱਤੇ ਨਿਰਭਰ ਕਰਦਾ ਹੈ, ਜਿਹੜਾ ਲੋਡ ਹਟਾ ਲੈਣ ਉਪਰੰਤ ਵੀ ਪਿਆ ਰਹਿੰਦਾ ਹੈ।

ਰਾੱਕਵੈੱਲ ਟੈੱਸਟ ਵੀ ਬ੍ਰਿਨਲ ਟੈੱਸਟ ਵਰਗਾ ਹੀ ਹੈ ਪਰੰਤੂ ਇਸ ਵਿਚ ਇਨਡੈਂਟਰ ਜਾਂ ਡੂੰਘ ਪਾਉਣ ਵਾਲਾ ਸਾਧਨ ਛੋਟਾ ਅਤੇ ਲੋਡ ਘੱਟ ਹੁੰਦਾ ਹੈ ਅਤੇ ਸਿੱਧੇ ਤੌਰ ਤੇ ਪੜ੍ਹਿਆ ਜਾਂਦਾ ਹੈ। ਇਸ ਤਰ੍ਹਾਂ ਟੈੱਸਟ ਜਲਦੀ ਤੇ ਪਰਿਵਰਤਨਸ਼ੀਲਤਾ ਵਾਲਾ ਹੋ ਜਾਂਦਾ ਹੈ ਜਿਸ ਕਰਕੇ ਉਦਯੋਗਿਕ ਕੰਮਾਂ ਵਿਚ ਰਾੱਕਵੈੱਲ ਟੈੱਸਟ ਦੀ ਵਧੇਰੇ ਵਰਤੋਂ ਕੀਤੀ ਜਾਂਦੀ ਹੈ। ਟੈੱਸਟ ਪਦਾਰਥ ਦੀ ਕਠੋਰਤਾ ਦੇ ਅਧਾਰ ਉੱਤੇ ਅਨੇਕਾਂ ਪ੍ਰਕਾਰ ਦੀਆਂ ਸਕੇਲਾਂ, ਲੋਡ ਅਤੇ ਇਨਡੈਂਟਰਾਂ ਦੀ ਵਰਤੋਂ ਕੀਤੀ ਜਾਂਦੀ ਹੈ। ਹਰ ਇਕ ਜੁੱਟ ਨੂੰ ਵੱਖਰੇ ਕੋਡ ਅੱਖਰ ਨਾਲ ਦਰਸਾਇਆ ਜਾਂਦਾ ਹੈ ਜਿਵੇਂ ਰਾੱਕਵੈੱਲ B ਜਾਂ ਰਾੱਕਵੈੱਲ A ਸਟੀਲ ਦੀ ਗੋਲੀਆਂ ਜਾਂ ਹੀਰਾ-ਕੋਨ ਨੂੰ ਬਤੌਰ ਇਨਡੈਂਟਰ ਦੇ ਵਰਤਿਆ ਜਾਂਦਾ ਹੈ। ਰਾੱਕਵੈਲ-ਸੁਪਰਫ਼ੀਸ਼ੀਅਲ ਟੈੱਸਟ ਮਸ਼ੀਨਾਂ ਵਿਚ ਹੋਰ ਵੀ ਘੱਟ ਲੋਡ ਵਰਤੇ ਜਾਂਦੇ ਹਨ ਅਤੇ ਪਤਲੀਆਂ ਤਹਿਆਂ ਦੀ ਕਠੋਰਤਾ ਟੈੱਸਟ ਕੀਤੀ ਜਾਂਦੀ ਹੈ, ਜਿੱਥੇ ਲੋੜੀਂਦੀ ਕਠੋਰਤਾ ਦਾ ਹੋਣਾ ਲਾਜ਼ਮੀ ਹੋਵੇ।

ਸਿੱਧਾਂਤਕ ਪੱਖੋਂ ਵਿਕਰਜ਼ ਮਸ਼ੀਨਾਂ ਵੀ ਬ੍ਰਿਨਲ ਮਸ਼ੀਨਾਂ ਵਾਲੇ ਸਿੱਧਾਂਤ ਉੱਤੇ ਹੀ ਕੰਮ ਕਰਦੀਆਂ ਹਨ, ਜਿਸ ਵਿਚ ਡੂੰਘ ਪਾਇਆ ਤੇ ਮਿਣਿਆ ਜਾਂਦਾ ਹੈ। ਇਸ ਦਾ ਇਨਡੈਂਟਰ ਵਰਗਾਕਾਰ ਅਧਾਰ ਵਾਲਾ ਹੀਰਾ-ਪਿਰਾਮਿਡ ਹੁੰਦਾ ਹੈ। ਇਸ ਦਾ ਇਹ ਲਾਭ ਹੈ ਕਿ ਇਸ ਰਾਹੀਂ ਪਾਏ ਗਏ ਡੂੰਘ ਦੀ ਮਿਣਤੀ ਕਰਨੀ ਬ੍ਰਿਨਲ ਢੰਗ ਨਾਲੋਂ ਆਸਾਨ ਹੈ।

ਸੋਰੇ-ਸੈਕਲੋਰੋਸਕੋਪ ਇਕ ਗਤੀਸ਼ੀਲ ਟੈੱਸਟ ਹੈ, ਜਿਹੜਾ 25.4 ਸੈਂ. ਮੀ. ਦੀ ਦੂਰੀ ਤੋਂ ਟੈੱਸਟ ਨਮੂਨੇ ਉੱਤੇ ਟਕਰਾ ਕੇ ਸ਼ੀਸ਼ੇ ਦੀ ਟਿਊਬ ਦੇ ਵਿਚਕਾਰ ਜਿਸ ਉਚਾਈ ਤੱਕ ਛੋਟਾ ਜਿਹਾ ਤਿੱਖੇ ਸਿਰੇ ਵਾਲਾ ਹਥੌੜਾ ਉਭਰਦਾ ਹੈ, ਉੱਤੇ ਨਿਰਭਰ ਕਰਦਾ ਹੈ। ਸੈਕਲੋਰੋਸਕੋਪ ਕਠੋਰਤਾ ਨੰਬਰ ਦੀ ਕੇਵਲ ਇਕੋ ਜਿਹੇ ਪਦਾਰਥਾਂ ਉੱਤੇ ਤੁਲਨਾ ਕੀਤੀ ਜਾਂਦੀ ਹੈ।

**ਟਕਰਾਉ ਟੈੱਸਟ (Impact Test)**—ਟਕਰਾਉ ਟੈੱਸਟ, ਟੈੱਸਟ ਨਮੂਨੇ ਉੱਤੇ ਵਜੀ ਧੱਕ ਉੱਤੇ ਨਿਰਭਰ ਕਰਦਾ ਹੈ। ਚਾਰਪੀ (Charpy) ਅਤੇ ਇਜ਼ੋਦ (Izod) ਟੈੱਸਟਾਂ ਦੀ ਵਰਤੋਂ ਆਮ ਕੀਤੀ ਜਾਂਦੀ ਹੈ ਜਿਹੜੇ ਹਿੱਲ ਰਹੇ ਡੋਲਕ ਉੱਤੇ ਆਧਾਰਿਤ ਹਨ। ਆਮ ਕਰਕੇ ਛੋਟੇ ਜਿਹੇ ਦੰਦੇ ਜਾਂ ਕਾਟ ਵਾਲਾ ਟੈੱਸਟ ਨਮੂਨਾ ਵਰਤਿਆ ਜਾਂਦਾ ਹੈ। ਚਾਰਪੀ ਵਿਚ ਟੈੱਸਟ ਨਮੂਨੇ ਨੂੰ ਸਾਧਾਰਣ ਬੀਮ ਦੇ ਤੌਰ ਤੇ ਤੋੜਿਆ ਜਾਂਦਾ ਹੈ ਜਦੋਂ ਕਿ ਇਜ਼ੋਦ ਟੈੱਸਟ ਵਿਚ ਕੈਂਟੀਲੀਵਰ ਦੇ ਤੌਰ ਤੇ ਰੱਖਿਆ ਜਾਂਦਾ ਹੈ।

**ਖੀਣਤਾ ਟੈੱਸਟ**—ਖੀਣਤਾ ਟੈੱਸਟ ਵਿਚ ਵਾਰ ਵਾਰ ਜਾਂ ਉਲਟੇ ਰੁਖ ਪ੍ਰਤਿਬਲਾਂ ਦੇ ਸਿਲਸਿਲੇ ਦੀ ਕਿਸਮ ਪੈਦਾ ਹੋਣ ਵਾਲੇ ਪ੍ਰਤਿਬਲ ਦੀ ਕਿਸਮ ਦੇ ਅਧਾਰ ਉੱਤੇ ਪਰਖੀ ਜਾਂਦੀ ਹੈ ਭਾਵ ਧੁਰੇਈ ਸਿਲਸਿਲੇ, ਵਲਵੇਂ ਸਿਲਸਿਲੇ ਜਾਂ ਐਂਠਣ ਵਿਰੂਪਣ ਸਿਲਸਿਲੇ ਵਾਲੀਆਂ ਮਸ਼ੀਨਾਂ ਪਾਏ ਜਾਣ ਵਾਲੇ ਲੋਡ ਦੇ ਢੰਗ ਅਤੇ ਇਸ ਦੀ ਮਿਣਤੀ ਦੇ ਸਾਧਨਾਂ ਤੋਂ ਇਲਾਵਾ, ਇਨ੍ਹਾਂ ਮਸ਼ੀਨਾਂ ਨਾਲ ਇਕ ਸਿਲਸਿਲਿਆਂ ਦੀ ਮਿਣਤੀ ਕਰਨ ਵਾਲਾ ਇਕ ਕਾਊਂਟਰ ਲਗਾ ਹੁੰਦਾ ਹੈ, ਜਿਹੜਾ ਟੈੱਸਟ ਨਮੂਨੇ ਦੇ ਟੁੱਟਣ ਉਪਰੰਤ ਆਪਣੇ ਆਪ ਰੁਕ ਜਾਂਦਾ ਹੈ।

**ਸਰਕਣ ਅਤੇ ਪ੍ਰਤਿਬਲ ਫਟਣ ਟੈੱਸਟ (Creep and stess-Rupture Testing)**—ਉੱਚ ਤਾਪਮਾਨ ਉੱਤੇ ਧਾਤਾਂ ਦੇ ਸਰਕਣ ਟੈੱਸਟ ਸਮੇਂ ਟੈੱਸਟ ਨਮੂਨੇ ਨੂੰ ਬਿਜਲਈ ਭੱਠੀ ਵਿਚ ਰੱਖਿਆ ਜਾਂਦਾ ਹੈ ਅਤੇ ਸਿੱਧੇ ਤੌਰ ਤੇ ਭਾਰ ਪਾਇਆ ਜਾਂਦਾ ਹੈ ਜਾਂ ਫਿਰ ਲੀਵਰਾਂ ਰਾਹੀਂ ਭਾਰ ਪਾਇਆ ਜਾਂਦਾ ਹੈ। ਸਰਕਣ ਜਾਂ ਲੰਬਾਈ ਵਿਚਲੇ ਆਏ ਵਾਧੇ ਨੂੰ ਵੱਖ ਵੱਖ ਤਾਪਮਾਨਾਂ ਉੱਤੇ ਸਮੇਂ ਦੇ ਨਾਲ ਨਾਲ ਦਰਜ ਕਰ ਲਿਆ ਜਾਂਦਾ ਹੈ। ਪ੍ਰਤਿਬਲ ਫਟਣ ਟੈੱਸਟ ਦੇ

ਦੌਰਾਨ ਲੋਡ ਇਸ ਹਿਸਾਬ ਨਾਲ ਪਾਇਆ ਜਾਂਦਾ ਹੈ ਕਿ ਟੈੱਸਟ ਨਮੂਨਾ ਕੁਝ ਮਿੰਟਾਂ ਤੋਂ ਲੈ ਕੇ ਘਟੋ ਘੱਟ 1,000 ਤੋਂ 1,500 ਘੰਟਿਆਂ ਦੇ ਅੰਦਰ ਟੁੱਟ ਜਾਵੇ।

**ਨਪੀੜਨ ਟੈੱਸਟ (Compression Test)**—ਇਹ ਪ੍ਰਮੁੱਖ ਯੰਤਰਿਕ ਟੈੱਸਟਾਂ ਵਿਚੋਂ ਇਕ ਹੈ। ਆਮ ਤੌਰ ਤੇ ਇਕ ਘਣ, ਪ੍ਰਿਜ਼ਮ ਜਾਂ ਸਿਲਿੰਡਰ ਵਰਗੇ ਆਕਾਰ ਵਾਲੇ ਟੈੱਸਟ ਨਮੂਨੇ ਨੂੰ ਨਪੀੜਨ ਟੈੱਸਟ ਮਸ਼ੀਨ ਦੇ ਫੱਟਿਆਂ ਜਾਂ ਪਲੇਟਨਾਂ (Platens) ਵਿਚਕਾਰ ਨਪੀੜਿਆ ਜਾਂਦਾ ਹੈ। ਨਰਮ ਲੋਹੇ ਵਰਗੇ ਖਿਚੀਣਯੋਗ ਪਦਾਰਥ ਖ਼ਾਸ ਸੀਮਾਂ ਤੱਕ ਲਚਕੀਲੇ ਤੌਰ ਤੇ ਵਿਰੂਪਣ ਕਰਦੇ ਹਨ, ਇਸ ਤੋਂ ਮਗਰੋਂ ਪਲਾਸਟਿਕ ਵਿਰੂਪਣ ਹੁੰਦਾ ਹੈ। ਹੁਣ ਜੇਕਰ ਧਾਤ ਖਿਚੀਣਯੋਗ ਹੋਵੇ ਤਾਂ ਟੈੱਸਟ ਨਮੂਨਾ ਪੂਰਨ ਤੌਰ ਤੇ ਵਧੇਰੇ ਭਾਰ ਪੈਣ ਨਾਲ ਪੱਧਰਾ ਹੋ ਜਾਵੇਗਾ।

ਚਟਾਨ, ਇੱਟ, ਦੇਗੀ ਲੋਹੇ ਅਤੇ ਕੰਕਰੀਟ ਵਰਗੇ ਭੁੱਟਣਸ਼ੀਲ ਪਦਾਰਥ ਟੁੱਟ ਜਾਂਦੇ ਹਨ ਭਾਵੇਂ ਉਨ੍ਹਾਂ ਦੀ ਨਪੀੜਨ ਸਮੱਰਥਾ ਕਾਫ਼ੀ ਹੁੰਦੀ ਹੈ। ਕੰਕਰੀਟ ਦੀ ਕੁਟਣ ਸਮੱਰਥਾ (Crusting Strength) ਇਕ ਘਣ ਨੂੰ ਭੰਨ ਕੇ ਪ੍ਰਾਪਤ ਕੀਤੀ ਜਾਂਦੀ ਹੈ, ਜਿਸ ਨੂੰ ਘਣ ਸਮਰੱਥਾ (Cube Strength) ਕਹਿੰਦੇ ਹਨ ਜਿਹੜੀ ਕਿ 465 ਕਿ. ਗ੍ਰਾਮ ਪ੍ਰਤੀ ਵਰਗ ਸੈਂ. ਮੀ. ਦੇ ਲਗਭਗ ਜਾਂ ਇਸ ਤੋਂ ਵੱਧ ਹੋ ਸਕਦੀ ਹੈ।

**ਟੱਕ ਟਕਰਾਉ ਟੈੱਸਟ (Notch Impact Test)**—ਇਹ ਟੈੱਸਟ ਅਨੇਕਾਂ ਰੂਪਾਂ ਵਿਚ ਕੀਤਾ ਜਾਂਦਾ ਹੈ। ਇਨ੍ਹਾਂ ਵਿਚੋਂ ਇਕ ਨੂੰ ਚਾਰਪੀ ਵੀ-ਟੱਕ ਟਕਰਾਉ ਟੈੱਸਟ ਜਾਂ ਚਾਰਪੀ V- ਨੌਚ ਇਮਪੈਕਟ ਟੈੱਸਟ (Charpy V-notch impact Test) ਕਿਹਾ ਜਾਂਦਾ ਹੈ। ਸਾਰੇ ਟੱਕ ਟਕਰਾਉ ਟੈੱਸਟ ਲਗਭਗ ਇਕੋ ਜਿਹੇ ਹੀ ਹੁੰਦੇ ਹਨ। ਟੈੱਸਟ ਨਮੂਨਾ ਇਕ ਸਾਧਾਰਣ ਬੀਮ ਵਰਗਾ ਲਿਆ ਜਾਂਦਾ ਹੈ ਜਿਹੜਾ ਲਗਭਗ 50 ਮਿ. ਮੀ. ਲੰਬਾ ਅਤੇ 10 ਮਿ. ਮੀ. × 10 ਮਿ. ਮੀ. ਕ੍ਰਾਸ ਸੈਕਸ਼ਨ ਵਾਲਾ ਹੁੰਦਾ ਹੈ ਜਿਸ ਦੇ ਸਿਰੇ ਉੱਤੇ ਇਕ 2 ਮਿ. ਮੀ. ਡੂੰਘਾ ਕੱਟ 45° ਵਾਲੀ 'V' ਵਰਗਾ ਹੁੰਦਾ ਹੈ, ਜਿਹੜਾ ਕਿ ਤੇਜੀ ਨਾਲ ਟੈੱਸਟ ਨਮੂਨੇ ਉੱਤੇ ਵੱਜੀ ਸੱਟ ਨਾਲ ਟੁੱਟ ਜਾਂਦਾ ਹੈ। ਇਕ ਟੁੱਟ ਦੇ ਦੌਰਾਨ ਟੈੱਸਟ ਨਮੂਨੇ ਦੁਆਰਾ ਧਾਰਨ ਕੀਤੀ ਗਈ ਊਰਜਾ ਨੂੰ ਮਿਣ ਲਿਆ ਜਾਂਦਾ ਹੈ। ਵੈਲਡ ਕੀਤੀਆਂ ਗਈਆਂ ਸੰਰਚਨਾਵਾਂ ਅਤੇ ਘੱਟ ਤਾਪਮਾਨ ਉੱਤੇ ਕੰਮ ਕਰਨ ਵਾਲੀਆਂ ਵਸਤਾਂ ਲਈ ਸਟੀਲ ਦਾ ਟੱਕ ਟਕਰਾਉ ਟੈੱਸਟ ਕਰਨਾ ਅਤਿ ਜ਼ਰੂਰੀ ਮੰਨਿਆ ਜਾਂਦਾ ਹੈ।

**ਤਣਾਉ ਟੈੱਸਟ ਅਤੇ ਵਿਰੂਪਣ ਬਿੰਦੂ (Tensile Test and Yield Point)** – ਤਣਾਉ ਟੈੱਸਟ ਮਿਆਰੀਕ੍ਰਿਤ ਆਕਾਰ ਵਾਲੇ ਟੈੱਸਟ ਪਦਾਰਥ ਦੇ ਪ੍ਰਿਜ਼ਮੀ ਜਾਂ ਸਿਲਿੰਡਰੀਕਲ ਟੁਕੜੇ ਉੱਤੇ ਕੀਤਾ ਜਾਂਦਾ ਹੈ। ਇਸ ਟੈੱਸਟ ਨਮੂਨੇ ਦੇ ਦੋਵੇਂ ਸਿਰੇ ਮਸ਼ੀਨ ਵਿਚ ਫੜਕੇ ਇਸ ਉੱਤੇ ਤਣਾਉ ਬਲ ਪਾਇਆ ਜਾਂਦਾ ਹੈ। ਇਹ ਬਲ ਸਿਫ਼ਰ ਤੋਂ ਲੈ ਕੇ ਉਚਤਮ ਸੀਮਾਂ ਤੱਕ ਹੌਲੀ ਹੌਲੀ ਜਾਂ ਫਿਰ ਖ਼ਾਸ ਹਾਲਤਾਂ ਵਿਚ ਇਕ ਦਮ ਵਧਾਇਆ ਜਾਂਦਾ ਹੈ। ਇਸ ਤਰ੍ਹਾਂ ਟੈੱਸਟ ਨਮੂਨੇ ਦੀ ਲੰਬਾਈ ਵਿਚਲੇ ਹੋਏ ਵਾਧੇ ਨੂੰ ਬਲ (ਲੋਡ) ਦੇ ਨਾਲ ਪਲਾਟ ਕਰਕੇ ਗ੍ਰਾਫ਼ ਖਿਚਿਆ ਜਾਂਦਾ ਹੈ।

ਇਸ ਤਣਾਉ ਟੈੱਸਟ ਦੀ ਵਰਤੋਂ ਨਰਮ ਸਟੀਲ ਜਾਂ ਕਾਰਬਨ ਦੀ ਦਰਮਿਆਨੀ ਮਾਤਰਾ ਵਾਲੀ ਸਟੀਲ ਨੂੰ ਛੱਡ ਕੇ ਲਗਭਗ ਬਾਕੀ ਸਾਰੀਆਂ ਧਾਤਾਂ ਲਈ ਕੀਤੀ ਜਾਂਦੀ ਹੈ। ਪਦਾਰਥ ਦੀ ਲੋਡ-ਵਿਸਤਾਰ ਵਿਚ ਇਕ ਅਨੋਖਾਪਣ ਵੇਖਣ ਨੂੰ ਮਿਲਦਾ ਹੈ। ਅਨੁਪਾਤੀ ਸੀਮਾ (Limit of Proportionality) ਤੋਂ ਇਕ ਦਮ ਬਾਅਦ ਥੋੜ੍ਹਾ ਜਿਹਾ ਪਲਾਸਟਿਕ ਵਿਰੂਪਣ ਹੋ ਜਾਂਦਾ ਹੈ ਤੇ ਪਦਾਰਥ ਦਾ ਵਿਰੂਪਣ (Yield) ਹੋ ਜਾਂਦਾ ਹੈ ਭਾਵ ਸਥਿਰ ਲੋਡ ਉੱਤੇ ਵੀ ਇਸ ਦਾ ਇਕਦਮ ਵਿਰੂਪਣ ਹੋ ਜਾਂਦਾ ਹੈ। ਕਈ ਵਾਰੀ ਤਾਂ ਲੋਡ ਵਿਚ ਥੋੜ੍ਹੀ ਕਮੀ ਆਉਣਾ ਵੀ ਵੇਖਿਆ ਗਿਆ ਹੈ। ਇਹ ਬਿੰਦੂ - ਜਿਸ ਉੱਤੇ ਵਿਰੂਪਣ ਹੁੰਦਾ ਹੈ ਨੂੰ ਵਿਰੂਪਣ ਬਿੰਦੂ (Yield Point) ਕਿਹਾ ਜਾਂਦਾ ਹੈ। ਵਿਰੂਪਣ ਤੋਂ ਬਾਅਦ ਪਦਾਰਥ ਸਖ਼ਤ ਹੋਣਾ ਸ਼ੁਰੂ ਹੋ ਜਾਂਦਾ ਹੈ। ਇਸ ਤਰ੍ਹਾਂ ਵਿਰੂਪਣ ਬਿੰਦੂ ਪਦਾਰਥਾਂ ਦਾ ਇਕ ਮਹੱਤਵਪੂਰਨ ਗੁਣ ਹੈ ਜਿਸ ਤੋਂ ਪ੍ਰਤਿਬਲ ਸੀਮਾ ਦਾ ਪਤਾ ਲਗਦਾ ਹੈ ਜਿਥੋਂ ਪਦਾਰਥ ਦਾ ਵਿਰੂਪਣ ਹੋਣਾ ਸ਼ੁਰੂ ਹੁੰਦਾ ਹੈ।

ਹ. ਪੁ.- ਐਨ. ਅਮੈ. 26 :454; ਐਨ. ਬ੍ਰਿ. 14 : 1067

**ਟੈਸ਼ਨਰ, ਰਿਚਰਡ** : ਚੈਕ ਗਣਰਾਜ ਦੇ ਇਸ ਕਠ-ਪੁਤਲੀਆਂ ਦੇ ਖਿਡਾਰੀ ਦਾ ਜਨਮ 22 ਮਾਰਚ, 1879 ਨੂੰ ਕਾਰਲਜ਼ਬਾਦ (ਹੁਣ ਕਾਰਲੋਵੀ) ਵਿਖੇ ਹੋਇਆ। ਇਸਨੇ ਪੱਛਮੀ ਕਠਪੁਤਲੀ ਥੀਏਟਰ ਲਈ ਜਾਵਾ ਕਠਪੁਤਲੀ ਥੀਏਟਰ ਦੀਆਂ ਕਲਾਤਮਕ ਭਾਵਨਾਵਾਂ ਨੂੰ ਉੱਨਤ ਕੀਤਾ।

ਪ੍ਰਾਗਾ ਵਿਖੇ ਕਲਾਕਾਰੀ ਸਿਖਣ ਉਪਰੰਤ ਇਸਨੇ 1906 ਵਿਚ ਇਥੇ ਹੀ ਆਪਣੀ ਕਠਪੁਤਲੀ ਕੰਪਨੀ ਦੀ ਸਥਾਪਨਾ ਕੀਤੀ। ਪੰਜ



ਰਿਚਰਡ ਟੈਸ਼ਨਰ

ਸਾਲ ਬਾਅਦ ਨੀਦਰਲੈਂਡ ਦੀ ਯਾਤਰਾ ਕਰਦੇ ਹੋਏ ਇਸ ਨੂੰ ਛੜੀ/ਸੋਟੀ ਕਠਪੁਤਲੀ ਵਿਚ ਦਿਲਚਸਪੀ ਹੋ ਗਈ। ਕਠਪੁਤਲੀਆਂ ਦੀ ਇਹ ਵੰਨਗੀ ਵਲੰਦੇਜ਼ੀਆਂ ਨੇ ਜਾਵਾ ਤੋਂ ਲਿਆਂਦੀ ਸੀ। ਵੀਆਨਾ ਆਉਣ ਤੇ ਇਸਨੇ ਇਥੇ ਛੋਟਾ ਜਿਹਾ ਛੜੀ ਕਠਪੁਤਲੀ ਥੀਏਟਰ ਖੋਲ੍ਹਿਆ। ਇਸ ਨਾਚ ਵਿਚ ਕਠਪੁਤਲੀਆਂ ਨੂੰ ਇਕ ਕੇਂਦਰੀ ਛੜੀ ਕੰਟਰੋਲ ਕਰਦੀ ਹੈ ਅਤੇ ਹੱਥਾਂ ਅਤੇ ਲੱਤਾਂ ਨੂੰ ਚੰਗੀ ਤਰ੍ਹਾਂ ਹਿਲਾਉਣ ਲਈ ਅੰਦਰੂਨੀ ਤੌਰ ਤੇ ਕਈ ਰੱਸੀਆਂ ਬੰਨ੍ਹੀਆਂ ਹੁੰਦੀਆਂ ਹਨ।

ਟੈਸ਼ਨਰ ਦੇ ਖੇਡ ਰੌਸ਼ਨੀ, ਆਵਾਜ਼ ਅਤੇ ਚੁਪ-ਸਾਂਗ ਦਾ ਕਾਲਪਨਿਕ ਮੇਲ ਸਨ। ਸੰਨ 1933 ਵਿਚ ਇਸਨੇ ਪਿਆਨੋ ਵਜਾਉਂਦੇ ਹੋਏ ਇਕ ਜੋਕਰ ਪਿੱਛੇ ਖਿੰਡਰੇ ਰੰਗਾਂ ਅਤੇ ਸ਼ਕਲਾਂ ਨੂੰ ਦਿਖਾਉਣ ਦਾ ਇਕ ਅਨੋਖਾ ਤਜਰਬਾ ਕੀਤਾ।

ਇਸਨੇ ਸਾਰੇ ਯੂਰਪ ਅਤੇ ਸੰਯੁਕਤ ਰਾਜ ਦੇ ਕਠਪੁਤਲੀ ਥੀਏਟਰ ਨੂੰ ਬਹੁਤ ਪ੍ਰਭਾਵਿਤ ਕੀਤਾ। 4 ਜੁਲਾਈ, 1984 ਨੂੰ ਵੀਆਨਾ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 9 :906

**ਟੈਸਨਿਸ** : ਵੇਖੋ, ਜਣਨ ਸਿਸਟਮ

**ਟੈਸ਼ੀਓ ਪਰਬਤ ਲੜੀ** : (Teshio-Sammyaku) ਜਾਪਾਨ ਵਿਚ ਹਾਕੀਡੋ ਦੇ ਉੱਤਰ-ਪੱਛਮ ਵੱਲ ਪਰਬਤ-ਲੜੀ ਹੈ ਜਿਹੜੀ ਕਿ ਸੋਮਾ-ਮਿਸਾਕੀ ਤੋਂ ਲਗਭਗ 200 ਕਿ. ਮੀ. ਦੱਖਣ ਵੱਲ ਅਤੇ ਇਸ਼ੀਕਾਰੀ ਗਾਵਾ ਦੇ ਦੱਰੇ ਤੋਂ ਪਾਰ ਯੂਬਾਰੀ ਪਰਬਤ ਲੜੀ (Yubari-Sammyaku) ਵੱਲ ਫੈਲੀ ਹੋਈ ਹੈ। ਪੂਰਬ ਵੱਲ ਇਹ ਪਹਾੜ ਚਾਕਮਈ ਅਤੇ ਪੱਛਮ ਵੱਲ ਕੋਲੇ ਵਾਲੀਆਂ ਚਟਾਨਾਂ ਦੇ ਬਣੇ ਹੋਏ ਹਨ। ਇਹ ਦੋਵੇਂ ਕਿਸਮਾਂ ਦੀਆਂ ਚਟਾਨਾਂ ਉੱਤਰ ਤੋਂ ਦੱਖਣ ਵਾਲੇ ਪਾਸੇ ਨੂੰ ਖੰਡਾਂ ਵਿਚ ਵੰਡੀਆਂ ਹੋਈਆਂ ਹਨ। ਇਸ ਪਰਬਤ ਲੜੀ ਦੇ ਅੰਦਰਲੇ ਪਾਸੇ ਸਮਾਨਾਂਤਰ ਟੀਸੀਆਂ ਅਤੇ ਵਾਦੀਆਂ ਹਨ। ਇਨ੍ਹਾਂ ਵਿਚੋਂ ਸਭ ਤੋਂ ਉੱਚੀਆਂ ਚੋਟੀਆਂ ਦੀ ਉਚਾਈ 1,032 ਮੀ. ਤੀਕ ਚਲੀ ਜਾਂਦੀ ਹੈ ਅਤੇ ਬਾਕੀ ਦੇ ਪਹਾੜ 777 ਮੀ. ਤੋਂ ਘੱਟ ਉਚਾਈ ਦੇ ਹਨ।

ਹ. ਪੁ.- ਐਨ. ਬ੍ਰਿ. ਮਾ. 9 : 906

**ਟੈੱਸੀਟਸ, ਪਿਉਬਲੀਅਸ ਕਾਰਨੇਲੀਅਸ** : ਇਹ ਰੋਮ ਵਿਚ ਹੋਏ ਇਤਿਹਾਸਕਾਰਾਂ ਵਿਚ ਬੜੀ ਮਹਤਵਪੂਰਨ ਥਾਂ ਰੱਖਦਾ ਹੈ। ਇਸ ਦੇ ਜਨਮ ਦੀ ਤਾਰੀਖ ਅਤੇ ਸਥਾਨ ਬਾਰੇ ਇਤਿਹਾਸਕਾਰਾਂ ਦੀ ਕੋਈ ਨਿਸ਼ਚਿਤ ਰਾਏ ਨਹੀ ਹੈ। ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਸ਼ਾਇਦ ਇਸਦਾ ਜਨਮ ਪੂਰਬੀ ਇਟਲੀ ਵਿਚ ਹੋਇਆ। ਇਸਦੇ ਮਾਂ-ਬਾਪ ਬਾਰੇ ਇਤਿਹਾਸ ਚੁੱਪ ਹੈ। ਕਾਰਨੇਲੀਅਸ ਨਾਉਂ ਅਮੀਰ ਪਰਿਵਾਰਾਂ ਨਾਲ ਹੀ ਜੁੜਿਆ ਹੋਇਆ ਹੈ। ਚਾਹੇ ਇਹ ਗੱਲ ਸਾਬਤ ਨਹੀਂ ਹੋ ਸਕੀ ਕਿ ਟੈੱਸੀਟਸ ਅਮੀਰ ਪਰਿਵਾਰ ਵਿਚੋਂ ਹੀ ਸੀ ਪਰ ਇਸ ਵਿਚ ਕੋਈ ਮੱਤ ਭੇਦ ਨਹੀਂ ਕਿ ਇਹ ਚੰਗੇ ਹਾਲਤ ਵਿਚ ਪਲਿਆ ਅਤੇ ਇਸਨੇ ਚੰਗੀ ਵਿੱਦਿਆ ਹਾਸਲ ਕੀਤੀ। ਟੈੱਸੀਟਸ ਨੇ ਭਾਸ਼ਣਕਾਰੀ ਦੀ (ਸਾਹਿਤ-ਸ਼ਾਸਤਰ) ਵਿਦਿਆ ਹਾਸਲ ਕੀਤੀ ਜਿਸ ਨਾਲ ਇਸਨੂੰ ਸਾਹਿਤਕ ਗਿਆਨ ਪ੍ਰਾਪਤ ਹੋਇਆ ਅਤੇ ਚੰਗੀ ਵਾਰਤਕ ਲਿਖਣ ਦਾ ਅਭਿਆਸ ਵੀ ਹੋਇਆ। ਇਸ ਦੇ ਨਾਲ ਹੀ ਇਸਨੂੰ ਰਾਜ-ਪ੍ਰਬੰਧਕੀ ਕੰਮਾਂ ਦੀ ਜਾਣਕਾਰੀ ਵੀ ਮਿਲੀ। ਫਿਰ ਟੈੱਸੀਟਸ ਨੇ ਕਾਨੂੰਨੀ ਵਿਦਿਆ ਪ੍ਰਾਪਤ ਕੀਤੀ ਅਤੇ ਇਸੇ ਨੂੰ ਪੇਸ਼ੇ ਦੇ ਤੌਰ ਤੇ ਅਪਣਾਇਆ।

ਇਤਿਹਾਸ ਦੇ ਨਾਲ ਨਾਲ ਇਸਨੇ ਲਾਤੀਨੀ ਭਾਸ਼ਾ ਵਿਚ ਵੀ ਬੜੀ ਚੰਗੀ ਵਾਰਤਕ ਲਿਖੀ। 'ਡਾਇਲਾਗ ਆੱਨ ਓਰੇਟਰੀ' ਇਸ ਦੀ ਬਹੁਤ ਪ੍ਰਸਿੱਧ ਪੁਸਤਕ ਹੈ ਜਿਸ ਵਿਚ ਇਸਨੇ ਰੋਮ ਵਿਚ ਭਾਸ਼ਣਕਲਾ ਦੀ ਗਿਰਾਵਟ ਬਾਰੇ ਦੱਸਿਆ। ਇਸ ਤੋਂ ਬਾਅਦ ਇਸਨੇ ਆਪਣੇ ਸਹੁਰੇ ਦੀ ਜੀਵਨ ਕਥਾ 'ਦੀ ਲਾਈਫ਼ ਆਫ਼ ਨੀਅਸ ਜੂਲੀਅਸ ਅਗਰੀਕਲ' ਲਿਖੀ। ਇਸ ਦੀਆਂ ਚੰਗੀਆਂ ਲਿਖਤਾਂ ਵਿਚ ਇਸ ਦੀ ਜਰਮਨੀ ਕਬੀਲਿਆਂ ਬਾਰੇ ਪੁਸਤਕ 'ਜਰਮੇਨੀਆ' (Germania) 'ਦੀ ਹਿਸਟੋਰਾਇ, (The Historiae) ਜਿਸ ਵਿਚ 69 ਤੋਂ 96 ਤੱਕ ਦੇ ਰਾਜ-ਕਾਲ ਦਾ ਜ਼ਿਕਰ ਕੀਤਾ ਹੈ ਅਤੇ 'ਦੀ ਐਨਲਜ਼' ਮੰਨੀਆਂ ਜਾਂਦੀਆਂ ਹਨ। ਸੰਨ 77 ਵਿਚ ਇਸਨੇ ਨੀਅਸ ਜੂਲੀਅਸ ਅਗਰੀਕਲ ਦੀ ਧੀ ਨਾਲ ਸ਼ਾਦੀ ਕਰ ਲਈ। ਇਸ ਸ਼ਾਦੀ ਨਾਲ ਇਸਨੂੰ ਰਾਜਨੀਤਕ ਤੌਰ ਤੇ ਬੜਾ ਲਾਭ ਪਹੁੰਚਿਆ। ਅਗਰੀਕਲ ਰਾਜਨੀਤੀ ਵਿਚ ਬਹੁਤ ਮਹੱਤਵਪੂਰਨ ਥਾਂ ਰੱਖਦਾ ਸੀ। ਉਸਨੇ ਬਰਤਾਨੀਆ ਵਿਚ ਗਵਰਨਰ ਦੇ ਤੌਰ ਤੇ ਵੀ ਕੰਮ ਕੀਤਾ। ਲਗਭਗ ਸੰਨ 81 ਵਿਚ ਟੈੱਸੀਟਸ ਨੇ ਖ਼ਜ਼ਾਨਾ ਅਫ਼ਸਰ ਅਤੇ ਸੰਨ 88 ਵਿਚ ਪ੍ਰਿਟਰ ਦੇ ਅਹੁਦੇ ਤੇ ਕੰਮ ਕੀਤਾ। ਉਸ ਤੋਂ ਬਾਅਦ ਇਹ ਪ੍ਰੀਸਟਲੀ ਕਾਲਜ ਦਾ ਮੈਂਬਰ ਬਣ ਗਿਆ। ਇਸਨੇ ਬਦੇਸ਼ੀ ਸੰਪ੍ਰਦਾਵਾਂ ਨੂੰ ਵੀ ਆਪਣੀ ਨਿਗਰਾਨੀ ਹੇਠ ਰੱਖਿਆ। ਸੰਨ 93 ਵਿਚ ਅਗਰੀਕਲ ਦੀ ਮੌਤ ਹੋ ਗਈ ਪਰ ਹੁਣ ਤੱਕ ਟੈੱਸੀਟਸ ਆਪਣੀ ਥਾਂ ਬਣਾ ਚੁੱਕਾ ਸੀ। ਸੰਨ 97 ਵਿਚ ਬਾਦਸ਼ਾਹ ਨਰਵਾ ਦੇ ਕਾਲ ਵਿਚ ਇਹ ਕੌਂਸਲ ਦਾ ਮੈਂਬਰ ਬਣ ਗਿਆ। ਇਸਨੇ ਇਕ ਪ੍ਰਸਿੱਧ ਸਿਪਾਹੀ ਵਰਜੀਨੀਅਸ ਰੂਫਸ (verginius Rufus) ਦੇ ਅੰਤਮ ਸੰਸਕਾਰ ਵੇਲੇ ਜਿਹੜਾ ਭਾਸ਼ਣ ਦਿੱਤਾ ਉਸਨੇ ਇਸਨੂੰ ਇਕ ਬਹੁਤ ਵੱਡਾ ਵਕਤਾ ਸਾਬਤ ਕਰ ਦਿੱਤਾ ਪਰ ਸਮੁੱਚੇ ਤੌਰ ਤੇ ਭਾਸ਼ਣਕਾਰਾਂ ਵੱਲੋਂ ਕੀਤੀ ਬਿਆਨਬਾਜ਼ੀ ਨਾਲ ਸਤੁੰਸ਼ਟ ਨਹੀਂ ਸੀ ਜਿਸ ਵਿਚ ਸੁਧਾਰ ਕਰਨ ਲਈ ਇਸਨੇ 'ਡਾਇਲੋਗਸ - ਡੀ - ਅਰੇਟਰੀਬਸ' (Dialogus de Oratoribus) ਪੁਸਤਕ ਲਿਖੀ। ਸਾਹਿਤ ਸ਼ਾਸਤਰ ਤੋਂ ਹੀ ਇਹ ਇਤਿਹਾਸ ਲਿਖਣ ਵੱਲ ਪ੍ਰੇਰਿਆ ਗਿਆ। ਇਤਿਹਾਸ ਲਿਖਣ ਵੇਲੇ ਇਹ ਸਾਰੇ ਤੱਥ ਸਚਾਈ ਪੂਰਬਕ ਹੀ ਲਿਖਣੇ ਚਾਹੁੰਦਾ ਸੀ ਪਰ ਕਈ ਵਾਰੀ ਬਾਦਸ਼ਾਹਾਂ ਦੇ ਬੁਰੇ ਕਾਰਨਾਮਿਆਂ ਕਾਰਨ ਉਨ੍ਹਾਂ ਨੂੰ ਲੋਕਾਂ ਦੀ ਨਫ਼ਰਤ ਤੋਂ ਬਚਾਉਣ ਲਈ ਇਹ ਉਨ੍ਹਾਂ ਦਾ ਜ਼ਿਕਰ ਛੱਡ ਜਾਂਦਾ ਸੀ। ਜਦੋਂ ਇਸਨੇ 'ਦਾ ਐਨਲਜ਼' ਲਿਖੀ ਤਾਂ ਉਸ ਵੇਲੇ ਇਹ ਮਹਿਸੂਸ ਕਰ ਚੁੱਕਾ ਸੀ ਕਿ ਰੋਮ ਦੀ ਸਰਕਾਰ ਤਾਕਤਵਰ ਹੋਣੀ ਚਾਹੀਦੀ ਹੈ ਅਤੇ ਨਵੇਂ ਯੋਗ ਵਿਅਕਤੀਆਂ ਨੂੰ ਤਾਕਤ ਆਪਣੇ ਹੱਥ ਲੈ ਲੈਣੀ ਚਾਹੀਦੀ ਹੈ। ਇਸਨੇ ਸ਼ਾਹੀ ਖ਼ਾਨਦਾਨਾਂ ਵਿਚ ਵਿਅਕਤੀਆਂ ਦੀਆਂ ਸ਼ਖ਼ਸੀਅਤਾਂ ਦੀ ਵੀ ਆਲੋਚਨਾ ਕੀਤੀ ਜਿਵੇਂ ਇਸ ਦੇ ਅਨੁਸਾਰ ਟਿਬਰੀਸ ਝੂਠਾ ਸੀ, ਕਲਾਡੀਅਸ ਕਮਜ਼ੋਰ ਸੀ, ਨੀਰੋ ਬੁਰਾ ਸੀ ਅਤੇ ਸ਼ਾਹੀ ਖ਼ਾਨਦਾਨ ਦੀਆਂ ਰਾਣੀਆਂ ਵੀ ਭਲੀਆਂ ਨਹੀਂ ਸਨ। ਇਸਨੇ ਰੋਮ ਦੇ ਪਹਿਲੇ ਬਾਦਸ਼ਾਹ ਆੱਗਸਟਸ ਉੱਤੇ ਰਾਜਾਸ਼ਾਹੀ (Despotism) ਚਲਾਉਣ ਦਾ ਆਰੋਪ ਵੀ ਲਾਇਆ। ਇਸਨੇ ਪਹਿਲੀ ਸਦੀ ਵਿਚ ਹੋਏ ਰੋਮ ਦੇ ਬਾਦਸ਼ਾਹਾਂ ਦਾ ਆਲੋਚਨਾਤਮਕ ਵਰਣਨ ਕੀਤਾ ਹੈ। ਆਪਣੀਆਂ ਇਸ ਕਿਸਮ ਦੀਆਂ ਲਿਖਤਾਂ ਕਾਰਨ ਇਹ ਆਪ ਵੀ ਆਲੋਚਨਾ ਦਾ ਵਿਸ਼ਾ ਬਣ ਗਿਆ। ਇਸ ਵਿਚ ਕੋਈ ਸ਼ੱਕ ਨਹੀਂ ਕਿ ਟੈੱਸੀਟਸ ਸਾਵਧਾਨੀ ਨਾਲ ਖੋਜ ਕਰਨ ਵਾਲਾ ਸੀ। ਇਹੀ ਕਾਰਨ ਹੈ ਕਿ ਉਸਦਾ ਕੋਈ ਵੀ ਆਲੋਚਕ ਇਸ ਗੱਲ ਤੋਂ ਮੁਨਕਰ ਨਹੀਂ ਹੁੰਦਾ ਕਿ ਇਸਦੇ ਬਿਆਨ ਕੀਤੇ ਹੋਏ ਤੱਥਾਂ ਵਿਚ ਸਚਾਈ ਹੁੰਦੀ ਸੀ।

ਹ. ਪੁ.- ਐਨ. ਬ੍ਰਿ. ਮਾ. 11 : 487; ਐਨ. ਅਮੈ. 26 : 211; ਚੈਂਬ. ਐਨ. 13 : 413

**ਟੈੱਸੀਟਸ, ਮਾਰਕਸ ਕਲਾਡੀਅਸ** : ਇਹ ਰੋਮ ਦਾ ਇਕ ਪ੍ਰਸਿੱਧ ਬਾਦਸ਼ਾਹ ਹੋਇਆ ਹੈ ਜਿਸ ਦਾ ਜਨਮ 200 ਈ. ਵਿਚ ਹੋਇਆ। ਇਸਨੇ 275 ਤੋਂ 276 ਈ. ਤੱਕ ਬਹੁਤ ਥੋੜ੍ਹੀ ਦੇਰ ਲਈ ਹੀ ਰਾਜ ਕੀਤਾ। ਇਹ ਇਤਿਹਾਸਕਾਰ ਟੈੱਸੀਟਸ ਦੀ ਔਲਾਦ ਵਿਚੋਂ ਸੀ। ਬਾਦਸ਼ਾਹ ਟੈੱਸੀਟਸ ਨੇ ਇਤਿਹਾਸਕਾਰ ਟੈੱਸੀਟਸ ਦੀਆਂ ਲਿਖਤਾਂ ਨੂੰ ਸਾਰੀਆਂ ਲਾਇਬ੍ਰੇਰੀਆਂ ਵਿਚ ਰਖਵਾਇਆ ਅਤੇ ਲੋਕਾਂ ਦੀ ਸਿਫਾਰਸ਼ ਤੇ ਸਾਲ ਵਿਚ 10 ਵਾਰ ਦੇ ਕਰੀਬ ਉਨ੍ਹਾਂ ਦੀ ਨਕਲ ਕਰਵਾਈ ਅਤੇ ਸੰਭਾਲਿਆ। ਬਾਦਸ਼ਾਹ ਆਰੀਲਾਨ ਦੀ ਮੌਤ ਹੋਣ ਤੇ ਸੈਨੇਟ ਦੇ ਮੈਂਬਰਾਂ ਨੇ ਟੈੱਸੀਟਸ ਨੂੰ ਬਾਦਸ਼ਾਹ ਚੁਣਿਆ।

ਆਪਣੀ ਦਿਆਨਤਦਾਰੀ, ਨਰਮ-ਦਿਲੀ ਅਤੇ ਸ਼ਾਂਤ ਸੁਭਾਅ ਕਾਰਨ ਇਸਨੂੰ ਸੁਪਰੀਮ ਕੌਂਸਲ ਦਾ ਬਹੁ-ਮਤ ਮਿਲਿਆ। ਆਪਣੇ ਛੋਟੇ ਜਿਹੇ ਰਾਜ-ਕਾਲ ਦੇ ਦੌਰਾਨ ਇਸਨੇ ਬਹੁਤ ਸਾਰੇ ਲੋੜੀਂਦੇ ਸੁਧਾਰ ਕੀਤੇ ਅਤੇ ਸੈਨੇਟ ਦੀ ਤਾਕਤ ਨੂੰ ਕਾਇਮ ਰੱਖਿਆ। 75 ਸਾਲ ਦੀ ਉਮਰ ਵਿਚ ਇਸਨੇ ਅਲੈਸਕੀ ਦੇ ਵਿਰੁੱਧ ਮੁਹਿਮ ਭੇਜੀ ਅਤੇ ਜਿੱਤ ਪ੍ਰਾਪਤੀ ਤੋਂ ਬਾਅਦ ਇਸਨੇ ਗਾਥੀਕਸ ਮੈਕਸੀਮਸ ਦਾ ਨਾਉਂ ਧਾਰਣ ਕੀਤਾ। ਜੂਨ, 276 ਵਿਚ ਇਸਦੀ ਮੌਤ ਹੋ ਗਈ। ਇਸ ਬਾਰੇ ਇਤਿਹਾਸਕਾਰਾਂ ਦੀ ਵੱਖ ਵੱਖ ਰਾਏ ਹੈ ਕਿ ਇਸਨੂੰ ਇਸਦੇ ਸਿਪਾਹੀਆਂ ਨੇ ਕਤਲ ਕਰ ਦਿੱਤਾ ਸੀ ਜਾਂ ਇਹ ਕਿਸੇ ਬੀਮਾਰੀ ਦਾ ਸ਼ਿਕਾਰ ਹੋਇਆ। ਇਸਦੀ ਮੌਤ ਤੋਂ ਬਾਅਦ ਇਸ ਦਾ ਭਰਾ ਫਲਾੱਰੀਏਨਸ (Florianus) ਗੱਦੀ ਤੇ ਬੈਠਾ ਜਿਸਨੇ ਕਿ ਸਿਰਫ਼ ਤਿੰਨ

ਮਹੀਨੇ ਹੀ ਰਾਜ ਕੀਤਾ ਅਤੇ ਬਾਅਦ ਵਿਚ ਉਸਦੇ ਸਿਪਾਹੀਆਂ ਹੱਥੋਂ ਹੀ ਉਸਨੂੰ ਵੀ ਕਤਲ ਕਰ ਦਿੱਤਾ ਗਿਆ।

ਹ. ਪੁ. - ਐਨ. ਬ੍ਰਿ. ਮਾ. 11 : 488; ਐਨ. ਅਮੇ. 26 : 202

**ਟੈਂਕ ਸਰਕਟ** : ਜਿਹੜੇ ਸਰਕਟ ਵਿਚ ਇਕ ਇੰਡਕਸ਼ਨ ਕੱਾਇਲ ਅਤੇ ਇਕ ਕਪੈਸੀਟਰ ਸਮਾਂਤਰ ਲੱਗੇ ਹੋਣ ਉਸ ਨੂੰ ਟੈਂਕ ਸਰਕਟ ਕਿਹਾ ਜਾਂਦਾ ਹੈ। ਆਮ ਕਰਕੇ ਰੇਡੀਉ ਟ੍ਰਾਂਸਮੀਟਰ ਦੀ ਨਿਕਾਸ਼ ਅਵਸਥਾ ਵਿਚ ਲੱਗੇ ਸਮਾਂਤਰ ਅਨੁਨਾਦੀ ਸਰਕਟ ਨੂੰ ਦਰਸਾਉਣ ਲਈ ਟੈਂਕ ਸਰਕਟ ਸ਼ਬਦ ਦਾ ਇਸਤੇਮਾਲ ਕੀਤਾ ਜਾਂਦਾ ਹੈ ਪਰੰਤੂ ਇਸ ਨੂੰ ਕਿਸੇ ਵੀ ਸਮਾਂਤਰ ਅਨੁਨਾਦੀ ਸਰਕਟ ਲਈ ਵਰਤਿਆ ਜਾ ਸਕਦਾ ਹੈ। ਕਈ ਹਾਲਤਾਂ ਵਿਚ ਟੈਂਕ ਸਰਕਟ ਵਿਚ ਇੰਡਕਟੈਂਸ ਦੋ ਕੁੰਡਲੀਆਂ ਵਾਲੇ ਵਾਯੂ-ਕੋਰ ਟ੍ਰਾਂਸਫ਼ਾਰਮਰ ਦੀ ਇਕ ਕੁੰਡਲੀ ਹੁੰਦੀ ਹੈ। ਇਹ ਸੈਕੰਡਰੀ, ਐਨਟੀਨਾ ਵਰਗੇ ਕਿਸੇ ਲੋਡ ਨਾਲ ਜੋੜੀ ਜਾਂਦੀ ਹੈ। ਲੋਡ ਨੂੰ ਸ੍ਰੋਤ ਤੋਂ ਸ਼ਕਤੀ ਟੈਂਕ ਸਰਕਟ ਰਾਹੀਂ ਮਿਲਦੀ ਹੈ ਅਤੇ ਉੱਚਤਮ ਊਰਜਾ ਸਥਾਨ-ਅੰਤਰਣ ਲਈ ਪੈਰਾਮੀਟਰਾਂ ਨੂੰ ਐਡਜਸਟ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

ਹ. ਪੁ.- ਮੈਕ. ਐਨ. ਸ. ਟ. 13 : 390

**ਟੈਕਸਲ** : ਇਹ ਹਾਲੈਂਡ ਦੇ ਪੱਛਮੀ ਫ੍ਰੀਜ਼ਨ (Frisian) ਟਾਪੂਆਂ ਦੇ ਧੁਰ ਦੱਖਣ ਵੱਲ ਦਾ ਸਭ ਤੋਂ ਵੱਡਾ ਟਾਪੂ ਹੈ। ਇਹ ਉੱਤਰੀ ਸਾਗਰ ਅਤੇ ਵਾਡਨਜ਼ੇ (Waddenzee) ਵਿਚਕਾਰ ਸਥਿਤ ਹੈ ਅਤੇ ਮਾਰਜ਼ ਦੀਪ ਜਲ-ਡਮਰੂ ਇਸ ਨੂੰ ਮੁੱਖ ਧਰਤੀ ਉੱਤੇ ਸਥਿਤ ਹੈਲਡਰ ਨਾਲੋਂ ਵੱਖ ਕਰਦਾ ਹੈ। ਇਸ ਟਾਪੂ ਦਾ ਰਕਬਾ 102 ਵ. ਕਿ. ਮੀ. (64 ਵ. ਮੀ. ) ਹੈ। ਇਥੇ ਭੇਡਾਂ ਪਾਲਣ ਲਈ ਵਧੀਆ ਚਰਾਂਦਾਂ ਮਿਲਦੀਆਂ ਹਨ।

ਹ. ਪੁ.- ਐਨ. ਅਮੇ. 26 : 467 ਬੀ

**ਟੈਕਸਲਾ** : ਇਹ ਉੱਤਰ-ਪੱਛਮੀ ਭਾਰਤ ਦਾ ਇਕ ਪੁਰਾਤਨ ਸ਼ਹਿਰ ਸੀ ਜਿਸ ਦੇ ਖੰਡਰਾਤ ਪਾਕਿਸਤਾਨ ਵਿਚ ਰਾਵਲਪਿੰਡੀ ਦੇ ਉੱਤਰ-ਪੱਛਮ ਵੱਲ 35 ਕਿ. ਮੀ. (22 . ਮੀਲ) ਦੀ ਦੂਰੀ ਤੇ ਅੱਜ ਵੀ ਮੌਜੂਦ ਹਨ। ਆਪਣੀ ਭੂਗੋਲਿਕ ਸਥਿਤੀ ਕਾਰਨ ਪੁਰਾਤਨ ਕਾਲ ਦੌਰਾਨ ਇਹ ਸ਼ਹਿਰ ਬਹੁਤ ਪ੍ਰਫੁਲੱਤ ਹੋਇਆ। ਇਹ ਉਸ ਸਮੇਂ ਦੇ ਤਿੰਨ ਪ੍ਰਮੁੱਖ ਵਪਾਰਕ ਸ਼ਾਹ-ਰਾਹਾਂ ਦੇ ਜੰਕਸ਼ਨ ਤੇ ਵਸਿਆ ਹੋਇਆ ਸੀ। ਇਨ੍ਹਾਂ ਵਿਚੋਂ ਇਕ ਰਾਹ ਪੂਰਬੀ ਭਾਰਤ ਤੋਂ ਸੀ ਜਿਸ ਦਾ ਜ਼ਿਕਰ ਯੂਨਾਨੀ ਯਾਤਰੀ ਮੈਗਸਥਨੀਜ਼ ਨੇ 'ਰਾਇਲ ਹਾਈ ਵੇ' ਦੇ ਤੌਰ ਤੇ ਕੀਤਾ ਹੈ, ਦੂਸਰਾ ਰਾਹ ਏਸ਼ੀਆ ਤੋਂ ਅਤੇ ਤੀਜਾ ਰਾਹ ਕਸ਼ਮੀਰ ਅਤੇ ਕੇਂਦਰੀ ਏਸ਼ੀਆ ਤੋਂ ਆਉਂਦਾ ਸੀ। ਇਨ੍ਹਾਂ ਤਿੰਨੇ ਸ਼ਾਹਰਾਹਾਂ ਦਾ ਮਹੱਤਵ ਘਟਣ ਨਾਲ ਇਸ ਸ਼ਹਿਰ ਦਾ ਮਹੱਤਵ ਵੀ ਘੱਟ ਗਿਆ। ਅਖ਼ੀਰ ਵਿਚ ਪੰਜਵੀਂ ਸਦੀ ਦੌਰਾਨ ਹੂਨਾਂ ਨੇ ਇਸਨੂੰ ਬਿਲਕੁਲ ਹੀ ਬਰਬਾਦ ਕਰ ਦਿੱਤਾ।

**ਇਤਿਹਾਸ** - ਟੈਕਸਲਾ ਦਾ ਜ਼ਿਕਰ ਯੂਨਾਨੀ ਰੋਮਨ ਸਾਹਿਤ ਅਤੇ ਦੋਵੇਂ ਚੀਨੀ ਯਾਤਰੀਆਂ ਫਾਹੀਯਾਨ ਅਤੇ ਹਿਯੂਨ ਸਾਂਗ ਦੀਆਂ ਲਿਖਤਾਂ ਤੋਂ ਮਿਲਦਾ ਹੈ। ਉਪਰੋਕਤ ਲਿਖਤਾਂ ਅਤੇ ਹੋਰ ਸਬੂਤਾਂ ਤੋਂ ਪਤਾ ਲਗਦਾ ਹੈ ਕਿ ਟੈਕਸਲਾ ਕੰਧਾਰ ਦੇਸ਼ ਦੀ ਰਾਜਧਾਨੀ ਸੀ। ਇਸ ਸ਼ਹਿਰ ਦਾ ਜ਼ਿਕਰ ਸਭ ਤੋਂ ਪਹਿਲਾਂ ਬਾਲਮੀਕੀ ਰਮਾਇਣ ਵਿਚ ਆਇਆ ਹੈ। ਇਸ ਅਨੁਸਾਰ ਅਯੁਧਿਆ ਦੇ ਰਾਜਾ ਰਾਮਚੰਦਰ ਦੀਆਂ ਜਿੱਤਾਂ ਦਾ ਵਰਣਨ ਕਰਦੇ ਹੋਏ ਇਹ ਦੱਸਿਆ ਗਿਆ ਹੈ ਕਿ ਉਸ ਦੇ ਛੋਟੇ ਭਰਾ ਭਰਤ ਨੇ ਆਪਣੇ ਨਾਨੇ ਦੇ ਕਹਿਣ ਉੱਤੇ ਉਸ ਦੀ ਸਹਾਇਤਾ ਨਾਲ ਕੰਧਾਰਾਂ ਨੂੰ ਜਿੱਤਿਆ ਅਤੇ ਉਥੋਂ ਦਾ ਰਾਜ-ਪ੍ਰਬੰਧ ਆਪਣੇ ਦੋ ਪੁੱਤਰਾਂ ਦੇ ਸਪੁਰਦ ਕਰ ਦਿੱਤਾ। ਕੰਧਾਰ ਦੇਸ਼ ਸਿੰਧ ਦਰਿਆ ਦੇ ਦੋਵੇਂ ਕੰਢਿਆਂ ਤੇ ਵਸਿਆ ਹੋਇਆ ਸੀ ਅਤੇ ਉਸ ਦੇ ਦੋਵੇਂ ਪਾਸੇ ਭਰਤ ਦੇ ਦੋਵੇਂ ਪੁੱਤਰਾਂ ਨੇ ਆਪਣੀਆਂ ਆਪਣੀਆਂ ਰਾਜਧਾਨੀਆਂ ਬਣਾਈਆਂ। ਤਕਸ਼ ਦੀ ਰਾਜਧਾਨੀ ਦਾ ਨਾਂ ਟੈਕਸਲਾ ਅਤੇ ਪੁਸ਼ਕ ਦੀ ਰਾਜਧਾਨੀ ਦਾ ਨਾਂ ਪੁਸ਼ਕਰਾਵਤੀ ਸੀ। ਇਨ੍ਹਾਂ ਦੋਹਾਂ ਵਿਚੋਂ ਟੈਕਸਲਾ ਸਿੰਧ ਦਰਿਆ ਦੇ ਪੂਰਬੀ ਪਾਸੇ ਸੀ। ਇਨ੍ਹਾਂ ਰਘੂਵੰਸ਼ੀ ਕਸ਼ਤਰੀਆਂ ਦੇ ਉੱਤਰਾਧਿਕਾਰੀਆਂ ਨੇ ਕਦੋਂ ਤੱਕ ਇਸ ਉੱਤੇ ਰਾਜ ਕੀਤਾ, ਇਸ ਬਾਰੇ ਕੋਈ ਸਬੂਤ ਨਹੀਂ ਮਿਲਦਾ। ਮਹਾਂਭਾਰਤ ਦੀ ਲੜਾਈ ਤੋਂ ਬਾਅਦ ਪ੍ਰੀਕਸ਼ਤ ਦੇ ਉੱਤਰਾਧਿਕਾਰੀਆਂ ਨੇ ਕੁਝ ਪੀੜ੍ਹੀਆਂ ਤੱਕ ਇਸ ਉੱਤੇ ਆਪਣਾ ਅਧਿਕਾਰ ਜਮਾਈ ਰੱਖਿਆ। ਜਨਮੇਜਾ ਨੇ ਆਪਣਾ ਨਾਮਯਗ ਇਥੇ ਹੀ ਕੀਤਾ ਸੀ। ਮਹਾਤਮਾ ਬੁੱਧ ਦੇ ਸਮੇਂ ਕੰਧਾਰ ਦੇ ਰਾਜੇ ਪੁਕੁੱਸਾਤੀ ਮਹਾਂਧਿਰਾਜ ਦੇ ਕੋਲ ਆਪਣਾ ਦੂਤ-ਮੰਡਲ ਭੇਜਿਆ ਸੀ। ਛੇਵੀਂ ਸਦੀ ਈ. ਪੂ. ਵਿਚ ਫ਼ਾਰਸ ਦੇ ਰਾਜੇ ਕੁਰੁਸ਼ ਨੇ ਸਿੰਧ ਪ੍ਰਦੇਸ਼ਾਂ ਤੇ ਹਮਲਾ ਕੀਤਾ। ਇਸ ਤੋਂ ਬਾਅਦ ਇਸ ਦੇ ਉੱਤਰਾਧਿਕਾਰੀ ਵੀ ਇਥੇ ਹਮਲੇ ਕਰਦੇ ਰਹੇ। ਲਗਦਾ ਹੈ ਕਿ ਟੈਕਸਲਾ ਉਨ੍ਹਾਂ ਦੇ ਕਬਜ਼ੇ ਵਿਚ ਆ ਗਿਆ ਅਤੇ ਲਗਭਗ 200 ਸਾਲਾਂ ਤੱਕ ਇਸ ਉੱਤੇ ਫ਼ਾਰਸ ਦਾ ਅਧਿਕਾਰ ਰਿਹਾ। ਮਕਦੂਨੀਆ ਦੇ ਹਮਲਾਵਰ ਸਿਕੰਦਰ ਮਹਾਨ ਦੇ ਸਮੇਂ ਵੀ ਟੈਕਸਲਾ ਦੇ ਬਾਰੇ ਵਿਚ ਲਿਖਿਆ ਮਿਲਦਾ ਹੈ ਕਿ ਤਕਸ਼ਿਲਾ ਇਕ ਬਹੁਤ ਵੱਡਾ-ਸੰਘਣੀ ਆਬਾਦੀ ਵਾਲਾ ਅਤੇ ਉਪਜਾਊ ਭੂਮੀ ਵਾਲਾ ਸ਼ਹਿਰ ਸੀ। ਇਸ ਦਾ ਪ੍ਰਬੰਧ ਬਹੁਤ ਚੰਗੇ ਢੰਗ ਨਾਲ ਕੀਤਾ ਹੋਇਆ ਸੀ। ਉਸ ਸਮੇਂ ਇਥੋਂ ਦੇ ਰਾਜੇ ਵੈਸਿਲੀਅਸ (ਟੈਕੇਸਲੀਜ਼) ਨੇ ਸਿਕੰਦਰ ਨਾਲ ਮੁਲਾਕਾਤ ਕੀਤੀ ਅਤੇ ਤੋਹਫ਼ੇ ਭੇਟਾ ਕੀਤੇ। ਇਸ ਤਰ੍ਹਾਂ ਸਿਕੰਦਰ ਨਾਲ ਉਸ ਨੇ ਦੋਸਤਾਨਾ ਸਬੰਧ ਕਾਇਮ ਕਰ ਲਏ। ਇਸ ਦੀ ਮੌਤ ਉਪਰੰਤ ਇਸ ਦੇ ਪੁੱਤਰ ਰਾਜਾ ਅੰਭੀ ਨੇ ਵੀ ਸਿਕੰਦਰ ਨਾਲ ਦੋਸਤੀ ਬਣਾਈ ਰੱਖੀ ਪਰ ਥੋੜ੍ਹੇ ਦਿਨਾਂ ਬਾਅਦ ਹੀ ਚੰਦਰਗੁਪਤ ਮੋਰੀਆ ਨੇ ਉੱਤਰ-ਪੱਛਮੀ ਸਰਹੱਦੀ ਖੇਤਰਾਂ ਵਿਚੋਂ ਸਿਕੰਦਰ ਦੇ ਸਿਪਾਹ-ਸਲਾਰਾਂ ਨੂੰ ਭਜਾ ਦਿੱਤਾ ਅਤੇ ਟੈਕਸਲਾ ਉੱਤੇ ਉਸ ਦਾ ਕਬਜ਼ਾ ਹੋ ਗਿਆ। ਟੈਕਸਲਾ ਨੂੰ ਉਸ ਨੇ ਆਪਣੇ ਉੱਤਰੀ ਪ੍ਰਾਂਤ ਦੀ ਰਾਜਧਾਨੀ ਬਣਾਲਿਆ ਅਤੇ ਮੋਰੀਆ ਰਾਜਕੁਮਾਰ ਆਪਣੇ ਮੰਤਰੀਆਂ ਦੀ ਸਹਾਇਤਾ ਨਾਲ ਇਥੇ ਰਾਜ ਕਰਨ ਲੱਗੇ। ਚੰਦਰਗੁਪਤ ਦੇ ਪੁੱਤਰ ਬਿੰਦੂਸਾਰ, ਪੋਤੇ ਸੁਸ਼ੀਮ ਅਤੇ ਪੜਪੋਤੇ ਕੁਨਾਲ ਵਾਰੋ ਵਾਰੀ ਇਥੋਂ ਦੇ ਪ੍ਰਾਂਤਕ ਰਾਜੇ ਨਿਯੁਕਤ ਹੋਏ। ਦਿਵਿਆ ਵਿਧਾਨ ਤੋਂ ਪਤਾ ਲਗਦਾ ਹੈ ਕਿ ਮੰਤਰੀਆਂ ਦੇ ਅਤਿਆਚਾਰਾਂ ਕਰਕੇ ਕਦੇ ਕਦੇ ਇਥੇ ਵਿਦਰੋਹ ਵੀ ਹੁੰਦੇ ਰਹੇ ਅਤੇ ਰਾਜਕੁਮਾਰ ਅਸ਼ੋਕ ਨੂੰ ਅਤੇ ਅਸ਼ੋਕ ਦੇ ਰਾਜਾ ਬਣਨ ਉਪਰੰਤ ਕੁਨਾਲ ਨੂੰ ਇਨ੍ਹਾਂ ਬਗ਼ਾਵਤਾਂ ਨੂੰ ਦਬਾਉਣ ਲਈ ਭੇਜਿਆ ਜਾਂਦਾ ਰਿਹਾ ਹੈ। ਮੋਰੀਆ ਸਾਮਰਾਜ ਦੇ ਢਹਿੰਦੀਆਂ ਕਲਾਂ ਦੇ ਦਿਨਾਂ ਵਿਚ ਯੂਨਾਨੀਆਂ ਨੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਤੇ ਉਨ੍ਹਾਂ ਨੇ ਟੈਕਸਲਾ ਤੇ ਅਧਿਕਾਰ ਕਰ ਲਿਆ। ਦਮਿਤਰੀਅਸ ਯੂਕੇਟਾਈਡੰਸ ਨੇ ਇਥੇ ਰਾਜ ਕੀਤਾ। ਇਸ ਤੋਂ ਬਾਅਦ ਪਹਿਲੀ ਈ. ਪੂ. ਦੌਰਾਨ ਇਸ ਉੱਤੇ ਸੀਥੀਆਂ ਦਾ ਅਤੇ ਪਹਿਲੀ ਈ. ਵਿਚ ਸ਼ਕਾਂ ਦਾ ਰਾਜ ਰਿਹਾ। ਕਨਿਸ਼ਕ ਅਤੇ ਉਸ ਦੇ ਖ਼ਾਨਦਾਨ ਦੇ ਨਜ਼ਦੀਕੀ ਸਬੰਧੀਆ ਦਾ ਵੀ ਇਸ ਉੱਤੇ ਅਧਿਕਾਰ ਰਿਹਾ ਪਰ ਟੈਕਸਲਾ ਦਾ ਇਸ ਤੋਂ ਬਾਅਦ ਦਾ ਇਤਿਹਾਸ ਹਨੇਰੇ ਵਿਚ ਹੈ। ਪੰਜਵੀਂ ਸਦੀ ਦੌਰਾਨ ਹੂਨਾਂ ਵੱਲੋਂ ਭਾਰਤ ਤੇ ਲਗਾਤਾਰ ਹਮਲੇ ਕਰਨ ਨਾਲ ਟੈਕਸਲਾ ਸ਼ਹਿਰ ਦੀ ਵੀ ਕਾਫ਼ੀ ਬਰਬਾਦੀ ਹੋਈ। ਅਸਲ ਵਿਚ ਟੈਕਸਲਾ ਦੇ ਵਿਦਿਆ-ਕੇਂਦਰ ਦਾ ਪਤਨ ਤਾਂ ਸ਼ਕਾਂ ਅਤੇ ਉਨ੍ਹਾਂ ਦੇ ਉੱਤਰਾਧਿਕਾਰੀਆਂ ਦੇ ਸਮੇਂ ਤੋਂ ਹੀ ਸ਼ੁਰੂ ਹੋ ਗਿਆ ਸੀ। ਗੁਪਤ-ਕਾਲ ਵਿਚ ਜਦੋਂ ਚੀਨੀ ਯਾਤਰੀ ਫ਼ਾਹੀਯਾਨ ਇਥੇ ਆਇਆ ਤਾਂ ਉਸਨੂੰ ਵਿਦਿਆ ਦੇ ਪਰਚਾਰ ਦਾ ਕੋਈ ਵਿਸ਼ੇਸ਼ ਚਿੰਨ੍ਹ ਇਥੇ ਨਜ਼ਰ ਨਹੀਂ ਸੀ ਆਇਆ। ਹੂਨਾਂ ਦੇ ਹਮਲੇ ਤੋਂ ਬਾਅਦ (ਸੱਤਵੀਂ ਸਦੀ ਵਿਚ) ਭਾਰਤ ਆਉਣ ਵਾਲੇ ਦੂਸਰੇ ਚੀਨੀ ਯਾਤਰੀ ਹਿਯੂਨ ਸਾਂਗ ਨੂੰ

ਤਾਂ ਇਥੋਂ ਦੀ ਪੁਰਾਣੀ ਸ਼ਾਨ ਬਿਲਕੁਲ ਹੀ ਖ਼ਤਮ ਹੋਈ ਮਿਲੀ। ਉਸ ਸਮੇਂ ਇਥੋਂ ਦੇ ਬੋਧੀ ਭਿਖਸ਼ੂ ਬੜੀ ਦੁਖੀ ਹਾਲਤ ਵਿਚ ਸਨ ਅਤੇ ਇਥੋਂ ਦੇ ਪੁਰਾਣੇ ਬੋਧੀ ਮੱਠ ਅਤੇ ਵਿਹਾਰ ਹੂਨਾਂ ਦਾ ਸ਼ਿਕਾਰ ਹੋ ਕੇ ਖੰਡਰ ਹੋ ਚੁੱਕੇ ਸਨ।

ਟੈਕਸਲਾ ਦੇ ਪੁਰਾਣੇ ਖੰਡਰਾਂ ਦੀ ਖੋਜ ਦਾ ਕੰਮ ਸਭ ਤੋਂ ਪਹਿਲਾਂ ਜਨਰਲ ਕਨਿੰਘਮ ਨੇ ਸ਼ੁਰੂ ਕੀਤਾ ਸੀ ਪਰ ਠੋਸ ਰੂਪ ਵਿਚ ਇਹ ਕੰਮ 1912 ਤੋਂ ਬਾਅਦ ਭਾਰਤ ਦੇ ਪੁਰਾਤੱਤਵ ਵਿਭਾਗ ਵੱਲੋਂ ਸਰ ਜਾੱਨ ਮਾਰਸ਼ਲ ਦੀ ਨਿਗਰਾਨੀ ਹੇਠ ਹੀ ਕੀਤਾ ਗਿਆ। ਕਈ ਥਾਵਾਂ ਤੇ ਖੁਦਾਈ ਕਰਨ ਤੋਂ ਪਤਾ ਲਗਾ ਹੈ ਕਿ ਵੱਖ ਵੱਖ ਸਮਿਆਂ ਵਿਚ ਇਹ ਸ਼ਹਿਰ ਬਦੇਸ਼ੀ ਹਮਲਿਆਂ ਕਰਕੇ ਬਰਬਾਦ ਹੁੰਦਾ ਰਿਹਾ ਅਤੇ ਫਿਰ ਨਵੀਂ ਬਸਤੀ ਦੇ ਰੂਪ ਵਿਚ ਇਧਰ ਉਧਰ ਨੂੰ ਵਧਦਾ ਰਿਹਾ। ਇਸ ਸ਼ਹਿਰ ਦੀ ਸਭ ਤੋਂ ਪਹਿਲੀ ਆਬਾਦੀ ਪਾਕਿਸਤਾਨ ਦੇ ਰਾਵਲਪਿੰਡੀ ਜ਼ਿਲ੍ਹੇ ਵਿਚ ਭੀਰ ਦੇ ਟਿਲਿਆਂ ਤੇ ਹੋਈ, ਦੂਸਰੀ ਬਸਤੀ ਰਾਵਲਪਿੰਡੀ ਸ਼ਹਿਰ ਤੋਂ 35 ਕਿ. ਮੀ. (22 ਮੀਲ) ਉੱਤਰ ਵੱਲ ਸਿਰਕਪ ਦੇ ਖੰਡਰਾਂ ਵਾਲੀ ਜਗ੍ਹਾ ਤੇ ਅਤੇ ਤੀਸਰੀ ਬਸਤੀ ਉਸ ਤੋਂ ਵੀ ਉੱਤਰ ਵੱਲ ਨੂੰ ਸਿਰਮੁਖ ਤੱਕ ਚਲੀ ਗਈ ਹੈ। ਇਹ ਬਸਤੀਆਂ ਲੜੀਵਾਰ ਪੰਜਵੀਂ ਅਤੇ ਦੂਸਰੀ ਈ. ਪੂ. ਅਤੇ ਪਹਿਲੀ ਈ. ਦੇ ਵਿਚਕਾਰ ਦੀਆਂ ਮੰਨੀਆਂ ਜਾਂਦੀਆਂ ਹਨ। ਖੁਦਾਈਆਂ ਵਿਚੋਂ ਅਨੇਕਾਂ ਸਤੂਪਾਂ ਅਤੇ ਵਿਹਾਰਾਂ ਦੇ ਚਿੰਨ੍ਹ ਮਿਲੇ ਹਨ। ਇਸ ਬਾਰੇ ਆਰਕਿਆਲੋਜੀਕਲ ਸਰਵੇ ਆਫ਼ ਇੰਡੀਆ ਦੀਆਂ 1912-13, 1923-24 ਅਤੇ 1928-29 ਈ. ਦੀਆਂ ਰਿਪੋਟਾਂ ਤੇ ਆਧਾਰਿਤ ਮਾਰਸ਼ਲ ਦੁਆਰਾ ਲਿਖੀ 'ਏ ਗਾਈਡ ਟੂ ਟੈਕਸਲਾ' (1936) ਤੋਂ ਜਾਣਕਾਰੀ ਮਿਲਦੀ ਹੈ।

ਭਾਰਤ ਦੇ ਇਤਿਹਾਸ ਵਿਚ ਟੈਕਸਲਾ ਸ਼ਹਿਰ ਸਿੱਖਿਆ ਦੇ ਇਕ ਮਹਾਨ ਕੇਂਦਰ ਦੇ ਰੂਪ ਵਿਚ ਪ੍ਰਸਿੱਧ ਸੀ। ਅਜਿਹਾ ਲਗਦਾ ਹੈ ਕਿ ਵੈਦਿਕ-ਕਾਲ ਦੀਆਂ ਅਖ਼ੀਰਲੀਆਂ ਕੁਝ ਸਦੀਆਂ ਤੋਂ ਪਹਿਲਾਂ ਇਸ ਦੀ ਪ੍ਰਸਿੱਧੀ ਬਹੁਤੀ ਨਹੀਂ ਸੀ ਹੋ ਸਕੀ ਪਰ ਬੋਧ-ਕਾਲ ਵਿਚ ਤਾਂ ਇਹ ਸਿੱਖਿਆ ਦਾ ਸਰਵੋਤਮ ਖੇਤਰ ਸੀ। ਬੋਧੀ ਸਾਹਿਤ ਦੇ ਪੁਰਾਣੇ ਸੂਤਰਾਂ ਵਿਚ ਤਾਂ ਬੇਸ਼ੱਕ ਟੈਕਸਲਾ ਦਾ ਜ਼ਿਕਰ ਨਹੀਂ ਮਿਲਦਾ ਪਰ ਤਾਂ ਵੀ ਜਾਤਕਾਂ (ਬੁੱਧ ਧਰਮ ਦਾ ਸਾਹਿਤ) ਵਿਚ ਇਸ ਦਾ ਬਹੁਤ ਵਰਨਣ ਮਿਲਦਾ ਹੈ। ਇਸ ਤੋਂ ਇਲਾਵਾ ਹੋਰ ਵੀ ਕਈ ਲਿਖਤਾਂ ਤੋਂ ਇਸ ਬਾਰੇ ਕਾਫ਼ੀ ਜਾਣਕਾਰੀ ਪ੍ਰਾਪਤ ਹੋਈ ਹੈ ਜਿਸ ਅਨੁਸਾਰ ਉਸ ਸਮੇਂ ਭਾਰਤ ਦੇ ਬਨਾਰਸ, ਰਾਜ ਗ੍ਰਿਹ, ਮਿਥਲਾ ਅਤੇ ਉਜੈਨੀ ਜਿਹੀਆਂ ਦੂਰ ਦੂਰ ਦੀਆਂ ਥਾਵਾਂ ਤੋਂ ਵਿਦਿਆਰਥੀ ਇਥੇ ਸਿੱਖਿਆ ਪ੍ਰਾਪਤ ਕਰਨ ਆਉਂਦੇ ਸਨ। ਇਥੋਂ ਦੇ ਗੁਰੂ (ਅਧਿਆਪਕ) ਸੰਸਾਰ ਪ੍ਰਸਿੱਧ ਸਨ।

ਇਹ ਪਤਾ ਲਗਦਾ ਹੈ ਕਿ ਇਥੋਂ ਦਾ ਪ੍ਰਬੰਧ ਬਹੁਤ ਸਖ਼ਤ ਸੀ ਇਥੋਂ ਤੱਕ ਕਿ ਗ਼ਲਤੀ ਕਰਨ ਤੇ ਰਾਜਕੁਮਾਰਾਂ ਨੂੰ ਵੀ ਮਾਰ ਪੈ ਸਕਦੀ ਸੀ। ਵਾਰਾਨਸੀ ਦੇ ਕਈ ਰਾਜਿਆਂ ਨੇ ਆਪਣੇ ਪੁੱਤਰਾਂ ਤੇ ਹੋਰ ਰਾਜਕੁਮਾਰਾਂ ਜਾਂ ਉੱਤਰਾਧਿਕਾਰੀਆਂ ਨੂੰ ਸਿੱਖਿਆ ਪ੍ਰਾਪਤੀ ਲਈ ਇਥੇ ਛੱਡਿਆ ਹੋਇਆ ਸੀ।

ਸਿੱਖਿਆ ਦੇ ਨਾਲ ਨਾਲ ਟੈਕਸਲਾ ਰਾਜਨੀਤੀ ਅਤੇ ਸ਼ਾਸ਼ਤਰ-ਵਿਦਿਆ ਦਾ ਵੀ ਕੇਂਦਰ ਸੀ। ਇਥੋਂ ਦੇ ਇਕ ਸ਼ਾਸ਼ਤਰ-ਵਿਦਿਆਲੇ ਵਿਚ ਵੱਖ ਵੱਖ ਰਾਜਾਂ ਦੇ 103 ਰਾਜਕੁਮਾਰ ਪੜ੍ਹਦੇ ਸਨ। ਟੈਕਸਲਾ ਦੇ ਵਿਦਵਾਨਾਂ ਵਿਚ ਭਾਰਤ ਦੇ ਇਤਿਹਾਸ ਦੇ ਕੁਝ ਬਹੁਤ ਪ੍ਰਸਿੱਧ ਵਿਅਕਤੀਆਂ ਦੇ ਨਾਂਉਂ ਮਿਲਦੇ ਹਨ ਜਿਵੇਂ ਸੰਸਕ੍ਰਿਤ ਸਾਹਿਤ ਦਾ ਪ੍ਰਸਿੱਧ ਵਿਆਕਰਣ ਸ਼ਾਸ਼ਤਰੀ ਪਾਵਿਨੀ/ਪਾਨਿਨੀ /ਪਾਣੀਨੀ ਕੰਧਾਰ ਵਿਚ ਸਾਲਾਤੁਰ ਦਾ ਰਹਿਣ ਵਾਲਾ ਸੀ। ਸੰਭਵ ਹੈ ਕਿ ਉਸ ਨੇ ਟੈਕਸਲਾ ਤੋਂ ਹੀ ਸਿੱਖਿਆ ਪ੍ਰਾਪਤ ਕੀਤੀ ਹੋਵੇ। ਗੌਤਮ ਬੁੱਧ ਦਾ ਸਮਕਾਲੀ, ਕੌਸ਼ਲ ਦਾ ਰਾਜਾ ਪਰਸਨਜੀਤ, ਮੱਲ ਸਰਦਾਰ ਬੰਧੁਲ ਅਤੇ ਲਿੱਛਵੀ ਮਹਾਲੀ ਅਤੇ ਅੰਗੁਲੀਮਾਲ ਜਿਹੇ ਕੁਝ ਪ੍ਰਸਿੱਧ ਵਿਅਕਤੀਆਂ ਨੇ ਵੀ ਇਥੋਂ ਹੀ ਸਿੱਖਿਆ ਪ੍ਰਾਪਤ ਕੀਤੀ ਸੀ। ਚਾਣਕਿਆ ਵੀ ਇਥੋਂ ਦਾ ਹੀ ਵਿਦਵਾਨ ਅਤੇ ਅਧਿਆਪਕ ਸੀ ਤੇ ਇਸ ਦੇ ਵਿਦਿਆਰਥੀਆਂ ਵਿਚੋਂ ਸਭ ਤੋਂ ਪ੍ਰਸਿੱਧ ਚੰਦਰਗੁਪਤ ਮੋਰੀਆ ਸੀ ਜਿਸ ਨੇ ਆਪਣੇ ਗੁਰੂ ਨਾਲ ਮਿਲ ਕੇ ਮੋਰੀਆ ਸਾਮਰਾਜ ਦੀ ਨੀਂਹ ਰੱਖੀ। ਟੈਕਸਲਾ ਵਿਚ ਆਮ ਤੌਰ ਤੇ ਉੱਚ-ਸਿੱਖਿਆ ਹੀ ਦਿੱਤੀ ਜਾਂਦੀ ਸੀ। ਦੂਰ ਦੂਰ ਤੋਂ ਆਉਣ ਵਾਲੇ ਵਿਦਿਆਰਥੀ ਕਿਸ਼ੋਰ ਅਵਸਥਾ ਦੇ ਹੁੰਦੇ ਸਨ ਜੋ ਮੁੱਢਲੀ ਸਿਖਿਆ ਪਹਿਲਾਂ ਤੋਂ ਹੀ ਪ੍ਰਾਪਤ ਕਰ ਚੁਕੇ ਹੁੰਦੇ ਸਨ। ਇਥੇ ਆਯੁਰਵੇਦ, ਧਨੁਰਵੇਦ, ਹਸਤ-ਵਿਦਿਆ, ਤ੍ਰੇਈ, ਵਿਆਕਰਣ, ਦਰਸ਼ਨ ਸ਼ਾਸਤਰ, ਗਣਿਤ, ਜੋਤਿਸ਼, ਗਣਨਾ, ਸੰਖਿਆਨਕ, ਵਣਜ, ਸਰਪ-ਵਿਦਿਆ, ਤੰਤਰਸ਼ਾਸਤਰ ਸੰਗੀਤ, ਨਾਚ ਅਤੇ ਚਿੱਤਰ ਕਲਾ ਆਦਿ ਦੀ ਸਿੱਖਿਆ ਦਾ ਮੁੱਖ ਸਥਾਨ ਸੀ।

ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਟੈਕਸਲਾ ਵਿਚ ਆਧੁਨਿਕ ਮਹਾਂਵਿਦਿਆਲਿਆ ਜਾਂ ਵਿਸ਼ਵਵਿਦਿਆਲਿਆ ਜਿਹੀ ਕੋਈ ਸੰਗਠਿਤ ਸੰਸਥਾ ਨਹੀਂ ਸੀ ਸਗੋਂ ਇਹ ਵਿਦਿਆ ਦਾ ਇਕ ਅਜਿਹਾ ਕੇਂਦਰ ਸੀ ਜਿਥੇ ਵੱਖ ਵੱਖ, ਛੋਟੇ ਛੋਟੇ ਗੁਰੂਕੁਲ ਸਨ ਤੇ ਅਲਗ ਅਲਗ ਵਿਸ਼ਿਆਂ ਦੇ ਅਚਾਰੀਆ ਉਥੇ ਆਉਣ ਵਾਲੇ ਵਿਦਿਆਰਥੀਆਂ ਨੂੰ ਸਿੱਖਿਆ ਪ੍ਰਦਾਨ ਕਰਦੇ ਸਨ ਅਤੇ ਉਸ ਸਮੇਂ ਦੇ ਗੁਰੂਕੁਲਾਂ ਉੱਤੇ ਗੁਰੂਆਂ ਤੋਂ ਇਲਾਵਾ ਹੋਰ ਕਿਸੇ ਅਧਿਕਾਰੀ ਜਾਂ ਕੇਂਦਰੀ ਸੰਸਥਾ ਦਾ ਕੰਟ੍ਰੋਲ ਨਹੀਂ ਸੀ ਪਰ ਅਜਿਹਾ ਲਗਦਾ ਹੈ ਕਿ ਉਸ ਸਮੇਂ ਦੇ ਗੁਰੂਕੁਲਾਂ ਦੇ ਕੁੱਲ ਵਿਦਿਆਰਥੀਆਂ ਅਤੇ ਗੁਰੂਕੁਲਾਂ ਦਾ ਕੁੱਲ ਨੰਬਰ ਮਿਲਾ ਕੇ ਆਧੁਨਿਕ ਯੂਨੀਵਰਸਿਟੀ ਤੋਂ ਕੋਈ ਬਹੁਤ ਵੱਖ ਨਹੀਂ ਰਿਹਾ ਹੋਵੇਗਾ। ਕਦੇ ਕਦੇ ਤਾਂ ਇਕ ਇਕ ਗੁਰੂਕੁਲ ਵਿਚ 500 ਤੋਂ ਵੱਧ ਵਿਦਿਆਰਥੀ ਵੀ ਹੁੰਦੇ ਸਨ ਅਤੇ ਜਿਨ੍ਹਾਂ ਨੂੰ ਵੱਖ ਵੱਖ ਵਿਸ਼ੇ ਜ਼ਰੂਰ ਪੜ੍ਹਾਏ ਜਾਂਦੇ ਹੋਣਗੇ। ਇਸ ਲਈ ਇਨ੍ਹਾਂ ਨੂੰ ਮਹਾਂਵਿਦਿਆਲਾ ਦਾ ਨਾਂ ਦੇਣਾ ਅਣਉਚਿਤ ਨਹੀਂ ਹੋਵੇਗਾ।

ਹ. ਪੁ.- ਹਿੰ. ਵਿ. ਕੋ. 5 :301; ਐਨ. ਬ੍ਰਿ. ਮਾ. 11

**ਟੈਕਸਲਾ ਯੂਨੀਵਰਸਿਟੀ** : ਤਕਸ਼ਿਲਾ ਜਾਂ ਟੈਕਸਲਾ ਉੱਤਰ-ਪੱਛਮੀ ਭਾਰਤ ਦਾ ਇਕ ਪੁਰਾਤਨ ਸ਼ਹਿਰ ਹੈ ਜਿਸ ਦੇ ਖੰਡਰਾਤ ਰਾਵਲਪਿੰਡੀ (ਪਾਕਿਸਤਾਨ) ਦੇ ਉੱਤਰ-ਪੱਛਮੀ ਹਿੱਸੇ ਵਿਚ ਕਰੀਬ 31 ਕਿ. ਮੀ. ਤੇ ਮਿਲਦੇ ਹਨ। ਇਹ ਵਪਾਰ ਦੇ ਤਿੰਨ ਰਸਤਿਆਂ ਦਾ ਜੰਕਸ਼ਨ ਸੀ। ਇਸ ਲਈ ਇਥੇ ਭਾਰਤੀ, ਈਰਾਨੀ ਅਤੇ ਯੂਨਾਨੀ ਸਭਿਆਚਾਰਾਂ ਦਾ ਸੁਮੇਲ ਹੁੰਦਾ ਸੀ। ਬੋਧੀ ਸਾਹਿਤ ਤੋਂ ਸਾਨੂੰ ਭਲੀ-ਭਾਂਤ ਪਤਾ ਲਗਦਾ ਹੈ ਕਿ ਟੈਕਸਲਾ, ਵਿੱਦਿਆ ਅਤੇ ਗਿਆਨ ਦਾ ਇਕ ਪ੍ਰਮੁੱਖ ਕੇਂਦਰ ਰਿਹਾ ਹੈ। ਸ਼ਾਕਿਅ ਮੁਨੀ ਦੇ ਕੁਝ ਪ੍ਰਸਿੱਧ ਸਮਕਾਲੀਆਂ ਨੇ ਟੈਕਸਲਾ ਵਿਖੇ ਵਿਦਿਆ ਗ੍ਰਹਿਣ ਕੀਤੀ। ਧਮਧਦ ਦੀ ਵਿਆਖਿਆ ਅਨੁਸਾਰ ਕੌਸ਼ਲ ਦਾ ਰਾਜਾ ਪਰਸਨਜੀਤ, ਮਾਹਲੀ ਅਤੇ ਬੰਧਲ ਟੈਕਸਲਾ ਕਾਲਜ ਵਿਚ ਸਹਿਪਾਠੀ ਸਨ। ਬ੍ਰਾਹਮਣ ਲੁੱਟੇਰਾ ਅੰਗੁਲੀਮਾਲ ਵੀ ਟੈਕਸਲਾ ਯੂਨੀਵਰਸਿਟੀ ਦਾ ਵਿਦਿਆਰਥੀ ਰਿਹਾ। ਯੂਨੀਵਰਸਿਟੀ ਦੇ ਵਿਦਿਆਰਥੀਆਂ ਦਾ ਆਗਿਆ ਪਾਲਣ ਬੜਾ ਮੰਨਿਆ ਹੋਇਆ ਸੀ। ਉਹ ਬੜੇ ਉੱਚੇ ਆਚਰਣ ਵਾਲੇ ਅਤੇ ਗੁਰੂ ਦੇ ਪੂਰਨਿਆਂ ਤੇ ਚੱਲਣ ਵਾਲੇ ਸਨ। ਹਰੇਕ ਵਿਦਿਆਰਥੀ ਦਾ ਇਹ ਜ਼ਰੂਰੀ ਅਤੇ ਲਾਜ਼ਮੀ ਕਰਤੱਵ ਸੀ ਕਿ ਉਹ ਗੁਰੂ ਦਾ ਅਨੁਕਰਣ ਕਰੇ। ਵਿਦਿਆਰਥੀ-ਜੀਵਨ ਬੜਾ ਕਠਿਨ ਸੀ। ਉਨ੍ਹਾਂ ਦੁਆਰਾ ਗ੍ਰਹਿਣ ਕੀਤੀ ਗਈ ਸਿੱਖਿਆ ਨੂੰ ਰੋਜ਼ਾਨਾ ਜ਼ਿੰਦਗੀ ਵਿਚ ਮੁਕੰਮਲ ਤੌਰ ਤੇ ਅਮਲ ਵਿਚ ਲਿਆਂਦਾ ਜਾਂਦਾ ਸੀ। ਵਿਦਿਆਰਥੀ ਦਿਨ ਵੇਲੇ ਗੁਰੂ ਦੀ ਸੇਵਾ ਵਿਚ ਜੁਟੇ ਰਹਿੰਦੇ ਸਨ ਅਤੇ ਰਾਤ ਨੂੰ ਉਨ੍ਹਾਂ ਕੋਲੋਂ ਵਿਦਿਆ ਜਾਂ ਗਿਆਨ ਹਾਸਲ ਕਰਦੇ ਸਨ।

ਅਮੀਰ ਘਰਾਣਿਆਂ ਦੇ ਵਿਦਿਆਰਥੀ ਦਾਖ਼ਲ ਹੋਣ ਸਮੇਂ ਹੀ ਅਧਿਆਪਕ ਨੂੰ ਫ਼ੀਸ ਦਿੰਦੇ ਸਨ। ਜਾਤਕਾਂ ਦੀਆਂ ਕਹਾਣੀਆਂ ਤੋਂ ਪਤਾ ਚਲਦਾ ਹੈ ਕਿ ਇਹ ਫ਼ੀਸ ਆਮ ਤੌਰ ਤੇ ਇਕ ਹਜ਼ਾਰ ਸੋਨੇ ਦੇ ਸਿੱਕਿਆਂ ਦੇ ਰੂਪ ਵਿਚ ਹੁੰਦੀ ਸੀ। ਜਿਹੜੇ ਵਿਦਿਆਰਥੀ ਇਹ ਫ਼ੀਸ ਅਦਾ ਕਰ ਦਿੰਦੇ ਸਨ, ਉਨ੍ਹਾਂ ਨੂੰ ਸਹੂਲਤ ਮਿਲ ਜਾਂਦੀ ਸੀ ਕਿ ਉਹ ਆਪਣੇ ਗੁਰੂ ਨਾਲ ਪਰਿਵਾਰ ਦੇ ਮੈਂਬਰ ਵਾਂਗ ਰਹਿ ਸਕਣ। ਵਿਦਿਆਰਥੀ ਆਪਣਾ ਸਾਰਾ ਘਰੇਲੂ ਕੰਮ ਖ਼ੁਦ ਕਰਦੇ ਸਨ। ਉਹ ਆਪਣਾ ਭੋਜਨ ਤਿਆਰ ਕਰਨ ਲਈ ਲੱਕੜੀਆਂ ਤੱਕ ਇਕੱਠੀਆਂ ਕਰਕੇ ਲਿਆਂਉਂਦੇ ਸਨ। ਅਨੁਸ਼ਾਸਨ ਦੇ ਨਿਯਮਾਂ ਦਾ ਪਾਲਣ ਨਾ ਕਰਨ ਵਾਲੇ ਵਿਦਿਆਰਥੀ ਨੂੰ ਸਖ਼ਤ ਸਜ਼ਾ ਮਿਲਦੀ ਸੀ, ਉਨ੍ਹਾਂ ਨੂੰ ਬੈਂਤਾਂ ਨਾਲ ਕੁੱਟਿਆ ਜਾਂਦਾ ਸੀ। ਇਸ ਸਬੰਧੀ ਵਿਦਿਆਰਥੀ ਦਾ ਕੋਈ ਸਮਾਜਿਕ ਰੁਤਬਾ ਨਹੀਂ ਵੇਖਿਆ ਜਾਂਦਾ ਸੀ ਕਿ ਉਹ ਕਿਸ ਖ਼ਾਨਦਾਨ ਵਿਚੋਂ ਹੈ। ਅਧਿਆਪਕ ਕਈ ਵਾਰ ਬਹੁਤ ਹੀ ਲਾਇਕ ਵਿਦਿਆਰਥੀਆਂ ਤੋਂ ਖ਼ੁਸ਼ ਹੋ ਕੇ ਉਨ੍ਹਾਂ ਨਾਲ ਆਪਣੀਆਂ ਲੜਕੀਆਂ ਦੀ ਸ਼ਾਦੀ ਵੀ ਕਰ ਦਿੰਦੇ ਸਨ। ਸ਼ਹਿਰ ਦੇ ਮੁਖੀਆਂ ਵੱਲੋਂ ਕਰਵਾਏ ਜਾਂਦੇ ਭੋਜਨ ਵਿਚ ਗੁਰੂ ਅਤੇ ਸ਼ਾਗਿਰਦ ਦੋਵਾਂ ਨੂੰ ਹੀ ਬੁਲਾਇਆ ਜਾਂਦਾ ਸੀ।

ਟੈਕਸਲਾ ਦਾ ਪੁਰਾਤਨ ਇਤਿਹਾਸ ਦਸਦਾ ਹੈ ਕਿ ਇਹ ਗੰਧਾਰ ਰਾਜ ਦੀ ਰਾਜਧਾਨੀ ਰਹੀ ਹੈ ਅਤੇ ਵਿੱਦਿਆ ਦਾ ਪ੍ਰਮੁੱਖ ਕੇਂਦਰ ਰਿਹਾ ਹੈ। 326 ਈ. ਪੂ. ਵਿਚ ਇਹ ਸ਼ਹਿਰ ਸਿਕੰਦਰ ਬਾਦਸ਼ਾਹ ਦੇ ਕਬਜ਼ੇ ਵਿਚ ਆ ਗਿਆ ਅਤੇ ਉਸੇ ਸਦੀ ਵਿਚ ਮੋਰੀਆਂ ਸਲਤਨਤ ਦਾ ਹਿੱਸਾ ਬਣ ਗਿਆ। ਇਸਨੂੰ ਹੂਨਾਂ ਨੇ ਪੰਜਵੀਂ ਸਦੀ ਵਿਚ ਤਹਿਸ-ਨਹਿਸ ਕਰ ਦਿੱਤਾ। ਆਰੀਆ ਲੋਕ ਇਸ ਨੂੰ ਬਹੁਤ ਵੱਡਾ ਅਤੇ ਅਮੀਰ ਸ਼ਹਿਰ ਦਸਦੇ ਸਨ ਅਤੇ ਇਹ ਸਿੰਧ ਅਤੇ ਹੜੱਪਾ ਵਿਚ ਬਹੁਤ ਹੀ ਪ੍ਰਸਿੱਧ ਅਤੇ ਮਹੱਤਵਪੂਰਨ ਸੀ। ਸਿਕੰਦਰ ਦੇ ਕਰੀਬ ਪੰਜਾਹ ਸਾਲ ਮਗਰੋਂ ਤਕਸ਼ਿਲਾ ਦੇ ਲੋਕਾਂ ਨੇ ਮਗਧ ਦੇ ਰਾਜੇ ਬਿੰਦੂਸਾਰ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ। ਖੁਦਾਈ ਕਰਨ ਤੋਂ ਬਾਅਦ ਜਿਹੜੇ ਇਤਿਹਾਸਕ ਅਵਸ਼ੇਸ਼ ਮਿਲੇ ਹਨ, ਉਹ ਤਕਸ਼ਿਲਾ ਦੀਆਂ ਪੁਰਾਤਨ ਬੋਧ ਮੂਰਤੀਆਂ ਨੂੰ ਦਰਸਾਉਂਦੇ ਹਨ। ਇਹ ਉਥੋਂ ਦਾ ਇਕ ਪੁਰਾਣਾ ਖ਼ਜ਼ਾਨਾ ਹੈ।

ਟੈਕਸਲਾ ਯੂਨਾਵਰਸਿਟੀ ਪੁਰਾਤਨ ਹਿੰਦੁਸਤਾਨ ਦੇ ਟੈਕਸਲਾ ਨਗਰ ਵਿਚ ਵਿਕਸਿਤ ਹੋਈ ਅਤੇ ਇਹ ਗੰਧਾਰ ਖੇਤਰ ਦੀ ਰਾਜਧਾਨੀ ਸੀ। ਅੱਜਕੱਲ੍ਹ ਇਹ ਪਾਕਿਸਤਾਨ ਵਿਚ ਹੈ। 7ਵੀਂ ਸਦੀ ਈ. ਪੂ. ਤੋਂ ਲੈ ਕੇ ਤੀਜੀ ਸਦੀ ਈਸਵੀ ਤੱਕ 60 ਤੋਂ ਵਧੇਰੇ ਵੱਖ ਵੱਖ ਕਲਾਵਾਂ ਅਤੇ ਵਿਗਿਆਨ ਦੇ ਯੋਗ ਅਧਿਆਪਕਾਂ ਅਤੇ ਉਨ੍ਹਾਂ ਦੇ ਸ਼ਾਗਿਰਦਾਂ ਦੁਆਰਾ ਇਥੇ ਗਿਆਨ ਦਾ ਚਾਨਣ ਵੰਡਿਆ ਜਾਂਦਾ ਰਿਹਾ ਹੈ।

ਹ. ਪੁ.- ਐਨ. ਬ੍ਰਿ. 9 : 848; ਹਿਸਟਰੀ ਆਫ਼ ਪੰਜਾਬ - ਡਾ. ਫੌਜਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ : 314

**ਟੈਕਸਾਸ** : ਰਾਜ—ਸੰਯੁਕਤ ਰਾਜ ਅਮਰੀਕਾ ਦਾ ਪੱਛਮੀ-ਦੱਖਣੀ ਕੇਂਦਰੀ ਰਾਜ ਹੈ ਜਿਸ ਦੇ ਉੱਤਰ ਵੱਲ ਓਕਲਾਹਾਮਾ, ਪੂਰਬ ਵੱਲ ਆਰਕੈਨਜ਼ਾਸ ਅਤੇ ਲੂਈਜ਼ੀਆਨਾਂ ਅਤੇ ਦੱਖਣ-ਪੂਰਬ ਵਿਚ ਖਾੜੀ ਮੈਕਸੀਕੋ ਹੈ। ਇਸ ਰਾਜ ਦੀ ਰਾਜਧਾਨੀ ਆਸਟਨ ਹੈ। ਇਹ ਆਪਣੇ ਨਾਲ ਦੇ ਵੱਡੇ 48 ਰਾਜਾਂ ਵਿਚੋਂ ਸਭ ਤੋਂ ਵੱਧ ਰਕਬੇ ਵਾਲਾ ਰਾਜ ਹੈ। ਇਸ ਦਾ ਖੇਤਰਫਲ 6,78,358 ਵ. ਕਿ. ਮੀ. ਅਤੇ ਆਬਾਦੀ 1,69,86,510 (1990) ਹੈ।

ਧਰਾਤਲ ਅਨੁਸਾਰ ਪੂਰੇ ਰਾਜ ਨੂੰ 4 ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਖਾੜੀ ਨਾਲ ਲਗਵੇਂ ਸਾਹਿਲੀ ਮੈਦਾਨ ਸਮੁੰਦਰ ਤੋਂ ਅੰਦਰੂਨੀ ਖੇਤਰਾਂ ਵੱਲ ਰੀਓ ਗ੍ਰੈਂਡੀ ਵਾਦੀ ਤੱਕ ਫੈਲੇ ਹੋਏ ਹਨ। ਟੈਕਸਾਸ ਦੇ ਉੱਤਰੀ-ਕੇਂਦਰੀ ਹਿੱਸੇ ਵਿਚ ਵੀ ਮੈਦਾਨ ਹਨ। ਇਹ ਪੱਛਮੀ ਨੀਵੇਂ ਮੈਦਾਨ ਹਨ ਜਿਹੜੇ ਗ੍ਰੈਂਡੋ ਪ੍ਰੇਅਰੀ ਨਾਂ ਦੇ ਵਿਸ਼ਾਲ ਮੈਦਾਨੀ ਖੇਤਰ ਦਾ ਇਕ ਹਿੱਸਾ ਹਨ। ਇਨ੍ਹਾਂ ਮੈਦਾਨਾਂ ਦੇ ਪੱਛਮ ਵਿਚ ਇਕ ਹੋਰ ਖ਼ੁਸ਼ਕ ਜਿਹਾ ਲਗਾਤਾਰ ਚੱਲਣ ਵਾਲੀਆਂ ਹਨੇਰੀਆਂ ਵਾਲਾ ਖੇਤਰ ਹੈ ਜਿਸ ਦਾ ਵਿਸਤਾਰ ਦੱਖਣ ਵੱਲ ਗ੍ਰੈਂਡ ਦਰਿਆ ਤੱਕ ਚਲਾ ਜਾਂਦਾ ਹੈ। ਇਸ ਦੇ ਵੀ ਦੋ ਹਿੱਸੇ ਹਨ—ਇਕ ਉੱਚਾ ਪਠਾਰੀ ਖੇਤਰ ਅਤੇ ਦੂਜਾ ਉੱਚਾ ਮੈਦਾਨੀ ਹਿੱਸਾ। ਇਸ ਦੀ ਉਚਾਈ ਸਮੁੰਦਰ ਤਲ ਤੋਂ 230 ਤੋਂ 775 ਮੀ. ਤੱਕ ਹੈ। ਦਰਿਆ ਪੇਕਸ ਦੇ ਪੱਛਮ ਵਿਚ ਪਰਬਤੀ ਖੰਡ ਹੈ। ਇਸਨੂੰ ਆਮ ਤੌਰ ਤੇ ਟ੍ਰਾਂਸ-ਪੇਕਸ ਕਹਿੰਦੇ ਹਨ। ਸਮੁੱਚੇ ਤੌਰ ਤੇ ਖਾੜੀ ਦੇ ਨੀਵੇਂ ਮੈਦਾਨ ਤੇ ਅੱਗੇ ਉੱਤਰ, ਉੱਤਰ-ਪੱਛਮ ਅਤੇ ਪੱਛਮ ਵਿਚ ਉੱਚੇ ਭੂ-ਭਾਗ ਹਨ। ਸਿਰਫ਼ ਧੁਰ ਪੱਛਮ ਵਿਚ ਕੁਝ ਪੱਧਰਾ ਚਾਲੂ ਜਿਹਾ ਖੇਤਰ ਹੈ।




**ਟੈਕਸਾਸ ਰਾਜ ਦਾ ਸਰਕਾਰੀ ਚਿੰਨ੍ਹ**

ਟੈਕਸਾਸ ਦੇ ਲੰਬੇ ਚੌੜੇ ਫੈਲਾਅ ਅਤੇ ਧਰਾਤਲੀ ਵਖਰੇਵਿਆਂ ਕਾਰਨ ਜਲਵਾਯੂ ਨੂੰ ਇਕ ਗੁੱਟ ਵਿਚ ਨਹੀਂ ਰੱਖਿਆ ਜਾ ਸਕਦਾ। ਇਥੇ ਵਰਖਾ ਵੀ ਪੂਰਬ ਤੋਂ ਪੱਛਮ ਵੱਲ ਘਟਦੀ ਜਾਂਦੀ ਹੈ। ਪੂਰਬ ਵਿਚ ਇਹ 1250 ਮਿ. ਮੀ. (50 ਇੰਚ) ਅਤੇ ਪੱਛਮ ਵਿਚ ਸਿਰਫ਼ 250 ਮਿ. ਮੀ. (10 ਇੰਚ) ਤੱਕ ਅਤੇ ਕਈ ਵਾਰੀ ਇਸ ਤੋਂ ਵੱਧ ਵੀ ਹੋ ਜਾਂਦੀ ਹੈ। ਇਸੇ ਤਰ੍ਹਾਂ ਤਾਪਮਾਨ ਵੀ ਵੱਖ ਵੱਖ ਖੇਤਰਾਂ ਵਿਚ ਵੱਖਰੇ ਹੁੰਦੇ ਹਨ। ਖਾੜੀ ਤਟ ਉੱਤੇ ਸਾਲ ਦਾ ਔਸਤ ਤਾਪਮਾਨ 21° ਸੈਂ. ਹੈ। ਜਦੋਂ ਕਿ ਪੈਨਹੈਂਡਲ ਮੈਦਾਨੀ ਹਿੱਸਿਆਂ ਵਿਚ 16° ਸੈਂ. ਹੁੰਦਾ ਹੈ। ਇਸੇ ਤਰ੍ਹਾਂ ਬਰਫ਼ ਵੀ ਧੁਰ ਦੱਖਣੀ ਹਿੱਸਿਆਂ ਵਿਚ ਕਦੇ ਨਹੀਂ ਪਈ ਜਦੋਂ ਕਿ ਉੱਤਰ-ਪੱਛਮ ਵਿਚ ਇਹ 575 ਮਿ. ਮੀ. (23 ਇੰਚ) ਸਲਾਨਾ ਡਿਗਦੀ ਹੈ।

ਟੈਕਸਾਸ ਦੇ ਉੱਤਰੀ ਹਿੱਸਿਆਂ ਦਾ ਜਲ-ਨਿਕਾਸ ਮਿਸਿਸਿੱਪੀ ਦਰਿਆ, ਰੈੱਡ ਅਤੇ ਕੈਨੇਟੀਅਨ-ਆਰਕੇਨਜ਼ਾਸ ਦਰਿਆਈ ਪ੍ਰਣਾਲੀਆਂ ਰਾਹੀਂ ਹੁੰਦਾ ਹੈ। ਬਾਕੀ ਰਾਜ ਦਾ ਜਲ-ਨਿਕਾਸ ਸਿੱਧੇ ਹੀ ਖਾੜੀ ਮੈਕਸੀਕੋ ਵਿਚ ਹੁੰਦਾ ਹੈ।

ਟੈਕਸਾਸ ਵਿਚ ਬਨਸਪਤੀ ਦੀ ਵੀ ਘਾਟ ਨਹੀਂ ਹੈ। ਤਾਪਮਾਨ ਅਤੇ ਵਰਖਾ ਦੇ ਵਖਰੇਵਿਆਂ ਕਾਰਨ ਇਥੋਂ ਦੀ ਬਨਸਪਤੀ ਹਰੇਕ ਥਾਂ ਤੇ ਹੀ ਅੱਡ ਅੱਡ ਹੈ। ਇਥੇ ਜੰਗਲ, ਘਾਹ ਦੇ ਮੈਦਾਨ ਅਤੇ ਖ਼ੁਸ਼ਕ ਖੇਤਰਾਂ ਵਾਲੀ ਬਨਸਪਤੀ ਮਿਲਦੀ ਹੈ। ਇਥੇ 225 ਦੇ ਕਰੀਬ ਬਨਸਪਤੀ ਦੀਆਂ ਕਿਸਮਾਂ ਹਨ। ਪੂਰਬੀ ਟੈਕਸਾਸ ਵਿਚ ਕੁੱਲ ਜੰਗਲਾਤ ਅਧੀਨ ਖੇਤਰ ਦਾ ਅੱਧਾ ਹਿੱਸਾ ਹੈ। ਪੰਛੀਆਂ ਦੀਆਂ ਅਨੇਕਾਂ ਕਿਸਮਾਂ ਇਥੇ ਵੇਖੀਆਂ ਜਾ ਸਕਦੀਆਂ ਹਨ। ਕਈ ਤਰ੍ਹਾਂ ਦੇ ਸੱਪ ਵੀ ਇਥੇ ਮਿਲਦੇ ਹਨ।

ਟੈਕਸਾਸ ਦੀ ਆਰਥਿਕਤਾ ਦਾ ਮੁੱਖ ਆਧਾਰ 20 ਵੀਂ ਸਦੀ ਦੇ ਵਿਚਲੇ ਸਾਲਾਂ ਤੱਕ ਕਪਾਹ,ਪਸ਼ੂ ਅਤੇ ਤੇਲ ਸਨ ਜਿਹੜੇ ਕਿ ਅੱਜ ਵੀ ਇਥੋਂ ਦੀ ਆਰਥਿਕਤਾ ਦਾ ਧੁਰਾ ਹਨ। ਇਨ੍ਹਾਂ ਤੋਂ ਇਲਾਵਾ ਵੀ ਕਈ ਹੋਰ ਸਾਧਨ ਵੀ ਹਨ। ਅੱਜਕੱਲ੍ਹ ਕਈ ਜਨਰਲ ਇੰਸ਼ੋਰੈਂਸ ਕੰਪਨੀਆਂ ਦੇ ਦਫ਼ਤਰ, ਕਈ ਪੈਟਰੋਲ ਕੰਪਨੀਆਂ ਦੇ ਹੈਡ-ਕੁਆਟਰ ਇਥੇ ਹੀ ਹਨ। ਸ਼ਹਿਰੀ ਵਿਕਾਸ ਵੀ ਬਹੁਤ ਹੋਇਆ ਹੈ। ਸੈਰ-ਸਪਾਟਾ ਵੀ ਟੈਕਸਾਸ ਦੀ ਆਰਥਿਕਤਾ ਦਾ ਇਕ ਹੋਰ ਹਿੱਸਾ ਹੈ।

ਖੇਤੀ-ਬਾੜੀ ਲਈ ਪੂਰਬੀ ਟੈਕਸਾਸ ਦੀ ਜ਼ਮੀਨ ਵਧੀਆ ਹੈ ਜਿਥੇ ਖ਼ਾਨਾ-ਜੰਗਾਂ ਤੋਂ ਪਹਿਲਾਂ ਬਹੁਤ ਸਾਰੇ ਕਿਸਾਨ ਆ ਕੇ ਵੱਸੇ। ਇਨ੍ਹਾਂ ਨੇ ਕਪਾਹ ਦੀ ਪੈਦਾਵਾਰ ਉੱਤੇ ਜ਼ੋਰ ਲਾਇਆ। ਹੌਲੀ ਹੌਲੀ ਪੱਛਮੀ ਟੈਕਸਾਸ ਤੱਕ ਕਪਾਹ ਦੀ ਕਾਸ਼ਤ ਹੋਣ ਲੱਗੀ। ਅੱਜਕੱਲ੍ਹ ਇਹ ਕਪਾਹ ਦੀ ਪੈਦਾਵਾਰ ਵਿਚ ਦੇਸ਼ ਭਰ ਵਿਚ ਅੱਗੇ ਹੈ। ਚਾਰੇ ਦੀਆਂ ਫ਼ਸਲਾਂ, ਮੂੰਗਫਲੀ ਅਤੇ ਕਈ ਰਸਦਾਰ ਫਲ ਵੀ ਇਥੇ ਉਗਦੇ ਹਨ। ਇਥੇ ਭੇਡਾਂ ਪਾਲੀਆਂ ਜਾਂਦੀਆਂ ਹਨ। ਅੰਗੋਰਾ ਕਿਸਮ ਦੀ ਭੇਡ ਤੋਂ ਮੋਹੇਰ ਉਨ ਲਾਹੀ ਜਾਂਦੀ ਹੈ। ਮਾਸ ਲਈ ਪਸ਼ੂ ਪਾਲੇ ਜਾਂਦੇ ਹਨ।

ਟੈਕਸਾਸ ਖਣਿਜਾਂ ਦਾ ਵੀ ਭੰਡਾਰ ਹੈ। ਤੇਲ ਦੇ ਉਤਪਾਦਨ ਵਿਚ ਇਹ ਦੇਸ਼ ਵਿਚ ਅੱਵਲ ਦਰਜੇ ਤੇ ਹੈ। ਇਸ ਰਾਜ ਦੇ 2/3 ਖੇਤਰ ਵਿਚ ਤੇਲ ਦੇ ਭੰਡਾਰ ਮਿਲਦੇ ਹਨ। ਸਲਫ਼ਰ ਵੀ ਇਥੋਂ ਮਿਲਦਾ ਹੈ। ਸੱਨਅਤਾਂ ਦਾ ਆਧਾਰ ਇਥੋਂ ਦੇ ਸਥਾਨਕ ਉਤਪਾਦਨ ਹੀ ਹਨ। ਕਪਾਹ ਤੋਂ ਵੜੇਵੇਂ ਵੱਖ ਕਰਨਾ, ਮੀਟ ਦੀ ਪੈਕਿੰਗ, ਆਟਾ ਮਿਲਾਂ, ਫ਼ਲ ਅਤੇ ਸਬਜ਼ੀਆਂ ਦੀ ਡੱਬਾਬੰਦੀ ਅਤੇ ਮਸ਼ੀਨਰੀ ਬਣਾਉਣਾ ਇਥੋਂ ਦੀਆਂ ਮੁੱਖ ਸੱਨਅਤਾਂ ਹਨ। ਚਮੜੇ ਦੀਆਂ ਅਤੇ ਨਿਤ ਵਰਤੋਂ ਦੀਆਂ ਚੀਜ਼ਾਂ ਵੀ ਇਥੇ ਬਣਦੀਆਂ ਹਨ।

ਟੈਕਸਾਸ ਦਾ ਵਿਸ਼ਾਲ ਖੇਤਰ ਅਤੇ ਕਈ ਤਰ੍ਹਾਂ ਦਾ ਧਰਾਤਲ ਆਵਾਜਾਈ ਦੇ ਸਾਧਨਾਂ ਦੀ ਉੱਨਤੀ ਵਿਚ ਰੁਕਾਵਟ ਬਣਦਾ ਹੈ। ਅੱਜਕੱਲ੍ਹ ਰਾਜ ਦੀਆਂ ਸਾਰੀਆਂ ਕਾਉਂਟੀਆਂ ਇਕ ਦੂਜੇ ਨਾਲ ਜੁੜੀਆਂ ਹੋਈਆਂ ਹਨ। ਇਥੇ 4,90,107 ਕਿ. ਮੀ. (1990) ਲੰਬੀਆਂ ਸੜਕਾਂ ਹਨ। ਹਵਾਈ ਸੇਵਾਵਾਂ ਵਿਚ ਇਹ ਬਹੁਤ ਅੱਗੇ ਹੈ। ਇਥੇ ਡੇਲਸ-ਫੋਰਟ ਵਰਥ ਹੂਸਟਨ ਅਤੇ ਸਾਨ ਅਨਟੋਨੀਓ ਵਿਚ ਹਵਾਈ ਅੱਡੇ ਹਨ। ਡੇਲਸ ਫੋਰਟਵਰਥ ਵੱਡੇ ਤੋਂ ਵੱਡੇ ਹਵਾਈ ਅੱਡਿਆਂ ਵਿਚੋਂ ਇਕ ਹੈ। ਹੂਸਟੇਨ ਵਿਚ ਅੰਤਰ ਮਹਾਂਦੀਪੀ ਹਵਾਈ ਸੇਵਾਵਾਂ ਦੀ ਸਹੂਲਤ ਹੈ। ਇਹ ਅੰਤਰ ਮਹਾਂਦੀਪੀ ਵਧੀਆ ਬੰਦਰਗਾਹ ਵੀ ਹੈ। ਗੇਲਵੇਸਟਨ ਪੁਰਾਣੇ ਸਮਿਆਂ ਤੋਂ ਹੀ ਵਧੀਆ ਬੰਦਰਗਾਹ ਮੰਨੀ ਜਾਂਦੀ ਹੈ।

ਇਸ ਰਾਜ ਵਿਚ ਹੋਰ ਵੀ ਸਾਰੀਆਂ ਸਹੂਲਤਾਂ ਮੁਹੱਈਆ ਹਨ।



**ਟੈਕਸਾਸ ਦੇ ਸੰਸਕ੍ਰਿਤੀ ਅਤੇ ਵਪਾਰਕ ਦ੍ਰਿਸ਼ਟੀ ਤੋਂ ਪ੍ਰਸਿੱਧ ਸ਼ਹਿਰ ਡੈਲਾਸ ਦੀ ਇਕ ਸਮੁੱਚੀ ਦਿੱਖ**



**ਟੈਕਸਾਸ ਦੇ ਵਿਸ਼ਾਲ ਖੇਪ ਬੰਦਰਗਾਹੀ ਸ਼ਹਿਰ ਹੂਸਟਨ ਦੀ ਹਵਾਈ ਝਲਕ**

ਏਥੇ 157 ਉੱਚ-ਵਿਦਿਅਕ ਸੰਸਥਾਵਾਂ ਹਨ। ਸਿਹਤ ਦੀਆਂ ਸਹੂਲਤਾਂ ਲਈ 562 ਹਸਪਤਾਲ ਹਨ।

ਟੈਕਸਾਸ ਰਾਜ ਵਿਚ ਕਈ ਜਨ ਜਾਤੀਆਂ ਜਿਵੇਂ ਕਿ ਇੰਡੀਅਨ ਕਬੀਲੇ, ਉੱਤਰ ਵੱਲ ਆ ਕੇ ਵਸਦੇ ਸਪੇਨੀ ਅਤੇ ਮੈਕਸੀਕੀ ਲੋਕ, ਉੱਤਰ ਅਤੇ ਪੂਰਬ ਵੱਲੋਂ ਆਏ ਐਂਗਲੋ ਅਮਰੀਕੀ ਅਤੇ ਯੂਰਪ ਵੱਲੋਂ ਆ ਕੇ ਵੱਸੇ ਹੋਏ ਨਵੀਆਂ ਬਸਤੀਆਂ ਦੇ ਉਸਰੱਈਏ ਵੇਖੇ ਜਾ ਸਕਦੇ ਹਨ। ਇਸ ਕਰਕੇ ਕਈ ਤਰ੍ਹਾਂ ਦੀ ਸੰਸਕ੍ਰਿਤੀ ਵੀ ਹੋਂਦ ਵਿਚ ਆਈ ਹੈ। 19ਵੀਂ ਸਦੀ ਵਿਚ ਬਾਹਰੋਂ ਆ ਕੇ ਵੱਸਣ ਵਾਲਿਆਂ ਦਾ ਤਾਂ ਜਿਵੇਂ ਹੜ੍ਹ ਹੀ ਆ ਗਿਆ ਹੋਵੇ। ਖ਼ਾਨਾਜੰਗੀ ਤੋਂ ਲਗਭਗ 30 ਵਰ੍ਹੇ ਪਹਿਲਾਂ ਜਰਮਨ, ਪੋਲ, ਚੈਕ, ਸਵੀਡੀ, ਨਾਰਵੇਈਆਈ ਅਤੇ ਇਰਿਸ਼ਾ ਦੇ ਲੱਦੇ ਜਹਾਜ਼ ਟੈਕਸਾਸ ਵਿਚ ਆਣ ਉੱਤਰੇ। ਇੰਝ ਬਾਹਰੋਂ ਆਉਣ ਵਾਲਿਆਂ ਦੀ ਗਿਣਤੀ ਕਾਫੀ ਜ਼ਿਆਦਾ ਰਹੀ। ਅੱਜਕੱਲ੍ਹ ਲਗਭਗ 20 ਫ਼ੀਸਦੀ ਵਸੋਂ ਮੈਕਸੀਕੀ-ਅਮਰੀਕੀ ਨਸਲ ਦੀ ਹੈ। ਇਹ ਲੋਕ ਦੱਖਣ-ਪੱਛਮੀ ਖੇਤਰ ਦੇ ਸ਼ਹਿਰਾਂ ਵਿਚ ਵੱਸੇ ਹੋਏ ਹਨ। ਇਸ ਰਾਜ ਵਿਚ ਕਾਲੇ ਲੋਕਾਂ ਦੀ ਆਬਾਦੀ ਵੀ ਕਾਫ਼ੀ ਹੈ। ਇਹ ਲੋਕ ਕੇਂਦਰੀ ਸ਼ਹਿਰਾਂ ਵਿਚ ਵੱਸੇ ਹੋਏ ਹਨ। ਬਹੁਤੇ ਕਾਲੇ ਲੋਕ ਡੈਲੱਸ ਅਤੇ ਹੂਸਟਨ ਵਿਚ ਰਹਿੰਦੇ ਹਨ।

ਟੈਕਸਾਸ ਵਿਚ ਵੱਡੇ ਸ਼ਹਿਰਾਂ ਦੀ ਗਿਣਤੀ ਵੀ ਕਾਫ਼ੀ ਹੈ। ਇਨ੍ਹਾਂ ਵਿਚ ਵਸੋਂ ਵੀ ਵੱਧ ਹੈ। ਸਾਲ 1990 ਅਨੁਸਾਰ ਹੂਸਟਨ ਵਿਚ 16,30,553: ਡੇਲਸ - 10,06,877 : ਫੋਰਟ ਵਰਥ 4,47,619 ਹੈ ਅਤੇ ਸਾਨ ਅਨਟੋਨੀਓ ਵਿਚ 9,35,933 ਆਬਾਦੀ ਹੈ।



**ਸਾਨ ਅਨਟੋਨੀਓ ਟੈਕਸਾਸ ਵਿਖੇ 'ਦੀ ਅਲਾਮੋ' ਨਾਉਂ ਦੀ ਇਤਿਹਾਸਕ ਯਾਦਗਾਰ ਜਿਸਨੂੰ 'ਟੈਕਸਾਸ ਦੀ ਆਜ਼ਾਦੀ ਦਾ ਪੰਘੂੜਾ' ਕਰਕੇ ਵੀ ਜਾਣਿਆ ਜਾਂਦਾ ਹੈ।**



**ਟੈਕਸਾਸ ਦੇ ਸੰਸਦ ਭਵਨ ਦੇ ਇਹਾਤੇ ਅੰਦਰ ਰਾਸ਼ਟਰਪਤੀ ਡੇਵਿਸ ਜੈਫ਼ਰਸਨ ਦੇ ਬੁੱਤ ਨਾਲ ਸੁਸ਼ੋਭਿਤ ਇਕ ਆਲੀਸ਼ਾਨ ਕਨਫ਼ਡਰੇਟ ਯਾਦਗਾਰ**

ਟੈਕਸਾਸ ਦਾ ਐਲਪੇਸੋ (Elpaso) ਸ਼ਹਿਰ ਕਾਫ਼ੀ ਵੱਡਾ ਹੈ ਜਿਸਦੇ ਪਿਛਲੇ ਪਾਸੇ ਮੈਕਸੀਕੋ ਦਾ ਸੀਉਦਾ ਵਾਰਐਜ਼ ਸ਼ਹਿਰ ਆਬਾਦ ਹੈ।

ਇਸ ਰਾਜ ਵਿਚ ਕਲਾਵਾਂ ਵੀ ਉੱਨਤ ਹਨ। ਡੇਲਸ ਅਤੇ ਹੂਸਟਨ ਵਿਚ ਸਿੰਫ਼ਨੀ ਆਰਕੈਸਟਰਾ ਅਤੇ ਥੀਏਟਰ ਹਨ। ਹੂਸਟਨ



ਦੀ ਗ੍ਰੈਂਡ ਓਪੇਰਾ ਐਸੋਸੀਏਸ਼ਨ ਸੰਸਾਰ ਪ੍ਰਸਿੱਧ ਹੈ ਅਤੇ ਇਥੇ ਵੱਡੀ ਨਾਚ ਕੰਪਨੀ ਹੈ। ਫੋਰਟ ਵਰਥ ਵਿਚ ਇਕ ਅਜਾਇਬ ਘਰ ਹੈ। ਇਸ

ਰਾਜ ਵਿਚ ਸੈਰ-ਸਪਾਟੇ ਦੀਆਂ ਸਾਰੀਆਂ ਸਹੂਲਤਾਂ ਹਨ। ਖਾੜੀ ਦੇ ਤਟ ਉੱਤੇ ਸੈਰਗਾਹਾਂ ਉੱਨਤ ਹਨ। ਗੇਲਵੇਸਟਨ ਇਥੋਂ ਦੀ ਵੱਡੀ ਸੈਰਗਾਹ ਹੈ। ਸਾਨ ਅਨਟੋਨੀਓ ਇਥੋਂ ਦਾ ਇਤਿਹਾਸਕ ਸ਼ਹਿਰ ਹੈ। ਪੂਰੇ ਰਾਜ ਵਿਚ 500 ਰੇਡੀਓ ਸਟੇਸ਼ਨ ਅਤੇ 35 ਟੈਲੀਵਿਜ਼ਨ ਸਟੇਸ਼ਨ ਹਨ।

ਹ. ਪੁ.- ਐਨ. ਅਮੈ. 26:459; ਐਨ.ਬ੍ਰਿ.ਮੈ. 29 : 412; ਕੋਲ. ਐਨ. 18 : 279

**ਟੈਕਸਾਸ** : ਸ਼ਹਿਰ - ਦੱਖਣ-ਪੂਰਬੀ ਟੈਕਸਾਸ (ਸੰ. ਰ. ਅ.) ਰਾਜ ਵਿਚ ਗੇਲਵਸਟਨ ਖਾੜੀ ਉੱਤੇ ਗੇਲਵਸਟਨ ਸ਼ਹਿਰ ਤੋਂ 14 ਕਿ. ਮੀ. ਉੱਤਰ-ਪੱਛਮ ਵਿਚ ਇਹ ਇਕ ਵਧੀਆ ਬੰਦਰਗਾਹ ਹੈ। ਇਹ ਹੂਸਟਨ ਸ਼ਹਿਰ ਤੋਂ 48 ਕਿ. ਮੀ. ਦੱਖਣ-ਪੂਰਬ ਵਿਚ ਸਥਿਤ ਹੈ। ਇਸ ਸ਼ਹਿਰ ਦੀ ਸਥਾਪਨਾ 1821 ਵਿਚ ਜਿਮ. ਕੈਂਮਬੈੱਲ ਨੇ ਕੀਤੀ ਸੀ। 1892 ਵਿਚ ਮਹਾਨ ਝੀਲਾਂ ਵਾਲੇ ਖੇਤਰ ਵਿਚੋਂ ਜਹਾਜ਼ਰਾਨ ਇੱਧਰ ਆਉਂਦੇ ਰਹੇ। ਇਸ ਪਿੱਛੋਂ ਇਥੇ ਸ਼ਹਿਰ ਅਤੇ ਬੰਦਰਗਾਹ ਦਾ ਵਿਕਾਸ ਹੋਇਆ। ਸੰਨ 1911 ਵਿਚ ਇਸ ਸ਼ਹਿਰ ਨੂੰ ਸ਼ਹਿਰੀ ਹੱਕ ਪ੍ਰਾਪਤ ਹੋਏ। 1947 ਵਿਚ ਇਸ ਸ਼ਹਿਰ ਵਿਚ ਅੱਗ ਲੱਗ ਗਈ ਜਿਸ ਨਾਲ ਤਿੰਨ ਦਿਨਾਂ ਵਿਚ ਤਬਾਹ ਹੋ ਗਿਆ। ਇਹ ਅੱਗ ਤਿੰਨ ਦਿਨ ਤੱਕ ਸੁਲਗਦੀ ਰਹੀ ਜਿਸ ਦੇ ਫ਼ਲਸਰੂਪ ਸਾਰੀਆਂ ਸੱਨਅਤਾਂ, ਤੇਲ ਦੇ ਭੰਡਾਰ ਅਤੇ ਰਸਾਇਣਿਕ ਕਾਰਖ਼ਾਨੇ ਤਬਾਹ ਹੋ ਗਏ। ਇਸੇ ਸਮੇਂ ਦੌਰਾਨ ਅਮੋਨੀਆ ਨਾਈਟਰੇਟ ਨਾਲ ਲੱਦਿਆ ਜਹਾਜ਼ ਵੀ ਜਿਹੜਾ ਬੰਦਰਗਾਹ ਤੇ ਬਾਹਰ ਜਾਣ ਲਈ ਤਿਆਰ ਖੜ੍ਹਾ ਸੀ, ਅਚਾਨਕ ਅਮੋਨੀਆ ਨਾਇਟਰੇਟ ਦੇ ਵਿਸਫੋਟ ਦੇ ਕਾਰਨ ਤਬਾਹ ਹੋ ਗਿਆ ਅਤੇ ਕਈ ਵਿਅਕਤੀਆਂ ਦੀਆਂ ਜਾਨਾਂ ਜਾਂਦੀਆਂ ਰਹੀਆਂ। 4000 ਵਿਅਕਤੀ ਜ਼ਖਮੀ ਹੋਏ ਅਤੇ ਸ਼ਹਿਰ ਵੀ ਤਬਾਹ ਹੋ ਗਿਆ। ਇਸ ਤੋਂ ਪਹਿਲਾਂ ਸਮੁੰਦਰੀ ਤੂਫ਼ਾਨ ਨੇ ਵੀ ਇਥੇ ਕਾਫ਼ੀ ਨੁਕਸਾਨ ਪਹੁੰਚਾਇਆ ਸੀ। ਬਾਅਦ ਵਿਚ ਬਚਾਅ ਲਈ 1963 ਵਿਚ ਸਮੁੰਦਰ ਵੱਲ ਇਕ ਦੀਵਾਰ ਬਣਾ ਲਈ ਗਈ। ਅੱਜਕੱਲ੍ਹ ਸ਼ਹਿਰ ਵਿਚ ਪੈਟਰੋਲ-ਰਸਾਇਣ, ਕਲੀ ਦੀ ਢਲਾਈ ਅਤੇ ਤੇਲ ਸਾਫ਼ ਕਰਨ ਦੀਆਂ ਸੱਨਅਤਾਂ ਵਿਕਸਿਤ ਹੋਈਆਂ ਹਨ।

ਆਬਾਦੀ – 2,07,600 (1982)

29°23′ ਉ. ਵਿਥ.; 94°56′, ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 11 : 664 ; ਐਨ. ਅਮੈ. 18 : 290

**ਟੈਕਸਾਸ ਕ੍ਰਿਸਚੀਅਨ ਯੂਨੀਵਰਸਿਟੀ** : ਸੰਯੁਕਤ ਰਾਜ ਅਮਰੀਕਾ ਦੇ ਟੈਕਸਾਸ ਰਾਜ ਵਿਚ ਫ਼ੋਰਟ ਵਰਥ ਨਾਂ ਦੇ ਸਥਾਨ ਤੇ ਸਥਿਤ ਇਹ ਇਕ ਮਸ਼ਹੂਰ ਯੂਨੀਵਰਸਿਟੀ ਹੈ। ਸੰਨ 1873 ਵਿਚ ਇਸ ਦੀ ਇਕ ਪ੍ਰਾਈਵੇਟ ਸੰਸਥਾ ਵਜੋਂ ਧਾਰਪ ਸਪਰਿੰਗਜ਼ ਵਿਚ ਬੁਨਿਆਦ ਰੱਖੀ ਗਈ। ਇਸ ਨੂੰ ਐਡਰਾਨ ਕਾਲਜ ਦੇ ਨਾਂ ਨਾਲ ਚਾਰਟਰ ਦਿੱਤਾ ਗਿਆ। ਸੰਨ 1890 ਵਿਚ ਟੈਕਸਾਸ ਦੇ ਕ੍ਰਿਸਚੀਅਨ ਚਰਚ ਨੇ ਇਸ ਕਾਲਜ ਨੂੰ ਆਪਣੇ ਅਧਿਕਾਰ ਖੇਤਰ ਵਿਚ ਲਿਆ ਅਤੇ 1895 ਵਿਚ ਇਸ ਨੂੰ ਟੈਕਸਾਸ ਰਾਜ ਵਿਚ ਹੀ ਵੇਕੋ ਵਿਖੇ ਬਦਲ ਦਿੱਤਾ ਗਿਆ। ਸੰਨ 1902 ਵਿਚ ਇਸ ਦਾ ਨਾਂ ਟੈਕਸਾਸ ਕ੍ਰਿਸਚੀਅਨ ਯੂਨੀਵਰਸਿਟੀ ਰੱਖ ਦਿੱਤਾ ਗਿਆ। ਸੰਨ 1910 ਵਿਚ ਵੇਕੋ ਸ਼ਹਿਰ ਦੀਆਂ ਇਮਾਰਤਾਂ ਨੂੰ ਅੱਗ ਲੱਗ ਜਾਣ ਕਾਰਣ ਇਹ ਫ਼ੋਰਟ ਵਰਥ ਵਿਖੇ ਤਬਦੀਲ ਕਰ ਦਿੱਤੀ ਗਈ। ਇਸ ਦੀਆਂ ਐਡਰਾਨ ਕਾਲਜ ਆਫ਼ ਆਰਟ ਅਤੇ ਸਾਇੰਸ, ਬਰਾਈਟ ਕਾਲਜ ਆੱਫ ਦਾ ਬਾਈਬਲ, ਥੀਆਲੋਜੀਕਲ ਸੈਮੀਨਰੀ, ਤਜਾਰਤੀ ਸਕੂਲ, ਸਿੱਖਿਆ ਸਕੂਲ, ਈਵਨਿੰਗ ਸਕੂਲ, ਕੋਮਲ ਕਲਾਵਾਂ ਸਕੂਲ, ਗ੍ਰੇਜੂਏਟ ਸਕੂਲ, ਹੈਰਿਸ ਕਾਲਜ ਆਫ਼ ਨਰਸਿੰਗ ਅੱਠ ਡਵੀਜ਼ਨਾਂ ਹਨ। ਇਹ ਸਾਂਝੀ ਵਿਦਿਆ ਦੀ ਸੰਸਥਾ ਹੈ। ਇਥੇ ਟੈਕਸਾਸ ਰਾਜ ਵਿਚ ਰਹਿੰਦੇ ਈਸਾ ਦੇ ਪੈਰੋਕਾਰਾਂ ਨੂੰ ਸਿੱਖਿਆ ਦਿਤੀ ਜਾਂਦੀ ਹੈ। ਸੰਨ 1955 ਵਿਚ ਇਸ ਦੇ ਕੈਂਪਸ ਵਿਚ ਪਹਿਲੀ ਵਾਰ ਭਾਈਚਾਰਕ ਸੰਸਥਾਵਾਂ ਅਤੇ ਇਸਤਰੀ ਸਭਾਵਾਂ ਸਥਾਪਿਤ ਕੀਤੀਆਂ ਗਈਆਂ। ਇਸ ਤੋਂ ਇਲਾਵਾ ਇਥੇ ਕਈ ਸਾਹਿਤਕ, ਕਲਾ ਅਤੇ ਵਿਗਿਆਨ ਸੰਬੰਧੀ ਸੰਸਥਾਵਾਂ ਅਤੇ ਧਾਰਮਕ ਸੰਸਥਾਵਾਂ ਵੀ ਮੌਜੂਦ ਹਨ। ਸ਼ਹਿਰ ਦੇ ਦੱਖਣ-ਪੱਛਮ ਵਿਚ ਯੂਨੀਵਰਸਿਟੀ ਦਾ ਕੈਂਪਸ ਲ. 58 ਹੈਕ. (143 ਏਕੜ) ਵਿਚ ਫੈਲਿਆ ਹੋਇਆ ਹੈ।

ਹ. ਪੁ.- ਐਨ. ਅਮੈ. 26 : 467

**ਟੈਕਸਾਸ ਯੂਨੀਵਰਸਿਟੀ** : ਟੈਕਸਾਸ ਦੀ ਇਸ ਯੂਨੀਵਰਸਿਟੀ ਦੀ ਸਥਾਪਨਾ ਸੰਨ 1881 ਵਿਚ ਔਸਟਿਨ ਵਿਖੇ ਹੋਈ। ਬਾਅਦ ਵਿਚ 1895 ਵਿਚ ਆਰਲਿੰਗਟਨ ਵਿਖੇ ਅਤੇ 1913 ਵਿਚ ਐਲੱ ਪੈਸੋ (El Paso) ਵਿਖੇ ਇਸ ਨਾਲ ਸਬੰਧਤ ਦੋ ਹੋਰ ਕੈਂਪਸ ਖੋਲ੍ਹੇ ਗਏ। ਰਾਜਕੀ ਸਹਾਇਤਾ ਨਾਲ ਚੱਲਣ ਵਾਲੀ ਇਸ ਯੂਨੀਵਰਸਿਟੀ ਵਿਚ ਮੁੰਡੇ ਅਤੇ ਕੁੜੀਆਂ ਲਈ ਸਾਂਝੀ ਵਿਦਿਆ ਦਾ ਪ੍ਰਬੰਧ ਹੈ। 1970 ਦੇ ਮੁੱਢਲੇ ਦਹਾਕੇ ਵਿਚ ਯੂਨੀਵਰਸਿਟੀ ਦੇ ਤਿੰਨਾਂ ਕੈਂਪਸ ਵਿਚ ਲਗਭਗ 65,000 ਵਿਦਿਆਰਥੀਆਂ ਦੇ ਨਾਂ ਦਾਖ਼ਲ ਹੋਏ ਜਿਨ੍ਹਾਂ ਵਿਚੋਂ ਤਕਰੀਬਨ 40,000 ਵਿਦਿਆਰਥੀ (ਔਸਟਿਨ) ਵਿਖੇ ਸਨ।

ਯੂਨੀਵਰਸਿਟੀ ਵਿਚ ਇਕ ਦੰਦ-ਚਿਕਿਤਸਾ ਸਕੂਲ, ਜਲ-ਸਿਹਤ ਅਤੇ ਯੂਸਟਨ ਵਿਖੇ ਜੀਵ-ਚਿਕਿਤਸਾ ਵਿਗਿਆਨ ਗ੍ਰੈਜੂਏਟ ਸਕੂਲ ਸ਼ਾਮਲ ਹਨ। ਇਨ੍ਹਾਂ ਤੋਂ ਇਲਾਵਾ ਡਾਲਾਸ ਅਤੇ ਸੈਨ ਐਨਟੋਨੀਓ ਵਿਖੇ ਵੀ ਮੈਡੀਕਲ ਸਕੂਲ ਹਨ।

ਟੈਕਸਾਸ ਯੂਨੀਵਰਸਿਟੀ ਨੇ ਸ਼ਿਕਾਗੋ ਯੂਨੀਵਰਸਿਟੀ ਦੀ ਸਹਾਇਤਾ ਨਾਲ ਫ਼ੋਰਟ ਟੈਵਿਸ ਨਜ਼ਦੀਕ ਮਾਊਂਟ ਲਾਕ ਵਿਖੇ 1939 ਈ. ਵਿਚ ਦੇਸ਼ ਦੀ ਪ੍ਰਮੁੱਖ ਪ੍ਰੇਖਣਸ਼ਾਲਾ ਦੀ ਸਥਾਪਨਾ ਕੀਤੀ।

ਹ.ਪੁ.–ਐਨ. ਬ੍ਰਿ. ਮਾ. 9 : 915

**ਟੈਕਸੀਡਰਮੀ** : ਜਾਨਵਰਾਂ ਦੀ ਚਮੜੀ ਨੂੰ ਖ਼ਰਾਬ ਹੋਣ ਤੋਂ ਬਚਾਉਣ ਅਤੇ ਉਸ ਨੂੰ ਬਿਲਕੁਲ ਜਿੰਦਾ-ਰੂਪ ਵਿਚ ਰੱਖਣ ਦੇ ਤਰੀਕੇ ਨੂੰ ਟੈਕਸੀਡਰਮੀ ਦਾ ਨਾਂ ਦਿੱਤਾ ਗਿਆ ਹੈ। ਇਹ ਸ਼ਬਦ ਯੂਨਾਨੀ ਭਾਸ਼ਾ ਤੋਂ ਲਿਆ ਗਿਆ ਹੈ, Taxis ਦਾ ਮਤਲਬ ਹੈ ਤਰਤੀਬ ਅਤੇ dérma ਦਾ ਮਤਲਬ ਹੈ ਚਮੜੀ ।

ਟੈਕਸੀਡਰਮੀ ਦਾ ਕੰਮ ਕਦੋਂ ਤੋਂ ਸ਼ੁਰੂ ਹੋਇਆ-ਹੋਵੇਗਾ, ਇਸ ਬਾਰੇ ਕੋਈ ਪੱਕਾ ਸਬੂਤ ਨਹੀਂ ਮਿਲਦਾ ਪਰ ਇੰਨਾ ਜ਼ਰੂਰ ਪਤਾ ਲਗਦਾ ਹੈ ਕਿ ਕਾਫ਼ੀ ਪੁਰਾਣੇ ਸਮਿਆਂ ਤੋਂ ਇਹ ਕੰਮ ਹੁੰਦਾ ਆ ਰਿਹਾ ਹੈ। ਟੈਕਸੀਡਰਮੀ ਦੀ ਕਲਾ ਬਾਰੇ ਸਭ ਤੋਂ ਪਹਿਲੀ ਪ੍ਰਕਾਸ਼ਿਤ ਕਿਤਾਬ 1687 ਈ. ਵਿਚ ਫ਼ਰਾਂਸ ਵਿਚ ਲਿਖੀ ਗਈ ਸੀ ਅਤੇ 1778 ਈ. ਵਿਚ ਲਾਈਪਸਿਕ ਵਿਖੇ ਜਾਰੀ ਕੀਤੀ ਗਈ। ਇਕ ਜਰਮਨ ਲਿਖਤ ਵਿਚ ਉਸ ਸਮੇਂ ਵਿਚ ਟੈਕਸੀਡਰਮੀ ਲਈ ਇਸਤੇਮਾਲ ਕੀਤੇ ਜਾ ਰਹੇ ਤਰੀਕਿਆਂ ਦਾ ਜ਼ਿਕਰ ਮਿਲਦਾ ਹੈ। ਭਾਵੇਂ ਅਮਰੀਕਾ ਵਿਚ ਇਸ ਬਾਰੇ ਪਹਿਲੀ ਲਿਖਤ 1865 ਈ. ਦੀ ਮਿਲਦੀ ਹੈ ਪਰ ਉਥੇ ਸਾਰੀ ਦੁਨੀਆ ਤੋਂ ਵਧੀਆ ਕਿਸਮ ਦਾ ਕੰਮ ਕੀਤਾ ਗਿਆ ਹੈ।

ਪੁਰਾਣੇ ਤਰੀਕਿਆਂ ਅਨੁਸਾਰ ਜਾਨਵਰ ਦੇ ਮਿਹਦੇ ਦੇ ਨਾਲ ਨਾਲ ਚੀਰਾ ਦੇ ਕੇ ਚਮੜੀ ਉਤਾਰ ਲਈ ਜਾਂਦੀ ਸੀ ਅਤੇ ਇਸ ਨੂੰ ਲੂਣ ਅਤੇ ਫਟਕੜੀ ਦੇ ਪਾਣੀ ਵਿਚ ਬਣਾਏ ਘੋਲ ਵਿਚ ਹਫਤਾ ਕੁ

ਹਾਕਮ ਬਣੇ। ਪੰਦਰ੍ਹਵੀਂ ਸਦੀ ਦੇ ਆਰੰਭਕ ਵਰ੍ਹਿਆਂ ਵਿਚ ਇਹ ਸ਼ਹਿਰ ਆਸਕਾਪੌਟਸਾਲਕੋ (Azcapotzalco) ਦੇ ਟੈਪਾਨੈਕ (Tepanec) ਹਾਕਮਾਂ ਦੇ ਕਬਜ਼ੇ ਅਧੀਨ ਆਇਆ। ਇਸ ਸਮੇਂ ਇਹ ਇਕ ਕਰਦਾਇਕ ਖੇਤਰ ਸੀ। ਸੰਨ 1428 ਵਿਚ ਇਹ ਸ਼ਹਿਰ ਤਬਾਹ ਹੋ ਗਿਆ ਅਤੇ ਅਕਾਹਵਾ ਟਾਕੂਬਾ ਅਤੇ ਟੈਨੋਚਟੀਟਲਾਨ ਸ਼ਹਿਰਾਂ ਦੀ ਤੀਹਰੀ ਗਠ-ਜੋੜ ਦੇ ਨਾਲ ਟੇਸਕੋਕੋ ਨੂੰ ਵੀ ਆਜ਼ਾਦ ਕੀਤਾ ਗਿਆ। ਇਸੇ ਸਦੀ ਦੇ ਅੰਤਲੇ ਵਰ੍ਹਿਆਂ ਦੌਰਾਨ ਟੈਨੋਚਟੀਟਲਾਨ ਦੇ ਐਜਟੈੱਕ ਹਾਕਮਾਂ ਨੇ ਕੇਂਦਰੀ ਤੇ ਦੱਖਣੀ ਮੈਕਸੀਕੋ ਦੇ ਬਹੁਤ ਸਾਰੇ ਖੇਤਰ ਨੂੰ ਆਪਣੀ ਸਲਤਨਤ ਵਿਚ ਸ਼ਾਮਲ ਕਰ ਲਿਆ।

ਹ. ਪੁ. -ਐਨ. ਬ੍ਰਿ. ਮਾ. 9 : 915

**ਟੇਸਕੋਕੋ ਝੀਲ** : ਇਹ ਸੰਯੁਕਤ ਰਾਜ ਅਮਰੀਕਾ ਦੇ ਮੈਕਸੀਕੋ ਰਾਜ ਦੇ ਕੇਂਦਰ ਵਿਚ ਸਥਿਤ ਇਕ ਝੀਲ ਹੈ ਜਿਸ਼ਨੂੰ ਸਪੇਨੀ ਭਾਸ਼ਾ ਵਿਚ ਲੈਗੋ ਡੀ ਟੇਸਕੋਕੋ ਕਿਹਾ ਜਾਂਦਾ ਹੈ। ਆਰੰਭ ਵਿਚ ਇਹ ਮੈਕਸੀਕੋ ਵਾਦੀ ਦੀਆਂ ਪੰਜ ਝੀਲਾਂ ਵਿਚੋਂ ਇਕ ਸੀ। 17ਵੀਂ ਸਦੀ ਤੱਕ ਇਸ ਝੀਲ ਦੀ ਜਲ-ਨਿਕਾਸੀ ਪਣਜੋੜਾਂ (ਚੈਨਲਾਂ) ਅਤੇ ਪਾਨਾਕੋ ਦਰਿਆ ਤੱਕ ਜਾਣ ਵਾਲੀ ਸੁਰੰਗ ਰਾਹੀਂ ਹੁੰਦੀ ਰਹੀ। ਇਸ ਲਗਾਤਾਰ ਜਲ-ਨਿਕਾਸੀ ਦੇ ਫਲਸਰੂਪ ਹੁਣ ਇਹ ਇਕ ਛੋਟੀ ਜਿਹੀ ਝੀਲ ਦੇ ਰੂਪ ਵਿਚ ਰਹਿ ਗਈ ਹੈ ਜਿਸ ਦੇ ਇਰਦ ਗਿਰਦ ਨਮਕੀਨ ਦਲਦਲਾਂ ਹਨ। ਅਜੋਕੀ ਝੀਲ ਮੈਕਸੀਕੋ ਸ਼ਹਿਰ ਦੇ ਪੂਰਬ ਵਿਚ 4 ਕਿ. ਮੀ. ਦੇ ਫ਼ਾਸਲੇ ਤੇ ਸਥਿਤ ਹੈ। ਸੋਲ੍ਹਵੀਂ ਸਦੀ ਦੌਰਾਨ ਝੀਲ ਦੇ ਖੁਸ਼ਕ ਹੋਏ ਖੇਤਰ ਦੇ ਜ਼ਰਖੇਜ਼ ਹੋਣ ਦੇ ਕਿਆਸ ਲਗਾਏ ਗਏ ਸਨ ਪਰ ਇਹ ਭੋਂ ਵਾਹੀ ਦੇ ਕੰਮ ਲਈ ਯੋਗ ਸਿੱਧ ਨਾ ਹੋਈ। ਇਸ ਕਰਕੇ ਇਸ ਦੇ ਖੁਸ਼ਕ ਖੇਤਰ ਵਿਚ ਇਮਾਰਤਾਂ ਉਸਾਰ ਦਿੱਤੀਆਂ ਗਈਆਂ ਹਨ।

ਹ. ਪੁ.-ਐਨ. ਬ੍ਰਿ. ਮਾ. 9 : 915

**ਟੇਸਾਡੇ** : ਫ਼ਿਲਪੀਨ ਦੇ ਮਿਨਡਾਨਾਊ ਜੰਗਲਾਂ ਵਿਚ ਰਹਿਣ ਵਾਲੇ ਵੱਖਰੇ ਜਿਹੇ ਲੋਕ ਹਨ। ਇਨ੍ਹਾਂ ਲੋਕਾਂ ਦੀ ਹੋਂਦ ਬਾਰੇ ਪਹਿਲੀ ਵਾਰ 1971 ਈ. ਵਿਚ ਪਤਾ ਲਗਾ ਸੀ। ਇਹ ਲੋਕ ਗੁਫ਼ਾਵਾਂ ਵਿਚ ਰਹਿੰਦੇ ਅਤੇ ਆਪਣੇ ਸਰੀਰ ਨੂੰ ਪੱਤਿਆਂ ਨਾਲ ਢੱਕਦੇ ਹਨ। ਜੰਗਲੀ ਕਚਾਲੂ ਤੋਂ ਇਲਾਵਾ ਇਹ ਲੋਕ ਡੱਡੂ, ਛੋਟੀਆਂ ਮੱਛੀਆਂ, ਕੇਕੜੇ, ਸੁੰਡੀ, ਖਜੂਰ ਅਤੇ ਜੰਗਲੀ ਕੇਲਿਆਂ ਦੀ ਖਾਣ ਲਈ ਵਰਤੋਂ ਕਰਦੇ ਹਨ। ਇਹ ਲੋਕ ਅਣਘੜ ਪੱਥਰ ਅਤੇ ਲਕੜੀ ਦੇ ਔਜ਼ਾਰਾਂ ਦੀ ਵਰਤੋਂ ਕਰਦੇ ਹਨ। ਸ਼ਿਕਾਰ ਖੇਡਣ ਅਤੇ ਯੁੱਧ ਕਰਨ ਲਈ ਇਨ੍ਹਾਂ ਕੋਲ ਕੋਈ ਵਿਸ਼ੇਸ਼ ਹਥਿਆਰ ਨਹੀਂ।

ਹ. ਪੁ. -ਐਨ. ਬ੍ਰਿ. ਮਾ. 9 : 833

**ਟੇਸੂ** : ਇਹ ਇਕ ਕਿਸਮ ਦਾ ਲੜਕਿਆਂ ਦਾ ਗੀਤ ਹੈ ਜੋ ਸਰਦੀ ਦੇ ਨੌਰਾਤਿਆਂ ਵਿਚ ਭਾਵ ਅੱਸੂ ਦੇ ਚਾਨਣੇ ਪੱਖ ਵਿਚ ਗਾਇਆ ਜਾਂਦਾ ਹੈ। ਬ੍ਰਿਜ ਲੋਕ ਵਿਚ ਇਹ ਗੀਤ ਖ਼ਾਸ ਤੌਰ ਤੇ ਪ੍ਰਚਲਤ ਹੈ। ਲੜਕੇ ਟੇਸੂ ਨੂੰ ਲੈ ਕੇ, ਜੋ ਮਨੁੱਖੀ ਸ਼ਕਲ ਦਾ ਖਿਡੌਣਾ ਹੁੰਦਾ ਹੈ, ਘਰ ਘਰ ਜਾਂਦੇ ਹਨ, ਟੇਸੂ ਦੇ ਗੀਤ ਗਾਉਂਦੇ ਹਨ ਅਤੇ ਪੈਸੇ ਮੰਗਦੇ ਹਨ। ਵਿਸ਼ੇ ਦੀ ਦ੍ਰਿਸ਼ਟੀ ਤੋਂ ਇਹ ਗੀਤ ਬੜੇ ਊਟਪਟਾਂਗ ਅਤੇ ਅਜੀਬ ਜਿਹੇ ਹੁੰਦੇ ਹਨ ਪਰ ਇਸ ਦੇ ਬਾਵਜੂਦ ਬੜੇ ਮਨੋਰੰਜਕ ਹੁੰਦੇ ਹਨ। ਟੇਸੂ ਨੂੰ ਗੀਤਾਂ ਰਾਹੀਂ ਇਕ ਪ੍ਰਾਚੀਨ ਬਹਾਦਰ ਦੇ ਰੂਪ ਵਿਚ ਯਾਦ ਕੀਤਾ ਜਾਂਦਾ ਹੈ। ਪੂਰਨਮਾਸ਼ੀ ਵਾਲੇ ਦਿਨ ਟੇਸੂ ਅਤੇ ਝਾਂਝੀ ਦਾ ਵਿਆਹ ਵੀ ਰਚਾਇਆ ਜਾਂਦਾ ਹੈ।

ਹ. ਪੁ. - ਹਿੰ. ਸਾ. ਕੋ. 1 : 344

**ਟੇਸੋ ਲੋਕ** : ਇਹ ਕੇਂਦਰੀ ਯੁਗਾਂਡਾ ਦੇ ਲੋਕ ਹਨ ਜਿਨ੍ਹਾਂ ਨੂੰ ਆਈਟੇਸੋ ਜਾਂ ਇਟੇਸੋ ਵੀ ਕਿਹਾ ਜਾਂਦਾ ਹੈ। ਇਹ ਲੋਕ ਨੀਲ ਸਹਿਰਾਈ ਬੰਸ ਦੀ ਚਾਰੀ ਨੀਲ ਸ਼ਾਖ਼ਾ ਦੀ ਪੂਰਬੀ ਸੂਡਾਨੀ ਬੋਲੀ ਬੋਲਦੇ ਹਨ। ਇਹ ਲੋਕ ਯੁਗਾਂਡਾ ਦੇ ਸਭ ਤੋਂ ਅਗਾਂਹ ਵਧੂ ਕਿਸਾਨ ਮੰਨੇ ਗਏ ਹਨ। ਵੀਹਵੀਂ ਸਦੀ ਦੇ ਮੁੱਢਲੇ ਵਰ੍ਹਿਆਂ ਦੌਰਾਨ ਇਨ੍ਹਾਂ ਨੇ ਬਲਦਾਂ ਨਾਲ ਕਪਾਹ ਦੀ ਫਸਲ ਬੀਜਣੀ ਆਰੰਭੀ ਸੀ। ਬਾਜਰਾ ਇਨ੍ਹਾਂ ਦੀ ਮੁੱਖ ਅਨਾਜੀ ਫ਼ਸਲ ਹੈ ਜਦ ਕਿ ਕਪਾਹ ਵਪਾਰਕ ਪੱਖੋਂ ਬੀਜੀ ਜਾਂਦੀ ਹੈ। ਉਨ੍ਹੀਵੀਂ ਸਦੀ ਦੇ ਅੰਤਲੇ ਵਰ੍ਹਿਆਂ ਵਿਚ ਇਨ੍ਹਾਂ ਉਪਰ ਕਾਕੁਨਗੁਰੂ ਰਾਜ ਕਾਬਜ਼ ਹੋ ਗਿਆ ਜਿਸ ਦੇ ਫਲ ਸਰੂਪ ਟੇਸੋ ਲੋਕ ਆਪਣਾ ਸਭਿਆਚਾਰਕ ਵਿਰਸਾ ਤੇ ਸੰਗਠਣ ਖੋ ਬੈਠੇ। ਇਥੋਂ ਤੱਕ ਕਿ ਸਰਬ ਵਿਆਪੀ ਪਰ ਦੂਰ ਸਥਿਤ ਅਕੁਜ ਦੇਵਤੇ ਨੂੰ ਅਤੇ ਮੁਸੀਬਤ ਦੇ ਦੇਵਤੇ ਏਡੇਕੇ ਨੂੰ ਭੁੱਲ ਕੇ ਈਸਾਈ ਮਤ ਕਬੂਲ ਕਰ ਲਿਆ।

ਹ. ਪੁ. -ਐਨ. ਬ੍ਰਿ. ਮਾ. 11 : 655

**ਟੇਹੋ ਝੀਲ** : ਇਹ ਵੀਅਤਨਾਮ ਦੀ ਇਕ ਪ੍ਰਸਿੱਧ ਝੀਲ ਹੈ ਜਿਹੜੀ ਇਸ ਦੀ ਰਾਜਧਾਨੀ ਹੈਨੋਈ ਦੇ ਉੱਤਰ ਵਿਚ 466 ਹੈਕ. (1, 152 ਏਕੜ) ਦੇ ਰਕਬੇ ਉਪਰ ਫੈਲੀ ਹੋਈ ਹੈ। ਇਸਦਾ ਘੇਰਾ 17 ਕਿ. ਮੀ. ਅਤੇ ਗਹਿਰਾਈ 4 ਮੀ. ਹੈ। ਇਸਨੂੰ ਫ਼ਰਾਂਸੀਸੀ ਵਿਚ ਲਾਂਗ ਬੈਂਕ ਕਿਹਾ ਜਾਂਦਾ ਸੀ। ਇਸ ਦੇ ਵੀਅਤਨਾਮੀ ਨਾਂ 'ਟੇ-ਹੋ' ਦਾ ਮਤਲਬ ਪੱਛਮੀ ਝੀਲ ਹੈ ਅਤੇ ਫ਼ਰਾਂਸੀਸੀ ਨਾਂ ਦਾ ਮਤਲਬ ਮਹਾਨ ਝੀਲ ਹੈ। ਝੀਲ ਦੇ ਕੰਢੇ ਉਪਰ ਬਹੁਤ ਸਾਰੇ ਬੋਧੀ ਮੰਦਰ (ਪੈਗੋਡੇ) ਬਣੇ ਹੋਏ ਹਨ। ਪਰੰਪਰਾ ਅਨੁਸਾਰ 39 ਤੋਂ 43 ਈ. ਦੌਰਾਨ ਵੀਅਤਨਾਮ 'ਟਰੰਗ ਸਿਸਟਰਜ਼' ਜਿਨ੍ਹਾਂ ਨੂੰ ਰਾਣੀਆਂ ਐਲਾਨਿਆ ਗਿਆ ਸੀ। ਆਪਣੀ ਫ਼ੌਜ ਦੀ ਸਹਾਇਤਾ ਨਾਲ ਚੀਨੀ ਹਮਲਾਵਰ ਨਾਲ ਇਸੇ ਝੀਲ ਦੇ ਕੰਢੇ ਬਹਾਦਰੀ ਨਾਲ ਲੜੀਆਂ ਅਤੇ ਅੰਤ ਵਿਚ ਇਨ੍ਹਾਂ ਨੇ ਆਤਮ-ਸਮਰਪਣ ਕਰਨ ਦੀ ਬਜਾਇ ਝੀਲ ਵਿਚ ਡੁੱਬ ਕੇ ਮਰਨਾ ਚੰਗਾ ਸਮਝਿਆ ਅਤੇ ਵੀਅਤਨਾਮੀ ਸ਼ਾਹੀ ਘਰਾਣੇ ਦੀ ਲਾਜ ਰੱਖੀ।

ਹ. ਪੁ. -ਐਨ. ਬ੍ਰਿ. ਮਾ. 11 : 586

**ਟੇਕ** : ਗਾਉਣ ਵੇਲੇ ਜਿਹੜੀ ਤੁਕ ਵਾਰੀ ਵਾਰੀ ਅੰਤਰੇ ਪਿਛੋਂ ਆਉਂਦੀ ਹੈ ਉਹ ਟੇਕ ਹੁੰਦੀ ਹੈ। ਸੰਗੀਤਕ ਭਾਸ਼ਾ ਵਿਚ ਇਸ ਨੂੰ ਸਥਾਈ ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਇਸ ਨੂੰ ਰਹਾਉ ਦਾ ਨਾਂ ਦਿੱਤਾ ਗਿਆ ਹੈ। ਸੋ ਗਾਉਣ ਦੇ ਪਹਿਲੇ ਹਿੱਸੇ ਨੂੰ ਟੇਕ ਕਿਹਾ ਜਾਂਦਾ ਹੈ। ਇਸ ਹਿੱਸੇ ਵਿਚ ਗੀਤ ਦੇ ਲਫ਼ਜ਼ ਬਰਾਬਰ ਗਾਉਣ ਨਾਲ ਰਾਗ ਦਾ ਰੂਪ ਪਰਗਟ ਹੋ ਜਾਂਦਾ ਹੈ ਕਿਉਂਕਿ ਹਰੇਕ ਚਰਣ ਦੇ ਅੰਤ ਵਿਚ ਇਸ ਤੁਕ ਨੂੰ ਦੁਹਰਾਇਆ ਜਾਂਦਾ ਹੈ। ਟੇਕ ਵਿਚ ਵਾਦੀ ਅਥਵਾ ਅੰਸ਼ ਸੁਰ ਨੂੰ ਹੀ ਜ਼ਿਆਦਾ ਦਿਖਾਇਆ ਜਾਂਦਾ ਹੈ। ਇਸ ਹਿੱਸੇ ਵਿਚ ਅਕਸਰ ਮੰਦਰ ਤੇ ਮੱਧ ਸਪਤਕ ਦੀਆਂ ਸੁਰਾਂ ਹੀ ਵਰਤੀਆਂ ਜਾਂਦੀਆਂ ਹਨ। ਤਾਰ ਸਪਤਕ ਦੀਆਂ ਸੁਰਾਂ ਬਹੁਤ ਘੱਟ ਤੇ ਕਿਸੇ-ਕਿਸੇ ਰਾਗ ਵਿਚ ਵਰਤੀਆਂ ਜਾਂਦੀਆਂ ਹਨ। ਜੋ ਉਤ੍ਰਾਂਹ ਸਵਾਦੀ ਰਾਗ ਹੋਵੇ, ਉਸ ਵਿਚ ਹੀ ਲਗਦੀਆਂ ਹਨ ਹਰ ਇਕ ਰਾਗ ਵਿਚ ਨਹੀਂ।

ਲੋਕ ਗੀਤਾਂ ਵਿਚ ਅਕਸਰ ਤੁਕ ਅਤੇ ਅੰਤਰਾ ਦਾ ਧਿਆਨ ਨਹੀਂ ਰੱਖਿਆ ਜਾਂਦਾ। ਇਸ ਵਿਚ ਕੁਦਰਤੀ ਸੰਤੁਲਨ ਦੇ ਆਧਾਰ ਤੇ ਸੁਭਾਵਕ ਜਿਹੀ ਲੈਅ ਹੁੰਦੀ ਹੈ, ਜੋ ਟੇਕ ਦੇ ਕਾਰਨ ਸੁਖਾਲ ਹੁੰਦੀ ਹੈ। ਟੇਕ ਤੋਂ ਬਿਨਾਂ ਕੋਈ ਵੀ ਲੌਕਿਕ ਜਾਂ ਸ਼ਾਸਤਰੀ ਸੰਗੀਤ ਨਿਭਾਉਣਾ ਅਸੰਭਵ ਹੈ।

ਹ.-ਪੁ. -ਸੰਗੀਤ ਪ੍ਰਭਾਕਰ-ਡਾ. ਰਵੇਲ ਸਿੰਘ ਕੰਵਰ: ਹਿੰ. ਸਾ. ਕੋ. 1 : 342 ; ਮ. ਕੋ. : 552

**ਟੇਕ ਸਿੰਘ** : ਇਹ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਇਕ ਪ੍ਰਸਿੱਧ ਅਹਿਲਕਾਰ ਸੀ। ਇਹ ਸਰਦਾਰ ਸ਼ਾਮ ਸਿੰਘ ਵਡਾਲੇ ਦਾ ਵੱਡਾ ਲੜਕਾ ਸੀ। ਟੇਕ ਸਿੰਘ ਨੇ ਮੁਹੰਮਦ ਖ਼ਾਨ ਦੇ ਅਧੀਨ ਵੀ ਕੁਝ ਸਮੇਂ ਲਈ ਨੌਕਰੀ ਕੀਤੀ ਪਰ ਜਲਦੀ ਹੀ ਇਸਨੇ ਇਹ ਨੌਕਰੀ ਛੱਡ ਦਿੱਤੀ ਅਤੇ ਮਹਾਰਾਜਾ ਰਣਜੀਤ ਸਿੰਘ ਕੋਲ ਆ ਗਿਆ। ਇਸ ਦੇ ਚੰਗੇ ਕੰਮਾਂ ਨੂੰ ਵੇਖਦੇ ਹੋਇਆਂ ਮਹਾਰਾਜਾ ਰਣਜੀਤ ਸਿੰਘ ਨੇ ਇਸਨੂੰ ਹੁਸ਼ਿਆਰਪੁਰ ਦੇ ਤਿੰਨ ਪਿੰਡ ਇਨਾਮ ਵਜੋਂ ਦੇ ਦਿੱਤੇ। ਬਾਅਦ ਵਿਚ ਇਹ ਅਟਕ ਚਲਾ ਗਿਆ ਅਤੇ ਇਸਨੇ ਬਹੁਤ ਸਾਰੀਆਂ ਮੁਹਿੰਮਾਂ ਵਿਚ ਭਾਗ ਲਿਆ।

ਹ. ਪੁ.—ਪੰਜਾਬ ਆਨ ਦਾ ਈਵ ਆਫ਼ ਫ਼ਸਟ ਸਿਖ ਵਾਰ : 322

**ਟੇਕਨਡਾਮਾ ਆਬਸ਼ਾਰ** : ਇਹ ਕੇਂਦਰੀ ਕੋਲੰਬੀਆ ਵਿਚ ਮੈਗਡਾਲੈਂਨਾ ਦਰਿਆ ਦੀ ਸਹਾਇਕ ਨਦੀ ਬੋਗਾਟਾ ਦੀਆਂ ਆਬਸ਼ਾਰਾਂ ਹਨ ਜਿਹੜੀਆਂ ਬੋਗਾਟਾ ਸ਼ਹਿਰ ਤੋਂ ਪੱਛਮ ਵੱਲ 32 ਕਿ. ਮੀ. ਦੀ ਦੂਰੀ ਤੇ ਜੰਗਲੀ ਇਲਾਕੇ ਵਿਚ ਸਥਿਤ ਹਨ। ਸਪੇਨੀ ਇਸ ਨੂੰ ਸਾਲਟੋ ਡੀ ਟੇਕਨਡਾਮਾ ਵੀ ਕਹਿੰਦੇ ਹਨ। ਦੇਸ਼ ਭਰ ਵਿਚ ਇਹ ਆਬਸ਼ਾਰ ਸੈਲਾਨੀਆਂ ਲਈ ਖਿੱਚ ਦਾ ਕੇਂਦਰ ਹੈ। ਬੋਗਾਟਾ ਦਰਿਆ ਇਥੇ 18 ਮੀ. ਚੌੜੇ ਤੰਗ ਚਟਾਨੀ ਰਸਤੇ ਵਿਚੋਂ ਦੀ ਲੰਘਦਾ ਹੈ ਅਤੇ 152 ਮੀ. (515 ਫੁੱਟ) ਦੀ ਉਚਾਈ ਤੋਂ ਡਿਗਦੇ ਹੋਇਆਂ ਆਬਸ਼ਾਰ ਬਣਾਉਂਦਾ ਹੈ। ਕਿਸੇ ਸਮੇਂ ਵਿਚ ਇਨ੍ਹਾਂ ਆਬਸ਼ਾਰਾਂ ਤੇ ਲੋਕੀ ਆਤਮ ਹੱਤਿਆ ਕਰਨ ਹੀ ਆਉਂਦੇ ਸਨ। ਬੋਗਾਟਾ ਤੋਂ ਸੜਕ ਰਾਹੀਂ ਇਨ੍ਹਾਂ ਆਬਸ਼ਾਰਾਂ ਨੂੰ ਜੋੜਿਆ ਗਿਆ ਹੈ। ਇਨ੍ਹਾਂ ਦੇ ਨਜ਼ਦੀਕ ਇਕ ਪਣ ਬਿਜਲੀ ਸਟੇਸ਼ਨ ਵੀ ਸਥਾਪਿਤ ਕੀਤਾ ਗਿਆ ਹੈ।

4° 35′ ਉ. ਵਿਥ.; 74′ 18 ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 894

**ਟੇਕਾਮਾਨ** : ਇਹ ਪੱਛਮੀ ਕੇਂਦਰੀ ਮੈਕਸੀਕੋ ਦੇ ਦੱਖਣ-ਪੂਰਬੀ ਕਲੀਮਾ ਰਾਜ ਦਾ ਸ਼ਹਿਰ ਹੈ ਜਿਹੜਾ ਰੀਓ ਅਮੇਰੀਆ ਦੇ ਨਜ਼ਦੀਕ ਸ਼ਾਂਤ ਮਹਾਂਸਾਗਰ ਦੀ ਤਰਾਈ ਤੇ ਸਮੁੰਦਰੀ ਸਤ੍ਹਾ ਤੋਂ 134 ਕਿ. ਮੀ. (80 ਮੀ.) ਦੀ ਉਚਾਈ ਤੇ ਸਥਿਤ ਹੈ। ਇਹ ਰਾਜ ਦੇ ਮੁੱਖ ਖੇਤੀ ਪ੍ਰਧਾਨ ਹਿੱਸੇ ਵਿਚ ਸਥਿਤ ਹੈ।

ਨਾਰੀਅਲ, ਕਪਾਹ, ਤਪਤ-ਖੰਡੀ ਫਲ, ਮੱਕੀ ਅਤੇ ਸੇਮ ਇਥੋਂ ਦੀਆਂ ਪ੍ਰਮੁੱਖ ਫ਼ਸਲਾਂ ਹਨ। ਮੱਛੀ ਦਾ ਤੇਲ ਅਤੇ ਬੜੇਵਿਆਂ ਦਾ ਤੇਲ ਕੱਢਣ ਦੇ ਮੁੱਖ ਉਦਯੋਗ ਹਨ। ਸਮੁੰਦਰ ਦੇ ਕੰਢੇ ਤੇ ਪੱਛਮ ਵੱਲ 12 ਕਿ. ਮੀ. ਦੀ ਦੂਰੀ ਤੇ ਲਾਸ ਪਾਸਕਵਾਲਾ ਇਕ ਪ੍ਰਸਿੱਧ ਸੈਰਗਾਹ ਹੈ। ਇਹ ਕਲੀਮਾ ਨਾਲ ਸ਼ਾਹਰਾਹ ਰਾਹੀਂ ਜੁੜਿਆ ਹੋਇਆ ਹੈ।

18° 55′ ਉ. ਵਿਥ.; 103° 53′ ਪੱ. ਲੰਬ.

ਹ. ਪੁ. -ਐਨ. ਬ੍ਰਿ. 9 : 861

**ਟੇਕਾਰੀ** : ਰਾਜ—ਇਹ ਭਾਰਤ ਦੇ ਬਿਹਾਰ ਰਾਜ ਦੇ ਗਯਾ ਜ਼ਿਲ੍ਹੇ ਦੀ ਇਕ ਮਿਲਖ ਸੀ ਜਿਸਦੀ ਬੁਨਿਆਦ 18 ਵੀਂ ਸਦੀ ਦੇ ਆਰੰਭ ਵਿਚ ਧੀਰ ਸਿੰਘ ਨਾਮੀ ਇਕ ਛੋਟੇ ਜਿਹੇ ਜ਼ਿਮੀਂਦਾਰ ਨੇ ਰੱਖੀ। ਇਸਦੇ ਪੁੱਤਰ ਸੁੰਦਰ ਸਿੰਘ ਨੇ 1739 ਈ. ਦੌਰਾਨ ਨਾਦਰਸ਼ਾਹੀ ਹੱਲਿਆਂ ਕਾਰਨ ਫੈਲੀ ਗੜਬੜ ਦਾ ਲਾਭ ਉਠਾਂਦਿਆਂ ਹੋਇਆਂ ਆਪਣੀ ਪਹੁੰਚ ਵਿਚ ਆਉਂਦੀ ਵੱਧ ਤੋਂ ਵੱਧ ਮਿਲਖ ਕਬਜ਼ੇ ਅਧੀਨ ਕਰ ਲਈ। ਕੁਝ ਸਮੇਂ ਪਿੱਛੋਂ ਮਰਹੱਟਿਆਂ ਦੇ ਹਮਲੇ ਨੂੰ ਪਿਛਾੜਨ ਵਿਚ ਇਸਨੂੰ ਬੰਗਾਲ ਅਤੇ ਬਿਹਾਰ ਦੇ ਸੂਬੇਦਾਰ ਅਲੀ ਵਰਦੀ ਖ਼ਾਂ ਦੀ ਸਹਾਇਤਾ ਕਰਨ ਦੇ ਇਵਜ਼ ਵਿਚ ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਵਲੋਂ ਰਾਜੇ ਦਾ ਖ਼ਿਤਾਬ ਹਾਸਲ ਹੋਇਆ। ਇਸ ਪਿੱਛੋਂ ਇਸਦਾ ਮੁਤਬੰਨਾ ਪੁੱਤਰ ਬੁਨਿਆਦ ਗੱਦੀ ਦਾ ਮਾਲਕ ਬਣਿਆ ਪਰ 1762 ਈ. ਵਿਚ ਕਾਸਮ ਅਲੀ ਖ਼ਾਂ ਨੇ ਬਰਤਾਨਵੀ ਸਰਕਾਰ ਨਾਲ ਗੱਠ-ਜੋੜ ਕਰਕੇ ਚਾਲਾਕੀ ਨਾਲ ਉਸਨੂੰ ਡੋਬ ਕੇ ਮਾਰ ਦਿੱਤਾ। ਇਸ ਸਮੇਂ ਇਸਦਾ ਪੁੱਤਰ ਮਿਤਰਾਜੀਤ ਕੁਝ ਮਹੀਨਿਆਂ ਦਾ ਹੀ ਸੀ। ਵੱਡਾ ਹੋ ਕੇ ਇਸਨੇ ਗੱਦੀ ਸੰਭਾਲੀ ਤੇ ਅੰਗਰੇਜ਼ੀ ਸਰਕਾਰ ਨੇ ਮਿਤਰਾਜੀਤ ਨੂੰ ਮਹਾਰਾਜੇ ਦੀ ਉਪਾਧੀ ਬਖ਼ਸ਼ੀ। ਸੰਨ 1840 ਵਿਚ ਇਸਦੀ ਮੌਤ ਉਪਰੰਤ ਟੇਕਾਰੀ ਰਾਜ ਮਿਤਰਾਜੀਤ ਦੇ ਦੋਹਾਂ ਪੁੱਤਰਾਂ-ਹਿਤ ਨਰਾਇਣ ਅਤੇ ਮੋਦ ਨਰਾਇਣ ਵਿਚ 9 ਅਤੇ 7 ਆਨੇ ਦੇ ਅਨੁਪਾਤ ਵਿਚ ਵੰਡਿਆ ਗਿਆ। ਸੰਨ 1845 ਦੌਰਾਨ ਹਿਤ ਨਰਾਇਣ ਮਹਾਰਾਜ ਥਾਪਿਆ ਗਿਆ ਪਰ ਧਾਰਮਿਕ ਝੁਕਾਓ ਕਾਰਨ ਇਹ ਤਪੱਸਿਆ ਕਰਨ ਲਈ ਘਰੋਂ ਨਿਕਲ ਤੁਰਿਆ। ਪਿੱਛੋਂ ਇਸਦੀ ਮਹਾਰਾਣੀ ਇੰਦਰਜੀਤ ਕੰਵਰ ਨੇ ਆਪਣੇ ਪਤੀ ਦੀ ਰਾਏ ਅਨੁਸਾਰ ਮਹਾਰਾਜਾ ਰਾਮ ਨਰਾਇਣ ਕਰਿਸ਼ਮਾ ਸਿੰਘ ਨੂੰ ਮੁਤਬੰਨਾ ਬਣਾ ਲਿਆ ਤੇ ਗੱਦੀ ਸੰਭਾਲੀ। ਇਸਦੀ ਮੌਤ ਵੀ ਛੇਤੀ ਹੀ ਹੋ ਗਈ ਤੇ ਇਸਦੀ ਰਾਜਰੂਪ ਕੰਵਰ (ਰਾਣੀ) ਨੇ ਰਾਜ ਭਾਗ ਸੰਭਾਲਿਆ। ਉਸ ਤੋਂ ਪਿੱਛੋਂ ਗੱਦੀ ਨਸ਼ੀਨੀ ਲਈ ਇਸਦੀ ਪੁੱਤਰੀ ਰਾਧੇਸ਼ਵਰੀ ਕੰਵਰ ਅਗੇ ਆਈ। ਸੰਨ 1586 ਵਿਚ ਇਸਦੀ ਵੀ ਮੌਤ ਹੋ ਗਈ ਅਤੇ ਇਸ ਦੇ ਪੁੱਤਰ ਮਹਾਰਾਜ ਕੁਮਾਰ ਗੋਪਾਲ ਸਰਨ ਨਰਾਇਣ ਸਿੰਘ ਉਤਰਾਧਿਕਾਰੀ ਦੇ ਨਾਬਾਲਗ ਹੋਣ ਕਰਕੇ ਟੇਕਾਰੀ ਰਾਜ ਦਾ ਇਹ ਹਿੱਸਾ ਪ੍ਰਬੰਧਕੀ ਬੋਰਡ ਨੂੰ ਸੌਂਪ ਦਿੱਤਾ ਗਿਆ ਅਤੇ 1904 ਈ. ਤੱਕ ਇਸਦੇ ਕਬਜ਼ੇ ਵਿਚ ਰਿਹਾ। ਇਸ ਦੌਰਾਨ ਖੇਤੀਬਾੜੀ ਦੇ ਕੰਮਾਂ ਵਿਚ ਕਾਫੀ ਤਰੱਕੀ ਹੋਈ। ਲਗਭਗ 18 ਸਿੰਜਾਈ ਸਿਸਟਮਾਂ ਦਾ ਵਿਕਾਸ ਕੀਤਾ ਗਿਆ। ਸੰਪਤੀ ਦਾ 7 ਆਨੇ ਵਾਲਾ ਹਿੱਸਾ ਮੋਦ ਨਰਾਇਣ ਦੇ ਅਧੀਨ ਉਸ ਦੀਆਂ ਦੋਹਾਂ ਵਿਧਵਾਵਾਂ ਵਿਚ ਤਕਸੀਮ ਕਰ ਦਿੱਤਾ ਗਿਆ। ਉਨ੍ਹਾਂ ਨੇ 1870 ਈ. ਵਿਚ ਇਹ ਜਾਇਦਾਦ ਮੋਦ ਨਰਾਇਣ ਦੇ ਭਤੀਜੇ ਬਾਬੂ ਰਾਮ ਬਹਾਦਰ ਸਿੰਘ ਨੂੰ ਸੌਂਪ ਦਿੱਤੀ। ਸੰਨ 1888 ਵਿਚ ਇਸਨੂੰ ਰਾਜੇ ਦਾ ਖ਼ਿਤਾਬ ਹਾਸਲ ਹੋਇਆ ਪਰ ਖ਼ਿਲਤ ਹਾਸਲ ਹੋਣ ਤੋਂ ਪਹਿਲਾਂ ਹੀ ਇਹ ਰੱਬ ਨੂੰ ਪਿਆਰਾ ਹੋ ਗਿਆ।

ਹ. ਪੁ.—ਇੰਪ. ਗ. ਇੰਡ. 23 : 273

**ਟੇਕਾਰੀ** : ਕਸਬਾ—ਇਹ ਕਸਬਾ ਬਿਹਾਰ ਦੇ ਜ਼ਿਲ੍ਹਾ ਗਯਾ ਵਿਖੇ ਹੈ ਅਤੇ ਉਥੋਂ ਦੇ ਇਕ ਉਪ ਮੰਡਲ ਦੇ ਸਦਰ ਮੁਕਾਮ ਅਧੀਨ ਪੈਂਦਾ ਹੈ ਅਤੇ ਮੋਰਹਰ ਨਦੀ ਦੇ ਖੱਬੇ ਕੰਢੇ ਤੇ ਗੱਯਾ ਕਸਬੇ ਤੋਂ ਤਕਰੀਬਨ 30 ਕਿ. ਮੀ. ਉੱਤਰ-ਪੱਛਮ ਵਾਲੇ ਪਾਸੇ ਵਸਿਆ ਹੋਇਆ ਹੈ। ਸੰਨ 1891 ਦੀ 11,532 ਜਨ ਸੰਖਿਆ ਘੱਟ ਕੇ 1901 ਵਿਚ 6,437 ਰਹਿ ਗਈ। ਅਜਿਹਾ ਬੁਰੀ ਤਰ੍ਹਾਂ ਪਲੇਗ ਫੈਲਣ ਕਾਰਣ ਹੋਇਆ ਸੀ। ਨਤੀਜਾ ਇਹ ਹੋਇਆ ਕੇ ਉਥੋਂ ਦੇ ਵਸਨੀਕਾਂ ਨੇ ਕਸਬੇ ਵਿਚੋਂ ਕੂਚ ਕਰਨਾ ਸ਼ੁਰੂ ਕਰ ਦਿੱਤਾ। ਸੰਨ 1885 ਵਿਚ ਇਥੇ ਨਗਰਪਾਲਿਕਾ ਸਥਾਪਿਤ ਹੋ ਗਈ ਸੀ।

ਆਬਾਦੀ—14,202 (1991)

24° 56′ ਉ. ਵਿਥ.; 84° 50′ ਪੂ. ਲੰਬ.

ਹ. ਪੁ.- ਇੰਪ. ਗ. ਇੰਡ. 23 : 275

**ਟੇਕਾਲੀ** : ਕਸਬਾ—ਭਾਰਤ ਦੇ ਉੜੀਸਾ ਰਾਜ ਵਿਚ ਗੰਜਮ ਜ਼ਿਲ੍ਹੇ ਦਾ ਇਕ ਕਸਬਾ ਹੈ। ਇਹ ਪਹਿਲਾਂ ਇਸੇ ਨਾਂ ਦੀ ਇਕ ਸਾਬਕਾ ਜਾਗੀਰ ਦਾ ਇਕ ਹਿੱਸਾ ਸੀ। ਇਸ ਨੂੰ ਰਘੂਨਾਥਪੁਰਮ ਵੀ ਆਖਿਆ ਜਾਂਦਾ ਹੈ ਜਿਸ ਨੂੰ ਟੇਕਾਲੀ ਜਗੀਰ ਦੇ ਇਕ ਪੁਰਾਣੇ

ਮਾਲਕ ਰਘੂਨਾਥਦਿਓ ਦੀ ਯਾਦ ਵਿਚ ਵਸਾਇਆ ਗਿਆ ਸੀ। ਬਾਦਸ਼ਾਹ ਦੀ ਤਾਜਪੋਸ਼ੀ ਲਈ ਇਥੇ ਇਕ ਟਾਊਨ ਹਾਲ ਸਥਾਪਤ ਕੀਤਾ ਗਿਆ।

18° 36′ ਉ. ਵਿਥ.; 84° 14′ ਪੂ. ਲੰਬ.

ਹ. ਪੂ. - ਇੰਪ. ਗ. ਇੰਡ. 23 : 275

**ਟੇਗਸ ਦਰਿਆ** : ਇਹ ਆਈਬੀਰੀਆਨ ਪ੍ਰਾਇਦੀਪ ਦਾ ਸਭ ਤੋਂ ਲੰਬਾ ਦਰਿਆ ਹੈ ਜਿਹੜਾ ਸਪੇਨ ਅਤੇ ਪੁਰਤਗਾਲ ਵਿਚ ਵਹਿੰਦਾ ਹੈ। ਸਪੇਨ ਵਿਚ ਇਸਨੂੰ ਟੋਜੋ (Tojo) ਅਤੇ ਪੁਰਤਗਾਲ ਵਿਚ ਟੇਜੋ (Tejo) ਕਿਹਾ ਜਾਂਦਾ ਹੈ। ਇਹ ਦਰਿਆ ਸਪੇਨ ਦੇ ਸਿਐਰਾ ਐਲਬਾਰਾਸਿਨ ਪਰਬਤਾਂ ਵਿਚੋਂ ਨਿਕਲਦਾ ਹੈ ਅਤੇ 1007 ਕਿ. ਮੀ. ਦਾ ਫ਼ਾਸਲਾ ਤੈਅ ਕਰਨ ਪਿੱਛੋਂ ਪੁਰਤਗਾਲ ਦੀ ਲਿਜ਼ਬਨ ਬੰਦਰਗਾਹ ਦੇ ਨਜ਼ਦੀਕ ਅੰਧ ਮਹਾਂਸਾਗਰ ਵਿਚ ਜਾ ਡਿਗਦਾ ਹੈ। ਆਪਣੀ ਯਾਤਰਾ ਦੇ ਆਰੰਭ ਵਿਚ ਇਹ ਚੂਨੇ-ਪੱਥਰ ਦੀਆਂ ਚਟਾਨਾਂ ਵਿਚੋਂ ਦੀ ਆਪਣਾ ਰਾਹ ਬਣਾਉਂਦਾ ਹੋਇਆ ਵਲਾਵੇਂ ਖਾਂਦਾ ਤੰਗ ਘਾਟੀਆਂ ਨੂੰ ਪਾਰ ਕਰਕੇ ਮੈਦਾਨੀ ਖੇਤਰ ਵਿਚ ਦਾਖ਼ਲ ਹੁੰਦਾ ਹੈ। ਇਥੇ ਇਸਦਾ ਰੁਖ ਦੱਖਣ-ਪੱਛਮੀ ਦਿਸ਼ਾ ਵੱਲ ਹੈ। ਟ੍ਰੀਲੋ ਸ਼ਹਿਰ ਦੇ ਨਜ਼ਦੀਕ ਇਹ ਧੀਮੀ ਚਾਲ ਚਲਦਾ ਹੋਇਆ ਬੋਲਾਰਕ ਸ਼ਹਿਰ ਤੋਂ ਕੁਝ ਪਹਿਲਾਂ ਪਿੱਛੇ ਵੱਲ ਮੁੜਦਾ ਹੈ ਤੇ ਇਸ ਉਪਰ ਦੋ ਬੰਨ੍ਹ ਬਣੇ ਹੋਏ ਹਨ ਜਿਨ੍ਹਾਂ ਨਾਲ ਇਸਦਾ ਪਾਣੀ 'ਸੀ ਆਫ਼ ਕੈਸਟੀਲ' ਨਾਮੀ ਝੀਲ ਵਿਚ ਇਕੱਠਾ ਹੁੰਦਾ ਹੈ। ਇਹ ਲਗਭਗ 80 ਵ. ਕਿ. ਮੀ. ਦੇ ਰਕਬੇ ਉਪਰ ਇਕ ਬਣਾਉਟੀ ਝੀਲ ਹੈ। ਇਸ ਤੋਂ ਅਗਾਂਹ ਫਿਰ ਟੇਗਸ ਦੱਖਣ-ਪੱਛਮੀ ਦਿਸ਼ਾ ਨੂੰ ਰੁਖ ਕਰਦਾ ਹੈ ਅਤੇ ਆਰਹਵੇਥ ਦੀ ਸਟ੍ਰਾਬੇਰੀ ਦੀ ਫ਼ਸਲ ਲਈ ਜ਼ਰਖੇਜ਼ ਭੂਮੀ, ਟੋਲੀਡੋ ਤੇ ਟੋਲਾਵੇਰ ਡੇਲਾ ਰੇਨਾ ਦੇ ਇਰਦ-ਗਿਰਦ ਦੇ ਖੇਤਰਾਂ ਨੂੰ ਸਿੰਜਦਾ ਹੋਇਆ ਕਾਸੇਰੇਸ ਪ੍ਰਾਂਤ ਵਿਚ ਦਾਖ਼ਲ ਹੋ ਜਾਂਦਾ ਹੈ। ਇਥੇ ਫਿਰ ਇਹ ਸ਼ੇਲ-ਪਥਰ ਆਦਿ ਵਰਗੀਆਂ ਤੰਗ ਤੇ ਸਿੱਧੀਆਂ ਕੰਢੇਦਾਰ ਖੰਦਕਾਂ ਤੇ ਖਾਈਆਂ ਪਾਰ ਕਰਦਾ ਹੈ। ਪੁਐਂਟੀ ਡੇ ਐਲਕਾਨਟਾਰਾ (Puented) ਖੇਤਰ ਵਿਚ ਇਸ ਉਪਰ ਇਕ ਹੋਰ ਬੰਨ੍ਹ ਲਗਾ ਕੇ ਇਸ ਦਾ ਪਾਣੀ ਇਕ ਝੀਲ ਦੇ ਰੂਪ ਵਿਚ ਇਕੱਠਾ ਕੀਤਾ ਗਿਆ ਹੈ। ਇਹ ਝੀਲ ਕਾ. ਇੰ. ਸਟੇ. ਵਿਚਲੀਆਂ ਬਣਾਉਟੀ ਝੀਲਾਂ ਵਿਚੋਂ ਸਭ ਤੋਂ ਵੱਡੀ ਹੈ। ਇਸ ਤੋਂ ਇਕ ਡੇਢ ਕੁ ਕਿ. ਮੀ. ਦੇ ਫ਼ਾਸਲੇ ਤੇ ਜਾ ਕੇ ਟੇਗਸ ਤੇ ਪੁਰਤਗਾਲ ਦੇਸ਼ਾਂ ਵਿਚਕਾਰ ਹੱਦ ਬੰਦੀ ਕਰਦਾ ਹੈ। ਇਹ ਹੱਦ ਬੰਦੀ 43 ਕਿ. ਮੀ. ਤੱਕ ਜਾਂਦੀ ਹੈ। ਬੇਰਾ ਅਤੇ ਸਿਐਰਾ ਡੇ ਕਾਰਬੇਜੋ ਦੇ ਸਥਾਨ ਤੋਂ ਇਹ ਹੱਦ ਬੰਦੀ ਨਾਲੋਂ ਨਿੱਖੜ ਕੇ ਪੁਰਤਗਾਲ ਦੇ ਕਾਫ਼ੀ ਸਾਰੇ ਜ਼ਰਖੇਜ਼ ਇਲਾਕਿਆਂ ਦੀ ਸਿੰਜਾਈ ਕਰਦਾ ਹੈ ਅਤੇ ਲਗਭਗ 175 ਕਿ. ਮੀ. ਦਾ ਪੰਧ ਕਟਣੋਂ ਪਿੱਛੋਂ ਵੀਲਾ ਫ਼ਰਾਂਗਕਾ ਡੀ ਜ਼ਿਰਾ (Vila Franca de Xira) ਦੇ ਸਥਾਨ ਤੇ ਪਹੁੰਚ ਕੇ ਟੇਗਸ ਜਾਂ ਲਿਜ਼ਬਨ ਐਸਚੁਅਰੀ ਬਣਾ ਕੇ ਅੰਧ ਮਹਾਂਸਾਗਰ ਵਿਚ ਜਾ ਡਿਗਦਾ ਹੈ।

ਦਰਿਆ ਟੇਗਸ ਦਾ ਆਈਬੀਰੀਆ ਪ੍ਰਾਇਦੀਪ ਵਾਲਾ ਖੇਤਰ ਕਈ ਸਦੀਆਂ ਪਹਿਲਾਂ ਘਣੇ ਤੇ ਸਜਾਵਟੀ ਜੰਗਲਾਂ ਨਾਲ ਭਰਪੂਰ ਸੀ ਪਰ ਲਗਾਤਾਰ ਜੰਗਾਂ-ਯੁਧਾਂ ਕਰਕੇ ਇਹ ਜੰਗਲ ਘਟਣੇ ਸ਼ੁਰੂ ਹੋ ਗਏ। ਵਿਸ਼ੇਸ਼ ਕਰਕੇ 1936 ਤੋਂ 1939 ਈ. ਦੌਰਾਨ ਸਪੇਨੀ ਖ਼ਾਨਾ-ਜੰਗੀ ਦਾ ਅਸਰ ਇਸ ਖੇਤਰ ਨੂੰ ਅਰਧ-ਬੰਜਰ ਭੂਮੀ ਦਾ ਰੂਪ ਦੇ ਗਿਆ। ਵਰਤਮਾਨ ਵਰ੍ਹਿਆਂ ਦੌਰਾਨ ਦਰਿਆ ਨਾਲ ਸਬੰਧਤ ਸਰਕਾਰੀ ਤੇ ਗ਼ੈਰ-ਸਰਕਾਰੀ ਸੰਸਥਾਵਾਂ ਸਿੰਜਾਈ ਦੀਆਂ ਸਹੂਲਤਾਂ ਅਤੇ ਪਣ-ਬਿਜਲੀ ਸ਼ਕਤੀ ਦੀ ਸਹਾਇਤਾ ਨਾਲ ਇਸ ਖੇਤਰ ਨੂੰ ਮੁੜ ਕੇ ਹਰਿਆ-ਭਰਿਆ ਕਰਨ ਲਈ ਪੂਰੀ ਵਾਹ ਲਾ ਰਹੀਆਂ ਹਨ।

ਦਰਿਆ ਦੇ ਉੱਚ-ਭੂਮੀਆਂ ਵਾਲੇ ਬੇਸਿਨ ਵਿਚ ਨੋਕੀਲੇ ਪੱਤਿਆਂ ਵਾਲੇ ਜੰਗਲ ਹਨ ਜਿਸ ਕਰਕੇ ਇਥੇ ਟਿੰਬਰ ਉਦਯੋਗ ਵਿਕਸਿਤ ਹੈ। ਟੇਗਸ ਦੇ ਨਾਲ ਸਬੰਧਤ ਛੋਟੇ ਛੋਟੇ ਨਾਲੇ ਅਤੇ ਨਦੀਆਂ ਦੇ ਨਾਲ ਨਾਲ ਪਾਪਲਰ ਆਦਿ ਵਰਗੇ ਦਰਖ਼ਤ ਵੀ ਨਜ਼ਰ ਆਉਂਦੇ ਹਨ। ਦਰਿਆਈ ਖੇਤਰ ਦੇ ਵਾਹੀ ਵਾਲੇ ਰਕਬੇ ਵਿਚੋਂ ਇਕ ਤਿਹਾਈ ਭਾਗ ਅਨਾਜੀ ਫ਼ਸਲਾਂ ਲਈ ਵਰਤਿਆ ਜਾਂਦਾ ਹੈ। ਇਸ ਤੋਂ ਬਿਨਾਂ ਇਥੇ ਜੈਤੂਨ ਦੇ ਦਰਖ਼ਤ ਅਤੇ ਅੰਗੂਰਾਂ ਦੇ ਬਾਗ਼ ਬਹੁਤ ਹਨ। ਦਰਿਆ ਦੇ ਪੱਛਮੀ ਸਪੇਨ ਵਾਲੇ ਖੇਤਰ ਵਿਚ ਪਠਾਰੀ ਭੂਮੀਆਂ ਵਿਚ ਕਿਧਰੇ-ਕਿਧਰੇ ਬਲੂਤ ਤੇ ਸ਼ਾਹਬਲੂਤ ਦੇ ਦਰਖ਼ਤ ਵੀ ਦਿਖਾਈ ਦਿੰਦੇ ਹਨ। ਦਰਿਆ ਦੇ ਨੇੜੇ-ਤੇੜੇ ਯੂਰਪੀ ਅਤੇ ਉੱਤਰੀ ਅਫ਼ਰੀਕਾ ਦੇ ਜਾਨਵਰਾਂ ਦੀਆਂ ਕਈ ਕਿਸਮਾਂ ਮਿਲਦੀਆਂ ਹਨ। ਦਰਿਆ ਟੇਗਸ ਅਤੇ ਇਸ ਦੀਆਂ ਸਹਾਇਕ ਨਦੀਆਂ ਵਿਚੋਂ ਕਈ ਪ੍ਰਕਾਰ ਦੀ ਮੱਛੀ ਫੜੀ ਜਾਂਦੀ ਹੈ। ਟੇਗਸ ਦਰਿਆ ਝਾਲਾਂ ਕਰਕੇ ਲੰਬੀ ਜਹਾਜ਼ਰਾਨੀ ਦੇ ਯੋਗ ਨਹੀਂ ਪਰ ਸਥਾਨਕ ਤੌਰ ਤੇ ਬੇੜੀਆਂ ਆਦਿ ਇਸ ਵਿਚ ਚਲਾਈਆਂ ਜਾਂਦੀਆਂ ਹਨ।

ਇਸਦੇ ਨਿਕਾਸ ਸਥਾਨ ਦੇ ਨਜ਼ਦੀਕ ਟੋਲੀਡੋ ਸ਼ਹਿਰ ਅਤੇ ਲਿਜ਼ਬਨ ਇਸ ਦੇ ਮੁਹਾਣੇ ਦੀ ਪ੍ਰਸਿੱਧ ਬੰਦਰਗਾਹ ਹੈ।

ਹ. ਪੁ. -ਐਨ. ਅਮੈ. 26 : 226; ਐਨ. ਬ੍ਰਿ. ਮਾ. 17 : 496

**ਟੇਗਰਨਜ਼ੇ** : ਝੀਲ—ਜਰਮਨੀ ਦੇ ਦੱਖਣ-ਪੂਰਬੀ ਰਾਜ ਬਾਵੇਰੀਆ ਵਿਚ, ਮਿਊਨਿਕ ਸ਼ਹਿਰ ਤੋਂ ਕਰੀਬ 60 ਕਿ. ਮੀ. ਦੱਖਣ-ਪੂਰਬ ਵਿਚ ਸਮੁੰਦਰ ਤਲ ਤੋਂ 725 ਮੀ. ਦੀ ਉਚਾਈ ਉੱਤੇ ਬਾਵੇਰੀਅਨ ਪਰਬਤਾਂ 'ਚ ਵਾਕਿਆ ਇਕ ਝੀਲ ਹੈ। ਜੰਗਲਾਂ ਨਾਲ ਢੱਕੇ ਪਹਾੜਾਂ ਵਿਚਕਾਰ 9 ਵ. ਕਿ. ਮੀ. ਦੇ ਘੇਰੇ ਵਿਚ ਫੈਲੀ ਇਹ ਸੈਲਾਨੀਆਂ ਲਈ ਖਿਚ ਦਾ ਕੇਂਦਰ ਹੈ ਜਿਥੇ ਗਰਮੀਆਂ ਅਤੇ ਸਰਦੀਆਂ ਵਿਚ ਪਾਣੀ ਦੀਆਂ ਖੇਡਾਂ ਅਤੇ ਕਿਸ਼ਤੀ ਦੌੜਾਂ ਆਦਿ ਦੀਆਂ ਸਾਰੀਆਂ ਸਹੂਲਤਾਂ ਹਨ। ਇਹ ਸਾਢੇ 6 ਕਿ. ਮੀ. ਲੰਬੀ ਤੇ ਡੇਢ ਕਿ. ਮੀ. ਚੌੜੀ ਹੈ ਅਤੇ ਇਸ ਦੀ ਵੱਧ ਤੋਂ ਵੱਧ ਡੂੰਘਾਈ 72 ਮੀ. ਹੈ। ਇਸ ਝੀਲ ਦਾ ਜਲ ਨਿਕਾਸ ਮੈਂਗਫ਼ਾਲ ਤੋਂ ਇਨ ਦਰਿਆ ਵਿਚ ਹੁੰਦਾ ਹੈ। ਝੀਲ ਦੇ ਪੂਰਬੀ ਤਟ ਉੱਤੇ ਟੇਗਰਨਜ਼ੇ ਕਸਬਾ ਹੈ ਜਿਥੇ ਬਾਵੇਰੀਅਨ ਬਾਦਸ਼ਾਹ ਮੈਕਸਮਿਲੀਅਨ ਪਹਿਲੇ ਨੇ 746 ਵਿਚ ਬੈਨੇਡਿਕਟਿਨੀ ਮੱਠ ਬਣਾਇਆ ਸੀ। ਪੱਛਮੀ ਤਟ ਉੱਤੇ ਬੈਡੀਵਿਜ਼ੀ ਆਇਓਡੀਨ ਅਤੇ ਗੰਧਕ ਮਿਲੇ ਪਾਣੀ ਦੇ ਚਸ਼ਮਿਆਂ ਵਾਲਾ ਸਥਾਨ ਹੈ। ਦੱਖਣੀ ਤਟ ਉੱਤੇ ਰੋਟੈਂਕ ਐਗਰਨ ਨਾਂ ਦਾ ਸਥਾਨ ਹੈ।

47° 42′ ਉ. ਵਿਥ. ; 11° 45′ ਪੂ. ਲੰਬ.

ਹ. ਪੁ. - ਐਨ. ਅਮੈ. 26 : 324 ; ਐਨ. ਬ੍ਰਿ. ਮਾ. 9 : 863

**ਟੇਂਗਰੀਖ਼ਾਨ ਪਰਬਤ** : ਇਹ ਕੇਂਦਰੀ ਏਸ਼ੀਆ ਦੀ ਤੀਐਨ ਸ਼ਾਨ ਨਾਮੀ ਮਹਾਨ ਪਰਬਤ ਲੜੀ ਦੀ ਇਕ ਚੋਟੀ ਹੈ ਜੋ ਰੂਸ ਦੇ ਕਿਰਗੀਜ਼ ਗਣਤੰਤਰ ਅਤੇ ਪੱਛਮੀ ਚੀਨ ਦੇ ਸ਼ਿਨਜੀਆਂਗ ਵੀਗੁਰ ਇਕ ਖ਼ੁਦਮੁਖ਼ਤਾਰ ਖੇਤਰ ਦੀਆਂ ਸਰਹੱਦਾਂ ਦੇ ਵਿਚਕਾਰ ਸਥਿਤ ਹੈ। ਇਹ ਚੋਟੀ ਗ੍ਰੇਨਾਈਟ ਦੀਆਂ ਚਟਾਨਾਂ ਦੀ ਬਣੀ ਹੋਈ ਹੈ ਅਤੇ ਇਸ ਦੀ ਉਚਾਈ 7,080 ਮੀ. (23,620 ਫ਼ੁੱਟ) ਹੈ।

ਹ. ਪੁ. - ਹਿੰ. ਵਿ. ਕੋ. 5 : 153; ਵੈ. ਜਗ. ਡਿਕ.

**ਟੇਜ਼ਾਨ** : ਸਥਾਨਕ ਤੌਰ ਤੇ ਇਸ ਨੂੰ ਡੇਜ਼ਾਨ ਵੀ ਕਹਿੰਦੇ ਹਨ। ਇਹ ਦੱਖਣ-ਪੂਰਬੀ, ਦੱਖਣੀ ਕੋਰੀਆ ਵਿਚ ਚੁੰਗ ਚੋਂਗ ਪ੍ਰਾਂਤ ਦੀ ਰਾਜਧਾਨੀ ਹੈ ਜੋ ਉੱਤਰ—ਉੱਤਰ-ਪੂਰਬ ਵਿਚ 167 ਕਿ. ਮੀ. ਦੂਰ ਕੋਰੀਆ ਦੀ ਰਾਜਧਾਨੀ ਸਿਓਲ, ਪੁਸਾਨ, ਮਾਕਪੋ ਆਦਿ ਸ਼ਹਿਰਾਂ ਨਾਲ ਰੇਲਾਂ, ਸੜਕਾਂ ਰਾਹੀਂ ਜੁੜੀ ਹੋਈ ਹੈ। ਸ਼ੁਰੂ ਵਿਚ ਇਹ

ਟੇਜ਼ਾਨਚੋਨ ਦਰਿਆ ਦੇ ਕੰਢੇ ਇਕ ਛੋਟਾ ਜਿਹਾ ਪਿੰਡ ਸੀ ਪਰ 1905-14 ਈ. ਦਰਮਿਆਨ ਸੜਕਾਂ ਅਤੇ ਰੇਲਾਂ ਬਣਨ ਨਾਲ ਇਹ ਇਕ ਚੰਗਾ ਸ਼ਹਿਰ ਬਣ ਗਿਆ ਸੀ। ਇਸ ਦੇ ਆਲੇ-ਦੁਆਲੇ ਉਪਜਾਊ ਖੇਤਰ ਹੋਣ ਕਾਰਨ ਇਹ ਇਕ ਮੰਡੀ ਵੀ ਹੈ। ਅੱਜਕੱਲ੍ਹ ਇਥੇ ਸੱਨਅਤਾਂ ਵੀ ਉੱਨਤ ਹਨ। ਇਨ੍ਹਾਂ ਵਿਚ ਕੱਪੜਾ, ਮਸ਼ੀਨਰੀ, ਰਸਾਇਣ ਅਤੇ ਖੱਲਾਂ ਵਗੈਰਾ ਬਣਾਉਣ ਦਾ ਕੰਮ ਹੁੰਦਾ ਹੈ। ਟੇਜ਼ਾਨ ਵਿਖੇ ਚੁੰਗਨਾਕ ਨੈਸ਼ਨਲ ਯੂਨੀਵਰਸਿਟੀ ਅਤੇ ਇਸ ਨਾਲ ਸਬੰਧਤ 5 ਕਾਲਜ ਸਥਾਪਿਤ ਹਨ। ਸੰਨ 1950 ਤੋਂ 1953 ਵਿਚ ਕੋਰੀਆ ਦੀ ਜੰਗ ਵਿਚ ਇਸ ਸ਼ਹਿਰ ਨੂੰ ਕੋਰੀਆ ਗਣਰਾਜ ਦੀ ਰਾਜਧਾਨੀ ਬਣਾਇਆ ਗਿਆ ਸੀ ਪਰ ਇਸ ਦੌਰਾਨ ਸ਼ਹਿਰ ਦਾ 70 ਫ਼ੀ ਸਦੀ ਹਿੱਸਾ ਢਹਿ ਗਿਆ ਅਤੇ ਮੁੜ ਉਸਾਰਨਾ ਪਿਆ। ਸ਼ਹਿਰ ਤੋਂ 11 ਕਿ.ਮੀ. ਉੱਤਰ-ਪੱਛਮ ਵੱਲ ਗਰਮ ਪਾਣੀ ਦੇ ਚਸ਼ਮਿਆਂ ਵਾਲਾ ਯੂਸਾਂਗ ਸਿਹਤਵਰਧਕ ਅਸਥਾਨ ਸੀ।

ਆਬਾਦੀ-11,44,695 ( 1990)

36° 20′ ਉ. ਵਿਥ.; 127° 26′ ਪੂ. ਲੰਬ.

ਹ. ਪੁ. -ਐਨ. ਬ੍ਰਿ. ਮਾ. 9 : 762

**ਟੇਜਿਜ਼** : ਇਹ ਐਟਰਸਕਾ ਦਾ ਇਕ ਛੋਟਾ ਦੇਵਤਾ ਹੈ। ਇਹ ਜੂਪੀਟਰ ਦੇਵਤੇ ਦਾ ਪੋਤਾ ਸੀ ਅਤੇ ਇਸ ਨੇ ਐਟਰੂਰੀਆ (Etruria) ਵਿਚ ਈਸ਼ਵਰੀ ਭਗਤੀ ਦੀ ਨੀਂਹ ਰੱਖੀ। ਪੌਰਾਣਿਕ ਕਥਾ ਅਨੁਸਾਰ ਟਾਰਕਵੀਨਾਈ (Tarquinii) ਦੇ ਲਾਗੇ ਟਾਰਕਾਨ ਨਾਂ ਦਾ ਇਕ ਕਿਸਾਨ ਆਪਣੇ ਖੇਤ ਵਿਚ ਹਲ ਵਾਹ ਰਿਹਾ ਸੀ। ਅਚਾਨਕ ਹੀ ਸਿਆੜ ਵਿਚੋਂ ਮੁੰਡੇ ਦੀ ਸ਼ਕਲ ਵਰਗਾ ਇਕ ਵਿਅਕਤੀ ਬਾਹਰ ਉਛਲਿਆ। ਉਸ ਨੂੰ ਦੇਖ ਕੇ ਕਿਸਾਨ ਨੇ ਉੱਚੀ-ਉੱਚੀ ਰੌਲਾ ਪਾ ਦਿੱਤਾ ਜਿਸ ਨੂੰ ਸੁਣ ਕੇ ਐਟਰਸਕਨ ਲੋਕ ਇਕੱਠੇ ਹੋ ਗਏ। ਲੜਕਾ ਉਨ੍ਹਾਂ ਨੂੰ ਈਸ਼ਵਰੀ ਭਗਤੀ ਦਾ ਢੰਗ ਸਿਖਾਉਣ ਲੱਗ ਪਿਆ। ਇਸ ਉਪਰੰਤ ਉਹ ਅਚਾਨਕ ਅਲੋਪ ਹੋ ਗਿਆ। ਉਸ ਦੀ ਸਿਖਿਆ ਨੂੰ ਨੋਟ ਕਰ ਲਿਆ ਗਿਆ ਜਿਸ ਤੋਂ ਟੇਜਿਜ਼ ਦੀਆਂ 12 ਪੁਸਤਕਾਂ ਬਣੀਆਂ। ਇਨ੍ਹਾਂ ਵਿਚ ਐਟਰਸਕਨ ਸਿੱਧਾਂਤ ਦੀ ਮੁਕੰਮਲ ਪ੍ਰਣਾਲੀ ਦਰਜ ਹੈ।

ਹ. ਪੁ. - ਐਨ. ਬ੍ਰਿ. ਮਾ. 9 : 765

**ਟੇਂਜੈਂਟ** : ਇਹ ਇਕ ਟਰਮ ਹੈ ਜਿਹੜੀ ਕਿ ਇਕ ਸਾਝੇਂ ਬਿੰਦੂ ਦੀ ਸਮੀਪਤਾ ਵਿਚ ਦੋ ਆਕ੍ਰਿਤੀਆਂ ਜਾਂ ਚਿੱਤਰਾਂ ਦਾ ਇਕ ਸਬੰਧ ਬਿਆਨ ਕਰਦੀ ਹੈ। ਦੋ ਚਿੱਤਰ ਬਿੰਦੂ P ਉੱਤੇ ਟੇਜੈਂਟ ਹੁੰਦੇ ਹਨ ਜੇਕਰ ਇਹ P ਉਪਰ ਸਪੱਰਸ਼ ਕਰਨ ਪਰ ਬਿੰਦੂ P ਦੀ ਛੋਟੀ ਤੋਂ ਛੋਟੀ ਸਮੀਪਤਾ ਵਿਚ ਵੀ ਇਹ ਇਕ ਦੂਜੇ ਨੂੰ ਨਾ ਕਟਣ। ਇਸ ਦਾ ਹੋਰ ਸਹੀ ਦ੍ਰਿਸ਼ਟਾਂਤ ਇਹ ਹੈ ਕਿ ਜੇ ਵ੍ਕਰ C ਉਪਰ P ਇਕ ਬਿੰਦੂ ਹੋਵੇ ਤਦ ਰੇਖਾ L ਬਿੰਦੂ P ਉਪਰ ਵਕਰ C ਦਾ ਟੇਜੈਂਟ ਜਾਂ ਸਪੱਰਸ਼ ਰੇਖਾ ਹੋਵੇਗੀ ਬਸ਼ਰਤੇ ਕਿ L, P ਅਤੇ ਵਕਰ C ਉਪਰ ਇਕ ਚਲ-ਬਿੰਦੂ Q ਨੂੰ ਮਿਲਾਉਣ ਵਾਲੀਆਂ ਰੇਖਾਵਾਂ ਵਿਚੋਂ, ਜਿਉਂ ਜਿਉਂ Q ਵਕਰ C ਦੇ ਨਾਲ ਨਾਲ P ਵੱਲ ਨੂੰ ਜਾਂਦਾ ਹੈ, ਸਿਰੇ ਦੀ ਰੇਖਾ ਹੋਵੇ (ਦੂਜੇ ਸ਼ਬਦਾਂ ਵਿਚ ਜਿਉਂ ਹੀ Q, P ਉਪਰ ਆ ਜਾਵੇਗਾ ਤਦ ਰੇਖਾ P Q ਹੀ L ਹੋਵੇਗੀ)। ਜੇਕਰ ਵਕਰ C ਦੀ ਸਮੀਕਰਨ $y = f(x)$ ਅਤੇ P ਦੇ ਨਿਰਦੇਸ਼-ਅੰਕ $(X_o, Y_o)$ ਹੋਣ ਤਦ P ਉਪਰ C ਦੀ ਸਪਰਸ਼ ਰੇਖਾ ਦੀ ਢਾਲ ਨੂੰ ਕੈਲਕੂਲਸ ਵਿਚ $X = Xo$ ਵਾਸਤੇ ਅਤੇ ਡੈਰੀਵੇਟਿਵ f (x) ਦੇ ਮੁੱਲ ਨਾਲ ਦਰਸਾਇਆ ਜਾਂਦਾ ਹੈ।

ਹ. ਪੁ. -ਮੈਕ. ਐਨ. ਸ. ਟ. 13 : 412




ਟੇਂਜੈਂਟ

**ਟੇਂਜੈਂਟ ਨਿਯਮ** : ਇਹ ਕਿਸੇ ਤਿਕੋਨ ਦੀਆਂ ਦੋ ਭੁਜਾਵਾਂ ਅਤੇ ਉਨ੍ਹਾਂ ਦੇ ਸਨਮੁੱਖ ਕੋਣਾਂ ਦੇ ਜੋੜ ਅਤੇ ਅੰਤਰ ਦੇ ਟੇਂਜੈਂਟਾ ਵਿਚਕਾਰ ਇਕ ਸਬੰਧ ਹੈ। ਜੇਕਰ A ਅਤੇ B ਕਿਸੇ ਤਿਕੋਨ ਦੇ ਦੋ ਕੋਣ ਅਤੇ a ਅਤੇ b ਕ੍ਰਮਵਾਰ ਉਨ੍ਹਾਂ ਦੇ ਸਾਹਮਣੀਆਂ ਭੁਜਾਵਾਂ ਹੋਣ

ਤਦ ਇਸ ਨਿਯਮ ਅਨੁਸਾਰ $\frac{a-b}{a+b} = \frac{\tan\frac{1}{2}(A-B)}{\tan\frac{1}{2}(A+B)}$ ਹੁੰਦਾ ਹੈ।

ਹ. ਪੁ.-ਮੈਥ. ਡਿ.

**ਟੇ, ਜੋਜ਼ੈਫੀਨ** : ਇਹ ਇੰਗਲੈਂਡ ਦੀ ਉੱਘੀ ਨਾਟਕਕਾਰ ਅਤੇ ਜਾਸੂਸੀ ਨਾਵਲਕਾਰ ਸੀ। ਇਸ ਦਾ ਅਸਲ ਨਾਂ 'ਐਲਿਜ਼ਾਬੈਥ ਮੈਕਿਨਤੋਸ਼' ਸੀ। ਇਸ ਦਾ ਜਨਮ 1897 ਈ. ਵਿਚ ਇਨਵਰਨੈੱਸਸ਼ਿਰ ਵਿਚ ਇਨਵਰਨੈੱਸ ਵਿਖੇ ਹੋਇਆ। ਅੱਠ ਸਾਲ ਇਸ ਨੇ ਸਰੀਰਕ-ਸਿਖਿਆ ਦੀ ਅਧਿਆਪਕਾ ਵਜੋਂ ਕੰਮ ਕੀਤਾ।

ਆਪਣੀ ਪਹਿਲੀ ਪੁਸਤਕ 'ਦੀ ਮੈਨ ਇਨ ਦੀ ਕਿਊ'



ਜੋਜ਼ੈਫੀਨ ਟੇ

(1929) ਵਿਚ ਪ੍ਰਸਿੱਧੀ ਮਿਲਣ ਕਾਰਨ ਇਸ ਨੇ ਆਪਣਾ ਸਾਰਾ ਸਮਾਂ ਲਿਖਣ ਵੱਲ ਹੀ ਲਗਾਉਣਾ ਸ਼ੁਰੂ ਕੀਤਾ। ਇਸ ਨੇ ਆਪਣੇ

ਕਈ ਨਾਵਲ ਅਤੇ ਨਾਟਕ ਆਪਣੇ ਫ਼ਰਜ਼ੀ ਨਾਂ 'ਗੋਰਡਨ ਡੇਵੀਅਟ' ਹੇਠ ਵੀ ਲਿਖੇ। 'ਮਿਸ ਪਿਮ ਡਿਸਪੋਜ਼ਿਜ਼' (1947), 'ਦੀ ਫ੍ਰੈਂਚਾਈਜ਼ ਅਫੇਅਰ' (1949) ਅਤੇ 'ਦੀ ਡਾੱਟਰ ਆੱਫ਼ ਟਾਈਮ' (1951) ਆਦਿ ਇਸ ਦੇ ਕੁਝ ਉੱਘੇ ਜਾਸੂਸੀ ਨਾਵਲ ਹਨ।

13 ਫ਼ਰਵਰੀ, 1951 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 916

**ਟੇ-ਝੀਲ** : ਇਹ ਸਕਾਟਲੈਂਡ ਦੀ ਪਰਥ ਕਾਊਂਟੀ ਦੀ ਸਭ ਤੋਂ ਵੱਡੀ ਝੀਲ ਹੈ। ਇਹ 23 ਕਿ. ਮੀ. ਲੰਬੀ ਅਤੇ ਸਮੁੰਦਰੀ ਸਤਹ ਤੋਂ 108 ਮੀ. ਉੱਚੀ ਹੈ। ਪੂਰਵਲੇ ਗਲੇਸ਼ੀਅਰੀ ਕਿਰਿਆ ਦੌਰਾਨ ਇਹ ਲਾਕੀ ਅਤੇ ਡਾਕਾਰਟ ਝੀਲਾਂ ਦੇ ਸੰਗਮ ਦੇ ਸਥਾਨ ਤੇ ਹੋਂਦ ਵਿਚ ਆਈ। ਦਰਿਆ 'ਟੇ' ਇਸ ਝੀਲ ਵਿਚ ਦਾਖ਼ਲ ਹੋ ਕੇ ਕੇਂਲਮੋਰ ਸ਼ਹਿਰ ਵਲੋਂ ਇਸ ਵਿਚੋਂ ਨਿਕਲਦਾ ਹੈ ਅਤੇ ਆਪਣੀ ਯਾਤਰਾ ਆਰੰਭ ਕਰਦਾ ਹੈ।

56° 31' ਉ. ਵਿਥ.; 4° 10' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 849

**ਟੇਟ, ਆਰਕੀਬਾਲਡ ਕੈਂਪਬੈਲ** : ਇਹ ਐਂਗਲੀਕੀ ਪਾਦਰੀ, ਲੰਡਨ ਦਾ ਬਿਸ਼ਪ ਅਤੇ ਕੈਂਟਰਬਰੀ ਦਾ ਆਰਕਬਿਸ਼ਪ ਸੀ। ਇਸ ਦਾ ਜਨਮ 21 ਦਸਬੰਰ, 1811 ਨੂੰ ਐਡਿਨਬਰਾ ਵਿਚ ਹੋਇਆ। ਇਸ ਨੇ ਲੰਡਨ ਦੇ ਪਾਦਰੀ-ਅਧਿਕਾਰ ਨੂੰ ਵਧਾਇਆ ਅਤੇ ਆਕਸਫੋਰਡ ਮੂਵਮੈਂਟ ਵੇਲੇ ਚਰਚ ਆਫ਼ ਇੰਗਲੈਂਡ ਦੇ ਤਣਾਓ ਨੂੰ ਘਟਾਇਆ।



ਆਰਕੀਬੈਲਡ ਕੈਂਪਬੇਲ ਟੇਟ

ਇਸ ਦੇ ਮਾਂ-ਬਾਪ ਪ੍ਰੈਸਬੀਟੀਰੀਅਨ ਸਨ। ਆਕਸਫ਼ੋਰਡ ਵਿਖੇ ਪੜ੍ਹਨ ਸਮੇਂ ਇਹ ਐਂਗਲੀਕੀ ਬਣ ਗਿਆ। 1835 ਵਿਚ ਇਹ ਉੱਥੇ ਬੈਲੀਅੱਲ ਕਾਲਜ ਵਿਚ ਪੜ੍ਹਾਉਣ ਲੱਗ ਪਿਆ ਅਤੇ ਇਕ ਸਾਲ ਪਿਛੋਂ ਡੀਕਨ ਬਣ ਗਿਆ। ਪੰਜ ਸਾਲਾਂ ਲਈ ਇਸ ਨੂੰ ਨੇੜੇ ਨੇੜੇ ਦੇ ਦੋ ਪੇਂਡੂ ਪਾਦਰੀ ਖੇਤਰਾਂ ਦਾ ਛੋਟਾ ਪਾਦਰੀ (Curate) ਨਿਯੁਕਤ ਕੀਤਾ ਗਿਆ। 1842 ਵਿਚ ਇਹ ਟਾਮਸ ਆਰਨੱਲਡ ਦੀ ਥਾਂ ਤੇ ਰੱਗਬੀ ਦਾ ਹੈੱਡਮਾਸਟਰ ਬਣਿਆ ਜਿੱਥੇ ਇਸਨੇ ਪ੍ਰੀਫੈਕਟ ਪ੍ਰਣਾਲੀ ਦਾ ਸੁਧਾਰ ਕੀਤਾ। 1849 ਵਿਚ ਇਹ ਕਾਰਲਿਸਲੀ ਕੈਥਿਡਰਲ ਦਾ ਡੀਨ ਬਣਿਆ। 1850-52 ਵਿਚ ਰੱਾਇਲ ਕਮਿਸ਼ਨ ਵਿਚ ਸਰਗਰਮ ਰਹਿ ਕੇ ਇਸ ਨੇ ਆਕਸਫੋਰਡ ਵਿਚ ਸੁਧਾਰਾਂ ਬਾਰੇ ਸਲਾਹ ਦਿੱਤੀ। 1856 ਵਿਚ ਇਸ ਨੂੰ ਲੰਡਨ ਦਾ ਬਿਸ਼ਪ ਬਣਾ ਦਿੱਤਾ ਗਿਆ।

ਲੰਡਨ ਦੇ ਬਿਸ਼ਪ ਵਜੋਂ ਇਸ ਨੇ ਨਵੇਂ ਚਰਚ ਉਸਾਰਨ ਦੇ ਯਤਨਾਂ ਦੀ ਮਦਦ ਕਰਕੇ ਅਤੇ ਬਿਸ਼ਪ ਆਫ਼ ਲੰਡਨ ਦੇ ਫੰਡ ਨਾਲ ਐਡੀਸ਼ਨਲ ਪਾਦਰੀਆਂ ਦੀ ਸਹਾਇਤਾ ਕਰਕੇ ਬਿਸ਼ਪ-ਖੇਤਰ ਨੂੰ ਸ਼ਕਤੀਸ਼ਾਲੀ ਬਣਾਇਆ। 1868 ਵਿਚ ਕੈਂਟਰਬਰੀ ਦਾ ਬਿਸ਼ਪ ਬਣਨ ਤੋਂ ਤੁਰੰਤ ਬਾਅਦ ਆਇਰਲੈਂਡ ਦੇ ਚਰਚ ਨੂੰ ਤੋੜਨ ਦਾ ਬਿਲ ਪੇਸ਼ ਹੋਇਆ ਅਤੇ ਟੇਟ ਦੀ ਰਾਜਨੀਤਕ ਸਿਆਣਪ ਨਾਲ ਬਿਲ ਬਿਨਾਂ ਕਿਸੇ ਅੜਿੱਚਣ ਦੇ ਪਾਰਲੀਮੈਂਟ ਵਿਚ ਪਾਸ ਹੋ ਗਿਆ ਪਰ ਹਾਈ-ਚਰਚ ਦੀ ਵਿਰੋਧਤਾ ਕਾਇਮ ਰਹੀ। ਟੇਟ ਦੀਆਂ ਪ੍ਰਮੁੱਖ ਸਫਲਤਾਵਾਂ ਦਾ ਕਾਰਨ 1867 ਵਿਚ ਰਹੁ-ਰੀਤਾਂ ਲਈ ਰੱਾਇਲ ਕਮਿਸ਼ਨ ਵਿਚ ਕੰਮ ਕਰਨਾ ਅਤੇ ਐਂਗਲੀਕਨ ਚਰਚ ਦੇ ਬੁਲਾਰੇ ਵਜੋਂ ਸੀ। ਹਾਊਸ ਆਫ਼ ਲਾਰਡਜ਼ ਵਿਚ ਵੀ ਇਸ ਦਾ ਰੋਲ ਮਹੱਤਵਪੂਰਣ ਸੀ। ਇਸ ਦੀਆਂ ਕਈ ਲਿਖਤਾਂ ਵਿਚ 'ਦੀ ਡੇਂਜਰ ਐਂਡ ਸੇਫਗਾਰਡਜ਼ ਆਫ਼ ਮਾਡਰਨ ਥਿਆਲੋਜੀ' (1861) ਅਤੇ 'ਹਾਰਮਨੀ ਆਫ਼ ਰਿਵੀਲੇਸ਼ਨ ਐਂਡ ਦੀ ਸਾਇੰਸਿਜ਼' (1864) ਵੀ ਸ਼ਾਮਲ ਹਨ।

ਹ. ਪੁ.—ਐਨ. ਬ੍ਰਿ. ਮਾ. 9 : 776

**ਟੇਟ, (ਜਾਨ ਓਰਲੇ) ਐਲਨ** : ਇਸ ਅਮਰੀਕੀ ਆਲੋਚਕ, ਕਵੀ ਅਤੇ ਲੇਖਕ ਦਾ ਜਨਮ 19 ਨਵੰਬਰ, 1899 ਨੂੰ ਕੈਨਟਕੀ ਰਾਜ ਵਿਚ ਵਿਨਚੈਸਟਰ ਵਿਖੇ ਹੋਇਆ। ਇਸ ਨੇ ਵੈਨਡੇਰਬਿਲਟ ਯੂਨੀਵਰਸਿਟੀ ਵਿਖੇ ਸਿੱਖਿਆ ਪ੍ਰਾਪਤ ਕੀਤੀ। ਉਥੇ ਹੀ ਇਸ ਨੇ ਕਵਿਤਾ ਦੇ ਰਸਾਲੇ 'ਦੀ ਫਿਊਜੀਟਿਵ' ਨੂੰ ਕਾਇਮ ਕਰਨ ਵਿਚ ਮਦਦ ਕੀਤੀ। 1934 ਵਿਚ ਟੇਟ ਸਾਊਥ ਵੈਸਟਰਨ ਕਾਲਿਜ ਮੈਂਫਿਸ ਵਿਚ ਪੜ੍ਹਾਉਣ ਲੱਗ ਪਿਆ। ਇਸ ਨੇ ਕਈ ਵੱਖ ਵੱਖ ਯੂਨੀਵਰਸਿਟੀਆਂ ਵਿਚ ਸਿੱਖਿਆ ਦਿੱਤੀ।



ਐਲਨ (ਜਾਨ ਓਰਲੇ) ਟੇਟ

ਸੰਨ 1944-46 ਦੌਰਾਨ ਇਸ ਨੇ 'ਦੀ ਸੀਵਾਨੀ ਰਿਵਊ' ਨਾਮੀ ਪੱਤਰ ਦਾ ਸੰਪਾਦਨ ਕੀਤਾ। ਸੰਨ 1950 ਵਿਚ ਇਹ ਰੋਮਨ ਕੈਥੋਲਿਕ ਬਣ ਗਿਆ। ਸੰਨ 1956 ਵਿਚ ਇਸ ਨੂੰ ਕਵਿਤਾ ਲਈ ਬੋਲਿੰਗੈਨ ਪ੍ਰਾਈਜ਼ ਪ੍ਰਾਪਤ ਹੋਇਆ।

'ਦੀ ਫ਼ਾਦਰਜ਼' (1938) ਟੇਟ ਦਾ ਇਕੋ ਇਕ ਨਾਵਲ ਹੈ। ਇਸ ਨੇ ਬੇਸ਼ੁਮਾਰ ਨਿਬੰਧ ਵੀ ਲਿਖੇ ਅਤੇ ਕਈ ਰਾਜਨੀਤਕ ਅਤੇ ਸਭਿਆਚਾਰਕ ਮਸਲਿਆਂ ਉੱਤੇ ਵਿਵਾਦਗ੍ਰਸਤ ਲੇਖ ਲਿਖ ਕੇ ਆਪਣੇ ਵਾਸਤੇ ਕਈ ਸਮੱਸਿਆਵਾਂ ਖੜ੍ਹੀਆਂ ਕਰ ਲਈਆਂ। ਇਸ ਦੀਆਂ ਕਵਿਤਾਵਾਂ 'ਪੋਇਮਜ਼' (1960) ਨਾਮੀ ਪੁਸਤਕ ਵਿਚ ਛਪੀਆਂ। 1919 ਤੋਂ 1976 ਤੱਕ ਦੀਆਂ ਇਸ ਦੀਆਂ ਕਵਿਤਾਵਾਂ 'ਕੁਲੈਕਟਿਡ ਪੋਇਮਜ਼' (1977) ਵਿਚ ਪ੍ਰਕਾਸ਼ਿਤ ਹੋਈਆਂ। ਇਵੇਂ ਹੀ ਇਸ ਦੇ ਲੇਖ 'ਐਸੇਜ਼ ਆਫ਼ ਫੋਰ ਡੀਕੇਡਜ਼' (1969) ਪੁਸਤਕ ਵਿਚ ਛਪੇ।

9 ਫ਼ਰਵਰੀ, 1979 ਨੂੰ ਟੈਨੀਸੀ ਰਾਜ ਵਿਚ ਨੈਸ਼ਵੀਲ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 838; ਐਵ. ਐਨ. 11 : 581; ਕੋਲ. ਐਨ. 18 188; ਐਨ. ਅਮੈ. 26 : 282; ਵ. ਯੂ. ਐਨ. 14 : 4931

**ਟੇਟ, ਨਾਹੂਮ** : ਇਸ ਅੰਗਰੇਜ਼ ਰਾਜ-ਕਵੀ ਅਤੇ ਨਾਟਕਕਾਰ ਦਾ ਜਨਮ 1652 ਈ. ਵਿਚ ਡਬਲਿਨ ਵਿਖੇ ਹੋਇਆ। ਇਸ ਨੇ ਡਬਲਿਨ ਦੇ ਟ੍ਰਿਨਟੀ ਕਾਲਿਜ ਤੋਂ ਸਿੱਖਿਆ ਪ੍ਰਾਪਤ ਕੀਤੀ। ਇਸ ਦਾ ਪਹਿਲਾ ਨਾਟਕ 'ਬਰੂਟਸ ਆਫ਼ ਅਲਬਾ' 1678 ਈ. ਵਿਚ ਖੇਡਿਆ ਗਿਆ। ਸੰਨ 1682 ਵਿਚ ਜਾਨ ਡ੍ਰਾਈਡਨ ਨੇ ਇਸ ਨੂੰ 'ਐਬਸੇਲਮ ਐਂਡ ਐਕੀਟੋਫਲ' ਦਾ ਦੂਜਾ ਭਾਗ ਲਿਖਣ ਲਈ ਕਿਹਾ।

ਇਸ ਨੇ ਐਲਿਜ਼ਾਬੈੱਥ ਕਾਲ ਦੇ ਨਾਟਕਾਂ ਨੂੰ ਆਧਾਰ ਬਣਾ ਕੇ ਆਪਣੀਆਂ ਪੁਸਤਕਾਂ ਲਿਖੀਆਂ। ਸੰਨ 1689 ਦੇ ਲਗਭਗ ਇਸ ਨੇ ਕੁਝ ਕਾਵਿ-ਕਥਾਵਾਂ ਵੀ ਲਿਖੀਆਂ। ਇਸ ਦੇ ਕੁਝ ਭਜਨਾਂ ਨੂੰ ਪ੍ਰੋਟੈਸਟੈਂਟ ਮੱਤ ਵਿਚ ਬਹੁਤ ਮਹੱਤਤਾ ਪ੍ਰਾਪਤ ਹੈ, ਜਿਵੇਂ 'ਵਾਈਲ ਸ਼ੈਪਰਡ ਵਾਚਡ', 'ਥਰੂ ਆਲ ਦੀ ਚੇਂਜਿੰਗ ਸੀਨਜ਼ ਆਫ਼ ਲਾਈਫ਼' ਆਦਿ। ਸੰਨ 1692 ਵਿਚ ਇਹ ਰਾਜ-ਕਵੀ ਬਣਿਆ। 'ਪੈਨੇਸ਼ੀਆ : ਏ ਪੋਇਮ ਅਪਾੱਨ ਟੀ' (1700) ਇਸ ਦੀ ਪ੍ਰਸਿੱਧ ਕਵਿਤਾ ਸੀ। ਇਸ ਤੋਂ ਇਲਾਵਾ ਇਸ ਨੇ 'ਕਿੰਗ ਲੀਅਰ', 'ਸਿਮੇਲੈਨੀਆ ਸੈਕਰਾ' 'ਇਨੋਸੈਂਟ ਐਪੀਕਿਉਰ' ਆਦਿ ਕਵਿਤਾਵਾਂ ਵੀ ਲਿਖੀਆਂ।

30 ਜੁਲਾਈ, 1715 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 26 : 283; ਐਨ. ਬ੍ਰਿ. ਮਾ. 9 : 839; ਚੈਂਬ. ਐਨ. 13 : 470; ਐਵ. ਐਨ. 11 : 581; ਨਿ. ਯੂ. ਐਨ. 14 : 7959

**ਟੇਟ, ਪੀਟ ਗੱਥਰੀ** : ਇਸ ਭੌਤਿਕ ਅਤੇ ਗਣਿਤ-ਵਿਗਿਆਨੀ ਦਾ ਜਨਮ ਮਿਡਲੋਦੀਐਨ ਵਿਚ ਡੈਲਕੀਸ ਵਿਖੇ 28 ਅਪ੍ਰੈਲ, 1831 ਨੂੰ ਹੋਇਆ। ਇਸ ਨੇ ਕੁਆਟਰਨੀਆਨਾਂ, ਇਕ ਐਡਵਾਂਸਡ ਅਲਜਬਰਾ, ਨੂੰ ਵਿਕਸਿਤ ਕਰਨ ਵਿਚ ਮਦਦ ਕੀਤੀ। ਇਸ ਅਲਜਬਰੇ ਨਾਲ ਗਣਿਤ ਦੀ ਇਕ ਸ਼ਾਖ਼ਾ ਵੈੱਕਟਰ ਵਿਸ਼ਲੇਸ਼ਣ ਉਤਪੰਨ ਹੋਈ। ਇਹ ਸ਼ਾਖ਼ਾ ਉਨ੍ਹਾਂ ਮਾਤਰਾਵਾਂ ਨਾਲ ਸਬੰਧ ਰੱਖਦੀ ਹੈ ਜਿਨ੍ਹਾਂ ਵਿਚ ਮੈਗਨੀਚਿਊਡ ਅਤੇ ਦਿਸ਼ਾ ਦੋਵੇਂ ਹੋਣ। ਅਜੋਕੇ ਗਣਿਤ ਭੌਤਿਕ ਵਿਗਿਆਨ ਦੇ ਵਿਕਾਸ ਵਿਚ ਟੇਟ ਦਾ ਕਾਫ਼ੀ ਹੱਥ ਸੀ। ਸੰਨ 1852 ਤੋਂ 1854 ਤੱਕ ਪੀਟਰਹਾਊਸ ਕਾਲਜ, ਕੈਂਬਰਿਜ ਵਿਖੇ ਫੈਲੋ ਅਤੇ ਲੈਕਚਰਾਰ ਰਹਿਣ ਮਗਰੋਂ ਇਸ ਨੇ ਕੁਇਨਜ਼ ਕਾਲਜ, ਬੈੱਲਫਾਸਟ ਵਿਖੇ ਪ੍ਰੋਫ਼ੈਸਰੀ ਕੀਤੀ। ਉੱਥੇ ਇਹ ਆਇਰਲੈਂਡ ਦੇ ਇਕ ਪ੍ਰਸਿੱਧ ਰਸਾਇਣ-ਵਿਗਿਆਨੀ ਟਾਮਸ ਐਂਡਰਿਊਜ਼ (1813-85) ਨਾਲ ਓਜ਼ੋਨ ਦੀ ਘਣਤਾ ਅਤੇ ਆੱਕਸੀਜਨ ਅਤੇ ਹੋਰ ਗੈਸਾਂ ਉੱਤੇ ਬਿਜਲੱਈ ਡਿਸਚਾਰਜਾਂ ਦੇ ਪ੍ਰਭਾਵ ਉੱਤੇ ਖੋਜ ਕਰਨ ਲੱਗ ਪਿਆ। ਸੰਨ 1860 ਤੋਂ ਇਹ ਐੱਡਨਬਰੋ ਯੂਨੀਵਰਸਿਟੀ ਵਿਖੇ ਨੈਚੁਰਲ ਫ਼ਿਲਾਸਫ਼ੀ ਦਾ ਪ੍ਰੋਫ਼ੈਸਰ ਰਿਹਾ।

ਟੇਟ ਨੇ ਕੁਆਟਰਨੀਆੱਨਾਂ ਦੇ ਸਿੱਧਾਂਤ ਵਿਚ ਮੌਲਿਕ ਯੋਗਦਾਨ ਪਾਇਆ ਜਿਸ ਦਾ ਸਬੂਤ ਇਸ ਦੀ ਪੁਸਤਕ Elementary Treatise on Quarternions (1857) ਦੇ ਤਿੰਨਾਂ ਪ੍ਰਕਾਸ਼ਨਾਂ ਵਿਚ ਮਿਲਦਾ ਹੈ। ਇਸ ਤੋਂ ਮਗਰੋਂ ਇਸ ਨੇ Introductin to Quarternions (1873) ਲਿਖੀ। ਅੰਗਰੇਜ਼ ਭੌਤਿਕ-ਵਿਗਿਆਨੀ ਸਰ ਵਿਲੀਅਮ ਟਾਮਸਨ (ਮਗਰੋਂ ਲਾਰਡ ਕੈਲਵਿਨ) ਨਾਲ ਮਿਲ ਕੇ ਟੇਟ ਨੇ Treatise on Natural Philosophy (1867) ਲਿਖੀ ਜਿਸ ਤੋਂ ਸਰ ਆਈਜ਼ਾਕ ਨਿਊਟਨ ਦੁਆਰਾ ਊਰਜਾ-ਸੁਰੱਖਿਅਣ ਸਿੱਧਾਂਤ ਬਾਰੇ ਕੀਤੇ ਕੰਮ ਬਾਰੇ ਪਤਾ ਲੱਗਾ।

ਇਸ ਤੋਂ ਮਗਰੋਂ ਟੇਟ ਨੇ ਆਪਣਾ ਰੁਖ ਤਾਪ-ਬਿਜਲੀ ਅਤੇ ਤਾਪ-ਚਾਲਕਤਾ ਵੱਲ ਮੋੜ ਲਿਆ। ਸਕਾਟਲੈਂਡ ਦੇ ਭੌਤਿਕ-ਵਿਗਿਆਨੀ ਬੈਲਫ਼ੂਰ ਸਟਿਊਅਰਟ ਨਾਲ ਰਲ ਕੇ ਇਸ ਨੇ The Unseen Universe (1867) ਲਿਖੀ। ਇਸ ਦਾ ਲੋਕਾਂ ਦੁਆਰਾ ਇੰਨਾ ਹੁੰਗਾਰਾ ਭਰਿਆ ਗਿਆ ਕਿ ਉਨ੍ਹਾਂ ਨੇ ਅੰਤਿਮ ਹਿੱਸਾ Paradoxical Philosophy (1878) ਰੀਲੀਜ਼ ਕਰ ਦਿੱਤਾ।

ਅੰਤ ਵਿਚ 4 ਜੁਲਾਈ, 1901 ਨੂੰ ਇਹ ਐੱਡਨਬਰੋ ਵਿਚ ਸਵਰਗਵਾਸ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 9 : 777

**ਟੇਟਵਾਨ** : ਇਹ ਉੱਤਰੀ ਮੋਰਾਕੋ ਦਾ ਇਕ ਪੁਰਾਣਾ ਸ਼ਹਿਰ ਹੈ ਜਿਹੜਾ ਰੂਮ ਸਾਗਰ ਤੋਂ 16 ਕਿ. ਮੀ. ਹਟਵਾਂ ਟੈਂਜੀਅਰ ਦੇ ਦੱਖਣ-ਪੂਰਬ ਵਿਚ 96 ਕਿ. ਮੀ. ਦੇ ਫ਼ਾਸਲੇ ਤੇ ਵਸਿਆ ਹੋਇਆ ਹੈ। ਅਜੋਕਾ ਹਲਕਾ ਉਦਯੋਗ ਅਤੇ ਮੰਡੀ, ਕੇਂਦਰ ਟੇਟਵਾਨ ਕਿਸੇ ਸਮੇਂ ਸਪੇਨੀ ਮੋਰਾਕੋ ਦੀ ਰਾਜਧਾਨੀ ਹੁੰਦਾ ਸੀ। ਅਜੋਕੇ ਸ਼ਹਿਰ ਵਾਲੇ ਸਥਾਨ ਤੇ ਸਭ ਤੋਂ ਪਹਿਲਾਂ ਰੋਮਨ ਆਬਾਦੀਆਂ ਸਥਾਪਿਤ ਹੋਈਆਂ। 14ਵੀਂ ਸਦੀ ਦੌਰਾਨ ਸਮੁੰਦਰੀ ਲੁਟੇਰਿਆਂ ਵੱਲੋਂ ਕੀਤੇ ਹਮਲਿਆਂ ਨੂੰ ਰੋਕਣ ਸਮੇਂ ਸਪੇਨੀਆਂ ਨੇ ਇਸ ਸ਼ਹਿਰ ਨੂੰ ਤਬਾਹ ਕਰ ਦਿੱਤਾ। 16ਵੀਂ ਸਦੀ ਦੌਰਾਨ ਸਪੇਨ ਤੋਂ ਆਉਣ ਵਾਲੇ ਮੁਸਲਮਾਨ ਅਤੇ ਯਹੂਦੀ ਸ਼ਰਨਾਰਥੀ ਇਥੇ ਆ ਕੇ ਵੱਸੇ। ਸੰਨ 1912 ਤੋਂ 1956 ਤੱਕ ਟੇਟਵਾਨ ਸਪੇਨ ਅਧੀਨ ਮੋਰਾਕੋ ਦੀ ਰਾਜਧਾਨੀ ਰਿਹਾ। ਟੇਟਵਾਨ ਦਾ ਮੱਧਕਾਲੀ ਹਿੱਸਾ ਤੰਗ ਗਲੀਆਂ ਵਾਲਾ ਹੈ। ਇਥੇ 70 ਦੇ ਲਗਭਗ ਮਸੀਤਾਂ ਹਨ। ਇਥੇ ਵਿਸ਼ੇਸ਼ ਤੌਰ ਤੇ ਚਮੜੇ ਦੇ ਸਾਮਾਨ ਅਤੇ ਤਾਂਬੇ ਦੇ ਬਰਤਨਾਂ ਦੀਆਂ ਦੁਕਾਨਾਂ ਹਨ। ਸ਼ਹਿਰ ਦੇ ਇਸ ਹਿੱਸੇ ਵਿਚ 'ਮੇਲਾਹ' ਨਾਮੀ ਕੁਆਟਰ ਵੀ ਵਰਣਨਯੋਗ ਹੈ। ਸ਼ਹਿਰ ਦੇ ਨਵੇਂ ਹਿੱਸੇ ਵਿਚ ਦੋ ਕੈਥੋਲਿਕ ਚਰਚ ਅਤੇ ਇਕ ਆਧੁਨਿਕ ਵਪਾਰਕ ਡਿਸਕ੍ਰਿਟ ਸ਼ਾਮਲ ਹਨ। ਇਹ ਹਿੱਸਾ ਸਪੇਨੀਆਂ ਨੇ ਉਸਾਰਿਆ ਦਸਿਆ ਜਾਂਦਾ ਹੈ।

ਹ. ਪੁ.—ਐਨ. ਅਮੈ. 26 : 538

**ਟੇਡਰ, ਆਰਥਰ ਵਿਲੀਅਮ** : ਬਰਤਾਨੀਆ ਦੀ ਰਾੱਇਲ ਹਵਾਈ ਸੈਨਾ ਦੇ ਇਸ ਮਾਰਸ਼ਲ ਦਾ ਜਨਮ 11 ਜੁਲਾਈ, 1890 ਨੂੰ ਗਲੈਨ ਗ਼ਾਇਨ-ਸਟਰਲਿੰਗ ਸਕਾਟਲੈਂਡ ਵਿਖੇ ਹੋਇਆ। ਜਨਰਲ ਡਵਾਈਟ ਡੀ ਆਈਸਨਹੋਵਰ ਦੇ ਅਧੀਨ ਅਲਾਈਡ ਐਕਸੀਪੀਡੀਸ਼ਨਰੀ ਫ਼ੌਜ ਦਾ ਡਿਪਟੀ ਕਮਾਂਡਰ ਸੀ। ਇਸਨੇ ਦੂਜੇ ਮਹਾਂ ਯੁੱਧ ਦੌਰਾਨ ਨਾਰਮੇਂਡੀ ਦੇ ਹਮਲੇ (6 ਜੂਨ, 1944) ਸਮੇਂ ਪੱਛਮੀ ਫਰੰਟ ਵਿਚ ਕਾਫ਼ੀ ਮਹੱਤਵਪੂਰਨ ਯੋਗਦਾਨ ਪਾਇਆ। ਇਹ ਅਹਿਮ ਕੰਮ ਉਸ ਨੇ ਜਰਮਨ ਸੰਚਾਰ ਮਾਧਿਅਮ ਉੱਤੇ ਹਮਲਾ ਕਰਨ,

ਬੰਬਾਰੀ ਦੀ ਨੀਤੀ ਅਤੇ ਮੈਦਾਨੀ ਇਲਾਕਿਆਂ ਵਿਚ ਹਵਾਈ ਸਹਿਯੋਗ ਦੇ ਕੇ ਕੀਤਾ।

ਟੇਡਰ 1913 ਈ. ਵਿਚ ਬਰਤਾਨਵੀ ਫ਼ੌਜ ਵਿਚ ਭਰਤੀ ਹੋ ਗਿਆ ਅਤੇ ਫੇਰ ਉਸ ਨੂੰ 1916 ਈ. ਵਿਚ ਰਾੱਇਲ ਫ਼ਲਾਇੰਗ ਕਾਰਪਸ ਵਿਚ ਤਬਦੀਲ ਕਰ ਦਿੱਤਾ ਗਿਆ। ਪਹਿਲੇ ਮਹਾਂ ਯੁਧ ਤੋਂ ਬਾਅਦ, ਇਹ ਫਾਰਈਸਟ ਕਮਾਂਡਰ ਦਾ ਆਰ ਏ ਐਫ (1936-38) ਦਾ ਡਾਇਰੈਕਟਰ ਬਣ ਗਿਆ। ਸੰਨ 1941 ਵਿਚ ਇਹ ਆਰ ਏ ਐਫ ਮਿਡਲ ਈਸਟ ਕਮਾਂਡ ਦਾ ਮੁਖੀ ਨਿਯੁਕਤ ਹੋ ਗਿਆ। ਬਾਅਦ ਵਿਚ ਇਸ ਨੇ ਉੱਤਰੀ ਅਫਰੀਕਾ ਅਤੇ ਇਟਲੀ ਦੇ ਸਾਰੇ ਸਾਂਝੇ ਅਪਰੇਸ਼ਨਾਂ ਦਾ ਕੰਟਰੋਲ ਸੰਭਾਲ ਲਿਆ। ਸੰਨ 1942 ਵਿਚ ਇਸ ਨੂੰ 'ਨਾਈਟ' ਦਾ ਖਿਤਾਬ ਦਿੱਤਾ ਗਿਆ।

ਸੰਨ 1944 ਦੇ ਸ਼ੁਰੂ ਵਿਚ ਇਹ ਆਈਜ਼ਨ ਹੌਵਰ ਦਾ ਡਿਪਟੀ ਨਿਯੁਕਤ ਹੋ ਗਿਆ ਅਤੇ ਇਸਨੂੰ ਪੱਛਮੀ ਯੂਰਪ ਦੇ ਸਾਰੇ ਸਾਂਝੇ ਹਵਾਈ ਅਪਰੇਸ਼ਨਾਂ ਦਾ ਕੰਟਰੋਲ ਸੌਂਪ ਦਿੱਤਾ ਗਿਆ। ਟੇਡਰ ਨੇ ਫੇਰ ਆਪਣੀ ਕਾਮਯਾਬੀ ਦਰਸਾਈ। ਇਸ ਨੇ ਨਾਰਮੇਂਡੀ ਦੇ ਕੰਢਿਆਂ ਨੂੰ ਹਵਾਈ ਜ਼ਰੀਏ ਨਾਲ ਸੀਲ ਕਰ ਦਿੱਤਾ ਅਤੇ ਜਰਮਨ ਫ਼ੌਜਾਂ ਨੂੰ ਨਾਲ ਲਗਦੇ ਤਟ ਤੇ ਪਹੁੰਚਣ ਤੋਂ ਰੋਕੀ ਰੱਖਿਆ। ਸੰਨ 1946 ਵਿਚ ਪੀਅਰ ਦੀ ਪਦਵੀ ਮਿਲਣ ਦੀ ਬੁਲੰਦੀ ਛੂਹਣ ਤੋਂ ਬਾਅਦ, ਟੇਡਰ ਹਵਾਈ ਅਮਲੇ ਦਾ ਪਹਿਲਾ ਮੁਖੀ ਬਣ ਗਿਆ ਅਤੇ ਏਅਰ ਕੌਂਸਲ ਦਾ ਸੀਨੀਅਰ ਮੈਂਬਰ ਵੀ ਬਣ ਗਿਆ। ਇਸ ਨੇ ਦੂਜੇ ਮਹਾਂ ਯੁੱਧ ਦਾ ਇਤਿਹਾਸ, 'ਵਿਦ ਪ੍ਰੈਜੁਡਿਸ' 1966 ਵਿਚ ਲਿਖਿਆ।

3 ਜੂਨ, 1967 ਨੂੰ ਇੰਗਲੈਂਡ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 11 : 602

**ਟੇਡੀ, ਪੀਕੋ ਡੀ ਚੋਟੀ** : ਇਹ ਟੇਡੀ, ਪੀਕੋ ਡੀ ਟਾਪੂ-ਸਮੂਹ ਜਾਂ ਕੇਨੇਰੀ ਟਾਪੂਆਂ ਵਿਚੋਂ ਇਸਲਾ ਡਾ ਟੈਨੇਰਾਈਡ ਨਾਮੀ ਟਾਪੂ ਦੀ ਇਕ ਜਵਾਲਾਮੁਖੀ ਪਹਾੜੀ ਚੋਟੀ ਹੈ। ਅੰਗਰੇਜ਼ੀ ਵਿਚ ਇਸ ਨੂੰ ਟੇਡੀ ਚੋਟੀ ਕਿਹਾ ਜਾਂਦਾ ਹੈ। ਇਹ ਚੋਟੀ ਸਪੇਨ ਦੀਆਂ ਸਾਰੀਆਂ ਚੋਟੀਆਂ ਵਿਚੋਂ ਉੱਚੀ ਹੈ। ਇਸ ਦੀ ਉਚਾਈ ਸਮੁੰਦਰ ਤਲ ਤੋਂ 3,718 ਮੀ. ਹੈ। ਟੇਡੀ ਨੈਸ਼ਨਲ ਪਾਰਕ ਵਿਚ ਸਥਿਤ ਇਹ ਚੋਟੀ ਸਾਰੇ ਟਾਪੂਆਂ ਵਿਚੋਂ ਪਹਿਲਾਂ ਨਜ਼ਰ ਆਉਂਦੀ ਹੈ। ਇਹ ਹਮੇਸ਼ਾਂ ਬਰਫ਼ ਨਾਲ ਢੱਕੀ ਰਹਿੰਦੀ ਹੈ। ਇਸ ਪਹਾੜ ਵਿਚ ਬਹੁਤ ਸਾਰੇ ਛੋਟੇ ਛੋਟੇ ਜਵਾਲਾਮੁਖੀ ਹਨ। ਇਸ ਜਵਾਲਾਮੁਖੀ ਪਹਾੜ ਦੇ ਮੁੱਖ ਕ੍ਰਿਆ-ਸ਼ੀਲ ਜਵਾਲਾ ਮੁੱਖ ਦਾ ਵਿਆਸ 61 ਮੀ. (200 ਫੁੱਟ) ਅਤੇ ਡੂੰਘਾਈ 30 ਮੀ. (100 ਫੁੱਟ) ਹੈ। ਸੰਨ 1705 ਵਿਚ ਉੱਤਰ-ਪੱਛਮੀ ਪਾਸੇ ਵੱਲ ਦੀਆਂ ਪਹਾੜੀ ਚੋਟੀਆਂ ਵਿਚੋਂ ਨਿਕਲੇ ਲਾਵੇ ਦੇ ਵਹਾਓ ਨੇ ਗੈਰਾਚਿਕੋ ਸ਼ਹਿਰ ਦਾ ਕਾਫ਼ੀ ਹਿੱਸਾ ਆਪਣੀ ਲਪੇਟ ਵਿਚ ਲੈ ਕੇ ਦਬਾਅ ਦਿੱਤਾ ਅਤੇ ਇਹ ਬੰਦਰਗਾਹ ਲਗਭਗ ਲਾਵੇ ਨਾਲ ਭਰ ਹੀ ਗਈ।

ਸੰਨ 1795 ਵਿਚ ਪੂਰਬੀ ਪਾਸੇ ਦੇ ਤਿੰਨ ਥਾਵਾਂ ਤੋਂ ਲਾਵਾ ਨਿਕਲਿਆ ਅਤੇ ਗਵੀਮਾਰ ਦੇ ਨਜ਼ਦੀਕ ਇਨ੍ਹਾਂ ਦਾ ਜਵਾਲਾ ਮੁੱਖ ਬਣਿਆ। ਸੰਨ 1798 ਵਿਚ ਉੱਤਰ-ਪੱਛਮੀ ਢਲਾਣਾਂ ਤੇ ਸਾਧਾਰਣ ਰੂਪ ਵਿਚ ਲਾਵਾ ਨਿਕਲਿਆ। ਸੰਨ 1909 ਵਿਚ ਇਸੇ ਖੇਤਰ ਵਿਚੋਂ ਫ਼ਿਰ ਤਿੰਨ ਮੀਲ ਲੰਬੀ ਕਾਲੇ ਰੰਗ ਦੀ ਲਾਵੇ ਦੀ ਧਾਰਾ ਵਹਿ ਗਈ। ਸੰਨ 1933 ਵਿਚ ਟੈਨਾਰੀਫੀ (Tenrife) ਤੋਂ ਹਟ ਕੇ ਸਮੁੰਦਰੀ ਤਲ ਤੇ ਥੋੜ੍ਹੀ ਬਹੁਤ ਜਵਾਲਾਮੁਖੀ ਕਿਰਿਆ ਹੋਈ।

ਹ. ਪੁ.—ਐਨ. ਬ੍ਰਿ. ਮਾ. 9 : 865; ਵੈ. ਜਗ. ਡਿ.

**ਟੇ ਦਰਿਆ** : ਇਹ ਸਕਾਟਲੈਂਡ ਦਾ ਸਭ ਤੋਂ ਲੰਬਾ ਦਰਿਆ ਹੈ। ਇਹ ਕੇਂਦਰੀ ਸਕਾਟਲੈਂਡ ਦੇ ਪਹਾੜਾਂ ਵਿਚੋਂ ਨਿਕਲ ਕੇ ਉੱਤਰ-ਪੂਰਬੀ ਦਿਸ਼ਾ ਵਿਚ ਵਹਿੰਦਾ ਹੋਇਆ ਪਰਥਸ਼ਿਰ ਖੇਤਰ ਵਿਚ ਸਥਿਤ ਝੀਲ ਟੇ ਵਿਚ ਜਾ ਮਿਲਦਾ ਹੈ। ਆਪਣੇ ਸਰੋਤ ਦੇ ਨਜ਼ਦੀਕ ਇਹ ਸਮੁੰਦਰੀ ਸਤਹ ਤੋਂ 914 ਮੀ. ਦੀ ਉਚਾਈ ਤੇ ਵਗਦਾ ਹੈ। ਇਹ ਕੁੱਲ 6,216 ਵ. ਕਿ. ਮੀ. ਰਕਬੇ ਦੀ ਜਲ-ਨਿਕਾਸੀ ਕਰਦਾ ਹੈ। ਇਹ 24 ਕਿ.ਮੀ. ਲੰਬੀ ਝੀਲ ਦੇ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਫਿਲੈਨ ਅਤੇ ਡਾਕਾਰਟ ਦੋ ਮੁੱਖ ਸ਼ਾਖਾਵਾਂ ਵਿਚ ਵੰਡਿਆ ਜਾਂਦਾ ਹੈ ਅਤੇ ਝੀਲ ਚੋਂ ਨਿਕਲਣ ਸਾਰ ਹੀ ਲਿਓਨ ਅਰਨ ਆਦਿ ਸਹਾਇਕ ਨਦੀਆਂ ਇਸ ਵਿਚ ਆ ਮਿਲਦੀਆਂ ਹਨ। ਝੀਲ ਤੋਂ ਪਿੱਛੋਂ ਦਰਿਆ ਦਾ ਰੁਖ ਪੂਰਬ ਵੱਲ ਹੁੰਦਾ ਹੈ। ਪਰਥ ਸ਼ਹਿਰ ਤੋਂ ਬਾਅਦ ਇਹ ਦੱਖਣ-ਪੂਰਬੀ ਦਿਸ਼ਾ ਵਿਚ ਵਹਿੰਦਾ ਹੈ। ਸੰਨ 1966 ਵਿਚ ਡੰਡੀ ਦੇ ਸਥਾਨ ਤੇ ਜਿਥੇ ਦਰਿਆ ਦਾ ਜਵਾਰ-ਦਹਾਨਾ ਤੰਗ ਹੁੰਦਾ ਹੋਇਆ ਲਗਭਗ ਇਕ-ਡੇਢ ਕਿ. ਮੀ. ਰਹਿ ਜਾਂਦਾ ਹੈ, ਉੱਪਰ ਇਕ ਸੜਕ ਦਾ ਪੁਲ ਬਣਾਇਆ ਗਿਆ ਹੈ। ਇਸ ਤੋਂ ਕੁਝ ਕੁ ਫ਼ਾਸਲੇ ਤੇ ਅਗਾਂਹ ਜਾ ਕੇ 19ਵੀਂ ਸਦੀ ਦਾ ਬਣਿਆ ਬਰਤਾਨੀਆ ਦਾ ਸਭ ਤੋਂ ਵੱਡਾ ਰੇਲਵੇ ਪੁਲ ਹੈ। ਡੰਡੀ ਤੋਂ ਕੁਝ ਅਗਾਂਹ ਦਰਿਆ ਦਾ ਜਵਾਰ ਦਹਾਨਾ ਲਗਭਗ 5 ਕਿ. ਮੀ. ਚੌੜਾ ਹੋ ਜਾਂਦਾ ਹੈ ਅਤੇ ਉੱਤਰੀ ਸਾਗਰ ਵਿਚ ਜਾ ਡਿਗਦਾ ਹੈ। ਇਥੋਂ ਤੱਕ ਪਹੁੰਚਦਿਆਂ ਦਰਿਆ 193 ਕਿ. ਮੀ. ਦਾ ਫ਼ਾਸਲਾ ਤੈਅ ਕਰਦਾ ਹੈ। ਜਵਾਰ-ਭਾਟੇ ਦੌਰਾਨ ਹਰ ਵੇਲੇ ਹੀ ਡੰਡੀ ਤੱਕ ਜਹਾਜ਼ਰਾਨੀ ਵਿਚ ਕੋਈ ਰੁਕਾਵਟ ਨਹੀਂ ਪੈਂਦੀ।

ਹ. ਪੁ.—ਐਨ. ਬ੍ਰਿ. ਮਾ. 10 : 849; ਐਨ. ਅਮੇ. 26 : 329

**ਟੇਨ ਹਿਪੋਲਾਈਟ** : ਇਹ ਇਕ ਉੱਘਾ ਫ਼ਰਾਂਸੀਸੀ ਇਤਿਹਾਸਕਾਰ ਸੀ। ਇਸ ਦਾ ਜਨਮ 21 ਅਪ੍ਰੈਲ, 1828 ਨੂੰ ਆਰਡੈਨ ਵਿਚ ਵੂਜ਼ੇ ਵਿਖੇ ਇਕ ਰੱਜੇ-ਪੁੱਜੇ ਪਰਿਵਾਰ ਵਿਚ ਹੋਇਆ। ਟੇਨ ਦਾ ਬਚਪਨ ਘਰ ਦੇ ਸੁਖਾਵੇਂ ਅਤੇ ਸਭਿਆਚਾਰਕ ਮਾਹੌਲ ਵਿਚ ਬੀਤਿਆ। 14 ਸਾਲ ਦੀ ਉਮਰ ਵਿਚ ਆਪਣੀ ਵਿਧਵਾ ਮਾਂ ਨਾਲ ਇਹ ਪੈਰਿਸ ਆ ਗਿਆ।

ਆਪਣੀ ਵਿਦਿਆ ਪ੍ਰਾਪਤੀ ਦੇ ਦੌਰਾਨ ਇਸ ਨੇ ਦਾਰਸ਼ਨਿਕ ਅਤੇ ਵਿਗਿਆਨਕ ਪਹਿਲੂਆਂ ਦਾ ਚੰਗੀ ਤਰ੍ਹਾਂ ਗਿਆਨ ਹਾਸਲ ਕੀਤਾ। ਇਸ ਨੇ ਯੂਨੀਵਰਸਿਟੀ ਵਿਚ ਨੌਕਰੀ ਕਰਨ ਨਾਲੋਂ ਵੱਖਰੇ-ਵੱਖਰੇ ਖੇਤਰਾਂ ਵਿਚ ਖੋਜ ਕਰਨ ਨੂੰ ਤਰਜੀਹ ਦਿੱਤੀ। ਸੰਨ 1970 ਵਿਚ ਇਸ ਨੇ ਆਪਣੀ ਮੁੱਖ ਕਿਰਤ 'ਡੀ. ਇੰਟੈਲੀਜੈਂਸ' ਪੂਰੀ ਕੀਤੀ। ਇਸ ਵਿਚ ਇਸ ਨੇ ਆਪਣੇ ਸਾਰੇ ਪਿਛਲੇ ਦਾਰਸ਼ਨਿਕ ਅਤੇ ਵਿਗਿਆਨਕ ਵਿਚਾਰ ਪ੍ਰਗਟ ਕੀਤੇ। ਸੰਨ 1863 ਵਿਚ ਇਸ ਨੇ 'Histoire de la pitterature Anglaise' ਲਿੱਖੀ। ਸੰਨ 1870 ਵਿੱਚ ਹੋਈ ਫ਼ਰਾਂਸ ਅਤੇ ਪ੍ਰਸ਼ਾਅ ਵਿਚਕਾਰ ਜੰਗ ਤੋਂ ਬਾਅਦ ਟੇਨ ਨੇ ਫ਼ਰਾਂਸੀਸੀ ਇਤਿਹਾਸ ਦਾ ਚੰਗੀ ਤਰ੍ਹਾਂ ਵਿਸ਼ਲੇਸ਼ਣ ਕੀਤਾ ਅਤੇ ਜੰਗ ਵਿਚ ਫ਼ਰਾਂਸ ਦੇ ਹਾਰ ਦੇ ਕਾਰਨਾਂ ਦਾ ਪਰਦਾ ਫ਼ਾਸ਼ ਕੀਤਾ।

9 ਮਾਰਚ, 1893 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਮੈਕ. ਐਨ. ਵ. ਬਾ. 10 : 334

**ਟੇਨਾ** : ਦੱਖਣੀ ਅਮਰੀਕਾ ਵਿਚ ਐਕਵਾਡੋਰ ਦਾ ਇਕ ਸ਼ਹਿਰ ਅਤੇ ਨਾਪੋ ਪ੍ਰਾਂਤ ਦੀ ਰਾਜਧਾਨੀ ਹੈ। ਇਹ ਰੀਓ ਨਾਪੋ ਦਰਿਆ ਦੀ ਇਕ ਸਹਾਇਕ ਨਦੀ ਉੱਪਰ, ਐਂਡੀਜ਼ ਪਰਬਤ ਲੜੀਆਂ ਦੇ ਪੂਰਬ ਵਿਚ ਐਕਵਾਡੋਰ ਦੇ ਤਪਤ ਖੰਡੀ ਜੰਗਲਾਂ ਵਿਚ ਵਾਕਿਆ ਹੈ। ਇਥੇ ਜ਼ਿਆਦਾਤਰ ਇੰਡੀਅਨ ਜਾਤੀ ਦੇ ਲੋਕ ਆਬਾਦ ਹਨ ਅਤੇ

ਇਨ੍ਹਾਂ ਲੋਕਾਂ ਦਾ ਮੁੱਖ ਧੰਦਾ ਪਸ਼ੂ ਪਾਲਣਾ ਹੈ। ਇਹ ਲੋਕ ਆਪਸ ਵਿਚ ਹੀ ਲੈਣ-ਦੇਣ ਕਰਦੇ ਹਨ।

ਆਬਾਦੀ—7,873 (1990)

1° 00′ ਦੱ. ਵਿਥ.; 77° 50′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 883

**ਟੇਨਿਸ** : ਇਹ ਮਿਸਰ ਦਾ ਇਕ ਪ੍ਰਾਚੀਨਕਾਲੀ ਸ਼ਹਿਰ ਸੀ ਜਿਹੜਾ ਨੀਲ ਦਰਿਆ ਦੇ ਡੈਲਟੇ ਉਪਰ ਇਸਦੀ ਉੱਤਰ-ਪੂਰਬੀ ਦਿਸ਼ਾ ਵਿਚ ਵਸਿਆ ਹੋਇਆ ਸੀ। ਇਹ ਸ਼ਹਿਰ ਲਗਭਗ ਇਕ ਹਜ਼ਾਰ ਵਰ੍ਹੇ ਤੱਕ ਇਕ ਪ੍ਰਫੁੱਲਤ ਬੰਦਰਗਾਹ ਦੇ ਰੂਪ ਵਿਚ ਆਬਾਦ ਰਿਹਾ। ਇਸ ਦੇ ਨਾਲ ਹੀ ਇਸ ਸ਼ਹਿਰ ਨੂੰ ਮਿਸਰ ਦੇ 21ਵੇਂ ਰਾਜ-ਘਰਾਣੇ ਦੀ ਰਾਜਧਾਨੀ ਹੋਣ ਦਾ ਵੀ ਮਾਣ ਪ੍ਰਾਪਤ ਸੀ। ਟੇਨਿਸ ਦੇ ਆਬਾਦ ਹੋਣ ਸਬੰਧੀ ਵੱਖ ਵੱਖ ਰਾਵਾਂ ਹਨ। ਇਥੋਂ ਦੀਆਂ ਉਕਰਾਈਆਂ ਭਾਵੇਂ ਪੁਰਾਣੀ ਅਤੇ ਮੱਧਕਾਲੀ ਬਾਦਸ਼ਾਹਤ ਸਬੰਧੀ ਹੀ ਚਾਨਣਾ ਪਾਉਂਦੀਆਂ ਹਨ ਪਰ ਇਥੋਂ ਦੀਆਂ ਇਮਾਰਤਾਂ ਦੇ ਖੰਡਰ 1290 ਤੋਂ 1223 ਈ. ਪੂ. ਦੇ ਸਮੇਂ ਦੇ ਸੂਚਕ ਹਨ। ਇਸ ਤੋਂ ਪਹਿਲਾਂ ਦੀ ਕੋਈ ਇਮਾਰਤੀ ਨਿਸ਼ਾਨੀ ਅਜੇ ਤੱਕ ਪ੍ਰਾਪਤ ਨਹੀਂ ਹੋ ਸਕੀ। ਕਈ ਵਿਦਵਾਨਾਂ ਦੇ ਵਿਚਾਰ ਅਨੁਸਾਰ ਇਹ ਤੇਰ੍ਹਵੀਂ ਸਦੀ ਈ. ਪੂ. ਦੇ ਇਮਾਰਤਾਂ ਦੇ ਖੰਡਰ ਵੀ ਕਿਸੇ ਹੋਰ ਜਗ੍ਹਾ ਤੋਂ ਲਿਆ ਕੇ ਰੱਖੇ ਗਏ ਸੰਭਵ ਹਨ। ਟੇਨਿਸ ਜਾਂ ਇਸ ਦੇ ਨਜ਼ਦੀਕ ਅਵੇਰਿਸ (Avaris) ਸ਼ਹਿਰ ਵਿਖੇ ਹਿਕਸਾਸ (Hyksos) ਰਾਜਿਆਂ ਦੀ ਰਾਜਧਾਨੀ ਹੁੰਦੀ ਸੀ। ਇਸ ਨੂੰ ਬਾਦਸ਼ਾਹ ਰਮਸੀਜ਼ ਦੂਜੇ ਦੇ ਰਿਹਾਇਸ਼ੀ ਸਥਾਨ ਪਾਈ ਰੈਮੈਸੇ ਵਜੋਂ ਵੀ ਜਾਣਿਆ ਜਾਂਦਾ ਹੈ। ਇਸ ਤੋਂ ਪਿੱਛੋਂ ਇਸ ਦੇ ਉੱਤਰਾਧਿਕਾਰੀ ਵੀ ਇਸ ਇਮਾਰਤ ਦੀ ਵਰਤੋਂ ਕਰਦੇ ਰਹੇ। ਮਿਸਰ ਦੇ ਦੇਵਤੇ ਦਾ ਮੰਦਰ ਅਤੇ ਸੀਰੀਆ ਦੀ ਦੇਵੀ ਦਾ ਪੂਜਾ ਸਥਾਨ ਹੁਣ ਵੀ ਮੌਜੂਦ ਹਨ। ਇਸ ਤੋਂ ਬਿਨਾਂ 21ਵੀਂ ਤੇ 22ਵੀਂ ਰਾਜ ਕੁਲ ਦੀਆਂ ਸਮਸ਼ਾਨ ਭੂਮੀਆਂ ਵੀ ਲੱਭੀਆਂ ਹਨ।

ਚੌਥੀ ਸਦੀ ਈ. ਪੂ. ਦੌਰਾਨ ਝੀਲ ਮੈਨਜਾਲਾ ਦੇ ਦੱਖਣੀ ਕੰਢੇ ਦੀ ਖੋਰ ਕਰਕੇ ਅਤੇ ਸਮੁੰਦਰ ਹੋਰ ਅਗਾਂਹ ਤੱਕ ਆ ਜਾਣ ਕਾਰਨ ਟੇਨਿਸ ਦਾ ਸ਼ਹਿਰ ਉਜੜ ਗਿਆ ਜਿਹੜਾ ਹੁਣ ਖੰਡਰਾਂ ਤੇ ਥੇਹ ਦੇ ਰੂਪ ਵਿਚ ਮੌਜੂਦ ਹੈ।

ਹ. ਪੁ.—ਐਨ. ਅਮੇ. 26 : 260

**ਟੇ ਨਿੰਹ** : ਪ੍ਰਾਂਤ—ਇਹ ਦੱਖਣੀ ਵੀਅਤਨਾਮ ਦਾ ਪ੍ਰਾਂਤ ਹੈ। ਇਸ ਦੀ ਧਰਾਤਲ ਪੱਧਰੀ ਅਤੇ ਥੋੜ੍ਹੀ ਜਿਹੀ ਢਲਵੀਂ ਹੈ। ਇਸੇ ਨਾਂ ਦਾ ਸ਼ਹਿਰ ਇਸ ਪ੍ਰਾਂਤ ਦਾ ਸਦਰ ਮੁਕਾਮ ਹੈ। ਸਮੁੰਦਰੀ ਤਲ ਤੋਂ ਇਸਦੀ ਵੱਧ ਤੋਂ ਵੱਧ ਉਚਾਈ 100 ਮੀ. ਹੈ ਤੇ ਇਹ 4,030 ਵ.ਕਿ. ਮੀ. ਦੇ ਰਕਬੇ ਉੱਪਰ ਫੈਲਿਆ ਹੋਇਆ ਹੈ। ਇਸ ਦੀ ਆਬਾਦੀ 8,27,000 (1991) ਹੈ। ਸੰਨ 1976 ਤੋਂ ਇਸ ਵਿਚ ਸਾਬਕਾ ਹਓ ਨਗੀਆ (HauNghia) ਪ੍ਰਾਂਤ ਦਾ ਖੇਤਰ ਵੀ ਸ਼ਾਮਲ ਕੀਤਾ ਗਿਆ ਹੈ। ਸੈਗਾਓ ਅਤੇ ਸਾਂਗ ਵਾਮ ਕੋਟੇ ਦਰਿਆ ਇਸ ਪ੍ਰਾਂਤ ਦੀ ਜਲ-ਨਿਕਾਸੀ ਦੇ ਸਾਧਨ ਹਨ। ਇਹ ਦੋਵੇਂ ਦਰਿਆ ਦੱਖਣ-ਪੂਰਬੀ ਕੰਪੂਚੀਆ ਵਿਚੋਂ ਨਿਕਲਦੇ ਹਨ ਅਤੇ ਦੋਵੇਂ ਹੀ ਦੱਖਣੀ ਚੀਨ ਸਾਗਰ ਵਿਚ ਜਾ ਕੇ ਡਿਗਦੇ ਹਨ। ਪ੍ਰਾਂਤ ਦਾ ਦੋ ਤਿਹਾਈ ਖੇਤਰ ਜੰਗਲਾਂ ਨਾਲ ਢਕਿਆ ਹੋਇਆ ਹੈ। ਨੀਵੀਆਂ ਭੂਮੀਆਂ ਵਿਚ ਇਕ ਬਲੈਕ ਲੇਡੀ ਨਾਂ ਦੀ ਜੰਗਲਾਂ ਨਾਲ ਭਰਪੂਰ ਪਹਾੜੀ ਵਿਸ਼ੇਸ਼ ਰੂਪ ਵਿਚ ਵਰਣਨਯੋਗ ਹੈ ਜਿਸ ਦੀ ਉਚਾਈ ਸਮੁੰਦਰੀ ਸਤਹ ਤੋਂ 1,145 ਮੀ. ਦੇ ਲਗਭਗ ਹੈ ਅਤੇ ਟੇ ਨਿੰਹ ਸ਼ਹਿਰ ਤੋਂ ਇਹ ਪਹਾੜ 14 ਕਿ. ਮੀ. ਉੱਤਰ-ਪੂਰਬ ਵੱਲ ਵਾਕਿਆ ਹੈ। ਇਹ ਪਹਾੜੀ ਪੱਥਰ ਯੁਗ ਤੋਂ ਲੈ ਕੇ ਆਧੁਨਿਕ ਸਮੇਂ ਤੱਕ ਪੂਜਾ ਦਾ ਸਥਾਨ ਮੰਨਿਆ ਜਾਂਦਾ ਹੈ।

ਵੀਅਤਨਾਮੀ ਕਬਜ਼ੇ ਤੋਂ ਪਹਿਲਾਂ ਇਹ ਖੇਤਰ ਕੰਬੋਡੀਆ ਦਾ ਜ਼ਿਲ੍ਹਾ ਸੀ। 19ਵੀਂ ਸਦੀ ਦੌਰਾਨ ਵੀਅਤਨਾਮ ਦੇ ਬਾਦਸ਼ਾਹ ਜੀਆ ਲਾਂਗ ਨੇ ਇਸ ਨੂੰ ਆਪਣੇ ਰਾਜ-ਖੇਤਰ ਵਿਚ ਸ਼ਾਮਲ ਕਰ ਲਿਆ। ਇਹ ਪ੍ਰਾਂਤ ਰਬੜ ਅਤੇ ਗੰਨੇ ਦੀ ਪੈਦਾਵਾਰ ਲਈ ਮਸ਼ਹੂਰ ਹੈ। ਇਸ ਖੇਤਰ ਵਿਚ ਚੌਲ ਤੇ ਨਾਰੀਅਲ ਦੀ ਖੇਤੀ ਵੀ ਕੀਤੀ ਜਾਂਦੀ ਹੈ। ਬਾਂਸ, ਤਾਰਪੀਨ, ਤੇਲੀਆ ਰਾਲ ਅਤੇ ਬੈਂਤ ਇਸ ਖੇਤਰ ਦੀਆਂ ਜੰਗਲੀ ਉਪਜਾਂ ਹਨ। ਭੱਠੇ, ਆਰੇ, ਖੰਡ ਤੇ ਮੂੰਗਫਲੀ ਸਾਫ਼ ਕਰਨ ਦੇ ਕਾਰਖਾਨੇ ਇਥੋਂ ਦੇ ਹਲਕੇ ਉਦਯੋਗ ਹਨ। ਸੰਨ 1970 ਦੇ ਦਹਾਕੇ ਦੇ ਅੰਤਲੇ ਵਰ੍ਹਿਆਂ ਦੌਰਾਨ ਕੰਪੂਚੀਆਈ ਅਤੇ ਵੀਅਤਨਾਮੀ ਫ਼ੌਜਾਂ ਵਿਚਕਾਰ ਸਰਹੱਦੀ ਝਗੜੇ ਹੋਏ।

ਹ. ਪੁ. —ਐਨ. ਬ੍ਰਿ. ਮਾ. 11 : 587

**ਟੇ ਨਿੰਹ** : ਸ਼ਹਿਰ—ਇਹ ਦੱਖਣੀ ਵੀਅਤਨਾਮ ਦੇ ਇਸੇ ਹੀ ਨਾਂ ਦੇ ਪ੍ਰਾਂਤ ਦਾ ਸਦਰ ਮੁਕਾਮ ਹੈ। ਇਹ ਸ਼ਹਿਰ ਸਾਂਗ ਵਾਮ ਕੋਟੇ ਦਰਿਆ ਦੀ ਸਹਾਇਕ ਨਦੀ ਦੇ ਕੰਢੇ ਹੋ ਚੀ ਮਿਨ ਸ਼ਹਿਰ ਦੇ ਉੱਤਰ-ਪੱਛਮ ਵਿਚ 105 ਕਿ. ਮੀ. ਦੇ ਫ਼ਾਸਲੇ ਤੇ ਵਾਕਿਆ ਹੈ। ਦੂਜੀ ਵੱਡੀ ਜੰਗ ਪਿੱਛੋਂ ਕਈ ਵਰ੍ਹੇ ਇਹ ਸ਼ਹਿਰ ਕਓ ਡਾਈ ਨਾਂ ਦੇ ਇਕ ਖਾੜਕੂ ਸਮਨਵੈਵਾਦੀ ਧਾਰਮਿਕ ਗੁੱਟ ਦਾ ਸਦਰ ਮੁਕਾਮ ਰਿਹਾ ਅਤੇ ਇਹ ਗੁੱਟ ਇਸ ਪ੍ਰਾਂਤ ਦੇ ਪ੍ਰਸ਼ਾਸ਼ਕੀ ਪ੍ਰਬੰਧ ਦਾ ਜ਼ਿੰਮੇਵਾਰ ਸੀ। ਸ਼ਹਿਰ ਵਿਚ ਇਨ੍ਹਾਂ ਦਾ ਬਣਾਇਆ ਕੈਥੀਡ੍ਰਲ ਵਰਣਨਯੋਗ ਹੈ।

ਆਬਾਦੀ—1,26,066 (1989)

ਹ. ਪੁ.—ਐਨ. ਬ੍ਰਿ. ਮਾ. 11 : 586

**ਟੇਨੇਬ੍ਰਿਜ਼ਮ** : ਇਹ ਚਿੱਤਰਕਲਾ ਦੀ ਇਕ ਸ਼ੈਲੀ ਹੈ। ਇਸ



ਟੇਨੇਬ੍ਰਿਜ਼ਮ ਸ਼ੈਲੀ ਦਾ ਇਕ ਚਿੱਤਰ

ਸ਼ੈਲੀ ਨੂੰ ਇਟਲੀ ਦੇ ਚਿੱਤਰਕਾਰ ਕਾਰਵਾਜਿਓ (Caravaggio) ਨੇ ਸ਼ੁਰੂ ਕੀਤਾ। ਇਸ ਤੋਂ ਪ੍ਰਭਾਵਿਤ ਹੋਏ ਚਿੱਤਰਕਾਰਾਂ ਨੇ ਇਸ ਕਲਾ ਨੂੰ 17ਵੀਂ ਸਦੀ ਦੇ ਸ਼ੁਰੂ ਵਿਚ ਅਪਣਾਇਆ। ਇਸ ਸ਼ੈਲੀ ਵਿਚ ਚਿੱਤਰਕਾਰੀ ਬਹੁਤ ਹਲਕੇ ਰੰਗਾਂ ਜਾਂ ਗੂੜ੍ਹੇ ਰੰਗਾਂ ਵਿਚ ਕੀਤੀ ਜਾਂਦੀ ਹੈ। ਇਸ ਸ਼ੈਲੀ ਵਿਚ ਚਿੱਤਰਾਂ ਨੂੰ ਗੂੜ੍ਹੇ ਰੰਗਾਂ ਨਾਲ ਢਕਿਆ ਜਾਂਦਾ ਹੈ ਪਰ ਦ੍ਰਿਸ਼ ਨੂੰ ਨਾਟਕੀ ਢੰਗ ਨਾਲ ਪ੍ਰਕਾਸ਼ ਦੀ ਇਕ ਕਿਰਨ ਨਾਲ ਉਭਾਰਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 9 : 888

**ਟੇਪਰ** : ਇਹ ਪੈਰਿਸਡੈਕਟਾਇਲਾ ਵਰਗ, ਟੈਪੀਰਿਡੀ ਕੁਲ ਅਤੇ ਟੈਪੀਰਸ ਪ੍ਰਜਾਤੀ ਦਾ ਖੁਰਾਂ ਵਾਲਾ ਥਣਧਾਰੀ ਪ੍ਰਾਣੀ ਹੈ। ਇਸ ਦੀਆਂ ਚਾਰ ਜਾਤੀਆਂ ਹਨ। ਇਹ ਮਲੇਸ਼ੀਆ ਅਤੇ ਨਵੀਂ ਦੁਨੀਆ ਦੇ ਊਸ਼ਣ ਖੰਡੀ ਜੰਗਲਾਂ ਵਿਚ ਮਿਲਦੇ ਹਨ।



ਟੇਪਰ

ਇਹ ਤਕਰੀਬਨ 1.8-2.5 ਮੀ. ਲੰਬੇ ਮੋਢਿਆਂ ਤੱਕ ਕੋਈ ਇਕ ਮੀ. ਉਚੇ ਪ੍ਰਾਣੀ ਹਨ। ਇਨ੍ਹਾਂ ਦਾ ਸਰੀਰ ਭਾਰਾ ਤੇ ਲੱਤਾਂ, ਅੱਖਾਂ ਅਤੇ ਕੰਨ ਛੋਟੇ ਹੁੰਦੇ ਹਨ। ਉਪਰਲੇ ਬੁਲ੍ਹ ਦੇ ਉਪਰੋਂ, ਹੇਠਾਂ ਵੱਲ ਲਟਕਦੀ ਛੋਟੀ ਜਿਹੀ ਮਾਸ ਦੀ ਸੁੰਡ ਜਾਂ ਪ੍ਰੋਬੋਸਿਸ ਹੁੰਦੀ ਹੈ ਜਿਹੜੀ ਅਸਲ ਵਿਚ ਲੰਮੀ ਹੋਈ ਥੁਥਨੀ ਹੁੰਦੀ ਹੈ। ਪੈਰਾਂ ਦੀਆਂ ਤਿੰਨ ਉਂਗਲਾਂ ਹੁੰਦੀਆਂ ਹਨ। ਪਹਿਲੀ ਅਤੇ ਪੰਜਵੀਂ ਉਂਗਲ ਨਹੀਂ ਹੁੰਦੀ। ਅਗਲੇ ਪੈਰਾਂ ਵਿਚ ਪੰਜਵੀਂ ਉਂਗਲ ਅਵਿਕਸਿਤ ਹਾਲਤ ਵਿਚ ਹੁੰਦੀ ਹੈ। ਸਰੀਰ ਉੱਤੇ ਛੋਟੇ-ਛੋਟੇ ਅਤੇ ਟਾਂਵੇਂ-ਟਾਂਵੇਂ ਵਾਲ ਹੁੰਦੇ ਹਨ ਪਰ ਪਹਾੜੀ ਟੇਪਰ (Tapirus foinchaque) ਉੱਤੇ ਵਾਲ ਘਣੇ ਹੁੰਦੇ ਹਨ। ਮੱਧ ਅਮਰੀਕੀ ਟੇਪਰ (T. bairdi) ਵਿਚ ਇਕ ਛੋਟੀ ਜਿਹੀ ਅਯਾਲ (Mane) ਵੀ ਹੁੰਦੀ ਹੈ। ਨਵੀਂ ਦੁਨੀਆ ਦੀਆਂ ਤਿੰਨ ਜਾਤੀਆਂ ਗੂੜ੍ਹੇ ਭੂਰੇ ਜਾਂ ਸਿਲੇਟੀ ਰੰਗ ਦੀਆਂ ਸਾਦੇ ਰੰਗਾਂ ਵਾਲੀਆਂ ਹੁੰਦੀਆਂ ਹਨ ਪਰ ਮਲਾਇਅਨ ਟੇਪਰ (T. indicus) ਉੱਤੇ ਡਿਜ਼ਾਈਨ ਬਣੇ ਹੁੰਦੇ ਹਨ। ਇਸ ਦਾ ਸਿਰ, ਮੋਢੇ ਤੇ ਲੱਤਾਂ ਕਾਲੀਆਂ, ਢੂੰਗਾ, ਪਿੱਠ ਅਤੇ ਪੇਟ ਚਿੱਟੇ ਰੰਗ ਦੇ ਹੁੰਦੇ ਹਨ ਪਰ ਬੱਚੇ ਸਾਰੀਆਂ ਜਾਤੀਆਂ ਦੇ ਹੀ ਗੂੜ੍ਹੇ ਭੂਰੇ ਰੰਗ ਦੇ ਹੁੰਦੇ ਹਨ ਜਿਨ੍ਹਾਂ ਉੱਤੇ ਪਿਲੱਤਣ ਤੇ ਚਿੱਟੇ ਰੰਗ ਦੀਆਂ ਧਾਰੀਆਂ ਅਤੇ ਚਟਾਕ ਹੁੰਦੇ ਹਨ।

ਇਹ ਸ਼ਰਮੀਲੇ ਸੁਭਾਅ ਦੇ ਪ੍ਰਾਣੀ ਹਨ ਅਤੇ ਘਣੇ ਜੰਗਲਾਂ ਜਾਂ ਦਲਦਲਾਂ ਵਿਚ ਆਮ ਤੌਰ ਤੇ ਪਾਣੀ ਦੇ ਨੇੜੇ ਤੇੜੇ ਰਹਿੰਦੇ ਹਨ। ਖਤਰਾ ਦਿਸਣ ਤੇ ਦੌੜ ਕੇ ਪਾਣੀ ਵਿਚ ਵੜ ਜਾਂਦੇ ਹਨ। ਇਨ੍ਹਾਂ ਦੇ ਮੁੱਖ ਦੁਸ਼ਮਣ ਮਨੁੱਖ ਅਤੇ ਦੱਖਣੀ ਅਮਰੀਕਾ ਵਿਚ ਜੈਗਵਾਰ ਤੇ ਏਸ਼ੀਆ ਵਿਚ ਟਾਈਗਰ ਵੀ ਹਨ। ਇਹ ਲਗਭਗ 400 ਦਿਨ ਦੇ ਗਰਭ ਕਾਲ ਤੋਂ ਬਾਅਦ ਇਕ (ਜਾਂ ਕਦੀ ਕਦਾਈਂ ਦੋ) ਬੱਚੇ ਨੂੰ ਜਨਮ ਦਿੰਦੇ ਹਨ। ਇਹ ਬੰਦੀ ਹਾਲਤਾਂ ਵਿਚ ਚਿੜੀਆਂ ਘਰਾਂ ਵਿਚ ਵੀ ਰੱਖੇ ਜਾਂਦੇ ਹਨ।

ਹ. ਪੁ.—ਐਨ. ਬ੍ਰਿ. ਮਾ. 9 : 819

**ਟੇਪ ਰਿਕਾਰਡਿੰਗ (ਚੁੰਬਕੀ)** : ਕਾਗਜ਼ ਜਾਂ ਲੋਹ-ਚੁੰਬਕੀ ਪਾਊਡਰ ਚੜ੍ਹੀ ਪਲਾਸਟਿਕ ਦੀ ਟੇਪ ਜਾਂ ਚੁੰਬਕਿਤ ਤਾਰ ਉੱਤੇ ਕੋਈ ਸੂਚਨਾ ਰਿਕਾਰਡ ਕਰਨ ਦੇ ਢੰਗ ਨੂੰ ਟੇਪ ਰਿਕਾਰਡਿੰਗ (ਜਾਂ ਚੁੰਬਕੀ ਰਿਕਾਰਡਿੰਗ) ਕਿਹਾ ਜਾਂਦਾ ਹੈ। ਚੁੰਬਕੀ ਰਿਕਾਰਡਿੰਗ ਦੀ ਆਮ ਵਰਤੋਂ ਸੁਣਨਯੋਗ ਸਿਗਨਲਾਂ, ਹੋਰ ਦੂਜੇ ਸਿਗਨਲਾਂ ਜਿਵੇਂ ਕਿ ਡੈਟਾ ਅਤੇ ਕੰਪਿਊਟਰ ਸਿਸਟਮਾਂ ਦੀ ਸੂਚਨਾ, ਸਫ਼ੈਦ ਤੇ ਕਾਲੇ ਅਤੇ ਰੰਗਦਾਰ ਟੈਲੀਵਿਯਨ ਦੀਆਂ ਤਸਵੀਰਾਂ, ਬਣਾਉਟੀ ਉਪ-ਗ੍ਰਹਿਆਂ ਤੋਂ ਰੇਡੀਉ ਸਿਗਨਲਾਂ ਨੂੰ ਰਿਕਾਰਡ ਕਰਨ ਅਤੇ ਮੁੜ ਸੁਣਨ ਵਿਚ ਕੀਤੀ ਜਾਂਦੀ ਹੈ।

**ਇਤਿਹਾਸ**—ਚੁੰਬਕੀ ਕਣਾਂ ਰਾਹੀਂ ਬਿਜਲੱਈ ਸੰਕੇਤਾਂ ਨੂੰ ਸਟੋਰ ਕਰਨ ਦਾ ਵਿਚਾਰ 1888 ਵਿਚ ਓਬਰਲਿਨ ਸਮਿੱਥ ਨੇ ਆਪਣੇ ਲੇਖ 'ਦੀ ਇਲੈੱਕਟ੍ਰੀਕਲ ਵਰਲਡ' ਵਿਚ ਪ੍ਰਗਟਾਇਆ। ਡੈਨਮਾਰਕ ਦਾ ਖੋਜੀ ਵਾਲਡੈਮਾਰ ਪਾਊਲਸੈਨ ਪਹਿਲਾ ਸੀ ਜਿਸ ਨੇ ਇਸ ਵਿਚਾਰ ਨੂੰ ਅਮਲੀ ਤੌਰ ਤੇ ਇਸ ਰਿਕਾਰਡਰ ਜਿਹੜਾ ਬਿਜਲੱਈ ਸੰਕੇਤ ਨੂੰ ਚੁੰਬਕੀ ਸਟੀਲ ਦੀ ਸੂਈ ਉੱਤੇ ਸਟੋਰ ਕਰਦਾ ਸੀ, ਨਾਲ ਸ਼ੁਰੂ ਕੀਤਾ। ਸੰਨ 1898 ਵਿਚ ਉਸ ਨੇ ਇਸ ਯੰਤਰ ਦੇ ਪੇਟੈਂਟ ਲਈ ਬਿਨੈ ਪੱਤਰ ਦਿੱਤਾ। ਇਸ ਤਾਰ ਦੁਆਰਾ ਰਿਕਾਰਡ ਕੀਤੇ ਸੰਕੇਤਾਂ ਨੂੰ ਮੁੜ ਸੁਣਨ ਸਬੰਧੀ ਪਹਿਲਾ ਪ੍ਰਦਰਸ਼ਨ ਵੀ ਇਸੇ ਸਾਲ ਹੀ ਕੀਤਾ ਗਿਆ ਸੀ। ਇਸ ਵਿਚ ਹੋਰ ਸੁਧਾਰ ਕਰਨ ਉਪਰੰਤ ਪਿਆਨੋ-ਤਾਰ ਉੱਤੇ 30 ਮਿੰਟਾਂ ਤੱਕ ਲਗਾਤਾਰ ਰਿਕਾਰਡਿੰਗ ਕੀਤੀ ਜਾ ਸਕਦੀ ਸੀ ਜਿਹੜੀ ਕਿ 2.13 ਮੀ. (84 ਇੰਚ) ਪ੍ਰਤੀ ਸੈਕੰਡ ਨਾਲ ਗਤੀ ਕਰਦੀ ਸੀ। ਇਹ ਯੰਤਰ ਆਮ ਪ੍ਰਚਲਤ ਨਾ ਹੋ ਸਕਿਆ ਜਿਸਦੇ ਫਲਸਰੂਪ ਚੁੰਬਕੀ ਰਿਕਾਰਡਿੰਗ ਪ੍ਰਤਿ ਲੋਕਾਂ ਦਾ ਝੁਕਾਅ ਘਟ ਗਿਆ।

ਕਾਗਜ਼ ਦੇ ਟੁਕੜੇ ਉੱਤੇ ਚੁੰਬਕੀ ਕਣਾਂ ਵਾਲੇ ਦ੍ਰਵ ਨੂੰ ਸੁਕਾਉਣ ਨਾਲ ਤਿਆਰ ਕੀਤੀ ਚੁੰਬਕੀ ਟੇਪ ਲਈ ਸੰਯੁਕਤ ਰਾਜ ਵਿਚ ਸੰਨ 1927 ਵਿਚ ਪਹਿਲਾ ਪੇਟੈਂਟ ਦਿੱਤਾ ਗਿਆ। ਇਸ ਨਾਲ ਰਲਦੇ-ਮਿਲਦੇ ਇਕ ਹੋਰ ਢੰਗ ਲਈ ਸੰਨ 1928 ਵਿਚ ਜਰਮਨੀ ਦਾ ਇਕ ਪੇਟੈਂਟ ਡਰੈੱਸਡੈੱਨ ਦੇ ਫ੍ਰਿਟਜ਼ ਪਫਲਿਊਮਰ ਨੂੰ ਦਿੱਤਾ ਗਿਆ। ਇਹ ਤਕਨੀਕ ਕਾਫ਼ੀ ਸਮੇ ਤੱਕ ਸਿੱਧਾਂਤਕ ਅਤੇ ਤਕਨੀਕੀ ਪੱਖੋਂ ਪੂਰੀ ਤਰ੍ਹਾਂ ਵਿਕਸਿਤ ਨਾ ਹੋ ਸਕੀ। ਇਸ ਲਈ ਵਰਤੇ ਜਾਣ ਵਾਲੇ ਸਹੀ ਪਦਾਰਥਾਂ ਦੀ ਖੋਜ ਵੀ ਨਾ ਹੋ ਸਕੀ ਜਿਸ ਨਾਲ ਮੁੜ-ਸੁਣਨਯੋਗ ਰਿਕਾਰਡਿੰਗ ਦਾ ਕੰਮ ਨਿਪੁੰਨਤਾ ਪੂਰਬਕ ਕੀਤਾ ਜਾ ਸਕਦਾ। ਦੂਜੇ ਸੰਸਾਰ ਯੁੱਧ ਸਮੇਂ ਨਾਜ਼ੀਆਂ ਨੇ ਪ੍ਰਾਪੇਗੰਡਾ ਕਰਨ ਲਈ ਪਰਤ ਚੜ੍ਹੀ ਟੇਪ ਦਾ ਇਸਤੇਮਾਲ ਕੀਤਾ ਸੀ, ਜਿਸ ਦੀ ਨਕਲ ਕਈ ਦੇਸ਼ਾਂ ਨੇ ਕੀਤੀ। ਇਸ ਵਿਚ ਸੁਧਾਰ ਕਰਕੇ ਅੱਜਕਲ੍ਹ ਲੋਹੇ ਚੜ੍ਹੀ ਪਤਲੀ ਸਤ੍ਹਾ ਵਾਲੀ ਕਾਗਜ਼ ਜਾਂ ਪਲਾਸਟਿਕ ਦੀ ਬਣੀ ਤਾਰ ਤੇ ਚੁੰਬਕੀ ਟੇਪ ਦੀ ਵਰਤੋਂ ਮੁੜ ਸੁਣਨਯੋਗ ਸੰਕੇਤ ਰਿਕਾਰਡ ਕਰਨ ਲਈ ਆਮ ਕੀਤੀ ਗਈ ਹੈ।

**ਇਕ-ਫ਼ੋਨਿਕ ਸਿਸਟਮ**—ਬਿਜਲੱਈ ਸਿਗਨਲਾਂ ਨੂੰ ਚੁੰਬਕੀ ਟੇਪ ਉੱਤੇ ਚੁੰਬਕੀ ਸਿਗਨਲਾਂ ਵਜੋਂ ਰਿਕਾਰਡ ਕਰਨ ਵਾਲੇ ਸਿਸਟਮ ਦੇ ਵੱਖੋ ਵੱਖਰੇ ਭਾਗਾਂ ਜਾਂ ਯੰਤਰਾਂ ਦੀ ਤਰਤੀਬ ਚਿੱਤਰ 1 ਵਿਚ ਦਰਸਾਈ ਗਈ ਹੈ। ਇਕ-ਫ਼ੋਨਿਕ ਚੁੰਬਕੀ ਟੇਪ ਸਿਸਟਮ ਵਿਚ ਪਰਿਵਰਤਨਸ਼ੀਲ ਚੁੰਬਕੀ ਖੇਤਰ ਬਣਾਉਣ ਲਈ ਇਕ ਚੁੰਬਕੀ ਹੈੱਡ ਹੁੰਦਾ ਹੈ ਅਤੇ ਹੈੱਡ ਉੱਤੋਂ ਦੀ ਟੇਪ ਨੂੰ ਚਲਾਉਣ ਲਈ ਇਕ ਵਿੱਵਸਥਾ ਲਗੀ ਹੁੰਦੀ ਹੈ। (ਚਿੱਤਰ 2)




**ਚਿੱਤਰ 1. ਇਕ-ਫ਼ੋਨਿਕ ਚੁੰਬਕੀ ਟੇਪ ਰਿਕਾਰਡਿੰਗ ਸਿਸਟਮ ਵਿਚ ਯੰਤਰਾਂ ਨੂੰ ਜੋੜਨ ਦੀ ਸਹੀ ਤਰਤੀਬ**




**ਚਿੱਤਰ 2. ਇਕ ਵਿਸ਼ੇਸ਼ ਪ੍ਰਕਾਰ ਦਾ ਮੁੜ ਸੁਣਨਯੋਗ ਚੁੰਬਕੀ ਟੇਪ ਰਿਕਾਰਡਿੰਗ ਸਿਸਟਮ**

ਇਕ-ਫ਼ੋਨਿਕ ਚੁੰਬਕੀ ਟੇਪ ਰਿਕਾਰਡਿੰਗ ਵਿਚ ਸਭ ਤੋਂ ਪਹਿਲਾ ਭਾਗ ਕਮਰੇ ਜਾਂ ਸਟੂਡਿਓ ਦੀ ਧੁਨਿਕਤਾ ਹੈ। ਉੱਚੀ ਆਵਾਜ਼ ਨੂੰ ਇਲੈੱਕਟ੍ਰਾਨਿਕ ਕੰਪ੍ਰੈਸਰ ਦੀ ਸਹਾਇਤਾ ਨਾਲ ਰਿਕਾਰਡ ਕਰਨ ਯੋਗ ਆਵਾਜ਼ ਤੱਕ ਘਟਾਇਆ ਜਾਂਦਾ ਹੈ। ਇਕ ਸਮਕਾਰੀ ਯੰਤਰ ਰਿਕਾਰਡਿੰਗ ਦੇ ਵਿਸ਼ੇਸ਼ ਲੱਛਣ ਦਰਸਾਉਂਦਾ ਹੈ। ਅਟੈਨੂਏਟਰ ਨਾਲ ਪਾਵਰ-ਵਰਧਕ ਨੂੰ ਭੇਜੀ ਜਾਣ ਵਾਲੀ ਸਮੁੱਚੀ ਸੂਚਨਾ ਦਾ ਪੱਧਰ ਕੰਟਰੋਲ ਕੀਤਾ ਜਾਂਦਾ ਹੈ। ਪਾਵਰ-ਵਰਧਕ ਤੋਂ ਸਿਗਨਲ ਰਿਕਾਰਡਿੰਗ ਹੈੱਡ ਨੂੰ ਦਿੱਤਾ ਜਾਂਦਾ ਹੈ ਜਿੱਥੇ ਟੇਪ ਉੱਤੇ ਚੜ੍ਹੀ ਸਤ੍ਹਾ ਚੁੰਬਕੀ ਬਣ ਜਾਂਦੀ ਹੈ, ਅਜਿਹਾ ਧੁਨੀ-ਤਰੰਗ ਅਨੁਸਾਰ ਕੀਤਾ ਜਾਂਦਾ ਹੈ।

ਰਿਕਾਰਡਿੰਗ ਸਿਸਟਮ ਵਿਚ ਟੇਪ ਇਕ ਰੀਲ ਤੋਂ ਦੂਜੀ ਰੀਲ ਉੱਤੇ ਲਿਪਟਦੀ ਰਹਿੰਦੀ ਹੈ। ਟੇਪ ਤਿੰਨ ਚੁੰਬਕੀ ਹੈੱਡਾਂ (ਟੇਪ ਸਾਫ਼ ਕਰਨ ਵਾਲਾ, ਰਿਕਾਡਿੰਗ ਹੈੱਡ ਅਤੇ ਟੇਪ ਨੂੰ ਪਿਛਾਂਹ ਮੋੜਨ ਵਾਲਾ ਹੈੱਡ) ਉੱਤੋਂ ਦੀ ਲੰਘਦੀ ਹੋਈ ਕੈਪਸਟਨ ਅਤੇ ਇਕ ਦਬਾਉ ਰੋਲਰ ਵਿਚੋਂ ਲੰਘਦੀ ਹੈ। ਕੈਪਸਟਨ ਸਥਿਰ ਕੋਣੀ ਰਫ਼ਤਾਰ ਨਾਲ ਚਲਾਇਆ ਜਾਂਦਾ ਹੈ ਤਾਂ ਜੋ ਟੇਪ ਦੀ ਰੇਖੀ ਰਫ਼ਤਾਰ ਇਕ ਸਮਾਨ ਰਹੇ।

ਟੇਪ ਦੀਆਂ ਮਿਆਰੀ ਰਫ਼ਤਾਰਾਂ 30, 15, $7\frac{1}{2}$, $3\frac{3}{4}$ ਅਤੇ $1\frac{7}{8}$ ਇੰਚ (762, 380, 190, 95, 47.6 ਮਿ. ਮੀ.) ਪ੍ਰਤਿ ਸੈਕੰਡ ਹਨ। ਉੱਚ-ਰਫ਼ਤਾਰ ਦਾ ਉੱਚ ਪਾਏ ਦੀ ਪੇਸ਼ਾਵਰ ਰਿਕਾਰਡਿੰਗ ਲਈ ਅਤੇ ਘੱਟ ਰਫ਼ਤਾਰ ਦਾ ਵਪਾਰਕ ਤੌਰ ਤੇ ਮੁੜ ਸੁਣਨਯੋਗ ਰਿਕਾਰਡਿੰਗ ਲਈ ਉਪਯੋਗ ਕੀਤਾ ਜਾਂਦਾ ਹੈ। ਟੇਪ ਦੀ ਮਿਆਰੀ ਚੌੜਾਈ $\frac{1}{4}$ ਇੰਚ (6.35 ਮਿ. ਮੀ.) ਹੈ। ਇਹ $\frac{1}{4}$ ਇੰਚ (6.35 ਮਿ. ਮੀ.) ਚੌੜੀ ਟੇਪ ਇਕਹਿਰੇ, ਦੂਹਰੇ, ਚੌਹਰੇ ਅਤੇ ਅੱਠ ਟਰੈਕਾਂ ਵਾਲੀ ਰਿਕਾਰਡਿੰਗ ਲਈ ਵਰਤੀ ਜਾਂਦੀ ਹੈ। ਵੱਧ ਚੌੜੀਆਂ ਟੇਪਾਂ ਵੱਧ ਅਤੇ ਘੱਟ ਰਫ਼ਤਾਰ ਤੇ ਵਧੇਰੇ ਟਰੈਕਾਂ ਵਾਲੀਆਂ ਟੇਪਾਂ ਦਾ ਕੁਝ ਪੇਸ਼ਾਵਰ ਅਤੇ ਵਿਸ਼ੇਸ਼ ਕੰਮ ਲਈ ਵਰਤੀਆਂ ਜਾਣ ਵਾਲੀਆਂ ਚੁੰਬਕੀ ਟੇਪ ਮਸ਼ੀਨਾਂ ਵਿਚ ਇਸਤੇਮਾਲ ਕੀਤਾ ਜਾਂਦਾ ਹੈ।

ਚੁੰਬਕੀ ਰਿਕਾਰਡਿੰਗ ਲਈ ਵਰਤੀਆਂ ਜਾਣ ਵਾਲੀਆਂ ਟੇਪਾਂ ਪਲਾਸਟਿਕ ਦੀਆਂ ਹੁੰਦੀਆਂ ਹਨ ਜਿਨ੍ਹਾਂ ਉਪਰ ਚੁੰਬਕੀ ਆੱਕਸਾਈਡ ਚੜ੍ਹਿਆ ਹੁੰਦਾ ਹੈ। ਪਾੱਲੀਐਸਟਰ ਜਾਂ ਸੈਲੂਲੋਸ ਐਸੀਟੇਟ ਦੀ ਮੋਟਾਈ 0.0005 ਤੋਂ 0.0015 ਇੰਚ (0.0127 ਤੋਂ 0.038 ਮਿ. ਮੀ.) ਦੇ ਵਿਚਕਾਰ ਹੁੰਦੀ ਹੈ ਜਦੋਂ ਕਿ ਚੁੰਬਕੀ ਟੇਪ ਦੀ ਮੋਟਾਈ 0.0002 ਤੋਂ 0.0007 ਇੰਚ (0.0051 ਤੋਂ 0.0178 ਮਿ. ਮੀ.) ਦੇ ਵਿਚਕਾਰ ਹੁੰਦੀ ਹੈ। ਚੁੰਬਕੀ ਟੇਪ ਦੀਆਂ ਤਿੰਨ ਮਿਆਰੀ ਮੋਟਾਈਆਂ 2.2., 1.7 ਅਤੇ 0.7 ਮਿਲ (1 ਮਿਲ. = $\frac{1}{1000}$ ਇੰਚ) ਹਨ।

ਸਾਧਾਰਣ ਰੀਲ ਪਲਾਸਟਿਕ ਦੀ ਬਣੀ ਹੋਈ ਹੁੰਦੀ ਹੈ ਅਤੇ ਇਸ ਦਾ ਵਿਆਸ 7 ਇੰਚ (178 ਮਿ. ਮੀ.) ਹੁੰਦਾ ਹੈ। 7 (178 ਮਿ. ਮੀ.) ਇੰਚ ਵਿਆਸ ਵਾਲੀ ਰੀਲ ਉੱਤੇ 2.2 ਮਿਲ. ਵਾਲੀ 1200 ਫ਼ੁੱਟ (365.76 ਮੀ.) 1.7 ਮਿਲ. ਵਾਲੀ 1800 ਫ਼ੁੱਟ (548.64 ਮੀ.), 1.1 ਮਿਲ. ਵਾਲੀ 2400 ਫ਼ੁੱਟ (731.52 ਮੀ.) ਅਤੇ ਪੰਜ ਇੰਚ (127 ਮਿ. ਮੀ.) ਵਿਆਸ ਵਾਲੀਆਂ ਟੇਪਾਂ ਵੀ ਮਿਲਦੀਆਂ ਹਨ। ਪੇਸ਼ਾਵਰ ਮਸ਼ੀਨਾਂ ਵਿਚ 10.5 ਇੰਚ (266.5 ਮਿ. ਮੀ.) ਵਿਆਸ ਵਾਲੀਆਂ ਧਾਤ ਦੀਆਂ ਬਣੀਆਂ ਟੇਪਾਂ ਵਰਤੀਆਂ ਜਾਂਦੀਆਂ ਹਨ। ਕਈ ਮਸ਼ੀਨਾਂ ਵਿਚ ਤਾਂ ਧਾਤ ਦੀ ਬਣੀ 14 ਇੰਚ (356 ਮਿ. ਮੀ.) ਵਿਆਸ ਵਾਲੀ ਰੀਲ ਵੀ ਹੁੰਦੀ ਹੈ।

ਚੁੰਬਕੀ ਰਿਕਾਰਡਿੰਗ ਢੰਗ ਦਾ ਵਰਣਨ ਚਿੱਤਰ (3) ਵਿਚ ਕੀਤਾ ਗਿਆ ਹੈ। ਰਿਕਾਰਡਿੰਗ ਹੈੱਡ ਤੋਂ ਬਾਅਦ ਟੇਪ ਉੱਤੇ ਚੁੰਬਕਿਤ




**ਚਿੱਤਰ 3. ਚੁੰਬਕੀ ਟੇਪ ਰਿਕਾਰਡਿੰਗ ਅਤੇ ਮੁੜ-ਸੁਣਨ ਕਿਰਿਆ ਦਾ ਵਰਣਨ**

ਹਿੱਸੇ ਰਹਿ ਜਾਂਦੇ ਹਨ ਜਿਹੜੇ ਕਿ ਬਿਜਲਈ ਸੰਕੇਤ ਅਨੁਸਾਰ ਟੇਪ ਅਤੇ ਚੁੰਬਕੀ ਹੈੱਡ ਦੇ ਆਪਸ ਵਿਚ ਜੁੜਨ ਨਾਲ ਬਣਦੇ ਹਨ। ਪਲਾਸਟਿਕ ਟੇਪ ਉੱਤੋਂ ਚੜ੍ਹਾਏ ਗਏ ਟੇਪ ਦੀ ਪਰਤ ਦਾ ਅਰੇਖੀ ਹੋਣਾ ਜ਼ਰੂਰੀ ਹੁੰਦਾ ਹੈ, ਕਿਉਂਕਿ ਇਸ ਵਿਚ ਰਿਕਾਰਡਿੰਗ ਸਮੇਂ ਇਸ ਉੱਤੇ ਪਾਏ ਗਏ ਚੁੰਬਕੀ ਸੰਕੇਤਾਂ ਨੂੰ ਸੰਭਾਲਣ ਦੀ ਸਮਰੱਥਾ ਹੋਣੀ ਚਾਹੀਦੀ ਹੈ। ਅਰੇਖੀ ਵਿਸ਼ੇਸ਼ਤਾ ਨੂੰ ਘੱਟ ਕਰਨ ਲਈ ਅਨੇਕਾਂ ਢੰਗਾਂ ਦਾ ਵਿਕਾਸ ਹੋ ਚੁੱਕਾ ਹੈ। ਧੁਨੀ ਦੇ ਮੁੜ ਸੁਣਨ ਲਈ ਆਮ ਤੌਰ ਤੇ ਅਪਰਤਵੀਂ ਕਰੰਟ ਬਾਇਸ ਇਸਤੇਮਾਲ ਕੀਤਾ ਜਾਂਦਾ ਹੈ।

**ਚੁੰਬਕੀ ਹੈੱਡ**—ਇਕਹਿਰੀ-ਚੈਨਲ ਵਾਲਾ ਚੁੰਬਕੀ ਰਿਕਾਰ-ਡਿੰਗ ਜਾਂ ਮੁੜ ਸੁਣਨ ਵਾਲਾ ਹੈੱਡ ਚਿੱਤਰ (3) (ਕਾਟ ਚਿੱਤਰ) ਵਿਚ ਦਰਸਾਇਆ ਗਿਆ ਹੈ। ਚੁੰਬਕੀ ਹੈੱਡ ਵਿਚ ਜਿੱਥੇ ਉਸ ਦਾ ਸੰਪਰਕ ਟੇਪ ਨਾਲ ਬਣਦਾ ਹੈ ਉਥੇ ਵਾਯੂ-ਵਿੱਥ ਛੱਡਕੇ ਪਤਲੀਆਂ ਪੱਤਰੀਆਂ ਲੱਗੀਆਂ ਹੁੰਦੀਆਂ ਹਨ। ਇਕ ਹੋਰ ਵਾਯੂ-ਵਿੱਥ ਹੈੱਡ ਦੇ ਮਗਰਲੇ ਹਿੱਸੇ ਵਿਚ ਰਖਿਆ ਹੁੰਦਾ ਹੈ। ਪਤਲੀਆਂ ਪੱਤਰੀਆਂ ਦੇ ਦੁਆਲੇ ਦੋ ਕੁੰਡਲੀਆਂ ਲੱਗੀਆਂ ਹੁੰਦੀਆਂ ਹਨ। ਤਰਤੀਬਬੱਧ ਉਪਰਲਾ ਦ੍ਰਿਸ਼ ਚਿੱਤਰ (4) ਵਿਚ ਦਰਸਾਇਆ ਗਿਆ ਹੈ। ਸਾਧਾਰਣ ਹਾਲਤਾਂ ਵਿਚ ਇਕਹਿਰੀ-ਚੈਨਲ ਵਾਲੇ ਦੋ ਟਰੈਕ ਟੇਪ ਉੱਤੇ ਰਿਕਾਰਡ ਕੀਤੇ ਜਾਂਦੇ ਹਨ। ਇਹ ਦੋਵੇਂ ਟਰੈਕ ਇਕ ਦੂਜੇ ਤੋਂ ਉਲਟ ਦਿਸ਼ਾ ਵਿਚ ਰਿਕਾਰਡ ਕੀਤੇ ਜਾਂਦੇ ਹਨ ਤਾਂ ਜੋ ਮੁੜ ਸੁਣਨ ਲਈ ਟੇਪ ਨੂੰ ਵਾਪਸ ਮੋੜਨਾ ਨਾ ਪਵੇ।




**ਚਿੱਤਰ 4. (ੳ) ਅਤੇ (ਅ) 1/4 ਇੰਚ (6.25 ਮਿ.ਮੀ. ਚੌੜੀ) ਚੁੰਬਕੀ ਟੇਪ ਉੱਤੇ ਇਕ ਇਕਹਿਰੀ ਚੈਨਲ ਵਾਲਾ ਚੁੰਬਕੀ ਹੈੱਡ ਅਤੇ ਚੁੰਬਕੀ ਟਰੈਕ (ੲ) ਚੁੰਬਕੀ ਟੇਪ ਦਾ ਉੱਪਰਲਾ ਦ੍ਰਿਸ਼**

**ਮੁੜ ਸੁਣਨਯੋਗ ਸਿਸਟਮ**—ਸੰਪੂਰਨ ਇਕ-ਫ਼ੋਨਿਕ ਚੁੰਬਕੀ ਟੇਪ ਮੁੜ-ਸੁਣਨ ਸਿਸਟਮ ਦੇ ਵੱਖ ਵੱਖ ਭਾਗਾਂ ਨੂੰ ਵਿਸਥਾਰ ਪੂਰਵਕ ਚਿੱਤਰ (5) ਵਿਚ ਦਰਸਾਇਆ ਗਿਆ ਹੈ। ਜਿਉਂ ਹੀ ਟੇਪ ਦਾ ਚੁੰਬਕਿਤ ਹੋਇਆ ਭਾਗ ਹੈੱਡ ਦੇ ਕੋਲੋਂ ਦੀ ਲੰਘਦਾ ਹੈ, ਉਥੇ ਚੁੰਬਕੀ ਖੇਤਰ ਪੈਦਾ ਕਰ ਦਿੰਦਾ ਹੈ। ਇਸ ਖੇਤਰ ਦਾ ਪੈਟਰਨ ਟੇਪ ਉੱਤੇ ਰਿਕਾਰਡ ਹੋਏ ਪੈਟਰਨ ਦੇ ਅਨੁਸਾਰ ਹੁੰਦਾ ਹੈ ਜਿਸ ਦੇ ਫ਼ਲਸਰੂਪ ਹੈੱਡ ਦੀ ਕਾੱਇਲ ਵਿਚ ਵੋਲਟੇਜ ਪੈਦਾ ਹੋ ਜਾਂਦੀ ਹੈ। ਇਸ ਤਰ੍ਹਾਂ ਪ੍ਰਾਪਤ ਹੋਇਆ ਬਿਜਲਈ ਸਿਗਨਲ ਰਿਕਾਰਡਿੰਗ ਸਮੇਂ ਦੇ ਬਿਜਲਈ ਸਿਗਨਲ ਵਾਲਾ ਹੀ ਹੁੰਦਾ ਹੈ। ਇਸ ਸਿਗਨਲ ਦੀ ਵੋਲਟੇਜ ਵਰਧਕ ਰਾਹੀਂ ਵਧਾ ਕੇ ਇਕ ਸਮਕਾਰੀ ਯੰਤਰ ਨੂੰ ਭੇਜੀ ਜਾਂਦੀ ਹੈ। ਟੋਨ ਕੰਟਰੋਲ ਸਿਸਟਮ ਵੀ ਵਰਤਿਆ ਜਾ ਸਕਦਾ ਹੈ। ਸਮਕਾਰੀ ਯੰਤਰ ਤੋਂ ਬਾਅਦ ਵਾਲਿਊਮ ਕੰਟਰੋਲ ਅਤੇ ਪਾਵਰ ਐਂਪਲੀਫ਼ਾਇਰ ਲਗੇ ਹੁੰਦੇ ਹਨ। ਇਸ ਪਾਵਰ ਵਰਧਕ ਤੋਂ ਪ੍ਰਾਪਤ 'ਆਊਟਪੁਟ' ਲਾਊਡਸਪੀਕਰ ਨੂੰ ਚਲਾਉਂਦਾ ਹੈ।




**ਚਿੱਤਰ 5. ਸੰਪੂਰਨ ਇਕ-ਫ਼ੋਨਿਕ ਚੁੰਬਕੀ ਟੇਪ ਮੁੜ-ਸੁਣਨ ਸਿਸਟਮ ਦੇ ਵੱਖ ਵੱਖ ਭਾਗਾਂ ਦੀ ਵਿਉਂਤਬੰਧੀ**

**ਤ੍ਰੈਵਿਮੀ-ਫ਼ੋਨਿਕ ਸਿਸਟਮ**—ਪਹਿਲਾਂ ਰਿਕਾਰਡ ਕੀਤੀ ਚੁੰਬਕੀ ਟੇਪ ਨੂੰ ਮੁੜ-ਸੁਣਨ ਲਈ ਦੋ ਚੈਨਲਾਂ ਵਾਲੇ ਚੁੰਬਕੀ ਟੇਪ ਤ੍ਰੈਵਿਮੀ-ਫ਼ੋਨਿਕ ਸਿਸਟਮ ਦੀ ਵਪਾਰਕ ਤੌਰ ਤੇ ਵਰਤੋਂ 1956 ਈ. ਵਿਚ ਸ਼ੁਰੂ ਹੋਈ।




**ਚਿੱਤਰ 6. ਤ੍ਰੈਵਿਮੀ-ਫ਼ੋਨਿਕ ਚੁੰਬਕੀ ਟੇਪ ਰਿਕਾਰਡਿੰਗ ਸਿਸਟਮ**

**ਰਿਕਾਰਡਿੰਗ ਸਿਸਟਮ**—ਤ੍ਰੈਵਿਮੀ-ਫ਼ੋਨਿਕ ਚੁੰਬਕੀ ਟੇਪ ਰਿਕਾਰਡਿੰਗ ਦੇ ਸਾਰੇ ਵੱਖ ਵੱਖ ਹਿੱਸੇ ਚਿੱਤਰ (6) ਵਿਚ ਦਰਸਾਏ ਗਏ ਹਨ। ਚਿੱਤਰ (1) ਵਿਚ ਦਰਸਾਏ ਗਏ ਰਿਕਾਰਡਿੰਗ ਸਿਸਟਮ ਵਰਗੇ ਦੋ ਇਕੋ ਜਿਹੇ ਚੈਨਲ ਹਨ, ਜਿਸ ਵਿਚ ਚੁੰਬਕੀ ਰਿਕਾਰਡਿੰਗ

ਹੈੱਡ ਨਹੀਂ ਲਗਾਇਆ ਗਿਆ। ਦੋ ਚੈਨਲਾਂ ਵਾਲਾ ਚੁੰਬਕੀ ਹੈੱਡ ਚਿੱਤਰ (7) ਵਿਚ ਦਰਸਾਇਆ ਗਿਆ ਹੈ ਅਤੇ ਇਸ ਨੂੰ ਸਟੈਕਡ-ਹੈੱਡ ਕਿਹਾ ਜਾਂਦਾ ਹੈ, ਕਿਉਂਕਿ ਦੋਵੇਂ ਹੈੱਡਾਂ ਦੇ ਵਿਚਲੀਆਂ ਵਾਯੂ-ਵਿੱਥਾਂ ਇਕੋ ਰੇਖਾ ਵਿਚ ਹਨ। ਸਟੈਕਡ-ਹੈੱਡ ਸਿਸਟਮ ਵਿਚ ਹੈੱਡ ਦੇ ਦੋ ਸੈਕਸ਼ਨ ਟੇਪ ਦੇ ਨਾਲ ਨਾਲ ਵਖਰੇ ਕੀਤੇ ਹੁੰਦੇ ਹਨ। ਇਸ ਦੀ ਵਰਤੋਂ ਰਿਕਾਰਡ ਬਣਾਉਣ ਲਈ ਬੰਦ ਕਰ ਦਿੱਤੀ ਗਈ ਹੈ।




**ਚਿੱਤਰ 7. ਦੋ ਚੈਨਲਾਂ ਵਾਲਾ ਤ੍ਰੈਵਿਮੀ-ਫ਼ੋਨਿਕ ਚੁੰਬਕੀ ਹੈੱਡ**

ਚੁੰਬਕੀ ਹੈੱਡ ਅਤੇ ਚੁੰਬਕੀ ਟੇਪ ਕਈ ਤ੍ਰੈਵਿਮੀ-ਫ਼ੋਨਿਕ ਸਿਸਟਮਾਂ ਉੱਤੇ ਚੁੰਬਕੀ ਟਰੈਕ ਹੁੰਦੇ ਹਨ। ਅੱਠ ਟਰੈਕਾਂ ਵਾਲਾ ਅਜਿਹਾ ਸਿਸਟਮ ਚਿੱਤਰ (8) ਵਿਚ ਦਰਸਾਇਆ ਗਿਆ ਹੈ।




**ਚਿੱਤਰ 8. ਅੱਠ ਟਰੈਕਾਂ ਵਾਲਾ ਤ੍ਰੈਵਿਮੀ-ਫ਼ੋਨਿਕ ਚੁੰਬਕੀ ਹੈੱਡ**

**ਮੁੜ-ਸੁਣਨ ਸਿਸਟਮ**—ਤ੍ਰੈਵਿਮੀ-ਫ਼ੋਨਿਕ ਚੁੰਬਕੀ ਟੇਪ ਵਿਚ ਮੁੜ-ਸੁਣਨ ਵਾਲਾ ਸਿਸਟਮ ਚਿੱਤਰ (9) ਵਿਚ ਦਰਸਾਇਆ ਗਿਆ ਹੈ। ਇਸ ਵਿਚ ਚਿੱਤਰ (5) ਵਰਗੀਆਂ ਦੋ ਇਕੋ ਜਿਹੀਆਂ ਚੈਨਲਾਂ ਹਨ, ਜਿਨ੍ਹਾਂ ਵਿਚ ਹੈੱਡ ਨਹੀਂ ਹਨ। ਚੁੰਬਕੀ ਹੈੱਡ ਤ੍ਰੈਵਿਮੀ ਫ਼ੋਨਿਕ ਰਿਕਾਰਡਿੰਗ ਸਿਸਟਮ ਵਾਲਾ ਹੀ ਵਰਤਿਆ ਜਾਂਦਾ ਹੈ।




**ਚਿੱਤਰ 9. ਤ੍ਰੈਵਿਮੀ-ਫ਼ੋਨਿਕ ਚੁੰਬਕੀ ਟੇਪ ਮੁੜ-ਸੁਣਨ ਸਿਸਟਮ**

**ਚਾਰ-ਵਿਮਾਈ-ਫ਼ੋਨਿਕ ਸਿਸਟਮ**—ਚਾਰ-ਵਿਮਾਈ-ਫ਼ੋਨਿਕ ਚੁੰਬਕੀ ਟੇਪ ਧੁਨੀ-ਰਿਕਾਰਡਿੰਗ ਸਿਸਟਮ ਦੇ ਵੱਖੋ ਵੱਖਰੇ ਹਿੱਸੇ ਚਿੱਤਰ (10) ਵਿਚ ਦਰਸਾਏ ਗਏ ਹਨ। ਚਿੱਤਰ (1) ਵਿਚ ਦਰਸਾਏ ਗਏ




**ਚਿੱਤਰ 10. ਚਾਰ-ਵਿਮਾਈ-ਫ਼ੋਨਿਕ ਚੁੰਬਕੀ-ਟੇਪ ਰਿਕਾਰਡਿੰਗ ਸਿਸਟਮ**

ਸਿਸਟਮ ਵਰਗੇ ਚਾਰ ਇਕੋ ਜਿਹੇ ਚੈਨਲ ਹੁੰਦੇ ਹਨ ਜਿਨ੍ਹਾਂ ਵਿਚ ਰਿਕਾਰਡਿੰਗ ਹੈੱਡ ਨਹੀਂ ਲੱਗੇ ਹੁੰਦੇ। ਚਾਰ ਚੈਨਲਾਂ ਵਾਲਾ ਚੁੰਬਕੀ ਹੈੱਡ ਚਿੱਤਰ (4) ਵਿਚ ਦਰਸਾਏ ਗਏ ਚੁੰਬਕੀ ਹੈੱਡ ਵਰਗਾ ਹੀ ਹੁੰਦਾ ਹੈ, ਜਿਸ ਨੂੰ ਸਟੈਕਡ ਹੈੱਡ ਕਿਹਾ ਗਿਆ ਹੈ। ਚਾਰ-ਵਿਮਾਈ-ਫ਼ੋਨਿਕ ਰਿਕਾਰਡਿੰਗ ਟਰੈਕ ਦੀ ਤਰਤੀਬ ਚਿੱਤਰ (11) ਵਿਚ ਦਰਸਾਈ ਗਈ ਹੈ। ਕੁਝ-ਕੁ ਚਾਰ-ਵਿਮਾਈ-ਫ਼ੋਨਿਕ ਦੀ ਵਰਤੋਂ ਟੇਪ ਉੱਤੇ ਅੱਠ ਟਰੈਕ ਰਿਕਾਰਡ ਕਰਨ ਲਈ ਵੀ ਕੀਤੀ ਜਾਂਦੀ ਹੈ। ਇਹ ਚਿੱਤਰ (8) ਵਿਚ ਦਰਸਾਏ ਗਏ ਅੱਠ ਟਰੈਕਾਂ ਵਾਲੀ ਤ੍ਰੈਵਿਮੀ-ਫ਼ੋਨਿਕ ਸਿਸਟਮ ਵਰਗਾ ਹੀ ਹੁੰਦਾ ਹੈ। ਸਟੈਕਡ ਹੈੱਡ ਦੇ ਚਾਰੇ ਹੈੱਡਾਂ ਵਿਚਕਾਰ ਵਿੱਥ ਹੁੰਦੀ ਹੈ ਤਾਂ ਜੋ ਇਸ ਨੂੰ ਟੇਪ ਦੇ ਇੱਧਰ ਉੱਧਰ ਲੋੜੀਂਦੇ ਟਰੈਕ ਉੱਤੇ ਖਿਸਕਾਇਆ ਜਾ ਸਕੇ। ਇਸ ਸਿਸਟਮ ਵਿਚ ਰੀਲ, ਕੈਸਿਟਾਂ, ਨਿਰੰਤਰ ਲੂਪ ਵਾਲੀ ਫ਼ਿਲਮਾਂ ਆਦਿ ਵਰਤੀਆਂ ਜਾਂਦੀਆਂ ਹਨ।




ਚਿੱਤਰ 11. ਚਾਰ ਚੈਨਲਾਂ ਵਾਲੇ ਚੁੰਬਕੀ ਹੈੱਡ ਦੀ ਕਾਟ ਦੇ ਦ੍ਰਿਸ਼

**ਮੁੜ-ਸੁਣਨ ਸਿਸਟਮ**—ਚਾਰ-ਵਿਮਾਈ-ਫ਼ੋਨਿਕ ਚੁੰਬਕੀ ਟੇਪ ਦਾ ਮੁੜ-ਸੁਣਨ ਵਾਲਾ ਸਿਸਟਮ ਚਿੱਤਰ (12) ਵਿਚ ਦਰਸਾਇਆ ਗਿਆ ਹੈ। ਇਸ ਵਿਚ ਚਿੱਤਰ (5) ਵਰਗੀਆਂ ਇਕੋ ਜਿਹੀਆਂ ਚਾਰ ਚੈਨਲਾਂ ਹੁੰਦੀਆਂ ਹਨ, ਜਿਨ੍ਹਾਂ ਵਿਚ ਚੁੰਬਕੀ ਹੈੱਡ ਨਹੀਂ ਲੱਗੇ ਹੁੰਦੇ। ਇਸ ਦਾ ਚੁੰਬਕੀ ਹੈੱਡ ਵੀ ਚਿੱਤਰ (11) ਵਿਚ ਦਰਸਾਏ ਗਏ ਚੁੰਬਕੀ ਹੈੱਡ ਵਰਗਾ ਹੁੰਦਾ ਹੈ।

**ਦੋ-ਕੰਨੀ ਸਿਸਟਮ**—ਚਿੱਤਰ (6) ਅਤੇ ਚਿੱਤਰ (9) ਵਿਚ ਦਰਸਾਏ ਗਏ ਸਿਸਟਮਾਂ ਨੂੰ ਬਤੌਰ ਦੋ-ਕੰਨੀ ਧੁਨੀ ਰਿਕਾਰਡਿੰਗ ਸਿਸਟਮ ਦੇ ਤੌਰ ਤੇ ਵਰਤਿਆ ਜਾ ਸਕਦਾ ਹੈ। ਅਜਿਹਾ ਕਰਨ ਲਈ ਡੰਮੀ ਹੈੱਡ ਵਿਚ ਦੋ ਮਾਈਕ੍ਰੋਫ਼ੋਨ ਲਗਾਏ ਜਾਂਦੇ ਹਨ ਅਤੇ ਲਾਊਡ ਸਪੀਕਰ ਦੀ ਥਾਂ ਦੋ ਟੈਲੀਫ਼ੋਨ ਰਿਸੀਵਰ ਲਗਾਏ ਜਾਂਦੇ ਹਨ। ਦੋ-ਕੰਨੀ ਮੁੜ-ਸੁਣਨ ਸਿਸਟਮ ਇਸ ਕਰਕੇ ਵਪਾਰਕ ਤੌਰ ਤੇ ਆਮ ਪ੍ਰਚਲਤ ਨਹੀਂ ਹੋ ਸਕੇ ਕਿਉਂਕਿ ਸੁਣਦੇ ਸਮੇਂ ਹਰ ਵੇਲੇ ਈਅਰਫ਼ੋਨ ਦਾ ਇਸਤੇਮਾਲ ਕਰਨਾ ਜ਼ਰੂਰੀ ਸੀ। ਇਹ ਸਿਸਟਮ ਵਿਸ਼ੇਸ਼ ਕਰਕੇ ਉਦੋਂ ਉਪਯੋਗੀ ਹੁੰਦਾ ਹੈ ਜਦੋਂ ਰਿਕਾਰਡ ਕੀਤੀ ਧੁਨੀ ਦਾ ਵਿਸ਼ਲੇਸ਼ਣ ਕਰਨਾ ਹੋਵੇ।

**ਪੂਰਵ ਰਿਕਾਰਡ ਕੀਤੀਆਂ ਚੁੰਬਕੀ ਟੇਪਾਂ**—ਇਕ-ਫ਼ੋਨਿਕ, ਤ੍ਰੈਵਿਮੀ-ਫ਼ੋਨਿਕ ਅਤੇ ਚਾਰ-ਵਿਮਾਈ-ਫ਼ੋਨਿਕ ਪੂਰਵ ਰਿਕਾਰਡ ਕੀਤੀਆਂ ਟੇਪਾਂ ਵੱਡੀ ਪੱਧਰ ਉੱਤੇ ਆਮ ਵਰਤੀਆਂ ਜਾਂਦੀਆਂ ਹਨ। ਮੌਲਿਕ ਚੁੰਬਕੀ ਟੇਪ ਤੋਂ ਮੁੜ-ਸੁਣਨ ਯੋਗ ਚੁੰਬਕੀ ਟੇਪ ਉਤਪਾਦਨ ਯੰਤਰ ਰਾਹੀਂ ਕਈ ਪੂਰਵ-ਰਿਕਾਰਡ ਕੀਤੀਆਂ ਟੇਪਾਂ ਨੂੰ ਰੀਲਾਂ ਜਾਂ




ਚਿੱਤਰ 12. ਚਾਰ-ਵਮਾਈ-ਫ਼ੋਨਿਕ ਚੁੰਬਕੀ ਟੇਪ ਦਾ ਮੁੜ ਸੁਣਨ ਵਾਲਾ ਸਿਸਟਮ

ਫ਼ਿਲਮਾਂ ਦੇ ਰੂਪ ਵਿਚ ਰਖਿਆ ਜਾਂਦਾ ਹੈ (ਚਿੱਤਰ 13)। ਚਿੱਤਰ 13 (ੳ) ਵਿਚ ਚੁੰਬਕੀ ਟੇਪ ਨੂੰ ਪਲਾਸਟਿਕ ਦੀ ਰੀਲ ਵਿਚ ਰਖਿਆ ਹੋਇਆ ਹੈ। ਇਹ ਪਲਾਸਟਿਕ ਰੀਲਾਂ 3, 5, 7, ਇੰਚ (76, 127, 178 ਮਿ. ਮੀ.) ਵਿਆਸ ਵਾਲੀਆਂ ਹੁੰਦੀਆਂ ਹਨ। ਰੀਲਾਂ ਲਈ ਤ੍ਰੈਵਿਮੀ-ਫ਼ੋਨਿਕ ਚੁੰਬਕੀ ਟੇਪਾਂ ਆਮ ਕਰਕੇ ਚਾਰ ਟਰੈਕਾਂ ਵਾਲੀਆਂ ਹੁੰਦੀਆਂ ਹਨ (ਦੋ ਟਰੈਕ ਇਕ ਪਾਸੇ ਅਤੇ ਦੋ ਟਰੈਕ ਦੂਜੇ ਪਾਸੇ)। ਇਨ੍ਹਾਂ ਟੇਪਾਂ ਦੀ ਗਤੀ $7\frac{1}{2}$, $3\frac{3}{4}$ ਜਾਂ $1\frac{7}{8}$ ਇੰਚ (190, 95.2 ਜਾਂ 47.6 ਮਿ. ਮੀ.) ਪ੍ਰਤੀ ਸੈਕੰਡ ਹੁੰਦੀ ਹੈ।

ਇਕ ਰੀਲ ਵਾਲੀ ਚੁੰਬਕੀ ਟੇਪ ਫ਼ਿਲਮ ਚਿੱਤਰ 13 (ਅ) ਵਿਚ ਦਰਸਾਈ ਗਈ ਹੈ। ਜਿਸ ਰੀਲ ਉੱਤੇ ਟੇਪ ਇਕੱਠੀ ਹੁੰਦੀ ਹੈ, ਉਸ ਉੱਤੇ ਹੁੱਕ ਵਾਲੀ ਇਕ ਛੋਟੀ ਜਿਹੀ ਧਾਤਵੀ ਟੇਪ ਲਗੀ ਹੁੰਦੀ ਹੈ ਜਿਹੜੀ ਫ਼ਿਲਮ ਵਾਲੀ ਰੀਲ ਦੇ ਸੁਰਾਖ਼ ਵਿਚ ਕਸੀ ਜਾਂਦੀ ਹੈ। ਦੋ ਰੀਲਾਂ ਵਾਲੀ ਚੁੰਬਕੀ ਟੇਪ ਫ਼ਿਲਮ ਚਿੱਤਰ 13 (ੲ) ਵਿਚ ਦਰਸਾਈ ਗਈ ਹੈ। ਇਸ ਵਿਚ ਖ਼ਾਲੀ ਥਾਵਾਂ ਰਖੀਆਂ ਹੁੰਦੀਆਂ ਹਨ ਜਿੱਥੇ ਟੇਪ ਚੁੰਬਕੀ ਹੈੱਡਾਂ ਦੇ ਸੰਪਰਕ ਵਿਚ ਆਉਂਦੀ ਹੈ। ਇਸ ਉੱਤੇ ਚਾਰ ਟਰੈਕ ਹੁੰਦੇ ਹਨ। ਇਕ ਨਿਰੰਤਰ -ਲੂਪ-ਚੁੰਬਕੀ ਟੇਪ ਫ਼ਿਲਮ 13 (ਸ) ਵਿਚ ਦਰਸਾਈ ਗਈ ਹੈ। ਚਿੱਤਰ ਵਿਚ ਦਰਸਾਏ ਗਏ ਢੰਗ ਅਨੁਸਾਰ ਇਹ ਖੁਲ੍ਹਦੀ ਤੇ ਇਕੱਠੀ ਹੁੰਦੀ ਰਹਿੰਦੀ ਹੈ। ਇਸ ਦੇ ਅਨੇਕਾਂ ਡਿਜ਼ਾਈਨ ਮਿਲਦੇ ਹਨ। ਚੁੰਬਕੀ ਟੇਪਾਂ ਨੂੰ ਗਰੀਸ ਕੀਤਾ ਹੁੰਦਾ ਹੈ ਤਾਂ ਜੋ ਦੋ ਪਰਤਾਂ ਵਿਚਕਾਰ ਰਗੜ ਨਾ ਹੋਵੇ। ਅੱਠ ਟਰੈਕਾਂ ਵਾਲਾ ਸਿਸਟਮ ਨਿਰੰਤਰ-ਲੂਪ ਫ਼ਿਲਮ ਉੱਤੇ ਰਿਕਾਰਡ ਕੀਤਾ ਹੁੰਦਾ ਹੈ ਤਾਂ ਜੋ ਘਰਾਂ




ਚਿਤਰ 13. (ੳ) ਪਲਾਸਟਿਕ ਦੀ ਰੀਲ (ਅ) ਇਕ ਰੀਲ ਵਾਲੀ ਫ਼ਿਲਮ (ੲ) ਦੋ-ਰੀਲਾਂ ਵਾਲੀ ਫ਼ਿਲਮ (ਸ) ਨਿਰੰਤਰ-ਲੂਪ ਵਾਲੀ ਫ਼ਿਲਮ

ਅਤੇ ਮੋਟਰ ਗਡੀਆਂ ਵਿਚ ਸੁਣਿਆ ਜਾ ਸਕੇ। ਇਨ੍ਹਾਂ ਦੀ ਗਤੀ $3\frac{3}{4}$ ਇੰਚ (95.2 ਮਿ. ਮੀ.) ਪ੍ਰਤੀ ਸੈਕੰਡ ਰੱਖੀ ਹੁੰਦੀ ਹੈ। ਇਨ੍ਹਾਂ ਦਾ ਉਪਯੋਗ ਪ੍ਰਸਾਰਨ, ਸਿੱਖਿਆ ਸਿਸਟਮਾਂ ਆਦਿ ਲਈ ਕੀਤਾ ਜਾਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 8 : 40; ਐਨ. ਬ੍ਰਿ. ਮਾ. 17 : 55

**ਟੇਪੀਕ** : ਪੱਛਮੀ ਕੇਂਦਰੀ ਮੈਕਸੀਕੋ ਦੇ ਨਾਈਰੀਤ ਰਾਜ ਦਾ ਰਾਜਧਾਨੀ ਸ਼ਹਿਰ ਹੈ ਜੋ ਸਮੁੰਦਰ ਤਲ ਤੋਂ 900 ਮੀ. ਦੀ ਉੱਚਾਈ ਤੇ ਰੀਓ ਟੇਪੀਕ ਉੱਪਰ ਸੈਨਗੈਂਗਵੇ ਨਾਂ ਦੇ ਇਕ ਬੁੱਝੇ ਹੋਏ ਜਵਾਲਾਮੁੱਖੀ ਦੇ ਪੈਰਾਂ ਵਿਚ ਵਾਕਿਆ ਹੈ। ਇਹ ਸ਼ਾਂਤ ਮਹਾਂਸਾਗਰੀ ਤਟ ਤੋਂ 40 ਕਿ. ਮੀ. (25 ਮੀਲ) ਦੀ ਦੂਰੀ ਤੇ ਇਕ ਖੁਲ੍ਹੇ ਮੈਦਾਨ ਦੇ ਸਿਰੇ ਤੇ ਵਸਿਆ ਹੋਇਆ ਹੈ। ਸੰਨ 1524 ਵਿਚ ਇਸ ਸ਼ਹਿਰ ਦੀ ਸਥਾਪਨਾ ਹੋਈ ਅਤੇ ਅਜੇ ਵੀ ਸ਼ਹਿਰ ਦੇ ਕੁਝ ਹਿੱਸਿਆਂ ਵਿਚ ਨੌਆਬਾਦੀਆਂ ਵਾਲਾ ਵਾਤਾਵਰਣ ਨਜ਼ਰੀ ਪੈਂਦਾ ਹੈ। ਖ਼ਾਸ ਤੌਰ ਤੇ ਇਥੋਂ ਦਾ ਮੁੱਖ ਗਿਰਜਾ ਘਰ, ਨਗਰ ਪਾਲਿਕਾ ਦੀ ਇਮਾਰਤ ਅਤੇ ਐਮਾਡੋ ਨੈਰਵੋ ਥਿਏਟਰ ਸਪੇਨੀ ਪ੍ਰਭਾਵ ਦਾ ਸਬੂਤ ਦੇਂਦੇ ਹਨ। ਦੁਕਾਨਾਂ ਵਿਚ ਇੰਡੀਅਨ ਦਸਤਕਾਰੀ ਦੀਆਂ ਵਸਤਾਂ ਮਿਲਦੀਆਂ ਹਨ। ਵਾਚੌਲ ਅਤੇ ਕੋਰ ਇੰਡੀਅਨ ਆਪਣੀ ਰਵਾਇਤੀ ਪੋਸ਼ਾਕ ਵਿਚ ਹੀ ਬਾਜ਼ਾਰ ਜਾਂਦੇ ਹਨ। ਸੰਨ 1912 ਵਿਚ ਇਥੇ ਰੇਲ ਸੇਵਾ ਆਰੰਭ ਹੋਈ ਅਤੇ ਇਸ ਨਾਲ ਇਥੋਂ ਦਾ ਵਿਕਾਸ ਹੋਣਾ ਸ਼ੁਰੂ ਹੋਇਆ। ਹੌਲੀ ਹੌਲੀ ਟੇਪੀਕ ਇਕ ਉੱਘਾ ਵਪਾਰਕ, ਉਦਯੋਗਕ ਅਤੇ ਜ਼ਰਾਇਤੀ ਕੇਂਦਰ ਬਣ ਗਿਆ। ਮੱਕੀ, ਚੌਲ, ਗੰਨਾ, ਕਾਫ਼ੀ ਅਤੇ ਤਮਾਕੂ ਇਥੋਂ ਦੀਆਂ ਮੁੱਖ ਫ਼ਸਲਾਂ ਹਨ। ਸ਼ਹਿਰ ਵਿਚ ਰੀਫ਼ਾਈਨਰੀਆਂ, ਚੌਲ ਮਿਲਾਂ ਅਤੇ ਹੋਰ ਵੀ ਕਈ ਤਰ੍ਹਾਂ ਦੇ ਉਦਯੋਗ ਸਥਾਪਿਤ ਹੋ ਚੁੱਕੇ ਹਨ। ਸੰਨ 1930 ਵਿਚ ਇਥੇ ਇਨਸਟਿਚਿਊਟ ਆਫ਼ ਸਾਇੰਸ ਐਂਡ ਲੈਟਰਜ਼ ਦੀ ਸਥਾਪਨਾ ਹੋਈ। ਸੰਨ 1969 ਵਿਚ ਇਸਨੂੰ ਇਨਸਟਿਚਿਊਟ ਆਫ਼ ਨਾਈਰੀਤ ਦਾ ਨਾਉਂ ਦੇ ਦਿੱਤਾ ਗਿਆ। ਟੇਪੀਕ ਨਗਰ ਮਹਾਂਮਾਰਗ, ਰੇਲ ਅਤੇ ਹਵਾਈ ਸੇਵਾ ਰਾਹੀਂ ਦੂਜੇ ਸਥਾਨਾਂ ਨਾਲ ਜੁੜਿਆ ਹੋਇਆ ਹੈ।

ਆਬਾਦੀ—1,37,000 (1980)

21°80′ਉ. ਵਿਥ.; 104°54′ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 893; ਐਨ. ਅਮੇ. 26 : 440

**ਟੇਪੀਜ਼, ਐਨਟੋਨੀਓ (Tapies, Antonio)** : ਅੰਤਰਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਕਰਨ ਵਾਲੇ ਇਸ ਉੱਘੇ ਸਪੇਨੀ ਚਿੱਤਰਕਾਰ ਦਾ ਜਨਮ 13 ਦਸੰਬਰ, 1923 ਨੂੰ ਬਾਰਸੀਲੋਨਾ ਵਿਖੇ ਹੋਇਆ। ਇਸ ਨੂੰ ਸਪੇਨ ਵਿਚ ਆਧੁਨਿਕ ਕਾਲਪਨਿਕ ਚਿੱਤਰਕਲਾ ਸ਼ੁਰੂ ਕਰਾਉਣ ਦਾ ਮਾਨ ਪ੍ਰਾਪਤ ਹੈ।

ਆਪਣੇ ਆਪ ਨੂੰ ਚਿੱਤਰ ਕਲਾ ਵੱਲ ਲਾਉਣ ਲਈ ਇਸ ਨੇ 1946 ਵਿਚ ਆਪਣਾ ਕਾਨੂੰਨੀ ਜੀਵਨ ਛੱਡ ਦਿੱਤਾ। ਇਸ ਨੇ ਆਪਣੇ ਆਪ ਹੀ ਫ਼ਰਾਂਸੀਸੀ ਚਿੱਤਰਕਲਾ ਸਿੱਖੀ। ਸ਼ੁਰੂ ਵਿਚ ਇਹ



ਐਨਟੋਨੀਓ ਟੇਪੀਜ਼

ਪਰਾਯਥਾਰਥਵਾਦੀ ਸੀ ਪਰ ਫ਼ਰਾਂਸੀਸੀ ਚਿੱਤਰਕਲਾ ਤੋਂ ਪ੍ਰਭਾਵਿਤ ਹੋ ਕੇ ਇਹ ਕਾਲਪਨਿਕ ਚਿੱਤਰਕਾਰ ਬਣਿਆ। ਸੰਨ 1950 ਵਿਚ ਇਸ

ਨੇ ਆਪਣੀ ਪਹਿਲੀ ਚਿੱਤਰਕਲਾ ਪ੍ਰਦਰਸ਼ਨੀ ਸਪੇਨ ਵਿਖੇ ਲਗਾਈ। ਇਸ ਤੋਂ ਬਾਅਦ ਇਸ ਨੇ ਸ਼ਿਕਾਗੋ, ਪੈਰਿਸ, ਲੰਡਨ, ਰੋਮ, ਜਰਿਕ, ਮਿਲੈਨ ਅਤੇ ਯੂਰਪ ਦੇ ਹੋਰ ਪ੍ਰਮੁੱਖ ਸ਼ਹਿਰਾਂ ਵਿਚ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ।

ਸੰਨ 1958 ਵਿਚ ਇਸ ਨੂੰ 'ਯੂਨੈਸਕੋ' ਅਤੇ ਕਾਰਨੀਗੀ ਇੰਟਰਨੈਸ਼ਨਲ ਇਨਾਮ' ਅਤੇ 1964 ਵਿਚ ਗੁਗੈਨਹਾਈਮ (Guggenheim) ਇਨਾਮ ਮਿਲਿਆ। ਉਭਰਕਾਰੀ ਦਾ ਪ੍ਰਭਾਵ ਦੇਣ ਲਈ 1955 ਈ. ਵਿਚ ਇਸ ਨੇ ਗੂੜ੍ਹੇ ਰੰਗਾਂ ਨਾਲ ਚਿੱਤਰ ਬਣਾਉਣੇ ਸ਼ੁਰੂ ਕੀਤੇ।

ਇਸ ਦੇ ਚਿੱਤਰ ਸੰਯੁਕਤ ਰਾਜ ਦੇ ਕਾਲਪਨਿਕ ਪ੍ਰਗਟਾਉਵਾਦੀ ਚਿੱਤਰਾਂ ਵਰਗੇ ਹਨ।

ਹ. ਪੁ.—ਐਨ. ਬ੍ਰਿ. ਮਾ. 9 : 818

**ਟੇਬਰ ਮਾਊਂਟ** : ਇਹ ਉੱਤਰੀ ਇਸਰਾਈਲ ਵਿਚ ਇਕ ਇਤਿਹਾਸਕ ਟਿੱਲਾ ਹੈ ਜਿਸ ਨੂੰ ਅਰਬੀ ਵਿਚ ਜਬਾਲ-ਅਤ-ਤੁਰ (Jabal At Tur) ਅਤੇ ਹੀਬ੍ਰਿਊ ਵਿਚ ਹਰ ਟੇਵਰ (Har Tavor) ਕਹਿੰਦੇ ਹਨ। ਇਹ ਟਿੱਲਾ ਐਸਡਰਾਈਲਾਨ ਮੈਦਾਨ ਦੇ ਇਕ ਪਾਸੇ ਲੋਅਰ ਗਾਲਿਲੀ ਵਿਚ ਸਥਿਤ ਹੈ। ਬਹੁਤ ਉੱਚਾ ਨਾ ਹੋਣ ਦੇ ਬਾਵਜੂਦ ਇਹ ਆਲੇ-ਦੁਆਲੇ ਦੇ ਪੱਧਰੇ ਖੇਤਰ ਵਿਚ ਦੂਰੋਂ ਹੀ ਨਜ਼ਰੀ ਪੈਂਦਾ ਹੈ। ਇਸ ਬਾਰੇ ਸਭ ਤੋਂ ਪਹਿਲਾਂ ਜ਼ਿਕਰ 13ਵੀਂ ਸਦੀ ਈ. ਪੂ. ਦੇ ਮਿਸਰੀ ਸ਼ਿਲਾ-ਲੇਖਾਂ ਆਦਿ ਵਿਚ ਮਿਲਦਾ ਹੈ। ਓਲਡ ਟੈਸਟਾਮੈਂਟ ਵਿਚਲੇ ਜ਼ਿਕਰ ਅਨੁਸਾਰ 11ਵੀਂ ਸਦੀ ਈ.ਪੂ. ਵਿਚ ਇਥੇ ਇਜ਼ਰਾਈਲੀ ਜਰਨੈਲ ਬਾਰਾਕ ਨੇ ਕੈਨਾਨੀ ਲੀਡਰ ਸਿਸੇਰਾ (Sisera) ਉੱਪਰ ਜਿਤ ਪ੍ਰਾਪਤ ਕੀਤੀ ਸੀ। ਨਿਊ ਟੈਸਟਾਮੈਂਟ ਵਿਚ ਤਾਂ ਇਸ ਦਾ ਭਾਵੇਂ ਕੋਈ ਹਵਾਲਾ ਨਹੀਂ ਮਿਲਦਾ ਪਰ ਪਰੰਪਰਾ ਅਨੁਸਾਰ ਇਹ ਜਗ੍ਹਾ ਯਸੂ ਮਸੀਹ ਦਾ ਦੇਹ-ਪਰਿਵਰਤਨ ਸਥਾਨ ਹੈ। ਇਸ ਪਹਾੜ ਉੱਪਰ ਸਭ ਤੋਂ ਪਹਿਲੇ ਚਰਚ ਦੀ ਟੀਸੀ ਉਪਰ ਇਕ ਫ਼ਰਾਂਸੀਸੀ ਗਿਰਜਾ, ਇਕ ਧਰਮਸ਼ਾਲਾ ਅਤੇ ਇਕ ਯੂਨਾਨੀ ਰੂੜ੍ਹੀਵਾਦੀ ਚਰਚ ਹੈ। ਇਥੇ ਮੁਜਾਹਿਦਾਂ ਦੀ ਕਿਲੇਬੰਦੀ ਦੇ ਬਹੁਤ ਸਾਰੇ ਖੰਡਰ ਮਿਲੇ ਹਨ ਜਿਹੜੇ ਇਸ ਸਥਾਨ ਦੇ ਧਾਰਮਿਕ ਇਤਿਹਾਸ ਦੀ ਸਾਖੀ ਭਰਦੇ ਹਨ। ਇਹ ਪਹਾੜ ਵਧੀਆ ਜੰਗਲੀ ਨਜ਼ਾਰਿਆਂ ਨਾਲ ਭਰਪੂਰ ਹੈ ਅਤੇ ਅਨੇਕਾਂ ਸੈਲਾਨੀ ਇਥੇ ਮਨੋਰੰਜਨ ਲਈ ਆਉਂਦੇ ਹਨ।

ਹ. ਪੁ.—ਐਨ. ਬ੍ਰਿ. ਮਾ. 11 : 484

**ਟੇਬਲ ਖਾੜੀ** : ਇਹ ਅਫ਼ਰੀਕਾ ਦੇ ਧੁਰ ਦੱਖਣੀ ਸਿਰੇ ਤੇ ਅੰਧ ਮਹਾਂਸਾਗਰ ਵਿਚ ਸਥਿਤ ਖਾੜੀ ਹੈ ਜਿਥੇ ਕੇਪ ਟਾਊਨ ਦੀ ਬੰਦਰਗਾਹ ਸਥਿਤ ਹੈ। ਇਹ ਖਾੜੀ ਕੇਪ ਟਾਊਨ ਤੋਂ ਉੱਤਰ ਵੱਲ ਮੈਲਕਬਾਸਟ੍ਰੈਂਡ ਤੱਕ ਜਾਂਦੀ ਹੈ। ਇਸ ਦੀ ਲੰਬਾਈ 19 ਕਿ. ਮੀ. ਹੈ ਅਤੇ ਚੌੜਾਈ 12 ਕਿ. ਮੀ. ਹੈ। ਰੋਬੈਨ ਟਾਪੂ ਵਿਚ ਇਸ ਖਾੜੀ ਦਾ ਹੀ ਹਿੱਸਾ ਹੈ ਜਿਸ ਦੇ ਪਿਛਲੇ ਪਾਸਿਓਂ ਟੇਬਲ ਪਹਾੜ ਦਿਖਾਈ ਦਿੰਦਾ ਹੈ। ਸਭ ਤੋਂ ਪਹਿਲਾਂ ਇਸ ਖਾੜੀ ਨੂੰ ਪੁਰਤਗਾਲੀ ਜਹਾਜ਼ਰਾਨਾਂ ਨੇ ਲੱਭਿਆ ਜਿਹੜੇ ਇਥੇ ਪਹੁੰਚਣ ਵਾਲੇ ਪਹਿਲੇ ਯੂਰਪੀ ਸਨ। ਸਾਹਿਲ ਦੇ ਨਾਲ ਨਾਲ ਸਥਿਤ ਹੋਰਨਾਂ ਖਾੜੀਆਂ ਨਾਲੋਂ ਇਹ ਖਾੜੀ ਘੱਟ ਸੁਰੱਖਿਅਤ ਹੈ ਪਰ ਤਾਜ਼ੇ ਪਾਣੀ ਦੇ ਕਾਰਨ ਇਸ ਨੂੰ ਮੁਕਾਬਲਤਨ ਜ਼ਿਆਦਾ ਵਿਕਸਿਤ ਕੀਤਾ ਗਿਆ ਹੈ। ਪੂਰਬ ਵਲੋਂ ਭਾਰਤ ਨੂੰ ਜਾਣ ਵਾਲੇ ਸਮੁੰਦਰੀ ਜਹਾਜ਼ਾਂ ਲਈ ਇਹ ਠਹਿਰ ਬਣ ਗਈ। ਸੰਨ 1652 ਵਿਚ ਇਹ ਸਾਹਿਲ ਡੱਚ ਲੋਕਾਂ ਨੇ ਪੱਕੇ ਤੌਰ ਤੇ ਆਬਾਦ ਕੀਤਾ।

ਹ. ਪੁ.—ਐਨ. ਬ੍ਰਿ. ਮਾ. 11 : 482

**ਟੇਬਲ ਪਹਾੜੀ** : ਇਹ ਅਫ਼ਰੀਕਾ ਦਾ ਇਕ ਪੱਧਰੀ ਚੋਟੀ ਵਾਲਾ ਪਹਾੜ ਹੈ ਜਿਹੜਾ ਟੇਬਲ ਖਾੜੀ ਅਤੇ ਕੇਪ ਟਾਊਨ ਬੰਦਰਗਾਹ ਤੋਂ ਦੂਰੋਂ ਦਿਖਾਈ ਦਿੰਦਾ ਹੈ। ਅਫ਼ਰੀਕਨ ਇਸ ਨੂੰ ਟੇਫ਼ਲਬਰਗ ਕਹਿੰਦੇ ਹਨ ਜਿਸ ਦਾ ਮਤਲਬ ਹੀ ਪੱਧਰੀ ਚੋਟੀ ਵਾਲਾ ਪਹਾੜ ਹੈ। ਇਹ ਪਹਾੜ ਦੱਖਣੀ ਅਫ਼ਰੀਕਾ ਕੇਪ ਪ੍ਰਾਇਦੀਪ ਦੇ ਉੱਤਰੀ ਸਿਰੇ ਦੇ ਉੱਚੇ ਪਹਾੜਾਂ ਆਦਿ ਸਭ ਵਿਚੋਂ ਸਿਰਕਢਵਾਂ ਹੈ। ਇਸ ਦੀ ਪੱਧਰੀ ਧਰਾਤਲ ਦਾ ਕਾਰਨ ਰੇਤਲੇ ਪੱਥਰ ਦੀਆਂ ਪਾਣੀ ਅਤੇ ਪੌਣਾਂ ਦੁਆਰਾ ਖੋਰੀਆਂ ਹੋਈਆਂ ਤਹਿਦਾਰ ਚਟਾਨਾਂ ਹਨ। ਮੂਲ ਪਰਬਤ ਨਾਲੋਂ ਇਸ ਦੀਆਂ ਦੋ ਚੋਟੀਆਂ ਵੱਖ ਹੋ ਗਈਆਂ ਹਨ। ਇਨ੍ਹਾਂ ਵਿਚੋਂ ਉੱਤਰ-ਪੱਛਮ ਵੱਲ ਦੀ ਲਾਇਅਨਜ਼ ਹੈੱਡ 669 ਮੀ. ਉੱਚੀ ਹੈ। ਉੱਤਰ ਪਾਸੇ ਵੱਲੋਂ ਇਹ ਸਿਗਨਲ ਹਿੱਲ ਤੱਕ ਨੀਵੀ ਹੁੰਦੀ ਜਾਂਦੀ ਹੈ। ਦੂਜੀ ਪਹਾੜੀ ਚੋਟੀ ਡੈਵਿਲਜ਼ ਪੀਕ 1000 ਮੀ. (3,281 ਫੁੱਟ) ਉੱਚੀ ਹੈ।

ਟੇਬਲ ਪਹਾੜ ਵਿਸ਼ੇਸ਼ ਕਰਕੇ ਦੱਖਣ-ਪੂਰਬੀ ਹਵਾਵਾਂ ਅਤੇ ਬਦਲਾਂ ਨਾਲ ਢਕਿਆ ਜਾਂਦਾ ਹੈ। ਇਸ ਪਹਾੜ ਉੱਪਰ ਭਿੰਨ ਪ੍ਰਕਾਰ ਦੀ ਬਨਸਪਤੀ ਹੁੰਦੀ ਹੈ। ਸਿਲਵਰ ਟ੍ਰੀ, ਬਹੁਤ ਸਾਰੀਆਂ ਕਿਸਮਾਂ ਦਾ ਗੁਲ ਬਹਾਰ ਆਦਿ ਬਹੁਤ ਜ਼ਿਆਦਾ ਦੇਖਣ ਵਿਚ ਆਉਂਦੇ ਹਨ। ਇਥੋਂ ਦੇ ਜੰਗਲੀ ਜਾਨਵਰਾਂ ਵਿਚੋਂ ਹਿਮਾਲਾ ਦੀਆਂ ਬਕਰੀਆਂ ਵਿਸ਼ੇਸ਼ ਹਨ। ਪਹਾੜੀ ਟੀਸੀ ਤੇ ਪਹੁੰਚਣ ਲਈ ਅਨੇਕਾਂ ਹੀ ਰਸਤੇ ਹਨ। 1,086 ਮੀ. (3563 ਫੁੱਟ) ਉੱਚਾਈ ਵਾਲੀ ਮੈਕਲੀਅਰ ਬੈਂਕਨ (Maclear's Bencon) ਇਸ ਪਹਾੜੀ ਦੀ ਸਭ ਤੋਂ ਉੱਚੀ ਚੋਟੀ ਹੈ ਜਿਸ ਦਾ ਨਾਂ ਸਰ ਟਾਮਸ ਮੈਕਲੀਅਰ ਨੇ 1865 ਵਿਚ ਰੱਖਿਆ।

ਹ. ਪੁ.—ਐਨ. ਬ੍ਰਿ. ਮਾ. 11 : 482

**ਟੇ ਬੈਕ** (**Tay bac**) : ਉੱਤਰੀ ਵੀਅਤਨਾਮ ਦਾ ਇਕ ਖ਼ੁਦ-ਮੁਖ਼ਤਾਰ ਖੇਤਰ ਹੈ ਅਤੇ ਰੈੱਡ ਦਰਿਆ ਦੇ ਦੱਖਣ ਵਿਚ ਪਹਾੜਾਂ ਉੱਪਰ ਵਾਕਿਆ ਹੈ। ਇਸ ਦੀਆਂ ਹੱਦਾਂ ਚੀਨ ਅਤੇ ਲਾਓਸ ਨਾਲ ਲਗਦੀਆਂ ਹਨ। ਸੰਨ 1955 ਵਿਚ ਇਸ ਖੇਤਰ ਦੀ ਸਥਾਪਨਾ ਹੋਈ। ਪਹਿਲੋਂ ਪਹਿਲ ਇਸ ਖੇਤਰ ਦਾ ਨਾਉਂ ਟੀ ਮੇਓ ਸੀ ਅਤੇ 1962 ਈ. ਵਿਚ ਇਸ ਦਾ ਨਾਉਂ ਟੇ ਬੈਕ ਰੱਖਿਆ ਗਿਆ। ਇਸ ਦਾ ਖੇਤਰਫਲ ਲਗਭਗ 26,000 ਵ. ਕਿ. ਮੀ ਹੈ। ਲਾਏ ਚਾਓ, ਨਘੀਆ ਲੋ ਅਤੇ ਸਾੱਨ ਲਾ (Son La) ਤਿੰਨ ਪ੍ਰਾਂਤ ਇਸ ਖੇਤਰ ਦਾ ਹਿੱਸਾ ਹਨ। ਇਥੋਂ ਦਾ ਸਾਰਾ ਪ੍ਰਬੰਧ ਲੋਕਾਂ ਦੀ ਬਣਾਈ ਕਾਂਸਲ ਅਤੇ ਇਕ ਪ੍ਰਬੰਧਕੀ ਸੰਸਥਾ ਦੇ ਹੱਥਾਂ ਵਿਚ ਹੈ।

ਸਾੱਨ ਲਾ ਦੀ ਪ੍ਰਾਂਤਕ ਰਾਜਧਾਨੀ ਸਾਂਗ ਡਾ ਦਰਿਆ ਦੇ ਪੱਛਮੀ ਕੰਢੇ ਤੇ 650 ਮੀ. ਉੱਚੀ ਸਾੱਨ ਲਾ ਪਠਾਰ ਤੇ ਵਾਕਿਆ ਹੈ। ਇਹ ਨਗਰ ਪੂਰਬ ਵੱਲੋਂ ਹੈਨੋਈ ਅਤੇ ਪੱਛਮ ਵੱਲੋਂ ਲੈਉ ਸ਼ੈਨ ਹੱਦ ਦੇ ਨੇੜੇ ਦੀਨ ਬੀਨ ਫੂ ਨਾਲ ਸੜਕ ਰਾਹੀਂ ਜੁੜਿਆ ਹੋਇਆ ਹੈ।

ਹ. ਪੁ.—ਐਨ. ਬ੍ਰਿ. ਮਾ. 9 : 849

**ਟੇਮਜ਼ ਸੁਰੰਗ** : ਇਹ ਇੰਗਲੈਂਡ ਦੇ ਸ਼ਹਿਰ ਲੰਡਨ ਵਿਖੇ ਟੇਮਜ਼ ਦਰਿਆ ਦੇ ਹੇਠਾਂ ਬਣਾਈ ਹੋਈ ਸੁਰੰਗ ਹੈ ਜਿਹੜੀ ਰਾਦਰ-ਹਾਈਦ ਬਰੋਅ ਨੂੰ ਵਾਪਿੰਗ (Wapping) ਤੱਕ ਮਿਲਾਉਂਦੀ ਹੈ। ਇਸੇ ਲਈ ਇਸ ਨੂੰ ਵਾਪਿੰਗ ਰਾਦਰਹਾਈਦ ਮਾਰਗ ਵੀ ਕਿਹਾ ਜਾਂਦਾ ਹੈ। ਇਹ ਸੁਰੰਗ 1825 ਤੋਂ 1842 ਤੱਕ ਮਾਰਕ ਇਜ਼ਮਬਾਰਡ ਬਰੁਨੈੱਲ (Marc Isambard Brunel) ਨੇ ਬਣਵਾਈ। ਇਤਿਹਾਸ ਪੱਖੋਂ ਇਹ ਦੁਨੀਆ ਦੀ ਸਭ ਤੋਂ ਪਹਿਲਾਂ ਪਾਣੀ ਦੇ ਹੇਠੋਂ ਦੀ ਬਣਾਈ ਗਈ ਸੁਰੰਗ ਹੈ। ਇਹ ਸੁਰੰਗ 459 ਮੀ. (1,506 ਫੁੱਟ) ਲੰਬੀ ਹੈ ਅਤੇ ਇਸ ਦੀ ਦੁਸਾਰ ਕਾਟ 23 × 37 ਫੁੱਟ ਹੈ ਜਿਹੜੀ ਕਈ ਵਰ੍ਹਿਆਂ ਤੱਕ

ਅਜਿਹੀਆਂ ਪਾਣੀ ਦੇ ਹੇਠਾਂ ਦੀਆਂ ਬਣੀਆਂ ਸੁਰੰਗਾਂ ਵਿਚ ਸਭ ਤੋਂ ਵੱਡੀ ਸੀ। ਅੱਜਕੱਲ੍ਹ ਇਹ ਸੁਰੰਗ ਲੰਡਨ ਮੈਟਰੋਪਾਲਿਟਨ ਸ਼ਹਿਰ ਦਾ ਰੋਜ਼ਾਨਾ ਵਰਤਣ ਵਾਲਾ ਰਸਤਾ ਹੈ।

ਹ. ਪੁ.—ਐਨ. ਬ੍ਰਿ. ਮਾ. 11 : 671

**ਟੇਮਜ਼ ਦਰਿਆ** (**Thames River**) : ਇਹ ਇੰਗਲੈਂਡ ਦਾ ਪ੍ਰਮੁੱਖ ਦਰਿਆ ਹੈ ਜਿਹੜਾ ਇਸ ਦੇ ਦੱਖਣ-ਪੂਰਬ ਵਿਚ ਗਲਾਸਟਰਸ਼ਿਰ ਕਾਉਂਟੀ ਵਿਚ ਸਥਿਤ ਕਾਟਸਵੋਲਡ ਪਰਬਤਾਂ ਵਿਚੋਂ ਨਿਕਲਦਾ ਹੈ ਅਤੇ ਇੰਗਲੈਂਡ ਦੀਆਂ ਦੱਖਣ-ਕੇਂਦਰੀ ਖੇਤਰ ਦੀਆਂ ਛੇ ਕਾਉਂਟੀਆਂ ਵਿਚਕਾਰ ਵਲ-ਵਲੇਵੇਂ ਖਾਂਦਾ ਹੋਇਆ 338 ਕਿ. ਮੀ. ਦਾ ਫ਼ਾਸਲਾ ਤੈਅ ਕਰਨ ਪਿੱਛੋਂ ਗ੍ਰੇਟਰ ਲੰਡਨ ਦੇ ਹੇਠਲੇ ਪਾਸੇ ਟਿਲਬਰੀ ਸ਼ਹਿਰ ਦੇ ਨਜ਼ਦੀਕ ਇਕ ਵੱਡਾ ਜਵਾਰ ਦਹਾਨਾ ਬਣਾ ਕੇ ਉੱਤਰੀ ਸਾਗਰ ਵਿਚ ਜਾ ਡਿਗਦਾ ਹੈ। ਮੁੱਢਲੇ ਸਮੇਂ ਦੇ ਅੰਗਰੇਜ਼ ਬਿਰਤਾਂਤਕਾਰਾਂ ਨੇ ਇਸ ਨੂੰ ਟੇਮਿਸ, ਟੇਮਿਸਾ ਜਾਂ ਟੇਮੈਨਸਿਨ ਆਦਿ ਵੱਖ ਵੱਖ ਨਾਵਾਂ ਨਾਲ ਸੰਬੋਧਨ ਕੀਤਾ ਹੈ। ਯੂਰਪ ਦੇ ਲਗਭਗ ਸਾਰੇ ਕਵੀਆਂ, ਸੰਗੀਤਕਾਰਾਂ ਅਤੇ ਗੱਦਕਾਰਾਂ ਨੇ ਇਸਨੂੰ ਆਪਣੀਆਂ ਕਿਰਤਾਂ ਵਿਚ ਰੋਮਾਂਟਿਕ ਵਿਸ਼ਿਆਂ ਦੇ ਸੰਕੇਤਕ ਵਜੋਂ ਲਿਆ ਹੈ। ਜੂਲੀਅਸ ਸੀਜ਼ਰ ਨੇ ਟੇਮਜ਼ ਨੂੰ ਟੇਮੇਸਿਸ ਦਾ ਨਾਂ ਦਿੱਤਾ।

ਟੇਮਜ਼ ਦਰਿਆ ਦੂਜੇ ਦਰਿਆਵਾਂ ਵਾਂਗ ਆਪਣੇ ਖੇਤਰ ਦੀ ਜਲ-ਨਿਕਾਸੀ ਦਾ ਵੀ ਮਹੱਤਵਪੂਰਨ ਸਾਧਨ ਹੈ। ਇਹ ਕੁੱਲ 9,873 ਵ. ਕਿ. ਮੀ. ਰਕਬੇ ਦੀ ਭੂਮੀ ਦੀ ਜਲ-ਨਿਕਾਸੀ ਕਰਦਾ ਹੈ। ਆਪਣੀ ਯਾਤਰਾ ਦੇ ਆਰੰਭ ਵਿਚ ਸਿਰੈਨਸੈਸਟਰ ਡਿਸਟ੍ਰਿਕਟ ਤੋਂ 5 ਕੁ ਕਿ. ਮੀ. ਪਹਿਲਾਂ ਆਕਸਫ਼ੋਰਡ ਦੇ ਸਥਾਨ ਤੇ ਆ ਕੇ 37 ਮੀ. (125 ਫ਼ੁੱਟ) ਚੌੜਾ ਹੈ ਅਤੇ ਜਿਉਂ ਜਿਉਂ ਦਰਿਆ ਅਗਾਂਹ ਵਧਦਾ ਹੈ ਇਸਦੀ ਧਾਰਾ ਦੀ ਚੌੜਾਈ ਵਧਦੀ ਜਾਂਦੀ ਹੈ। ਟੈਡਿੰਗਟਨ ਤੱਕ ਇਹ 74 ਮੀ. (250 ਫ਼ੁੱਟ) ਤੱਕ ਪਹੁੰਚ ਜਾਂਦੀ ਹੈ। ਲੰਡਨ ਪਹੁੰਚਦਿਆਂ ਤੱਕ ਟੇਮਜ਼ ਦੀ ਚੌੜਾਈ 222 ਮੀ. (750 ਫ਼ੁੱਟ) ਅਤੇ ਗ੍ਰੇਵਜੈਂਡ ਤੱਕ 621 ਮੀ. (2,100 ਫ਼ੁੱਟ) ਹੋ ਜਾਂਦੀ ਹੈ। ਸਮੁੰਦਰ ਦੇ ਨੇੜੇ ਪਹੁੰਚ ਕੇ ਸ੍ਰੀਅਰਨੈਸ ਅਤੇ ਸੂਬ੍ਰੀਨੈਸ ਦੇ ਵਿਚਕਾਰ ਟੇਮਜ਼ ਦਾ ਜਵਾਰ ਦਹਾਨਾ 9 ਕਿ. ਮੀ. ਦੇ ਲਗਭਗ ਚੌੜਾ ਹੈ। ਇਸ ਤਰ੍ਹਾਂ ਟੇਮਜ਼ ਦੇ ਸ੍ਰੋਤ ਤੋਂ ਲੈ ਕੇ ਜਵਾਰ ਦਹਾਨੇ ਤੱਕ ਇਸ ਦੀ ਚੌੜਾਈ ਵਿਚ ਔਸਤਨ ਵਾਧਾ 46 ਸੈਂ. ਮੀ. ਪ੍ਰਤਿ ਕਿ. ਮੀ. (30 ਇੰਚ ਪ੍ਰਤਿ ਮੀਲ) ਹੈ। ਚਰਨ ਦਰਿਆ ਟੇਮਜ਼ ਦਾ ਸਭ ਤੋਂ ਪਹਿਲਾ ਸਹਾਇਕ ਦਰਿਆ ਹੈ ਜਿਹੜਾ ਟੇਮਜ਼ ਉਪਰ ਬਣੇ ਮਸ਼ਹੂਰ ਲੰਡਨ ਬ੍ਰਿਜ ਤੋਂ 245 ਕਿ. ਮੀ. (154 ਮੀਲ) ਪਹਿਲਾਂ ਮਿਲਦਾ ਹੈ। ਇਹ ਸਹਾਇਕ ਦਰਿਆ ਸੈਵਨ ਸਪ੍ਰਿੰਗਜ਼ ਵਿਚੋਂ ਨਿਕਲਦਾ ਹੈ। ਅਗਾਂਹ ਟੇਮਜ਼ ਵਿਸ਼ਾਲ ਵਾਦੀ ਵਿਚ ਦਾਖ਼ਲ ਹੁੰਦਾ ਹੈ ਜਿਥੋਂ ਕੋਨ, ਵਿੰਡਰਸ, ਅਵੈਨਲਾਡ, ਚੈਰਨਵੈਲ ਆਕ ਨਾਮੀ ਸਹਾਇਕ ਨਦੀਆਂ ਇਸ ਵਿਚ ਆ ਕੇ ਮਿਲਦੀਆਂ ਹਨ। ਟੇਮਜ਼ ਅਗਾਂਹ ਸਿੱਧੀਆਂ ਢਲਾਨਾਂ ਨਾਲ ਘਿਰੀ ਤੰਗ ਵਾਦੀ ਵਿਚੋਂ ਵਹਿੰਦਾ ਹੋਇਆ ਪੈਂਗਬੋਰਨ ਦੇ ਸਥਾਨ ਤੇ ਆ ਕੇ ਪੂਰਬ ਵੱਲ ਰੁੱਖ ਕਰਦਾ ਹੈ ਅਤੇ ਬਹੁਤ ਸੁਹਣੇ ਤੇ ਰਮਣੀਕ ਜੰਗਲਾਂ ਨਾਲ ਭਰਪੂਰ ਢਲਾਨਾਂ ਦੇ ਪਿਛਲੇ ਪਾਸਿਓਂ ਦੀ ਲੰਘਦਾ ਹੈ। ਇਥੇ ਹੀ ਕੈਨੇਟ ਅਤੇ ਲੋਡਨ ਸਹਾਇਕ ਨਦੀਆਂ ਟੇਮਜ਼ ਵਿਚ ਆ ਮਿਲਦੀਆਂ ਹਨ। ਮੈਡਨਹੈਡ ਬਰੋ ਤੋਂ ਅਗਾਂਹ ਦਰਿਆ ਆਪਣਾ ਰਾਹ ਪੱਧਰੇ ਖੇਤਰ ਵਿਚੋਂ ਬਣਾਉਂਦਾ ਹੋਇਆ ਕੁਝ ਸਹਾਇਕ ਨਦੀਆਂ ਨੂੰ ਨਾਲ ਮਿਲਾਉਂਦਾ ਹੈ ਤੇ ਅੱਗੇ ਵਧਦਾ ਹੈ। ਟੇਡਂਗਟਨ ਝੀਲ ਦੇ ਹੇਠਲੇ ਪਾਸੇ ਲੰਡਨ ਬ੍ਰਿਜ ਤੋਂ ਸਾਢੇ ਕੁ ਤਿੰਨ ਕਿ. ਮੀ. ਪਹਿਲਾਂ ਇਹ ਜਵਾਰ ਦੇ ਰੂਪ ਵਿਚ ਵਹਿਣਾ ਸ਼ੁਰੂ ਕਰਦਾ ਹੈ। ਗ੍ਰੇਟਰ ਲੰਡਨ ਵਿਚੋਂ ਲੰਘਦਿਆਂ ਇਸ ਨੂੰ 18 ਸੜਕਾਂ ਅਤੇ ਛੇ ਰੇਲਵੇ ਪੁਲਾਂ ਦੇ ਹੇਠੋਂ ਦੀ ਗੁਜ਼ਰਨਾ ਪੈਂਦਾ ਹੈ। ਲੰਡਨ ਦਾ ਸੁਪ੍ਰਸਿੱਧ ਟਾਵਰ ਬ੍ਰਿਜ ਵੀ ਟੇਮਜ਼ ਦਰਿਆ ਉੱਪਰ ਬਣਿਆ ਹੋਇਆ ਹੈ। ਲੰਡਨ ਦੇ 'ਟੇਮਜ਼ ਪੂਲ' ਅਤੇ ਗ੍ਰੀਨਵਿਚ ਪਾਰ ਕਰਨ ਪਿੱਛੋਂ ਦਰਿਆ ਦੇ ਕੰਢੇ ਗੋਦੀਵਾੜਿਆਂ ਅਤੇ ਜਹਾਜ਼ਘਾਟਾਂ ਨਾਲ ਭਰਪੂਰ ਹਨ। ਰਸਤੇ ਵਿਚ ਆਉਣ ਵਾਲੀਆਂ ਕਈ ਸੁਰੰਗਾਂ ਪੁਲਾਂ ਵਿਚ ਤਬਦੀਲ ਕੀਤੀਆਂ ਗਈਆਂ ਹਨ। ਇਨ੍ਹਾਂ ਸੁਰੰਗਾਂ ਵਿਚੋਂ ਰਾਦਰਹਿਦ ਅਤੇ ਬਲੈਕ ਵਾਲ ਕਾਫ਼ੀ ਮਸ਼ਹੂਰ ਹਨ। ਇਨ੍ਹਾਂ 'ਚੋਂ ਗ੍ਰੀਨਵਿਚ ਅਤੇ ਵੂਲਵਿਚ ਨਾਮੀ ਸੁਰੰਗਾਂ ਵਾਲੇ ਪੁਲ ਸਿਰਫ਼ ਪੈਦਲ ਚੱਲਣ ਵਾਲਿਆਂ ਲਈ ਹਨ। ਟਿਲਬਰੀ ਅਤੇ ਗਰੈਵਜ਼ੈਂਡ ਤੱਕ ਦਰਿਆ ਦੇ ਦਲਦਲੀ ਜਵਾਰ-ਦਹਾਨੇ ਉੱਪਰ ਫ਼ੈਕਟਰੀਆਂ ਤੇ ਚਾਕ ਬਲਫ਼ ਸਥਾਪਿਤ ਹਨ। ਟਿਲਬਰੀ ਇਸ ਖੇਤਰ ਦੀ ਮੁੱਖ ਬਰਾਮਦੀ ਬੰਦਰਗਾਹ ਹੈ ਤੇ ਇਸ ਤੋਂ ਅਗਾਂਹ ਜਵਾਰ-ਦਹਾਨਾ ਸਮੁੰਦਰੀ ਤਟ ਦਾ ਰੂਪ ਧਾਰਨ ਕਰਦਾ ਹੈ ਅਤੇ ਦਰਿਆ ਆਪਣੀ ਮੰਜ਼ਿਲ ਤੇ ਅਪੜ ਜਾਂਦਾ ਹੈ। ਸਾਧਾਰਣ ਰੂਪ ਵਿਚ ਟੇਮਜ਼ ਤੇਜ਼-ਚਾਲ ਦਰਿਆ ਨਹੀਂ ਕਿਹਾ ਜਾ ਸਕਦਾ।

ਟੇਮਜ਼ ਦਰਿਆ ਦਾ ਬੇਸਿਨ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ। ਇਕ ਗੋਰਿੰਗ ਗੈਪ ਤੋਂ ਉੱਪਰਲਾ ਅਤੇ ਦੂਜਾ ਇਸ ਤੋਂ ਹੇਠਲਾ ਹਿੱਸਾ। ਗੋਰਿੰਗ ਗੈਪ ਦੇ ਸਥਾਨ ਤੇ ਦਰਿਆ ਦੀ ਘਾਟੀ ਸਿਰਫ਼ ਡੇਢ ਕਿ. ਮੀ. ਚੌੜੀ ਰਹਿ ਜਾਂਦੀ ਹੈ। ਘਾਟੀ ਦਾ ਉੱਪਰਲਾ ਆਕਸਫੋਰਡ ਵਾਲਾ ਹਿੱਸਾ 33-34 ਕਿ. ਮੀ. ਚੌੜਾ ਹੈ ਅਤੇ ਹੇਠਲਾ ਲੰਡਨ ਵਾਲੀ ਵਾਦੀ ਦਾ ਹਿੱਸਾ ਵੀ 160 ਕਿ. ਮੀ. ਤੱਕ ਚੌੜਾ ਹੈ। ਟੇਮਜ਼ ਦੀ ਉਪਰਲੀ ਵਾਦੀ ਜੁਰੈਸਕੀ ਪਰਤਾਂ ਉਪਰ ਸਥਿਤ ਹੈ। ਇਸ ਵਿਚ ਗੋਲ ਅਣੂਦਾਰ ਚੂਨੇ-ਪੱਥਰ ਦੀਆਂ ਤਹਿਆਂ ਉੱਪਰਲਾ ਘੇਰਾ ਬਣਾਉਂਦੀਆਂ ਹਨ। ਇਹ ਖੇਤਰ ਪਰਬਤੀ ਕਤਾਰਾਂ ਨਾਲ ਉੱਚੀਆਂ ਤੇ ਨੀਵੀਆਂ ਭੂਮੀਆਂ ਵਿਚ ਵੰਡਿਆ ਹੋਇਆ ਹੈ। ਆਕਸਫ਼ੋਰਡ ਨਜ਼ਦੀਕ ਟੇਮਜ਼ ਇਨ੍ਹਾਂ ਪਹਾੜਾਂ ਦੇ ਵਿਚਕਾਰੋਂ ਲੰਘਦਾ ਹੈ। ਦਰਿਆ ਦਾ ਸਾਰਾ ਜਲ-ਨਿਕਾਸੀ ਸਿਸਟਮ ਵੀ ਇਸੇ ਭਾਗ ਵਿਚ ਅਭਿ-ਕੇਂਦਰਿਤ ਹੁੰਦਾ ਹੈ। ਦਰਿਆ ਦੇ ਬੇਸਿਨ ਦਾ ਹੇਠਲਾ ਭਾਗ ਡੂੰਘਾਈਦਾਰ ਖੜੀਆ ਮਿੱਟੀ ਵਾਲਾ ਹੈ। ਇਹ ਪੂਰਬ ਤੋਂ ਪੱਛਮੀ ਦਿਸ਼ਾ ਵੱਲ ਲੰਬੂਤਰੇ ਆਕਾਰ ਵਿਚ ਪਸਰਿਆ ਹੋਇਆ ਹੈ। ਖੜੀਆ ਮਿੱਟੀ ਉੱਪਰ ਈਓਸੀਨ ਰੇਤ ਅਤੇ ਚੀਕਣੀ ਮਿੱਟੀ ਦੀ ਤਹਿ ਵਿਛੀ ਹੋਈ ਹੈ। ਇਸ ਵਾਦੀ ਦੀ ਮੀਜ਼ੋਜ਼ੋਇਕ ਚੀਕਣੀ ਮਿੱਟੀ ਅਤੇ ਚੂਨਾ-ਪੱਥਰ ਦੇ ਖੋਰ-ਸਹਿ ਹੋਣ ਕਾਰਨ ਕੈਨੇਟ-ਟੇਮਸ ਦੇ ਨਾਲ ਦਾ ਖੇਤਰ ਅੰਤਲੇ ਵਰ੍ਹਿਆਂ ਦੌਰਾਨ ਨੀਵੀਂ ਭੂਮੀ ਦਾ ਰੂਪ ਧਾਰਣ ਕਰ ਗਿਆ ਹੈ। ਘਾਟੀ ਦੇ ਇਸ ਖੇਤਰ ਵਿਚ ਟੇਮਜ਼ ਵੱਲ ਨੂੰ ਵਹਿਣ ਵਾਲੀਆਂ ਵੱਖ ਵੱਖ ਧਾਰਾਵਾਂ ਅੰਤ ਵਿਚ ਪੂਰੀ ਤਰ੍ਹਾਂ ਹੀ ਪੱਛਮੀ ਰੁਖ ਧਾਰਨ ਕਰ ਜਾਂਦੀਆਂ ਹਨ। ਟੇਮਜ਼ ਦਾ ਆਪਣਾ ਰੁਖ ਪੱਛਮ-ਪੂਰਬੀ ਹੈ ਅਤੇ ਕਾਟਸਵੋਲਟ ਤੋਂ ਦੱਖਣੀ ਦਿਸ਼ਾ ਵੱਲ ਨੂੰ ਜਾਣ ਵਾਲੀਆਂ ਨਦੀਆਂ ਵੀ ਇਸ ਨਾਲ ਮਿਲ ਜਾਂਦੀਆਂ ਹਨ। ਸਾਰੇ ਜਲ-ਨਿਕਾਸੀ ਸਿਸਟਮ ਨੇ ਬਰਫ਼ ਯੁਗ ਦਾ ਅਸਰ ਕਾਫ਼ੀ ਕਬੂਲਿਆ ਹੈ ਜਿਸ ਦੇ ਫਲਸਰੂਪ ਪੌਣ-ਪਾਣੀ ਵਿਚ ਕਾਫੀ ਤਬਦੀਲੀ ਹੋਈ ਹੈ। ਬੇਸਿਨ ਦੇ ਉੱਤਰੀ ਤੇ ਉੱਤਰ-ਪੂਰਬੀ ਭਾਗ ਨੂੰ ਬਰਫ਼ ਨੇ ਆਪਣੀ ਲਪੇਟ ਵਿਚ ਲੈਣ ਤੇ ਪਿਘਲਣ ਦੇ ਸਿੱਟੇ ਵਜੋਂ ਤੇ ਭਾਰੀ ਬਰਸਾਤਾਂ ਅਤੇ ਹੜ੍ਹਾਂ ਕਾਰਨ ਵਾਦੀਆਂ ਨੀਵੀਆਂ ਹੋ ਗਈਆਂ ਹਨ।

ਲੰਡਨ ਤੇ ਆਕਸਫੋਰਡ ਸ਼ਹਿਰਾਂ ਤੋਂ ਬਿਨਾਂ ਐਬਿੰਸਡਾਨ, ਵਾਲਿੰਗਫਰਡ, ਰੈਡਿੰਗ, ਹੈਨਲੀ ਆਨ ਟੇਮਜ਼, ਮਾਰਲੋ ਮੇਡਨਹੈਟ, ਵਿਨਜ਼ਰ, ਸਟੇਨਜ਼, ਕਿੰਗਸਟਨ, ਰਿਚਮਾਂਡ, ਗ੍ਰੀਨਵਿਚ, ਗ੍ਰੇਵਜੈਂਡ ਅਤੇ ਟਿਲਬਰ ਟੇਮਸ ਦਰਿਆ ਦੇ ਕੰਢੇ ਤੇ ਵੱਡੇ ਸ਼ਹਿਰ ਹਨ।

ਟੇਮਜ਼ ਦਰਿਆ ਦੀ ਉਪਯੋਗਤਾ ਸਬੰਧੀ ਸਰਕਾਰ ਵਲੋਂ ਦੋ ਸੰਸਥਾਵਾਂ ਸਥਾਪਿਤ ਕੀਤੀਆਂ ਹੋਈਆਂ ਹਨ। ਟੇਮਜ਼ ਕੰਜ਼ਰਵੇਟਰੀ ਬੋਰਡ ਜਿਸ ਦੇ ਜ਼ਿੰਮੇ ਟੇਮਜ਼ ਦੇ ਸਰੋਤ ਤੋਂ ਲੈ ਕੇ ਟੈਡਿੰਗਟਨ ਤੱਕ ਦਾ ਪ੍ਰਬੰਧ ਹੈ ਅਤੇ ਦੂਜੀ ਸੰਸਥਾ ਪੋਰਟ ਆਫ਼ ਲੰਡਨ ਅਥਾਰਿਟੀ ਦਰਿਆ

ਵਾਲੇ ਹਨ। ਬਾਹਰਲੇ ਅਪੂਰਨ ਆੱਰਬਿਟਾਂ (O ਅਤੇ P) ਵਿਚ ਇਲੈੱਕਟ੍ਰਾੱਨ ਤਰਤੀਬ $5S^2$, $5p^6$, $sd^3$, $6s^2$ ਹੈ।

ਟੈਂਟੇਲਮ ਹਮੇਸ਼ਾ ਕੱਚੀ ਧਾਤ ਦੇ ਰੂਪ ਵਿਚ ਕੋਲੰਬੀਅਮ ਨਾਲ ਮਿਲਿਆ ਮਿਲਦਾ ਹੈ। ਸੰਨ 1865 ਵਿਚ ਜੇ. ਸੀ. ਜੀ. ਡ. ਮੈਰੀਗਨੈਕ ਨੇ ਇਨ੍ਹਾਂ ਦੋਹਾਂ ਤੱਤਾਂ ਨੂੰ ਵੱਖਰੇ ਕਰਨ ਦਾ ਢੰਗ ਕੱਢਿਆ। ਇਸ ਦੇ ਪ੍ਰਸਿੱਧ ਖਣਿਜ ਟੈਂਟੇਵਾਈਟ, $Fe(TaO_3)_2$ ਅਤੇ ਕੋਲੰਬਾਈਟ. $Fe(CbO_3)_2$ ਹਨ, ਜਿਹੜੇ ਕਿ ਵਧੇਰੇ ਮਾਤਰਾ ਵਿਚ ਆਸਟ੍ਰੇਲੀਆ, ਬ੍ਰਾਜ਼ੀਲ, ਬੈਲਜੀਅਮ ਕਾਂਗੋ ਅਤੇ ਦੱਖਣੀ ਡੈਕੋਟਾ ਵਿਚ ਮਿਲਦੇ ਹਨ। ਨਿਊ ਮੈਕਸੀਕੋ ਵਿਚ ਮਿਲਦਾ ਖਣਿਜ ਮਾਈਕ੍ਰੋਲਾਈਟ, ($6Cao$, $3TaO_5$, $CbOF_3$) ਘੱਟ ਮਹੱਤਵਪੂਰਨ ਹੈ। ਇਨ੍ਹਾਂ ਖਣਿਜਾਂ ਵਿਚ ਟਾਇਟੇਨੀਅਮ, ਕਲੀ, ਟੰਗਸਟਨ ਅਤੇ ਮੈਂਗਨੀਜ਼ ਵਰਗੇ ਦੂਸਰੇ ਤੱਤ ਵੀ ਮਿਲੇ ਹੋ ਸਕਦੇ ਹਨ।

ਨਖੇੜ ਲਈ ਪੀਸੀ ਹੋਈ ਕੱਚੀ-ਧਾਤ ਨੂੰ ਲੋਹੇ ਦੇ ਬਰਤਨਾਂ ਵਿਚ ਸੋਡੀਅਮ ਹਾਈਡ੍ਰਾੱਕਸਾਈਡ ਨਾਲ ਫਿਊਜ਼ ਕੀਤਾ (ਗਾਲਿਆ) ਜਾਂਦਾ ਹੈ। ਇਸ ਤਰ੍ਹਾਂ ਸੋਡੀਅਮ ਟੈਂਟੇਲੇਟ ਅਤੇ ਸੋਡੀਅਮ ਕੋਲੰਬੇਟ ਯੋਗਿਕ ਬਣ ਜਾਂਦੇ ਹਨ ਜਿਹੜੇ ਕਿ ਕਿਸੇ ਮੁਕਤ ਖਾਰ ਦੀ ਹੋਂਦ ਵਿਚ ਪਾਣੀ ਵਿਚ ਘੁਲਣਸ਼ੀਲ ਹੁੰਦੇ ਹਨ। ਇਸ ਦੇ ਨਾਲ ਹੀ ਲੋਹੇ, ਮੈਂਗਨੀਜ਼ ਆਦਿ ਦੇ ਅਜਿਹੇ ਯੋਗਿਕ ਵੀ ਬਣਦੇ ਹਨ ਜਿਹੜੇ ਕਿ ਹਾਈਡ੍ਰੋਕਲੋਰਿਕ ਐਸਿਡ ਵਿਚ ਘੁਲਣਸ਼ੀਲ ਹੁੰਦੇ ਹਨ। ਫ੍ਰਿਊਜ਼ ਹੋਏ ਪੁੰਜ ਨੂੰ ਪੀਹ ਲਿਆ ਜਾਂਦਾ ਹੈ ਅਤੇ ਪਾਣੀ ਨਾਲ ਕਿਰਿਆ ਕਰਵਾਈ ਜਾਂਦੀ ਹੈ। ਮੁਕਤ ਖਾਰ ਨਿਤਾਰ ਕੇ ਕੱਢ ਦਿੱਤੀ ਜਾਂਦੀ ਹੈ। ਕਾਲੇ ਰੈਜ਼ੀਡਿਊ ਨੂੰ ਗਰਮ ਹਾਈਡ੍ਰੋਕਲੋਰਿਕ ਐਸਿਡ ਨਾਲ ਮਿਲਾਇਆ ਜਾਂਦਾ ਹੈ, ਜਿਸ ਨਾਲ ਲੋਹੇ ਤੇ ਮੈਂਗਨੀਜ਼ ਯੋਗਿਕ ਘੁਲ ਕੇ ਸੋਡੀਅਮ ਟੈਂਟੇਲੇਟ ਅਤੇ ਕੋਲੰਬੇਟ ਨਾਲ ਕਿਰਿਆ ਕਰਕੇ ਟੈਂਟੇਲਿਕ ਅਤੇ ਕੋਲੰਬਿਕ ਐਸਿਡ ਬਣਾਉਂਦੇ ਹਨ। ਇਨ੍ਹਾਂ ਨੂੰ ਨਿਤਾਰਨ-ਕਿਰਿਆ ਦੁਆਰਾ ਧੋ ਕੇ ਹਾਈਡ੍ਰੋਫ਼ਲੋਰਿਕ ਐਸਿਡ ਵਿਚ ਘੋਲਿਆ ਜਾਂਦਾ ਹੈ। ਫਿਰ ਇਸ ਵਿਚ ਇੰਨਾ ਕੁ ਪੋਟਾਸ਼ੀਅਮ ਫ਼ਲੋਰਾਈਡ ਘੋਲਿਆ ਜਾਂਦਾ ਹੈ ਜਿਸ ਨਾਲ ਦੂਹਰੇ ਫ਼ਲੋਰਾਈਡ $K_2$ Ta $F_7$ ਅਤੇ $K_2$ CbO $G_5$ $HO_2$ ਬਣ ਜਾਣ। ਘੋਲ ਦੀ ਸੰਘਣਤਾ ਨੂੰ ਇੰਨਾ ਰੱਖਿਆ ਜਾਂਦਾ ਹੈ ਕਿ ਜਦੋਂ ਗਰਮ (90° ਸੈਂ.) ਹੋਵੇ ਤਾਂ ਇਹ ਟੈਂਟੇਲਮ ਨਾਲ ਲਗਭਗ ਸੰਤ੍ਰਿਪਤ ਹੋਵੇ। ਠੰਢਾ ਹੋਣ ਤੇ ਇਹ ਲੂਣ ਬਾਰੀਕ ਸੂਈਆਂ ਵਰਗੇ ਰਵਿਆਂ ਦੇ ਰੂਪ ਵਿਚ ਬਦਲ ਜਾਂਦਾ ਹੈ ਜਦੋਂ ਕਿ ਕੋਲੰਬੀਅਮ ਅਤੇ ਵਧੇਰੇ ਅਸ਼ੁੱਧੀਆਂ ਘੋਲ ਵਿਚ ਰਹਿ ਜਾਂਦੀਆਂ ਹਨ।

ਸ਼ੁੱਧ ਖਿਚੀਣਯੋਗ ਟੈਂਟੇਲਮ 1905 ਈ. ਵਿਚ ਵੈੱਰਨਰ ਫ਼ਾੱਨ ਬੋਲਟਾਨ ਦੁਆਰਾ ਤਿਆਰ ਕੀਤਾ ਗਿਆ ਸੀ। ਦੂਹਰੇ ਫ਼ਲੋਰਾਈਡ ਨੂੰ ਸੋਡੀਅਮ ਨਾਲ ਨਿਰਵਾਯੂ ਨਲੀਆਂ ਵਿਚ ਗਰਮ ਕੀਤਾ ਗਿਆ ਸੀ।

$K_2TaF_7 + 5Na = 2\ KF + 5\ Na\ F + Ta$ 1922 ਈ. ਵਿੱਚ ਈ. ਸੀ. ਡਬਲਯੂ. ਬਾਲਕੇ ਨੇ ਅਜਿਹਾ ਢੰਗ ਕੱਢਿਆ ਜਿਸ ਨਾਲ 5 ਕਿਲੋਗ੍ਰਾਮ ਤੱਕ ਭਾਰੀਆਂ ਟੈਂਟੇਲਮ ਦੀਆਂ ਛੜਾਂ ਤਿਆਰ ਹੋ ਸਕਦੀਆਂ ਸਨ।

ਟੈਂਟੇਲਮ ਦਾ ਪਿਘਲਾਉ-ਦਰਜਾ 2,996° ਸੈਂ. ਹੈ। ਟੈਂਟੇਲਮ, ਪਲੈਟਿਨਮ ਨਾਲ ਮਿਲਦੀ ਜੁਲਦੀ ਧਾਤ ਹੈ ਪਰੰਤੂ ਇਸ ਦਾ ਰੰਗ ਥੋੜ੍ਹਾ ਜਿਹਾ ਗੂੜ੍ਹਾ ਹੁੰਦਾ ਹੈ ਅਤੇ ਇਸ ਦੀ ਵਿਸ਼ਿਸ਼ਟ ਘਣਤਾ 16.6 ਹੈ।

**ਟੈਂਟੇਲਮ ਦੀ ਵਰਤੋਂ**—ਪਹਿਲਾਂ ਪਹਿਲਾਂ ਟੈਂਟੇਲਮ ਦੀ ਵਰਤੋਂ ਬਿਜਲੀ ਦੇ ਬਲਬਾਂ ਵਿਚ ਫ਼ਿਲਾਮੈਂਟ ਦੇ ਤੌਰ ਤੇ ਕੀਤੀ ਜਾਂਦੀ ਸੀ ਪਰੰਤੂ ਕੁਝ ਦੇਰ ਮਗਰੋਂ ਇਸ ਦੀ ਥਾਂ ਟੰਗਸਟਨ ਨੇ ਲੈ ਲਈ। ਇਸ ਦਾ ਸ਼ੁਰੂ ਵਿਚ ਮੁੱਖ ਲਾਭ ਇਲੈੱਕਟ੍ਰਾਲਿਟੀ ਰੈਕਟੀਫ਼ਾਇਰ ਬਣਾਉਣ ਲਈ ਕੀਤਾ ਜਾਂਦਾ ਸੀ। ਇਸ ਦੀ ਵਰਤੋਂ ਇਲੈੱਕਟ੍ਰਾੱਨੀ ਨਲੀਆਂ ਵਿਚ ਵੀ ਕੀਤੀ ਜਾਂਦੀ ਹੈ। ਸ਼ੀਟ ਟੈਂਟੇਲਮ ਦੀ ਵਧੇਰੇ ਵਰਤੋਂ ਅਜਿਹੇ ਰਸਾਇਣਿਕ ਯੰਤਰਾਂ ਵਿਚ ਕੀਤੀ ਜਾਦੀ ਹੈ ਜਿਨ੍ਹਾਂ ਵਿਚ ਖੋਰ ਵਾਲੀਆਂ ਗੈਸਾਂ ਅਤੇ ਤਰਲਾਂ ਦੀ ਲੋੜ ਪੈਂਦੀ ਹੈ। ਬਿਜਲਈ ਵੈੱਲਡੀਕਰਨ ਦੀ ਇਕ ਵਿਸ਼ੇਸ਼ ਵਿਧੀ ਦੁਆਰਾ ਟੈਂਟੇਲਮ ਸ਼ੀਟ ਦੇ ਤਾਪ ਐਕਸਚੇਂਜਰ, ਵਾਸ਼ਪਕ, ਕੰਡੈਂਸਰ ਅਤੇ ਤੇਜ਼ਾਬ ਸੋਖਕ ਬਣਾਏ ਜਾਂਦੇ ਹਨ। ਟੈਂਟੇਲਮ ਦੀ ਵਰਤੋਂ ਨਾੜੀਆਂ ਅਤੇ ਹੱਡੀਆਂ ਦੀ ਸਰਜਰੀ ਵਿਚ ਵੀ ਬਹੁਤ ਕਾਮਯਾਬ ਹੈ ਕਿਉਂਕਿ ਇਸ ਨਾਲ ਕੋਈ ਜ਼ਿਆਦਾ ਨੁਕਸਾਨਦੇਹ ਕਿਰਿਆ ਨਹੀਂ ਹੁੰਦੀ।

**ਟੈਂਟੇਲਮ ਦੇ ਯੋਗਿਕ**—ਟੈਂਟੇਲਮ ਆਮ ਕਰਕੇ ਪੰਜ-ਸੰਯੋਜਕੀ ਹੈ ਪਰੰਤੂ ਕਈ ਯੋਗਿਕਾਂ ਵਿਚ ਇਸ ਦੀ ਸੰਯੋਜਕਤਾ ਦੋ, ਤਿੰਨ ਜਾਂ ਚਾਰ ਵੀ ਹੋ ਸਕਦੀ ਹੈ। ਪੈਂਟਾੱਕਸਾਈਡ ਦਾ ਰੰਗ ਚਿੱਟਾ ਹੁੰਦਾ ਹੈ ਅਤੇ ਇਸ ਨੂੰ ਬਣਾਉਣ ਲਈ ਧਾਤ ਨੂੰ ਹਵਾ ਜਾਂ ਆੱਕਸੀਜਨ ਜਾਂ ਟੈਂਟੇਲਿਕ ਐਸਿਡ ਵਿਚ ਗਰਮ ਕਰਨਾ ਪੈਂਦਾ ਹੈ। ਇਸ ਤੇਜ਼ਾਬ ਦੁਆਰਾ ਕਈ ਟੈਂਟੇਲਮ ਜਿਵੇਂ ਕਿ $4K_2O_3$ $Ta_2$ $O_5$. 16 $HO_2$ ਅਤੇ $CSO_2.6Ta_2$ $O_5$ 38 $H_2O$ ਬਣਦੇ ਹਨ। ਖਾਰੀਆਂ ਧਾਤਾਂ ਦੇ ਹਾਈਡ੍ਰਾੱਕਸਾਈਡਾਂ ਜਾਂ ਕਾਰਬੋਨੇਟਾਂ ਨਾਲ ਆੱਕਸਾਈਡਾਂ ਦੇ ਗਲਣ (ਫਿਊਜ਼ਨ) ਦੁਆਰਾ ਟੈਂਟੇਲੇਟ ਬੜੀ ਆਸਾਨੀ ਨਾਲ ਬਣਦੇ ਹਨ। ਟੈਂਟੇਲੇਟ ਦੇ ਘੋਲਾਂ ਵਿਚ ਹਾਈਡ੍ਰੋਜਨ ਪਰਆੱਕਸਾਈਡ ਮਿਲਾਉਣ ਨਾਲ ਪਰਟੈਂਟੇਲੇਟ ਬਣਦੇ ਹਨ ਜਿਨ੍ਹਾਂ ਵਿਚੋਂ ਵਿਸ਼ੇਸ਼ ਪੋਟਾਸ਼ੀਅਮ ਪਰਟੈਂਟੇਲੇਟ$_8$ $K_3$ Ta $O_8$ $H_2O$ ਹੈ। ਜਲਹੀਨ ਟੈਂਟੇਲਮ ਤਿਆਰ ਕਰਨ ਲਈ ਫ਼ਲੋਰੀਨ ਅਤੇ ਟੈਂਟੇਲਮ ਦੀ ਸਿੱਧੀ ਕਿਰਿਆ ਕਰਵਾਈ ਜਾਂਦੀ ਹੈ। ਹਾਈਡ੍ਰੋਫ਼ਲੋਰਿਕ ਐਸਿਡ ਵਿਚ

| Ia | IIa | IIIb | IVb | Vb | VIb | VIIb | VIII | | | Ib | IIb | IIIa | IVa | Va | VIa | VIIa | |
|---|---|---|---|---|---|---|---|---|---|---|---|---|---|---|---|---|---|
| 1 H | | | | | | | | | | | | | | | | | 2 He |
| 3 Li | 4 Be | | | | | | | | | | | 5 B | 6 C | 7 N | 8 O | 9 F | 10 Ne |
| 11 Na | 12 Mg | | | | | | | | | | | 13 Al | 14 Si | 15 P | 16 S | 17 Cl | 18 Ac |
| 19 K | 20 Ca | 21 Sc | 22 Ti | 23 V | 24 Cr | 25 Mn | 26 Fe | 27 Co | 28 Ni | 29 Cu | 30 Zn | 31 Ga | 32 Ge | 33 As | 34 Se | 35 Br | 36 Kr |
| 37 Rb | 38 Sr | 39 Y | 40 Zr | 41 Nb | 42 Mo | 43 Tc | 44 Ru | 45 Rh | 46 Pd | 47 Ag | 48 Cd | 49 In | 50 Sn | 51 Sb | 52 Te | 53 I | 54 Xe |
| 55 Cs | 56 Ba | 57 La | 72 Hf | 73 Ta | 74 W | 75 Re | 76 Os | 77 Ir | 78 Pt | 79 Au | 80 Hg | 81 Tl | 82 Pb | 83 Bi | 84 Po | 85 At | 86 Rn |
| 87 Fr | 88 Ra | 89 Ac | 104 Rf | 105 Ha | 106 | 107 | 108 | 109 | 110 | 111 | 112 | 113 | 114 | 115 | 116 | 117 | 118 |

| ਐਕੱਟਿਨਾਈਡ ਸੀਰੀਜ਼ | 58 Ce | 59 Pr | 60 Nd | 61 Pm | 62 Sm | 63 Eu | 64 Gd | 65 Tb | 66 Dy | 67 Ho | 68 Er | 69 Tm | 70 Yb | 71 Lu |
|---|---|---|---|---|---|---|---|---|---|---|---|---|---|---|
| ਲੈਂਥੇਨਾਈਡ ਸੀਰੀਜ਼ | 90 Th | 91 Pa | 92 U | 93 Np | 94 Pu | 95 Am | 96 Cm | 97 Bk | 98 Cf | 99 Es | 100 Fm | 101 Md | 102 No | 103 Lr |

ਟੈਂਟੇਲਮ

ਐਸਿਡ ਜਾਂ ਧਾਤ ਦੇ ਘੋਲ ਦੁਆਰਾ ਬਣਿਆ ਟੈਂਟੇਲਮ ਫ਼ਲੋਰਾਈਡ ਅਸਲ ਵਿਚ $H_2TaF_7$ ਤੇਜ਼ਾਬ ਹੈ, ਜਿਹੜਾ ਕਿ ਦੂਸਰੀਆਂ ਕਈ ਧਾਤਾਂ ਦੇ ਫ਼ਲੋਰਾਈਡਾਂ ਨਾਲ ਕਈ ਦੂਹਰੇ ਫ਼ਲੋਰਾਈਡ ਬਣਾਉਂਦਾ ਹੈ। ਟੈਂਟੇਲਮ ਪੈਂਟਾਕਲੋਰਾਈਡ, $TaCl_5$ ਬਣਾਉਣ ਲਈ ਗਰਮ ਕੀਤੇ ਟੈਂਟੇਲਮ ਨਾਲ ਕਲੋਰੀਨ ਦੀ ਕਿਰਿਆ ਜਾਂ ਗਰਮ ਕੀਤੇ ਆੱਕਸਾਈਡ ਉੱਤੇ ਸਲਫਰ ਮਾੱਨੋਆੱਕਸਾਈਡ ਦੇ ਵਾੱਸ਼ਪਾਂ ਨਾਲ ਕਲੋਰੀਨ ਦੀ ਕਿਰਿਆ ਕਰਵਾਈ ਜਾਂਦੀ ਹੈ। ਇਹ ਇਕ ਚਿੱਟਾ ਰਵੇਦਾਰ ਠੋਸ ਹੈ ਜਿਸਦਾ ਪਿਘਲਾਉ-ਦਰਜਾ 211° ਸੈਂ. ਅਤੇ ਉਬਾਲ-ਦਰਜਾ 241.6° ਸੈਂ. ਹੈ। ਟੈਂਟੇਲਮ ਅਤੇ ਕਾਰਬਨ ਦੇ ਸਿੱਧੇ ਮੇਲ ਨਾਲ ਟੈਂਟੇਲਮ ਕਾਰਬਾਈਡ ਬਣਦਾ ਹੈ। ਇਹ ਬਹੁਤ ਸਖ਼ਤ ਅਤੇ ਪੀਲਾ ਪੁੰਜ ਹੈ ਜਿਸ ਦੀ ਵਰਤੋਂ ਸਟੀਲ ਦੀ ਮਸ਼ੀਨਿੰਗ ਲਈ ਸਖ਼ਤ ਕਾਰਬਾਈਡ ਟੂਲ ਬਣਾਉਣ ਲਈ ਕੀਤੀ ਜਾਂਦੀ ਹੈ।

ਹ. ਪੁ.- ਐਨ. ਬ੍ਰਿ. 21 : 794; ਮੈਕ. ਐਨ. ਸ. ਟ. 13: 391

**ਟੈਂਟੇਲਾਈਟ** : ਇਹ ਲੋਹੇ, ਮੈਗਨੀਸ਼ੀਅਮ ਅਤੇ ਟੈਂਟੇਲਮ ਆੱਕਸਾਈਡ ਦਾ ਇਕ ਖਣਿਜ ਹੈ, ਜਿਸ ਦੀ ਰਸਾਇਣਿਕ ਰਚਨਾ $(Fe, Mn)\,Ta_2O_6$ ਹੈ। ਸ਼ੁੱਧ ਟੈਂਟੇਲਾਈਟ ਬਹੁਤ ਹੀ ਘੱਟ ਮਿਲਦਾ ਹੈ। ਇਸ ਵਿਚ ਲੋਹਾ ਅਤੇ ਮੈਂਗਨੀਜ਼ ਆਪਣੇ ਸਾਪੇਖੀ ਅਨੁਪਾਤਾਂ ਵਿਚ ਕਾਫ਼ੀ ਬਦਲਦੇ ਰਹਿੰਦੇ ਹਨ। ਇਹ ਆਮ ਕਰਕੇ ਛੋਟੇ ਛੋਟੇ ਪ੍ਰਿਜ਼ਮੀ ਰਵਿਆਂ ਦੇ ਰੂਪ ਵਿਚ ਮਿਲਦਾ ਹੈ। ਇਸ ਦੀ ਕਠੋਰਤਾ 6 ਅਤੇ ਵਿਸ਼ਿਸ਼ਟ ਘਣਤਾ 7.95 ਹੁੰਦੀ ਹੈ। ਇਸ ਦੀ ਚਮਕ ਉਪ-ਧਾਤਵੀ ਅਤੇ ਰੰਗ ਲੋਹ-ਕਾਲਾ ਹੁੰਦਾ ਹੈ। ਇਹ ਟੈਂਟੇਲਮ ਦੀ ਮੁੱਖ ਕੱਚੀ ਧਾਤ ਹੈ। ਇਹ ਖਣਿਜ ਮੁੱਖ ਤੌਰ ਤੇ ਗ੍ਰੈਨਾਈਟ ਪੈਗਮੈਟਾਈਟਾਂ ਵਿਚ ਅਤੇ ਅਪਰਦੀ (detrital) ਖਣਿਜ ਦੇ ਰੂਪ ਵਿਚ ਮਿਲਦਾ ਹੈ। ਇਹ ਜ਼ਿਆਦਾਤਰ ਬੈਲਜੀਅਨ ਕਾਂਗੋ ਅਤੇ ਨਾਇਜੀਰੀਆ ਵਿਚ ਉਤਪੰਨ ਕੀਤਾ ਜਾਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 13: 391

**ਟੈਂਡਨ** : ਇਹ ਸਫ਼ੈਦ, ਚਮਕਦੇ ਅਤੇ ਰੇਸ਼ੇਦਾਰ ਤੰਤੂਆਂ ਦਾ ਇਕ ਬੈਂਡ ਹੁੰਦਾ ਹੈ ਜੋ ਇਕ ਪੇਸ਼ੀ ਨੂੰ ਹੱਡੀ ਜਾਂ ਕਾਰਟੀਲੇਜ (ਉਪ-ਅਸਥੀ) ਨਾਲ ਜੋੜਦਾ ਹੈ ਅਤੇ ਪੇਸ਼ੀ ਵੱਲੋਂ ਮਿਲੇ ਬਲ ਦਾ ਸੰਚਾਰ ਕਰਦਾ ਹੈ। ਟੈਂਡਨ, ਪੇਸ਼ੀਆਂ ਨੂੰ ਥੋੜ੍ਹੀ ਦੂਰੀ ਤੱਕ ਕਾਰਜ ਕਰਨ ਵਿਚ ਸਹਾਈ ਹੁੰਦੇ ਹਨ ਅਤੇ ਕਈ ਥਾਵਾਂ ਤੇ ਇਹ ਖਿਚਾਅ ਦੀ ਦਿਸ਼ਾ ਨੂੰ ਬਦਲ ਕੇ ਜੋੜ ਦੇ ਦੁਆਲੇ ਕਾਰਜ ਕਰਨ ਵਿਚ ਵੀ ਮਦਦ ਕਰਦੇ ਹਨ। ਚੌੜੀਆਂ ਪੇਸ਼ੀਆਂ ਵਿਚ ਮਿਲਣ ਵਾਲੇ ਚਪਟੇ ਸ਼ੀਟਨੁਮਾ ਟੈਂਡਨਾਂ ਨੂੰ ਐਪੋਨਿਊਰੋਸਿਸ ਕਹਿੰਦੇ ਹਨ।

ਟੈਂਡਨਾਂ ਦੀ ਸ਼ਕਲ ਅਤੇ ਆਕਾਰ ਵਿਚ ਉਨ੍ਹਾਂ ਦੀ ਸਥਿਤੀ, ਕੰਮ ਅਤੇ ਉਨ੍ਹਾਂ ਨਾਲ ਸਬੰਧਤ ਪੇਸ਼ੀ ਦੇ ਬਲ ਅਨੁਸਾਰ ਭਿੰਨਤਾ ਹੁੰਦੀ ਹੈ। ਕੁਝ ਟੈਂਡਨਾਂ ਵਿਚ ਖਿਚਾਅ ਨੂੰ ਘਟਾਉਣ ਲਈ ਅਸਥੀਕਰਨ ਹੋ ਜਾਂਦਾ ਹੈ। ਮੁਰਗਿਆਂ ਦੀਆਂ ਲੱਤਾਂ ਵਿਚ ਅਜਿਹੇ ਟੈਂਡਨ ਹੁੰਦੇ ਹਨ ਪਰ ਜਿੱਥੇ ਬੈਂਡ ਹੱਡੀ ਦੁਆਲੇ ਮੁੜਦਾ ਹੈ ਉਥੇ ਅਸਥੀਕਰਨ ਨਹੀਂ ਹੁੰਦਾ।

ਟੈਂਡਨ ਦੇ ਦੁਆਲੇ ਸੰਘਣੇ ਰੇਸ਼ੇਦਾਰ ਜੋੜਕ-ਤੰਤੂ ਦੀ ਬਣੀ ਇਕ ਝਿੱਲੀ ਹੁੰਦੀ ਹੈ। ਟੈਂਡਨ ਅਤੇ ਇਸ ਦੀ ਝਿੱਲੀ ਦੇ ਵਿਚਕਾਰ ਲਸੀਕਾ-ਵਹਿਣੀਆਂ ਦਾ ਬਾਰੀਕ ਜਾਲ ਵਿਛਿਆ ਹੁੰਦਾ ਹੈ। ਇਨ੍ਹਾਂ ਵਿਚਲੇ ਖੋੜ ਵਿਚ ਹੋਰ ਸੰਯੁਕਤ ਖੋੜਾਂ ਵਰਗਾ ਥੋੜ੍ਹਾ ਜਿਹਾ ਤਰਲ ਪਦਾਰਥ ਹੁੰਦਾ ਹੈ ਪਰ ਕਈ ਵਾਰ ਇਹ ਖੋੜ ਜ਼ਿਆਦਾ ਲੇਸਦਾਰ ਪਦਾਰਥ ਨਾਲ ਭਰਿਆ ਹੁੰਦਾ ਹੈ। ਝਿੱਲੀ ਅਤੇ ਇਹ ਤਰਲ ਪਦਾਰਥ ਰਗੜ ਨੂੰ ਘਟਾ ਕੇ ਟੈਂਡਨ ਦੀ ਗਤੀ ਨੂੰ ਵਧਾਉਂਦੇ ਹਨ। ਟੈਂਡਨ ਦੀ ਝਿੱਲੀ ਟੈਂਡਨ ਨੂੰ ਥਾਂ ਸਿਰ ਰੱਖਣ ਦਾ ਕੰਮ ਵੀ ਕਰਦੀ ਹੈ। ਜੋੜਕ-ਤੰਤੂਆਂ ਦੇ ਛੋਟੇ ਛੋਟੇ ਉਭਾਰ ਆਲੇ-ਦੁਆਲੇ ਦੇ ਤੰਤੂਆਂ ਨਾਲ ਮਿਲ ਕੇ ਇਸ ਸਾਰੀ ਸੰਰਚਨਾ (ਬਣਤਰ) ਨੂੰ ਥਾਂ ਸਿਰ ਰੱਖਦੇ ਹਨ ਪਰ ਇਹ ਟੈਂਡਨ ਦੀ ਗਤੀ ਵਿਚ ਕੋਈ ਰੁਕਾਵਟ ਨਹੀਂ ਬਣਦੇ।

ਹ. ਪੁ. - ਐਨ. ਮੈ. 4: 1251; ਐਨ. ਸ. ਟ. 13 : 505

**ਟੈਂਡਨਾਈਟਿਸ** : ਇਹ ਟੈਂਡਨਾ ਦੀ ਇਕ ਬੀਮਾਰੀ ਹੈ ਜਿਸ ਵਿਚ ਟੈਂਡਨਾਂ ਦੀਆਂ ਝਿੱਲੀਆਂ ਵਿਚ ਸੋਜਸ਼ ਹੋ ਜਾਂਦੀ ਹੈ। ਇਹ ਝਿੱਲੀਆਂ ਪਤਲੇ ਝਿੱਲੀਦਾਰ ਟਿਸ਼ੂ ਦੀਆਂ ਬਣੀਆਂ ਹੁੰਦੀਆਂ ਹਨ ਜਿਹੜਾ ਟੈਂਡਨ ਵਿਚਲੀ ਸਰਕਵੀਂ ਗਤੀ ਲਈ ਜ਼ਿੰਮੇਵਾਰ ਹੁੰਦਾ ਹੈ। ਇਹ ਸੋਜ ਇਕ ਲੰਬੇ ਸਮੇਂ ਤੱਕ ਟੈਂਡਨਾਂ ਦੀ ਅਸਾਧਾਰਣ ਵਰਤੋਂ ਕਰਕੇ ਝਿੱਲੀਆਂ ਵਿਚ ਪੈਦਾ ਹੋਈ ਜਲਣ ਕਰਕੇ ਹੁੰਦੀ ਹੈ। ਕਦੀ ਕਦੀ ਇਨ੍ਹਾਂ ਝਿੱਲੀਆਂ ਵਿਚ ਬੈਕਟੀਰੀਆ ਦੀ ਲਾਗ ਵੀ ਹੋ ਜਾਂਦੀ ਹੈ। ਬਹੁਤੇ ਕੇਸਾਂ ਵਿਚ ਇਹ ਇਕ ਵਿਵਸਾਇਕ ਬੀਮਾਰੀ ਹੈ ਜਿਵੇਂ ਕਿ ਟਾਈਪਿਸਟਾਂ ਦੇ ਗੁੱਟਾਂ ਦੇ ਟੈਂਡਨਾਂ ਵਿਚ ਅਤੇ ਡ੍ਰਿਲ ਅੱਪਰੇਟਰ ਦੀਆਂ ਕੂਹਣੀਆਂ ਦੇ ਟੈਂਡਨਾਂ ਵਿਚ ਇਹ ਸੋਜ ਹੋ ਜਾਂਦੀ ਹੈ।

ਟੈਂਡਨ ਦੀ ਝਿੱਲੀ ਵਿਚ ਹੋਈ ਸੋਜਸ਼ ਕਰਕੇ ਸਾਰੇ ਟੈਂਡਨ ਦੇ ਮਾਰਗ ਵਿਚ ਸੋਜ ਅਤੇ ਲਾਲੀ ਆ ਜਾਂਦੀ ਹੈ ਅਤੇ ਟੈਂਡਨ ਦੀ ਹਿਲਜੁਲ ਨਾਲ ਸਖ਼ਤ ਦਰਦ ਹੁੰਦੀ ਹੈ। ਝਿੱਲੀ ਦੀ ਸੋਜ ਉਸ ਥਾਂ ਨੂੰ ਭੀੜਾ ਕਰ ਦਿੰਦੀ ਹੈ ਜਿਸ ਵਿਚੋਂ ਟੈਂਡਨ ਸਰਕਦਾ ਹੈ ਅਤੇ ਇਸ ਨਾਲ ਇਹ ਸਾਰੀ ਜਗ੍ਹਾ ਆਕੜ ਜਾਂਦੀ ਹੈ।

ਇਸ ਦਾ ਸਭ ਤੋਂ ਵਧੀਆ ਇਲਾਜ ਤਾਂ ਅਰਾਮ ਹੀ ਹੈ। ਕਿਸੇ ਪੱਟੀ ਜਾਂ ਚਪਟੀ ਫੱਟੀ ਦੀ ਮਦਦ ਨਾਲ ਉਸ ਥਾਂ ਨੂੰ ਪੂਰੀ ਤਰ੍ਹਾਂ ਅਰਾਮ ਦਿੱਤਾ ਜਾਵੇ ਜਿਸ ਥਾਂ ਸੋਜਸ਼ ਹੋਈ ਹੋਵੇ। ਆਰਾਮ ਕਰਨ ਨਾਲ ਸੋਜਸ਼ ਘੱਟ ਜਾਂਦੀ ਹੈ ਅਤੇ ਰੋਗੀ ਮੁੜ ਸਾਧਾਰਣ ਹਿਲ ਜੁਲ ਕਰਨ ਯੋਗ ਹੋ ਜਾਂਦਾ ਹੈ । ਇਸ ਤੋਂ ਇਲਾਵਾ ਹਾਈਡ੍ਰੋਕਾੱਰਟੀਸੋਨ ਦਾ ਟੀਕਾ ਵੀ ਸੋਜਸ਼ ਘਟਾਉਣ ਵਿਚ ਮਦਦ ਕਰਦਾ ਹੈ। ਕਈ ਵਾਰ ਇਹ ਬੀਮਾਰੀ ਵਾਰ ਵਾਰ ਹੁੰਦੀ ਹੈ ਜਿਸ ਨਾਲ ਝਿੱਲੀ ਸਥਾਈ ਤੌਰ ਤੇ ਸਖ਼ਤ ਹੋ ਜਾਂਦੀ ਹੈ। ਸਖ਼ਤ ਹੋਈ ਬੇਤਰਤੀਬੀ ਝਿੱਲੀ ਟੈਂਡਨ ਦੀ ਹਿਲਜੁਲ ਵਿਚ ਰੁਕਾਵਟ ਪਾਉਂਦੀ ਹੈ।

ਹ. ਪੁ.- ਐਨ. ਮੈ. ਹੈ. 4 : 1251; ਐਨ. ਬ੍ਰਿ. 21 : 929

**ਟੈਨਸਿਨ, ਕਲਾੱਡੀਨ ਅਲੈਂਗਜ਼ਾਡਰਿਨ ਗਵਾਰਿਨ ਦ** : ਫ਼ਰਾਂਸ ਦੀ ਇਸ ਨਾਵਲਕਾਰ ਦਾ ਜਨਮ 27 ਅਪ੍ਰੈਲ, 1682 ਨੂੰ ਗ੍ਰੈਨੋਬਲ ਵਿਖੇ ਹੋਇਆ। ਇਹ 18ਵੀਂ ਸਦੀ ਵਿਚ ਸਮਾਜ ਸੁਧਾਰਕ ਵਜੋਂ ਬਹੁਤ ਪ੍ਰਸਿੱਧ ਹੋਈ। ਇਸਦਾ ਸਬੰਧ ਕਈ ਪ੍ਰਮੁਖ ਲੇਖਕਾਂ ਅਤੇ ਸਿਆਸੀ ਵਿਅਕਤੀਆਂ ਨਾਲ ਸੀ। ਸ਼ੁਰੂ ਵਿਚ ਇਹ ਸਾਧਣੀ ਬਣ ਗਈ ਪਰ ਛੇਤੀ ਹੀ ਨਾਮਲੂਮ ਪਰਿਸਥਿਤੀਆਂ ਵਿਚ ਇਸਨੇ ਆਪਣਾ ਪ੍ਰਣ ਤੋੜ ਦਿੱਤਾ। ਇਹ ਆਪਣੇ ਸਮੇਂ ਦੇ ਪ੍ਰਮੁੱਖ ਵਿਅਕਤੀਆਂ, ਜਿਵੇਂ ਕਾਰਡੀਨਲ ਡਯੂਜਾਇ ਰੀਡੈਂਟ. ਮੈਥਿਊ ਪ੍ਰਾਈਰ ਆਦਿ ਦੀ ਪ੍ਰੇਮਿਕਾ ਵੀ ਰਹੀ। ਆਪਣੇ ਇਕ ਆਸ਼ਕ ਤੋਂ ਇਸਦੇ ਇਕ ਪੁੱਤਰ ਜਨਮਿਆ, ਜੋ ਮਗਰੋਂ ਜ਼੍ਹਾਂ ਲੀ ਰੋਡ ਦ' ਅਲੈਂਬਰ ਦੇ ਨਾਂ ਨਾਲ ਪ੍ਰਸਿੱਧ ਦਾਰਸ਼ਨਿਕ ਬਣਿਆ। 1726 ਵਿਚ ਇਸ ਨੂੰ ਕਤਲ ਦੇ ਝੂਠੇ ਮੁਕਦਮੇ ਵਿਚ ਕੈਦ ਕਰ ਲਿਆ ਗਿਆ ਅਤੇ ਇਸਦੇ ਇਕ ਲਾਟਪਾਦਰੀ ਭਰਾ ਪੀਅਰੇ ਦੇ ਦਖ਼ਲ ਦੇਣ ਤੋਂ ਬਾਅਦ ਛੱਡਿਆ ਗਿਆ। ਕਈ ਪ੍ਰਮੁੱਖ ਲੇਖਕ ਇਸਦੇ ਸੈਲੂਨ ਤੇ ਆਮ ਆਇਆ ਜਾਇਆ ਕਰਦੇ ਸਨ। ਦਾਰਸ਼ਨਿਕ ਮਾਨ-ਟੈਸਕਿਊ ਦੀਆਂ ਪੁਸਤਕਾਂ ਪ੍ਰਕਾਸ਼ਿਤ ਕਰਾਉਣ ਵਿਚ ਇਸਨੇ ਦੋ ਵਾਰ ਸਹਾਇਕ ਵਜੋਂ ਕੰਮ ਕੀਤਾ। ਇਸਨੇ ਤਿੰਨ ਭਾਵਾਤਮਕ ਨਾਵਲ

ਲਿਖੇ ਜਿਨ੍ਹਾਂ ਵਿਚੋਂ ਸਥੈ-ਜਾਵਨਾਤਮਨ ਨਾਵਲ 'Memoeres dii Cote de Commingls' ਪ੍ਰਮੁੱਖ ਹੈ।

4 ਦਸੰਬਰ, 1749 ਨੂੰ ਪੈਰਿਸ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 9 : 884 ; ਚੈਂਬ. ਐਨ. 13 : 536

**ਟੈਨਸਿਫਟ** : ਉੱਤਰ-ਪੱਛਮੀ ਅਫ਼ਰੀਕਾ ਵਿਚ ਪੱਛਮੀ ਮਰਾਕੋ ਦਾ ਦਰਿਆ ਹੈ। ਇਹ ਐਟਲਸ ਪਰਬਤਾਂ ਵਿਚੋਂ ਨਿਕਲਣ ਵਾਲੀਆਂ ਕਈ ਛੋਟੀਆਂ ਨਦੀਆਂ ਦੇ ਮੇਲ ਤੋਂ ਹੋਂਦ ਵਿਚ ਆਉਂਦਾ ਹੈ। ਪੱਛਮ ਦੀ ਦਿਸ਼ਾ ਵਿਚ 260 ਕਿ. ਮੀ. ਦੂਰ ਵਗਦਾ ਹੋਇਆ ਸੈਫ਼ੀ ਸ਼ਹਿਰ ਦੇ ਦੱਖਣ ਵਿਚ ਇਹ ਅੰਧ ਮਹਾਂਸਾਗਰ ਵਿਚ ਜਾ ਡਿਗਦਾ ਹੈ। ਇਸ ਦੀਆਂ ਕਈ ਸਹਾਇਕ ਨਦੀਆਂ ਵੀ ਹਨ। ਇਸਦਾ ਬਹੁਤਾ ਹਿੱਸਾ ਹਾਓ ਵਾਦੀ ਵਿਚੋਂ ਵਗਦਾ ਹੈ ਜਿਹੜੀ ਇਸ ਦਰਿਆ ਉੱਤੇ ਬਣੀਆਂ ਪਣ-ਬਿਜਲੀ ਯੋਜਨਾਵਾਂ ਦੀ ਸਹਾਇਤਾ ਨਾਲ ਬੰਜਰ ਤੋਂ ਹਰੀ ਭਰੀ ਧਰਤੀ ਬਣ ਗਈ ਹੈ। ਇਸ ਵਿਚ ਅੱਜਕੱਲ੍ਹ ਕਣਕ, ਜੈਤੂਨ, ਫ਼ਲ, ਸਬਜ਼ੀਆਂ, ਅੰਗੂਰ ਆਦਿ ਉਗਾਏ ਜਾਂਦੇ ਹਨ। ਮਰਾਕਿਸ਼ ਇਸ ਵਾਦੀ ਦਾ ਵੱਡਾ ਸ਼ਹਿਰ ਹੈ ਜਿਹੜਾ ਜ਼ਰਾਇਤੀ ਉਤਪਾਦਨਾਂ ਦੀ ਮੰਡੀ ਵੀ ਹੈ। ਦਰਿਆਈ ਮੁਹਾਣੇ ਨੇੜੇ ਸੈਫ਼ੀ ਇਥੋਂ ਦੀ ਵਧੀਆ ਬੰਦਰਗਾਹ ਹੈ।

32°02′ ਉ. ਵਿਥ. ; 9°22′ ਪੱ. ਲੰਬ.

ਹ. ਪੁ. -ਐਨ. ਬ੍ਰਿ. ਮਾ. 9 : 890

**ਟੈਨਜ਼ਿਕੂ** : ਇਹ ਜਾਪਾਨੀ ਭਵਨ-ਨਿਰਮਾਣ ਸ਼ੈਲੀ ਦੀਆਂ ਤਿੰਨ ਪ੍ਰਮੁੱਖ ਸ਼ੈਲੀਆਂ ਵਿਚੋਂ ਇਕ ਹੈ। ਇਹ ਸ਼ੈਲੀ ਕਾਮਾਕੁਰਾ ਯੁੱਗ



**ਟੈਨਜ਼ਿਕੂ ਦੀ ਸ਼ੈਲੀ ਦਾ ਇਕ ਪ੍ਰਾਚੀਨ ਚਿੱਤਰ**

ਵਿਚ ਪ੍ਰਚੱਲਤ ਹੋਈ। ਆਪਣੇ ਆਕਾਰ ਅਤੇ ਬਹੁਪੱਖੀ ਭਾਗਾਂ ਕਾਰਨ ਇਹ ਬਹੁਤ ਪ੍ਰਭਾਵਸ਼ਾਲੀ ਹੈ। ਬੁੱਧ ਮਤ ਦੇ ਪੁਨਰ ਪ੍ਰਚਾਲਣ ਨਾਲ ਹੀ ਇਸ ਸ਼ੈਲੀ ਦਾ ਪ੍ਰਚਾਲਣ ਇਤਫ਼ਾਕੀਆ ਤੌਰ ਤੇ ਹੋਇਆ ਜਾਪਦਾ ਹੈ। ਟੋਡਾਈ-ਜੀ ਦੀ ਸ਼ਾਨਦਾਰ ਇਮਾਰਤ ਨੂੰ ਜਦੋਂ ਮੁੜ ਤੋਂ ਉਸਾਰਿਆ ਗਿਆ ਤਾਂ ਇਸ ਸ਼ੈਲੀ ਦੀ ਰੱਜ ਕੇ ਵਰਤੋਂ ਕੀਤੀ ਗਈ। ਇਸ ਸ਼ੈਲੀ ਨੂੰ ਅਪਨਾਉਣ ਦਾ ਨਿਰਣਾ ਪਿਉਰ੍ਹ ਲੈਂਡ ਜਾਂ ਜੋਡੋ ਸੰਪ੍ਰਦਾਇ ਦੇ ਪਾਦਰੀ ਚੋਗਨ ਨੇ ਕੀਤਾ ਸੀ ਜਿਸ ਨੂੰ ਪੁਨਰ-ਉਸਾਰੀ ਦਾ ਕੰਮ ਸੰਭਾਲਿਆ ਗਿਆ ਸੀ ਪਰ 1205 ਈ. ਵਿਚ ਉਸ ਦੀ ਮੌਤ ਤੋਂ ਬਾਅਦ ਇਹ ਸ਼ੈਲੀ ਹੌਲੀ-ਹੌਲੀ ਖ਼ਤਮ ਹੁੰਦੀ ਗਈ। 14 ਵੀਂ ਸਦੀ ਤੱਕ ਇਹ ਲਗਭਗ ਪੂਰੀ ਤਰ੍ਹਾਂ ਵਿਸਰ ਗਈ ਸੀ।

ਹ. ਪੁ.- ਐਨ. ਬ੍ਰਿ. ਮਾ. 9 : 886

**ਟੈਨਬੀ** : ਬਰਤਾਨੀਆ ਵਿਚ ਪੱਛਮੀ ਵੇਲਜ਼ ਦੀ ਡਵਡ ਕਾਉਂਟੀ ਦੀ ਇਕ ਬਰੋ ਅਤੇ ਬੰਦਰਗਾਹ ਹੈ। ਸੰਨ 1974 ਤੱਕ ਇਹ ਪੈਮਾਬ੍ਰੋਕਸ਼ਿਰ ਵਿਚ ਸੀ।

12 ਵੀਂ ਸਦੀ ਦੇ ਨਾਰਮਨ ਬਾਦਸ਼ਾਹ ਦੇ ਬਣਾਏ ਮਹਿਲ ਤੋਂ ਇਸ ਸ਼ਹਿਰ ਦੀ ਪੁਰਾਤਨਤਾ ਦਾ ਪਤਾ ਲਗਦਾ ਹੈ। ਇਹ ਮਹਿਲ ਹੁਣ ਖੰਡਰਾਂ ਦਾ ਰੂਪ ਧਾਰ ਚੁਕਾ ਹੈ। ਸਿਰਫ਼ ਕੁਝ ਕੁ ਕੰਧਾਂ ਹੀ ਬਾਕੀ ਖੜ੍ਹੀਆਂ ਹਨ। ਇਕ ਟਿਊਡਰ ਵਪਾਰੀ ਦਾ ਘਰ ਇਥੇ ਅਜੇ ਵੀ ਮੌਜੂਦ ਹੈ। ਬੀਚ ਅਤੇ ਦੰਦੀਆਂ (ਕਲਿਫ) ਹੋਣ ਕਾਰਨ ਇਥੋਂ ਦੇ ਲੋਕਾਂ ਦਾ ਮੁੱਖ ਧੰਦਾ ਮੱਛੀਆਂ ਫੜਨਾ ਹੈ। ਅੱਜਕੱਲ੍ਹ ਇਹ ਇਕ ਮਹੱਤਵ-ਪੂਰਨ ਸੈਰਗਾਹ ਵੀ ਹੈ।

51°41′ ਉ. ਵਿਥ.; 4°43′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 883

**ਟੈਨਯਰਜ਼ ਡੇਵਿਡ, ਦੀ ਐਲਡਰ** : ਬੈਰੋਕ ਸ਼ੈਲੀ ਦੇ ਇਸ ਚਿੱਤਰਕਾਰ ਦਾ ਜਨਮ ਬੈਲਜੀਅਮ ਵਿਚ ਐਂਟਵਰਪ ਵਿਖੇ 1582 ਵਿਚ ਹੋਇਆ। ਇਸ ਨੇ ਆਪਣਾ ਜੀਵਨ ਆਪਣੇ ਭਰਾ ਯੂਲੀਅਨ (Julian) ਦੇ ਸ਼ਿਸ਼ ਵਜੋਂ ਸ਼ੁਰੂ ਕੀਤਾ। ਇਹ ਵੀ ਕਿਹਾ ਜਾਂਦਾ ਹੈ ਕਿ ਇਸ ਨੇ ਇਟਲੀ ਵਿਖੇ ਵੀ ਸਿਖਿਆ ਪ੍ਰਾਪਤ ਕੀਤੀ। ਸੰਨ 1606-07 ਵਿਚ ਇਹ ਐਂਟਵਰਪ ਗਿਲਡ ਦਾ ਸਿਖਿਅਕ ਬਣਿਆ। 1630 ਦੇ ਦਹਾਕੇ ਵਿਚ ਇਸ ਨੂੰ ਕਲਾ ਵਪਾਰੀ ਵਜੋਂ ਜਾਣਿਆ ਜਾਣ ਲਗਾ। ਇਸ ਦੇ ਆਪਣੇ ਲੜਕੇ ਡੇਵਿਡ ਟੈਨਯਰਜ਼ ਦੀ ਯੰਗਰ ਦੀ ਸ਼ੈਲੀ ਤੇ ਆਧਾਰਿਤ ਕਈ ਚਿੱਤਰਾਂ ਨੂੰ ਇਸ ਦੇ ਨਾਂ ਨਾਲ ਜੋੜਿਆ ਜਾਂਦਾ ਹੈ ਪਰ ਸਿਵਾਏ ਇਸ ਤੋਂ ਕਿ ਇਹ ਧਾਰਮਿਕ ਵਿਸ਼ਿਆਂ ਸਬੰਧੀ ਚਿੱਤਰ ਬਣਾਉਂਦਾ ਸੀ, ਇਸਦੇ ਕੰਮ ਬਾਰੇ ਬਹੁਤਾ ਪਤਾ ਨਹੀਂ ਹੈ।

ਸੰਨ 1649 ਨੂੰ ਐਂਟਵਰਪ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 9 : 886; ਚੈਂਬ. ਐਨ. 13 : 536

**ਟੈਨਯਰਜ਼ ਡੇਵਿਡ, ਦੀ ਯੰਗਰ** : ਬੈਲਜੀਅਮ ਦੇ ਇਸ ਚਿੱਤਰਕਾਰ ਦਾ ਜਨਮ 15 ਦਸੰਬਰ, 1610 ਨੂੰ ਐਂਟਵਰਪ ਵਿਚ ਹੋਇਆ। ਇਹ ਬੈਰੋਕ ਸ਼ੈਲੀ ਦਾ ਧਾਰਨੀ ਸੀ। ਇਹ ਡੇਵਿਡ ਟੈਨਯਰਜ਼ ਦ ਐਲਡਰ ਦਾ ਪੁੱਤਰ ਅਤੇ ਸ਼ਾਗਿਰਦ ਸੀ। ਇਸ ਨੇ ਮਿਥਿਹਾਸ, ਧਰਮ ਅਤੇ ਇਤਿਹਾਸਕ ਵਿਸ਼ਿਆਂ ਸਮੇਤ ਤਕਰੀਬਨ ਹਰ ਵਿਸ਼ੇ ਸਬੰਧੀ ਚਿੱਤਰ ਬਣਾਏ ਪਰ ਇਹ ਕਿਸਾਨਾਂ ਦੇ ਜੀਵਨ ਸਬੰਧੀ ਚਿੱਤਰ ਬਣਾਉਣ ਅਤੇ ਕੁਦਰਤੀ ਨਜ਼ਾਰੇ ਚਿਤਰਣ ਕਾਰਨ ਬਹੁਤ ਪ੍ਰਸਿੱਧ ਹੋਇਆ। ਇਸ ਦੇ ਸ਼ੁਰੂ ਦੇ ਚਿੱਤਰਾਂ ਤੇ ਪੀਟਰ ਪਾਲ ਰੂਬੈਂਨਸ ਅਤੇ ਐਡ੍ਰੀਅਨ ਬ੍ਰਾਉਵਰ ਦਾ ਪ੍ਰਭਾਵ ਸਪੱਸ਼ਟ ਨਜ਼ਰ ਆਉਂਦਾ ਹੈ। ਸੰਨ 1640 ਤੋਂ 1650 ਦੌਰਾਨ ਇਸ ਨੇ ਕਈ ਵਧੀਆ ਚਿੱਤਰ ਬਣਾਏ। ਸੰਨ 1650 ਦੇ ਲਗਭਗ ਇਹ ਸ਼ਾਹੀ ਚਿੱਤਰਕਾਰ ਅਤੇ ਨੀਦਰਲੈਂਡ ਦੇ ਗਵਰਨਰ, ਆਰਚਡਿਊਕ ਲੀਓਪੋਲਡ ਵਿਲੀਅਮ ਦੀ ਆਰਟ ਗੈਲਰੀ ਦਾ ਡਾਇਰੈਕਟਰ ਬਣਿਆ। ਸੰਨ 1651 ਵਿਚ ਇਹ ਬ੍ਰਸਲਜ਼ ਵਿਖੇ ਵਸ ਗਿਆ। ਇਸ ਨੇ ਆਰਚਡਿਊਕ ਦੀ ਆਰਟ ਗੈਲਰੀ ਦੇ ਕਈ ਦ੍ਰਿਸ਼ ਚਿੱਤਰੇ। ਇਹ ਆਸਟ੍ਰੀਆ ਦੇ ਡਾਨ ਜਾਨ ਦਾ ਵੀ ਚਿੱਤਰਕਾਰ

ਰਿਹਾ। ਇਹ ਬ੍ਰਸਲਜ਼ ਦੀ ਫ਼ਾਈਨ ਆਰਟ ਅਕਾਦਮੀ (1665) ਅਤੇ ਐਂਟਵਰਪ ਦੀ ਅਕਾਦਮੀ (1665) ਦਾ ਮੁੱਖ ਬਾਨੀ ਸੀ।

ਇਸ ਦੇ ਪ੍ਰਮੁੱਖ ਚਿੱਤਰ ਪੈਜ਼ੰਟ ਪਲੇਇੰਗ ਮਿਊਜ਼ਿਕ ਦੀ ਵਿਲੇਜ ਫੇਟ (1646), ਪ੍ਰੋਸੈਸ਼ਨ ਆਫ਼ ਦੀ ਐਂਟਵਰਪ ਸਿਵਿਰ ਗਾਰਡਜ (1643), ਦੀ ਆਰਚਡਿਊਕ ਲੀਓਪੋਲਡ ਵਿਲਹੈਲਮ ਇਨ ਹਿਜ਼ ਪਿਕਚਰ ਗੈਲਰੀ ਇਨ ਬ੍ਰਸਲਜ਼ (1647) ਆਦਿ ਹਨ। ਲਗਭਗ 2,000 ਚਿੱਤਰਾਂ ਨਾਲ ਇਸ ਦਾ ਨਾਂ ਜੋੜਿਆ ਜਾਂਦਾ ਹੈ। ਇਸ ਦੇ ਡਿਊਕ ਵਲੋਂ ਸੰਗ੍ਰਹਿ ਕੀਤੇ ਬਦੇਸ਼ੀ ਕਲਾਕਾਰਾਂ ਖਾਸ ਕਰਕੇ ਇਟਲੀ ਦੇ ਕਲਾਕਾਰਾਂ ਦੇ ਚਿੱਤਰਾਂ ਵਿਚੋਂ 244 ਚਿੱਤਰਾਂ ਨੂੰ 1660 ਈ. ਵਿਚ 'ਥੀਏਟਰਮ ਪਿਕਟੋਰੀਆ' ਨਾਮੀ ਪੁਸਤਕ ਵਿਚ ਇਕੱਤਰ ਕੀਤਾ ਗਿਆ।

25 ਅਪ੍ਰੈਲ, 1690 ਨੂੰ ਬ੍ਰਸਲਜ਼ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 9 :886 ; ਕੋਲ. ਐਨ. 18 : 248 ; ਐਨ. ਅਮੈ. 26 : 412 ; ਚੈਂਬ. ਐਨ. 13 : 536

**ਟੈਨਾਇਡੇਸ਼ੀਆ** : ਇਹ ਪੈਰਾਕੈਰਿਡਾ ਸੁਪਰ ਵਰਗ ਦਾ ਇਕ ਵਰਗ ਹੈ ਜਿਸ ਵਿਚ ਯੂਮੈਲੈਕਾੱਸਟ੍ਰੇਕਨ ਕ੍ਰਸਟੇਸ਼ੀਅਨ ਸ਼ਾਮਲ ਕੀਤੇ ਜਾਂਦੇ ਹਨ। ਇਹ ਵਰਗ ਦੋ ਉਪ-ਵਰਗਾਂ, 5 ਕੁਲਾਂ, 44 ਪ੍ਰਜਾਤੀਆਂ ਅਤੇ ਤਕਰੀਬਨ 350 ਜਾਤੀਆਂ ਵਿਚ ਵੰਡਿਆ ਹੋਇਆ ਹੈ। ਇਸ ਦਾ ਨਾਂ ਟੈਨੇਸ ਪ੍ਰਜਾਤੀ ਤੋਂ ਪਿਆ ਹੈ। ਇਹ ਮੁਕਤ-ਜੀਵੀ ਪ੍ਰਾਣੀ ਸੰਸਾਰ-ਵਿਆਪੀ ਹਨ ਅਤੇ ਕੁਝ ਕੁ ਨੂੰ ਛੱਡ ਕੇ, ਇਹ ਸਮੁੰਦਰੀ ਪ੍ਰਾਣੀ ਕਿਨਾਰਿਆਂ ਤੋਂ ਲੈ ਕੇ ਵਿਚਲੀ ਡੂੰਘਾਈ ਤੱਕ ਮਿਲਦੇ ਹਨ।




**ਟੈਨਾਇਡੇਸ਼ੀਆ**

**(ੳ) ਐਪਸਿਊਡੀਜ਼ ਸਪਾਲੋਸ਼ਸ (ਮਾਦਾ) (ਅ) ਸਫ਼ੀਰੋਪਸ ਅਨੋਮੇਲਸ (ਮਾਦਾ) (ੲ) ਸਫ਼ੀਰੋਪਸ ਅਨੋਮੇਲਸ (ਨਰ) (ਸ) ਹੈਟਰੋਫੈਮਾਇਸ ਔਰਸਟਡੀ (ਮਾਦਾ) (ਹ) ਹੈਟਰੋਟੈਇਸ ਓਰਸਟਡੀ (ਮਾਦਾ) (ਕ) ਹੈਟਰੋਟੈਇਸ ਓਰਸਟਡੀ (ਨਰ) (ਖ) ਲੈਪਫੇਗਨੇਥੀਆ ਫਿਲੀਫੋਰਮਿਸ**

ਇਨ੍ਹਾਂ ਪ੍ਰਾਣੀਆਂ ਦਾ ਸਰੀਰ ਲੰਮਾ, ਸਿਲਿੰਡਰਾਕਾਰ ਜਾਂ ਉਪਰੋਂ-ਹੇਠਾਂ ਵਲ ਚਿੱਪਕਿਆ ਹੋਇਆ ਹੁੰਦਾ ਹੈ। ਛਾਤੀ ਦਾ ਪਹਿਲਾ ਅਤੇ ਦੂਜਾ ਖੰਡ ਸਿਰ ਨਾਲ ਜੁੜ ਕੇ ਕੈਰਾ-ਪੇਸ ਬਣਾਉਂਦੇ ਹਨ ਜਿਸ ਦੇ ਹੇਠਾਂ ਦੋਵੇਂ ਪਾਸੇ ਸੁਆਸ-ਚੈਂਬਰ ਲੁਕਿਆ ਹੁੰਦਾ ਹੈ। ਪੇਟ ਦਾ ਅਖੀਰਲਾ ਖੰਡ ਟੈਲਸਨ ਨਾਲ ਜੁੜਿਆ ਹੁੰਦਾ ਹੈ। ਖੱਬੇ ਮੈਂਡੀਬਲ ਦਾ ਇਕ ਲੈਸੀਨੀਆ ਮੋਬਿਲਿਸ ਹੁੰਦਾ ਹੈ ਪਰ ਸੱਜੇ ਮੈਂਡੀਬਲ ਵਿਚ ਇਹ ਕਈ ਵਾਰ ਨਹੀਂ ਵੀ ਹੁੰਦਾ । ਛਾਤੀ ਦੇ ਅੱਠ ਜੋੜੇ ਲੱਤਾਂ ਦੇ ਹੁੰਦੇ ਹਨ ਜਿਨ੍ਹਾਂ ਵਿਚੋਂ ਪਹਿਲਾਂ ਜੋੜਾ ਮੈਕਸਿਲੀਪੀਡ, ਦੂਜਾ ਜੋੜਾ ਕੈਲੀਪੀਡ ਅਤੇ ਬਾਕੀ ਦੇ ਛੇ ਜੋੜੇ ਪਰਾਈਆਪੋਡਾਂ ਦੇ ਹੁੰਦੇ ਹਨ।

ਪਾਚਨ ਸਿਸਟਮ ਵਿਚ ਹੇਠਲੇ ਪਾਸੇ ਇਕ ਮੂੰਹ ਹੁੰਦਾ ਹੈ, ਇਕ ਗੁੰਝਲਦਾਰ ਮਿਹਦਾ ਹੁੰਦਾ ਹੈ ਜਿਸ ਵਿਚ ਗੁੰਝਲਦਾਰ ਫਿਲਟਰ ਅਤੇ ਇਕ ਚਬਾਉਣ ਵਾਲਾ ਅਪਰੇਟਸ ਹੁੰਦਾ ਹੈ। ਇਕ ਮੱਧ ਆਹਾਰ ਨਲੀ (Syncytial) ਪ੍ਰੋਟੋਪਲਾਜ਼ਮ ਦੀ ਬਣੀ ਹੋਈ ਤੇ ਗੁੱਦਾ ਹੁੰਦਾ ਹੈ। ਦੋ ਜੋੜੇ ਹਿਪੈਟੋਪੈਂਕ੍ਰੀਐਸ ਦੇ ਹੁੰਦੇ ਹਨ।

ਮਲ-ਤਿਆਗ ਅੰਗਾਂ ਵਿਚ ਇਕ ਜੋੜਾ ਮੈਕਸਿਲਰੀ ਗਲੈਂਡਾਂ ਦਾ ਆਉਂਦਾ ਹੈ।

ਨਾੜੀ-ਸਿਸਟਮ ਵਿਚ ਇਕ ਦਿਮਾਗ, ਇਕ ਸਬਈਸੋਫ਼ੇਜੀ-ਅਲ ਪੁੰਜ ਤੇ ਇਕ ਵੈਂਟਰਲ ਕਾਰਡ ਹੁੰਦੀ ਹੈ। ਨੇਤਰ-ਲੋਬ ਡੰਡੀ-ਰਹਿਤ ਹੁੰਦੇ ਹਨ, ਲਘੂ-ਟੋਹਣੀਆਂ ਉੱਤੇ (ਖਾਸ ਕਰਕੇ ਨਰ ਪ੍ਰਾਣੀਆਂ ਵਿਚ) ਐਸਥੀਟਾਂ ਸੰਵੇਦੀ ਨੁਕਤੇ ਹੁੰਦੇ ਹਨ। ਖੰਡਾਂ ਅਤੇ ਲੱਤਾਂ ਉੱਤੇ ਸੰਵੇਦਨਾ-ਵਾਲ ਜਾਂ ਸੰਵੇਦਨਾ-ਕੰਡੇ ਹੁੰਦੇ ਹਨ।

ਜਣਨ ਅੰਗਾਂ ਵਿਚ ਗੋਨੈਡ ਦੁਗਣੇ ਹੁੰਦੇ ਹਨ। ਦੋ-ਲਿੰਗਤਾ, ਨਰ ਪੂਰਵੀ ਲਿੰਗਤਾ ਜਿਸ ਵਿਚ ਨਰ ਜਣਨ ਅੰਗਾਂ ਜਾਂ ਜਣਨ ਮਾਦੇ ਦਾ ਵਿਕਾਸ ਮਾਦਾ ਅੰਗਾਂ ਜਾਂ ਜਣਨ ਮਾਦੇ ਤੋਂ ਪਹਿਲਾਂ ਹੋ ਜਾਂਦਾ ਹੈ ਅਤੇ ਸਵੈ-ਨਿਸ਼ੇਚਨ ਨਹੀਂ ਹੋ ਸਕਦਾ ਅਤੇ ਮਾਦਾ ਪੂਰਵੀ ਲਿੰਗਤਾ ਦੀਆਂ ਹਾਲਤਾਂ ਵੀ ਮਿਲਦੀਆਂ ਹਨ, ਲਿੰਗੀ ਦੋ-ਰੂਪਤਾ ਵੀ ਆਮ ਮਿਲਦੀ ਹੈ। ਦੋਨਾਂ ਲਿੰਗਾਂ ਵਿਚ ਲਘੂ-ਟੋਹਣੀਆਂ, ਸਿਰ ਦੀ ਸ਼ਕਲ, ਮੂੰਹ-ਅੰਗ, ਕੈਲੀਪੀਡ, ਪਰਾਈਆਪੋਡਾਂ ਦਾ ਪਹਿਲਾ ਜੋੜਾ ਆਦਿ ਫ਼ਰਕ ਹੁੰਦੇ ਹਨ। ਅੰਡੇ ਇਨਕਉਬੇਟਰੀ ਥੈਲੀਆਂ ਵਿਚ ਵਿਕਸਤ ਹੁੰਦੇ ਹਨ। ਬੱਚੇ ਚਾਰ ਲਾਰਵਾ ਅਵਸਥਾਵਾਂ ਵਿਚੋਂ ਲੰਘਦੇ ਹਨ ਅਤੇ ਹਰ ਵਾਰ ਕੁੰਜ ਲਾਹੁਣ ਤੋਂ ਬਾਅਦ ਬਾਹਰਲੇ ਆਕਾਰ ਵਿਚ ਵੀ ਕਈ ਤਬਦੀਲੀਆਂ ਆ ਜਾਂਦੀਆਂ ਹਨ।

ਹ. ਪੁ.- ਮੈਕ. ਐਨ. ਸ. ਟ. 13: 388

**ਟੈਨਿਸ (ਲਾਅਨ)** : ਟੈਨਿਸ ਵਰਗ ਦੀਆਂ ਖੇਡਾਂ ਰੈਕੱਟ ਅਤੇ ਗੇਂਦ ਨਾਲ ਵੱਖ-ਵੱਖ ਗਰਾਊਂਡਾਂ ਅਤੇ ਮੈਦਾਨਾਂ ਵਿਚ ਖੇਡੀਆਂ ਜਾਣ ਵਾਲੀਆਂ ਖੇਡਾਂ ਹਨ। ਇਹ ਖੇਡ ਬਾਰ੍ਹਵੀਂ-ਤੇਰ੍ਹਵੀਂ ਸਦੀ ਅੰਦਰ ਹੋਂਦ ਵਿਚ ਆਈ ਦੱਸੀ ਜਾਂਦੀ ਹੈ। ਟੈਨਿਸ ਦੀ ਪੁਰਾਣੀ ਖੇਡ ਸਾਲਾਂ ਤੱਕ ਬੰਦ ਕੋਰਟਾਂ ਵਿਚ ਖੇਡੀ ਜਾਂਦੀ ਰਹੀ ਭਾਵੇਂ ਇਸ ਸਬੰਧੀ ਇਸਨੂੰ ਖੁੱਲ੍ਹੇ ਮੈਦਾਨਾਂ ਵਿਚ ਖੇਡੇ ਜਾਣ ਲਈ ਸਮੇਂ ਸਮੇਂ ਕਾਫ਼ੀ ਯਤਨ ਹੁੰਦੇ ਰਹੇ। ਉਸ ਸਮੇਂ ਬੰਦ ਕਮਰੇ ਵਿਚ ਦੀਵਾਰਾਂ ਤੇ ਗੇਂਦ ਮਾਰਕੇ ਖੇਡੀ ਜਾਣ ਵਾਲੀ ਖੇਡ ਟੈਨਿਸ ਕਹੀ ਜਾਂਦੀ ਸੀ। ਸੰਨ 1873 ਵਿਚ ਮੇਜਰ ਵਿੰਗਫ਼ੀਲਡ ਨੇ ਕਮਰੇ ਦੇ ਬਾਹਰ ਦੀ ਟੈਨਿਸ ਖੇਡ ਚਲਾਈ। ਉਸੇ ਦਾ ਨਾਂ ਲਾਅਨ ਟੈਨਿਸ ਹੈ ਅਤੇ ਆਮ ਬੋਲਚਾਲ ਦੀ ਭਾਸ਼ਾ ਵਿਚ ਇਸੇ ਨੂੰ ਹੁਣ ਟੈਨਿਸ ਕਹਿੰਦੇ ਹਨ। ਲਾਅਨ ਟੈਨਿਸ ਦੀ ਖੇਡ ਲਾਅਨ ਅਰਥਾਤ ਘਾਹ ਤੇ ਖੇਡੀ ਜਾਂਦੀ ਸੀ ਪਰੰਤੂ ਇਸ ਉੱਤੇ ਖ਼ਰਚਾ ਵਧੇਰੇ ਹੁੰਦਾ ਸੀ। ਗਰਮ ਦੇਸ਼ਾਂ ਵਿਚ ਜਾਂ ਬਰਸਾਤ ਦੇ ਦਿਨਾਂ ਵਿਚ ਘਾਹ ਉੱਤੇ ਖੇਡਣਾ ਕੁਝ ਮੁਸ਼ਕਿਲ ਹੋਣ ਕਰਕੇ ਬੱਜਰੀ ਜਾਂ ਪੱਕੇ ਸੀਮਿੰਟ ਦੇ ਫ਼ਰਸ਼ ਜਾਂ

ਕਮਰੇ ਦੇ ਅੰਦਰ ਲੱਕੜੀ ਦੇ ਫ਼ਰਸ਼ ਉੱਤੇ ਵੀ ਲਾਅਨ ਟੈਨਿਸ ਖੇਡੀ ਜਾਣ ਲੱਗੀ। ਯੂਰਪ ਅਤੇ ਏਸ਼ੀਆ ਵਿਚ ਚੀਕਨੀ ਮਿੱਟੀ ਦੇ ਲਿੱਪੇ-ਪੋਚੇ ਫ਼ਰਸ਼ ਤੇ ਵੀ ਲਾਅਨ ਟੈਨਿਸ ਖੇਡੀ ਜਾਂਦੀ ਹੈ।

ਲਾਅਨ ਟੈਨਿਸ ਦੀ ਖੇਡ ਸੰਸਾਰ ਦੇ ਸਾਰੇ ਦੇਸ਼ਾਂ ਵਿਚ ਪ੍ਰਚੱਲਤ ਹੈ ਪਰੰਤੂ ਅੱਜ ਵੀ ਇਸ ਦੇ ਨਿਯਮ ਅਤੇ ਨਿਰਦੇਸ਼ ਇੰਗਲੈਂਡ ਦੀ ਲਾਅਨ ਟੈਨਿਸ ਐਸੋਸੀਏਸ਼ਨ ਦੁਆਰਾ ਬਣਾਏ ਜਾਂਦੇ ਹਨ। ਹਰੇਕ ਦੇਸ਼ ਵਿਚ ਉਸਦੀ ਆਪਣੀ ਸੰਸਥਾ ਖੇਡ ਦੀ ਚੰਗੀ ਤਰ੍ਹਾਂ ਸਿਖਲਾਈ ਦੇਣ, ਮਕਬੂਲ ਬਣਾਉਣ, ਮੈਚ ਅਤੇ ਮੁਕਾਬਲੇ ਆਯੋਜਿਤ ਕਰਨ ਵਿਚ ਲੱਗੀ ਰਹਿੰਦੀ ਹੈ ਪਰੰਤੂ ਸਾਰੇ ਦੇਸ਼ ਇੰਗਲੈਂਡ ਦੀ ਐਸੋਸੀਏਸ਼ਨ ਦੁਆਰਾ ਬਣਾਏ ਗਏ ਨਿਯਮਾਂ ਨੂੰ ਹੀ ਮਾਨਤਾ ਦਿੰਦੇ ਹਨ। ਲਾਅਨ ਟੈਨਿਸ ਦੀ ਖੇਡ ਦੋ ਜਾਂ ਚਾਰ ਖਿਡਾਰੀ ਮਿਲ ਕੇ ਖੇਡ ਸਕਦੇ ਹਨ। ਖੇਡਣ ਦੇ ਲਈ ਦੋ ਰੈਕਟ ਅਤੇ ਇਕ ਗੇਂਦ ਲੋੜੀਂਦੇ ਹੁੰਦੇ ਹਨ। ਪੈਰਾਂ ਵਿਚ ਰਬੜ ਦੇ ਬੂਟ ਅਤੇ ਜੁਰਾਬਾਂ ਅਤੇ ਬਾਕੀ ਦੇ ਕੱਪੜੇ ਵੀ ਸਫ਼ੈਦ ਪਹਿਨਣ ਦਾ ਰਿਵਾਜ ਹੈ । ਰੰਗੀਨ ਕੱਪੜੇ ਪਹਿਨਣਾ ਠੀਕ ਨਹੀਂ ਸਮਝਿਆ ਜਾਂਦਾ ਅਤੇ ਮਰਿਆਦਾ ਦੇ ਵਿਰੁੱਧ ਮੰਨਿਆ ਜਾਂਦਾ ਹੈ।

ਖੇਡ ਦੇ ਮੈਦਾਨ ਦੀ ਲੰਬਾਈ 24 ਮੀ. ਅਤੇ ਚੌੜਾਈ 11 ਮੀ. ਹੀ ਰੱਖੀ ਜਾਂਦੀ ਹੈ। ਖੇਡ ਦਾ ਖੇਤਰ ਇਕ ਜਾਲ ਦੁਆਰਾ ਦੋ ਬਰਾਬਰ ਭਾਗਾਂ ਵਿਚ ਵੰਡਿਆ ਜਾਂਦਾ ਹੈ ਤਾਂ ਕਿ ਜਾਲ ਦੇ ਦੋਵੇਂ ਪਾਸੇ 12 ਮੀ. ਲੰਬੀ ਜਗ੍ਹਾ ਰਹੇ। ਜਾਲ ਦੀ ਉਚਾਈ ਖੰਭਿਆਂ ਉੱਤੇ 1 ਮੀ. ਅਤੇ ਮੱਧ ਵਿਚ 0.91 ਮੀ. ਰੱਖੀ ਜਾਂਦੀ ਹੈ। ਜਾਲ ਨੂੰ ਕੱਸ ਕੇ ਬੰਨਿਆ ਜਾਂਦਾ ਤਾਂ ਕਿ ਉਸ ਉੱਤੇ 9.0 ਪੌਂਡ ਦਾ ਤਨਾਅ ਰਹੇ।

ਖੇਡ ਦੇ ਖੇਤਰ ਵਿਚ ਖਿਚੀਆਂ ਵਿਭਿੰਨ ਰੇਖਾਵਾਂ ਦਾ ਉਪਯੋਗ ਪੁਆਇੰਟ ਜਿੱਤਣ ਜਾਂ ਹਾਰਨ ਵਿਚ ਫ਼ੈਸਲਾਕੁਨ ਹੁੰਦਾ ਹੈ। ਲੰਮੀਆਂ ਬਾਹਰੀ ਰੇਖਾਵਾਂ ਨੂੰ ਯੁਗਲ ਦੀ ਸਾਈਡ ਲਾਈਨ, ਚੌੜੀਆਂ ਬਾਹਰੀ ਰੇਖਾਵਾਂ ਨੂੰ ਬੇਸ ਲਾਈਨ ਅਤੇ ਯੁਗਲ ਦੀ ਸਾਈਡ ਲਾਈਨ ਦੇ ਸਮਾਂਤਰ (ਪਰੰਤੂ ਸਾਢੇ ਚਾਰ ਫੁੱਟ ਅੰਦਰ) ਰੇਖਾ ਨੂੰ ਇਕਹਿਰੇ ਦੀ ਸਾਈਡ ਰੇਖਾ ਕਹਿੰਦੇ ਹਨ। ਜਾਲ ਦੇ ਸਮਾਂਤਰ ਦੋਨੋਂ ਪਾਸੇ, 6.40 ਮੀ. ਦੀ ਦੂਰੀ ਤੇ ਸਰਵਿਸ ਰੇਖਾਵਾਂ ਹਨ। ਦੋਵੇਂ ਸਰਵਿਸ ਰੇਖਾਵਾਂ ਦੇ ਮੱਧ ਬਿੰਦੂਆਂ ਨੂੰ ਮਿਲਾਉਣ ਵਾਲੀ ਰੇਖਾ ਜਾਲ ਦੇ ਦੋਵੇਂ ਪਾਸੇ ਸੱਜਾ ਅਤੇ ਖੱਬਾ ਕੋਰਟ ਬਣਾਉਂਦੀ ਹੈ। ਬੇਸ ਲਾਈਨਾਂ ਦਾ ਮੱਧਬਿੰਦੂ ਇਕ ਛੋਟੀ ਚਾਰ ਇੰਚ ਲੰਬੀ ਰੇਖਾ ਦੁਆਰਾ ਅੰਕਿਤ ਕੀਤਾ ਜਾਂਦਾ ਹੈ। ਹਰੇਕ ਲਾਈਨ ਦੀ ਮੋਟਾਈ ਦੋ ਇੰਚ ਦੇ ਅੰਦਰ ਅਤੇ ਬੇਸ ਲਾਈਨ ਦੀ ਚਾਰ ਇੰਚ ਤਕ ਰਹਿਣੀ ਚਾਹੀਦੀ ਹੈ।

ਖੇਡਣ ਵਾਲਾ ਰੈਕਟ 0.68 ਸੈਂ. ਮੀ. ਲੰਬਾ, 0.22 ਸੈਂ. ਮੀ. ਚੌੜਾ ਅਤੇ ਆਪਣੀ ਪਸੰਦ ਅਨੁਸਾਰ 12.5 ,13.5 ਜਾਂ 14 ਔਂਸ ਭਾਰਾ ਲਿਆ ਜਾਂਦਾ ਹੈ। ਗੇਂਦ ਦਾ ਆਕਾਰ 6.2 ਸੈਂ.ਮੀ. ਤੋਂ 6.5 ਸੈਂ. ਮੀ. ਦੇ ਵਿਚ ਹੁੰਦਾ ਹੈ ਅਤੇ ਭਾਰ ਦੋ ਔਂਸ ਅਤੇ 2-1/16 ਔਂਸ ਦੇ ਵਿਚ ਵਿਚ ਹੁੰਦਾ ਹੈ। ਗੇਂਦ ਵਿਚ 2.54 ਮੀ. ਉਪਰ ਦੇ ਕੰਕਰੀਟ ਦੀ ਸਤ੍ਹਾ ਉਤੇ ਗਿਰਣ ਨਾਲ ਟੱਪਾ ਲੈ ਕੇ 1.36 ਮੀ. ਅਤੇ 1.34 ਮੀ. ਦੇ ਵਿਚ ਵਾਪਸ ਉਛਲਣ ਦੀ ਸਮੱਰਥਾ ਹੋਣੀ ਚਾਹੀਦੀ ਹੈ। ਆਮ ਤੌਰ ਤੇ ਰੈਕਟ ਅਤੇ ਗੇਂਦ ਗਲੈਜੇਂਜਰ ਜਾਂ ਡਨਲੱਪ ਦੁਆਰਾ ਬਣਾਏ ਜਾਂਦੇ ਹਨ। ਹੁਣ ਭਾਰਤ ਵਿਚ ਵੀ ਕਈ ਚੰਗੀ ਸਮੱਗਰੀ ਬਣਾਉਣ ਲਗ ਪਏ ਹਨ।

**ਇਕਹਿਰੀ ਖੇਡ ਅਤੇ ਪੁਆਇੰਟ**—ਦੋਵੇਂ ਖਿਡਾਰੀ ਜਾਲ ਵਿਚ ਇਕ ਇਕ ਪਾਸੇ ਅਤੇ ਆਹਮਣੇ ਸਾਹਮਣੇ ਖੜੇ ਹੋ ਜਾਂਦੇ ਹਨ। ਜਿਹੜਾ ਖਿਡਾਰੀ ਪਹਿਲਾਂ ਗੇਂਦ ਉਛਾਲਦਾ ਹੈ, 'ਸਰਵਰ' ਕਿਹਾ ਜਾਂਦਾ ਹੈ ਅਤੇ ਦੂਜੇ ਨੂੰ ਰਿਸੀਵਰ ਕਿਹਾ ਜਾਂਦਾ ਹੈ। ਕਿਹੜਾ ਖਿਡਾਰੀ ਸਰਵਰ ਬਣੇ, ਇਸ ਲਈ ਹਮੇਸ਼ਾ ਹੋੜ ਰਹਿੰਦੀ ਹੈ ਅਤੇ ਇਸ ਦਾ ਟੱਸ ਕਰਕੇ ਨਿਰਣਾ ਕੀਤਾ ਜਾਂਦਾ ਹੈ। ਸਰਵਰ ਬੇਸ ਲਾਈਨ ਦੇ ਮੱਧ ਚਿੰਨ੍ਹ ਦੇ ਸੱਜੇ ਪਾਸੇ ਖਲੋ ਕੇ, ਖੱਬੇ ਹੱਥ ਨਾਲ ਇਕ ਗੇਂਦ ਉਛਾਲ ਕੇ, ਸੱਜੇ ਹੱਥ ਵਿਚ ਫੜੇ ਰੈਕਟ ਨਾਲ ਉਸਨੂੰ ਮਾਰ ਕੇ ਜਾਲ ਦੇ ਪਾਰ ਰਿਸੀਵਰ ਦੇ ਸੱਜੇ ਕੋਰਟ ਵਿਚ ਸੁੱਟਣ ਦੀ ਕੋਸ਼ਿਸ਼ ਕਰਦਾ ਹੈ। ਜੇਕਰ ਇਕ ਵਾਰ ਵਿਚ ਸਰਵਰ ਦੀ ਗੇਂਦ ਠੀਕ ਕੋਰਟ ਤੱਕ ਨਾ ਪਹੁੰਚੇ ਤਾਂ ਉਸਨੂੰ ਦੂਸਰੀ ਗੇਂਦ ਨਾਲ ਦੁਬਾਰਾ ਕੋਸ਼ਿਸ਼ ਕਰਨ ਦੀ ਛੋਟ ਹੈ। ਜੇਕਰ ਦੋ ਵਾਰ ਕੋਸ਼ਿਸ਼ ਕਰਨ ਤੇ ਵੀ ਸਰਵਰ ਗੇਂਦ ਨੂੰ ਠੀਕ ਕੋਰਟ ਵਿਚ ਨਾ ਭੇਜ ਸਕਿਆ ਤਾਂ ਉਹ ਇਕ ਪੁਆਇੰਟ ਹਾਰ ਜਾਏਗਾ ਅਤੇ ਰਿਸੀਵਰ ਇਕ ਪੁਆਇੰਟ ਜਿੱਤ ਜਾਏਗਾ। ਜੇਕਰ ਸਰਵਰ ਦੀ ਗੇਂਦ ਠੀਕ ਪਹੁੰਚ ਗਈ ਤਾਂ ਰਿਸੀਵਰ ਉਸਨੂੰ ਰੈਕਟ ਨਾਲ ਮਾਰ ਕੇ ਦੁਬਾਰਾ ਸਰਵਰ ਵੱਲ ਭੇਜੇਗਾ। ਦੋਨੋਂ ਤਰਫੋਂ ਗੇਂਦ ਨੂੰ ਮਾਰ ਕੇ ਇਹ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਦੂਸਰਾ ਉਸਨੂੰ ਵਾਪਸ ਨਾ ਮੋੜ ਸਕੇ। ਜੇਕਰ ਗੇਂਦ ਦੋ ਟੱਪੇ ਖਾ ਲੈਂਦੀ ਹੈ ਤਾਂ ਵੀ ਜਾਲ ਦੇ ਜਿਸ ਪਾਸੇ ਅਜਿਹਾ ਹੋਏਗਾ, ਉਸ ਪਾਸੇ ਦਾ ਖਿਡਾਰੀ ਹਾਰ ਜਾਏਗਾ।

ਦੂਜੇ ਪੁਆਇੰਟ ਦੇ ਲਈ ਸਰਵਰ ਬੇਸ ਲਾਈਨ ਦੇ ਮੱਧ ਬਿੰਦੂ ਦੇ ਖੱਬੇ ਪਾਸੇ ਖੜੇ ਹੋ ਕੇ ਰਿਸੀਵਰ ਦੇ ਖੱਬੇ ਕੋਰਟ ਵਿਚ ਗੇਂਦ ਸੁੱਟੇਗਾ। ਖੱਬੇ ਸੱਜੇ ਪਾਸਿਆਂ ਤੋਂ ਸਰਵਰ ਵਾਰ ਵਾਰ ਗੇਂਦ ਸੁੱਟ ਕੇ ਪੁਆਇੰਟ ਜਿੱਤਦਾ ਜਾਂ ਹਾਰਦਾ ਰਹੇਗਾ, ਜਦੋਂ ਤੱਕ ਕਿ 'ਗੇਮ' ਨਾ ਹੋ ਜਾਵੇ।

ਪਹਿਲਾ ਪੁਆਇੰਟ ਹਾਰਨ ਉਤੇ ਲਾਅਨ ਟੈਨਿਸ ਦੇ ਅਜੀਬ ਨਿਯਮ ਅਨੁਸਾਰ ਗਿਣਤੀ ਦੇ ਲਈ 15 ਮੰਨਿਆ ਜਾਂਦਾ ਹੈ। ਦੋ ਪੁਆਇੰਟ ਹਾਰਨ ਤੇ 30, ਤਿੰਨ ਪੁਆਇੰਟ ਹਾਰਣ ਤੇ 40 ਅਤੇ ਚੌਥਾ ਹਾਰਣ ਤੇ 'ਗੇਮ' ਹੁੰਦੀ ਹੈ। ਜੇਕਰ ਦੋਵੇਂ ਖਿਡਾਰੀ ਇਕ ਇਕ ਪੁਆਇੰਟ ਜਿੱਤੇ, ਤਾਂ ਫਿਫਟੀਨ ਆਲ ਕਿਹਾ ਜਾਵੇਗਾ ਆਦਿ। ਸਰਵਰ ਦਾ ਪੁਆਇੰਟ ਪਹਿਲਾਂ ਅਤੇ ਰਿਸੀਵਰ ਦਾ ਪੁਆਇੰਟ ਬਾਅਦ ਵਿਚ ਕਿਹਾ ਜਾਂਦਾ ਹੈ ਜਿਸ ਪ੍ਰਕਾਰ ਥਰਟੀ-ਫ਼ਾਰਟੀ ਆਦਿ। ਜਦੋਂ ਦੋਵੇਂ ਖਿਡਾਰੀ 3 - 3 ਪੁਆਇੰਟ ਜਿੱਤਣ ਤਾਂ ਫ਼ਾਰਟੀ ਆਲ ਨਾ ਕਹਿ ਕੇ ਡਿਊਸ ਕਿਹਾ ਜਾਂਦਾ ਹੈ। ਡਿਊਸ ਤੱਕ ਪੁਆਇੰਟ ਪਹੁੰਚਣ ਦੇ ਬਾਅਦ 'ਗੇਮ' ਜਿੱਤਣ ਦੇ ਲਈ ਕਿਸੇ ਵੀ ਖਿਡਾਰੀ ਨੂੰ ਲਗਾਤਾਰ ਦੋ ਪੁਆਇੰਟ ਜਿੱਤਣੇ ਪੈਂਦੇ ਹਨ। ਪਹਿਲੀ ਗੇਮ ਦੇ ਬਾਅਦ ਰਿਸੀਵਰ ਸਰਵਰ ਬਣਦਾ ਹੈ ਅਤੇ ਸਰਵਰ ਰਿਸੀਵਰ ਬਣਦਾ ਹੈ। ਜਿਹੜਾ ਖਿਡਾਰੀ ਛੇ ਗੇਮ ਪਹਿਲਾਂ ਜਿੱਤ ਲਵੇ ਉਸਨੂੰ ਇਕ-ਸੈੱਟ ਜਿੱਤਿਆ ਕਹਿੰਦੇ ਹਨ ਪਰੰਤੂ ਸੈੱਟ ਤਾਂ ਹੀ ਹੁੰਦਾ ਹੈ ਜਦੋਂ ਦੋਵੇਂ ਖਿਡਾਰੀਆਂ ਦੀਆਂ ਜਿੱਤੀਆਂ ਗੇਮਾਂ ਦਾ ਅੰਤਰ ਦੋ ਜਾਂ ਵਧੇਰੇ ਰਹੇ। ਜੇਕਰ ਦੋਨਾਂ ਨੇ 5-5 ਗੇਮ ਜਿੱਤੇ ਹਨ ਤਾਂ 11 ਵਾਂ ਗੇਮ ਜਿੱਤਣਵਾਲਾ ਸੈੱਟ ਨਹੀਂ ਜਿੱਤੇਗਾ ਕਿਉਂਕਿ ਦੋਨਾਂ ਦੇ ਗੇਮਾਂ ਦਾ ਅੰਤਰ 6-5 = 1 ਹੀ ਹੋਵੇਗਾ। ਅਜਿਹਾ ਸੈੱਟ ਉਦੋਂ ਤੱਕ ਖੇਡਿਆ ਜਾਵੇਗਾ ਜਕ ਤੱਕ ਇਕ ਖਿਡਾਰੀ ਦੂਸਰੇ ਤੋਂ ਦੋ ਗੇਮ ਵਧੇਰੇ ਨਾ ਜਿੱਤ ਜਾਵੇ। ਕਦੇ ਕਦੇ ਤਾਂ ਪੰਝੀ ਤੀਹ ਗੇਮ ਤੱਕ ਦਾ ਵੀ ਸੈੱਟ ਹੋ ਜਾਂਦਾ ਹੈ।

ਮੈਚਾਂ ਵਿਚ ਤਿੰਨ ਸੈੱਟਾਂ ਵਿਚੋਂ ਦੋ ਜਾਂ ਪੰਜ ਸੈੱਟਾਂ ਵਿਚੋਂ ਤਿੰਨ ਜਿੱਤਣਵਾਲਾ ਖਿਡਾਰੀ ਜੇਤੂ ਕਰਾਰ ਦਿਤਾ ਜਾਂਦਾ ਹੈ।

**ਦੂਹਰੀ ਖੇਡ** - ਜਾਲ ਦੇ ਦੋਵੇਂ ਪਾਸੇ ਦੋ ਦੋ ਖਿਡਾਰੀ ਖੜੇ ਹੁੰਦੇ ਹਨ। ਇਕ ਪਾਸੇ ਖਿਡਾਰੀ, ਫੇਰ ਦੂਜੇ ਪਾਸੇ ਦਾ ਖਿਡਾਰੀ ਵਾਰੀ ਵਾਰੀ ਸਰਵਰ ਹੁੰਦੇ ਹਨ। ਜੇਕਰ ਇਕ ਪਾਸੇ ਓ ਅ ਅਤੇ ਦੂਜੇ ਪਾਸੇ ੲ ਸ ਹਨ ਤਾਂ ਸਰਵਰ ਬਣਨ ਦਾ ਕ੍ਰਮ ਓ ੲ ਅ ਸ ਹੁੰਦਾ ਹੈ। ਪੁਆਇੰਟ ਗਿਣਨ ਦੇ ਨਿਯਮ ਇਕਹਿਰੀ ਖੇਡ ਵਾਲੇ ਹੀ ਹਨ।

**ਖੇਡ ਦੀਆਂ ਕੁਝ ਵਿਸ਼ੇਸ਼ਤਾਈਆਂ**—ਸਰਵਰ ਖੇਡ ਸ਼ੁਰੂ ਕਰਨ ਲੱਗਿਆਂ ਗੇਂਦ ਉਪਰ ਨੂੰ ਉਛਾਲਕੇ ਮਾਰਦਾ ਹੈ। ਇਸਨੂੰ ਸਰਵਿਸ ਕਹਿੰਦੇ ਹਨ। ਖੇਡ ਵਿਚ ਗੇਂਦ ਬਿਨਾਂ ਭੂਮੀ ਤੇ ਟੱਪਾ ਖਾਣ ਤੇ ਮਾਰਨ ਨੂੰ 'ਵਾਲੀ' ਸਿਰ ਤੇ ਉੱਪਰ ਜ਼ੋਰ ਨਾਲ ਮਾਰਣ ਨੂੰ 'ਸਮੈਸ਼' ਅਤੇ ਖੱਬੇ

ਪਾਸੇ ਮਾਰਨ ਨੂੰ 'ਬੈਕ ਹੈਂਡ' ਆਦਿ ਨਾਂ ਦਿਤੇ ਗਏ ਹਨ। ਡਰਾਪ ਸ਼ਾੱਟ ਅਤੇ ਲਾੱਬ ਵੀ ਵਿਸ਼ੇਸ਼ ਪ੍ਰਕਾਰ ਦੇ ਸਟਰੋਕ (ਗੇਂਦ ਸੁੱਟਣ ਦੇ ਢੰਗ) ਹਨ। ਚੰਗੇ ਖਿਡਾਰੀ ਇਨ੍ਹਾਂ ਸਾਰਿਆਂ ਦਾ ਯਥਾਯੋਗ ਉਪਯੋਗ ਕਰਦੇ ਹਨ।

**ਪ੍ਰਸਿੱਧ ਖਿਡਾਰੀ**—ਇਸ ਖੇਡ ਦਾ ਪ੍ਰਸਿੱਧ ਖਿਡਾਰੀ ਅਮਰੀਕਾ ਦਾ ਵਿਲਿਅਮ ਟਿਲਡਨ ਸੀ ਜਿਹੜਾ ਲਗਾਤਾਰ ਕਈ ਸਾਲਾਂ ਤੱਕ, ਵਿਸ਼ਵ ਦੇ ਪ੍ਰਮੁੱਖ ਮੈਚਾਂ ਦਾ ਚੈਂਪੀਅਨ ਰਿਹਾ। ਟੈਨਿਸ ਦੀ ਖੇਡ ਵਿਚ ਇਸ ਜਿੰਨੀ ਪ੍ਰਸਿੱਧੀ ਸ਼ਾਇਦ ਹੀ ਕਿਸੇ ਹੋਰ ਦੀ ਰਹੀ ਹੋਵੇ। ਟਿਲਡਨ ਦਾ ਨਾਂ ਉਸਦੀ ਵਿਸ਼ੇਸ਼ ਚੁਸਤੀ-ਫੁਰਤੀ, ਤੇਜ਼ੀ ਅਤੇ ਸੂਝਬੂਝ ਕਾਰਨ ਸੀ। ਉਸਦੇ ਹਰੇਕ ਸ਼ਾਟ ਵਿਚ ਇਕ ਪਹੇਲੀ ਹੁੰਦੀ ਸੀ। ਉਹ ਸੰਨ 1920 ਤੋਂ 1931 ਤੱਕ ਟੈਨਿਸ ਦੀ ਦੁਨੀਆ ਤੇ ਛਾਇਆ ਰਿਹਾ।

ਫ਼ਰਾਂਸ ਦੇ ਲੇਕੋਸਟ. ਬਰੋਟਰਾ ਅਤੇ ਕੋਸ਼ੇ ਵੀ ਆਪਣੇ ਸਮੇਂ (1925-33) ਦੇ ਮੰਨੇ-ਪ੍ਰੰਮਨੇ ਖਿਡਾਰੀ ਸਨ। ਬਰੋਟਰਾ 'ਵਾਲੀ' ਦਾ ਮਾਹਿਰ ਸੀ, ਲੇਕਾਸਟ ਦੀ ਖੇਡ ਬੜੀ ਮਾਂਜੀ-ਸਵਾਰੀ ਹੁੰਦੀ ਸੀ ਅਤੇ ਕੋਸ਼ੇ ਨੂੰ ਟਿਲਡਨ ਦੇ ਬਾਅਦ ਸਭ ਤੋਂ ਜ਼ਿਆਦਾ ਪ੍ਰਤਿਭਾਸ਼ਾਲੀ ਖਿਡਾਰੀ ਮੰਨਿਆ ਗਿਆ ਹੈ।

ਭਾਰਤੀ ਟੈਨਿਸ ਵਿਚ ਗੌਸ ਮੁਹੰਮਦ ਦਾ ਨਾਂ ਪ੍ਰਸਿੱਧ ਹੈ। ਇਸ ਤੋਂ ਪਹਿਲਾਂ ਦੀਵਾਨ ਜਗਤ ਮੋਹਨ ਦੀ ਦੂਹਰੀ ਗੇਮ ਸੰਸਾਰ ਵਿਚ ਪ੍ਰਸਿੱਧ ਰਹੀ ਹੈ ਪਰੰਤੂ ਵਿਸ਼ਵ ਟੈਨਿਸ ਵਿਚ ਭਾਰਤੀ ਰਾਮਨਾਥਨ ਕ੍ਰਿਸ਼ਨਨ ਦਾ ਸਥਾਨ ਸਭ ਤੋਂ ਉੱਚਾ ਰਿਹਾ ਹੈ।

**ਮਹਿਲਾ ਟੈਨਿਸ** - ਮਰਦਾਂ ਦੇ ਮੁਕਾਬਲੇ ਟੈਨਿਸ ਵਿਚ ਔਰਤਾਂ ਦਾ ਪੱਧਰ ਨੀਵਾਂ ਹੀ ਰਿਹਾ ਹੈ। ਔਰਤਾਂ ਵਿਚ ਪ੍ਰਸਿੱਧ ਖਿਡਾਰੀ ਫ਼ਰਾਂਸ ਦੀ ਮੈਡਮ ਸਜ਼ੇਨ ਲੈਂਗਲੇਨ ਸੀ ਜਿਸਨੂੰ ਮਹਿਲਾ ਟੈਨਿਸ ਦਾ ਟਿਲਡਨ ਮੰਨਿਆ ਜਾਂਦਾ ਸੀ ਪਰੰਤੂ ਟਿਲਡਨ ਤੋਂ ਉਸਦੀ ਖੇਡ ਕਈ ਪੱਖਾਂ ਤੋਂ ਨੀਵੇਂ ਦਰਜੇ ਦੀ ਸੀ ਕਿਉਂਕਿ ਟਿਲਡਨ ਉਸਨੂੰ 6-0 ਦੇ ਫ਼ਰਕ ਨਾਲ ਹਰਾ ਚੁੱਕਾ ਸੀ। ਭਾਰਤੀ ਔਰਤਾਂ ਵਿਸ਼ਵ ਟੈਨਿਸ ਵਿਚ ਕੋਈ ਬਹੁਤਾ ਨਾਂ ਨਹੀਂ ਕਮਾ ਸਕੀਆਂ।

ਹ. ਪੁ.—ਐਨ. ਬ੍ਰਿ. ਮੈ. 18 : 131; ਹਿੰ. ਵਿ. ਕੋ. 5: 156; ਲਾਅਨ ਟੈਨਿਸ ਫ਼ਾਰ ਬਿਗਨਰ; ਟੈਨਿਸ-ਏ ਟੂ ਜ਼ੈੱਡ

**ਟੈਨਿਸੀ** : ਰਾਜ—ਦੱਖਣ-ਕੇਂਦਰੀ ਸੰਯੁਕਤ ਰਾਜ ਅਮਰੀਕਾ ਵਿਚ ਇਹ ਇਕ ਰਾਜ ਹੈ ਜਿਸ ਦੀ ਹੱਦ ਉੱਤਰ ਵੱਲ ਕੈਂਟਕੀ ਅਤੇ ਵਰਜੀਨੀਆ ਰਾਜਾਂ ਨਾਲ, ਪੂਰਬ ਵੱਲ ਉੱਤਰੀ ਕੈਰੋਲਾਈਨਾ ਅਤੇ ਦੱਖਣ ਵੱਲ ਜਾਰਜੀਆ, ਅਲਬਾਮਾ ਅਤੇ ਮਿਸਿਸਿਪੀ ਰਾਜਾਂ ਨਾਲ ਲਗਦੀ ਹੈ। ਪੱਛਮ ਵੱਲ ਦਰਿਆ ਮਿਸਿਸਿਪੀ ਇਸ ਨੂੰ ਆਰਕੈਨਜ਼ਾਸ ਅਤੇ ਮਿਜ਼ੂਰੀ ਨਾਲੋਂ ਵੱਖ ਕਰਦਾ ਹੈ। ਇਸ ਦੀ ਰਾਜਧਾਨੀ ਨੇਸ਼ਵਿਲ ਹੈ। ਇਸ ਰਾਜ ਦਾ ਖੇਤਰਫਲ 109,411 ਵ. ਕਿ. ਮੀ. ਅਤੇ ਆਬਾਦੀ 50,24,000 (1992) ਹੈ। ਇਸ ਰਾਜ ਦਾ ਮੌਜੂਦਾ ਨਾਂ ਛੋਟੇ ਟੈਨਿਸੀ ਦਰਿਆ ਦੇ ਕੰਢੇ ਵੱਸੇ ਚੈਰੋਕੀ ਇੰਡੀਅਨ ਸ਼ਹਿਰ ਦੇ ਨਾਂ ਤੇ ਪਿਆ ਹੈ। ਪ੍ਰਾਚੀਨ ਕਲਾਵਾਂ ਨੂੰ ਸੁਰਜੀਤ ਕਰਨ ਲਈ ਇਸ ਰਾਜ ਦਾ ਕਾਫ਼ੀ ਯੋਗਦਾਨ ਹੈ ਅਤੇ ਲੋਕ ਗੀਤਾਂ ਵਿਚ ਤਾਂ ਇਸ ਰਾਜ ਦਾ ਖ਼ਾਸ ਥਾਂ ਹੈ।

ਭੂਗੋਲਿਕ ਦ੍ਰਿਸ਼ਟੀਕੋਣ ਤੋਂ ਇਹ ਰਾਜ ਪੂਰਬੀ, ਕੇਂਦਰੀ ਅਤੇ ਪੱਛਮੀ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਸ ਦਾ ਵਿਸਥਾਰ ਚੌੜੇ ਰੁਖ ਪੱਛਮ ਤੋਂ ਪੂਰਬ ਵੱਲ ਹੈ ਜਿਸ ਕਰਕੇ ਕਈ ਕਿਸਮ ਦੀ ਧਰਾਤਲੀ ਨੁਹਾਰ ਇਥੇ ਵੇਖੀ ਜਾ ਸਕਦੀ ਹੈ। ਧਰਾਤਲ ਅਨੁਸਾਰ ਸਮੁੱਚੇ ਰਾਜ ਦੇ ਛੇ ਹਿੱਸੇ ਹਨ—ਯੂਨੇਕਾ ਪਰਬਤ, ਪੂਰਬੀ ਟੈਨਿਸੀ ਦੀ ਦਰਿਆਈ ਵਾਦੀ, ਕੰਬਰਲੈਂਡ ਪਠਾਰ, ਉੱਚੇ ਪਹਾੜ, ਕੇਂਦਰੀ ਬੇਸਿਨ ਅਤੇ ਖਾੜੀ ਨਾਲ ਲਗਵਾਂ ਸਾਹਿਲੀ ਮੈਦਾਨ। ਟੈਨਿਸੀ ਦਰਿਆ ਦੀ ਪੱਛਮੀ ਵਾਦੀ ਅਤੇ ਮਿਸਿਸਿਪੀ ਨਾਲ ਲਗਵਾਂ ਖੇਤਰ ਹਾੜ੍ਹ ਮੈਦਾਨ ਹੈ। ਪੂਰਬੀ ਖੇਤਰ ਵਿਚ ਪਰਬਤ ਹਨ ਅਤੇ ਪੱਛਮ ਵੱਲ ਦਾ ਹਿੱਸਾ ਮਿਸਿਸਪੀ ਡੂੰਘਾਣਾਂ ਨੇ ਮੱਲਿਆ ਹੋਇਆ ਹੈ। ਰਾਜ ਦਾ ਬਹੁਤਾ ਹਿੱਸਾ ਉੱਘੜ - ਦੁਘੱੜ ਭੂਮੀ ਦੇ ਹੇਠਾਂ ਹੈ।

ਟੈਨਿਸੀ ਦੀ ਜਲਵਾਯੂ ਬੜੀ ਸੁਹਾਵਣੀ ਹੈ। ਗਰਮੀਆਂ ਵਿਚ ਇਥੇ ਬਹੁਤ ਗਰਮੀ ਨਹੀਂ ਹੁੰਦੀ ਅਤੇ ਸਰਦੀਆਂ ਵੀ ਸੁਹਾਵਣੀਆਂ ਰਹਿੰਦੀਆਂ ਹਨ। ਸਾਲ ਭਰ ਵਿਚ 1, 270 ਮਿ. ਮੀ. ਵਰਖਾ ਹੁੰਦੀ ਹੈ। ਬਹੁਤੀ ਵਰਖਾ ਸਰਦੀਆਂ ਦੇ ਅਖ਼ੀਰਲੇ ਦਿਨਾਂ ਵਿਚ ਹੁੰਦੀ ਹੈ। ਇਥੇ 22 ਸੈਂ. ਮੀ. ਦੇ ਕਰੀਬ ਬਰਫ਼ ਵੀ ਪੈਂਦੀ ਹੈ। ਇਸ ਦੀਆਂ ਪੱਛਮੀ ਅਤੇ ਕੇਂਦਰੀ ਕਾਊਂਟੀਆਂ ਵਿਚ ਤੂਫ਼ਾਨ ਆਉਂਦੇ ਹਨ।

ਇਸ ਰਾਜ ਦਾ ਜਲ ਨਿਕਾਸ ਮਿਸਿਸਿਪੀ ਅਤੇ ਇਸ ਦੀਆਂ ਸਹਾਇਕ ਨਦੀਆਂ ਨਾਲ ਹੁੰਦਾ ਹੈ। ਜਾਰਜੀਆ ਰਾਜ ਦੀ ਹੱਦ ਨੇੜੇ ਦੇ ਕੁਝ ਹਿੱਸੇ ਦਾ ਜਲ ਨਿਕਾਸ ਅਲਬਾਮਾ ਦਰਿਆਈ ਪ੍ਰਣਾਲੀ ਨਾਲ ਹੁੰਦਾ ਹੈ। ਖਾੜੀ ਨਾਲ ਲਗਵੇਂ ਸਾਹਿਲੀ ਖੇਤਰ ਦਾ ਪਾਣੀ ਵੀ ਮਿਸਿਸਪੀ ਵਿਚ ਜਾਂਦਾ ਹੈ। ਬਾਕੀ ਸਾਰਾ ਖੇਤਰ ਟੈਨਿਸੀ ਅਤੇ ਕੰਬਰਲੈਂਡ ਦਰਿਆਵਾਂ ਦੇ ਹਿੱਸੇ ਆਉਂਦਾ ਹੈ। ਇਸ ਲਈ ਟੈਨਿਸੀ ਇਥੋਂ ਦਾ ਵੱਡਾ ਦਰਿਆ ਹੈ ਜਿਹੜਾ ਓਹਾਈਓ ਦਰਿਆ ਵਿਚ ਜਾ ਡਿਗਦਾ ਹੈ। ਇਸ ਰਾਜ ਵਿਚ ਕੁਦਰਤੀ ਝੀਲਾਂ ਤਾਂ ਘੱਟ ਹੀ ਹਨ ਪਰ ਗ਼ੈਰ-ਕੁਦਰਤੀ ਝੀਲਾਂ ਕਾਫ਼ੀ ਹਨ।

ਟੈਨਿਸੀ ਵਿਚ ਛੋਟੇ ਦਰਖ਼ਤ ਅਤੇ ਝਾੜੀਆਂ ਦੀ ਕਿਸਮ ਦੀ ਬਨਸਪਤੀ ਮਿਲਦੀ ਹੈ ਪਰ ਮੌਸਮਾਂ ਦੇ ਵਖਰੇਵੇਂ ਕਰਕੇ ਬਨਸਪਤੀ ਵੀ ਕਈ ਪ੍ਰਕਾਰ ਦੀ ਪਾਈ ਜਾਂਦੀ ਹੈ। ਉੱਚੇ ਹਿੱਸਿਆਂ ਉੱਤੇ ਕੈਨੇਡੀਅਨ ਸਪਰੂਸ ਅਤੇ ਫ਼ਰ ਦੇ ਦਰਖ਼ਤ ਮਿਲਦੇ ਹਨ। ਪੱਛਮੀ ਟੈਨਿਸੀ ਦੇ ਦਲਦਲੀ ਖੇਤਰ ਵਿਚ ਸ਼ਰੂ ਮਿਲਦਾ ਹੈ। ਟੈਨਿਸੀ ਵਿਚ ਇਮਾਰਤੀ ਲੱਕੜ ਦੇ ਜੰਗਲ ਵੀ ਮਿਲਦੇ ਹਨ। ਰਾਜ ਦੇ ਕੁਝ ਰਕਬੇ ਦੇ ਅੱਧੇ ਹਿੱਸੇ ਦੇ ਬਰਾਬਰ ਖੇਤਰ ਉੱਤੇ ਇਮਾਰਤੀ ਲਕੜੀ ਦੇ ਦਰਖ਼ਤ ਹਨ। ਇਸ ਨਾਲ ਸਬੰਧਤ ਉਦਯੋਗ ਵਿਚ 40,000 ਵਿਅਕਤੀ ਲੱਗੇ ਹੋਏ ਹਨ।

ਇਸ ਖੇਤਰ ਦਾ ਇਤਿਹਾਸ 16 ਵੀਂ ਅਤੇ 17ਵੀਂ ਸਦੀ ਵਿਚ ਸਪੇਨੀਆਂ, ਫ਼ਰਾਂਸੀਸੀਆਂ ਅਤੇ ਅੰਗਰੇਜ਼ ਖੋਜੀਆਂ ਦੇ ਇਧਰ ਆਉਣ ਨਾਲ ਆਰੰਭ ਹੁੰਦਾ ਹੈ। ਸੰਨ 1763 ਵਿਚ ਫ਼ਰਾਂਸੀਸੀਆਂ ਅਤੇ ਇੰਡੀਅਨ ਲੋਕਾਂ ਦੀਆਂ ਲੜਾਈਆਂ ਪਿੱਛੋਂ ਵਰਜੀਨੀਆ ਅਤੇ ਉੱਤਰੀ ਕੈਰੋਲੀਨਾ ਵਲੋਂ ਦੀ ਸ਼ਿਕਾਰੀ ਇਧਰ ਆਏ।

ਸੰਨ 1812 ਦੀ ਜੰਗ ਵਿਚ ਬਹੁਤ ਸਾਰੇ ਟੈਨਿਸੀ ਵਾਸੀ ਫ਼ੌਜ ਵਿਚ ਭਰਤੀ ਹੋਏ। ਫ਼ੌਜੀਆਂ ਨੇ ਲੜਾਈ ਵਿਚ ਨਾਮਣਾ ਖੱਟਿਆ ਜਿਨ੍ਹਾਂ ਵਿਚੋਂ ਐਂਡਰਿਊ ਜੈਕਸਨ, ਡੇਵਿਡ ਕ੍ਰਾੱਕੇਟ ਸੈਮ ਹਾਉਸਟਨ ਮਸ਼ਹੂਰ ਹੋਏ ਹਨ। ਟੈਨਿਸੀ ਵਿਚ ਕਈ ਲੜਾਈਆਂ ਵੀ ਹੋਈਆਂ। ਇਨ੍ਹਾਂ ਖ਼ਾਨਾਜੰਗਾਂ ਪਿੱਛੋਂ 1866 ਈ. ਵਿਚ ਟੈਨਿਸੀ ਰਾਜਾਂ ਦੇ ਸੰਘ ਵਿਚ ਸ਼ਾਮਲ ਹੋਣ ਵਾਲਾ ਪਹਿਲਾ ਰਾਜ ਸੀ।

ਇਥੋਂ ਦੀ 70 ਫ਼ੀਸਦੀ ਭੂਮੀ ਖੇਤੀ ਲਈ ਅਯੋਗ ਹੈ ਜਾਂ ਵਧੀਆ ਨਹੀਂ ਹੈ, ਸਿਰਫ਼ 2 ਫ਼ੀਸਦੀ ਜ਼ਮੀਨ ਹੀ ਖੇਤੀ ਲਈ ਵਧੀਆ ਹੈ। ਪੱਛਮੀ ਟੈਨਿਸੀ ਵਿਚ ਕਪਾਹ ਵਧੇਰੇ ਹੁੰਦੀ ਹੈ। ਮੈਮਫ਼ਿਸ ਕਪਾਹ ਦੀ ਵੱਡੀ ਮੰਡੀ ਹੈ। ਮੱਕੀ ਇਥੋਂ ਦੀ ਹਰੇਕ ਕਾਊਂਟੀ ਵਿਚ ਹੁੰਦੀ ਹੈ। ਤਮਾਕੂ ਕੁਝ ਖ਼ਾਸ ਹਿੱਸਿਆਂ ਵਿਚ ਹੁੰਦਾ ਹੈ। ਹਮਬੋਲਡ ਡਿਸਟ੍ਰਿਕਟ ਵਿਚ ਫ਼ਲਾਂ ਦੀ ਕਾਸ਼ਤ ਹੁੰਦੀ ਹੈ।

ਇਸ ਰਾਜ ਵਿਚ ਕਈ ਤਰ੍ਹਾਂ ਦੀਆਂ ਚਟਾਨਾਂ ਮਿਲਦੀਆਂ ਹਨ ਜਿਹੜੀਆਂ ਖਣਿਜਾਂ ਨਾਲ ਭਰਪੂਰ ਹਨ। ਪੱਥਰ, ਸੀਮਿੰਟ, ਕੋਲਾ,

ਜਿਸਤ, ਫ਼ਾਸਫ਼ੇਟ, ਤਾਂਬਾ, ਚੀਕਣੀ ਮਿੱਟੀ, ਮੈਂਗਨੀਜ਼ ਆਦਿ ਮਿਲਦੇ ਹਨ। ਪਾਈਰਾਈਟ ਅਤੇ ਸੰਗਮਰਮਰ ਇਥੋਂ ਦੇ ਹੋਰ ਖਣਿਜ ਹਨ। ਟੈਨਿਸੀ ਵਿਚ ਉਪਜਾਊ ਭੂਮੀ ਦੀ ਘਾਟ ਹੋਣ ਕਾਰਨ 1940 ਦੇ ਦਹਾਕੇ ਵਿਚ ਸੱਨਅਤ ਉੱਤੇ ਵਧੇਰੇ ਜ਼ੋਰ ਦਿੱਤਾ ਗਿਆ। ਟੈਨਿਸੀ ਵੈਲੀ ਅਥਾਰਿਟੀ ਯੋਜਨਾ ਦੇ ਬਣਨ ਪਿੱਛੋਂ ਇਸ ਖੇਤਰ ਵਿਚ ਕਾਫ਼ੀ ਉੱਨਤੀ ਹੋਈ ਹੈ। ਟੈਨਿਸੀ ਦਰਿਆ ਉਤੇ ਪਣ-ਬਿਜਲੀ ਯੋਜਨਾਵਾਂ ਬਣਨ ਨਾਲ ਕਈ ਸੱਨਅਤਾਂ ਦਾ ਵਿਕਾਸ ਹੋਇਆ ਹੈ। ਇਥੇ ਰਸਾਇਣ, ਮਸ਼ੀਨਰੀ, ਕਪੜੇ, ਭੋਜਨ ਦੀਆਂ ਚੀਜ਼ਾਂ ਦੀ ਪ੍ਰਾਸੈਸਿੰਗ, ਬਿਜਲੀ ਦਾ ਸਾਮਾਨ ਅਤੇ ਕਈ ਹੋਰ ਸੱਨਅਤੀ ਅਦਾਰੇ ਖੋਲ੍ਹੇ ਗਏ ਜਿਸ ਦਾ ਉਤਪਾਦਨ ਵੀ ਇਥੇ ਹੁੰਦਾ ਹੈ।

ਇਸ ਰਾਜ ਵਿਚ ਆਵਾਜਾਈ ਮਾਰਗਾਂ ਦੀ ਵੀ ਸਹੂਲਤ ਹੈ। ਇਥੇ 1,30,000 ਕਿ. ਮੀ. ਲੰਬੀਆਂ ਸੜਕਾਂ ਹਨ।

ਇਸ ਰਾਜ ਵਿਚ ਪਹਿਲਾਂ ਆਬਾਦੀ ਘੱਟ ਸੀ। ਰਾਜ ਵਿਚ ਸਨੱਅਤੀ ਵਿਕਾਸ ਹੋਣ ਕਾਰਨ ਪਿੰਡਾਂ ਦੀ ਥਾਂ ਸ਼ਹਿਰਾਂ ਵਿਚ ਆਬਾਦੀ ਵੱਧਣ ਲਗੀ। ਕਈ ਸ਼ਹਿਰਾਂ ਦਾ ਵਿਕਾਸ ਹੋਇਆ। ਮੈਮਫ਼ਿਸ, ਨੇਸ਼ਵਿਲ, ਨਾਕਸਵਿਲ, ਸੈਟਾਨੂਮਾ, ਕਲਾਰਕਸਵਿਲ, ਚੈਕਸਨ ਵੱਡੇ ਮੈਟਰੋਪਾਲਿਟਨ ਸ਼ਹਿਰ ਬਣੇ।

ਟੈਨਿਸੀ ਵਿਚ ਕਈ ਦਿਲਚਸਪ ਥਾਵਾਂ ਹਨ। ਰਾਜਧਾਨੀ ਨੇਸ਼ਵਿਲ ਸੰਗੀਤ ਦਾ ਵੱਡਾ ਕੇਂਦਰ ਹੈ। ਇਸ ਨੂੰ ਐਥਨਜ਼ ਆਫ਼ ਦੀ ਸਾਊਥ ਆਖਦੇ ਹਨ। ਐਂਡਰਿਓ ਜੈਕਸਨ ਪ੍ਰੈਜ਼ੀਡੈਂਟ ਦਾ ਘਰ ਵੀ ਲੋਕਾਂ ਦੀ ਰੁਚੀ ਦਾ ਅਸਥਾਨ ਹੈ। ਸਮੋਕੀ ਮਾਊਂਟੇਨ ਨੈਸ਼ਨਲ ਪਾਰਕ ਪਹਾੜਾਂ ਉੱਤੇ ਛੁੱਟੀਆਂ ਕੱਟਣ ਵਾਲਿਆਂ ਲਈ ਖਿੱਚ ਦੀ ਥਾਂ ਹੈ। ਰਾਜ ਦੇ 4 ਵੱਡੇ ਸ਼ਹਿਰ ਨੇਸ਼ਵਿਲ, ਸ਼ੈਟਾਨੂਗਾ, ਨਾਕਸਵਿਲ ਅਤੇ ਮੈਮਫਿਸ ਵਿਚ ਸਿੰਫਨੀ ਅਤੇ ਆਰਟ ਗੈਲਰੀਆਂ ਹਨ। ਇਥੋਂ ਅਖ਼ਬਾਰ ਅਤੇ ਮੈਗਜ਼ੀਨ ਵੀ ਨਿਕਲਦੇ ਹਨ। ਦੂਰਦਰਸ਼ਨ ਰਾਹੀਂ ਵਿਦਿਆ ਦਾ ਪ੍ਰਸਾਰ ਲਗਭਗ ਸਾਰੀਆਂ ਕਾਊਂਟੀਆਂ ਵਿਚ ਹੁੰਦਾ ਹੈ।



**ਪੂਰਬੀ ਟੈਨਿਸੀ ਦੇ ਗ੍ਰੇਟ ਸਮੋਕੀ ਨੈਸ਼ਨਲ ਪਾਰਕ ਵਿਚ ਨੀਲੇ ਗੁਬਾਰ ਨਾਲ ਢਕੀਆਂ ਅਤੇ ਦਿਆਰ ਤੇ ਰੁੱਖਾਂ ਨਾਲ ਭਰੀਆਂ ਦੱਖਣੀ ਐਪਾਲੇਚੀਅਨ ਪਹਾੜਾਂ ਦੀਆਂ ਢਲਾਣਾਂ**



**ਟੈਨਿਸੀ ਰਾਜ ਦੇ ਸਦਰਮੁਕਾਮ ਨੈਸ਼ਵਿਲ ਵਿਖੇ ਸੰਸਦ ਭਵਨ ਦੀ ਸ਼ਾਨਦਾਰ ਇਮਾਰਤ**

ਹ. ਪੁ.- ਐਨ. ਬ੍ਰਿ. ਮਾ. 11 : 632; ਐਨ. ਅਮੇ. 26 : 413

**ਟੈਨਿਸੀ** : ਦੱਰਾ—ਉੱਤਰ-ਪੱਛਮੀ ਕਾਲੋਰਾਡੋ (ਸ. ਰ. ਅ.) ਵਿਚ ਲੇਕ ਅਤੇ ਈਗਲ ਕਾਉਂਟੀਆਂ ਵਿਚ ਰਾਕੀ ਪਰਬਤਾਂ ਦੀ ਪਾਰਕ ਪਰਬਤ ਲੜੀ ਦਾ ਦੱਰਾ ਹੈ। ਇਹ ਦੱਰਾ 3,160 ਮੀ. (10,426 ਫੁੱਟ) ਦੀ ਉਚਾਈ ਉੱਤੇ ਵਾਕਿਆ ਹੈ ਅਤੇ 1873 ਈ. ਤੋਂ ਇਸ ਰਾਹੀਂ ਰੇਲ ਮਾਰਗ ਦੁਆਰਾ ਆਵਾਜਾਈ ਹੁੰਦੀ ਹੈ।

ਹ. ਪੁ.- ਵੈ. ਜੰਗ. ਡਿ. : 1192

**ਟੈਨਿਸੀ** : ਦਰਿਆ—ਦੱਖਣ-ਪੂਰਬੀ ਸੰਯੁਕਤ ਰਾਜ ਅਮਰੀਕਾ ਦਾ ਇਹ ਬਹੁਤ ਮਹੱਤਵਪੂਰਨ ਦਰਿਆ ਹੈ। ਇਸ ਦਾ ਨਾਂ ਇਥੋਂ ਦੇ ਟੈਨਿਸੀ ਰਾਜ ਜਿਸ ਵਿਚੋਂ ਇਹ ਲੰਘਦਾ ਹੈ, ਦੇ ਨਾਂ ਤੇ ਪਿਆ ਹੈ। ਅਸਲ ਵਿਚ ਤਾਂ ਇਹ ਨਾਂ ਛੋਟੇ ਟੈਨਿਸੀ ਦਰਿਆ ਦੇ ਕੰਢੇ ਵੱਸੇ ਚੈਰੋਕੀ ਇੰਡੀਅਨ ਕਸਬੇ ਦੇ ਨਾਂ ਤੇ ਪਿਆ ਹੈ। ਇਹ ਓਹਾਈਓ ਦਰਿਆ ਦਾ ਸਭ ਤੋਂ ਵੱਡਾ ਸਹਾਇਕ ਦਰਿਆ ਹੈ।

ਇਹ ਦਰਿਆ ਟੈਨਿਸੀ ਰਾਜ ਦੇ ਨਾੱਕਸਵਿੱਲ ਸ਼ਹਿਰ ਤੋਂ ਉੱਤਰ ਵਲ ਹੋਲਸਟਨ ਅਤੇ ਫ੍ਰੈਂਚ ਬ੍ਰਾਡ ਦਰਿਆਵਾਂ ਦੇ ਮੇਲ ਤੋਂ ਹੋਂਦ ਵਿਚ ਆਉਂਦਾ ਹੈ। ਇਹ ਦੱਖਣ-ਪੱਛਮ ਵੱਲ ਟੈਨਿਸੀ ਰਾਜ ਵਿਚ ਚੈਟਾਨੂਗਾ ਸ਼ਹਿਰ ਨੂੰ ਪਾਰ ਕਰਦਾ ਹੋਇਆ ਪੱਛਮ ਵੱਲ ਕੰਬਰਲੈਂਡ ਪਠਾਰ ਤੋਂ ਉੱਤਰ-ਪੂਰਬੀ ਅਲਬਾਮਾ ਵਿਚ ਦਾਖ਼ਲ ਹੁੰਦਾ ਹੈ ਅਤੇ ਇਸ ਤੋਂ ਅੱਗੇ ਉੱਤਰ ਵੱਲ ਅਲਬਾਮਾ ਅਤੇ ਮਿਸਿਸਿਪੀ ਵਿਚਲੀ ਹੱਦ ਦੇ ਨਾਲ ਲਗਦਾ ਹੈ ਫਿਰ ਦੁਬਾਰਾ ਟੈਨਿਸੀ ਅਤੇ ਕੈਂਟਕੀ ਰਾਜਾਂ ਵਿਚੋਂ ਦੀ ਵਗਦਾ ਹੈ। ਇਹ ਆਪਣਾ ਕੁੱਲ 1,050 ਕਿ. ਮੀ. ਦਾ ਸਫ਼ਰ ਤੈਅ ਕਰਨ ਪਿੱਛੋਂ ਕੈਂਟਕੀ ਰਾਜ ਦੇ ਪਾਡੋਕਾ ਨਾਂ ਦੇ ਸਥਾਨ ਤੇ ਓਹਾਈਓ ਦਰਿਆ ਨਾਲ ਮਿਲ ਜਾਂਦਾ ਹੈ। ਹੋਲਸਟ, ਫ੍ਰੈਂਚ ਬ੍ਰਾਡ,

ਹਾਈਵਾਸੀ, ਪੋਂਟਰਾਕ, ਡੱਕ ਤੇ ਉਕੋਈ ਇਸ ਦੀਆਂ ਦੱਖਣ ਵਲੋਂ ਵੱਗਣ ਵਾਲੀਆਂ ਸਹਾਇਕ ਨਦੀਆਂ ਹਨ ਜਦੋਂ ਕਿ ਕਲਿੰਚ, ਫਲਿੰਟ, ਸਿਕਵਾਚੀ ਐਕਲ ਉੱਤਰ ਵੱਲ ਦੀਆਂ ਸਹਾਇਕ ਨਦੀਆਂ ਹਨ। ਇਨ੍ਹਾਂ ਸਭ ਨਦੀਆਂ ਸਮੇਤ ਇਹ 1,01,000 ਵ. ਕਿ. ਮੀ. ਖੇਤਰ ਦਾ ਜਲ ਨਿਕਾਸ ਕਰਦਾ ਹੈ।

ਟੈਨਿਸੀ ਇਕ ਵੱਡਾ ਦਰਿਆਈ ਜਲ-ਮਾਰਗ ਹੈ। ਪਹਿਲਾਂ ਪਹਿਲ ਇਸ ਵਿਚ ਕਿਸ਼ਤੀਆਂ ਹੀ ਚਲਦੀਆਂ ਸਨ ਕਿਉਂਕਿ ਉਪਰਲੇ ਹਿੱਸੇ ਵਿਚ ਇਹ ਘੱਟ ਡੂੰਘਾ ਹੈ ਅਤੇ ਇਸ ਦੇ ਰਾਹ ਵਿਚ ਕਈ ਝਰਨੇ ਜਹਾਜ਼ਰਾਨੀ ਵਿਚ ਰੁਕਾਵਟ ਪਾਉਂਦੇ ਹਨ। ਕੇਂਦਰੀ ਹਿੱਸਾ ਜਿਹੜਾ ਕੰਬਰਲੈਂਡ ਪਠਾਰ ਨੂੰ ਆਰ ਪਾਰ ਕਰਦਾ ਹੈ, ਵੀ ਸ਼੍ਰੇਣੀਆਂ ਕਾਰਨ ਘੱਟ ਡੂੰਘਾ ਹੀ ਹੈ। ਸਿਰਫ਼ ਹੇਠਲਾ ਹਿੱਸਾ ਹੀ ਵਧੀਆ ਹੈ ਪਰ ਇਥੇ ਵੀ ਦਰਿਆਈ ਮਾਰਗ ਮਹੱਤਵਪੂਰਨ ਆਵਾਜਾਈ ਵਸੀਲਾ ਨਹੀਂ ਸੀ ਬਣ ਸਕਿਆ ਕਿਉਂਕਿ 1840 ਈ. ਦੇ ਦਹਾਕੇ ਵਿਚ ਟੈਨਿਸੀ ਵਾਦੀ ਵਿਚ ਰੇਲ ਪਟੜੀਆਂ ਵਿਛਣ ਕਾਰਨ ਰੇਲਾਂ ਆਵਾਜਾਈ ਲਈ ਵਧੇਰੇ ਮਹੱਤਵਪੂਰਣ ਬਣ ਗਈਆਂ ਸਨ। ਇਸ ਦਰਿਆ ਨੂੰ ਜਲ ਮਾਰਗ ਬਣਾਉਣ ਲਈ 1933 ਈ. ਵਿਚ ਟੈਨਿਸੀ ਵੈਲੀ ਅਥਾਰਿਟੀ ਦੀ ਸਥਾਪਨਾ ਕੀਤੀ ਗਈ। ਇਸ ਯੋਜਨਾ ਦਾ ਟੀਚਾ ਨਾ ਸਿਰਫ਼ ਦਰਿਆ ਵਿਚ ਢੋ-ਢੁਆਈ ਸੀ ਸਗੋਂ ਦਰਿਆ ਉੱਤੇ ਬੰਨ੍ਹ ਬਣਾ ਕੇ ਜਲ ਭੰਡਾਰਾਂ ਵਿਚ ਪਾਣੀ ਇਕੱਠਾ ਕਰਕੇ ਹੜ੍ਹਾਂ ਦੀ ਰੋਕਥਾਮ ਅਤੇ ਪਾਣੀ ਦੀ ਸਹੀ ਵਰਤੋਂ ਕਰਨਾ ਸੀ ਜਿਸ ਨਾਲ ਪਣ-ਬਿਜਲੀ ਵੀ ਪੈਦਾ ਕੀਤੀ ਜਾ ਸਕੇ ਅਤੇ ਵਾਧੂ ਪਾਣੀ ਖੇਤੀ ਲਈ ਵਰਤਿਆ ਜਾਵੇ। ਇੰਜ ਸਾਲ 1954 ਤੱਕ ਇਸ ਦਰਿਆ ਉੱਤੇ 20 ਬੰਨ੍ਹ ਬਣਾਏ ਗਏ ਸਨ। ਅੱਜਕੱਲ੍ਹ ਇਸ ਉੱਤੇ 32 ਵੱਡੇ ਬੰਨ੍ਹ ਹਨ ਅਤੇ ਕਈਆਂ ਥਾਵਾਂ ਤੇ ਪਾਣੀ ਨੂੰ ਕੰਟਰੋਲ ਕਰਨ ਲਈ, ਲਾੱਕਸ ਹਨ। ਟੈਨਿਸੀ ਵਾਦੀ ਦੀ ਸੱਨਅਤੀ ਅਤੇ ਹੋਰ ਉੱਨਤੀ ਇਸ ਯੋਜਨਾ ਦੀ ਦੇਣ ਹੈ।

37°04′ ਉ. ਵਿਥ. ; 88°33′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 887

**ਟੈਨਿਸੀ ਵੈਲੀ ਅੱਥਾੱਰਿਟੀ** : ਇਹ ਸੰਯੁਕਤ ਰਾਜ ਅਮਰੀਕਾ ਵਿਚ 1933 ਈ. ਵਿਚ ਟੈਨਿਸੀ ਦਰਿਆਈ ਵਾਦੀ ਵਾਲੇ ਖੇਤਰ ਵਿਚ ਦਰਿਆਈ ਪਾਣੀ ਦੀ ਬਹੁਪੱਖੀ ਵਰਤੋਂ ਲਈ ਇਕ ਯੋਜਨਾ ਬਣਾਈ ਗਈ ਸੀ। ਇਸ ਯੋਜਨਾ ਅਧੀਨ ਵਾਦੀ ਵਿਚਲੇ ਹਿੱਸੇ ਵਿਚ ਹੜ੍ਹਾਂ ਦੀ ਰੋਕਥਾਮ, ਕਿਸਾਨਾਂ ਦਾ ਰਹਿਣ ਸਹਿਣ ਦਾ ਪੱਧਰ ਉੱਚਾ ਕਰਨ, ਬਿਜਲੀ ਦਾ ਉਤਪਾਦਨ ਅਤੇ ਭੂਮੀ ਦੀ ਸਿੰਜਾਈ ਕਰਨ ਦੇ ਮੁੱਖ ਉਦੇਸ਼ ਸਾਹਮਣੇ ਰੱਖੇ ਗਏ ਸਨ। ਇਸ ਦਰਿਆਈ ਵਾਦੀ ਵਿਚ ਅਲਬਾਮਾ, ਜਾਰਜੀਆ, ਕੈਂਟਕੀ, ਮਿਸਿਸਿੱਪੀ, ਉੱਤਰੀ ਕੈਰੋਲੀਨਾ, ਟੈਨਿਸੀ ਅਤੇ ਵਰਜੀਨੀਆ ਰਾਜਾਂ ਦੇ ਖੇਤਰ ਸ਼ਾਮਲ ਹਨ। ਇਸ ਯੋਜਨਾ ਨਾਲ ਇਨ੍ਹਾਂ ਸਾਰੇ ਰਾਜਾਂ ਨੂੰ ਲਾਭ ਪਹੁੰਚਿਆ ਹੈ। ਇਸ ਯੋਜਨਾ ਅਧੀਨ ਟੈਨਿਸੀ ਅਤੇ ਇਸ ਦੀਆਂ ਸਹਾਇਕ ਨਦੀਆਂ ਉੱਤੇ ਬਣੇ ਬੰਨ੍ਹ ਅਤੇ ਦਰਿਆਵਾਂ ਵਿਚ ਬਣਾਏ ਲਾੱਕਸ ਨਾਲ ਪਾਣੀ ਦੀ ਨਿਯਮਬੱਧ ਵੰਡ ਹੁੰਦੀ ਹੈ। ਇਸ ਨਾਲ ਦਰਿਆਵਾਂ ਉੱਤੇ ਵਧੀਆ ਬੰਦਰਗਾਹੀ ਸਹੂਲਤਾਂ ਸੰਭਵ ਹੋ ਸਕੀਆਂ ਹਨ। ਇਸ ਨਾਲ ਦਰਿਆ ਵਿਚ ਜਾਹਜ਼ਰਾਨੀ ਵਿਚ ਵੀ ਵਾਧਾ ਹੋਇਆ ਹੈ। ਟੈਨਿਸੀ ਵਾਦੀ ਉੱਤੇ ਪਣ ਬਿਜਲੀ ਯੋਜਨਾਵਾਂ ਵੀ ਬਣਾਈਆਂ ਗਈਆਂ ਹਨ। ਇਹ ਬੋਰਡ ਮਿਉਂਸਪਲਟੀ ਅਤੇ ਸਹਿਕਾਰੀ ਸਮਿਤੀਆਂ ਨੂੰ ਬਿਜਲੀ ਵੇਚਦਾ ਹੈ। ਸੰਨ 1980 ਦੇ ਸਾਲਾਂ ਵਿਚ ਇਸ ਅਧੀਨ 51 ਡੈਮ, 12 ਥਰਮਲ ਪਲਾਂਟ ਅਤੇ 2 ਨਿਊਕਲੀ ਪਲਾਂਟ ਵੀ ਬਣਾਏ ਗਏ। ਇਹ ਸਭ ਪਲਾਂਟ ਮਿਲ ਕੇ 30 ਮਿਲੀਅਨ ਕਿਲੋਵਾਟ ਬਿਜਲੀ ਬਣਾਉਣ ਦੀ ਸਮਰੱਥਾ ਰੱਖਦੇ ਹਨ। ਇਹ ਏਜੰਸੀ ਵੱਡੀਆਂ ਸੱਨਅਤਾਂ ਅਤੇ ਮਿਉਂਸਪਲਟੀਆਂ ਨੂੰ ਬੜੇ ਘੱਟ ਮੁਲ ਤੇ ਬਿਜਲੀ ਮੁਹੱਈਆ ਕਰਦੀ ਹੈ। ਇਸ ਲਈ ਇਹ ਯੋਜਨਾ ਬੜੀ ਹੀ ਲਾਭਦਾਇਕ ਸਾਬਤ ਹੋਈ ਹੈ।

ਹ. ਪੁ.- ਐਨ. ਬ੍ਰਿ. ਮਾ. 11 : 634

**ਟੈਨਿਜ਼ਰ** : ਇਹ ਪੈਸੈਰੀਫ਼ਾੱਰਮੀਜ਼ ਵਰਗ ਦੀ ਐਮਬਰੀ-ਜ਼ਿਡੀ ਕੁਲ ਅਤੇ ਥਰਾੱਪਨੀ ਉਪ-ਕੁਲ ਦੇ ਨਵੀਂ ਦੁਨੀਆ ਦੇ ਜੰਗਲਾਂ ਅਤੇ ਬਾਗਾਂ ਦੇ ਗਾਉਣ ਵਾਲੇ ਪੰਛੀ ਹਨ। ਇਸ ਉਪ-ਕੁਲ ਦੀਆਂ ਤਕਰੀਬਨ 200 ਤੋਂ 220 ਜਾਤੀਆਂ ਹਨ। ਇਹ ਅਮਰੀਕਾ ਵਿਚ ਮਿਲਦੀਆਂ ਹਨ।

ਬਹੁਤੇ ਟੈਨਿਜ਼ਰ ਪੰਛੀ 10-20 ਸੈਂ. ਮੀ. ਲੰਮੇ, ਭਰਵੇਂ ਤੇ ਛੋਟੀ ਗਰਦਨ ਵਾਲੇ ਹੁੰਦੇ ਹਨ। ਇਨ੍ਹਾਂ ਦੀ ਚੁੰਝ ਨੋਕੀਲੀ, ਦੰਦੇਦਾਰ ਅਤੇ ਹੁੱਕਾਂ ਵਾਲੀ ਹੁੰਦੀ ਹੈ। ਇਹ ਪੰਛੀ ਆਮ ਤੌਰ ਤੇ ਸ਼ੋਖ਼ ਰੰਗਾਂ ਜਿਵੇਂ ਲਾਲ, ਸੰਤਰੀ , ਪੀਲੇ ਅਤੇ ਨੀਲੇ ਰੰਗਾਂ ਵਾਲੇ ਹੁੰਦੇ ਹਨ ਪਰ ਮਾਦਾ ਪੰਛੀਆਂ ਦੇ ਰੰਗ ਆਮ ਤੌਰ ਤੇ ਫ਼ਿਕੇ ਹੁੰਦੇ ਹਨ।



ਟੈਨਿਜ਼ਰ

ਗਰਮੀਆਂ ਦੇ ਟੈਨਿਜ਼ਰ (Pirange rubra) ਦੀਆਂ ਕਈ ਪ੍ਰਸਿੱਧ ਕਿਸਮਾਂ ਹਨ ਜਿਵੇਂ ਪਿਰੈਂਗਾ ਪ੍ਰਜਾਤੀ ਦੀਆਂ ਚਾਰ ਜਾਤੀਆਂ ਸੰਧੂਰੀ ਟੈਨਿਜ਼ਰ (Polivacac) ਜਿਹੜੀ ਪੂਰਬੀ ਕੈਨੇਡਾ ਅਤੇ ਪੂਰਬੀ ਅਮਰੀਕਾ ਵਿਚ ਮਿਲਦੀ ਹੈ ਇਸ ਦਾ ਨਰ ਸ਼ੋਖ਼ ਸੰਧੂਰੀ ਰੰਗ ਦਾ ਹੁੰਦਾ ਹੈ ਤੇ ਇਸ ਦੇ ਖੰਭ ਅਤੇ ਪੂੰਝਾ ਕਾਲੇ ਹੁੰਦੇ ਹਨ। ਗਰਮੀਆਂ ਦਾ ਟੈਨਿਜ਼ਰ (P. Rubra) ਫ਼ਿਕੇ ਲਾਲ ਰੰਗ ਦਾ ਹੁੰਦਾ ਹੈ। ਪੱਛਮੀ ਟੈਨਿਜ਼ਰ (P. ludoviciana) ਪੀਲੇ ਰੰਗ ਦਾ ਹੁੰਦਾ ਹੈ, ਇਸ ਦਾ ਪੂੰਝਾ ਤੇ ਖੰਭ ਕਾਲੇ ਅਤੇ ਚਿਹਰਾ ਲਾਲ ਹੁੰਦਾ ਹੈ। ਹਿਪੈਟਿਕ ਟੈਨਿਜ਼ਰ (P. flava) ਗਰਮੀਆਂ ਦੇ ਟੈਨਿਜ਼ਰ ਤੋਂ ਗੂੜ੍ਹੇ ਰੰਗ ਦਾ ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 9 : 788; ਮੈਕ. ਐਨ. ਸ. ਟ. 13 : 388

**ਟੈਨਿਨ (ਟੈਨਿਕ ਐਸਿਡ)** : ਇਹ ਪੌਦਿਆਂ ਦੀਆਂ ਉਪਜਾਂ ਦੇ ਵਧੇਰੇ ਖਿਲਰੇ ਗਰੁੱਪ ਦਾ ਪ੍ਰਜਾਤੀ ਨਾਂ ਹੈ ਜਿਹੜਾ ਕਿ ਇਨ੍ਹਾਂ ਵਿਚ ਕੱਚੀ-ਖੱਲ ਨੂੰ ਚਮੜੇ ਵਿਚ ਬਦਲਣ ਵਾਲੇ ਗੁਣ ਕਾਰਨ ਪਿਆ। ਇਹ ਪਾਣੀ ਵਿਚ ਘੁਲਣਸ਼ੀਲ ਹਨ ਅਤੇ ਇਨ੍ਹਾਂ ਦੇ ਘੋਲ ਤੇਜ਼ਾਬਾਂ ਵਾਂਗ ਕਿਰਿਆ ਕਰਦੇ ਹਨ। ਇਨ੍ਹਾਂ ਘੋਲਾਂ ਦਾ ਸੁਆਦ ਕਸੈਲਾ ਹੁੰਦਾ ਹੈ ਅਤੇ ਲੋਹੇ ਦੇ ਲੂਣਾਂ ਕਾਰਨ ਇਨ੍ਹਾਂ ਦਾ ਰੰਗ ਗੂੜ੍ਹਾ ਨੀਲਾ ਜਾਂ ਹਰਾ ਹੁੰਦਾ ਹੈ। ਇਨ੍ਹਾਂ ਦੇ ਇਸ ਗੁਣ ਦੀ ਵਰਤੋਂ ਅਜਿਹੀ

ਸਿਆਹੀ ਬਣਾਉਣ ਵਿਚ ਕੀਤੀ ਜਾਂਦੀ ਹੈ। ਕਈ ਪੌਦਿਆਂ ਦੀਆਂ ਜੜ੍ਹਾਂ, ਲੱਕੜ, ਛਿਲਕੇ, ਪੱਤਿਆਂ ਜਾਂ ਫਲਾਂ ਵਿੱਚ ਟੈਨਿਨ ਸਾਧਾਰਨ ਕਿਰਿਆਤਮਕ ਉਪਜਾਂ ਦੇ ਰੂਪ ਵਿਚ ਮਿਲਦੇ ਹਨ।

ਖਣਿਜੀ ਤੇਜ਼ਾਬਾਂ ਨਾਲ ਉਬਾਲਣ ਨਾਲ ਉਤਪੰਨ ਹੋਈਆਂ ਉਪਜਾਂ ਤੇ ਆਧਾਰਿਤ ਟੈਨਿਨਾਂ ਨੂੰ ਦੋ ਮੁੱਖ ਗਰੁੱਪਾਂ ਵਿਚ ਵੰਡਿਆ ਜਾ ਸਕਦਾ ਹੈ। ਜਲ-ਅਪਘਟਨ ਯੋਗ ਟੈਨਿਨ, ਗੈਲਿਕ ਐਸਿਡ, ਪ੍ਰਾਟੋਕੈਟੈਚੂਇਕ ਐਸਿਡ ਅਤੇ ਖੰਡਾਂ ਵਰਗੀਆਂ ਪਾਣੀ ਵਿਚ ਘੁਲਣਸ਼ੀਲ ਉਪਜਾਂ ਉਤੰਪਨ ਕਰਦੇ ਹਨ। ਇਸੇ ਤਰ੍ਹਾਂ ਦੀ ਕਿਰਿਆ ਦੁਆਰਾ ਦ੍ਰਵਿਤ ਟੈਨਿਨ ਅਘੁਲਣਸ਼ੀਲ ਤਲਛੱਟ ਬਣਾਉਂਦੇ ਹਨ ਜਿਨ੍ਹਾਂ ਨੂੰ ਟੈਨਰਜ ਰੈਡੱਜ ਜਾਂ ਫ਼ਲੋਬੋਫੀਨ ਕਿਹਾ ਜਾਂਦਾ ਹੈ।

ਜਲ-ਅਪਘਟਨ ਯੋਗ ਟੈਨਿਨਾਂ ਵਿਚੋਂ ਸਭ ਤੋਂ ਪ੍ਰਸਿੱਧ ਗਲੋਟੈਨਿਨ ਜਾਂ ਸਾਧਾਰਣ ਟੈਨਿਕ ਐਸਿਡ ਹੈ। ਮਾਜੂ (ਗਾਲ) ਦੇ ਵਿਚੋਂ ਇਸ ਨੂੰ ਪਾਣੀ ਜਾਂ ਆਰਗੈਨਿਕ ਘੋਲਕਾਂ ਦੁਆਰਾ ਕੱਢਿਆ ਜਾਂਦਾ ਹੈ। ਸ਼ੁੱਧ ਰੂਪ ਵਿਚ ਇਹ ਹਲਕੇ ਪੀਲੇ ਜਾਂ ਭੂਰੇ ਅਕ੍ਰਿਸਟਲੀ ਪਾਊਡਰ ਜਾਂ ਪੁੰਜ ਦੀ ਸ਼ਕਲ ਵਿਚ ਹੁੰਦਾ ਹੈ। ਇਹ ਪਾਣੀ ਵਿਚ ਬਹੁਤ ਜ਼ਿਆਦਾ ਘੁਲਣਸ਼ੀਲ ਹੈ ਜਦੋਂ ਕਿ ਅਲਕੋਹਲ ਵਿਚ ਘੱਟ ਅਤੇ ਈਥਰ ਵਿਚ ਲਗਭਗ ਅਘੁਲਣਸ਼ੀਲ ਹੈ। ਜਲ-ਅਪਘਟਨ ਦੁਆਰਾ ਗੈਲਿਕ ਐਸਿਡ ਅਤੇ ਗਲੂਕੋਜ਼ ਐਲੱਪੋ ਦੇ ਮਾਜੂਆਂ ਵਿਚੋਂ ਗੈਲਿਕ ਐਸਿਡ ਦੇ ਨਾਲ ਕੁਝ ਇਲੈਜਿਕ ਐਸਿਡ ਵੀ ਨਿਕਲਦਾ ਹੈ ਜਿਹੜਾ ਕਿ ਮਾਇਰੋਬਾਲਾਨ, ਡਿਵੀ-ਡਿਵੀ, ਅਲਗੈਰੋਬਿਲਾ ਅਤੇ ਵੈਲੋਨੀਆ ਟੈਨਿਨਾਂ ਦਾ ਵੀ ਇਕ ਅੰਸ਼ ਹੈ। ਪੀਰੂ ਵਿਚ ਉੱਗਣ ਵਾਲੇ ਪੌਦੇ ਸੀਜ਼ਲਪਿਨਾੱਇਡੀ ਟਿਕਟੋਰੀਆ ਪੌਦੇ ਦੀਆਂ ਫਲੀਆਂ ਵਿਚ 40% – 55% ਗੈਲੋਟੈਨਿਨ ਹੁੰਦਾ ਹੈ ਜਿਹੜਾ ਕਿ ਸ਼ੁੱਧ ਟੈਨਿਨ ਅਤੇ ਗੈਲਿਕ ਐਸਿਡ ਦਾ ਪ੍ਰਸਿੱਧ ਸ੍ਰੋਤ ਬਣ ਗਿਆ ਹੈ। ਚੈੱਸਟਨਟ ਓਕ ਵਿਚੋਂ ਜਲ-ਅਪਘਟਨ ਯੋਗ ਟੈਨਿਨ ਪ੍ਰਾਪਤ ਹੁੰਦਾ ਹੈ ਜਿਸ ਦੀ ਵਰਤੋਂ ਚਮੜਾ ਤਿਆਰ ਕਰਨ ਵਿਚ ਕੀਤੀ ਜਾਂਦੀ ਹੈ। ਦ੍ਰਵਿਤ ਟੈਨਿਨਾਂ ਵਿਚੋਂ ਜ਼ਿਆਦਾਤਰ ਕੂਐਬਰੈਕੋ, ਮੈਂਗ੍ਰੋਵ ਅਤੇ ਵਾਟਲ (ਕਿੱਕਰ ਦੀ ਕਿਸਮ ਦਾ ਇਕ ਰੁੱਖ) ਦੇ ਛਿੱਲੜ ਜਾਂ ਲੱਕੜ ਦਾ ਨਿਚੋੜ ਹਨ। ਇਨ੍ਹਾਂ ਟੈਨਿਨਾਂ ਦੀ ਬਣਤਰ ਨਿਸ਼ਚਿਤ ਨਹੀਂ ਹੈ।

**ਲਾਭ**—ਚਮੜਾ ਤਿਆਰ ਕਰਨ ਤੋਂ ਬਿਨਾਂ ਟੈਨਿਨਾਂ ਦੀ ਵਰਤੋਂ ਤੇਲ ਵਾਲੇ ਖੂਹਾਂ ਵਿਚੋਂ ਬਾਹਰ ਕੱਢਣ ਵਾਲੀ ਗਾਦ ਦੀ ਵਿਸਕਾੱਸਿਤਾ ਘਟਾਉਣ ਲਈ, ਬਾੱਇਲਰ ਦੇ ਪਾਣੀ ਦੁਆਰਾ ਪੇਪੜੀ ਜੰਮਣ ਤੋਂ ਰੋਕਣ ਲਈ ਅਤੇ ਸ਼ਰਾਬ ਤੇ ਬੀਅਰ ਵਿਚ ਸਪਸ਼ਟਤਾ ਦਰਸਾਉਣ ਲਈ ਕੀਤੀ ਜਾਂਦੀ ਹੈ। ਖਾਰੇ ਰੰਗਕਾਂ ਨਾਲ ਸੂਤ ਨੂੰ ਰੰਗਣ ਸਮੇਂ ਇਸ ਦੀ ਵਰਤੋਂ ਮਾੱਰਡੈਂਟ ਦੇ ਤੌਰ ਤੇ ਕੀਤੀ ਜਾਂਦੀ ਹੈ। ਮਾਜੂਆਂ ਤੋਂ ਟੈਨਿਕ ਐਸਿਡ ਪ੍ਰਾਪਤ ਕਰਨ ਬਾਰੇ ਬਰਤਾਨਵੀ ਫ਼ਾਰਮੇਕੋਮੀਆ (1953) ਵਿਚ ਅਤੇ ਸੰਯੁਕਤ ਰਾਜ ਅਮਰੀਕਾ ਦੀ ਨੈਸ਼ਨਲ ਫਾਰਮੂਲਰੀ (1955) ਵਿਚ ਲਿਖਿਆ ਹੋਇਆ ਹੈ। ਇਸ ਦੇ ਰਕਤ-ਰੋਧੀ ਅਤੇ ਸੁੰਗੇੜੂ ਗੁਣਾਂ ਕਾਰਨ ਇਸ ਦੀ ਵਰਤੋਂ ਟਾਨਸਿਲਾਂ ਦੀ ਬੀਮਾਰੀ, ਸੰਘ ਦੀ ਬੀਮਾਰੀ, ਖ਼ੂਨੀ ਬਵਾਸੀਰ ਅਤੇ ਚਮੜੀ ਉੱਤੇ ਭਿੰਨ ਭਿੰਨ ਕਿਸਮ ਦੇ ਫੋੜਿਆਂ ਦੇ ਇਲਾਜ ਲਈ ਕੀਤੀ ਜਾਂਦੀ ਹੈ। ਦਸਤ ਅਤੇ ਅੰਤੜੀਆਂ ਵਿਚੋਂ ਵਹਿ ਰਹੇ ਖ਼ੂਨ ਨੂੰ ਰੋਕਣ ਲਈ ਵੀ ਟੈਨਿਕ ਐਸਿਡ ਪੀਣ ਲਈ ਦਿੱਤਾ ਜਾਂਦਾ ਹੈ। ਇਹ ਧਾਤਵੀ ਐਲਕੋਲਾੱਇਡੀ ਅਤੇ ਗਲਾਈਕੋਸਾਇਡੀ ਜ਼ਹਿਰਾਂ ਲਈ ਵਿਸ਼ਮਾਰ ਦਾ ਕੰਮ ਕਰਦਾ ਹੈ ਕਿਉਂਕਿ ਇਨ੍ਹਾਂ ਨਾਲ ਰੱਲਕੇ ਇਹ ਅਘੁਲਣਸ਼ੀਲ ਤਲਛੱਟ ਬਣਾ ਦਿੰਦਾ ਹੈ।

ਹ. ਪੁ.- ਐਨ. ਬ੍ਰਿ. 21 : 794

**ਟੈਨੀਅਲ, ਸਰ ਜਾੱਨ** : ਇਸ ਅੰਗਰੇਜ਼ ਵਿਅੰਗ ਚਿੱਤਰਕਾਰ ਦਾ ਜਨਮ 28 ਫ਼ਰਵਰੀ, 1820 ਨੂੰ ਲੰਡਨ ਵਿਖੇ ਹੋਇਆ। ਇਸਨੇ ਰਾੱਇਲ ਅਕਾਦਮੀ ਵਿਖੇ ਚਿੱਤਰਕਾਰੀ ਸਿੱਖੀ ਅਤੇ ਇਥੇ ਹੀ ਸੰਨ 1837 ਵਿਚ ਪਹਿਲੀ ਪ੍ਰਦਰਸ਼ਨੀ ਲਗਾਈ। ਸੰਨ 1845 ਵਿਚ ਇਸਨੂੰ ਪਾਰਲੀਮੈਂਟ ਹਾਊਸ ਵਿਖੇ ਮੁਹਰਾਕਸ਼ੀ ਕਰਨ ਲਈ ਚੁਣਿਆ ਗਿਆ। ਦਸੰਬਰ, 1850 ਵਿਚ ਇਹ ਹਾਸਰਸੀ ਰਸਾਲੇ 'ਪੰਚ' ਵਿਚ ਕੰਮ ਕਰਨ ਲਗਿਆ ਅਤੇ 1864 ਵਿੱਚ ਇਸ ਦਾ ਪਹਿਲਾ ਵਿਅੰਗ-ਚਿੱਤਰਕਾਰ ਬਣਿਆ। ਸੰਨ 1901 ਵਿਚ ਰਿਟਾਇਰ ਹੋਣ ਤਕ ਇਸਦਾ ਹਰ ਹਫ਼ਤੇ ਰਾਜਨੀਤੀ ਉੱਤੇ ਇਕ ਵਿਅੰਗ ਚਿੱਤਰ ਇਸ ਰਸਾਲੇ ਵਿਚ ਛਪਦਾ ਰਿਹਾ। ਡ੍ਰਾਪਿੰਗ ਦੀ ਪਾਇਲਟ (1890) ਇਸਦਾ ਪ੍ਰਸਿੱਧ ਵਿਅੰਗ-ਚਿੱਤਰ ਸੀ ਜਿਸਦਾ ਵਿਸ਼ਾ ਇਸਨੇ ਬਿਸਮਾਰਕ ਦੇ ਤਿਆਗ-ਪੱਤਰ ਤੋਂ ਲਿਆ ਸੀ। ਇਹ ਰਾਇਲ ਇਨਸਟੀਚਿਊਟ ਆਫ਼ ਪੇਂਟਰਜ਼ ਜੋ ਜਲ-ਰੰਗੀ ਚਿੱਤਰ ਬਣਾਉਂਦੇ ਸਨ, ਦਾ ਵੀ ਮੈਂਬਰ ਸੀ। ਇਸਦੇ ਕਈ ਜਲ-ਰੰਗੀ ਚਿੱਤਰ ਅਜਾਇਬ-ਘਰਾਂ ਵਿਚ ਲਗੇ ਹੋਏ ਹਨ। ਸੰਨ 1893 ਵਿਚ ਇਸਨੂੰ ਨਾਈਟ ਦੀ ਉਪਾਧੀ ਮਿਲੀ।

ਇਸਨੇ ਚਿੱਤਰਾਂ ਤੇ ਕਈ ਪੁਸਤਕਾਂ ਵੀ ਲਿਖੀਆਂ ਜਿਵੇਂ ਈਸ਼ਪਸ ਫੇਬਲਜ਼ (1848) ਲਾਲਾ ਰੁੱਖ (1861) ਦੀ ਇਨਗੋਲਡਜ਼ਬਾਈ ਲੀਜੈਂਡਜ਼ (1864) ਐਲਾਈਸਜ਼ ਅਡਵੈਂਚਰਜ਼ ਇਨ ਵੰਡਰਲੈਂਡ (1865) ਅਤੇ ਥਰੂ ਦੀ ਲੁਕਿੰਗ ਗਲਾਸ (1872)।

25 ਫ਼ਰਵਰੀ, 1914 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 9 : 888; ਐਨ. ਅਮੈ. 26 : 430 ; ਚੈਂਬ. ਐਨ. 13 : 540 ; ਕੋਲ. ਐਨ. 18 : 256

**ਟੈਨੀਸਨ, ਐਲਫ਼ਰਡ ਲਾਰਡ** : ਇਹ ਅੰਗਰੇਜ਼ੀ ਸਾਹਿਤ ਦੇ ਮਹਾਨ ਕਵੀਆਂ ਵਿਚੋਂ ਗਿਣਿਆ ਜਾਂਦਾ ਹੈ। ਇਸ ਦਾ ਜਨਮ 6 ਅਗਸਤ, 1809 ਨੂੰ ਸਮਰਸਾਬੀ, ਲਿੰਕਨਸ਼ਿਰ (ਇੰਗਲੈਂਡ) ਵਿਚ ਹੋਇਆ। ਇਸ ਦਾ ਪਿਤਾ ਇਕ ਪਿੰਡ ਦੇ ਗਿਰਜੇ ਦਾ ਪਾਦਰੀ ਸੀ ਜਿਥੇ ਇਸ ਦਾ ਬਚਪਨ ਬੀਤਿਆ। ਇਸ ਕਰਕੇ ਕਵਿਤਾ ਦੀ ਰੁਚੀ ਬਚਪਨ ਵਿਚ ਹੀ ਪੈਦਾ ਹੋ ਗਈ। ਸਿੱਖਿਆ ਲਈ ਟ੍ਰਿਨਿਟੀ ਕਾਲਜ ਕੈਂਰਿਜ ਵਿਚ ਭਰਤੀ ਹੋਣ ਤੋਂ ਦੋ ਸਾਲ ਪਹਿਲਾਂ ਹੀ ਇਸ ਦਾ ਪਹਿਲਾ ਕਾਵਿ-ਸੰਗ੍ਰਹਿ 1827 ਈ. ਵਿਚ ਪ੍ਰਕਾਸ਼ਤ ਹੋਇਆ। ਇਸ ਕਾਵਿ ਸੰਗ੍ਰਹਿ ਦਾ ਨਾਂ 'ਪੋਇਮਜ਼ ਬਾਈ ਟੂ ਬ੍ਰਦਰਜ਼' ਸੀ ਜਿਸ ਵਿਚ ਇਸ ਦੇ ਵੱਡੇ ਭਰਾ ਚਾਰਲਸ ਦੀਆਂ ਵੀ ਕੁਝ ਕਵਿਤਾਵਾਂ ਸ਼ਾਮਲ ਸਨ। ਸੰਨ 1829 ਵਿਚ ਇਸ ਨੂੰ 'ਟਿੰਬਕਟੂ' ਨਾਂ ਦੀ ਖੁਲ੍ਹੀ ਕਵਿਤਾ ਲਿਖਣ ਉਤੇ ਆਪਣੀ ਯੂਨੀਵਰਸਿਟੀ ਦਾ ਚਾਂਸਲਰ ਮੈਡਲ ਮਿਲਿਆ। ਇਸ ਦੇ ਸਾਲ ਪਿੱਛੋਂ ਇਸ ਦੇ ਗੀਤਾਂ ਦੀ ਇਕ ਪੁਸਤਕ ਪ੍ਰਕਾਸ਼ਤ ਹੋਈ। 1837 ਈ. ਵਿਚ ਇਸ ਨੂੰ ਆਪਣੇ ਪਿਤਾ ਦੀ ਮੌਤ ਕਾਰਨ ਪੜ੍ਹਾਈ ਡਿਗਰੀ ਲਏ ਬਿਨਾਂ ਹੀ ਛੱਡਣੀ ਪਈ ਅਤੇ ਇਹ ਲਗਾਤਾਰ ਸੱਤ ਸਾਲ ਕਵਿਤਾ ਲਿਖਣ ਵਿਚ ਲੱਗਿਆ ਰਿਹਾ। ਸੰਨ 1832 ਵਿਚ ਇਸ ਦਾ ਇਕ ਹੋਰ ਕਾਵਿ ਸੰਗ੍ਰਹਿ ਪ੍ਰਕਾਸ਼ਤ ਹੋਇਆ ਜੋ ਬੜਾ ਹਰਮਨ ਪਿਆਰਾ ਹੋਇਆ।

ਸੰਨ 1823 ਵਿਚ ਆਪਣੇ ਗੂੜ੍ਹੇ ਮਿੱਤਰ ਆਰਥਰ ਹੈਲੇਮ ਦੀ ਅਚਾਨਕ ਮੌਤ ਕਾਰਨ ਇਸ ਦੀ ਕਾਵਿ-ਧਾਰਾ ਵਿਚ ਇਕ ਨਵਾਂ ਮੋੜ ਆਇਆ। ਇਸ ਦੀ ਗਿਣਤੀ ਹੁਣ ਵਿਕਟੋਰੀਆ ਯੁੱਗ ਦੇ ਪ੍ਰਤੀਨਿਧ ਕਵੀਆਂ ਵਿਚ ਹੋਣ ਲੱਗੀ। ਆਪਣੇ ਮਿੱਤਰ ਦੀ ਯਾਦ ਵਿਚ 'ਇਨ ਮੈਮੋਰੀਅਮ' ਸਿਰਲੇਖ ਹੇਠ ਇਸ ਦੀ ਰਚਨਾ 1850 ਈ. ਵਿਚ

ਪ੍ਰਕਾਸ਼ਤ ਹੋਈ ਜੋ 19 ਵੀਂ ਸਦੀ ਦੀ ਮੁੱਖ ਰਚਨਾ ਮੰਨੀ ਜਾਂਦੀ ਹੈ। ਇਸੇ ਸਾਲ ਇਸ ਨੇ ਐਮਲੀ ਸੈਲਵਟ ਨਾਲ ਵਿਆਹ ਕਰਵਾ ਲਿਆ ਅਤੇ ਵਰਡਜ਼ਵਰਥ ਦੀ ਮੌਤ ਹੋ ਜਾਣ ਕਰਕੇ ਇੰਗਲੈਂਡ ਦਾ ਰਾਜਕਵੀ ਬਣ ਗਿਆ। ਰਾਜਕਵੀ ਦੇ ਰੂਪ ਵਿਚ ਇਸ ਦੀ ਪਹਿਲੀ ਰਚਨਾ 'ਓਡ ਆਨ ਦੀ ਡੈਥ ਆੱਫ਼ ਦੀ ਡਿਊਕ ਆੱਫ਼ ਵਿਲਿੰਗਟਨ' 1852 ਈ. ਵਿਚ ਪ੍ਰਕਾਸ਼ਤ ਹੋਈ ਜੋ ਦੇਸ਼ਭਗਤੀ ਦੀਆਂ ਭਾਵਨਾਵਾਂ ਕਰਕੇ ਬਹੁਤ ਵਡਿਆਈ ਗਈ। ਇਸ ਪਿੱਛੋਂ ਹੋਰ ਅਨੇਕ ਰਚਨਾਵਾਂ ਇਡੀਲਨ ਆੱਫ਼ ਦੀ ਕਿੰਗ, ਐਨਕ ਆਰਡੇਨ ਆਦਿ ਸਮੇਂ ਸਮੇਂ ਤੇ ਪ੍ਰਕਾਸ਼ਤ ਹੁੰਦੀਆਂ ਰਹੀਆਂ ਅਤੇ ਬਹੁਤ ਹਰਮਨ ਪਿਆਰੀਆਂ ਹੋਈਆਂ। ਸੰਨ 1883 ਵਿਚ ਇਸ ਨੂੰ ਲਾਰਡ ਦੀ ਪਦਵੀ ਨਾਲ ਸਨਮਾਨਿਆ ਗਿਆ। ਉਸ ਤੋਂ ਨੌਂ ਸਾਲ ਮਗਰੋਂ 6 ਅਕਤੂਬਰ, 1892 ਨੂੰ ਇਸ ਦੀ ਮੌਤ ਹੋ ਗਈ।

ਇਸ ਦੀ ਕਵਿਤਾ ਵਿਚ ਮਿਠਾਸ ਹੈ, ਕਵਿਤਾ ਸਰਲ ਅਤੇ ਲੈਅਪੂਰਣ ਹੈ। ਕਵਿਤਾ ਵਿਚ ਧਾਰਮਕ ਭਾਵਨਾ ਹੈ ਜੋ ਇਸ ਦੀ ਖ਼ਾਸ ਵਿਸ਼ੇਸ਼ਤਾ ਹੈ। ਇਸ ਦੀ ਕਵਿਤਾ ਨੇ ਬ੍ਰਿਟਿਸ਼ ਵਿਚਾਰਾਂ ਅਤੇ ਭਾਵਨਾਵਾਂ ਨੂੰ ਬਹੁਤ ਪ੍ਰਭਾਵਤ ਕੀਤਾ।

ਹ. ਪੁ.- ਹਿੰ. ਵਿ. ਕੋ. 5 : 158

**ਟੈਨੀਨੋ ਇੰਡੀਅਨਜ਼** : ਅਮਰੀਕਾ ਵਿਚ ਰਹਿਣ ਵਾਲੇ ਇੰਡੀਅਨਾਂ ਦਾ ਇਕ ਕਬੀਲਾ ਸੀ ਅਤੇ ਇਸਨੂੰ ਵਾਰਮ ਸਪਰਿੰਗਜ਼ ਇੰਡੀਅਨਜ਼ ਦੇ ਨਾਉਂ ਨਾਲ ਵੀ ਜਾਣਿਆ ਜਾਂਦਾ ਸੀ। ਕਿਸੇ ਸਮੇਂ ਵਿਚ ਇਸ ਕਬੀਲੇ ਦੀ ਗਿਣਤੀ ਕਾਫ਼ੀ ਜ਼ਿਆਦਾ ਸੀ ਅਤੇ ਇਨ੍ਹਾਂ ਲੋਕਾਂ ਦੀ ਆਪਣੀ ਹੀ ਇਕ ਪਛਾਣ ਸੀ ਪਰ 1855 ਈ. ਵਿਚ ਇਨ੍ਹਾਂ ਨੇ ਆਪਣੀਆਂ ਜ਼ਮੀਨਾਂ ਵੇਚ ਦਿੱਤੀਆਂ ਅਤੇ ਆਰਿਗਾੱਨ ਰਾਜ ਵਿਚ ਵਾਰਮ ਸਪਰਿੰਗਜ਼ ਰੈਜ਼ਰਵੇਸ਼ਨ ਅਤੇ ਵਾਸ਼ਿੰਗਟਨ ਵਿਚ ਯੈਕਮਾ ਰੈਜ਼ਰਵੇਸ਼ਨ ਵੱਲ ਚਲੇ ਗਏ। ਸੰਨ 1961 ਵਿਚ ਇਨ੍ਹਾਂ ਦੀ ਗਿਣਤੀ ਲਗਭਗ 1,500 ਸੀ। ਇਹ ਲੋਕ ਯੈਕਮਾ ਲੋਕਾਂ ਵਿਚੋਂ ਹੀ ਗਿਣੇ ਜਾਂਦੇ ਹਨ।

ਹ. ਪੁ.- ਐਨ. ਅਮੇ. 26 : 412

**ਟੈਨੈਸ** : ਅਲਜੀਰੀਆ ਦੇ ਅਲ-ਅੱਸਨਾਮ ਪ੍ਰਾਂਤ ਦਾ ਇਕ ਸ਼ਹਿਰ ਹੈ। ਇਹ ਛੋਟੀ ਜਿਹੀ ਰੂਮ ਸਾਗਰੀ ਬੰਦਰਗਾਹ ਹੈ ਜੋ ਕੈਟਕਾ ਦੀਆਂ ਰੋਮਨ ਅਤੇ ਫਿਨਿਸ਼ੀਆਈ ਨੌਂ ਆਬਾਦੀਆਂ ਦੇ ਮੁਕਾਮ ਤੇ ਸਥਿਤ ਹੈ। ਫ਼ਸ਼ੀਲਾਂ ਅਤੇ ਮਕਬੰਰਿਆਂ ਦੇ ਖੰਡਰ ਅੱਜ ਵੀ ਮੌਜੂਦ ਹਨ ਅਤੇ ਰੋਮਨ ਤਲਾਅ ਅਜੇ ਵੀ ਵਰਤੋਂ ਵਿਚ ਲਿਆਂਦੇ ਜਾਂਦੇ ਹਨ। ਅਨੁਮਾਨ ਹੈ ਕਿ 875 ਈ. ਵਿਚ ਸਪੇਨੀ ਬਸਤੀਵਾਸੀਆਂ ਨੇ ਇਸ ਸ਼ਹਿਰ ਦੀ ਨੀਂਹ ਰੱਖੀ। ਸੰਨ 1299 ਵਿਚ ਇਸ ਉਪਰ ਟਲਮਸੈਨ (Tlemcen) ਨੇ ਕਬਜ਼ਾ ਕੀਤਾ ਅਤੇ 1517 ਈ. ਵਿਚ ਖ਼ੈਰ-ਉ-ਦੀਨ ਦਾ ਕਬਜ਼ਾ ਹੋਇਆ। ਸੰਨ 1843 ਵਿਚ ਫ਼ਰਾਂਸ ਦੇ ਮਾਰਸ਼ਲ ਟੀ. ਆਰ. ਬਗਿਊਦ ਦੇ ਅਧਿਕਾਰ ਹੇਠਾਂ ਆ ਗਿਆ।

ਟੈਨੈਸ ਦਾ ਅਜੋਕਾ ਸ਼ਹਿਰ ਸਮੁੰਦਰ ਤਲ ਤੋਂ 30-46 ਮੀ. ਉੱਚੀ ਚਟਾਨੀ ਪਠਾਰ ਤੇ ਵਾਕਿਆ ਹੈ। ਪੁਰਾਣਾ ਸ਼ਹਿਰ ਇਥੋਂ 1.5 ਕਿ. ਮੀ. ਦੱਖਣ-ਪੂਰਬ ਵਿਚ ਸਥਿਤ ਹੈ ਅਤੇ ਉਸ ਦੇ ਆਲੇ ਦੁਆਲੇ ਅੱਲ੍ਹਾ ਵਾਦੀ ਹੈ। ਬੰਦਰਗਾਹ ਦੇ ਪੂਰਬ ਵੱਲ ਟੈੱਨੈਸ ਹੈ। ਇਥੋਂ ਦੇ ਮੁੱਖ ਉਦਯੋਗ ਮੱਛੀ ਦੀ ਡੱਬਾ-ਬੰਦੀ, ਸ਼ਰਬਤ ਅਤੇ ਬੈਂਤ ਆਦਿ ਤਿਆਰ ਕਰਨਾ ਹੈ।

36°31′ ਉ. ਵਿਥ. ; 1°18′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 885

**ਟੈਨੈਟ, ਕਾਈਲਾਈ** : ਇਹ ਆਸਟ੍ਰੇਲੀਆ ਦੀ ਇਕ ਨਾਵਲਕਾਰ ਅਤੇ ਨਾਟਕਕਾਰ ਹੈ ਜੋ ਕਿ ਉਥੋਂ ਦੀਆਂ ਗੰਦੀਆਂ ਬਸਤੀਆਂ ਦੇ ਜੀਵਨ ਨੂੰ ਯਥਾਰਥਵਾਦੀ ਢੰਗ ਨਾਲ ਬਿਆਨ ਕਰਨ ਲਈ ਬਹੁਤ ਪ੍ਰਸਿੱਧ ਹੈ। ਇਸ ਦਾ ਜਨਮ 12 ਮਾਰਚ, 1912 ਨੂੰ ਸਿਡਨੀ ਵਿਚ ਹੋਇਆ। ਇਹ ਸਿਡਨੀ ਦੀ ਯੂਨੀਵਰਸਿਟੀ ਵਿਚ ਪੜ੍ਹੀ ਪਰ ਡਿਗਰੀ ਪ੍ਰਾਪਤ ਕਰਨ ਤੋਂ ਪਹਿਲਾਂ ਹੀ ਛੱਡ ਗਈ। ਆਸਟ੍ਰੇਲੀਆ ਦੇ ਪ੍ਰਸਾਰਨ ਕਮਿਸ਼ਨ ਵਿਚ ਇਹ ਸਹਾਇਕ ਪਬਲੀਸਿਟੀ ਅਫ਼ਸਰ ਲੱਗੀ ਰਹੀ। 1932 ਵਿਚ ਆਪਣੀ ਸ਼ਾਦੀ ਹੋ ਜਾਣ ਮਗਰੋਂ ਇਹ ਲਿਖਣ ਵਿਚ ਜੁਟ ਗਈ।

ਇਸ ਦਾ ਨਾਵਲ 'Tiburon' (1935) ਨਿਊਸਾਊਥ ਵੇਲਜ਼ ਖੇਤਰ ਵਿਚ ਬੇਰੋਜ਼ਗਾਰੀ ਦੀ ਸਮੱਸਿਆ ਨੂੰ ਬਿਆਨ ਕਰਦਾ ਹੈ ਅਤੇ 'Foveaux' (1939) ਸਿਡਨੀ ਦੀਆਂ ਗੰਦੀਆਂ ਬਸਤੀਆਂ ਸੰਬੰਧੀ ਜ਼ਬਰਦਸਤ ਚੋਟ ਹੈ। 1941 ਵਿਚ ਛਪੇ ਆਪਣੇ ਨਾਵਲ The Battlers ਲਈ ਟੈਨੈਟ ਨੂੰ ਆਸਟ੍ਰੇਲੀਆ ਦੀ ਸਾਹਿਤਕ ਸੋਸਾਇਟੀ ਵਲੋਂ ਗੋਲਡ ਮੈਡਲ ਪ੍ਰਾਪਤ ਹੋਇਆ। ਇਸ ਨੇ ਬੱਚਿਆਂ ਲਈ ਨਾਟਕ ਅਤੇ ਕਹਾਣੀਆਂ ਵੀ ਲਿਖੀਆਂ ਹਨ। 'Tether a Dragon' (1952) ਇਸ ਦਾ ਸਭ ਤੋਂ ਪ੍ਰਸਿੱਧ ਨਾਟਕ ਹੈ।

ਹ. ਪੁ.—ਐਨ. ਬ੍ਰਿ. ਮਾ. 9 : 887

**ਟੈਨੈਂਟ, ਫ੍ਰੈਡਰਿਕ ਰਾਬਰਟ** : ਇੰਗਲੈਂਡ ਦੇ ਇਸ ਦਾਰਸ਼ਨਿਕ ਧਰਮ-ਸ਼ਾਸਤਰੀ ਦਾ ਜਨਮ 1 ਸਤੰਬਰ, 1866 ਨੂੰ ਬਰਸਲਮ ਵਿਖੇ ਹੋਇਆ। ਇਸਨੇ ਕੈਂਬ੍ਰਿਜ ਵਿਖੇ ਸਿਖਿਆ ਪ੍ਰਾਪਤ ਕੀਤੀ। ਸੰਨ 1891-94 ਦੌਰਾਨ ਹਾਈ ਸਕੂਲ ਵਿਚ ਪੜ੍ਹਾਉਂਦੇ ਹੀ ਇਸਨੂੰ ਪਾਦਰੀ ਬਣਾਇਆ ਗਿਆ। ਸੰਨ 1913 ਵਿਚ ਇਹ ਕੈਂਬ੍ਰਿਜ ਦੇ ਟ੍ਰਿਨਿਟੀ ਕਾਲਜ ਵਿਖੇ ਧਰਮ ਦਾ ਅਧਿਆਪਕ ਅਤੇ ਫ਼ੈਲੋ ਲਗਿਆ।

ਆਪਣੀਆਂ ਪਹਿਲੀਆਂ ਚਾਰ ਪੁਸਤਕਾਂ ਵਿਚ ਇਸਨੇ ਪਾਪ, ਗਿਰਾਵਟ ਅਤੇ ਕਰਾਮਾਤ ਬਾਰੇ ਚਰਚਾ ਕੀਤੀ ਹੈ। 'ਫਿਲਾਸੋਫੀਕਲ ਥੀਆਲੋਜੀ' ਇਸਦੀ ਉੱਘੀ ਕ੍ਰਿਤ ਹੈ। ਇਸ ਨੇ ਵਿਗਿਆਨਕ ਅਤੇ ਧਾਰਮਕ ਵਿਚਾਰਾਂ ਵਿਚ ਇਕਸੁਰਤਾ ਅਤੇ ਸਾਂਝ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਇਹ ਈਸਾਈ ਧਰਮ ਦਾ ਪ੍ਰਭਾਵਸ਼ਾਲੀ ਸਮਰਥਕ ਸੀ।

9 ਸਤੰਬਰ, 1957 ਨੂੰ ਕੈਂਬ੍ਰਿਜ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 887

**ਟੈਨੈਨਸੀ** : ਜਾਇਦਾਦ ਸਬੰਧੀ ਕਾਨੂੰਨ ਵਿਚ ਵਰਤਿਆ ਜਾਣ ਵਾਲਾ ਉਹ ਸ਼ਬਦ ਹੈ ਜੋ ਅਚੱਲ ਸੰਪਤੀ ਤੇ ਕਰਜ਼ੇ ਨੂੰ ਦਰਸਾਉਂਦਾ ਹੈ। ਇਹ ਸ਼ਬਦ ਕਈ ਭਾਵ ਦਰਸਾਉਂਦਾ ਹੈ, ਇਸ ਲਈ ਇਸ ਨੂੰ ਬੜੇ ਧਿਆਨ ਨਾਲ ਵਰਤਿਆ ਜਾਣਾ ਚਾਹੀਦਾ ਹੈ। ਜੋ ਵੀ ਵਿਅਕਤੀ ਅਚੱਲ ਸੰਪਤੀ ਨੂੰ ਵਰਤ ਰਿਹਾ ਹੈ ਜਾਂ ਇਸ ਤੇ ਕਾਬਜ਼ ਹੈ, ਭਾਵੇਂ ਉਹ ਇਸ ਦੀ ਮਲਕੀਅਤ ਹੈ ਜਾਂ ਪੱਟੇ ਤੇ ਲਈ ਹੋਈ ਹੈ, ਤਕਨੀਕੀ ਤੌਰ ਤੇ ਉਹ ਇਕ ਕਿਰਾਏਦਾਰ ਹੈ। ਇਸ ਸ਼ਬਦ ਦੇ ਇਕ ਪ੍ਰਯੋਗ ਅਨੁਸਾਰ ਟੈਨੈਨਸੀ ਉਸ ਸਮੇਂ ਨੂੰ ਦਰਸਾਉਂਦੀ ਹੈ ਜਿਸ ਲਈ ਕਿਰਾਏਦਾਰ ਕਾਨੂੰਨੀ ਤੌਰ ਤੇ ਸੰਪਤੀ ਦਾ ਅਧਿਕਾਰੀ ਹੁੰਦਾ ਹੈ। ਇਸ ਦਾ ਅਰਥ ਉਹ ਅਧਿਕਾਰ ਵੀ ਹੋ ਸਕਦੇ ਹਨ ਜਿਹੜੇ ਕਿ ਕਿਸੇ ਨੂੰ ਕਿਰਾਏਦਾਰ ਦੇ ਰੂਪ ਵਿਚ ਪ੍ਰਾਪਤ ਹੁੰਦੇ ਹਨ।

ਟੈਨੈਨਸੀ ਦਾ ਵਧੇਰੇ ਪ੍ਰਯੋਗ ਉਸ ਸਥਿਤੀ ਦਾ ਵਰਣਨ ਕਰਨ ਲਈ ਹੁੰਦਾ ਹੈ ਜਿਹੜੀ ਇਕ ਮਾਲਕ ਅਤੇ ਕਿਰਾਏਦਾਰ ਦੇ ਸਬੰਧਾਂ ਤੋਂ ਪੈਦਾ ਹੁੰਦੀ ਹੈ। ਜਿਸ ਧਿਰ ਨੂੰ ਅਚੱਲ ਸੰਪਤੀ ਕਿਰਾਏ ਤੇ ਦਿੱਤੀ ਜਾਂਦੀ

ਹੈ ਉਸ ਨੂੰ ਲੈਸੀ ਜਾਂ ਟੈਨੈਂਟ ਕਿਹਾ ਜਾਂਦਾ ਹੈ। ਪੱਟੇ ਜਾਂ ਕਿਰਾਏਦਾਰੀ ਦੌਰਾਨ ਕਿਰਾਏਦਾਰ ਨੂੰ ਕਬਜ਼ੇ, ਰੋਕ ਅਤੇ ਪ੍ਰਬੰਧ ਆਦਿ ਦੇ ਕੁਝ ਅਧਿਕਾਰ ਪ੍ਰਾਪਤ ਹੁੰਦੇ ਹਨ। ਇਹ ਪੱਟੇ ਜਾਂ ਕਿਰਾਏਨਾਮੇ ਦੀ ਪ੍ਰਕਿਰਤੀ ਅਨੁਸਾਰ ਵੱਖ ਵੱਖ ਕਿਸਮ ਦੇ ਹੁੰਦੇ ਹਨ। ਮੂਲ ਰੂਪ ਵਿਚ ਕਿਰਾਏਦਾਰੀ ਦੀਆਂ ਸ਼ਰਤਾਂ ਅਤੇ ਇਸ ਦੀ ਅਵਧੀ ਵਰਤਮਾਨ ਕਾਨੂੰਨ ਅਤੇ ਨਿੱਜੀ ਸਮਝੌਤੇ ਨਾਲ ਨਿਸਚਿਤ ਕੀਤੀ ਜਾਂਦੀ ਹੈ।

ਹ. ਪੁ.—ਐਨ. ਅਮੇ. 26 : 471

**ਟੈਂਪਸਪਾਨ** : ਇਹ ਪੂਰਵਜ ਅਮਰੀਕੀ ਇੰਡੀਅਨਾਂ ਦੇ ਪਥਰਾਟ ਪਿੰਜਰਾਂ ਵਿਚੋਂ ਸਭ ਤੋਂ ਪ੍ਰਸਿੱਧ ਇਕ ਪਿੰਜਰ ਹੈ। ਇਹ ਪਿੰਜਰ, ਹੇਲਮੱਟ ਦਾ ਟੈਰਾ ਨੇ 1947 ਈ. ਵਿਚ ਮੈਕਸੀਕੋ ਦੀ ਘਾਟੀ ਵਿਚ ਟੈਂਪਸਮਾਨ ਪਿੰਡ ਦੇ ਨੇੜਿਉਂ ਲੱਭਿਆ ਸੀ। ਇਹ ਤਕਰੀਬਨ 55-56 ਸਾਲ ਦੇ ਦਰਮਿਆਨ ਦੀ ਉਮਰ ਦੇ ਕਿਸੇ ਆਦਮੀ ਦਾ ਪਿੰਜਰ ਹੈ। ਇਸ ਦੀਆਂ ਲੰਮੀਆਂ ਲੱਤਾਂ ਤੋਂ ਇਸ ਦੇ ਕੋਈ 170 ਸੈਂ. ਮੀ. ਦੇ ਕਰੀਬ ਲੰਬੇ ਹੋਣ ਦਾ ਅੰਦਾਜ਼ਾ ਲਾਇਆ ਗਿਆ ਹੈ। ਇਹ ਲੰਬਾਈ ਪ੍ਰੀ-ਕੋਲੰਬੀਅਨ ਇੰਡੀਅਨਾਂ (160 ਸੈਂ. ਮੀ. ਲ. ਭ.) ਤੋਂ ਜ਼ਿਆਦਾ ਹੈ। ਇਸ ਦੀ ਖੋਪਰੀ ਵੱਡੀ ਹੈ ਜਿਸ ਦੀ ਐਂਟੇਕ੍ਰੇਨੀਅਲ ਗ੍ਰਹਿਣ-ਸਮਰਥਾ—1,540 ਘਣ ਸੈਂ. ਮੀ. ਹੈ ਅਤੇ ਕ੍ਰੇਨੀਅਲ ਇੰਡੈਕਸ (ਚੌੜਾਈ/ਲੰਬਾਈ × 100) 79.89 ਹੈ ਪਰ ਜਿਹਾ ਕਿ ਹਰੇਕ ਗਰੁੱਪ ਵਿਚ ਕੁਝ ਵਖਰੇਵੇਂ ਮਿਲਦੇ ਹਨ, ਇਸ ਲਈ ਇਹ ਚੌੜੇ ਸਿਰ ਵਾਲਾ ਪਿੰਜਰ ਉਸ ਗਰੁੱਪ ਵਿਚੋਂ ਹੋ ਸਕਦਾ ਹੈ ਜਿਨ੍ਹਾਂ ਦਾ ਔਸਤਨ ਕ੍ਰੇਨੀਅਲ ਇੰਡੈਕਸ ਕਾਫ਼ੀ ਘੱਟ ਹੋਵੇਗਾ।

ਇਹ ਪਿੰਜਰ ਐਲਰਿਸੋ ਝੀਲ ਦੀ ਰੇਤ ਦੇ ਗਾਦ-ਡਿਪਾਜ਼ਿਟਾਂ ਵਿਚੋਂ ਤਕਰੀਬਨ 35 ਸੈਂ. ਮੀ. ਡੂੰਘਾਈ ਤੇ ਹੇਠਾਂ ਵਲ ਮੂੰਹ ਕਰਕੇ ਮੁੜਿਆ ਹੋਇਆ ਮਿਲਿਆ ਹੈ। ਇਸ ਗਾਦ ਤੋਂ ਸਿਲ੍ਹੇ ਵਾਤਾਵਰਣ ਵਾਲੇ ਪੀਰੀਅਡ ਦਾ ਪਤਾ ਲਗਦਾ ਹੈ ਜਿਸਦੇ ਉਪਰ ਦੇ ਕਾਲੀਚੇ ਡਿਪਾਜ਼ਿਟਾਂ ਤੋਂ ਖ਼ੁਸ਼ਕ ਵਾਤਾਵਰਣ ਵਾਲੇ ਪੀਰੀਅਡ ਦਾ ਅੰਦਾਜ਼ਾ ਲਗਦਾ ਹੈ। ਇਨ੍ਹਾਂ ਡਿਪਾਜ਼ਿਟਾਂ ਤੋਂ ਗਾਦ ਦੇ 11,000 ਤੋਂ 12,000 ਸਾਲ ਪਹਿਲਾਂ ਦੇ ਹੋਣ ਦਾ ਅਨੁਮਾਨ ਲਗਾਇਆ ਜਾਂਦਾ ਹੈ। ਇਸੇ ਪਿੰਜਰ ਵਾਲੇ ਸਤਰ ਤੋਂ ਪ੍ਰਾਪਤ ਹੋਏ ਪੀਟ (ਗਲੀ-ਸੜੀ ਬਨਸਪਤੀ) ਤੋਂ 11,003 ± 500 ਸਾਲ ਪਹਿਲਾਂ ਦੇ ਰੇਡੀਉਕਾਰਬਨ ਕਾਲ ਦਾ ਅਨੁਮਾਨ ਲਗਦਾ ਹੈ।

ਇਸਦੇ ਨਾਲ ਦੇ ਡਿਪਾਜ਼ਿਟਾਂ ਵਿਚੋਂ ਕਈ ਹਾਥੀਆਂ ਦੇ ਪਥਰਾਟ ਅਤੇ ਘੋੜੇ, ਜੰਗਲੀ ਸਾਨ੍ਹ, ਹਿਰਨ ਆਦਿ ਦੀਆਂ ਹੱਡੀਆਂ ਮਿਲੀਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਸ ਸਮੇਂ ਅੱਜਕਲ੍ਹ ਤੋਂ ਵੀ ਜ਼ਿਆਦਾ ਚੰਗੀ ਬਨਸਪਤੀ ਹੁੰਦੀ ਸੀ ਅਤੇ ਸ਼ਾਇਦ ਇਹ ਆਦਮੀ ਚੰਗਾ ਸ਼ਿਕਾਰੀ ਵੀ ਸੀ।

ਹ. ਪੁ.—ਐਨ. ਬ੍ਰਿ. 21 : 945

**ਟੈਂਪਰਲੀ, ਹੈਰਲਡ ਵਿਲੀਅਮ** : ਇਹ ਬਰਤਾਨੀਆ ਦਾ ਇਕ ਸੁਲਝਿਆ ਹੋਇਆ ਪ੍ਰਸਿੱਧ ਇਤਿਹਾਸਕਾਰ ਹੋਇਆ ਹੈ। ਇਸ ਦਾ ਜਨਮ 20 ਅਪ੍ਰੈਲ, 1879 ਵਿਚ ਇੰਗਲੈਂਡ ਵਿਚ ਕੈਂਬਰਿਜ ਵਿਖੇ ਹੋਇਆ। ਇਥੇ ਹੀ ਇਸਨੇ ਕਿੰਗਜ਼ ਕਾਲਜ ਵਿਚ ਵਿਦਿਆ ਪ੍ਰਾਪਤ ਕੀਤੀ। ਸੰਨ 1905 ਵਿਚ ਇਸਨੂੰ ਪੀਟਰ ਹਾਊਸ ਵਿਚ ਫ਼ੈਲੋ ਚੁਣਿਆ ਗਿਆ। ਇਹ ਬਲ਼ਕਾਨ ਦੀਆਂ ਇਤਿਹਾਸਕ ਖੋਜਾਂ ਦਾ ਮਾਹਿਰ ਸੀ। ਇਸਨੇ ਪਹਿਲਾਂ ਸਰਬੀਆ ਦੀ ਹਿਸਟਰੀ ਲਿਖੀ। ਪਹਿਲੀ ਸੰਸਾਰ ਜੰਗ ਦੇ ਦੌਰਾਨ ਇਸਨੂੰ ਬਲਕਾਨ ਅਤੇ ਮੱਧ-ਪੂਰਬ ਵਿਚ ਵੱਖ ਵੱਖ ਮਿਸ਼ਨਾਂ ਤੇ ਭੇਜਿਆ ਗਿਆ। ਫਿਰ ਇਸਨੂੰ 1919 ਈ. ਵਿਚ ਬਰਤਾਨਵੀ ਪ੍ਰਤਿਨਿਧੀ ਮੰਡਲ ਦਾ ਮੈਂਬਰ ਬਣਾ ਕੇ ਪੈਰਿਸ ਪੀਸ ਕਾਨਫ਼ਰੰਸ ਵਿਚ ਭੇਜਿਆ ਗਿਆ। ਇਸਨੇ 'ਹਿਸਟਰੀ ਆਫ਼ ਦਾ ਪੀਸ ਕਾਨਫ਼ਰੰਸ ਆਫ਼ ਪੈਰਿਸ' ਛੇ ਜਿਲਦਾਂ ਵਿਚ 1920-24 ਈ. ਵਿਚ ਲਿਖੀ। ਸੰਨ 1925 ਵਿਚ ਇਸਨੇ ਆਪਣੀ ਸ਼ਾਹਕਾਰ 'ਦਾ ਫ਼ਾਰਨ ਪਾਲਿਸੀ ਆਫ਼ ਕੈਨਿੰਗ' (1822-27 ਈ.) ਛਪਵਾਈ। ਫਿਰ ਇਸਨੇ ਆਰਥਰ ਜੇਮਜ਼ ਗਰਾਟ ਨਾਲ ਮਿਲ ਕੇ 'ਯੂਰਪ ਇਨ ਦਾ ਨਾਈਨਟੀਥ ਐਂਡ ਟਵੈਂਟੀਅਥ ਸੈਂਚਰੀ' ਲਿਖੀਆਂ। ਫਿਰ ਜਾਰਜ ਗੂਚ ਨਾਲ ਮਿਲ ਕੇ 'ਬ੍ਰਿਟਿਸ਼ ਡਾਕੂਮੈਂਟਸ ਆਨ ਦਾ ਆੱਰਿਜਿਨਸ ਆੱਫ਼ ਵਾਰ' 13 ਜਿਲਦਾਂ ਵਿਚ ਲਿਖੀ। ਸੰਨ 1938 ਵਿਚ ਉਸਨੂੰ ਪੀਟਰ ਹਾਊਸ ਦਾ ਮਾਸਟਰ ਬਣਾ ਦਿੱਤਾ ਗਿਆ। ਸੰਨ 1933 ਤੋਂ ਲੈ ਕੇ 1938 ਤੱਕ ਇਹ ਇੰਟਰਨੈਸ਼ਨਲ ਹਿਸਟਾਰੀਕਲ ਕਾਂਗਰਸ ਦਾ ਪ੍ਰਧਾਨ ਰਿਹਾ। 11 ਜੁਲਾਈ, 1939 ਵਿਚ ਕੈਂਬਰਿਜ ਵਿਖੇ ਹੀ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਅਮੇ. 26 : 404

**ਟੈਂਪਰਾ ਚਿੱਤਰ ਸ਼ੈਲੀ** : ਇਹ ਚਿੱਤਰ ਬਣਾਉਣ ਦਾ ਇਕ ਪਰੰਪਰਾਗਤ ਵਿਧਾਨ ਹੈ ਅਤੇ ਵਰਤਮਾਨ ਸਮੇਂ ਵਿਚ ਵੀ ਇਹ ਕਾਫ਼ੀ ਪ੍ਰਚਲੱਤ ਹੈ। ਇਸ ਚਿੱਤਰ ਸ਼ੈਲੀ ਦੀ ਮੁੱਖ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਇਕ ਪ੍ਰਕਾਰ ਦੇ ਸੰਸ਼ਲੇਸ਼ਕ ਪਦਾਰਥ ਦੇ ਨਾਲ ਪਾਣੀ ਵਾਲੇ ਰੰਗਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਪਦਾਰਥ ਗੂੰਦ, ਅੰਡਾ, ਕੇਸਿਨ ਆਦਿ ਹੋ ਸਕਦੇ ਹਨ। ਇਸ ਵਿਚ ਰੰਗਾਂ ਦਾ ਪਾਰਦਰਸ਼ੀ ਰੂਪ ਵਿਚ ਪ੍ਰਯੋਗ ਨਹੀਂ ਹੁੰਦਾ ਜਦੋਂ ਕਿ ਸ਼ੁੱਧ ਜਲ ਰੰਗ ਵਿਧਾਨ ਵਿਚ ਰੰਗ ਪਾਰਦਰਸ਼ੀ ਹੀ ਰਹਿੰਦੇ ਹਨ। ਇਹ ਪ੍ਰਕਿਰਿਆ ਦੋ ਢਾਈ ਸੌ ਸਾਲ ਤੋਂ ਹੀ ਚਲੀ ਹੈ।

ਇਹ ਪ੍ਰਣਾਲੀ ਸਾਰੇ ਦੇਸ਼ਾਂ ਵਿਚ ਅਪਣਾਈ ਗਈ ਹੈ। ਇਸ ਲਈ ਕੰਧ, ਕੱਪੜਾ, ਕਾਗਜ਼, ਭੋਜਪੱਤਰ ਆਦਿ ਕੋਈ ਵੀ ਵਸਤੂ ਇਸ ਦਾ ਆਧਾਰ ਹੋ ਸਕਦੀ ਹੈ ਉਸ ਉੱਤੇ ਇਸ ਪ੍ਰਣਾਲੀ ਨਾਲ ਚਿੱਤਰ ਬਣਾਇਆ ਜਾ ਸਕਦਾ ਹੈ। ਕੰਧ ਉੱਤੇ ਟੈਂਪਰਾ ਪ੍ਰਣਾਲੀ ਦਾ ਚਿੱਤਰ ਬਣਾਉਣ ਲਈ ਖ਼ਾਸ ਪ੍ਰਕਾਰ ਦੀ ਤਿਆਰੀ ਕਰਨੀ ਪੈਂਦੀ ਹੈ। ਉਦਾਹਰਣ ਲਈ ਅਜੰਤਾ ਵਿਚ ਕੰਧ ਨੂੰ ਖੁਰਦਰਾ ਕਰਕੇ ਉਸ ਉੱਤੇ ਗੋਹਾ, ਛਾਣੀ ਹੋਈ ਮਿੱਟੀ, ਧਾਨ ਦੀ ਤੂੜੀ, ਅਲਸੀ ਦਾ ਲੇਪ ਆਦਿ ਪਲਸਤਰ ਕੀਤਾ ਗਿਆ। ਅਜਿਹੀਆਂ ਕਈ ਤਹਿਆਂ ਇਕ ਦੂਜੀ ਤਹਿ ਉਪਰ ਲਗਾਈਆਂ ਗਈਆਂ ਅਤੇ ਉਹ ਥਾਂ ਸ਼ੀਸ਼ੇ ਵਾਂਗ ਸਮਤਲ ਹੋ ਗਿਆ। ਇਸ ਆਧਾਰ ਉਤੇ ਰੰਗ ਲਾਏ ਗਏ ਜੋ ਖਣਿਜ ਪਦਾਰਥਾਂ ਅਤੇ ਪੱਥਰਾਂ ਆਦਿ ਨੂੰ ਪੀਹ ਕੇ ਬਣਾਏ ਗਏ। ਕਈ ਰੰਗ ਰਸਾਇਣਿਕ ਤਰੀਕੇ ਨਾਲ ਬਣਾਏ ਗਏ। ਭਾਰਤ ਵਿਚ ਇਹ ਪ੍ਰਣਾਲੀ ਹੋਰ ਗੁਫ਼ਾ ਚਿੱਤਰਾਂ ਵਿਚ ਵੀ ਵਰਤੀ ਗਈ। ਇਸੇ ਤਰ੍ਹਾਂ ਰਾਜ-ਸਥਾਨੀ, ਮੁਗ਼ਲ, ਪਹਾੜੀ ਸ਼ੈਲੀਆਂ ਵਿਚ ਵੀ ਇਸੇ ਦਾ ਹੀ ਇਕ ਭੇਦ ਪ੍ਰਚਲਤ ਹੋਇਆ ਜਿਸ ਨੂੰ ਗੁਆਸ਼ ਸ਼ੈਲੀ ਕਹਿੰਦੇ ਹਨ। ਇਸ ਵਿਚ ਰੰਗਾਂ ਦੀਆਂ ਕਈ ਤਹਿਆਂ ਲਗਾਈਆਂ ਜਾਂਦੀਆਂ ਹਨ ਪਰ ਹਰੇਕ ਦੋ ਤਹਿਆਂ ਵਿਚ ਸਫ਼ੈਦੇ ਦੀ ਇਕ ਪਰਤ ਦੇ ਦਿੱਤੀ ਜਾਂਦੀ ਹੈ। ਇਸ ਨਾਲ ਰੰਗ ਵਿਚ ਸੋਨੇ ਵਰਗੀ ਚਮਕ ਆ ਜਾਂਦੀ ਹੈ ਅਤੇ ਉਸ ਦੀ ਤਹਿ ਮੋਟੀ ਹੋ ਜਾਂਦੀ ਹੈ ਪਰ ਸਫ਼ੈਦੇ ਵਿਚ ਅਕਸਰ ਗੂੰਦ ਜ਼ਿਆਦਾ ਹੋਣ ਕਾਰਨ ਇਹ ਰੰਗ ਤੜੱਕ ਕਰਕੇ ਟੁੱਟ ਜਾਂਦਾ ਹੈ।

ਚੀਨ ਵਿਚ ਚਾਊ, ਤਾਂਗ, ਸੁੰਗ, ਮਿੰਗ ਆਦਿ ਸਮਿਆਂ ਵਿਚ ਵੀ ਟੈਂਪਰਾ ਪ੍ਰਣਾਲੀ ਦਾ ਪ੍ਰਯੋਗ ਹੋਇਆ। ਇਥੇ ਜ਼ਮੀਨ ਉਤੇ ਸਰੇਸ਼ ਦਾ ਆਧਾਰ ਬਣਾਇਆ ਜਾਂਦਾ ਹੈ ਅਤੇ ਕਈ ਵਾਰੀ ਫਟਕੜੀ ਦੇ ਪਾਣੀ ਦਾ ਵੀ। ਜਾਪਾਨ ਵਿਚ ਹੋਰੀਯੂਜੀ ਮੰਦਰ ਵਿਚ ਅਵਲੋਕਿਤੇ-

ਸ਼ਵਰ ਦੀ ਸ਼ਕਲ ਇਸੇ ਢੰਗ ਨਾਲ ਬਣੀ ਹੈ। ਯੂਰਪ ਵਿਚ ਏਤਰੁਸਕੁਲ ਚਿੱਤਰ, ਗ੍ਰੀਨ ਚਿੱਤਰ ਜਾਂ ਇਜਿਸ ਦੇ ਪਿਰਾਮਿਡਾਂ ਦੇ ਚਿੱਤਰ, ਪੁਨਰ ਜਾਗ੍ਰਤੀ ਯੁੱਗ ਦੇ ਚਿੱਤਰ ਆਦਿ ਸਭ ਇਸੇ ਪ੍ਰਣਾਲੀ ਦੇ ਅਧੀਨ ਆਉਂਦੇ ਹਨ। ਹੁਣ ਵੀ ਕਈ ਚਿੱਤਰਕਾਰ ਇਸ ਪ੍ਰਣਾਲੀ ਨੂੰ ਬਹੁਤ ਪਸੰਦ ਕਰਦੇ ਹਨ ਕਿਉਂਕਿ ਇਸ ਵਿਚ ਚਿੱਤਰ ਬਣਾਉਣ ਵਾਲੀ ਕੂਚੀ ਸਰਲਤਾ ਨਾਲ ਚਲਦੀ ਹੈ ਤੇ ਰੰਗਾਂ ਦਾ ਸੁਮੇਲ ਵੀ ਮਾਅਰਕੇ ਦਾ ਹੁੰਦਾ ਹੈ।

ਹ. ਪੁ.–ਹਿੰ. ਵਿ. ਕੋ. 5 : 153

**ਟੈਂਪਲ** : ਸੰਯੁਕਤ ਰਾਜ ਅਮਰੀਕਾ ਦੇ ਕੇਂਦਰੀ ਟੈਕਸਾਸ ਦੀ ਬੈੱਲ ਕਾਉਂਟੀ ਦਾ ਇਕ ਸ਼ਹਿਰ ਹੈ ਜੋ ਬੈਲਟਨ ਜਲ-ਭੰਡਾਰ ਦੇ ਦੱਖਣ-ਪੂਰਬ ਵਿਚ ਲਿਟਲ ਦਰਿਆ ਉਪਰ 224 ਮੀ. ਦੀ ਉਚਾਈ ਤੇ ਸਥਿਤ ਹੈ। ਸੰਨ 1882 ਵਿਚ ਇਸ ਸ਼ਹਿਰ ਨੂੰ ਨਿਗਮਤ ਕੀਤਾ ਗਿਆ ਅਤੇ ਰੇਲ ਇੰਜੀਨੀਅਰ ਬੀ. ਐਮ. ਟੈਂਪਲ ਦੇ ਨਾਉਂ ਤੇ ਹੀ ਇਸ ਸ਼ਹਿਰ ਦਾ ਨਾਉਂ ਰੱਖਿਆ ਗਿਆ। ਰਿਹਾਇਸ਼ੀ, ਜ਼ਰਾਇਤੀ ਅਤੇ ਉਦਯੋਗਿਕ ਸ਼ਹਿਰ ਹੋਣ ਕਾਰਨ ਇਥੇ ਫ਼ਰਨੀਚਰ, ਵੜੇਵਿਆਂ ਦੀਆਂ ਚੀਜ਼ਾਂ ਦਾ ਉਤਪਾਦਨ, ਚਮੜੇ ਦੀਆਂ ਚੀਜ਼ਾਂ, ਜੁੱਤੀਆਂ, ਚਿਕਾਂ, ਚਾਕ ਬੋਰਡ, ਹਥਿਆਰ ਅਤੇ ਪਲਾਸਟਿਕ ਦਾ ਇਮਾਰਤੀ ਸਾਮਾਨ ਬਣਦਾ ਹੈ। ਇਹ ਸ਼ਹਿਰ ਸੰਯੁਕਤ ਰਾਜ ਦੀਆਂ ਕਈ ਰਾਜਸੀ ਅਤੇ ਪ੍ਰਾਂਤਕ ਏਜੰਸੀਆਂ ਦਾ ਸਦਰ-ਮੁਕਾਮ ਹੈ। ਕਈ ਇਤਿਹਾਸਕ ਇਮਾਰਤਾਂ , ਅਜਾਇਬਘਰ ਅਤੇ ਸਭਿਆਚਰਕ ਸੰਸਥਾਵਾਂ ਇਸ ਸ਼ਹਿਰ ਦੀ ਮਹੱਤਤਾ ਵਿਚ ਵਾਧਾ ਕਰਦੇ ਹਨ।

ਆਬਾਦੀ– 42,483 (1980)

31°06′ ਉ. ਵਿਥ. ; 97°21′ ਪੱ. ਲੰਬ.

ਹ. ਪੁ.–ਐਨ. ਬ੍ਰਿ. ਮਾ. 9 : 879 ; ਐਨ. ਅਮੈ. 26: 406

**ਟੈਂਪਲ, ਸਰ ਵਿਲੀਅਮ** : ਇਸ ਅੰਗਰੇਜ਼ ਨੀਤੀਵੇਤਾ ਅਤੇ ਸਾਹਿਤਕਾਰ ਦਾ ਜਨਮ 25 ਅਪ੍ਰੈਲ, 1628 ਨੂੰ ਲੰਡਨ ਵਿਖੇ



ਸਰ ਵਿਲੀਅਮ ਟੈਂਪਲ

ਹੋਇਆ। ਸੰਨ 1665 ਵਿਚ ਲਾਰਡ ਆਰਲਿੰਗਟਨ ਦੀ ਸਰਪ੍ਰਸਤੀ ਹੇਠ ਇਸਨੇ ਆਪਣਾ ਰਾਜਨੀਤਕ ਜੀਵਨ ਸ਼ੁਰੂ ਕੀਤਾ। ਲਾਰਡ ਆਰਲਿੰਗਟਨ ਨੇ ਇਸਨੂੰ ਮੁਨਸਟੇਰ ਦੇ ਬਿਸ਼ਪ ਕੋਲ ਭੇਜਿਆ । ਇਥੋਂ ਹੀ ਇਹ ਬ੍ਰਸਲਜ਼ ਗਿਆ ਅਤੇ ਇਸੇ ਮਿਸ਼ਨ ਦੌਰਾਨ ਹੀ ਸੰਨ 1668 ਵਿਚ ਇਸਨੇ ਇੰਗਲੈਂਡ, ਸਵੀਡਨ ਅਤੇ ਨੀਦਰਲੈਂਡ ਵਿਚਕਾਰ ਤੀਹਰਾ ਸਮਝੌਤਾ (Triple Alliance) ਕਰਵਾਇਆ। ਸੰਨ 1668 ਤੋਂ 1670 ਤਕ ਅਤੇ ਸੰਨ 1674 ਤੋਂ 1679 ਤਕ, ਇਹ ਦੋ ਵਾਰ ਹੇਗ ਵਿਖੇ ਰਾਜਦੂਤ ਬਣ ਕੇ ਗਿਆ। ਸੰਨ 1679 ਵਿਚ ਇੰਗਲੈਂਡ ਵਾਪਸ ਪਰਤ ਕੇ ਇਹ ਦੋ ਸਾਲ ਬਾਅਦ ਰਾਜਨੀਤੀ ਤੋਂ ਰਿਟਾਇਰ ਹੋ ਗਿਆ ਅਤੇ ਸੰਨ 1686 ਵਿਚ ਸੱਰੇ ਵਿਚ ਮੂਰ ਪਾਰਕ ਵਿਖੇ ਵਸ ਗਿਆ। ਇਸਨੇ ਸੰਨ 1688 ਦੇ ਅੰਦੋਲਨ ਵਿਚ ਵੀ ਭਾਗ ਲਿਆ। ਸਾਹਿਤ ਪ੍ਰਤੀ ਵੀ ਟੈਂਪਲ ਦੀ ਬਹੁਤ ਦੇਣ ਹੈ। ਇਸ ਦੇ ਲੇਖਾਂ ਅਤੇ ਸ਼ੈਲੀ ਨੇ 18 ਵੀਂ ਸਦੀ ਦੇ ਲੇਖਕਾਂ ਤੇ ਬਹੁਤ ਪ੍ਰਭਾਵ ਪਾਇਆ। ਇਸਨੇ ਵਧੇਰੇ ਲੇਖ ਆਪਣੀ ਰਿਟਾਇਰਮੈਂਟ ਤੋਂ ਬਾਅਦ ਹੀ ਲਿਖੇ। ਐਨ ਐਸੇ ਅਪਾੱਨ ਦੀ ਐਡਵਾਂਸਮੈਂਟ ਆਫ਼ ਟ੍ਰੇਡ ਇਨ ਆਇਰਲੈਂਡ (1673), ਔਬਜ਼ਰਵੇਸ਼ਨਜ਼ ਅਪਾੱਨ ਦੀ ਯੂਨਾਈਟਿਡ ਪ੍ਰੋਵਿਨਸਿਜ਼ ਆੱਫ਼ ਦੀ ਨੀਦਰਲੈਂਡਜ਼ (1673), (Miscellanea) (ਤਿੰਨ ਭਾਗਾਂ ਵਿਚ 1680, 1690, ਅਤੇ 1701) ਅਤੇ (Memoris) (ਦੋ ਭਾਗਾਂ ਵਿਚ – 1692, 1709) ਇਸ ਦੀਆਂ ਕੁਝ ਪੁਸਤਕਾਂ ਹਨ। ਇਸ ਦੀਆਂ ਲਿਖਤਾਂ ਨੇ ਉੱਘੇ ਲੇਖਕ ਜੋਨਾਥਨ ਸਵਿਫ਼ਟ ਤੇ ਬੜਾ ਪ੍ਰਭਾਵ ਪਾਇਆ। 27 ਜਨਵਰੀ, 1699 ਨੂੰ ਸੱਰੇ ਵਿਚ ਮੁਰਪਾਰਕ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.– ਐਨ. ਬ੍ਰਿ. ਮਾ. 9 : 880; ਐਨ. ਅਮੈ. 26 : 405 ; ਕੌਲ. ਐਨ. 18 : 244

**ਟੈਂਪਲ, ਸ਼ਰਲੇ** : ਸੰਨ 1930 ਦੇ ਦਹਾਕੇ ਵਿਚ ਅੰਤਰਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਸੰਯੁਕਤ ਰਾਜ ਅਮਰੀਕਾ ਦੀ ਇਸ ਬਾਲ-ਕਲਾਕਾਰ ਦਾ ਜਨਮ 23 ਅਪ੍ਰੈਲ, 1928 ਨੂੰ ਕੈਲਿਫੋਰਨੀਆ ਵਿਚ ਸੈਂਟਾ ਮੋਨਿਕਾ ਵਿਖੇ ਹੋਇਆ। ਸੱਤ ਸਾਲ ਦੀ ਉਮਰ ਵਿਚ ਇਹ ਹਾਲੀਵੁੱਡ ਦੇ ਕਲਾਕਾਰਾਂ ਵਿਚੋਂ ਸਭ ਤੋਂ ਵਧ ਹਰਮਨ ਪਿਆਰੀ ਸਿੱਧ ਹੋਈ। ਇਸਨੂੰ ਇਸਦੇ ਕੁੰਡਲਾਂ, ਡਿੰਪਲਾਂ ਅਤੇ ਸੰਗੀਤ ਤੇ ਨਾਚ ਕਾਰਨ ਯਾਦ ਕੀਤਾ ਜਾਂਦਾ ਹੈ। ਇਸ ਨੇ 'Baby Burlesks' ਨਾਮੀ ਚਲ-ਚਿੱਤਰ ਰਾਹੀਂ ਫ਼ਿਲਮਾਂ ਵਿਚ ਪ੍ਰਵੇਸ਼ ਕੀਤਾ। ਚਿੱਤਰ-ਪਟ ਲਈ ਆਪਣਾ ਯੋਗਦਾਨ ਦੇਣ ਕਾਰਨ ਇਸਨੂੰ ਸਪੈਸ਼ਲ ਅਕੈਡਮੀ ਐਵਾਰਡ ਮਿਲਿਆ। ਇਸ ਨੇ ਸਟੈਂਡ ਅਪ ਐਂਡ ਚੀਅਰ (1934), ਲਿਟਲ ਮਿਸ ਮਾਰਕਰ (1934), ਬੇਬੀ ਟੇਕ ਏ ਬੋ (1934), ਨਾਊ ਐਂਡ ਫਾਰਐਵਰ (1934), ਬ੍ਰਾਈਟ ਆਈ (1934) ਦੀ ਲਿਟਲ ਕਰਨਲ (1935) ਵੀ ਵਿੱਲੀ ਵਿੰਕੀ (1937) ਅਤੇ ਦੀ ਲਿਟਲ ਪ੍ਰਿੰਸੈਸ (1939) ਫ਼ਿਲਮਾਂ ਵਿਚ ਕੰਮ ਕੀਤਾ। ਬ੍ਰਾਈਟ ਆਈ ਫ਼ਿਲਮ ਵਿਚ ਇਸਨੇ ਪ੍ਰਸਿੱਧ ਗਾਣਾ 'ਆੱਨ ਦੀ ਗੁਡ ਸ਼ਿਪ ਲੋਲੀਪਪ' ਗਾਇਆ। ਕਿਸ਼ੋਰ ਅਵਸਥਾ ਦੌਰਾਨ ਇਹ ਫ਼ਿਲਮਾਂ ਤੋਂ ਦੂਰ ਰਹੀ ਤੇ ਮਾਮੂਲੀ ਸਫ਼ਲਤਾ ਨਾਲ ਨੌਜੁਆਨੀ ਵਿਚ ਮੁੜ ਤੋਂ ਚਿੱਤਰ ਪਟ ਤੇ ਆਈ। ਸੰਨ 1950 ਵਿਚ ਇਹ ਫ਼ਿਲਮਾਂ ਤੋਂ ਅਲਗ ਹੋ ਗਈ। ਸੱਤ ਸਾਲ ਬਾਅਦ ਸੰਨ 1957 ਵਿਚ ਇਸਨੇ ਬੱਚਿਆਂ ਲਈ ਪ੍ਰਸਿੱਧ ਲੜੀਵਾਰ ਫ਼ਿਲਮ 'ਸ਼ਰਲੇ ਟੈਂਪਲਜ਼ ਸਟੋਰੀ ਬੁਕ' ਦਾ ਨਿਰਮਾਣ ਕੀਤਾ।

ਵਿਆਹ ਤੋਂ ਬਾਅਦ ਇਹ ਸ਼ਰਲੇ ਟੈਂਪਲ ਬਲੈਕ ਦੇ ਨਾਂ ਹੇਠ ਰਿਪਬਲਕਨ ਪਾਰਟੀ ਦੀ ਸਰਗਰਮ ਨੇਤਾ ਰਹੀ। ਸੰਨ 1969 ਵਿਚ ਇਸਨੂੰ ਸੰਯੁਕਤ ਰਾਜ ਅਮਰੀਕਾ ਵੱਲੋਂ ਯੂਨਾਈਟਿਡ ਨੇਸ਼ਨਜ਼ ਦੀ ਜਨਰਲ ਅਸੈਂਬਲੀ ਦੇ ਡੈਲੀਗੇਸ਼ਨ ਦਾ ਮੈਂਬਰ ਨਾਮਜ਼ਦ ਕੀਤਾ ਗਿਆ।

ਹ. ਪੁ.–ਐਨ. ਬ੍ਰਿ. ਮਾ. 9 : 880

**ਟੈਂਪਲ, ਫ੍ਰੈਡਰਿਕ** : ਕੈਂਟਰਬਰੀ ਦੇ ਇਸ ਲਾਟਪਾਦਰੀ ਅਤੇ ਸਿਖਿਆ ਸੁਧਾਰਵਾਦੀ ਦਾ ਜਨਮ 30 ਨਵੰਬਰ, 1821 ਨੂੰ ਯੂਨਾਨ

ਵਿਚ ਲੀਵਕਾਸ ਵਿਖੇ ਹੋਇਆ। ਇਸਨੇ ਆੱਕਸਫੋਰਡ ਵਿਖੇ ਸਿਖਿਆ ਪ੍ਰਾਪਤ ਕੀਤੀ। ਸੰਨ 1847 ਵਿਚ ਇਹ ਪਾਦਰੀ ਬਣਿਆ। ਸੰਨ



ਫ੍ਰੈਡਰਿਕ ਟੈਂਪਲ

1848 ਵਿਚ ਇਹ ਨੈਸ਼ਨਲ ਐਜੂਕੇਸ਼ਨ ਆਫ਼ਿਸ ਵਿਚ ਨੌਕਰੀ ਤੇ ਲੱਗ ਗਿਆ। ਸੰਨ 1850 ਤੋਂ 1855 ਤਕ ਇਹ ਨੈਲੱਰ ਹਾਲ ਟਰੇਨਿੰਗ ਕਾਲਜ ਵਿਖੇ ਪ੍ਰਿੰਸੀਪਲ ਅਤੇ ਸੰਨ 1855 ਤੋਂ 1857 ਤਕ ਸਕੂਲਾਂ ਦਾ ਇਨਸਪੈਕਟਰ ਰਿਹਾ। ਸੰਨ 1869 ਵਿਚ ਇਹ ਐਕਸੈਟਰ (Exeter) ਦਾ ਬਿਸ਼ਪ, 1885 ਈ. ਵਿਚ ਲੰਡਨ ਦਾ ਬਿਸ਼ਪ ਅਤੇ 1896 ਈ. ਵਿਚ ਕੈਂਟਰਬਰੀ ਦਾ ਲਾਟਪਾਦਰੀ ਬਣਿਆ। ਸੰਨ 1860 ਵਿਚ ਇਸਨੇ ਐਸੇਜ਼ ਐਂਡ ਰਿਵਿਊਜ਼ ਲਈ ਇਕ ਬਹੁਤ ਮਹੱਤਵਪੂਰਨ ਲੇਖ ਲਿਖਿਆ। ਇਸਨੇ ਸਿਖਿਆ ਦੇ ਖੇਤਰ ਵਿਚ ਸੁਧਾਰ ਲਿਆਉਣ ਲਈ ਬਹੁਤ ਕੰਮ ਕੀਤਾ। ਸੰਨ 1884 ਵਿਚ ਇਸਦੀ ਪੁਸਤਕ ਦੀ ਰਿਲੇਸ਼ਨਜ਼ ਬਿਟਵੀਨ ਰਿਲੀਜਨ ਐਂਡ ਸਾਇੰਸ ਪ੍ਰਕਾਸ਼ਿਤ ਹੋਈ।

23 ਦਸੰਬਰ , 1902 ਨੂੰ ਲੰਡਨ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 9 : 880; ਐਨ. ਅਮੈ. 26 : 405

**ਟੈਂਪਲ, ਵਿਲੀਅਮ** : ਕੈਂਟਰਬਰੀ ਦੇ ਇਸ ਲਾਟ-ਪਾਦਰੀ ਦਾ ਜਨਮ 15 ਅਕਤੂਬਰ, 1881 ਨੂੰ ਇੰਗਲੈਂਡ ਵਿਚ ਡੈਵਨਸ਼ਿਰ ਵਿਖੇ ਹੋਇਆ। ਇਸਨੇ ਆੱਕਸਫੋਰਡ ਤੋਂ ਸਿੱਖਿਆ ਪ੍ਰਾਪਤ ਕੀਤੀ। ਸੰਨ 1904 ਤੋਂ 1910 ਤੱਕ ਇਹ ਆੱਕਸਫੋਰਡ ਦੇ ਕਵੀਨ ਕਾਲਿਜ ਵਿਖੇ ਫਿਲਾਸਫ਼ੀ ਦਾ ਲੈਕਚਰਾਰ ਰਿਹਾ। ਇਹ ਵਿਸ਼ਵ-ਵਿਆਪੀ ਅੰਦੋਲਨ ਦਾ ਨੇਤਾ ਸੀ। ਇਹ ਸਿਖਿਆ ਸੁਧਾਰਕ ਅਤੇ ਮਜ਼ਦੂਰਾਂ ਦਾ ਹਿਤੈਸ਼ੀ ਸੀ। ਸੰਨ 1908 ਤੋਂ 1924 ਤਕ ਇਸਨੇ ਵਰਕਰਜ਼ ਐਜੂਕੇਸ਼ਨਲ ਐਸੋਸੀਏਸ਼ਨ ਦੇ ਪ੍ਰੈਜ਼ੀਡੈਂਟ ਵਜੋਂ ਕੰਮ ਕੀਤਾ। ਸੰਨ 1910 ਵਿਚ ਇਹ ਰੈਪਟਨ ਸਕੂਲ ਦਾ ਹੈਡਮਾਸਟਰ ਅਤੇ ਸੰਨ 1914 ਵਿਚ ਲੰਡਨ ਦੇ ਸੇਂਟ ਜੇਨਜ਼ ਚਰਚ ਦਾ ਰੈਕਟਰ ਬਣਿਆ। ਸੰਨ 1919 ਤੋਂ 1921 ਤੱਕ ਇਹ ਵੈਸਟਮਿਨਸਟਰ ਦੀ ਪਾਦਰੀਆਂ ਦੀ ਸਭਾ ਦਾ ਮੈਂਬਰ ਰਿਹਾ। ਸੰਨ 1921 ਵਿਚ ਇਹ ਮਾਨਚੈਸੱਟਰ ਦਾ ਬਿਸ਼ਪ, 1929 ਵਿਚ ਯਾਰਕ ਦਾ ਲਾਟਪਾਦਰੀ ਅਤੇ ਸੰਨ 1929 ਵਿਚ ਕੈਂਟਰਬਰੀ ਦਾ ਲਾਟ-ਪਾਦਰੀ ਬਣਿਆ। ਮਜ਼ਦੂਰਾਂ ਦੇ ਅੰਦੋਲਨ ਨਾਲ ਹਮਦਰਦੀ ਹੋਣ ਕਾਰਨ ਸੰਨ 1918 ਵਿਚ ਇਹ ਲੇਬਰ ਪਾਰਟੀ ਵਿਚ ਸ਼ਾਮਲ ਹੋ ਗਿਆ। ਇਹ ਕਿੰਨੀਆਂ ਹੀ ਸਭਾ ਸੁਸਾਈਟੀਆਂ ਦਾ ਮੈਂਬਰ ਰਿਹਾ ਅਤੇ ਕਈ ਵੱਡੇ ਵੱਡੇ ਸੰਮੇਲਨਾਂ ਦੀ ਪ੍ਰਧਾਨਗੀ ਕੀਤੀ। ਸੰਨ 1941 ਵਿਚ ਇਸਨੇ ਮਾਲਵੈਰਨ ਕਾਨਫ਼ਰੰਸ ਦੀ ਪ੍ਰਧਾਨਗੀ ਕੀਤੀ। Mens-Creatrix (1917) ਇਸਦੀ ਦਰਸ਼ਨ ਸ਼ਾਸਤਰ



ਵਿਲੀਅਮ ਟੈਂਪਲ

ਸਬੰਧੀ ਸਭ ਤੋਂ ਵੱਡੀ ਪੁਸਤਕ ਸੀ। ਇਸ ਤੋਂ ਇਲਾਵਾ ਇਸਨੇ ਨੇਚਰ, ਮੈਨ ਐਂਡ ਗੌਡ (1934), ਕ੍ਰਿਸਚੈਨਿਟੀ ਐਂਡ ਸੋਸ਼ਲ ਆਰਡਰ (1942) ਅਤੇ ਦੀ ਚਰਚ ਲੁਕਸ ਫ਼ਾਰਵਰਡ (1944) ਨਾਮੀ ਕਿਤਾਬਾਂ ਵੀ ਲਿਖੀਆਂ।

26 ਅਕਤੂਬਰ, 1944 ਨੂੰ ਕੈਂਟ ਵਿਚ ਵੈਸਟਗੇਟ ਆਨ-ਸੀ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 9 : 880; ਐਨ. ਅਮੈ. 26 : 405

**ਟੈਪਲਿਟ ਸੈਸੇਨਾੱਫ** : ਚੈਕ ਗਣਰਾਜ ਦਾ ਇਕ ਸ਼ਹਿਰ ਹੈ ਜੋ ਐਰਟਸਜਬਿਰਗ (Erzgebirge) ਵਿਚ ਜਰਮਨੀ ਦੀ ਸਰਹੱਦ ਦੇ ਨਜ਼ਦੀਕ ਕਰੁਸ਼ਨਹਾੱਰੀ (Krusne Hory) ਦੇ ਹੇਠਾਂ ਇਕ ਚਟਾਨੀ ਟੀਸੀ ਉਪਰ ਬੋਹੀਮੀਆ ਦੇ ਉੱਤਰ-ਪੱਛਮ ਵਿਚ ਸਥਿਤ ਹੈ। ਬੋਹੀਮੀਆ ਦੀ ਮਲਕਾ ਨੇ 1156 ਈ. ਵਿਚ ਇਥੇ ਇਕ ਧਾਰਮਿਕ ਸੰਪ੍ਰਦਾਇ ਦੀ ਸਥਾਪਨਾ ਕੀਤੀ।

ਪੁਰਾਤਨ ਕਾਲ ਤੋਂ ਹੀ ਇਹ ਸ਼ਹਿਰ ਖਣਿਜੀ ਚਸ਼ਮੇ ਕਾਰਨ ਕਾਫ਼ੀ ਪ੍ਰਸਿੱਧ ਸੀ ਕਿਉਂਕਿ ਇਸ ਨਾਲ ਗੋਲੀਆਂ ਦੇ ਜ਼ਖਮ ਜਲਦੀ ਭਰ ਜਾਂਦੇ ਸਨ। ਇਸੇ ਲਈ 19 ਵੀਂ ਸਦੀ ਵਿਚ ਆਸਟ੍ਰੀਆ, ਪ੍ਰਸ਼ਾਅ ਅਤੇ ਸੈਕਸਨ ਸਰਕਾਰਾਂ ਨੇ ਅਪਾਹਜਾਂ ਲਈ ਇਥੇ ਸੰਸਥਾਵਾਂ ਕਾਇਮ ਕੀਤੀਆਂ।

19 ਵੀਂ ਸਦੀ ਵਿਚ ਹੀ ਇਥੇ ਉਦਯੋਗਿਕ ਵਿਕਾਸ ਆਰੰਭ ਹੋਇਆ। ਸ਼ੀਸ਼ਾ, ਚੀਨੀ ਦੇ ਭਾਂਡੇ, ਕੱਪੜਾ,ਲੱਕੜੀ ਦੀ ਪ੍ਰਾਸੈਂਸਿੰਗ ਅਤੇ ਧਾਤ ਦੀਆਂ ਚੀਜ਼ਾਂ ਬਣਾਉਣ ਦੇ ਉਦਯੋਗਾਂ ਨੇ ਕਾਫ਼ੀ ਉੱਨਤੀ ਕੀਤੀ। 9 ਸਤੰਬਰ 1813 ਨੂੰ ਨੈਪੋਲੀਅਨ ਦੇ ਵਿਰੁੱਧ ਪ੍ਰਸਿੱਧ ਟੈਪਲਿਟਜ਼ ਦੀ ਸੰਧੀ ਇਥੇ ਹੀ ਕੀਤੀ ਗਈ। ਟੈਪਲਿਟਸੈਨੇਨਾੱਫ ਦੇ ਨਜ਼ਦੀਕ ਹੀ ਲਿਗਨਾਈਟ ਅਤੇ ਪੀਟ ਦੇ ਭੰਡਾਰ ਹਨ। ਸੰਨ 1879 ਵਿਚ ਇਨ੍ਹਾਂ ਖਾਣਾਂ ਦੇ ਫਟਣ ਆਦਿ ਨਾਲ ਇਥੋਂ ਦੇ ਉਦਯੋਗ ਅਤੇ ਖਣਿਜੀ ਚਸ਼ਮੇ ਨੂੰ ਕਾਫ਼ੀ ਨੁਕਸਾਨ ਹੋਇਆ। ਸੰਨ 1938 ਵਿਚ ਇਸ ਸ਼ਹਿਰ ਤੇ ਜਰਮਨੀ ਦਾ ਕਬਜ਼ਾ ਹੋ ਗਿਆ ਪਰ ਦੂਜੀ ਵੱਡੀ ਜੰਗ ਮਗਰੋਂ ਇਹ ਮੁੜ ਚੈਕੋਸਲੋਵਾਕੀਆ ਦੇ ਅਧੀਨ ਹੀ ਹੋ ਗਿਆ। ਉਸ

ਸਮੇਂ ਤੋਂ ਹੀ ਇਥੇ ਖਣਿਜੀ ਚਸ਼ਮੇ ਅਤੇ ਉਦਯੋਗਾਂ ਵਿਚ ਵਿਕਾਸ ਹੋਣਾ ਫਿਰ ਸ਼ੁਰੂ ਹੋ ਗਿਆ।

ਆਬਾਦੀ—53,188 (1983)

50°39′ ਉ. ਵਿਥ. ; 13°48′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9: 893 ; ਐਨ. ਅਮੈ. 26 : 440

**ਟੈਂਪਾ : ਖਾੜੀ**—ਫਲੋਰਿਡਾ ਰਾਜ (ਸੰਯੁਕਤ ਰਾਜ ਅਮਰੀਕਾ) ਦੇ ਪੱਛਮੀ ਹਿੱਸੇ ਵਿਚ ਮੈਕਸੀਕੋ ਖਾੜੀ ਦਾ ਇਹ ਅੰਤਰ-ਦੁਆਰ ਹੈ। ਇਹ ਬਹੁਤ ਤੰਗ ਜਿਹੀ ਖਾੜੀ ਹੀ ਹੈ ਜਿਸ ਦੀ ਲੰਬਾਈ 40 ਕਿ. ਮੀ. ਅਤੇ ਚੌੜਾਈ 11 ਕਿ. ਮੀ. ਤੋਂ 19 ਕਿ. ਮੀ.. ਤੱਕ ਹੈ। ਖਾੜੀ ਦੇ ਪੱਛਮ ਵਿਚ ਪਾਈਨੈਲਸ ਪ੍ਰਾਇਦੀਪ ਹੈ। ਇਥੇ ਹੀ ਇਕ ਹੋਰ ਪ੍ਰਾਇਦੀਪ ਸਿਰੇ ਤੋਂ ਸ਼ੁਰੂ ਹੋ ਕੇ ਖਾੜੀ ਦੇ ਅੱਧ ਤੀਕ ਜਾਂਦਾ ਹੈ ਇਸ ਨਾਲ ਖਾੜੀ ਦੇ ਪੂਰਬੀ ਅਤੇ ਪੱਛਮੀ ਦੋ ਹਿੱਸੇ ਹੋ ਜਾਂਦੇ ਹਨ। ਪੂਰਬੀ ਹਿੱਸੇ ਨੂੰ ਹਿਲਜ਼ਬਰਾ ਅਤੇ ਪੱਛਮੀ ਨੂੰ ਓਲਡ ਟੈਂਪਾ ਕਹਿੰਦੇ ਹਨ। ਖਾੜੀ ਦੇ ਉੱਤਰ ਪੂਰਬੀ ਹਿੱਸੇ ਵਿਚ ਟੈਂਪਾ ਸ਼ਹਿਰ ਵੱਸਿਆ ਹੋਇਆ ਹੈ। ਪੱਛਮੀ ਹਿੱਸੇ ਵਿਚ ਸੇਂਟ ਪੀਟਰਜ਼ਬਰਗ ਟੈਂਪਾ ਸ਼ਹਿਰ ਹੈ। ਇਹ ਦੋਵੇਂ ਸ਼ਹਿਰ ਇਸ ਖਾੜੀ ਉੱਤੇ ਸਥਿਤ ਹੋਣ ਕਰਕੇ ਖਾੜੀ ਦੀਆਂ ਸਮੁੰਦਰੀ ਸਰਗਰਮੀਆਂ ਨਾਲ ਜੁੜੇ ਹੋਏ ਹਨ। ਇਨ੍ਹਾਂ ਦੀ ਆਰਥਿਕਤਾ ਦਾ ਆਧਾਰ ਇਹੋ ਖਾੜੀ ਹੈ।

ਇਸ ਖਾੜੀ ਦੀ ਖੋਜ 1528 ਵਿਚ ਪੈਫੀਤੋ ਦ ਨਾਰਵਾਇਜ਼ ਨੇ ਕੀਤੀ ਸੀ। ਜਿਸ ਬਾਰੇ ਉਸ ਨੇ ਲਿਖਿਆ ਵੀ ਹੈ। ਇਸ ਪਿਛੋਂ ਸਪੇਨੀ ਖੋਜੀ ਦੱਖਣ-ਪੂਰਬੀ ਸੰਯੁਕਤ ਰਾਜ ਤੋਂ ਹੁੰਦਾ ਹੋਇਆ 25 ਮਈ, 1539 ਨੂੰ ਹੇਮੈਂਡੋ ਡ ਸੋਟੋ (Hemando de Soto) ਵੀ ਪਹੁੰਚਿਆ। ਇਸੇ ਖਾੜੀ ਦੇ ਤੱਟ ਉੱਤੇ ਅਮਰੀਕੀ ਖ਼ਾਨਾਜੰਗੀ ਤੋਂ ਪਹਿਲਾਂ ਦਾ ਫੋਰਟ ਬਰੁੱਕ ਕਿਲਾ ਬਣਿਆ ਹੋਇਆ ਹੈ। ਸਪੇਨੀ ਅਮਰੀਕੀ ਜੰਗਾਂ ਦੌਰਾਨ ਸੰਯੁਕਤ ਰਾਜ ਅਮਰੀਕਾ ਤੋਂ ਕਿਊਬਾ ਵੱਲ ਜਾਂਦੀਆਂ ਫ਼ੌਜਾਂ ਇਥੋਂ ਹੀ ਰਵਾਨਾ ਹੁੰਦੀਆਂ ਸਨ। ਇਕ ਤਰ੍ਹਾਂ ਨਾਲ ਇਹ ਖਾੜੀ ਉਨ੍ਹਾਂ ਦਾ ਆਰੰਭਕ ਪੜਾਅ ਸੀ।

ਹ. ਪੁ.—ਐਨ. ਅਮੈ. 26 : 238; ਐਨ. ਬ੍ਰਿ. ਮਾ. 9 : 797

**ਟੈਂਪਾ : ਸ਼ਹਿਰ**—ਸੰਯੁਕਤ ਰਾਜ ਅਮਰੀਕਾ ਦੀ ਇਕ ਬੰਦਰਗਾਹ ਹੈ ਜੋ ਪੱਛਮੀ ਕੇਂਦਰੀ ਫ਼ਲੋਰਿਡਾ ਵਿਚ ਟੈਂਪਾ ਖਾੜੀ ਅਤੇ ਹਿਲਜ਼ਬਰਾ ਦਰਿਆ ਦੇ ਮੁਹਾਣੇ ਤੇ ਮਿਆਮੀ ਤੋਂ 322 ਕਿ.ਮੀ. ਉੱਤਰ ਪੱਛਮ ਵਿਚ ਸਥਿਤ ਹੈ।

ਟੈਂਪਾ ਤੋਂ ਅਮਰੀਕਾ ਅਤੇ ਬਦੇਸ਼ੀ ਬੰਦਰਗਾਹਾਂ ਵਿਚਕਾਰ ਸਟੀਮਸ਼ਿੱਪਾਂ ਰਾਹੀਂ ਆਵਾਜਾਈ ਹੁੰਦੀ ਹੈ। ਸੰਨ 1885 ਵਿਚ ਰੇਲ ਦੀ ਲਾਈਨ ਵਿਛਣ ਨਾਲ ਇਥੇ ਉਦਯੋਗਿਕ ਵਿਕਾਸ ਦਾ ਮੁੱਢ ਬੱਝਾ। ਸੰਨ 1886 ਵਿਚ ਵਿਨਸੰਟ ਐਮ-ਯਬੋਰ ਨੇ ਸਿਗਾਰ ਦਾ ਨਿਰਮਾਣ ਕਰਨਾ ਸ਼ੁਰੂ ਕੀਤਾ। ਹੁਣ ਇਥੇ ਸਿਗਾਰ ਬਣਾਉਣ ਦੇ ਕਈ ਕਾਰਖ਼ਾਨੇ ਹਨ। ਟੀਨ ਦੇ ਡੱਬੇ ਬਣਾਉਣ ਦਾ ਕੰਮ ਵੀ ਕਾਫ਼ੀ ਉੱਨਤ ਹੈ। ਇਨ੍ਹਾਂ ਡੱਬਿਆਂ ਵਿਚ ਸ਼ਰਾਬ, ਫ਼ਲ, ਦੁੱਧ ਅਤੇ ਮਾਸ ਆਦਿ ਭਰਕੇ ਬਾਹਰਲੇ ਦੇਸ਼ਾਂ ਨੂੰ ਭੇਜਿਆ ਜਾਂਦਾ ਹੈ। ਇਸ ਤੋਂ ਇਲਾਵਾ ਸੀਮਿੰਟ, ਖਾਦ ਅਤੇ



ਹਿਲਜ਼ਬਰਾ ਦਰਿਆ ਦੇ ਮੁਹਾਣੇ ਤੇ ਵਸਿਆ ਟੈਂਪਾ ਸ਼ਹਿਰ



ਟੈਂਪਾ ਦੇ ਸਲਾਨਾ ਮੇਲੇ ਦਾ ਇਕ ਦ੍ਰਿਸ਼

ਸੁਮੰਦਰੀ ਜਹਾਜ਼ ਵੀ ਤਿਆਰ ਕੀਤੇ ਜਾਂਦੇ ਹਨ। ਰਾਜ ਵਿਚ ਫ਼ਾਸਫ਼ੇਟ ਦਾ ਨਿਰਯਾਤ ਸਭ ਤੋਂ ਵੱਧ ਇਸ ਬੰਦਰਗਾਹ ਤੋਂ ਹੁੰਦਾ ਹੈ।

ਸੰਨ 1920 ਵਿਚ ਇਥੇ ਸੈਰਗਾਹ ਲਈ ਡੇਵਿਸ ਦੀਪਾਂ ਨੂੰ ਉੱਨਤ ਕੀਤਾ ਗਿਆ ਜੋ ਕਿ ਸੈਲਾਨੀਆਂ ਲਈ ਖਿੱਚ ਦਾ ਕਾਰਨ ਹਨ। ਟੈਂਪਾ ਵਿਖੇ ਸਿੱਖਿਆ ਪੱਖੋਂ ਵੀ ਬੜੀਆਂ ਸਹੂਲਤਾਂ ਹਨ। ਸੰਨ 1931 ਵਿਚ ਪਲੈਂਟ ਪਾਰਕ ਵਿਖੇ ਮੂਰਿਸ਼ ਨਮੂਨੇ ਦੀ ਯੂਨੀਵਰਸਿਟੀ ਬਣੀ। ਇਥੋਂ ਦੇ ਅਜਾਇਬ-ਘਰ ਵਿਚ ਵਿਨੀਸ਼ੀਅਨੀ ਸ਼ੀਸ਼ਿਆਂ ਦਾ ਵੱਡਾ ਸੰਗ੍ਰਹਿ ਹੈ। ਇਥੇ ਗੌਲਫ਼ ਦਾ ਮੈਦਾਨ ਵੀ ਹੈ। ਯੂਨੀਵਰਸਿਟੀ ਤੋਂ ਇਲਾਵਾ ਹੋਰ ਕਈ ਕਾਲਜ ਵੀ ਹਨ। ਫ਼ਰਵਰੀ ਦੇ ਮਹੀਨੇ ਵਿਚ ਇਥੇ ਰਾਸ਼ਟਰੀ ਮੇਲਾ ਲਗਦਾ ਹੈ।

ਸਿਗਾਰ ਉਦਯੋਗ, ਸੜਕਾਂ ਅਤੇ ਰੇਲਾਂ ਆਦਿ ਦੀਆਂ ਲੋੜੀਂਦੀਆਂ ਸਹੂਲਤਾਂ ਮੁਹੱਈਆ ਕਰਨ ਅਤੇ 1920 ਈ. ਵਿਚ ਪੈਨਾਮਾ ਨਹਿਰ ਦੇ ਖੁਲ੍ਹਣ ਨਾਲ ਇਸ ਸ਼ਹਿਰ ਨੇ ਬੜੀ ਤੇਜ਼ੀ ਨਾਲ ਉੱਨਤੀ ਕੀਤੀ ਹੈ।

ਆਬਾਦੀ—2,71,523 (1980)

27°57′ ਉ. ਵਿਥ.; 82°27′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 797 ; ਐਨ. ਅਮੈ. 26 : 238 ; ਹਿੰ. ਵਿ. ਕੋ. 5 : 179

**ਟੈਪਾਜ਼ੱਸ** : ਦਰਿਆ—ਇਹ ਕੇਂਦਰੀ ਬ੍ਰਾਜ਼ੀਲ ਦੇ ਮੈਟਾ ਗਰੋਸੋ ਰਾਜ ਦਾ ਇਕ ਦਰਿਆ ਹੈ ਜੋ ਟੈਲਾਸ ਪਿਰਾਸ ਅਤੇ ਜੁਰਵਾਨੀ ਦਰਿਆਵਾਂ ਦੇ ਸੰਗਮ ਤੋਂ ਹੋਂਦ ਵਿਚ ਆਉਂਦਾ ਹੈ। ਇਹ ਪਲੈਨਾਲਟੋ ਪਠਾਰ ਵਿਚੋਂ ਨਿਕਲਦਾ ਹੈ ਅਤੇ ਪਹਿਲਾ ਮੈਟਾ ਗਰੋਸੋ ਅਤੇ ਐਮੇਜ਼ਨਾਸ ਰਾਜਾਂ ਵਿਚਕਾਰ ਅਤੇ ਫਿਰ ਪਾਰਾ ਅਤੇ ਆਮੇਜਨਾਸ ਰਾਜਾਂ ਵਿਚਕਾਰ ਸਰਹੱਦ ਬਣਾਉਂਦਾ ਹੈ। ਇਥੋਂ ਇਹ ਉੱਤਰ-ਪੱਛਮ ਦਿਸ਼ਾ ਵੱਲ ਰੁਖ਼ ਕਰਦਾ ਹੈ ਅਤੇ ਪਾਰਾ ਨੂੰ ਪਾਰ ਕਰਦਾ ਹੋਇਆ 650 ਕਿ. ਮੀ. ਦਾ ਸਫ਼ਰ ਤੈਅ ਕਰਕੇ ਸੈਂਤਾ ਰੈਮ ਦੇ ਇਕ ਦਮ ਉਪਰ ਜਿਹੇ ਐਮੇਜ਼ਨ ਦਰਿਆ ਨਾਲ ਮਿਲ ਜਾਂਦਾ ਹੈ। ਇਸ ਦੀ ਲੰਬਾਈ 1,291 ਕਿ. ਮੀ. ਹੈ ਪਰ ਜੇ ਇਸ ਦੀ ਮੁੱਖ ਸਹਾਇਕ ਨਦੀ ਟੈਲਾਸ ਪਿਰਾਸ ਨੂੰ ਵੀ ਇਸ ਨਾਲ ਹੀ ਜੋੜ ਲਈਏ ਤਾਂ ਇਸ ਦੀ ਲੰਬਾਈ 1,992 ਕਿ. ਮੀ. ਬਣ ਜਾਂਦੀ ਹੈ।

ਟੈਪਾਜ਼ੱਸ ਦੇ ਮਾਰਗ ਅੰਦਰ ਕਈ ਥਾਵਾਂ ਤੇ ਭਾਵੇਂ ਝਰਨੇ ਆਉਂਦੇ ਹਨ ਫਿਰ ਵੀ ਇਸਦੇ ਲਗਭਗ ਸਾਰੇ ਹਿੱਸੇ ਵਿਚ ਹੀ ਜਹਾਜ਼ਰਾਨੀ ਹੋ ਸਕਦੀ ਹੈ। ਦਰਿਆ ਦੇ ਨਾਲ ਨਾਲ ਵਸੋਂ ਬਹੁਤ ਘੱਟ ਹੈ। ਇਸ ਕਰਕੇ 1970 ਈ. ਤੱਕ ਇਸ ਦੀਆਂ ਕਈ ਸਹਾਇਕ ਨਦੀਆਂ ਨਕਸ਼ੇ ਤੇ ਹੀ ਨਹੀਂ ਸਨ ਆਈਆਂ। ਇਸ ਦੇ ਕੰਢਿਆਂ ਤੇ ਰਬੜ ਦੇ ਕਈ ਵੱਡੇ ਵੱਡੇ ਬਾਗ਼ ਹਨ।

2°24′ ਦੱ. ਵਿਥ. ; 54°41′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 816 ; ਐਨ. ਅਮੈ. 26 : 252

**ਟੈਂਪੀਰੇ** : ਫ਼ਿਨਲੈਂਡ ਦੇ ਹੈਮ (Heme) ਡਿਪਾਰਟਮੈਂਟ ਦਾ ਇਕ ਸ਼ਹਿਰ ਹੈ ਜੋ ਟੁਰਕੂ ਦੇ ਉੱਤਰ-ਪੂਰਬ ਵਿਚ 129 ਕਿ. ਮੀ. ਦੀ ਦੂਰੀ ਤੇ ਹੈਲਸਿੰਕੀ ਦੇ ਉੱਤਰ-ਪੱਛਮ ਵਿਚ ਨੈਸੀਯਾਰਵੀ ਅਤੇ ਪਯੂਹਾਜ਼ਰਵੀ ਝੀਲਾਂ ਦੇ ਵਿਚਕਾਰ ਸਿੱਧੀ ਢਲਾਨ ਵਾਲੇ ਇਕ ਥਲ-ਡਮਰੂ ਉਪਰ ਵਾਕਿਆ ਹੈ। ਇਸ ਸ਼ਹਿਰ ਦਾ ਸਵੀਡਨੀ ਨਾਂ ਟੈਮਰਫੋਰਜ ਹੈ।

ਇਸ ਸ਼ਹਿਰ ਦੀ ਸਥਾਪਨਾ 1779 ਈ. ਵਿਚ ਹੋਈ। ਇਸ ਦਾ ਵਿਕਾਸ ਕਰਨ ਦਾ ਯਤਨ 1821 ਈ. ਵਿਚ ਰੂਸ ਦੇ ਜ਼ਾਰ ਅਲੈਗਜ਼ਾਂਦਰ ਪਹਿਲੇ ਨੇ ਕੀਤਾ। ਉਸਨੇ ਕੱਚੇ ਮਾਲ ਅਤੇ ਹੋਰ ਸੱਮਗਰੀ ਤੇ ਲੱਗੇ ਕਰ ਹਟਾ ਦਿੱਤੇ ਜਿਸ ਨਾਲ ਸ਼ਹਿਰ ਵਿਚ ਉਦਯੋਗਾਂ ਦਾ ਵਿਕਾਸ ਹੋਣਾ ਆਰੰਭ ਹੋਇਆ। ਸੰਨ 1918 ਵਿਚ ਫਿਨਲੈਂਡ ਦੀ ਆਜ਼ਾਦੀ ਦੀ ਜੰਗ ਵੀ ਇਸ ਸ਼ਹਿਰ ਵਿਚ ਹੀ ਜਿੱਤੀ ਗਈ। ਹੈਮ ਦਾ ਪ੍ਰਸਿੱਧ ਇਤਿਹਾਸਕ ਅਜਾਇਬ-ਘਰ 1804 ਈ. ਵਿਚ ਟੈਂਪੀਰੇ ਵਿਖੇ ਬਣਿਆ। ਇਥੋਂ ਦੀਆਂ ਬਣੀਆਂ ਇਮਾਰਤਾਂ ਫਿਨੀ ਇਮਾਰਤ ਕਲਾ ਦਾ ਸ਼ਾਨਦਾਰ ਨਮੂਨਾ ਹਨ। ਸੰਨ 1907 ਵਿਚ ਇਥੇ ਮੁੱਖ ਗਿਰਜਾਘਰ ਬਣ ਕੇ ਤਿਆਰ ਹੋਇਆ।

ਟੈਂਪੀਰੇ ਫਿਨਲੈਂਡ ਦਾ ਦੂਜਾ ਵੱਡਾ ਸ਼ਹਿਰ ਅਤੇ ਉਦਯੋਗਿਕ ਕੇਂਦਰ ਹੈ। ਇਥੇ ਕੱਪੜਾ ਬਣਾਉਣ, ਚਮੜੇ ਦੀਆਂ ਜੁੱਤੀਆਂ, ਗੋਲੀਆਂ ਤਿਆਰ ਕਰਨ, ਕਾਗਜ਼ ਅਤੇ ਮਸ਼ੀਨਰੀ ਬਣਾਉਣ ਦੇ ਉਦਯੋਗ ਸਥਾਪਿਤ ਹੋ ਚੁੱਕੇ ਹਨ। ਇਥੋਂ ਦੀਆਂ ਫ਼ੈਕਟਰੀਆਂ ਪਣ-ਬਿਜਲੀ ਨਾਲ ਚਲਦੀਆਂ ਹਨ ਜਿਸ ਕਾਰਨ ਕੋਲੇ ਮਿੱਟੀ ਅਤੇ ਧੂੰਏਂ ਤੋਂ ਪੈਦਾ ਹੋਣ ਵਾਲੀ ਮਲੀਨਤਾ ਸ਼ਹਿਰ ਵਿਚ ਨਹੀਂ ਹੁੰਦੀ। ਟੈਂਪੀਰੇ ਇਕ ਝੀਲ ਬੰਦਰਗਾਹ ਅਤੇ ਰੇਲਾਂ ਦਾ ਜੰਕਸ਼ਨ ਵੀ ਹੈ।

ਅਬਾਦੀ—1,67,309 (1983)

61°30′ ਉ.ਵਿਥ. ; 23°45′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 797 ; ਐਨ. ਅਮੈ. 26 : 238

**ਟੈਂਪੀ ਵਾਦੀ** : ਯੂਨਾਨ ਵਿਚ ਉੱਤਰ-ਪੂਰਬੀ ਥੈਸਲੀ ਦੇ ਖੇਤਰ ਵਿਚ ਓਸਾ ਅਤੇ ਓਲਿੰਪਸ ਪਹਾੜਾਂ ਵਿਚਕਾਰ ਸਥਿਤ ਇਕ ਤੰਗ ਵਾਦੀ ਹੈ। ਕਈ ਥਾਂ ਤੇ ਇਸਦੀ ਚੌੜਾਈ ਸਿਰਫ਼ 27 ਤੋਂ 50 ਮੀ. ਤੀਕ ਦੀ ਹੀ ਹੈ। ਸਲੈਂਬਰੀ ਦਰਿਆ ਇਸ ਵਾਦੀ ਵਿਚੋਂ ਦੀ ਵਗਦਾ ਹੈ। ਯੂਨਾਨ ਵਿਚ ਇਸ ਵਾਦੀ ਨੂੰ ਅੱਜਕੱਲ੍ਹ ਟੈਂਬੀ ਦੇ ਨਾਉਂ ਨਾਲ ਜਾਣਿਆ ਜਾਂਦਾ ਹੈ। ਬਾਜ਼ਨਤੀਨੀ ਇਸ ਨੂੰ ਲਾਈਕਸਟੋਮੋ ਜਿਸ ਦਾ ਅਰਥ ਹੈ ਬਘਿਆੜ ਦਾ ਮੂੰਹ ਅਤੇ ਤੁਰਕੀ ਬੋਗਾਸ ਅਰਥਾਤ ਖੁੱਡ (ਤੰਘ ਘਾਟੀ) ਕਹਿੰਦੇ ਹਨ।

ਲੋਕ ਕਹਾਵਤ ਅਨੁਸਾਰ ਇਸ ਵਾਦੀ ਦੀ ਹੋਂਦ ਦਾ ਕਾਰਨ ਭੂਚਾਲ ਜਾਂ ਸਮੁੰਦਰ ਦੇਵਤਾ ਦੀ ਮਰਜ਼ੀ ਮੰਨਿਆ ਗਿਆ ਹੈ। ਭੂ-ਵਿਗਿਆਨੀਆਂ ਦਾ ਮਤ ਹੈ ਕਿ ਸਥਾਨਕ ਭਾਫ਼ ਦੇ ਪ੍ਰਭਾਵ ਕਾਰਨ ਹੀ ਪਹਾੜੀ ਖੱਡਾਂ ਦਾ ਵਿਭੰਜਨ ਹੋਣ ਨਾਲ ਇਹ ਘਾਹਦਾਰ ਦੱਰਾ ਹੋਂਦ ਵਿਚ ਆਇਆ। ਇਸ ਵਾਦੀ ਦੀ ਸੁੰਦਰਤਾ ਅਤੇ ਰੰਗੀਨੀ ਤੋਂ ਪ੍ਰਭਾਵਿਤ ਹੋ ਕੇ ਪ੍ਰਾਚੀਨ ਯੂਨਾਨੀਆਂ ਨੇ ਇਸ ਨੂੰ ਅਪਾਲ ਦੇਵਤਾ ਨੂੰ ਸਮਰਪਿਤ ਕੀਤਾ ਸੀ।

ਮਕਦੂਨੀਅਨ ਯੂਨਾਨ ਦੇ ਤਟ ਤੋਂ ਪੈਸਲੀਅਨ ਮੈਦਾਨ ਤੀਕ ਪਹੁੰਚਣ ਲਈ ਇਹ ਵਾਦੀ ਹੀ ਇਕ ਰਸਤਾ ਰਹੀ ਹੈ। ਰੋਮਨ ਸਮੇਂ ਤੋਂ ਮੱਧ-ਕਾਲੀਨ ਯੁਗ ਦਰਮਿਆਨ ਬਣੇ ਕਿਲੇ ਅਤੇ ਗੜ੍ਹੀਆਂ ਦੇ ਖੰਡਰ ਇਥੇ ਅੱਜ ਵੀ ਮੌਜੂਦ ਹਨ।

39°53′ ਉ. ਵਿਥ. ; 22°33′ ਪੂ. ਲੰਬ.

ਹ. ਪੁ. - ਐਨ. ਬ੍ਰਿ. ਮਾ. 9 : 876 ; ਐਨ. ਅਮੈ. 26 : 403

**ਟੈਂਪੈਸਟ** : ਇਹ ਸ਼ੈਕਸਪੀਅਰ ਦੇ ਅਖ਼ੀਰਲੇ ਨਾਟਕਾਂ ਵਿਚੋਂ ਇਕ ਨਾਟਕ ਹੈ, ਜੋ ਪਹਿਲੀ ਵਾਰ 1623 ਈ. ਵਿਚ ਪ੍ਰਕਾਸ਼ਿਤ ਹੋਇਆ। ਇਹ ਇਕ ਟਾਪੂ ਦਾ ਰੋਮਾਂਸ ਹੈ, ਜਿਥੋਂ ਦਾ ਆਪਣਾ ਰਾਜ ਖੁਹਾ ਕੇ ਆਇਆ ਡਿਊਕ ਪ੍ਰਾਸਪੀਰੋ ਇੱਕੋ ਜਾਦੂਗਰ ਹੈ। ਇਹ ਸੁਲ੍ਹਾ ਸਫ਼ਾਈਆਂ ਵਾਲਾ ਨਾਟਕ ਹੈ ਅਤੇ ਅਖੀਰ ਵਿਚ ਡਿਊਕ ਆਪਣੀ ਰਾਜਨੀਤਿਕ ਸੱਤਾ ਮੁੜ-ਗ੍ਰਹਿਣ ਕਰ ਲੈਂਦਾ ਹੈ। ਤੂਫਾਨਾਂ ਅਤੇ ਟਾਪੂ

ਦੇ ਵੇਰਵਿਆਂ ਤੋਂ ਬਿਨਾਂ ਇਸ ਨਾਟਕ ਦਾ ਕੋਈ ਪ੍ਰਤੱਖ ਸ੍ਰੋਤ ਨਹੀਂ ਮਿਲਦਾ। ਇਸ ਵਿਚਲੀਆਂ ਘਟਨਾਵਾਂ ਨੂੰ ਜਾਦੂਗਰ ਆਪਣੀ ਮਰਜ਼ੀ ਨਾਲ ਮੋੜਾ ਦਿੰਦਾ ਹੈ। ਨਾਟਕ ਵਿਚ ਆਈਆਂ ਘਟਨਾਵਾਂ ਤੋਂ ਹੀ ਸਪੱਸ਼ਟ ਹੁੰਦਾ ਹੈ ਕਿ ਇਹ 1910-11 ਈ. ਵਿਚ ਲਿਖਿਆ ਗਿਆ ਹੋਵੇਗਾ। ਇਸ ਦਾ ਪਲਾਟ ਬਹੁਤ ਸਾਧਾਰਣ ਤੇ ਰੋਮਾਂਟਿਕ ਹੈ। ਜਾਦੂਗਰ ਵਲੋਂ ਘਟਨਾਵਾਂ ਇਸ ਤਰ੍ਹਾਂ ਕ੍ਰਮਬੱਧ ਕੀਤੀਆਂ ਗਈਆਂ ਹਨ, ਜੋ ਬਦਲੇ ਦੀ ਭਾਵਨਾ ਨੂੰ ਉਤੇਜਿਤ ਕਰਦੀਆਂ ਹਨ। ਨਾਟਕ ਦੇ ਸਾਰੇ ਪਾਤਰ ਸਾਧਾਰਣ ਕਿਸਮ ਦੇ ਹਨ ਪਰ ਕਾਲੀਬਾਨ ਤੇ ਏਰੀਅਲ ਨੂੰ ਸਿਰਜਨ ਲੱਗਿਆਂ ਨਾਟਕਕਾਰ ਨੇ ਮਾਅਰਕੇ ਦੀ ਸਿਆਣਪ ਦਿਖਾਈ ਹੈ। ਇਸ ਡਰਾਮੇ ਦੀ ਵਿਆਖਿਆ ਪ੍ਰਤੀਕ ਰੂਪ ਵਿਚ ਕੀਤੀ ਜਾਂਦੀ ਹੈ। ਇਹ ਮੰਚ ਉਤੇ ਬੜੀ ਵਾਰੀ ਖੇਡਿਆ ਜਾ ਚੁੱਕਾ ਹੈ।

ਇਸੇ ਨਾਂ ਦਾ ਜੋਰਜਿਉਨ ਦਾ ਇਕ ਪ੍ਰਸਿੱਧ ਤੇਲ-ਚਿੱਤਰ (ਲ. 1505 ਈ.) ਹੈ। ਇਹ ਪੁਨਰਜਾਗ੍ਰਤੀ ਕਾਲ ਦਾ ਵਾਯੂਮੰਡਲੀ ਭੂ ਦ੍ਰਿਸ਼ ਦਾ ਇਕ ਉੱਤਮ ਸ਼ਾਹਕਾਰ ਮੰਨਿਆ ਜਾਂਦਾ ਹੈ। ਇਹ ਚਿੱਤਰ ਅੱਜਕਲ੍ਹ ਵੈਨਿਸ ਵਿਚ ਅਕੈਡਮੀ ਦੀ ਗੈਲਰੀ ਵਿਚ ਰੱਖਿਆ ਪਿਆ ਹੈ।

ਹ. ਪੁ.- ਐਨ. ਬ੍ਰਿ. ਮਾ. 9 : 879; ਐਨ. ਅਮੈ. 26 : 404

**ਟੈਬਰਨੇਕਲ** : ਯਹੂਦੀ ਇਤਿਹਾਸ ਵਿਚ ਇਹ ਇਕ ਕਿਸਮ ਦਾ ਚਕਵਾਂ ਡੇਰਾ ਸੀ, ਜੋ ਮੂਸਾ ਨੇ ਇਬਰਾਨੀ ਕਬੀਲਿਆਂ ਦੀ ਪੂਜਾ ਲਈ ਬਣਵਾਇਆ ਸੀ। ਇਬਰਾਨੀ ਭਾਸ਼ਾ ਵਿਚ ਇਸ ਨੂੰ ਮਿਸ਼ਕਾਨ ਕਿਹਾ ਜਾਂਦਾ ਸੀ। ਇਹ ਸਫ਼ਰੀ ਪੂਜਾ ਸਥਾਨ ਹੁੰਦਾ ਸੀ, ਜੋ ਕਿ ਯਹੂਦੀ ਕਬੀਲਿਆਂ ਦੇ ਸਫਰ ਦੇ ਸਮੇਂ ਉਨ੍ਹਾਂ ਦੇ ਕਨਾਨ ਵਿਚ ਪੁੱਜਣ ਤੋਂ ਪਹਿਲਾਂ ਬਣਾਇਆ ਜਾਂਦਾ ਸੀ। 950 ਈ. ਪੂ. ਵਿਚ ਯੋਰੋਸ਼ਲਮ ਵਿਖੇ ਸੱਲਮਨ ਦੇ ਮੰਦਰ ਉਸਾਰੇ ਜਾਣ ਪਿੱਛੋਂ ਟੈਬਰਨੇਕਲ ਦੀ ਵਰਤੋਂ ਬੰਦ ਹੋ ਗਈ।

ਇਸਰਾਇਲੀਆਂ ਦਾ ਮੁੱਢਲਾ ਪੂਜਾ ਸਥਾਨ ਇਕ ਸਾਧਾਰਣ ਤੰਬੂ ਹੁੰਦਾ ਸੀ ਅਤੇ ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਇਸ ਅੰਦਰ ਪਰਮਾਤਮਾ ਆਪਣੀ ਹੋਂਦ ਸਾਖਿਆਤ ਕਰਦਾ ਸ਼ੀ ਅਤੇ ਆਪਣੀ ਹੋਣੀ ਵਰਤਾਉਂਦਾ ਸੀ।

ਬਾਈਬਲ ਅਨੁਸਾਰ ਸਮੁੱਚੇ ਟੈਬਰਨੇਕਲ ਦੀ ਬਣਤਰ ਦਾ ਆਦੇਸ਼ ਪਰਮਾਤਮਾ ਨੇ ਖ਼ੁਦ ਦਿੱਤਾ ਸੀ । ਇਸ ਵਿਚ ਇਕ ਵੱਡਾ ਸਾਰਾ ਵਿਹੜਾ ਹੁੰਦਾ ਸੀ, ਜਿਸ ਦੇ ਕੇਂਦਰ ਵਿਚ ਮੁਕਾਬਲਤਨ ਇਕ ਛੋਟੀ ਜਿਹੀ ਇਮਾਰਤ ਹੁੰਦੀ ਸੀ, ਇਹੋ ਅਸਲੀ ਟੈਬਰਨੇਕਲ ਹੁੰਦਾ ਸੀ। ਇਹ ਵਿਹੜਾ ਲਿਕਨ ਦੇ ਪਰਦਿਆਂ ਨਾਲ ਘਿਰਿਆ ਹੁੰਦਾ ਸੀ ਤੇ ਦੋ ਨਾਲ ਜੁੜਵੇਂ ਵਰਗਾਂ ਦੀ ਸ਼ਕਲ ਦਾ ਹੁੰਦਾ ਸੀ। ਪੂਰਵੀ ਵਰਗ ਦੇ ਕੇਂਦਰ ਵਿੱਚ ਬਲੀ ਦੀ ਵੇਦੀ ਬੜੀ ਹੁੰਦੀ ਸੀ। ਨੇੜੇ ਹੀ ਤਾਂਬੇ-ਕਾਂਸੀ ਦਾ ਇਕ ਬੱਨਲ ਹੁੰਦਾ ਸੀ ਜਿਸ ਵਿਚ ਪਾਦਰੀਆਂ ਦਾ ਰਸਮੀ ਸੁੱਚੇ ਹੋਣ ਲਈ ਪਾਣੀ ਹੁੰਦਾ ਸੀ। ਪੱਛਮੀ ਵਰਗ ਵਿਚ ਮੂਸਾ ਦੀ ਸ਼ਰੀਅਤ ਵਾਲੀ ਪੇਟੀ ਹੁੰਦੀ ਸੀ। ਇਹ ਦੇਵ, ਦੂਤਾਂ ਦੀਆਂ ਤਸਵੀਰਾਂ ਨਾਲ ਸਜੇ ਪਰਦਿਆਂ ਦਾ ਬਣਾਇਆ ਜਾਂਦਾ ਸੀ। ਇਸ ਦਾ ਅੰਦਰਲਾ ਭਾਗ ਦੋ ਕਮਰਿਆਂ – ਪਵਿੱਤਰ ਸਥਾਨ ਅਤੇ ਅਤਿਪਵਿੱਤਰ ਸਥਾਨ ਵਿਚ ਵੰਡਿਆ ਹੁੰਦਾ ਸੀ। ਬਾਹਰਲੇ ਕਮਰੇ ਜਾਂ ਪਵਿੱਤਰ ਸਥਾਨ ਵਿਚ ਇਕ ਮੇਜ਼ ਪਿਆ ਹੁੰਦਾ ਸੀ ਜਿਸ ਉੱਤੇ ਪਵਿੱਤਰ ਭੋਜਨ ਰੱਖਿਆ ਜਾਂਦਾ ਸੀ। ਧੂਪ ਦੀ ਵੇਦੀ ਅਤੇ ਸੱਤ ਟਹਿਣੀਆਂ ਵਾਲਾ ਕੈਂਡਲ ਸਟੈਂਡ ਵੀ ਇਸ ਵਿਚ ਰਖਿਆ ਹੁੰਦਾ ਸੀ। ਅੰਦਰਲੇ ਕਮਰੇ ਅਤਿ ਪਵਿੱਤਰ ਸਥਾਨ ਨੂੰ ਇਸਰਾਈਲ ਦੇ ਪਰਮਾਤਮਾ ਦਾ ਅਸਲੀ ਘਰ ਸਮਝਿਆ ਜਾਂਦਾ ਸੀ, ਜੋ ਕਿ ਅਦਿੱਖ ਰੂਪ ਵਿਚ ਠੋਸ-ਸੋਨੇ ਦੇ ਟੁਕੜੇ ਉੱਤੇ ਟਿਕੇ ਤਖ਼ਤ ਉਤੇ ਬੈਠਾ ਸਮਝਿਆ ਜਾਂਦਾ ਸੀ। ਇਸ ਦੇ ਹੇਠਾਂ ਰੱਬੀ ਇਕਰਾਰ ਦੀ ਪੇਟੀ ਹੁੰਦੀ ਸੀ, ਜਿਸ ਦੇ ਦੋਹਾਂ ਸਿਰਿਆਂ ਉਤੇ ਦੇਵਦੂਤ ਬਣੇ ਹੁੰਦੇ ਸਨ। ਇਹ ਪੇਟੀ ਸੋਨੇ ਮੜ੍ਹਿਆ ਇਕ ਲੱਕੜ ਦਾ ਸੰਦੂਕ ਹੁੰਦਾ ਸੀ, ਜਿਸ ਵਿਚ ਧਰਮਗ੍ਰੰਥ ਟੈੱਨ ਕਮਾਂਡਮੈਂਟਸ ਦੀਆਂ ਤਖ਼ਤੀਆਂ ਰੱਖੀਆ ਹੁੰਦੀਆਂ ਸਨ।

ਆਧੁਨਿਕ ਯਹੂਦੀ ਸੁਕੋਤ (Sukkot) ਦਾ ਤਿਉਹਾਰ ਉਸ ਸਮੇਂ ਦੇ ਟੱਬਰਨੇਕਲ ਦੀ ਯਾਦ ਨੂੰ ਤਾਜ਼ਾ ਕਰਨ ਲਈ ਚਿੰਨ੍ਹਾਤਮਕ ਤੰਬੂ ਬਣਾ ਕੇ ਮਨਾਉਂਦੇ ਹਨ। ਉਸ ਪ੍ਰਾਚੀਨ ਸਮੇਂ ਵਿਚ ਇਸਰਾਇਲੀਆਂ ਦਾ ਕੋਈ ਪੱਕਾ ਨਿਵਾਸ ਸਥਾਨ ਨਹੀਂ ਸੀ। ਇਸ ਤਿਉਹਾਰ ਨੂੰ ਆਮ ਤੌਰ ਤੇ ਫ਼ੀਸਟ ਆਫ਼ ਟੈਬਰਨੇਕਲ ਕਿਹਾ ਜਾਂਦਾ ਹੈ। ਕੁਝ ਈਸਾਈ ਚਰਚਾਂ ਵਿਚ ਜਨਤਕ ਸੇਵਾਵਾਂ ਲਈ ਰੱਬੀ ਭੋਜ (Eucharist) ਨੂੰ ਪਾਤਰਾਂ ਵਿਚ ਪਾ ਕੇ ਰੱਖਿਆ ਜਾਂਦਾ ਹੈ, ਇਸ ਨੂੰ ਟੈਬਰਨੇਕਲ ਕਿਹਾ ਜਾਂਦਾ ਹੈ।

ਹ. ਪੁ.- ਐਨ. ਬ੍ਰਿ. ਮਾ. 9 : 754

**ਟੈਬਾਰ, ਗਰੇਸ ਆਸਟਨ** : ਅਮਰੀਕਾ ਦੇ ਇਸ ਖਾਣ-ਵਪਾਰੀ ਅਤੇ ਪੂੰਜੀਪਤੀ ਦਾ ਜਨਮ 26 ਨਵੰਬਰ, 1830 ਈ. ਨੂੰ ਵਰਮਾਂਟ ਰਾਜ ਵਿਚ ਹਾਲੈਂਡ ਵਿਖੇ ਹੋਇਆ। ਸ਼ੁਰੂ ਵਿਚ ਇਹ ਇਕ ਪੱਥਰ ਕੱਟਣ ਵਾਲਾ ਸੀ। ਸੰਨ 1859 ਵਿਚ ਇਹ ਸੋਨੇ ਦੀ ਭਾਲ ਵਿਚ ਆਪਣੇ ਪਰਿਵਾਰ ਸਮੇਤ ਕਾਲੋਰਾਡੋ ਚਲਾ ਗਿਆ ਅਤੇ ਕੈਲਿਫੋਰਨੀਆ ਲੈਡਵਿਲ ਵਿਖੇ ਵੱਸਣ ਲਗ ਪਿਆ। ਪਹਿਲਾਂ ਇਸਨੇ ਖਾਣ-ਖੁਦਾਈ ਅਤੇ ਬਾਅਦ ਵਿਚ ਸਟੋਰ ਕੀਪਰ ਦਾ ਕੰਮ ਕੀਤਾ।

ਸੰਨ 1878 ਵਿਚ ਇਸਨੇ ਆਪਣੇ ਭਾਈਵਾਲਾਂ ਨਾਲ ਮਿਲ ਕੇ ਖਾਣ ਦੀ ਖੁਦਾਈ ਕੀਤੀ ਤੇ ਚਾਂਦੀ ਦੇ ਭਰਪੂਰ ਭੰਡਾਰ ਲੱਭੇ ਜਿਨ੍ਹਾਂ ਨੂੰ ਲਿਟਲ ਜਾਨ ਪੀਟਸਬਰਮ ਕਿਹਾ ਜਾਣ ਲੱਗਾ। ਸੰਨ 1879 ਵਿਚ ਇਸਨੇ ਆਪਣੇ ਖਾਣ ਵਿਚਲੇ ਹਿੱਸੇ ਵੇਚ ਕੇ ਨਾਲ ਲਗਦੀ ਜ਼ਮੀਨ ਖ਼ਰੀਦੀ ਜਿਸ ਵਿਚੋਂ ਬਹੁਤ ਸਾਰੇ ਖਣਿਜ ਪਦਾਰਥ ਨਿਕਲੇ। ਸਿਟੇ ਵਜੋਂ ਇਹ ਦਸਾਂ ਸਾਲਾਂ ਦੇ ਅੰਦਰ ਅੰਦਰ ਹੀ ਬਹੁਤ ਅਮੀਰ ਹੋ ਗਿਆ। ਫੇਰ ਇਹ ਲੈਡਵਿਲ ਦਾ ਮੇਅਰ ਬਣਿਆ ਅਤੇ ਇਸਨੇ ਲੈਡਵਿਲ ਅਤੇ ਡਾਨਵਰ ਸ਼ਹਿਰਾਂ ਨੂੰ ਸਰਕਾਰੀ ਇਮਾਰਤਾਂ ਬਣਵਾਉਣ ਲਈ ਬਹੁਤ ਪੈਸਾ ਦਿੱਤਾ।

ਸੰਨ 1879 - 83 ਤੱਕ ਇਹ ਕਾਲੋਰਾਡੋ ਦਾ ਲੈਫਟੀਨੈਂਟ ਗਵਰਨਰ ਅਤੇ ਜਨਵਰੀ 1883 ਤੋਂ ਮਾਰਚ 1883 ਤੱਕ ਸੰਯੁਕਤ ਰਾਜ ਦੀ ਸੈਨੇਟ ਦਾ ਮੈਂਬਰ ਰਿਹਾ। ਚਾਂਦੀ ਦੀ ਕੀਮਤ ਅਚਾਨਕ ਗਿਰ ਜਾਣ ਨਾਲ ਇਸਦਾ ਦਿਵਾਲਾ ਨਿਕਲ ਗਿਆ। ਸੰਨ 1898 ਵਿਚ ਇਸ ਦੀ ਬੁਢਾਪੇ ਅਤੇ ਗ਼ਰੀਬੀ ਦੀ ਹਾਲਤ ਨੂੰ ਵੇਖਦਿਆਂ ਇਸਦੇ ਦੋਸਤਾਂ ਨੇ ਇਸਨੂੰ ਡੈਨਵਰ ਵਿਚ ਪੋਸਟ ਮਾਸਟਰ ਨਿਯੁਕਤ ਕਰਵਾ ਦਿੱਤਾ। ਪਲਾਂ ਵਿਚ ਇਸਦੀ ਗੁੱਡੀ ਅਸਮਾਨੀ ਚੜ੍ਹਨ ਅਤੇ ਡਿਗਣ ਦੀ ਪੱਛਮੀ ਇਤਿਹਾਸ ਦੀ ਇਕ ਦਿਲਚਸਪ ਕਹਾਣੀ ਬਣ ਗਈ ਹੈ।

10 ਅਪ੍ਰੈਲ, 1899 ਈ. ਨੂੰ ਟੈਨਵਰ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.—ਮੈਕ. ਐਨ. ਵ. ਬਾਇ. 10 : 320; ਐਨ. ਅਮੈ. 26 :200

**ਟੈਬਿਊਲੇਡਾ** : ਇਹ ਕਾੱਲੋਨੀਅਲ ਕੋਰਲਾਂ ਦਾ ਇਕ ਲੁਪਤ ਹੋ ਚੁੱਕਾ ਵਰਗ ਹੈ ਜਿਹੜੇ ਪੇਲੀਓਜ਼ੋਇਕ ਸਮੁੰਦਰਾਂ ਵਿਚ ਬਹੁਤ ਜ਼ਿਆਦਾ ਮਿਲਦੇ ਸਨ। ਇਹ ਆੱਰਡੋਵੀਸ਼ੀਅਨ ਸਮੇਂ ਵਿਚ ਪ੍ਰਗਟ ਹੋਏ ਅਤੇ ਪਰਮੀਅਨ ਸਮੇਂ ਵਿਚ ਲੁਪਤ ਹੋ ਗਏ। ਇਨ੍ਹਾਂ ਦੇ ਮਿਲੇ ਪਿੰਜਰਾਂ ਤੋਂ ਹੀ ਇਨ੍ਹਾਂ ਦਾ ਅਧਿਐਨ ਅਤੇ ਵਰਗੀਕਰਣ ਕੀਤਾ ਗਿਆ ਹੈ।

ਬਾਹਰੋਂ ਦੇਖਣ ਵਿਚ ਇਹ ਕੋਰਲ ਖੜਵੀਆਂ ਨਲੀਆਂ ਦੀਆਂ ਲੜੀਆਂ ਜਿਹੀਆਂ ਲਗਦੇ ਹਨ। ਇਹ ਨਲੀਆਂ ਸਿਲਿੰਡਰਾਕਾਰ,



ਟੈਬਿਉਲੇਟ

ਪਾਸਿਆਂ ਤੋਂ ਪਿਚਕੀਆਂ ਜਾਂ ਬਹੁ-ਕੋਣੀ (Polygonal) ਹੁੰਦੀਆਂ ਹਨ। ਸਿਲਿੰਡਰਾਕਾਰ ਕਿਸਮਾਂ ਜਾਂ ਤਾਂ ਸਿੱਧੀਆਂ ਹੀ ਵਧਦੀਆਂ ਜਾਂਦੀਆਂ ਹਨ ਅਤੇ ਇਹ ਸਿਲਿੰਡਰ ਆਪਸ ਵਿਚ ਛੋਟੀਆਂ ਨਲਕੀਆਂ ਰਾਹੀਂ ਜੁੜੇ ਹੁੰਦੇ ਹਨ ਅਤੇ ਜਾਂ ਇਹ ਕਿਸੇ ਮੌਲਸਕ ਜਾਂ ਬ੍ਰੈਕੀਪੋਡ ਸ਼ੈੱਲ ਨਾਲ ਜੁੜੇ ਹੁੰਦੇ ਹਨ। ਇਨ੍ਹਾਂ ਦੀ ਉਦਾਹਰਣ ਸਿਰਿੰਗੋਪੋਰਾ (Syringopora) ਜਾਂ ਆੱਰਗਨ ਪਾਈਪ ਕੋਰਲ ਹੈ। ਬਹੁ-ਕੋਣੀ ਕਿਸਮਾਂ ਦੀਆਂ ਦੀਵਾਰਾਂ ਵਿਚ ਛੇਕ ਹੁੰਦੇ ਹਨ ਜਿਨ੍ਹਾਂ ਰਾਹੀਂ ਕੋਰਲਾਈਟਾਂ (Corallitos) ਕੋਰਲ ਪਾੱਲਿਪਾਂ ਦੇ ਪਿੰਜਰ ਵਿਚ ਆਪਸ ਵਿਚ ਨਿਰੰਤਰਤਾ ਰਹਿੰਦੀ ਹੈ। ਇਸ ਦੀ ਉਦਾਹਰਣ ਫੈਵੋਸਾਈਟੀਜ਼ (Favosites) ਜਾਂ ਹੱਨੀਕੌਂਬ ਕੋਰਲ ਹੈ। ਜਿਹੜੇ ਕੋਰਲਾਂ ਵਿਚ ਪਾਸਿਆਂ ਤੋਂ ਪਿਚਕੇ ਹੋਏ ਕੋਰੇਲਾਈਟ ਹੁੰਦੇ ਹਨ ਅਤੇ ਉਨ੍ਹਾਂ ਦੇ ਸਿਰਿਆਂ ਤੋਂ ਬਡਿੰਗ ਹੁੰਦੀ ਰਹਿੰਦੀ ਹੈ ਤਾਂ ਉਨ੍ਹਾਂ ਤੋਂ ਇਕ ਖਾਸ ਕਿਸਮ ਦੇ ਚੇਨ ਵਰਗੇ ਕੋਰਲ ਬਣਦੇ ਹਨ। ਇਨ੍ਹਾਂ ਦੀ ਉਦਾਹਰਣ ਹੈਲੀਸਾਈਟੀਜ਼ (Halysites) ਹੈ।

ਅੰਦਰੂਨੀ ਬਣਤਰ ਤਕਰੀਬਨ ਸਾਰੀਆਂ ਕਿਸਮਾਂ ਦੀ ਹੀ ਇਕੋ ਜਿਹੀ ਹੁੰਦੀ ਹੈ। ਇਹ ਪਲੇਟਾਂ ਦੀ ਇਕ ਖੜਵੀਂ ਲੜੀ ਹੁੰਦੀ ਹੈ। ਇਨ੍ਹਾਂ ਪਲੇਟਾਂ ਨੂੰ ਟੈਬੁਲੀ ਕਹਿੰਦੇ ਹਨ। ਕਈ ਕਿਸਮਾਂ ਵਿਚ ਕੋਰੇਲਾਈਟਾਂ ਦੀਆਂ ਦੀਵਾਰਾਂ ਉੱਤੇ ਘੱਟ ਵਿਕਸਿਤ ਪਰਦਾ-ਉਭਾਰ ਜਾਂ ਕੰਡਿਆਂ ਦੀਆਂ ਬਾਰਾਂ ਕਤਾਰਾਂ ਹੁੰਦੀਆਂ ਹਨ।

ਹ. ਪੁ.—ਮੈਕ. ਐਨ. ਸ. ਟ. 13 : 381

**ਟੈਮਨ, ਗੁਸਤਾਵ (ਹੈਨਰਿਚ ਜੋਹਾਨ ਐਪੋਲਾਨ ) :** ਜਰਮਨੀ ਦੇ ਇਸ ਉੱਘੇ ਭੌਤਿਕ-ਰਸਾਇਣ ਵਿਗਿਆਨੀ ਦਾ ਜਨਮ 16 ਮਈ, 1861 ਨੂੰ ਸੇਂਟ ਪੀਟਰਜ਼ਬਰਗ (ਲੈਨਿਨਗ੍ਰਾਡ) ਨੇੜੇ ਯਾਮਬਰਗ (ਕਿੰਗਸਪ) ਵਿਖੇ ਹੋਇਆ। ਕਿਸੇ ਵੀ ਪਦਾਰਥ ਵਿਸ਼ੇਸ਼ ਤੌਰ ਤੇ ਧਾਤਾਂ ਦੀ ਅਵਸਥਾ ਅਤੇ ਪ੍ਰਤਿਕਿਰਿਆ ਸਬੰਧੀ ਖੋਜ ਕਾਰਨ ਇਹ ਧਾਤ-ਵਿਗਿਆਨ ਦਾ ਮੋਢੀ ਮੰਨਿਆ ਗਿਆ। ਇਸਨੇ ਧਾਤਾਂ ਦੀਆਂ ਵੱਖ-ਵੱਖ ਹਾਲਤਾਂ ਅਤੇ ਉਨ੍ਹਾਂ ਦੀਆਂ ਹੋਰ ਵਸਤਾਂ ਨਾਲ ਹੋਣ ਵਾਲੀਆਂ ਪ੍ਰਤਿਕਿਰਿਆਵਾਂ ਉਪਰ ਡੂੰਘੀ ਖੋਜ ਕੀਤੀ ਅਤੇ ਨਤੀਜੇ ਬਹੁਤ ਵਧੀਆ ਹੋਣ ਕਾਰਨ, ਧਾਤ-ਵਿਗਿਆਨ ਵਿਚ ਇਸ ਦਾ ਨਾਂ ਉੱਘੇ ਵਿਗਿਆਨੀਆਂ ਵਿਚ ਗਿਣਿਆ ਜਾਣ ਲੱਗਾ।

ਇਸਨੇ ਐਸਟੋਨੀਆ ਵਿਚ ਡਾਰਪਾਟ (ਟਾਰਟੂ) ਯੂਨੀਵਰਸਿਟੀ ਤੋਂ ਵਿਦਿਆ ਹਾਸਲ ਕੀਤੀ ਅਤੇ 1892 ਵਿਚ ਇਥੇ ਹੀ ਰਸਾਇਣ ਸੰਸਥਾ ਵਿਚ ਬਤੌਰ ਪ੍ਰੋਫ਼ੈਸਰ ਅਤੇ ਡਾਇਰੈਕਟਰ ਕੰਮ ਕੀਤਾ। ਸੰਨ 1903 ਵਿਚ ਇਹ ਜਰਮਨੀ ਵਿਚ ਗਾਇੰਗੈਨ ਯੂਨੀਵਰਸਿਟੀ ਵਿਚ ਅਕਾਰਬਨੀ ਰਸਾਇਣ-ਵਿਗਿਆਨ ਦੇ ਪ੍ਰੋਫ਼ੈਸਰ ਵਜੋਂ ਰਿਹਾ। ਇਥੇ ਹੀ 1907 ਤੋਂ 1930 ਈ. ਤੱਕ ਲਗਭਗ 24 ਸਾਲ ਤੱਕ ਇਹ ਭੌਤਿਕ-ਰਸਾਇਣ-ਵਿਗਿਆਨ ਦੀ ਸੰਸਥਾ ਦਾ ਮੁਖੀ ਵੀ ਰਿਹਾ।

ਟੈਮਨ ਨੇ ਪਦਾਰਥ ਦੀ ਅਵਸਥਾ ਵਿਚ ਪਰਿਵਰਤਨ ਉਪਰ ਮੌਲਿਕ ਜਾਂਚ-ਪੜਤਾਲ ਕੀਤੀ। ਇਸਦੇ ਨਾਲ ਹੀ ਇਸ ਨੇ ਇਹ ਵੀ ਅਧਿਐਨ ਕੀਤਾ ਕਿ ਪਦਾਰਥ ਇਨ੍ਹਾਂ ਪਰਿਵਰਤਨਾਂ ਲਈ ਰਚਨਾ, ਤਾਪਮਾਨ ਅਤੇ ਦਬਾਉ ਉਪਰ ਕਿੰਨਾਂ ਨਿਰਭਰ ਹਨ। ਪਦਾਰਥ ਦੀ ਠੋਸ ਅਤੇ ਭੁਰਭੁਰੀ ਹਾਲਤ ਵਿਚ ਪ੍ਰਤਿਕਿਰਿਆਵਾਂ ਸਬੰਧੀ ਵੀ ਇਸਨੇ ਬਹੁਤ ਅਧਿਐਨ ਕੀਤਾ।

ਇਸਦੀ ਖੋਜ ਅਤੇ ਅਧਿਐਨ ਵਿਚ ਸਭ ਤੋਂ ਮਹੱਤਵਪੂਰਨ ਅਤੇ ਵਡਮੁੱਲੀ ਦੇਣ ਧਾਤਾਂ ਦੀ ਸਹਿਜ ਬਣਤਰ ਅਤੇ ਤਾਪ-ਵਿਸ਼ਲੇਸ਼ਣ ਦਾ ਪ੍ਰਚਾਲਨ ਅਤੇ ਮਿਸ਼ਰਿਤ-ਧਾਤਾਂ ਦੀ ਬਣਤਰ ਅਤੇ ਖ਼ਸਲਤ (ਸੁਭਾਅ) ਸਬੰਧੀ ਖੋਜਾਂ ਸਨ।

ਟੈਮਨ ਦੀਆਂ ਕੁੱਝ ਮਹੱਤਵਪੂਰਨ ਪ੍ਰਕਾਸ਼ਨਾਵਾਂ ਇਸ ਪ੍ਰਕਾਰ ਹਨ Lehrouch der Metallographie (1914) Die Chemischen und galvanischen Eigen Schaften Mischkristaureihen und ihre Atomverterilung (1919) ; ਇਹ ਇਕ ਵਿਗਿਆਨ ਪਤ੍ਰਿਕਾ Zeitschrift fur anorganische und allglmeive chemie ਦਾ ਮੁੱਖ ਸੰਪਾਦਕ ਵੀ ਸੀ।

ਦਸੰਬਰ 17, 1938 ਨੂੰ ਗਾਇੰਗੈਂਨ ਵਿਖੇ ਇਸ ਉੱਘੇ ਵਿਗਿਆਨੀ ਦਾ ਦਿਹਾਂਤ ਹੋ ਗਿਆ।

ਹ. ਪੁ.- ਐਨ. ਬ੍ਰਿ. 21 :773 ; ਐਨ. ਬ੍ਰਿ. ਮਾ. 11 : 531

**ਟੈਮਨੀ** : ਇਹ ਉੱਤਰ-ਪੱਛਮੀ ਸਿਐਰਾ ਲਿਓਨ ਦੇ ਲੋਕ ਹਨ ਜੋ ਟੈਮਨੀ ਭਾਸ਼ਾ ਦੀਆਂ ਦੋ ਉਪ-ਭਾਸ਼ਾਵਾਂ ਬੋਲਦੇ ਹਨ। ਟੈਮਨੀ ਲੋਕ ਮੁੱਖ ਤੌਰ ਤੇ ਕਿਸਾਨ ਹਨ ਅਤੇ ਇਨ੍ਹਾਂ ਦੀ ਮੁੱਖ ਪੈਦਾਵਾਰ ਚਾਉਲ ਹੈ। ਇਸ ਤੋਂ ਇਲਾਵਾ ਇਹ ਮੂੰਗਫਲੀ, ਕਪਾਹ, ਕਸਾਵਾ ਅਤੇ ਬਾਜਰੇ ਦੀ ਵੀ ਖੇਤੀ ਕਰਦੇ ਹਨ। ਨਾਰੀਅਲ ਦੀ ਗਿਰੀ ਅਤੇ ਕੋਲਾਨਟ (Kolanut)ਇਨ੍ਹਾਂ ਦੀਆਂ ਵਪਾਰਕ ਫਸਲਾਂ ਹਨ। ਆਮ ਤੌਰ ਤੇ ਔਰਤਾਂ ਹੀ ਜਾਲ ਦੀ ਮੱਦਦ ਨਾਲ ਮੱਛੀਆਂ ਫੜਦੀਆਂ ਹਨ। ਇਹ ਲੋਕ ਚਾਉਲ, ਗੋਕੇ ਪਸ਼ੂ ਅਤੇ ਬੱਕਰੀਆਂ ਦਾ ਵਟਾਂਦਰਾ ਕਰਦੇ ਰਹਿੰਦੇ ਹਨ ਅਤੇ ਨਾਲ ਹੀ ਇਨ੍ਹਾਂ ਨੂੰ ਬਲੀ ਦੇਣ ਲਈ ਵੀ ਵਰਤਦੇ ਹਨ। ਟੈਮਨੀ ਬਸਤੀ ਵਿਚਕਾਰ ਘਾਹ-ਫੂਸ ਦੀ ਛੱਤ ਵਾਲੇ ਮਿੱਟੀ ਅਤੇ ਬਾਸਾ ਦੇ ਘਰਾਂ ਨਾਲ ਘਿਰਿਆ ਹੋਇਆ ਇਕ ਪੂਜਾ ਸਥਾਨ ਹੁੰਦਾ ਹੈ।

ਟੈਮਨੀ ਕਈ ਸੁਤੰਤਰ ਸਰਦਾਰੀਆਂ ਵਿਚ ਵੰਡੇ ਹੋਏ ਹਨ ਅਤੇ ਹਰੇਕ ਸਰਦਾਰੀ ਦਾ ਪ੍ਰਬੰਧ ਉਸਦਾ ਇਕ ਵਿਸ਼ੇਸ਼ ਮੁੱਖੀ ਹੀ ਕਰਦਾ ਹੈ ਜਿਸ ਕੋਲ ਜੱਦੀ ਖ਼ਿਤਾਬ ਅਤੇ ਰਾਜ-ਚਿੰਨ੍ਹ ਹੁੰਦਾ ਹੈ। ਇਹ ਸਰਦਾਰੀਆਂ ਅੱਗੇ ਸ਼ਾਖਾਵਾਂ ਵਿਚ ਵੰਡੀਆਂ ਹੋਈਆਂ ਹਨ। ਇਨ੍ਹਾਂ ਸ਼ਾਖਾਵਾਂ ਵਿਚ ਕਈ ਪਿੰਡ ਸ਼ਾਮਲ ਹੁੰਦੇ ਹਨ ਜਿਨ੍ਹਾਂ ਦਾ ਪ੍ਰਬੰਧ ਉਪ ਮੁਖੀ ਚਲਾਉਂਦੇ ਹਨ। ਪਿੰਡ ਦਾ ਪ੍ਰਬੰਧ ਪਿੰਡ ਦਾ ਮੁੱਖੀ ਹੀ ਚਲਾਉਂਦਾ ਹੈ ਜੋ ਕਿ ਸਰਦਾਰਾਂ ਅਤੇ ਲੋਕਾਂ ਵਿਚਕਾਰ ਏਜੰਟ ਦੇ ਤੌਰ ਤੇ ਕੰਮ ਕਰਦਾ ਹੈ ਅਤੇ ਛੋਟੇ ਮੋਟੇ ਝਗੜੇ ਵੀ ਆਪ ਹੀ ਨਿਪਟਾਉਂਦਾ ਅਤੇ ਕਰ ਇੱਕਠੇ ਕਰਦਾ ਹੈ।

ਮੁੱਖੀ ਦਾ ਅਹੁਦਾ ਅੰਸ਼ਕ ਰੂਪ ਵਿਚ ਧਾਰਮਿਕ ਹੁੰਦਾ ਹੈ ਅਤੇ ਕਈ ਵਾਰ ਉਹ ਗੁਪਤ ਸੁਸਾਇਟੀਆਂ ਦਾ ਵੀ ਮੈਂਬਰ ਹੁੰਦਾ ਹੈ।

ਗ਼ਾਗਬੈਨਲੀ ਨਾਮੀ ਸੰਘ ਕੁਝ ਬਿਮਾਰੀਆਂ ਨੂੰ ਠੀਕ ਕਰਨ ਅਤੇ ਪੈਦਾਵਾਰ ਨੂੰ ਵਧਾਉਣ ਸਬੰਧੀ ਧਾਰਮਿਕ ਰੀਤਾਂ ਨਿਭਾਉਂਦੀ ਹੈ। ਜਦੋਂ ਕਿ ਔਰਤਾਂ ਦੀ ਇਕ ਗੁਪਤ ਸੋਸਾਇਟੀ ਮੁੱਖ ਤੌਰ ਤੇ ਲੜਕੀਆਂ ਨੂੰ ਵਿਆਹ ਲਈ ਹੀ ਤਿਆਰ ਕਰਦੀ ਹੈ।

ਹ.ਪੁ.- ਐਨ. ਬ੍ਰਿ. ਮਾ. 9 : 876

**ਟੈਮਨੀ ਹਾਲ** : ਨਿਊਯਾਰਕ ਸ਼ਹਿਰ ਵਿਚ ਡੈਮੋਕ੍ਰੈਟਿਕ ਪਾਰਟੀ ਦੀ ਕਾਰਜਕਾਰੀ ਕਮੇਟੀ ਦਾ ਪ੍ਰਚੱਲਤ ਨਾਉਂ ਸੀ। 12 ਮਈ 1789 ਵਿਚ ਵਿਲੀਅਮ ਮੂਨੀ ਨੇ ਇਸ ਦੀ ਸਥਾਪਨਾ ਕੀਤੀ। ਇਸਦੇ ਉਦੇਸ਼ ਦੇਸ਼-ਭਗਤੀ ਵਾਲੇ ਅਤੇ ਰਿਪਬਲਿਕਨ ਸਨ ਅਤੇ ਮੁੱਖ ਕਾਰਨ ਦੇਸ਼ਾਂ ਵਿਚ ਤਾਕਤ ਦਾ ਸੰਤੁਲਨ ਕਾਇਮ ਰੱਖਣਾ ਸੀ। ਇਹ ਨਾਉਂ ਡੈਲਾਵੇਅਰ ਦੇ ਇਕ ਸਦਭਾਵੀ ਦੇਸ਼ ਭਗਤ ਇੰਡੀਅਨ ਸਰਦਾਰ ਟੈਮੈਨੈਂਡ ਦੇ ਨਾਉਂ ਤੋਂ ਲਿਆ ਗਿਆ। ਇਸਨੇ ਮੱਧ ਵਰਤੀ ਸ਼੍ਰੇਣੀ ਵਲੋਂ ਕੁਲੀਨ-ਤੰਤਰੀ ਫ਼ੈਡਰਲ ਪਾਰਟੀ ਦੇ ਵਿਰੋਧ ਵਿਚ ਆਵਾਜ਼ ਚੁੱਕੀ। ਸੰਨ 1805 ਵਿਚ ਇਹ ਡੈਮੋਕ੍ਰੈਟਿਕ ਪਾਰਟੀ ਦੇ ਨਾਲ ਰਲ ਗਈ। ਸੰਨ 1817 ਵਿਚ ਜਦੋਂ ਆਇਰਲੈਂਡ ਦੇ ਪਰਵਾਸੀਆਂ ਨੇ ਟੈਮਨੀ ਕੱਟੜਤਾ ਦਾ ਵਿਰੋਧ ਕੀਤਾ ਅਤੇ ਆਪਣੇ ਹੱਕਾਂ ਲਈ ਆਵਾਜ਼ ਉਠਾਈ ਤਾਂ ਇਸ ਦੀ ਬਣਤਰ ਵਿਚ ਕੁਝ ਫਰਕ ਆਇਆ। ਇਸ ਨਾਲ ਟੈਮਨੀ ਨੇ ਸੰਪਤੀ ਰਹਿਤ ਗੋਰਿਆਂ ਨੂੰ ਵੋਟ ਅਧਿਕਾਰ ਦੇਣ ਦਾ ਪੱਖ ਲਿਆ। ਇਸਦੇ ਇਕ ਮੈਂਬਰ ਵਿਲੀਅਮ ਐਮ ਟਵੀਡ ਨੇ ਪਾਰਟੀ ਵਿਚ ਭ੍ਰਿਸ਼ਟਾਚਾਰ ਫੈਲਾ ਕੇ ਇਸਨੂੰ ਕਾਫ਼ੀ ਬਦਨਾਮ ਕੀਤਾ। 19 ਵੀਂ ਅਤੇ 20 ਵੀਂ ਸਦੀ ਦੇ ਸ਼ੁਰੂ ਵਿਚ ਪਾਰਟੀ ਦੀ ਤਾਕਤ ਕਾਫ਼ੀ ਜ਼ਿਆਦਾ ਸੀ ਪਰ ਰਾਸ਼ਟਰਪਤੀ ਫ੍ਰੈਂਕਲਿਨ ਡੀ. ਰੂਜ਼ਵੈਲਟ ਨੇ ਇਸ ਦੀ ਤਾਕਤ ਨੂੰ ਸੀਮਿਤ ਕੀਤਾ ਅਤੇ ਮਗਰੋਂ ਇਸਦੀ ਤਾਕਤ ਘਟਦੀ ਹੀ ਗਈ।

ਹ. ਪੁ. - ਐਨ. ਬ੍ਰਿ. ਮਾ. 9 : 795



ਟੈਮਪੀਓ ਸ਼ੈਲੀ ਦਾ ਇਕ ਚਿੱਤਰ

**ਟੈਮਪੀਓ ਸ਼ੈਲੀ** : ਇਹ ਜਾਪਾਨ ਦੀ ਇਕ ਮੂਰਤੀ-ਕਲਾ ਹੈ ਜੋ ਨਾਰਾ ਯੁੱਗ ਦੇ ਪਿਛਲੇ ਅੱਧ ਵਿਚ ਸ਼ੁਰੂ ਹੋਈ। ਇਹ ਕਲਾ ਤੇਂਗ ਬੰਸ ਦੀ ਚੀਨੀ ਸਾਮਰਾਜੀ ਸ਼ੈਲੀ ਤੋਂ ਬਹੁਤ ਪ੍ਰਭਾਵਿਤ ਹੋਈ। ਇਸ ਬਹੁ-ਸੂਤਰੀ ਯੁੱਗ ਦੌਰਾਨ ਬਿਨਾਂ ਪੱਕੀ ਮਿੱਟੀ, ਪੱਕੀ ਲੱਕੜ ਅਤੇ ਲਾਖ ਦੀਆਂ ਬੁੱਧ ਧਰਮ ਨਾਲ ਸਬੰਧਤ ਮੂਰਤੀਆਂ ਬਣਾਈਆਂ ਗਈਆਂ। ਲਾਖ ਅਤੇ ਮਿੱਟੀ ਦੀਆਂ ਮੂਰਤੀਆਂ ਤੋਂ ਹੱਥਾਂ ਅਤੇ ਚਿਹਰੇ ਦੀ ਖ਼ੂਬਸੂਰਤ ਬਣਤਰ ਨਜ਼ਰ ਆਉਂਦੀ ਹੈ। ਇਸ ਸ਼ੈਲੀ ਅਧੀਨ ਮੂਰਤੀਆਂ ਵਿਚ ਵਰਤਿਆ ਲੱਕੜੀ ਦਾ ਢਾਂਚਾ, ਖੜ੍ਹਵਾ ਸੰਤੁਲਨ ਅਤੇ ਖ਼ਾਸ ਅੰਦਾਜ਼ ਵਿਚ ਪੇਸ਼ ਹੋਣ ਦੀ ਦ੍ਰਿੜ੍ਹਤਾ ਪ੍ਰਗਟ ਕਰਦਾ ਹੈ। ਨਵਾਂ ਯਥਾਰਥਵਾਦ ਖ਼ਾਸ ਤੌਰ ਤੇ ਮੂਰਤੀ-ਕਲਾ ਦੀ ਉੱਨਤੀ ਲਈ ਬਹੁਤ ਪ੍ਰਸਿੱਧ ਹੋਇਆ। ਇਹ ਸਮਾਂ ਅਨੇਕ ਬਾਹਾਂ ਅਤੇ ਕਈ ਸਿਰਾਂ ਵਾਲੀਆਂ ਮੂਰਤੀਆਂ ਅਤੇ ਬੁੱਧ ਧਰਮ ਨਾਲ ਸਬੰਧਤ ਸਿਧਾਂਤਾਂ ਦੀਆਂ ਵਰਣਿਕ ਮੂਰਤੀਆਂ, ਜੋ ਕਿ 9 ਵੀਂ ਸਦੀ ਵਿਚ ਬਹੁਤ ਪ੍ਰਸਿੱਧ ਹੋਈਆਂ, ਕਾਰਨ ਵੀ ਬਹੁਤ ਪ੍ਰਸਿੱਧ ਸੀ।

ਹ. ਪੁ.- ਐਨ. ਬ੍ਰਿ. ਮਾ. 9 : 882

**ਟੈਮਵਰਥ** : ਇੰਗਲੈਂਡ ਵਿਚ ਸਟੈਫ਼ਰਡਸ਼ਿਰ ਕਾਉਂਟੀ ਦੀ ਇਕ ਪ੍ਰਸਿੱਧ ਮੰਡੀ ਅਤੇ ਬਰੋਅ ਹੈ ਜੋ ਕਿ ਟੇਮਜ਼ ਅਤੇ ਐਂਕਰ ਦਰਿਆਵਾਂ ਦੇ ਸੰਗਮ ਤੇ ਲੰਡਨ ਤੋਂ 175 ਕਿ. ਮੀ. ਦੂਰ ਉੱਤਰ-ਪੂਰਬ ਵਿਚ ਸਥਿਤ ਹੈ। ਇਸ ਸ਼ਹਿਰ ਵਿਚ ਅੱਠਵੀਂ ਸਦੀ ਦਾ ਮਰਸੀਆ ਰਾਜੇ ਦਾ ਬਣਵਾਇਆ ਇਕ ਮਹਿਲ ਅਤੇ ਇਸਦੇ ਆਲੇ ਦੁਆਲੇ ਬਣੀ ਇਕ ਖਾਈ ਮੌਜੂਦ ਹੈ। ਨੌਵੀਂ ਸਦੀ ਵਿਚ ਡੇਨਾਂ ਨੇ ਇਸ ਸ਼ਹਿਰ ਤੇ ਹਮਲਾ ਕਰਕੇ ਤਬਾਹ ਕਰ ਦਿੱਤਾ। ਸੰਨ 913 ਵਿਚ ਬਾਦਸ਼ਾਹ ਐਲਫ੍ਰੈਡ ਦੀ ਗ੍ਰੇਟ ਦੀ ਲੜਕੀ ਐਦਲਫਲੈਡ ਨੇ ਇਨ੍ਹਾਂ ਨੂੰ ਹਰਾਇਆ ਅਤੇ ਦਰਿਆਵਾਂ ਦੇ ਸੰਗਮ ਤੇ ਲਕੜੀ ਦੀ ਮੋਰਚਾਬੰਦੀ ਕੀਤੀ ਜਿਥੇ ਕਿ ਮੌਜੂਦਾ ਕਿਲਾ ਬਣਿਆ ਹੋਇਆ ਹੈ। ਟੈਮਵਰਥ ਦਾ ਕੁਝ ਇਲਾਕਾ ਵਾਰਕਸ਼ਿਰ ਦੇ ਕੋਲ ਵੀ ਸੀ। ਸੰਨ 1560 ਵਿਚ ਇਸਦਾ ਸੰਗਠਨ ਕੀਤਾ ਗਿਆ। ਸੰਨ 1663 ਵਿਚ ਇਸਨੂੰ ਚਾਰਟਰ ਮਿਲਿਆ। ਅੰਤ ਵਿਚ 1889 ਨੂੰ ਇਹ ਬਰੋਅ ਸਟੈਫਰਡਸ਼ਿਰ ਨੂੰ ਸੌਂਪ ਦਿੱਤੀ ਗਈ। ਇਥੇ 1345 ਈ. ਦਾ ਬਣਿਆ ਸੇਂਟ ਐਡਿਥ ਦਾ ਚਰਚ ਅਤੇ ਸੰਨ 1588 ਦਾ ਸਥਾਪਿਤ ਹੋਇਆ ਗ੍ਰਾਮਰ ਸਕੂਲ ਅੱਜ ਵੀ ਮੌਜੂਦ ਹਨ। ਸ਼ਹਿਰ ਵਿਚ ਕਾਗਜ਼, ਕੱਪੜਾ ਅਤੇ ਐਲੂਮੀਨੀਅਮ ਦੀਆਂ ਤਾਰਾਂ ਦਾ ਉਦਯੋਗ ਕਾਫ਼ੀ ਉੱਨਤ ਹੋ ਚੁੱਕਾ ਹੈ। ਇਹ ਖੇਤੀਬਾੜੀ ਅਤੇ ਕੋਲੇ ਦੀਆਂ ਖਾਣਾਂ ਲਈ ਵੀ ਪ੍ਰਸਿੱਧ ਹੈ।

ਆਬਾਦੀ – 66,500 (1983)

52°39′ ਉ. ਵਿਥ.; 1°40′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 797; ਐਨ. ਅਮੈ. 26 : 239

**ਟੈਮਾਟਾਵ** : ਮੈਡਾਗਾਸਕਰ ਦੀ ਪ੍ਰਮੁੱਖ ਸਮੁੰਦਰੀ ਬੰਦਰਗਾਹ ਅਤੇ ਇਸੇ ਹੀ ਨਾਂ ਦੇ ਪ੍ਰਾਂਤ ਦਾ ਰਾਜਧਾਨੀ ਸ਼ਹਿਰ ਹੈ। ਇਹ ਹਿੰਦ ਮਹਾਂ ਸਾਗਰ ਦੇ ਪੂਰਬੀ ਤਟ ਤੇ ਵਾਕਿਆ ਹੈ ਅਤੇ ਟਨੈਨਰੀਵ ਦੇ ਉੱਤਰ-ਪੱਛਮ ਵੱਲ ਦੱਖਣੀ ਅਤੇ ਉੱਤਰੀ ਮੂੰਗਾ ਵਲਗਣਾਂ ਵਿਚਕਾਰ ਫੈਲੀ ਹੋਈ ਹੈ। ਇਹ 71,212 ਵ. ਕਿ.ਮੀ. ਖੇਤਰ ਵਿਚ ਫੈਲਿਆ ਇਕ ਉਪਜਾਊ ਖੇਤਰ ਹੈ। ਸੰਨ 1925 ਵਿਚ ਇਥੇ ਭਾਰੀ ਤੂਫ਼ਾਨ ਆਇਆ ਜਿਸ ਨਾਲ ਇਸਦੀ ਬੜੀ ਬਰਬਾਦੀ ਹੋਈ। ਸੰਨ 1927 ਵਿਚ ਇਸ ਨਗਰ ਦੀ ਪੁਨਰ ਉਸਾਰੀ ਹੋਈ।

ਟੈਮਾਟਾਵ ਇਕ ਮਹੱਤਵਪੂਰਨ ਵਪਾਰਕ ਧੁਰਾ ਹੈ ਅਤੇ ਦੇਸ਼ ਦਾ ਲਗਭਗ ਅੱਧਾ ਵਪਾਰ ਇਥੇ ਹੀ ਹੁੰਦਾ ਹੈ। ਕਾਫ਼ੀ, ਵਨੀਲਾ, ਕਾਲੀ ਮਿਰਚ, ਲੌਂਗ ਅਤੇ ਗ੍ਰੇਫ਼ਾਈਟ ਇਥੋਂ ਬਾਹਰ ਭੇਜੇ ਜਾਂਦੇ ਹਨ। ਕੱਪੜਾ, ਮਸ਼ੀਨਰੀ ਅਤੇ ਖਾਣ ਵਾਲੀਆਂ ਚੀਜ਼ਾਂ ਬਾਹਰੋਂ ਮੰਗਵਾਈਆਂ ਜਾਂਦੀਆਂ ਹਨ। ਇਥੇ ਮਾਸ ਨੂੰ ਸੁਰੱਖਿਅਤ ਰੱਖਣ, ਡੱਬਾ-ਬੰਦੀ ਕਰਨ, ਖੰਡ ਸਾਫ਼ ਕਰਨ ਤੇ ਸ਼ਰਾਬ ਕੱਢਣ ਦੀਆਂ ਫ਼ੈਕਟਰੀਆਂ ਹਨ।

17 ਵੀਂ ਸਦੀ ਵਿਚ ਪਹਿਲੀ ਵਾਰੀ ਪੁਰਤਗਾਲੀ ਇਥੇ ਆਏ ਅਤੇ ਵਪਾਰ ਸ਼ੁਰੂ ਕੀਤਾ। ਸੰਨ 1811 ਵਿਚ ਬਰਤਾਨਵੀਆਂ ਨੇ ਆਪਣਾ ਕਬਜ਼ਾ ਕਰ ਲਿਆ ਪਰ 1814 ਈ. ਵਿਚ ਇਸਨੂੰ ਫ਼ਰਾਂਸੀਸੀਆਂ ਦੇ ਹਵਾਲੇ ਕਰ ਦਿੱਤਾ। ਸੰਨ 1822 ਵਿਚ ਮੈਰੀਨਾਂ ਰਾਜ ਦੀਆਂ ਫ਼ੌਜਾਂ ਨੇ ਇਥੇ ਹਮਲਾ ਕੀਤਾ। ਪਰ 1895 ਈ. ਤਕ ਫ਼ਰਾਂਸੀਸੀਆਂ ਨੇ ਆਪਣੀ ਤਾਕਤ ਕਾਫ਼ੀ ਮਜ਼ਬੂਤ ਕਰ ਲਈ। ਰੇਲਾਂ ਸੜਕਾਂ ਅਤੇ ਹਵਾਈ ਸੈਨਾਵਾਂ ਨਾਲ ਇਹ ਦੂਜੇ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ।

18°10′ ਦੱ. ਵਿਥ.; 49°23′ ਪੂ. ਲੰਬ.

ਹ. ਪੁ.-ਐਨ. ਬ੍ਰਿ. ਮਾ. 2 : 792; ਐਨ ਅਮੈ. 26 : 232

**ਟੈਮਾਨਰੈਸਟ** : ਅਲਜੀਰੀਆ ਦੇ ਆਹਗਾਰ (Ahaggar) ਪਹਾੜਾਂ ਵਿਚ ਵਸਿਆ ਇਕ ਸ਼ਹਿਰ ਹੈ। ਇਸ ਨੂੰ ਫੋਰਟ ਲੈਪਰਾਈਨ ਦੇ ਨਾਉਂ ਨਾਲ ਵੀ ਜਾਣਿਆ ਜਾਂਦਾ ਹੈ। ਟ੍ਰਾਂਸ ਸ਼ਹਿਰਾਂ ਦੇ ਵਪਾਰਕ ਰਸਤੇ ਦੀ ਨਿਗਰਾਨੀ ਕਰਨ ਲਈ ਪਹਿਲਾਂ ਪਹਿਲ ਇਹ ਇਕ ਉੱਘੀ ਰੇਗਿਸਤਾਨੀ ਫ਼ੌਜੀ ਚੌਕੀ ਸੀ। ਸ਼ਹਿਰ ਦੇ 1,378 ਮੀ. ਦੀ ਉਚਾਈ ਤੇ ਹੋਣ ਕਾਰਨ ਇਸ ਦਾ ਪੌਣ-ਪਾਣੀ ਕਾਫ਼ੀ ਠੰਢਾ ਹੈ। ਸਰਦੀਆਂ ਦੇ ਮਹੀਨਿਆਂ ਵਿਚ ਇਥੋਂ ਦੇ ਸੁੰਦਰ ਨਜ਼ਾਰੇ ਸੈਲਾਨੀਆਂ ਦਾ ਮਨ ਮੋਹ ਲੈਂਦੇ ਹਨ। ਪ੍ਰਸਿੱਧ ਖੋਜੀ ਅਤੇ ਤਪੱਸਵੀ ਚਾਰਲਸ ਐਜੀਨ ਫ਼ੱਕਡ ਨੇ 1905 ਈ. ਵਿਚ ਟੈਮਾਨਰੈਸਟ ਨੂੰ ਹੀ ਆਪਣੀ ਕੁਟੀਆ ਬਣਾਉਣ ਲਈ ਚੁਣਿਆ ਅਤੇ ਇਥੇ ਭਾਸ਼ਾ ਵਿਚ ਵਿਆਕਰਨ ਅਤੇ ਕੋਸ਼ ਤਿਆਰ ਕੀਤਾ। ਸੰਨ 1916 ਵਿਚ ਇਸਨੂੰ ਇਥੇ ਕਤਲ ਕਰ ਦਿੱਤਾ ਗਿਆ ਸੀ। ਇਸ ਲਈ ਇਥੇ ਇਸਦੀ ਯਾਦਗਾਰ ਵੀ ਬਣੀ ਹੋਈ ਹੈ।

ਆਬਾਦੀ – 95,822 (1987)

22°47′ ਉ. ਵਿਥ. ; 5°31′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 :791

**ਟੈਮਾਰਲੋ** : ਪੱਛਮੀ ਮਲੇਸ਼ੀਆ ਦੇ ਪੱਛਮੀ-ਕੇਂਦਰੀ ਪਹੈਂਗ (Pahang) ਰਾਜ ਵਿਚ ਸੁੰਗਾਈ ਦਰਿਆ ਦੇ ਕੰਢੇ ਵਸਿਆ ਸ਼ਹਿਰ ਹੈ। ਇਥੋਂ ਦੇ ਲੋਕ ਰਬੜ ਦਾ ਦੁੱਧ ਇਕੱਠਾ ਕਰਨ ਤੋਂ ਇਲਾਵਾ ਚਾਉਲਾਂ ਦੀ ਕਾਸ਼ਤ ਕਰਦੇ ਹਨ। ਤਿਆਰ ਵਸਤਾਂ ਦੇ ਵਪਾਰ ਲਈ ਇਹ ਮਸਜਿਦ ਦੇ ਨੇੜੇ ਮਾਰਕੀਟ ਵਿਚ ਆਉਂਦੇ ਹਨ। ਇਸ ਸ਼ਹਿਰ ਦੇ ਨੇੜੇ 13 ਕਿ. ਮੀ. ਦੂਰ ਮੈਗਕਰਕ ਨਾਂ ਦਾ ਸ਼ਹਿਰ ਕੇਂਦਰੀ ਪ੍ਰਾਇਦੀਪੀ ਰੇਲ-ਪਟੜੀ ਉੱਤੇ ਪੈਂਦਾ ਹੈ। ਇਥੋਂ ਪੂਰਬੀ ਅਤੇ ਪੱਛਮੀ ਸਾਹਿਲੀ ਖੇਤਰਾਂ ਵੱਲ ਟੈਮਾਰਲੋ ਪੁਲ ਰਾਹੀਂ ਜਾਇਆ ਜਾਂਦਾ ਹੈ। ਇਹ ਪੁਲ ਮਾਨਸੂਨ ਦੇ ਦਿਨਾਂ ਵਿਚ ਆਵਾਜਾਈ ਲਈ ਬੰਦ ਹੋ ਜਾਂਦਾ ਸੀ ਪਰ 1973 ਈ. ਵਿਚ ਇਥੇ ਉੱਚਾ ਪੁਲ ਬਣ ਜਾਣ ਨਾਲ ਹੁਣ ਹਰੇਕ ਮੌਸਮ ਵਿਚ ਆਵਾਜਾਈ ਦੀ ਸਹੂਲਤ ਹੋ ਗਈ ਹੈ।

ਆਬਦੀ – 8,176 (1980)

3°27′ ਉ. ਵਿਥ.; 102°26′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 11 : 620

**ਟੈਮੈਸਵਰ ਦੀ ਲੜਾਈ** : ਆਸਟ੍ਰੀਆ ਅਤੇ ਹੰਗਰੀ ਵਿਚਕਾਰ ਇਹ ਫ਼ੈਸਲਾਕੁਨ ਲੜਾਈ 1849 ਈ. ਵਿਚ ਹੋਈ। ਲੜਾਈ ਦਾ ਮੁੱਖ ਕਾਰਨ ਆਸਟ੍ਰੀਆ ਵੱਲੋਂ ਹੰਗਰੀ ਵਿਚ ਹੋਈ ਬਗ਼ਾਵਤ ਨੂੰ ਦਬਾਉਣਾ ਸੀ।

ਆਸਟ੍ਰੀਆ ਦੇ ਬਾਦਸ਼ਾਹ ਫ਼ਰਡੀਨੈਂਡ ਪਹਿਲੇ ਨੇ ਆਪਣੇ 1835-48 ਈ. ਦੇ ਰੋਜਕਾਲ ਦੌਰਾਨ ਹੰਗਰੀ ਵਿਚ ਕੁਝ ਕੁ ਰਾਜਨੀਤਕ ਸੁਧਾਰ ਕਰਨ ਲਈ ਕਾਨੂੰਨੀ ਪ੍ਰਾਨਗੀ ਦਿੱਤੀ ਪਰ ਉਸ ਤੋਂ ਮਗਰੋਂ ਉਸ ਦੇ ਵਾਰਸ ਫਰੇਂਸਿਸ ਜੋਸਫ਼ ਨੇ ਆਪਣੇ 1848-1916 ਈ. ਦੇ ਰਾਜਕਾਲ ਦੌਰਾਨ ਇਨ੍ਹਾਂ ਸੁਧਾਰਾਂ ਨੂੰ ਅਯੋਗ ਕਰਾਰ ਦਿੱਤਾ ਅਤੇ ਹੰਗਰੀ ਵਿਚ ਬਣੀ ਨਵੀਂ ਸਰਕਾਰ ਨੂੰ ਤੋੜਨ ਲਈ ਆਸਟ੍ਰੀਆ ਅਤੇ ਕ੍ਰੋਏਸ਼ੀਆ ਦੀਆਂ ਫ਼ੌਜਾਂ ਨੂੰ ਭੇਜਿਆ। 5 ਜਨਵਰੀ, 1849 ਨੂੰ ਸ਼ਾਹੀ ਫ਼ੌਜਾਂ ਨੇ ਬੁਡਾ ਤੇ ਕਬਜ਼ਾ ਕਰ ਲਿਆ ਅਤੇ ਬਾਗ਼ੀ ਸਰਕਾਰ ਦੇ ਨੇਤਾ ਲਾਜੋਸ ਕੱਸੂਥ ਨੂੰ ਡੈਬਰਸੈਨ ਜਾਣ ਲਈ ਮਜਬੂਰ ਕੀਤਾ। 1 ਅਪ੍ਰੈਲ ਦੇ ਅੰਤ ਤੱਕ ਬਾਗ਼ੀ ਫ਼ੌਜ ਨੇ ਬੁਡਾ ਤੋਂ ਇਲਾਵਾ ਲਗਭਗ ਸਾਰੇ ਹੰਗਰੀ ਉੱਤੇ ਹੀ ਆਪਣਾ ਕਬਜ਼ਾ ਕਰ ਲਿਆ ਅਤੇ 14 ਅਪ੍ਰੈਲ, 1849 ਨੂੰ ਹੰਗਰੀ ਨੂੰ ਆਜ਼ਾਦ ਗਣਤੰਤਰ ਹੋਣ ਦਾ ਐਲਾਨ ਕਰ ਦਿੱਤਾ। ਮਈ ਵਿਚ ਰੂਸ ਦੇ ਬਾਦਸ਼ਾਹ ਨਿਕੋਲਸ ਪਹਿਲੇ ਨੇ ਆਸਟ੍ਰੀਆ ਦੀ ਮਦਦ ਲਈ ਆਪਣੀਆਂ ਫ਼ੌਜਾਂ ਭੇਜੀਆਂ। ਇਨ੍ਹਾਂ ਫ਼ੌਜਾਂ ਨੇ ਉੱਤਰ ਅਤੇ ਪੂਰਬ ਵੱਲੋਂ ਹੰਗਰੀ ਤੇ ਹਮਲਾ ਕੀਤਾ। ਅੱਧ ਜੂਨ ਤੀਕ ਆਸਟ੍ਰੀਆ ਦੀਆਂ ਫ਼ੌਜਾਂ ਹੰਗਰੀ ਵਿਚ ਦਾਖ਼ਲ ਹੋਣ ਵਿਚ ਸਫ਼ਲ ਹੋ ਗਈਆਂ ਅਤੇ ਕੱਸੂਥ ਦੀਆਂ ਫ਼ੌਜਾਂ ਨੂੰ ਦੱਖਣ ਵੱਲ ਵਾਪਸ ਮੁੜਨਾ ਪਿਆ।

ਹੰਗਰੀ ਨੇ ਆਸਟ੍ਰੀਆ ਦੀਆਂ ਫ਼ੌਜਾਂ ਦਾ ਮੁਕਾਬਲਾ ਕਰਨ ਲਈ ਫ਼ੌਜ ਨੂੰ ਟੁਕੜਿਆਂ ਵਿਚ ਵੰਡ ਦਿੱਤਾ। ਮੁੱਖ ਫ਼ੌਜ ਦਿਬਿੰਸਕੀ ਦੀ ਕਮਾਨ ਹੇਠ, ਆਰਥਰ ਗੋਰਗੇ ਦੀ ਕਮਾਨ ਵਾਲੀ ਫ਼ੌਜੀ ਟੁਕੜੀ ਨੂੰ ਉਡੀਕੇ ਬਿਨਾ ਪਹਿਲਾਂ ਹੀ ਚੱਲ ਪਈ। 9 ਅਗਸਤ, 1849 ਨੂੰ ਦੋਹਾਂ ਫ਼ੌਜਾਂ ਵਿਚਕਾਰ ਲੜਾਈ ਸ਼ੁਰੂ ਹੋਈ। 10 ਅਗਸਤ ਨੂੰ ਜਦੋਂ ਜਾਰਜੀ ਆਰਾਦ ਪੁੱਜਾ ਤਾਂ ਪਹਿਲੀ ਫ਼ੌਜ ਦਾ ਖ਼ਾਤਮਾ ਹੋ ਚੁੱਕਾ ਸੀ। 11 ਅਗਸਤ ਨੂੰ ਕੱਸੂਥ ਨੇ ਆਪਣਾ ਅਸਤੀਫ਼ਾ ਦੇ ਦਿੱਤਾ, ਆਪਣੀ ਥਾਂ ਜਾਰਜੀ ਨੂੰ ਦੇ ਕੇ ਆਪ ਦੇਸ਼ ਵਿਚੋਂ ਭਜ ਗਿਆ। 13 ਅਗਸਤ ਨੂੰ ਵੀਲਾਗੋਸ ਵਿਖੇ ਜਾਰਜੀ ਨੇ ਰੂਸੀ ਫ਼ੌਜਾਂ ਅਗੇ ਹਥਿਆਰ ਸੁੱਟ ਦਿੱਤੇ।

1 ਸਤੰਬਰ ਨੂੰ ਆਸਟ੍ਰੀਆ ਦੇ ਫ਼ੌਜੀ ਪ੍ਰਬੰਧਕ, ਜਨਰਲ ਜੂਲੀਅਸ ਫ੍ਰੀਹਰ ਫਾਨ ਹੈਨਾਉ ਨੇ ਹੰਗਰੀ ਵਿਚ ਬਗ਼ਾਵਤ ਖ਼ਤਮ ਹੋਣ ਦਾ ਐਲਾਨ ਕਰ ਦਿੱਤਾ। ਕੁਝ ਸਮਾਂ ਹੰਗਰੀ ਵਿਖੇ ਫ਼ੌਜੀ ਹਕੂਮਤ ਹੀ ਚਲੀ ਜਿਸ ਦੌਰਾਨ ਹੰਗਰੀ ਦੇ 13 ਬਾਗ਼ੀ ਜਰਨੈਲਾਂ ਨੂੰ ਫ਼ਾਂਸੀ ਤੇ ਲਟਕਾਇਆ ਗਿਆ। 1000 ਦੂਜੇ ਅਫ਼ਸਰਾਂ ਨੂੰ ਕੈਦ ਕੀਤਾ ਗਿਆ ਅਤੇ ਬਹੁਤ ਸਾਰੇ ਹੰਗਰੀ ਦੇ ਫ਼ੌਜੀਆਂ ਨੂੰ ਜਬਰੀ ਹੀ ਆਸਟ੍ਰੀਆ ਦੀਆਂ ਫ਼ੌਜਾਂ ਵਿਚ ਭਰਤੀ ਕੀਤਾ ਗਿਆ। ਇੰਜ ਹੰਗਰੀ ਮੁੜ ਆਸਟ੍ਰੀਆ ਦੇ ਅਧੀਨ ਹੋ ਗਿਆ।

ਹ. ਪੁ.- ਐਨ. ਬ੍ਰਿ. ਮਾ. 9 : 875

**ਟੈਮੋਰਾ** : ਆਸਟ੍ਰੇਲੀਆ ਦੇ ਦੱਖਣ-ਕੇਂਦਰੀ ਨਿਊ ਸਾਊਥ ਵੇਲਜ਼ ਰਾਜ ਦਾ ਇਕ ਸ਼ਹਿਰ ਹੈ ਜੋ ਕਿ ਰਿਵਰੀਨਾ ਜ਼ਿਲ੍ਹੇ ਦੀ ਪੱਛਮੀ ਢਲਾਣ ਵਿਚ ਵਾਕਿਆ ਹੈ। ਸੰਨ 1879 ਵਿਚ ਇਸ ਸ਼ਹਿਰ ਦਾ ਮੁੱਢ ਬੱਝਾ। ਸੰਨ 1891 ਵਿਚ ਇਥੇ ਇਕ ਮਿਉਂਸਪਲਟੀ ਦੀ ਸਥਾਪਨਾ ਕੀਤੀ ਗਈ।

ਅੱਜਕੱਲ੍ਹ ਟੈਮੋਰਾ ਰੇਲਾਂ ਦਾ ਪ੍ਰਸਿੱਧ ਅਤੇ ਮੁੱਖ ਜੰਕਸ਼ਨ ਹੈ। ਇਥੇ ਅਨਾਜ ਦੇ ਭੰਡਾਰ ਹਨ। ਇਥੋਂ ਦੀ ਕਣਕ ਨੂੰ ਜਹਾਜ਼ਾਂ ਵਿਚ ਭਰ ਕੇ ਬਾਹਰ ਭੇਜਿਆ ਜਾਂਦਾ ਹੈ। ਪਸ਼ੂਆਂ ਦਾ ਵਪਾਰ ਵੀ ਇਥੇ

ਕੀਤਾ ਜਾਂਦਾ ਹੈ। ਮਾਸ ਦੇ ਪਦਾਰਥਾਂ ਨੂੰ ਠੰਢਾ ਕਰਕੇ ਜਮ੍ਹਾਂ ਕਰਨ ਦੇ ਕਾਰਖ਼ਾਨੇ ਅਤੇ ਆਟੇ ਦੀਆਂ ਮਿੱਲਾਂ ਹਨ। ਇਥੇ ਕੱਪੜਾ, ਪਲਾਸਟਰ ਅਤੇ ਇੱਟਾਂ ਤਿਆਰ ਕੀਤੀਆਂ ਜਾਂਦੀਆਂ ਹਨ। ਇਹ ਸ਼ਹਿਰ ਸਿਡਨੀ ਨਾਲ ਸੜਕਾਂ ਅਤੇ ਹਵਾਈ ਸੇਵਾ ਰਾਹੀਂ ਜੁੜਿਆ ਹੋਇਆ ਹੈ।

ਆਬਾਦੀ – 4,350 (1981)

34°26′ ਦੱ. ਵਿਥ. ; 147°32′ ਪੂ. ਲੰਬ.

ਹ. ਪੁ. – ਐਨ. ਬ੍ਰਿ. ਮਾ. 9 : 876

**ਟੈਰਹਿਊਨ, ਅਲਬਰਟ ਪੇਸਨ** : ਇਸ ਨਾਵਲਕਾਰ, ਨਿੱਕੀ ਕਹਾਣੀ ਲੇਖਕ ਅਤੇ ਪੱਤਰਕਾਰ ਦਾ ਜਨਮ 21 ਦਸੰਬਰ, 1872 ਨੂੰ ਨਿਊਜਰਸੀ ਰਾਜ ਵਿਚ ਨੂਅਰਕ ਵਿਖੇ ਹੋਇਆ। ਇਹ



ਅਲਬਰਟ ਪੇਸਨ ਟੈਰਹਿਊਨ

ਕੁੱਤਿਆਂ ਸਬੰਧੀ ਕਹਾਣੀਆਂ ਲਿਖਣ ਕਾਰਨ ਬਹੁਤ ਪ੍ਰਸਿੱਧ ਹੋਇਆ। ਯੂਰਪ ਵਿਚ ਸਕੂਲੀ ਸਿੱਖਿਆ ਪੂਰੀ ਕਰਨ ਤੋਂ ਬਾਅਦ ਇਸ ਨੇ ਸੰਨ 1893 ਵਿਚ ਕੋਲੰਬੀਆ ਵਿਖੇ ਗ੍ਰੇਜੂਏਸ਼ਨ ਕੀਤੀ। ਇਹ ਮਿਸਰ ਅਤੇ ਸੀਰੀਆ ਗਿਆ ਅਤੇ ਸੰਨ 1894 ਵਿਚ ਨਿਊਯਾਰਕ ਈਵਨਿੰਗ ਵਰਲਡ ਰਸਾਲੇ ਵਿਚ ਨੌਕਰੀ ਕਰਨ ਲੱਗ ਪਿਆ। ਇਸ ਦੀ ਕਹਾਣੀਆਂ ਦੀ ਪਹਿਲੀ ਪੁਸਤਕ 'ਸੀਰੀਆ ਫ਼੍ਰਾਮ ਦੀ ਸੈਡਲ' (1896) ਅਤੇ ਪਹਿਲਾ ਨਾਵਲ ਡਾ. ਡਲ (1900) ਸੀ, ਜੋ ਇਸ ਨੇ ਆਪਣੀ ਨਾਵਲਕਾਰ ਮਾਂ ਦੀ ਸਹਾਇਤਾ ਨਾਲ ਲਿਖਿਆ। ਸੰਨ 1919 ਵਿਚ ਇਸ ਨੇ ਕੁੱਤੇ ਤੇ ਆਪਣੀ ਪਹਿਲੀ ਪ੍ਰਸਿੱਧ ਕਹਾਣੀ 'ਲੈਡ, ਏ ਡਾੱਗ' ਲਿਖੀ। ਇਸ ਤੋਂ ਮਗਰੋਂ, ਇਸ ਨੇ 25 ਤੋਂ ਵੀ ਵੱਧ ਪੁਸਤਕਾਂ ਲਿਖੀਆਂ। ਇਹ ਨਿਊਯਾਰਕ ਦੀ ਪ੍ਰਸਿੱਧ ਪੁਸਤਕ ਲੜੀ 'ਵਰਲਡ' ਦਾ ਬਾਨੀ ਅਤੇ ਲੇਖਕ ਸੀ। ਇਹ ਸਿਖਿਆਦਾਇਕ ਲੜੀ 50 ਅਮਰੀਕੀ ਅਖ਼ਬਾਰਾਂ ਵਿਚ ਛਪਦੀ ਸੀ। ਬਰੂਸ (1920) ਦੀ ਹਾਰਟ ਆਫ਼ ਏ ਡਾੱਗ (1924), ਲੈਂਡ ਆਫ਼ ਸੱਨੀਬੈਂਕ (1928), ਏ ਬੁੱਕ ਆਫ਼ ਫ਼ੇਮਸ ਡਾੱਗਜ਼ (1937) ਆਦਿ ਇਸ ਦੀਆਂ ਕੁਝ ਅਤੇ ਟੂ ਦੀ ਬੈਸਟ ਆਫ਼ ਮਾਈ ਮੈਮਰੀ (1930) ਵੀ ਲਿਖੀਆਂ।

18 ਫ਼ਰਵਰੀ, 1942 ਨੂੰ ਪਾਂਪਟਨ ਲੇਕਸ ਦੇ ਨੇੜੇ ਇਸ ਦੀ ਮੌਤ ਹੋ ਗਈ।

ਹ. ਪੁ. –ਐਨ. ਬ੍ਰਿ. ਮਾ. 9 : 897; ਐਨ. ਅਮੈ. 26 : 442

**ਟੈਰੱਕ** : ਰੂਸ ਦੇ ਕਾਕੇਸ਼ੀਆ ਖੇਤਰ ਵਿਚ ਵਗਣ ਵਾਲਾ ਇਕ ਦਰਿਆ ਹੈ ਜਿਹੜਾ ਕਾਕੇਸ਼ੀਆਈ ਗਲੇਸ਼ੀਅਰ ਦੇ ਉੱਤਰ ਵਿਚ ਕਾਸਬੈਕ ਪਹਾੜ ਵਿਚੋਂ ਨਿਕਲਦਾ ਹੈ। ਇਹ ਦਰਿਆ ਉੱਤਰ-ਪੱਛਮ ਵਿਚ ਇਕ ਤੰਗ ਘਾਟੀ ਵਿਚੋਂ ਲੰਘਦਾ ਹੋਇਆ ਪੂਰਬ ਵੱਲ ਮੁੜ ਜਾਂਦਾ ਹੈ ਅਤੇ ਇਸ ਦੀਆਂ ਕਈ ਸ਼ਾਖ਼ਾਵਾਂ ਬਣ ਜਾਂਦੀਆਂ ਹਨ ਅਤੇ ਫਿਰ ਇਕ ਡੈਲਟੇ ਰਾਹੀਂ ਇਹ ਕੈਸਪੀਅਨ ਸਮੁੰਦਰ ਵਿਚ ਸ਼ਾਮਲ ਹੋ ਜਾਂਦਾ ਹੈ। ਇਸ ਦੀ ਕੁੱਲ ਲੰਬਾਈ 660 ਕਿ. ਮੀ. (400 ਮੀਲ) ਦੇ ਕਰੀਬ ਹੈ। ਇਸ ਦਾ ਕੁਝ ਹਿੱਸਾ ਜਹਾਜ਼ਰਾਨੀ ਦੇ ਯੋਗ ਹੈ। ਇਸ ਦੀਆਂ ਮੁੱਖ ਸਹਾਇਕ ਨਦੀਆਂ ਆਰਡਨ, ਉਰਕ ਮਾਲਕਾ ਅਤੇ ਬਾਸਕਨ ਖੱਬੇ ਪਾਸੇ ਹਨ। ਮੁੰਸ਼ਾ, ਆਸਾ ਅਤੇ ਅਰਗਨ ਸੱਜੇ ਪਾਸੇ ਵੱਲ ਹਨ। ਪਹਾੜੀ ਕਬੀਲਿਆਂ ਤੋਂ ਸੁਰੱਖਿਆ ਪ੍ਰਾਪਤ ਕਰਨ ਲਈ ਦਰਿਆ ਦੇ ਨਾਲ ਨਾਲ ਕੁਝ ਕਿਲੇਬੰਦੀ ਕੀਤੀ ਗਈ ਹੈ।

ਹ. ਪੁ. –ਐਨ. ਅਮੈ. 26 :442

**ਟੈਰਨਾਈ ਦੀਪ (ਟਰਨਾਈ)** : ਮਲੱਕਾ ਸਾਗਰ ਦੇ ਪੂਰਬ ਵਿਚ ਬਾਚਾਨ (Batjan) ਦੀਪਾਂ ਦੇ ਦੱਖਣ ਵੱਲ ਨੂੰ ਜਾਂਦੀ ਇੰਡੋਨੇਸ਼ੀਆਈ ਦੀਪਾਂ ਦੀ ਧੁਰ ਉੱਤਰ ਵੱਲ ਦੀ ਲੜੀ ਹੈ। ਇੰਡੋਨੇਸ਼ੀਆ ਵਿਚ ਇਨ੍ਹਾਂ ਨੂੰ ਇੰਡੋਨੇਸ਼ੀਆ ਪੂਲੈਯੂ ਟੈਰਨਾਈ ਵੀ ਕਿਹਾ ਜਾਂਦਾ ਹੈ। ਇਹ ਹੈਲਮਾਹਰਾ ਦੇ ਦੀਪਾਂ ਦੇ ਪੱਛਮ ਵਿਚ 23 ਕਿ. ਮੀ. ਦੇ ਫ਼ਾਸਲੇ ਤੇ ਮੋਲੱਕਾ ਪ੍ਰਾਂਤ ਦੇ ਉੱਤਰੀ ਮਲੱਕਾ ਜ਼ਿਲ੍ਹੇ ਵਿਚ ਸਥਿਤ ਹਨ। ਇਨ੍ਹਾਂ ਦੀਪਾਂ ਦੇ 106 ਵ. ਕਿ.ਮੀ. ਖੇਤਰ ਵਿਚ 1,721 ਮੀ. ਉੱਚਾ ਇਕ ਜਵਾਲਾਮੁਖੀ ਹੈ। 15-ਵੀਂ ਸਦੀ ਤੋਂ ਇਨ੍ਹਾਂ ਦੀਪਾਂ ਨੂੰ ਇਸ ਜਵਾਲਾਮੁਖੀ ਤੋਂ ਕਾਫ਼ੀ ਨੁਕਸਾਨ ਹੁੰਦਾ ਰਿਹਾ ਹੈ। ਸਭ ਤੋਂ ਵੱਡਾ ਵਿਸਫ਼ੋਟ 1763 ਈ. ਵਿਚ ਹੋਇਆ। ਇਨ੍ਹਾਂ ਦੀਪਾਂ ਦੇ ਦੱਖਣੀ ਅਤੇ ਪੂਰਬੀ ਤਟਾਂ ਤੇ ਸੰਘਣੀ ਬਨਸਪਤੀ ਵਾਲੇ ਘਣੇ ਜੰਗਲ ਹਨ। ਚੌਲ, ਮੱਕੀ, ਕਾਫ਼ੀ, ਕਾਲੀ ਮਿਰਚ, ਜੈਫਲ ਅਤੇ ਫ਼ਲਾਂ ਦੀ ਪੈਦਾਵਾਰ ਹੁੰਦੀ ਹੈ।

ਇਥੋਂ ਦੇ ਸਥਾਨਕ ਲੋਕ ਮਿਲੀਆਂ-ਜੁਲੀਆਂ ਨਸਲਾਂ ਦੇ ਹਨ। ਜ਼ਿਆਦਾ ਆਬਾਦੀ ਮੁਸਲਮਾਨਾਂ ਦੀ ਹੈ ਅਤੇ ਕੁਝ ਈਸਾਈ ਵੀ ਵਸਦੇ ਹਨ। ਇਨ੍ਹਾਂ ਦੀ ਆਪਣੀ ਹੀ ਭਾਸ਼ਾ ਹੈ ਜੋ ਕਿ ਅਰਬੀ ਲਿੱਪੀ ਵਿਚ ਲਿਖੀ ਜਾਂਦੀ ਹੈ। ਪੂਰਬੀ ਤਟ ਤੇ ਸਥਿਤ ਟੈਰਨਾਈ ਸ਼ਹਿਰ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਕਿਸੇ ਸਮੇਂ ਇਨ੍ਹਾਂ ਦੀਪਾਂ ਵਿਚ ਲੌਂਗ ਦੀ ਖੇਤੀ ਬਹੁਤ ਹੁੰਦੀ ਸੀ ਪਰ ਹੁਣ ਜੈਫਲ ਅਤੇ ਖੋਪੇ ਦਾ ਵਪਾਰ ਵਧੇਰੇ ਹੁੰਦਾ ਹੈ।

ਟੈਰਨਾਈ, ਮਲੱਕਾ ਦਾ ਉਹ ਅਜਿਹਾ ਹਿੱਸਾ ਸੀ ਜਿਸਨੇ ਸਭ ਤੋਂ ਪਹਿਲਾਂ ਇਸਲਾਮ ਕਬੂਲਿਆ ਸੀ। 12 ਵੀਂ ਤੋਂ 17 ਵੀਂ ਸਦੀ ਦੌਰਾਨ ਇਥੇ ਸੁਲਤਾਨਾਂ ਦੀ ਹਕੂਮਤ ਸੀ। ਇਥੇ ਸਭ ਤੋਂ ਪਹਿਲਾਂ ਪੱਛਮ ਤੋਂ ਆਉਣ ਵਾਲਾ ਇਕ ਪੁਰਤਗਾਲੀ ਵਪਾਰੀ ਸੀ ਜੋ 1512 ਈ. ਵਿਚ ਇਥੇ ਪੁੱਜਾ। ਮਗਰੋਂ ਹੋਰ ਪੁਰਤਗਾਲੀ ਇਥੇ ਆਏ ਅਤੇ 1522 ਈ. ਵਿਚ ਇਕ ਕਿਲਾ ਉਸਾਰਿਆ। ਸੰਨ 1574 ਵਿਚ ਸਥਾਨਕ ਲੋਕਾਂ ਨੇ ਪੁਰਤਗਾਲੀਆਂ ਤੇ ਹਮਲਾ ਕਰਕੇ ਕਿਲੇ ਤੇ ਆਪਣਾ ਕਬਜ਼ਾ ਕਰ ਲਿਆ ਅਤੇ ਬਦੇਸ਼ੀਆਂ ਨੂੰ ਇਥੋਂ ਕੱਢ ਦਿੱਤਾ। ਸੰਨ 1606 ਵਿਚ ਸੁਲਤਾਨ ਨੇ ਡੱਚਾਂ ਤੋਂ ਸੁਰੱਖਿਆ ਲੈਣੀ ਸਵੀਕਾਰ ਕੀਤੀ ਅਤੇ ਮਸਾਲਿਆਂ ਦਾ ਏਕਾਧਿਕਾਰ ਉਨ੍ਹਾਂ ਨੂੰ ਸੌਂਪ ਦਿੱਤਾ। ਚੀਜ਼ਾਂ ਦੀਆਂ ਕੀਮਤਾਂ ਵੱਧ ਜਾਣ ਅਤੇ ਉਪਜ ਤੇ ਬੰਦਸ਼ਾਂ ਲਗਣ ਕਾਰਨ 1650 ਈ. ਵਿਚ ਇਥੇ ਬਗ਼ਾਵਤ ਹੋ ਗਈ। ਸੰਨ 1683 ਵਿਚ ਉੱਤਰੀ ਮਲੱਕਾ ਵਿਖੇ ਲੌਂਗਾਂ ਦੀ ਉਪਜ ਬੰਦ ਹੋ ਗਈ। ਸੁਲਤਾਨ ਕੰਪਨੀ ਦਾ ਜਾਗੀਰਦਾਰ ਬਣ ਕੇ ਰਹਿ ਗਿਆ ਅਤੇ ਰਾਜ ਦਾ ਸਾਰਾ ਪ੍ਰਬੰਧ ਡੱਚਾਂ ਨੇ ਆਪਣੇ ਹੱਥ ਵਿਚ ਲੈ ਲਿਆ। ਦੂਜੀ ਵੱਡੀ ਜੰਗ ਮਗਰੋਂ ਇੰਡੋਨੇਸ਼ੀਆ ਜਦੋਂ ਗਣਤੰਤਰ ਬਣਿਆ ਤਾਂ ਟੈਰਨਾਈ ਨੂੰ ਡੱਚਾਂ ਤੋਂ ਨਿਜਾਤ ਹਾਸਲ ਹੋਈ।

0°48′ ਉ. ਵਿਥ. ; 127°24′ ਪੂ. ਲੰਬ.

ਹ. ਪੁ.– ਐਨ. ਬ੍ਰਿ. ਮਾ. 9 : 900

**ਟੈਰਨੀ** : ਪ੍ਰਾਂਤ—ਇਟਲੀ ਦਾ ਇਕ ਪ੍ਰਾਂਤ ਹੈ। ਸੰਨ 1927 ਵਿਚ ਪਰੂਜੀਆ ਪ੍ਰਾਂਤ ਵਿਚੋਂ ਹੀ ਇਸ ਨੂੰ ਬਣਾਇਆ ਗਿਆ। ਇਸ ਦੀ ਧਰਾਤਲ ਪਹਾੜੀ ਹੋਣ ਦੇ ਬਾਵਜੂਦ ਬੜਾ ਉਪਜਾਊ ਹੈ। ਟਾਈਬਰ, ਨਾਰ ਅਤੇ ਪਗਲੀਆ ਦਰਿਆ ਇਸ ਵਿਚੋਂ ਦੀ ਲੰਘਦੇ ਹਨ। ਇਥੋਂ ਦਾ ਮੁੱਖ ਧੰਦਾ ਪਸ਼ੂ ਪਾਲਣਾ ਹੈ। ਅੰਗੂਰ, ਜ਼ੈਤੂਨ, ਸ਼ਕਰਕੰਦੀ, ਚਾਰੇ ਦੀਆਂ ਫ਼ਸਲਾਂ ਅਤੇ ਅਨਾਜੀ ਫ਼ਸਲਾਂ ਦੀ ਖੇਤੀ ਕੀਤੀ ਜਾਂਦੀ ਹੈ।

ਆਬਾਦੀ – 1,11;157 (1986)

ਹ. ਪੁ.—ਐਨ. ਅਮੇ. 26 : 444

**ਟੈਰਨੀ** : ਸ਼ਹਿਰ—ਇਟਲੀ ਦਾ ਇਕ ਸ਼ਹਿਰ ਅਤੇ ਇਸੇ ਹੀ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਹੈ ਜੋ ਕਿ ਕੇਂਦਰੀ ਇਟਲੀ ਦੇ ਅੰਬਰੀਆ ਖੇਤਰ ਵਿਚ ਰੋਮ ਦੇ ਉੱਤਰ ਵਿਚ 74 ਕਿ. ਮੀ. ਦੀ ਦੂਰੀ ਤੇ ਨਾਰ ਦਰਿਆ ਉਪਰ ਵਸਿਆ ਹੋਇਆ ਹੈ। ਇਸ ਦਾ ਪੁਰਾਤਨ ਨਾਂ ਇਨ ਟਰਐਮਨਾ ਨੇਹਾਰਜ਼ ਹੈ ਅਤੇ 14 ਵੀਂ ਸਦੀ ਵਿਚ ਇਹ ਪੋਪਤੰਤਰ ਦੀ ਰਿਆਸ਼ਤ ਬਣਿਆ। ਇਥੇ ਪੁਰਾਤੱਤਵੀ ਅਵਸ਼ੇਸ਼ਾਂ ਵਿਚ ਨੀਓਲਿਥਕ ਪਿੰਡ ਵਿਲਨੋਵਾ ਸਮੇਂ ਦੇ ਕਬਰਿਸਤਾਨ ਅਤੇ ਰੋਮਨ ਐਂਫੀਥੀਏਟਰ ਮਿਲਦੇ ਹਨ। 12 ਵੀਂ ਸਦੀ ਦਾ ਬਣਿਆ ਮੁੱਖ ਗਿਰਜਾਘਰ 17 ਵੀਂ ਸਦੀ ਵਿਚ ਮੁੜ ਬਣਾਇਆ ਗਿਆ। ਸੇਂਟ ਫ਼ਰਾਂਸੈਸਕੋ ਦਾ ਗਿਰਜਾ ਵੀ ਇਥੋਂ ਦੀਆਂ ਸੁੰਦਰ ਇਮਾਰਤਾਂ ਵਿਚੋਂ ਇਕ ਹੈ। ਕੈਸਕੇਟ ਡੈਲ ਮਾਰਮੋਰ ਇਥੋਂ ਦੇ ਸ਼ਾਨਦਾਰ ਆਬਸ਼ਾਰ ਹਨ ਜੋ ਸ਼ਹਿਰ ਦੇ ਦੱਖਣ ਪੂਰਬ ਵਿਚ ਲਗਭਗ 6 ਕਿ.ਮੀ. ਮੀਲ ਦੀ ਦੂਰੀ ਤੇ ਹਨ ਅਤੇ 160 ਮੀ. ਦੀ ਉੱਚਾਈ ਤੋਂ ਡਿਗਦੇ ਹਨ। ਇਹ ਸੈਲਾਨੀਆਂ ਲਈ ਬੜੀ ਖਿਚ ਦਾ ਕੇਂਦਰ ਹਨ। ਰੋਮਨ ਕਾਂਸਲ ਮੇਨੀਅਸ ਕਿਊਰੀਅਸ ਨੇ 271 ਈ. ਪੂ. ਪਾਣੀ ਦੇ ਵਹਾ ਨੂੰ ਨੀਰਾ ਦਰਿਆ ਵੱਲ ਮੋੜ ਕੇ ਇਨ੍ਹਾਂ ਆਬਸ਼ਾਰਾਂ ਦਾ ਨਿਰਮਾਣ ਕੀਤਾ। ਹੁਣ ਇਥੋਂ ਪਣ ਬਿਜਲੀ ਵੀ ਪੈਦਾ ਕੀਤੀ ਜਾਂਦੀ ਹੈ।

ਦੂਜੀ ਵੱਡੀ ਜੰਗ ਵਿਚ ਭਾਵੇਂ ਟੈਰਨੀ ਦਾ ਕਾਫ਼ੀ ਨੁਕਸਾਨ ਹੋਇਆ ਪਰ ਹੁਣ ਨਵੇਂ ਆਧੁਨਿਕ ਉਦਯੋਗਾਂ ਨਾਲ ਮੁੜ ਉੱਨਤ ਹੋ ਚੁਕਾ ਹੈ। ਇਥੇ ਲੋਹੇ ਦੇ ਹਥਿਆਰ ਬਣਾਉਣ, ਕਪੜੇ, ਮਸ਼ੀਨਰੀ, ਬਿਜਲਈ-ਰਸਾਇਣ ਸੀਸ਼ਾ, ਟਰਬਾਈਨ ਅਤੇ ਖਾਧ ਪਦਾਰਥਾਂ ਨਾਲ ਸਬੰਧਤ ਮੁੱਖ ਉਦਯੋਗ ਹਨ।

ਟੈਰਨੀ, ਪ੍ਰਸਿੱਧ ਇਤਿਹਾਸਕਾਰ ਟੈਸੀਟਸ ਅਤੇ ਬਾਦਸ਼ਾਹ ਟੈਸੀਟਸ ਦਾ ਜਨਮ ਅਸਥਾਨ ਵੀ ਹੈ।

ਆਬਾਦੀ – 1,09,809 (1991)

42°33′ ਉ. ਵਿਥ.; 12°38′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 11 : 647

**ਟੈਰਨੋਪਲ** : ਆਬਲਸਤ—ਯੂਕਰੇਨ ਦੀ ਇਕ ਆਬਲ-ਸਤ ਹੈ। ਇਸ ਦਾ ਖੇਤਰਫਲ 13,800 ਵ. ਕਿ. ਮੀ. ਅਤੇ ਆਬਾਦੀ 11,62,000 (1983) ਹੈ। ਪੂਰੇ ਦਾ ਪੂਰਾ ਆਬਲਸਤ ਸਟੈਪੀ ਜੰਗਲਾਂ ਵਾਲੇ ਖੇਤਰ ਵਿਚ ਪੈਂਦਾ ਹੈ ਜਿਥੇ ਉਪਜਾਊ ਜ਼ਮੀਨ ਹੈ। ਇਸ ਆਬਲਸਤ ਦਾ ਕਾਫ਼ੀ ਹਿੱਸਾ ਵਾਹ ਲਿਆ ਗਿਆ ਹੈ ਬਾਕੀ ਕੁਝ ਹਿੱਸੇ ਤੇ ਬਲੂਤ ਦੇ ਦਰੱਖ਼ਤਾਂ ਦੇ ਝੁੰਡ ਹਨ। ਇਥੋਂ ਦੀ ਆਰਥਿਕਤਾ ਵਿਚ ਖੇਤੀਬਾੜੀ ਦੀ ਬਹੁਤ ਮਹੱਤਤਾ ਹੈ। ਅੱਜਕੱਲ੍ਹ ਇਥੇ ਅਨਾਜ, ਰਾਈ, ਮੱਕੀ ਆਦਿ ਦੀ ਪੈਦਾਵਾਰ ਹੁੰਦੀ ਹੈ। ਚੁਕੰਦਰ, ਸੂਰਜਮੁਖੀ, ਆਲੂ ਅਤੇ ਹਾਪ ਵੀ ਇਥੇ ਉਗਾਏ ਜਾਂਦੇ ਹਨ। ਦੱਖਣੀ ਹਿੱਸਿਆਂ ਵਿਚ ਤਮਾਕੂ ਵੀ ਪੈਦਾ ਕੀਤਾ ਜਾਂਦਾ ਹੈ। ਇਥੇ ਸ਼ਹਿਰ ਘੱਟ ਹਨ ਇਸੇ ਕਰਕੇ ਦਿਹਾਤੀ ਵਸੋਂ ਦੀ ਗਿਣਤੀ ਜ਼ਿਆਦਾ ਹੈ। ਜ਼ਰਾਇਤੀ ਉਪਜਾਂ ਦੀ ਪ੍ਰਾਸੈੱਸਿੰਗ ਅਤੇ ਖੰਡ ਬਣਾਉਣ ਦਾ ਕੰਮ ਪਿੰਡਾਂ ਵਿਚ ਹੁੰਦਾ ਹੈ।

ਹ. ਪੁ.—ਐਨ. ਬ੍ਰਿ. ਮਾ. 11 : 647

**ਟੈਰਨੋਪਲ** : ਸ਼ਹਿਰ—ਯੂਕਰੇਨ ਵਿਚ ਇਹ ਇਸੇ ਹੀ ਨਾਂ ਦੇ ਆਬਲਸਤ ਦੀ ਰਾਜਧਾਨੀ ਹੈ ਜੋ ਉਪਰਲੇ ਸੈਰੈਤ ਦਰਿਆ ਦੇ ਕੰਢੇ ਵਾਕਿਆ ਹੈ। ਇਸ ਸ਼ਹਿਰ ਦੀ ਨੀਂਹ ਰੱਖੇ ਜਾਣ ਬਾਰੇ ਪੱਕਾ ਪਤਾ ਤਾਂ ਨਹੀਂ ਹੈ ਪਰ ਇਸ ਸ਼ਹਿਰ ਦਾ ਪਹਿਲਾ ਵੇਰਵਾ 1524 ਈ. ਵਿਚ ਪੋਲੈਂਡ ਅਧੀਨ ਰਹਿਣ ਪਿੱਛੋਂ ਤਾਤਾਰਾਂ ਦੇ ਕਬਜ਼ੇ ਹੇਠ ਆਉਣ ਨਾਲ ਮਿਲਦਾ ਹੈ। ਸੰਨ 1772 ਵਿਚ ਇਹ ਆਸਟ੍ਰੀਆ ਹੇਠ ਆਇਆ ਤੇ 1920 ਈ. ਵਿਚ ਪੋਲੈਂਡ ਨੂੰ ਸੌਂਪ ਦਿੱਤਾ ਗਿਆ। ਸੰਨ 1939 ਵਿਚ ਇਹ ਸੋਵੀਅਤ ਸੰਘ ਨੂੰ ਮਿਲ ਗਿਆ। ਦੂਜੇ ਮਹਾਂ ਯੁੱਧ ਵਿਚ ਇਸ ਸ਼ਹਿਰ ਨੂੰ ਭਾਰੀ ਨੁਕਸਾਨ ਪਹੁੰਚਿਆ। ਅੱਜਕੱਲ੍ਹ ਇਹ ਰੇਲਾਂ ਦਾ ਜੰਕਸ਼ਨ ਹੈ ਅਤੇ ਇਥੇ ਹਲਕੀਆਂ ਇੰਜੀਨਅਰਿੰਗ ਸੱਨਅਤਾਂ ਤੋਂ ਇਲਾਵਾ ਭੋਜਨ ਦੀ ਪ੍ਰਾਸੈੱਸਿੰਗ ਅਤੇ ਨਿਤ ਵਰਤੋਂ ਦੀਆਂ ਚੀਜ਼ਾਂ ਬਣਦੀਆਂ ਹਨ। ਸ਼ਹਿਰ ਭਾਵੇਂ ਇਹ ਨਵਾਂ ਹੈ ਪਰ ਇਥੇ 16 ਵੀਂ ਸਦੀ ਦਾ ਈਸਾ ਦਾ ਅਸਥਾਨ ਅਤੇ 18 ਵੀਂ ਸਦੀ ਦਾ ਡੋਮੀਨੀਕਨ ਗਿਰਜਾ ਵੀ ਇਥੋਂ ਦੀਆਂ ਪੁਰਾਤਨ ਨਿਸ਼ਾਨੀਆਂ ਹਨ। ਇਥੇ ਇਕ ਮੈਡੀਕਲ ਸੰਸਥਾ ਸਥਾਪਿਤ ਹੈ।

ਆਬਾਦੀ- 1,68,000 (1983)

49°34′ ਉ. ਵਿਥ. ; 25°36′ ਪੂ. ਲੰਬ.

ਹ. ਪੁ. -ਐਨ. ਬ੍ਰਿ. ਮਾ. 11: 647

**ਟੈਰਬੋਰਕ, ਜ਼ੇਰਾਰ** : ਬੈਰੋਕ ਸ਼ੈਲੀ ਦੇ ਇਸ ਚਿੱਤਰਕਾਰ ਦਾ ਜਨਮ ਸੰਨ 1617 ਵਿਚ ਨੀਦਰਲੈਂਡ ਵਿਚ ਜ਼ਵੋਲੀ (Zwolle)



**ਜ਼ੇਰਾਰ ਟੈਰਬੋਰਕ**

ਵਿਖੇ ਹੋਇਆ। ਸ਼ੁਰੂ ਵਿਚ ਇਸ ਨੇ ਆਪਣੇ ਚਿੱਤਰਕਾਰ ਪਿਤਾ ਕੋਲੋਂ ਅਤੇ ਮਗਰੋਂ ਐਮਸਟਰਡਮ ਤੇ ਹੈਰਲੈਮ ਵਿਖੇ ਸਿੱਖਿਆ ਪ੍ਰਾਪਤ ਕੀਤੀ। ਸੰਨ 1635 ਵਿਚ ਇਹ ਇੰਗਲੈਂਡ, 1640 ਵਿਚ ਰੋਮ,

1641 ਵਿਚ ਇੱਟਲੀ ਅਤੇ 1645 ਦੇ ਲਗਭਗ ਐਮਸਟਰਡਮ ਗਿਆ। ਸੰਨ 1646 ਤੋਂ 1648 ਦੌਰਾਨ ਇਹ ਮੁਨਸਟਰ ਵਿਖੇ ਰਿਹਾ ਅਤੇ ਬਾਅਦ ਵਿਚ ਸਪੇਨ ਚਲਾ ਗਿਆ, ਜਿਥੇ ਫ਼ਿਲਿਪ ਚੌਥੇ ਨੇ ਇਸ ਨੂੰ ਨਾਈਟ ਦੀ ਉਪਾਧੀ ਦਿੱਤੀ। ਸੰਨ 1650 ਵਿਚ ਇਹ ਹਾਲੈਂਡ ਵਾਪਸ ਪਰਤ ਗਿਆ ਅਤੇ ਸੰਨ 1654 ਵਿਚ ਡੇਵੈਂਟਰ (Deventer) ਵਿਖੇ ਵਸ ਗਿਆ, ਜਿਥੇ ਇਹ ਆਪਣੀ ਮੌਤ ਤੱਕ ਰਿਹਾ।

ਟੈਰਬੋਰਕ ਦੀਆਂ ਬਣਾਈਆਂ ਕ੍ਰਿਤਾਂ ਵਿਚ ਸਾਧਾਰਨ ਜੀਵਨ ਦੇ ਚਿੱਤਰ ਅਤੇ ਪੋਰਟ੍ਰੇਟ ਸ਼ਾਮਲ ਹਨ। ਇਸ ਦੀਆਂ ਬਣਾਈਆਂ ਬਹੁਤ ਛੋਟੀਆਂ ਅਤੇ ਕਈ ਆਦਮ ਕੱਦ ਤਸਵੀਰਾਂ ਤੋਂ ਇਸ ਦੀ ਨਾਜ਼ਕ ਸ਼ੈਲੀ ਦੀ ਪਰਖ ਹੁੰਦੀ ਹੈ। 'ਦੀ ਕੈਟਰ', 'ਦੀ ਕਨਸਰਟ', 'ਫ਼ਾਦਰਲੀ ਐਡਵਾਈਸ', 'ਦੀ ਰੀਡਿੰਗ ਲੈਸਨ', 'ਦੀ ਮਿਊਜ਼ਕ ਲੈਸਨ', 'ਸੁਡਰਜ਼ ਵਿਜ਼ਿਟ', ਅਤੇ 'ਵਿਮਿਨ ਵਾਸ਼ਿੰਗ ਹਰ ਹੇਅਰ' ਆਦਿ ਇਸ ਦੀ ਕਲਾ ਦੇ ਕੁਝ ਨਮੂਨੇ ਹਨ।

8 ਦਸੰਬਰ, 1681 ਨੂੰ ਡੈਵੈਂਟਰ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 9 : 895 ; ਚੈਂਬ. ਐਨ. 13 : 542 ; ਐਨ. ਅਮੈ. 26 : 440 ; ਕੋਲ. ਐਨ. 18 : 263

**ਟੈਰਰ ਮਾਊਂਟ** : ਰਾਸ ਸਾਗਰ ਦੇ ਰਾਸ ਅੰਟਾਰਕਟਿਸ ਖੰਡ ਵਿਚ ਟਾਪੂ ਉੱਤੇ ਮਾਊਂਟ ਐਰਾਬਸ ਪਹਾੜ ਦੇ ਨੇੜੇ ਇਹ ਬੁਝਿਆ ਹੋਇਆ ਜਵਾਲਾਮੁਖੀ ਹੈ। ਇਸ ਦੀ ਉਚਾਈ 3,297 ਮੀ. (10,883 ਫ਼ੁੱਟ) ਹੈ । ਇਸ ਦੀ ਖੋਜ 1841 ਈ. ਵਿਚ ਸਰ ਜੇਮਜ਼ ਰਾਸ ਨੇ ਕੀਤੀ ਸੀ। ਇਸੇ ਲਈ ਇਸ ਪਰਬਤ ਦਾ ਨਾਂ ਜੇਮਜ਼ ਰਾਸ ਦੇ ਇਕ ਜਹਾਜ਼ ਦੇ ਨਾਂ ਤੇ ਰੱਖਿਆ ਗਿਆ।

77°30′ ਉ. ਵਿਥ. ; 168°33′ ਪੂ. ਲੰਬ.

ਹ. ਪੁ.–ਐਨ. ਅਮੈ. 26: 449

**ਟੈਰਾ** : ਆਇਰਲੈਂਡ ਦਾ ਬਹੁਤ ਹੀ ਪ੍ਰਸਿੱਧ ਅਤੇ ਪ੍ਰਾਚੀਨ ਇਤਿਹਾਸਕ ਅਸਥਾਨ ਹੈ ਜਿਹੜਾ ਕਿਲਮੈਸ਼ਨ ਵੱਲੋਂ ਟਰਿਮ ਵੱਲ ਜਾਂਦਿਆਂ ਕੋਈ 15 ਕਿ. ਮੀ. ਦੀ ਦੂਰੀ ਤੇ ਹੈ। ਅੱਜਕੱਲ੍ਹ ਇਥੇ ਨੀਵੀਂ ਜਿਹੀ ਪਹਾੜੀ ਹੀ ਬਾਕੀ ਬਚੀ ਹੈ ਜਿਸ ਉੱਤੇ ਅਨੇਕਾਂ ਹੀ ਇਤਿਹਾਸਕ ਥੇਹ ਵੇਖੇ ਜਾ ਸਕਦੇ ਹਨ। ਪੂਰਵ ਇਤਿਹਾਸ-ਕਾਲ ਤੋਂ 6 ਵੀਂ ਸਦੀ ਤੱਕ ਆਇਰਲੈਂਡ ਦੇ ਪ੍ਰਾਚੀਨ ਰਾਜਿਆਂ ਦੀ ਧਾਰਮਿਕ, ਰਾਜਨੀਤਿਕ ਅਤੇ ਸੰਸਕ੍ਰਿਤਕ ਸਿਖਿਆ ਦਾ ਕੇਂਦਰ ਰਿਹਾ ਹੈ। ਲਗਭਗ 1000 ਈ. ਪੂ. ਦੌਰਾਨ ਬਾਦਸ਼ਾਹ ਓਲਾਵ ਫ਼ੋਲ (Ollav Fola) ਨੇ ਆਪਣੀ ਵਿਧਾਨ ਸਭਾ ਦੀ ਸੀਟ ਵੀ ਇਸੇ ਸ਼ਹਿਰ ਵਿਖੇ ਰੱਖੀ ਸੀ। ਇਸ ਸਭਾ ਦੀ ਹਰ ਤੀਸਰੇ ਸਾਲ ਬੈਠਕ ਸੱਦੀ ਜਾਂਦੀ ਸੀ। ਵਿਧਾਨ ਸਭਾ ਦੀ ਬੈਠਕ ਦੀ ਨੁਮਾਇੰਦਗੀ ਲਈ ਆਉਂਦੇ ਪ੍ਰਾਂਤਾਂ ਦੇ ਬਾਦਸ਼ਾਹਾਂ ਦੇ ਇਸ ਸ਼ਹਿਰ ਵਿਚ ਵੱਖੋ ਵੱਖ ਰਿਹਾਇਸ਼ੀ ਮਹਿਲ ਬਣੇ ਹੋਏ ਸਨ। ਇਥੇ ਹੀ ਬਹੁਤ ਵਿਸ਼ਾਲ ਸਭਾ-ਭਵਨ ਵੀ ਬਣਿਆ ਹੁੰਦਾ ਸੀ। ਸੰਨ 227-266 ਵਿਚ ਬਾਦਸ਼ਾਹ ਕਾਰਮਕ ਮੈਕ ਅਰਟ ਵੇਲੇ ਇਸ ਸ਼ਹਿਰ ਦੀ ਮਹੱਤਤਾ ਸਿਖ਼ਰਾਂ ਤੇ ਸੀ ਅਤੇ ਇਹ ਬੜਾ ਖ਼ੁਸ਼ਹਾਲ ਸ਼ਹਿਰ ਸੀ। ਉਸ ਨੇ ਇਸ ਨੂੰ ਨਵੇਂ ਸਿਰਿਓਂ ਉਸਾਰਿਆ ਸੀ। ਇਸ ਸ਼ਹਿਰ ਦੀਆਂ ਹੋਰ ਥਾਵਾਂ ਵਿਚ ਇਕ ਉੱਚਾ ਲੰਬਾ ਥੰਮ ਹੈ ਜਿਸ ਨੂੰ ਮੁੱਕਦਰ ਦਾ ਸਤੰਭ ਵੀ ਮੰਨਿਆ ਜਾਂਦਾ ਹੈ। ਇਸ ਤੋਂ ਇਲਾਵਾ ਸਾਇਨਡਾਂ ਦਾ ਪੂਰਵ ਇਤਿਹਾਸਕ ਕਿਲਾ ਵੀ ਇਥੇ ਹੁੰਦਾ ਸੀ ਜਿਸ ਨੂੰ ਪਹਿਲੀ ਅਤੇ ਚੌਥੀ ਸਦੀ ਵਿਚ ਚਾਰ ਵਾਰੀ ਵਧਾਇਆ ਗਿਆ ਸੀ। ਇਸ ਥਾਂ ਥੇਹਾਂ ਦੀ ਖੁਦਾਈ ਦਾ ਕੰਮ 1950 ਈ. ਦੇ ਸਾਲਾਂ ਵਿਚ ਤਜਰਬਾਕਾਰ ਪੁਰਾਤੱਤਵ ਵਿਗਿਆਨੀਆਂ ਨੇ ਸ਼ੁਰੂ ਕੀਤਾ ਸੀ। ਇਸ ਤੋਂ ਪਹਿਲਾਂ ਕਈ ਖੋਜੀ ਇਸ ਦੀ ਖੁਦਾਈ ਕਰ ਚੁੱਕੇ ਸਨ। ਖੁਦਾਈ ਵਿਚੋਂ ਲਗਭਗ ਪਹਿਲੀਆਂ 5 ਸਦੀਆਂ ਦੇ ਬਣੇ ਮਿੱ[ਟੀ] ਦੇ ਭਾਂਡੇ ਮਿਲੇ ਹਨ।

53°35′ ਉ.ਵਿਥ. ; 6°35′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ.-9 : 820; ਐਨ. ਅਮੈ. 26 : 263

**ਟੈਰਾਊਚੀ ਮਾਸ਼ਾਤਾਕੀ** : ਜਾਪਾਨ ਦਾ ਇਕ ਪ੍ਰਸਿੱ[ਧ] ਪ੍ਰਧਾਨ ਮੰਤਰੀ ਸੀ। ਇਸ ਦਾ ਜਨਮ 1852 ਈ. ਨੂੰ ਜਾਪਾਨ ਵਿ[ਚ] ਯਾਮਾਗੂਚੀ ਵਿਖੇ ਹੋਇਆ। ਇਸ ਦਾ ਮੁਢਲਾ ਨਾਂਉ ਟਾਡਾ ਜੁਸਾਬੁ[ਰੋ] ਸੀ। ਟੈਰਾਊਚੀ ਪਰਿਵਾਰ ਨੇ ਜਦੋਂ ਮਾਸ਼ਾਤਾਕੀ ਨੂੰ ਆਪਣਾ ਮੁਤਬੰ[ਨਾ] ਬਣਾਇਆ ਤਾਂ ਇਸ ਨੇ ਆਪਣਾ ਨਾਂ ਬਦਲ ਕੇ ਟੈਰਾਊ[ਚੀ] ਮਾਸ਼ਾਤਾਕੀ ਰੱਖਿਆ। ਫ਼ੌਜ ਵਿਚ ਆਉਣ ਮਗਰੋਂ ਇਹ ਅਜੋਕੀ ਫ਼ੌ[ਜ] ਦੇ ਨਿਰਮਾਤਾ ਯਾਮਾਗਾਹੀ ਆਰੀਟੋਮੋ ਦਾ ਪਿਛਲੱਗ ਬਣਿਆ। ਸੰ[ਨ] 1902 ਵਿਚ ਇਸ ਨੂੰ ਫ਼ੌਜੀ ਮਹਿਕਮੇ ਦਾ ਮੰਤਰੀ ਨਿਯੁਕਤ ਕੀ[ਤਾ] ਗਿਆ ਅਤੇ 10 ਸਾਲ ਤੱਕ ਇਹ ਇਸ ਆਹੁਦੇ ਤੇ ਰਿਹਾ।

ਮਈ, 1910 ਵਿਚ ਕੋਰੀਆ ਵਿਚ ਜਾਪਾਨੀ ਨੌਆਬਾਦੀ[ਆਂ] ਦਾ ਰੈਜ਼ੀਡੈਂਟ ਜਨਰਲ ਬਣਿਆ। ਇਸ ਨੇ ਕੋਰੀਆ ਨੂੰ ਜਾਪਾਨ ਵਿ[ਚ] ਰਲਾਉਣ ਦਾ ਪੂਰਾ ਜਤਨ ਕੀਤਾ ਅਤੇ ਉਥੇ ਆਪਣਾ ਕਬਜ਼ਾ ਕ[ਰ] ਲਿਆ। ਇਸ ਨੇ ਕੋਰੀਆ ਦੀ ਸਰਕਾਰ ਨੂੰ ਇਸ ਸਬੰਧੀ ਹੋਈ [2]2 ਅਗਸਤ, 1910 ਦੀ ਸੰਧੀ ਮੰਨਣ ਲਈ ਮਜਬੂਰ ਕੀਤਾ। ਅਕਤੂਬ[ਰ] 1916 ਵਿਚ ਯਾਮਾਗਾਤੀ ਦੇ ਕਹਿਣ ਤੇ ਟੈਰਾਊਚੀ ਨੂੰ ਨਵੀਂ ਬ[ਣੀ] ਸਰਕਾਰ ਵਿਚ ਪ੍ਰਧਾਨ ਮੰਤਰੀ ਬਣਾਇਆ ਗਿਆ। ਬਦੇ[ਸ਼ੀ] ਮਾਮਲਿਆਂ ਵਿਚ ਇਸ ਨੇ ਬੜੀ ਜ਼ੋਰਦਾਰ ਨੀਤੀ ਅਪਣਾਈ। ਚੀ[ਨ] ਵਿਚ ਜਾਪਾਨ ਪੱਖੀ ਜੰਗਬਾਜ਼ਾਂ ਨੂੰ ਮਾਲੀ ਸਹਾਇਤਾ ਦਿਤੀ ਅ[ਤੇ] ਚੀਨ ਵਿਚ ਜਾਪਾਨੀ ਪ੍ਰਭਾਵ ਵੀ ਵਧਾ ਦਿਤਾ। ਚੀਨੀ ਮੁੱਖ ਭੂ[ਮੀ] ਵਿਚ ਜਾਪਾਨੀ ਹੱਕਾਂ ਦੀ ਰਾਖੀ ਦਾ ਗੁਪਤ ਸਮਝੌਤਾ ਕਰਨ ਦੀ ਸ਼[ਰਤ] ਰੱਖ ਕੇ ਹੀ ਇਸ ਨੇ ਪਹਿਲੀ ਵੱਡੀ ਜੰਗ ਵਿਚ ਇੰਗਲੈਂਡ ਅਤੇ ਉਸ ਮਿੱਤਰ ਦੇਸ਼ਾਂ ਦੀ ਮੱਦਦ ਕਰਨ ਦੀ ਹਾਮੀ ਭਰੀ। ਸੰਨ 1919 ਵਿ[ਚ] ਜੰਗ ਖ਼ਤਮ ਹੋਣ ਤੇ ਵਰਸੇਲਜ਼ ਦੀ ਸੰਧੀ ਵਿਚ ਇਨ੍ਹਾਂ ਸਮਝੌਤਿਆਂ ਜਾਇਜ਼ ਕਰਾਰ ਦਿੱਤਾ ਗਿਆ।

ਉੱਤਰੀ ਪੂਰਬੀ ਪ੍ਰਾਂਤ ਮੰਚੂਰੀਆ ਵਿਚ ਟ੍ਰਾਂਸ ਸਾਇਬੇਰੀ[ਅਨ] ਰੇਲਵੇ ਦਾ ਕੰਟਰੋਲ ਆਪਣੇ ਹੱਥ ਵਿਚ ਲੈ ਕੇ ਉਥੇ ਵੀ ਜਾਪ[ਾਨੀ] ਪ੍ਰਭਾਵ ਵਧਾਇਆ। ਸੰਨ 1918 ਵਿਚ ਰਿੱਕਨ ਸੀਯੂਕਾਈ ਪਾਰਟੀ ਨੇ ਸਰਕਾਰ ਨਾਲੋਂ ਆਪਣਾ ਸਬੰਧ ਤੋੜ ਲਿਆ ਜਿਸ ਨ[ਾਲ] ਟੈਰਾਊਚੀ ਦੀ ਬਣਾਈ ਸਰਕਾਰ ਵੀ ਟੁੱਟ ਗਈ ਅਤੇ ਇਸ ਦੇ ਨ[ਾਲ] ਹੀ ਇਸ ਦੇ ਸਿਆਸੀ ਜੀਵਨ ਦਾ ਅੰਤ ਹੋ ਗਿਆ।

3 ਨਵੰਬਰ, 1919 ਨੂੰ ਟੋਕੀਓ ਵਿਖੇ ਇਸ ਦੀ ਮੌਤ ਹੋ ਗ[ਈ]

ਹ. ਪੁ.- ਐਨ. ਬ੍ਰਿ. ਮਾ. 9 : 894

**ਟੈਰਾਸਕੋਨ** : ਫ਼ਰਾਂਸ ਦਾ ਇਕ ਸ਼ਹਿਰ ਅਤੇ ਬੂਸ਼-ਡੂ-[...] ਦਾ ਇਕ ਡਿਪਾਰਟਮੈਂਟ ਹੈ ਜੋ ਬੋਕੈਅ (Beau Caire) ਦੇ ਸਾਹ[ਮਣੇ] ਰੋਨ੍ਹ ਦੇ ਪੂਰਬੀ ਕੰਢੇ ਤੇ ਵਸਿਆ ਹੋਇਆ ਹੈ। ਸ਼ਹਿਰ ਦੇ ਆਲੇ ਦੁਆ[ਲੇ] ਉੱਚੀਆਂ ਕੰਧਾਂ, ਮੀਨਾਰ ਅਤੇ ਤਿੰਨ ਵੱਡੇ ਦਰਵਾਜ਼ੇ ਹਨ। ਗਲ਼[ੀਆਂ] ਖੁੱਲ੍ਹੀਆਂ ਅਤੇ ਪੱਕੀਆਂ ਹਨ। ਇਸ ਸ਼ਹਿਰ ਨਾਲ ਇਕ ਲੋਕ-[ਕਥਾ] ਜੁੜੀ ਹੋਈ ਹੈ ਕਿ ਇਕ ਦੈਂਤ ਨੇ ਇਸ ਖੇਤਰ ਨੂੰ ਤਬਾਹ ਕਰ ਦਿ[ੱਤਾ] ਪਰ ਮਗਰੋਂ ਸੇਂਟ ਮਾਰਥਾ ਨੇ ਉਸ ਨੂੰ ਆਪਣੇ ਕਾਬੂ ਵਿਚ ਕੀਤਾ ਹੋਰ ਬਰਬਾਦੀ ਕਰਨੋਂ ਰੋਕਿਆ।

12 ਵੀਂ ਸਦੀ ਵਿਚ ਇਥੋਂ ਦੇ ਰਾਜੇ ਨੇ ਰੋਨ੍ਹ ਦੇ ਕੰਢੇ ਰੋਮਨ ਕਿਲੇ ਦੀ ਥਾਂ ਤੇ ਹਵੇਲੀ ਦਾ ਨਿਰਮਾਣ ਕਰਨਾ ਸ਼ੁਰੂ ਕੀ[ਤਾ] ਕਿ 15 ਵੀਂ ਸਦੀ ਵਿਚ ਸਿਸਲੀ ਦੇ ਬਾਦਸ਼ਾਹ ਰੈਨੇ ਪਹਿਲੇ ਨੇ

ਕਰਵਾਇਆ। ਦਰਿਆ ਕਿਨਾਰੇ ਪੁਰਾਣਾ ਕਿਲ੍ਹਾ, ਸੇਂਟ ਮਾਰਥਾ ਦਾ ਗਿਰਜਾ ਜੋ ਕਿ 11 ਵੀਂ ਸਦੀ ਦੀ ਇਮਾਰਤ-ਕਲਾ ਦਾ ਸੁੰਦਰ ਨਮੂਨਾ ਹੈ, ਟਾਊਨ ਹਾਊਸ, ਕੋਰਟ ਹਾਊਸ, ਥੀਏਟਰ, ਜਨਰਲ ਹਸਪਤਾਲ ਅਤੇ ਪਬਲਿਕ ਲਾਇਬ੍ਰੇਰੀ ਆਦਿ ਵੇਖਣ-ਯੋਗ ਇਮਾਰਤਾਂ ਹਨ।

ਟੈਰਾਸਕੋਨ ਇਕ ਪ੍ਰਸਿੱਧ ਸੰਚਾਰ ਕੇਂਦਰ ਅਤੇ ਵੱਡੀ ਮੰਡੀ ਹੈ। ਫ਼ਲਾਂ ਅਤੇ ਸਬਜ਼ੀਆਂ ਨੂੰ ਜਹਾਜ਼ਾਂ ਰਾਹੀਂ ਬਾਹਰ ਭੇਜਿਆ ਜਾਂਦਾ ਹੈ। ਟੋਪੀਆਂ ਅਤੇ ਫ਼ਰਨੀਚਰ ਬਣਾਉਣਾ ਇਥੋਂ ਦਾ ਮੁੱਖ ਵਪਾਰਕ ਧੰਦਾ ਹੈ।

ਆਬਾਦੀ – 8,968 (1982)

43°48′ ਉ. ਵਿਥ. ; 4°40′ ਪੂ. ਲੰਬ.

ਹ. ਪੁ.– ਐਨ. ਅਮੈ. 26 :266 ; ਐਨ. ਬ੍ਰਿ. ਮਾ. 9 : 823

**ਟੈਰਾਹੂਮਾਰਾ** : ਇਨ੍ਹਾਂ ਨੂੰ ਰਾਰਾਮੂਰੀ ਵੀ ਆਖਿਆ ਜਾਂਦਾ ਹੈ। ਇਹ ਉੱਤਰੀ ਮੈਕਸਿਕੋ ਵਿਚ ਦੱਖਣ-ਪੱਛਮੀ ਚੀਹੁਆਹੁਆ ਦੇ ਮੱਧ-ਅਮਰੀਕੀ ਇੰਡਿਅਨਜ਼ ਹਨ। ਇਨ੍ਹਾਂ ਲੋਕਾਂ ਦੀ ਯਾਕੀ ਅਤੇ ਮਾਓ ਲੋਕਾਂ ਨਾਲ ਬੜੀ ਨੇੜਤਾ ਹੈ। ਸਭਿਆਚਾਰਕ ਤੌਰ ਤੇ ਇਹ ਊਟੋ ਐਜ਼ਟੈਕ ਕੋਰਾ ਹੁਕੋਲ ਅਤੇ ਪੀਮਾ-ਪਾਪਾਗੋ ਵਰਗੇ ਹਨ। ਇਨ੍ਹਾਂ ਨੇ ਉੱਚ-ਭੂਮੀ ਦਾ ਉੱਘੜ-ਦੁੱਘੜੀ ਪਠਾਰੀ ਖੇਤਰ ਮੱਲਿਆ ਹੋਇਆ ਹੈ ਜੋ ਦਰਿਆ ਅਤੇ ਖਡਾਂ ਨਾਲ ਕਟਿਆ ਹੋਇਆ ਹੈ। ਉਥੋਂ ਦਾ ਪੌਣ-ਪਾਣੀ ਖੇਤੀਬਾੜੀ ਦੇ ਜ਼ਿਆਦਾ ਅਨੁਕੂਲ ਨਹੀਂ ਹੈ। ਇਥੋਂ ਦੇ ਲੋਕ ਨਿੱਕੇ ਨਿੱਕੇ ਕਿਸਾਨ ਹਨ ਅਤੇ ਮੁੱਖ ਤੌਰ ਤੇ ਮੱਕੀ, ਸੇਮ ਅਤੇ ਆਲੂਆਂ ਦੀ ਖੇਤੀ ਕਰਦੇ ਹਨ। ਉਹ ਜ਼ਿਆਦਾ ਕਰਕੇ ਭੇਡਾਂ, ਬੱਕਰੀਆਂ, ਸੂਰ ਅਤੇ ਮੁਰਗੀਆਂ ਪਾਲਦੇ ਹਨ। ਇਹ ਲੋਕ ਇਕ ਜਗ੍ਹਾ ਤੇ ਟਿਕ ਕੇ ਨਹੀਂ ਰਹਿੰਦੇ। ਕੁੰਭਕਾਰੀ; ਕੰਬਲ ਬੁਣਨਾ ਅਤੇ ਟੋਕਰੀਸਾਜ਼ੀ ਇਨ੍ਹਾਂ ਲੋਕਾਂ ਦਾ ਮੁੱਖ ਧੰਦਾ ਹੈ। ਇਥੋਂ ਦੇ ਆਦਮੀਆਂ ਦੀ ਪੁਸ਼ਾਕ ਵਿਚ ਟਾਕੀ ਲਗੀ ਛੋਟੀ ਪਤਲੂਨ, ਖੁੱਲ੍ਹੀਆਂ ਬਾਹਾਂ ਵਾਲਾ ਬਲਾਊਜ਼, ਢਿੱਲੀ ਸਿਰਪੱਟੀ ਅਤੇ ਸਰਦੀਆਂ ਵਿਚ ਕੰਬਲ ਸ਼ਾਮਲ ਹੈ ਜਦ ਕਿ ਔਰਤਾਂ ਇਕ ਜਾਂ ਵੱਧ ਸੂਤੀ ਸਕਰਟਾਂ, ਚੌੜਾ ਕਮਰਬੰਦ, ਸਕੱਰਟ ਵਿਚ ਦਿੱਤੀ ਕਮੀਜ਼ ਜਾਂ ਪੌਂਚੂ, ਇਕ ਸਿਰਪਟੀ ਅਤੇ ਬੱਚਿਆਂ ਨੂੰ ਚੁੱਕਣ ਲਈ ਸ਼ਾਲ ਆਦਿ ਵਰਤਦੀਆਂ ਹਨ।

ਇਹ ਲੋਕ ਰੋਮਨ ਕੈਥੋਲਿਕ ਧਰਮ ਨੂੰ ਮੰਨਣ ਵਾਲੇ ਹਨ ਪਰ ਆਪਣੇ ਸ਼ਥਾਨਕ ਰੱਖਿਅਕ ਸੰਤਾਂ ਦੇ ਪੁਰਬ ਵੀ ਮਨਾਉਂਦੇ ਹਨ।

ਹ. ਪੁ.– ਐਨ. ਬ੍ਰਿ. ਮਾ. 9 : 821

**ਟੈਰਾਗਾਨ** : ਕੰਪੋਜ਼ਿਟੀ ਕੁਲ ਦੀ ਇਸ ਸਦਾ ਬਹਾਰ ਬੂਟੀ ਦਾ ਵਿਗਿਆਨਿਕ ਨਾਂ ਆਰਟੀਮੀਸੀਆ ਡਰੈਕਨਕਿਊਲਸ ਹੈ। ਇਸ ਨੂੰ ਅੰਗਰੇਜ਼ੀ ਵਿਚ ਐਸਟਰੈਗਾਨ ਵੀ ਕਿਹਾ ਜਾਂਦਾ ਹੈ। ਇਹ ਦੱਖਣੀ ਯੂਰਪ ਅਤੇ ਪੱਛਮੀ ਏਸ਼ੀਆ ਦੀ ਮੂਲ ਸਥਾਨੀ ਹੈ। ਖ਼ੁਸ਼ਬੂਦਾਰ ਪੱਤਿਆਂ ਕਾਰਨ ਇਸ ਦੀ ਕਾਸ਼ਤ ਕੀਤੀ ਜਾਂਦੀ ਹੈ। ਇਸ ਨੂੰ ਸਿਰਕੇ, ਅਚਾਰਾਂ, ਸਲਾਦਾਂ ਅਤੇ ਹੋਰ ਅਜਿਹੀਆਂ ਵਸਤਾਂ ਵਿਚ ਖ਼ੁਸ਼ਬੂ ਪੈਦਾ ਕਰਨ ਲਈ ਵਰਤਿਆ ਜਾਂਦਾ ਹੈ। ਇਸ ਤੋਂ ਇਕ ਵਾਸ਼ਪਸ਼ੀਲ ਤੇਲ ਵੀ ਪ੍ਰਾਪਤ ਹੁੰਦਾ ਹੈ ਜਿਸ ਨੂੰ ਐਸਟਰੈਗਾਨ ਤੇਲ ਕਿਹਾ ਜਾਂਦਾ ਹੈ। ਇਸ ਤੇਲ ਦੀ ਵਰਤੋਂ ਵੀ ਖ਼ੁਸ਼ਬੂ ਦੇਣ ਅਤੇ ਸ਼ਿੰਗਾਰ ਸਾਮੱਗਰੀ ਵਿਚ ਵਰਤੀਆਂ ਜਾਂਦੀਆਂ ਵਸਤਾਂ ਵਿਚ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਇਸ ਦੀ ਵਰਤੋਂ ਮੀਟ ਤਿਆਰ ਕਰਨ ਵਿਚ ਵੀ ਕੀਤੀ ਜਾਂਦੀ ਹੈ। ਇਸ ਦੀਆਂ ਕੂਲੀਆਂ ਟਾਹਣੀਆਂ ਵੀ ਵਰਤ ਲਈਆਂ ਜਾਂਦੀਆਂ ਹਨ।

ਹ. ਪੁ.– ਐਨ. ਬ੍ਰਿ. 21 ; ਇ. ਬਾ. 466

**ਟੈਰਾਗੋਨਾ** : ਪ੍ਰਾਂਤ—ਉੱਤਰ-ਪੂਰਬੀ ਸਪੇਨ ਵਿਚ ਕੈਟਾ-ਲੋਨੀਆ ਦਾ ਇਕ ਪ੍ਰਾਂਤ ਹੈ ਜਿਸ ਦੀਆਂ ਹੱਦਾਂ ਸ਼ਾਂਤ ਮਹਾਂ ਸਾਗਰ ਨਾਲ ਜਾ ਲਗਦੀਆਂ ਹਨ। ਇਹ 6,283 ਵ. ਕਿ. ਮੀ. ਦੇ ਖੇਤਰ ਵਿਚ ਫੈਲਿਆ ਹੋਇਆ ਹੈ। ਇਸ ਦਾ ਤਟੀ ਭਾਗ ਮੈਦਾਨੀ ਅਤੇ ਉੱਤਰ-ਪੱਛਮੀ ਭਾਗ ਪਹਾੜੀ ਹੈ।

ਇਥੋਂ ਦੇ ਲੋਕਾਂ ਦਾ ਮੁੱਖ ਧੰਦਾ ਖੇਤੀਬਾੜੀ ਹੈ। ਅੰਗੂਰ, ਬਦਾਮ, ਜੈਤੂਨ, ਕਣਕ, ਟਮਾਟਰ, ਫਲ ਅਤੇ ਸਬਜ਼ੀਆਂ ਇਥੋਂ ਦੀ ਮੁੱਖ ਪੈਦਾਵਾਰ ਹਨ। ਸਮੁੰਦਰ ਕੰਢੇ ਸਲੂ (Salou) ਦੁਆਲੇ ਸੁੰਦਰ ਸੈਰਗਾਹਾਂ ਸੈਲਾਨੀਆਂ ਲਈ ਵਿਸ਼ੇਸ਼ ਖਿੱਚ ਰੱਖਦੀਆਂ ਹਨ। ਕਈ ਤਟੀ ਪਿੰਡਾਂ ਵਿਚ ਲੋਕੀ ਮੱਛੀ ਫੜਨ ਦਾ ਧੰਦਾ ਵੀ ਕਰਦੇ ਹਨ। ਟੈਰਾਗੋਨਾ ਸ਼ਹਿਰ ਇਥੋਂ ਦੀ ਰਾਜਧਾਨੀ ਹੈ। ਇਸ ਤੋਂ ਇਲਾਵਾ ਵੇਲਜ਼, ਵੈਨਡਰਲ ਟਾਰਟੋਸਾ ਅਤੇ ਰੈਉਸ ਇਥੋਂ ਦੇ ਪ੍ਰਸਿੱਧ ਨਗਰ ਹਨ।

ਆਬਾਦੀ – 5,37,617 (1982)

ਹ. ਪੁ. – ਐਨ. ਬ੍ਰਿ. ਮਾ. 9 : 830

**ਟੈਰਾਗੋਨਾ** : ਸ਼ਹਿਰ—ਸਪੇਨ ਦਾ ਇਕ ਉੱਘਾ ਸ਼ਹਿਰ ਅਤੇ ਇਸੇ ਹੀ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਹੈ। ਕੈਟਾਲੋਨੀਆ ਵਿਚ ਬਾਰਸੀਲੋਨਾ ਦੇ ਪੱਛਮ-ਦੱਖਣ-ਪੱਛਮ ਵਿਚ 87 ਕਿ. ਮੀ. ਦੀ ਦੂਰੀ ਤੇ ਫਰੈਕੋਲੀ ਦਰਿਆ ਦੇ ਮੁਹਾਣੇ ਤੇ 150 ਮੀ. ਉੱਚੀ ਪਹਾੜੀ ਤੇ ਵਾਕਿਆ ਹੈ। ਇਹ ਸ਼ਹਿਰ ਪਹਿਲਾਂ ਪਹਿਲ ਆਈਬੀਰੀਅਨ ਕਬੀਲੇ ਦੇ ਕਬਜ਼ੇ ਵਿਚ ਸੀ। 218 ਈ. ਪੂ. ਰੋਮਨ ਜਨਰਲ ਗੇਅਸ ਅਤੇ ਪਿਊਬਲੀਅਸ ਸਿਪੀਓ ਨੇ ਦੂਜੀ ਪਿਊਨਿਕ ਜੰਗ ਦੌਰਾਨ ਇਸ ਸ਼ਹਿਰ ਤੇ ਕਬਜ਼ਾ ਕਰਕੇ ਇਸ ਦੀਆਂ ਬੰਦਰਗਾਹਾਂ ਅਤੇ ਫ਼ਸੀਲਾਂ ਵਿਚ ਸੁਧਾਰ ਕੀਤਾ ਅਤੇ ਮੰਜ਼ਬੂਤ ਬਣਾਇਆ। ਇੰਜ ਇਹ ਸਪੇਨ ਵਿਚ ਰੋਮਨ ਬਾਦਸ਼ਾਹਾਂ ਲਈ ਇਕ ਮਜ਼ਬੂਤ ਗੜ੍ਹ ਬਣ ਗਿਆ। ਉਸ ਸਮੇਂ ਇਸਨੂੰ ਟਾਰਾਕੋ ਦੇ ਨਾਉਂ ਨਾਲ ਜਾਣਿਆ ਜਾਂਦਾ ਸੀ। ਜੂਲੀਅਸ ਸੀਜ਼ਰ ਨੇ ਆਪਣੀਆ ਜਿੱਤਾਂ ਦੀ ਖੁਸ਼ੀ ਵਿਚ ਇਸਨੂੰ ਕਾਲੋਨੀਆ ਜੂਲੀਆ ਵਿਕਫਰਿਕਸ ਟ੍ਰਾਂਇਫਲਿਕਸ ਦਾ ਨਾਂ ਦਿੱਤਾ।

ਰੋਮਨ ਬਾਦਸ਼ਾਹ ਆੱਗਸਟਸ ਨੇ ਟੈਰਾਗੋਨਾ ਨੂੰ ਹਿਸਪੇਨੀਆ ਟੈਰਾਕਾਨਸਸ ਦੀ ਰਾਜਧਾਨੀ ਬਣਾਇਆ ਅਤੇ ਪੀਲੇਟ ਦੇ ਕਿਲੇ ਨੂੰ ਆਪਣਾ ਸ਼ਾਹੀ ਮਹਿਲ ਬਣਾਇਆ। ਇਸੇ ਬਾਦਸ਼ਾਹ ਦੀ ਯਾਦ ਵਿਚ ਇਥੇ ਇਕ ਮੰਦਰ ਬਣਿਆ ਹੋਇਆ ਹੈ।

ਬਾਦਸ਼ਾਹ ਹੇਡਰੀਆਨ ਅਤੇ ਟ੍ਰਾਜਨ ਨੇ ਇਸ ਸ਼ਹਿਰ ਨੂੰ ਹੋਰ ਮਜ਼ਬੂਤ ਕੀਤਾ। ਪਟਸਨ ਦੇ ਵਪਾਰ ਅਤੇ ਹੋਰ ਉਦਯੋਗਾਂ ਕਾਰਨ ਇਹ ਰੋਮਨ ਸਾਮਰਾਜ ਦੀ ਸਭ ਤੋਂ ਅਮੀਰ ਸਮੁੰਦਰੀ ਬੰਦਰਗਾਹ ਬਣ ਗਿਆ।

ਇਸ ਸ਼ਹਿਰ ਬਾਰੇ ਇਹ ਗੱਲ ਪ੍ਰਸਿੱਧ ਹੈ ਕਿ ਸੇਂਟ ਪਾਲ ਨੇ ਥੀਕਲਾ ਦੀ ਮੱਦਦ ਨਾਲ 60 ਈ. ਵਿਚ ਇਥੇ ਇਕ ਈਸਾਈ ਚਰਚ ਦੀ ਸਥਾਪਨਾ ਕੀਤੀ ਸੀ। ਸੰਨ 714 ਵਿਚ ਮੂਰ ਹਮਲਾਵਰਾਂ ਨੇ ਇਸ ਸ਼ਹਿਰ ਨੂੰ ਤਬਾਹ ਕਰ ਦਿੱਤਾ ਅਤੇ 12 ਵੀਂ ਸਦੀ ਤੱਕ ਇਹ ਨਿਗੂਣਾ ਜਿਹਾ ਸ਼ਹਿਰ ਹੀ ਰਿਹਾ। ਸੰਨ 1119 ਵਿਚ ਈਸਾਈਆਂ ਦਾ ਕਬਜ਼ਾ ਹੋਣ ਮਗਰੋਂ ਇਸ ਦੀ ਮੁੜ ਉੱਨਤੀ ਸ਼ੁਰੂ ਹੋਈ ਅਤੇ ਐਰਾਗਾਨ ਦੇ ਸਪੇਨੀ ਰਾਜ ਦਾ ਇਕ ਮਹੱਤਵਪੂਰਨ ਸ਼ਹਿਰ ਬਣ ਗਿਆ। 29 ਜੂਨ, 1811 ਵਿਚ ਫ਼ਰਾਂਸੀਸੀਆਂ ਨੇ ਇਸ ਸ਼ਹਿਰ ਤੇ ਹਮਲਾ ਕਰਕੇ ਇਸਨੂੰ ਲੁੱਟਿਆ। ਸ਼ਹਿਰ ਵਿਚ ਉੱਸਰੀਆਂ ਹੋਈਆਂ ਪੁਰਾਣੀਆਂ ਇਮਾਰਤਾਂ ਇਥੋਂ ਦੇ ਇਤਿਹਾਸ ਤੇ ਚਾਨਣਾ ਪਾਉਂਦੀਆਂ ਹਨ। ਰੋਮਨ ਸਾਮਰਾਜ ਦੌਰਾਨ ਬਣੇ ਥੀਏਟਰ ਐਂਫ਼ੀਥੀਏਟਰ, ਫੋਰਮ ਪੁਰਾਣਾ ਕਬਰਿਸਤਾਨ

ਅਜੇ ਵੀ ਮੌਜੂਦ ਹਨ। ਇਥੇ ਇਕ ਪੌਂਟੀਫ਼ਿਕਲ ਯੂਨੀਵਰਸਿਟੀ ਸ਼ਿਲਪਕਲਾ ਦਾ ਸਕੂਲ ਅਤੇ ਤਕਨੀਕੀ ਸਿਖਲਾਈ ਦਾ ਇਕ ਵਿਸ਼ਾਲ ਕੇਂਦਰ ਹੈ। ਇਸ ਤੋਂ ਇਲਾਵਾ ਪੇਲੀਓ ਕ੍ਰਿਸਚੀਅਨ ਅਜਾਇਬ ਘਰ ਜਿਸ ਵਿਚ ਚੌਥੀ ਅਤੇ ਪੰਜਵੀਂ ਸਦੀ ਦੇ ਸਪੇਨ ਦੇ ਈਸਾਈਆਂ ਸਬੰਧੀ ਦਸਤਾਵੇਜ਼ ਸੁਰੱਖਿਅਤ ਹਨ, ਵੀ ਬਣਿਆ ਹੋਇਆ ਹੈ। ਟੈਰਾਗੋਨਾ ਵਿਖੇ ਆਰਚਬਿਸ਼ਪ ਦੀ ਸੀਟ ਹੈ।

ਆਬਾਦੀ – 1,10,003 (1991)

47°07′ ਉ. ਵਿਥ. ; 1°15′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 830; ਐਨ. ਅਮੈ. 26 : 274

**ਟੈਰਾ, ਜਬਰਾਈਲ** : ਇਸ ਪ੍ਰਸਿੱਧ ਸਿਆਸਤਦਾਨ ਅਤੇ ਰਾਸ਼ਟਰਪਤੀ ਦਾ ਜਨਮ 1873 ਈ. ਨੂੰ ਮਾਂਟਵੀਡੀਓ ਵਿਖੇ ਹੋਇਆ। ਸੰਨ 1895 ਵਿਚ ਇਥੋਂ ਦੀ ਹੀ ਯੂਨੀਵਰਸਿਟੀ ਤੋਂ ਕਾਨੂੰਨ ਵਿਚ ਡਿਗਰੀ ਪ੍ਰਾਪਤ ਕਰਨ ਉਪਰੰਤ, ਇਸ ਨੇ ਵਕਾਲਤ ਸ਼ੁਰੂ ਕੀਤੀ। ਇਹ ਅਰਥ-ਸ਼ਾਸਤਰ ਦਾ ਸਿੱਖਿਅਕ ਅਤੇ ਬਾਅਦ ਵਿਚ ਯੂਨੀਵਰਸਿਟੀ ਦੇ ਲਾਅ-ਸਕੂਲ ਵਿਚ ਰਾਜਨੀਤਕ-ਅਰਥ ਸ਼ਾਸਤਰ ਦਾ ਪ੍ਰੋਫ਼ੈਸਰ ਲੱਗਿਆ।

ਡਿਗਰੀ ਪ੍ਰਾਪਤ ਕਰਨ ਮਗਰੋਂ ਇਹ ਰਾਜਨੀਤੀ ਵਿਚ ਦਾਖ਼ਲ ਹੋਇਆ। ਸੰਨ 1905 ਵਿਚ ਇਸਨੂੰ ਚੈਂਬਰ ਆਫ਼ ਡਿਪਟੀਜ਼ ਲਈ ਚੁਣਿਆ ਗਿਆ ਅਤੇ 1925 ਈ. ਤੱਕ ਇਹ ਇਥੇ ਰਿਹਾ। ਕਈ ਵਜ਼ਾਰਤਾਂ ਵਿਚ ਉਦਯੋਗ, ਕਿਰਤ ਅਤੇ ਸਿੱਖਿਆ ਮੰਤਰੀਆਂ ਦੇ ਅਹੁਦਿਆਂ ਤੇ ਰਹਿਣ ਤੋਂ ਇਲਾਵਾ, ਇਹ ਕਈ ਰਾਜਨੀਤਕ ਅਹੁਦਿਆਂ ਤੇ ਵੀ ਰਿਹਾ। ਸੰਨ 1916 ਵਿਚ ਵਾਸ਼ਿੰਗਟਨ ਵਿਖੇ ਹੋਈ ਸਰਬ ਅਮਰੀਕੀ ਉਦਯੋਗਿਕ ਅਤੇ ਵਿੱਤੀ ਕਾਨਫ਼ਰੰਸ ਵਿਚ ਇਹ ਇਕ ਡੈਲੀਗੇਟ ਵਜੋਂ ਸ਼ਾਮਲ ਹੋਇਆ। ਸੰਨ 1918 ਵਿਚ ਇਹ ਉਰੂਗਵਾਏ ਡੈਲੀਗੇਸ਼ਨ ਦੇ ਪ੍ਰਧਾਨ ਵਜੋਂ ਅੰਤਰ-ਰਾਸ਼ਟਰੀ ਵਿੱਤੀ ਹਾਈ ਕਮਿਸ਼ਨ ਦੇ ਸਬੰਧ ਵਿਚ ਪੈਰਿਸ ਗਿਆ। ਬਾਅਦ ਵਿਚ ਇਸ ਨੂੰ ਉਰੂਗਵਾਏ ਵੱਲੋਂ ਇਟਲੀ ਵਿਖੇ ਮੰਤਰੀ ਨਿਯੁਕਤ ਕੀਤਾ ਗਿਆ।

ਸੰਨ 1925 ਵਿਚ ਇਸਨੂੰ ਛੇ ਸਾਲ ਦੇ ਸਮੇਂ ਲਈ ਪ੍ਰਬੰਧਕੀ ਨੈਸ਼ਨਲ ਕੌਂਸਲ ਲਈ ਚੁਣਿਆ ਗਿਆ। ਸੰਨ 1930 ਵਿਚ ਆਪਣੇ ਇਸ ਅਹੁਦੇ ਤੋਂ ਅਸਤੀਫ਼ਾ ਦੇਣ ਉਪਰੰਤ, 1 ਮਾਰਚ, 1931 ਨੂੰ ਰਾਸ਼ਟਰਪਤੀ ਬਣਿਆ। 31 ਮਾਰਚ, 1933 ਨੂੰ ਇਸ ਨੇ ਆਪਣੇ ਆਪ ਨੂੰ ਡਿਕਟੇਟਰ ਘੋਸ਼ਿਤ ਕੀਤਾ। ਸੰਨ 1934 ਦੇ ਸੰਵਿਧਾਨਕ ਸੰਮੇਲਨ ਨੇ ਇਸ ਨੂੰ 1934-38 ਈ. ਦੇ ਸਮੇਂ ਲਈ ਰਾਸ਼ਟਰਪਤੀ ਚੁਣਿਆ। ਸੰਨ 1938 ਵਿਚ ਇਸ ਨੇ ਆਪਣੇ ਸਾਰੇ ਅਖ਼ਤਿਆਰ-ਐਲਫ੍ਰੈਡੋ ਬਾਲਡੋਮੀਰ ਨੂੰ ਦੇ ਦਿੱਤੇ।

ਆਪਣੇ ਥੀਸਿਸ 'ਦੀ ਪਬਲਿਕ ਡੈਟ ਆਫ ਉਰੂਗਵਾਏ'-1895 ਤੋਂ ਇਲਾਵਾ, ਇਸ ਨੇ 'ਨੋਟਸ ਆਨ ਪਬਲਿਕ ਕ੍ਰੈਡਿਟ', 'ਦੀ ਹਾਈਡ੍ਰੋ ਇਲੈਕਟ੍ਰਿਕ ਐਨਰਜੀ', 'ਪੋਟੈਨਸ਼ਲ ਆਫ ਦੀ ਰੀਓ ਨੀਗਰੋ', 'ਕੋਆਪ੍ਰੇਟਿਵਿਜ਼ਮ ਐਂਡ ਸੋਸਲਿਜ਼ਮ ਅਤੇ ਇੰਟਰਨੈਸ਼ਨਲ ਪਾਲਿਟਿਕਸ' ਨਾਂ ਦੀਆਂ ਪੁਸਤਕਾਂ ਲਿਖੀਆਂ।

ਸੰਨ 1942 ਵਿਚ ਮਾਂਟਵੀਡੀਓ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਮੈਕ. ਐਨ. ਵ. ਬਾਇ. 10 : 389

**ਟੇਰਾਜ਼ੋਪੁਲੀਸ** : ਬ੍ਰਾਜ਼ੀਲ ਦਾ ਇਕ ਸ਼ਹਿਰ ਹੈ ਜੋ ਕਿ ਰੀਓ ਡੇ ਜਨੀਰੋ ਰਾਜ ਵਿਚ ਸਮੁੰਦਰ ਤਲ ਤੋਂ 902 ਮੀ. ਦੀ ਉਚਾਈ ਤੇ ਵਾਕਿਆ ਹੈ।

ਸੰਨ 1890 ਵਿਚ ਮਲਕਾ ਥਰੈਸਾ ਕ੍ਰਿਸਟੀਨਾ ਦੇ ਨਾਉਂ ਤੇ ਹੀ ਇਸਦਾ ਨਾਉਂ ਪਿਆ ਅਤੇ 1893 ਵਿਚ ਇਸਨੂੰ ਸ਼ਹਿਰ ਦਾ ਦਰਜਾ ਮਿਲਿਆ। ਇਸਦਾ ਪੌਣਪਾਣੀ ਠੰਡਾ ਅਤੇ ਚੌਗਿਰਦਾ ਖ਼ੂਬਸੂਰਤ ਹੈ। ਇਸ ਲਈ ਸੈਲਾਨੀਆਂ ਲਈ ਗਰਮੀਆਂ ਵਿਚ ਇਹ ਇਕ ਸੁੰਦਰ ਆਰਾਮਗਾਹ ਬਣ ਜਾਂਦੀ ਹੈ। ਇਸ ਖੇਤਰ ਵਿਚ ਫੁੱਲ ਉਗਾਏ ਜਾਂਦੇ ਹਨ ਅਤੇ ਸਬਜ਼ੀਆਂ ਨੂੰ ਜਹਾਜ਼ਾਂ ਰਾਹੀਂ 56 ਕਿ. ਮੀ. ਦੀ ਦੂਰੀ ਤੇ ਦੱਖਣ-ਪੱਛਮ ਵੱਲ ਰੀਓ ਡੇ ਜਨੀਰੋ ਦੇ ਸ਼ਹਿਰ ਵਿਚ ਭੇਜਿਆ ਜਾਂਦਾ ਹੈ। ਇਥੇ ਫ਼ਰਨੀਚਰ ਵੀ ਬਣਾਇਆ ਜਾਂਦਾ ਹੈ।

22°26′ ਦੱ. ਵਿਥ. ; 42° 549′ ਪੱ. ਲੰਬ.

ਹ. ਪੁ. -ਐਨ. ਬ੍ਰਿ. ਮਾ. 9 : 897

**ਟੈਰਾਡੇਲ** : ਨਿਊਜ਼ੀਲੈਂਡ ਵਿਚ ਹਾਕ ਬੇ ਕਾਉਂਟੀ ਦਾ ਇਕ ਸ਼ਹਿਰ ਹੈ ਜੋ ਨੇਪੀਅਰ ਤੋਂ 6 ਕਿ. ਮੀ. ਦੂਰੀ ਤੇ ਦੱਖਣ-ਪੱਛਮ ਵਿਚ ਟੁਟੇਈਕੁਰੀ ਦਰਿਆ ਦੇ ਕੰਢੇ ਉਪਰ ਵਾਕਿਆ ਹੈ। ਸੰਨ 1858 ਵਿਚ ਇਸ ਸ਼ਹਿਰ ਦਾ ਮੁੱਢ ਬੱਝਾ। ਸੰਨ 1866 ਵਿਚ ਇਸ ਸ਼ਹਿਰ ਦੇ ਨਜ਼ਦੀਕ ਹੀ ਓਮਾਰੂਨੂਈ ਵਿਖੇ ਇਕ ਲੜਾਈ ਲੜੀ ਗਈ ਜਿਸ ਵਿਚ ਮਾਓਰਿਸ ਸਰਕਾਰੀ ਫ਼ੌਜਾਂ ਨਾਲ ਲੜਦਾ ਮਾਰਿਆ ਗਿਆ ਸੀ। ਟੈਰਾਡੇਲ ਵਿਚ ਜ਼ਿਆਦਾ ਕਰਕੇ ਡੇਅਰੀ ਫ਼ੈਕਟਰੀਆਂ ਅਤੇ ਸ਼ਰਾਬ ਦੀਆਂ ਫ਼ੈਕਟਰੀਆਂ ਹਨ। ਇਹ ਰੋਮਨ ਕੈਥੋਲਿਕਾਂ ਦੇ ਧਰਮ ਵਿਦਿਆਲੇ ਦਾ ਮੁਕਾਮ ਵੀ ਹੈ।

39°32′ ਦੱ. ਵਿਥ. ; 176°51′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 820

**ਟੈਰਾਮਾਈਸੀਨ** : ਇਹ ਇਕ ਪ੍ਰਤਿਜੀਵਾਣੂ ਪਦਾਰਥ ਹੈ ਜਿਹੜਾ ਕਿ ਐਕਟਿਨੋ-ਮਾਈਸੀਟ ਬੈਕਟੀਰੀਅਮ (Streptomyces Rimosul) ਨੂੰ ਯੋਗ ਕਲਚਰ ਮਾਧਿਅਮਾਂ ਉੱਤੇ ਪੈਦਾ ਕਰਨ ਤੋਂ ਉਤਪੰਨ ਹੋਈ ਉਪਜ ਤੋਂ ਵੱਖਰਾ ਕੀਤਾ ਜਾਂਦਾ ਹੈ। ਇਸੇ ਨੂੰ ਆੱਕਸੀਟੈਟ੍ਰਾਸਾਈਕਲਿਨ ਵੀ ਕਿਹਾ ਜਾਂਦਾ ਹੈ। ਇਸ ਪੀਲੇ ਰਵੇਦਾਰ ਪਦਾਰਥ ਦਾ ਰਸਾਇਣਿਕ ਫ਼ਾਰਮੂਲਾ $C_{22} H_{24} N_2 O_9$ ਹੈ। ਇਸ ਦੀ ਵਰਤੋਂ ਕਈ ਕਿਸਮ ਦੇ ਬੈਕਟੀਰੀਆ, ਬੱਚਿਆਂ ਦੀ ਸੋਕੇ ਦੀ ਬੀਮਾਰੀ ਦੇ ਜੀਵਾਣੂਆਂ, ਵੱਡੇ ਵਿਸ਼ਾਣੂਆਂ ਅਤੇ ਵਿਸ਼ੇਸ਼ ਪ੍ਰੋਟੋਜ਼ੋਆਨ ਪਰਜੀਵਾਂ ਨੂੰ ਵਧਣ ਤੋਂ ਰੋਕਣ ਲਈ ਜਾਂ ਮਾਰਨ ਲਈ ਕੀਤੀ ਜਾਂਦੀ ਹੈ। ਇਹ ਆਮ ਕਰਕੇ ਮੂੰਹ ਰਾਹੀਂ ਲਈ ਜਾਂਦੀ ਹੈ ਪਰੰਤੂ ਕਈ ਵਾਰੀ ਯੋਗ ਘੋਲ ਤਿਆਰ ਕਰਕੇ ਨਾੜੀ ਰਾਹੀਂ ਅਤੇ ਸਥਾਨਕ ਤੌਰ ਤੇ ਵੀ ਇਸ ਦੀ ਵਰਤੋਂ ਕੀਤੀ ਜਾ ਸਕਦੀ ਹੈ। ਇਹ ਅੰਤੜੀਆਂ ਦੇ ਬੈਕਟੀਰੀਆ ਦੇ ਸਾਧਾਰਣ ਸੰਤੁਲਨ ਨੂੰ ਨੁਕਸਾਨ ਪਹੁੰਚਾਉਂਦੀ ਹੈ ਜਿਸ ਕਰਕੇ ਇਸ ਦੀ ਵਰਤੋਂ ਨਾਲ ਮਿਹਦਾ-ਆਂਦਰ ਵਿਚ ਵਿਗਾੜ ਪੈ ਜਾਂਦੇ ਹਨ। ਇਹ ਵਿਗਾੜ ਦਵਾਈ ਲੈਣ ਨਾਲ ਉੱਤੇਜਨਾ ਕਾਰਨ ਅੰਦਰ ਹੁੰਦੀਆਂ ਹੋਰ ਕਿਰਿਆਵਾਂ ਤੋਂ ਅਲੱਗ ਹਨ। ਆਕਸੀ-ਟੈੱਟ੍ਰਾਸਾਈਕਲਿਨ ਅਤੇ ਇਸ ਦੀ ਪ੍ਰਤਿਜੀਵਾਣੂ ਕਿਰਿਆਸ਼ੀਲਤਾ ਦੀ ਵਿਆਖਿਆ ਜਨਵਰੀ, 1950 ਵਿਚ ਏ. ਸੀ. ਫਿਨਲੇ ਅਤੇ ਇਸ ਦੇ ਸਾਥੀਆਂ ਨੇ ਕੀਤੀ।

ਹ. ਪੁ. – ਐਨ. ਬ੍ਰਿ. 16 : 1193

**ਟੈਰਾਮੋ** : ਇਟਲੀ ਦਾ ਇਕ ਸ਼ਹਿਰ ਅਤੇ ਇਸੇ ਹੀ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਹੈ ਜੋ ਆਬਰੂਟਸੀ ਖੇਤਰ ਵਿਚ ਟਾਰਡੀਨੋ ਅਤੇ ਵੈਜ਼ੋਲਾ ਦਰਿਆਵਾਂ ਦੇ ਸੰਗਮ ਤੇ ਸਥਿਤ ਹੈ। ਇਹ ਇਕ ਪ੍ਰਾਚੀਨ ਕਬੀਲੇ ਦਾ ਸ਼ਹਿਰ ਸੀ ਜੋ ਕਿ ਬਾਰਬਰਾਂ ਦੇ ਹਮਲਿਆਂ ਨਾਲ ਤਬਾਹ ਹੋ ਗਿਆ ਸੀ। ਬਾਰ੍ਹਵੀਂ ਸਦੀ ਵਿਚ ਇਸਨੂੰ ਮੁੜ ਵਸਾਇਆ ਗਿਆ ਅਤੇ

ਬਾਅਦ ਵਿਚ ਇਹ ਨੇਪਲਜ਼ ਰਾਜ ਦੇ ਅਧੀਨ ਹੋ ਗਿਆ। 12 ਵੀਂ ਅਤੇ 14 ਵੀਂ ਸਦੀ ਦੇ ਬਣੇ ਗਿਰਜੇ, ਰੋਮਨ ਥੀਏਟਰਾਂ ਦੇ ਖੰਡਰ ਅਤੇ ਇਕ ਅਜਾਇਬਘਰ ਇਥੋਂ ਦੀਆਂ ਵੇਖਣਯੋਗ ਇਮਾਰਤਾਂ ਹਨ। ਸ਼ਹਿਰ ਦੇ ਬਾਹਰ ਇਕ ਖਗੋਲ ਪ੍ਰਯੋਗਸ਼ਾਲਾ ਵੀ ਹੈ।

ਸ਼ਹਿਰ ਖੇਤੀਬਾੜੀ ਦਾ ਮੁੱਖ ਕੇਂਦਰ ਹੈ ਅਤੇ ਇਸ ਤੋਂ ਇਲਾਵਾ ਇਥੇ ਊਨੀ ਕੱਪੜੇ ਦੀਆਂ ਮਿੱਲਾਂ, ਫ਼ਰਨੀਚਰ ਅਤੇ ਕੁੰਭਕਾਰੀਆਂ ਹਨ।

ਆਬਾਦੀ—51,434 (1983)

42°39′ ਉ. ਵਿਥ. ; 13°42′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 894

**ਟੈਰਾਵੈੱਲ** : ਪ੍ਰਾਂਤ—ਉੱਤਰ-ਪੂਰਬੀ ਕੇਂਦਰੀ ਸਪੇਨ ਦੇ ਐਰਾਗਾਨ ਖੇਤਰ ਦਾ ਪ੍ਰਾਂਤ ਹੈ ਜਿਸਦਾ ਖੇਤਰਫਲ 14,803 ਵ. ਕਿ. ਮੀ. ਹੈ। ਇਸ ਦੀ ਰਾਜਧਾਨੀ ਇਸੇ ਨਾਂ ਦਾ ਸ਼ਹਿਰ ਹੈ। ਇਸ ਪ੍ਰਾਂਤ ਦਾ ਤਿੰਨ ਚੌਥਾਈ ਹਿੱਸਾ ਪਹਾੜਾਂ ਨੇ ਰੋਕਿਆ ਹੋਇਆ ਹੈ ਅਤੇ ਬਾਕੀ ਦਾ ਉੱਤਰ-ਪੂਰਬੀ ਹਿੱਸਾ ਮੈਦਾਨੀ ਹੈ। ਉਪਜਾਊ ਹਿੱਸਿਆਂ ਵਿਚ ਮੱਕੀ, ਫ਼ਲ, ਸਣ ਦੀ ਪੈਦਾਵਾਰ ਹੁੰਦੀ ਹੈ। ਤੇਲ, ਸ਼ਰਾਬ, ਪਨੀਰ, ਰੇਸ਼ਮ ਅਤੇ ਉੱਨ ਇਥੋਂ ਦੀਆਂ ਹੋਰ ਪੈਦਾਵਾਰਾਂ ਹਨ।

ਹ. ਪੁ.- ਐਨ. ਬ੍ਰਿ. ਮਾ. 9 : 905

**ਟੈਰਾਵੈੱਲ** : ਸ਼ਹਿਰ—ਸਪੇਨ ਦੇ ਇਸੇ ਹੀ ਨਾਂ ਦੇ ਪ੍ਰਾਂਤ ਦੀ ਰਾਜਧਾਨੀ ਹੈ ਜੋ ਕਿ ਵਲੈਂਚੀਆ ਦੇ ਉੱਤਰ-ਪੱਛਮ ਵਿਚ ਗਵਾਦਲਵਯਾਰ ਅਤੇ ਤੁਰੀਆ ਦਰਿਆਵਾਂ ਦੇ ਸੰਗਮ ਤੇ ਵਾਕਿਆ ਹੈ। ਪਹਿਲੋਂ ਇਹ ਟਰਬਾ ਦੀ ਇਕ ਬਸਤੀ ਵਜੋਂ ਵਿਕਸਿਤ ਹੋਇਆ ਸੀ ਜਿਸਨੂੰ ਰੋਮਨਾਂ ਨੇ ਤਬਾਹ ਕਰ ਦਿੱਤਾ ਸੀ। ਅੱਠਵੀਂ ਸਦੀ ਮਗਰੋਂ ਟੈਰਾਵੈੱਲ ਮੂਰਾਂ ਦਾ ਇਕ ਉੱਘਾ ਗੜ੍ਹ ਬਣਿਆ। ਸੰਨ 1171 ਵਿਚ ਐਰਾਗਾਨ ਦੇ ਐਲਫ਼ਾਂਸੋ ਦੂਜੇ ਨੇ ਜਦੋਂ ਇਸਨੂੰ ਜਿੱਤਿਆ ਤਾਂ ਮਗਰੋਂ ਬਹੁਤ ਸਾਰੇ ਮੂਰ ਇਥੇ ਸਥਾਈ ਤੌਰ ਤੇ ਹੀ ਵਸ ਗਏ। ਇਹੀ ਕਾਰਨ ਹੈ ਕਿ ਇਥੋਂ ਦੀ ਇਮਾਰਤ-ਕਲਾ ਤੇ ਮੂਰਾਂ ਦੇ ਸਟਾਈਲ ਦੀ ਝਲਕ ਅੱਜ ਵੀ ਨਜ਼ਰੀਂ ਪੈਂਦੀ ਹੈ। ਇਥੋਂ ਦੀ ਆਰਥਿਕਤਾ ਵਧੇਰੇ ਖੇਤੀਬਾੜੀ ਅਤੇ ਟੂਰਿਜ਼ਮ ਤੇ ਨਿਰਭਰ ਕਰਦੀ ਹੈ। ਇਥੇ ਸੈਲਾਨੀਆਂ ਦੀ ਵਧਦੀ ਗਿਣਤੀ ਨੂੰ ਵੇਖਦੇ ਹੋਇਆਂ ਹੀ ਸਰਕਾਰ ਨੇ 1970 ਈ. ਵਿਚ ਇਨ੍ਹਾਂ ਦੀ ਸਹੂਲਤ ਲਈ ਇਕ ਵੱਡੇ ਭਵਨ ਦਾ ਨਿਰਮਾਣ ਵੀ ਕੀਤਾ ਹੈ।

ਆਬਾਦੀ – 25,932 (1982)

40°21′ ਉ. ਵਿਥ.; 1°06′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 905

**ਟੈਰੰਸ** : ਰੋਮ ਦੇ ਇਸ ਸੁਖਾਂਤ ਨਾਟਕਕਾਰ ਦਾ ਜਨਮ 186 ਜਾਂ 185 ਈ. ਪੂ. ਵਿਚ ਉੱਤਰੀ ਅਫ਼ਰੀਕਾ ਵਿਚ ਕਾਰਥੇਜ ਵਿਖੇ ਹੋਇਆ। ਇਸ ਦਾ ਅਸਲ ਨਾਂ ਪੁਬਲੀਅਸ ਟੈਰੈਂਟਿਅਸ ਆਫੇਰ ਸੀ। ਜਦੋਂ ਇਹ ਬੱਚਾ ਸੀ, ਇਸ ਨੂੰ ਇਕ ਗ਼ੁਲਾਮ ਵਜੋਂ ਰੋਮ ਦੇ ਸੈਨੇਟਰ ਕੋਲ ਲੈ ਜਾਇਆ ਗਿਆ। ਉਸ ਨੇ ਇਸ ਦੀ ਯੋਗਤਾ ਤੋਂ ਪ੍ਰਭਾਵਿਤ ਹੋ ਕੇ ਇਸਨੂੰ ਪੜ੍ਹਾਇਆ ਅਤੇ ਬਾਅਦ ਵਿਚ ਇਸਨੂੰ ਮੁਕਤ ਕਰ ਦਿੱਤਾ। ਇਸ ਦਾ ਪਹਿਲਾ ਨਾਟਕ 'ਦੀ ਐਂਡ੍ਰੀਅਨ ਗਰਲ' ਸੀ, ਜੋ 166 ਈ. ਪੂ. ਵਿਚ ਖੇਡਿਆ ਗਿਆ। ਇਸ ਨੇ ਛੇ ਸੁਖਾਂਤ ਨਾਟਕ ਲਿਖੇ, ਜਿਨ੍ਹਾਂ ਨੂੰ ਕਿ ਅਸਲੀ ਲਾਤੀਨੀ ਦਾ ਨਮੂਨਾ ਮੰਨਿਆ ਜਾਂਦਾ ਹੈ ਅਤੇ ਜੋ ਪੱਛਮੀ ਸੁਖਾਂਤ ਨਾਟਕਾਂ ਦੀ ਉੱਨਤੀ ਤੇ ਬਹੁਤ ਪ੍ਰਭਾਵ ਪਾਉਂਦੇ ਹਨ। ਆਲੋਚਕਾਂ ਅਨੁਸਾਰ ਇਸਦੇ ਨਾਟਕ ਆਪਣੇ ਲਿਖੇ ਨਹੀਂ ਹਨ, ਸਗੋਂ ਉਨ੍ਹਾਂ ਨੂੰ ਲਿਖਣ ਵਿਚ ਇਸ ਨੇ ਕਿਸੇ ਓਪਰੇ ਆਦਮੀ ਦੀ ਸਹਾਇਤਾ ਲਈ ਹੈ। ਇਸ ਦੇ ਨਾਟਕਾਂ ਵਿਚ ਥੋੜ੍ਹਾ ਜਿਹਾ ਨਾਚ ਅਤੇ ਗੀਤ ਹੁੰਦੇ ਸਨ। ਕਿਹਾ ਜਾਂਦਾ ਹੈ ਕਿ ਇਥੇ ਇਸ ਨੇ ਮੀਨੈਂਡਰ ਦੇ 108 ਸੁਖਾਂਤ ਨਾਟਕਾਂ ਦਾ ਉਲਥਾ ਕੀਤਾ। ਇਸਦੀ ਮੌਤ ਜੁਆਨੀ ਵਿਚ ਹੀ ਹੋ ਗਈ। ਜਦੋਂ ਇਹ 25 ਸਾਲ ਦਾ ਸੀ, ਉਦੋਂ ਇਹ ਯੂਨਾਨ ਗਿਆ ਅਤੇ ਉਥੇ ਹੀ ਬੀਮਾਰੀ ਕਾਰਨ ਜਾਂ ਸਮੁੰਦਰ ਵਿਚ ਸਫ਼ਰ ਕਰਦੇ ਹੋਏ 159 ਈ. ਪੂ. ਵਿਚ ਇਸ ਦੀ ਮੌਤ ਹੋ ਗਈ।

ਇਸ ਨੇ ਰੋਮ ਦੀ ਸਿਖਿਆ ਅਤੇ ਬਾਅਦ ਦੇ ਯੂਰਪੀ ਥੀਏਟਰ ਤੇ ਬਹੁਤ ਪ੍ਰਭਾਵ ਪਾਇਆ। ਇਸ ਦੀ ਭਾਸ਼ਾ ਨੂੰ ਅਸਲੀ ਲਾਤੀਨੀ ਭਾਸ਼ਾ ਮੰਨਿਆ ਜਾਂਦਾ ਹੈ।

ਇਸ ਦੇ ਨਾਟਕ 'ਦੀ ਮਦਰ ਇਨ ਲਾ' (165 ਈ. ਪੂ.) 'ਦੀ ਸੈਲਫ ਟੈਰਮੈਂਟਰ' (163 ਈ. ਪੂ.) , ਫੋਰਮੀਓ (161 ਈ. ਪੂ.) ਦੀ ਬਰਦਰਜ਼ (160 ਈ. ਪੂ.) ਅਤੇ 'ਦੀ ਯੂਨਕ' (161 ਈ. ਪੂ.) ਹਨ। 'ਦੀ ਮਦਰ ਇਨ ਲਾ' ਨੂੰ ਛੱਡ ਕੇ ਇਸ ਦੇ ਸਾਰੇ ਨਾਟਕਾਂ ਦਾ ਵਿਸ਼ਾ ਦੂਹਰਾ ਹੈ।

ਹ. ਪੁ. - ਐਨ. ਬ੍ਰਿ. ਮੈ. 18 :142; ਚੈਂਬ. ਐਨ. 13 : 543 ; ਕੋਲ. ਐਨ. 10 : 263 ; ਐਨ. ਅਮੈ. 26 : 442

**ਟੈਰਿਸ, ਵਿਲੀਅਮ** : ਇੰਗਲੈਂਡ ਦੇ ਇਸ ਉੱਘੇ ਅਦਾਕਾਰ ਦਾ ਜਨਮ 20 ਫ਼ਰਵਰੀ, 1847 ਨੂੰ ਲੰਡਨ ਵਿਖੇ ਹੋਇਆ। ਇਸ ਦਾ ਅਸਲ ਨਾਂ ਵਿਲੀਅਮ ਚਾਰਲਸ ਜੇਮਜ਼ ਲੀਵਿਨ ਸੀ। ਹੰਨਾ ਕਾਉਲੇ ਦੇ ਸੁਖਾਂਤ ਨਾਟਕ 'The Belle's Stratgem' ਵਿਚ ਡੋਰੀਕੋਰਟ ਦਾ ਪਾਰਟ ਅਦਾ ਕਰਨ ਤੇ ਪ੍ਰਸਿੱਧ ਹੋਣ ਮਗਰੋਂ 1868 ਵਿਚ ਇਸ ਨੇ



ਵਿਲੀਅਮ ਟੈਰਿਸ

ਲੰਡਨ ਦੇ ਪ੍ਰਮੁੱਖ ਥੀਏਟਰ ਵਿਚ ਕੰਮ ਕਰਨਾ ਸ਼ੁਰੂ ਕੀਤਾ ਅਤੇ ਆਪਣੀ ਮੌਤ ਤੱਕ ਇਥੇ ਕੰਮ ਕਰਦਾ ਰਿਹਾ। ਸੰਨ 1878 ਵਿਚ ਇਸ ਨੇ ਰੱਾਇਲ ਕੋਰਟ ਥੀਏਟਰ ਵਿਚ ਪ੍ਰਸਿੱਧ ਅਦਾਕਾਰਾ ਐਲਨ ਟੈਰੀ ਨਾਲ ਕੰਮ ਕੀਤਾ। ਸੰਨ 1880 ਵਿਚ ਇਸ ਨੇ ਸਰ ਹੈਨਰੀ ਇਰਵਿੰਗ ਨਾਲ ਮਿਲ ਕੇ ਲਾਈਸੀਅਮ ਥੀਏਟਰ ਵਿਚ ਸ਼ੈਕਸਪੀਅਰ ਦੇ ਨਾਟਕਾਂ ਵਿਚ ਵੱਖ ਵੱਖ ਪਾਤਰਾਂ ਵਜੋਂ ਕੰਮ ਕੀਤਾ। ਕੁਝ ਦੇਰ ਇਥੇ ਕੰਮ ਕਰਨ ਤੋਂ ਬਾਅਦ ਇਸ ਨੇ ਅਡੈਲਫ਼ੀ ਥੀਏਟਰ ਦੇ ਪ੍ਰਸਿੱਧ ਲੜੀਵਾਰ ਮੈਲੋਡਰਾਮਾ ਵਿਚ ਪ੍ਰਮੁੱਖ ਪਾਰਟ ਅਦਾ ਕੀਤਾ। ਇਸ ਦੀ ਜੋਸ਼ੀਲੀ ਅਤੇ ਸ਼ਿਸ਼ਟ-ਸ਼ੈਲੀ ਕਾਰਨ ਇਸ ਨੂੰ ਪਿਆਰ ਨਾਲ 'ਬ੍ਰੀਜ਼ੀ ਬਿਲ' ਕਿਹਾ ਜਾਣ ਲਗਾ। ਜਦੋਂ ਇਹ ਆਪਣੇ ਕੈਰੀਅਰ ਦੀ ਬੁਲੰਦੀ ਤੇ ਸੀ

ਤਾਂ ਇਕ ਪਾਗਲ ਮਨੁੱਖ ਰਿਚਰਡ ਪ੍ਰਿੰਸ ਨੇ ਇਸ ਨੂੰ 16 ਦਸੰਬਰ, 1897 ਨੂੰ ਲੰਡਨ ਵਿਚ ਕਤਲ ਕਰ ਦਿੱਤਾ।

ਹ. ਪੁ. – ਐਨ. ਬ੍ਰਿ. ਮਾ. 9 : 903

**ਟੈਰਿਡੋਫ਼ਾਈਟਾ** : ਇਹ ਬੀਜ-ਰਹਿਤ ਪੌਦਿਆਂ ਦਾ ਸਭ ਤੋਂ ਵਿਕਸਤ ਵਰਗ ਹੈ। ਇਸ ਵਰਗ ਦੇ ਪੌਦੇ ਧਰਤੀ ਦੀਆਂ ਸਿੱਲ੍ਹੀਆਂ ਤੇ ਛਾਂਦਾਰ ਥਾਵਾਂ ਤੇ ਉਗਦੇ ਹਨ। ਪੌਦੇ ਦੇ ਪੱਤੇ ਦਾ ਫਲਕ (ਲੈਮਿਨਾ) ਕਈ ਹਿੱਸਿਆਂ ਵਿਚ ਵੰਡਿਆ ਹੁੰਦਾ ਹੈ ਤੇ ਇਸ ਦੀ ਹੇਠਲੀ ਸਤ੍ਹਾ ਤੇ ਬੀਜਾਣੂ ਕੋਸ਼ (ਸਪੋਰੈਂਜੀਆ) ਹੁੰਦੇ ਹਨ ਜਿਨ੍ਹਾਂ ਵਿਚ ਬੀਜਾਣੂ (ਸਪੋਰ) ਬਣਦੇ ਹਨ। ਬੀਜਾਣੂ ਇਨ੍ਹਾਂ ਦੀ ਜਾਤੀ ਦੇ ਵਾਧੇ ਜਾਂ ਸੰਤਾਨ ਉਤਪਤੀ ਦੇ ਸਾਧਨ ਹਨ।

**ਉਤਪਤੀ**—ਟੈਰਿਡੋਫ਼ਾਈਟ ਪੌਦੇ 380 ਮਿਲੀਅਨ ਸਾਲ ਪਹਿਲਾਂ ਜਾਂ ਸਾਈਲੁਰੀਅਨ ਕਾਲ ਤੋਂ ਜਾਣੇ ਜਾਂਦੇ ਹਨ। ਟੈਰਿਡੋਫ਼ਾਈਟਾ ਪੌਦਿਆਂ ਦੀ ਉਤਪਤੀ ਬਾਰੇ ਕਈ ਵਿਚਾਰ ਹਨ। ਇਕ ਸਿਧਾਂਤ ਇਨ੍ਹਾਂ ਦਾ ਸਿੱਧਾ ਵਿਕਾਸ ਸਾਵੈਲ ਤੋਂ ਹੋਇਆ ਮੰਨਦਾ ਹੈ ਜਦ ਕਿ ਦੂਸਰੇ ਸਿਧਾਂਤ ਅਨੁਸਾਰ ਇਨ੍ਹਾਂ ਦਾ ਸਬੰਧ ਸਿੱਧੇ ਜਾਂ ਅਸਿੱਧੇ ਤੌਰ ਤੇ ਬ੍ਰਾਇਓਫ਼ਾਈਟਾ ਨਾਲ ਹੈ।

**ਵਰਗੀਕਰਨ**—ਟੈਰਿਡੋਫ਼ਾਈਟਾ ਵਰਗ ਨੂੰ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ।

1. ਫ਼ਿਲੀਸਿਨੀ
2. ਇਕਵੀਸੀਟੇਸੀ
3. ਲਾਈਕੋਪੋਡਿਨੀ

**ਫ਼ਿਲੀਸਿਨੀ**—ਇਸ ਸ਼੍ਰੇਣੀ ਵਿਚ ਫ਼ਰਨ ਪੌਦੇ ਆਉਂਦੇ ਹਨ ਜਿਨ੍ਹਾਂ ਦੀਆਂ 7800 ਪ੍ਰਜਾਤੀਆਂ ਮਿਲਦੀਆਂ ਹਨ। ਆਮ ਮਿਲਣ ਵਾਲੇ ਕੁਝ ਫ਼ਰਨਾਂ ਦੀਆਂ ਉਦਾਹਰਣਾਂ ਹਨ - ਡਰਾਇਓਪਟੈਰਿਸ, ਨੈਫ਼ਰੋਪੈਲਿਸ, ਟੈਰਿਸ, ਐਡੀਐਂਟਮ ਆਦਿ।

ਫ਼ਰਨ ਸਾਰੀ ਦੁਨੀਆ ਵਿਚ ਹੀ ਮਿਲਦੇ ਹਨ। ਇਹ ਜ਼ਿਆਦਾਤਰ ਠੰਢੀਆਂ, ਛਾਂਦਾਰ ਅਤੇ ਸਿੱਲ੍ਹੀਆਂ ਥਾਵਾਂ ਤੇ, ਪਹਾੜਾਂ ਜਾਂ ਮੈਦਾਨਾਂ ਵਿਚ ਮਿਲਦੇ ਹਨ। ਆਮ ਤੌਰ ਤੇ ਇਨ੍ਹਾਂ ਦਾ ਤਣਾ ਧਰਤੀ ਹੇਠਲਾ ਰ੍ਹਾਈਜ਼ੋਮ ਹੁੰਦਾ ਹੈ ਪਰ ਕਈ ਵੇਰ ਇਹ ਸਿੱਧਾ ਵੀ ਹੁੰਦਾ ਹੈ ਜਿਵੇਂ ਟ੍ਰੀ ਫ਼ਰਨਜ਼ ਵਿਚ। ਜੜ੍ਹਾਂ ਰੇਸ਼ੇਦਾਰ ਤੇ ਅਸਲੀ ਹੁੰਦੀਆਂ ਹਨ। ਪੱਤੇ ਖੰਭ ਆਕਾਰ ਅਤੇ ਸੰਯੁਕਤ ਹੁੰਦੇ ਹਨ। ਪੱਤਾ ਮੁਢਲੀ ਅਵਸਥਾ ਵਿਚ ਸਪਰਿੰਗ ਵਾਂਗ ਕੁੰਡਲਦਾਰ ਹੁੰਦਾ ਹੈ। ਤਣਾ ਅਤੇ ਪੱਤਾ ਡੰਡੀ ਛੋਟੇ ਛੋਟੇ ਭੂਰੇ ਸਕੇਲਾਂ ਨਾਲ ਢੱਕੇ ਹੁੰਦੇ ਹਨ ਜਿਨ੍ਹਾਂ ਨੂੰ ਰੇਮੈਂਟਾ ਕਹਿੰਦੇ ਹਨ।

**ਜੀਵਨ-ਚੱਕਰ**—ਫ਼ਰਨ ਪੌਦੇ ਦੇ ਜੀਵਨ-ਚੱਕਰ ਦੀਆਂ ਦੋ ਅਵਸਥਾਵਾਂ ਹੁੰਦੀਆਂ ਹਨ-ਸਪੋਰੋਫ਼ਿਟਿਕ ਅਤੇ ਗੈਮੀਟੋਫ਼ਿਟਿਕ। ਫ਼ਰਨ ਪੌਦਾ ਸਪੋਰੋਫ਼ਿਟਿਕ ਅਵਸਥਾ ਵਿਚ ਅਲਿੰਗੀ ਜਣਨ ਕਿਰਿਆ ਦੁਆਰਾ ਸਪੋਰ ਪੈਦਾ ਕਰਦਾ ਹੈ। ਪੱਤੇ ਦੇ ਹੇਠਲੇ ਪਾਸੇ ਪੀਲੀਆਂ ਜਾਂ ਭੂਰੀਆਂ ਬਹੁਤ ਸਾਰੀਆਂ ਗੋਲ ਬਣਤਰਾਂ ਬਣ ਜਾਂਦੀਆਂ ਹਨ ਜਿਨ੍ਹਾਂ ਨੂੰ ਸੋਰਾਈ ਕਹਿੰਦੇ ਹਨ। ਇਨ੍ਹਾਂ ਦੀ ਤਰਤੀਬ ਫ਼ਰਨ ਪੌਦਿਆਂ ਦੀਆਂ ਵੱਖ-ਵੱਖ ਕਿਸਮਾਂ ਵਿਚ ਵੱਖੋ ਵੱਖਰੀ ਹੁੰਦੀ ਹੈ। ਹਰ ਇਕ (ਸੋਰਸ) ਬੀਜਾਣੂਦਾਨੀ ਪੁੰਜ ਵਿਚ ਛੋਟੀਆਂ ਛੋਟੀਆਂ ਡੰਡੀਨੁਮਾ ਬਹੁਤ ਸਾਰੀਆਂ (ਸਪੋਰੈਂਜੀਆ) ਬੀਜਾਣੂ ਕੋਸ਼ ਹੁੰਦੀਆਂ ਹਨ ਜਿਨ੍ਹਾਂ ਨੂੰ ਗੁਰਦੇ ਦੀ ਸ਼ਕਲ ਵਰਗੀਆਂ ਸ਼ੀਲਡਾਂ ਜਿਹੀਆਂ ਨੇ ਢਕਿਆ ਹੁੰਦਾ ਹੈ। ਇਨ੍ਹਾਂ ਸ਼ੀਲਡਾਂ ਨੂੰ ਇੰਡੂਸ਼ੀਆ ਕਹਿੰਦੇ ਹਨ। ਸਪੋਰੈਂਜੀਆ ਤੇ ਇੰਡੂਸੀਆ ਪੱਤੇ ਦੀ ਇਕ ਵਧੀ ਹੋਈ ਰਚਨਾ ਤੋਂ ਬਣਦੀਆਂ ਹਨ ਜਿਸਨੂੰ ਪਲੈਸੈਂਟਾ ਕਹਿੰਦੇ ਹਨ।

ਹਰ ਇਕ ਸਪੋਰੈਂਜੀਆ ਵਿਚ ਇਕ ਛੋਟੀ ਜਿਹੀ ਬਹੁਸੈੱਲੀ ਡੰਡੀ ਅਤੇ ਇਕ ਬੀਜ ਕੋਸ਼ (ਕੈਪਸਿਊਲ) ਹੁੰਦਾ ਹੈ। ਕੈਪਸਿਊਲ ਦੇ ਅੰਦਰ ਬਹੁਤ ਸਾਰੇ ਨਿੱਕੇ-ਨਿੱਕੇ ਬੀਜਾਣੂ (ਸਪੋਰ) ਹੁੰਦੇ ਹਨ। ਬੀਜ ਕੋਸ਼ (ਕੈਪਸਿਊਲ) ਦੀ ਦੀਵਾਰ ਇਕ ਪਾਸਿਉਂ ਕਾਫ਼ੀ ਮੋਟੀ ਤੇ ਤਕੜੀ ਹੁੰਦੀ ਹੈ ਜਿਸ ਨੂੰ ਐਨੂਲਸ ਕਹਿੰਦੇ ਹਨ ਅਤੇ ਇਕ ਸਿਰੇ ਤੋਂ ਪਤਲੀ ਹੁੰਦੀ ਹੈ ਜਿਸ ਨੂੰ ਸਟੋਮੀਅਮ ਕਹਿੰਦੇ ਹਨ। ਜਦੋਂ ਸਪੋਰੈਂਜੀਆ (ਸਪੋਰਾਂ) ਬੀਜਾਣੂਆਂ ਨਾਲ ਭਰ ਜਾਂਦੇ ਹਨ ਤਾਂ ਇਹ ਦਬਾਉ ਦੇ ਕਾਰਨ ਬੀਜ ਕੋਸ਼ (ਕੈਪਸਿਊਲ) ਸਟੋਮੀਅਮ ਵਾਲੇ ਹਿੱਸੇ ਤੋਂ ਟੁੱਟ ਜਾਂਦੇ ਹਨ ਅਤੇ ਕਿਸੇ ਹੋਰ ਥਾਂ ਤੇ ਜਾ ਕੇ ਫ਼ਰਨ ਪੌਦੇ ਦੀ ਗੈਮੀਟੋਫ਼ਿਟਿਕ ਪੀੜ੍ਹੀ ਨੂੰ ਜਨਮ ਦਿੰਦੇ ਹਨ ਜਿਸ ਨੂੰ ਪ੍ਰੋਥੈਲਸ ਕਿਹਾ ਜਾਂਦਾ ਹੈ।

ਗੈਮੀਟੋਫ਼ਾਈਟ ਜਾਂ ਪ੍ਰੋਥੈਲਸ ਦਿਲ ਦੀ ਸ਼ਕਲ ਵਰਗੀ ਹਰੀ ਰਚਨਾ ਹੁੰਦੀ ਹੈ ਜੋ ਲਿੰਗੀ ਜਣਨ ਦੁਆਰਾ ਕਿਰਿਆ ਕਰਦੀ ਹੈ ਭਾਵ ਇਸ ਤੇ ਨਰ ਅਤੇ ਮਾਦਾ ਯੁਗਮਕ (ਗੈਮੀਟ) ਪੈਦਾ ਹੁੰਦੇ ਹਨ। ਇਸ ਦੇ ਹੇਠਲੇ ਸਿਰੇ ਤੋਂ ਇਕ ਸੈੱਲੇ ਵਾਲਾਂ ਵਰਗੇ ਰ੍ਹਾਈਜ਼ਾਇਡ ਨਿਕਲਦੇ ਹਨ ਜੋ ਇਹਦੇ ਲਈ ਜ਼ਮੀਨ ਤੋਂ ਪਾਣੀ ਤੇ ਖਣਿਜ ਚੂਸਦੇ ਹਨ। ਇਸ ਦੀ ਹੇਠਲੀ ਸਤ੍ਹਾ ਤੇ ਨਰ ਅੰਗ ਜਾਂ ਐਨਥਰੀਡੀਆ ਤੇ ਮਾਦਾ ਅੰਗ ਜਾਂ ਆਰੱਕੀਗੋਨੀਆ ਪੈਦਾ ਹੁੰਦੇ ਹਨ। ਐਨਥਰੀਡੀਆ ਵਿਚ ਬਹੁਤ ਸਾਰੇ ਐਨਥੀਰੋਜ਼ਾੱਇਡ ਜਾਂ ਸਪਰਮੈਟੋਜ਼ਾੱਇਡ ਪੈਦਾ ਹੁੰਦੇ ਹਨ ਜਿਨ੍ਹਾਂ ਦੇ ਸਿਰਿਆਂ ਤੇ ਬਰੀਕ ਬਰੀਕ ਧਾਗਿਆਂ ਵਰਗੀਆਂ ਬਣਤਰਾਂ ਜਾਂ ਸਿਲੀਆ ਹੁੰਦੇ ਹਨ। ਆੱਰਕੀਗੋਨੀਆ ਵਿਚ ਓਵਮ ਜਾਂ ਅੰਡਾ ਬਣਦਾ ਹੈ। ਜਦੋਂ ਐਨਥਰੀਡੀਆ ਪੱਕ ਜਾਂਦਾ ਹੈ ਤਾਂ ਇਹ ਟੁੱਟ ਜਾਂਦਾ ਹੈ ਤੇ ਐਨਥੀਰੋਜ਼ਾੱਇਡ ਬਾਹਰ ਆ ਜਾਂਦੇ ਹਨ। ਇਹ ਪਾਣੀ ਵਿਚ ਆਪਣੇ ਸਿਲੀਆ ਦੀ ਸਹਾਇਤਾ ਨਾਲ ਤਰਦੇ ਹਨ। ਉਧਰੋਂ ਆੱਰਕੀਗੋਨੀਆ ਲੇਸ (ਮਿਊਸੀਲੇਜ) ਤੇ ਸੈਲਿਕ ਤੇਜ਼ਾਬ ਛਡਦੀ ਹੈ ਜਿਸ ਤੋਂ ਆਕਰਸ਼ਿਤ ਹੋ ਕੇ ਐਨਥੀਰੋਜ਼ਾੱਇਡ ਆੱਰਕੀਗੋਨੀਆ ਤਕ ਪੁੱਜ ਜਾਂਦੇ ਹਨ। ਇਨ੍ਹਾਂ ਵਿਚੋਂ ਇਕ ਐਨਥੀਰੋਜ਼ਾੱਇਡ ਅੰਡੇ (ਓਵਮ) ਨਾਲ ਮਿਲ ਜਾਂਦਾ ਹੈ। ਨਿਸ਼ੇਚਿਤ ਹੋਇਆ ਅੰਡਾ ਆਪਣੇ ਦੁਆਲੇ ਇਕ ਸੈੱਲ ਦੀਵਾਰ ਬਣਾ ਲੈਂਦਾ ਹੈ ਤੇ ਊਓਸਪੋਰ (Oospore) ਬਣ ਜਾਂਦਾ ਹੈ। ਊਓਸਪੋਰ ਵੰਡ ਤੋਂ ਬਾਅਦ ਭਰੂਣ ਬਣ ਜਾਂਦਾ ਹੈ ਜੋ ਸਪੋਰੋਫ਼ਾਈਟ ਪੌਦੇ ਜਾਂ ਫ਼ਰਨ ਪੌਦੇ ਨੂੰ ਜਨਮ ਦਿੰਦਾ ਹੈ ਜੋ ਹਾਲੇ ਵੀ ਪ੍ਰੋਥੈਲਸ ਨਾਲ ਜੁੜਿਆ ਹੁੰਦਾ ਹੈ। ਹੌਲੀ ਹੌਲੀ ਪ੍ਰੋਥੈਲਸ ਗਲ ਸੜ ਜਾਂਦੀ ਹੈ ਤੇ ਨਵਾਂ ਸਪੋਰੋਫ਼ਾਈਟ ਜ਼ਮੀਨ ਵਿਚ ਆਪਣੀਆਂ ਜੜ੍ਹਾਂ ਭੇਜ ਕੇ ਪੂਰਾ ਫ਼ਰਨ ਪੌਦਾ ਬਣ ਜਾਂਦਾ ਹੈ।

ਇਉਂ ਫ਼ਰਨ ਪੌਦਾ ਪੀੜ੍ਹੀ ਚੱਕਰ ਜਾਂ ਪੀੜ੍ਹੀ ਏਕਾਂਤਰਣ ਦੇ ਸਿਧਾਂਤ ਨਾਲ ਆਪਣਾ ਜੀਵਨ ਚੱਕਰ ਪੂਰਾ ਕਰਦਾ ਹੈ ਜਿਸ ਵਿਚ ਬੀਜਾਣੂ ਉਤਪੰਨ ਪੌਦਾ (ਸਪੋਰੋਫ਼ਿਟਿਕ) ਅਲਿੰਗੀ ਪ੍ਰਜਣਨ ਅਤੇ ਲਿੰਗੀ ਜਣਨ ਦੋਹਰੀ ਗਿਣਤੀ (24) ਦੇ ਗੁਣਸੂਤਰਾਂ ਦੀ ਪੀੜ੍ਹੀ ਕ੍ਰਮਬੱਧ ਇਕ ਦੂਜੇ ਤੋਂ ਪਿਛੇ ਹੋਂਦ ਵਿਚ ਆਉਂਦੀਆਂ ਹਨ ਪਰ ਇਸ ਦਾ ਸਪੋਰੋਫ਼ਾਈਟ ਗੈਮੀਟੋਫ਼ਾਈਟ ਨਾਲੋਂ ਵੱਧ ਵਿਕਸਿਤ, ਸੰਯੁਕਤ ਤੇ ਸਵੈ-ਨਿਰਭਰ ਹੈ ਜਦ ਕਿ ਗੈਮੀਟੋਫ਼ਾਈਟ ਇਸ ਦੇ ਮੁਕਾਬਲੇ ਵਿਚ ਬਹੁਤ ਸਰਲ ਤੇ ਨਾਂਮਾਤਰ ਮਹੱਤਵ ਵਾਲਾ ਹੈ।

**ਇਕਵੀਸੀਟੇਸੀ**—ਇਸ ਸ਼੍ਰੇਣੀ ਜਾਂ ਕੁਲ ਵਿਚ ਇਕ ਹੀ ਪ੍ਰਜਾਤੀ ਇਕਵੀਸੀਟਮ ਹੀ ਆਉਂਦੀ ਹੈ ਜਿਸ ਦੀਆਂ 25 ਜਾਤੀਆਂ ਮਿਲਦੀਆਂ ਹਨ। ਇਹ ਪੌਦੇ ਦੁਨੀਆ ਦੇ ਠੰਢੇ ਇਲਾਕਿਆਂ ਵਿਚ ਮਿਲਦੇ ਹਨ। ਇਨ੍ਹਾਂ ਨੂੰ ਹਾਰਸਟੇਲਜ਼ ਵੀ ਕਿਹਾ ਜਾਂਦਾ ਹੈ।

**ਜੀਵਨ-ਚੱਕਰ**—ਫ਼ਰਨ ਵਾਂਗ ਇਕਵੀਸੀਟਮ ਦੇ ਜੀਵਨ-ਚੱਕਰ ਦੀਆਂ ਵੀ ਦੋ ਅਵਸਥਾਵਾਂ ਹੁੰਦੀਆਂ ਹਨ - ਸਪੋਰੋਫ਼ਿਟਿਕ

ਅਤੇ ਗੈਮੀਟੋਫ਼ਿਟਿਕ। ਇਕਵੀਸੀਟਮ ਦਾ ਪੌਦਾ ਸਪੋਰੋਫ਼ਾਈਟ ਹੈ ਭਾਵ ਇਹ ਅਲਿੰਗੀ ਪ੍ਰਜਣਨ ਕਿਰਿਆ ਕਰਦਾ ਹੈ ਤੇ ਵਿਸ਼ੇਸ਼ ਤਰ੍ਹਾਂ ਦੇ ਪੱਤਿਆਂ ਜਾਂ ਸਪੋਰੋਫ਼ਿਲਜ਼ ਤੇ ਬੀਜਾਣੂ (ਸਪੋਰ) ਪੈਦਾ ਕਰਦਾ ਹੈ।

ਬੀਜਾਣੂ ਉਤਪੰਨ ਪੌਦੇ ਦਾ ਤਣਾ ਜ਼ਮੀਨ ਹੇਠਲਾ ਰਾਈਜ਼ੋਮ ਹੁੰਦਾ ਹੈ ਜਿਸ ਤੋਂ ਥੋੜ੍ਹੀ ਵਿੱਥ ਤੇ ਹਵਾਈ ਸ਼ਾਖ਼ਾਵਾਂ ਜਿਹੀਆਂ ਨਿਕਲਦੀਆਂ ਹਨ। ਇਹ ਸ਼ਾਖ਼ਾਵਾਂ ਸਰਲ ਜਾਂ ਹੋਰ ਸ਼ਾਖ਼ਾਵਾਂ ਵਿਚ ਵੰਡੀਆਂ ਹੁੰਦੀਆਂ ਹਨ। ਵੰਡੀਆਂ ਹੋਈਆਂ ਸ਼ਾਖ਼ਾਵਾਂ ਆਮ ਤੌਰ ਤੇ ਬਾਂਝ ਹੁੰਦੀਆਂ ਹਨ ਤੇ ਨਾ ਵੰਡੀਆਂ ਹੋਈਆਂ ਸ਼ਾਖ਼ਾਵਾਂ ਉਪਜਾਊ ਤੇ ਅਲਪ-ਚਿਰ ਜੀਵੀ ਹੁੰਦੀਆਂ ਹਨ। ਬੀਜਾਣੂ (ਸਪੋਰ) ਪੈਦਾ ਕਰਨ ਤੋਂ ਬਾਅਦ ਇਹ ਛੇਤੀ ਹੀ ਸੁੱਕ ਜਾਂਦੀਆਂ ਹਨ। ਨਿੱਕੇ ਨਿੱਕੇ ਤੇ ਸਕੇਲਾਂ ਵਰਗੇ ਪੱਤੇ ਹਰ ਇਕ ਗੰਢ ਦੁਆਲੇ ਇਕ ਚੱਕਰ ਜਿਹਾ ਬਣਾ ਦਿੰਦੇ ਹਨ। ਟਾਹਣੀਆਂ ਹਰੀਆਂ ਹੁੰਦੀਆਂ ਹਨ ਤੇ ਪ੍ਰਕਾਸ਼ ਸੰਸ਼ਲੇਸ਼ਣ ਦਾ ਕੰਮ ਕਰਦੀਆਂ ਹਨ। ਜੜ੍ਹਾਂ ਪਤਲੀਆਂ ਤੇ ਰੇਸ਼ੇਦਾਰ ਹੁੰਦੀਆਂ ਹਨ ਤੇ ਰਾਈਜ਼ੋਮ ਦੀ ਹਰ ਗੰਢ ਤੋਂ ਗੁੱਛਿਆਂ ਦੇ ਰੂਪ ਵਿਚ ਨਿਕਲਦੀਆਂ ਹਨ।

ਬੀਜਾਣੂ (ਸਪੋਰ) ਪੈਦਾ ਕਰਨ ਵਾਲੇ ਵਿਸ਼ੇਸ਼ ਬਣਾਵਟ ਦੇ ਪੱਤਿਆਂ ਨੂੰ ਸਪੋਰੋਫ਼ਿਲ ਆਖਦੇ ਹਨ। ਇਹ ਪੱਧਰੀਆਂ ਜਾਂ ਗੋਲ ਛੇ ਭੁਜਾਵੀ ਡਿਸਕਾਂ ਜਿਹੀਆਂ ਦੇ ਰੂਪ ਵਿਚ ਹੁੰਦੇ ਹਨ। ਇਹ ਡੰਡੀਦਾਰ ਡਿਸਕਾਂ ਵਰਗੇ ਕਈ ਸਪੋਰੋਫ਼ਿਲ ਇੱਕਠੇ ਹੋ ਕੇ ਹਵਾਈ ਟਾਹਣੀਆਂ ਦੇ ਸਿਰਿਆਂ ਤੇ ਕੋਣ ਜਿਹੇ ਬਣਾਉਂਦੇ ਹਨ ਜਿਨ੍ਹਾਂ ਨੂੰ ਸਪੋਰੈਂਜੀਅਮ ਸਪਾਈਕ ਜਾਂ ਸਟ੍ਰਾਬਿਲਸ ਕਿਹਾ ਜਾਂਦਾ ਹੈ। ਹਰ ਇਕ ਸਪੋਰੋਫ਼ਿਲ ਦੇ ਹੇਠਲੇ ਪਾਸੇ ਸਪੋਰੈਂਜੀਆ ਦਾ ਸਮੂਹ ਹੁੰਦਾ ਹੈ ਜਿਨ੍ਹਾਂ ਵਿਚ ਬਹੁਤ ਸਾਰੇ ਛੋਟੇ ਛੋਟੇ ਬੀਜਾਣੂ (ਸਪੋਰ) ਬਣਦੇ ਹਨ। ਹਰ ਬੀਜਾਣੂ ਵਿਚ ਬਹੁਤ ਸਾਰੇ ਕਲੋਰੋਪਲਾਸਟ ਤੇ ਇਕ ਕੇਂਦਰਿਕ ਹੁੰਦਾ ਹੈ। ਇਸ ਵਿਚ ਐਕਸਾਈਨ ਤੇ ਨਿਟਾਈਨ ਤਹਿਆਂ ਤੋਂ ਇਲਾਵਾ ਇਕ ਤੀਜੀ ਤਹਿ ਪੈਰੀਨੀਅਮ ਵੀ ਹੁੰਦੀ ਹੈ ਜੋ ਤਿਆਰ ਹੋ ਕੇ ਦੋ ਸਪਰਿੰਗ ਵਾਂਗ ਵਲੇਵੇਂਦਾਰ ਬੈਂਡਾਂ ਵਿਚ ਟੁੱਟ ਜਾਂਦੀ ਹੈ ਜਿਸਨੂੰ ਇਲੇਟਰ ਕਿਹਾ ਜਾਂਦਾ ਹੈ। ਇਲੇਟਰ ਬੀਜਾਣੂਆਂ (ਸਪੋਰਾਂ) ਦੇ ਖਿਲਰਨ ਵਿਚ ਸਹਾਇਕ ਹੁੰਦੇ ਹਨ। ਬੀਜਾਣੂ (ਸਪੋਰ) ਇਲੇਟਰਾਂ ਨਾਲ ਜੁੜ ਕੇ ਹਵਾ ਦੇ ਬੁੱਲ੍ਹਿਆਂ ਨਾਲ ਦੂਰ ਦੁਰਾਡੇ ਜਾ ਪਹੁੰਚਦੇ ਹਨ।

ਬੀਜਾਣੂ (ਸਪੋਰ) ਪੁੰਗਰ ਕੇ ਪ੍ਰੋਥੈਲਸ ਜਾਂ ਗੈਮੀਟੋਫ਼ਾਈਟ ਬਣਾਉਂਦੇ ਹਨ ਜੋ ਛੋਟੇ ਆਕਾਰ ਦੇ, ਭੁਸਲੇ ਹਰੇ ਤੇ ਸ਼ਾਖ਼ਦਾਰ ਹੁੰਦੇ ਹਨ। ਇਕੋ ਪ੍ਰੋਥੈਲਸ ਤੇ ਐਂਥਰੀਡੀਆ ਤੇ ਆੱਰਕੀਗੋਨੀਆ ਦੋਵੇਂ ਹੀ ਹੋ ਸਕਦੇ ਹਨ ਤੇ ਕਈ ਵੇਰ ਕੇਵਲ ਐਂਥਰੀਡੀਆ ਜਾਂ ਕੇਵਲ ਆੱਰਕੀਗੋਨੀਆ ਹੀ ਲਗਦੇ ਹਨ। ਐਂਥਰੀਡੀਅਲ ਮਾਦਾ ਸੈੱਲ ਦੀ ਵੰਡ ਨਾਲ ਐਂਥਰੀਡੀਆ ਵਿਚ ਬਹੁਤ ਸਾਰੇ ਐਨਥੀਰੋਜ਼ਾੱਇਡ ਬਣਦੇ ਹਨ ਤੇ ਐਂਥਰੀਡੀਆ ਕੋਸ਼ ਤੋਂ ਬਾਹਰ ਆਕੇ ਪਾਣੀ ਦੇ ਤੁਪਕਿਆਂ ਵਿਚ ਆਪਣੇ ਸਿਲੀਆ ਦੀ ਸਹਾਇਤਾ ਨਾਲ ਤੈਰਦੇ ਹਨ। ਆੱਰਕੀਗੋਨੀਆ ਫ਼ਲਾਸਕ ਦੀ ਸ਼ਕਲ ਦੀ ਰਚਨਾ ਹੁੰਦੀ ਹੈ ਜਿਸ ਵਿਚ ਉਪਰਲਾ ਹਿੱਸਾ ਨੈੱਕ ਤੇ ਹੇਠਲਾ ਹਿੱਸਾ ਵੈਂਟਰ ਬਣਾਉਂਦਾ ਹੈ। ਵੈਂਟਰ ਵਿਚ ਅਣਨਿਸ਼ੇਚਿਤ ਅੰਡਾ ਹੁੰਦਾ ਹੈ। ਐਨਥੀਰੋਜ਼ਾੱਇਡ ਦੇ ਮੇਲ ਨਾਲ ਨਿਸ਼ੇਚਿਤ ਹੋਇਆ ਅੰਡਾ ਭਰੂਣ ਬਣਾਉਂਦਾ ਹੈ ਜੋ ਨਵੇਂ ਸਪੋਰੋਫ਼ਿਟਿਕ ਪੌਦੇ ਨੂੰ ਜਨਮ ਦਿੰਦਾ ਹੈ।

**ਲਾਈਕੋਪੋਡਿਨੀ**—ਇਸ ਵਿਚ ਕਲੱਬ ਮਾੱਸ ਆਉਂਦੇ ਹਨ ਜਿਨ੍ਹਾਂ ਦੀਆਂ 940 ਜਾਤੀਆਂ ਹਨ। ਇਨ੍ਹਾਂ ਵਿਚੋਂ ਲਾਈਕੋਪੋਡੀਅਮ ਅਤੇ ਸੀਲੈਂਜੀਨੈਲਾ ਪ੍ਰਮੁੱਖ ਹਨ।

ਲਾਈਕੋਪੋਡੀਅਮ ਕਾਫ਼ੀ ਸ਼ਾਖ਼ਦਾਰ ਹਰਾ ਪੌਦਾ ਹੈ ਜੋ ਕਾਫ਼ੀ ਉੱਚਾਈ ਵਾਲੇ ਪਹਾੜਾਂ ਤੇ ਮਿਲਦਾ ਹੈ। ਇਸ ਦਾ ਤਣਾ ਰੀਂਗਣ ਵਾਲਾ ਰਾਈਜ਼ੋਮ ਹੁੰਦਾ ਹੈ ਜਿਸ ਦੇ ਹੇਠਲੇ ਪਾਸਿਉਂ ਰੇਸ਼ੇਦਾਰ ਜੜ੍ਹਾਂ ਦੇ ਗੁੱਛੇ ਅਤੇ ਉਪਰਲੇ ਪਾਸਿਉਂ ਪਤਲੀਆਂ ਹਵਾਈ ਸ਼ਾਖ਼ਾਂ ਨਿਕਲਦੀਆਂ ਹਨ। ਸ਼ਾਖ਼ਾਂ ਛੋਟੇ ਛੋਟੇ ਤਿੱਖੇ ਤੇ ਸੰਘਣੇ ਪੱਤਿਆਂ ਨਾਲ ਢੱਕੀਆਂ ਹੁੰਦੀਆਂ ਹਨ। ਲਾਈਕੋਪੋਡੀਅਮ ਵਿਚ ਦੁਫਾੜ ਸ਼ਾਖ਼ਾ ਵੰਡ ਹੁੰਦੀ ਹੈ ਪਰ ਕੁਝ ਜਾਤੀਆਂ ਵਿਚ ਇਕਹਿਰੀ ਸ਼ਾਖ਼ਾ ਵੰਡ ਵੀ ਹੁੰਦੀ ਹੈ। ਇਸ ਦੀਆਂ ਬਹੁਤ ਸਾਰੀਆਂ ਜਾਤੀਆਂ ਥਲੀ ਹਨ ਪਰ ਊਸ਼ਣ ਖੰਡੀ ਜੰਗਲਾਂ ਵਿਚ ਕੁਝ ਜਾਤੀਆਂ ਵੀ ਮਿਲਦੀਆਂ ਹਨ। ਲਾਈਕੋਪੋਡੀਅਮ ਬੀਜਾਣੂ ਉਤਪੰਨ ਪੌਦਾ ਹੈ । ਬੀਜਾਣੂ ਪੈਦਾ ਕਰਨ ਵਾਲੇ ਵਿਸ਼ੇਸ਼ ਪੱਤੇ ਜਾਂ ਸਪੋਰੋਫ਼ਿਲ ਬਨਸਪਤਿਕ ਪੱਤਿਆਂ ਵਰਗੇ ਹੀ ਹੁੰਦੇ ਹਨ ਪਰ ਉਨ੍ਹਾਂ ਨਾਲੋਂ ਕੁਝ ਛੋਟੇ ਹੁੰਦੇ ਹਨ। ਇਹ ਕਿਸੇ ਵੀ ਸ਼ਾਖ਼ ਦੇ ਸਿਰੇ ਤੇ ਇੱਕਠੇ ਹੋ ਕੇ ਪਰਤਵੀਂ ਤਰਤੀਬ ਬਣਾ ਲੈਂਦੇ ਹਨ ਜਿਸ ਨੂੰ ਕੋਨ ਜਾਂ ਸਟ੍ਰਾਬਿਲਸ ਕਿਹਾ ਜਾਂਦਾ ਹੈ। ਸਾਰੇ ਬੀਜਾਣੂ ਕੋਸ਼ (ਸਪੋਰੈਂਜੀਆ) ਤੇ ਬੀਜਾਣੂ ਇਕੋ ਕਿਸਮ ਦੇ ਹੁੰਦੇ ਹਨ। ਬੀਜਾਣੂ ਕੋਸ਼ ਵਿਚ ਬਹੁਤ ਸਾਰੇ ਬੀਜਾਣੂ ਬਣਦੇ ਹਨ ਜੋ ਖਿਲਰਨ ਉਪਰੰਤ ਗੈਮੀਟੋਫ਼ਾਈਟ ਪੌਦੇ ਨੂੰ ਜਨਮ ਦਿੰਦੇ ਹਨ।

ਗੈਮੀਟੋਫ਼ਾਈਟ 2 ਜਾਂ 3 ਮਿ. ਮੀ. ਲੰਬਾ ਹੁੰਦਾ ਹੈ ਤੇ ਉਪਰਲਾ ਹਿੱਸਾ ਖੰਡਦਾਰ ਸਿਖ਼ਰ ਬਣਾਉਂਦਾ ਹੈ। ਹੇਠਲੇ ਗੁੰਝਲਦਾਰ ਹਿੱਸੇ ਦੇ ਕਈ ਅੱਡ ਅੱਡ ਭਾਗ ਹੁੰਦੇ ਹਨ ਤੇ ਇਸ ਦੇ ਇਕ ਖ਼ਾਸ ਭਾਗ ਵਿਚ ਹਮੇਸ਼ਾ ਇਕ ਸਹਿਜੀਵਕ ਉੱਲੀ ਰਹਿੰਦੀ ਹੈ। ਕੁਝ ਰਾਈਜ਼ਾੱਇਡ ਹੇਠਲੀ ਸਤ੍ਹਾ ਤੇ ਪੈਦਾ ਹੁੰਦੇ ਹਨ। ਉਪਰਲੇ ਸਿਖ਼ਰ ਵਰਗੇ ਹਿੱਸੇ ਵਿਚ ਐਂਥਰੀਡੀਆ ਤੇ ਆੱਰਕੀਗੋਨੀਆ ਬਣਦੇ ਹਨ। ਐਂਥਰੀਡੀਆ ਵਿਚ ਸਪਰਮੈਟੋਜ਼ਾੱਇਡ ਬਣਦੇ ਹਨ ਜਿਨ੍ਹਾਂ ਦੇ ਦੋ ਸਿਲੀਆ ਹੁੰਦੇ ਹਨ। ਆਰਕੀਗੋਨੀਆ ਵਿਚ ਇਕ ਅੰਡਾ ਤੇ ਇਕ ਅੰਡਦਾਨੀ-ਨਾਲੀ-ਸੈੱਲ ਬਣਦਾ ਹੈ। ਸਪਰਮੈਟੋਜ਼ਾੱਇਡ ਨਾਲ ਨਿਸ਼ੇਚਨ ਕਿਰਿਆ ਤੋਂ ਮਗਰੋਂ ਅੰਡਾ ਸਪੋਰੋਫ਼ਾਈਟ ਪੌਦੇ ਨੂੰ ਜਨਮ ਦਿੰਦਾ ਹੈ।

ਸੀਲੈਜੀਨੈਲਾ (Selaginella) ਦੀਆਂ 700 ਦੇ ਕਰੀਬ ਜਾਤੀਆਂ ਮਿਲਦੀਆਂ ਹਨ। ਇਹ ਪਹਾੜਾਂ ਜਾਂ ਮੈਦਾਨਾਂ ਦੀਆਂ ਸਿਲ੍ਹੀਆਂ ਥਾਵਾਂ ਤੇ ਉਗਦਾ ਹੈ। ਇਹ ਪਤਲਾ ਜਿਹਾ ਸ਼ਾਖ਼ਦਾਰ ਪੌਦਾ ਹੈ ਜੋ ਜ਼ਮੀਨ ਤੇ ਜਾਂ ਦੀਵਾਰ ਤੇ ਰੀਂਗਦਾ ਹੈ। ਤਣੇ ਤੇ ਪੱਤਿਆਂ ਦੀਆਂ ਚਾਰ ਕਤਾਰਾਂ ਹੁੰਦੀਆਂ ਹਨ - ਇਨ੍ਹਾਂ ਵਿਚੋਂ ਛੋਟੇ ਛੋਟੇ ਪੱਤਿਆਂ ਦੀਆਂ ਦੋ ਕਤਾਰਾਂ ਤਣੇ ਦੀ ਉੱਪਰਲੀ ਸਤ੍ਹਾ ਤੇ ਅਤੇ ਪੱਤਿਆਂ ਦੀਆਂ ਦੋ ਕਤਾਰਾਂ ਤਣੇ ਦੇ ਦੋਵੇਂ ਪਾਸਿਆਂ ਤੇ ਹੁੰਦੀਆਂ ਹਨ। ਹਰ ਇਕ ਪੱਤੇ ਨਾਲ ਇਕ ਸਨੇਲ ਵਰਗੀ ਰਚਨਾ ਹੁੰਦੀ ਹੈ ਜਿਸ ਨੂੰ ਰਿਸਿਊਲ ਕਹਿੰਦੇ ਹਨ। ਤਣਾ ਜਿੱਥੇ ਦੋ ਸ਼ਾਖ਼ਾਵਾਂ ਵਿਚ ਵੰਡਿਆ ਜਾਂਦਾ ਹੈ ਉਸ ਥਾਂ ਤੋਂ ਇਕ ਪਤਲੀ ਲੰਮੀ ਜੜ੍ਹ ਵਰਗੀ ਰਚਨਾ ਨਿਕਲਦੀ ਹੈ ਜਿਸ ਨੂੰ ਰਾਈਜ਼ੋਫ਼ੋਰ ਆਖਦੇ ਹਨ।

**ਜੀਵਨ-ਚੱਕਰ**—ਸੀਲੈਜੀਨੈਲਾ ਦਾ ਜੀਵਨ-ਚੱਕਰ ਵੀ ਸਪੋਰੋਫ਼ਾਈਟ ਤੇ ਗੈਮੀਟੋਫ਼ਾਈਟ ਅਵਸਥਾਵਾਂ ਵਿਚੋਂ ਗੁਜ਼ਰਦਾ ਹੈ। ਗੈਮੀਟੋਫ਼ਾਈਟ ਅਵਸਥਾ ਸਪੋਰੋਫ਼ਾਈਟ ਨਾਲੋਂ ਬਹੁਤ ਸਰਲ ਹੁੰਦੀ ਹੈ।

ਸੀਲੈਜੀਨੈਲਾ ਦਾ ਪੈਦਾ ਸਪੋਰੋਫ਼ਾਈਟ ਹੈ। ਇਹ ਦੋ ਤਰ੍ਹਾਂ ਦੇ ਬੀਜਾਣੂ ਪੈਦਾ ਕਰਦਾ ਹੈ - ਮਾਈਕ੍ਰੋਸਪੋਰ ਤੇ ਮੈਗਾਸਪੋਰ ਅਤੇ ਇਨ੍ਹਾਂ ਦੁਆਰਾ ਅਲਿੰਗੀ ਪ੍ਰਜਣਨ ਕਰਦਾ ਹੈ।

ਸੀਲੈਜੀਨੈਲਾ ਪੌਦੇ ਤੇ ਦੋ ਤਰ੍ਹਾਂ ਦੇ ਸਪੋਰੋਫ਼ਿਲ ਲਗਦੇ ਹਨ - ਮਾਈਕਰੋਸਪੋਰੋਫ਼ਿਲ ਤੇ ਮੈਗਾਸਪੋਰੋਫ਼ਿਲ। ਇਹ ਦੋਵੇਂ ਇਕੋ ਪੌਦੇ ਦੇ ਇਕ ਕੋਨ ਜਾਂ ਵੱਖ-ਵੱਖ ਕੋਨਾਂ ਵਿਚ ਲਗਦੇ ਹਨ ਤੇ ਕਈ ਵੇਰ ਅੱਡ ਅੱਡ ਪੌਦਿਆਂ ਤੇ ਲਗਦੇ ਹਨ। ਸੋ ਸੀਲੈਜੀਨੈਲਾ ਪੌਦਾ ਦੋ ਲਿੰਗੀ ਜਾਂ ਇਕ ਲਿੰਗੀ ਵੀ ਹੋ ਸਕਦਾ ਹੈ। ਜਣਨ-ਅੰਗ ਸ਼ਾਖ਼ ਦੇ ਸਿਰੇ ਤੇ ਇਕੋ ਆਕਾਰ ਦੇ ਇਹ ਸਪੋਰੋਫ਼ਿਲ ਚਾਰ ਕਤਾਰਾਂ ਵਿਚ ਕੁੰਡਲਦਾਰ ਬਣਤਰ ਵਿਚ ਲਗੇ ਹੁੰਦੇ ਹਨ ਤੇ ਚਾਰ ਕੋਨਾਂ ਬਣਾਉਂਦੇ ਹਨ। ਹਰ

ਇਕ ਮੈਗਾਸਪੋਰੋਫ਼ਿਲ ਤੇ ਇਕ ਮੈਗਾਸਪੋਰੈਂਜੀਆ ਲਗਦੀ ਹੈ ਜਿਸ ਵਿਚ 16 ਮੈਗਾਸਪੋਰ ਮਾਦਾ ਸੈੱਲ ਬਣਦੇ ਹਨ ਪਰ ਇਨ੍ਹਾਂ ਵਿਚੋਂ ਕੇਵਲ ਇਕ ਵੰਡਿਆ ਜਾਂਦਾ ਹੈ ਤੇ ਬਾਕੀ ਸਭ ਨਸ਼ਟ ਹੋ ਜਾਂਦੇ ਹਨ। ਵੰਡ ਤੋਂ ਬਾਅਦ ਮੈਗਾਸਪੋਰ ਮਦਰ ਸੈੱਲ ਸਪੋਰਾਂ ਦੀ ਇਕ ਚੌਕੜੀ ਬਣਾਉਂਦਾ ਹੈ। ਇਸ ਤਰ੍ਹਾਂ ਇਕ ਸਪੋਰੈਂਜੀਆ ਵਿਚ ਚਾਰ ਮੈਗਾਸਪੋਰ ਬਣਦੇ ਹਨ। ਮੈਗਾਸਪੋਰ ਵਿਚ ਕਾਫ਼ੀ ਮਾਤਰਾ ਵਿਚ ਤੇਲ ਤੇ ਹੋਰ ਖ਼ੁਰਾਕ ਜਮ੍ਹਾਂ ਹੁੰਦੀ ਹੈ। ਮਾਈਕ੍ਰੋਸਪੋਰੋਫ਼ਿਲ ਵਿਚ ਵੀ ਇਕ ਮਾਈਕ੍ਰੋਸਪੋਰੈਂਜੀਅਮ ਹੁੰਦੀ ਹੈ ਜਿਸ ਵਿਚ 16 ਮਾਈਕ੍ਰੋਸਪੋਰ ਮਦਰ ਸੈੱਲ ਬਣਦੇ ਹਨ। ਇਨ੍ਹਾਂ ਸਾਰਿਆਂ ਵਿਚ ਹੀ ਅਰਧ-ਸੂਤਰੀ ਵਿਭਾਜਨ ਹੁੰਦਾ ਹੈ ਤੇ 64 ਛੋਟੇ ਛੋਟੇ ਮਾਈਕ੍ਰੋਸਪੋਰ ਬਣਦੇ ਹਨ ਜੋ ਚਾਰ ਚਾਰ ਦੇ ਸਮੂਹਾਂ ਵਿਚ ਹੁੰਦੇ ਹਨ। ਮਾਈਕ੍ਰੋਸਪੋਰੈਂਜੀਆ ਦਾ ਆਕਾਰ ਮੈਗਾਸਪੋਰੈਂਜੀਆ ਨਾਲੋਂ ਛੋਟਾ ਹੁੰਦਾ ਹੈ।

ਮੈਗਾਸਪੋਰ ਪੁੰਗਰ ਕੇ ਮਾਦਾ ਪ੍ਰੋਥੈਲਸ ਜਾਂ ਗੈਮੀਟੋਫ਼ਾਈਟ ਬਣਾਉਂਦੇ ਹਨ। ਮੈਗਾਸਪੋਰੈਂਜੀਆ ਤੋਂ ਆਜ਼ਾਦ ਹੋਣ ਤੋਂ ਪਹਿਲਾਂ ਹੀ ਮੈਗਾਸਪੋਰ ਪੁੰਗਰਨਾ ਸ਼ੁਰੂ ਕਰ ਦਿੰਦਾ ਹੈ ਪਰ ਮਾਦਾ ਗੈਮੀਟੋਫ਼ਾਈਟ ਪੂਰੀ ਤਰ੍ਹਾਂ ਉਦੋਂ ਹੀ ਬਣਦਾ ਹੈ ਜਦੋਂ ਮੈਗਾਸਪੋਰ ਜ਼ਮੀਨ ਤੇ ਗਿਰਦਾ ਹੈ। ਗੈਮੀਟੋਫ਼ਾਈਟ ਵਿਚ ਇਕ ਖੋੜ ਜਿਹੀ ਬਣ ਜਾਂਦੀ ਹੈ ਜਿਸ ਵਿਚ ਜਮ੍ਹਾਂ ਕੀਤੀ ਖ਼ੁਰਾਕ ਤੇ ਤੇਲ ਭਰ ਜਾਂਦੇ ਹਨ। ਇਸੇ ਖ਼ੁਰਾਕ ਨਾਲ ਗੈਮੀਟੋਫ਼ਾਈਟ ਵਧਦਾ ਹੈ। ਹੌਲੀ ਹੌਲੀ ਇਹ ਖੋੜ ਸੈੱਲਾਂ ਨਾਲ ਭਰ ਜਾਂਦੀ ਹੈ ਤੇ ਵੱਧ ਰਹੇ ਗੈਮੀਟੋਫ਼ਾਈਟ ਦੇ ਦਬਾਉ ਕਾਰਨ ਬੀਜਾਣੂ ਦੀ ਦੀਵਾਰ ਟੁੱਟ ਜਾਂਦੀ ਹੈ ਤੇ ਗੈਮੀਟੋਫ਼ਾਈਟ ਆਜ਼ਾਦ ਨਹੀਂ ਸਗੋਂ ਬੜਾ ਛੋਟਾ ਤੇ ਬੀਜਾਣੂ (ਸਪੋਰ) ਨਾਲ ਜੁੜਿਆ ਹੁੰਦਾ ਹੈ। ਗੈਮੀਟੋਫ਼ਾਈਟ ਤੇ ਬਾਹਰ ਦੇ ਹਿੱਸੇ ਵਿਚ ਬਹੁਤ ਸਾਰੇ ਆੱਰਕੀਗੋਨੀਆ ਅਤੇ ਰ੍ਹਾਈਜ਼ਾੱਇਡ ਬਣ ਜਾਂਦੇ ਹਨ ਤੇ ਅੰਦਰਲੇ ਹਿੱਸੇ ਵਿਚ ਜਮ੍ਹਾ ਹੋਈ ਖ਼ੁਰਾਕ ਭਰੀ ਰਹਿੰਦੀ ਹੈ। ਹਰ ਇਕ ਆੱਰਕੀਗੋਨੀਅਮ ਵਿਚ ਇਕ ਇਕ ਅੰਡਾ ਬਣ ਜਾਂਦਾ ਹੈ।

ਮਾਈਕ੍ਰੋਸਪੋਰ ਦੇ ਪੁੰਗਰਨ ਨਾਲ ਨਰ ਪ੍ਰੋਥੈਲਸ ਜਾਂ ਗੈਮੀਟੋ-ਫ਼ਾਈਟ ਬਣਦਾ ਹੈ। ਇਹ ਮਾਈਕ੍ਰੋਸਪੋਰੈਂਜੀਆ ਤੋਂ ਆਜ਼ਾਦ ਹੋ ਕੇ ਹੀ ਪੁੰਗਰਨਾ ਸ਼ੁਰੂ ਕਰਦਾ ਹੈ। ਵੰਡ ਸਮੇਂ ਇਸ ਦੇ ਇਕ ਸਿਰੇ ਤੋਂ ਇਕ ਸੈੱਲ ਕਟ ਦਿੱਤਾ ਜਾਂਦਾ ਹੈ ਜਿਸਨੂੰ ਪ੍ਰੋਥੈਲਸ ਸੈੱਲ ਆਖਦੇ ਹਨ ਤੇ ਇਹ ਇਕ ਬਹੁਤ ਹੀ ਛੋਟੇ ਗੈਮੀਟੋਫ਼ਾਈਟ ਨੂੰ ਦਰਸਾਉਂਦਾ ਹੈ। ਬਾਕੀ ਦਾ ਮਾਈਕ੍ਰੋਸਪੋਰ ਇਕ ਐਂਥਰੀਡੀਅਲ ਸੈੱਲ ਬਣਾਉਂਦਾ ਹੈ ਜੋ ਨਿਰੰਤਰ ਵੰਡ ਉਪਰੰਤ ਸੈੱਲਾਂ ਦਾ ਪੁੰਜ ਜਿਹਾ ਬਣਾ ਦਿੰਦਾ ਹੈ। ਇਨ੍ਹਾਂ ਵਿਚ ਕੁਝ ਸੈੱਲ ਬਾਹਰਵਾਰ ਇਕ ਜੈਕਟ ਜਿਹਾ ਬਣਾ ਦਿੰਦੇ ਹਨ ਤੇ ਇਹ ਬਾਂਝ ਹੁੰਦੇ ਹਨ। ਇਸ ਅੰਦਰ 128 ਤੋਂ 256 ਤਕ ਉਪਜਾਊ ਐਂਥੀਰੋਜ਼ੂਆਇਡ ਮਦਰ ਸੈੱਲ ਬਣਦੇ ਹਨ। ਹਰ ਇਕ ਮਦਰ ਸੈੱਲ ਵਿਚ ਇਕ ਦੋ ਸਿਲੀਆ ਵਾਲਾ ਨਰ ਗੈਮੀਟ ਜਾਂ ਐਂਥੀਰੋਜ਼ੂਆਇਡ ਬਣਦਾ ਹੈ। ਨਰ ਤੇ ਮਾਦਾ ਗੈਮੀਟ ਦੀ ਨਿਸ਼ੇਚਨ ਕਿਰਿਆ ਨਾਲ ਭਰੂਣ ਬਣਦਾ ਹੈ ਜੋ ਨਵੇਂ ਸਪੋਰੋਫ਼ਾਈਟ ਸੀਲੈਜੀਨੈਲਾ ਪੌਦੇ ਨੂੰ ਜਨਮ ਦਿੰਦਾ ਹੈ।

ਇਉਂ ਟੈਰਿਡੋਫ਼ਾਈਟਾ ਵਰਗ ਦੇ ਸਾਰੇ ਪੌਦਿਆਂ ਵਿਚ ਇਕ ਮਹੱਤਵਪੂਰਨ ਵਿਧੀ ਜਿਸ ਨੂੰ ਪੀੜ੍ਹੀ ਏਕਾਂਤਰਨ ਕਿਹਾ ਜਾਂਦਾ ਹੈ ਵਾਪਰਦੀ ਹੈ ਜਿਸ ਵਿਚ ਸਪੋਰੋਫ਼ਾਈਟ ਵੱਧ ਵਿਕਸਿਤ ਤੇ ਮਹੱਤਵਪੂਰਨ ਹੁੰਦਾ ਹੈ ਤੇ ਗੈਮੀਟੋਫ਼ਾਈਟ ਬਹੁਤ ਅਵਿਕਸਤ, ਅਵਿਸ਼ਿਸ਼ਟ ਤੇ ਛੋਟਾ ਹੁੰਦਾ ਹੈ।

**ਟੈਰੀ, (ਐਲਿਸ) ਐਲਨ** : ਇਸ ਅੰਗਰੇਜ਼ ਆਦਾਕਾਰ ਦਾ ਜਨਮ 27 ਫ਼ਰਵਰੀ, 1847 ਨੂੰ ਵਾੱਰਵਿਕਸ਼ਿਰ ਵਿਚ ਕਾੱਵੈਂਨਟਰੀ ਵਿਖੇ ਹੋਇਆ। ਇਸ ਨੇ ਕੋਈ ਸਕੂਲੀ ਸਿੱਖਿਆ ਪ੍ਰਾਪਤ ਨਹੀਂ ਕੀਤੀ ਪਰ ਇਸ ਦੇ ਅਦਾਕਾਰ ਮਾਤਾ-ਪਿਤਾ ਨੇ ਇਸ ਨੂੰ ਅਦਾਕਾਰੀ ਦਾ ਅਭਿਆਸ ਕਰਵਾਇਆ। ਅਪ੍ਰੈਲ, 1856 ਵਿਚ ਨੌਂ ਸਾਲ ਦੀ ਉਮਰ ਵਿਚ ਇਹ ਲੰਡਨ ਵਿਖੇ ਪਹਿਲੀ ਵਾਰ ਸਟੇਜ ਤੇ ਆਈ। ਇਥੇ ਇਸ ਨੇ ਦੀ ਵਿੰਟਰ ਟੇਲ ਵਿਚ ਮੈਮਿਲੀਅਸ ਨਾਂ ਦੇ ਬੱਚੇ ਦਾ ਅਤੇ 'ਏ ਮਿਡ ਸਮਰ ਨਾਈਟਸ ਡ੍ਰੀਮ' ਵਿਚ ਚੰਚਲ ਬਾਲਕ ਦਾ ਰੋਲ ਅਦਾ ਕੀਤਾ ਸੀ। ਸੰਨ 1859 ਤਕ ਇਸ ਨੇ ਕੀਨ ਕੰਪਨੀ ਨਾਲ ਕੰਮ ਕੀਤਾ ਅਤੇ ਬਾਅਦ ਵਿਚ ਬ੍ਰਿਸਟਲ ਦੀ ਸਟਾਕ ਕੰਪਨੀ ਵਿਚ ਸ਼ਾਮਲ ਹੋ ਗਈ। ਇਥੇ ਇਸ ਨੇ ਸ਼ੈਕਸਪੀਅਰ ਦੇ ਨਾਟਕਾਂ ਵਿਚ ਪ੍ਰਮੁੱਖ ਰੋਲ ਅਦਾ ਕੀਤੇ।



**ਟੈਰੀ ਐਲਨ ਐਲਿਸ**

20 ਫ਼ਰਵਰੀ, 1864 ਨੂੰ ਇਸ ਨੇ ਆਪਣੇ ਤੋਂ ਤਿਗਣੀ ਉਮਰ ਦੇ ਫ਼੍ਰੈਡਰਿਕ ਵਾਟਸ ਨਾਲ ਵਿਆਹ ਕਰਵਾਇਆ ਅਤੇ ਸਟੇਜ ਤੋਂ ਰਿਟਾਇਰ ਹੋ ਗਈ ਪਰ ਦਸ ਮਹੀਨੇ ਮਗਰੋਂ ਹੀ ਵਿਆਹ ਤੋਂ ਤੰਗ ਆ ਗਈ ਅਤੇ 1866 ਵਿਚ ਮੁੜ ਤੋਂ ਸਟੇਜ ਤੇ ਆਈ। ਸੰਨ 1867 ਵਿਚ ਇਹ ਪਹਿਲੀ ਵਾਰ ਸਰ ਹੈਨਰੀ ਇਰਵਿੰਗ ਨਾਲ 'ਦੀ ਟੈਮਿੰਗ ਆਫ਼ ਦੀ ਸ਼੍ਰਿਊ' ਨਾਟਕ ਵਿਚ ਕੈਥਰੀਨ ਦੇ ਰੋਲ ਵਿਚ ਸਟੇਜ ਤੇ ਆਈ। ਅਗਲੇ ਸਾਲ ਇਸ ਨੇ ਅਚਾਨਕ ਹੀ ਸਟੇਜ ਛੱਡ ਦਿੱਤੀ ਅਤੇ ਛੇ ਸਾਲ ਲਈ ਹਾਰਟਫ਼ਰਡਸ਼ਿਰ ਚਲੀ ਗਈ। ਸੰਨ 1878 ਵਿਚ ਇਸ ਨੇ ਮੁੜ ਤੋਂ ਐਕਟਰ-ਮੈਨੇਜਰ ਹੈਨਰੀ ਇਰਵਿੰਗ ਨਾਵਲ ਕੰਮ ਕਰਨਾ ਸ਼ੁਰੂ ਕੀਤਾ। ਸੰਨ 1877 ਵਿਚ ਇਸ ਨੇ ਚਾਰਲਸ ਕੈਲੀ ਨਾਲ ਵਿਆਹ ਕਰਵਾਇਆ ਪਰ ਛੇਤੀ ਹੀ ਉਸ ਤੋਂ ਅਲੱਗ ਹੋ ਗਈ। ਹੈਨਰੀ ਇਰਵਿੰਗ ਨਾਲ ਇਸ ਨੇ ਸ਼ੈਕਸਪੀਅਰ ਦੇ ਕਈ ਨਾਟਕਾਂ ਵਿਚ ਪ੍ਰਮੁੱਖ ਰੋਲ ਅਦਾ ਕੀਤੇ। 24 ਸਾਲ ਤੱਕ ਇਰਵਿੰਗ ਨਾਲ ਕੰਮ ਕਰਦੇ ਹੋਏ 1902 ਵਿਚ ਇਹ ਉਸ ਤੋਂ ਅਲਗ ਹੋ ਗਈ।

1890 ਦੇ ਦਹਾਕੇ ਵਿਚ ਇਸ ਦੀ ਬਰਨਾਰਡ ਸ਼ਾਅ ਨਾਲ ਪੱਤਰ-ਮਿੱਤਰਤਾ ਹੋ ਗਈ ਜੋ ਕਿ ਅੰਗਰੇਜ਼ੀ ਪੱਤਰਤਾ ਦੇ ਇਤਿਹਾਸ ਵਿਚ ਬਹੁਤ ਪ੍ਰਸਿੱਧ ਹੈ। ਸੰਨ 1907 ਵਿਚ ਇਸਨੇ ਆਪਣੇ ਤੋਂ ਤੀਹ ਸਾਲ ਛੋਟੇ ਕਲਾਕਾਰ ਜੈਮਜ਼ ਕੈਰਿਊ ਨਾਲ ਵਿਆਹ ਕਰਵਾਇਆ ਪਰ ਛੇਤੀ ਹੀ ਦੋਵੇਂ ਅਲੱਗ ਹੋ ਗਏ। ਬਰਨਾਰਡ ਸ਼ਾਅ ਨੇ ਇਸ ਲਈ ਕਈ ਨਾਟਕ ਲਿਖੇ ਅਤੇ ਇਸ ਨੇ ਉਸ ਦੇ ਕਈ ਨਾਟਕਾਂ ਵਿਚ ਕੰਮ ਕੀਤਾ। ਸੰਨ 1925 ਵਿਚ ਇਹ ਅੰਤਮ ਵਾਰ ਸਟੇਜ ਤੇ ਆਈ। ਸ਼ੈਕਸਪੀਅਰ ਸਬੰਧੀ ਭਾਸ਼ਨ ਦੇਣ ਲਈ ਇਸ ਨੇ ਸੰਯੁਕਤ ਰਾਜ ਅਮਰੀਕਾ, ਬਰਤਾਨੀਆ ਅਤੇ ਆਸਟ੍ਰੇਲੀਆ ਦੇ ਦੌਰੇ ਕੀਤੇ। ਆਪਣੇ ਜੀਵਨ ਦੇ ਅਖੀਰਲੇ ਸਾਲਾਂ ਵਿਚ ਇਸ ਨੇ ਲੈਕਚਰਾਰ ਅਤੇ ਫ਼ਿਲਮ ਅਦਾਕਾਰ ਵਜੋਂ ਆਪਣੀ ਜੀਵਿਕਾ ਕਮਾਈ। ਸੰਨ 1925 ਵਿਚ ਇਸ ਨੂੰ ਬਰਤਾਨਵੀ ਸਰਕਾਰ ਵਲੋਂ ਡੇਮ ਗ੍ਰੈਂਡ ਕ੍ਰਾਸ ਦਾ ਖ਼ਿਤਾਬ ਮਿਲਿਆ।

21 ਜੁਲਾਈ, 1928 ਨੂੰ ਕੈਂਟ ਵਿਚ ਸਮਾਲ-ਹਾਈਥ ਵਿਖੇ ਇਸ ਦੀ ਮੌਤ ਹੋ ਗਈ। ਮਗਰੋਂ ਇਸ ਦੇ ਨਿਵਾਸ-ਸਥਾਨ ਨੂੰ ਐਲਨ ਟੈਰੀ ਮੈਮੋਰੀਅਲ ਮਿਉਜ਼ੀਅਮ ਵਿਚ ਬਦਲਿਆ ਗਿਆ।

ਹ. ਪੁ.- ਐਨ. ਬ੍ਰਿ. ਮੈ. 18 : 150 ; ਐਨ. ਅਮੈ. 26 : 449 ; ਕੋਲ. ਐਨ. 18 : 275 ; ਚੈਂਬ. ਐਨ. 13 : 549

**ਟੈਰੀਸੈ, ਸੇਂਟ** : ਇਹ ਫ਼ਰਾਂਸ ਕਾਰਮਲੀ ਫ਼ਿਰਕੇ ਦੀ ਈਸਾਈ ਸੰਤਣੀ ਸੀ ਜਿਸ ਨੂੰ ਇਸ ਦੀ ਮੌਤ ਦੇ 28 ਸਾਲ ਮਗਰੋਂ ਸੰਤ-ਸੂਚੀ ਵਿਚ ਸ਼ਾਮਲ ਕੀਤਾ ਗਿਆ ਸੀ। ਇਸ ਦਾ ਮੁੱਢਲਾ ਨਾਂ ਮੈਰੀ ਫ਼ਰਾਂਸਵਾ ਟੈਰੀਸੈ ਮਾਰਟਿਨ ਸੀ। ਇਸ ਦੇ ਹੋਰ ਨਾਂ ਲਿਟਲ ਫਲਾਵਰ ਅਤੇ ਸੇਂਟ ਟੈਰੀਸੈ ਆਫ਼ ਦੀ ਇਨਫੈਂਟ ਜੀਸਸ ਸਨ। ਇਸ ਦਾ ਜਨਮ 2 ਜਨਵਰੀ, 1873 ਨੂੰ ਨਾਰਮੰਡੀ ਵਿਚ ਅਲਾਂਸੋਂ ਵਿਖੇ ਇਕ ਬਹੁਤ ਹੀ ਡੂੰਘੇ ਧਾਰਮਕ ਖ਼ਿਆਲਾਂ ਵਾਲੇ ਪਰਿਵਾਰ ਵਿਚ ਹੋਇਆ। 15 ਸਾਲ ਦੀ ਉਮਰ ਵਿਚ ਇਹ ਲਿਸਿਊਕਸ ਦੇ ਕਾਨਵੈਂਟ ਵਿਚ ਦਾਖ਼ਲ ਹੋਈ। ਇਹ ਸਦਾ ਹੀ ਬੜੇ ਸੰਕੋਚ ਅਤੇ ਝਿਜਕ ਵਿਚ ਰਹਿੰਦੀ ਸੀ। ਇਹ ਉਪਰੋਂ ਉਪਰੋਂ ਮੁਸਕਰਾਉਣ ਅਤੇ ਖ਼ੁਸ਼ ਰਹਿਣ ਦੀ ਕੋਸ਼ਿਸ਼ ਕਰਦੀ ਸੀ ਪਰ ਧਾਰਮਿਕ ਸੰਦੇਹਾਂ ਅਤੇ ਸ਼ੰਕਿਆਂ ਕਰ ਕੇ ਅੰਦਰੋਂ ਇਹ ਬਿਲਕੁਲ ਉੱਖੜੀ-ਉੱਖੜੀ ਰਹਿੰਦੀ ਸੀ। ਇਸ ਦਾ ਹਰ ਦਿਨ ਲੜਾਈ ਝਗੜਿਆਂ ਵਿਚ ਹੀ ਲੰਘਦਾ ਪਰ ਆਪਣੀਆਂ ਇਨ੍ਹਾਂ ਮਾਨਸਿਕ ਕਮਜ਼ੋਰੀਆ ਸਦਕਾ ਹੀ ਇਸ ਨੇ ਉੱਚ ਪਵਿੱਤਰਤਾ



ਸੇਂਟ ਟੈਰੀਸੈ

ਪ੍ਰਾਪਤ ਕੀਤੀ। ਇਸ ਨੂੰ ਟੀ.ਬੀ. ਹੋ ਗਈ ਅਤੇ ਥੋੜ੍ਹੀ ਉਮਰ ਵਿਚ ਹੀ 30 ਸਤੰਬਰ, 1897 ਨੂੰ ਲਿਸਿਊਕਸ ਵਿਖੇ ਹੀ ਇਸ ਦੀ ਮੌਤ ਹੋ ਗਈ। 1925 ਵਿਚ ਇਸ ਨੂੰ ਸੰਤਣੀ ਦੇ ਤੌਰ ਤੇ ਮਾਨਤਾ ਦਿੱਤੀ ਗਈ। ਇਸ ਦਾ ਪੁਰਬ 3 ਅਕਤੂਬਰ ਨੂੰ ਮਨਾਇਆ ਜਾਂਦਾ ਹੈ ਤੇ ਇਸ ਦੀ ਸਮਾਧੀ ਉੱਤੇ ਲੋਕ ਜ਼ਿਆਰਤ ਕਰਨ ਜਾਂਦੇ ਹਨ।

1898 ਵਿਚ ਇਸ ਦੀ ਸਵੈ-ਜੀਵਨੀ 'Histoire di Une ane' ਪ੍ਰਕਾਸ਼ਿਤ ਹੋਈ।

ਹ. ਪੁ.- ਐਨ. ਬ੍ਰਿ. ਮਾ. 9 : 945

**ਟੈਰੀਜ਼ੀਨਾਂ** : ਟੈਰੀਜ਼ੀਨਾਂ ਉੱਤਰ-ਪੂਰਬੀ ਬ੍ਰਾਜ਼ੀਲ ਦੇ ਪਯੈਉਈ ਰਾਜ ਦਾ ਰਾਜਧਾਨੀ ਸ਼ਹਿਰ ਹੈ। ਇਹ ਰੀਓ ਪਾਰਨੀਬਾ ਵਿਖੇ ਸਮੁੰਦਰ ਦੇ ਤਲ ਤੋਂ 65 ਮੀ. ਦੀ ਉਚਾਈ ਤੇ ਹੈ।

ਇਹ ਸ਼ਹਿਰ 1852 ਈ. ਵਿਚ ਪਯੈਉਈ ਦੀ ਨਵੀਂ ਰਾਜਧਾਨੀ ਵਜੋਂ ਸਥਾਪਿਤ ਕੀਤਾ ਗਿਆ। ਬ੍ਰਾਜ਼ੀਲ ਦੀ ਮਲਕਾ ਟੈਰੀਜ਼ਾ ਕਰਿਸਟੀਨਾ ਦੇ ਨਾਉਂ ਤੋਂ ਸ਼ਹਿਰ ਦਾ ਨਾਉਂ ਰੱਖਿਆ ਗਿਆ। ਉਸ ਸਮੇਂ ਤੋਂ ਹੀ ਇਹ ਸ਼ਹਿਰ ਪਾਰਨੀਬਾ ਘਾਟੀ ਦਾ ਇਕ ਪ੍ਰਮੁੱਖ ਵਪਾਰਕ ਕੇਂਦਰ ਬਣ ਗਿਆ। ਇਥੇ ਕੱਪੜੇ ਦੀਆਂ ਮਿੱਲਾਂ, ਖੰਡ-ਰੀਫ਼ਾਈਨਰੀਆਂ, ਸ਼ਰਾਬ ਦੀਆਂ ਡਿਸਟਿਲਰੀਆਂ, ਸ਼ਰਾਬ-ਮਿੱਲਾਂ, ਸਾਬਣ-ਫ਼ੈਕਟਰੀਆਂ ਅਤੇ ਆਰੇ ਦੀਆਂ ਮਿੱਲਾਂ ਸਥਾਪਿਤ ਕੀਤੀਆਂ ਗਈਆਂ ਹਨ। ਇਹ ਸ਼ਹਿਰ ਪਸ਼ੂ, ਪਸ਼ੂਆਂ ਦੀਆਂ ਚਮੜੀਆਂ, ਬੱਕਰੀਆਂ ਦੀਆਂ ਖੱਲਾਂ, ਪੀਲੀ ਮੋਮ, ਤੇਲ, ਚੌਲ, ਕਪਾਹ ਅਤੇ ਕਸਾਵਾ ਆਦਿ ਦੀ ਬਰਾਮਦ ਕਰਦਾ ਹੈ। ਇਸ ਖੇਤਰ ਵਿਚ ਸਾਲ ਵਿਚ ਛੇ ਮਹੀਨੇ ਤੱਕ ਪੈਣ ਵਾਲੇ ਸੋਕੇ ਦੀ ਮੁਸੀਬਤ ਨੂੰ ਮੁੱਖ ਰਖਦੇ ਹੋਏ ਬ੍ਰਾਜ਼ੀਲ ਸਰਕਾਰ ਨੇ ਇਥੇ ਖੂਹ ਪੁਟਵਾਏ ਹਨ ਅਤੇ ਬਰਸਾਤਾਂ ਦੌਰਾਨ ਪਾਣੀ ਨੂੰ ਜਮ੍ਹਾਂ ਕਰਨ ਲਈ ਡੈਮ ਬਣਵਾਏ ਹਨ ਤਾਂ ਕਿ ਉਸ ਪਾਣੀ ਨੂੰ ਸੋਕੇ ਦੌਰਾਨ ਵਰਤਿਆ ਜਾ ਸਕੇ। ਇਕ ਸ਼ਾਹ ਰਾਹ ਅਤੇ ਰੇਲ-ਮਾਰਗ ਇਥੋ ਸਾਉ ਲੁਈਸ (Sao Luis) ਦੇ ਉੱਤਰ-ਪੱਛਮ ਵੱਲ ਜਾਂਦਾ ਹੈ। ਇਸ ਦੀ ਲੰਬਾਈ 320 ਕਿ. ਮੀ. ਹੈ। ਹਲਕੀਆਂ ਕਿਸ਼ਤੀਆਂ ਪਰਨੈਬਾ ਦੇ ਉੱਤਰੀ ਹਿੱਸੇ ਵੱਲ ਸਮੁੰਦਰੀ ਆਵਾਜਾਈ ਦੇ ਯੋਗ ਹਨ ਅਤੇ ਸ਼ਹਿਰ ਵਿਚ ਇਕ ਵਪਾਰਕ ਹਵਾਈ ਅੱਡਾ ਹੈ।

ਆਬਾਦੀ – 3,39, 264 (1980)

5°2′ ਦੱ. ਵਿਥ. ; 42°50′. ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 11 : 634

**ਟੈਰੋਬ੍ਰੈਂਕੀਆ (Pterobranchia)** : ਇਹ ਸਮੁੰਦਰੀ ਪ੍ਰਾਣੀਆਂ ਦਾ ਇਕ ਗਰੁੱਪ ਹੈ ਜਿਹੜੇ ਜ਼ਿਆਦਾ ਕਰਕੇ ਸਮੁੰਦਰ ਦੇ ਡੂੰਘੇ ਭਾਗਾਂ ਵਿਚ ਮਿਲਦੇ ਹਨ। ਇਨ੍ਹਾਂ ਵਿਚ ਦੋ ਕਿਸਮਾਂ ਦੇ ਪ੍ਰਾਣੀ ਆਉਂਦੇ ਹਨ, ਇਕ ਸੈਫ਼ੇਲੋਡਿਸਕਸ ਅਤੇ ਦੂਜੇ ਰੈਬਡੋਪਲਿਊਰਾ। ਇਨ੍ਹਾਂ ਵਿਚੋਂ ਦੂਜੇ ਅਸਲ ਰੂਪ ਵਿਚ ਸਰਬ-ਵਿਆਪੀ ਪ੍ਰਾਣੀ ਹਨ ਅਤੇ ਇਹ ਸਬਆਰਕਟਿਕ ਤੋਂ ਸਬਐਂਟਾਰਕਟਿਕ ਤੱਕ ਮਿਲਦੇ ਹਨ। ਇਹ ਪ੍ਰਾਣੀ ਇਕ ਪਾਸੇ ਤਾਂ ਹੈਮੀਕਾੱਰਡੇਟਾਂ ਨਾਲ ਮਿਲਦੇ ਹਨ ਅਤੇ ਦੂਜੇ ਪਾਸੇ ਪਥਰਾਟਾਂ ਦੇ ਇਕ ਪੁਰਾਤਨ ਗਰੁੱਪ ਗ੍ਰੈਪਟੋਲਾਈਟਾਂ ਨਾਲ ਮਿਲਦੇ ਹਨ।

ਇਹ ਕਾਲੋਨੀਆਂ ਵਿਚ ਜਾਂ ਝੁੰਡਾਂ ਵਿਚ ਵੱਖ-ਵੱਖ ਰਹਿੰਦੇ ਹਨ ਜਾਂ ਇਹ ਇਕ ਸ਼ਾਖ਼ਾਵਾਂ ਵਾਲੇ ਸਿਸਟਮ ਵਿਚ ਮਿਲਦੇ ਹਨ ਜਿਸ ਵਿਚ ਇਨ੍ਹਾਂ ਦਾ ਜਣਨ ਅਲਿੰਗੀ ਜਾਂ ਲਿੰਗੀ ਤਰੀਕੇ ਨਾਲ ਹੁੰਦਾ ਰਹਿੰਦਾ ਹੈ।

ਸੈਫ਼ੇਲੋਡਿਸਕਸ ਦੀ ਕਾੱਲੋਨੀ ਤਕਰੀਬਨ 15-30 ਸੈਂ. ਮੀ. ਲੰਮਾ. ਸੰਤਰੀ ਰੰਗ ਦਾ ਜਿਲੈਟਿਨੀ ਮਾਦਾ ਹੁੰਦਾ ਹੈ। ਇਸ ਵਿਚ ਇਕੋ ਅੰਡੇ ਤੋਂ ਬਣੇ ਅਨੇਕਾਂ ਪ੍ਰਾਣੀ ਘੁੰਮਦੇ ਫਿਰਦੇ ਰਹਿੰਦੇ ਹਨ ਅਤੇ ਹਰੇਕ ਪ੍ਰਾਣੀ ਦੀ ਆਪਣੀ ਵੱਖਰੀ ਟਿਊਬ ਹੁੰਦੀ ਹੈ। ਹਰ ਪ੍ਰਾਣੀ ਤਕਰੀਬਨ 1-7 ਮਿ. ਮੀ. ਲੰਮਾ ਹੁੰਦਾ ਹੈ। ਹਰੇਕ ਪ੍ਰਾਣੀ ਦੇ ਸਰੀਰ ਦੇ ਤਿੰਨ ਹਿੱਸੇ ਹੁੰਦੇ ਹਨ, ਅਗਲੇਾ ਹਿੱਸਾ ਇਕ ਚੌੜੀ ਸ਼ੀਲਡ ਹੁੰਦੀ ਹੈ ਜਿਸ ਨੂੰ ਰਿੜ੍ਹਨ ਲਈ ਵਰਤਿਆ ਜਾਂਦਾ ਹੈ, ਇਸ ਤੋਂ ਪਿਛੇ ਕਾੱਲਰ ਦਾ ਹਿੱਸਾ ਹੁੰਦਾ ਹੈ ਜਿਸ ਉੱਤੇ ਖੰਭਾਂ ਵਰਗੇ ਸਪੱਰਸ਼ਕ ਜਾਂ ਗਲਫੜੇ ਹੁੰਦੇ ਹਨ ਅਤੇ ਉਸ ਤੋਂ ਪਿਛਲਾ ਹਿੱਸਾ ਬਾੱਡੀ ਹੁੰਦਾ ਹੈ। ਬਾੱਡੀ ਦਾ ਪਿਛਲਾ ਹਿੱਸਾ ਇਕ ਪਤਲੀ ਡੰਡੀ ਵਾਂਗ ਵਧਿਆ ਹੁੰਦਾ ਹੈ। ਸਤ੍ਹਾ ਤੇ ਤੈਰਦੇ ਸਮੇਂ ਡੰਡੀ ਦਾ ਹੇਠਲਾ ਸਿਰਾ ਟਿਊਬ ਦੇ ਨਾਲ ਚਿਪਕਿਆ ਰਹਿੰਦਾ ਹੈ ਅਤੇ ਲੋੜ ਪੈਣ ਤੇ ਪ੍ਰਾਣੀ ਇਕ ਦਮ ਟਿਊਬ ਦੇ ਅੰਦਰ ਚਲਾ ਜਾਂਦਾ ਹੈ।

ਸਪੱਰਸ਼ਕ ਇਕੱਠੇ ਇਕ ਪੱਖੇ-ਵਰਗੇ ਲਗਦੇ ਹਨ ਅਤੇ ਇਸ ਨੂੰ ਲੋਫ਼ੋਫ਼ੋਰ ਕਹਿੰਦੇ ਹਨ। ਇਹ ਮੁੱਖ ਤੌਰ ਤੇ ਆਹਾਰ ਅੰਗ ਹੈ ਭਾਵੇਂ ਸੁਆਸ-ਕਿਰਿਆ ਵਿਚ ਵੀ ਇਹ ਕੁਝ ਸਹਾਇਤਾ ਕਰਦਾ ਹੈ। ਆਹਾਰ ਪਾਣੀ ਦੀ ਲਹਿਰ ਰਾਹੀਂ ਆਉਂਦਾ ਹੈ ਅਤੇ ਗਿਲ-ਚੀਰਾਂ ਰਾਹੀਂ ਪਾਣੀ ਬਾਹਰ ਨਿਕਲ ਜਾਂਦਾ ਹੈ। ਇਨ੍ਹਾਂ ਗਿਲ-ਚੀਰਾਂ ਦੀ ਹੋਂਦ ਹੀ ਇਨ੍ਹਾਂ ਪ੍ਰਾਣੀਆਂ ਨੂੰ ਰੀੜ੍ਹਧਾਰੀਆਂ ਦੇ ਸਬੰਧੀ ਹੋਣ ਦਾ ਸ਼ੱਕ ਪਾਉਂਦੀ ਹੈ। ਪ੍ਰਾਚਨ ਪ੍ਰਣਾਲੀ ਵਿਚ ਇਕ U-ਆਕਾਰ ਦੀ ਪਾਚਨ ਨਾਲੀ ਹੁੰਦੀ ਹੈ ਅਤੇ ਮੂੰਹ ਅਤੇ ਗੁੱਦਾ ਦੋਵੇਂ ਅਗਲੇ ਸਿਰੇ ਦੇ ਨੇੜੇ ਹੁੰਦੇ ਹਨ ਅਤੇ ਇਸ ਤਰ੍ਹਾਂ ਇਹ ਡੰਡੀ ਵਾਲੇ ਪ੍ਰਾਣੀਆਂ ਨਾਲ ਰਲਦੇ ਹਨ। ਅੰਡਕੋਸ਼ਾਂ ਜਾਂ ਪਤਾਲੂਆਂ ਦਾ ਜੋੜਾ ਵੀ ਲੋਫੋਫੋਰ ਦੇ ਆਧਾਰ ਦੇ ਨੇੜੇ ਹੀ ਖੁਲ੍ਹਦਾ ਹੈ। ਨਾੜੀ ਸੈਂਟਰਾਂ ਦਾ ਮੂੰਹ ਤੋਂ ਪਿਛਲੇ ਪਾਸੇ ਸਥਿਤ ਹੋਣਾ ਵੀ ਇਨ੍ਹਾਂ ਦੀ ਖ਼ਾਸੀਅਤ ਹੈ ਅਤੇ ਸ਼ੀਲਡ ਅਤੇ ਕਾੱਲਰ ਹਿੱਸਿਆਂ ਦੀਆਂ ਖੋੜਾਂ ਵੀ ਅਗਲੇ ਹਿੱਸੇ ਤੇ ਹੀ ਛੇਕਾਂ ਰਾਹੀਂ ਬਾਹਰ ਖੁਲ੍ਹਦੀਆਂ ਹੇਨ ਅਤੇ ਦਿਲ ਵੀ ਸ਼ੀਲਡ-ਖੋੜ ਵਿਚ ਹੀ ਹੁੰਦਾ ਹੈ। ਇਨ੍ਹਾਂ ਲੱਛਣਾਂ ਕਰਕੇ ਇਹ ਪ੍ਰਾਣੀ ਬੈਲੈਨੋਗਲਾੱਸਸ ਨਾਲ ਮਿਲਦੇ ਹਨ।

ਰੈਬਡੋਪਲਿਊਰਾ ਪ੍ਰਾਣੀ ਬਹੁਤ ਛੋਟੇ ਹੁੰਦੇ ਹਨ ਅਤੇ ਇਨ੍ਹਾਂ ਦੀ ਸਰੀਰਕ ਬਣਤਰ ਵੀ ਸਾਧਾਰਣ ਹੁੰਦੀ ਹੈ। 3-9 ਜੋੜੇ ਸਪੱਰਸ਼ਕਾਂ ਦੀ ਥਾਂ ਇਥੇ ਸਿਰਫ ਇਕ ਹੀ ਜੋੜਾ ਹੁੰਦਾ ਹੈ ਅਤੇ ਗਿਲ-ਚੀਰ ਵੀ ਨਹੀਂ ਹੁੰਦੇ ।

ਰੈਬਡੋਪਲਿਊਰਾ ਵਿਚ ਬਡਿੰਗ ਰਾਹੀਂ ਬਣੇ ਨਵੇਂ ਪ੍ਰਾਣੀ ਮੁਕਤ ਨਹੀਂ ਹੁੰਦੇ ਜਾਂਦੇ ਸਗੋਂ ਇਕ ਕਾੱਰਡ ਰਾਹੀਂ ਆਪਸ ਵਿਚ ਜੁੜੇ ਰਹਿੰਦੇ ਹਨ।

ਹ. ਪੁ.- ਐਨ. ਬ੍ਰਿ. 18 : 807

**ਟੈੱਲ ਐਟਲਸ** : ਉੱਤਰੀ ਅਫ਼ਰੀਕਾ ਵਿਚ ਐਟਲਸ ਪਰਬਤਾਂ ਦੇ ਸਿਲਸਿਲੇ ਦਾ ਇਹ ਇਕ ਹਿੱਸਾ ਹੈ। ਇਸ ਨੂੰ ਆਮ ਤੌਰ ਤੇ ਮੈਰੀਟਾਈਮ ਐਟਲਸ ਵੀ ਆਖਦੇ ਹਨ। ਇਸ ਦੀ ਲੰਬਾਈ 2,400 ਕਿ. ਮੀ. ਹੈ। ਇਹ ਲੜੀ ਪੂਰਬੀ ਮੋਰਾਕੋ ਤੋਂ ਅਲਜੀਰੀਆ ਤੇ ਅੱਗੇ ਟਿਊਨੀਸ਼ੀਆ ਤੱਕ ਫੈਲੀ ਹੋਈ ਹੈ। ਟੈੱਲ ਐਟਲਸ ਦੀ ਉੱਚਾਈ ਐਟਲਸ ਦੇ ਗ੍ਰੇਡ ਪਹਾੜਾਂ ਨਾਲੋਂ ਘੱਟ ਹੈ ਪਰ ਕਈਆਂ ਥਾਵਾਂ ਤੇ ਜਿਵੇਂ ਕੇਪ ਬਾਨ ਦੇ ਨੇੜੇ ਇਸ ਸਿਲਸਿਲੇ ਦੇ ਕਈ ਬਲਾਕ ਆਮ ਨਾਲੋਂ ਵੱਧ ਉੱਚੇ ਜਾਪਦੇ ਹਨ। ਸਮੁੰਦਰ ਨਾਲ ਲਗਵੇਂ ਹਿੱਸੇ ਵਿਚ ਇਹ ਟੁੱਟਵਾਂ ਜਿਹਾ ਸਿਲਸਿਲਾ ਹੈ। ਅਲਜੀਰੀਆ ਵਿਚਲੇ ਟੈੱਲ ਐਟਲਸ ਦੀਆਂ 5 ਸ਼ਾਖ਼ਾਵਾਂ ਹਨ ਜਿਨ੍ਹਾਂ ਵਿਚੋਂ ਜੈਬਲ ਜੁਰਜੁਰ ਸ਼ਿਖ਼ਰ 2,308 ਮੀ. ਉੱਚੀ ਹੈ। ਟਿਊਨੀਸ਼ੀਆ ਦੀ ਟੈਲ ਐਟਲਸ ਖਣਿਜਾਂ ਨਾਲ ਭਰੀ ਹੋਈ ਹੈ। ਅਲਜੀਰੀਆ ਵਿਚਲੇ ਹਿੱਸੇ ਵਿਚੋਂ ਤੇਲ ਵਧੇਰੇ ਕੱਢਿਆ ਜਾਂਦਾ ਹੈ।

35°00′ ਉ. ਵਿਥ.; 3°00′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 9 : 872

**ਟੈਲ ਐਲ ਅਮਾਰਨਾ** : ਮਿਸਰ ਦੇ ਉਪਰਲੇ ਹਿੱਸੇ ਵਿਚ ਅਜੋਕੇ ਐਸੀਊਟ ਦੇ ਉੱਤਰ ਵਿਚ ਐਖੀਟੈਟਨ ਸ਼ਹਿਰ ਦੇ ਖੰਡਰਾਂ ਅਤੇ ਮਕਬਰਿਆਂ ਨੂੰ ਟੈਲ ਐਲ ਅਮਾਰਨਾ ਦਾ ਨਾਉਂ ਦਿੱਤਾ ਗਿਆ ਹੈ। ਇਹ ਸ਼ਹਿਰ ਕਾਹਿਰਾ ਤੋਂ 306 ਕਿ. ਮੀ. ਦੀ ਦੂਰੀ ਤੇ ਨੀਲ ਦਰਿਆ ਦੇ ਪੂਰਬੀ ਕੰਢੇ ਤੇ ਵਾਕਿਆ ਹੈ। 1375 ਈ. ਪੂ. ਬਾਦਸ਼ਾਹ ਐਖੀਟੈਟਨ ਨੇ ਇਹ ਸ਼ਹਿਰ ਬਣਵਾਇਆ ਅਤੇ ਇਸ ਨੂੰ ਆਪਣੇ ਰਾਜ ਦੀ ਰਾਜਧਾਨੀ ਬਣਾਇਆ। ਉਸ ਦੀ ਮੌਤ ਮਗਰੋਂ ਉਸਦੇ ਵਾਰਸ ਨੇ ਥੀਬਜ਼ ਨੂੰ ਮੁੜ ਆਪਣੀ ਰਾਜਧਾਨੀ ਬਣਾ ਲਿਆ ਅਤੇ ਇਹ ਸ਼ਹਿਰ ਫ਼ਿਰ ਵੀਰਾਨ ਹੋ ਗਿਆ।

ਸ਼ਹਿਰ ਦੀਆਂ ਮੁੱਖ ਇਮਾਰਤਾਂ ਸ਼ਾਹੀ ਸੜਕ ਦੇ ਨਾਲ ਨਾਲ ਬਣੀਆਂ ਹੋਈਆਂ ਹਨ। ਇਨ੍ਹਾਂ ਵਿਚੋਂ ਸਭ ਤੋਂ ਵੱਡੀ ਇਮਾਰਤ 'ਗ੍ਰੇਟ ਟੈਂਪਲ ਆਫ ਏਟਨ' ਹੈ। ਇਸ ਦੇ ਨੇੜੇ ਹੀ ਸ਼ਾਹੀ ਮਹਿਲ ਹੈ। ਇਮਾਰਤਾਂ ਦੀਆਂ ਕੰਧਾਂ, ਫ਼ਰਸ਼ਾਂ ਅਤੇ ਛੱਤਾਂ ਉੱਤੇ ਸੁੰਦਰ ਪ੍ਰਕਿਰਤੀ-ਵਿਗਿਆਨਕ ਸ਼ੈਲੀ ਦੀ ਚਿੱਤਰਕਾਰੀ ਕੀਤੀ ਹੋਈ ਹੈ। ਸੰਨ 1887 ਵਿਚ ਇਕ ਕਿਸਾਨ ਔਰਤ ਨੂੰ ਅਚਾਨਕ ਪੱਚਰ-ਲਿਖਤ ਪੱਟੀ ਲਿਪੀ ਦੇ 300 ਦੇ ਕਰੀਬ ਸ਼ਿਲਾਲੇਖ ਲੱਭੇ। ਇਨ੍ਹਾਂ ਤੋਂ ਮਿਸਰ ਰਾਜ ਦੇ 18 ਵੀਂ ਸਲਤਨਤ ਦੀ ਗਿਰਾਵਟ ਦੇ ਕਾਰਨ ਪਤਾ ਲਗਣ ਵਿਚ ਸੌਖ ਹੋਈ। ਉਜੜੇ ਹੋਏ ਸ਼ਹਿਰ ਦੇ ਉੱਤਰ-ਪੂਰਬ ਅਤੇ ਦੱਖਣ ਵੱਲ ਮਾਰੂਥਲੀ ਪਹਾੜਾਂ ਵਿਚ ਮਕਬਰੇ ਬਣੇ ਹੋਏ ਹਨ। ਇਨ੍ਹਾਂ ਉਪਰ ਚਿੱਤਰੀਆਂ ਤਸਵੀਰਾਂ ਤੋਂ ਪਤਾ ਲਗਦਾ ਹੈ ਕਿ ਉਸ ਵੇਲੇ ਲੋਕ ਸੂਰਜ ਦੇਵਤਾ ਦੀ ਪੂਜਾ ਕਰਦੇ ਸਨ। ਇਸ ਤੋਂ ਬਿਨਾਂ ਲੋਕਾਂ ਦੀ ਰੋਜ਼ਾਨਾ ਜ਼ਿੰਦਗੀ ਅਤੇ ਧਰਮ ਆਦਿ ਬਾਰੇ ਵੀ ਪਤਾ ਲਗਦਾ ਹੈ।

ਬਾਦਸ਼ਾਹ ਐਖੀਟੈਟਨ ਅਤੇ ਉਸਦੇ ਪਰਿਵਾਰ ਦੇ ਮਕਬਰੇ ਸ਼ਹਿਰ ਦੇ ਪੂਰਬ ਵੱਲ ਇਕ ਖ਼ੁਸ਼ਕ ਵਹਿਣ ਤੇ ਬਣੇ ਹੋਏ ਹਨ। ਸੂਰਜ ਦੇਵਤਾ ਦੇ ਵੱਡੇ ਪਾਦਰੀ ਮੈਰੀ ਰਾ ਦੇ ਮਕਬਰੇ ਵਿਚ ਦੋ ਖੁਲ੍ਹੇ ਕਮਰੇ ਅਤੇ 100 ਫ਼ੁੱਟ ਲੰਬਾ ਅਗਵਾੜਾ ਹੈ। ਇਨ੍ਹਾਂ ਸਾਰੀਆਂ ਇਮਾਰਤਾਂ ਤੇ ਮਿਸਰੀ ਕਲਾ ਦੀ ਛਾਪ ਨਜ਼ਰ ਆਉਂਦੀ ਹੈ।

ਹ. ਪੁ.- ਐਨ. ਬ੍ਰਿ. ਮਾ. 9 :872 ; ਐਨ. ਅਮੈ. 26 : 401

**ਟੈਲ ਹੈਸੀ** : ਇਸਰਾਈਲ ਵਿਚ ਲੇਕਿਸ ਦੇ ਦੱਖਣ-ਪੱਛਮ ਵਿਚ ਸਥਿਤ ਦੱਖਣ ਪੱਛਮੀ ਫ਼ਲਸਤੀਨ ਦਾ ਇਕ ਪ੍ਰਾਚੀਨ ਅਸਥਾਨ ਹੈ। ਸੰਨ 1890 ਵਿਚ ਸਰ ਫਲਿੰਡਰਜ਼ ਪੈਟਰੀ ਅਤੇ 1892-94ਈ. ਵਿਚ ਐਫ. ਜੀ. ਬਲਿਸ ਨੇ ਇਸ ਅਸਥਾਨ ਦੀ ਖੁਦਾਈ ਕਰਵਾਈ ਅਤੇ ਦੱਸਿਆ ਕਿ 2600 ਈ. ਪੂ. ਵਿਚ ਇਥੇ ਫ਼ੌਜ ਦਾ ਕਬਜ਼ਾ ਸੀ। ਫਲਿੰਡਰਜ਼ ਨੇ ਟੈਲ ਹੈਸੀ ਦੀ ਖੁਦਾਈ ਲਈ ਉਹੀ ਪਰਤਦਾਰ ਚਟਾਨ-ਵਿਗਿਆਨਕ ਤਰੀਕਾ ਅਪਣਾਇਆ ਜੋ ਕਿ ਹੈਨਰਿਕ ਸ਼ਲੀਮਾਨ ਨੇ ਟ੍ਰਾਇ ਵਿਚ ਅਪਣਾਇਆ ਸੀ। ਇਸ ਨੇ ਇਥੋਂ ਲੱਭੇ ਚੀਨੀ ਦੇ ਭਾਂਡਿਆਂ ਦਾ ਚੰਗੀ ਤਰ੍ਹਾਂ ਨਿਰੀਖਣ ਕੀਤਾ ਅਤੇ ਫਿਰ ਉਸ ਨੂੰ ਉਸ ਤਲ ਨਾਲ ਜਿਥੋਂ ਇਹ ਮਿਲੇ ਸਨ, ਜੋੜਿਆ। ਇਨ੍ਹਾਂ ਠੀਕਰੀਆਂ ਤੋਂ ਹੀ ਪਤਾ ਲਗਦਾ ਹੈ ਕਿ ਕਈ ਚੀਜ਼ਾਂ ਮਿਸਰ ਤੋਂ ਵੀ ਆਯਾਤ ਕੀਤੀਆਂ ਗਈਆਂ ਸਨ। ਇੰਜ ਇਸ ਗੱਲ ਬਾਰੇ ਵੀ ਪਤਾ ਲੱਗਾ ਕਿ ਟੈਲ ਹੈਸੀ ਦਾ ਤਲ, ਮਿਸਰੀ ਚੀਨੀ ਦੇ ਭਾਂਡਿਆਂ ਦੀਆਂ ਠੀਕਰੀਆਂ ਜਿਸ ਤਲ ਤੋਂ ਮਿਲੀਆਂ ਸਨ, ਦੇ ਬਰਾਬਰ ਦਾ ਹੈ।

ਹ. ਪੁ.- ਐਨ. ਬ੍ਰਿ. ਮਾ. 9: 871

**ਟੈਲਡੇ** : ਕਨੇਰੀ ਦੀਪ ਸਮੂਹ ਵਿਚ ਲਾਸ ਪਾਲਸਮ ਪ੍ਰਾਂਤ ਦਾ ਇਕ ਸ਼ਹਿਰ ਹੈ, ਜੋ ਇਸ ਦੇ ਪੂਰਬੀ ਤਟ ਦੇ ਨੇੜੇ ਲਾਸ ਪਾਲਸਮ ਸ਼ਹਿਰ ਦੇ ਦੱਖਣ ਵਿਚ ਟੈਲਡੇ ਦੇ ਟਿੱਲੇ ਦੇ ਹੇਠਾਂ ਤੀਕ ਫੈਲਿਆ ਹੋਇਆ ਹੈ। ਅੱਜਕੱਲ੍ਹ ਇਹ ਪੁਰਾਤੱਤਵੀ ਖ਼ੁਦਾਈ ਲਈ ਪ੍ਰਸਿੱਧ ਅਸਥਾਨ ਹੈ। ਗਵਾਚਾ ਇਥੋਂ ਦੇ ਮੂਲ ਨਿਵਾਸੀ ਹਨ ਜਿਨ੍ਹਾਂ ਨੂੰ 1480 ਈ. ਵਿਚ ਪੀਡਰੋ ਦਾ ਵੇਰਾ ਮੇਡੋਜ਼ਾ ਨੇ ਆਪਣੇ ਅਧੀਨ ਕੀਤਾ ਅਤੇ ਇਥੇ ਇਕ ਕਿਲਾ ਬਣਵਾਇਆ।

ਟੈਲਡੇ ਵਿਚ ਪਹਿਲਾਂ ਚੀਨੀ, ਅੰਗੂਰ ਅਤੇ ਰੰਗ ਸਮੱਗਰੀ ਦਾ ਬੜਾ ਵਪਾਰ ਹੁੰਦਾ ਸੀ ਅਤੇ ਇਹ ਚੀਜ਼ਾਂ ਇਥੋਂ ਦੱਖਣ-ਪੂਰਬ ਵੱਲ ਭੇਜੀਆਂ ਜਾਂਦੀਆਂ ਸਨ ਪਰ 18 ਵੀਂ ਸਦੀ ਵਿਚ ਸਪੇਨ ਅਤੇ ਅਮਰੀਕਾ ਵਿਚਕਾਰ ਵਧਦੀ ਨੌਂ ਆਬਾਦੀਆਂ ਦੀ ਆਪਸੀ ਦੌੜ ਨੇ ਇਸ ਵਪਾਰ ਤੇ ਮੰਦਾ ਅਸਰ ਕੀਤਾ। ਹੁਣ ਟੈਲਡੇ ਦੀ ਆਰਥਿਕਤਾ ਵਧੇਰੇ ਕਰਕੇ ਕੇਲੇ ਅਤੇ ਟਮਾਟਰਾਂ ਦੀ ਕਾਸ਼ਤ ਤੇ ਨਿਰਭਰ ਕਰਦੀ ਹੈ। ਇਸ ਤੋਂ ਇਲਾਵਾ ਅਮੋਨੀਅਮ ਸਲਫ਼ੇਟ ਦਾ ਉਤਪਾਦਨ ਵੀ ਹੁੰਦਾ ਹੈ।

ਲੋਕ ਪਸ਼ੂ ਪਾਲਣ ਅਤੇ ਮੱਛੀ ਫੜਨ ਦਾ ਧੰਦਾ ਵੀ ਕਰਦੇ ਹਨ। ਲਾਸ ਸਲੀਨਟਸ ਦੇ ਨੇੜੇ ਖਣਿਜੀ ਚਸ਼ਮਾ ਵੀ ਹੈ।

ਆਬਾਦੀ – 63,441 (1981)

ਹ. ਪੁ.—ਐਨ. ਬ੍ਰਿ. ਮਾ. 9 : 867

**ਟੈਲਫਰਡ ਨਿਊ ਟਾਊਨ** : ਇੰਗਲੈਂਡ ਦੀ ਸੈਲਪ (ਸ਼ਰੱਪ ਸ਼ਾਇਰ) ਕਾਉਂਟੀ ਦਾ ਇਕ ਸ਼ਹਿਰ ਹੈ ਜਿਸ ਵਿਚ 407 ਮੀ. ਉੱਚੀ ਰੀਕਨ ਪਹਾੜੀ ਦੇ ਉੱਤਰ ਅਤੇ ਪੂਰਬ ਵੱਲ ਪੈਂਦੇ ਵੈਲਿੰਗਟਨ ਓਕਨਗੇਟਸ ਅਤੇ ਡਾਲੀ ਦੇ ਫਿਰਕੇ ਸ਼ਾਮਲ ਹਨ। ਸੰਨ 1963 ਵਿਚ ਬਰਮਿੰਗਹੈਮ ਅਤੇ ਨਾਲ ਲਗਦੇ ਉਦਯੋਗਿਕ ਖੇਤਰ ਬਲੈਕ ਕਾਉਂਟੀ ਵਿਚ ਆਬਾਦੀ ਨੂੰ ਘਟਾਉਣ ਲਈ ਇਸ ਅਸਥਾਨ ਨੂੰ ਡਾਲੀ ਨਿਊ ਟਾਊਨ ਦਾ ਨਾਉਂ ਦੇ ਕੇ ਆਬਾਦ ਕੀਤਾ ਗਿਆ। ਜਦੋਂ ਇਸ ਦਾ ਵਿਕਾਸ ਹੋਣਾ ਸ਼ੁਰੂ ਹੋਇਆ ਤਾਂ 1968 ਈ. ਵਿਚ ਇਸ ਨੂੰ ਟੈਲਫਰਡ ਨਿਊ ਟਾਊਨ ਦਾ ਨਾਂ ਮਿਲ ਗਿਆ। ਇਥੋਂ ਦੇ ਉਦਯੋਗਿਕ ਵਿਕਾਸ ਦੀ ਗਤੀ ਕਾਰਨ ਇਥੇ ਵਸੋਂ ਵਿਚ ਕਾਫ਼ੀ ਵਾਧਾ ਹੋਇਆ ਹੈ।

52°35′ ਉ. ਵਿਥ. ; 2°35′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 871

**ਟੈਲਮਜ਼ ਜੇਮਜ਼ ਐਡਵਰਡ** : ਸੰਯੁਕਤ ਰਾਜ ਦਾ ਇਕ ਉੱਘਾ ਭੂ-ਵਿਗਿਆਨੀ ਅਤੇ ਮਾਰਮਨ ਨੇਤਾ ਹੋਇਆ ਹੈ। ਇਸ ਦਾ ਜਨਮ 21 ਸਤੰਬਰ, 1862 ਨੂੰ ਇੰਗਲੈਂਡ ਵਿਚ ਹੈਂਗਰਫੋਰਡ ਵਿਖੇ ਹੋਇਆ। ਸੰਨ 1876 ਵਿਚ ਆਪਣੇ ਮਾਪਿਆਂ ਨਾਲ ਉਟਾਹ ਵਿਚ ਪਰਾਵੋ ਵਿਖੇ ਆ ਕੇ ਵੱਸ ਗਿਆ। ਇਥੇ ਹੀ ਆਪਣੀ ਵਿਦਿਆ ਪ੍ਰਾਪਤ ਕੀਤੀ ਅਤੇ 1891 ਈ. ਵਿਚ ਰਸਾਇਣ ਵਿਗਿਆਨ ਵਿਚ ਡਿਗਰੀ ਲਈ।

ਸੰਨ 1884 ਵਿਚ ਬਰਿਗਮ (Brigham) ਯੰਗ ਯੂਨੀ-ਵਰਸਿਟੀ ਵਿਚ ਰਸਾਇਣ ਵਿਗਿਆਨ ਅਤੇ ਭੂ-ਵਿਗਿਆਨ ਦਾ ਅਧਿਆਪਕ ਬਣਿਆ। ਚਾਰ ਸਾਲ ਮਗਰੋਂ ਉਟਾਹ ਵਿਚ ਸਾਲਟ ਲੇਕ ਸਿਟੀ ਵਿਖੇ ਲੈਟਰ-ਡੇ ਸੇਂਟਸ ਕਾਲਜ ਦਾ ਪ੍ਰਧਾਨ ਚੁਣਿਆ ਗਿਆ। ਸੰਨ 1888 ਵਿਚ ਇਸ ਨੇ ਫ਼ਸਟ ਬੁੱਕ ਆਫ਼ ਨੇਚਰ ਲਿਖੀ। ਸੰਨ 1894 ਵਿਚ ਉਟਾਹ ਯੂਨੀਵਰਸਿਟੀ ਵਿਚ ਪ੍ਰਧਾਨ ਵਜੋਂ ਗਿਆ ਅਤੇ 1897 ਈ. ਤੱਕ ਉਥੇ ਹੀ ਰਿਹਾ। ਸੰਨ 1907 ਤੀਕ ਇਥੇ ਵੀ ਇਹ ਭੂ ਵਿਗਿਆਨ ਅਤੇ ਖਣਿਜ ਵਿਗਿਆਨ ਦਾ ਅਧਿਆਪਕ ਬਣਿਆ। ਸੰਨ 1907 ਵਿਚ ਇਹ ਸਲਾਹਕਾਰ ਅਤੇ ਖਾਣ ਖੁਦਾਈ ਸਬੰਧੀ ਭੂ-ਵਿਗਿਆਨੀ ਬਣਿਆ। ਸੰਨ 1900 ਵਿਚ ਇਸ ਨੇ 'ਦੀ ਗ੍ਰੇਟ ਸਾਲਟ ਲੇਕ', 'ਪ੍ਰੈਜ਼ੈਂਟ ਐਂਡ ਪਾਸਟ' ਕਿਤਾਬਾਂ ਲਿਖੀਆਂ। ਇਨ੍ਹਾਂ ਤੋਂ ਇਲਾਵਾ ਇਸ ਨੇ ਧਰਮ ਸਬੰਧੀ ਪੁਸਤਕਾਂ ਵੀ ਲਿਖੀਆਂ। ਸੰਨ 1873 ਵਿਚ ਇਹ ਲੈਟਰ-ਡੇ ਸੇਂਟਸ ਦੇ ਈਸਾ ਮਸੀਹ ਦੇ ਗਿਰਜੇ ਦਾ ਡੀਕਨ ਬਣਿਆ ਅਤੇ 1884 ਵਿਚ ਵੱਖ-ਵੱਖ ਅਹੁਦਿਆਂ ਤੋਂ ਹੁੰਦਾ ਹੋਇਆ ਮੁੱਖ ਪਾਦਰੀ ਬਣ ਗਿਆ। ਸੰਨ 1911 ਵਿਚ ਇਸ ਨੂੰ ਟਵੈਲਵ ਅਪਾਸਲਜ਼ ਦੀ ਕਾਂਸਲ ਵਿਚ ਚੁਣੇ ਜਾਣ ਮਗਰੋਂ ਇਸ ਨੇ ਮਾਰਮਨ ਚਰਚ ਦੀ ਦੇਖ ਰੇਖ ਵਿਚ ਹੀ ਆਪਣਾ ਧਿਆਨ ਲਾ ਦਿੱਤਾ।

27 ਜੁਲਾਈ, 1933 ਵਿਚ ਉਟਾਹ ਵਿਚ ਸਾਲਟ ਲੇਕ ਸਿਟੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 26: 230

**ਟੈਲਾ-ਸਪਿਰਸ ਦਰਿਆ** : ਕੇਂਦਰੀ ਬ੍ਰਾਜ਼ੀਲ ਦਾ ਇਹ 1,392 ਕਿ. ਮੀ. ਲੰਬਾ ਦਰਿਆ ਹੈ ਜਿਹੜਾ ਕੇਂਦਰੀ ਮੇਟਾ ਗ੍ਰੋਸੋ ਰਾਜ ਵਿਚ ਐਮੇਜ਼ਨ-ਪੈਰਾਗਵੇ ਜਲ ਨਿਖੇੜ ਵਿਚੋਂ ਨਿਕਲਦਾ ਹੈ। ਸ਼ੁਰੂ ਵਿਚ ਇਸ ਦਾ ਨਾਂ ਪੈਰਾਨਾਟਿੰਗਾ ਹੁੰਦਾ ਹੈ। ਸ੍ਰੋਤ ਤੋਂ ਅੱਗੇ ਇਹ ਉੱਤਰ-ਉੱਤਰ-ਪੱਛਮ ਵੱਲ ਵਗਦਾ ਹੋਇਆ ਜੁਰਾਵੇਨਾ ਦਰਿਆ ਨਾਲ ਮਿਲ ਜਾਂਦਾ ਹੈ। 300 ਕਿ. ਮੀ. ਦੇ ਖੇਤਰ ਵਿਚ ਇਹ ਪਾਰਾ ਅਤੇ ਮੇਟਾ ਗ੍ਰੋਸੋ ਰਾਜਾਂ ਵਿਚਲੀ ਹੱਦ ਵੀ ਬਣਾਉਂਦਾ ਹੈ। ਇਸ ਦੇ ਸਾਰੇ ਪੰਧ ਵਿਚ ਝਰਨੇ ਅਤੇ ਝਾਲਾਂ ਪਾਈਆਂ ਜਾਂਦੀਆਂ ਹਨ।

7°21′ ਦੱ. ਵਿਥ. ; 58°03′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 870

**ਟੈਲਾਹੈਸੀ** : ਸੰਯੁਕਤ ਰਾਜ ਅਮਰੀਕਾ ਦਾ ਇਕ ਸ਼ਹਿਰ ਹੈ ਜੋ ਫਲੋਰਿਡਾ ਦੀ ਰਾਜਧਾਨੀ ਅਤੇ ਰਾਜ ਦੇ ਉੱਤਰੀ ਭਾਗ ਵਿਚ ਲਿਓਮਨ ਕਾਉਂਟੀ ਦਾ ਸਦਰ-ਮੁਕਾਮ ਵੀ ਹੈ। ਟੈਲਾਹੈਸੀ ਇਕ ਇੰਡੀਅਨ ਸ਼ਬਦ ਹੈ ਜਿਸ ਦਾ ਸ਼ਾਬਦਿਕ ਅਰੱਥ ਹੈ ਪੁਰਾਣਾ ਖੇਤਰ ਜਾਂ ਸ਼ਹਿਰ। ਪਹਿਲਾਂ ਇਥੇ ਸਿਰਫ਼ ਇੰਡੀਅਨ ਲੋਕ ਹੀ ਰਹਿੰਦੇ ਸਨ। ਇਸ ਥਾਂ ਦੀ ਖੋਜ 'ਹਰਨਾਂਦੋ ਦੇ ਸੋਤੋ' ਨੇ 1539 ਈ. ਵਿਚ ਕੀਤੀ। ਇਥੇ ਸਥਾਪਿਤ ਹੋਏ ਸੰਤ ਮਿਸ਼ਨਾਂ ਵਿਚੋਂ ਸਭ ਤੋਂ ਉੱਘਾ ਮਿਸ਼ਨ 1633 ਈ. ਵਿਚ ਸੇਂਟ ਸੈਨ ਲੂਈ ਦਾ ਮਿਸ਼ਨ ਸੀ। ਸੰਨ 1702-13 ਦੌਰਾਨ ਦੱਖਣੀ ਕੈਰੋਲੀਨਾ ਦੇ ਗਵਰਨਰ ਜੇਮਜ਼ ਮੂਰ ਨੇ ਇੰਡੀਅਨਾਂ ਨੂੰ ਅੰਗਰੇਜ਼ ਅਧਿਵਾਸੀਆਂ ਦੇ ਵਿਰੁੱਧ ਭੜਕਾਉਣ ਦੇ ਜੁਰਮ ਦੀ ਸਜ਼ਾ ਦੇਣ ਲਈ ਇਸ ਮਿਸ਼ਨ ਨੂੰ ਖ਼ਤਮ ਕਰ ਦਿੱਤਾ। ਸੰਨ 1821 ਵਿਚ ਫਲੋਰਿਡਾ ਅਮਰੀਕਾ ਵਿਚ ਸ਼ਾਮਲ ਹੋ ਗਿਆ ਅਤੇ ਸੇਂਟ ਆਗਸਟੀਨ ਅਤੇ ਪੈਨਸਾਕੋਲਾ ਇਸ ਦੀਆਂ ਦੋ ਰਾਜਧਾਨੀਆਂ ਬਣੀਆਂ। ਕੇਂਦਰੀ ਸਥਾਨ ਹੋਣ ਕਾਰਨ 1824 ਵਿਚ ਟੈਲੀ ਰਾਜਧਾਨੀ ਬਣੀ। ਸੰਨ 1825 ਵਿਚ ਇਸ ਨੂੰ ਸ਼ਹਿਰ ਦਾ ਦਰਜਾ ਮਿਲਿਆ ਅਤੇ ਇਹ ਸੂਤੀ ਕੱਪੜੇ ਦੀ ਮਾਰਕਿਟ ਦੇ ਤੌਰ ਤੇ ਵਿਕਸਿਤ ਹੋਣ ਲੱਗਾ। ਸੰਨ 1834 ਵਿਚ ਇਥੇ ਪਹਿਲੀ ਰੇਲਵੇ ਲਾਈਨ ਵਿਛਾਈ ਗਈ ਜਿਸ ਨਾਲ ਇਹ ਐਪਲੈਚੀ ਖਾੜੀ ਦੇ ਨੇੜੇ ਸੇਂਟ ਮਾਰਕਸ ਨਾਲ ਜੁੜ ਗਿਆ ਅਤੇ ਇੰਜ ਇਸ ਨੂੰ ਕੁਝ ਹੋਰ ਸਹੂਲਤਾਂ ਪ੍ਰਾਪਤ ਹੋ ਗਈਆਂ। ਸੰਨ 1845 ਵਿਚ ਫ਼ਲੋਰਿਡਾ ਦੇ ਯੂਨੀਅਨ ਵਿਚ ਸ਼ਾਮਲ ਹੋਣ ਮਗਰੋਂ ਟੈਲਾਹੈਸੀ ਨੂੰ ਵਧੇਰੇ ਮਹੱਤਤਾ ਮਿਲੀ। ਦੇਸ਼ ਵਿਚ ਘਰੇਲੂ ਯੁੱਧ ਸ਼ੁਰੂ ਹੋਣ ਨਾਲ ਵਪਾਰਕ ਪੱਖੋਂ ਇਸ ਦਾ ਕਾਫ਼ੀ ਨੁਕਸਾਨ ਹੋਇਆ ਪਰ ਸਿਰਫ਼ ਇਹੀ ਸਥਾਨ ਅਜਿਹਾ ਸੀ ਜਿਸ ਉਪਰ ਯੂਨੀਅਨ ਫ਼ੌਜਾਂ ਦਾ ਕਬਜ਼ਾ ਨਾ ਹੋਇਆ।

ਇਥੋਂ ਦੇ ਲੋਕ ਮੁੱਖ ਤੌਰ ਤੇ ਕਪਾਹ ਉਗਾਉਣ ਅਤੇ ਪਸ਼ੂ ਪਾਲਣ ਦਾ ਧੰਦਾ ਕਰਦੇ ਹਨ। ਗੇਲੀਆਂ ਅਤੇ ਉਨ੍ਹਾਂ ਤੋਂ ਸਾਮਾਨ ਤਿਆਰ ਕਰਨ ਦੀਆਂ ਫ਼ੈਕਟਰੀਆਂ ਇਥੇ ਹਨ। ਇਹ ਰਾਜ ਵਿਚ ਇਕ ਉੱਘਾ ਵਿਦਿਅਕ ਅਤੇ ਰਾਜਨੀਤਕ ਕੇਂਦਰ ਵੀ ਹੈ। ਇਥੇ ਦੋ ਯੂਨੀਵਰਸਿਟੀਆਂ ਅਤੇ ਉਨ੍ਹਾਂ ਦੇ ਨਾਲ ਲਗਦੀਆਂ ਲਾਇਬ੍ਰੇਰੀਆਂ ਵੀ ਹਨ। ਫ਼ਲੋਰਿਡਾ ਮਿੱਟੀ, ਖਣਿਜ, ਫਾਸਿਲ ਆਦਿ ਬਾਰੇ ਜਾਣਕਾਰੀ ਦੇਣ ਲਈ ਇਕ ਭੂ-ਵਿਗਿਆਨਕ ਅਜਾਇਬ ਘਰ ਵੀ ਹੈ।

ਆਬਾਦੀ – 81,548 (1980)

30°25′ ਉ. ਵਿਥ.; 84°16′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 786; ਐਨ. ਅਮੈ. 26: 226

**ਟੈਲਾਡੀਗਾ** : ਕੇਂਦਰੀ ਅਲਾਬਾਮਾ (ਸੰਯੁਕਤ ਰਾਜ ਅਮਰੀਕਾ) ਰਾਜ ਵਿਚ ਐਪਾਲੇਚੀਅਨ ਪਹਾੜਾਂ ਦੀਆਂ ਤਲਹੱਟੀਆਂ ਉੱਤੇ ਟੈਲਾਡੀਗਾ ਕਾਉਂਟੀ ਦਾ ਸਦਰ-ਮੁਕਾਮ ਹੈ। ਇਸ ਸ਼ਹਿਰ ਵਾਲੀ ਥਾਂ ਉੱਤੇ 8 ਨਵੰਬਰ, 1813 ਦੇ ਦਿਨ ਲੜਾਈ ਹੋਈ ਸੀ ਜਿਸ ਵਿਚ

ਐਂਡਰਿਊ ਜੈਕਸਨ ਨੇ ਕ੍ਰੀਕ ਇੰਡੀਅਨਾਂ ਦੇ ਦੋ ਧੜਿਆਂ ਵਿਚੋਂ ਇਕ ਦਾ ਸਾਥ ਦੇ ਕੇ ਦੂਜੇ ਵਿਰੋਧੀ ਨੂੰ ਹਰਾਇਆ ਸੀ। ਸੰਨ 1830 ਦੇ ਸਾਲਾਂ ਵਿਚ ਇਹ ਸ਼ਹਿਰ ਆਬਾਦ ਹੋਇਆ ਤੇ 1835 ਈ. ਵਿਚ ਨਿਗਮਤ ਕੀਤਾ ਗਿਆ। ਇਸ ਸ਼ਹਿਰ ਵਿਚ ਟੈਲਾਡੀਗਾ ਕਾਲਜ, ਗੁੰਗਿਆਂ ਅਤੇ ਬੋਲਿਆਂ ਲਈ ਸਕੂਲ ਹੈ। ਇਥੇ ਕਪਾਹ ਮੱਕੀ ਅਤੇ ਚਾਰੇ ਦੀਆਂ ਫ਼ਸਲਾਂ ਦਾ ਵਪਾਰ ਹੁੰਦਾ ਹੈ। ਇਥੇ ਸੂਤੀ ਕੱਪੜਾ. ਆਰੇ, ਕੱਪੜੇ ਬਣਾਉਣ ਦੀ ਮਸ਼ੀਨਰੀ ਦੇ ਹਿੱਸੇ, ਇਮਾਰਤੀ ਲੱਕੜ ਅਤੇ ਬਕਸੇ ਆਦਿ ਬਣਾਏ ਜਾਂਦੇ ਹਨ। ਇਸ ਸ਼ਹਿਰ ਦੇ ਨੇੜੇ ਸੰਗਮਰਮਰ, ਲੋਹਾ ਅਤੇ ਟੈਲਕ ਆਦਿ ਕੱਢੇ ਜਾਂਦੇ ਹਨ।

ਆਬਾਦੀ 19,128 (1980)

33°26′ ਉ. ਵਿਥ. ; 86°06′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 786 (1975); ਐਨ. ਅਮੈ. : 226

**ਟੈਲਾਡੀਗਾ ਪਰਬਤ** : ਟੈਲਾਡੀਗਾ ਪਰਬਤ ਐਪਾਲਾ-ਚੀਅਨ ਪਰਬਤ ਦੇ ਨੀਵੇਂ ਖੰਡ ਹਨ ਜਿਹੜੇ ਪੂਰਬੀ ਅਲਾਬਾਮਾ (ਸ. ਰ. ਅ) ਵਿਚ ਟੈਲਾਡੀਗਾ ਕਾਉਂਟੀਆਂ ਦੀ ਸੀਮਾ ਨਾਲ ਵਾਕਿਆ ਹਨ। ਇਨ੍ਹਾਂ ਦੀ ਚੀਆਹਾ ਚੋਟੀ ਇਥੇ ਸਭ ਤੋਂ ਉੱਚੀ ਹੈ ਅਤੇ ਇਸ ਦੀ ਉਚਾਈ 734 ਮੀ. ਹੈ। ਚੀਲ ਅਤੇ ਕਾਠ ਨਾਲ ਢਕੇ ਹੋਏ ਇਹ ਪਹਾੜ ਟੈਲਾਡੀਗਾ ਨੈਸ਼ਨਲ ਫਾਰੈਸਟ ਦੀ ਪੂਰਬੀ ਡਵੀਜ਼ਨ ਵਿਚ ਪੈਂਦੇ ਹਨ। ਅਗਸਤ 1540 ਈ. ਵਿਚ ਸਪੇਨੀ ਖੋਜੀ ਹਰਨਾਡੋ ਡੀ ਸਾੱਤੋ ਨੇ ਆਪਣੀ ਖੋਜ-ਯਾਤਰਾ ਇਸ ਖੇਤਰ ਰਾਹੀ ਆਰੰਭ ਕੀਤੀ ਸੀ ਜਿਹੜੀ 1847 ਵਿਚ ਸੋਨੇ ਦੀਆਂ ਖਾਣਾਂ ਦੀ ਖੁਦਾਈ ਨਾਲ ਸੰਬੰਧਤ ਸੀ।

ਹ. ਪੁ. – ਐਨ. ਬ੍ਰਿ. ਮਾ. 11 : 521

**ਟੈਲਾਪੂਸਾ** : ਇਹ ਸੰਯੁਕਤ ਰਾਜ ਅਮਰੀਕਾ ਦੇ ਜਾਰਜੀਆ ਰਾਜ ਦੇ ਪੀਡਮਾਂਟ ਖੇਤਰ ਵਿਚੋਂ ਨਿਕਲਣ ਵਾਲਾ 431 ਕਿ. ਮੀ. ਲੰਬਾ ਦਰਿਆ ਹੈ। ਸ੍ਰੋਤ ਤੋਂ ਅੱਗੇ ਟੇਢਾ ਮੇਢਾ ਹੋ ਕੇ ਵਗਣ ਪਿੱਛੋਂ ਇਹ ਮੌਂਟਗੁਮਰੀ ਸ਼ਹਿਰ ਨੇੜੇ ਉੱਤਰ ਵੱਲ ਕੂਸਾ ਦਰਿਆ ਨਾਲ ਮਿਲ ਜਾਂਦਾ ਹੈ। ਇਸ ਪਿੱਛੋਂ ਇਸ ਦਾ ਨਾਂ ਅਲਾਬਾਮਾ ਦਰਿਆ ਹੋ ਜਾਂਦਾ ਹੈ। ਇਸ ਦਰਿਆ ਦੀ ਇਕੋ ਇਕ ਵੱਡੀ ਸਹਾਇਕ ਨਦੀ ਲਿਟਲ ਟੈਲਾਪੂਸਾ ਹੈ ਜਿਹੜੀ ਇਸ ਦੇ ਵਿਚਕਾਰਲੇ ਹਿੱਸੇ ਵਿਚ ਇਸ ਨਾਲ ਆ ਕੇ ਮਿਲਦੀ ਹੈ। ਇਹ ਦਰਿਆ 11,700 ਵ. ਕਿ. ਮੀ. ਖੇਤਰ ਦਾ ਜਲ ਨਿਕਾਸ ਕਰਦਾ ਹੈ। ਇਹ ਲਗਭਗ ਸਾਰਾ ਹੀ ਅਲਾਬਾਮਾ ਜਾਰਜੀਆ ਪੀਡਮਾਂਟ ਖੇਤਰ ਵਿਚ ਹੀ ਪੈਂਦਾ ਹੈ। ਇਸ ਦਰਿਆ ਦੇ ਥੋੜ੍ਹੇ ਹਿੱਸੇ ਵਿਚ ਹੀ ਜਹਾਜ਼ਰਾਨੀ ਹੁੰਦੀ ਹੈ। ਇਸ ਦਰਿਆ ਉੱਤੇ ਤਿੰਨ ਡੈਮ ਹਨ ਅਤੇ ਟੈਲਸੀ ਸ਼ਹਿਰ ਤੋਂ ਉੱਪਰ ਜਲ-ਭੰਡਾਰ ਬਣਾਏ ਗਏ ਹਨ ਜਿਹੜੇ ਬਿਜਲੀ ਉਤਪਾਦਨ ਤੋਂ ਇਲਾਵਾ ਮਨੋਰੰਜਨ ਅਤੇ ਸੈਰ-ਸਪਾਟੇ ਦੀਆਂ ਥਾਵਾਂ ਦਾ ਕੰਮ ਵੀ ਕਰਦੇ ਹਨ। ਇਸ ਦਰਿਆ ਦੇ ਕੰਢੇ 19 ਵੀਂ ਸਦੀ ਤੋਂ ਪਹਿਲਾਂ ਕਈ ਇੰਡੀਅਨ ਲੋਕਾਂ ਦੇ ਪਿੰਡ ਆਬਾਦ ਸਨ। ਇਨ੍ਹਾਂ ਕ੍ਰੀਕ ਇੰਡੀਅਨਾਂ ਦੀ ਭਾਸ਼ਾ ਵਿਚ ਹੀ ਇਸ ਦਰਿਆ ਦਾ ਨਾਂ ਰੱਖਿਆ ਹੋਇਆ ਹੈ। ਸੰਨ 1814 ਵਿਚ ਝੀਲ ਮਾਰਟਿਨ ਦੇ ਉੱਤਰੀ ਸਿਰੇ ਉੱਤੇ ਕ੍ਰੀਕ ਲੋਕਾਂ ਦੀ ਹਾਰਸ ਸ਼ੂ ਬੈਂਨਡ ਲੜਾਈ ਹੋਈ ਸੀ। ਇਸੇ ਵਿਚ ਐਂਡਰਿਊ ਜੈਕਸਨ ਨੇ ਕ੍ਰੀਕਾਂ ਦੀ ਰੈਡਸਟਿੱਕ ਨੂੰ ਹਰਾਇਆ ਸੀ।

32°30′ ਉ. ਵਿਥ. ; 86°16′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 9 : 787; ਐਨ. ਅਮੈ. 26 : 227

**ਟੈਲਾਮਾਰਕ** : ਦੱਖਣੀ ਨਾਰਵੇ ਦੀ ਇਕ ਕਾਉਂਟੀ ਹੈ ਜੋ ਕਿ 9,430 ਵ. ਕਿ. ਮੀ. (5,860 ਵ. ਮੀਲ) ਦੇ ਖੇਤਰ ਵਿਚ ਫੈਲੀ ਹੋਈ ਹੈ। ਆਪਣੇ ਸੁੰਦਰ ਨਜ਼ਾਰਿਆਂ ਕਾਰਨ ਇਹ ਸੈਲਾਨੀਆਂ ਲਈ ਬੜੀ ਖਿੱਚ ਦਾ ਕੇਂਦਰ ਹੈ। ਇਥੇ ਕਾਗਜ਼, ਲਕੜੀ ਦਾ ਗੁੱਦਾ ਅਤੇ ਲੱਕੜੀ ਦੀ ਬਹੁਤਾਤ ਹੈ, ਲੋਹੇ ਅਤੇ ਤਾਂਬੇ ਦੇ ਭੰਡਾਰ ਹਨ ਅਤੇ ਰਸਾਇਣਿਕ ਉਦਯੋਗ ਹਨ। ਸਕੀਇੰਗ ਪ੍ਰੇਮੀਆਂ ਲਈ ਇਹ ਅਸਥਾਨ ਬੜਾ ਉਪਯੋਗੀ ਹੈ। ਸਕੀਐਨ ਇਥੋਂ ਦੀ ਰਾਜਧਾਨੀ ਹੈ।

ਆਬਾਦੀ – 1,63,020 (1992)

ਹ. ਪੁ.—ਲਾਂ. ਡਿ. ਜਗ. : 413

**ਟੈਲਿਊਰੀਅਮ** : ਇਸ ਰਸਾਇਣਿਕ ਤੱਤ ਦਾ ਚਿੰਨ੍ਹ Te, ਪਰਮਾਣਵੀ - ਕ੍ਰਮ- ਅੰਕ 52 ਅਤੇ ਪਰਮਾਣਵੀ-ਭਾਰ 127.61 ਹੈ। ਕੁਦਰਤੀ ਮਿਲਦੇ ਟੈਲਿਊਰੀਅਮ ਵਿਚ ਸਥਾਈ ਸਮਸਥਾਨਕਾਂ ਦੀ ਪ੍ਰਤਿਸ਼ਤਤਾ $Te^{126}$, 18.71% ; $Te^{128}$, 31.96%; $T^{130}$, 34.49%; $Te^{120}$, 0.08%; $Te^{122}$, 2.46%; $Te^{123}$, 0.87%; $Te^{124}$, 41.6% ਅਤੇ $Te^{125}$, 6.99% ਹੈ। ਸਭ ਤੋਂ ਪਹਿਲਾਂ 1782 ਈ. ਵਿਚ ਜੇ. ਐੱਫ. ਐੱਮ. ਫ਼ਾੱਨ ਰਾਈਕੈਨੱਸਟਾਈਨ ਨੇ ਟੈਲਿਊਰੀਅਮ ਨੂੰ ਵਖਰਾ ਕੀਤਾ।

| Ia | IIa | IIIb | IVb | Vb | VIb | VIIb | VIII | VIII | VIII | Ib | IIb | IIIa | IVa | Va | VIa | VIIa | 0 |
|---|---|---|---|---|---|---|---|---|---|---|---|---|---|---|---|---|---|
| 1 H | | | | | | | | | | | | | | | | | 2 He |
| 3 Li | 4 Be | | | | | | | | | | | 5 B | 6 C | 7 N | 8 O | 9 F | 10 Ne |
| 11 Na | 12 Mg | | | | | | | | | | | 13 Al | 14 Si | 15 P | 16 S | 17 Cl | 18 Ar |
| 19 K | 20 Ca | 21 Sc | 22 Ti | 23 V | 24 Cr | 25 Mn | 26 Fe | 27 Co | 28 Ni | 29 Cu | 30 Zn | 31 Ga | 32 Ge | 33 As | 34 Se | 35 Br | 36 Kr |
| 37 Rb | 38 Sr | 39 Y | 40 Zr | 41 Nb | 42 Mo | 43 Tc | 44 Ru | 45 Rh | 46 Pd | 47 Ag | 48 Cd | 49 In | 50 Sn | 51 Sb | 52 Te | 53 I | 54 Xe |
| 55 Cs | 56 Ba | 57 La | 72 Hf | 73 Ta | 74 W | 75 Re | 76 Os | 77 Ir | 78 Pt | 79 Au | 80 Hg | 81 Tl | 82 Pb | 83 Bi | 84 Po | 85 At | 86 Rn |
| 87 Fr | 88 Ra | 89 Ac | 104 Rf | 105 Ha | 106 | 107 | 108 | 109 | 110 | 111 | 112 | 113 | 114 | 115 | 116 | 117 | 118 |

| | | | | | | | | | | | | | | |
|---|---|---|---|---|---|---|---|---|---|---|---|---|---|---|
| ਲੈਂਥੇਨਾਈਡ ਸੀਰੀਜ਼ | 58 Ce | 59 Pr | 60 Nd | 61 Pm | 62 Sm | 63 Eu | 64 Gd | 65 Tb | 66 Dy | 67 Ho | 68 Er | 69 Tm | 70 Yb | 71 Lu |
| ਐਕੱਟਿਨਾਈਡ ਸੀਰੀਜ਼ | 90 Th | 91 Pa | 92 U | 93 Np | 94 Pu | 95 Am | 96 Cm | 97 Bk | 98 Cr | 99 Es | 100 Fm | 101 Md | 102 No | 103 Lr |

ਟੈਲਿਊਰੀਅਮ

ਧਰਤੀ ਦੀ ਅਗਨੀ ਚਟਾਨ ਦਾ ਬਹੁਤ ਹੀ ਘੱਟ ਲਗਭਗ $10^{-9}$% ਟੈਲਿਊਰੀਅਮ ਹੈ। ਇਹ ਕੇਂਦਰੀ ਯੂਰਪ, ਕਾਲੋਰਾਡੋ ਅਤੇ ਬੋਲੀਵੀਆ ਵਿਚ ਮੁਕਤ ਤੱਤ ਦੇ ਰੂਪ ਵਿਚ ਅਤੇ ਜਾਪਾਨ ਵਿਚ ਗੰਧਕ ਦੇ ਡਿਪਾਜ਼ਿਟਾਂ ਵਿਚ ਸਿਲੀਨੀਅਮ ਨਾਲ ਮਿਲਦਾ ਹੈ। ਇਹ ਵਧੇਰੇ ਕਰਕੇ ਸਿਲਵੇਨਾਈਟ, (Ag, Au) $Te_2$; ਨੈਗੀਏਗਾਈਟ, $(Ag, Pb)_2$ $(Te, S, Sb)_3$ ; ਹੈਸਾਈਟ, $Ag_2Te$; ਟੈਟ੍ਰੱਡਾਈ-ਮਾਈਟ, $Bi_2Te_3$; ਐਲਟਾਈਟ, Pb Te ; ਕਾਲੋਰਾਡੋਆਈਟ, HgTe ਅਤੇ ਹੋਰ ਦੂਸਰੇ ਸੋਨਾ-ਚਾਂਦੀ ਦੇ ਟੈਲਿਊਰਾਈਡਾਂ ਦੇ ਰੂਪ ਵਿਚ ਮਿਲਦਾ ਹੈ।

ਇਸ ਤੱਤ ਦੇ ਨਿਸ਼ਕਰਸ਼ਨ ਲਈ ਟੈਲਿਊਰੀਅਮ ਮਿਲੇ ਪਦਾਰਥਾਂ ਨੂੰ ਗਾੜ੍ਹੇ ਅਤੇ ਗਰਮ ਗੰਧਕ ਦੇ ਤੇਜ਼ਾਬ ਨਾਲ ਮਿਲਾਇਆ ਜਾਂਦਾ ਹੈ। ਇਸ ਨਾਲ ਪਦਾਰਥ ਟੈਲਿਊਰਾਈਟ ਵਿਚ ਬਦਲ ਜਾਂਦੇ ਹਨ। ਇਸ ਤੋਂ ਮਗਰੋਂ ਇਨ੍ਹਾਂ ਦੀ ਕਿਰਿਆ ਸਲਫਾਈਟਾਂ ਜਾਂ ਸਲਫ਼ਰ ਡਾਈਆੱਕਸਾਈਡ ਨਾਲ ਕਰਵਾਈ ਜਾਂਦੀ ਹੈ :

$$H_2 TeO_3 + 2 SO_2 + H_2O \rightarrow Te + 2H_2 SO_4$$

ਹਾਈਡ੍ਰੋਫ਼ਲੋਰਿਕ ਅਤੇ ਸਲਫ਼ਿਊਰਿਕ ਐਸਿਡਾਂ ਵਿਚ $TeO_2$ ਦੇ ਘੋਲ ਤੋਂ ਸਿੱਕੇ ਦੀ ਕੈਥੋਡ ਉੱਤੇ ਵੀ ਟੈਲਿਊਰੀਅਮ ਡਿਧਾਜ਼ਿਟ ਕੀਤਾ ਜਾ ਸਕਦਾ ਹੈ।

**ਟੈਲਿਊਰੀਅਮ ਦੇ ਗੁਣ**—ਟੈਲਿਊਰੀਅਮ ਦੇ ਦੋ ਪ੍ਰਸਿੱਧ ਭਿੰਨ ਰੂਪ ਅਰਥਾਤ ਕ੍ਰਿਸਟਲੀ ਅਤੇ ਅਕ੍ਰਿਸਟਲੀ ਹਨ। ਕ੍ਰਿਸਟਲੀ ਕਿਸਮ

ਦਾ ਰੰਗ ਚਾਂਦੀ ਵਰਗਾ ਚਿੱਟਾ ਅਤੇ ਦਿੱਖ ਧਾਤਵੀ ਹੁੰਦੀ ਹੈ। ਇਸ ਕਿਸਮ ਦੀ ਬਿਜਲਈ ਚਾਲਕਤਾ ਬਹੁਤ ਘੱਟ ਹੁੰਦੀ ਹੈ ਪਰੰਤੂ ਅਸ਼ੁੱਧੀਆਂ ਨਾਲ ਵੱਧ ਜਾਂਦੀ ਹੈ। ਪ੍ਰਕਾਸ਼ ਨਾਲ ਵੀ ਥੋੜ੍ਹੀ ਜਿਹੀ ਬਿਜਲਈ ਚਾਲਕਤਾ ਵੱਧ ਜਾਂਦੀ ਹੈ। ਇਹ ਕਿਸਮ 449.8° ਸੈਂ. ਉੱਤੇ ਪਿਘਲਦੀ ਅਤੇ 1390° ਸੈਂ. ਉੱਤੇ ਉਬਲਦੀ ਹੈ। ਇਸ ਦੀ ਵਿਸ਼ਿਸ਼ਟ-ਘਣਤਾ 6.25 ਅਤੇ ਕਠੋਰਤਾ 2.5 ਹੈ। ਇਹ ਸਾਰੇ ਘੋਲਕਾਂ (ਜਿਹੜੇ ਇਸ ਨਾਲ ਕਿਰਿਆ ਨਹੀਂ ਕਰਦੇ) ਵਿਚ ਅਘੁਲਣਸ਼ੀਲ ਹੈ ਅਤੇ ਕਮਰੇ ਦੇ ਤਾਪਮਾਨ ਉੱਤੇ ਇਸ ਦੇ ਅਣਵੀਂ ਭਾਰ ਦਾ ਹਾਲੇ ਤਕ ਪਤਾ ਨਹੀਂ ਲਗ ਸਕਿਆ। 1400° ਸੈਂ. ਅਤੇ 1800° ਸੈਂ. ਵਿਚਕਾਰ ਇਸ ਦਾ ਫਾਰਮੂਲਾ $Te_2$ ਅਤੇ Te-Te ਫ਼ਾਸਲਾ 2.6 A° ਹੁੰਦਾ ਹੈ। ਅਕ੍ਰਿਸਟਲੀ ਕਿਸਮ ਦੀ ਵਿਸ਼ਿਸ਼ਟ-ਘਣਤਾ 6.015 ਹੈ। ਹਾਈਡ੍ਰੋਜਨ ਨਾਲ ਟੈਲਿਊਰਿਕ ਐਸਿਡ ਦਾ ਲਘੂਕਰਨ ਕਰਕੇ ਪਾਣੀ ਵਿਚ ਟੈਲਿਊਰੀਅਮ ਦਾ ਲਾਲ ਕੋਲਾੱਇਡੀ ਸਾੱਲ ਤਿਆਰ ਕੀਤਾ ਜਾ ਸਕਦਾ ਹੈ।

ਟੈਲਿਊਰੀਅਮ ਹਵਾ ਵਿਚ ਨੀਲੀ ਲਾਟ ਨਾਲ ਜਲਦਾ ਹੈ ਅਤੇ ਟੈਲਿਊਰੀਅਮ ਡਾਈਆੱਕਸਾਈਡ ਉਤਪੰਨ ਹੁੰਦਾ ਹੈ। ਇਹ ਹੈਲੋਜੈੱਨਾਂ ਨਾਲ ਕਿਰਿਆ ਕਰਕੇ ਡਾਈਨੈਗੇਟਿਵ ਟੈਲਿਊਰਾਈਡ ਐਨਾਇਨ ਅਤੇ ਟੈੱਟ੍ਰਾਪਾਜ਼ਿਟਿਵ ਟੈਲਿਊਰਾਈਡ ਕੈਟਾਇਨ ਬਣਾਉਂਦਾ ਹੈ।

**ਲਾਭ**—ਟੈਲਿਊਰੀਅਮ ਦੀ ਵਰਤੋਂ ਸਟੀਲ ਵਿਚ ਖਿਚੀਣ-ਯੋਗਤਾ ਵਧਾਉਣ ਲਈ, ਬਿਜਲਈ ਮੁਲੰਮਾਂ ਬਾਥ ਵਿਚ ਚਮਕ ਵਧਾਉਣ ਲਈ, ਪੈਟ੍ਰੋਲੀਅਮ ਦੇ ਭੰਜਨ ਲਈ ਉਤਪ੍ਰੇਰਕਾਂ ਵਿਚ ਐਡਿਟਿਵ ਦੇ ਤੌਰ ਤੇ, ਸ਼ੀਸ਼ਿਆਂ ਵਿਚ ਰੰਗਕ ਪਦਾਰਥ ਦੇ ਤੌਰ ਤੇ ਅਤੇ ਸਿੱਕੇ ਦੀ ਸਮਰੱਥਾ ਅਤੇ ਖੋਰ ਪ੍ਰਤਿਰੋਧ ਵਧਾਉਣ ਲਈ ਐਡਿਟਿਵ ਦੇ ਤੌਰ ਤੇ ਕੀਤੀ ਜਾਂਦੀ ਹੈ।

**ਟੈਲਿਊਰੀਅਮ ਦੇ ਮੁੱਖ ਯੌਗਿਕ**—ਟੈਲਿਊਰੀਅਮ ਦਾ ਕੇਵਲ ਇਕੋ ਹਾਈਡ੍ਰਾਈਡ, ਹਾਈਡ੍ਰੋਜਨ ਟੈਲਿਊਰਾਈਡ ($H_2Te$) ਹੈ। ਇਹ ਰੰਗਹੀਨ ਗੈਸ ਹੈ, ਜਿਸ ਦੀ ਗੰਧ ਹਾਈਡ੍ਰੋਜਨ ਸੈਲੀਨਾਈਡ ਨਾਲੋਂ ਵੀ ਬਦਬੂਦਾਰ ਹੈ। ਇਸ ਦਾ ਪਿਘਲਾਊ ਦਰਜਾ -51.2° ਸੈਂ. ਅਤੇ ਉਬਾਲ-ਦਰਜਾ -1.8° ਸੈਂ. ਹੈ। ਤਰਲ ਅਵਸਥਾ ਵਿਚ ਇਸ ਦਾ ਰੰਗ ਹਲਕਾ ਪੀਲਾ ਅਤੇ ਠੋਸ ਅਵਸਥਾ ਵਿਚ ਰੰਗਹੀਨ ਹੈ। ਤਰਲ ਦੀ ਵਿਸ਼ਿਸ਼ਟ ਘਣਤਾ 2.650 (ਇਸ ਦੇ ਉਬਾਲ-ਦਰਜੇ ਉੱਤੇ) ਹੈ। ਜਦੋਂ ਇਹ ਯੌਗਿਕ ਸਿੱਲ੍ਹਾ ਹੁੰਦਾ ਹੈ ਤਾਂ ਪ੍ਰਕਾਸ਼ ਦੁਆਰਾ ਅਪਘਟਿਤ ਹੋ ਜਾਂਦਾ ਹੈ। ਇਸ ਨੂੰ ਤਿਆਰ ਕਰਨ ਲਈ ਧਾਤਵੀ ਟੈਲਿਊਰਾਈਡਾਂ, ਵਿਸ਼ੇਸ਼ ਕਰਕੇ ਐਲੂਮਿਨੀਅਮ ਟੈਲਿਊਰਾਈਡ ਦੀ ਕਿਰਿਆ ਤੇਜ਼ਾਬਾਂ ਨਾਲ ਕਰਵਾਈ ਜਾਂਦੀ ਹੈ।

ਟੈਲਿਊਰੀਅਮ ਹੈਕੱਸਾਫ਼ਲੋਰਾਈਡ, $TeF_6$, ਇਕ ਰੰਗਹੀਨ ਗੈਸ ਹੈ ਜਿਹੜੀ ਕਿ ਤੱਤਾਂ ਤੋਂ ਬਣਾਈ ਜਾਂਦੀ ਹੈ। ਇਸ ਦਾ ਪਿਘਲਾਉ-ਦਰਜਾ - 37.8° ਸੈਂ. ਹੈ ਅਤੇ - 38.9° ਸੈਂ. ਉੱਤੇ ਇਹ ਸਬਲਾਈਮ (ਜੌਹਰ ਉਡਾਉਣਾ) ਹੁੰਦੀ ਹੈ। ਹੇਠਲੇ ਫਲੋਰਾਈਡਾਂ $TeF_4$ ਅਤੇ $Te_2F_{10}$ ਦਾ ਵੀ ਪਤਾ ਲਗਾ ਹੈ। ਟੈਲਿਊਰੀਅਮ ਆੱਕਸੀਫਲੋਰਾਈਡ, $TeOF_2 . \frac{1}{2}H_2O$ ਇਕ ਚਿੱਟਾ ਰਵੇਦਾਰ ਪਦਾਰਥ ਹੈ ਜਿਹੜਾ ਕਿ ਜਲਹੀਨ ਹਾਈਡ੍ਰੋਜਨ ਫਲੋਰਾਈਡ ਅੱਤੇ ਟੈਲਿਊਰੀਅਮ ਡਾਈਆੱਕਸਾਈਡ ਦੇ ਮੇਲ ਤੋਂ ਬਣਦਾ ਹੈ। ਕਲੋਰੀਨ ਦੀ ਵਾਧੂ ਮਾਤਰਾ $S_2Cl_2$ ਜਾਂ $AsCl_3$ ਉੱਤੇ ਟੈਲਿਊਰੀਅਮ ਦੀ ਕਿਰਿਆ ਦੁਆਰਾ ਟੈਲਿਊਰੀਅਮ ਟੈਟ੍ਰਾੱਕਲੋਰਾਈਡ ਬਣਦਾ ਹੈ। ਇਹ ਇਕ ਚਿੱਟਾ ਨਮੀਸੋਖਕ ਅਤੇ ਰਵੇਦਾਰ ਪਦਾਰਥ ਹੈ ਜਿਸ ਦਾ ਉਬਾਲ-ਦਰਜਾ 390° ਸੈਂ. ਅਤੇ ਪਿਘਲਾਊ-ਦਰਜਾ 225° ਸੈਂ. ਹੈ। ਇਹ ਬੈਂਨਜ਼ੀਨ ਟਾੱਲੁਈਨ ਅਤੇ ਨਿਮਨ ਅਲਕੋਹਲਾਂ ਵਿਚ ਘੁਲਣਸ਼ੀਲ ਹੈ ਪਰੰਤੂ ਈਥਰ ਵਿਚ ਨਹੀਂ ਘੁਲਦਾ। ਇਹ ਪਾਣੀ ਨਾਲ ਹੌਲੀ ਹੌਲੀ ਕਿਰਿਆ ਕਰਕੇ $TeO_2$ ਬਣਾਉਂਦਾ ਹੈ। ਟੈਲਿਊਰੀਅਮ ਡਾਈਕਲੋਰਾਈਡ ਇਕ ਕਾਲਾ ਠੋਸ ਪਦਾਰਥ ਹੈ ਜਿਹੜਾ ਕਿ ਕਲੋਰੀਨ ਜਾਂ $TeCl_4$ ਉੱਤੇ ਟੈਲਿਊਰੀਅਮ ਦੀ ਕਿਰਿਆ ਦੁਆਰਾ ਬਣਦਾ ਹੈ। ਇਸ ਦਾ ਪਿਘਲਾਉ-ਦਰਜਾ 175° ਸੈਂ. ਅਤੇ ਉਬਾਲ-ਦਰਜਾ 324° ਸੈਂ. ਹੈ। ਪਾਣੀ ਨਾਲ ਇਹ Te ਜਾਂ $H_2TeO_3$ ਵਿਚ ਅਤੇ ਆੱਕਸੀਜਨ ਨਾਲ $TeCl_4$ ਅਤੇ $TeO_2$ ਵਿਚ ਬਦਲ ਜਾਂਦਾ ਹੈ। ਟੈਲਿਊਰੀਅਮ ਟੈੱਟ੍ਰਾਬ੍ਰੋਮਾਈਡ ਇਕ ਸੰਗਤਰੀ ਲਾਲ ਠੋਸ ਹੈ ਜਿਸ ਦਾ ਪਿਘਲਾਉ-ਦਰਜਾ 380° ਸੈਂ. ਅਤੇ ਉਬਾਲ-ਦਰਜਾ ਲਗਭਗ 421° ਸੈਂ. ਹੈ। ਪਾਣੀ ਦੀ ਚੋਖੀ ਮਾਤਰਾ ਨਾਲ ਇਹ ਹੌਲੀ ਹੌਲੀ $TeO_2$ ਵਿਚ ਬਦਲ ਜਾਂਦਾ ਹੈ। ਐਨੀਲੀਨ ਨਾਲ ਮਿਲ ਕੇ ਜੋੜਾਤਮਕ ਯੌਗਿਕ $TeBr_4.2C_6H_5NH_2$ ਬਣਾਉਂਦਾ ਹੈ। ਟੈਲਿਊਰੀਅਮ ਡਾਈਬ੍ਰੋਮਾਈਡ ਇਕ ਕਾਲਾ ਠੋਸ ਹੈ ਜਿਸ ਦਾ ਪਿਘਲਾਉ-ਦਰਜਾ 210° ਸੈਂ. ਅਤੇ ਉਬਾਲ-ਦਰਜਾ 339° ਸੈਂ. ਹੈ। ਟੈਲਿਊਰੀਅਮ ਟੈਟ੍ਰਾੱਆਇਓਡਾਈਡ ਇਕ ਕਾਲਾ ਠੋਸ ਪਦਾਰਥ ਹੈ, ਜਿਸ ਦਾ ਪਿਘਲਾਉ-ਦਰਜਾ 259° ਸੈਂ. ਹੈ। ਇਹ ਟੈਲਿਊਰੀਅਮ ਡਾਈਆੱਕਸਾਈਡ ਅਤੇ ਹਾਈਡ੍ਰੋਜਨ ਆਇਓ-ਡਾਈਡ ਦੀ ਕਿਰਿਆ ਦੁਆਰਾ ਬਣਦਾ ਹੈ।

ਟੈਲਿਊਰੀਅਮ ਦੇ ਕੰਪਲੈਕਸ ਹੈਲਾਈਡ ਵੀ ਤਿਆਰ ਕੀਤੇ ਗਏ ਹਨ, ਜਿਵੇਂ ਕਿ $HTeI_5.8H_2O$ ਅਤੇ $HTeBr_5.5H_2O$ ਆਦਿ। ਟੈਲਿਊਰੀਅਮ, ਮਾੱਨੋਡਾਈ ਅਤੇ ਟ੍ਰਾਈ-ਆੱਕਸਾਈਡ ਵੀ ਬਣਾਉਂਦਾ ਹੈ। ਮਾੱਨੋਆੱਕਸਾਈਡ ਇਕ ਕਾਲਾ ਅਕ੍ਰਿਸਟਲੀ ਪਾਊਡਰ ਹੈ ਜਿਹੜਾ ਕਿ ਸਿੱਲ੍ਹ ਦੀ ਹੋਂਦ ਵਿੱਚ ਡਾਈਆੱਕਸਾਈਡ ਵਿਚ ਆੱਕਸੀਕ੍ਰਿਤ ਹੋ ਜਾਂਦਾ ਹੈ। ਡਾਈਆੱਕਸਾਈਡ ਸਭ ਤੋਂ ਜ਼ਿਆਦਾ ਸਥਾਈ ਆੱਕਸਾਈਡ ਹੈ। ਇਹ ਟੈਲਿਊਰੀਅਮ ਨੂੰ ਹਵਾ ਜਾਂ ਆੱਕਸੀਜਨ ਵਿਚ ਸਾੜਨ ਜਾਂ ਠੰਢੇ ਨਾਈਟ੍ਰਿਕ ਐਸਿਡ ਨਾਲ ਟੈਲਿਊਰੀਅਮ ਦੇ ਆੱਕਸੀਕਰਨ ਦੁਆਰਾ ਬਣਦਾ ਹੈ। ਇਸ ਦੀਆਂ ਦੋ ਰਵੇਦਾਰ ਕਿਸਮਾਂ ਹਨ। ਪਹਿਲੀ ਕਿਸਮ ਦੇ ਰਵੇ ਨਾਈਟ੍ਰਿਕ ਐਸਿਡ ਵਿਚ ਘੋਲ ਤੋਂ ਅਤੇ ਦੂਸਰੇ ਪਿਘਲੇ ਹੋਏ ਟੈਲਿਊਰੀਅਮ ਡਾਈਕਆੱਕਸਾਈਡ ਤੋਂ ਬਣਦੇ ਹਨ। ਟੈਲਿਊਰੀਅਮ ਡਾਈਆੱਕਸਾਈਡ ਦਾ ਪਿਘਲਾਉ-ਦਰਜਾ 452° ਸੈਂ. ਹੈ। ਡਾਈਆੱਕਸਾਈਡ ਐਂਫੋਟੈਰਿਕ ਹੈ ਅਤੇ ਗਾੜ੍ਹੇ ਤੇਜ਼ਾਬਾਂ ਨਾਲ ਜੋੜਾਤਮਕ ਯੌਗਿਕ ਬਣਾਉਂਦਾ ਹੈ। ਟ੍ਰਾਈਆੱਕਸਾਈਡ ਇਕ ਸੰਤਰੀ-ਪੀਲਾ ਯੌਗਿਕ ਹੈ ਜਿਹੜਾ ਕਿ ਆੱਰਥੋਟੈਲਿਊਰਿਕ ਐਸਿਡ ਨੂੰ ਗਰਮ ਕਰਨ ਨਾਲ ਬਣਦਾ ਹੈ। ਸੁਰਖ ਗਰਮ ਕਰਨ ਤੇ ਡਾਈਆੱਕਸਾਈਡ ਅਤੇ ਆੱਕਸੀਜਨ ਵਿਚ ਅਪਘਟਿਤ ਹੋ ਜਾਂਦਾ ਹੈ। ਇਹ ਠੰਢੇ ਪਾਣੀ ਵਿਚ ਅਘੁਲਣਸ਼ੀਲ ਪਰੰਤੂ ਗਰਮ ਪਾਣੀ ਵਿਚ ਕਾਫ਼ੀ ਦੇਰ ਤਕ ਗਰਮ ਕਰਨ ਨਾਲ ਘੁਲ ਜਾਂਦਾ ਹੈ । ਇਸ ਉੱਤੇ ਠੰਢੇ ਤੇਜ਼ਾਬਾਂ ਦਾ ਕੋਈ ਅਸਰ ਨਹੀਂ ਹੁੰਦਾ ਪਰੰਤੂ ਗਾੜ੍ਹੇ ਅਤੇ ਗਰਮ ਹਾਈਡ੍ਰੋਕਲੋਰਿਕ ਐਸਿਡ ਨਾਲ ਕਿਰਿਆ ਦੁਆਰਾ ਕਲੋਰੀਨ, ਡਾਈਆੱਕਸਾਈਡ ਅਤੇ ਟੈੱਟ੍ਰਾਕਲੋਰਾਈਡ ਦਾ ਮਿਸ਼ਰਣ ਬਣਦਾ ਹੈ। ਗਰਮ ਅਤੇ ਸੰਘਣੇ ਪੋਟਾਸ਼ੀਅਮ ਹਾਈਡ੍ਰਾੱਕਸਾਈਡ ਦੀ ਕਿਰਿਆ ਦੁਆਰਾ ਟੈਲਿਊਰੇਟ ਬਣਦਾ ਹੈ।

ਟੈਲਿਊਰੀਅਮ ਦੇ ਪ੍ਰਸਿੱਧ ਆੱਕਸੀ-ਐਸਿਡ ਟੈਲਿਊਰਸ ਅਤੇ ਟੈਲਿਊਰਿਕ ਐਸਿਡ ਹਨ। ਟੈਲਿਊਰਸ ਐਸਿਡਾਂ ਦੇ $H_2TeO_3$ ਤੋਂ ਲੈ ਕੇ $H_2Te_6O_{13}$ ਤੱਕ ਲੂਣਾਂ ਦਾ ਪਤਾ ਹੈ। ਟੈਲਿਊਰਿਕ ਐਸਿਡ ਦੀ ਕਿਸਮ $H_2TeO_4$ ਵਖਰੀ ਨਹੀਂ ਕੀਤੀ ਜਾ ਸਕੀ ਜਦੋਂ ਕਿ ਇਸ ਦੇ ਲੂਣ ਗਿਆਤ ਹਨ। ਆੱਰਥੋ ਐਸਿਡ, $H_6TeO_6$, ਤਿਆਰ ਕਰਨ ਲਈ ਨਾਈਟ੍ਰਿਕ ਐਸਿਡ ਵਿਚ ਕ੍ਰੋਮਿਕ ਐਸਿਡ ਨਾਲ ਟੈਲਿਊਰੀਅਮ ਜਾਂ ਇਸ ਦੇ ਡਾਈਆੱਕਸਾਈਡ ਦਾ ਆੱਕਸੀਕਰਨ ਕਰਵਾਉਣਾ ਪੈਂਦਾ

ਹੈ। ਇਸ ਤੇਜ਼ਾਬ ਦੀ ਇਕ ਹੋਰ ਕਿਸਮ ਐਲਟੇਲਿਊਰਿਕ ਐਸਿਡ ਜਾਂ ਪਾੱਲੀਮੈਟਾਟੈਲਿਊਰਿਕ ਐਸਿਡ ($H_2TeO_4$)n ਹੈ, ਜਿੱਥੇ n ਲਗਭਗ 11 ਹੈ। ਟੈਲਿਊਰਿਕ ਐਸਿਡ ਦਾ ਲਘੂਕਰਨ ਬੜੀ ਆਸਾਨੀ ਨਾਲ ਹੋ ਜਾਂਦਾ ਹੈ ਅਤੇ ਇਹ ਨਾਰਮਲ ਟੈਲਿਊਰੇਟ, ਐਸਿਡ ਟੈਲਿਊਰੇਟ, ਟੈਲਿਊਰੇਟ ਐਸੱਟਰ ਅਤੇ ਹੈੱਟਰੋਪਾੱਲੀ ਐਸਿਡ ਤੇ ਲੂਣ ਬਣਾਉਂਦਾ ਹੈ। ਆੱਰਥੋ ਐਸਿਡ ਦੇ ਦੋ ਕ੍ਰਿਸ਼ਟਲੀ ਰੂਪ ਹਨ ; ਪਹਿਲਾ ਕਿਊਬਿਕ ਜਿਸ ਦੀ ਵਿਸ਼ਿਸ਼ਟ-ਘਣਤਾ 3.053 ਹੈ ਅਤੇ ਦੂਸਰਾ ਮਾੱਨੋਕਲੀਨਿਕ ਜਿਸ ਦੀ ਵਿਸ਼ਿਸ਼ਟ-ਘਣਤਾ 3.071 ਹੈ।

**ਟੈਲਿਊਰੀਅਮ ਦੇ ਆਰਗੈਨਿਕ ਯੋਗਿਕ –**

ਟੈਲਿਊਰੀਅਮ ਅਤੇ ਸਲਫ਼ਰ ਟ੍ਰਾਈਆੱਕਸਾਈਡ ਦੀ ਕਿਰਿਆ ਦੁਆਰਾ ਮਿਸ਼ਰਿਤ ਆਕਸਾਈਡ $TeSO_3$ (ਲਾਲ ਠੋਸ) ਪ੍ਰਾਪਤ ਕੀਤਾ ਜਾਂਦਾ ਹੈ। ਇਸ ਨੂੰ ਪੋਟਾਸ਼ੀਅਮ ਸਾਇਆਨਾਈਡ ਨਾਲ ਗਲਣ ਤੇ $K_2Te_3$ ਟੈਲਿਊਰਾਈਡ ਬਣਦਾ ਹੈ। ਕਾਰਬਨ ਸਲਫ਼ੋਟੈਲਿਊਰਾਈਡ, S = C = Te ਤਿਆਰ ਕਰਨ ਲਈ ਠੰਢੇ ਕਾਰਬਨ ਟ੍ਰਾਈਸਲਫ਼ਾਈਡ ਵਿਚ ਕਾਰਬਨ ਅਤੇ ਕਾਰਬਨ-ਟੈਲਿਊਰੀਅਮ ਇਲੈਕੱਟ੍ਰੋਡਾਂ ਵਿਚਕਾਰ ਆਰਕ ਲੰਘਾਉਣੀ ਪੈਂਦੀ ਹੈ। ਇਹ ਇਕ ਲਾਲ ਤਰਲ ਹੁੰਦਾ ਹੈ ਜਿਸ ਦਾ ਪਿਘਲਾਉ-ਦਰਜਾ- 54° ਸੈਂ. ਹੁੰਦਾ ਹੈ। ਇਹ ਬਿਲਕੁਲ ਅਸਥਾਈ ਹੁੰਦਾ ਹੈ ਅਤੇ ਪ੍ਰਕਾਸ਼ ਅਤੇ ਤਾਪ ਦੁਆਰਾ ਅਪਘਟਿਤ ਹੋ ਜਾਂਦਾ ਹੈ।

| | ਕਿਸਮ | ਉਦਾਹਰਣ | ਗੁਣ |
|---|---|---|---|
| 1. | ਟੈਲਿਊਰੋਮਰਕੈਪਟਨ, RTeH | $CH_3TeH$ | ਉਬਾਲ-ਦਰਜਾ 57° ਸੈਂ., ਅਲਕੋਹਲੀ NaOR ਵਿਚ $H_2Te$ ਅਤੇ Rx ਦੁਆਰਾ ਤਿਆਰ ਕੀਤਾ ਜਾਂਦਾ ਹੈ। |
| 2. | ਡਾਈਐਲੱਕਾਈਲ ਟੈਲਿਊਰਾਈਡ, $R_2Te$ | $(CH_3)_2$ Te | ਉਬਾਲ-ਦਰਜਾ 82° ਸੈਂ., ਗ੍ਰੀਨਯਾਰਡਾਂ ਅਤੇ $TeX_2$ ਤੋਂ ਤਿਆਰ ਕੀਤਾ ਜਾਂਦਾ ਹੈ। ਇਹ $(CH_3)_2$ $TeHgBr_2$ ਵਰਗੇ ਜੋੜਾਤਮਕ ਯੋਗਿਕ ਬਣਾਉਂਦਾ ਹੈ। |
| 3. | ਡਾਈਐਰਾਈਲ ਟੈਲਿਊਰਾਈਡ, $R_2Te$ | $(C_6H_5)_2$ Te | 16.5 ਮਿ. ਮੀ. ਉੱਤੇ ਉਬਾਲ-ਦਰਜਾ 182° ਸੈਂ., ਡਾਈਐਲੱਕਾਈਲ ਟੈਲਿਊਰਾਈਡਾਂ ਵਾਂਗ ਤਿਆਰ ਕੀਤਾ ਜਾਂਦਾ ਹੈ। |
| 4. | ਸਾਈਕਲਿਕ ਟੈਲਿਊਰਾਈਡ | $(CH_2)_4$ Te | ਛੇ ਮੈਂਬਰੀ ਰਿੰਗ ਉਬਾਲ-ਦਰਜਾ 82° ਸੈਂ. (12 ਮਿ. ਮੀ. ਉੱਤੇ); ਪੰਜ-ਮੈਂਬਰੀ ਰਿੰਗ, ਉਬਾਲ-ਦਰਜਾ 166° ਸੈਂ. ਹੈ। |
| 5. | ਟੈਲਿਊਰੋਨੀਅਮ ਯੋਗਿਕ, $R_3TeX$ | $(C_2H_5)_3$ TeCl<br>$(C_6H_5)_2$ $CH_3$ Te OH | ਪਿਘਲਾਉ-ਦਰਜਾ 174° ਸੈਂ., ਡਾਈਐੱਲਕਾਈਲ ਟੈਲਿਊਰਾਈਡਾਂ ਅਤੇ ਐੱਲਕਾਈਲ ਹੈਲਾਈਡਾਂ ਤੋਂ ਬਣਦਾ ਹੈ; ਸਾਧਾਰਣ ਪ੍ਰਬਲ ਖਾਰ ਹੈ। |
| 6. | ਡਾਈਟੈਲਿਊਰਾਈਡ, $R_2Te$ | $C_6H_5Te\text{-}TeC_6H_5$ | ਲਾਲ ਕ੍ਰਿਸਟਲ, ਪਿਘਲਾਉ-ਦਰਜਾ 53° ਸੈਂ.। |
| 7. | ਐਰਾਈਲ ਟੈਲਿਊਰੀਅਮ ਮਾੱਨੋਹੈਲਾਈਡ | RTeX | |
| 8. | ਡਾਈਐਲੱਕਾਈਲ ਟੈਲਿਊਰੀਅਮ ਡਾਈਹੈਲਾਈਡ | $(CH_3)_2$ $TeI_2$ | |
| 9. | ਡਾਈਐਰਾਈਲ ਟੈਲਿਊਰੀਅਮ ਡਾਈਹੈਲਾਈਡ | $(C_6H_5)_2$ Te $Br_2$ | |
| 10. | ਐਲੱਕਾਈਲ ਅਤੇ ਐਰਾਈਲ ਟੈਲਿਊਰੀਅਮ ਟ੍ਰਾਈਹੈਲਾਈਡ $RTeX_3$ | $CH_3$ $TeI_3$ | ਇਹ 100° ਸੈਂ. ਤੋਂ ਉਪਰ ਅਪਘਟਿਤ ਹੋ ਜਾਂਦਾ ਹੈ। ਐਸੀਟੋਨ ਅਤੇ ਈਥਰ ਵਿਚ ਘੁਲ ਕੇ ਲਾਲ ਘੋਲ ਬਣਾਉਂਦਾ ਹੈ। |
| 11. | ਟੈਲਿਊਰਾੱਕਸਾਈਡ, $R_2TeO$ | $(C_2H_5)_2$ TeO | ਅਸਥਾਈ ਤੇਲ ਹੈ, ਨਾਈਟ੍ਰਿਕ ਐਸਿਡ ਨਾਲ ਪਾਣੀ ਵਿਚ ਘੁਲਣਸ਼ੀਲ ਲੂਣ ਬਣਾਉਂਦਾ ਹੈ। ਡਾਈਐਲੱਕਾਈਲ ਟੈਲਿਊਰਾਈਡਾਂ ਅਤੇ ਹਵਾ ਤੋਂ ਬਣਾਇਆ ਜਾਂਦਾ ਹੈ। |
| 12. | ਟੈਲਿਊਰੋਨ, $R_2TeO_2$ | $(CH_3)_2$ $TeO_2$ | ਡਾਈਮੀਥਾਈਲ ਟੈਲਿਊਰਾਈਡ ਅਤੇ ਹਾਈਡ੍ਰੋਜਨ ਪਰਆੱਕਸਾਈਡ ਤੋਂ ਬਣਾਇਆ ਜਾਂਦਾ ਹੈ। ਇਹ ਚਿੱਟਾ ਅਘੁਲਣਸ਼ੀਲ ਠੋਸ ਹੈ। |
| 13. | ਟੈਲਿਊਰਿਨਿਕ ਐਸਿਡ, RTeOOH | $C_6H_5$ TeOOH | ਨਾਈਟ੍ਰਿਕ ਐਸਿਡ ਨਾਲ $(C_6H_5)_2$ $Te_2$ ਦੇ ਆੱਕਸੀਕਰਨ ਦੁਆਰਾ ਬਣਦਾ ਹੈ, ਇਸ ਦਾ ਪਿਘਲਾਉ-ਦਰਜਾ 211° ਸੈਂ. ਹੈ। |
| 14. | ਟੈਲਿਊਰਿਕ ਐੱਸਟਰ, $(RO)_6$ Te | $(CH_3O)_6$ Te | ਇਸ ਦਾ ਪਿਘਲਾਉ-ਦਰਜਾ 86° ਸੈਂ. ਹੈ ਅਤੇ ਨਿਰਪੇਖ ਅਲਕੋਹਲ ਵਿਚ $H_2TeO_6$ ਅਤੇ ਡਾਈਐਜ਼ੋਮੀਥੇਨ ਦੀ ਕਿਰਿਆ ਦੁਆਰਾਂ ਬਣਦਾ ਹੈ। |
| 15. | ਟੈਲਿਊਰੋਕੀਟੋਨ, $R_2C$ Te | $(CH_3)_2C$ Te | ਇਹ $H_2Te$ ਅਤੇ ਹਾਈਡ੍ਰੋਕਲੋਰਿਕ ਐਸਿਡ ਵਿਚ $R_2Co$ ਦੀ ਕਿਰਿਆ ਦੁਆਰਾ ਬਣਦਾ ਹੈ ਅਤੇ 10 – 13 ਮਿ. ਮੀ. ਉੱਤੇ ਇਸ ਦਾ ਉਬਾਲ-ਦਰਜਾ 55-58° ਸੈਂ. ਹੈ। |

ਹ. ਪੁ.–ਮੈਕ. ਐਨ. ਸ. ਟ. 13 : 482

**ਟੈਲਿਸ, ਟਾਮਸ** : ਇਸ ਅੰਗਰੇਜ਼ ਆੱਰਗਨ ਵਾਦਕ ਅਤੇ ਗੀਤਕਾਰ ਦਾ ਜਨਮ ਸੰਨ 1510 ਦੇ ਲਗਭਗ ਹੋਇਆ। ਇਸ ਨੇ ਵਧੇਰੇ ਕਰਕੇ ਧਾਰਮਿਕ ਸੰਗੀਤ ਰਚਿਆ। ਇਸ ਦੀ ਸਿੱਖਿਆ ਬਾਰੇ ਕੁਝ ਪਤਾ ਨਹੀਂ ਹੈ। ਇਹ ਐਡਵਰਡ ਛੇਵੇਂ, ਮੈਰੀ ਅਤੇ ਐਲਿਜ਼ਬੈਥ



ਟਾਮਸ ਟੈਲਿਸ

ਪਹਿਲੀ ਦੇ ਰਾਜ-ਕਾਲ ਦੌਰਾਨ ਸ਼ਾਹੀ ਗਿਰਜੇ ਦਾ ਆੱਰਗਨ-ਵਾਦਕ ਰਿਹਾ। ਆਪਣੇ ਸਮੇਂ ਦਾ ਪ੍ਰਸਿੱਧ ਸੰਗੀਤਕਾਰ ਵਿਲੀਅਮ ਬਾਇਰਡ ਇਸਦਾ ਸ਼ਾਗਿਰਦ ਸੀ। ਇਨ੍ਹਾਂ ਦੋਹਾਂ ਨੇ ਮਿਲਕੇ 34 ਧਾਰਮਿਕ ਗੀਤ ਸੰਗ੍ਰਹਿ ਕੀਤੇ ਅਤੇ ਉਨ੍ਹਾਂ ਨੂੰ ਸੰਨ 1575 ਵਿਚ ``Cantions Sacae" ਹੇਠ ਛਪਵਾਇਆ। ਇਹ ਪਹਿਲਾ ਵਿਅਕਤੀ ਸੀ ਜਿਸਨੇ ਅੰਗਰੇਜ਼ੀ ਪ੍ਰਾਥਨਾ ਲਈ ਧੁਨਾਂ ਤਿਆਰ ਕੀਤੀਆਂ। ਇਸਦੇ ਸੁਰ-ਪੱਟੀ (Keyboard) ਸੰਗੀਤ ਨੂੰ ਬੜਾ ਮਹੱਤਵਪੂਰਨ ਮੰਨਿਆ ਜਾਂਦਾ ਹੈ। ਇਸ ਦੀਆਂ ਮੌਜੂਦਾ 23 ਸੁਰ-ਪੱਟੀ ਕ੍ਰਿਤਾਂ ਵਿਚੋਂ 18 ਕ੍ਰਿਤਾਂ 16 ਵੀਂ ਸਦੀ ਦੇ ਮੱਧ ਦੀ ਹੱਥ-ਲਿਖਤ ਪੁਸਤਕ (Mulliner) ਵਿਚ ਸ਼ਾਮਲ ਹਨ।

ਇਸਨੇ ਆਪਣੇ ਜੀਵਨ ਦੇ ਪਿਛਲੇ ਵਰ੍ਹੇ ਗ੍ਰੀਨਵਿਚ (Greenwich) ਵਿਖੇ ਬਿਤਾਏ, ਜਿਥੇ 23 ਨਵੰਬਰ, 1575 ਨੂੰ ਇਸਦੀ ਮੌਤ ਹੋ ਗਈ।

ਇਸਦਾ ਲਾਤੀਨੀ ਚਰਚ-ਸੰਗੀਤ ਟਿਊਡਰ ਚਰਚ ਮਿਊਜ਼ਿਕ (ਜਿਲਦ ਛੇਵੀਂ 1928) ਵਿਚ ਅਤੇ ਸੁਰ ਪੱਟੀ ਸੰਗੀਤ ਮਿਊਜ਼ਿਕ ਬ੍ਰਿਟੈਨਿਕਾ (ਜਿਲਦ ਪਹਿਲੀ) ਦੀ 'ਮੂਲੀਨਰ ਬੁੱਕ' ਅਤੇ 'ਟੈਲਿਸ ਕੰਪਲੀਟ ਕੀਬੋਰਡ ਵਰਕਸ' (1953) ਪੁਸਤਕਾਂ ਵਿਚ ਸ਼ਾਮਲ ਹੈ।

ਹ. ਪੁ.–ਐਨ. ਬ੍ਰਿ. ਮਾ. 9 : 789; ਐਨ. ਅਮੈ. 26 : 229

**ਟੈਲਿਨ** : ਫਿਨਲੈਂਡ ਦੀ ਖਾੜੀ ਦੇ ਦੱਖਣੀ ਤਟ ਤੇ ਵਾਕਿਆ ਐਸਤੋਨੀਆ ਗਣਰਾਜ ਦੀ ਰਾਜਧਾਨੀ ਅਤੇ ਇਕ ਬੰਦਰਗਾਹ ਹੈ। ਹਰ-ਸਾਲ ਸਰਦੀਆਂ ਵਿਚ ਇਸ ਬੰਦਰਗਾਹ ਤੇ ਲਗਭਗ 45 ਦਿਨ ਤੀਕ ਬਰਫ਼ ਜੰਮੀ ਰਹਿੰਦੀ ਹੈ। ਬਰਫ਼ ਕਟਣ ਵਾਲੇ ਜਹਾਜ਼ਾਂ ਦੀ ਵਰਤੋਂ ਨਾਲ ਹੀ ਇਥੇ ਰਾਹ ਖੋਲ੍ਹਿਆ ਜਾਂਦਾ ਹੈ। ਦੂਜੇ ਵੱਡੇ ਯੁੱਧ ਵਿਚ ਇਸ ਬੰਦਰਗਾਹ ਦਾ ਜਹਾਜ਼ਰਾਨੀ ਵਿਭਾਗ ਨਸ਼ਟ ਹੋ ਗਿਆ ਸੀ ਪਰ ਹੁਣ ਇਸ ਨੇ ਰੂਸ ਦੀ ਦੇਖ-ਰੇਖ ਹੇਠ ਕਾਫ਼ੀ ਉੱਨਤੀ ਕਰ ਲਈ ਹੈ। ਹੁਣ ਇਹ ਐਸਤੋਨੀਆ ਦਾ ਜਲ-ਥਲ ਅਤੇ ਹਵਾਈ ਸੇਵਾ ਦਾ ਮੁੱਖ ਕੇਂਦਰ ਬਣ ਗਿਆ ਹੈ। ਬਾਲਟਿਕ ਸਮੁੰਦਰੀ ਬੰਦਰਗਾਹ ਹੋਣ ਕਾਰਨ ਇਸ ਦਾ ਮਹੱਤਵ ਕਾਫ਼ੀ ਵਧ ਗਿਆ ਹੈ ਕਿਉਂਕਿ ਇਸੇ ਕਾਰਨ ਰੂਸ ਦੀਆਂ ਵਪਾਰਕ ਸਹੂਲਤਾਂ ਵਿਚ ਵਾਧਾ ਹੋਇਆ ਹੈ। ਇਥੇ ਵੱਡੇ ਵੱਡੇ ਲੋਹੇ ਅਤੇ ਇਸਪਾਤ ਦੇ ਉਦਯੋਗ, ਸੂਤੀ ਤੇ ਊਨੀ ਮਿਲਾਂ ਅਤੇ ਵੱਡੇ ਵੱਡੇ ਐਲੀਵੇਟਰਜ਼ ਸਥਾਪਤ ਹੋ ਚੁਕੇ ਹਨ। ਇਥੋਂ ਕੱਪੜਾ, ਕਾਗਜ਼, ਸੀਮਿੰਟ, ਮੋਟਰਾਂ, ਦਵਾਈਆਂ, ਤਮਾਕੂ ਅਤੇ ਦੁਧ ਤੋਂ ਬਣੀਆਂ ਚੀਜ਼ਾਂ ਦਾ ਨਿਰਯਾਤ ਹੁੰਦਾ ਹੈ।

ਆਬਾਦੀ—4,99,800 (1991)

59°26′ ਉ. ਵਿਥ. : 29°46′ ਪੂ. ਲੰਬ.

ਹ. ਪੁ.–ਹਿੰ. ਵਿ. ਕੋ. 5 : 178

**ਟੈਲੀਸਕੋਪ, ਰੇਡੀਓ** : ਧਰਤੀ ਦੇ ਵਾਯੂਮੰਡਲ ਵਿਚ ਵੱਡੀਆਂ ਤਰੰਗ-ਲੰਬਾਈ ਵਾਲੀਆਂ ਬਿਜਲ-ਚੁੰਬਕੀ ਵਿਕੀਰਨਾਂ ਲੰਘ ਸਕਦੀਆਂ ਹਨ। ਇਸ ਵਾਯੂਮੰਡਲ ਤੋਂ ਭਾਵ ਆਇਨ ਮੰਡਲ ਅਤੇ ਆਇਨ ਖੇਤਰ ਹੈ। ਧਰਤੀ ਦਾ ਵਾਯੂਮੰਡਲ ਆ ਰਹੀ ਬਿਜਲ-ਚੁੰਬਕੀ ਵਿਕੀਰਨ ਲਈ ਦੋਵੇਂ ਵੱਡੀਆਂ ਤਰੰਗ-ਲੰਬਾਈ ਵਾਲੀਆਂ ਪਰਤਾਂ ਵਿਚ ਦੀ ਪਾਰਦਰਸ਼ੀ ਹੁੰਦਾ ਹੈ। ਇਨ੍ਹਾਂ ਵਿਚੋਂ ਇਕ ਪ੍ਰਕਾਸ਼ੀ ਪਰਤ ਹੁੰਦੀ ਹੈ, ਜਿਸ ਵਿਚ ਦ੍ਰਿਸ਼ਟਮਾਨ ਰੌਸ਼ਨੀ 3000 ਤੋਂ 1,40,000 ਐਂਗਸਟ੍ਰਮ ਯੂਨਿਟ ਦੇ ਲਗਭਗ ਹੁੰਦੀ ਹੈ। ਦੂਜੀ ਰੇਡੀਓ ਪਰਤ ਜਿਹੜੀ ਕੁਝ ਕੁ ਮਿ. ਮੀ. ਤੋਂ ਲੈ ਕੇ ਲਗਭਗ 30 ਮੀ. ਜਿੰਨੀ ਤਰੰਗ-ਲੰਬਾਈ ਵਾਲੀ ਹੁੰਦੀ ਹੈ। ਠੀਕ 1930 ਈ. ਤੱਕ ਕੇਵਲ ਪ੍ਰਕਾਸ਼ੀ ਪਰਤ ਦਾ ਹੀ ਇਸਤੇਮਾਲ ਕੀਤਾ ਜਾਂਦਾ ਸੀ ਜਿਸ ਦੇ ਨਾਲ ਨਾਲ 3,500 ਤੋਂ 5,000 ਐਂਗਸਟ੍ਰਮ ਵਾਲੇ ਫ਼ੋਟੋਗ੍ਰਾਫ਼ਿਕ ਖੇਤਰ ਨੂੰ ਵਿਸ਼ੇਸ਼ ਤੌਰ ਤੇ ਜ਼ੋਰ ਪਾਇਆ ਜਾਂਦਾ ਸੀ ਅਤੇ 4,500 ਤੋਂ 7,000 ਐਂਗਸਟ੍ਰਮ ਤੱਕ ਦ੍ਰਿਸ਼ਟਮਾਨ ਖੇਤਰ ਨੂੰ ਅੱਧ ਪੱਚਧਾ ਢਕਿਆ ਜਾਂਦਾ ਸੀ।

ਸੰਨ 1931 ਵਿਚ ਸੰਯੁਕਤ ਰਾਜ ਦਾ ਇਕ ਇੰਜੀਨੀਅਰ ਕਾਰਲ ਜਾਂਸਕੀ 15 ਮੀ. ਦੀ ਰੇਂਜ ਵਿਚ ਰੇਡੀਓ ਸ਼ੋਰ ਦਾ ਦਿਸ਼ਾਵਰਤੀ ਐਨਟੈਨੇ ਨਾਲ ਅਧਿਐਨ ਕਰ ਰਿਹਾ ਸੀ। ਉਸ ਨੇ ਪਹਿਲੀ ਵਾਰੀ ਜਾਣੇ ਪਛਾਣੇ ਵਾਧੂ ਭੂਮੀ-ਸ਼ੋਰ ਸਿਗਨਲ ਹਾਸਲ ਕੀਤੇ, ਜਿਨ੍ਹਾਂ ਦਾ ਉਸ ਨੇ ਸਹੀ ਅਨੁਮਾਨ ਲਗਾਕੇ ਸਿੱਟਾ ਕੱਢਿਆ ਕਿ ਇਹ ਗੈਲੈਕਸੱਈ ਕੇਂਦਰ ਦੀ ਸਾਧਾਰਣ ਦਿਸ਼ਾ ਤੋਂ ਆ ਰਹੇ ਹਨ। ਫਿਰ 1937 ਈ. ਵਿਚ ਸੰਯੁਕਤ ਰਾਜ ਵਿਚ ਹੀ ਗਰਾਟ ਰੇਬਰ ਨੇ ਪੈਰਾਬੋਲੱਈ ਪਰਾਵਰਤਕ ਐਨਟੈਨੇ (ਡਿਸ਼) ਨਾਲ ਆਕਾਸ਼ ਦੀ ਰੇਡੀਓ ਸ਼ੋਰ ਲਈ ਜਾਂਚ ਕੀਤੀ। ਉਸ ਨੇ 1940 ਈ. ਵਿਚ ਆਕਾਸ਼ ਗੰਗਾ ਦਾ ਪਹਿਲਾ ਰੇਡੀਓ ਮੈਪ ਛਪਵਾਇਆ ਜਿਹੜਾ ਕਿ 1.9 ਮੀ. ਤਰੰਗ-ਲੰਬਾਈ ਲਈ ਤਿਆਰ ਕੀਤਾ ਸੀ। ਰੇਬਰ ਦੀ ਡਿਸ਼ ਦੀ ਦਿਸ਼ਾਵਰਤੀ ਖ਼ੂਬੀ ਇਹ ਸੀ ਕਿ ਉਹ 12° ਚੌੜਾਈ ਵਾਲੀ ਰੇਂਜ ਵਿਚ ਕੋਨੀ-ਕਿਰਨ-ਪੁੰਜ ਦੇ ਸਿਗਨਲ ਪ੍ਰਾਪਤ ਕਰ ਸਕਦਾ ਸੀ। ਵਿਭੇਦਨ ਸਮਰੱਥਾ ਦੀ ਕਮੀ ਜਾਂ ਦੋ ਨਿਕਟਵਰਤੀ ਪ੍ਰਕਾਸ਼ੀ ਸੋਮਿਆਂ ਨੂੰ ਪਛਾਣਨ ਦੀ ਸਮਰੱਥਾ ਰੇਡੀਓ ਤਰੰਗ-ਲੰਬਾਈਆਂ ਦੀ ਵਰਤੋਂ ਵਿਚ ਅੰਤਰ ਵਿਆਪਕਤਾ ਅਤੇ ਫਲਸਰੂਪ ਸਥਿਤੀ ਦਾ ਸਹੀ ਪਤਾ ਲਗਾਉਣ ਦੀ ਅਸਮਰੱਥਾ ਨੇ ਰੇਡੀਓ ਖਗੋਲ ਵਿਗਿਆਨ ਨੂੰ ਸ਼ੁਰੂ ਤੋਂ ਹੀ ਰੇਡੀਓ ਸੋਮਿਆਂ ਨੂੰ ਪ੍ਰਕਾਸ਼ੀ ਦੂਰਬੀਨ (ਟੈਲੀਸਕੋਪ) ਨਾਲ ਪਛਾਣਨ ਦੇ ਮਹੱਤਵਪੂਰਨ ਕੰਮ ਲਈ ਔਕੜਾਂ ਵਿਚ ਪਾਈ ਰੱਖਿਆ ਹੈ। ਕੁਝ ਕੁ ਰੇਡੀਓ ਸੋਮਿਆਂ ਨੂੰ ਛੱਡ ਕੇ ਬਾਕੀ ਦੇ ਸੋਮੇ ਮੀ. ਤਰੰਗ-ਲੰਬਾਈਆਂ ਨਾਲੋਂ ਸੈਂ. ਮੀ. ਤਰੰਗ-ਲੰਬਾਈਆਂ ਉੱਤੇ ਬਹੁਤ ਹੀ ਖੀਣ ਹੁੰਦੇ ਹਨ। ਪ੍ਰਕਾਸ਼ੀ ਦੂਰਬੀਨ ਦੀ ਤਰ੍ਹਾਂ ਰੇਡੀਓ ਦੂਰਬੀਨ ਦੀ ਵਿਭੇਦਨ ਸਮਰੱਥਾ ਇਸ ਦੇ ਦੁਆਰਕ ਦੇ ਨਾਲ ਰੇਖੀ ਤੌਰ ਤੇ ਵਧਦੀ ਰਹਿੰਦੀ ਹੈ

ਜਿਸ ਦੇ ਫਲਸਰੂਪ ਖ਼ਾਸ ਦਿਸ਼ਾ ਵਿਚ ਚਲਾਈਆਂ ਜਾ ਸਕਣ ਵਾਲੀਆਂ ਡਿਸ਼ਾਂ ਦਾ ਨਿਰਮਾਣ ਹੋਇਆ, ਜਿਹੜੀਆਂ ਕਿ ਆਪਣੇ ਨਾਲ ਦੀਆਂ ਪ੍ਰਕਾਸ਼ੀ ਡਿਸ਼ਾਂ ਨਾਲੋਂ 20 ਗੁਣਾ ਵੱਡੀਆਂ ਹਨ। ਅਜਿਹੀ ਪਹਿਲੀ ਡਿਸ਼ ਮਾਰਕ-176 ਮੀ. (250 ਫੁੱਟ) ਪੈਰਾਬੋਲਾਇਡ ਸੀ ਜਿਹੜੀ ਕਿ ਮਾਨਚੈੱਸਟਰ ਦੇ ਨੇੜੇ ਜੋਡਰੈੱਲ ਬੈਂਕ, ਚੈਸ਼ਿਰ ਵਿਖੇ ਲਗਾਈ ਗਈ। ਇਸ ਦੂਰਬੀਨ ਦਾ ਬਣਨਾ ਇੰਜਨੀਅਰਿੰਗ ਦੇ ਖੇਤਰ ਵਿਚ ਇਕ ਵਡਮੁੱਲੀ ਪ੍ਰਾਪਤੀ ਸੀ। ਇਕ ਹੋਰ ਖੋਜ ਦਿਸ਼ਾਵਰਤੀ ਐਨਟੈਨੇ ਜਿਨ੍ਹਾਂ ਨੂੰ ਐਰੇਜ਼ ਕਿਹਾ ਜਾਂਦਾ ਸੀ ਦਾ ਬਣਾਉਣਾ ਸੀ।

ਇਹ ਕਿਸੇ ਵੀ ਪ੍ਰਕਾਸ਼ੀ ਦੂਰਬੀਨ ਰਾਹੀਂ ਬਿਲਕੁਲ ਵੱਖਰੇ ਦਿਖਾਈ ਦਿੰਦੇ ਹਨ। ਇਨ੍ਹਾਂ ਐਨਟੈਨਾਂ ਨੂੰ ਧਰਤੀ ਦੀ ਸਤ੍ਹਾ ਨਾਲ ਅੰਸ਼-ਸਥਿਰ ਜਾਂ ਸਥਿਰ ਕੀਤਾ ਜਾ ਸਕਦਾ ਹੈ ਅਤੇ ਏਕੜਾਂ ਵਿਚ ਬਹੁਤ ਖੇਤਰ ਦੀ ਗਿਣਤੀ ਕੀਤੀ ਜਾ ਸਕਦੀ ਹੈ। ਅੰਤ ਵਿਚ ਅਪੂਰਨ ਦੁਆਰਕ ਵਾਲੀਆਂ ਅਨੇਕਾਂ ਪ੍ਰਕਾਰ ਦੀਆਂ ਰੇਡੀਓ ਦੂਰਬੀਨਾਂ ਹੋਂਦ ਵਿਚ ਆ ਗਈਆਂ ਜਿਹੜੀਆਂ ਕਿ ਲੰਮੀ ਆਧਾਰ ਰੇਖਾ ਵਾਲੇ ਦੋਹਰੇ ਐਲੀਮੈਂਟ ਵਾਲੇ ਇੰਟਰਫ਼ੈਰੋਮੀਟਰਾਂ ਦੀ ਸੁਧਰੀ ਹੋਈ ਕਿਸਮ ਬਣ ਗਈਆਂ। ਇਨ੍ਹਾਂ ਨਾਲ ਇਕੋ ਸੋਮੇਂ ਨੂੰ ਕਈ ਸੌ ਮਿਲੀਅਨ ਤਰੰਗ-ਲੰਬਾਈਆਂ ਦੀ ਦੂਰੀ ਤੋਂ (ਸਮੁੰਦਰ ਦੁਆਰਾ ਅੱਡ ਕੀਤੀ ਹੋਈ) ਦੇਖਿਆ ਜਾ ਸਕਦਾ ਹੈ। ਅਜਿਹੇ ਯੰਤਰ ਦੀ ਵਿਭੇਦਨ ਸਮਰੱਥਾ ਆਰਕ ਦੇ ਇਕ ਸੈਕੰਡ ਦੇ ਹਜ਼ਾਰਵੇਂ ਭਾਗ ਤਕ ਮਿਣੀ ਜਾ ਸਕਦੀ ਹੈ, ਜਿਹੜੀ ਹੋਰ ਕਿਸੇ ਵੀ ਪ੍ਰਕਾਸ਼ੀ ਦੂਰਬੀਨ ਦੁਆਰਾ ਮਿਣੀ ਜਾ ਸਕਦੀ ਹੋਵੇ ਨਾਲੋਂ ਵਧੇਰੇ ਠੀਕ ਹੈ।

**ਡਿਸ਼ ਐਨਟੈਨੇ**—ਡਿਜ਼ਾਈਨ ਦੇ ਪੱਖੋਂ ਰੇਡੀਓ ਦੂਰਬੀਨਾਂ ਇੰਨੀਆਂ ਹਨ ਕਿ ਕਿਸੇ ਨੂੰ ਵੀ ਸਹੀ ਅਰਥਾਂ ਵਿਚ ਵਿਸ਼ੇਸ਼ ਨਹੀਂ ਕਿਹਾ ਜਾ ਸਕਦਾ ਪਰੰਤੂ ਜਿਸ ਦੀ ਵਰਤੋਂ ਆਮ ਹੁੰਦੀ ਹੈ ਉਸ ਵਿਚ ਇਕ ਟਾਵਰ ਉੱਤੇ ਵੱਡਾ ਸਾਰਾ ਧਾਤਵੀ ਪੈਰਾਬੋਲੱਈ ਡਿਸ਼ ਪਰਾਵਰਤਕ ਲਗਾ ਹੁੰਦਾ ਹੈ ਇਸ ਡਿਸ਼ ਨੂੰ ਖਿਤਿਜ-ਚਾਪ ਵਿਚ ਖੜ੍ਹੇ ਦਾਅ ਧੁਰੇ ਦੁਆਲੇ ਅਤੇ ਅਵਲੰਬ ਵਿਚ ਖਿਤਿਜੀ ਧੁਰੇ ਦੁਆਲੇ ਘੁੰਮਾਇਆ ਜਾ ਸਕਦਾ ਹੈ। ਇਸ ਢਾਂਚੇ ਨੂੰ ਅਲਟੈਜ਼ੀਮਥ ਮਾਊਂਟਿੰਗ ਕਿਹਾ ਜਾਂਦਾ ਹੈ। ਇਸ ਨੂੰ ਚਲਾਉਣ ਦੇ ਕੰਮ ਦਾ ਨਿਯੰਤਰਣ ਇਕ ਉੱਚੀ ਗਤੀ ਵਾਲੇ ਕੰਪਿਊਟਰ ਰਾਹੀਂ ਕੀਤਾ ਜਾਂਦਾ ਹੈ ਤਾਂ ਜੋ ਦੂਰਬੀਨ ਨੂੰ ਨਿਰਧਾਰਤ ਖਗੋਲੀ ਸਥਿਤੀ ਵਲ ਠੀਕ ਠੀਕ ਮੋੜਿਆ ਅਤੇ ਧਰਤੀ ਦੀ ਗਤੀ ਦੇ ਨਾਲ ਨਾਲ ਉਸੇ ਸਥਿਤੀ ਉੱਤੇ ਸਥਿਰ (ਕ੍ਰਮ ਪਰਿਲੋਕਨ) ਰਖਿਆ ਜਾ ਸਕੇ। ਇਸ ਯੰਤਰ ਨੂੰ ਇਸ ਤਰ੍ਹਾਂ ਵੀ ਨਿਯੰਤਰਤ ਕੀਤਾ ਜਾ ਸਕਦਾ ਹੈ ਕਿ ਚੜ੍ਹਦੀ ਜਾਂ ਢਹਿੰਦੀ ਅਵਸਥਾ ਵਿਚ ਜਾਂ ਕਿਸੇ ਹੋਰ ਨਿਰਦੇਸ਼-ਅੰਕਾਂ ਵਿਚਕਾਰ ਸਕੈਨਿੰਗ ਕਰਨੀ ਸੰਭਵ ਹੋ ਜਾਵੇ। ਡਿਸ਼ ਦੀ ਸਤ੍ਹਾ ਆ ਰਹੀਆਂ ਵਿਕੀਰਨਾਂ ਨੂੰ ਪਰਾਵਰਤਤ ਕਰਕੇ ਇਕ ਛੋਟੇ ਜਿਹੇ ਪਿਕ-ਅੱਪ ਯੰਤਰ ਉੱਤੇ ਫ਼ੋਕਸ ਕਰਦੀ ਹੈ ਜਿਸ ਨੂੰ ਫੀਡ ਐਨਟੈਨਾ ਕਿਹਾ ਜਾਂਦਾ ਹੈ। ਇਥੇ ਪੂਰਵ ਵਰਧਨ ਤੋਂ ਬਾਅਦ ਵਰਧਿਤ ਰੇਡੀਓ ਸ਼ਕਤੀ ਇਕ ਤਾਰ ਦੇ ਜ਼ਰੀਏ ਜੁੜਵੀਂ ਇਮਾਰਤ ਵਿਚ ਭੇਜੀ ਜਾਂਦੀ ਹੈ ਜਿੱਥੇ ਇਸ ਨੂੰ ਹੋਰ ਵਧੇਰੇ ਵਰਧਿਤ ਸੰਸੂਚਕ ਅਤੇ ਸ਼ਾਇਦ ਸਮੇਂ ਦੇ ਵੱਡੇ ਅੰਤਰਾਲਾਂ ਉੱਤੇ ਅਨੁਕਲਿਤ ਕੀਤਾ ਜਾਂਦਾ ਹੈ। ਅਜਿਹਾ ਆਵ੍ਰਿੱਤੀਆਂ ਦੇ ਇਕਹਿਰੇ ਬੈਂਡ ਉੱਤੇ ਜਾਂ ਇਕੋ ਸਮੇਂ ਅਤੇ ਵੱਖੋ ਵੱਖਰੇ ਆਵ੍ਰਿੱਤੀਆਂ ਦੇ ਨਾਲ ਜੁੜਵੇਂ ਪਤਲੇ ਦਰਜਨਾਂ ਬੈਂਡਾਂ ਉੱਤੇ ਵੀ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਪ੍ਰਾਪਤ ਹੋਏ ਸੰਕੇਤਾਂ ਨੂੰ ਘੁੰਮਣਸ਼ੀਲ ਚਾਰਟਾਂ ਉੱਤੇ ਦਰਸਾਇਆ ਜਾ ਸਕਦਾ ਹੈ ਜਾਂ ਉੱਚ-ਗਤੀ ਵਾਲੇ ਕੰਪਿਊਟਰ ਉੱਤੇ ਹੋਰ ਕੰਮ ਕਰਨ ਲਈ ਟੇਪਾਂ ਉੱਤੇ ਅੰਕੜਿਆਂ ਦੇ ਰੂਪ ਵਿਚ ਰਿਕਾਰਡ ਕੀਤਾ ਜਾ ਸਕਦਾ ਹੈ। ਕੇਵਲ ਐਨਟੈਨਾ ਹੀ ਨਹੀਂ ਸਗੋਂ ਇਸ ਸਮੁੱਚੇ ਉਪਕਰਣ ਨੂੰ ਰੇਡੀਓ ਟੈਲੀਸਕੋਪ ਕਿਹਾ ਜਾਂਦਾ ਹੈ।

ਸੰਸਾਰ ਦੀ ਸਭ ਤੋਂ ਵੱਡੀ ਪੂਰਨ ਤੌਰ ਤੇ ਲੋੜ ਅਨੁਸਾਰ ਚਲਾਈ ਜਾ ਸਕਣ ਵਾਲੇ ਬਾੱਨ ਰੇਡੀਓ ਟੈਲੀਸਕੋਪ 100 ਮੀਟਰ (328 ਫੁੱਟ) ਡਿਸ਼ ਵਾਲੀ ਹੈ ਜਿਹੜੀ ਕਿ ਪੱਛਮੀ ਜਰਮਨੀ ਵਿਚ ਬਾੱਨ ਦੇ ਨਜ਼ਦੀਕ ਰੇਡੀਓ ਖਗੋਲ ਵਿਗਿਆਨ ਲਈ ਮੈਕਸ ਪਲਾਂਕ ਇੰਸਟੀਚਿਊਟ ਵਿਖੇ 1970 ਈ. ਵਿਚ ਲਗਾਈ ਗਈ ਸੀ। ਦੱਖਣੀ ਅਰਧ-ਗੋਲੇ ਵਿਚ ਸਭ ਤੋਂ ਵੱਡੀ ਰੇਡੀਓ ਟੈਲੀਸਕੋਪ 64 ਮੀ. (210 ਫੁੱਟ) ਡਿਸ਼ ਵਾਲੀ ਆਸਟ੍ਰੇਲੀਆ ਵਿਚ ਪਾਰਕਸ ਵਿਖੇ ਲੱਗੀ ਹੋਈ ਹੈ। ਅਜਿਹੀਆਂ ਮਜ਼ਬੂਤ ਡਿਸ਼ਾਂ ਬਣਾਉਣੀਆਂ ਬਹੁਤ ਔਖੀਆਂ ਹਨ ਜਿਹੜੀਆਂ ਹਰ ਸਥਿਤੀ ਵਿਚ ਆਪਣੀ ਪੈਰਾਬੋਲੱਈ ਬਣਤਰ ਪੂਰੀ ਤਰ੍ਹਾਂ ਕਾਇਮ ਰੱਖ ਸਕਣ, ਕਿਉਂਕਿ ਜਿੰਨੀ ਵੱਡੀ ਡਿਸ਼ ਹੋਵੇਗੀ ਉਨੀ ਹੀ ਉਹ ਆਪਣੇ ਭਾਰ ਕਾਰਨ ਵਧੇਰੇ ਡਿੰਗੀ ਹੋਵੇਗੀ। ਜੇਕਰ ਇਕ ਸਤ੍ਹਾ ਆਪਣੀ ਤਰੰਗ-ਲੰਬਾਈ ਦੇ ਦਸਵੇਂ ਭਾਗ ਨਾਲੋਂ ਆਦਰਸ਼ ਪੈਰਾਬੋਲੱਈ ਤੋਂ ਵੱਧ ਡਿੰਗੀ ਹੋਵੇਗੀ ਤਾਂ ਇਸ ਦੀ ਸੁਯੋਗਤਾ ਘਟਦੀ ਜਾਵੇਗੀ। ਇਸ ਤਰ੍ਹਾਂ ਡਿੰਗਾਂ ਹੋਣ ਦੀ ਸੱਮਸਿਆ ਮੀਟਰ ਤਰੰਗ-ਲੰਬਾਈ ਨਾਲੋਂ ਸੈਂ. ਮੀ. ਤਰੰਗ-ਲੰਬਾਈ ਵਿਚ 100 ਗੁਣਾ ਵਧੇਰੇ ਹੁੰਦੀ ਹੈ। ਜੋਡਰੈੱਲ ਬੈਂਕ ਮਾਰਕ - 1 ਡਿਸ਼ ਦੀ ਸਤ੍ਹਾ ਵਿਚ 1970-71 ਵਿਚ ਸੁਧਾਰ ਕੀਤਾ ਗਿਆ ਤਾਂ ਜੋ 21 ਸੈਂ. ਮੀ. ਖੇਤਰ ਵਿਚ ਪੂਰਨ ਕਾਰਜਕਾਰੀ ਕੁਸ਼ਲਤਾ ਹਾਸਲ ਕੀਤੀ ਜਾ ਸਕੇ। ਇਹ ਉਹ ਖੇਤਰ ਹੈ ਜਿਹੜਾ ਅੰਤਰਤਾਰਾ-ਹਾਈਡ੍ਰੋਜਨ ਪ੍ਰੇਖਣ ਲਈ ਬਹੁਤ ਮਹੱਤਤਾ ਰੱਖਦਾ ਹੈ। ਤਤਕਾਲੀਨ ਸਿਧਾਂਤਕ ਅਧਿਐਨ ਕਰਨ ਤੋਂ ਪਤਾ ਲੱਗਾ ਹੈ ਕਿ ਕਿਵੇਂ ਇਕ 100 ਮੀ. ਡਿਸ਼ ਬਣਾਈ ਜਾਵੇ ਤਾਂ ਕਿ ਜਦੋਂ ਇਸ ਨੂੰ ਇਕ ਸਥਿਤੀ ਤੋਂ ਦੂਜੀ ਸਥਿਤੀ ਵਿਚ ਸ਼ਿਫ਼ਟ ਕੀਤਾ ਜਾਵੇ ਤਾਂ ਗੁਰੂਤਾ ਬਲਾਂ ਕਾਰਨ ਸਤ੍ਹਾ ਇਕ ਪੈਰਾਬੋਲੱਈ ਸੰਰਚਨਾ ਤੋਂ ਦੂਜੀ ਪੈਰਾਬੋਲੱਈ ਸੰਰਚਨਾ ਵਿਚ ਬਦਲਦੀ ਹੈ ਅਜਿਹਾ ਕਿਵੇਂ ਛੋਟੀ ਤੋਂ ਛੋਟੀ ਤਰੰਗ-ਲੰਬਾਈ 1 ਸੈਂ. ਮੀ. ਉੱਤੇ ਹੋਣ ਤੋਂ ਰੋਕਿਆ ਜਾ ਸਕਦਾ ਹੈ। ਅਜਿਹੀਆਂ ਡਿਸ਼ਾਂ ਨੂੰ ਸਜਾਤੀ ਪਰਾਵਰਤਕ ਕਿਹਾ ਜਾਂਦਾ ਹੈ। ਬਾੱਨ ਅਜਿਹੀ ਪਹਿਲੀ ਡਿਸ਼ ਹੈ ਜਿਸ ਦੀ 1 ਸੈਂ. ਮੀ. ਤਰੰਗ-ਲੰਬਾਈ ਉੱਤੇ ਸਫਲਤਾ ਪੂਰਵਕ ਵਰਤੋਂ ਕੀਤੀ ਜਾ ਸਕਦੀ ਹੈ।

ਪੂਰਨ ਤੌਰ ਤੇ ਚਲਣਯੋਗ ਡਿਸ਼ ਦਾ ਸੁਧਾਰ ਹੋਣਾ ਵੱਡੀ ਮੈਰੀਡੀਅਨ-ਟ੍ਰਾਂਜ਼ਿਟ ਡਿਸ਼ ਹੈ। ਇਸ ਡਿਜ਼ਾਈਨ ਦੀ ਸਭ ਤੋਂ ਪਹਿਲਾਂ ਰੇਬਰ ਨੇ ਵਰਤੋਂ ਕੀਤੀ ਸੀ। ਇਸ ਯੰਤਰ ਨੂੰ ਪਹਿਲਾਂ ਮੈਰੀਡੀਅਨ ਦੇ ਨਾਲ ਨਾਲ ਲੋੜੀਂਦੀ ਦਿਸ਼ਾ ਵਲ ਸੈੱਟ ਕਰ ਲਿਆ ਜਾਂਦਾ ਹੈ ਅਤੇ ਫਿਰ ਉਥੇ ਸਥਿਰ ਕਰ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਜਦੋਂ ਧਰਤੀ ਘੁੰਮਦੀ ਹੈ ਤਾਂ ਇਹ ਵਿਸ਼ੇਸ਼ ਆਕਾਸ਼ੀ ਪੱਟੀ ਨੂੰ ਸਕੈਨ ਕਰਦੀ ਰਹਿੰਦੀ ਹੈ। ਇਨ੍ਹਾਂ ਨਾਲ ਕਿਸੇ ਵਿਸ਼ੇਸ਼ ਸੋਮੇ ਦਾ ਕੇਵਲ ਸੀਮਿਤ ਸਮੇਂ ਕੁਝ ਕੁ ਸੈਕਿੰਡ ਜਾਂ ਮਿੰਟਾਂ ਲਈ ਹੀ ਪ੍ਰੇਖਣ ਕੀਤਾ ਜਾਂਦਾ ਹੈ ਕਿਉਂਕਿ ਸੋਮਾ ਮੈਰੀਡੀਅਨ ਉੱਤੇ ਹੁੰਦਾ ਹੈ ਜਾਂ ਇਸ ਨੂੰ ਪਾਰ ਕਰ ਰਿਹਾ ਹੁੰਦਾ ਹੈ। ਇਨ੍ਹਾਂ ਨੂੰ ਬਣਾਉਣ ਲਈ ਖਰਚਾ ਘੱਟ ਹੁੰਦਾ ਹੈ ਅਤੇ ਇਹ ਸੌਖੇ ਤੇ ਛੇਤੀ ਡਿਜ਼ਾਈਨ ਕੀਤੇ ਤੇ ਬਣਾਏ ਜਾ ਸਕਦੇ ਹਨ। ਇਸ ਕਿਸਮ ਦਾ ਸੰਸਾਰ ਦਾ ਸਭ ਤੋਂ ਵੱਡਾ ਯੰਤਰ 90 ਮੀ. (300 ਫੁੱਟ) ਵਿਆਸ ਵਾਲੀ ਗਰੀਨ ਬੈਂਕ ਪੱਛਮੀ ਵਰਜੀਨੀਆ ਵਿਖੇ ਲਗਾਈ ਗਈ ਡਿਸ਼ ਹੈ, ਜਿਸ ਦਾ ਇਸਤੇਮਾਲ 20 ਸੈਂ. ਮੀ. ਛੋਟੀ ਤਰੰਗ-ਲੰਬਾਈ ਲਈ ਵੀ ਕੀਤਾ ਜਾ ਸਕਦਾ ਹੈ। ਇਕ ਹੋਰ ਸੁਧਰੀ ਹੋਈ ਡਿਸ਼ ਸਥਿਰ ਗੋਲਾਕਾਰ ਡਿਸ਼ ਹੈ ਅਜਿਹੀ ਸਭ ਤੋਂ ਵੱਡੀ ਡਿਸ਼ ਜਿਸ ਦਾ ਗੋਲਾਕਾਰ ਪਰਾਵਰਤਕ 300 ਮੀ. (1000 ਫੁੱਟ) ਹੈ ਜਿਹੜੀ ਕਿ ਇਰੈਕੀਬੋ, ਪੁਇਰਟੋ ਰੀਕੋ ਵਿਖੇ ਲਗਾਈ ਗਈ ਹੈ। ਇਸ ਦਾ ਸੰਚਾਲਨ ਕਾਰਨਲ ਯੂਨੀਵਰਸਿਟੀ ਕਰਦੀ ਹੈ। ਇਸ ਐਨਟੈਨੇ ਨੂੰ ਬਾਰੀਕ ਤਾਰ ਵਾਲੀ ਜਾਲੀ ਨਾਲ ਧਰਤੀ ਉੱਤੇ ਕੁਦਰਤੀ ਡੂੰਘਾਈ ਉੱਤੇ ਉਸਾਰਿਆ ਹੋਇਆ ਹੈ। ਇਸ ਸਤ੍ਹਾ ਤੋਂ ਰੇਡੀਓ ਤਰੰਗ-ਲੰਬਾਈਆਂ ਗੋਲੇ ਦੇ ਫ਼ੋਕਲ ਬਿੰਦੂ ਉੱਤੇ ਪਰਾਵਰਤਿਤ ਹੁੰਦੀਆਂ ਹਨ

ਜਿੱਥੇ ਪਿਕਅੱਪ ਜਾਂ ਫ਼ੀਡ ਲਗੀ ਹੁੰਦੀ ਹੈ ਜਿਹੜੀ ਕਿ ਵਿਸ਼ੇਸ਼ ਤੌਰ ਤੇ ਗੋਲ ਵਿਪੱਥਨ ਨੂੰ ਸਹੀ ਕਰਨ ਲਈ ਲਗਾਈ ਹੁੰਦੀ ਹੈ। ਇਹ ਫੀਡ ਇਕ ਥਮੇਲ (ਟਰੱਸ) ਨਾਲ ਲਟਕਾਈ ਹੁੰਦੀ ਹੈ, ਜਿਸ ਨਾਲ ਕਿਰਨ-ਪੁੰਜ ਨੂੰ ਆਸਾਨੀ ਨਾਲ 20° ਸਿਖਰ-ਬਿੰਦੂ ਦੇ ਅੰਦਰ ਅੰਦਰ ਕਿਸੇ ਥਾਂ ਵੀ ਘੁੰਮਾਇਆ ਜਾ ਸਕਦਾ ਹੈ।

ਸਥਿਰ ਗੋਲਾਕਾਰ ਡਿਸ਼ ਦਾ ਸੁਧਰਿਆ ਹੋਇਆ ਰੂਪ ਪੈਰਾਬੋਲੱਈ ਸਿਲਿੰਡਰ ਹੈ। ਅਜਿਹਾ ਸਿਲਿੰਡਾਰਕਾਰ ਪਰਾਵਰ੍ਤਕ (400×600 ਫੁੱਟ) ਇਲੀਨਾਇਸ ਯੂਨੀਵਰਸਿਟੀ ਵਿਖੇ ਲੱਗਾ ਹੋਇਆ ਹੈ। ਅਜਿਹੀ ਸਰਵੇਖਣ ਟਾਈਪ ਟੈਲੀਸਕੋਪ ਦਾ ਫ਼ੋਕਲ ਪੁਆਇੰਟ ਜਾਂ ਫੀਡ, ਪੈਰਾਬੋਲੱਈ ਸਿਲਿੰਡਰ ਦੀ ਫ਼ੋਕਲ ਲਾਈਨ ਹੈ ਜਿਹੜੀ ਕਿ 180 ਮੀ. (600 ਫੁੱਟ) ਦੇ ਲਗਭਗ ਲੰਮੀ ਹੈ। ਕਿਰਨ-ਪੁੰਜ ਦੀ ਉੱਚਤਮ ਪਿਕਅੱਪ ਹਾਸਲ ਕਰਨ ਲਈ ਇਸ ਨੂੰ ਕੇਵਲ ਝੁਕਾਉਣਾ ਪੈਂਦਾ ਹੈ ਜਿਸ ਦਾ ਨਿਯੰਤਰਣ ਪਿਕਅੱਪ ਜਾਂ ਫ਼ੀਡ ਉਪਕਰਣ ਨਾਲ ਕੀਤਾ ਜਾਂਦਾ ਹੈ।

**ਐਰੇ**—ਦੂਜੇ ਸੰਸਾਰ ਯੁੱਧ ਤੋਂ ਬਾਅਦ ਅੰਗਰੇਜ਼ ਖ਼ਗੋਲਵੇਤਾਵਾਂ ਦੇ ਕੰਮ ਨੇ ਸਪੱਸ਼ਟ ਤੌਰ ਤੇ ਰੇਡੀਓ ਸੋਮਿਆਂ ਦੀ ਵਧੇਰੇ ਸਹੀ ਸਥਿਤੀ ਲਈ ਆਕਾਸ਼ ਦਾ ਸਰਵੇਖਣ ਕਰਨ ਉੱਤੇ ਜ਼ੋਰ ਪਾਇਆ ਅਤੇ ਛੇਤੀ ਹੀ ਇਸ ਦੇ ਪਿਛੋਂ ਬਹੁਤ ਪ੍ਰਬੀਨ ਐਨਟੈਨੇ ਐਰੇ ਬਣਾਏ ਗਏ, ਵਿਸ਼ੇਸ਼ ਤੌਰ ਤੇ ਕੈਂਬਰਿਜ, ਇੰਗਲੈਂਡ, ਸਿਡਨੀ ਅਤੇ ਆਸਟ੍ਰੇਲੀਆ ਵਿਚ। ਮੀਟਰ ਤਰੰਗ-ਲੰਬਾਈ ਖੇਤਰ ਵਿਚ ਰਿਸੀਵਰ ਸੁਗ੍ਰਾਹਿਤਾਵਾਂ ਅਤੇ ਰੇਡੀਓ ਸ੍ਰੋਤ ਤੀਬਰਤਾਵਾਂ ਇੰਨੀਆਂ ਹੁੰਦੀਆਂ ਹਨ ਕਿ ਕਾਫ਼ੀ ਛੋਟੇ ਐਨਟੈਨਾਂ ਨਾਲ ਵਧੇਰੇ ਵਸਤਾਂ ਲੱਭੀਆਂ ਜਾ ਸਕਦੀਆਂ ਹਨ ਅਤੇ ਯੰਤਰ ਦੀ ਸਹਾਇਤਾ ਨਾਲ ਵੱਖੋਂ ਵੱਖਰੀਆਂ ਦੇਖੀਆਂ ਜਾ ਸਕਦੀਆਂ ਹਨ। ਜਿਵੇਂ ਹੀ ਐਨਟੈਨੇ ਦਾ ਖੇਤਰਫਲ ਵਧਾਇਆ ਜਾਂਦਾ ਹੈ ਤਾਂ ਬਹੁਤ ਹੀ ਪੇਚੀਦਾ ਸਥਿਤੀ ਪੈਦਾ ਹੋ ਜਾਂਦੀ ਹੈ, ਕਿਉਂਕਿ ਸੋਮਿਆਂ ਦੀ ਗਿਣਤੀ ਵਿਭੇਦਿਤ ਕੀਤੀ ਜਾ ਸਕਣ ਵਾਲੀ ਸੋਮਿਆਂ ਦੀ ਗਿਣਤੀ ਤੋਂ ਕਾਫ਼ੀ ਵਧੇਰੇ ਹੋ ਜਾਂਦੀ ਹੈ। ਸੰਨ 1970 ਦੇ ਸ਼ੁਰੂ ਵਿਚ ਇਸੇ ਵਜਾ ਕਰਕੇ ਵਧੇਰੇ ਵਿਭੇਦਨ ਸ਼ਕਤੀ ਵਾਲੇ ਐਨਟੈਨਾਂ ਦੀ ਵਿਵਸਥਾ ਉੱਤੇ ਜ਼ੋਰ ਦਿੱਤਾ ਗਿਆ। ਅਜਿਹੀ ਵਿਵਸਥਾ ਵਾਲਾ ਇਕ ਮਿਲਜ਼ ਕਰਾਸ ਨਾਮੀ ਐਨਟੇਨਾਂ ਬੀ. ਵਾਈ. ਮਿਲਜ਼ ਨੇ ਆਸਟ੍ਰੇਲੀਆ ਵਿਚ ਅਤੇ ਫ਼ੇਜ਼ ਸਵਿਚਿੰਗ ਇੰਟਰਫਰੋਮੀ. ਕੈਂਬਰਿਜ ਯੂਨੀਵਰਸਿਟੀ ਵਿਖੇ ਵਰਤਿਆ ਗਿਆ ਹੈ।

ਪ੍ਰਾਰੰਭਿਕ ਮਿਲਜ਼ ਕਰਾਸ ਦੇ 460 ਮੀ. (1,500 ਫੁੱਟ) ਲੰਬਾਈ ਵਾਲੀਆਂ ਦੋ ਭੁਜਾਵਾਂ ਲੱਗੀਆਂ ਹੋਈਆਂ ਸਨ ਜਿਹੜੀਆਂ ਇਕ ਦੂਜੇ ਨੂੰ ਸਮਕੋਣ ਉੱਤੇ ਕਰਾਸ ਕਰਦੀਆਂ ਸਨ। ਇਸ ਦੇ ਨਾਲ ਲੋੜੀਂਦੇ ਡਿਜ਼ਾਈਨ ਵਾਲੇ 500 ਐਨਟੈਨਾਂ ਐਲੀਮੈਂਟ ਇਕ ਤਾਰ ਵਾਲੀ ਜਾਲੀ ਵਾਲੇ ਪਰਾਵਰਤਕ ਉੱਤੇ ਲੱਗੇ ਹੋਏ ਸਨ। ਇਸ ਦੇ ਕਿਰਨ-ਪੁੰਜ ਦੀ ਚੌੜਾਈ 3.5 ਮੀ. ਤਰੰਗ ਲੰਬਾਈ ਉੱਤੇ 0.08° ਸੀ। ਉੱਤਰੀ ਦੱਖਣੀ ਭੁਜਾ ਉੱਤੇ ਪੂਰਬ-ਪੱਛਮੀ ਦਿਸ਼ਾ ਵਿਚ ਪੱਖੇ ਵਰਗਾ 0.6° ਚੌੜਾਈ ਵਾਲਾ ਪੁੰਜ ਪੈਟਰਨ ਅਤੇ ਪੂਰਬ ਪੱਛਮੀ ਭੁਜਾ ਉੱਤੇ ਵੀ ਇਹੋ ਜਿਹਾ ਉੱਤਰ-ਦੱਖਣੀ ਦਿਸ਼ਾ ਮੈਰੀਡੀਅਨ ਦੇ ਨਾਲ ਨਾਲ ਵਿਚ ਪੈਟਰਨ ਹੁੰਦਾ ਸੀ। ਜੇਕਰ ਦੋਵੇਂ ਭੁਜਾਵਾਂ ਨੂੰ ਫ਼ੇਜ਼ ਵਿਚ ਜੋੜ ਦਿੱਤਾ ਜਾਵੇ ਤਾਂ ਦੋਵੇਂ ਭੁਜਾਵਾਂ ਦੇ ਕਾਟ ਸਥਾਨ ਉੱਤੇ ਦੋਵੇਂ ਕਿਰਨ-ਪੁੰਜਾਂ ਬਹੁਤ ਸਾਫ਼ ਸੋਮਾ ਰਿਸੀਵ ਕਰਨਗੀਆਂ, ਜੇਕਰ ਦੋਵੇਂ ਭੁਜਾਵਾਂ ਫ਼ੇਜ਼ ਤੋਂ ਬਾਹਰ ਜੋੜੀਆਂ ਜਾਣ ਤਾਂ ਇਕੋ ਸੋਮੇਂ ਤੋਂ ਪ੍ਰਾਪਤ ਹੋਣ ਵਾਲੇ ਸਿਗਨਲ ਇਕ ਦੂਜੇ ਨੂੰ ਪੂਰੀ ਤਰ੍ਹਾਂ ਕੈਂਸਲ ਕਰ ਦੇਣਗੇ। ਕਿਸੇ ਇਕ ਹਿੱਸੇ ਦੇ ਖੇਤਰ ਵਿਚ ਰੱਖਿਆ ਹੋਇਆ ਸੋਮਾ ਫ਼ੇਜ਼ ਸਬੰਧਾਂ ਤੋਂ ਬਗੈਰ ਹੀ ਚੁਣ ਲਿਆ ਜਾਵੇਗਾ ਪਰੰਤੂ ਜੇਕਰ ਰਿਕਾਰਡਰ ਨੂੰ ਤੁਲਕਾਲੀ ਸਵਿੱਚਾਂ ਦੇ ਰਾਹੀਂ ਇਕ ਦਮ ਐਨਟੈਨੇ ਦੇ ਫ਼ੇਜ਼ਿੰਗ ਸਵਿੱਚ ਨਾਲ ਜੋੜ ਦਿੱਤਾ ਜਾਵੇ ਤਾਂ ਅਜਿਹੇ ਸੋਮੇ ਤੋਂ ਪ੍ਰਾਪਤ ਹੋਏ ਸਿਗਨਲ ਕੈਂਸਲ ਹੋ ਜਾਣਗੇ। ਦੋ ਹਿੱਸਿਆਂ ਦੇ ਜੋੜ ਵਾਲੀ ਥਾਂ ਉੱਤੇ ਲੱਗੇ ਸੋਮੇ ਵਿਚ ਅਜਿਹਾ ਨਹੀਂ ਹੋਵੇਗਾ। ਇਸ ਸੋਮੇ ਤੋਂ ਇਸ ਭਾਗ ਦੀਆਂ ਭੁਜਾਵਾਂ ਜਿੰਨੀ ਲੰਬਾਈ ਦੇ ਬਰਾਬਰ ਵਿਆਸ ਵਾਲੀ ਡਿਸ਼ ਦੀ ਵਿਭੇਦਨ ਸਮਰੱਥਾ ਵਾਲੀ ਬਾਰੀਕ ਪ੍ਰਕਾਸ਼ੀ ਕਿਰਨ ਪ੍ਰਾਪਤ ਹੁੰਦੀ ਹੈ। ਇਸ ਕ੍ਰਾਸ ਦਾ ਵੱਡਾ ਔਗੁਣ ਇਹ ਹੈ ਕਿ ਇਹ ਕੇਵਲ ਉਸ ਤਰੰਗ-ਲੰਬਾਈ ਉੱਤੇ ਤਸੱਲੀਬਖਸ਼ ਕੰਮ ਕਰਦਾ ਹੈ ਜਿਸ ਲਈ ਡਿਜ਼ਾਇਨ ਕੀਤਾ ਗਿਆ ਹੋਵੇ। ਇਸ ਦੀ ਊਰਜਾ ਇਕੱਠਾ ਕਰਨ ਦੀ ਸਮਰੱਥਾ ਵੀ ਬਰਾਬਰ ਦੇ ਵਿਆਸ ਵਾਲੀ ਡਿਸ਼ ਜਿੰਨੀ ਨਹੀਂ ਹੁੰਦੀ ਅਤੇ ਨਾ ਹੀ ਇਹ ਸੋਮੇ ਨੂੰ ਲੱਭਣ ਦੇ ਸਮਰੱਥ ਹੁੰਦਾ ਹੈ ਪਰੰਤੂ ਇਨ੍ਹਾਂ ਖ਼ਾਮੀਆਂ ਦੇ ਬਾਵਜੂਦ ਇਸ ਨੂੰ ਮੁਢਲੇ ਉੱਚ ਵਿਭੇਦਨ ਸਮਰੱਥਾ ਸਰਵੇਖਣ ਯੰਤਰ ਦੇ ਤੌਰ ਤੇ ਇਸਤੇਮਾਲ ਕੀਤਾ ਜਾਂਦਾ ਹੈ। ਅਜਿਹਾ ਕ੍ਰਾਸ ਮੋਲਾਗਲੋ, ਆਸਟ੍ਰੇਲੀਆ ਵਿਖੇ ਨਿਊਯਰ ਯੂਨੀਵਰਸਿਟੀ ਆਫ਼ ਸਿਡਨੀ ਕ੍ਰਾਸ ਹੈ, ਜਿਸ ਦੀਆਂ ਭੁਜਾਵਾਂ ਇਕ ਮੀਲ (1,600 ਮੀ.) ਦੇ ਲਗਭਗ ਲੰਬੀਆਂ ਹਨ ਅਤੇ ਦੋਵੇਂ ਭੁਜਾਵਾਂ ਉੱਤੇ ਸਿਲਿੰਡਰਾਕਾਰ ਪੈਰਾਬੋਲੱਈ ਪਰਾਵਰਤਕ ਲੱਗੇ ਹੋਏ ਹਨ ਜਿਨ੍ਹਾਂ ਦੀ ਚੌੜਾਈ ਲਗਭਗ 40 ਫੁੱਟ (12 ਮੀ.) ਹੈ।

**ਫ਼ੇਜ਼ ਸਵਿਚਿੰਗ ਰੇਡੀਓ ਇੰਟਰਫ਼ੈਰੋਮੀਟਰ**—ਫ਼ੇਜ਼ ਸਵਿਚਿੰਗ ਰੇਡੀਓ ਇੰਟਰਫ਼ੈਰੋਮੀਟਰ ਅਨੇਕਾਂ ਪ੍ਰਕਾਰ ਦੀਆਂ ਰੇਡੀਓ ਦੂਰਬੀਨਾਂ ਦਾ ਆਧਾਰ ਹਨ, ਜਿਸ ਵਿਚ ਸਰਵੇਖਣ ਲਈ ਵਰਤੀਆਂ ਜਾਣ ਵਾਲੀਆਂ ਐਰੇ ਵੀ ਆਉਂਦੀਆਂ ਹਨ। ਇਸ ਦਾ ਕਾਰਜ ਸਿਧਾਂਤ ਸਮਝਣ ਲਈ ਪੂਰਬ-ਪੱਛਮੀ ਰੇਖਾ ਉੱਤੇ ਦੋ ਐਨਟੈਨੇ ਲਗਾਉ ਜਿਨ੍ਹਾਂ ਨੂੰ ਇਕੋ ਰਿਸੀਵਰ ਨਾਲ ਜੋੜੋ। ਸੋਮੇ ਤੋਂ ਆਈ ਵਿਕੀਰਨ ਇਕ ਐਨਟੈਨੇ ਉੱਤੇ ਦੂਜੇ ਨਾਲੋਂ ਪਹਿਲਾਂ ਪਹੁੰਚੇਗੀ ਜਦੋਂ ਤੱਕ ਕਿ ਸੋਮਾ ਮੈਰੀਡੀਅਨ ਉੱਤੇ ਨਾ ਹੋਵੇ। ਜੇਕਰ ਪਥ-ਅੰਤਰ-ਤਰੰਗ-ਲੰਬਾਈਆਂ ਦਾ ਪੂਰਨ ਅੰਕ (ਜਾਂ ਜ਼ੀਰੋ) ਹੋਵੇ ਤਾਂ ਸਿਗਨਲ ਇਕੋ ਫ਼ੇਜ਼ ਵਿਚ ਹੋਣਗੇ ਅਤੇ ਰਿਸੀਵਰ ਉਤਪਾਦਿਤ ਪਰਿਮਾਣ (ਆਊਟ ਪੁਟ) ਵੱਧ ਤੋਂ ਵੱਧ ਹੋਵੇਗਾ। ਜੇਕਰ ਇਹ ਪਥ-ਅੰਤਰ 180° ਫ਼ੇਜ਼ ਤੋਂ ਪਰੇ ਹੋਵੇ ਤਾਂ ਸਿਗਨਲ ਕੈਂਸਲ ਹੋ ਜਾਣਗੇ ਅਤੇ ਉਤਪਾਦਿਤ ਪਰਿਮਾਣ ਸਿਫ਼ਰ ਹੋਵੇਗਾ। ਜਿਵੇਂ ਹੀ ਸੋਮਾ ਆਕਾਸ਼ ਵਿਚ ਦੈਨਿਕ ਗਤੀ ਕਰਦਾ ਹੈ ਪਥ-ਅੰਤਰ ਬਦਲਦਾ ਰਹਿੰਦਾ ਹੈ। ਇਸ ਦੇ ਫਲਸਰੂਪ ਚਾਰਟ ਉੱਤੇ ਵਿਘਨ-ਫ੍ਰਿੰਜ ਬਣਨਗੇ, ਪਿੱਛੋਂ ਆ ਰਹੀਆਂ ਵਿਕੀਰਨਾਂ ਦੁਆਰਾਂ ਸਿਗਨਲਾਂ ਉਤਲੇ ਸਾਰੇ ਫ੍ਰਿੰਜ ਢਕੇ ਜਾਣਗੇ। ਫ੍ਰਿੰਜ ਪੈਟਰਨ ਦਾ ਆਯਾਮ ਸੋਮੇ ਦੀ ਤੀਬਰਤਾ ਦੇ ਅਨੁਪਾਤੀ ਹੁੰਦਾ ਹੈ।

ਜੇਕਰ ਸੋਮੇ ਦਾ ਇਕ ਹਿੱਸਾ ਵੱਧ ਤੋਂ ਵੱਧ ਅਤੇ ਉਸੇ ਸਮੇਂ ਦੂਜਾ ਹਿੱਸਾ ਘੱਟ ਤੋਂ ਘੱਟ ਵਿਕੀਰਨ ਦਿੰਦਾ ਹੋਵੇ ਤਾਂ ਅੱਧੀਆਂ ਧਾਰੀਆਂ ਨਹੀਂ ਹੋਣਗੀਆਂ ਤੇ ਜਿਹੜੀਆਂ ਧਾਰੀਆਂ ਬਣਨਗੀਆਂ ਉਹ ਵੀ ਕਾਫ਼ੀ ਮੱਧਮ ਹੋਣਗੀਆਂ, ਸੋਮਾ ਜਿੰਨਾ ਵੱਡਾ ਹੋਵੇਗਾ ਉਨੀਆਂ ਹੀ ਧਾਰੀਆਂ ਘੱਟ ਹੋਣਗੀਆਂ। ਜਿੰਨੀ ਵਧੇਰੇ ਦੂਰੀ ਐਨਟੈਨਾਂ ਦੇ ਵਿਚਕਾਰ ਹੋਵੇਗੀ ਉਨੀਆਂ ਧਾਰੀਆਂ ਘੱਟ ਸੰਘਣੀਆਂ ਹੋਣਗੀਆਂ। ਜਿਵੇਂ ਜਿਵੇਂ ਦੂਰੀ ਵਧਦੀ ਜਾਵੇਗੀ ਧਾਰੀਆਂ ਘਟਦੀਆਂ ਜਾਣਗੀਆਂ ਅਤੇ ਇਕ ਸਥਿਤੀ ਅਜਿਹੀ ਆ ਜਾਵੇਗੀ ਕਿ ਧਾਰੀਆਂ ਖ਼ਤਮ ਹੋ ਜਾਣਗੀਆਂ। ਇਸੇ ਸਿਧਾਂਤ ਦੀ ਵਰਤੋਂ ਕਰਕੇ ਰੇਡੀਓ ਸੋਮਿਆਂ ਦੇ ਕੋਣੀ ਵਿਆਸ ਮਿਣੇ ਜਾਂਦੇ ਹਨ। ਪ੍ਰੇਖਣਾਂ ਦੀ ਤਰੰਗ-ਲੰਬਾਈ ਬਦਲ ਕੇ ਧਾਰੀਆਂ ਵਿਚਲੀ ਦੂਰੀ ਬਦਲੀ ਜਾ ਸਕਦੀ ਹੈ।

ਦੋ ਤੋਂ ਵੱਧ ਐਨਟੈਨਾਂ ਨੂੰ ਬਤੌਰ ਇੰਟਰਫ਼ੈਰੋਮੀਟਰ ਵਰਤਿਆ ਜਾ ਸਕਦਾ ਹੈ। ਜੇਕਰ ਕਈ ਐਨਟੈਨੇ ਇਕੋ ਜਿੰਨੀ ਦੂਰੀ ਉੱਤੇ ਲਗਾਏ

ਜਾਣ ਤੇ ਅਜਿਹੇ ਸਿਸਟਮ ਨੂੰ ਗ੍ਰੇਟਿੰਗ ਇੰਟਰਫ਼ੈਰੋਮੀਟਰ ਕਿਹਾ ਜਾਂਦਾ ਹੈ।

ਕਲਗੂਰਾ (ਆਸਟ੍ਰੇਲੀਆ) ਰੇਡੀਓਹੀਲੀਓਗ੍ਰਾਫ਼ ਇਕ ਮਹੱਤਵਪੂਰਨ ਸੂਰਜੀ ਦੂਰਬੀਨ ਹੈ ਜਿਹੜੀ ਸੂਰਜੀ ਵਾਯੂ ਮੰਡਲ ਦੀਆਂ ਗਤੀ ਵਿਧੀਆਂ ਦੀਆਂ 80 ਮੈਗਾਹਰਟਜ਼ (3.75 ਮੀ.) ਦੀ ਆਵਿੱਤੀ ਨਾਲ ਤਤਕਾਲੀਨ ਗਤੀਸ਼ੀਲ ਤਸਵੀਰਾਂ ਦਿੰਦੀ ਹੈ। ਇੱਥੇ 45 ਫੁੱਟ (14 ਮੀ.) ਵਾਲੀਆਂ 96 ਡਿਸ਼ਾਂ ਬਰਾਬਰ ਦੂਰੀ ਉੱਤੇ 1.86 ਮੀਲ (3 ਕਿ. ਮੀ.) ਵਿਆਸ ਵਾਲੇ ਚੱਕਰ ਉੱਤੇ ਲਗਾਈਆਂ ਹੋਈਆਂ ਹਨ। ਹਰੇਕ ਡਿਸ਼ ਦੁਆਰਾ ਪ੍ਰਾਪਤ ਕੀਤੇ ਗਏ ਸਿਗਨਲ ਇਕ ਕੇਂਦਰੀ ਰਿਸੀਵਰ ਉੱਤੇ ਲਿਆ ਕੇ ਇਨ੍ਹਾਂ ਨੂੰ ਇਲੈੱਕਟ੍ਰਾਨੀਕਲੀ ਅੰਤਮ ਰੂਪ ਦੇ ਕੇ ਗਤੀਸ਼ੀਲ ਤਸਵੀਰ ਫ਼ਿਲਮ ਉੱਤੇ ਕੈਥੋਡ-ਰੇ-ਟਿਊਬ ਰਾਹੀਂ ਉਤਾਰ ਲਿਆ ਜਾਂਦਾ ਹੈ। ਇਸ ਦੂਰਬੀਨ ਦਾ ਕੁੱਲ ਰਿਸੀਵਿੰਗ ਖੇਤਰ 400 ਫੁੱਟ (120 ਮੀ.) ਵਾਲੀ ਡਿਸ਼ ਦੇ ਬਰਾਬਰ ਹੈ ਪਰੰਤੂ ਇਸ ਦੀ ਵਿਭੇਦਨ ਸਮਰੱਥਾ 9,800 ਫੁੱਟ (3,000 ਮੀ.)ਡਿਸ਼ ਹੈ। ਇਸ ਦਾ ਦ੍ਰਿਸ਼ ਖੇਤਰ 2°—ਚਾਰ ਸੂਰਜੀ ਵਿਆਸ ਦੇ ਬਰਾਬਰ ਹੈ। ਇਹ ਪ੍ਰੇਖਣ ਹਰ ਰੋਜ਼ ਕੀਤਾ ਜਾਂਦਾ ਹੈ ਬੇਸ਼ਕ ਆਕਾਸ਼ ਉੱਤੇ ਬੱਦਲ ਕਿਉਂ ਨਾ ਛਾਏ ਹੋਣ ਅਤੇ ਨਤੀਜਿਆਂ ਨੂੰ ਪ੍ਰਚਲਿਤ ਦੂਰਬੀਨਾਂ ਦੇ ਨਤੀਜਿਆਂ ਨਾਲ ਮੇਲਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 18 : 101

**ਟੈਲੀਕੀ ਸੈਮੂਅਲ ਕਾਊਂਟ** : ਇਹ ਆਸਟਰੀਆ ਦਾ ਇਕ ਪ੍ਰਸਿੱਧ ਖੋਜੀ ਹੋਇਆ ਹੈ। ਇਸ ਦਾ ਜਨਮ 1 ਨਵੰਬਰ, 1845 ਵਿਚ ਹੰਗਰੀ ਵਿਚ ਸੈਰਮਬਰਕ ਵਿਖੇ ਹੋਇਆ। ਇਸ ਨੇ ਉੱਤਰੀ ਕੀਨੀਆ ਅਤੇ ਦੱਖਣੀ ਇਥੋਪੀਆ ਵਿਚ ਰੁਡਾਲਫ ਅਤੇ ਸਟੇਫ਼ਾਨੀ ਝੀਲਾਂ ਦੀ ਖੋਜ ਕੀਤੀ ਅਤੇ ਉਨ੍ਹਾਂ ਦਾ ਨਾਂ ਵੀ ਰੱਖਿਆ। ਸੰਨ 1886 ਤੋਂ 1889 ਦੀਆਂ ਮੁਹਿੰਮਾਂ ਕਾਰਨ ਇਸ ਦਾ ਨਾਉਂ ਅਫ਼ਰੀਕਾ ਦੇ ਖੋਜੀਆਂ ਵਿਚ ਬੜੇ ਮਾਣ ਨਾਲ ਲਿਆ ਜਾਣ ਲੱਗਾ। ਇਸ ਨੇ ਅਫ਼ਰੀਕਾ ਅਤੇ ਪੂਰਬ ਵਿਚ ਬਹੁਤ ਸਾਰੀਆਂ ਲਾਭਦਾਇਕ ਭੂਗੋਲਿਕ ਖੋਜਾਂ ਕੀਤੀਆਂ। ਪੂਰਬੀ ਅਫ਼ਰੀਕਾ ਦੇ ਕਈ ਪਹਾੜਾਂ ਦੀ ਵੀ ਖੋਜ ਕੀਤੀ। ਫ਼ਰਵਰੀ, 1887 ਈ. ਵਿਚ ਇਹ ਆਸਟਰੀਆ ਦੇ ਇਕ ਨੌਸੈਨਿਕ ਅਫ਼ਸਰ ਲੁਦਵਿਰ ਫ਼ਾਨ ਹਾਲਲ ਨਾਲ ਪੰਗਾਨੀ ਤੋਂ ਰਵਾਨਾ ਹੋਇਆ ਅਤੇ ਇਥੋਪੀਆ ਦੇ ਦੱਖਣੀ ਸਿਰੇ ਤੱਕ ਸਾਰੇ ਇਲਾਕੇ ਦਾ ਚੰਗੀ ਤਰ੍ਹਾਂ ਸਰਵੇਖਣ ਕੀਤਾ। ਜਿਥੇ ਇਸ ਨੇ ਕਿਲਮਨਜਾਰੋ ਅਤੇ ਕੀਨੀਆ ਦੇ ਪਹਾੜਾਂ ਨੂੰ ਸਰ ਕੀਤਾ ਉਥੇ ਇਹ ਅਫ਼ਰੀਕਾ ਦੇ ਤਟ ਦੀ ਯਾਤਰਾ ਕਰਦਾ ਹੋਇਆ ਵਾਪਸ ਆਇਆ ਅਤੇ ਅਕਤੂਬਰ, 1888 ਵਿਚ ਮੰਬਾਸਾ ਪਹੁੰਚਿਆ। ਟੈਲੀਕੀ ਨੇ ਦੱਖਣੀ ਕੀਨੀਆ ਵਿਚ ਇਕ ਜਵਾਲਾਮੁਖੀ ਦੀ ਵੀ ਖੋਜ ਕੀਤੀ। ਇਸ ਦੀ ਇਸ ਖੋਜ ਨੇ ਇਸ ਦਾ ਕਾਫੀ ਨਾਉਂ ਪੈਦਾ ਕੀਤਾ। 10 ਮਾਰਚ, 1916 ਈ. ਵਿਚ ਬੁਡਾਪੇਸਟ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 9 : 868; ਐਨ. ਅਮੈ. 26 : 372

**ਟੈਲੀਗ੍ਰਾਫ਼ੀ** : ਵੇਖੋ, ਤਾਰ ਸੰਚਾਰ।

**ਟੈਲੀਗੋਨਸ** : ਯੂਨਾਨੀ ਮਿਥਿਹਾਸ ਅਨੁਸਾਰ ਇਹ ਜਾਦੂਗਰਨੀ ਸਿਰਸੇ ਦੇ ਪੇਟੋਂ ਜੁਨਮਿਆ ਉੱਥੇ ਨਾਇਕ ਓਡੀਸੀਅਸ ਦਾ ਪੁੱਤਰ ਸੀ। ਆਪਣੇ ਪਿਤਾ ਦੀ ਭਾਲ ਵਿਚ ਇਹ ਇਥਾਕਾ ਪਹੁੰਚਿਆ ਪਰ ਅਣਜਾਣਪੁਣੇ ਵਿਚ ਉਸ ਨੂੰ ਮਾਰ ਦਿੱਤਾ। ਜਿਸ ਬਰਛੇ ਨਾਲ ਇਸ ਨੇ ਆਪਣੇ ਪਿਤਾ ਨੂੰ ਮਾਰਿਆ ਸੀ ਉਸ ਦੇ ਸਿਰੇ ਤੇ ਕੰਡਾ-ਮੱਛੀ ਦਾ ਕੰਡਾ ਲੱਗਿਆ ਹੋਇਆ ਸੀ। ਇਸ ਤਰ੍ਹਾਂ ਉਡੀਸੀ ਪੁਸਤਕ ਵਿਚ ਹੋਈ ਭਵਿੱਖਬਾਣੀ ਅਨੁਸਾਰ ਓਡੀਸੀਅਸ ਦੀ ਮੌਤ ਸਮੁੰਦਰ ਦੁਆਰਾ ਹੀ ਹੋਈ। ਬਾਅਦ ਵਿਚ ਟੈਲੀਗੋਨਸ ਨੇ ਓਡੀਸੀਅਸ ਦੀ ਵਿਧਵਾ ਪੈਨੀਲੋਪ ਨਾਲ ਵਿਆਹ ਕਰਵਾਇਆ।

ਹ. ਪੁ.—ਐਨ. ਬ੍ਰਿ. ਮਾ. 9 : 868; ਐਨ. ਅਮੈ. 26 : 327

**ਟੈਲੀਪੀਨਸ** : ਇਹ ਅਨਾਤੋਲੀਆ ਵਿਚ ਹਿਤੀ ਰਾਜ ਦਾ ਅੰਤਿਮ ਰਾਜਾ ਹੋਇਆ ਹੈ ਜਿਸ ਨੇ ਕਿ 1525 ਤੋਂ 1500 ਈ. ਪੂ. ਤੱਕ ਰਾਜ ਕੀਤਾ। ਗੱਦੀ ਲਈ ਖ਼ਾਨਦਾਨੀ ਸੰਘਰਸ਼ ਦੇ ਦੌਰਾਨ ਟੈਲੀਪੀਨਸ ਨੇ ਗੱਦੀ ਹਾਸਲ ਕੀਤੀ। ਇਸ ਨੇ ਆਪਣੇ ਰਾਜ ਦੇ ਦੌਰਾਨ ਰਾਜ ਪ੍ਰਬੰਧ ਨੂੰ ਸੁਯੋਗ ਢੰਗ ਨਾਲ ਚਲਾਉਣ ਦੀ ਕੋਸ਼ਿਸ਼ ਕੀਤੀ ਅਤੇ ਰਾਜ ਵਿਚਲੀ ਫੈਲੀ ਬਦਅਮਨੀ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ। ਟੈਲੀਪੀਨਸ ਦੇ ਇਕਰਾਰਨਾਮੇ ਜਿਨ੍ਹਾਂ ਨੂੰ ਅੱਜਕੱਲ੍ਹ 'ਈਡਿਕਟ ਆਫ਼ ਟੈਲੀਪੀਨਸ' ਆਖਿਆ ਜਾਂਦਾ ਹੈ, ਪੁਰਾਣੇ ਹਿਤੀ ਰਾਜ ਬਾਰੇ ਵਿਸਤ੍ਰਿਤ ਜਾਣਕਾਰੀ ਦਿੰਦੇ ਹਨ। ਸਵਿਧਾਨਕ ਜੁਰਮਾਂ ਵਿਚ ਇਸ ਨੇ ਫ਼ੈਸਲੇ ਕਰਨ ਲਈ ਅਮੀਰਾਂ ਦੀ ਇਕ ਅਸੈਂਬਲੀ ਨੂੰ ਹਾਈ ਕੋਰਟ ਵਜੋਂ ਨਿਯਤ ਕੀਤਾ। ਕਤਲ ਦੇ ਕੇਸ ਵਿਚ ਬਾਦਸ਼ਾਹ ਭੀ ਇਸ ਦੇ ਅਧਿਕਾਰ ਖੇਤਰ ਤੋਂ ਬਾਹਰ ਨਹੀਂ ਸੀ। ਇਸ ਦਾ ਇਹ ਯਤਨ ਕਾਫੀ ਕਾਮਯਾਬ ਰਿਹਾ। ਇਸ ਦੇ ਅਨੁਬੰਧ ਹਿਤੀ ਦੇ ਨਵੇਂ ਰਾਜ ਕਾਇਮ ਹੋਣ ਤੱਕ ਲਾਗੂ ਰਹੇ। ਟੈਲੀਪੀਨਸ ਦੇ ਰਾਜ ਦੀਆਂ ਹੋਰ ਗੱਲਾਂ ਬਾਰੇ ਇਤਿਹਾਸ ਜ਼ਿਆਦਾ ਨਹੀਂ ਦੱਸਦਾ।

ਹ. ਪੁ.—ਐਨ. ਬ੍ਰਿ. ਮਾ. 9 : 872

**ਟੈਲੀਪੈਥੀ** : ਵੇਖੋ, ਦੂਰ ਸੰਵੇਦਨ।

**ਟੈਲੀਫ਼ੋਟੋ ਲੈੱਨਜ਼** : ਇਹ ਇਕ ਫ਼ੋਟੋਗ੍ਰਾਫ਼ਿਕ ਲੈੱਨਜ਼ ਸਿਸਟਮ ਹੈ ਜਿਹੜਾ ਕਿ ਵਿਸ਼ੇਸ਼ ਤੌਰ ਤੇ ਛੋਟੀ ਫ਼ੋਕਸ ਦੂਰੀ ਵਾਲੇ ਕੈਮਰੇ ਵਿਚ ਵਧੇਰੇ ਦੂਰੀ ਵਾਲੀਆਂ ਵਸਤੂਆਂ ਦੇ ਵੱਡੇ ਪ੍ਰਤਿਬਿੰਬ ਬਣਾਉਣ ਲਈ ਤਿਆਰ ਕੀਤਾ ਗਿਆ ਹੈ। ਟੈਲੀਫ਼ੋਟੋ ਲੈੱਨਜ਼ ਵਿਚ ਆਮ ਕਰਕੇ ਇਕ ਪਾਜ਼ਿਟਿਵ ਲੈੱਨਜ਼ ਸਿਸਟਮ ਅਤੇ ਇਕ ਨੈਗੇਟਿਵ ਲੈੱਨਜ਼ ਸਿਸਟਮ ਹੁੰਦਾ ਹੈ ਅਤੇ ਇਹ ਦੋਵੇਂ ਇਕ ਦੂਸਰੇ ਤੋਂ ਕਾਫ਼ੀ ਫ਼ਾਸਲੇ ਉੱਤੇ ਹੁੰਦੇ ਹਨ। ਜੇਕਰ ਵਰਣ ਸੋਧ ਦੀ ਜ਼ਰੂਰਤ ਪਵੇ ਤਾਂ ਹਰ ਇਕ ਅੰਸ਼ਿਕ ਸਿਸਟਮ ਨੂੰ ਵਰਣ-ਸੋਧਿਤ ਕਰਨਾ ਜ਼ਰੂਰੀ ਹੈ। ਟੈਲੀਆੱਬਜੈੱਕਟਿਵ ਦੇ ਵਿਰੂਪਣ ਨੂੰ ਸੋਧਣਾ ਸੌਖਾ ਨਹੀਂ ਹੈ।

ਬਹੁਤ ਜ਼ਿਆਦਾ ਫ਼ੋਕਸ ਦੂਰੀ ਅਤੇ ਇਨਫ਼੍ਰਾਰੈੱਡ ਸੋਧ ਵਾਲੇ ਟੈਲੀਆੱਬਜੈੱਕਟਿਵ ਹਵਾਈ ਜਾਸੂਸੀ ਲਈ ਬਹੁਤ ਮਹੱਤਵਪੂਰਨ ਹੋ ਗਏ ਹਨ, ਜਿੱਥੇ ਸਪੇਸ ਨੂੰ ਧਿਆਨ ਵਿਚ ਰੱਖਦੇ ਹੋਏ ਪਿਛਲੀ ਫ਼ੋਕਸ ਦਾ ਘੱਟ ਜਾਣਾ ਜ਼ਰੂਰੀ ਹੋ ਜਾਂਦਾ ਹੈ।

ਹ. ਪੁ.—ਮੈਕ. ਐਨ. ਸ. ਟ. 13 : 447

**ਟੈਲੀਮੀਟਰੀ** : ਇਹ ਦੂਰ-ਦੁਰਾਡੀਆਂ ਥਾਵਾਂ ਤੋਂ ਆਪਣੇ ਆਪ ਅਨੁਮਾਨਾਂ ਦਾ ਸੰਚਾਰ ਕਰਨ ਵਾਲਾ ਇਕ ਢੰਗ ਹੈ, ਆਮ ਕਰਕੇ ਇਸ ਸ਼ਬਦ ਦਾ ਪ੍ਰਯੋਗ ਮਨੁੱਖ ਰਹਿਤ ਹਵਾਈ ਜਹਾਜ਼ਾਂ, ਗੁਬਾਰਿਆਂ, ਰੱਕਿਟਾਂ ਅਤੇ ਬਣਾਉਟੀ ਉਪ-ਗ੍ਰਹਿਆਂ ਤੋਂ ਵਿਗਿਆਨਕ ਡੈਟੇ ਦੇ ਸੰਚਾਰ ਕਰਨ ਲਈ ਕੀਤਾ ਜਾਂਦਾ ਹੈ। ਸਿਗਨਲ ਲਗਭਗ ਸਥਾਈ ਤੌਰ ਤੇ ਰੇਡੀਓ ਦੁਆਰਾ ਸੰਚਾਰਿਤ ਕੀਤੇ ਜਾਂਦੇ ਹਨ ਅਤੇ ਆਮ ਕਰਕੇ ਕਈ ਚੈਨਲਾਂ (ਲਾਈਨਾਂ) ਦਾ ਪ੍ਰਬੰਧ ਕੀਤਾ ਹੁੰਦਾ ਹੈ। ਉਦਾਹਰਣ ਵਜੋਂ ਛੋਟਾ ਜਿਹਾ ਰੇਡੀਓ ਟ੍ਰਾਂਸਮਿਟਰ ਦਬਾਉ, ਤਾਪਮਾਨ ਅਤੇ ਨਮੀ ਜਾਂ ਸਿੱਲ੍ਹ ਸਬੰਧੀ ਡੈਟਾ ਭੇਜਦਾ ਹੈ। ਜਦੋਂ ਇਕ ਤੋਂ ਵੱਧ ਚੈਨਲਾਂ ਰਾਹੀਂ ਇਕੋ ਆਵਿੱਤੀ ਉੱਤੇ ਸੂਚਨਾ ਭੇਜੀ ਜਾਂਦੀ ਹੈ ਤਾਂ ਇਸ ਢੰਗ ਨੂੰ Multiplexing (ਬਹੁਧਾਰਾ ਜਾਂ ਬਹੁਪਖੀ) ਕਿਹਾ ਜਾਂਦਾ ਹੈ।

ਪਹਿਲੋਂ ਪਹਿਲ ਸੂਚਨਾਵਾਂ ਤਾਰਾਂ ਰਾਹੀਂ ਭੇਜੀਆਂ ਜਾਂਦੀਆਂ ਸਨ ਪਰੰਤੂ ਆਧੁਨਿਕ ਟੈਲੀਮੀਟਰੀ ਵਿਚ ਰੇਡੀਓ ਸੰਚਾਰ ਦਾ ਇਸਤੇਮਾਲ ਆਮ ਹੁੰਦਾ ਹੈ ਜਦੋਂ ਕਿ ਦੋਵੇਂ ਹਾਲਤਾਂ ਵਿਚ ਮੂਲ ਢੰਗ ਇਕੋ ਹੈ। ਇਸ ਦੀ ਪ੍ਰਮੁੱਖ ਵਰਤੋਂ ਬਿਜਲਈ-ਊਰਜਾ ਘਰਾਂ ਨੂੰ ਮਾਨੀਟਰ ਕਰਨ, ਵਾਯੂ-ਵਿਗਿਆਨ ਸਬੰਧੀ ਡੈਟਾ ਇਕੱਠਾ ਕਰਨ ਅਤੇ ਮਨੁੱਖੀ ਜਾਂ ਮਨੁੱਖ ਰਹਿਤ ਪੁਲਾੜੀ ਯਾਤਰਾ ਨੂੰ ਮਾਨੀਟਰ ਕਰਨ ਲਈ ਕੀਤੀ ਜਾਂਦੀ ਹੈ।

**ਇਤਿਹਾਸ**—ਮੌਲਿਕ ਟੈਲੀਮੀਟਰੀ ਸਿਸਟਮਾਂ ਨੂੰ ਨਿਰੀਖਣ ਸਿਸਟਮ ਕਿਹਾ ਜਾਂਦਾ ਸੀ ਕਿਉਂਕਿ ਇਨ੍ਹਾਂ ਦਾ ਇਸਤੇਮਾਲ ਬਿਜਲਈ-ਊਰਜਾ ਵੰਡ ਨੂੰ ਮਾਨੀਟਰ ਕਰਨ ਲਈ ਕੀਤਾ ਜਾਂਦਾ ਸੀ। ਅਜਿਹਾ ਪਹਿਲਾ ਸਿਸਟਮ ਸ਼ਿਕਾਗੋ ਵਿਖੇ 1912 ਈ. ਵਿਚ ਲਗਾਇਆ ਗਿਆ। ਇਸ ਤਹਿਤ ਟੈਲੀਫ਼ੋਨ ਸੰਚਾਰ ਲਾਈਨਾਂ ਰਾਹੀਂ ਕੇਂਦਰੀ ਦਫ਼ਤਰ ਨੂੰ ਡੈਟਾ ਭੇਜਿਆ ਜਾਂਦਾ ਸੀ। ਇਸ ਤੋਂ ਬਾਅਦ ਇਨ੍ਹਾਂ ਸਿਸਟਮਾਂ ਵਿਚ ਵਿਕਾਸ ਨਾਲ 1960 ਈ. ਵਿਚ ਇਕ ਅਜਿਹਾ ਸਿਸਟਮ ਹੋਂਦ ਵਿਚ ਆਇਆ ਜਿਹੜਾ ਲੋੜੀਂਦੀ ਸੂਚਨਾ ਮੰਗਣ ਉਪਰੰਤ ਆਪਣੇ ਆਪ ਡੈਟਾ ਦਿੰਦਾ ਸੀ। ਇਸ ਢੰਗ ਦੀ ਵਰਤੋਂ ਸਾਰੇ ਸੰਸਾਰ ਵਿਚ ਆਮ ਹੋਣ ਲਗ ਪਈ।

ਪੁਲਾੜ ਟੈਲੀਮੀਟਰੀ 1930 ਈ. ਤੋਂ ਉਦੋਂ ਸ਼ੁਰੂ ਹੋਈ ਜਦੋਂ ਛੋਟੇ ਜਿਹੇ ਰੇਡੀਓ ਟ੍ਰਾਂਸਮਿਟਰ ਨੂੰ ਸੂਚਨਾ ਹਾਸਲ ਕਰਨ ਲਈ ਗੁਬਾਰੇ ਨਾਲ ਲਗਾਇਆ ਗਿਆ। ਰਾੱਕਿਟ ਅਤੇ ਉਪ-ਗ੍ਰਹਿਆਂ ਲਈ ਪੁਲਾੜ ਟੈਲੀਮੀਟਰੀ ਦਾ ਆਰੰਭ ਰੂਸ ਦੇ "ਸਪੁਤਨਿਕ" ਉਪਗ੍ਰਹਿ ਦੇ 1957 ਵਿਚ ਛਡਣ ਨਾਲ ਹੋਇਆ। ਲਗਭਗ 50 ਵੱਖੋ ਵੱਖਰੀਆਂ ਉਪਗ੍ਰਹਿ ਪ੍ਰੇਖਣਸ਼ਾਲਾਵਾਂ ਵਿਚ ਵਾਪਸ ਭੇਜੀ ਗਈ ਸੂਚਨਾ ਇਕੱਠੀ ਕੀਤੀ ਗਈ। ਪੁਲਾੜ ਟੈਲੀਮੀਟਰੀ ਦੀ ਤਕਨੀਕ ਨੂੰ ਅਨੇਕਾਂ ਉਦਯੋਗਿਕ ਕੰਮਾਂ ਵਿਚ ਵਰਤਿਆ ਜਾਂਦਾ ਹੈ। ਇਸ ਦੀਆਂ ਉਦਾਹਰਣਾਂ ਟੈਸਟ ਦੌਰਾਨ ਅੰਤਰ-ਦਹਿਣ ਇੰਜਣ ਦਾ ਅੰਦਰੂਨੀ ਡੈਟਾ, ਕਾਰਜ ਦੌਰਾਨ ਭਾਫ਼ ਟਰਬਾਈਨ ਤੋਂ ਡੈਟਾ ਅਤੇ ਵੱਡੇ ਪੱਧਰ ਉੱਤੇ ਉਤਪਾਦਨ ਕਰਨ ਵਾਲੀਆਂ ਭੱਠੀਆਂ ਦੇ ਵਾਹਕ ਪਟਿਆਂ ਤੋਂ ਅੰਦਰੂਨੀ ਡੈਟਾ ਪ੍ਰਾਪਤ ਕਰਨਾ ਹਨ।

**ਟੈਲੀਮੀਟਰਿੰਗ ਸਿਸਟਮ ਅਤੇ ਹਿੱਸੇ**—ਟੈਲੀਮੀਟਰਿੰਗ ਸਿਸਟਮ ਵਿਚ ਇਕ ਨਿਵੇਸ਼ ਯੰਤਰ (ਜਿਸ ਨੂੰ ਟ੍ਰਾਂਸਡਿਊਸਰ ਕਿਹਾ ਜਾਂਦਾ ਹੈ), ਸੰਚਾਰ ਮਾਧਿਅਮ (ਆਮ ਕਰਕੇ ਰੇਡੀਓ-ਤਰੰਗਾਂ), ਸਿਗਨਲ ਪ੍ਰਾਪਤ ਤੇ ਪ੍ਰਕਿਰਿਆ ਕਰਨ ਵਾਲਾ ਸਮਾਨ ਅਤੇ ਰਿਕਾਰਡਿੰਗ ਜਾਂ ਪ੍ਰਦਰਸ਼ਨ ਸਮਾਨ ਲੱਗਾ ਹੁੰਦਾ ਹੈ।

**ਟ੍ਰਾਂਸਡਿਊਸਰ**—ਟ੍ਰਾਂਸਡਿਊਸਰ ਦਾ ਕੰਮ ਤਾਪਮਾਨ, ਕੰਪਨਾਂ ਜਾ ਦਬਾਉ ਵਰਗੀਆਂ ਭੌਤਿਕ ਉਤੇਜਨਾਵਾਂ ਨੂੰ ਬਿਜਲਈ ਸਿਗਨਲਾਂ ਵਿਚ ਬਦਲਣਾ ਹੈ। ਇਸ ਤਰ੍ਹਾਂ ਇਹ ਵਾਸਤਵਿਕ ਮਿਣਤੀ ਯੰਤਰ ਦਾ ਕੰਮ ਕਰਦਾ ਹੈ।

ਟ੍ਰਾਂਸਡਿਊਸਰਾਂ ਦੀ ਇਕ ਕਿਸਮ ਜਿਸ ਦੇ ਤਹਿਤ ਵਿਕੀਰਨ ਸੂਚਕ ਯੰਤਰ ਵੀ ਆਉਂਦਾ ਹੈ, ਉਹ ਪਲਸਾਂ ਜਾਂ ਅੱਖਰਾਂ ਨੂੰ ਕੋਡ ਵਿਚ ਬਦਲਣ ਨਾਲੋਂ ਵੱਖਰਾ ਅੰਕ ਨਤੀਜਾ ਦਰਸਾਉਂਦਾ ਹੈ। ਘੁੰਮਣਸ਼ੀਲ ਫਲੋਮੀਟਰ ਦੁਆਰਾ ਵੀ ਅਜਿਹਾ ਕੀਤਾ ਜਾ ਸਕਦਾ ਹੈ। ਇਸ ਵਿਚ ਜਦੋਂ ਟਰਬਾਈਨ ਦੇ ਰੋਟਰ ਉੱਤੇ ਲੱਗੇ ਹੋਏ ਚੁੰਬਕ ਨੂੰ ਸਥਿਰ ਕਾੱਇਲ ਦੇ ਨੇੜੇ ਘੁੰਮਾਇਆ ਜਾਂਦਾ ਹੈ ਤਾਂ ਸਿਗਨਲ ਪ੍ਰਾਪਤ ਹੁੰਦੇ ਹਨ। ਇਹ ਟ੍ਰਾਂਸਡਿਊਸਰ ਕਈ ਪ੍ਰਕਾਰ ਦੇ ਹੋ ਸਕਦੇ ਹਨ। ਇਹ ਸਵੈ-ਜੈਂਨਰੇਟਿੰਗ ਜਾਂ ਬਾਹਰੀ ਊਰਜਾ ਦੁਆਰਾ ਚਲਾਏ ਜਾ ਸਕਦੇ ਹਨ। ਸਵੈ-ਜੈਂਨਰੇਟਰ ਦੀ ਢੁਕਵੀਂ ਉਦਾਹਰਣ ਕੰਪਨ ਸੰਵੇਦਕ ਹੈ ਜਿਸ ਵਿਚ ਦਾਬ-ਬਿਜਲਈ ਪਦਾਰਥ ਦਾ ਉਪਯੋਗ ਕੀਤਾ ਗਿਆ ਹੈ। ਇਹ ਯੰਤਰਿਕ ਤੌਰ ਤੇ ਵਿਰੂਪਤ ਕਰਨ ਉਪਰੰਤ ਬਿਜਲਈ ਸਿਗਨਲ ਪੈਦਾ ਕਰਦਾ ਹੈ।

ਬਾਹਰੀ ਤੌਰ ਤੇ ਉਤੇਜਿਤ ਕੀਤੇ ਹੋਏ ਕਈ ਟ੍ਰਾਂਸਡਿਊਸਰ ਯੰਤਰਿਕ ਵਿਰੂਪਣ ਕਾਰਨ ਬਿਜਲਈ ਸਿਗਨਲ ਪੈਦਾ ਹੋਣ ਨਾਲ ਚਲਦੇ ਹਨ। ਅਜਿਹਾ ਵਿਰੂਪਣ ਪੈਦਾ ਕਰਨ ਵਾਲੇ ਵਿਸ਼ੇਸ਼ ਨਿਵੇਸ਼ ਦਬਾਉ, ਯੰਤਰਿਕ ਪ੍ਰਤਿਬਲ ਅਤੇ ਪ੍ਰਵੇਗ ਹਨ। ਸਟਰੇਨ ਗੇਜ਼ ਇਕ ਸਾਧਾਰਨ ਯੰਤਰਿਕ ਟ੍ਰਾਂਸਡਿਊਸਰ ਸੰਵੇਦਕ ਯੰਤਰ ਹੈ ਜਿਹੜਾ ਕਿ ਤਾਰ ਵਿਚਲੇ ਬਿਜਲਈ ਪ੍ਰਤਿਰੋਧ ਵਿਚਲੀ ਤਬਦੀਲੀ ਜਾਂ ਤਣਾਉ ਅਧੀਨ ਅਰਧ-ਚਾਲਕ ਪਦਾਰਥ ਦੇ ਅਧਾਰ ਉੱਤੇ ਕੰਮ ਕਰਦਾ ਹੈ।

ਬਾਹਰੀ ਤੌਰ ਤੇ ਉਤੇਜਿਤ ਇਕ ਹੋਰ ਟ੍ਰਾਂਸਡਿਊਸਰ ਜਿਸ ਨੂੰ ਪਰਿਵਰਤਨਸ਼ੀਲ -ਪ੍ਰਤਿਰੋਧ ਕਿਸਮ ਦਾ ਕਿਹਾ ਜਾਂਦਾ ਹੈ, ਵਿਚਕਾਰ ਵਿੱਥ ਹੋਣ ਕਰਕੇ ਚੁੰਬਕੀ ਸਰਕਟ ਟੁੱਟ ਜਾਂਦਾ ਹੈ। ਜਿਸ ਯੰਤਰਿਕ ਹਿਲਜੁਲ ਦੀ ਮਿਣਤੀ ਕਰਨੀ ਹੁੰਦੀ ਹੈ ਨੂੰ ਵਿੱਥ ਵਿਚ ਤਬਦੀਲੀ ਲਿਆਉਣ ਲਈ ਵਰਤਿਆ ਜਾਂਦਾ ਹੈ। ਇਸ ਤਰ੍ਹਾਂ ਪ੍ਰਤਿਰੋਧ ਬਦਲ ਜਾਂਦਾ ਹੈ। ਪ੍ਰਤਿਰੋਧ ਵਿਚ ਆਈ ਤਬਦਲੀ ਨੂੰ ਬਿਜਲਈ ਸਿਗਨਲ ਵਿਚ ਬਦਲ ਲਿਆ ਜਾਂਦਾ ਹੈ। ਇਸ ਦੇ ਨਾਲ ਰਲਦਾ ਮਿਲਦਾ ਇਕ ਹੋਰ ਯੰਤਰ ਪਰਿਵਰਤਨਸ਼ੀਲ ਧਾਰਨ-ਸਮਰੱਥਾ ਟ੍ਰਾਂਸਡਿਊਸਰ ਹੈ ਜਿਸ ਵਿਚ ਯੰਤਰਿਕ ਗਤੀ ਨਾਲ ਇਲੈਕਟ੍ਰਾੱਨਿਕ ਸਰਕਟ ਦੇ ਧਾਰਨ-ਸਮਰੱਥਾ ਵਿਚ ਤਬਦੀਲੀ ਕੀਤੀ ਜਾਂਦੀ ਹੈ।

ਤਾਪਮਾਨ ਸੰਵੇਦਕ ਦੋ ਕਿਸਮਾਂ ਅਰਥਾਤ ਤਾਪਮਾਨ ਅਧਾਰਤ ਪ੍ਰਤਿਰੋਧ ਐਲੀਮੈਂਟ ਅਤੇ ਸਵੈ-ਉਤੇਜਿਤ ਤਾਪਸਥਾਪਕ ਵਿਚ ਵੰਡੇ ਜਾ ਸਕਦੇ ਹਨ। ਥਰਮਿਸਟਰ ਪਹਿਲੀ ਕਿਸਮ ਦੇ ਹੁੰਦੇ ਹਨ ਅਤੇ ਇਨ੍ਹਾਂ ਦਾ ਰਿਣਾਤਮਕ ਤਾਪਮਾਨ ਗੁਣਾਂਕ ਬਹੁਤ ਉੱਚਾ ਹੈ। ਥਰਮਿਸਟਰ ਛੋਟਾ ਯੰਤਰ ਹੈ ਅਤੇ ਤਾਪਮਾਨ ਵਿਚਲੀ ਤਬਦੀਲੀ ਨੂੰ ਇਕ ਦਮ ਸੂਚਿਤ ਕਰਦਾ ਹੈ। ਤਾਪ-ਬਿਜਲ-ਯੁਗਮ ਦੋ ਵੱਖਰੀਆਂ ਧਾਤਾਂ ਦੀਆਂ ਤਾਰਾਂ ਦਾ ਜੋੜ ਹੈ ਜਿਹੜਾ ਗਰਮ ਕਰਨ ਤੇ ਬਿਜਲਈ ਧਾਰਾ ਪੈਦਾ ਕਰਦਾ ਹੈ। ਇਨ੍ਹਾਂ ਦਾ ਨਿਕਾਸ (ਆਊਟ-ਪੁਟ) ਬਹੁਤ ਘੱਟ ਹੈ ਅਤੇ ਹਰ ਇਕ ਨੂੰ ਇਕ ਨਿਰਦੇਸ਼ ਬਿੰਦੂ ਉੱਤੇ ਦੂਜੇ ਤਾਪ-ਬਿਜਲ-ਯੁਗਮ ਨੂੰ ਸਥਿਰ ਠੰਢੇ ਤਾਪਮਾਨ ਉੱਤੇ ਰੱਖ ਕੇ ਵਰਤਿਆ ਜਾਂਦਾ ਹੈ।

ਸੰਵੇਦਕ ਅਤੇ ਟ੍ਰਾਂਸਡਿਊਸਰ ਸਿਸਟਮ ਅਨੇਕਾਂ ਪ੍ਰਕਾਰ ਦੇ ਹਨ। ਇਨ੍ਹਾਂ ਵਿਚੋਂ ਇਕ ਪਹਿਲੋਂ ਵਰਣਨ ਕੀਤਾ ਗਿਆ ਰੇਡੀਓ ਟ੍ਰਾਂਸਮਿਟਰ ਹੈ ਜਿਸ ਨੂੰ ਵਿਸ਼ੇਸ਼ ਤੌਰ ਤੇ ਗੁਬਾਰੇ ਤੋਂ ਧਰਤੀ ਦੇ ਕਿਸੇ ਸਟੇਸ਼ਨ ਉੱਤੇ ਮੌਸਮ ਸਬੰਧੀ ਸੂਚਨਾ ਭੇਜਣ ਲਈ ਡਿਜ਼ਾਈਨ ਕੀਤਾ ਗਿਆ ਹੈ। ਮੌਸਮ ਦਾ ਪਤਾ ਲਗਾਉਣ ਅਤੇ ਇਸ ਸਬੰਧੀ ਸੂਚਨਾ ਦਾ ਪ੍ਰਸਾਰਨ ਕਰਨ ਵਾਲੇ ਪੁਰਜ਼ੇ ਤਾਪਮਾਨ, ਦਬਾਉ ਅਤੇ ਸਿੱਲ੍ਹ ਨੂੰ ਮਾਪਦੇ ਹਨ। ਮਨੁੱਖ ਦੁਆਰਾ ਚਲਾਏ ਜਾਣ ਵਾਲੇ ਪੁਲਾੜ ਜਹਾਜ਼ ਵਿਚ ਪ੍ਰੋਬ (ਪ੍ਰੇਖਣ ਕਰਨ ਵਾਲਾ ਯੰਤਰ), ਚਾਲਕ ਦੇ ਖ਼ੂਨ ਦਾ ਦਬਾਉ, ਦਿਲ ਦੇ ਧੜਕਣ ਅਤੇ ਸਾਹ ਦੀ ਦਰ ਆਦਿ ਪਤਾ ਲਾਉਣ ਵਾਲੇ ਸੰਵੇਦਕ ਲੱਗੇ ਹੁੰਦੇ ਹਨ। ਇਕ ਪਾਈਪ ਵਿਚ ਦੀ ਦ੍ਰਵ ਦੇ ਵਹਾਉ ਦੀ ਦਰ ਨੂੰ ਮਾਪਣ ਵਾਲੇ ਸੰਵੇਦਕਾਂ ਦਾ ਨਿਰਮਾਣ ਵੀ ਹੋ ਚੁੱਕਾ ਹੈ।

**ਸੰਚਾਰ ਸੰਪਰਕ**—ਸੰਨ 1970 ਤੱਕ ਵੀ ਟੈਲੀਮੀਟਰੀ ਦੇ ਸੰਚਾਰ ਦੇ ਸਾਧਨ ਰੇਡੀਓ ਜਾਂ ਤਾਰ ਸੰਪਰਕ ਸਨ। ਉਸ ਸਮੇਂ ਪ੍ਰਕਾਸ਼ੀ ਕਿਰਨਾਂ ਜਾ ਧੁਨੀ ਸਿਗਨਲ ਖੋਜ ਅਧੀਨ ਸਨ ਪਰੰਤੂ ਵਾਯੂਮੰਡਲੀ ਤੱਤ ਜਿਵੇਂ ਕਿ ਵਾਯੂਮੰਡਲੀ ਰੁਕਾਵਟਾਂ ਅਤੇ ਸਥਾਨਕ ਸ਼ੋਰ ਨੇ ਕੁਝ ਕੁ, ਵਿਸ਼ੇਸ਼ ਉਪਯੋਗਾਂ ਨੂੰ ਛੱਡ ਕੇ ਬੇਲੋੜੇ ਕਰ ਦਿੱਤਾ ਹੈ।

ਰੇਡਿਓ ਸੰਚਾਰ ਦਾ ਇਸਤੇਮਾਲ ਪੁਲਾੜੀ ਕੰਮਾਂ ਅਤੇ ਨਿਗਰਾਨ ਸਿਸਟਮਾਂ ਲਈ ਉਥੇ ਕੀਤਾ ਜਾਂਦਾ ਹੈ ਜਿੱਥੇ ਤਾਰਾਂ ਦੀ ਵਰਤੋਂ ਅਸੰਭਵ ਹੋ ਜਾਂਦੀ ਹੈ। ਆਮ ਜਨਤਾ ਦੀ ਵਰਤੋਂ ਲਈ ਰੇਡੀਓ ਸੰਚਾਰ ਲਈ

ਐਨਟੈਨਾ ਲਗਾਉਣ ਲਈ ਢੁਕਵੀਂ ਥਾਂ ਅਤੇ ਰੋਕ ਰਹਿਤ ਰੇਡੀਓ ਪੱਥ ਲੱਭਣ ਵਿਚ ਔਕੜ ਪੇਸ਼ ਆਉਂਦੀ ਹੈ।

ਰੇਡੀਓ ਸੰਪਰਕ ਲਈ ਮਹਤੱਵਪੂਰਨ ਵਿਚਾਰ ਗੋਚਰ ਕਾਰਜਕਾਰੀ ਆਵ੍ਰਿੱਤੀ ਦੇ ਚੋਣ ਅਤੇ ਅੰਤਰਰਾਸ਼ਟਰੀ ਸਮਝੌਤੇ ਰਹਿਤ ਸੀਮਿਤ ਬੈਂਡਾਂ ਦੀ ਚੋਣ ਹਨ। ਸੰਚਾਰ, ਉਪਲਬਧ ਅਵ੍ਰਿਤੀ ਦੀ ਬਹੁਤ ਰੇਂਜ ਉੱਤੇ ਬਦਲਦਾ ਹੈ। ਪੁਲਾੜ ਵਿਚ ਸੰਚਾਰ ਲਈ ਆਵ੍ਰਿਤੀ ਰੇਂਜ 100 ਮੈਗਾਹਰਟਸ (100,000,000 ਸਾਈਕਲ ਪ੍ਰਤਿ ਸੈਕੰਡ) ਤੋਂ 10,000 ਮੈਗਾਹਰਟਸ ਜਾਂ ਤਿੰਨ ਮੀਟਰ ਤੋਂ ਤਿੰਨ ਸੈਂ. ਮੀ. ਦੀ ਤਰੰਗ-ਲੰਬਾਈ ਦੇ ਵਿਚਕਾਰ ਹੁੰਦਾ ਹੈ।

ਨਿਰੀਖਣ ਉਪਯੋਗਾਂ ਲਈ ਵਰਤੇ ਜਾਣ ਵਾਲੇ ਲਾਈਨ ਸੰਪਰਕਾਂ ਵਿਚ ਇਸ ਦੇ ਮੁਕਾਬਲੇ ਛੋਟੇ ਬੈਂਡਾਂ ਦਾ ਉਪਯੋਗ ਕੀਤਾ ਜਾਂਦਾ ਹੈ। ਇਹ ਪ੍ਰਚਲਤ ਧੁਨੀ ਚੈਨਲ ਸਮੁੱਚੀ ਜਾਂ ਇਸ ਦੇ ਕੁਝ ਹਿੱਸੇ ਦਾ 3,000 ਹਰਟਸ ਬੈਂਡ ਚੌੜਾਈ ਨਾਲ ਉਪਯੋਗ ਕਰ ਸਕਦੇ ਹਨ। ਇਹ ਸੰਪਰਕ ਇਕ ਸਿੱਧੇ ਤੌਰ ਤੇ ਜੋੜੀ ਗਈ ਤਾਰ ਜਾਂ ਕੈਰੀਅਰ ਸੰਚਾਰ ਸਿਸਟਮ ਦੀਆਂ ਚੈਨਲਾਂ ਵਿਚੋਂ ਇਕ ਚੈਨਲ ਹੋ ਸਕਦੀ ਹੈ।

ਟੈਲੀਮੀਟਰੀ ਲਈ ਰੇਡੀਓ ਜਾਂ ਲਾਈਨ ਸੰਪਰਕ ਦੀ ਕਾਰਜ ਕੁਸ਼ਲਤਾ ਮੁਢਲੇ ਸਿਸਟਮ ਗੁਣਾਂ ਉੱਤੇ ਨਿਰਭਰ ਕਰਦੀ ਹੈ ਜਿਵੇਂ ਕਿ ਰੇਡੀਓ ਪ੍ਰਸਾਰਨ ਦੌਰਾਨ ਜਾਂ ਸੰਚਾਰ ਲਾਈਨ ਉੱਤੇ ਜਾਇਆ ਹੋਈ ਊਰਜਾ ਦੀ ਮਿਕਦਾਰ ਅਤੇ ਸਿਸਟਮ ਵਿਚਲਾ ਸ਼ੋਰ।

**ਵਿਭਿੰਨ ਕਰਨਾ ਅਤੇ ਨਮੂਨੇ ਲੈਣਾ**—ਇਕ ਟੈਲੀਮੀਟਰੀ ਸਿਸਟਮ ਆਮ ਕਰਕੇ ਇਕ ਤੋਂ ਵੱਧ ਸੂਚਨਾ ਚੈਨਲਾਂ ਨੂੰ ਸੰਭਾਲ ਸਕਣ ਦੀ ਸਮਰੱਥਾ ਵਾਲਾ ਹੋਣਾ ਚਾਹੀਦਾ ਹੈ। ਇੰਨ੍ਹਾਂ ਡੈਟਾ ਇਕੱਠਾ ਕਰਨ ਵਾਲੀਆਂ ਚੈਨਲਾਂ ਨੂੰ ਇਕ ਵਿਭਿੰਨ ਕਰਨ ਵਾਲੇ ਸਿਸਟਮ ਨਾਲ ਇਕ ਦੂਜੇ ਨਾਲ ਜੋੜਿਆ ਜਾਂਦਾ ਹੈ ਅਤੇ ਇਸ ਢੰਗ ਨੂੰ 'multiplexing' ਕਿਹਾ ਜਾਂਦਾ ਹੈ।

**ਵਿਭਿੰਨ ਕਰਨਾ**—ਸਮਾਂ-ਵੰਡ ਜਾਂ ਆਵ੍ਰਿੱਤੀ ਵੰਡ ਉੱਤੇ ਅਧਾਰਿਤ ਹੈ। ਸਮਾਂ-ਵੰਡ ਵਿਚ ਇਕ ਤੋਂ ਬਾਅਦ ਦੂਜੀ ਚੈਨਲ ਨੂੰ ਸਮਾਂ ਕ੍ਰਮ ਵਿਚ ਜੋੜਿਆ ਜਾਂਦਾ ਹੈ। ਆਵ੍ਰਿੱਤੀ ਵਿਚ ਹਰ ਇਕ ਚੈਨਲ ਲਈ ਵੱਖਰਾ ਆਵ੍ਰਿੱਤੀ ਬੈਂਡ ਨਿਰਧਾਰਤ ਕੀਤਾ ਜਾਂਦਾ ਹੈ। ਆਵ੍ਰਿੱਤੀ ਵੰਡ ਵਿਚ ਹਰ ਇਕ ਚੈਨਲ ਲਈ ਵੱਖਰਾ ਆਵ੍ਰਿੱਤੀ ਬੈਂਡ ਨਿਰਧਾਰਿਤ ਕੀਤਾ ਹੁੰਦਾ ਹੈ ਅਤੇ ਇਨ੍ਹਾਂ ਸਾਰੇ ਬੈਂਡਾਂ ਨੂੰ ਸਮਕਾਲੀ ਸੰਚਾਰ ਲਈ ਇਕੱਠੇ ਵਰਤਿਆ ਜਾਂਦਾ ਹੈ। ਆਖੀਰ ਵਿਚ ਪ੍ਰਾਪਤ ਡੈਟਾ ਟੈਲੀਮੀਟਰੀ ਸਿਸਟਮ ਵਿਚ ਸਮਾਨਰੂਪ ਵਸਤੂ ਜਾਂ ਅੰਕ ਢੰਗ ਨਾਲ ਨਜਿੱਠਿਆ ਜਾਂਦਾ ਹੈ। ਅੰਕੀ ਸਿਸਟਮ ਵਧੇਰੇ ਪੇਚੀਦਾ ਹੁੰਦੇ ਹਨ ਕਿਉਂਕਿ ਸਮਾਨ ਰੂਪ ਵਸਤੂ ਸਿਗਨਲ ਨੂੰ ਕਿਸੇ ਅੰਕੀ ਸਿਗਨਲ ਵਿਚ ਬਦਲਨਾ ਜ਼ਰੂਰੀ ਹੈ। ਇਸ ਕਿਰਿਆ ਨੂੰ ਗੁਪਤ ਭਾਸ਼ਾ ਵਿਚ ਬਦਲਨਾ ਜਾਂ ਐਨਕੋਡਿੰਗ ਕਿਹਾ ਜਾਂਦਾ ਹੈ।

ਸਮਾਂ-ਵੰਡ ਵਿਭਿੰਨ ਕਰਨ ਦੀ ਵਿਧੀ ਵਿਚ ਕਿਰਿਆਵਾਂ ਦੇ ਕ੍ਰਮ ਵਿਚ ਰਿਸੀਵਰ ਤੱਕ ਸੰਚਾਰ ਦੀਆਂ ਵੱਖੋਂ ਵੱਖਰੀਆਂ ਮਿਣਤੀ ਚੈਨਲਾਂ ਦੇ ਵਾਰੀ ਵਾਰੀ ਨਮੂਨੇ ਲੈ ਲਏ ਜਾਂਦੇ ਹਨ। ਇਕ ਨਿਰਧਾਰਤ ਚੱਕਰ ਦੇ ਚੋਣ ਵਿਚ ਇਕ ਸਵਿਚਿੰਗ ਯੰਤਰ ਜਾ ਰਹੀ ਇਕ ਖ਼ਾਸ ਚੈਨਲ ਸੰਚਾਰ ਲਾਈਨ ਨਾਲ ਜੋੜਿਆ ਜਾਂਦਾ ਹੈ, ਜਿਸ ਦਾ ਕ੍ਰਮ ਪੂਰਵ ਨਿਰਧਾਰਤ ਕੀਤਾ ਹੁੰਦਾ ਹੈ।

**ਕੱਥਿਤ ਐਡਰੈੱਸ**—ਰਿਪਲਾਈ ਸਿਸਟਮ ਰਾਹੀਂ ਡੈਟਾ ਕੇਵਲ ਕਮਾਂਡ ਸਿਗਨਲ ਦੇ ਰੂਪ ਵਿਚ ਭੇਜਿਆ ਜਾਂਦਾ ਹੈ। ਨਮੂਨਿਆਂ ਦੀ ਚੋਣ ਪੂਰਵ ਨਿਰਧਾਰਤ ਨਿਰੀਖਣ ਦੇ ਲਿਹਾਜ਼ ਨਾਲ ਹੁੰਦੀ ਹੈ। ਇਹ ਪ੍ਰੋਗਰਾਮ ਪਰਿਵਰਤਨਸ਼ੀਲ ਹੈ ਕਿਉਂਕਿ ਸੂਚਨਾ ਸਬੰਧੀ ਤੁਰੰਤ ਲੋੜਾਂ ਨੂੰ ਮੁੱਖ ਰੱਖਦੇ ਹੋਏ ਇਸ ਨੂੰ ਤਰਤੀਬਬੱਧ ਕੀਤਾ ਜਾ ਸਕਦਾ ਹੈ।

**ਸੰਚਾਰ**—ਵਾਹਕ ਆਵ੍ਰਿੱਤੀ ਉੱਤੇ ਸੂਚਨਾ ਭੇਜਣ ਨੂੰ ਮਾਡੂਲੇਸ਼ਨ ਢੰਗ ਕਿਹਾ ਜਾਂਦਾ ਹੈ। ਉਪਲਬਧ ਢੰਗਾਂ ਵਿਚੋਂ ਮਾਡੂਲੇਸ਼ਨ ਢੰਗ ਸਭ ਤੋਂ ਉਪਯੋਗੀ ਤੇ ਮਹੱਤਵਪੂਰਨ ਹੈ। ਸਿਸਟਮ ਦੇ ਕਾਰਜ ਕੁਸ਼ਲਤਾ ਉੱਤੇ ਇਸ ਦਾ ਨਾ ਕੇਵਲ ਸਿੱਧਾ ਅਸਰ ਪੈਂਦਾ ਹੈ ਸਗੋਂ ਇਸ ਨਾਲ ਸੂਚਨਾ ਭੇਜਣ ਵਾਲੇ ਅਤੇ ਰਿਸੀਵ ਕਰਨ ਵਾਲੇ ਯੰਤਰਾਂ ਦੇ ਡਿਜ਼ਾਈਨ ਖੇਤਰਾਂ ਦਾ ਵੀ ਪਤਾ ਲਗਦਾ ਹੈ।

ਮਾਡੂਲੇਸ਼ਨ ਢੰਗ ਨੂੰ ਦੋ ਭਾਗਾਂ ਵਿਚ ਵੰਡਿਆ ਜਾਂਦਾ ਹੈ। ਪਹਿਲਾ ਭਾਗ ਆਯਾਮ ਤੇ ਆਵ੍ਰਿੱਤੀ ਮਾਡੂਲੇਸ਼ਨ ਅਤੇ ਇਸ ਦੇ ਨਾਲ ਸਬੰਧਤ ਕਿਸਮਾਂ ਹਨ। ਸਬੰਧਤ ਕਿਸਮਾਂ ਦੇ ਤਹਿਤ ਦੋਹਰੀ ਪਲਸ-ਆਧਾਰ ਢੰਗ ਆਉਂਦਾ ਹੈ, ਜਿਸ ਵਿਚ ਕਈ ਪਲਸਾਂ ਨੂੰ ਇਕੋ ਸਮੇਂ ਛੱਡਿਆ ਜਾਂਦਾ ਹੈ ਅਤੇ ਇਕ ਪਲਸ ਇਕ ਸੂਚਨਾ ਚੈਨਲ ਲਈ ਵਰਤੀ ਜਾਂਦੀ ਹੈ। ਇਹ ਦੋ ਕਿਸਮਾਂ ਪਲਸ- ਵਿਡਥ ਮਾਡੂਲੇਸ਼ਨ ਅਤੇ ਪਲਸ-ਸਥਿਤੀ ਮਾਡੂਲੇਸ਼ਨ ਹਨ। ਪਹਿਲੀ ਕਿਸਮ ਵਿਚ ਸੂਚਨਾ ਪਲਸ ਦੀ ਚੌੜਾਈ ਵਿਚ ਤਬਦੀਲੀ ਪੈਦਾ ਕਰਦੀ ਹੈ ਅਤੇ ਦੂਜੀ ਕਿਸਮ ਵਿਚ ਪਲਸ ਦੀ ਸਥਿਤੀ ਵਿਚ ਸਮੇਂ ਦੇ ਲਿਹਾਜ਼ ਨਾਲ ਤਬਦੀਲੀ ਆਉਂਦੀ ਹੈ। ਦੂਜੀ ਕਿਸਮ ਤਹਿਤ ਪਲਸ ਕੋਡ ਮਾਡੂਲੇਸ਼ਨ ਕਿਸਮ ਮੁੱਖ ਹੈ, ਜਿਸ ਵਿਚ ਸੂਚਨਾ ਨੂੰ ਕੋਡ ਵਿਚ ਅਨੇਕਾਂ ਪਲਸਾਂ ਦੇ ਰੂਪ ਵਿਚ ਪ੍ਰਾਪਤ ਕਰਕੇ ਸੰਚਾਰ ਕੀਤਾ ਜਾਂਦਾ ਹੈ।

ਬਹੁਤੇ ਟੈਲੀਮੀਟਰੀ ਸਿਸਟਮਾਂ ਵਿਚ ਮਾਡੂਲੇਸ਼ਨ ਦੋ ਪੜਾਵਾਂ ਜਾਂ ਸਟੇਜਾਂ ਵਿਚ ਕੀਤੀ ਜਾਂਦੀ ਹੈ। ਪਹਿਲੀ ਸਟੇਜ ਵਿਚ ਸਿਗਨਲ ਉਪ-ਕੈਰੀਅਰ ਜਾਂ ਸਬ-ਕੈਰੀਅਰ ਨੂੰ ਮਾਡੂਲੇਟ ਕਰਦਾ ਹੈ ਫਿਰ ਮਾਡੂਲੇਟ ਹੋਇਆ ਸਬ-ਕੈਰੀਅਰ ਨਿਵੇਸ਼ ਕੈਰੀਅਰ ਨੂੰ ਮਾਡੂਲੇਟ ਕਰਦਾ ਹੈ। ਇਨ੍ਹਾਂ ਅਨੇਕਾਂ ਸਿਸਟਮਾਂ ਵਿਚ ਆਵ੍ਰਿੱਤੀ ਮਾਡੂਲੇਸ਼ਨ ਦਾ ਇਸਤੇਮਾਲ ਸਬ-ਕੈਰੀਅਰ ਨੂੰ ਸੂਚਨਾ ਭੇਜਣ ਲਈ ਕੀਤਾ ਜਾਂਦਾ ਹੈ। ਆਵ੍ਰਿੱਤੀ-ਵੰਡ ਵਿਭਿੰਨ ਕਰਨ ਵਾਲੇ ਸਿਸਟਮ ਦੀ ਵਰਤੋਂ ਕਰਕੇ ਜੇ ਆਵ੍ਰਿੱਤੀ ਕੀਤੇ ਹੋਏ ਸਬ-ਕੈਰੀਅਰ ਚੈਨਲਾਂ ਨੂੰ ਜੋੜਿਆ ਗਿਆ ਹੋਵੇ ਤਾਂ ਇਸ ਸਿਸ਼ਟਮ ਨੂੰ FM/FM ਸਿਸਟਮ ਕਿਹਾ ਜਾਂਦਾ ਹੈ।

**ਪ੍ਰਾਪਤ ਹੋਣ ਸਿਗਨਲ ਦੀ ਪ੍ਰਕਿਰਿਆ**—ਟੈਲੀਮੀਟਰੀ ਦੇ ਰਿਸੀਵਰ ਵਾਲੇ ਪਾਸੇ ਦੋ ਕੰਮ ਕਰਨੇ ਜ਼ਰੂਰੀ ਹੁੰਦੇ ਹਨ। ਪ੍ਰਾਪਤ ਹੋਏ ਸਿਗਨਲ ਵਿਚੋਂ ਮੂਲ ਡੈਟੇ ਦੀ ਮਿਣਤੀ ਕਰਨਾ ਅਤੇ ਇਸ ਨੂੰ ਸੁਧਰੇ ਹੋਏ ਢੰਗ ਨਾਲ ਪ੍ਰਦਰਸ਼ਨ ਕਰਨਾ।

ਡੈਟੇ ਨੂੰ ਦੋ ਸਟੇਜਾਂ ਵਿਚ ਵੱਖਰਾ ਕੀਤਾ ਜਾਂਦਾ ਹੈ ਅਤੇ ਮਾਡੂਲੇਟ ਕੀਤੇ ਸੰਯੁਕਤ ਸੰਚਾਰ ਸਿਗਨਲਾਂ ਨੂੰ ਮੁੜ ਪ੍ਰਾਪਤ ਕਰਨ ਲਈ ਉਲਟ ਕਿਰਿਆ ਕੀਤੀ ਜਾਂਦੀ ਹੈ। ਆਰੰਭਿਕ ਪੁਨਰ ਮਾਡੂਲੇਸ਼ਨ ਤੋਂ ਸਬ-ਕੈਰੀਅਰ ਉਤਪੰਨ ਹੁੰਦਾ ਹੈ। ਇਸ ਨੂੰ ਮੂਲ ਮਿਣਤੀ ਚੈਨਲਾਂ ਵਿਚ ਵੱਖਰਾ ਕੀਤਾ ਜਾਂਦਾ ਹੈ। ਅਲੱਗ ਕੀਤੇ ਸਿਗਨਲਾਂ ਨੂੰ ਵੱਖਰੇ ਤੌਰ ਤੇ ਉਨ੍ਹਾਂ ਦੇ ਸਿਸਟਮ ਵਿਚ ਭੇਜ ਦਿੱਤਾ ਜਾਂਦਾ ਹੈ।

ਡੈਟਾ 'ਰੀਅਲ ਟਾਈਮ' ਦੇ ਤੌਰ ਤੇ ਦਰਸਾਇਆ ਜਾਂਦਾ ਹੈ ਭਾਵ ਉਹ ਸਮਾਂ ਜਦੋਂ ਵੈਰੀਏਬਲ ਦੀ ਮਿਣਤੀ ਕੀਤੀ ਜਾਂਦੀ ਹੈ ਅਤੇ ਇਹ ਇਕ ਜਾਂ ਇਕ ਤੋਂ ਵੱਧ ਰਿਕਾਰਡ ਕੀਤੀਆਂ ਕਿਸਮਾਂ ਵਿਚ ਹੁੰਦੀ ਹੈ। ਰਿਕਾਰਡਿੰਗ ਲਈ ਚੁੰਬਕੀ ਟੇਪ ਦਾ ਇਸਤੇਮਾਲ ਆਮ ਕੀਤਾ ਜਾਂਦਾ ਹੈ।

ਪੁਲਾੜੀ ਡੈਟਾ, ਨਿਰੀਖਣ ਡੈਟੇ ਨਾਲ ਵੱਖਰੇ ਢੰਗ ਨਾਲ ਦਰਸਾਇਆ ਜਾਂਦਾ ਹੈ। ਨਿਰੀਖਣ ਲਈ ਸੁਭਾਵਕ ਪ੍ਰਦਰਸ਼ਨ ਚਿੱਤਰ ਬਣਾਏ ਹੁੰਦੇ ਹਨ ਜਿਨ੍ਹਾਂ ਨਾਲ ਬਿਜਲਈ ਟਾਈਪ ਰਾਈਟਰ ਦੀ ਸਹਾਇਤਾ ਨਾਲ ਡੈਟਾ ਛਾਪਿਆ ਜਾਂਦਾ ਹੈ। ਪੁਲਾੜੀ ਸਿਸਟਮ ਪ੍ਰਯੋਗਿਕ ਹੋਣ ਕਰਕੇ ਆਮ ਤੌਰ ਤੇ ਅਨੇਕਾਂ ਮਿਣਤੀਆਂ ਦਾ

ਪ੍ਰਦਰਸ਼ਨ ਕਰਦਾ ਹੈ ਅਤੇ ਡੈਟਾ ਅਜਿਹੇ ਢੰਗ ਨਾਲ ਰਿਕਾਰਡ ਕੀਤਾ ਜਾਂਦਾ ਹੈ ਤਾਂ ਜੋ ਕੰਪਿਊਟਰ ਰਾਹੀਂ ਜਾਂਚਿਆ ਜਾ ਸਕੇ।

**ਵਿਸ਼ੇਸ਼ ਉਪਯੋਗ ਅਤੇ ਵਿਧੀਆਂ**—ਖੋਜ ਅਤੇ ਵਿਗਿਆਨਕ ਖੋਜ ਦੇ ਖੇਤਰਾਂ ਵਿਚ ਟੈਲੀਮੀਟਰੀ ਦੇ ਨਵੇਂ ਉਪਯੋਗ ਵੇਖਣ ਵਿਚ ਆ ਰਹੇ ਹਨ। ਇਸ ਦਾ ਮਹੱਤਵਪੂਰਨ ਖੇਤਰ ਬਾਇਓਮੈਡੀਕਲ ਖੋਜ ਹੈ ਜਿਸ ਵਿਚ ਮਰੀਜ਼ ਦੇ ਜਿਸਮ ਅੰਦਰੋਂ ਜੀਵ-ਵਿਗਿਆਨਕ ਸੂਚਨਾ ਪ੍ਰਾਪਤ ਕੀਤੀ ਜਾਂਦੀ ਹੈ। ਅਜਿਹਾ ਕਰਨ ਲਈ ਸੂਖਮ ਟ੍ਰਾਂਸਮਿਟਰ ਵਰਤੇ ਜਾਂਦੇ ਹਨ, ਜਿਹੜੇ ਕਿ ਮੂੰਹ ਰਾਹੀਂ ਜਾ ਚੀਰ ਕੇ ਮਨੁੱਖੀ ਜਿਸਮ ਦੇ ਅੰਦਰ ਰੱਖੇ ਜਾਂਦੇ ਹਨ। ਬਾਹਰੀ ਸਰੀਰਕ ਸੂਚਨਾ ਸਤ੍ਹਾ ਟ੍ਰਾਂਸਡਿਊਸਰਾਂ ਰਾਹੀਂ ਹਾਸਲ ਕੀਤੀ ਜਾਂਦੀ ਹੈ।

ਦੂਜਾ ਪ੍ਰਮੁੱਖ ਖੇਤਰ ਜਿੱਥੇ ਟੈਲੀਮੀਟਰੀ ਦਾ ਉਪਯੋਗ ਕੀਤਾ ਜਾਂਦਾ ਹੈ, ਉਹ ਸਮੁੰਦਰ-ਵਿਗਿਆਨ ਹੈ। ਇਸ ਵਿਚ ਮਨੁੱਖ ਰਹਿਤ ਯੰਤਰਾਂ ਵਾਲੇ ਢੋਲਾਂ ਦਾ ਕੇਂਦਰੀ ਮੁੱਖ ਸਟੇਸ਼ਨ ਦੁਆਰਾ ਖ਼ਾਸ ਖ਼ਾਸ ਸਮੇਂ ਉੱਤੇ ਨਿਰੀਖਣ ਕਰਨਾ ਹੈ। ਸਮੁੰਦਰ-ਵਿਗਿਆਨ ਅਤੇ ਸਤ੍ਹੱਈ ਵਾਯੂ-ਵਿਗਿਆਨ ਸਬੰਧੀ ਦੋਵੇਂ ਤਰ੍ਹਾਂ ਸੂਚਨਾ ਰਿਕਾਰਡ ਕਰਕੇ ਕੇਂਦਰੀ ਮੁੱਖ ਸਟੇਸ਼ਨ ਦੇ ਨਿਰੀਖਣ ਲਈ ਸੰਚਾਰ ਕਰਨਾ ਹੈ।

ਮਕੈਨੀਕਲ ਇੰਜੀਨੀਅਰਿੰਗ ਵਿਚ ਪ੍ਰਮੁੱਖ ਚਾਲਕਾਂ (ਬਿਜਲੱਈ, ਗੈਸੀ, ਭਾਫ਼ ਅਤੇ ਡੀਜ਼ਲ ਇੰਜਨਾਂ) ਦੀ ਅੰਦਰੂਨੀ ਸੂਚਨਾ ਦਾ ਸੰਚਾਰ ਕਰਨਾ ਹੈ। ਇਹ ਆਮ ਕਰਕੇ ਤਾਪਮਾਨ ਅਤੇ ਦਬਾਉ ਸਬੰਧੀ ਸੂਚਨਾ ਹੁੰਦੀ ਹੈ।

ਟੈਲੀਮੀਟਰੀ ਆਮ ਕਰਕੇ ਟੈਲੀਵਿਜ਼ਨ ਵਰਗੇ ਯੰਤਰ ਨਾਲ ਕੀਤੀ ਜਾਂਦੀ ਹੈ ਜਿਨ੍ਹਾਂ ਵਿਚ ਅਕਸਰ ਨਿਮਨ ਬੈਂਡ ਵਿਡਥ ਸੰਚਾਰ ਦਾ ਉਪਯੋਗ ਕੀਤਾ ਹੁੰਦਾ ਹੈ। ਇਸ ਦਾ ਉਪਯੋਗ ਉਨ੍ਹਾਂ ਚੀਜ਼ਾਂ ਸਬੰਧੀ ਸੂਚਨਾ ਪ੍ਰਾਪਤ ਕਰਨ ਲਈ ਲਾਹੇਵੰਦ ਹੈ ਜਿਹੜੀਆਂ ਮਨੁੱਖੀ ਪਹੁੰਚ ਤੋਂ ਬਾਹਰ ਹੋਣ। ਇਸ ਦੇ ਉਪਯੋਗ ਵਿਚ ਰੱਕਿਟ-ਮੋਟਰ ਟੈਸਟਿੰਗ ਅਤੇ ਦੂਰ ਵਰਤੀ ਰੇਡੀਓ-ਐਕਟਿਵ ਪਦਾਰਥਾਂ ਦਾ ਪ੍ਰੇਖਣ ਕਰਨਾ ਹੈ।

ਹ. ਪੁ.—ਐਨ. ਬ੍ਰਿ. ਮੈ. 18 : 79

**ਟੈਲੀਮੈੱਕਸ** : ਯੂਨਾਨੀ ਮਿਥਿਹਾਸ ਅਨੁਸਾਰ ਇਹ ਦੇਵ ਪੁਰਖ ਓਡੀਸੀਅਸ ਅਤੇ ਪੈਨੈੱਲੋਪੀ ਦਾ ਪੁੱਤਰ ਸੀ। ਬਚਪਨ ਵਿਚ ਹੀ ਇਸ ਦਾ ਪਿਤਾ, ਟ੍ਰਾਂਜਨ ਦੇ ਯੁੱਧ ਵਿਚ ਭਾਗ ਲੈਣ ਲਈ ਘਰੋਂ ਚਲਾ ਗਿਆ ਸੀ। ਪਿਤਾ ਦੇ ਲਗਭਗ 20 ਸਾਲ ਤੱਕ ਘਰੋਂ ਬਾਹਰ ਰਹਿਣ ਅਤੇ ਉਸ ਬਾਰੇ ਕਿਸੇ ਤਰ੍ਹਾਂ ਦੀ ਸੂਚਨਾ ਨਾ ਮਿਲਣ ਤੇ ਇਹ ਉਸ ਨੂੰ ਪਾਈਲੋਸ ਅਤੇ ਸਪਾਰਟਾ ਆਦਿ ਥਾਵਾਂ ਤੇ ਲੱਭਣ ਗਿਆ। ਵਾਪਸ ਪਰਤਣ ਤੇ ਇਸ ਨੇ ਦੇਖਿਆ ਕਿ ਇਸ ਦਾ ਪਿਤਾ ਇਸ ਤੋਂ ਪਹਿਲਾਂ ਹੀ ਘਰ ਪਹੁੰਚ ਗਿਆ ਸੀ। ਪਿਤਾ ਅਤੇ ਇਸ ਨੇ ਰਲ ਕੇ ਪੈਨੈੱਲੋਪੀ ਦੇ ਪ੍ਰੇਮੀਆਂ ਨੂੰ ਕਤਲ ਕੀਤਾ। ਕਿਹਾ ਜਾਂਦਾ ਹੈ ਕਿ ਓਡੀਸੀਅਸ ਦੀ ਮੌਤ ਮਗਰੋਂ ਇਸ ਨੇ ਸਿਰੈਸ ਨਾਲ ਵਿਆਹ ਕੀਤਾ।

ਹ. ਪੁ.—ਐਨ ਬ੍ਰਿ. ਮਾ. 9 : 868; ਐਨ. ਅਮੈ. 26 : 348-372

**ਟੈਲੈਕੀ ਪਾਲ ਕਾਊਂਟ** : ਟੈਲੈਕੀ ਹੰਗਰੀ ਦਾ ਇਕ ਪ੍ਰਸਿੱਧ ਪ੍ਰਧਾਨ ਮੰਤਰੀ ਸੀ ਜਿਸ ਦਾ ਜਨਮ 1 ਨਵੰਬਰ 1879 ਈ. ਵਿਚ ਬੂਡਾਪੈਸਟ ਵਿਖੇ ਹੋਇਆ। ਇਸ ਨੇ ਦੂਜੇ ਸੰਸਾਰ ਯੁੱਧ ਦੇ ਮੁੱਢ ਵਿਚ ਨਾਜ਼ੀ ਜਰਮਨੀ ਨੂੰ ਸਹਿਯੋਗ ਦਿੱਤਾ।

ਸੰਨ 1905 ਵਿਚ ਇਹ ਹੰਗਰੀ ਦੀ ਸੰਸਦ ਦਾ ਮੈਂਬਰ ਬਣਿਆ। ਇਹ ਇਕ ਪ੍ਰਸਿੱਧ ਭੂਗੋਲਵੇਤਾ ਵੀ ਸੀ। ਇਸ ਨੇ ਦੂਜੇ ਸੰਸਾਰ ਯੁੱਧ ਤੋਂ ਬਾਅਦ ਹੋਣ ਵਾਲੀ 1919 ਦੀ ਪੈਰਿਸ ਅਮਨ ਕਾਨਫਰੰਸ ਵਿਚ ਇਕ ਨੁਮਾਇੰਦੇ ਵਜੋਂ ਭਾਗ ਲਿਆ। ਸੰਨ 1921 ਵਿਚ ਇਸ ਨੇ ਪਾਰਟੀ ਰਾਜਨੀਤੀ ਨੂੰ ਛੱਡ ਦਿੱਤਾ ਕਿਉਂਕਿ ਇਸ ਉੱਤੇ ਇਸ ਨੂੰ ਕਦੇ ਜ਼ਿਆਦਾ ਵਿਸ਼ਵਾਸ ਨਹੀਂ ਸੀ।

15 ਫ਼ਰਵਰੀ 1939 ਨੂੰ ਟੈਲੈਕੀ ਪ੍ਰਧਾਨ ਮੰਤਰੀ ਦੇ ਤੌਰ ਤੇ ਸਰਕਾਰ ਵਿਚ ਦੁਬਾਰਾ ਵਾਪਸ ਆ ਗਿਆ। ਇਸ ਨੇ ਕਈ ਫਾਸ਼ੀ ਪਾਰਟੀਆਂ ਨੂੰ ਭੰਗ ਕਰ ਦਿੱਤਾ ਪਰ ਸਾਮੀ ਵਿਰੋਧੀ ਕਾਨੂੰਨਾਂ ਨੂੰ ਬਹਾਲ ਹੀ ਰੱਖਿਆ।

ਟੈਲੈਕੀ ਨੇ 1920 ਈ. ਵਿਚ ਹੋਣ ਵਾਲੀ ਟਰੀਆਓਨ (Trianon) ਸੰਧੀ ਦੇ ਸੰਸ਼ੋਧਨ ਦੀ ਜ਼ੋਰਦਾਰ ਹਮਾਇਤ ਕੀਤੀ ਅਤੇ ਇਸ ਸੰਧੀ ਦੁਆਰਾ ਖੋਹੇ ਗਏ ਇਲਾਕਿਆਂ ਨੂੰ ਵਾਪਸ ਲੈਣ ਲਈ ਇਸ ਨੇ ਜਰਮਨੀ ਦੀ ਮਦਦ ਲੈਣੀ ਚਾਹੀ ਪਰ ਜਰਮਨੀ ਦੇ ਹਿਟਲਰ ਦੀ ਅਥਾਹ ਤਾਕਤ ਨੂੰ ਵੇਖਦੇ ਹੋਇਆਂ ਇਸ ਨੇ ਇਹ ਵਿਚਾਰ ਤਿਆਗ ਦਿੱਤਾ ਕਿਉਂਕਿ ਉਸ ਵੇਲੇ ਇਸ ਨੂੰ ਲੱਗਾ ਕਿ ਹੰਗਰੀ ਵੀ ਹਿਟਲਰ ਦੇ ਕਬਜ਼ੇ ਵਿਚ ਆ ਜਾਏਗਾ। ਇਸ ਨੇ ਹਿਟਲਰ ਦੀ ਚੈਕੋਸਲੋਵਾਕੀਆ ਦੀ ਵੰਡ ਦੇ ਵਿਚਾਰ ਦੀ ਅਤੇ ਰੋਮਾਨੀਆ ਦੇ ਉੱਤਰੀ ਟਰਾਂਸਿਲਵਾਨੀਆ ਉੱਤੇ ਜਬਰੀ ਕਬਜ਼ੇ ਦੀ ਹਿਮਾਇਤ ਕੀਤੀ ਪ੍ਰੰਤੂ 1940 ਈ. ਵਿਚ ਇਸ ਨੇ ਯੂਗੋਸਲਾਵੀਆ ਨਾਲ ਮਿੱਤਰਤਾ ਕਰਨ ਲਈ ਸੰਧੀ ਕਰ ਲਈ। ਜਦੋਂ 1941 ਈ. ਵਿਚ ਜਰਮਨੀ ਨੇ ਯੂਗੋਸ਼ਲਾਵੀਆ ਉੱਤੇ ਹਮਲਾ ਕੀਤਾ ਤਾਂ ਟੈਲੈਕੀ ਨੂੰ ਯੂਗੋਸਲਾਵੀਆ ਦੀ ਹੰਗਰੀ ਲਈ ਜਰਮਨੀ ਦੀ ਸਹਾਇਤਾ ਪ੍ਰਾਪਤ ਕਰਨ ਲਈ ਯੂਗੋਸਲਾਵੀਆ ਨਾਲ ਕੀਤੀ ਸੰਧੀ ਨੂੰ ਤੋੜਨਾ ਪਿਆ। ਦੂਜੇ ਪਾਸੇ ਇਸ ਨੂੰ ਜਰਮਨੀ ਦੀ ਮਦਦ ਕਰਨ ਲਈ ਬਰਤਾਨੀਆ ਵਲੋਂ ਖਤਰੇ ਦਾ ਪੂਰਾ ਅਹਿਸਾਸ ਸੀ। ਇਨ੍ਹਾਂ ਗੱਲਾਂ ਕਾਰਨ ਪਰੇਸ਼ਾਨ ਹੋ ਕੇ ਇਸ ਨੇ 3 ਅਪ੍ਰੈਲ 1941 ਨੂੰ ਬੂਡਾਪੇਸਟ ਵਿਖੇ ਆਤਮ ਹੱਤਿਆ ਕਰ ਲਈ।

ਹ. ਪੁ.—ਐਨ. ਬ੍ਰਿ. ਮਾ. 9 : 686

**ਟੈਲੋ ਰੁੱਖ** : ਇਸ ਨੂੰ ਹਿੰਦੀ ਵਿਚ ਵਿਲਾਇਤੀ ਸੀਸ਼ਮ ਵੀ ਕਿਹਾ ਜਾਂਦਾ ਹੈ। ਇਸ ਰੁੱਖ ਦਾ ਮੂਲ ਚੀਨ ਦੇਸ਼ ਹੈ ਅਤੇ ਇਹ ਯੂਫੋਰਬੀਏਸੀ ਕੁਲ ਦਾ ਮੈਂਬਰ ਹੈ। ਇਸ ਦਾ ਵਿਗਿਆਨਕ ਨਾਂ ਸੇਪੀਅਮ ਸੈਬੀਫੈਰਮ ਹੈ। ਇਹ ਰੁੱਖ ਗਰਮ ਜਲਵਾਯੂ ਵਾਲੇ ਦੇਸ਼ਾਂ ਵਿਚ ਵੀ ਕਾਸ਼ਤ ਕੀਤਾ ਜਾਂਦਾ ਹੈ। ਇਸ ਦੇ ਬੀਜਾਂ ਤੇ ਬਹੁਤ ਜ਼ਿਆਦਾ ਚਿਕਨਾਹਟ ਵਾਲਾ ਪਦਾਰਥ ਜੰਮਿਆ ਹੁੰਦਾ ਹੈ ਜਿਸ ਨੂੰ ਵੈਜੀਟੇਬਲ ਟੈਲੋ ਕਹਿੰਦੇ ਹਨ, ਜਿਸ ਤੋਂ ਮੋਮਬਤੀਆਂ ਤਿਆਰ ਕੀਤੀਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਇਹ ਪੂਰਬ ਦੇ ਦੇਸ਼ਾਂ ਵਿਚ ਸਾਬਣ ਬਣਾਉਣ ਅਤੇ ਕੱਪੜਿਆਂ ਨੂੰ ਕਰੜਾਈ ਅਤੇ ਚਮਕ ਦੇਣ ਲਈ ਵੀ ਵਰਤਿਆ ਜਾਂਦਾ ਰਿਹਾ ਹੈ। ਬਾਕੀ ਥਾਵਾਂ ਤੇ ਇਹ ਛਾਂਦਾਰ ਜਾਂ ਸਜਾਵਟੀ ਰੁੱਖ ਵਜੋਂ ਉਗਾਇਆ ਜਾਂਦਾ ਹੈ। ਇਸ ਰੁੱਖ ਦਾ ਰਸ ਕੌੜਾ ਹੁੰਦਾ ਹੈ ਅਤੇ ਸਰੀਰ ਤੇ ਲਗ ਜਾਣ ਤੇ ਛਾਲੇ ਪਾ ਦਿੰਦਾ ਹੈ। ਇਸ ਨਾਲ ਹੀ ਸਬੰਧਤ ਸਿਆਰਾ ਲਿਓਨ ਦਾ ਇਕ ਰੁੱਖ (Pentadesma butyracea) ਹੈ ਜਿਸ ਨੂੰ ਬਟਰ ਟ੍ਰੀ ਵੀ ਕਿਹਾ ਜਾਂਦਾ ਹੈ। ਇਸ ਦੀਆਂ ਬਾਹਰਲੀ ਛਿੱਲਾਂ ਤੇ ਇਕ ਪੀਲਾ ਜਿਹਾ ਚਿਕਨਾਈ ਵਾਲਾ ਰਸ ਹੁੰਦਾ ਹੈ, ਜਿਸ ਨੂੰ ਸਥਾਨਕ ਤੌਰ ਤੇ ਮੱਖਣ ਵਜੋਂ ਵਰਤਿਆ ਜਾਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 21 : 767; ਗ. ਇੰ. ਮੈ. ਪ : 221

**ਟੈਵਨਗਨ** (**Taewongun**) : 19ਵੀਂ ਸਦੀ ਦਾ ਕੋਰੀਆ ਦਾ ਇਕ ਉੱਘਾ ਰੀਜੈਂਟ (ਹਾਕਮ) ਸੀ ਜਿਸ ਦਾ ਪੂਰਾ ਨਾਉਂ ਹੰਗਸਨ ਟੈਵਨਗਨ ਸੀ। ਇਸ ਦਾ ਜਨਮ 1820 ਈ. ਵਿਚ ਯੀ ਖ਼ਾਨਦਾਨ

ਵਿਚ ਹੋਇਆ। ਸ਼ਾਹੀ ਪਰਿਵਾਰ ਵਿਚ ਜਨਮ ਲੈਣ ਦੇ ਬਾਵਜੂਦ ਕੁਝ ਕਾਰਨਾਂ ਕਾਰਨ ਇਸ ਨੂੰ ਆਪਣੇ ਜੀਵਨ ਦੇ ਮੁਢਲੇ 20 ਵਰ੍ਹੇ ਇਕ ਸਾਧਾਰਣ ਪਰਿਵਾਰ ਵਿਚ ਗੁਜ਼ਾਰਨੇ ਪਏ। ਬਾਦਸ਼ਾਹ ਚਾਲਜੋਂਗ ਦੇ ਬੇ ਔਲਾਦਾ ਮਰਨ ਤੇ ਇਸਨੇ ਆਪਣੇ 12 ਸਾਲ ਦੇ ਪੁੱਤਰ ਕੋਜੋਂਗ ਨੂੰ ਰਾਜਗੱਦੀ ਤੇ ਬਿਠਾਇਆ ਅਤੇ ਆਪ ਉਸ ਦੇ ਰੀਜੈਂਟ ਵਜੋਂ ਰਾਜ ਕਰਨ ਲੱਗਾ।

ਉਸ ਵੇਲੇ ਦੇਸ਼ ਵਿਚ ਫੈਲੀ ਰਾਜਨੀਤਕ ਅਰਾਜਕਤਾ ਦਾ ਇਸ ਨੇ ਪੂਰਾ ਪੂਰਾ ਲਾਭ ਉਠਾਇਆ ਅਤੇ ਦੂਜੀਆਂ ਰਾਜਨੀਤਕ ਪਾਰਟੀਆਂ ਦੀ ਆਪਸ ਵਿਚ ਹੀ ਲੜਾਈ ਕਰਵਾ ਕੇ ਆਪਣੀ ਇਕ ਮਜ਼ਬੂਤ ਪਾਰਟੀ ਬਣਾਉਣ ਉਪਰੰਤ ਇਕ ਮਜ਼ਬੂਤ ਅਫ਼ਸਰਸ਼ਾਹੀ ਰਾਜ ਦੀ ਸਥਾਪਨਾ ਕੀਤੀ ਅਤੇ ਸਿਓਲ ਵਿਚ ਇਕ ਸ਼ਾਨਦਾਰ ਸ਼ਾਹੀ ਮਹਿਲ ਦਾ ਪੁਨਰ-ਨਿਰਮਾਣ ਕਰਵਾਇਆ। ਆਪਣੇ ਵਿਰੋਧੀਆਂ ਅਤੇ ਆਲੋਚਕਾਂ ਦਾ ਸਫ਼ਾਇਆ ਕੀਤਾ, ਵਿਦਿਅਕ ਅਦਾਰਿਆਂ ਨੂੰ ਜੋ ਕਿ ਧੜੇਬੰਦੀਆਂ ਦੇ ਮੁੱਖ ਕੇਂਦਰ ਬਣਾਏ ਸਨ, ਨੂੰ ਖ਼ਤਮ ਕਰਵਾ ਦਿੱਤਾ। ਬਦੇਸ਼ੀ ਮਿਸ਼ਨਰੀਆਂ ਅਤੇ ਸਥਾਨਕ ਕੈਥੋਲਿਕ ਈਸਾਈਆਂ ਨੂੰ ਬੇਰਹਿਮੀ ਨਾਲ ਮੌਤ ਦੇ ਘਾਟ ਉਤਾਰ ਦਿੱਤਾ।

ਟੈਵਨਗਨ ਨੇ ਉਨ੍ਹਾਂ ਸਾਰੀਆਂ ਬਦੇਸ਼ੀ ਤਾਕਤਾਂ ਦੀ ਸਲਾਹ ਠੁਕਰਾ ਦਿੱਤੀ ਜਿਹੜੀਆਂ ਕੋਰੀਆ ਨਾਲ ਵਪਾਰਕ ਜਾਂ ਡਿਪਲੋਮੈਟਿਕ ਸਬੰਧ ਕਾਇਮ ਕਰਨੇ ਚਾਹੁੰਦੀਆਂ ਸਨ। ਇਹ ਪੱਛਮੀ ਧਾੜਵੀਆਂ ਤੋਂ ਪੂਰੀ ਤਰ੍ਹਾਂ ਸਾਵਧਾਨ ਸੀ ਜਿਹੜੇ ਏਸ਼ੀਆ ਦੇ ਵੱਖ ਵੱਖ ਹਿੱਸਿਆਂ ਵਿਚ ਆਪਣੀਆਂ ਗਨ-ਬੋਟਾਂ ਦੀ ਮੱਦਦ ਨਾਲ ਆਪਣੇ ਪੈਰ ਜਮਾ ਚੁੱਕੇ ਸਨ। ਇਸ ਦੀ ਕੱਟੜ ਅਤੇ ਧੱਕੇਸ਼ਾਹੀ ਦੀ ਨੀਤੀ ਨਾਲ ਦੇਸ਼ ਵਿਚ ਇਸ ਦੀ ਬੜੀ ਮੁਖ਼ਾਲਫ਼ਤ ਸ਼ੁਰੂ ਹੋਈ। ਬਦੇਸ਼ੀਆਂ ਦਾ ਮੁਕਾਬਲਾ ਕਰਨ ਲਈ ਹਥਿਆਰ ਬਣਾਉਣ ਅਤੇ ਰਾਜਧਾਨੀ ਦਾ ਪੁਨਰ-ਨਿਰਮਾਣ ਕਰਨ ਤੇ ਜੋ ਭਾਰੀ ਖ਼ਰਚਾ ਆਇਆ ਉਸ ਦਾ ਸਾਰਾ ਬੋਝ ਗ਼ਰੀਬ ਕਿਸਾਨ ਤਬਕੇ ਨੂੰ ਸਹਿਣਾ ਪਿਆ ਜਿਸ ਨਾਲ ਉਹ ਇਸ ਦੇ ਕੱਟੜ ਦੁਸ਼ਮਣ ਬਣ ਗਏ। ਜਿਨ੍ਹਾਂ ਅਫ਼ਸਰਾਂ ਨੂੰ ਇਸ ਨੇ ਜਬਰਦਸਤੀ ਨੌਕਰੀ ਤੋਂ ਕੱਢ ਦਿੱਤਾ ਸੀ, ਇਹ ਵੀ ਇਸ ਦੇ ਵਿਰੋਧੀਆਂ ਵਿਚ ਸ਼ਾਮਲ ਹੋ ਗਏ। ਮੁਖ਼ਾਲਫ਼ਤ ਵੱਧ ਜਾਣ ਨਾਲ ਇਹ ਸੰਨ 893 ਵਿਚ ਆਪਣੇ ਅਹੁਦੇ (ਰੀਜੈਂਸੀ) ਤੋਂ ਅਲਗ ਹੋ ਗਿਆ। ਇਸ ਤੋਂ ਬਾਅਦ ਰਾਜ ਦੀ ਤਾਕਤ ਮਹਾਰਾਣੀ ਮਿੰਨ (Min) ਦੇ ਹੱਥਾਂ ਵਿਚ ਆ ਗਈ। ਮਹਾਰਾਣੀ ਨੇ ਟੈਵਨਗਨ ਦੀਆਂ ਚਲਾਈਆਂ ਸਾਰੀਆਂ ਨੀਤੀਆਂ ਬਦਲ ਦਿੱਤੀਆਂ। ਬਦੇਸ਼ੀ ਨੀਤੀ ਬਦਲਣ ਨਾਲ ਜਾਪਾਨ ਨੂੰ ਕੋਰੀਆ ਵਿਚ ਦਖ਼ਲ ਦੇਣ ਦਾ ਪੂਰਾ ਮੌਕਾ ਮਿਲ ਗਿਆ ਜਿਸ ਨਾਲ ਕੋਰੀਆ ਲਈ ਕਈ ਸਮੱਸਿਆਵਾਂ ਖੜ੍ਹੀਆਂ ਹੋ ਗਈਆਂ। ਕਈ ਥਾਵਾਂ ਤੇ ਖ਼ੂਨੀ ਦੰਗੇ ਵੀ ਹੋਏ। ਮਿਨ ਪਰਿਵਾਰ ਉੱਪਰ ਕਈ ਹਮਲੇ ਵੀ ਕੀਤੇ ਗਏ, ਜਾਪਾਨੀ ਫ਼ੌਜੀ ਅਫਸਰਾਂ ਨੂੰ ਮਾਰ ਦਿੱਤਾ ਗਿਆ।

ਟੈਵਨਗਨ ਨੇ ਕੋਰੀਆ ਦੀ ਫ਼ੌਜੀ ਸਹਾਇਤਾ ਨਾਲ ਮੁੜ ਤਖ਼ਤ ਤੇ ਆਪਣਾ ਕਬਜ਼ਾ ਕਰ ਲਿਆ ਅਤੇ ਫਿਰ ਆਪਣੀਆਂ ਪੁਰਾਣੀਆਂ ਨੀਤੀਆਂ ਲਾਗੂ ਕਰ ਦਿੱਤੀਆਂ। ਮਿਨ ਪਾਰਟੀ ਦੇ ਮੈਂਬਰਾਂ ਨੇ ਚੀਨ ਦੀ ਮੱਦਦ ਪ੍ਰਾਪਤ ਕੀਤੀ। ਚੀਨ ਨੇ 4500 ਦੇ ਕਰੀਬ ਫ਼ੌਜੀ ਭੇਜ ਕੇ ਸਿਓਲ ਉੱਤੇ ਕਬਜ਼ਾ ਕਰ ਲਿਆ ਤੇ ਟੈਵਨਗਨ ਨੂੰ ਫੜ ਕੇ ਚੀਨ ਭੇਜ ਦਿੱਤਾ। ਤਿੰਨ ਸਾਲ ਮਗਰੋਂ ਇਸ ਨੂੰ ਵਾਪਸ ਕੋਰੀਆ ਆਉਣ ਦੀ ਇਜਾਜ਼ਤ ਮਿਲੀ।

ਫ਼ਰਵਰੀ, 1898 ਵਿਚ ਸਿਓਲ ਵਿਖੇ ਹੀ ਇਸ ਦੀ ਮੌਤ ਹੋ ਗਈ।

ਹ. ਪੁ.—ਮੈਗ. ਐਨ. ਵ. ਬਾ. 10 : 33

**ਟੈਵਰਨੇ ਜੀਨ ਬਪਿਸਤੇ** (**Taurnier Jean Baptiste**) : ਇਹ ਫ਼ਰਾਂਸ ਦਾ ਇਕ ਯਾਤਰੀ ਅਤੇ ਵਪਾਰੀ ਸੀ। ਇਸ ਦਾ ਜਨਮ 1605 ਈ. ਵਿਚ ਪੈਰਿਸ ਵਿਖੇ ਹੋਇਆ। ਇਸ ਨੇ ਆਪਣੀ ਪਹਿਲੀ ਯਾਤਰਾ 1630 ਤੋਂ 1632 ਵਿਚ ਪੂਰਬ ਵੱਲ ਕੀਤੀ। ਇਸ ਦੌਰਾਨ ਇਹ ਕਾਨਸਟੈਂਟੀਨੋਪਲ ਤੋਂ ਫ਼ਾਰਸ ਤੱਕ ਗਿਆ। ਦੂਜੀ ਲੰਬੀ ਯਾਤਰਾ 1638 ਤੋਂ 1642 ਤੱਕ ਕੀਤੀ ਜਿਸ ਵਿਚ ਇਹ ਦੂਰ ਦੂਰ ਤੱਕ ਗਿਆ ਅਤੇ ਹਿੰਦੁਸਤਾਨ ਵੀ ਆਇਆ। ਤੀਜੀ ਯਾਤਰਾ 1643 ਤੋਂ 1649 ਵਿਚ ਕੀਤੀ ਅਤੇ ਇਸ ਦੌਰਾਨ ਇਹ ਜਾਵਾ ਵੱਲ ਗਿਆ ਪਰ ਵਾਪਸੀ ਵਿਚ ਇਸ ਨੇ ਕੇਪ ਆਫ਼ ਗੁਡ ਹੋਪ ਦਾ ਰਸਤਾ ਅਪਣਾਇਆ। ਇਨ੍ਹਾਂ ਯਾਤਰਾਵਾਂ ਦੇ ਦੌਰਾਨ ਇਸ ਨੇ ਹੀਰਿਆਂ ਆਦਿ ਦਾ ਵੀ ਵਪਾਰ ਕੀਤਾ ਅਤੇ ਕਾਫ਼ੀ ਧਨ ਕਮਾਇਆ। ਹਿੰਦੁਸਤਾਨ ਦੀਆਂ ਤਿੰਨ ਹੋਰ ਯਾਤਰਾਵਾਂ ਤੋਂ ਬਾਅਦ ਇਸ ਨੂੰ ਬਾਦਸ਼ਾਹ ਲੂਈ ਚੌਦ੍ਹਵੇਂ ਨੇ ਬੈਰਨ ਬਣਾ ਦਿੱਤਾ ਅਤੇ ਅਗਲੇ ਹੀ ਸਾਲ ਇਸ ਨੇ ਜਨੇਵਾ ਦੇ ਨੇੜੇ ਇਕ ਜਾਗੀਰ ਖ਼ਰੀਦ ਲਈ। 1689 ਈ. ਵਿਚ ਆਪਣੀ ਯਾਤਰਾ ਦੇ ਦੌਰਾਨ ਹੀ ਰੂਸ ਵਿਚ ਮਾਸਕੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਅਮੈ. 26 : 286

**ਟੋਸਕਾਨੇਲੀ ਦਾਲ ਪੋਜ਼ੋ ਪਾਓਲੋ** : ਇਹ ਇਕ ਇਤਾਲਵੀ ਭੂਗੋਲ ਵਿਗਿਆਨੀ ਸੀ ਜਿਸ ਦਾ ਜਨਮ 1397 ਈ. ਵਿਚ ਫਲੋਰੈਂਸ ਸ਼ਹਿਰ ਵਿਖੇ ਹੋਇਆ। ਨਕਸ਼ਿਆਂ ਅਤੇ ਚਾਰਟਾਂ ਦੇ ਅਧਿਐਨ ਵਿਚ ਇਹ ਬਹੁਤ ਨਿਪੁੰਨ ਸੀ। ਉਸ ਸਮੇਂ ਦੇ ਭੂਗੋਲ ਸਬੰਧੀ ਟੋਸਕਾਨੇਲੀ ਨੇ ਡੂੰਘਾ ਅਧਿਐਨ ਕੀਤਾ ਅਤੇ ਧਰਤੀ ਦੇ ਗੋਲ ਹੋਣ ਬਾਰੇ ਆਪਣੀ ਪੱਕੀ ਰਾਇ ਦਿੱਤੀ ਅਤੇ ਕੋਲੰਬਸ ਅਤੇ ਪੁਰਤਗਾਲ ਦੇ ਬਾਦਸ਼ਾਹ ਨੂੰ ਇਹ ਵੀ ਦੱਸਿਆ ਕਿ ਭਾਰਤ ਭਾਵੇਂ ਪੂਰਬ ਵਿਚ ਸਥਿਤ ਹੈ ਪਰ ਧਰਤੀ ਦੇ ਗੋਲ ਹੋਣ ਕਰਕੇ ਇਥੇ ਪੱਛਮ ਵੱਲੋਂ ਵੀ ਪਹੁੰਚਿਆ ਜਾ ਸਕਦਾ ਹੈ।

ਸੰਨ 1482 ਵਿਚ ਟੋਸਕਾਨੇਲੀ ਦਾ ਦੇਹਾਂਤ ਹੋ ਗਿਆ।

ਹ. ਪੁ.- ਹਿੰ. ਵਿ. ਕੋ. 5 : 182

**ਟੋਸਾ ਸਕੂਲ** : ਇਹ ਜਾਪਾਨੀ ਕਲਾਕਾਰਾਂ ਦਾ ਇਹ ਪਰਵਾਰ ਸੀ ਜੋ ਕਿ ਕਾਨੋ ਪਰਵਾਰ ਦੇ ਸਮਕਾਲੀ ਸਨ। ਇਹ ਦੋਵੇਂ ਪਰਵਾਰ 15 ਵੀਂ ਸਦੀ ਦੀ ਜਾਪਾਨੀ ਕਲਾ ਦੇ ਉੱਘੇ ਕਲਾਕਾਰਾਂ ਦੇ ਵੰਸ਼ ਵਿਚੋਂ ਹੋਣ ਦਾ ਦਾਆਵਾ ਕਰਦੇ ਹਨ। ਇਹ ਦੋਵੇਂ ਸਕੂਲ ਈਡੋ ਯੁੱਗ ਦੇ ਅੰਤ ਤੱਕ ਹੋਂਦ ਵਿਚ ਰਹੇ। ਇਸ ਸਕੂਲ ਨੇ ਆਪਣੀਆਂ ਯੋਗਤਾਵਾਂ ਨੂੰ ਜਪਾਨ ਦੀ ਪਰੰਪਰਾਗਤ ਕਲਾ ਦੇ ਵਿਸ਼ਿਆਂ ਅਤੇ ਸ਼ੈਲੀ ਲਈ ਲਗਾਇਆ। ਟੋਸਾ ਕਲਾਕਾਰਾਂ ਨੇ ਜਾਪਾਨ ਦੇ ਸਾਹਿਤਕ ਕਲਾਸਿਕੀ ਚਿੱਤਰ 'ਗੇਂਜੀ ਦੀ ਕਹਾਣੀ' (Genji monogatari) ਅਤੇ ਇਸ ਤਰ੍ਹਾਂ ਦੇ ਵਿਸ਼ਿਆਂ ਨੂੰ ਬਹੁਤ ਪਸੰਦ ਕੀਤਾ। ਸਜਾਵਟੀ ਰੰਗਾਂ ਅਤੇ ਹਲਕੀ ਸਿਆਹੀ ਨਾਲ ਬਣੇ ਚਿੱਤਰ ਟੋਸਾ ਸ਼ੈਲੀ ਦੇ ਵਧੀਆ ਤੇ ਪ੍ਰਭਾਵਸ਼ਾਲੀ ਨਮੂਨੇ ਹਨ।

ਹ. ਪੁ.—ਐਨ. ਬ੍ਰਿ. ਮਾ. 10: 60

**ਟੋਹਾਣਾ** : ਹਰਿਆਣਾ ਰਾਜ (ਭਾਰਤ) ਦੇ ਹਿਸਾਰ ਜ਼ਿਲ੍ਹੇ ਵਿਚ ਹਿਸਾਰ ਸ਼ਹਿਰ ਤੋਂ 64 ਕਿ. ਮੀ. ਉੱਤਰ ਵੱਲ ਜਾਖਲ-ਹਿਸਾਰ ਰੇਲ-ਲਾਈਨ ਉੱਤੇ ਵਾਕਿਆ ਇਕ ਸ਼ਹਿਰ ਹੈ। ਇਸ ਸ਼ਹਿਰ ਦੀ ਸਥਾਪਨਾ ਦਿੱਲੀ ਦੇ ਤੋਮਰ ਰਾਜੇ ਅਨੰਗ ਪਾਲ ਨੇ ਕੀਤੀ ਸੀ। ਉਸ ਸਮੇਂ ਵੀ ਇਹ ਚੰਗਾ ਵੱਡਾ ਸ਼ਹਿਰ ਸੀ। ਚੌਹਾਨਾਂ ਦੇ ਰਾਜ ਵੇਲੇ ਇਹ ਢਹਿ ਗਿਆ ਸੀ ਪਰ ਮੁਸਲਮਾਨਾਂ ਦੇ ਰਾਜ ਦੇ ਮੁੱਢਲੇ ਸਾਲਾਂ ਵਿਚ ਇਸਦੀ ਪਹਿਲਾਂ

ਵਾਲੀ ਸ਼ਾਨ ਫਿਰ ਬਣ ਗਈ। ਇਸੇ ਸ਼ਹਿਰ ਵਿਚ ਤੈਮੂਰ ਬਾਦਸ਼ਾਹ ਨੇ 1398 ਵਿਚ ਜਾਟਾਂ ਨੂੰ ਹਰਾਇਆ ਸੀ।

ਇਸ ਸ਼ਹਿਰ ਵਿਚ ਮਿਉਂਸਪਲਟੀ ਵਲੋਂ ਆਮ ਸ਼ਹਿਰੀ ਸਹੂਲਤਾਂ ਮੁਹੱਈਆ ਹਨ। ਰੇਲਵੇ ਰੋਡ ਉੱਤੇ ਇਕ ਵਧੀਆ ਪਾਰਕ ਵੀ ਹੈ। ਅੱਜਕੱਲ੍ਹ ਇਹ ਛੋਲੇ, ਕਣਕ, ਜੌਂ ਅਤੇ ਤਾਰਾਮੀਰਾ ਦੀ ਮੰਡੀ ਵੀ ਹੈ।

ਆਬਾਦੀ – 25,487 (1981)

29°43′ ਉ. ਵਿਥ. : 75°54′ ਪੂ. ਲੰਬ.

ਹ. ਪੁ.- ਇੰਪ. ਗ. ਇੰਡ. 23 : 407; ਡਿ. ਸੈ. ਹੈਂ. ਬੁ.-ਹਿਸਾਰ

**ਟੋਹਾਲਾਬਾਲ** : ਇਹ ਦੱਖਣ-ਪੂਰਬੀ ਮੈਕਸੀਕੋ ਦੇ ਚੀਆਪਾਸ ਖੇਤਰ ਵਿਚ ਵਸਣ ਵਾਲੇ ਮਾਇਆ ਇੰਡੀਅਨ ਲੋਕ ਹਨ। ਇਨ੍ਹਾਂ ਲੋਕਾਂ ਦੀ ਬੋਲੀ ਨੂੰ ਵੀ ਟੋਹਾਲਾਬਾਲ ਹੀ ਕਿਹਾ ਜਾਂਦਾ ਹੈ। ਇਹ ਬੋਲੀ ਇਨ੍ਹਾਂ ਦੇ ਗਵਾਂਢੀ ਕਬੀਲਿਆਂ ਦੀਆਂ ਬੋਲੀਆਂ ਨਾਲ ਕਾਫ਼ੀ ਮਿਲਦੀ-ਜੁਲਦੀ ਹੈ। ਨਾਲ ਦੇ ਕਬੀਲਿਆਂ ਨਾਲ ਇਸ ਕਬੀਲੇ ਦੀਆਂ ਬਹੁਤ ਸਾਰੀਆਂ ਸਭਿਆਚਾਰਕ ਸਾਂਝਾਂ ਵੀ ਹਨ। ਟੋਹਾਲਾਬਾਲ ਜਾਤੀ ਦਾ ਅਧਿਕਾਰ ਖੇਤਰ ਇਕ ਵੱਡਾ ਸਾਰਾ ਉੱਚ-ਭੂਮੀ ਮੈਦਾਨ ਹੈ ਜਿਸ ਨੂੰ ਆਲੇ-ਦੁਆਲਿਓਂ ਨੀਵੇਂ ਪਹਾੜਾਂ ਨੇ ਘੇਰਿਆ ਹੋਇਆ ਹੈ। ਟੋਹਾਲਾਬਾਲ ਲੋਕੀ ਵਾਹੀਕਾਰ ਹਨ। ਮੱਕੀ, ਫਲੀਆਂ ਅਤੇ ਕੱਦੂ ਜਾਤੀ ਦੀਆਂ ਸਬਜ਼ੀਆਂ ਇਨ੍ਹਾਂ ਦੀਆਂ ਮੁੱਖ ਫਸਲਾਂ ਹਨ। ਕਈ ਥਾਈਂ ਵੱਟਕ ਦੇ ਪੱਖੋਂ ਕਾਫੀ ਤੇ ਗੰਨੇ ਦੀ ਖੇਤੀ ਵੀ ਕੀਤੀ ਜਾਂਦੀ ਹੈ। ਇਹ ਲੋਕ ਪਿੰਡਾਂ ਦੇ ਬਾਹਰ ਆਲੇ-ਦੁਆਲੇ ਆਪਣੇ ਆਪਣੇ ਖੇਤਾਂ ਵਿਚ ਘਰ ਬਣਾਕੇ ਰਹਿੰਦੇ ਹਨ। ਇਨ੍ਹਾਂ ਪਿੰਡਾਂ ਦੇ ਆਦਿ ਵਾਸੀਆਂ ਵਿਚੋਂ ਜ਼ਿਆਦਾਤਰ ਯੂਰਪੀ ਰੰਗ-ਢੰਗ ਵਿਚ ਰੰਗੇ ਹੋਏ ਹਨ ਜਾਂ ਫਿਰ ਇਨ੍ਹਾਂ ਦਾ ਰਹਿਣ ਸਹਿਣ ਆਧੁਨਿਕ ਇੰਡੀਅਨਾਂ ਵਾਂਗ ਹੈ ਅਤੇ ਕਈ ਪਰਿਵਾਰ ਰਲੇ-ਮਿਲੇ ਵਿਰਸੇ ਵਿਚੋਂ ਵੀ ਹਨ।

ਟੋਹਾਲਾਬਾਲ ਲੋਕਾਂ ਦੇ ਮਕਾਨ ਖ਼ਾਸ ਤੌਰ ਤੇ ਬਾਂਸਾਂ, ਟਾਹਣੀਆਂ ਤੇ ਗਾਰੇ ਨਾਲ ਲਿੱਪ ਕੇ ਬਣਾਏ ਜਾਂਦੇ ਹਨ। ਛੱਤਾਂ ਪਰਾਲੀ ਤੇ ਘਾਹ ਫੂਸ ਦੀਆਂ ਬਣਾਉਂਦੇ ਹਨ। ਇਹ ਲੋਕ ਉੱਨੀ ਕੱਪੜੇ ਦੀ ਬੁਣਾਈ, ਕੰਬਲ ਅਤੇ ਚੀਨੀ-ਮਿੱਟੀ ਦੇ ਬਰਤਨ ਬਣਾਉਣ ਦੇ ਚੰਗੇ ਕਾਰੀਗਰ ਹਨ। ਵਰਤਮਾਨ ਸਮੇਂ ਇਸ ਜਾਤੀ ਦੇ ਲੋਕਾਂ ਦਾ ਰੂਪਾਂਤਰਨ ਅਤੇ ਸੰਸਕ੍ਰਿਤੀਕਰਨ ਹੋ ਰਿਹਾ ਹੈ। ਅਜੇ ਵੀ ਕਈ ਖੇਤਰਾਂ ਵਿਚ ਇਹ ਲੋਕ ਆਪਣੀ ਰਵਾਇਤੀ ਪੁਸ਼ਾਕ ਹੀ ਪਹਿਨਦੇ ਆ ਰਹੇ ਹਨ ਜਦ ਕਿ ਕਈ ਥਾਈਂ ਮੈਕਸੀਕੋ ਦੇ ਕਿਸਾਨਾਂ ਵਾਲੀ ਪੁਸ਼ਾਕ ਪ੍ਰਚੱਲਤ ਹੋ ਗਈ ਹੈ। ਇਸ ਤੋਂ ਇਲਾਵਾ ਕਈ ਥਾਂਈਂ ਪੂਰੀ ਤਰ੍ਹਾਂ ਰਲਿਆ ਮਿਲਿਆ ਰਹਿਣ ਸਹਿਣ ਵੀ ਦਿਖਾਈ ਦਿੰਦਾ ਹੈ। ਪ੍ਰਤੀਤ ਹੁੰਦਾ ਹੈ ਕਿ ਕੁਝ ਸਮੇਂ ਬਾਅਦ ਇਨ੍ਹਾਂ ਲੋਕਾਂ ਵਿਚੋਂ ਆਪਣੀ ਜੱਦੀ ਬੋਲੀ ਅਲੋਪ ਹੀ ਹੋ ਜਾਵੇਗੀ।

ਟੋਹਾਲਾਬਾਲ ਰੋਮਨ ਕੈਥੋਲਿਕ ਤਤ ਦੇ ਧਾਰਨੀ ਹੋਣ ਦੇ ਬਾਵਜੂਦ ਵੀ ਪੂਰਬੀ ਅਸਰ ਅਧੀਨ ਸਾਧਾਂ-ਸੰਤਾਂ, ਗੁਫਾਵਾਂ, ਚਸ਼ਮਿਆਂ ਤੇ ਪਰਬਤਾਂ ਦੀ ਪੂਜਾ ਕਰਦੇ ਹਨ। ਫ਼ਸਲ ਦੀ ਜ਼ਰਖੇਜ਼ੀ ਸਬੰਧੀ ਚਲੇ ਆਉਂਦੇ ਰਸਮ-ਰਿਵਾਜ ਵੀ ਮਨਾਏ ਜਾਂਦੇ ਹਨ। ਸਾਕਾਦਾਰੀ ਦੀਆਂ ਰਸਮਾਂ ਕਾਫ਼ੀ ਗੁੰਝਲਦਾਰ ਅਤੇ ਮਹੱਤਵਪੂਰਨ ਸਮਝੀਆਂ ਜਾਂਦੀਆਂ ਹਨ।

ਹ. ਪੁ.–ਐਨ. ਬ੍ਰਿ. ਮਾ. 10 : 25

**ਟੋਹੋਕੂ** : ਜਾਪਾਨ ਦੇ ਉੱਤਰੀ ਹਾਂਸ਼ੂ ਦਾ ਇਕ ਖੰਡ ਹੈ ਜਿਸ ਵਿਚ ਆਉਮਾਰੀ, ਆਕੀਤਾ, ਇਵਾਤੇ, ਯਾਮਾਗਾਟਾ, ਮੀਯਾਸੀ ਅਤੇ ਫੂਕਸੀਮਾ ਦੀਆਂ ਪ੍ਰੀਫ਼ੈਕਚਰਾਂ ਸ਼ਾਮਲ ਹਨ। ਇਸ ਖੰਡ ਨੇ ਜਾਪਾਨ ਦੇ ਕੁੱਲ ਰਕਬੇ ਦਾ 20 ਫ਼ੀ ਸਦੀ (64,915 ਵ. ਕਿ. ਮੀ.) ਖੇਤਰ ਰੋਕਿਆ ਹੋਇਆ ਹੈ ਪਰ ਇਥੇ ਵਸੋਂ ਸਿਰਫ 10 ਫ਼ੀ ਸਦੀ ਹੈ। ਵੱਡੇ ਸ਼ਹਿਰ ਘੱਟ ਹੀ ਹਨ। ਸੈਨਡਾਈ ਸਭ ਤੋਂ ਵੱਡਾ ਸ਼ਹਿਰ ਹੈ।

ਇਸ ਖੰਡ ਦਾ ਵਿਸਤਾਰ ਹਾਂਸ਼ੂ ਦੇ ਉੱਤਰ ਅਤੇ ਪੂਰਬ ਵਿਚ ਹੈ। ਤਿੰਨ ਪਰਬਤੀ ਲੜੀਆਂ ਇਸ ਖੰਡ ਵਿਚੋਂ ਲੰਬੇ ਦਾਅ ਆਰ ਪਾਰ ਲੰਘਦੀਆਂ ਹਨ। ਇਹ ਪਰਬਤੀ ਲੜੀਆਂ ਨੀਵੇਂ ਮੈਦਾਨਾਂ ਵਿਚ ਇਕ ਦੂਜੇ ਤੋਂ ਵੱਖ ਹੋ ਜਾਂਦੀਆਂ ਹਨ। ਟੋਹੋਕੂ ਵਿਚ ਗਰਮੀਆਂ ਵਧੇਰੇ ਗਰਮ ਅਤੇ ਸਰਦੀਆਂ ਵਿਚ ਬਰਫ਼ ਪੈਂਦੀ ਹੈ ਜਦੋਂ ਕਿ ਪੂਰਬ ਵੱਲ ਗਰਮੀਆਂ ਘੱਟ ਗਰਮ ਅਤੇ ਸਰਦੀਆਂ ਖੁਸ਼ਕ ਰਹਿੰਦੀਆਂ ਹਨ।

ਟੋਹੋਕੂ ਜ਼ਰਾਇਤੀ ਖੇਤਰ ਹੈ ਜਿਸਨੂੰ ਚਾਉਲਾਂ ਦਾ ਘਰ ਕਰਕੇ ਜਾਣਿਆ ਜਾਂਦਾ ਹੈ। ਫ਼ਲਾਂ ਦੀ ਪੈਦਾਵਾਰ ਵੀ ਇਥੇ ਹੁੰਦੀ ਹੈ। ਖਾਣ-ਖੁਦਾਈ, ਮੱਛੀ ਪਾਲਣ ਅਤੇ ਲਕੜੀ ਚਰਾਈ ਇਥੋਂ ਦੀ ਆਰਥਿਕਤਾ ਦੇ ਧੁਰੇ ਹਨ। ਅੱਜਕੱਲ੍ਹ ਇਥੇ ਲਾਖ, ਲੋਹੇ ਅਤੇ ਤਾਂਬੇ ਦੇ ਭਾਂਡੇ, ਖਿਡਾਉਣੇ, ਕਪੜਾ ਆਦਿ ਬਣਾਉਣ ਦੀਆਂ ਦਸਤਕਾਰੀਆਂ ਉੱਨਤ ਹਨ। ਤਿੰਨ ਨੈਸ਼ਨਲ ਪਾਰਕਾਂ ਅਤੇ ਅਣਗਿਣਤ ਗਰਮ ਪਾਣੀ ਦੇ ਚਸ਼ਮਿਆਂ ਕਰਕੇ ਇਥੇ ਸੈਰ-ਸਪਾਟਾ ਉਦਯੋਗ ਵੀ ਉੱਨਤ ਹੋ ਰਿਹਾ ਹੈ।

ਹ. ਪੁ.- ਐਨ. ਬ੍ਰਿ. 10 : 24

**ਟੋਕਾ** : ਇਹ ਉੱਤਰੀ ਭਾਰਤ ਦੇ ਜਾਟਾਂ (ਜੱਟਾਂ) ਦਾ ਇਕ ਕਬੀਲਾ ਜਾਂ ਗੋਤ ਹੈ ਜਿਹੜਾ ਜੀਂਦ ਹਰਿਆਣਾ ਦੇ ਇਲਾਕੇ ਵਿਚ ਵਸਿਆ ਹੋਇਆ ਹੈ। ਟੋਕਾ ਕਬੀਲੇ ਦੇ ਮੂਲ ਬਾਰੇ ਕੋਈ ਜਾਣਕਾਰੀ ਹਾਸਲ ਨਹੀਂ ਹੈ। ਭਗਵਾਨ ਦਾਸ ਨਾਮੀ ਇਕ ਸਾਧ ਇਸ ਕਬੀਲੇ ਵਿਚੋਂ ਮਸ਼ਹੂਰ ਵਿਅਕਤੀ ਹੋਇਆ ਮੰਨਿਆ ਜਾਂਦਾ ਹੈ। ਉਸਦੇ ਵਾਰਸ (ਉਤਰਾਧਿਕਾਰੀ) ਸਵਾਮੀ ਕਹਾਉਣ ਲਗੇ। ਇਹ ਲੋਕ ਨਾ ਬੀੜੀ-ਸਿਗਰਟ ਪੀਂਦੇ ਹਨ ਅਤੇ ਨਾ ਹੀ ਪਿਆਜ ਖਾਂਦੇ ਹਨ। ਇਹ ਆਪਣੇ ਸਾਰੇ ਰਿਸ਼ਤੇ-ਨਾਤੇ ਜੱਟਾਂ ਨਾਲ ਹੀ ਕਰਦੇ ਹਨ। ਇਹ ਲੋਕ ਸ਼ੈਵ ਮਤ ਦੇ ਧਾਰਨੀ ਹਨ ਸ਼ਾਇਦ ਇਸੇ ਕਰਕੇ ਇਹ ਵੱਛਿਆਂ ਨੂੰ ਖੱਸੀ ਨਹੀਂ ਕਰਦੇ ਕਿਉਂਕਿ ਬੈਲ ਸ਼ਿਵ ਜੀ ਦਾ ਪਵਿੱਤਰ ਚਿੰਨ੍ਹ ਸਮਝਿਆ ਜਾਂਦਾ ਹੈ।

ਦੁੱਧ ਪੀਣ ਤੋਂ ਪਹਿਲਾਂ ਇਸ ਦਾ ਆਪਣੇ ਗੁਰੂ ਨੂੰ ਭੋਗ ਲਗਵਾਉਣਾ ਜ਼ਰੂਰੀ ਸਮਝਿਆ ਜਾਂਦਾ ਹੈ।

ਹ. ਪੁ.- ਗ. ਟ੍ਰਾ. ਕਾ. 3 : 471

**ਟੋਕਾ** : ਇਹ ਪਸ਼ੂਆਂ ਲਈ ਚਾਰਾ ਕੱਟ ਕੇ ਤਿਆਰ ਕਰਨ ਵਾਲੀ ਮਸ਼ੀਨ ਹੈ। ਇਸ ਨਾਲ ਬਾਜਰਾ, ਜੁਆਰ, ਬਰਸੀਮ ਅਤੇ ਕਈ ਹੋਰ ਫ਼ਸਲਾਂ ਨੂੰ ਬਰੀਕ ਬਰੀਕ ਕੱਟ ਲਿਆ ਜਾਂਦਾ ਹੈ ਤਾਂ ਜੋ ਪਸ਼ੂ ਇਨ੍ਹਾਂ ਨੂੰ ਚੰਗੀ ਤਰ੍ਹਾਂ ਚਬਾ ਕੇ ਖਾ ਸਕਣ। ਸੋਧੇ ਹੋਏ ਖੇਤੀ ਬਾੜੀ ਸੰਦਾਂ ਵਿਚੋਂ ਇਹ ਮਸ਼ੀਨ ਪੰਜਾਬ, ਦਿੱਲੀ ਅਤੇ ਉੱਤਰ ਪ੍ਰਦੇਸ਼ ਵਿਚ ਬਹੁਤ ਪ੍ਰਸਿੱਧ ਹੋਈ ਹੈ ਜਿੱਥੇ ਹਰੀ ਜੁਆਰ ਜਾਂ ਮੱਕੀ ਪਸ਼ੂਆਂ ਨੂੰ ਚਾਰੇ ਵਜੋਂ ਦਿੱਤੀ ਜਾਂਦੀ ਹੈ। ਇਸ ਮਸ਼ੀਨ ਵਿਚ ਸਟੀਲ ਦੇ ਦੋ ਤਿੱਖੇ ਬਲੇਡ ਇਕ ਗੋਲ ਫਲੋਈ-ਵੀਲ੍ਹ ਉਪਰ ਜੜ੍ਹੇ ਹੁੰਦੇ ਹਨ। ਅਜਿਹੀ ਹੀ ਇਕ ਹੋਰ ਵਿਵਸਥਾ ਇਸ ਮਸ਼ੀਨ ਵਿਚ ਉਪਲਬਧ ਹੁੰਦੀ ਹੈ ਕਿ ਟੋਕੇ ਦੇ ਚਕਰ ਪੂਰਾ ਆਉਣ ਤੇ ਇਸ ਵਿਚ ਭਰਿਆ ਹੋਇਆ ਚਾਰਾ ਆਪਣੇ ਆਪ ਅਗਾਂਹ ਤੁਰਿਆ ਆਉਂਦਾ ਹੈ। ਚਾਰੇ ਨੂੰ ਮਸ਼ੀਨ ਦੇ ਮੂੰਹ ਵਿਚ ਆਸਾਨੀ ਨਾਲ ਟਿਕੇ ਰੱਖਣ ਲਈ ਟੀਨ ਦਾ ਇਕ ਪਾੜਛਾ ਵੀ ਲਗਾਇਆ ਜਾਂਦਾ ਹੈ। ਇਹ ਮਸ਼ੀਨ ਲੋਹੇ ਦੇ ਚਾਰ ਐਂਗਲ ਆਇਰਨਾਂ

ਉਪਰ ਟਿਕੀ ਹੁੰਦੀ ਹੈ ਜੋ ਜ਼ਮੀਨ ਵਿਚ ਪਕੀ ਤਰ੍ਹਾਂ ਗੱਡੇ ਹੁੰਦੇ ਹਨ। ਜਿਨ੍ਹਾਂ ਥਾਵਾਂ ਤੇ ਅੱਜਕਲ੍ਹ ਬਿਜਲੀ ਦੀ ਸਹੂਲਤ ਪਹੁੰਚ ਚੁੱਕੀ ਹੈ ਉਥੇ ਇਹ ਟੋਕੇ ਬਿਜਲੀ ਦੀ ਸਹਾਇਤਾ ਨਾਲ ਵੀ ਚਲਾਏ ਜਾ ਰਹੇ ਹਨ। ਭਾਰਤ ਦੇ ਬਹੁਤ ਸਾਰੇ ਪ੍ਰਦੇਸ਼ਾਂ ਵਿਚ ਕਈ ਕਿਸਮ ਦੇ ਬਲੇਡ ਅਤੇ ਮਸ਼ੀਨਾਂ ਬਣ ਰਹੀਆਂ ਹਨ। ਬਿਜਲੀ ਜਾਂ ਪਸ਼ੂਆਂ ਨਾਲ ਚਲਣ ਵਾਲੇ ਟੋਕੇ ਸੁੱਕੀ ਜੁਆਰ ਕੱਟਣ ਵਿਚ ਬਹੁਤ ਸਹਾਈ ਹੁੰਦੇ ਹਨ ਕਿਉਂਕਿ ਇਹ ਹੱਥ ਨਾਲ ਚਲਣ ਵਾਲੀ ਮਸ਼ੀਨ ਨਾਲ ਕੱਟਣੀ ਬਹੁਤ ਔਖੀ ਹੁੰਦੀ ਹੈ। ਹੱਥ ਨਾਲ ਕੱਟਣ ਵਾਲੀ ਮਸ਼ੀਨ ਦਾ ਟੋਕਾ ਗੋਪਰੀ ਵੀ ਉਪਲਬਧ ਹੈ ਜਿਸ ਦਾ ਡਿਜ਼ਾਈਨ ਸੇਵਾਗਰਾਮ ਵਿਖੇ ਕੀਤਾ ਗਿਆ ਸੀ।

ਹ. ਪੁ.—ਹੈਂ. ਐ : 578

**ਟੋਕਾਇ** : ਸ਼ਹਿਰ—ਉੱਤਰ-ਪੂਰਬੀ ਹੰਗਰੀ ਵਿਚ ਬੱਰਸ਼ਾੱਡ ਆਬਾਉ, ਜ਼ੈਮਪਲੇਨ ਕਾਉਂਟੀ ਵਿਚ ਬੱਰਸ਼ਾੱਡ ਅਤੇ ਟਿਜ਼ਾ ਦਰਿਆਵਾਂ ਦੇ ਸੰਗਮ ਉੱਤੇ ਵਾਕਿਆ ਇਕ ਸ਼ਹਿਰ ਹੈ। ਇਹ ਸ਼ਰਾਬ ਲਈ ਅੰਗੂਰਾਂ ਦੀ ਪੈਦਾਵਾਰ ਕਰਨ ਵਾਲੇ ਟੋਕਾਇ ਪਹਾੜ ਦੀਆਂ ਢਾਲਾਨਾਂ ਤੇ ਵਸਿਆ ਹੋਇਆ ਹੈ। ਦੇਸ਼ਾਂ-ਬਦੇਸ਼ਾਂ ਵਿਚ ਇਹ ਆਪਣੀ ਪੀਲੀ ਸੁਨਹਿਰੀ ਟੋਕਾਇ ਨਾਂ ਦੀ ਸ਼ਰਾਬ ਲਈ ਪ੍ਰਸਿੱਧ ਹੈ। ਇਥੇ 12 ਵੀਂ ਸਦੀ ਵਿਚ ਵਾਲੂਨ ਅਤੇ ਇਟਲੀ ਦੇ ਆਵਾਸੀਆਂ ਨੇ ਅੰਗੂਰਾਂ ਦੀ ਬਾਗ਼ਬਾਨੀ ਸ਼ੁਰੂ ਕੀਤੀ ਸੀ। ਇਨ੍ਹਾਂ ਨੇ ਸ਼ਹਿਰ ਵਿਚ ਆਪਣੇ ਦੇਸ਼ ਦੀ ਇਮਾਰਤ ਉਸਾਰੀ ਵੀ ਕੀਤੀ ਜਿਸਦੀ ਹਾਲੇ ਵੀ ਛਾਪ ਵੇਖੀ ਜਾ ਸਕਦੀ ਹੈ। ਸ਼ਹਿਰ ਤੋਂ ਡੇਢ ਕਿ. ਮੀ. ਦੂਰ ਸ਼ਰਾਬ ਲਈ ਤਹਿਖਾਨਾ ਵੀ ਹੈ। ਅੱਜਕੱਲ੍ਹ ਸ਼ਹਿਰ ਵਿਚ ਰਸਾਇਣ, ਲਕੜੀ ਦੀ ਪ੍ਰਾਸੈਸਿੰਗ ਅਤੇ ਬਰਾਂਡੀ ਬਣਾਉਣ ਦੀਆਂ ਸੱਨਅਤਾਂ ਲਗੀਆਂ ਹੋਈਆਂ ਹਨ। ਸ਼ਹਿਰ ਵਿਚ ਟਿਜ਼ਾ ਦਰਿਆ ਉਪਰ ਰੇਲਾਂ-ਸੜਕਾਂ ਦਾ ਪੁਲ ਵੀ ਬਣਿਆ ਹੋਇਆ ਹੈ।

ਆਬਾਦੀ— 5, 778 (1983)

48°07′ ਉ. ਵਿਥ. ; 21°25′ ਪੂ. ਲੰਬ.

ਹ. ਪੁ— ਐਨ. ਬ੍ਰਿ. ਮਾ. 11 : 822

**ਟੋਕਾ ਸਾਹਿਬ** : ਹਰਿਆਣਾ ਰਾਜ ਦੇ ਜ਼ਿਲਾ ਅੰਬਾਲਾ, ਤਹਿਸੀਲ ਤੇ ਥਾਣਾ ਨਾਰਾਇਣਗੜ੍ਹ ਵਿਚ ਇਕ ਟੋਕਾ ਨਾਉਂ ਦਾ ਪਿੰਡ ਹੈ ਜਿਸ ਤੋਂ ਇਕ ਮੀਲ ਪੱਛਮ ਵੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਟੋਕਾ ਸਾਹਿਬ ਹੈ। ਭੰਗਾਣੀ ਦੀ ਜੰਗ ਪਿੱਛੋਂ ਗੁਰੂ ਜੀ ਬਾਰਾਂ ਦਿਨ ਇਸ ਥਾਂ ਤੇ ਬਿਰਾਜੇ ਸਨ। ਲਾਹੇ ਪਿੰਡ ਦੇ ਰੰਘੜਾਂ ਨੇ ਇਸੇ ਥਾਂ ਉੱਤੇ ਗੁਰੂ ਸਾਹਿਬ ਦੇ ਲਸ਼ਕਰ ਤੇ ਊਠ ਚੋਰੀ ਕੀਤੇ ਸਨ। ਇਸ ਕਾਰਨ ਉਨ੍ਹਾਂ ਨੂੰ ਯੋਗ ਦੰਡ ਦਿੱਤਾ ਗਿਆ ਅਤੇ ਲਾਹੇ ਪਿੰਡ ਦਾ ਨਾਂ ਟੋਕਾ ਰੱਖਿਆ ਗਿਆ।

ਟੋਕਾ ਸਾਹਿਬ ਦੇ ਨਾਂ 100 ਵਿਘੇ ਜ਼ਮੀਨ ਉਸ ਸਮੇਂ ਦੀ ਰਿਆਸਤ ਨਾਹਨ (ਹੁਣ ਹਿਮਾਚਲ ਪ੍ਰਦੇਸ਼ ਵਿਚ) ਵਲੋਂ ਅਤੇ ਡੇਢ ਸੌ ਵਿਘੇ ਜ਼ਮੀਨ ਮੀਰਪੁਰ ਵਿਚ ਆਹਲੂਵਾਲੀਏ ਜਾਗੀਰਦਾਰਾਂ ਵਲੋਂ ਲਾਈ ਗਈ ਸੀ। ਇਹ ਸਥਾਨ ਰੇਲਵੇ ਸਟੇਸ਼ਨ ਬਰਾੜੇ ਤੋਂ ਲ. 50 ਕਿ. ਮੀ. ਉੱਤਰ ਵੱਲ ਹੈ ਅਤੇ ਨਾਹਨ ਤੋਂ ਲ. 15 ਕਿ. ਮੀ. ਦੇ ਫ਼ਾਸਲੇ ਤੇ ਹੈ। ਹਰ ਸਾਲ ਜੇਠ ਸੁਦੀ 10 ਨੂੰ ਇਥੇ ਮੇਲਾ ਲਗਦਾ ਹੈ।

ਹ. ਪੁ.—ਮ. ਕੋ.

**ਟੋਕਾਟ** : ਈਲ—ਉੱਤਰ ਕੇਂਦਰੀ ਤੁਰਕੀ ਦੀ ਇਹ ਇਕ ਈਲ (ਪ੍ਰਾਂਤ) ਹੈ। ਇਸਦਾ ਖੇਤਰਫਲ 9,958 ਵ. ਕਿ. ਮੀ. ਅਤੇ ਆਬਾਦੀ 6,38,700 (1983) ਹੈ। ਇਸੇ ਹੀ ਨਾਂ ਦਾ ਸ਼ਹਿਰ ਇਸ ਦੀ ਰਾਜਧਾਨੀ ਹੈ। ਯਾਸ਼ੀ ਲਿਰਮਾਕ ਅਤੇ ਇਸ ਦੀਆਂ ਸਹਾਇਕ ਨਦੀਆਂ ਇਸਦੀ ਸਿੰਜਾਈ ਕਰਦੀਆਂ ਹਨ। ਤਮਾਕੂ, ਅਨਾਜੀ ਫ਼ਸਲਾਂ, ਅੰਗੂਰ ਅਤੇ ਚੁਕੰਦਰ ਦੀ ਕਾਸ਼ਤ ਕੀਤੀ ਜਾਂਦੀ ਹੈ। ਇਥੋਂ ਦੀ ਚੁਕੰਦਰ ਤੋਂ ਖੰਡ ਤਿਆਰ ਕਰਮ ਦੇ ਕਾਰਖ਼ਾਨੇ ਹਨ। ਪ੍ਰਾਂਤ ਵਿਚ ਲਿਗਨਾਈਟ ਕੋਲਾ, ਐਂਟੀਮਨੀ ਅਤੇ ਸੰਗਮਰਮਰ ਕੱਢਿਆ ਜਾਂਦਾ ਹੈ।

ਹ. ਪੁ.- ਐਨ. ਬ੍ਰਿ. ਮਾ. 10 : 26

**ਟੋਕਾਟ** : ਸ਼ਹਿਰ—ਉੱਤਰੀ ਤੁਰਕੀ ਦੀ ਟੋਕਾਟ ਈਲ (ਪ੍ਰਾਂਤ) ਦਾ ਸ਼ਹਿਰ ਹੈ ਜਿਹੜਾ ਯਾਸੀ ਲਿਰਮਾਕ ਦਰਿਆ ਦੀ ਸਹਾਇਕ ਨਦੀ ਦੇ ਕੰਢੇ ਕਾਲਾ ਸਾਗਰ ਤੋਂ 112 ਕਿ. ਮੀ. ਦੱਖਣ ਵਿਚ ਪ੍ਰਾਚੀਨ ਪਾਂਟਸ ਪ੍ਰਾਂਤ ਦੇ ਮਸ਼ਹੂਰ ਸ਼ਹਿਰ ਕਾਮੇਨਾ ਵਾਲੀ ਥਾਂ ਦੇ ਨੇੜੇ ਜਿਹੇ ਸਥਿਤ ਹੈ। ਰੋਮਨ ਸਾਮਰਾਜ ਅਧੀਨ ਕਾਮੇਨਾ ਬੜਾ ਉੱਨਤ ਸ਼ਹਿਰ ਹੋਇਆ ਕਰਦਾ ਸੀ। ਬਾਜ਼ਨਤੀਨੀਆਂ ਵੇਲੇ ਕਾਮੇਨਾ ਦੀ ਗਿਰਾਵਟ ਨਾਲ ਟੋਕਾਟ ਦੀ ਮਹੱਤਤਾ ਵੱਧ ਗਈ। ਗਿਆਰ੍ਹਵੀਂ ਤੋਂ ਤੇਰ੍ਹਵੀਂ ਸਦੀ ਵਿਚ ਇਹ ਤੁਰਕਮਾਨਾਂ ਅਤੇ ਸੈਲਜੁਕ ਤੁਰਕਾਂ ਹੇਠ ਵੀ ਮਸ਼ਹੂਰ ਰਿਹਾ। ਸੰਨ 1392 ਵਿਚ ਇਸਨੂੰ ਆਟੋਮਨ ਸਾਮਰਾਜ ਵਿਚ ਮਿਲਾ ਲਿਆ ਗਿਆ। ਇਨ੍ਹਾਂ ਸਮਿਆਂ ਵਿਚ ਇਥੇ ਕਈ ਵਰਣਨਯੋਗ ਇਮਾਰਤਾਂ ਬਣੀਆਂ ਜਿਨ੍ਹਾਂ ਵਿਚੋਂ ਥੀਆੱਲਾਜੀਕਲ ਕਾਲਜ ਵਿਚ ਅੱਜ ਅਜਾਇਬ ਘਰ ਹੈ ਅਤੇ ਹਾਲੇਫ ਗਾਜੀ ਟੇਕੇਸੀ ਮੱਠ ਵਰਣਨਯੋਗ ਹਨ। ਸ਼ਹਿਰ ਵਿਚ ਤਾਂਬੇ ਦੇ ਭਾਂਡੇ ਬਣਾਉਣ, ਚਮੜਾ ਕਮਾਉਣ ਅਤੇ ਕੱਪੜੇ ਦੀ ਛਪਾਈ ਦੇ ਉਦਯੋਗ ਉੱਨਤ ਹਨ।

ਆਬਾਦੀ - 60, 855 (1980)

41°18′ ਉ. ਵਿਥ. ; 36°30′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 26

**ਟੋਕਾਲਾਉ** : ਦੱਖਣੀ ਸ਼ਾਂਤ ਮਹਾਂਸਾਗਰ ਵਿਚ ਪੱਛਮੀ ਸਮੋਆ ਤੋਂ 500 ਕਿ. ਮੀ. ਉੱਤਰ ਵਿਚ ਅਤੇ ਹਵਾਈ ਦੀਪ ਤੋਂ 3,840 ਕਿ. ਮੀ. ਦੱਖਣ-ਪੱਛਮ ਵਿਚ ਇਹ ਤਿੰਨ ਟਾਪੂਆਂ ਦਾ ਦੀਪ-ਸਮੂਹ ਹੈ। ਅੱਜਕੱਲ੍ਹ ਇਹ ਨਿਊਜ਼ੀਲੈਂਡ ਦੇਸ਼ ਦਾ ਹਿੱਸਾ ਹਨ। ਇਨ੍ਹਾਂ ਦਾ ਖੇਤਰਫ਼ਲ 10 ਵ. ਕਿ. ਮੀ. ਅਤੇ ਆਬਾਦੀ 1600 (1984) ਹੈ।

ਇਸ ਟਾਪੂ-ਸਮੂਹ ਵਿਚ ਮੂੰਗੇ ਦੀਆਂ ਵਲਗਣਾਂ ਵਾਲੇ ਐਟਾਫੂ, ਫਾਕਾਉਫੋ, ਨੂਕਾਨੋਨੋ ਟਾਪੂ ਸ਼ਾਮਲ ਹਨ। ਇਹ ਸਾਰੇ ਟਾਪੂ ਦੱਖਣ-ਪੂਰਬ ਤੋਂ ਉੱਤਰ-ਪੱਛਮ ਦੀ ਦਿਸ਼ਾ ਵਿਚ ਫੈਲੇ ਹੋਏ ਹਨ। ਇਹ ਸਮੁੰਦਰ ਤਲ ਤੋਂ 2.4 ਤੋਂ 4.5 ਮੀ. ਹੀ ਉੱਚੇ ਹਨ। ਇਨ੍ਹਾਂ ਦੇ ਤਟ ਉੱਪਰ ਘੱਟ ਡੂੰਘੀਆਂ ਝੀਲਾਂ ਵੀ ਮਿਲਦੀਆਂ ਹਨ। ਇਨ੍ਹਾਂ ਉੱਤੇ ਔਸਤ ਸਾਲਾਨਾ ਵਰਖਾ 2,500 ਮਿ. ਮੀ. ਅਤੇ ਤਾਪਮਾਨ 28° ਸੈਂ. ਹੁੰਦਾ ਹੈ ਪਰ ਇਥੇ ਬਨਸਪਤੀ ਬੜੀ ਹੀ ਸੰਘਣੀ ਹੈ ਜਿਸ ਵਿਚ ਨਾਰੀਅਲ, ਪਾਲੀਨੇਸ਼ੀਆਈ ਦਰੱਖ਼ਤ ਅਤੇ ਝਾੜੀਆਂ ਵੀ ਪਾਈਆਂ ਜਾਂਦੀਆਂ ਹਨ। ਚੂਹੇ, ਛਿਪਕਲੀਆਂ ਅਤੇ ਹੋਰ ਆਵਾਸੀ ਪੰਛੀ ਇਥੋਂ ਦੇ ਮੁੱਖ ਜੀਵ-ਜੰਤੂਆਂ ਵਿਚ ਹਨ।

ਪਸ਼ੂ ਪਾਲਣ, ਮੱਛੀ ਫੜਨ ਅਤੇ ਖੇਤੀਬਾੜੀ ਇਥੋਂ ਦੀ ਆਰਥਿਕਤਾ ਦਾ ਧੁਰਾ ਹਨ। ਨਾਰੀਅਲ ਇਥੋਂ ਦੀ ਵਪਾਰਕ ਫ਼ਸਲ ਹੈ। ਟਾਪੂਆਂ ਉੱਤੇ ਛੋਟੀਆਂ ਛੋਟੀਆਂ ਦਸਤਕਾਰੀਆਂ ਵੀ ਉਨੱਤ ਹਨ। ਨਾਰੀਅਲ ਤੋਂ ਖੋਪਾ, ਕਿਸ਼ਤੀਆਂ ਬਣਾਉਣਾ ਅਤੇ ਲੱਕੜ ਦੀਆਂ ਚੀਜ਼ਾਂ ਬਣਾਉਣਾ ਇਥੋਂ ਦੇ ਮੁੱਖ ਧੰਦੇ ਹਨ। ਇਥੋਂ ਦੀਆਂ ਚੀਜ਼ਾਂ ਦਾ ਲੈਣ ਦੇਣ ਨਿਊਜ਼ੀਲੈਂਡ ਨਾਲ ਹੀ ਹੁੰਦਾ ਹੈ।

ਇਨਾਂ ਟਾਪੂਆਂ ਉੱਤੇ ਸਿਹਤ ਅਤੇ ਵਿੱਦਿਆ ਦੀਆਂ ਸਹੂਲਤਾਂ ਵੀ ਮੁਹੱਈਆ ਹਨ। 5 ਤੋਂ 15 ਸਾਲ ਦੇ ਬੱਚਿਆਂ ਦੀ ਸਿੱਖਿਆ

ਲਾਜ਼ਮੀ ਕੀਤੀ ਹੋਈ ਹੈ। ਰੇਡੀਓ ਦੁਆਰਾ ਸੰਚਾਰ ਦਾ ਵੀ ਇਥੇ ਪ੍ਰਬੰਧ ਹੈ।

ਇਨ੍ਹਾਂ ਉਪਰ ਬਹੁਤੀ ਵਸੋਂ ਪਾਲੀਨੇਸ਼ੀਆਈਆਂ ਦੀ ਹੈ ਪਰ ਇਨ੍ਹਾਂ ਦੇ ਸੰਸਕਾਰਾਂ ਉਪਰ ਪੱਛਮੀ ਸਮੋਆ ਦਾ ਵੀ ਪ੍ਰਭਾਵ ਹੈ। ਇਥੇ ਵਸੋਂ ਦੀ ਘਣਤਾ 158 ਵਿਅਕਤੀ ਪ੍ਰਤੀ ਵ. ਕਿ. ਮੀ. ਹੈ ਪਰ ਤਿੰਨਾਂ ਵਿਚੋਂ ਅਟਾਫੂ ਸਭ ਤੋਂ ਵੱਧ ਵਸੋਂ ਵਾਲਾ ਟਾਪੂ ਹੈ। ਨਿਊਜ਼ੀਲੈਂਡ ਦੇ ਪ੍ਰਸ਼ਾਸਨ ਹੇਠ ਆਉਣ ਪਿੱਛੋਂ ਇਥੋਂ ਦੇ ਲੋਕ ਨਿਊਜ਼ੀਲੈਂਡ ਵੱਲ ਰਹਿਣ ਲਈ ਵੀ ਚਲੇ ਗਏ ਹਨ।

ਇਨ੍ਹਾਂ ਟਾਪੂਆਂ ਦੀ ਜਾਣਕਾਰੀ ਜਾਨ ਬੈਰਨ ਜਹਾਜ਼ਰਾਨ ਦੇ ਇਥੇ ਆਉਣ ਨਾਲ ਪ੍ਰਾਪਤ ਹੋਈ। 1877 ਈ. ਵਿਚ ਇਨ੍ਹਾਂ ਨੂੰ ਬਰਤਾਨਵੀ ਪ੍ਰੋਟੈਕਟੋਰੇਟ ਬਣਾ ਲਿਆ ਗਿਆ। ਸੰਨ 1916 ਵਿਚ ਇਨ੍ਹਾਂ ਨੂੰ ਬਰਤਾਨਵੀ ਬਸਤੀ ਗਿਲਬਰਟ ਅਤੇ ਐਲਿਸ ਦੀਪ-ਸਮੂਹ ਵਿਚ ਮਿਲਾ ਲਿਆ ਗਿਆ। ਸੰਨ 1926 ਵਿਚ ਇਨ੍ਹਾਂ ਨੂੰ ਨਿਊਜ਼ੀਲੈਂਡ ਦੇ ਪ੍ਰਸ਼ਾਸਨ ਹੇਠ ਲੈ ਆਂਦਾ ਗਿਆ ਅਤੇ 1949 ਵਿਚ ਨਿਊਜ਼ੀਲੈਂਡ ਦਾ ਇਕ ਖੇਤਰ ਹੀ ਐਲਾਨ ਕਰ ਦਿੱਤਾ ਗਿਆ। ਇਸ ਪਿੱਛੋਂ ਇਨ੍ਹਾਂ ਦਾ ਪ੍ਰਬੰਧ ਨਿਊਜ਼ੀਲੈਂਡ ਦੇ ਵਿਦੇਸ਼ ਮੰਤਰੀ ਤੋਂ ਨਿਯੁਕਤ ਪ੍ਰਸ਼ਾਸਕ ਦੀ ਦੇਖ-ਰੇਖ ਹੇਠ ਹੁੰਦਾ ਹੈ।

9°00′ ਦੱ. ਵਿਥ.; 171°45′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 11 : 823; ਐਨ. ਅਮੈ. 26 :812

**ਟੋਕੀ** : ਹਾਂਸ਼ੂ ਟਾਪੂ ਦੀ ਗੀਫੂ ਪ੍ਰੀਫੈਕਚਰ ਦਾ ਇਹ ਸ਼ਹਿਰ ਹੈ ਜਿਹੜਾ ਨਗਾਇਆ ਸ਼ਹਿਰ ਤੋਂ 35 ਕਿ. ਮੀ. ਉੱਤਰ ਵਿਚ ਟੋਕੀ ਦਰਿਆ ਦੇ ਕੰਢੇ ਵਸਿਆ ਹੋਇਆ ਹੈ। ਇਹ ਮੁੱਢ ਤੋਂ ਹੀ ਮਿੱਟੀ ਦੇ ਭਾਂਡੇ ਬਣਾਉਣ ਲਈ ਜਾਣਿਆ ਜਾਂਦਾ ਹੈ। ਅੱਜਕੱਲ੍ਹ ਵੀ ਅਨੇਕਾਂ ਹੀ ਛੋਟੀਆਂ ਛੋਟੀਆਂ ਫ਼ੈਕਟਰੀਆਂ ਇਥੇ ਭਾਂਡੇ ਬਣਾਉਂਦੀਆਂ ਹਨ। ਮੋਮੋਯਾਮਾ ਸਮਿਆਂ (1568 - 1614) ਦੀ ਖ਼ਾਨਾਜੰਗੀ ਦੌਰਾਨ ਸੀਟੋ ਸ਼ਹਿਰ ਵੱਲੋਂ ਸ਼ਰਨਾਰਥੀ ਇਧਰ ਆਏ ਸਨ ਜਿਹੜੇ ਟੋਕੀ ਅਤੇ ਮੀਨਯੂ ਸ਼ਹਿਰਾਂ ਵਿਚ ਆ ਕੇ ਵਸ ਗਏ।

ਆਬਾਦੀ - 65, 038 (1980)

35°21′ ਉ. ਵਿਥ., ; 137°11′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 824

**ਟੋਕੀਓ ਯੂਨੀਵਰਸਿਟੀ** : ਇਹ ਜਾਪਾਨ ਦੀ ਸਭ ਤੋਂ ਪਹਿਲੀ ਕੌਮੀ ਪੱਧਰ ਦੀ ਯੂਨੀਵਰਸਿਟੀ ਹੈ ਜਿਸ ਦੀ ਬੁਨਿਆਦ 1877 ਈ. ਵਿਚ ਟੋਕੀਓ ਵਿਖੇ ਰੱਖੀ ਗਈ। ਜਾਪਾਨ ਵਿਚ ਇਸ ਨੂੰ ਟੋਕੀਓ ਡੇਗਾਕੀ ਕਹਿੰਦੇ ਹਨ। ਇਹ ਯੂਨੀਵਰਸਿਟੀ ਤਿੰਨ ਸੰਸਥਾਵਾਂ ਸ਼ੋਚੀਕੋ (ਕਨਫਿਊਸ਼ਸੀ ਕਲਾਸਕੀ ਅਧਿਐਨ ਸਬੰਧੀ), ਕੈਸੀਗੋ (ਪੱਛਮੀ ਸਭਿਅਤਾ ਦੇ ਗਿਆਨ ਸਬੰਧੀ) ਅਤੇ ਇਗਾਕੁਸ਼ੋ (ਪੱਛਮੀ ਦਵਾਈਆਂ ਦੇ ਗਿਆਨ ਸਬੰਧੀ) ਦਾ ਸੁਮੇਲ ਸੀ। ਸਥਾਪਿਤ ਹੋਣ ਤੋਂ ਬਾਅਦ ਇਸ ਨੇ ਬਹੁਤ ਸਾਰੇ ਸਕੂਲ ਅਤੇ ਇਥੋਂ ਤੱਕ ਕਿ 1869 ਦੀ ਸਥਾਪਿਤ ਡੇਗਾਕੂ ਯੂਨੀਵਰਸਿਟੀ ਵੀ ਆਪਣੇ ਦਾਇਰੇ ਵਿਚ ਹੀ ਲੈ ਲਈ। ਇਹ ਯੂਨੀਵਰਸਿਟੀ ਸਿੱਖਿਆ ਦੇ ਮਹਿਕਮੇ ਦੇ ਅਧੀਨ ਹੈ ਅਤੇ ਸਰਕਾਰ ਹੀ ਇਸ ਦਾ ਖ਼ਰਚ ਕਰਦੀ ਹੈ। ਯੂਨੀਵਰਸਿਟੀ ਦਾ ਪ੍ਰਮੁੱਖ ਭਾਗ ਟੋਕੀਓ ਸ਼ਹਿਰ ਦੇ ਹੋਂਗੋ ਹਿੱਸੇ ਵਿਚ ਸਥਿਤ ਹੈ।

ਸੰਨ 1877 ਦੌਰਾਨ ਇਸ ਯੂਨੀਵਰਸਿਟੀ ਵਿਚ ਜਨਰਲ ਐਜੂਕੇਸ਼ਨ ਕਾਲਜ ਕਾਨੂੰਨ ਸਾਹਿਤ, ਵਿਗਿਆਨ ਅਤੇ ਡਾਕਟਰੀ ਸਬੰਧੀ ਫੈਕਲਟੀਆਂ ਸਥਾਪਿਤ ਕੀਤੀਆਂ ਗਈਆਂ ਸਨ। ਸੰਨ 1886 ਵਿਚ ਇੰਜੀਨੀਅਰੀ ਫੈਕਲਟੀ, 1980 ਵਿਚ ਖੇਤੀ-ਬਾੜੀ, 1919 ਵਿਚ ਅਰਥ-ਸ਼ਾਸਤਰ, 1949 ਵਿਚ ਸਿੱਖਿਆ ਅਤੇ 1958 ਵਿਚ ਦਵਾਸਾਜ਼ੀ ਸਬੰਧੀ (ਫ਼ਾਰਮੇਸੀ ਸਬੰਧੀ) ਵਿਗਿਆਨਕ ਵਿਸ਼ਿਆਂ ਨੂੰ ਵੀ ਸ਼ਾਮਲ ਕੀਤਾ ਗਿਆ। ਇਸ ਯੂਨੀਵਰਸਿਟੀ ਦੇ ਅਧੀਨ ਗ੍ਰੈਜੂਏਟ ਸਕੂਲਾਂ ਵਿਚ ਵੀ ਮਾਨਵੀ ਵਿਸ਼ੇ, ਸਿੱਖਿਆ ਕਾਨੂੰਨ, ਵਿਗਿਆਨ, ਰਾਜਨੀਤੀ ਸ਼ਾਸਤਰ, ਸਮਾਜ-ਵਿਗਿਆਨ, ਅਰਥ-ਸ਼ਾਸਤਰ, ਇੰਜੀਨੀਅਰੀ, ਡਾਕਟਰੀ-ਵਿਗਿਆਨ ਅਤੇ ਦਵਾਸਾਜ਼ੀ ਵਿਸ਼ਿਆਂ ਨੂੰ ਵੱਖ ਵੱਖ ਵਿਭਾਗਾਂ ਵਿਚ ਪ੍ਰਚੱਲਤ ਕੀਤਾ ਗਿਆ ਹੈ। ਇਨ੍ਹਾਂ ਤੋਂ ਬਿਨਾਂ ਇਸ ਯੂਨੀਵਰਸਿਟੀ ਨਾਲ ਪ੍ਰਾਚੀਨ ਸਭਿਆਚਾਰ, ਸਮਾਜਕ ਵਿਗਿਆਨ, ਪੱਤਰਕਾਰੀ, ਇਤਿਹਾਸ, ਡਾਕਟਰੀ ਵਿਗਿਆਨ, ਅਣੂ-ਅਧਿਐਨ, ਸੌਲਿਡ ਸਟੇਟ ਫ਼ਿਜ਼ਿਕਸ, ਭੂਚਾਲ ਅਤੇ ਸਮੁੰਦਰ-ਵਿਗਿਆਨਕ ਖੋਜ ਅਤੇ ਖ਼ਲਾਅ ਤੇ ਹਵਾਬਾਜ਼ੀ ਵਿਗਿਆਨ ਆਦਿ ਸੰਸਥਾਵਾਂ ਵੀ ਜੋੜ ਦਿੱਤੀਆਂ ਗਈਆਂ ਹਨ। ਇਕ ਤਾਰਾ ਵਿਗਿਆਨਕ ਪ੍ਰੇਖਣਸ਼ਾਲਾ ਅਤੇ ਇਕ ਬ੍ਰਹਿਮੰਡੀ ਕਿਰਨ ਪ੍ਰਯੋਗਸ਼ਾਲਾ ਇਸ ਯੂਨੀਵਰਸਿਟੀ ਦੇ ਆਧੁਨਿਕ ਵਿਕਾਸ ਦੀ ਝਲਕ ਦਰਸਾਉਂਦੀਆਂ ਹਨ।

ਯੂਨੀਵਰਸਿਟੀ ਪੱਛਮੀ ਸਿੱਕਿਆਂ ਦੇ ਨਮੂਨੇ ਉੱਪਰ ਸਥਾਪਿਤ ਕੀਤੀ ਗਈ ਹੈ ਅਤੇ ਗਿਆਨ, ਵਿਗਿਆਨ ਅਤੇ ਸਾਹਿਤ ਦਾ ਕੋਈ ਅਜਿਹਾ ਵਿਸ਼ਾ ਨਹੀਂ ਹੈ ਜਿਸ ਦੀ ਪੜ੍ਹਾਈ ਇਸ ਵਿਚ ਨਹੀਂ ਹੁੰਦੀ। ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਕੋਈ 3,500,000 ਤੋਂ ਵੱਧ ਪੁਸਤਕਾਂ ਮੌਜੂਦ ਹਨ। ਸੰਨ 1970 ਵਿਚ ਲਗਭਗ 15000 ਤੋਂ ਵੱਧ ਵਿਦਿਆਰਥੀ ਇਥੇ ਪੜ੍ਹਦੇ ਸਨ।

ਰੂਸ, ਚੀਨ, ਜਰਮਨੀ ਅਤੇ ਅਮਰੀਕਾ ਨਾਲ ਹੋਈਆਂ ਜੰਗਾਂ ਦੌਰਾਨ ਹੋਈ ਤਬਾਹੀ ਦੇ ਬਾਵਜੂਦ ਵੀ ਯੂਨੀਵਰਸਿਟੀ ਨੇ ਆਪਣੀ ਹੋਂਦ ਨੂੰ ਸੁਰਜੀਤ ਰੱਖਿਆ ਹੈ। ਸੰਨ 1923 ਵਿਚ ਭੂਚਾਲ ਆਉਣ ਅਤੇ ਅੱਗ ਲੱਗਣ ਕਾਰਨ ਯੂਨੀਵਰਸਿਟੀ ਦੀਆਂ ਇਮਾਰਤਾਂ ਮੁੜ ਉਸਾਰੀਆਂ ਗਈਆਂ ਅਤੇ ਦੂਜੇ ਵਿਸ਼ਵ-ਯੁੱਧ ਬਾਅਦ ਇਸ ਦਾ ਪੁਨਰਗਠਨ ਕੀਤਾ ਗਿਆ ਅਤੇ ਇਸ ਦਾ ਨਾਂ ਮੁੜ ਟੋਕੀਓ ਡਾਗਾਕੂ ਰੱਖ ਦਿੱਤਾ ਗਿਆ।

ਹ. ਪੁ.- ਐਨ. ਅਮੈ. 26 : 822; ਕੋਲ. ਐਨ. 18 : 396

**ਟੋਕੀਓ-ਯੋਕੋਹਾਮਾ ਮੈਟਰੋਪਾਲਿਟਨ ਖੇਤਰ** : ਕੇਂਦਰੀ ਜਾਪਾਨ ਦੇ ਸ਼ਾਂਤ ਮਹਾਂਸਾਗਰੀ ਤਟ ਉੱਤੇ ਸਥਿਤ ਇਹ ਇਕ ਸ਼ਹਿਰੀ ਸਮੂਹ ਹੈ ਜਿਸ ਵਿਚ ਜਾਪਾਨ ਦੀ ਰਾਜਧਾਨੀ ਸ਼ਹਿਰ ਟੋਕੀਓ, ਯੋਕੋਹਾਮਾ ਬੰਦਰਗਾਹ ਅਤੇ ਕਾਵਾਸਾਕੀ ਦਾ ਉਦਯੋਗਿਕ ਕੇਂਦਰ ਵੀ ਸ਼ਾਮਲ ਹਨ। ਟੋਕੀਓ ਤੋਂ ਭਾਵ ਹੈ ਪੂਰਬੀ ਰਾਜਧਾਨੀ। ਇਹ ਨਾਂ ਉਸ ਸਮੇਂ ਰੱਖਿਆ ਗਿਆ ਸੀ ਜਦੋਂ 1868 ਵਿਚ ਜਾਪਾਨ ਦੀ ਰਾਜਧਾਨੀ ਕੀਓਟੋ ਨਾਂ ਦੇ ਸ਼ਹਿਰ ਤੋਂ ਪੂਰਬ ਵੱਲ ਨੂੰ ਤਬਦੀਲ ਕੀਤੀ ਗਈ ਸੀ। ਯੋਕੋਹਾਮਾ ਦੀ ਵਿਉਂਤਪਤੀ ਇਸ ਤੱਥ ਤੋਂ ਹੋਈ ਹੈ ਕਿ ਸ਼ੁਰੂ ਵਿਚ ਇਹ ਇਕ ਪਿੰਡ ਹੁੰਦਾ ਸੀ ਜਿਥੇ ਮੱਛੀਆਂ ਫੜੀਆਂ ਜਾਂਦੀਆਂ ਸਨ। ਇਹ ਪਿੰਡ ਟੋਕੀਓ ਖਾੜੀ ਦੇ ਇਕ ਪਾਸੇ (ਯੋਕਾ) ਵਾਲੀ ਬੀਚ (ਹਾਮਾ) ਉੱਤੇ ਵੱਸਿਆ ਹੁੰਦਾ ਸੀ।

ਟੋਕੀਓ, ਟੋਕੀਓ ਮੈਟਰੋਪਾਲਿਟਨ ਪ੍ਰੀਫ਼ੈਕਚਰ ਦਾ ਉਹ ਹਿੱਸਾ- ਜਿਸ ਵਿਚ ਟੋਕੀਓ ਨਾਲ ਲਗਦੇ ਉਦਯੋਗਿਕ ਅਤੇ ਰਿਹਾਇਸ਼ੀ ਸ਼ਹਿਰ ਅਤੇ ਦਿਹਾਤੀ ਡਿਸਟ੍ਰਿਕਟ ਅਤੇ ਸ਼ਾਂਤ ਮਹਾਂਸਾਗਰ ਵਿਚ ਪੈਂਦੇ ਬੋਨਨ ਦੀਪ-ਸਮੂਹ ਸ਼ਾਮਲ ਹਨ, ਟੋਕੀਓ-ਯੋਕੋਹਾਮਾ ਮੈਟਰੋਪਾਲਿਟਨ ਖੇਤਰ ਦਾ ਕੇਂਦਰ ਹਨ। ਟੋਕੀਓ ਪ੍ਰੀਫ਼ੈਕਚਰ ਟੋਕੀਓ-ਯੋਕੋਹਾਮਾ ਮੈਟਰੋ-ਪਾਲਿਟਨ ਖੇਤਰ ਦੇ ਅੰਦਰਵਾਰ ਨੂੰ ਸਥਿਤ ਹੈ ਜਿਸ ਵਿਚ ਸਾਈਟਾਮਾ, ਚੀਬਾ ਅਤੇ ਕਾਨਾਗਾਵਾ ਪ੍ਰੀਫ਼ੈਕਚਰਾਂ ਵੀ ਸ਼ਾਮਲ ਹਨ। ਯੋਕੋਹਾਮਾ ਅਤੇ ਕਾਵਾਸਾਕੀ ਸ਼ਹਿਰ ਕਾਨਾਗਾਵਾ ਮੈਟਰੋਪਾਲਿਟਨ ਖੇਤਰ ਟੋਕੀਓ ਖਾੜੀ ਦੇ ਪੱਛਮੀ ਤਟ ਵੱਲੋਂ ਦੇਸ਼ ਦੇ ਅੰਦਰੂਨੀ ਭਾਗ ਵੱਲ ਨੂੰ ਫੈਲਿਆ

ਹੋਇਆ ਹੈ। ਟੋਕੀਓ ਸ਼ਹਿਰ ਸੁਮੀਦਾ ਦਰਿਆ ਦੇ ਮੁਹਾਣੇ ਉੱਤੇ ਵੱਸਿਆ ਹੋਇਆ ਹੈ। ਇਸ ਦੇ ਪੂਰਬ ਵੱਲ ਟੋਕੀਓ ਖਾੜੀ ਦੇ ਆਲੇ-ਦੁਆਲੇ ਕਈ ਉਪਨਗਰ ਹਨ ਜਿਨ੍ਹਾਂ ਵਿਚ ਚੀਬਾ ਪ੍ਰੀਫ਼ੈਕਚਰ ਸ਼ਾਮਲ ਹੈ ਅਤੇ ਜਿਸ ਨੂੰ ਐਡੋ ਦਰਿਆ ਟੋਕੀਓ ਖਾੜੀ ਨਾਲੋਂ ਵੱਖ ਕਰਦਾ ਹੈ। ਟੋਕੀਓ ਸ਼ਹਿਰ ਦੇ ਉੱਤਰ ਵਿਚ ਸਾਈਟਾਟਮਾ ਪ੍ਰੀਫ਼ੈਕਚਰ ਦੇ ਉਪ-ਨਗਰ ਪੈਂਦੇ ਹਨ। ਟੋਕੀਓ ਦੇ ਦੱਖਣ ਵੱਲ ਕਾਵਾਸਾਕੀ ਦਾ ਵਿਸ਼ਾਲ ਉਦਯੋਗਿਕ ਕੇਂਦਰ ਹੈ ਅਤੇ ਟਾਮਾ ਦਰਿਆ ਇਸ ਨੂੰ ਟੋਕੀਓ ਨਾਲੋਂ ਵੱਖ ਕਰਦਾ ਹੈ। ਯੋਕੋਹਾਮਾ ਦੀ ਬੰਦਰਗਾਹ ਕਾਵਾਸਾਕੀ ਦੇ ਦੱਖਣ-ਪੱਛਮ ਵਿਚ ਸਥਿਤ ਹੈ। ਦੁਰਾਡੇ ਦੱਖਣ ਵਿਚ ਮੀਉਰਾ ਪ੍ਰਾਇਦੀਪ ਉੱਤੇ ਅਤੇ ਸਾਗਾਮੀ ਖਾੜੀ ਦੇ ਆਲੇ-ਦੁਆਲੇ ਹੋਰ ਕਈ ਮਿਉਂਸਪਲਟੀਆਂ ਹਨ ਜਿਹੜੀਆਂ ਕਿ ਟੋਕੀਓ-ਯੋਕੋਹਾਮਾ ਮੈਟਰੋਪਾਲਿਟਨ ਖੇਤਰ ਦਾ ਹਿੱਸਾ ਹਨ। ਮੈਟਰੋਪਾਲਿਟਨ ਖੇਤਰ ਦੇ ਪੱਛਮ ਵੱਲ ਸਿਜ਼ਾਵੋਕਾ ਅਤੇ ਯਾਮਾਨਾਸੀ ਨਾਂ ਦੀਆਂ ਪ੍ਰੀਫ਼ੈਕਚਰਾਂ ਨਾਲ ਕਾਨਾਗਾਵਾ ਪ੍ਰੀਫ਼ੈਕਚਰ ਦੀ ਹੱਦ ਲਗਦੀ ਹੈ।

ਨੂੰ ਵੇਖਣ ਜਾਂਦੇ ਹਨ। ਸ਼ਹਿਰੀ ਖੇਤਰ ਵੱਖ ਵੱਖ ਕਿੱਤਿਆਂ ਦੇ ਲੋਕਾਂ ਦੇ ਗਰੁੱਪਾਂ ਦੇ ਨਾਵਾਂ ਪਿੱਛੇ ਆਇਤਾਕਾਰ ਬਲਾਕਾਂ ਵਿਚ ਵੰਡਿਆਂ ਹੋਇਆ ਹੈ।

ਜਾਪਾਨ ਬ੍ਰਿੱਜ ਇਥੋਂ ਦੇ ਵਪਾਰ ਦਾ ਕੇਂਦਰ ਹੁੰਦਾ ਸੀ ਜਿਥੋਂ ਪੰਜ ਵੱਡੇ ਮਹਾਂਮਾਰਗ ਆਰੰਭ ਹੋ ਜਾਂਦੇ ਸਨ। ਨਿਹੋਮਬਾਸ਼ੀ ਅਤੇ ਇਸ ਦੇ ਨਾਲ ਲਗਦਾ ਖੇਤਰ ਥੋਕ-ਵਿੱਕਰੀ ਦੀ ਇਕ ਗਹਿਮਾ-ਗਹਿਮ ਮੰਡੀ ਅਤੇ ਨਾਲ ਹੀ ਪਰਚੂਨ ਅਤੇ ਵਿੱਤ ਦਾ ਇਕ ਖੇਤਰ ਰਿਹਾ ਹੈ। ਮਹਾਮਾਰਗਾਂ ਦੇ ਉੱਤੇ ਥੋੜ੍ਹੇ-ਥੋੜ੍ਹੇ ਫ਼ਾਸਲੇ ਤੇ ਡਾਕ-ਨਗਰ ਹੁੰਦੇ ਸਨ। ਐਡੋ ਤੋਂ ਥੋੜ੍ਹੀ ਹੀ ਦੂਰੀ ਤੇ ਸਿੰਗਾਵਾ, ਸਿੰਜੂਨੂ, ਈਟਾਬਾਸ਼ੀ ਅਤੇ ਸੈਂਜੂ ਨਾਂ ਦੇ ਹੋਂਦ ਵਿਚ ਆਏ ਡਾਕ-ਨਗਰ ਅੱਜ ਟੋਕੀਓ ਸ਼ਹਿਰ ਦਾ ਹੀ ਹਿੱਸਾ ਬਣ ਗਏ ਹਨ।

ਇਥੋਂ ਦੇ ਪਹਿਲੇ ਮਕਾਨ ਲੱਕੜ ਦੇ ਬਣੇ ਹੋਏ ਸਨ। ਐਡੋ ਕਸਬਾ ਤਾਂ ਕਈ ਵਾਰ ਅੱਗ ਦੀ ਲਪੇਟ ਵਿਚ ਵੀ ਆਇਆ ਸੀ ਜਿਸ ਕਰਕੇ



**ਟੋਕੀਓ ਦੀ ਯੋਕੋਹਾਮਾ ਬੰਦਰਗਾਹ**

ਆਰੰਭ ਵਿਚ ਐਡੋ ਨਾਂ ਦਾ ਇਕ ਪੁਰਾਣਾ ਕਸਬਾ ਟੋਕੀਓ ਦਾ ਅੰਦਰੂਨੀ ਹਿੱਸਾ ਹੁੰਦਾ ਸੀ ਅਤੇ ਇਥੋਂ ਦਾ ਕਿਲਾ ਹੀ ਇਸ ਕਸਬੇ ਦੀ ਪ੍ਰਮੁੱਖ ਇਮਾਰਤ ਹੁੰਦੀ ਸੀ। ਮੇਜ਼ੀ ਰਾਜ-ਕਾਲ ਦੌਰਾਨ ਤਾਂ ਇਸ ਨੂੰ ਅੱਗ ਵੀ ਲੱਗ ਗਈ ਸੀ। ਇਸ ਵੇਲੇ ਜਾਪਾਨ ਦਾ ਸ਼ਹਿਨਸ਼ਾਹ ਜਿਸ ਮਹਿਲ (ਇੰਪੀਰੀਅਲ ਪੇਲੇਸ) ਵਿਚ ਰਹਿੰਦਾ ਹੈ, ਉਹ ਪਹਿਲੇ ਕਿਲੇ ਦੇ ਹੀ ਅਹਾਤਿਆਂ ਦੇ ਅੰਦਰਵਾਰ ਸਥਿਤ ਹੈ। ਕਿਲਾ ਅਤੇ ਉਸ ਦੇ ਨਾਲ ਲਗਦਾ ਖੇਤਰ ਜਿਥੇ ਕਈ ਵੱਡੇ ਵੱਡੇ ਜਾਗੀਰਦਾਰੀ ਲਾਰਡਾਂ ਦਾ ਨਿਵਾਸ-ਸਥਾਨ ਹੁੰਦੇ ਸਨ, ਅੰਦਰੂਨੀ ਤੇ ਬਾਹਰਲੀ ਖਾਈ ਨਾਲ ਘਿਰਿਆ ਹੁੰਦਾ ਸੀ। ਕਿਲੇ ਅੰਦਰ ਜਾਗੀਰਦਾਰੀ ਲਾਰਡਾਂ ਦੇ ਨਿਵਾਸ-ਸਥਾਨਾਂ ਦੇ ਅੰਦਰਵਾਰ ਕਈ ਸੁੰਦਰ ਬਾਗ਼ ਵੀ ਹੁੰਦੇ ਸਨ ਜਿਨ੍ਹਾਂ ਵਿਚੋਂ ਕੁਝ ਕੁ ਤਾਂ ਅੱਜ ਵੀ ਸੁਰੱਖਿਅਤ ਰੱਖੇ ਹੋਏ ਹਨ ਅਤੇ ਆਮ ਲੋਕ ਉਨ੍ਹਾਂ

ਇਥੋਂ ਦੀਆਂ ਅੱਗਾਂ ਨੂੰ ਐਡੋ ਦੇ ਫੁੱਲ ਹੀ ਕਿਹਾ ਜਾਣ ਲੱਗ ਪਿਆ ਸੀ। ਸੰਨ 1657 ਦੀ ਵੱਡੀ ਅੱਗ ਨਾਲ ਐਡੋ ਦੇ ਬਹੁਤ ਸਾਰੇ ਹਿੱਸਿਆਂ ਦਾ ਭਾਰੀ ਨੁਕਸਾਨ ਹੋਇਆ ਅਤੇ ਕਿਲੇ ਦਾ ਵੱਡਾ ਬੁਰਜ ਵੀ ਸੜ ਕੇ ਤਬਾਹ ਹੋ ਗਿਆ। ਲਗਭਗ 100,000 ਲੋਕਾਂ ਦਾ ਜਾਨੀ ਨੁਕਸਾਨ ਹੋਇਆ। ਗਿੰਜ਼ਾ ਸਟ੍ਰੀਟ ਇਥੋਂ ਦਾ ਬਾਜ਼ਾਰ ਹੈ ਜਿਹੜਾ ਉੱਤਰ-ਪੂਰਬ ਤੋਂ ਦੱਖਣ-ਪੱਛਮ ਵੱਲ ਨੂੰ ਜਾਂਦਾ ਹੈ। ਨਿਹੋਮਾਂਬਾਸ਼ੀ ਬਾਜ਼ਾਰ ਗਿੰਜਾ ਸਟ੍ਰੀਟ ਦਾ ਉੱਤਰੀ ਪਾਸੇ ਵੱਲ ਦੀ ਐਕਸਟੈਂਨਸ਼ਨ ਅਤੇ ਬਹੁਤ ਰੌਣਕ ਵਾਲਾ ਕੇਂਦਰੀ ਬਾਜ਼ਾਰ ਹੈ।

ਇੰਪੀਰੀਅਲ ਪੈਲੇਸ ਦੇ ਪੂਰਬ ਵੱਲ ਮਰੂਨੂਚੀ ਡਿਸਟ੍ਰਿਕਟ ਲਗਦਾ ਹੈ। ਇਹ ਜਾਪਾਨੀ ਵਪਾਰ ਦਾ ਧੁਰਾ ਹੈ ਅਤੇ ਬਹੁਤ ਸਾਰੇ ਦਫ਼ਤਰ, ਬੈਂਕ, ਚੈਂਬਰ ਆਫ਼ ਕਾਮਰਸ, ਕੇਂਦਰੀ ਰੇਲ-ਮਾਰਗ ਸਟੇਸ਼ਨ,

ਕੇਂਦਰੀ ਡਾਕ-ਘਰ, ਅੰਤਰਾਸ਼ਟਰੀ ਟੈਲੀਫ਼ੋਨ ਅਤੇ ਤਾਰ ਕਾਰਪੋਰੇਸ਼ਨ ਦੀ ਇਮਾਰਤ ਇਥੇ ਹੀ ਮੌਜੂਦ ਹਨ।



ਟੋਕੀਓ ਦਾ ਗਿਨਜ਼ਾ ਬਜ਼ਾਰ

ਟੋਕੀਓ ਦੀ ਮੈਟਰੋਪਾਲਿਟਨ ਸਰਕਾਰ ਦੇ ਦਫ਼ਤਰ ਮਰੂਨੂਚੀ ਡਿਸਟ੍ਰਿਕਟ ਦੇ ਦੱਖਣੀ ਸਿਰੇ ਤੇ ਸਥਿਤ ਹਨ। ਉੱਤਰ ਵੱਲ, ਬਾਹਰਲੀ ਖਾਈ ਤੋਂ ਪਾਰ ਕੈਂਡਾਂ ਦਾ ਇਲਾਕਾ ਹੈ ਜਿਥੇ ਕਈ ਯੂਨੀਵਰਸਿਟੀਆਂ, ਪੁਸਤਕ-ਸਟੋਰ ਅਤੇ ਪ੍ਰਕਾਸ਼ਨ ਅਦਾਰੇ ਹਨ। ਉੱਤਰ ਵੱਲ ਪੈਂਦਾ ਟੈਇਟੋ ਵਾਰਡ ਅਤੇ ਦੱਖਣ ਵਾਲੇ ਪਾਸੇ ਦਾ ਸ਼ੀਬਾ ਇਥੋਂ ਦੇ ਹੋਰ ਇਲਾਕੇ ਹਨ। ਕਾਰੋਬਾਰ ਪੱਖੋਂ ਬਹੁਤ ਮਸ਼ਹੂਰ ਇਲਾਕੇ ਹਨ ਅਤੇ ਇਥੋਂ ਦੀ ਆਬਾਦੀ ਬਹੁਤ ਸੰਘਣੀ ਹੈ।

ਟੋਕੀਓ ਦੇ ਪੱਛਮੀ ਹਿੱਸੇ ਵਿਚ ਉੱਚ-ਭੂਮੀ ਤੇ ਸਥਿਤ ਰਿਹਾਇਸ਼ੀ ਇਲਾਕੇ ਹਨ। ਇਸ ਸ਼ਾਂਤ ਅਤੇ ਛਾਂਦਾਰ ਹਿੱਸੇ ਵਿਚ ਬਦੇਸ਼ੀ ਸਫ਼ਾਰਤਖ਼ਾਨੇ, ਟੋਕੀਓ, ਵਸੀਦਾ, ਕੀਓ ਆਦਿ ਕਈ ਹੋਰ ਯੂਨੀਵਰਸਿਟੀਆਂ ਅਤੇ ਖੋਜ-ਸੰਸਥਾਵਾਂ ਹਨ। ਯਾਮਾਕੋਟ ਲੂਪ ਲਾਈਨ ਤੋਂ ਦੁਰੇਡੇ ਪੱਛਮ ਅਤੇ ਦੱਖਣ-ਪੱਛਮ ਵੱਲ ਮੱਧ ਵਰਗ ਦੇ ਲੋਕਾਂ ਦੇ ਰਿਹਾਇਸ਼ੀ ਸਥਾਨ ਆ ਲਗਦੇ ਹਨ। ਇਨ੍ਹਾਂ ਇਲਾਕਿਆਂ ਦਾ ਵਿਕਾਸ 1923 ਦੀ ਅੱਗ ਤੇ ਭੂਚਾਲ ਪਿੱਛੋਂ ਹੋਣਾ ਆਰੰਭ ਹੋਇਆ ਸੀ। ਇਨ੍ਹਾਂ ਇਲਾਕਿਆਂ ਵਿਚ ਮਕਾਨ ਆਮ ਕਰਕੇ ਲੱਕੜ ਦੇ ਬਣੇ ਹੋਏ ਹਨ ਅਤੇ ਇਨ੍ਹਾਂ ਵਿਚੋਂ ਕੁਝ ਕੁ ਬਹੁ ਮੰਜਲੇ ਵੀ ਹਨ। ਰੋਜ਼ਾਨਾ ਆਵਾਜਾਈ ਦੀਆਂ ਸਹੂਲਤਾਂ ਵਿਚ ਸੁਧਾਰ ਆ ਜਾਣ ਨਾਲ ਟੋਕੀਓ ਦੇ ਪੂਰਬੀ ਅਤੇ ਉੱਤਰ-ਪੂਰਬੀ ਉਪ-ਨਗਰ ਮੱਧ ਸ਼੍ਰੇਣੀ ਦੇ ਰਿਹਾਇਸ਼ੀ ਇਲਾਕਿਆਂ ਵਜੋਂ ਵਿਕਸਿਤ ਹੋ ਗਏ ਹਨ।

ਯੋਕੋਹਾਮਾ ਅਤੇ ਕਾਵਾਸਾਕੀ ਦਾ ਵਿਕਾਸ ਵੀ ਟੋਕੀਓ ਵਾਂਗ ਹੀ ਹੋਇਆ ਹੈ। ਟੋਕੀਓ ਦੇ ਕੇਂਦਰੀ ਰੇਲਵੇ ਸਟੇਸ਼ਨ ਦੇ 32 ਕਿ. ਮੀ. ਤੋਂ 48 ਕਿ. ਮੀ. ਦੇ ਅੰਦਰਵਾਰ ਦਾ ਸਾਰਾ ਹੀ ਇਲਾਕਾ ਆਉਣ-ਜਾਣ ਦੀਆਂ ਰੋਜ਼ਾਨਾਂ ਦੀਆਂ ਸਹੂਲਤਾਂ ਦਾ ਗੜ੍ਹ ਬਣ ਗਿਆ ਹੈ। ਪੁਰਾਣੇ ਕਸਬੇ ਟੋਕੀਓ ਦੇ ਉਪ-ਨਗਰ ਬਣ ਗਏ ਹਨ। ਯੋਕੋਹਾਮਾ ਦਾ ਵਪਾਰਕ ਡਿਸਟ੍ਰਿਕਟ ਟੋਕੀਓ ਦੀ ਬੰਦਰਗਾਹ ਦੇ ਦੁਆਲੇ ਹੀ ਕੇਂਦ੍ਰਿਤ ਹੈ। ਵਪਾਰਕ ਡਿਸਟ੍ਰਿਕਟ ਦੇ ਉੱਤਰੀ ਸਿਰੇ ਈਸੇਜ਼ਾਕੀ ਦਾ ਕੇਂਦਰੀ ਬਾਜ਼ਾਰ ਹੈ। ਯੋਕੋਹਾਮਾ ਦਾ ਉੱਤਰੀ ਤਟ ਇਕ ਉਦਯੋਗਿਕ ਇਲਾਕਾ ਹੈ। ਬੰਦਰਗਾਹ ਦੇ ਬਿਲਕੁਲ ਦੱਖਣ ਵੱਲ ਉਦਯੋਗਿਕ ਅਤੇ ਬੰਦਰਗਾਹੀ ਸਹੂਲਤਾਂ ਵਿਕਸਤ ਹੋ ਗਈਆਂ ਹਨ।

ਮੈਟਰੋਪਾਲਿਟਨ ਟੋਕੀਓ ਵਿਚ ਦੋ ਜਾਂ ਤਿੰਨ ਮੰਜ਼ਲਾਂ ਵਾਲੇ ਲੱਕੜ ਦੇ ਬਣੇ ਛੋਟੇ ਛੋਟੇ ਘਰ ਮਿਲਦੇ ਹਨ। ਕੁਝ ਲੋਕ ਆਪਣੀਆਂ ਦੁਕਾਨਾਂ ਉੱਤੇ ਅਤੇ ਕੁਝ ਲੋਕ ਦੁਕਾਨਾਂ ਦੇ ਪਿੱਛੇ ਰਹਿੰਦੇ ਹਨ। ਦੂਜੇ ਵਿਸ਼ਵ-ਯੁੱਧ ਤੋਂ ਪਿੱਛੋਂ ਸਮਾਜਕ ਅਤੇ ਆਰਥਕ ਸੁਧਾਰਾਂ ਦੇ ਆਉਣ ਕਾਰਣ ਯਾਮਾਕੋਟ ਲੂਪ ਵਿਚ ਪੈਂਦੀਆਂ ਵੱਡੀਆਂ ਵੱਡੀਆਂ ਮਿਲਖਾਂ ਨੂੰ ਸਕੂਲਾਂ ਜਾਂ ਸਰਕਾਰੀ ਬਾਗਾਂ ਵਜੋਂ ਵਰਤੋਂ ਵਿਚ ਲਿਆਂਦਾ ਗਿਆ। ਇਹ ਰਿਹਾਇਸ਼ੀ ਇਲਾਕਾ ਬੜੀ ਤੇਜ਼ੀ ਨਾਲ ਵਪਾਰਕ ਬਣਦਾ ਜਾ ਰਿਹਾ ਹੈ। ਇਥੇ ਕਈ ਦਫ਼ਤਰ, ਹੋਟਲ ਅਤੇ ਉੱਚ ਸ਼੍ਰੇਣੀ ਦੇ ਲੋਕਾਂ ਦੇ ਰਿਹਾਇਸ਼ੀ ਮਕਾਨ ਵਿਕਸਿਤ ਹੋ ਗਏ ਹਨ।

ਟੋਕੀਓ ਸ਼ਹਿਰੀ ਪ੍ਰੀਫ਼ੈਕਚਰ ਦੇ ਲਗਭਗ 30 ਪ੍ਰਤਿਸ਼ਤ ਮਕਾਨ ਲੱਕੜ ਦੇ ਬਣੇ ਹੋਏ ਹਨ। ਅੱਗ ਤੋਂ ਸੁਰੱਖਿਅਤ ਲੋਹ-ਕੰਕਰੀਟ ਇਮਾਰਤਾਂ ਦਿਨ-ਬ-ਦਿਨ ਵੱਧ ਰਹੀਆਂ ਹਨ। ਇਮਾਰਤਾਂ ਵਿਚ ਪੂਰਬੀ ਅਤੇ ਪੱਛਮੀ ਉਸਾਰੀ-ਢੰਗ ਦੀ ਝਲਕ ਦਿਸਦੀ ਹੈ। ਜਾਪਾਨੀ ਉਸਾਰੀ-ਢੰਗ ਦੀਆਂ ਥੋੜ੍ਹੀਆਂ ਜਿਹੀਆਂ ਹੀ ਇਮਾਰਤਾਂ ਮਿਲਦੀਆਂ ਹਨ।

ਟੋਕੀਓ, ਯੋਕਾਹਾਮਾ ਅਤੇ ਹੋਰਨਾ ਸ਼ਹਿਰਾਂ ਦੀਆਂ ਇਮਾਰਤਾਂ ਮੁੱਖ ਤੌਰ ਤੇ ਲੋਹ-ਕੰਕਰੀਟ ਵਾਲੀਆਂ ਹੀ ਹਨ। ਭੂਚਾਲੀ ਨੁਕਸਾਨ ਨੂੰ ਧਿਆਨ ਵਿਚ ਰੱਖਦਿਆਂ ਪਹਿਲਾਂ ਇਨ੍ਹਾਂ ਇਮਾਰਤਾਂ ਦੀ ਉਚਾਈ 30 ਮੀ. (100 ਫੁੱਟ) ਤੱਕ ਹੀ ਸੀਮਤ ਹੁੰਦੀ ਸੀ ਪਰ 1960 ਵੇਂ ਦੇ ਅਖ਼ੀਰ ਵਿਚ ਭੂਚਾਲਾਂ ਨੂੰ ਝੱਲਣ ਵਾਲੀਆਂ ਕਈ ਉੱਚੀਆਂ ਉੱਚੀਆਂ ਇਮਾਰਤਾਂ ਵੀ ਉਸਰ ਗਈਆਂ।

**ਕੇਂਦਰੀ ਟੋਕੀਓ**— ਇੰਪੀਰੀਅਨ ਪੈਲੇਸ ਦੇ ਦੱਖਣ-ਪੱਛਮ ਵਲ ਕਾਸਾਮੀਗਾਸੈਕੀ ਨਾਂ ਦੇ ਸਰਕਾਰੀ ਡਿਸਟ੍ਰਿਕਟ ਵਿਚ ਕਾਲ ਵਾਰ ਇਮਾਰਤਾਂ ਦੇ ਨਮੂਨੇ ਮਿਲਦੇ ਹਨ। ਖਾਂਈ ਤੋਂ ਪਾਰ ਸੁਕਰਦਾ ਦਰਵਾਜ਼ਾ ਤੋਂ ਇੰਪੀਰੀਅਲ ਪੈਲੇਸ ਚੌਕ ਵੱਲ ਨੂੰ ਰਸਤਾ ਜਾਂਦਾ ਹੈ। ਦੱਖਣ ਵੱਲ 19 ਵੀਂ ਸਦੀ ਵਿਚ ਬਣੀ ਪੁਲਸ ਵਿਭਾਗ ਦੀ ਉੱਚੀ ਇਮਾਰਤ ਅਤੇ ਲਾਲ ਰੰਗ ਦੀਆਂ ਇੱਟਾਂ ਨਾਲ ਬਣੀ ਨਿਆਂ ਮੰਤ੍ਰਾਲਾ ਦੀ ਪੁਰਾਣੀ



ਟੋਕੀਓ ਵਿਖੇ ਇਕ ਬੋਧੀ ਧਾਰਮਿਕ ਅਸਥਾਨ

ਇਮਾਰਤ ਹੈ। ਇਸ ਦੇ ਨੇੜੇ ਹੀ ਬਦੇਸ਼ੀ ਮਾਮਲੇ, ਮੰਤ੍ਰਾਲਾ ਦੀ ਯੁੱਧ ਉਪਰੰਤ ਬਣੀ ਆਧੁਨਿਕ ਇਮਾਰਤ ਹੈ। ਸਰਕਾਰੀ ਡਿਸਟ੍ਰਿਕਟ ਦੇ ਐਨ ਵਿਚਾਲੇ 1930 ਵੇਂ ਵਿਚ ਬਣਿਆ ਪ੍ਰਧਾਨ ਮੰਤ੍ਰੀ ਭਵਨ ਹੈ। ਇਸ ਤੋਂ ਪਰ੍ਹਾਂ ਗ੍ਰੇਨਾਈਟ ਦੀ ਬਣੀ ਰਾਸ਼ਟਰੀ ਡਾਇਟ ਇਮਾਰਤ ਹੈ। ਇਨ੍ਹਾਂ ਸਰਕਾਰੀ ਇਮਾਰਤਾਂ ਦੇ ਉੱਤੋਂ ਦੀ ਕਾਸਾਮੀਗਾਸੈਕੀ ਇਮਾਰਤ ਦਿਸਦੀ ਹੈ ਜਿਹੜੀ 147 ਮੀ. (482 ਫੁ.) ਤੱਕ ਉੱਚੀ ਚਲੀ ਜਾਂਦੀ ਹੈ।

ਸ਼ਾਹੀ ਮਹਿਲ ਦੇ ਪੂਰਬ ਵੱਲ ਮਰੂਨੂਚੀ ਡਿਸਟ੍ਰਿਕਟ ਨੂੰ ਇਕ ਖ਼ਾਲੀ ਥਾਂ ਤੇ ਤਜਾਰਤੀ ਕੇਂਦਰ ਵਜੋਂ ਵਿਕਸਿਤ ਕੀਤਾ ਗਿਆ। ਐਡੋ ਕਿਲੇ ਦੀ ਬਾਹਰਲੀ ਖਾਈ ਵਾਲਾ ਖੇਤਰ ਵੀ ਇਸੇ ਡਿਸਟ੍ਰਿਕਟ ਵਿਚ ਪੈਂਦਾ ਹੈ। ਵੀਹਵੀਂ ਸਦੀ ਦੇ ਆਰੰਭ ਵਿਚ ਹੀ ਇਸ ਦੇ ਆਲੇ-ਦੁਆਲੇ ਇਕ ਤਜਾਰਤੀ ਕੇਂਦਰ ਹੋਂਦ ਵਿਚ ਆ ਗਿਆ ਜਿਸ ਵਿਚ ਤਿੰਨ ਜਾਂ ਚਾਰ ਮੰਜ਼ਲੀਆਂ ਲਾਲ ਇੱਟਾਂ ਦੀਆਂ ਬਣੀਆਂ ਹੋਈਆਂ ਇਮਾਰਤਾਂ ਸਨ। ਦੂਜੇ ਵਿਸ਼ਵ-ਯੁੱਧ ਤੋਂ ਮਗਰੋਂ ਇਥੇ ਲੋਹ-ਕੰਕਰੀਟ ਦੀਆਂ ਇਮਾਰਤਾਂ ਬਣਨ ਲੱਗ ਪਈਆਂ।

ਦੱਖਣ ਵੱਲ ਨੂੰ ਪੈਂਦੇ ਸ਼ਹਿਰ ਦੇ ਬਾਹਰਲੇ ਹਿੱਸੇ ਵਿਚ ਬਹੁਤ ਘੱਟ ਤਬਦੀਲੀ ਆਈ ਹੈ। ਬਹੁਤ ਸਾਰੀਆਂ ਪੁਰਾਣੀਆਂ ਇਮਾਰਤਾਂ ਅਜੇ ਵੀ ਸੁਰੱਖਿਅਤ ਰੱਖੀਆਂ



**ਟੋਕੀਓ ਦੀ ਡਾਇਟ ਬਿਲਡਿੰਗ**

ਹੋਈਆ ਹਨ। ਮੇਜੀ ਕਾਲ ਦੇ ਆਰੰਭ ਵਿਚ ਕੀਓ ਯੂਨੀਵਰਸਿਟੀ ਦਾ ਲੱਕੜ ਦਾ ਬਣਿਆ ਹੋਇਆ ਪੁਰਾਣਾ ਲੇਕਚਰ-ਹਾਲ ਅੱਜ ਵੀ ਇਥੇ ਮੌਜੂਦ ਹੈ। ਪੱਛਮ ਵੱਲ ਨੂੰ 1909 ਦਾ ਬਣਿਆ ਆਕਾਸਾਕਾ ਡੀਟੈਚਡ ਪੈਲੇਸ ਹੈ ਜਿਹੜਾ ਕਿ ਹੁਣ ਵੀ ਰਾਸ਼ਟਰੀ ਪ੍ਰਾਹੁਣਿਆਂ ਲਈ ਵਰਤਿਆ ਜਾਂਦਾ ਹੈ। ਪੈਲੇਸ ਵਾਲੇ ਪਾਸੇ ਦੀ ਇਮਾਰਤ ਜਿਸ ਵਿਚ ਹੁਣ ਮੈਨਿਕੀ ਛਾਪਾਖ਼ਾਨਾ ਹੈ, ਟੋਕੀਓ ਕੈਥੀਡ੍ਰਲ ਨੈਸ਼ਨਲ ਥੀਏਟਰ ਵਰਲਡ ਟ੍ਰੇਡ ਸੈਂਟਰ ਬਿਲਡਿੰਗ ਅਤੇ ਹਰੂਮੀ ਪਾਇਰ ਉੱਤੇ ਬਣਿਆ ਇੰਟਰ-ਨੈਸ਼ਨਲ ਟ੍ਰੇਡ ਸੈਂਟਰ ਇਥੋਂ ਦੀਆਂ ਪ੍ਰਸਿੱਧ ਆਧੁਨਿਕ ਇਮਾਰਤਾਂ ਵਿਚੋਂ



**ਟੋਕੀਓ ਦਾ ਨਿਜੂ ਬਾਸ਼ੀ ਸ਼ਾਹੀ ਮਹਿਲ ਜਿਸਨੂੰ ਸਿਰਫ਼ ਸ਼ਾਹੀ ਅਵਸਰਾਂ ਅਤੇ ਕੌਮਾਂਤਰੀ ਛੁੱਟੀਆਂ ਸਮੇਂ ਹੀ ਖੋਲ੍ਹਿਆ ਜਾਂਦਾ ਹੈ।**

ਹਨ। ਇਥੋਂ ਦਾ ਟੈਲੀਵਿਜ਼ਨ ਟਾਵਰ ਜਿਸਦੀ ਉਚਾਈ ਲਗਭਗ 332 ਮੀ. (1902 ਫੁੱਟ) ਹੈ, ਦੁਨੀਆ ਦੀਆਂ ਸਭ ਤੋਂ ਉੱਚੀਆਂ ਇਮਾਰਤਾਂ ਵਿਚੋਂ ਇਕ ਹੈ।

## ਆਰਥਿਕਤਾ

ਟੋਕੀਓ ਮੈਟਰੋਪ੍ਰਾਲਿਟਨ ਖੇਤਰ ਜਾਪਾਨ ਦਾ ਸਭ ਤੋਂ ਵੱਡਾ ਵਪਾਰਕ ਕੇਂਦਰ ਅਤੇ ਯੋਕੋਹਾਮਾ ਦੇਸ਼ ਦੀ ਸਭ ਤੋਂ ਵੱਡੀ ਬੰਦਰਗਾਹ ਹੈ। ਸਭ ਤੋਂ ਮਹੱਤਵਪੂਰਨ ਤਜਾਰਤੀ ਅਦਾਰਿਆਂ ਅਤੇ ਬੈਂਕਾਂ ਦੇ ਮੁੱਖ ਦਫ਼ਤਰ, ਕੇਂਦਰੀ ਵਪਾਰਕ ਦਫ਼ਤਰ, ਕੇਂਦਰੀ ਡਿਸਟ੍ਰਿਕਟ ਵਿਚ ਹੀ ਸਥਾਪਿਤ ਹਨ।

ਟੋਕੀਓ-ਕਾਵਾਸਾਕੀ-ਯੋਕੋਹਾਮਾ ਨਿਰਮਾਣ ਖੇਤਰ ਜਾਪਾਨ ਦੇ ਚਾਰ ਪ੍ਰਮੁੱਖ ਉਦਯੋਗਿਕ ਸਮੂਹਾਂ ਵਿਚੋਂ ਇਕ ਹੈ। ਟੋਕੀਓ ਵਿਖੇ ਸੂਤੀ ਕੱਪੜੇ, ਸ਼ਿੰਗਾਰ-ਸਮਗਰੀ, ਛਪਾਈ ਪ੍ਰਕਾਸ਼ਨ ਸਮੇਤ ਹੋਰ ਕਈ ਛੋਟੇ ਛੋਟੇ ਉਦਯੋਗ ਸਥਾਪਿਤ ਹਨ। ਇਥੇ ਬਿਜਲਈ ਵਸਤਾਂ, ਕੈਮਰਿਆਂ, ਪ੍ਰਕਾਸ਼ ਅਤੇ ਨਜ਼ਰ ਨਾਲ ਸਬੰਧਤ ਵਸਤਾਂ ਅਤੇ ਮੋਟਰ ਗੱਡੀਆਂ ਦਾ ਵੀ ਨਿਰਮਾਣ ਹੁੰਦਾ ਹੈ। ਟੋਕੀਓ ਮੈਟਰੋਪਾਲਿਟਨ ਸਰਕਾਰ ਦੇ ਅਧਿਕਾਰ ਖੇਤਰ ਵਿਚ ਕੋਈ 80,000 ਤੋਂ ਵੱਧ ਕਾਰਖ਼ਾਨੇ ਅਤੇ ਲਗਭਗ 2,30,000 ਥੋਕ ਅਤੇ ਪਰਚੂਨ ਦੇ ਵਿੱਕਰੀ ਉਦਯੋਗ ਹਨ। ਯੋਕੋਹਾਮਾ-ਕਾਵਾਸਾਕੀ ਇਕ ਅਜਿਹਾ ਇਲਾਕਾ ਹੈ ਜਿਥੇ ਰਸਾਇਣਕ ਪਦਾਰਥ, ਮਸ਼ੀਨਰੀ, ਕਈ ਵਸਤਾਂ ਅਤੇ ਪੈਟਰੋਲ ਸਾਫ਼ ਕਰਨ, ਸਮੁੰਦਰੀ ਜਹਾਜ਼, ਮੋਟਰਕਾਰਾਂ ਅਤੇ ਨਕਲੀ ਧਾਤ ਦੀਆਂ ਵਸਤਾਂ ਬਣਾਉਣ ਦੇ ਭਾਰੀ ਉਦਯੋਗ ਸਥਾਪਿਤ ਹਨ। ਟੋਕੀਓ ਖਾੜੀ ਦੇ ਉੱਤਰ-ਪੂਰਬੀ ਸਿਰੇ ਤੇ ਚੀਬਾ-ਇਚੀਹਾਰਾ ਤਟ ਉੱਤੇ ਲੋਹੇ ਅਤੇ ਫੌਲਾਦ, ਪੈਟਰੋਲ ਸਾਫ਼ ਕਰਨ, ਪੈਟਰੋਲੀਅਮ-ਰਸਾਇਣਕ ਪਦਾਰਥ, ਬਿਜਲੀ-ਸ਼ਕਤੀ ਅਤੇ ਹੋਰ ਕਈ ਭਾਰੀ ਉਦਯੋਗ ਸਥਾਪਿਤ ਹਨ। ਸ਼ਾਂਤ ਮਹਾਂਸਾਗਰੀ ਤਟ ਦੇ ਉੱਤੇ ਹੀ ਟੋਕੀਓ ਤੋਂ ਕੋਈ 96 ਕਿ. ਮੀ.

(60 ਮੀਲ) ਦੀ ਦੂਰੀ ਤੇ ਕਾਸ਼ੀਮਾ ਦੇ ਸਥਾਨ ਤੇ ਭਾਰੀ ਉਦਯੋਗਾਂ ਦਾ ਇਕ ਹੋਰ ਕੇਂਦਰ ਹੈ।

ਟੋਕੀਓ ਰਾਸ਼ਟਰ ਦੀ ਆਵਾਜਾਈ ਦਾ ਪ੍ਰਮੁੱਖ ਕੇਂਦਰ ਹੈ ਅਤੇ ਨਾਲ ਇਹ ਪੱਛਮੀ ਸ਼ਾਂਤ ਮਹਾਂਸਾਗਰ ਅਤੇ ਦੂਰ ਪੂਰਬ ਦੇ ਦੇਸ਼ਾਂ ਲਈ ਇਕ ਮਹੱਤਵਪੂਰਣ ਅੰਤਰ-ਰਾਸ਼ਟਰੀ ਕੇਂਦਰੀ ਸਥਾਨ ਹੈ। ਮੈਟਰੋਪੌਲਿਟਨ ਖੇਤਰ ਬਿਜਲੀ ਨਾਲ ਚੱਲਣ ਵਾਲੀਆਂ ਰੇਲਾਂ, ਸੁਰੰਗ-ਰੇਲਾਂ, ਬੱਸ-ਮਾਰਗਾਂ ਅਤੇ ਮੋਟਰ-ਸ਼ਾਹਰਾਹਾਂ ਨਾਲ ਘਿਰਿਆ ਪਿਆ ਹੈ। ਟੋਕੀਓ ਸ਼ਟੇਸ਼ਨ ਨਾ ਕੇਵਲ ਮਹਾਂ ਨਗਰ ਦਾ ਹੀ ਸਗੋਂ ਸਮੁੱਚੇ ਜਾਪਾਨ ਦਾ ਕੇਂਦਰੀ ਰੇਲ-ਮਾਰਗ ਸਟੇਸ਼ਨ ਹੈ।

ਟੋਕੀਓ ਸ਼ਹਿਰ ਤੋਂ ਪੂਰਬ ਵੱਲ ਨੂੰ 64 ਕਿ. ਮੀ. (40 ਮੀਲ) ਤੋਂ ਵੱਧ ਫ਼ਾਸਲੇ ਤੇ ਨਰੀਟਾ ਨਾਂ ਦਾ ਹਵਾਈ ਅੱਡਾ ਹੈ। ਬਹੁਤੀ ਅੰਤਰਰਾਸ਼ਟਰੀ ਆਵਾਜਾਈ ਇਸੇ ਹੀ ਹਵਾਈ ਅੱਡੇ ਰਾਹੀਂ ਹੁੰਦੀ ਹੈ। ਟੋਕੀਓ ਦੇ ਦੱਖਣ-ਪੱਛਮ ਵਿਚ ਲਗਭਗ 13 ਕਿ. ਮੀ. (ਲਗਭਗ 8 ਮੀਲ) ਦੀ ਦੂਰੀ ਤੇ ਹਨੀਡਾ ਹਵਾਈ ਅੱਡਾ ਹੈ ਜੋ ਸਥਾਨਕ ਲੋਕਾਂ ਲਈ ਹਵਾਈ ਸਫ਼ਰ ਅਤੇ ਮਾਲ ਦੀ ਢੋਅ-ਢੋਆਈ ਦੀਆਂ ਸਹੂਲਤਾਂ ਪ੍ਰਦਾਨ ਕਰਦਾ ਹੈ।

ਟੋਕੀਓ ਖਾੜੀ ਵਿਚ ਚਾਰ ਬੰਦਰਗਾਹਾਂ ਹਨ। ਯੋਕੋਹਾਮਾ ਸਭ ਤੋਂ ਵੱਡੀ ਹੈ। ਇਸ ਤੋਂ ਪਿੱਛੋਂ ਕ੍ਰਮਵਾਰ ਕਾਵਾਸਾਕੀ ਅਤੇ ਚੀਬਾ ਦੀਆਂ ਉਦਯੋਗਕ ਬੰਦਰਗਾਹਾਂ ਅਤੇ ਟੋਕੀਓ ਦੀ ਬੰਦਰਗਾਹ ਦਾ ਨੰਬਰ ਆਉਂਦਾ ਹੈ।

## ਰਾਜ ਪ੍ਰਬੰਧ

**ਸਰਕਾਰ**—ਟੋਕੀਓ ਨਾ ਕੇਵਲ ਰਾਸ਼ਟਰੀ ਰਾਜਧਾਨੀ ਹੈ ਸਗੋਂ ਕੈਂਟੋ ਖੇਤਰ ਦਾ ਕੇਂਦਰ ਹੈ ਜਿਸ ਵਿਚ ਈਬਾਰਕੀ ਟੋਚਾਗੀ, ਗੁਮਾ ਸਾਈਟਾਮਾ , ਚੀਬਾ ਅਤੇ ਕਾਨਾਗਾਵਾ ਪ੍ਰੀਫ਼ੈਕਚਰਾਂ ਸ਼ਾਮਲ ਹਨ। ਰਾਸ਼ਟਰੀ ਸਰਕਾਰ, ਖੇਤਰੀ ਸਰਕਾਰਾਂ, ਸਥਾਨਕ ਸਰਕਾਰ ਅਤੇ ਸਰਕਾਰੀ ਕਾਰਪੋਰੇਸ਼ਨਾਂ ਦੇ ਦਫ਼ਤਰ ਸ਼ਾਹੀ ਮਹਿਲ ਦੇ ਨੇੜੇ ਹੀ ਸਥਿਤ ਹਨ। ਬਦੇਸ਼ੀ ਸਫ਼ਾਰਤਖ਼ਾਨਿਆਂ ਅਤੇ ਅੰਤਰਰਾਸ਼ਟਰੀ ਸੰਸਥਾਵਾਂ ਦੇ ਦਫ਼ਤਰ ਤੇ ਕੇਂਦਰੀ ਵਪਾਰਕ ਡਿਸਟ੍ਰਿਕਟ ਸ਼ਹਿਰ ਦੇ ਪੱਛਮੀ ਹਿੱਸੇ ਵਿਚ ਪੈਂਦੇ ਹਨ। ਟੋਕੀਓ ਮਹਾਂਨਗਰ ਦਾ ਰਾਜ-ਪ੍ਰਬੰਧ ਇਕ ਗਵਰਨਰ ਅਤੇ 126 ਮੈਂਬਰੀ ਮੈਟਰੋਪੌਲਿਟਨ ਅਸੈਂਬਲੀ ਦੁਆਰਾ ਚਲਾਇਆ ਜਾਂਦਾ ਹੈ। ਸਾਰਿਆਂ ਦੀ ਹੀ ਚੋਣ ਹੁੰਦੀ ਹੈ। ਟੋਕੀਓ ਕਿਉਂਕਿ ਸਿਆਸੀ ਫ਼ੈਸਲਿਆਂ ਦਾ ਕੇਂਦਰ ਹੈ ਇਸ ਕਰਕੇ ਜਾਪਾਨ ਦੀਆਂ ਲਗਭਗ ਸਾਰੀਆਂ ਹੀ ਪ੍ਰੀਫ਼ੈਕਚਰਾਂ ਦੇ ਦਫ਼ਤਰ ਇਥੇ ਹਨ। ਜਾਪਾਨ ਦੇ ਵੱਡੇ ਵੱਡੇ ਸ਼ਹਿਰਾਂ ਅਤੇ ਕਸਬਿਆਂ ਦੇ ਦਫ਼ਤਰ ਵੀ ਟੋਕੀਓ ਵਿਚ ਹਨ।

ਟੋਕੀਓ, ਯੋਕੋਹਾਮਾ, ਕਾਵਾਸਾਕੀ ਅਤੇ ਮੈਟਰੋਪੌਲਿਟਨ ਖੇਤਰ ਦੇ ਹੋਰਨਾਂ ਹਿੱਸਿਆਂ ਵਿਚ ਪਾਣੀ ਦੀ ਸਪਲਾਈ ਪਾਈਪ-ਪ੍ਰਣਾਲੀ ਦੁਆਰਾ ਕੀਤੀ ਜਾਂਦੀ ਹੈ। ਸਥਾਨਕ ਜਲ-ਘਰਾਂ ਅਤੇ ਪ੍ਰਾਈਵੇਟ ਉਦਯੋਗਿਕ ਅਤੇ ਰਿਹਾਇਸ਼ੀ-ਪ੍ਰਣਾਲੀ ਦੁਆਰਾ ਵੀ ਪਾਣੀ ਦੀ ਸਪਲਾਈ ਕੀਤੀ ਜਾਂਦੀ ਹੈ। ਮੁੱਖ ਤੌਰ ਤੇ ਟੋਕੀਓ ਨੂੰ ਪਾਣੀ ਦੀ ਸਪਲਾਈ ਟਾਮਾ, ਟੋਨੇ-ਐਡੋ ਦਰਿਆਵਾਂ ਅਤੇ ਤਿੰਨ ਜਲ-ਭੰਡਾਰਾਂ ਦੁਆਰਾ ਕੀਤੀ ਜਾਂਦੀ ਹੈ। ਟੋਕੀਓ-ਗੈਸ ਕੰਪਨੀ ਟੋਕੀਓ ਸ਼ਹਿਰ ਨੂੰ ਗੈਸ ਸਪਲਾਈ ਕਰਦੀ ਹੈ।

ਟੋਕੀਓ ਇਲੈਕਟ੍ਰਿਕ ਕੰਪਨੀ ਸਮੁੱਚੇ ਕੈਂਟੋ ਖੇਤਰ ਅਤੇ ਨਾਲ ਹੀ ਯਾਮਾਨਾਸ਼ੀ ਪ੍ਰੀਫ਼ੈਕਚਰ ਅਤੇ ਸ਼ਿਜ਼ੂਕਾ ਪ੍ਰੀਫ਼ੈਕਚਰ ਦੇ ਅੱਧੇ ਪੂਰਬੀ ਹਿੱਸੇ ਨੂੰ ਬਿਜਲੀ ਮੁਹੱਈਆ ਕਰਦੀ ਹੈ। ਟੋਕੀਓ ਲਈ ਲਗਭਗ 15 ਪ੍ਰਤੀਸ਼ਤ ਪਣ-ਬਿਜਲੀ ਘਰਾਂ ਤੋਂ ਅਤੇ ਬਹੁਤੀ ਬਿਜਲੀ ਥਰਮਲ ਪਲਾਂਟਾਂ ਤੋਂ ਮੁਹੱਈਆ ਹੁੰਦੀ ਹੈ। ਐਟਮੀ ਪਾਵਰ ਸਟੇਸ਼ਨਾਂ ਤੋਂ ਵੀ ਬਿਜਲੀ ਪੈਦਾ ਹੁੰਦੀ ਹੈ।

ਟੋਕੀਓ-ਯੋਕੋਹਾਮਾ ਮੈਟਰੋਪੌਲਿਟਨ ਖੇਤਰ ਦੀ ਸਰਕਾਰ ਹੋਰਨਾਂ ਸ਼ਹਿਰੀ ਇਲਾਕਿਆਂ ਦੇ ਨਾਲ ਨਾਲ ਦੂਸ਼ਿਤ ਵਾਤਾਵਰਣ, ਸ਼ੋਰ, ਹਵਾ ਅਤੇ ਰੋਸ਼ਨੀ ਦੀ ਘਾਟ ਵਰਗੀਆਂ ਸਮੱਸਿਆਵਾਂ ਨੂੰ ਵੀ ਹੱਲ ਕਰਦੀ ਹੈ। ਸ਼ਹਿਰ ਵਿਚ ਰਾਸ਼ਟਰੀ, ਪ੍ਰੀਫ਼ੈਕਚਰ ਅਤੇ ਮਿਉਂਸਪਲ ਸਰਕਾਰਾਂ ਦੁਆਰਾ ਚਲਾਏ ਜਾਂਦੇ ਕਈ ਹਸਪਤਾਲ ਵੀ ਹਨ। ਬੱਚਿਆਂ, ਬਜ਼ੁਰਗਾਂ, ਕੈਂਸਰ, ਤਪਦਿਕ ਅਤੇ ਦਿਲ ਦੀਆਂ ਬੀਮਾਰੀਆਂ ਦੇ ਮਰੀਜ਼ਾਂ ਲਈ ਵਿਸ਼ੇਸ਼ ਹਸਪਤਾਲ ਖੋਲ੍ਹੇ ਹੋਏ ਹਨ।

## ਲੋਕ

ਮੈਟਰੋਪਾਲਿਟਨ ਖੇਤਰ ਦੀ ਵਸੋਂ ਦਿਨ-ਬ-ਦਿਨ ਵੱਧ ਰਹੀ ਹੈ। ਇਹ ਵਾਧਾ ਅੰਸ਼ਿਕ ਤੌਰ ਤੇ ਜਾਪਾਨ ਦੇ ਹੋਰਨਾਂ ਹਿੱਸਿਆਂ ਵਿਚੋਂ ਲੋਕਾਂ ਦੇ ਪਰਵਾਸ ਕਾਰਨ ਅਤੇ ਅੰਸ਼ਿਕ ਤੌਰ ਤੇ ਇਥੋਂ ਦੀ ਵਸੋਂ ਵਿਚ ਕੁਦਰਤੀ ਤੌਰ ਤੇ ਹੋਏ ਵਾਧੇ ਦੇ ਕਾਰਨ ਹੋਇਆ ਹੈ। ਟੋਕੀਓ ਦੇ ਪੱਛਮੀ ਹਿਸੇ ਵਿਚ ਉੱਚ ਭੂਮੀਆਂ ਵਿਚ ਮੁੱਖ ਤੌਰ ਤੇ ਮੱਧ-ਸ਼੍ਰੇਣੀ ਅਤੇ ਉੱਚੀ ਸ਼੍ਰੇਣੀ ਦੇ ਲੋਕਾਂ ਦੇ ਰਿਹਾਇਸ਼ੀ ਇਲਾਕੇ ਹਨ। ਸੁਮੀਦਾ ਖਾੜੀ ਦੇ ਉੱਤਰ ਵੱਲ ਅਤੇ ਕਾਵਾਸਾਕੀ ਅਤੇ ਯੋਕੋਹਾਮਾ ਦੇ ਉਦਯੋਗਿਕ ਇਲਾਕਿਆਂ ਵਿਚ ਕਾਮੇ ਵੱਸਦੇ ਹਨ। ਟੋਕੀਓ ਸਾਰੇ ਜਾਪਾਨ ਦੀ ਕੁਠਾਲੀ ਹੈ। ਸ਼ਹਿਰ ਦੇ ਵਪਾਰਕ ਕੇਂਦਰ ਵਾਲੇ ਪਾਸੇ ਵੱਲ ਕਨਸਾਈ ਉਚਾਰਣ ਅਤੇ ਟੋਹੋਕੂ ਉਪਭਾਸ਼ਾ ਸੁਣੀ ਜਾ ਸਕਦੀ ਹੈ। ਮੈਟਰੋਪੌਲਿਟਨ ਸ਼ਹਿਰ ਵਿਚ ਬਦੇਸ਼ੀ ਲੋਕ ਰਾਸ਼ਟਰੀ ਐਨਕਲੇਵਾਂ ਵਿਚ ਨਹੀਂ ਰਹਿੰਦੇ ।

ਸਮੁੱਚੇ ਜਾਪਾਨ ਦੀਆਂ ਯੂਨੀਵਰਸਿਟੀਆਂ ਅਤੇ ਕਾਲਜਾਂ ਦੇ ਵਿਦਿਆਰਥੀਆਂ ਦਾ ਲਗਭਗ ਅੱਧਾ ਹਿੱਸਾ ਵਿਦਿਆਰਥੀ ਟੋਕੀਓ ਮੈਟਰੋਪੌਲਿਟਨ ਪ੍ਰੀਫ਼ੈਕਚਰ ਅਤੇ ਕਾਵਾਗਾਵਾ ਪ੍ਰੀਫ਼ੈਕਚਰ ਵਿਚ ਹੀ ਮਿਲਦੇ ਹਨ। ਟੋਕੀਓ ਯੂਨੀਵਰਸਿਟੀ ਵਿਚ ਕਈ ਫ਼ੈਕਲਟੀਆਂ ਅਤੇ ਖੋਜ-ਸੰਸਥਾਵਾਂ ਹਨ। ਟੋਕੀਓ ਇੰਸਟੀਚਿਊਟ ਆਫ਼ ਟੈਕਨਾਲੋਜੀ, ਹਿਤੋ ਸੁਬਾਸ਼ੀ ਯੂਨੀਵਰਸਿਟੀ ਅਤੇ ਟੋਕੀਓ ਯੂਨੀਵਰਸਿਟੀ ਆਫ਼ ਆਰਟਸ ਇਸੇ ਹੀ ਖੇਤਰ ਵਿਚ ਸਥਾਪਿਤ ਹਨ। ਉਦਯੋਗ, ਖੇਤੀਬਾੜੀ, ਭਾਸ਼ਾਵਾਂ, ਡਾਕਟਰੀ, ਚੰਦ ਵਿਗਿਆਨ, ਸਮੁੰਦਰੀ ਵਪਾਰ ਅਤੇ ਹੋਰਨਾਂ ਖੇਤਰਾਂ ਸਬੰਧੀ ਰਾਸ਼ਟਰੀ ਪੱਧਰ ਦੀਆਂ ਯੂਨੀਵਰਸਿਟੀਆਂ ਇਥੇ ਹੀ ਸਥਾਪਿਤ ਹਨ। ਟੋਕੀਓ ਮੈਟਰੋਪੌਲਿਟਨ ਯੂਨੀਵਰਸਿਟੀ ਅਤੇ ਯੋਕੋਹਾਮਾ ਸਿਟੀ ਯੂਨੀਵਰਸਿਟੀ ਇਥੋਂ ਦੀਆਂ ਸਰਕਾਰੀ ਮਿਉਂਸਪਲ ਸੰਸਥਾਵਾਂ ਹਨ।

ਟੋਕੀਓ ਰਾਸ਼ਟਰੀ ਸਭਿਆਚਾਰਕ ਸਰਗਰਮੀਆਂ ਦਾ ਕੇਂਦਰ ਹੈ। ਇਹ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਸਭਿਆਚਾਰਕ ਮੇਲ-ਜੋਲ ਦਾ ਵੀ ਘਰ ਹੈ। ਪੱਛਮੀ ਦੁਨੀਆ ਨੇ ਟੋਕੀਓ ਅਤੇ ਯੋਕੋਹਾਮਾ ਦੇ ਰਾਹੀਂ ਹੀ ਆਧੁਨਿਕ ਜਾਪਾਨ ਨੂੰ ਪ੍ਰਭਾਵਤ ਕੀਤਾ ਹੈ।

ਇਥੇ ਬੀਤੇ ਸਮਿਆਂ ਦੀਆਂ ਕਈ ਬਹੁਮੁੱਲੀਆਂ ਸਭਿਆਚਾਰਕ ਸੰਪਤੀਆਂ ਵੀ ਹਨ। ਇੰਪੀਰੀਅਲ ਹਾਊਸ ਹੋਲਡ ਏਜੰਸੀ ਲਾਇਬ੍ਰੇਰੀ ਅਤੇ ਇੰਸਟੀਚਿਊਟ ਆਫ਼ ਓਰੀਐਂਟਲ ਵਿਚ ਕਲਾਸਕੀ ਪੁਸਤਕਾਂ ਦੇ ਸੰਗ੍ਰਹਿ ਪਏ ਹੋਏ ਹਨ। ਨੈਸ਼ਨਲ ਪੁਰਾਲੇਖ ਭਵਨ ਅਤੇ ਨੈਸ਼ਨਲ ਡਾਇਟ ਲਾਇਬ੍ਰੇਰੀ ਵੀ ਇਥੇ ਹੀ ਹੈ। ਯੂਐਨੋ ਪਾਰਕ ਵਿਚ ਟੋਕੀਓ ਨੈਸ਼ਨਲ ਅਜਾਇਬ ਘਰ ਹੈ ਜਿਸ ਵਿਚ ਮੁੱਖ ਤੌਰ ਤੇ ਕਲਾ ਅਤੇ ਏਸ਼ੀਆ ਦੇ ਇਤਿਹਾਸ ਨਾਲ ਸਬੰਧਤ ਵਸਤਾਂ ਪਈਆਂ ਹਨ। ਯੂਐਨੋ ਪਾਰਕ ਵਿਚ ਹੀ ਨੈਸ਼ਨਲ ਮਿਊਜ਼ੀਅਮ ਆਫ਼ ਵੈਸਟਰਨ ਆਰਟ ਸਥਾਪਿਤ ਹਨ। ਸ਼ਾਹੀ ਮਹਿਲ ਦੇ ਨੇੜੇ ਹੀ ਨੈਸ਼ਨਲ ਮਿਊਜ਼ੀਅਮ ਆਫ਼ ਮਾਡਰਨ ਆਰਟ ਅਤੇ ਟੈਕਨੀਕਲ ਅਤੇ ਇੰਜੀਨੀਅਰਿੰਗ ਮਿਊਜ਼ੀਅਮ ਹਨ।

ਟੋਕੀਓ ਵਿਚ ਕੋਈ 800 ਤੋਂ ਵੱਧ ਬਹੁਤ ਵੱਡੇ ਵੱਡੇ ਅਤੇ ਸੁੰਦਰ ਪਾਰਕ ਹਨ। ਸ਼ਾਹੀ ਮਹਿਲ ਦਾ ਈਸਟ ਗਾਰਡਨ, ਕੋਮਾਯਾਵਾ



ਟੋਕੀਓ ਦਾ ਮਨੋਰੰਜਨ ਸੱਥਲ

ਓਲਿੰਪਿਕ ਪਾਰਕ, ਕਾਗੇਨੇ ਪਾਰਕ, ਯੂਐਨੋ ਪਾਰਕ ਅਤੇ ਮੇਜੀ ਸਮਾਧਾਂ ਦੇ ਗਾਰਡਨ ਇਥੋਂ ਦੇ ਪ੍ਰਸਿੱਧ ਪਾਰਕ ਹਨ। ਟੋਕੀਓ ਦੇ ਪੱਛਮੀ ਹਿੱਸੇ ਵਿਚ ਕਈ ਛੋਟੇ ਛੋਟੇ ਕੁਦਰਤੀ ਪਾਰਕ ਵੀ ਹਨ।



ਟੋਕੀਓ ਵਿਖੇ ਕੋਮਾਜ਼ਾਨਾ ਓਲੰਪਿਕ ਪਾਰਕ

ਆਬਾਦੀ—1,13,83,000 (1990)

35°40′ ਉ. ਵਿਥ. ; 138°45′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮੈ. 28 : 700; ਐਨ. ਅਮੈ. 26 : 812

**ਟੋਕੁਯਾਮਾ** : ਜਾਪਾਨ ਵਿਚ ਦੱਖਣ-ਪੱਛਮੀ ਹਾਂਸ਼ੂ ਦੀ ਯਾਮਾਗੁਚੀ ਪ੍ਰੀਫ਼ੈਕਚਰ ਵਿਚ ਸ਼ਿਮਾਨੋਸੈਕੀ ਤੋਂ 80 ਕਿ. ਮੀ. ਦੂਰ ਪੂਰਬ ਵਿਚ ਅੰਦਰੂਨੀ ਸਾਗਰ ਦੇ ਪੱਛਮੀ ਸਿਰੇ ਉੱਤੇ ਵਾਕਿਆ ਇਹ ਇਕ ਬੰਦਰਗਾਹੀ ਸ਼ਹਿਰ ਹੈ। ਟੋਕੂਗਾਵਾ ਸਮਿਆਂ (1603-1867 ਈ.) ਵਿਚ ਇਹ ਕਿਲੇ ਵਾਲਾ ਇਕ ਸ਼ਹਿਰ ਹੁੰਦਾ ਸੀ। ਬਾਅਦ ਵਿਚ 1897 ਈ. ਵਿਚ ਸੈਨਯੋ ਰੇਲਵੇ ਦਾ ਇਕ ਸਟੇਸ਼ਨ ਬਣਨ ਨਾਲ ਅਤੇ ਉਸ ਪਿੱਛੋਂ 1904 ਵਿਚ ਸਮੁੰਦਰੀ ਜਹਾਜ਼ਾਂ ਨੂੰ ਕੋਲਾ ਮੁਹੱਈਆ ਕਰਨ ਵਾਲਾ ਕੇਂਦਰ ਬਣਨ ਮਗਰੋਂ ਇਹ ਪ੍ਰੀਫ਼ੈਕਚਰ ਦੇ ਸੱਨਅਤੀ ਸ਼ਹਿਰ ਦੇ ਤੌਰ ਤੇ ਉੱਨਤ ਹੋਣ ਲੱਗ ਪਿਆ। ਅੱਜਕੱਲ੍ਹ ਇਥੇ ਪੈਟਰੋਲ, ਰਸਾਇਣ ਅਤੇ ਧਾਤਾਂ ਦੇ ਉਦਯੋਗ ਸਥਾਪਿਤ ਹਨ। ਇਹ ਸ਼ਿਮਾਨੋਸੈਕੀ ਅਤੇ ਹੀਰੋਸ਼ੀਮਾ ਵਲੋਂ ਹੁੰਦੇ ਵਪਾਰ ਦਾ ਕੇਂਦਰ ਵੀ ਹੈ।

ਆਬਾਦੀ—1,12,037 (1983)

34°03′ ਉ. ਵਿਥ.; 131°49′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 29

**ਟੋਕੂਸ਼ਿਮਾ** : ਪ੍ਰੀਫ਼ੈਕਚਰ—ਜਾਪਾਨ ਦੇ ਸ਼ਿਕੋਕੂ ਟਾਪੂ ਉੱਤੇ ਕੀ ਚੈਨਲ ਦੇ ਨਾਲ ਲਗਵਾਂ ਇਹ ਇਕ ਪ੍ਰੀਫ਼ੈਕਚਰ ਹੈ ਜਿਸ ਦਾ ਖੇਤਰਫਲ 4,145 ਵ. ਕਿ. ਮੀ. ਅਤੇ ਆਬਾਦੀ 8,30,000 (1983) ਹੈ। ਇਸ ਪ੍ਰੀਫ਼ੈਕਚਰ ਦੀ ਰਾਜਧਾਨੀ ਇਸੇ ਹੀ ਨਾਉਂ ਦਾ ਸ਼ਹਿਰ ਹੈ। ਚੌਲ, ਸਬਜ਼ੀਆਂ ਅਤੇ ਫ਼ਲ ਇਥੋਂ ਦੀਆਂ ਖ਼ਾਸ ਪੈਦਾਵਾਰਾਂ ਹਨ। ਅੱਜਕੱਲ੍ਹ ਇਥੇ ਸੂਤੀ ਕੱਪੜੇ ਬਣਾਉਣ, ਭੋਜਨ ਦੀਆਂ ਚੀਜ਼ਾਂ ਦੀ ਪ੍ਰਾਸੈੱਸਿੰਗ ਅਤੇ ਲੱਕੜ ਦੀਆਂ ਚੀਜ਼ਾਂ ਬਣਾਉਣ ਦੇ ਕੰਮ ਧੰਦੇ ਉਨੱਤ ਹਨ। ਨਾਰੂਟੋ, ਆਨਆਨ ਅਤੇ ਕੋਮਾਟਸੂ ਇਸ ਪ੍ਰੀਫ਼ੈਕਚਰ ਦੇ ਵਰਣਨਯੋਗ ਸ਼ਹਿਰ ਹਨ।

ਹ. ਪੁ—ਐਨ. ਬ੍ਰਿ. ਮਾ. 11 : 827

**ਟੋਕੂਸ਼ਿਮਾ** : ਸ਼ਹਿਰ—ਜਾਪਾਨ ਦੇ ਸ਼ਿਕੋਕੂ ਟਾਪੂ ਦੇ ਪੂਰਬੀ ਹਿੱਸੇ ਵਿਚ ਕੀ ਚੈਨਲ ਕੰਢੇ ਉਪਰ ਵਸਿਆ ਇਸੇ ਨਾਂ ਦੀ ਪ੍ਰੀਫ਼ੈਕਚਰ ਦਾ ਰਾਜਧਾਨੀ ਸ਼ਹਿਰ ਹੈ। ਇਹ ਸ਼ਿਕੋਕੂ ਟਾਪੂ ਦਾ ਵੱਡਾ ਸ਼ਹਿਰ ਤੇ ਮੁੱਖ ਬੰਦਰਗਾਹ ਹੈ। ਇਥੋਂ ਹਯੋਗੋ ਅਤੇ ਓਸਾਕਾ ਸ਼ਹਿਰਾਂ ਵੱਲ ਆਮ ਆਵਾਜਾਈ ਹੁੰਦੀ ਹੈ। ਯੋਸ਼ੀਨੋ ਦਰਿਆ ਦੇ ਕੰਢੇ ਵਸੇ ਇਸ ਸ਼ਹਿਰ ਵਿਚ 1960 ਦੇ ਦਹਾਕੇ ਵਿਚ ਰਸਾਇਣ ਦੇ ਕਾਰਖ਼ਾਨੇ ਖ਼ੋਲ੍ਹੇ ਗਏ ਸਨ। ਸੰਨ 1949 ਵਿਚ ਇਥੇ ਇਕ ਯੂਨੀਵਰਸਿਟੀ ਦੀ ਸ਼ਥਾਪਨਾ ਹੋਈ। ਜਾਪਾਨ ਦਾ ਸਾਲਾਨਾ ਲੋਕ-ਨਾਚ ਅਤੇ ਪੁਤਲੀ-ਨਾਚ ਸਬੰਧੀ ਮੇਲਾ ਇਸ ਸ਼ਹਿਰ ਵਿਚ ਹੀ ਲਗਦਾ ਹੈ।

ਆਬਾਦੀ—2,53,772 (1983)

34°0′ ਉ. ਵਿਥ. ; 134°45′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 827; ਹਿ. ਵਿ. ਕੋ. 5 :179 ; ਐਨ. ਅਮੈ. 26 :670

**ਟੋਕੂਗਾਵਾ ਇਮਿਤਸੂ** : ਇਹ ਜਾਪਾਨ ਦਾ ਤੀਜਾ ਟੋਕੂਗਾਵਾ ਸੈਨਾਪਤੀ ਸੀ। ਇਸ ਦਾ ਜਨਮ 12 ਅਗਸਤ, 1604 ਈ.

ਨੂੰ ਜਾਪਾਨ ਵਿਚ ਈਡੋ ਵਿਖੇ ਹੋਇਆ। ਸੰਨ 1623 ਵਿਚ ਇਸ ਦਾ ਪਿਤਾ ਹਿਡੀਟੋਡਾ ਇਸ ਦੇ ਹਿੱਤ ਵਿਚ ਸੇਵਾ-ਮੁਕਤ ਹੋ ਗਿਆ ਅਤੇ ਇਮਿਤਸੂ ਸੈਨਾਪਤੀ ਬਣਿਆ। ਇਮਿਤਸੂ ਦੇ ਤਾਕਤ ਵਿਚ ਆਉਣ ਤੇ ਜਾਗੀਰਦਾਰ ਅਤੇ ਸਾਮੰਤ ਆਪਣੀ ਅਥਾਹ ਸ਼ਕਤੀ ਦੇ ਬਾਵਜੂਦ ਵੀ ਇਸ ਉਪਰ ਹਾਵੀ ਨਾ ਹੋ ਸਕੇ। ਇਮਿਤਸੂ ਪਹਿਲਾ ਸੈਨਾਪਤੀ ਸੀ ਜਿਸ ਨੇ ਉਨ੍ਹਾਂ ਨਾਲ ਨਫ਼ਰਤ ਭਰਿਆ ਸਲੂਕ ਕੀਤਾ। ਇਸ ਨੇ ਬਾਦਸ਼ਾਹ ਦੇ ਦੈਵੀ ਅਧਿਕਾਰਾਂ ਨੂੰ ਸਮਾਪਤ ਕਰਕੇ ਆਪਣੇ ਅਹੁਦੇ ਨੂੰ ਜ਼ਿਆਦਾ ਮਜ਼ਬੂਤ ਕੀਤਾ। ਇਸ ਉਪਰੰਤ ਰਾਜ-ਪ੍ਰਬੰਧ ਵਿਚ ਸੁਧਾਰ ਲਿਆਉਣ ਲਈ ਸਖ਼ਤ ਨਿਯਮ ਬਣਾਏ ਅਤੇ ਟੋਕੂਗਾਵਾ ਪੀੜ੍ਹੀ ਨਾਲ ਸਬੰਧਤ ਯੋਧਿਆਂ ਦੀ ਸਿੱਖਿਆ ਆਦਿ ਵੱਲ ਵਿਸ਼ੇਸ਼ ਧਿਆਨ ਦਿੱਤਾ। ਇਸਨੇ ਆਪਣੇ ਭਰਾ ਨੂੰ ਆਪਣੇ ਨਾਲ ਦੁਰ-ਵਿਵਹਾਰ ਕਰਨ ਕਾਰਨ ਉਸ ਦੀ ਜਾਗੀਰ ਵਿਚੋਂ ਬੇਦਖ਼ਲ ਕਰ ਦਿੱਤਾ ਅਤੇ ਇਸ ਕਾਰਨ ਉਸਨੇ ਆਤਮ ਹੱਤਿਆ ਕਰ ਲਈ।

ਇਮਿਤਸੂ ਨੇ ਆਪਣੇ ਪਿਤਾ ਦੀਆਂ ਕ੍ਰਿਸਚੀਅਨ ਵਿਰੋਧੀ ਨੀਤੀਆਂ ਨੂੰ ਅਪਣਾਇਆ ਅਤੇ ਜਾਪਾਨ ਵਿਚ ਈਸਾਈ ਮਿਸ਼ਨਰੀਆਂ ਨੂੰ ਮੁਅੱਤਲ ਜਾਂ ਮੌਤ ਦੇ ਘਾਟ ਉਤਾਰ ਦਿੱਤਾ ਅਤੇ ਬਾਕੀ ਸਾਰੀ ਜਨਤਾ ਨੂੰ ਬੋਧੀ ਮੰਦਰਾਂ ਵਿਚ ਪੈਰਿਸ਼ਨਰਾਂ ਦੇ ਵਸਨੀਕਾਂ (Parishoners) ਦੇ ਤੌਰ ਤੇ ਆਪਣੇ ਨਾਉਂ ਰਜਿਸਟਰ ਕਰਵਾਉਣ ਦਾ ਹੁਕਮ ਦਿੱਤਾ। ਸੰਨ 1638 ਵਿਚ ਜਦੋਂ ਸ਼ਿਬਰਾਰਾ ਪ੍ਰਾਇਦੀਪ ਦੇ ਵਸਨੀਕਾਂ ਨੇ ਬਗ਼ਾਵਤ ਕੀਤੀ, ਤਾਂ ਇਸਨੇ ਉਨ੍ਹਾਂ ਵਿਚ ਈਸਾਈ ਪੈਰੋਕਾਰਾਂ ਦੀ ਬਹੁ-ਗਿਣਤੀ ਵੇਖਦੇ ਹੋਏ ਉਸ ਬਗ਼ਾਵਤ ਨੂੰ ਬੁਰੀ ਤਰ੍ਹਾਂ ਕੁਚਲ ਦਿੱਤਾ। ਅਗਲੇ ਸਾਲ ਇਸ ਨੇ ਪੁਰਤਗਾਲ ਦੀ ਵਪਾਰੀਆਂ ਨੂੰ ਬਾਗ਼ੀ ਵਿਚਾਰ ਫੈਲਾਉਣ ਕਾਰਨ ਮੁਅੱਤਲ ਕੀਤਾ ਤੇ ਆਪਣੇ ਦੇਸ਼ ਦੇ ਵਪਾਰਕ ਸਬੰਧ ਕੋਰੀਆ, ਡੱਚ ਅਤੇ ਚੀਨੀ ਦੇਸ਼ਾਂ ਨੂੰ ਛੱਡ ਕੇ ਦੂਜੇ ਸਾਰੇ ਮੁਲਕਾਂ ਨਾਲੋਂ ਤੋੜ ਲਏ। ਇਸ ਦੀ ਚਲਾਈ ਇਹ ਨੀਤੀ ਲਗਭਗ 200 ਸਾਲ ਤੱਕ ਚਲਦੀ ਰਹੀ।

ਹ. ਪੁ. - ਐਨ. ਬ੍ਰਿ. ਮਾ. 11 : 824-25

**ਟੋਕੂਗਾਵਾ ਇਯੈ ਸਾਟੋ** : ਇਹ ਜਾਪਾਨ ਦਾ ਇਕ ਪ੍ਰਸਿੱਧ ਸਿਆਸਤਦਾਨ ਹੋਇਆ ਹੈ। ਇਸ ਦਾ ਜਨਮ 11 ਜੁਲਾਈ, 1863 ਨੂੰ ਹੋਇਆ। ਇਹ ਯੋਸ਼ੀਯੋਰੀ ਟੋਕੂਗਾਵਾ ਦਾ ਤੀਜਾ ਪੁੱਤਰ ਸੀ ਪਰ ਇਸਨੂੰ ਆਪਣੇ ਪਰਿਵਾਰ ਵਿਚੋਂ ਪ੍ਰਮੁੱਖਤਾ ਮਿਲੀ। ਸੰਨ 1877 ਵਿਚ ਇਹ ਵਿੱਦਿਆ-ਪ੍ਰਾਪਤੀ ਲਈ ਇੰਗਲੈਂਡ ਗਿਆ। ਸੰਨ 1882 ਵਿਚ ਜਦੋਂ ਇਹ ਜਾਪਾਨ ਵਾਪਸ ਮੁੜਿਆ ਤਾਂ ਇਸਨੂੰ ਸ਼ਾਹੀ ਦਰਬਾਰ ਵਿਚ ਮੁੱਖ ਪ੍ਰਬੰਧਕ ਦੇ ਅਹੁਦੇ ਤੇ ਲਗਾਇਆ ਗਿਆ। ਸੰਨ 1890 ਵਿਚ ਇਹ 'ਹਾਊਸ ਆਫ਼ ਪੀਅਰਜ਼' ਦਾ ਮੈਂਬਰ ਬਣਿਆ ਅਤੇ 1903 ਵਿਚ ਇਸਨੂੰ ਉਸਦਾ ਪ੍ਰਧਾਨ ਚੁਣਿਆ ਗਿਆ। ਇਹ ਕਈ ਵਾਰੀ ਅਮਰੀਕਾ ਗਿਆ ਪਰ ਇਸਦੀ 1921 ਈ. ਦੀ ਅਮਰੀਕਾ ਯਾਤਰਾ ਜਿਸ ਵਿਚ ਇਹ ਵਾਸ਼ਿੰਗਟਨ ਕਾਨਫ਼ਰੰਸ ਵਿਚ ਹਥਿਆਰਾਂ ਦੀ ਰੋਕ ਦੇ ਮਾਮਲੇ ਦੇ ਨੁਮਾਇੰਦੇ ਦੇ ਤੌਰ ਤੇ ਗਿਆ, ਨੂੰ ਬੜੀ ਪ੍ਰਸਿੱਧੀ ਮਿਲੀ। ਇਸਨੇ ਜਾਪਾਨੀ-ਅਮਰੀਕਨ ਸੁਸਾਇਟੀ ਵਿਚ ਵੀ ਪ੍ਰਧਾਨ ਦੇ ਤੌਰ ਤੇ ਕੰਮ ਕੀਤਾ।

ਹ. ਪੁ.- ਐਨ. ਅਮੈ. 26: 670

**ਟੋਕੂਗਾਵਾ ਸੁਨਾਯੋਸ਼ੀ** : ਇਹ ਜਾਪਾਨ ਦਾ ਪੰਜਵਾਂ ਮਿਲਟਰੀ ਤਾਨਾਸ਼ਾਹ ਹੋਇਆ ਹੈ। ਕੁੱਤਿਆਂ ਪ੍ਰਤਿ ਇਸ ਦੀ ਹਮਦਰਦੀ ਅਤੇ ਉਨ੍ਹਾਂ ਦੀ ਦੇਖ-ਭਾਲ ਨੂੰ ਵੇਖਦਿਆਂ ਹੋਇਆ ਇਸਨੂੰ 'ਡਾੱਗ-ਸ਼ੋਗੁਨ' ਵੀ ਆਖਿਆ ਜਾਂਦਾ ਸੀ। ਇਸ ਦਾ ਜਨਮ 1646 ਈ. ਵਿਚ ਈਡੋ ਵਿਖੇ ਹੋਇਆ। ਸੰਨ 1689 ਵਿਚ ਇਹ ਮਿਲਟਰੀ ਤਾਨਾਸ਼ਾਹ ਬਣਿਆ ਅਤੇ ਇਸਨੇ ਜਾਪਾਨ ਦੇ ਇਤਿਹਾਸ ਵਿਚ ਬੜੇ ਖ਼ੁਸ਼ਹਾਲ ਅਤੇ ਸ਼ਾਂਤ ਸਮੇਂ ਦੇ ਦੌਰਾਨ ਰਾਜ ਕੀਤਾ। ਇਸਨੇ ਜਾਪਾਨ ਦੇ ਸਭਿਆਚਾਰਕ ਮਾਮਲਿਆਂ ਵੱਲ ਕਾਫ਼ੀ ਧਿਆਨ ਦਿੱਤਾ ਅਤੇ ਇਸ ਵਿਚ ਇਸਨੇ 12 ਵੀਂ ਸਦੀ ਦੇ ਪ੍ਰਸਿੱਧ ਚੀਨੀ ਵਿਦਵਾਨ ਚੂ-ਸੀ ਦੇ ਨਵ-ਕਨਫ਼ਿਊਸ਼ੀਅਸ ਵਾਦ ਨੂੰ ਉਤਸ਼ਾਹਿਤ ਕੀਤਾ ਜਿਸ ਦੀ ਥਿਊਰੀ ਅਨੁਸਾਰ ਮਨੁੱਖ ਦਾ ਪਹਿਲਾ ਫ਼ਰਜ਼ ਸਰਕਾਰ ਪ੍ਰਤੀ ਵਫ਼ਾਦਾਰੀ ਸੀ।

ਆਪਣੇ ਰਾਜ ਦੇ ਅੰਤਲੇ ਦਿਨਾਂ ਵਿਚ ਸੁਨਾਯੋਸ਼ੀ ਨੇ ਰਾਜ ਦੇ ਕੰਮਾਂ ਵਿਚ ਦਿਲਚਸਪੀ ਲੈਣੀ ਬੰਦ ਕਰ ਦਿੱਤੀ ਅਤੇ ਉਹ ਆਪਣੇ ਮਹਿਲਾਂ ਦੇ ਸੁਖ-ਆਰਾਮ ਵਿਚ ਲੀਨ ਹੋ ਗਿਆ ਜਿਸ ਨਾਲ ਸਰਕਾਰ ਦਾ ਬੜਾ ਨੁਕਸਾਨ ਹੋਇਆ। ਇਸ ਦਾ ਮੁੱਖ ਕੰਮ ਕੁੱਤਿਆਂ ਦੀ ਭਲਾਈ ਲਈ ਸੋਚਣਾ ਅਤੇ ਕਰਨਾ ਹੀ ਰਹਿ ਗਿਆ ਸੀ। ਇਤਿਹਾਸ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਇਸਨੂੰ ਇਕ ਵਾਰੀ ਕਿਸੇ ਬੋਧੀ ਭਿਕਸ਼ੂ ਨੇ ਦੱਸਿਆ ਸੀ ਕਿ ਸੁਨਾਯੋਸ਼ੀ ਆਪਣੇ ਪਿਛਲੇ ਜਨਮ ਵਿਚ ਕੁੱਤਾ ਸੀ। ਇਸ ਗੱਲ ਤੋਂ ਸੁਨਾਯੋਸ਼ੀ ਨੇ ਇਹ ਕਾਨੂੰਨ ਬਣਾ ਦਿੱਤਾ ਕਿ ਜੋ ਆਦਮੀ ਵੀ ਕਿਸੇ ਕੁੱਤੇ ਨੂੰ ਨੁਕਸਾਨ ਪੁਚਾਵੇਗਾ ਉਹ ਮੌਤ ਦੀ ਸਜ਼ਾ ਦਾ ਹੱਕਦਾਰ ਹੋਵੇਗਾ। ਉਸਨੇ ਸਰਕਾਰੀ ਖ਼ਰਚੇ ਤੇ ਲਗਭਗ 50,000 ਕੁੱਤੇ ਪਾਲੇ ਹੋਏ ਸਨ ਅਤੇ ਉਨ੍ਹਾਂ ਨੂੰ ਚਾਵਲ ਅਤੇ ਸੁੱਕੀ ਮੱਛੀ ਦੀ ਖ਼ੁਰਾਕ ਦਿੱਤੀ ਜਾਂਦੀ ਸੀ।

ਸੰਨ 1709 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.-ਐਨ. ਬ੍ਰਿ. ਮਾ. 10 : 28

**ਟੋਕੂਗਾਵਾ ਹੀਟਾਡਾ** : ਇਹ ਜਾਪਾਨ ਦੇ ਇਤਿਹਾਸ ਵਿਚ ਟੋਕੂਗਾਵਾ-ਕਾਲ ਦਾ ਦੂਜਾ ਫ਼ੌਜੀ ਹਾਕਮ (ਸ਼ੋਗੁਨ) ਸੀ। ਸ਼ੁਰੂ ਤੋਂ ਹੀ ਇਸ ਨੂੰ ਸਿਆਣਾ ਤੇ ਧੀਰਜ-ਭਾਓ ਵਾਲਾ ਮੰਨਿਆ ਗਿਆ ਸੀ ਜਿਸ ਕਰਕੇ ਟੋਕੂਗਾਵਾ ਪਹਿਲੇ ਨੇ ਆਪਣਾ ਰਾਜ ਸਥਾਪਿਤ ਕਰਨ ਤੋਂ ਦੋ ਵਰ੍ਹੇ ਪਿਛੋਂ ਹੀ ਹੀਟਾਡਾ ਨੂੰ ਆਪਣੇ ਦੋਹਾਂ ਵੱਡੇ ਪੁੱਤਰਾਂ ਦੇ ਉਪਰੋਂ ਦੀ ਆਪਣਾ ਸ਼ੋਗੁਨ-ਵਾਰਸ ਥਾਪ ਦਿੱਤਾ ਤਾਂ ਕਿ ਟੋਕੂਗਾਵਾ ਘਰਾਣੇ ਦੀ ਹਕੂਮਤ ਸਥਿਰਤਾ ਨਾਲ ਚਲਦੀ ਰਹੇ। ਵਾਰਸ ਥਾਪ ਦੇਣ ਉਪਰੰਤ ਰਾਜ-ਕਾਜ ਦੀ ਜ਼ਿੰਮੇਵਾਰੀ ਟੋਕੂਗਾਵਾ ਲਿਆਸੂ (ਪਹਿਲਾ ਸ਼ੋਗੁਨ) ਮਰਦੇ ਦਮ ਤੀਕ ਖ਼ੁਦ ਹੀ ਨਿਭਾਉਂਦਾ ਰਿਹਾ।

ਟੋਕੂਗਾਵਾ ਹੀਟਾਡਾ ਦਾ ਜਨਮ 2 ਮਈ , 1579 ਨੂੰ ਦੱਖਣੀ ਹਾਂਸ਼ੂ ਵਿਚ ਹਾਮਾਮਾਟਸੂ ਵਿਖੇ ਹੋਇਆ। ਇਸ ਨੇ ਵਾਗ-ਡੋਰ ਸੰਭਾਲਦਿਆਂ ਹੀ ਆਪਣੀ ਹਕੂਮਤ ਨੂੰ ਸਥਿਰਤਾ ਨਾਲ ਪੱਕੇ ਪੈਰੀਂ ਕਾਇਮ ਰੱਖਣ ਲਈ ਸਭ ਤੋਂ ਪਹਿਲਾਂ ਈਸਾਈਅਤ ਨੂੰ ਜਾਪਾਨ ਵਿਚੋਂ ਖਤਮ ਕਰਨ ਦਾ ਉਪਰਾਲੇ ਕੀਤਾ ਤੇ ਨਾਲ ਨਾਲ ਜਾਪਾਨੀ ਵਪਾਰੀਆਂ ਉਪਰ ਬਦੇਸ਼ਾਂ ਨਾਲ ਵਪਾਰ ਕਰਨ ਦੀ ਬੰਦਸ਼ ਲਗਾ ਦਿੱਤੀ। ਜਾਪਾਨ ਅੰਦਰ ਵਸਦੇ ਜਾਪਾਨੀਆਂ ਲਈ ਬਦੇਸ਼ ਜਾਣ ਦੀ ਅਤੇ ਬਦੇਸ਼ਾਂ ਵਿਚ ਵੱਸੇ ਹੋਏ ਜਾਪਾਨੀਆਂ ਨੂੰ ਜਾਪਾਨ ਅੰਦਰ ਦਾਖ਼ਲ ਹੋਣ ਦੀ ਮਨਾਹੀ ਕਰ ਦਿੱਤੀ। ਹੀਟਾਡਾ ਵੱਲੋਂ ਜਾਰੀ ਕੀਤੇ ਗਏ ਉਪਰੋਕਤ ਰਾਜ-ਆਦੇਸ਼ਾਂ ਉਪਰ ਅਮਲ ਨਾ ਕੀਤੇ ਜਾਣ ਤੇ ਸ਼ੋਗੁਨ ਵਲੋਂ ਚਾਰ ਕਾਰਜਕਾਰੀ ਮਿਸ਼ਨਰੀਆਂ ਦਾ ਕਤਲ ਕੀਤਾ ਗਿਆ। ਇਨ੍ਹਾਂ ਅਨੁਸਾਰ ਸੰਨ 1622 ਵਿਚ ਹੀਟਾਡਾ ਵੱਲੋਂ 120 ਈਸਾਈ ਮਿਸ਼ਨਰੀਆਂ ਅਤੇ ਧਰਮ-ਤਬਦੀਲ ਜਾਪਾਨੀਆਂ ਨੂੰ ਮੌਤ ਦੇ ਘਾਟ ਉਤਾਰਨ ਦਾ ਹੁਕਮ ਦਿੱਤਾ ਗਿਆ। ਇਸ ਦੇ ਨਾਲ ਹੀ ਈਸਾਈ ਧਰਮ ਸਬੰਧੀ ਸਾਰਾ ਸਾਹਿਤ ਜ਼ਬਤ ਕੀਤਾ ਗਿਆ ਅਤੇ ਈਸਾਈਅਤ ਦੇ ਮੁਦੱਈਆਂ ਨੂੰ ਵੀ ਆਪੋ ਆਪਣੇ ਥਾਈਂ ਮੌਤ ਦੇ ਘਾਟ ਉਤਾਰਿਆ ਗਿਆ। ਬਾਹਰਲੇ ਦੇਸ਼ਾਂ ਦੇ ਅਸਰ ਨੂੰ ਨਿਯਮਿਤ ਰੂਪ ਵਿਚ ਬਰਕਰਾਰ ਰੱਖਣ ਲਈ ਇਸਨੇ ਬਦੇਸ਼ੀ ਜਹਾਜ਼ਾਂ ਨੂੰ ਸਿਰਫ਼

ਨਾਗਾਸਾਕੀ ਤੇ ਹਿਰਾਡੋ ਬੰਦਰਗਾਹਾਂ ਰਾਹੀਂ ਹੀ ਜਾਪਾਨ ਆਉਣ ਦੀ ਖੁੱਲ੍ਹ ਦਿੱਤੀ। ਬਾਕੀ ਬੰਦਰਗਾਹਾਂ ਉਪਰ ਸਿਰਫ਼ ਚੀਨ ਦੇ ਜਹਾਜ਼ ਹੀ ਆ ਜਾ ਸਕਦੇ ਸਨ। ਇਸ ਦਾ ਸਿੱਟਾ ਇਹ ਹੋਇਆ ਕਿ ਜਾਪਾਨ ਬਾਹਰਲੇ ਮੁਲਕਾਂ ਨਾਲੋਂ ਆਪਣਾ ਸੰਪਰਕ ਤੋੜ ਬੈਠਾ ਅਤੇ ਲੋਕਾਂ ਨੂੰ ਕੰਟਰੋਲ ਕਰਨਾ ਸੌਖਾ ਹੋ ਗਿਆ। ਹੀਟਾਡਾ ਦੇ ਪਿਛੋਂ ਇਸ ਦੇ ਉੱਤਰਾਧਿਕਾਰੀ ਟੋਕੂਗਾਵਾ ਲੀਮਾਟਸੂ ਨੇ ਵੀ ਆਪਣੇ ਰਾਜਕਾਲ ਦੌਰਾਨ ਆਪਣੇ ਪਿਤਾ ਵਾਂਗ ਹਕੂਮਤ ਵਿਚ ਸਥਿਰਤਾ ਕਾਇਮ ਰੱਖੀ।

ਸੰਨ 1632 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 11 : 824

**ਟੋਕੂਗਾਵਾ ਕਾਇਕੀ** : ਇਤਿਹਾਸ ਵਿਚ ਇਸ ਨੂੰ ਹੀਤੋਤਸੂਬਾਸ਼ੀ ਕਾਇਕੀ (Hitosubashi) ਦੇ ਨਾਉਂ ਨਾਲ ਵੀ ਜਾਣਿਆ ਜਾਂਦਾ ਹੈ। ਇਹ ਨਾਉਂ ਉਸ ਖ਼ਾਨਦਾਨ ਦੇ ਨਾਂ ਪਿੱਛੇ ਰੱਖਿਆ ਗਿਆ ਸੀ ਜਿਸਨੇ ਇਸਨੂੰ ਮੁਤਬੰਨਾ ਬਣਾਇਆ ਸੀ। ਇਸ ਦਾ ਜਨਮ 1827 ਈ. ਵਿਚ ਜਾਪਾਨ ਦੇ ਇਬਾਰਾਕੀ ਪ੍ਰੀਫ਼ੈਕਚਰ ਵਿਚ ਮੀਤੋਫਾਇਡ ਵਿਖੇ ਹੋਇਆ। ਇਹ ਸ਼ਾਹੀ ਖ਼ਾਨਦਾਨ ਦੇ ਟੋਕੂਗਾਵਾ ਨਾਰੀਆਕੀ ਦਾ ਸੱਤਵਾਂ ਪੁੱਤਰ ਸੀ। ਟੋਕੂਗਾਵਾ ਕਾਇਕੀ ਇਕ ਬੇਬਾਕ ਇੰਤਹਾਪਸੰਦ ਨੇਤਾ ਸੀ ਅਤੇ ਮੀਤੋ ਦਾ ਪ੍ਰਮੁੱਖ ਜਾਗੀਰਦਾਰ ਵੀ ਸੀ। ਹੀਤੋਤਸੂਬਾਸ਼ੀ ਪਰਿਵਾਰ ਵਿਚ ਕੋਈ ਮਰਦ ਵਾਰਿਸ ਨਾ ਹੋਣ ਕਾਰਨ ਉਨ੍ਹਾਂ ਨੇ ਕਾਇਕੀ ਨੂੰ ਹੀ ਮੁਤਬੰਨਾ ਬਣਾ ਲਿਆ ਅਤੇ ਉਸਨੂੰ ਜਾਪਾਨ ਦੇ ਸੈਨਾਪਤੀ ਦੇ ਅਹੁਦੇ ਲਈ ਤਿਆਰ ਕੀਤਾ। ਸੰਨ 1858 ਵਿਚ ਬਾਦਸ਼ਾਹ ਟੋਕੂਗਾਵਾ ਲੀਸਾਡਾ ਦੀ ਮੌਤ ਮਗਰੋਂ ਉਸਦਾ ਕੋਈ ਮਰਦ ਵਾਰਸ ਨਹੀਂ ਸੀ ਇਸ ਲਈ ਨਗਾਇਕੀ ਨੇ ਆਪਣੀਆਂ ਇੰਤਹਾਪਸੰਦ ਨੀਤੀਆਂ ਨੂੰ ਅਮਲੀ ਰੂਪ ਦੇਣ ਲਈ ਆਪਣੇ ਪੁੱਤਰ ਨੂੰ ਬਾਦਸ਼ਾਹ ਬਣਾਉਣ ਦੀ ਕੋਸ਼ਿਸ਼ ਕੀਤੀ ਪਰ ਜਾਪਾਨ ਦੀ ਨਰਮ-ਖ਼ਿਆਲੀ ਪਾਰਟੀ ਨੇ ਛੋਟੇ ਲੜਕੇ ਟੋਕੂਗਾਵਾ ਲੋਮਚੀ ਨੂੰ ਆਪਣਾ ਸ਼ੋਗੁਨ ਚੁਣ ਲਿਆ। ਕਾਇਕੀ ਨੂੰ ਉਸਦੇ ਪਿਤਾ ਅਤੇ ਸਹਿਯੋਗੀਆਂ ਸਮੇਤ ਆਪਣੇ ਆਪਣੇ ਘਰਾਂ ਵਿਚ ਨਜ਼ਰਬੰਦ ਕਰ ਦਿੱਤਾ ਗਿਆ।

ਪੱਛਮੀ ਇਲਾਕਿਆਂ ਨੂੰ ਵਪਾਰਕ ਸਹੂਲਤਾਂ ਦੇਣ ਦੀ ਸਰਕਾਰੀ ਨੀਤੀ ਦੀ ਵਿਰੋਧੀ ਧੜੇ ਨੇ ਕਰੜੀ ਅਲੋਚਨਾ ਕੀਤੀ ਅਤੇ ਇਹ ਵੀ ਮੰਗ ਕੀਤੀ ਕਿ ਸੈਨਾਪਤੀਆਂ ਦੇ ਅਧਿਕਾਰ ਘੱਟ ਕੀਤੇ ਜਾਣ ਕਿਉਂਕਿ ਉਹ ਦੋ ਸਦੀਆਂ ਤੋਂ ਬਾਦਸ਼ਾਹ ਉੱਤੇ ਹਾਵੀ ਹੁੰਦੇ ਰਹੇ ਸਨ। ਸੰਨ 1862 ਵਿਚ ਸਰਕਾਰ ਨੂੰ ਵਿਰੋਧੀ ਧੜੇ ਨਾਲ ਸਮਝੌਤਾ ਕਰਨਾ ਪਿਆ ਜਿਸ ਵਿਚ ਕਾਇਕੀ ਨੂੰ ਨਵੇਂ ਸੈਨਾਪਤੀ ਦਾ ਸਰਪ੍ਰਸਤ ਬਣਾਇਆ ਗਿਆ।

ਕਾਇਕੀ ਨੇ ਦੇਸ਼ ਵਿਚ ਸੁਧਾਰ ਕਰਨ ਵੱਲ ਧਿਆਨ ਦਿੱਤਾ। ਦਰਬਾਰ ਅਤੇ ਸੈਨਾਪਤੀਆਂ ਦੇ ਆਪਸੀ ਸਬੰਧ ਸੁਧਾਰੇ ਅਤੇ ਨਾਮੀ ਜਾਗੀਰਦਾਰਾਂ ਨੂੰ ਵੀ ਮਹੱਤਵਪੂਰਨ ਮਾਮਲਿਆਂ ਦੇ ਫ਼ੈਸਲੇ ਕਰਨ ਦਾ ਹੱਕ ਦਿੱਤਾ ਗਿਆ। ਦਬਾਅ ਪੈਣ ਕਾਰਨ ਇਸਨੂੰ ਬਦੇਸ਼ੀਆਂ ਨੂੰ ਆਪਣੇ ਦੇਸ਼ ਵਿਚੋਂ ਕੱਢਣ ਦਾ ਫ਼ੈਸਲਾ ਕਰਨਾ ਪਿਆ।

ਸੰਨ 1864 ਵਿਚ ਚੋਸੂ ਨੇ ਕੇਂਦਰੀ ਸਰਕਾਰ ਵਿਰੁੱਧ ਬਗ਼ਾਵਤ ਕਰ ਦਿੱਤੀ। ਕਾਇਕੀ ਨੇ ਉਸਨੂੰ ਸਜ਼ਾ ਦੇਣ ਲਈ ਫ਼ੌਜ ਭੇਜੀ। ਨਾਮੀ ਸਰਦਾਰਾਂ ਨੇ ਜਿਹੜੇ ਕਾਇਕੀ ਦੇ ਨਾਲ ਸਨ ਇਸਨੂੰ ਉਹ ਖੇਤਰ ਜਿੱਤਣ ਨਾ ਦਿੱਤਾ ਅਤੇ ਅੰਤ 1865 ਈ. ਵਿਚ ਇਸਨੂੰ ਆਪਣੀਆਂ ਫ਼ੌਜਾਂ ਹਟਾਉਣੀਆਂ ਪਈਆਂ। ਇਕ ਵਾਰੀ ਮੁੜ ਇੰਤਹਾਪਸੰਦ ਤਾਕਤ ਵਿਚ ਆ ਗਏ। ਅਗਲੇ ਸਾਲ ਦੂਜੀ ਵਾਰੀ ਮੁੜ ਫ਼ੌਜ ਭੇਜੀ ਗਈ ਪਰ ਫਿਰ ਹਾਰ ਗਿਆ। ਇਸੀ ਦੌਰਾਨ ਸੈਨਾਪਤੀ ਟੋਕੂਗਾਵਾ ਲਮੋਚੀ ਦੀ ਵੀ ਮੌਤ ਹੋ ਗਈ।

ਸੰਨ 1867 ਵਿਚ ਕਾਇਕੀ ਨੂੰ ਸੈਨਾਪਤੀ ਬਣਾਇਆ ਗਿਆ। ਇਸਨੇ ਆਪਣਾ ਫ਼ੌਜੀ ਰਾਜਪ੍ਰਬੰਧ ਮਜ਼ਬੂਤ ਬਣਾਉਣ ਲਈ ਫ਼ਰਾਂਸ ਦੀ ਮਦਦ ਲੈਣ ਦੀ ਕੋਸ਼ਿਸ਼ ਕੀਤੀ ਪਰ ਵਿਰੋਧੀ ਧੜੇ ਨੇ ਇਸਨੂੰ ਸਫ਼ਲ ਨਾ ਹੋਣ ਦਿੱਤਾ। 3 ਜਨਵਰੀ, 1868 ਨੂੰ ਇੰਤਹਾਪਸੰਦਾਂ ਦੇ ਇਕ ਸਮੂਹ ਨੇ ਬਾਦਸ਼ਾਹ ਦੇ ਮਹਿਲ ਨੂੰ ਘੇਰ ਲਿਆ ਅਤੇ ਆਪਣੀ ਹਕੂਮਤ ਦੀ ਬਹਾਲੀ ਦਾ ਐਲਾਨ ਕੀਤਾ। ਕਾਇਕੀ ਨੇ ਤਾਂ ਇਸ ਫ਼ੈਸਲੇ ਨੂੰ ਮੰਨਣ ਦਾ ਫ਼ੈਸਲਾ ਕੀਤਾ ਪਰ ਉਸਦੇ ਸਹਿਯੋਗੀ ਨਾ ਮੰਨੇ। ਇੰਜ ਉਥੇ ਘਰੇਲੂ ਯੁੱਧ ਸ਼ੁਰੂ ਹੋ ਗਿਆ। ਜਦੋਂ ਸ਼ਾਹੀ ਫ਼ੌਜਾਂ ਸੈਨਾਪਤੀ ਦੀ ਰਾਜਧਾਨੀ ਈਡੋ ਵੱਲ ਵਧੀਆਂ ਤਾਂ ਕਾਇਕੀ ਨੇ ਆਪਣੀਆਂ ਫ਼ੌਜਾਂ ਦੇ ਹਥਿਆਰ ਸੁਟਵਾ ਦਿੱਤੇ। ਕਾਇਕੀ ਨੂੰ ਮੀਤੋ ਵਿਖੇ ਨਜ਼ਰਬੰਦ ਕਰ ਦਿੱਤਾ ਗਿਆ ਪਰ ਬਾਅਦ ਵਿਚ ਇਸਨੂੰ ਮੁਆਫ਼ੀ ਦੇ ਦਿੱਤੀ ਗਈ ਅਤੇ 1902 ਈ. ਵਿਚ ਇਸਨੂੰ ਸ਼ਹਿਜ਼ਾਦੇ ਦਾ ਰੁਤਬਾ ਵੀ ਦੇ ਦਿੱਤਾ ਗਿਆ। ਸੰਨ 1913 ਵਿਚ ਕਾਇਕੀ ਦੀ ਜਾਪਾਨ ਵਿਚ ਹੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 27

**ਟੋਕੂਗਾਵਾ ਕਾਲ** : ਜਾਪਾਨ ਦੇ ਰੂੜ੍ਹੀਗਤ ਇਤਿਹਾਸਕ ਕਾਲ ਵਿਚੋਂ ਟੋਕੂਗਾਵਾ ਬੰਸ ਦੇ ਫ਼ੌਜੀ ਤਾਨਾਸ਼ਾਹਾਂ ਦੇ ਅਧੀਨ ਦਾ 1603 ਈ. ਤੋਂ 1677 ਈ. ਤੱਕ ਦਾ ਸਮਾਂ ਟੋਕੂਗਾਵਾ ਕਾਲ ਅਖਵਾਉਂਦਾ ਹੈ। ਇਸ ਕਾਲ ਦੌਰਾਨ ਰਾਜ ਵਿਚ ਅੰਦਰੂਨੀ ਸ਼ਾਂਤੀ ਸਥਾਪਿਤ ਹੋਈ ਜਿਸ ਦੇ ਫ਼ਲਸਰੂਪ ਰਾਜਨੀਤਕ ਪੱਖੋਂ ਸਥਿਰਤਾ ਬਣੀ ਰਹੀ ਅਤੇ ਆਰਥਿਕਤਾ ਵਿਚ ਵੀ ਕਾਫ਼ੀ ਵਿਕਾਸ ਹੋਇਆ। ਟੋਕੂਗਾਵਾ ਬੰਸ ਦੇ ਰਾਜ ਦਾ ਬਾਨੀ ਟੋਕੂਗਾਵਾ ਲੀਯਾਸੂ ਇਕ ਫ਼ੌਜੀ ਜਰਨੈਲ ਸੀ। ਇਤਿਹਾਸਕ ਰਿਕਾਰਡ ਅਨੁਸਾਰ ਟੋਕੂਗਾਵਾ ਬੰਸ ਦਾ ਨਾਂ 1400 ਤੋਂ ਅਗਲੇ ਸਾਲਾਂ ਦੌਰਾਨ ਮਿਲਦਾ ਹੈ ਜਦੋਂ ਇਹ ਮੀਕਾਵਾ ਪ੍ਰਾਂਤ (ਅਜੋਕੇ ਐਚੀ ਪ੍ਰੀਫ਼ੈਕਚਰ) ਵਿਚ ਛੋਟੀ ਜਿਹੀ ਫ਼ੌਜੀ ਤਾਕਤ ਦੇ ਮਾਲਕ ਸਨ। ਉਸ ਸਮੇਂ ਇਨ੍ਹਾਂ ਦਾ ਉਪ-ਨਾਂ ਮਾਤਸੂਦੇਰਾ ਸੀ। ਇਸ ਬੰਸ ਦੇ ਪਹਿਲੇ ਮਿਲਟਰੀ ਹਾਕਮ ਲੀਯਾਸੂ ਨੇ 1566 ਵਿਚ ਆਪਣਾ ਉਪ-ਨਾਂ ਬਦਲ ਕੇ ਟੋਕੂਗਾਵਾ ਰੱਖਿਆ ਅਤੇ ਆਪਣੇ ਪਰਿਵਾਰ ਬਾਰੇ ਮਿਨਾਮੋਤੋ ਕਬੀਲੇ ਦੇ ਉੱਤਰਾਧਿਕਾਰੀ ਹੋਣ ਦਾ ਦਾਅਵਾ ਕੀਤਾ। ਮਿਨਾਮੋਤੋ ਪਰੰਪਰਾ ਅਨੁਸਾਰ ਇਨ੍ਹਾਂ ਨੂੰ ਫ਼ੌਜੀ ਤਾਨਾਸ਼ਾਹਾਂ (ਸ਼ੋਗੁਨਾਂ) ਦੇ ਉੱਤਰਧਿਕਾਰੀਆਂ ਦਾ ਕਬੀਲਾ ਸਮਝਿਆ ਜਾਂਦਾ ਸੀ। ਸੰਨ 1590 ਵਿਚ ਟੋਮੀ ਹਿਡਯੋਸ਼ੀ ਕਾਰਨ ਦੇਸ਼ ਵਿਚ ਵਰਤੀ ਸ਼ਾਂਤੀ ਉਪਰੰਤ ਲੀਯਾਸੂ ਜਾਪਾਨ ਦੀ ਦੂਜੀ ਵੱਡੀ ਤਾਕਤ ਦੇ ਰੂਪ ਵਿਚ ਉਭਰਿਆ। ਰਿਡਯੋਸ਼ੀ ਦੀ ਮੌਤ ਪਿੱਛੋਂ ਲੀਯਾਸੂ ਨੇ ਟੋਯੋਟੋਮੀ ਦੇ ਉੱਤਰਾਧਿਕਾਰੀਆਂ ਨਾਲ ਮੇਲ-ਜੋਲ ਤੋੜ ਦਿੱਤਾ ਅਤੇ 1603 ਈ. ਵਿਚ ਸ਼ੋਗੁਨ ਦੇ ਤੌਰ ਤੇ ਹਕੂਮਤ ਸੰਭਾਲ ਲਈ। ਇਸ ਤਰ੍ਹਾਂ ਇਸ ਬੰਸ ਦੇ ਕੁੱਲ 15 ਹਾਕਮ ਹੋਏ। ਯੋਸ਼ੀਨੋਬੂ ਇਨ੍ਹਾਂ ਵਿਚੋਂ ਅੰਤਿਲਾ ਸ਼ੋਗੁਨ ਸੀ। ਇਸ ਨੇ 1867 ਵਿਚ ਪੱਛਮੀ ਤਾਕਤਾਂ ਕਾਰਨ ਜਾਪਾਨ ਵਿਚ ਵਾਪਰੇ ਕੌਮੀ ਸੰਕਟ ਦੌਰਾਨ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ। ਸੰਨ 1868 ਈ. ਤੱਕ ਮੇਜੀ ਪੁਨਰ-ਸਥਾਪਨ ਪਿੱਛੋਂ ਟੋਕੂਗਾਵਾ ਘਰਾਣੇ ਕੋਲ ਸੁਰੂਗਾ ਪ੍ਰਾਂਤ (ਅੱਜਕੱਲ੍ਹ ਸ਼ਿਜ਼ਨੋਕਾ ਪ੍ਰੀਫ਼ੈਕਚਰ) ਵਿਚੋਂ ਛੋਟੀ ਜਿਹੀ ਮਿਲਖ ਦੀ ਮਾਲਕੀ ਰਹਿ ਗਈ ਸੀ। ਫਿਰ ਵੀ ਨਵੇਂ ਰਾਜ ਵਿਚ ਇਸ ਘਰਾਣੇ ਦੇ ਮੁਖੀ ਨੂੰ ਸ਼ਹਿਜ਼ਾਦੇ ਦਾ ਖ਼ਿਤਾਬ ਦਿੱਤਾ ਗਿਆ।

ਟੋਕੂਗਾਵਾ ਰਾਜ-ਕਾਲ ਦੌਰਾਨ ਸਥਿਰਤਾ ਕਾਇਮ ਰੱਖਣ ਲਈ ਸਮਾਜਕ ਫ਼ਿਰਕਿਆਂ ਉਪਰ ਪਾਬੰਦੀ ਲਗਾ ਦਿੱਤੀ ਅਤੇ ਸਿਪਾਹੀ, ਕਿਸਾਨ, ਕਾਰੀਗਰ ਅਤੇ ਵਪਾਰੀ (ਚੌਹਾਂ) ਤਬਕਿਆਂ ਦੀ ਕਿੱਤਿਆਂ ਸਬੰਧੀ ਇਕੱਤਰਤਾ ਦੀ ਵੀ ਮਨਾਹੀ ਕਰ ਦਿੱਤੀ ਗਈ। ਇਸ ਦੇ

ਫ਼ਲਸਰੂਪ ਸਿਪਾਹੀ ਤਬਕੇ ਦੇ ਬਹੁਤੇ ਲੋਕ ਰਾਜਧਾਨੀ ਜਾਂ ਹੋਰ ਕਿਲੇਬੰਦ ਸ਼ਹਿਰਾਂ ਵਿਚ ਘਰ ਬਣਾ ਕੇ ਟਿਕ ਗਏ ਅਤੇ ਖੇਤੀਬਾੜੀ ਕਰਨ ਵਾਲਿਆਂ ਨੂੰ ਆਪਣਾ ਕਿੱਤਾ ਬਦਲਣ ਦੀ ਮਨਾਹੀ ਕਰ ਦਿੱਤੀ ਗਈ ਤਾਂ ਕਿ ਉਹ ਵਾਹੀ ਵਿਚ ਪੂਰਾ ਧਿਆਨ ਲਗਾ ਕੇ ਕਮਾਈ ਕਰਨ। ਟੋਕੂਗਾਵਾ ਹਾਕਮ ਮਿਸ਼ਨਰੀਆਂ ਨੂੰ ਆਪਣੀ ਹਕੂਮਤ ਦੇ ਦੁਸ਼ਮਨ ਸਮਝਦੇ ਸਨ। ਇਸੇ ਲਈ ਉਨ੍ਹਾਂ ਨੂੰ ਦੇਸ਼ ਚੋਂ ਕੱਢਣ ਦੇ ਉਪਰਾਲੇ ਕੀਤੇ ਗਏ ਅਤੇ ਈਸਾਈ ਮਤ ਉਪਰ ਪੂਰੀ ਪਾਬੰਦੀ ਲਗਾ ਦਿੱਤੀ ਗਈ। ਸੰਨ 1633 ਤੋਂ ਜਾਪਾਨੀਆਂ ਨੂੰ ਬਦੇਸ਼ ਜਾਣ ਅਤੇ ਪਰਵਾਸੀ ਜਾਪਾਨੀਆਂ ਨੂੰ ਦੇਸ਼ ਮੁੜਣ ਦੀ ਮਨਾਹੀ ਕਰ ਦਿੱਤੀ। ਸਿਰਫ਼ ਥੋੜ੍ਹੇ ਜਿਹੇ ਚੀਨੀ ਅਤੇ ਡੱਚ ਵਪਾਰੀਆਂ ਨਾਲ ਹੀ ਬਦੇਸ਼ੀ ਸਬੰਧ ਕਾਇਮ ਰੱਖੇ ਗਏ ਸਨ। ਵਪਾਰ ਵੀ ਦੱਖਣ ਵਿਚ ਸਥਿਤ ਨਾਗਾਸਾਕੀ ਬੰਦਰਗਾਹ ਰਾਹੀਂ ਹੀ ਕੀਤਾ ਜਾਂਦਾ ਸੀ। ਇਸ ਨਾਲ ਆਰਥਿਕ ਪੱਖੋਂ ਬਹੁਤ ਉੱਨਤੀ ਹੋਈ। ਅੰਨ ਦੀ ਬਹੁਲਤਾ ਕਾਰਨ ਐਡੋ, ਓਸਾਕਾ ਤੇ ਟਯੋਟੋ ਵਪਾਰਕ ਤੇ ਨਿਰਮਾਣ ਉਦਯੋਗ ਦੇ ਵੱਡੇ ਸ਼ਹਿਰੀ ਕੇਂਦਰ ਬਣੇ। ਵਾਹੀ ਤੇ ਨਿਰਭਰ ਉਦਯੋਗਾਂ ਦੇ ਨਿਰਮਾਣ ਸਦਕਾ ਆਰਥਿਕ ਖ਼ੁਸ਼ਹਾਲੀ ਫੈਲਣ ਲਗੀ ਜਿਸ ਨਾਲ ਅਮੀਰ ਵਪਾਰੀਆਂ ਦੀ ਜਮਾਤ ਉੱਭਰੀ। 18ਵੀਂ ਸਦੀ ਦੌਰਾਨ ਵਪਾਰੀ ਲਗਾਤਾਰ ਅਮੀਰ ਹੁੰਦੇ ਗਏ ਜਦ ਕਿ ਦੇਸ਼ ਦੀ ਪ੍ਰਮੁੱਖ ਆਮਦਨ ਦਾ ਵਸੀਲਾ ਸੀਮਿਤ ਸੀ। ਇਸ ਨਾਲ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ ਅਰਥਿਕ-ਸੰਕਟ ਪੈਦਾ ਹੋ ਗਿਆ। ਸੰਨ 1860 ਦੇ ਦਹਾਕੇ ਵਿਚ ਬਹੁਤ ਸਾਰੇ ਲੋਕ ਸਿੱਧੇ ਤੌਰ ਤੇ ਸਾਮਰਾਜੀ ਹਕੂਮਤ ਦੀ ਹਾਮੀ ਭਰਨ ਲੱਗੇ। ਅੰਤ ਨੂੰ 1867 ਈ. ਵਿਚ ਟੋਕੂਗਾਵਾ ਸ਼ੋਗੁਨ ਨੂੰ ਹਕੂਮਤ ਛੱਡਣੀ ਪਈ।

ਹ. ਪੁ.—ਐਨ. ਬ੍ਰਿ. ਮਾ. 11: 826; ਐਨ. ਅਮੈ. 26: 812

**ਟੋਕੂਗਾਵਾ ਨਾਰੀਆਕੀ** : ਇਹ ਜਾਪਾਨ ਦਾ ਇਕ ਸਿਆਸਤਦਾਨ ਸੀ ਜਿਹੜਾ ਸਰਕਾਰੀ ਢਾਂਚੇ ਵਿਚ ਬੇਬਾਕੀ ਬਾਦਸ਼ਾਹਾਂ ਅਤੇ ਲਾਰਡਾਂ ਨੂੰ ਤਾਨਾਸ਼ਾਹਾਂ ਨਾਲੋਂ ਵਧੇਰੇ ਹੱਕ ਦਿਵਾਉਣ ਅਤੇ ਗ਼ੈਰ ਜਾਪਾਨੀਆਂ ਦੀ ਦਖ਼ਲ ਅੰਦਾਜ਼ੀ ਬੰਦ ਕਰਨ ਲਈ ਪ੍ਰਸਿੱਧ ਹੈ। ਇਸਦਾ ਜਨਮ ਸੰਨ 1800 ਵਿਚ ਮੀਤੋ ਜਾਗੀਰ ਜੋ ਹੁਣ ਇਬਾਰਾਕੀ ਪ੍ਰੀਫੈਕਚਰ ਵਿਚ ਹੈ, ਹੋਇਆ। ਇਹ ਸੰਨ 1829 ਵਿਚ ਆਪਣੇ ਭਰਾ ਤੋਂ ਬਾਅਦ ਮੀਤੋ ਜਗੀਰ ਦਾ ਮੁਖੀ ਬਣਿਆ ਜਿਹੜੀ ਉਸ ਵੇਲੇ ਜਾਪਾਨ ਵਿਚ ਮੰਨੀ-ਪ੍ਰਮੰਨੀ ਹੋਈ ਸੀ। ਇਸ ਸਮੇਂ ਜਾਪਾਨ ਦੇ ਫ਼ੌਜੀ ਤਾਨਾਸ਼ਾਹਾਂ ਨੇ ਬਾਦਸ਼ਾਹ ਕੋਲੋਂ ਕਾਫ਼ੀ ਤਾਕਤ ਖੋਹ ਲਈ ਸੀ।

ਉਂਜ ਤਾਂ ਭਾਵੇਂ ਆਪ ਵੀ ਇਹ ਟੋਕੂਗਾਵਾ ਖ਼ਾਨਦਾਨ ਨਾਲ ਹੀ ਸਬੰਧ ਰਖੱਦਾ ਸੀ ਜਿਸਨੇ ਕੋਈ ਢਾਈ ਸੌ ਸਾਲ ਜਾਪਾਨ ਤੇ ਰਾਜ ਕੀਤਾ ਸੀ ਪਰ ਰਾਜਨੀਤੀ ਪੱਖੋਂ ਇਹ ਬਾਦਸ਼ਾਹ ਦੀ ਸਰਬ-ਉੱਚਤਾ ਦਾ ਹਾਮੀ ਸੀ। ਸੰਨ 1868 ਦੇ ਪੁਨਰ-ਸਥਾਪਨਾ ਸਬੰਧੀ ਚਲਾਏ ਮੇਜੀ ਅੰਦੋਲਨ (Meiji Restoration) ਵਿਚ ਇਸ ਦੀ ਬਹੁਤ ਮਹੱਤਵਪੂਰਨ ਦੇਣ ਹੈ। ਜਾਪਾਨ ਨੂੰ ਫ਼ੌਜੀ ਨੁਕਤੇ ਤੋਂ ਸੁਰੱਖਿਅਤ ਕਰਨ ਅਤੇ ਮਜ਼ਬੂਤ ਬਣਾਉਣ ਲਈ ਇਸਨੇ ਯੂਰਪੀ ਫ਼ੌਜੀ ਅਤੇ ਉਦਯੋਗਕ ਤਕਨੀਕਾਂ ਨੂੰ ਅਪਣਾਉਣ ਤੇ ਜ਼ੋਰ ਦਿੱਤਾ ਪਰ ਨਾਲ ਇਹ ਵੀ ਸੀ ਕਿ ਇਹ ਤਕਨੀਕਾਂ ਇੰਜ ਅਪਣਾਈਆਂ ਜਾਣ ਕਿ ਜਾਪਾਨ ਵਿਚ ਯੂਰਪੀਨਾਂ ਦਾ ਕੋਈ ਦਖ਼ਲ ਨਾ ਹੋਵੇ ਕਿਉਂਕਿ ਇਹ ਇਨ੍ਹਾਂ ਕੌਮਾਂ ਤੋਂ ਜਾਪਾਨ ਨੂੰ ਸੁਰੱਖਿਅਤ ਹੀ ਰੱਖਣਾ ਚਾਹੁੰਦਾ ਸੀ।

ਨਾਰੀਆਕੀ ਨੇ ਜਿਹੜੇ ਸੁਧਾਰ ਆਪਣੇ ਇਲਾਕੇ ਵਿਚ ਕੀਤੇ ਉਹ ਸਾਰੇ ਦੇਸ਼ ਲਈ ਇਕ ਮਿਸਾਲ ਬਣ ਗਏ। ਇਸਨੇ ਆਪਣੀ ਜਾਗੀਰ ਦੇ ਰਾਜ ਪ੍ਰਬੰਧ ਸਬੰਧੀ ਨੁਕਤਿਆਂ ਨੂੰ ਨਵੇਂ ਸਿਰਿਉਂ ਦਰੁੱਸਤ ਕਰਕੇ ਲਾਗੂ ਕੀਤਾ, ਲੋਕਾਂ ਦੇ ਲਈ ਬਹੁਤ ਸਾਰੇ ਕੰਮ ਕੀਤੇ ਅਤੇ ਇਸਨੇ ਹੀ ਇਸਪਾਤ ਅਤੇ ਸਮੁੰਦਰੀ ਜਹਾਜ਼ ਬਣਾਉਣ ਦਾ ਕਾਰਖ਼ਾਨਾ ਵੀ ਲਗਵਾਇਆ।

ਜਦੋਂ ਫ਼ੌਜੀ ਤਾਨਾਸ਼ਾਹੀ ਦੀ ਅੰਦਰੂਨੀ ਸੁਰੱਖਿਆ ਦੇ ਸਬੰਧ ਵਿਚ ਇਸਨੇ ਸਿੱਧੀ ਦਖ਼ਲ-ਅੰਦਾਜ਼ੀ ਕਰਕੇ ਉਲੰਘਣਾ ਕੀਤੀ ਤਾਂ ਇਸਨੂੰ ਜ਼ਬਰਦਸਤੀ ਮੀਤੋ ਦੀ ਗੱਦੀ ਛੱਡਣ ਲਈ ਕਿਹਾ ਤੇ ਇਸ ਦੇ ਪੁੱਤਰ ਕੇਕੀ (Keiki) ਨੂੰ ਗੱਦੀ ਤੇ ਬਿਠਾ ਦਿੱਤਾ ਗਿਆ ਪਰ 1848 ਈ. ਵਿਚ ਹੀ ਇਹ ਵਾਪਸ ਆਪਣੀ ਗੱਦੀ ਦਾ ਮਾਲਕ ਬਣ ਗਿਆ।

ਪੰਜ ਸਾਲ ਮਗਰੋਂ ਅਮਰੀਕਾ ਵੱਲੋਂ ਕਮਾਂਡਰ ਮੈਥਿਊ ਸੀ ਪੈਰੀ ਨੂੰ ਜਾਪਾਨ ਦੀ ਦੋ ਸਦੀਆਂ ਤੋਂ ਚਲੀ ਆ ਰਹੀ ਅਲਹਿਦਗੀ ਦੀ ਨੀਤੀ ਨੂੰ ਖ਼ਤਮ ਕਰਨ ਲਈ ਭੇਜਿਆ ਗਿਆ। ਇਸ ਮਸਲੇ ਤੇ ਸ਼ਰਕਾਰ ਨੇ ਨਾਰੀਆਕੀ ਦੀ ਸਲਾਹ ਮੰਗੀ। ਨਾਰੀਆਕੀ ਨੇ ਸੁਝਾਅ ਦਿੱਤਾ ਕਿ ਕਿਸੇ ਕਿਸਮ ਦੀ ਵੀ ਰਿਆਇਤ ਦੇਣਾ ਖ਼ਤਰਾ ਮੁੱਲ ਲੈਣਾ ਹੋਵੇਗਾ। ਜਦੋਂ ਪੈਰੀ ਨਾਲ ਸੰਧੀ ਕੀਤਾ ਗਈ ਤਾਂ ਨਾਰੀਆਕੀ ਨੇ ਇਸ ਵਿਚ ਆਪਣੇ ਦੇਸ਼ ਦੀ ਪ੍ਰਧਾਨਗੀ ਕੀਤੀ। ਸੰਨ 1860 ਵਿਚ ਨਾਰੀਆਕੀ ਦੀ ਮੀਤੋ ਵਿਖੇ ਹੀ ਮੌਤ ਹੋ ਗਈ ਪਰ ਇਸਦੀ ਮੌਤ ਤੋਂ ਪਿਛੋਂ ਤਾਨਾਸ਼ਾਹੀ ਦੀ ਸਰਦਾਰੀ ਨੂੰ ਖ਼ਤਮ ਕਰਨ ਸਬੰਧੀ ਲਹਿਰ ਨੇ ਬਹੁਤ ਜ਼ੋਰ ਫੜਿਆ ਅਤੇ ਸਫ਼ਲਤਾ ਪ੍ਰਾਪਤ ਕੀਤੀ।

ਹ. ਪੁ.—ਐਨ. ਬ੍ਰਿ. ਮਾ. 10 : 27

**ਟੋਕੂਗਾਵਾ ਮਿਟਸੂਕੂਨੀ** : ਇਹ ਜਾਪਾਨ ਦਾ ਸਮੰਤਵਾਦੀ ਲਾਰਡ ਸੀ ਜਿਸਨੇ ਜਾਪਾਨ ਦੇ ਇਤਿਹਾਸ ਨੂੰ ਚੀਨੀ ਰਾਜ ਘਰਾਣੇ ਦੇ ਲਿਖੇ ਇਤਿਹਾਸ ਦੇ ਨਮੂਨੇ ਤੇ 'ਹਿਸਟਰੀ ਆਫ਼ ਗ੍ਰੇਟ ਜਾਪਾਨ' (Dai Nihon Shi) ਦੇ ਨਾਂ ਹੇਠ ਸੰਕਲਤ ਕੀਤਾ। ਇਹ ਕੰਮ ਭਾਵੇਂ ਟੋਕੂਗਾਵਾ ਨੇ ਪੂਰੇ ਜ਼ੋਰ ਸ਼ੋਰ ਨਾਲ ਆਰੰਭਿਆ ਅਤੇ ਕਾਫ਼ੀ ਹੱਦ ਤੀਕ ਮੁਕੰਮਲ ਵੀ ਹੋ ਗਿਆ ਸੀ ਪਰ ਮੁਕੰਮਲ 1906 ਈ. ਤੋਂ ਬਾਅਦ ਹੀ ਹੋਇਆ। ਇਸ ਕੰਮ ਨੇ ਜਾਪਾਨ ਵਿਚ ਕਨਫਿਊਸ਼ਸੀ ਫ਼ਿਲਾਸਫ਼ੀ ਸਥਾਪਿਤ ਕੀਤੀ ਅਤੇ ਉਥੋਂ ਦੇ ਲੋਕਾਂ ਵਿਚ ਆਪਣੇ ਰਾਜੇ ਪ੍ਰਤਿ ਵਫ਼ਾਦਾਰੀ ਦੀਆਂ ਭਾਵਨਾਵਾਂ ਪੈਦਾ ਕੀਤੀਆਂ।

ਟੋਕੂਗਾਵਾ ਮਿਟਸੂਕੂਨੀ ਦਾ ਜਨਮ 1628 ਈ. ਵਿਚ ਹੁਣ ਦੇ ਇਬਾਰਾਕੀ ਪ੍ਰੀਫ਼ੈਕਚਰ ਵਿਚ ਮੀਤੋ ਵਿਖੇ ਹੋਇਆ। ਇਹ ਜਾਪਾਨ ਉੱਤੇ ਰਾਜ ਕਰ ਰਹੇ ਟੋਕੂਗਾਵਾ ਪਰਿਵਾਰ ਦਾ ਕੰਵਰ ਸੀ ਅਤੇ ਪਹਿਲੇ ਟੋਕੂਗਾਵਾ ਫ਼ੌਜੀ ਤਾਨਸ਼ਾਹ ਦਾ ਪੋਤਰਾ ਸੀ। ਇਸਨੇ ਸਰਕਾਰ ਵਿਚ ਮਹੱਤਵਪੂਰਨ ਅਹੁਦਿਆਂ ਤੇ ਕੰਮ ਕੀਤਾ ਅਤੇ ਇਹ ਮੀਤੋ ਦਾ ਜੋ ਕਿ ਉਸ ਵੇਲੇ ਦੀ ਜਾਪਾਨ ਦੀ ਇਕ ਮਹੱਤਵਪੂਰਨ ਆਜ਼ਾਦ ਜਾਗੀਰ ਸੀ, ਦਾ ਲਾਰਡ ਵੀ ਰਿਹਾ। ਸਿੱਖਿਆ ਵਿਚ ਦਿਲਚਸਪੀ ਹੋਣ ਕਰਕੇ ਇਸਨੂੰ ਇਹ ਮਹਿਸੂਸ ਹੋਇਆ ਕਿ ਜਾਪਾਨ ਦਾ ਪਹਿਲਾਂ ਲਿਖਿਆ ਜਾ ਚੁੱਕਾ ਇਤਿਹਾਸ ਮਹਿਜ਼ ਘਟਨਾਵਾਂ ਦਾ ਇਕ ਕਲੰਡਰ ਹੀ ਸੀ। ਇਸਦੀ ਉਮਰ ਸਿਰਫ਼ ਤੀਹਾਂ ਵਰ੍ਹਿਆਂ ਦੀ ਸੀ ਜਦੋਂ ਇਸਨੇ ਇਤਿਹਾਸ ਦੇ ਸੰਕਲਨ ਦਾ ਕੰਮ ਸ਼ੁਰੂ ਕੀਤਾ ਅਤੇ ਇਤਿਹਾਸ ਲਿਖਣ ਲੱਗਿਆਂ ਇਸਨੇ ਚੀਨੀ ਵਿਦਵਾਨ ਚੂ ਸੀ (Chu Hsi) ਦੇ ਲਿਖੇ ਇਤਿਹਾਸ ਨੂੰ ਮੱਦੇ-ਨਜ਼ਰ ਰੱਖਿਆ ਜਿਸ ਵਿਚ ਭੂਤ-ਕਾਲ ਦੇ ਇਨਸਾਨਾਂ ਦਾ ਮੁਲਾਂਕਣ ਕੀਤਾ ਗਿਆ ਸੀ ਅਤੇ ਵਰਤਮਾਨ ਦੇ ਇਨਸਾਨਾਂ ਨੂੰ ਚੰਗਿਆਈ ਦੀ ਸਿੱਖਿਆ ਦਿੱਤੀ ਸੀ। ਖ਼ੁਸ਼ਕਿਸਮਤੀ ਨਾਲ ਮਿਟਸੂਕੂਨੀ ਨੂੰ ਉਸ ਵੇਲੇ ਦੇ ਮਹਾਨ ਵਿਦਵਾਨਾਂ ਦੀ ਵੀ ਮਦਦ ਪ੍ਰਾਪਤ ਹੋਈ।

ਜਾਪਾਨ ਦੇ ਸ਼ਾਹੀ ਖ਼ਾਨਦਾਨ ਦੇ ਇਤਿਹਾਸ ਨੂੰ ਖੋਜਦਿਆਂ ਟੋਕੂਗਾਵਾ ਨੇ ਪਤਾ ਲਾਇਆ ਕਿ ਕਿਵੇਂ ਫ਼ੌਜੀ ਤਾਨਾਸ਼ਾਹਾਂ ਨੇ ਜਾਪਾਨ ਦੇ ਬਾਦਸ਼ਾਹ ਤੋਂ ਤਾਕਤ ਖੋਹ ਕੇ ਆਪਣੇ ਆਪ ਨੂੰ ਮਜ਼ਬੂਤ ਕਰ

ਲਿਆ ਸੀ। ਇਸਨੇ ਲੋਕਾਂ ਨੂੰ ਮੁੜ ਬਾਦਸ਼ਾਹ ਪ੍ਰਤਿ ਹੀ ਵਫ਼ਾਦਾਰ ਹੋਣ ਲਈ ਪਰੇਰਿਆ ਅਤੇ ਇਕ ਲਹਿਰ ਜਿਹੀ ਚਲਾ ਦਿੱਤੀ ਜਿਸ ਦੇ ਨਤੀਜੇ ਵਜੋਂ 19 ਵੀਂ ਸਦੀ ਦੇ ਮੱਧ ਵਿਚ ਫ਼ੌਜੀ ਤਾਨਾਸ਼ਾਹਾਂ ਦੇ ਹੱਥੋਂ ਤਾਕਤ ਖ਼ੁਸ਼ ਕੇ ਮੁੜ ਜਾਪਾਨ ਦੇ ਬਾਦਸ਼ਾਹ ਦੇ ਕਬਜ਼ੇ ਵਿਚ ਆ ਗਈ। ਸੰਨ 1700 ਵਿਚ ਹਿਟੈਚੀ ਪ੍ਰਾਂਤ ਵਿਚ ਨਿਸ਼ੀਯਾਮ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 27

**ਟੋਕੂਗਾਵਾ ਯੋਸ਼ੀਮੁਨ** (Tokugawa Yoshimune) : ਇਹ ਜਾਪਾਨ ਦਾ ਅੱਠਵਾਂ ਫ਼ੌਜੀ ਤਾਨਾਸ਼ਾਹ ਸੀ ਜਿਸਨੂੰ ਜਾਪਾਨ ਦੇ ਹੁਕਮਰਾਨਾਂ ਵਿਚ ਗਿਣਿਆ ਜਾਂਦਾ ਹੈ। ਇਸਦਾ ਜਨਮ 1684 ਈ. ਵਿਚ ਜਾਪਾਨ ਦੇ ਕੀ (Kii) ਪ੍ਰਾਵਿੰਸ ਵਿਚ ਹੋਇਆ। ਆਪਣੀ ਦੂਰ-ਅੰਦੇਸ਼ੀ ਨਾਲ ਆਪਣੇ ਦੇਸ਼ ਵਿਚ ਇਸਨੇ ਕਈ ਐਸੇ ਸੁਧਾਰ ਕੀਤੇ ਜਿਨ੍ਹਾਂ ਨਾਲ ਜਾਪਾਨੀ ਸਿਆਸਤ ਦੀ ਰੂਪ ਰੇਖਾ ਹੀ ਬਦਲ ਦਿੱਤੀ ਅਤੇ ਜਾਪਾਨੀ ਤਾਨਾਸ਼ਾਹੀ ਵਿਚ ਆ ਰਹੀ ਗਿਰਾਵਟ ਨੂੰ ਰੋਕ ਪਈ।

ਕੀ ਜਾਗੀਰ ਉਸ ਵੇਲੇ ਜਾਪਾਨ ਦੀਆਂ ਤਿੰਨ ਜੱਦੀ ਜਾਗੀਰਾਂ ਵਿਚੋਂ ਇਕ ਸੀ ਅਤੇ ਉਥੇ ਉਸ ਵੇਲੇ ਟੋਕੂਗਾਵਾ ਪਰਿਵਾਰ ਦੇ ਬੰਦੇ ਹੀ ਰਾਜ ਕਰ ਰਹੇ ਸਨ ਪਰ ਇਨ੍ਹਾਂ ਦਾ ਦੇਸ਼ ਤੇ ਰਾਜ ਕਰਨ ਵਾਲੇ ਮੁੱਖ ਫ਼ੌਜੀ ਤਾਨਾਸ਼ਾਹਾਂ ਨਾਲ ਕੋਈ ਸਿੱਧਾ ਰਿਸ਼ਤਾ ਨਹੀਂ ਸੀ। ਕੀ ਜਾਗੀਰ ਦਾ ਯੋਸ਼ੀਮੁਨ ਉਸ ਸਮੇਂ ਮੁਖੀ ਸੀ। ਰਾਜ ਕਰ ਰਹੇ ਸ਼ਾਹੀ ਪਰਿਵਾਰ ਵਿਚ ਪੁੱਤਰ ਵਾਰਸ ਨਾ ਹੋਣ ਕਾਰਨ 1716 ਈ. ਵਿਚ ਯੋਸ਼ੀਮੁਨ ਨੂੰ ਤਾਨਾਸ਼ਾਹ ਦੇ ਤੌਰ ਤੇ ਤਖ਼ਤ ਤੇ ਬਿਠਾਇਆ ਗਿਆ। ਰਾਜ-ਪ੍ਰਾਪਤੀ ਤੋਂ ਬਾਅਦ ਇਸਨੇ ਦੇਸ਼ ਦੀ ਮਾਲੀ ਹਾਲਤ ਨੂੰ ਸੁਧਾਰਨ ਲਈ ਉਨ੍ਹਾਂ ਯੋਜਨਾਵਾਂ ਤੇ ਅਮਲ ਕੀਤਾ ਜਿਨ੍ਹਾਂ ਵਿਚ ਇਹ ਆਪਣੀ ਜਾਗੀਰ ਵਿਚ ਕਾਮਯਾਬੀ ਪਾ ਚੁੱਕਾ ਸੀ। ਸਭ ਤੋਂ ਪਹਿਲਾਂ ਇਸਨੇ ਉਨ੍ਹਾਂ ਲੋਕਾਂ ਦੀ ਗਿਣਤੀ ਘੱਟ ਕੀਤੀ ਜੋ ਕਿ ਜੱਦੀ ਹੱਕ ਕਾਰਨ ਸਰਕਾਰੀ ਸੇਵਾਦਾਰ ਸਨ ਅਤੇ ਜਿਨ੍ਹਾਂ ਨੂੰ ਬੰਨ੍ਹੀ ਹੋਈ ਆਮਦਨੀ ਸਰਕਾਰ ਤੋਂ ਪ੍ਰਾਪਤ ਸੀ। ਇਸਨੇ ਸ਼ਾਹੀ ਖ਼ਰਚਿਆਂ ਉੱਤੇ ਵੀ ਰੋਕ ਲਾਈ ਕਿਉਂਕਿ ਇਹ ਸਾਦੀ ਜ਼ਿੰਦਗੀ ਜਿਉਣ ਦੇ ਹੱਕ ਵਿਚ ਵੀ ਸੀ। ਆਪਣੇ ਸਾਰੇ ਕਰਮਚਾਰੀਆਂ ਲਈ ਇਸਨੇ ਵਿੱਦਿਆ ਦਾ ਪ੍ਰਬੰਧ ਕੀਤਾ ਤਾਂ ਕਿ ਲੋਕਾਂ ਦਾ ਨੈਤਿਕ ਪੱਧਰ ਵੀ ਉੱਚਾ ਉਠ ਸਕੇ ਅਤੇ ਉਨ੍ਹਾਂ ਵਿਚ ਪਰੰਪਰਾਵਾਦੀ ਅਨੁਸ਼ਾਸਨ ਦੀ ਭਾਵਨਾ ਮੁੜ ਜਾਗਣ ਨਾਲ ਰਾਜ-ਪ੍ਰਬੰਧ ਪੱਕਾ ਹੋ ਸਕੇ। ਭ੍ਰਿਸ਼ਟਾਚਾਰ ਨੂੰ ਖ਼ਤਮ ਕਰਨ ਲਈ ਇਸ ਨੇ ਕਈ ਕਦਮ ਚੁੱਕੇ। ਇਸਨੇ ਇੰਜ ਇਹ ਪ੍ਰਬੰਧ ਕੀਤਾ ਕਿ ਸਰਕਾਰੀ ਅਫ਼ਸਰ ਆਪਣੇ ਦੇਸ਼ ਦੇ ਲੋਕਾਂ ਦੀਆਂ ਜ਼ਰੂਰਤਾਂ ਤੋਂ ਭਲੀ ਭਾਂਤ ਜਾਣੂ ਹੋਣ ਅਤੇ ਉਨ੍ਹਾਂ ਦੀਆਂ ਮੁਸ਼ਕਲਾਂ ਹਲ ਕੀਤੀਆਂ ਜਾਣ।

ਸਰਕਾਰੀ ਆਮਦਨੀ ਦਾ ਮੁੱਖ ਸਾਧਨ ਖੇਤੀਬਾੜੀ ਹੋਣ ਕਰਕੇ ਇਸਨੇ ਖੇਤੀਬਾੜੀ ਨੂੰ ਬਹੁਤ ਉੱਨਤ ਕੀਤਾ। ਖੇਤੀ ਹੇਠ ਰਕਬਾ ਵੀ ਵਧਾਇਆ ਅਤੇ ਨਵੀਆਂ ਉਪਜਾਂ ਨੂੰ ਚਾਲੂ ਕਰਵਾਈਆਂ।

ਇਸਨੂੰ ਯੂਰਪ ਦੀਆਂ ਵਿਗਿਆਨਕ ਖੋਜਾਂ ਵਿਚ ਵੀ ਦਿਲਚਸਪੀ ਸੀ। ਇਸਨੇ ਆਪ ਵੀ ਇਕ ਗਲੋਬ ਬਣਾਇਆ। ਤਾਰਿਆਂ ਦੀ ਗਤੀ ਦੇਖਣ ਲਈ ਇਸਨੇ ਹਾਲੈਂਡ ਤੋਂ ਇਕ ਦੂਰਬੀਨ ਮੰਗਵਾਈ। ਟੋਕੂਗਾਵਾ ਕਾਲ (1603-1867) ਬਾਰੇ ਪਹਿਲਾ ਕਾਨੂੰਨੀ ਕੋਡ ਬਣਾਉਣ ਵਿਚ ਵੀ ਇਸਨੇ ਮੱਦਦ ਕੀਤੀ। ਸੰਨ 1745 ਵਿਚ ਆਪਣੀ ਥਾਂ ਆਪਣੇ ਪੁੱਤਰ ਨੂੰ ਹੁਕਮਰਾਨ ਥਾਪ ਦਿੱਤਾ ਅਤੇ ਆਪ ਉਸਦੀ ਰਹਿਨੁਮਾਈ ਕਰਦਾ ਰਿਹਾ। ਜੁਲਾਈ 1751 ਵਿਚ ਈਡੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 28

**ਟੋਕੂਗਾਵਾ ਲੀਮਿਟਸੂ** (Tokugawa Lemitsu) : ਪਰੰਪਰਾਵਾਦੀ ਜਾਪਾਨ ਦੇ ਇਤਿਹਾਸ ਵਿਚ ਟੋਕੂਗਾਵਾ - ਰਾਜਕਾਲ ਦਾ ਇਹ ਤੀਜਾ ਸ਼ੋਗੁਨ (ਵਿਰਾਸਤ ਅਨੁਸਾਰ ਫ਼ੌਜੀ ਹਾਕਮ) ਸੀ ਜਿਸ ਦੇ ਅਧੀਨ ਟੋਕੂਗਾਵਾ ਰਾਜ ਨਾ ਸਿਰਫ਼ ਏਨੇ ਪੱਕੇ ਪੈਰਾਂ ਤੇ ਹੀ ਖੜ੍ਹਾ ਹੋਇਆ ਸਗੋਂ ਅਗਲੀਆਂ ਦੋ - ਢਾਈ ਸਦੀਆਂ ਤੱਕ ਇਸ ਦੀਆਂ ਬਣਾਈਆਂ ਪਰੰਪਰਾਵਾਂ ਅਤੇ ਪ੍ਰਸ਼ਾਸਕੀ ਪ੍ਰਬੰਧ ਦੇ ਢੰਗ ਕਾਇਮ ਰਹੇ। ਲੀਮਿਟਸੂ ਦਾ ਜਨਮ 1604 ਈ. ਵਿਚ ਐਡੋ ਅਜੋਕੇ ਟੋਕੀਓ ਵਿਖੇ ਸ਼ੋਗੁਨ ਦੂਜੇ ਦੇ ਘਰ ਹੋਇਆ। ਸੰਨ 1623 ਵਿਚ ਆਪਣੇ ਪਿਤਾ ਹੀਟਾਡਾ ਦੇ ਸੇਵਾ-ਮੁਕਤ ਹੋਣ ਉਪਰੰਤ ਇਹ ਸ਼ੋਗੁਨ ਤੀਜੇ ਦੀ ਹੈਸੀਅਤ ਵਿਚ ਜਾਪਾਨ ਦਾ ਹਾਕਮ ਬਣਿਆ। ਹਕੂਮਤ ਦੀ ਵਾਗਡੋਰ ਸੰਭਾਲਣ ਸਮੇਂ ਰਾਜ ਵਿਚ ਅਮਨ-ਸ਼ਾਂਤੀ ਸੀ ਅਤੇ ਇਸ ਦੇ ਦਾਦਾ ਦੇ ਸਮੇਂ ਵਾਂਗ ਹੁਣ ਜਾਗੀਰਦਾਰਾਂ ਵੱਲੋਂ ਦਿੱਤੀਆਂ ਜਾਂਦੀਆਂ ਧਮਕੀਆਂ ਵੀ ਬੇਅਸਰ ਹੋ ਕੇ ਚੁੱਪ ਹੋ ਗਈਆਂ ਸਨ। ਲੀਮਿਟਸੂ ਅਜਿਹੇ ਵਿਰੋਧੀ-ਖ਼ਿਆਲੀਆਂ ਨਾਲ ਨਫ਼ਰਤ ਨਾਲ ਪੇਸ਼ ਆਇਆ। ਇਸ ਨੇ ਆਪਣੀ ਫ਼ੌਜੀ ਹਕੂਮਤ ਨੂੰ ਹੋਰ ਮਜ਼ਬੂਤ ਕਰਨ ਲਈ ਬਾਦਸ਼ਾਹ ਦੇ ਰਹਿੰਦੇ-ਖੂੰਹਦੇ ਵਿਸ਼ੇਸ਼-ਅਧਿਕਾਰ ਵੀ ਖ਼ਤਮ ਕਰ ਦਿੱਤੇ ਅਤੇ ਸਖ਼ਤੀ ਨਾਲ ਪ੍ਰਸ਼ਾਸਕੀ ਸਿਧਾਂਤ ਲਾਗੂ ਕੀਤੇ। ਟੋਕੂਗਾਵਾ ਘਰਾਣੇ ਦੇ ਜੱਦੀ ਸਿਪਾਹੀ-ਪਰਿਵਾਰਾਂ ਦੀ ਸੰਤਾਨ ਦੀ ਸਿੱਖਿਆ ਅਤੇ ਉਨ੍ਹਾਂ ਦੇ ਵਿਵਹਾਰ ਸਬੰਧੀ ਵਿਸ਼ੇਸ਼ ਨਿਯਮ ਜਾਰੀ ਕੀਤੇ ਗਏ। ਛੋਟੇ ਸਰਦਾਰਾਂ ਨਾਲ ਅਨੁਚਿਤ ਰਵੱਈਏ ਕਾਰਨ ਇਸ ਨੇ ਆਪਣੇ ਫੁੱਫ ਦੇ ਭਰਾ ਨੂੰ ਵੀ ਨਾ ਬਖਸ਼ਿਆ ਅਤੇ ਉਸਨੂੰ ਆਤਮਘਾਤ ਕਰਨ ਲਈ ਮਜਬੂਰ ਕਰ ਦਿੱਤਾ। ਇਸ ਨੇ ਆਪਣੇ ਪਿਤਾ ਵਾਂਗ ਬਾਕੀ ਦੇ ਬਚਦੇ ਈਸਾਈ ਮਿਸ਼ਨਰੀਆਂ ਨੂੰ ਦੇਸ਼ ਵਿਚੋਂ ਕੱਢ ਦਿੱਤਾ ਜਾਂ ਮਰਵਾ ਦਿੱਤਾ। ਜਾਪਾਨ ਦੇ ਹਰ ਵਿਅਕਤੀ ਲਈ ਬੋਧੀ ਹੋਣ ਬਾਰੇ ਕਿਸੇ ਨਾ ਕਿਸੇ ਬੋਧੀ ਮੰਦਰ ਦੀ ਸੂਚੀ ਵਿਚ ਆਪਣਾ ਨਾਂ ਦਰਜ ਕਰਵਾਉਣਾ ਜ਼ਰੂਰੀ ਸੀ। ਸੰਨ 1638 ਵਿਚ ਸ਼ਿਮਬਾਰਾ ਪ੍ਰਾਇਦੀਪ ਦੇ ਵਸਨੀਕਾਂ ਨੇ ਟੋਕੂਗਾਵਾ ਰਾਜ ਦੀ ਨੀਤੀ ਵਿਰੁੱਧ ਆਵਾਜ਼ ਉਠਾਈ ਪਰ ਲੀਮਿਟਸੂ ਨੇ ਇਸ ਬਗ਼ਾਵਤ ਨੂੰ ਪੂਰੀ ਤਰ੍ਹਾਂ ਦਬਾ ਦਿੱਤਾ। ਇਸੇ ਤਰ੍ਹਾਂ ਵਿਰੋਧੀ ਵਿਚਾਰ ਪੈਦਾ ਹੋਣ ਦੇ ਡਰੋਂ ਇਸ ਨੇ 1639 ਈ. ਵਿਚ ਜਾਪਾਨ ਵਿਚ ਵੱਸੇ ਪੁਰਤਗਾਲੀਆਂ ਨੂੰ ਵੀ ਕੱਢ ਦਿੱਤਾ। ਡੱਚ ਅਤੇ ਚੀਨੀ ਵਪਾਰੀਆਂ ਤੋਂ ਬਿਨਾਂ ਹੋਰਨਾਂ ਦੇਸ਼ਾਂ ਦੇ ਵਪਾਰੀਆਂ ਨਾਲ ਵਪਾਰਕ ਮੇਲ ਜੋਲ ਤੇ ਆਵਾਜਾਈ ਤੇ ਸਖ਼ਤ ਪਾਬੰਦੀ ਲਗਾ ਦਿੱਤੀ ਗਈ। ਵਪਾਰ ਦੇ ਮੰਤਵ ਲਈ ਸਿਰਫ਼ ਨਾਗਾਸਾਕੀ ਬੰਦਰਗਾਹ ਹੀ ਖੁਲ੍ਹੀ ਸੀ। ਇਸ ਤਰ੍ਹਾਂ ਜਾਪਾਨ ਦੀ ਇਹ ਨਵੇਕਲੇਪਣ ਵਾਲੀ ਨੀਤੀ 200 ਸਾਲ ਤੱਕ ਲਾਗੂ ਰਹੀ।

ਸੰਨ 1651 ਨੂੰ ਐਡੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 27

**ਟੋਕੂਦਾ ਸ਼ੂਸੇਈ** : ਇਹ ਜਾਪਾਨ ਦਾ ਪ੍ਰਸਿੱਧ ਨਾਵਲਕਾਰ ਹੈ ਜਿਹੜਾ ਮਾਸਾਮਿਊਨ ਹਾਕੂਚੋ, ਤਾਯਾਮਾ ਕਾਤਾਈ ਅਤੇ ਸ਼ਿਮਾਜ਼ਾਕੀ ਤੋਸੋਂ ਸਹਿਤ ਜਾਪਾਨੀ ਪ੍ਰਕਿਰਤੀਵਾਦ ਦੇ 'ਚਾਰ ਥੰਮ੍ਹਾਂ' ਵਿਚੋਂ ਇਕ ਗਿਣਿਆ ਜਾਂਦਾ ਹੈ। ਇਸ ਦਾ ਜਨਮ 23 ਦਸੰਬਰ, 1871 ਨੂੰ ਕਾਨਾਜ਼ਾਵਾ ਵਿਖੇ ਹੋਇਆ। ਇਸ ਦਾ ਮੁਢਲਾ ਨਾਂ ਟੋਕੂਦਾ ਸੂਇਓ ਸੀ। ਸੰਨ 1894 ਵਿਚ ਇਹ ਉਸ ਸਮੇਂ ਦੇ ਪ੍ਰਸਿੱਧ ਸਾਹਿਤਕਾਰ ਓਜ਼ਾਕੀ ਕੋਯੋ ਦੀ ਸ਼ਾਗਿਰਦੀ ਵਿਚ ਚਲਾ ਗਿਆ ਪਰ ਇਸ ਦੀ ਸ਼ੈਲੀ ਰੋਮਾਂਟਿਕ ਦੀ ਬਜਾਏ ਯਥਾਰਥਵਾਦੀ, ਬਾਹਰਮੁਖੀ ਅਤੇ ਰੁੱਖੀ ਸੀ। ਇਸ ਨੇ ਆਰਥਿਕਤਾ ਤੇ ਭਾਵੁਕਤਾ ਦੀਆਂ ਔਕੜਾਂ ਅਤੇ ਗੁੰਝਲਾਂ ਵਿਚ ਲਿਤਾੜੇ ਲੋਕਾਂ ਦਾ ਬੜੀ ਚੰਗੀ ਤਰ੍ਹਾਂ ਨਿਰੂਪਣ ਕੀਤਾ ਹੈ। 'ਸ਼ਿਨ ਜੋਤਾਈ' (1907), 'ਆਸ਼ਿਆਟੋ' (1910), 'ਕਾਲੂ' (1911) 'ਤਦਾਰੇ' (1914), ਅਤੇ 'ਅਰਾਕੁਰਾ' (1915) ਵਿਚ ਇਸ ਦੇ ਮੁਢਲੇ

ਨਾਵਲ ਸਨ। ਟੋਕੂਦਾ ਦੇ ਮਗਰੋਂ ਦੇ ਨਾਵਲਾਂ ਵਿਚ ਚੰਗਾ ਪਕੇਰਾਪਣ ਆ ਗਿਆ। ਇਨ੍ਹਾਂ ਵਿਚ 'ਕਾਸੋ ਜੰਬੁਤਸੂ' (1935-38) ਅਥੇ ਸ਼ੁਕੂਜ਼ੂ (Shukuzu) (1941-46) ਪ੍ਰਸਿੱਧ ਹਨ। ਆਪਣੀ ਤਿੱਖੀ ਸੂਝ-ਬੂਝ ਦੁਆਰਾ ਇਸ ਨੇ ਜਾਪਾਨੀ ਸਾਹਿਤ ਵਿਚ ਕਈ ਯਾਦਗਾਰੀ ਪਾਤਰ ਪੇਸ਼ ਕੀਤੇ ਹਨ।

18 ਨਵਬੰਰ, 1943 ਨੂੰ ਟੋਕੀਓ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਐਨ. ਬ੍ਰਿ. ਮਾ. 10 : 26

**ਟੋਕੈਨਟੀਨਸ** : ਉੱਤਰ-ਪੂਰਬੀ ਬ੍ਰਾਜ਼ੀਲ ਦਾ ਇਕ ਦਰਿਆ ਹੈ ਜਿਹੜਾ ਗਈਆਸ ਪ੍ਰਾਂਤ ਦੀ ਕੇਂਦਰੀ ਪਠਾਰ ਵਿਚੋਂ ਨਿਕਲ ਕੇ ਕੈਰੋਲੀਨਾ ਦੇ ਉੱਤਰ ਵੱਲ ਵਗਦਾ ਹੈ ਅਤੇ ਗੁਈਆਸ ਅਤੇ ਮੈਰਨਯਾਉਂ ਦੇ ਰਾਜਾਂ ਵਿਚਕਾਰ ਹੱਦ ਬਣਾਉਂਦਾ ਹੈ। ਇੰਪਿਰਟ੍ਰਾਈਜ਼ ਦੇ ਪੱਛਮ ਵੱਲ ਅਤੇ ਪਾਰਾ ਪ੍ਰਾਂਤ ਦੇ ਵਿਚਕਾਰ ਉੱਤਰ ਵੱਲ ਵਗਦਾ ਹੋਇਆ ਬਲੈਮ ਦੇ ਦੱਖਣ-ਪੱਛਮ ਵਿਚ ਐਮੇਜ਼ਨ ਦਰਿਆ ਦੇ ਡੈਲਟੇ ਵਿਚ ਮਿਲ ਜਾਂਦਾ ਹੈ। ਇਸਦੀ ਕੁੱਲ ਲੰਬਾਈ 2,424 ਕਿ. ਮੀ. (1,640 ਮੀਲ) ਹੈ। ਐਰਾਗਵਾਈਆ ਇਸਦੀ ਸਹਾਇਕ ਨਦੀ ਹੈ ਜਿਹੜੀ ਸਾਓ ਜਵਾਓ ਦੂ ਐਰਾਗਵਾਈਆ ਵਿਖੇ ਇਸ ਨਾਲ ਆ ਮਿਲਦੀ ਹੈ। ਦਰਿਆ ਦਾ ਵਿਚਲਾ ਹਿੱਸਾ ਹੀ ਜਹਾਜ਼ਰਾਨੀ ਲਈ ਯੋਗ ਹੈ। ਨਦੀ ਦੇ ਜਹਾਜ਼ਰਾਨੀ ਵਾਲੇ ਹਿੱਸੇ ਨੂੰ ਛੱਡ ਕੇ ਬਾਕੀ ਹਿੱਸੇ ਵਿਚ ਝਾਲਾਂ ਅਤੇ ਝਰਨੇ ਵਧੇਰੇ ਹਨ। ਇਸੇ ਕਰਕੇ ਜਹਾਜ਼ਰਾਨੀ ਲਈ ਦਰਿਆ ਦਾ ਸਾਰਾ ਵਹਿਣ ਲਾਹੇਵੰਦ ਨਹੀਂ ਹੋ ਸਕਦਾ।

1° 45 ਦੱ. ਵਿਥ. ; 49 10 ਪੱ. ਲੰਬ.

ਹ. ਪੁ.—ਹਿੰ. ਵਿ. ਕੋ. 5 : 178; ਐਨ. ਅਮੈ. 26 : 665

**ਟੋਕੋਨਾਮੀ** : ਹਾਂਸ਼ੂ ਟਾਪੂ ਦੀ ਆਈਚੀ ਪ੍ਰੀਫ਼ੈਕਚਰ ਦਾ ਇਕ ਪੁਰਾਣਾ ਸ਼ਹਿਰ ਹੈ ਜਿਹੜਾ ਬਰਤਨ ਬਣਾਉਣ ਲਈ ਬਹੁਤ ਪ੍ਰਸਿੱਧ ਰਿਹਾ ਹੈ। ਇਹ ਚੀਤਾ ਪ੍ਰਾਇਦੀਪ ਦੇ ਪੱਛਮੀ ਹਿੱਸੇ ਵਿਚ ਈਸਾ ਖਾੜੀ ਦੇ ਸਾਹਮਣੇ ਜਿਹੇ ਸਥਿਤ ਹੈ। ਟੋਕੂਗਾਵਾ ਸਮਿਆਂ (1603-1867) ਵਿਚ ਇਹ ਉਸਾਕਾ ਅਤੇ ਐਡੋ (ਮੌਜੂਦਾ ਟੋਕੀਓ) ਵੱਲ ਜਾਂਦੇ ਸਮੁੰਦਰੀ ਜਹਾਜ਼ਾਂ ਲਈ ਵਪਾਰਕ ਸ਼ਹਿਰ ਦੇ ਤੌਰ ਤੇ ਉੱਨਤ ਸੀ। ਚੀਨੀ ਮਿੱਟੀ ਦੇ ਭਾਂਡੇ ਬਣਾਉਣ ਦਾ ਕੰਮ ਇਥੇ ਅਠਵੀਂ ਸਦੀ ਵਿਚ ਹੀ ਆਰੰਭ ਹੋ ਗਿਆ ਸੀ। ਇਸੇ ਕੰਮ ਲਈ ਅੱਜ ਵੀ ਇਥੇ ਅਨੇਕਾਂ ਫੈਕਟਰੀਆਂ ਅਤੇ ਭੱਠੀਆਂ ਲੱਗੀਆਂ ਹੋਈਆਂ ਹਨ।

ਆਬਾਦੀ – 54, 345 (1980)

34°53′ ਉ. ਵਿਥ. ; 136°51′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 824

**ਟੋਕੋਪੀਲਾ** : ਉੱਤਰੀ ਚਿੱਲੀ ਵਿਚ ਐਂਟਾਫ਼ਾਗਾਸਟਾ ਪ੍ਰਾਂਤ ਦੀ ਮੁੱਖ ਬੰਦਰਗਾਹ ਹੈ ਜਿਹੜੀ ਐਂਟਾਫ਼ਾਗਾਸਟਾ ਸ਼ਹਿਰ ਤੋਂ 160 ਕਿ. ਮੀ. ਉੱਤਰ ਵਿਚ ਅਤੇ ਚੂਕੀਕਮਾਤਾ ਖਾਣ-ਖੁਦਾਈ ਕੇਂਦਰ ਤੋਂ 150 ਕਿ. ਮੀ. ਪੱਛਮ ਵਿਚ ਸਥਿਤ ਹੈ। ਇਸ ਸ਼ਹਿਰ ਦੀ ਸਥਾਪਨਾ 1850 ਵਿਚ ਹੋਈ ਸੀ। ਪਿੱਛੋਂ ਇਹ ਅੰਦਰੂਨੀ ਖੇਤਰ ਵਿਚੋਂ ਮਿਲਦੇ ਨਾਈਟ੍ਰੇਟ, ਤਾਂਬਾ ਸਲਫੇਟ. ਆਇਓਡੀਨ ਦੀ ਲਦਾਈ ਕੇਂਦਰ ਦੇ ਤੌਰ ਤੇ ਉੱਨਤ ਹੋਇਆ। ਅੱਜਕੱਲ੍ਹ ਵੀ ਇਥੋਂ ਤਾਂਬਾ ਅਤੇ ਹੋਰ ਖਣਿਜ ਬਾਹਰ ਭੇਜੇ ਜਾਂਦੇ ਹਨ। ਚੂਕੀਕਮਾਤਾ ਦੀਆਂ ਤਾਂਬੇ ਦੀਆਂ ਖਾਣਾਂ ਲਈ ਜਲ-ਬਿਜਲੀ ਇਥੇ ਹੀ ਪੈਦਾ ਕੀਤੀ ਜਾਂਦੀ ਹੈ। ਅੱਜਕੱਲ੍ਹ ਇਹ ਪੈਨ-ਅਮੈਰੀਕਨ ਹਵਾਈ ਸ਼ਾਹਰਾਹ ਅਤੇ ਉੱਤਰ ਤੋਂ ਦੱਖਣ ਵੱਲ ਜਾਂਦੇ ਰੇਲ ਮਾਰਗ ਉਪਰ ਪੈਂਦਾ ਹੈ।

ਆਬਾਦੀ – 22, 288 (1982)

22°05′ ਦੱ. ਵਿਥ. ; 71°12′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 20

**ਟੋਕੋਰੋਆ** : ਨਿਊਜ਼ੀਲੈਂਡ ਦੇ ਉੱਤਰੀ ਟਾਪੂ ਦੀ ਮਾਟਾਮਾਟਾ ਕਾਊਂਟੀ ਦਾ ਸ਼ਹਿਰ ਹੈ ਜਿਹੜਾ ਵਾਈਕਾਟੋ ਦਰਿਆਈ ਬੇਸਿਨ ਵਿਚ ਟਾਉਪੋ-ਪੂਟਾਰੂਰੂ ਸ਼ਾਹਰਾਹ ਅਤੇ ਆਕਲੈਂਡ ਨੂੰ ਜਾਂਦੇ ਰੇਲ-ਮਾਰਗ ਉਪਰ ਵਾਕਿਆ ਹੈ। ਇਹ ਭੇਡਾਂ ਅਤੇ ਟੁਬਰੂ ਪਸ਼ੂ-ਪਾਲਣ ਵਾਲੇ ਖੇਤਰ ਵਿਚ ਇਕ ਵੱਡਾ ਸ਼ਹਿਰ ਹੈ ਜਿਥੇ ਪਨੀਰ ਤਿਆਰ ਕਰਨ, ਆਰੇ ਅਤੇ ਕਈ ਹੋਰ ਇੰਜੀਨਅਰਿੰਗ ਸਬੰਧੀ ਉਦਯੋਗ ਕੇਂਦਰਿਤ ਹਨ। ਇਥੇ ਲੱਕੜੀ ਚੀਰਨ ਅਤੇ ਕਾਗਜ਼ ਬਣਾਉਣ ਦੇ ਕਾਰਖ਼ਾਨੇ ਵੀ ਸਥਾਪਿਤ ਹਨ। 6.4 ਕਿ. ਮੀ. ਦੂਰ ਦੱਖਣ ਵੱਲ ਲੱਗੇ ਕਾਗਜ਼ ਦੇ ਕਾਰਖ਼ਾਨਿਆਂ ਦੇ ਕਾਮੇ ਇਸੇ ਸ਼ਹਿਰ ਵਿਚ ਰਹਿੰਦੇ ਹਨ। ਸਾਰੇ ਦੇਸ਼ ਵਿਚ ਸਭ ਤੋਂ ਵੱਧ ਨਿੱਜੀ ਮਕਾਨ ਇਥੇ ਹੀ ਹਨ।

ਆਬਾਦੀ – 18, 750 (1983)

38°13′ ਦੱ. ਵਿਥ. ; 175°52′ ਪੂ. ਲੰਬ.

ਹ. ਪੁ.– ਐਨ. ਬ੍ਰਿ. ਮਾ. 10 : 26

**ਟੋਕੋਰੋਜ਼ਾਵਾ** : ਜਾਪਾਨ ਦੇ ਹਾਂਸ਼ੂ ਟਾਪੂ ਦੀ ਸਾਈਤਾਮਾ ਕੈਨ (ਪ੍ਰੀਫ਼ੈਕਚਰ) ਦਾ ਵੱਡਾ ਸ਼ਹਿਰ ਅਤੇ ਟੋਕੀਓ ਦਾ ਰਿਹਾਇਸ਼ੀ ਉਪਨਗਰ ਹੈ। ਇਹ ਮੁਸਾਸ਼ੀਨੋ ਪਠਾਰ ਦੇ ਕੇਂਦਰੀ ਹਿੱਸੇ ਵਿਚ ਸਏਬੂ ਰੇਲ-ਮਾਰਗ ਉਪਰ ਵਾਕਿਆ ਹੈ। ਸੰਨ 1934 ਵਿਚ ਸਾਯਾਮਾ ਪਹਾੜੀਆਂ ਵਿਚ ਸ਼ਹਿਰ ਦੇ ਨੇੜੇ ਯਾਮਾਗੁਚੀ ਜਲ-ਭੰਡਾਰ ਬਣਾਇਆ ਗਿਆ ਸੀ ਉਦੋਂ ਤੋਂ ਜਲ-ਭੰਡਾਰ ਵਾਲੀ ਥਾਂ ਸੈਲਾਨੀਆਂ ਲਈ ਖਿੱਚ ਦਾ ਕੇਂਦਰ ਬਣੀ ਹੋਈ ਹੈ। ਅੱਜਕੱਲ੍ਹ ਇਹ ਸ਼ਹਿਰ ਸਾਯਾਮਾ ਹਰੀ ਚਾਹ ਦੀ ਮੰਡੀ ਹੈ। ਟੋਕੂਗਾਵਾ ਸਮਿਆਂ (1603-1867) ਵੇਲੇ ਇਹ ਆਲੇ-ਦੁਆਲੇ ਦੇ ਪਿੰਡਾਂ ਦੇ ਵਪਾਰਕ ਕੇਂਦਰ ਅਤੇ ਸੂਤੀ-ਕੱਪੜਾ ਬਣਾਉਣ ਲਈ ਜਾਣਿਆ ਜਾਂਦਾ ਸੀ।

ਆਬਾਦੀ – 558,592 (1983)

35°47′ ਉ. ਵਿਥ. ; 139°28′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 824

**ਟੋਂਗਸਾ ਜੌਂਗ** : ਕੇਂਦਰੀ ਭੂਟਾਨ ਵਿਚ ਇਸੇ ਨਾਂ ਦੇ ਡਿਸਟ੍ਰਿਕਟ ਦਾ ਕਿਲੇ ਵਾਲਾ ਸ਼ਹਿਰ ਹੈ। ਇਹ ਹਿਮਾਲਾ ਦੀਆਂ ਢਲਾਣਾਂ ਉੱਪਰ ਸਮੁੰਦਰ ਤਲ ਤੋਂ 1700 ਮੀ. ਦੀ ਉਚਾਈ ਉੱਤੇ ਟੋਂਗਸਾ ਦਰਿਆ ਦੇ ਕੰਢੇ ਵਾਕਿਆ ਹੈ। ਇਹ ਪਰਬਤਾਂ ਵਿਚਲੇ ਪੂਰਬ ਤੋਂ ਪੱਛਮ ਵੱਲ ਜਾਂਦੇ ਸੜਕ-ਮਾਰੂ ਉਪਰ ਪੈਂਦਾ ਹੈ। ਇਸੇ ਕਰਕੇ ਇਥੇ ਸੁਰੱਖਿਆ ਲਈ ਕਿਲਾ ਬਣਾਇਆ ਗਿਆ ਸੀ ਅੱਜਕੱਲ੍ਹ ਇਹ ਬੋਧੀ ਦਰੁਕਪਾ ਮਤ ਦੇ ਸਰਕਾਰੀ ਪੁਜਾਰੀਆਂ ਦਾ ਰਿਹਾਇਸ਼ੀ ਅਸਥਾਨ ਵੀ ਹੈ। ਇਹ ਭੂਟਾਨ ਦੇ ਪਿਤ੍ਰਾ-ਪੁਰਖੀ ਰਾਜ ਦੇ ਪਹਿਲੇ ਮਹਾਰਾਜੇ ਦਾ ਰਿਹਾਇਸ਼ੀ ਅਸਥਾਨ ਤੋਂ ਇਲਾਵਾ ਕੇਂਦਰੀ ਅਤੇ ਪੂਰਬੀ ਭੂਟਾਨ ਦਾ ਪ੍ਰਸ਼ਾਸ਼ਕੀ ਕੇਂਦਰ ਵੀ ਰਿਹਾ ਹੈ।

ਆਬਾਦੀ—5,000 (1980)

27°30′ ਉ. ਵਿਥ. ; 90°28′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 841

**ਟੋਗੋ** : ਅਫ਼ਰੀਕਾ ਮਹਾਂਦੀਪ ਦੇ ਪੱਛਮੀ ਹਿੱਸੇ ਵਿਚ ਅਫ਼ਰੀਕਾ ਦਾ ਦੂਜਾ ਸਭ ਤੋਂ ਛੋਟਾ ਦੇਸ਼ ਹੈ। ਇਸ ਦੇਸ਼ ਦੀਆਂ ਹੱਦਾਂ ਉੱਤਰ ਵਿਚ ਅੱਪਰ ਵੋਲਟਾ (ਬੁਰਕੀਨਾ ਫ਼ਾਸੋ) ਪੱਛਮ ਵਿਚ ਘਾਨਾ, ਪੂਰਬ ਵਿਚ

ਬੈਨਿਨ ਅਤੇ ਦੱਖਣ ਵਿਚ ਗਿੱਨੀ ਦੀ ਖਾੜੀ ਨਾਲ ਲਗਦੀਆਂ ਹਨ। ਇਸ ਦਾ ਖੇਤਰਫ਼ਲ 56,785 ਵ. ਕਿ. ਮੀ. ਅਤੇ ਆਬਾਦੀ 27,00,982 (1990) ਹੈ। ਫ਼ਰਾਂਸੀਸੀ ਇਥੋਂ ਦੀ ਰਾਸ਼ਟਰੀ ਭਾਸ਼ਾ ਹੈ। ਇਸ ਦੀ ਰਾਜਧਾਨੀ ਲੋਮੇ ਹੈ।

## ਭੂ-ਆਕ੍ਰਿਤੀ ਵਿਗਿਆਨ

**ਧਰਾਤਲ**—ਇਹ ਦੇਸ਼ ਇਕ ਤੰਗ ਅਤੇ ਲੰਬੀ ਜਿਹੀ ਪੱਟੀ ਦੀ ਸ਼ਕਲ ਵਿਚ ਹੈ। ਇਸ ਦੇਸ਼ ਵਿਚ 6 ਵੱਖਰੇ ਭੂ-ਆਕਾਰ ਵੇਖੇ ਜਾ ਸਕਦੇ ਹਨ। ਦੇਸ਼ ਦੇ ਧੁਰ ਦੱਖਣੀ ਹਿੱਸੇ ਵਿਚ ਸਾਹਿਲੀ ਮੈਦਾਨ ਹਨ ਜਿਨ੍ਹਾਂ ਦੇ ਸਾਹਮਣੇ ਗਿੱਨੀ ਦੀ ਖਾੜੀ ਵਿਚ ਇਕ ਬਰੇਤੀ ਪਾਈ ਜਾਂਦੀ ਹੈ। ਇਸੇ ਬਰੇਤੀ ਵਿਚ ਘੱਟ ਡੂੰਘੀਆਂ ਝੀਲਾਂ ਅਤੇ ਕਈ ਨਦੀਆਂ ਵੀ ਹਨ। ਰੇਤਲੀ ਬਰੇਤੀ ਦੇ ਉੱਤਰ ਵੱਲ 30 ਤੋਂ 60 ਕਿ. ਮੀ. ਚੌੜੀ ਅਤੇ 90 ਮੀ. ਉੱਚੀ ਆਉ-ਐਟਦੀ ਪਠਾਰ ਹੈ। ਉੱਤਰ-ਪੂਰਬ ਵਾਲੇ ਪਾਸੇ ਉੱਘੜ-ਦੁੱਘੜੀ ਇਕ ਹੋਰ ਪਠਾਰ ਹੈ। ਇਸ ਉਪਰ ਮੋਨੋ ਅਤੇ ਇਸ ਦੀਆਂ ਸਹਾਇਕ ਨਦੀਆਂ ਵਸਦੀਆਂ ਹਨ, ਪਠਾਰਾਂ ਦੇ ਉੱਤਰ ਵੱਲ ਇਕ ਪਰਬਤੀ ਲੜੀਆਂ ਦਾ ਸਿਲਸਿਲਾ ਦੱਖਣ-ਪੱਛਮ ਤੋਂ ਉੱਤਰ-ਪੂਰਬ ਵਿਚ ਜਾਂਦਾ ਹੈ ਜਿਸਦੀ ਉਚਾਈ 600 ਮੀ. ਹੈ। ਇਨ੍ਹਾਂ ਪਰਬਤਾਂ ਦੇ ਉੱਤਰ ਵਿਚ ਇਕ ਮੈਦਾਨੀ ਖੇਤਰ ਹੈ।

**ਜਲਵਾਯੂ**—ਇਸ ਪੱਖੋਂ ਇਸ ਦੇਸ਼ ਨੂੰ ਦੋ ਵੱਖਰੇ ਹਿੱਸਿਆਂ-, ਉੱਤਰੀ ਅਤੇ ਦੱਖਣੀ ਵਿਚ ਵੰਡਿਆ ਜਾ ਸਕਦਾ ਹੈ। ਦੱਖਣੀ ਖੇਤਰਾਂ ਦੀ ਜਲਵਾਯੂ ਸਿੱਲ੍ਹੀ ਅਤੇ ਗਰਮ ਹੈ। ਔਸਤ ਤਾਪਮਾਨ 21° ਤੋਂ 37° ਸੈਂ. ਤੱਕ ਹੁੰਦਾ ਹੈ। ਵਰਖਾ ਤੱਟ ਤੋਂ ਅੰਦਰੂਨੀ ਖੇਤਰਾਂ ਵੱਲ ਵਧਦੀ ਜਾਂਦੀ ਹੈ ਜਿਵੇਂ ਤੱਟ ਨੇੜੇ 760 ਮਿ. ਮੀ. ਅਤੇ ਅੰਦਰੂਨੀ ਖੇਤਰਾਂ ਵਿਚ 1270 ਮਿ. ਮੀ. ਹੁੰਦੀ ਹੈ। ਉੱਤਰੀ ਖੇਤਰ ਦੀ ਜਲਵਾਯੂ ਦੱਖਣ ਨਾਲੋਂ ਸ਼ੀਤ ਰਹਿੰਦੀ ਹੈ। ਉੱਤਰੀ ਖੇਤਰਾਂ ਵਿਚ ਅਪ੍ਰੈਲ ਤੋਂ ਜੁਲਾਈ ਵਿਚ ਵਰਖਾ ਹੁੰਦੀ ਹੈ ਜਦੋਂ ਕਿ ਦੱਖਣੀ ਟੋਗੋ ਵਿਚ ਵਰਖਾ ਮਾਰਚ ਤੋਂ ਜੁਲਾਈ ਅਤੇ ਅਕਤੂਬਰ ਤੋਂ ਨਵੰਬਰ ਦਰਮਿਆਨ ਹੁੰਦੀ ਹੈ ਦੇਸ਼ ਦੇ ਪੱਛਮੀ ਦੱਖਣੀ-ਪੱਛਮੀ ਅਤੇ ਕੇਂਦਰੀ ਹਿੱਸਿਆਂ ਵਿਚ ਵਰਖਾ ਬਹੁਤ ਜ਼ਿਆਦਾ ਹੁੰਦੀ ਹੈ। ਪੂਰੇ ਸਾਲ ਵਿਚ ਵਰਖਾ ਦੀ ਔਸਤ 875 ਮਿ. ਮੀ. ਹੁੰਦੀ ਹੈ।

**ਬਨਸਪਤੀ ਅਤੇ ਜੀਵ-ਜੰਤੂ**—ਇਥੇ ਸਵਾਨਾ ਕਿਸਮਾਂ ਦੀ ਬਨਸਪਤੀ ਪਾਈ ਜਾਂਦੀ ਹੈ ਪਰ ਦੱਖਣੀ ਹਿੱਸਿਆਂ ਵਿਚ ਘਣੇ ਜੰਗਲ ਵੀ ਮਿਲਦੇ ਹਨ। ਸਾਹਿਲੀ ਖੇਤਰਾਂ ਵਿਚ ਸਰਕੰਡੇ ਅਤੇ ਝਾੜੀਆਂ ਉੱਗੀਆਂ ਹੋਈਆਂ ਹਨ।

ਇਥੇ ਜੀਵ-ਜੰਤੂਆਂ ਦੀ ਵੀ ਭਰਮਾਰ ਹੈ। ਹਾਥੀ, ਸ਼ੇਰ, ਬਾਂਦਰ ਦਰਿਆਈ ਘੋੜੇ, ਸੱਪ ਅਤੇ ਮਗਰਮੱਛ ਇਥੋਂ ਦੇ ਹੋਰ ਜੀਵ-ਜੰਤੂ ਹਨ।

## ਇਤਿਹਾਸ

12 ਵੀਂ ਅਤੇ 14 ਵੀਂ ਸਦੀ ਵਿਚ ਈਵੀ ਜਾਤੀ ਨਾਈਜਰ ਨਦੀ ਦੀ ਘਾਟੀ ਵਿਚੋਂ ਹੋ ਕੇ ਨਾਈਜਰ ਟੋਗੋ ਅਤੇ ਘਾਨਾ ਵਿਚ ਜਾ ਵਸੀ। 15 ਵੀਂ ਤੋਂ 16 ਵੀਂ ਸਦੀ ਵਿਚ ਪੁਰਤਗਾਲੀ ਜਹਾਜ਼ਰਾਨ ਤੱਟੀ ਖੇਤਰਾਂ ਵਿਚ ਆਏ ਅਤੇ ਇਨ੍ਹਾਂ ਨੇ ਗੁਲਾਮਾਂ ਦਾ ਵਪਾਰ ਸ਼ੁਰੂ ਕੀਤਾ। ਸੰਨ 1885 ਵਿਚ ਡਾ. ਗੁਸਤਾਫ਼ ਨਾਚਿਤਗਾਲ ਨਾਂ ਦੇ ਜਰਮਨ ਨੇ ਇਥੋਂ ਦੇ ਮੁੱਖੀ ਨਾਲ ਸੰਧੀ ਕਰਕੇ ਸੀਗਉਰੋ ਦੇ ਨੇੜੇ ਇਕ ਹਿੱਸੇ ਉੱਤੇ ਕਬਜ਼ਾ ਕਰ ਲਿਆ। ਇਨ੍ਹਾਂ ਨੇ ਹੀ ਇਥੇ ਰਾਜਧਾਨੀ ਸ਼ਹਿਰ ਲੋਮੇ ਦੀ ਸਥਾਪਨਾ ਕੀਤੀ। 1897 ਅਤੇ 1899 ਵਿਚ ਫ਼ਰਾਂਸੀਸੀਆਂ ਅਤੇ ਅੰਗਰੇਜ਼ਾਂ ਵਿਚਕਾਰ ਹੱਦਬੰਦੀ ਵੀ ਕਰ ਲਈ। ਪਹਿਲੇ ਮਹਾਂਯੁੱਧ ਦੌਰਾਨ ਫ਼ਰਾਂਸੀਸੀਆਂ ਅਤੇ ਅੰਗਰੇਜ਼ਾਂ ਨੇ ਟੋਗੋ ਉਪਰ ਅਧਿਕਾਰ ਕਰ ਲਿਆ। ਦੂਜੇ ਮਹਾਂ ਯੁੱਧ ਪਿਛੋਂ ਬਰਤਾਨੀਆ ਅਤੇ ਫ਼ਰਾਂਸ ਦੋਨਾਂ ਨੇ ਆਪਣੇ ਅਧਿਕਾਰ-ਖੇਤਰ ਅੰਤਰ-ਰਾਸ਼ਟਰੀ ਟ੍ਰਸਟੀਸ਼ਿਪ ਹੇਠ ਕਰ ਦਿਤੇ। ਸੰਨ 1956 ਵਿਚ ਬ੍ਰਿਟਿਸ਼ ਟ੍ਰਸੱਟ ਵਾਲੇ ਖੇਤਰ ਗੋਲਡ ਕੋਸਟ ਬਣੇ। ਇਸੇ ਸਾਲ ਫ਼ਰਾਂਸੀਸੀ ਖੇਤਰ ਫ਼ਰਾਂਸ ਹੇਠ ਹੀ ਖ਼ੁਦਮੁਖ਼ਤਾਰ ਬਣੇ। ਸੰਨ 1960 ਵਿਚ ਇਥੋਂ ਟ੍ਰਸਟੀਸ਼ਿੱਪ ਖ਼ਤਮ ਹੋਈ ਤੇ ਇਸਨੂੰ ਇਕ ਆਜ਼ਾਦ ਦੇਸ਼ ਐਲਾਨ ਕਰ ਦਿੱਤਾ ਗਿਆ। ਸੰਨ 1963 ਵਿਚ ਇਹ ਦੇਸ਼ ਅਫ਼ਰੀਕਨ ਯੂਨਿਟੀ ਵਿਚ ਸ਼ਾਮਲ ਹੋ ਗਿਆ ਪਰ ਆਜ਼ਾਦੀ ਪਿੱਛੋਂ ਇਸ ਦੇ ਗਵਾਂਢੀ ਦੇਸ਼ ਘਾਨਾ ਨਾਲ ਸਬੰਧ ਵਿਗੜੇ ਹੀ ਰਹੇ ਹਨ।

## ਆਰਥਿਕਤਾ

ਇਥੋਂ ਦੀ ਆਰਥਿਕਤਾ ਖੇਤੀਬਾੜੀ ਅਤੇ ਖਣਿਜਾਂ ਉੱਤੇ ਆਧਾਰਤ ਹੈ ਪਰ ਪੈਸੇ ਦੀ ਥੁੜ੍ਹ ਅਤੇ ਆਵਾਜਾਈ ਦੇ ਸਾਧਨ ਵਧੀਆ ਨਾ ਹੋਣ ਕਾਰਨ ਇਹ ਹਾਲੇ ਤੀਕ ਆਪਣੇ ਕੁਦਰਤੀ ਸਾਧਨਾਂ ਦਾ ਪੂਰਾ ਫ਼ਾਇਦਾ ਨਹੀਂ ਉਠਾ ਸਕਿਆ।

**ਖਣਿਜ**—ਦੇਸ਼ ਭਰ ਵਿਚ ਫ਼ਾਸਫ਼ੇਟ ਦੇ 100 ਮਿਲੀਅਨ ਟਨ ਦੇ ਭੰਡਾਰ ਹਨ ਜਿਨ੍ਹਾਂ ਦਾ ਪਤਾ 1953 ਈ. ਵਿਚ ਲੱਗਿਆ ਸੀ। ਸੰਨ 1960 ਤੋਂ ਪਿਛੋਂ ਫ਼ਾਸਫ਼ੇਟ ਕੱਢਿਆ ਜਾਣ ਲੱਗਾ ਹੈ। ਅੱਜਕੱਲ੍ਹ ਸਾਰੇ ਨਿਰਯਾਤਾਂ ਵਿਚ 40 ਫ਼ੀਸਦੀ ਨਿਰਯਾਤ ਫ਼ਾਸਫ਼ੇਟ ਦਾ ਹੀ ਹੁੰਦਾ ਹੈ। ਇਸ ਤੋਂ ਇਲਾਵਾ ਲੋਹਾ, ਬਾਕਸਾਈਟ, ਸੰਗਮਰਮਰ ਇਥੋਂ ਦੇ ਹੋਰ ਖਣਿਜ ਹਨ।

**ਖੇਤੀਬਾੜੀ**—ਇਥੋਂ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ ਅਤੇ 80 ਫ਼ੀਸਦੀ ਵਸੋਂ ਇਸੇ ਕੰਮ ਵਿਚ ਲੱਗੀ ਹੋਈ ਹੈ। ਦੇਸ਼ ਭਰ ਵਿਚ ਛੋਟੇ ਛੋਟੇ ਖੇਤ ਹਨ ਜਿਥੇ ਨਾਰੀਅਲ ਦੀਆਂ ਗਿਰੀਆਂ, ਕੋਕੋ, ਕਪਾਹ, ਮੂੰਗਫਲੀ, ਕਚਾਲੂ, ਕਸਾਵਾ, ਕੇਲੇ ਅਤੇ ਮੱਕੀ ਦੀ ਪੈਦਾਵਾਰ ਹੁੰਦੀ ਹੈ।

**ਉਦਯੋਗ**—ਸੱਨਅਤਾਂ ਪੱਖੋਂ ਹਾਲੇ ਇਹ ਦੇਸ਼ ਪੱਛੜਿਆ ਹੋਇਆ ਹੀ ਹੈ। ਛੋਟੀਆਂ ਮੋਟੀਆਂ ਸੱਨਅਤਾਂ ਹੀ ਇਥੋਂ ਦੀ ਆਰਥਿਕਤਾ ਦਾ ਧੁਰਾ ਹਨ। ਸਾਲ 1978 ਵਿਚ 327,000 ਟਨ ਸਾਲਾਨਾ ਨਿਰਮਾਣ ਦੀ ਸਮਰੱਥਾ ਵਾਲਾ ਸੀਮਿੰਟ ਦਾ ਕਾਰਖ਼ਾਨਾ ਅਤੇ 20,000 ਟਨ ਸਾਲਾਨਾ ਸਮਰੱਥਾ ਦਾ ਇਸਪਾਤ ਦਾ ਕਾਰਖ਼ਾਨਾ ਇਥੋਂ ਦੇ ਨਵੇਂ ਵਰਣਨਯੋਗ ਪਲਾਂਟ ਹਨ। ਇਨ੍ਹਾਂ ਤੋਂ ਇਲਾਵਾ ਲੋਮੇ ਸ਼ਹਿਰ ਵਿਚ ਇਕ ਤੇਲ-ਸੋਧਕ ਕਾਰਖ਼ਾਨਾ ਵੀ ਲਗਾਇਆ ਗਿਆ ਹੈ। ਇਥੇ ਕੱਪੜਾ ਬਣਾਉਣ ਅਤੇ ਭੋਜਨ ਦੀਆਂ ਚੀਜ਼ਾਂ ਦੀ ਪ੍ਰਾਸੈੱਸਿੰਗ ਵੀ ਕੀਤੀ ਜਾਂਦੀ ਹੈ।

## ਲੋਕ

**ਆਬਾਦੀ**—ਦੇਸ਼ ਭਰ ਵਿਚ ਵਸੋਂ ਇਕਸਾਰ ਨਹੀਂ ਹੈ। ਦੱਖਣੀ ਖੇਤਰਾਂ ਵਿਚ ਵਸੋਂ ਸੰਘਣੀ ਹੈ ਜਦੋਂ ਕਿ ਉੱਤਰੀ ਖੇਤਰਾਂ ਵਿਚ ਵਿਰਲੀ ਹੈ। ਦੇਸ਼ ਭਰ ਵਿਚ ਵਸੋਂ ਦੀ ਘਣਤਾ ਦੀ ਔਸਤ 60.8 ਵਿਅਕਤੀ ਪ੍ਰਤਿ ਵ. ਕਿ. ਮੀ. ਹੈ।

ਭਿੰਨ ਭਿੰਨ ਜਾਤੀਆਂ ਦਾ ਮਿਸ਼ਰਣ ਇਥੋਂ ਦੀ ਵਸੋਂ ਦੀ ਖ਼ਾਸੀਅਤ ਹੈ। ਇਨ੍ਹਾਂ ਸਾਰਿਆਂ ਦਾ ਆਪੋ-ਆਪਣਾ ਇਤਿਹਾਸ ਹੈ ਅਤੇ ਇਹ ਆਪੋ ਆਪਣੀਆਂ ਭਾਸ਼ਾਵਾਂ ਬੋਲਦੇ ਹਨ। ਦੇਸ਼ ਦੀ ਕੁੱਲ ਵਸੋਂ ਵਿਚ ਹਬਸ਼ੀਆਂ ਦੀ ਗਿਣਤੀ ਜ਼ਿਆਦਾ ਹੈ। ਇਹ ਕਵਾ ਭਾਸ਼ਾਈ ਉਪ-ਪਰਿਵਾਰ ਦੀਆਂ ਤਵੀ ਅਤੇ ਦੱਖਣੀ ਨਾਈਜੀਰੀਆਈ ਉਪ-ਭਾਸ਼ਾਵਾਂ ਬੋਲਦੇ ਹਨ। ਇਹ ਲੋਕ ਪੂਰਵ ਇਤਿਹਾਸਕ ਕਾਲ ਵਿਚ ਕੰਦ-ਮੂਲ ਇਕੱਠੇ ਕਰਨ ਲਈ ਵਸੇ ਹੋਏ ਸਾਂਗਵਾਨ ਕਬੀਲੇ ਦੀ ਸੰਤਾਨ ਹਨ। ਇਹ ਦੇਸ਼ ਦੇ ਦੱਖਣੀ ਅਤੇ ਕੇਂਦਰੀ ਹਿੱਸਿਆਂ ਵਿਚ ਵੱਸੇ ਹੋਏ ਹਨ। ਉੱਤਰੀ ਹਿੱਸਿਆਂ ਦੇ

ਵਸਨੀਕ ਸੂਡਾਨੀ ਹਨ। 10 ਵੀਂ ਤੋਂ 13 ਵੀਂ ਸਦੀ ਦੌਰਾਨ ਇਹ ਨੀਲ ਖੇਤਰ ਤੋਂ ਇਥੇ ਆ ਕੇ ਵਸੇ ਸਨ।

ਇਨ੍ਹਾਂ ਸਾਰਿਆਂ ਕਬੀਲਿਆਂ ਵਿਚੋਂ ਦੱਖਣ ਵਿਚ ਵਸਿਆ ਈਵੀ ਕਬੀਲਾ ਸਭ ਤੋਂ ਵੱਧ ਵਿਕਸਿਤ ਹੈ। ਇਹ ਲੋਕ ਪੜ੍ਹੇ-ਲਿਖੇ ਅਤੇ ਸਰਕਾਰੀ ਨੌਕਰੀਆਂ ਉੱਤੇ ਲੱਗੇ ਹੋਏ ਹਨ। ਇਨ੍ਹਾਂ ਦਾ ਰਹਿਣ-ਸਹਿਣ ਵੀ ਬਹੁਤ ਵਧੀਆ ਹੈ।

**ਧਰਮ**—ਇਥੋਂ ਦੀ 75 ਫ਼ੀਸਦੀ ਵਸੋਂ ਜੀਵਾਤਮਵਾਦੀ ਵਿਚਾਰਧਾਰਾ ਦੀ ਹੈ। ਬਾਕੀ 20 ਫ਼ੀਸਦੀ ਈਸਾਈ ਹਨ। ਕੁਝ ਵਸੋਂ ਇਸਲਾਮ ਧਰਮ ਦੀ ਵੀ ਅਨੁਆਈ ਹੈ।

**ਸਿੱਖਿਆ**—ਸਿੱਖਿਆ ਲਈ ਸਕੂਲ ਵਧੇਰੇ ਕਰ ਕੇ ਦੱਖਣੀ ਖੇਤਰਾਂ ਵਿਚ ਹਨ। ਉੱਤਰੀ ਖੇਤਰਾਂ ਵਿਚ ਸਿੱਖਿਅਕ ਅਦਾਰੇ ਘੱਟ ਹਨ। ਸਾਲ 1986 ਵਿਚ ਪ੍ਰਾਇਮਰੀ ਸਕੂਲਾਂ ਵਿਚ 4,74,998 ਵਿਦਿਆਰਥੀ ਅਤੇ 10,209 ਅਧਿਆਪਕ ਅਤੇ ਸੈਕੰਡਰੀ ਸਕੂਲਾਂ ਵਿਚ 86,327 ਵਿਦਿਆਰਥੀ ਸਨ। ਸ਼ਹਿਰ ਵਿਚ ਇਕ ਯੂਨੀਵਰਸਿਟੀ ਵੀ ਹੈ।

**ਸਿਹਤ**—ਸਾਲ 1988 ਤੋਂ ਇਥੇ 28 ਹਸਪਤਾਲ ਸਿਹਤ ਦੀਆਂ ਸਹੂਲਤਾਂ ਮੁਹੱਈਆ ਕਰ ਰਹੇ ਸਨ।

## ਰਾਜ-ਪ੍ਰਬੰਧ

ਇਥੇ ਗਣਰਾਜੀ ਪ੍ਰਸ਼ਾਸਨ-ਪ੍ਰਣਾਲੀ ਹੈ। ਦੇਸ਼ ਵਿਚ ਇਕੋ ਰਾਜਸੀ ਪਾਰਟੀ ਹੈ। ਇਸ ਪਾਰਟੀ ਦਾ ਮੁਖੀ ਹੀ ਸਰਕਾਰ ਦਾ ਪ੍ਰੈਜ਼ੀਡੈਂਟ ਹੁੰਦਾ ਹੈ। ਪ੍ਰੈਜ਼ੀਡੈਂਟ ਨੂੰ ਸਾਰੇ ਹੀ ਕਾਰਜਕਾਰੀ ਅਖ਼ਤਿਆਰ ਹਾਸਲ ਹੁੰਦੇ ਹਨ। ਪ੍ਰੈਜ਼ੀਡੈਂਟ 7 ਸਾਲ ਲਈ ਚੁਣਿਆ ਜਾਂਦਾ ਹੈ। ਸਥਾਨਕ ਪ੍ਰਸ਼ਾਸਨ ਲਈ ਪੂਰਾ ਦੇਸ਼ 5 ਖੰਡਾਂ ਵਿਚ ਵੰਡਿਆ ਹੋਇਆ ਹੈ। ਇਨ੍ਹਾਂ ਦਾ ਪ੍ਰਸ਼ਾਸਨ ਪ੍ਰੈਜ਼ੀਡੈਂਟ ਵੱਲੋਂ ਨਾਮਜ਼ਦ ਇੰਸਪੈਕਟਰ ਅਧੀਨ ਹੁੰਦਾ ਹੈ। ਖੰਡ ਅਗੋਂ 21 ਪ੍ਰੀਫ਼ੈਕਚਰਾਂ ਵਿਚ ਵੰਡੇ ਹੋਏ ਹਨ।

ਇਥੋਂ ਦੀ ਨਿਆਂ-ਪ੍ਰਣਾਲੀ ਫ਼ਰਾਂਸੀਸੀ ਪੈਟਰਨ ਉਪਰ ਆਧਾਰਿਤ ਹੈ। ਸੁਪਰੀਮ ਕੋਰਟ ਸਭ ਤੋਂ ਉੱਚੀ ਅਦਾਲਤ ਹੈ।

**ਝੰਡਾ**—ਇਥੋਂ ਦੇ ਝੰਡੇ ਵਿਚ ਹਰੀਆਂ ਅਤੇ ਪੀਲੀਆਂ 5 ਪੱਟੀਆਂ ਹਨ। ਝੰਡੇ ਵਿਚ ਇਕ ਚੌਥਾਈ ਹਿੱਸਾ ਲਾਲ ਹੈ ਜਿਸ ਵਿਚ ਚਿੱਟਾ ਤਾਰਾ ਬਣਿਆ ਹੋਇਆ ਹੈ।

6°10' ਉ. ਵਿਥ. ਤੋਂ 11°05' ਉ. ਵਿਥ., 1°57' ਪੂ. ਲੰਬ. ਤੋਂ 0°25' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 :820 ; ਐਨ. ਅਮੈ. 26 : 808 ; ਕੋਲ. ਐਨ. 18 : 393 ; ਹਿੰ. ਵਿ. ਕੋ. 5 : 179

**ਟੋਗੋ** : ਦੱਖਣ-ਪੱਛਮੀ ਟੋਗੋ ਗਣਰਾਜ ਦੀ ਪਰਬਤੀ ਲੜੀ ਹੈ ਜਿਹੜੀ ਉੱਤਰ-ਉੱਤਰ-ਪੂਰਬ ਦੀ ਦਿਸ਼ਾ ਵਿਚ ਫ਼ੈਲੀ ਹੋਈ ਹੈ। ਇਸ ਲੜੀ ਦੇ ਉੱਤਰੀ ਹਿੱਸੇ ਨੂੰ ਐਟਾਕੋਰਾ ਅਤੇ ਦੱਖਣੀ ਹਿੱਸੇ ਨੂੰ ਟੋਗੋ ਕਿਹਾ ਜਾਂਦਾ ਹੈ। ਇਸ ਲੜੀ ਦੀ ਔਸਤ ਉਚਾਈ 600 ਮੀ. ਹੈ। ਮਾਊਂਟ ਆਗਾਓ ਇਸਦੀ ਸਭ ਤੋਂ ਉੱਚੀ ਸਿਖ਼ਰ (1193 ਮੀ.) ਹੈ।

7°25' ਉ. ਵਿਥ. ; 0°40' ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 23

**ਟੋਗੋ ਹਾਈਹਾਚੀਰੋ, ਮਾਰਕਵਿਸ** : ਜਾਪਾਨ ਦੇ ਇਸ ਪ੍ਰਸਿੱਧ ਐਡਮਿਰਲ ਦਾ ਜਨਮ ਸੰਨ 1846 ਵਿਚ ਜਾਪਾਨ ਵਿਚ ਸਾਤਸੂਮਾ ਵਿਖੇ ਹੋਇਆ। ਇਸਦੀ ਨਿਪੁੰਨ ਯੁੱਧ ਨੀਤੀ ਕਾਰਣ ਜਾਪਾਨ ਅਤੇ ਰੂਸ ਵਿਚਕਾਰ ਹੋਏ ਯੁੱਧ ਵਿਚ ਜਾਪਾਨ ਨੂੰ ਸ਼ਾਨਦਾਰ ਜਿੱਤ ਹਾਸਲ ਹੋਈ। ਦੁਸ਼ਮਣ ਦੇ ਬੇੜਿਆਂ ਦਾ ਮੁਕਾਬਲਾ ਕਰਨ ਲਈ ਇਸਨੇ ਨਵੀਆਂ ਆਧੁਨਿਕ ਯੁੱਧ-ਨੀਤੀਆਂ ਅਪਣਾਈਆਂ।

ਜਦੋਂ ਜਾਪਾਨ ਤੇ ਰੂਸ ਵਿਚਕਾਰ ਯੁੱਧ ਸ਼ੁਰੂ ਹੋਇਆ ਤਾਂ ਟੋਗੋ ਨੇ ਜਾਪਾਨੀ ਜਲ-ਸੈਨਾ ਦਾ ਕਮਾਂਡਰ ਇਨ ਚੀਫ਼ ਹੋਣ ਦੇ ਨਾਤੇ ਜੰਗੀ ਬੇੜਿਆਂ ਰਾਹੀਂ ਆਰਥਰ ਦੀ ਬੰਦਰਗਾਹ ਉੱਤੇ ਰੂਸੀ ਫ਼ੌਜਾਂ ਨੂੰ ਦਸ ਮਹੀਨੇ ਤੱਕ ਘੇਰੀ ਰੱਖਿਆ। ਇਸ ਦੇ ਸਿੱਟੇ ਵਜੋਂ 2 ਜਨਵਰੀ, 1905 ਵਾਲੇ ਦਿਨ ਦੁਸ਼ਮਨ ਦੀਆਂ ਫ਼ੌਜਾਂ ਨੂੰ ਹਥਿਆਰ ਸੁੱਟਣੇ ਪਏ। ਮਾਯੂਸ ਹੋ ਕੇ ਰੂਸੀ ਫ਼ੌਜਾਂ ਨੇ ਆਪਣਾ ਬਾਲਟਕ ਬੇੜਾ ਦੂਰ ਪੂਰਬ ਵੱਲ ਰਵਾਨਾ ਕਰ ਦਿੱਤਾ। 27 ਮਈ ਨੂੰ ਤਸੁਸ਼ੀਮਾ ਜਲ-ਡਮਰੂ ਉੱਤੇ ਟੋਗੋ ਦੀਆਂ ਫ਼ੌਜਾਂ ਨਾਲ ਰੂਸੀ ਫ਼ੌਜਾਂ ਦਾ ਸਾਹਮਣਾ ਹੋਇਆ। ਇਸੇ ਯੁੱਧ ਵਿਚ ਟੋਗੋ ਨੇ ਅਜਿਹੀ ਮਾਰੂ ਯੁੱਧ ਨੀਤੀ ਅਪਣਾਈ ਜਿਸ ਨਾਲ ਦੁਸ਼ਮਣ ਦੇ 35 ਜੰਗੀ ਜਹਾਜ਼ਾਂ ਵਿਚੋਂ 33 ਜਹਾਜ਼ ਪੂਰੀ ਤਰ੍ਹਾਂ ਨਾਲ ਨਸ਼ਟ ਕਰ ਦਿੱਤੇ ਅਤੇ ਇੰਜ ਯੁੱਧ ਦਾ ਅੰਤ ਕਰ ਦਿੱਤਾ। ਬਾਅਦ ਵਿਚ ਇਹੀ ਸ਼ਾਨਦਾਰ ਫ਼ੌਜੀ ਵਿਉਂਤ ਬਰਤਾਨੀਆ ਅਤੇ ਫ਼ਰਾਂਸੀਸੀ ਜਲ-ਸੈਨਾ ਨੇ ਵੀ ਅਪਣਾਈ।

ਇਤਿਹਾਸ ਵਿਚ ਇਹ ਜਿੱਤ ਅਜਿਹੀ ਪਹਿਲੀ ਘਟਨਾ ਸੀ ਜਦੋਂ ਕਿ ਏਸ਼ੀਆ ਨੇ ਯੂਰਪੀ ਕੌਮ ਨੂੰ ਕਰਾਰੀ ਹਾਰ ਦਿੱਤੀ। ਸਿੱਟੇ ਵਜੋਂ ਪੱਛਮੀ ਦੇਸ਼ਾਂ ਨੇ ਜਾਪਾਨ ਨੂੰ ਆਪਣੇ ਮੁਕਾਬਲੇ ਦਾ ਦੇਸ਼ ਮੰਨ ਲਿਆ।

ਹ. ਪੁ.—ਐਨ. ਬ੍ਰਿ. 10 : 23

**ਟੋਚਾਗੀ** : ਜਾਪਾਨ ਦੇ ਹਾਂਸ਼ੂ ਦੀਪ ਵਿਚ ਇਹ ਉੱਤਰੀ ਕਾਂਟੋ ਖੰਡ ਦੀ ਇਕ ਕੈੱਨ (ਪ੍ਰੀਫ਼ੈਕਚਰ) ਹੈ। ਇਸਦੀ ਰਾਜਧਾਨੀ ਉਟਸਾਨੋਮੀਆ ਹੈ। ਕੈੱਨ ਦਾ ਖੇਤਰਫ਼ਲ 6, 414 ਵ. ਕਿ. ਮੀ. ਅਤੇ ਆਬਾਦੀ 1, 837,000 (1983) ਹੈ। ਇਸ ਕੈੱਨ ਵਿਚ ਬਹੁਤ ਸਾਰੇ ਉਪਜਾਊ ਮੈਦਾਨ ਅਤੇ ਉੱਚੇ ਪਰਬਤ ਹਨ। ਆਸ਼ੀਆ ਪਰਬਤਾਂ ਨੇ ਕੈੱਨ ਦਾ ਪੱਛਮੀ ਖੇਤਰ ਰੋਕਿਆ ਹੋਇਆ ਹੈ। ਇਸ ਖੇਤਰ ਨੂੰ ਨਿੱਕੋ ਨੈਸ਼ਨਲ ਪਾਰਕ ਵਿਚ ਸ਼ਾਮਲ ਕੀਤਾ ਗਿਆ ਹੈ। ਇਥੇ ਹੀ ਚੂਜ਼ੈਨਜੀ ਝੀਲ ਪਾਰਕ ਖੇਤਰ ਦੀ ਖਿੱਚ ਦੀ ਥਾਂ ਹੈ। ਕਿਨੂਗਾਵਾ ਪੂਰਬੀ ਅਤੇ ਪੱਛਮੀ ਪਰਬਤਾਂ ਵਿਚਾਲੇ ਵਹਿਣ ਵਾਲਾ ਕੈੱਨ ਪ੍ਰਫ਼ੈਕਚਰ ਦਾ ਵੱਡਾ ਦਰਿਆ ਹੈ।

ਇਸ ਵਿਚ ਚੌਲ, ਸਬਜ਼ੀਆਂ, ਤਮਾਕੂ ਅਤੇ ਰੇਸ਼ੇ ਵਾਲੀਆਂ ਫ਼ਸਲਾਂ ਦੀ ਪੈਦਾਵਾਰ ਹੁੰਦੀ ਹੈ। ਇਥੇ ਪਸ਼ੂ ਵੀ ਪਾਲੇ ਜਾਂਦੇ ਹਨ। ਆਸ਼ੀਆ ਪਰਬਤੀ ਖੇਤਰ ਵਿਚੋਂ ਤਾਂਬਾ ਅਤੇ ਮੈਗਨੀਜ਼ ਕਢਿਆ ਜਾਂਦਾ ਹੈ। ਕੈੱਨ ਵਿਚ ਖਾਣ-ਪੀਣ ਦੀਆਂ ਚੀਜ਼ਾਂ ਦੀ ਪ੍ਰਾਸੈੱਸਿੰਗ, ਪੁਰਜ਼ੇ ਅਤੇ ਬਿਜਲੀ ਦਾ ਸਾਮਾਨ ਬਣਾਉਣ ਦੀਆਂ ਸਨੱਅਤਾਂ ਉੱਨਤ ਹਨ। ਊਟਸਾਨੋਮੀਆ ਅਤੇ ਟੋਚਾਗੀ ਇਥੋਂ ਦੇ ਵਰਣਨਯੋਗ ਸ਼ਹਿਰ ਹਨ।

ਹ. ਪੁ.—ਐਨ. ਬ੍ਰਿ. ਮਾ. 11 : 815

**ਟੋਚੀ** : ਦਰਿਆ—ਪਾਕਿਸਤਾਨ ਦੇ ਉੱਤਰ-ਪੱਛਮੀ ਸੀਮਾ ਪ੍ਰਾਂਤ ਦਾ ਇਕ ਦਰਿਆ ਹੈ ਜਿਹੜਾ ਅਫ਼ਗਾਨਿਸਤਾਨ ਵਿਚੋਂ ਨਿਕਲਦਾ ਹੈ ਅਤੇ ਆਪਣੇ ਸ੍ਰੋਤ ਤੋਂ ਅੱਗੇ ਪੂਰਬ ਦੀ ਦਿਸ਼ਾ ਵਿਚ ਵਗਦਾ ਹੋਇਆ ਇਹ ਉੱਤਰੀ ਵਜ਼ੀਰਿਸਤਾਨ ਏਜੰਸੀ ਅਤੇ ਬੰਨੂ ਜ਼ਿਲ੍ਹੇ ਵਿਚ ਦਾਖਲ ਹੋ ਜਾਂਦਾ ਹੈ। ਇਥੇ ਵੀ ਇਹ ਪੂਰਬ ਵੱਲ ਹੀ ਹੁੰਦਾ ਹੈ। ਫਿਰ ਦੱਖਣ-ਪੂਰਬ ਵਿਚ ਹੋ ਕੇ ਲੱਕੀ ਸ਼ਹਿਰ ਦੇ ਪੂਰਬ ਵਿਚ ਕੁਰੱਮ ਦਰਿਆ ਨਾਲ ਮਿਲ ਜਾਂਦਾ ਹੈ। ਇਸ ਦਾ ਪਾਣੀ ਬੰਨੂ ਵਿਚ ਸਿੰਜਾਈ ਲਈ ਵਰਤਿਆ ਜਾਂਦਾ ਹੈ।

ਹ. ਪੁ.—ਇੰਪ. ਗ. ਇੰਡ. 23 : 406

**ਟੋਜੋ ਹੀਡੇਕੀ** : ਜਾਪਾਨ ਦਾ ਇਕ ਬਹਾਦਰ ਜਰਨੈਲ, ਸਿਆਸਤਦਾਨ ਅਤੇ ਦੂਜੇ ਵਿਸ਼ਵਯੁੱਧ ਦੌਰਾਨ ਬਣਾਇਆ ਜਾਣ ਵਾਲਾ ਜਾਪਾਨ ਦਾ ਪ੍ਰਧਾਨ-ਮੰਤਰੀ ਸੀ। ਇਸਦਾ ਜਨਮ 30 ਦਸੰਬਰ, 1884 ਨੂੰ ਟੋਕੀਓ ਵਿਖੇ ਹੋਇਆ। ਇਸਨੇ ਇੰਪਰੀਅਲ ਮਿਲਟਰੀ



**ਹੀਡੇਕੀ ਟੋਜੋ**

ਅਕੈਡਮੀ ਅਤੇ ਮਿਲਟਰੀ ਸਟਾਫ਼ ਕਾਲਜ ਵਿਚ ਸਿੱਖਿਆ ਪ੍ਰਾਪਤ ਕੀਤੀ। ਬਾਅਦ ਵਿਚ ਇਹ ਇਕ ਨਿਪੁੰਨ ਕਮਾਂਡਰ ਸਾਬਤ ਹੋਇਆ ਅਤੇ ਤਰੱਕੀ ਕਰਦਾ ਹੋਇਆ ਛੇਤੀ ਹੀ ਉੱਚੇ ਅਹੁਦੇ ਤੇ ਪਹੁੰਚ ਗਿਆ। ਸੰਨ 1937 ਵਿਚ ਇਹ ਮੰਚੂਰੀਆ ਵਿਚ ਕਵਾਂਗਤੁੰਗ ਆਰਮੀ ਦੇ ਸਟਾਫ਼ ਦਾ ਚੀਫ਼ ਬਣ ਗਿਆ। ਸੰਨ 1938-39 ਵਿਚ ਇਹ ਯੁੱਧ ਦੌਰਾਨ ਉਪ-ਰੱਖਿਆ ਮੰਤਰੀ, 1940-41 ਵਿਚ ਤੀਜੀ ਵਾਰ ਰੱਖਿਆ ਮੰਤਰੀ ਅਤੇ 1941 ਵਿਚ ਨਾਲ ਹੀ ਦੇਸ਼ ਦਾ ਪ੍ਰਧਾਨ-ਮੰਤਰੀ ਵੀ ਬਣਿਆ ਪਰ ਇਸ ਸਮੇਂ ਦੀ ਰੱਖਿਆ ਦਾ ਮਹਿਕਮਾ ਇਸਨੇ ਆਪਣੇ ਕੋਲ ਹੀ ਰੱਖਿਆ।

ਇਸਨੇ ਪਰਲ ਬੰਦਰਗਾਹ ਉੱਤੇ ਦੇ ਅਮਰੀਕੀ ਠਿਕਾਣਿਆਂ ਤੇ ਹਮਲੇ ਕੀਤੇ ਅਤੇ ਸ਼ੁਰੂ ਸ਼ੁਰੂ ਵਿਚ ਇਸਦੀ ਅਗਵਾਈ ਅਧੀਨ ਦੱਖਣ ਪੂਰਬੀ ਏਸ਼ੀਆ ਅਤੇ ਸ਼ਾਂਤ ਮਹਾਂ ਸਾਗਰ ਵਿਚ ਜਾਪਾਨ ਨੂੰ ਸ਼ਾਨਦਾਰ ਜਿੱਤ ਪ੍ਰਾਪਤ ਹੋਈ। ਬਾਅਦ ਵਿਚ ਜਦੋਂ ਜਾਪਾਨ ਕੋਲੋਂ 1944 ਈ. ਵਿਚ ਮਰੀਨਾ ਟਾਪੂ ਖੁੱਸ ਗਏ ਤਾਂ ਟੋਜੋ ਨੂੰ ਇਸ ਲਈ ਜ਼ਿੰਮੇਵਾਰ ਠਹਿਰਾਇਆ ਗਿਆ ਅਤੇ ਅਸਤੀਫ਼ਾ ਦੇਣ ਲਈ ਮਜਬੂਰ ਕਰ ਦਿੱਤਾ ਗਿਆ।

ਸਤੰਬਰ 1945 ਵਿਚ ਜਾਪਾਨ ਨੇ ਜਦੋਂ ਹਥਿਆਰ ਸੁਟ ਦਿੱਤੇ ਤਾਂ ਟੋਜੋ ਨੂੰ ਇਕ ਜੰਗੀ ਅਪਰਾਧੀ ਦੇ ਦੋਸ਼ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ। ਇਸਨੇ ਆਤਮਹੱਤਿਆ ਕਰਨ ਦੀ ਵੀ ਇਕ ਅਸਫ਼ਲ ਕੋਸ਼ਿਸ਼ ਕੀਤੀ। ਇਸ ਉਪਰ ਅੰਤਰਰਾਸ਼ਟਰੀ ਫ਼ੌਜੀ ਅਦਾਲਤ ਵਿਚ ਮੁਕੱਦਮਾ ਚਲਾਇਆ ਗਿਆ ਜਿਸ ਵਿਚ ਇਸਨੂੰ ਮੌਤ ਦੀ ਸਜ਼ਾ ਸੁਣਾਈ ਗਈ। 23 ਦਸੰਬਰ, 1948 ਨੂੰ ਟੋਕੀਓ ਵਿਖੇ ਇਸਨੂੰ ਫਾਂਸੀ ਦੇ ਦਿੱਤੀ ਗਈ।

ਹ. ਪੁ.—ਐਨ. ਬ੍ਰਿ. ਮਾ. 10 : 25

**ਟੋਟ ਫ੍ਰਿਟਜ਼** : ਇਸ ਪ੍ਰਸਿੱਧ ਜਰਮਨ ਸੈਨਿਕ ਇੰਜੀਨੀਅਰ ਦਾ ਜਨਮ 1891 ਈ. ਵਿਚ ਹੋਇਆ। ਪਹਿਲੇ ਅਤੇ ਦੂਜੇ ਸੰਸਾਰ-ਯੁੱਧ ਦੇ ਵਿਚਲੇ ਕਾਲ ਵਿਚ ਫ਼ਰਾਂਸ ਅਤੇ ਜਰਮਨ ਸੈਨਿਕ ਇੰਜੀਨੀਅਰਾਂ ਨੇ ਰਾਸ਼ਟਰੀ ਸੈਨਿਕ ਯੋਜਨਾਵਾਂ ਸਬੰਧੀ ਮਹੱਤਵਪੂਰਨ ਕੰਮ ਕੀਤੇ। ਇਨ੍ਹਾਂ ਕੰਮਾਂ ਵਿਚੋਂ ਪ੍ਰਮੁੱਖ ਕੰਮ ਸਥਾਈ ਅਤੇ ਵਿਸ਼ਾਲ ਕਿਲੇ ਬਣਾਉਣਾ ਸੀ। ਫ਼ਰਾਂਸ ਨੇ ਆਪਣੀ ਪੂਰਬੀ ਸੀਮਾਂ ਉੱਤੇ 'ਮਾਜਹੀਨੋ ਲਾਈਨ' ਨਾਮੀ ਕਿਲਿਆਂ ਦਾ ਨਿਰਮਾਣ ਕਰਵਾਇਆ। ਇਹ ਕਿਲੇ ਅਜੇ ਵੀ ਹਨ। ਇਸ ਦੇ ਜਵਾਬ ਵਿਚ ਫ੍ਰਿਟਜ਼ ਟੋਟ ਨੇ ਰਾਈਨ ਦਰਿਆ ਦੇ ਦੂਜੇ ਪਾਸੇ ਪੱਛਮੀ ਦੀਵਾਰ ਅਰਥਾਤ 'ਸੀਗਫ੍ਰੀਡ ਲਾਈਨ' ਨਾਮਕ ਦੁਰਜੇਯ ਕਿਲਿਆਂ ਦਾ ਨਿਰਮਾਣ ਕਰਵਾਇਆ।

ਟੋਟ ਫ੍ਰਿਟਜ਼ ਨੇ ਜਰਮਨੀ ਅੰਦਰ ਕਈ ਸੈਨਿਕ ਸੜਕਾਂ ਬਣਾ ਕੇ ਸੜਕਾਂ ਦਾ ਜਾਲ ਵਿਛਾ ਦਿੱਤਾ। ਸੰਨ 1940 ਤੋਂ 1942 ਵਿਚਕਾਰ ਫ਼ਰਾਂਸ ਦੇ ਉੱਤਰੀ ਸਮੁੰਦਰ ਤਟ ਦੇ ਇਕ ਸਿਰੇ ਤੋਂ ਦੂਜੇ ਤੱਕ ਪਣਡੁਬੀ ਜਹਾਜ਼ਾਂ ਦੇ ਅੱਡੇ ਬਣਾਉਣ ਦੇ ਕੰਮ ਦਾ ਸਿਹਰਾ ਵੀ ਟੋਟ ਫ੍ਰਿਟਜ਼ ਦੇ ਸਿਰ ਹੀ ਹੈ।

ਹ. ਪੁ.—ਹਿੰ. ਵਿ. ਕੋ. 5: 180

**ਟੋਟਮ, ਐਡਵਰਡ ਲਾਰੀ** : ਇਸ ਜੀਵ-ਰਸਾਇਣੀ ਨੋਬਲ ਪੁਰਸਕਾਰ ਵਿਜੇਤਾ ਦਾ ਜਨਮ ਸੰਯੁਕਤ ਰਾਜ ਦੇ ਕਾਲਾਰਾਡੋ



**ਐਡਵਰਡ ਲਾਰੀ ਟੋਟਮ**

ਰਾਜ ਵਿਚ ਬੋਲਡਰ ਵਿਖੇ 14 ਦਸੰਬਰ, 1909 ਨੂੰ ਹੋਇਆ। ਇਸ ਨੇ ਸ਼ਿਕਾਗੋ ਅਤੇ ਵਿਸਕਾਨਸਨ ਯੂਨੀਵਰਸਿਟੀਆਂ ਤੋਂ ਸਿੱਖਿਆ ਪ੍ਰਾਪਤ ਕੀਤੀ। ਸੰਨ 1934 ਵਿਚ ਇਸਨੇ ਜੀਵਾਣੂਆਂ ਦੀ ਬਾਇਓ-ਕੈਮਿਸਟਰੀ ਅਤੇ ਉਨ੍ਹਾਂ ਦੇ ਆਹਾਰ ਵਿਸ਼ੇ ਉਪਰ ਡਾਕਟਰੇਟ ਹਾਸਲ ਕੀਤੀ। ਪੀ. ਐਚ. ਡੀ. ਤੋਂ ਬਾਅਦ ਨੀਦਰਲੈਂਡ ਵਿਖੇ ਇਕ ਸਾਲ ਹੋਰ ਪੜ੍ਹਾਈ ਕਰਨ ਉਪਰੰਤ ਇਹ ਸਟੈਨਫਰਡ ਯੂਨੀਵਰਸਿਟੀ ਚਲਾ ਗਿਆ, ਉਥੇ ਜਾਰਜ ਵੈਲਜ਼ ਬੀਡਲ ਨਾਲ ਰਲ ਕੇ ਇਸ ਨੇ ਅਨੁਵੰਸ਼ਿਕਤਾ ਦੇ ਜੀਵ-ਰਸਾਇਣਿਕ ਪੱਖਾਂ ਬਾਰੇ ਖੋਜ ਕੀਤੀ। ਇਹ ਖੋਜ ਫ਼ਲਾਂ ਦੀ ਸਾਧਾਰਨ ਮੱਖੀ ਡਰੋਸੋਫ਼ਿਲਾ ਅਤੇ ਵਿਸ਼ੇਸ਼ ਤੌਰ ਤੇ ਰੈੱਡ ਬਰੈੱਡ ਮੋਲਡ (Red bread mold) ਨਿਉਰੋਸਪੋਰਾ ਉਪਰ ਕੀਤੀ ਗਈ। ਇਸ ਖੋਜ ਤੋਂ ਪ੍ਰਾਪਤ ਹੋਏ ਸਿਧਾਂਤਾਂ ਦੀ ਜੀਵ ਵਿਗਿਆਨ ਵਿਚ ਬਹੁਤ ਮਹੱਤਤਾ ਹੈ। ਇਸ ਖੋਜ ਤੋਂ ਪ੍ਰਾਪਤ ਹੋਏ ਇਕ ਸਿਧਾਂਤ ਨਾਲ ਹੀ ਜੀਵਾਣੂਆਂ ਦੇ ਪ੍ਰਜਣਨ ਵਿਗਿਆਨ-ਸਬੰਧੀ ਖੋਜ ਸੰਭਵ ਹੋਈ।

ਜੀਵਾਣੂਆਂ ਦੇ ਆਧੁਨਿਕ ਪ੍ਰਜਣਨ ਵਿਗਿਆਨ ਸਬੰਧੀ ਖੋਜ ਵੀ ਟੋਟਮ ਅਤੇ ਜੋਸੂਆ ਲੈਡਰਬਰਗ ਨੇ ਯੇਲ ਯੂਨੀਵਰਸਿਟੀ ਵਿਚ

1946 ਈ. ਵਿਚ ਸ਼ੁਰੂ ਕੀਤੀ। ਸੰਨ 1957 ਵਿਚ ਟੇਟਮ ਬਤੌਰ ਪ੍ਰੋਫ਼ੈਸਰ ਅਤੇ ਮੈਂਬਰ ਰਾਕਿਫ਼ੈਲੱਰ ਇੰਸਟੀਚਿਊਟ ਚਲਾ ਗਿਆ। ਸੰਨ 1958 ਵਿਚ ਇਸ ਨੇ ਬੀਡਲ ਅਤੇ ਲੈਡਰਬਰਗ ਨਾਲ ਨੋਬਲ ਪੁਰਸਕਾਰ ਸਾਂਝਾ ਕੀਤਾ।

5 ਨਵੰਬਰ, 1975 ਨੂੰ ਇਸ ਦੀ ਨਿਊਯਾਰਕ ਵਿਖੇ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. 21 : 834; ਐਨ. ਨੋ. ਲਾ. : 377

**ਟੋਂਟੀ ਹੈਨਰੀ ਡਾ.** : ਟੋਂਟੀ ਹੈਨਰੀ ਡਾ. ਫ਼ਰਾਂਸੀਸੀ ਵਪਾਰੀ ਅਤੇ ਖੋਜੀ ਸੀ। ਇਸ ਦਾ ਜਨਮ 1650 ਈ. ਨੂੰ ਇਟਲੀ ਵਿਚ ਗਾਏਟਾ ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਲੋਰੈਂਜੋ ਡੇ ਟੋਂਟੀ ਸੀ ਜਿਹੜਾ ਬਾਅਦ ਵਿਚ ਇਟਲੀ ਤੋਂ ਫ਼ਰਾਂਸ ਚਲਾ ਗਿਆ। ਇਥੇ ਇਹ ਫ਼ਰਾਂਸੀਸੀ ਸੈਨਾ ਵਿਚ ਭਰਤੀ ਹੋ ਗਿਆ ਅਤੇ ਮਗਰੋਂ ਇਹ ਨੌ ਸੈਨਾ ਵਿਚ ਆ ਗਿਆ। ਸੰਨ 1678 ਵਿਚ ਕੈਨੇਡਾ ਜਾਣ ਤੋਂ ਪਹਿਲਾਂ ਇਸ ਨੇ ਬਹੁਤ ਸਾਰੀਆਂ ਫ਼ਰਾਂਸੀਸੀ ਮੁਹਿੰਮਾਂ ਵਿਚ ਭਾਗ ਲਿਆ ਅਤੇ ਇਸ ਦੌਰਾਨ ਇਸ ਨੇ ਆਪਣਾ ਸੱਜਾ ਹੱਥ ਗੁਆ ਲਿਆ। ਸੰਨ 1678 ਵਿਚ ਇਹ ਫ਼ਰਾਂਸੀਸੀ ਖੋਜੀ ਲਾ ਸਾਲ ਦੀ ਸਰਪਸਤੀ ਹੇਠ ਕਿਊਬੈੱਕ ਵਿਖੇ ਪਹੁੰਚ ਗਿਆ ਅਤੇ ਉਸ ਦੀ ਗ੍ਰੇਟ ਲੇਕਸ ਵਿਖੇ ਵਪਾਰਕ ਚੌਕੀਆਂ ਕਾਇਮ ਕਰਨ ਵਿਚ ਮਦਦ ਕੀਤੀ। ਸੰਨ 1680 ਵਿਚ ਇਲਾਨਾਇ ਆ ਗਿਆ ਪਰ ਇਥੇ ਇਸਨੂੰ ਇਸ ਖੇਤਰ ਦੇ ਸ਼ਹਿਰੀ ਅਖ਼ਤਿਆਰਾਤ ਦੇ ਨਾਲ ਨਾਲ ਫੋਰਟ ਕਰੀਵ ਕੁਰ ਦਾ ਪ੍ਰਬੰਧ ਵੀ ਸੌਂਪਿਆ ਗਿਆ। ਸੰਨ 1682 ਵਿਚ ਉਸ ਨੇ ਲਾ ਸਾਲ ਦਾ ਮਿਸਿਸਿੱਪੀ ਦਰਿਆ ਦੇ ਮੁਹਾਣੇ ਤੱਕ ਜਾਣ ਦਾ ਸਾਥ ਦਿੱਤਾ। ਆਪਣੇ ਆਗੂ ਦੀ ਗ਼ੈਰਹੈਜ਼ਰੀ ਵਿਚ ਇਸਨੇ ਮਿਡਵੈਸਟ ਵਿਚ ਆਪਣੇ ਵਪਾਰਕ ਹਿਤਾਂ ਦੀ ਨਿਗਰਾਨੀ ਕੀਤੀ। ਸੰਨ 1699 ਵਿਚ ਲੂਜ਼ੀਆਨਾ ਵਿਚ ਕੈਨੇਡਾ ਦੇ ਉੱਘੇ ਖੋਜੀ ਇਬਰਵਿਲ ਨਾਲ ਮਿਲ ਕੇ ਵਪਾਰ ਨੂੰ ਵਧਾਉਣ ਅਤੇ ਇੰਡੀਅਨਾਂ ਵਿਚ ਸ਼ਾਂਤੀ ਕਾਇਮ ਕਰਨ ਦੇ ਜਤਨ ਕੀਤਾ। ਟੋਂਟੀ ਦੀ ਸਤੰਬਰ, 1704 ਵਿਚ ਅਲਾਬਾਮਾ ਦੇ ਦੱਖਣ ਪੱਛਮ ਵਿਚ ਫੋਰਟ ਲੂਈ ਵਿਖੇ ਮੌਤ ਹੋ ਗਈ।

ਹ. ਪੁ.—ਐਨ. ਅਮੈ. 26 : 841

**ਟੋਟੈਮਵਾਦ** : ਧਾਰਮਿਕ ਪਰੰਪਰਾ ਅਨੁਸਾਰ ਟੋਟੈਮਵਾਦ ਮਨੁੱਖ ਜਾਤੀ ਦੀ ਇਕ ਵਿਸ਼ਵਾਸ-ਪ੍ਰਵਿਰਤੀ ਹੈ, ਜਿੰਸ ਅਨੁਸਾਰ ਉਹ ਆਪਣੀ ਪੈਦਾਇਸ਼ ਕਿਸੇ ਅਣ-ਮਨੁੱਖੀ ਵੱਡ-ਵਡੇਰੇ ਤੋਂ ਮੰਨਦੇ ਹਨ। ਇਸ ਲਈ ਕਈ ਆਦਮ ਜ਼ਾਤੀਆਂ ਦਾ ਵਿਸ਼ਵਾਸ ਹੈ ਕਿ ਉਨ੍ਹਾਂ ਦੇ ਵੱਡ-ਵਡੇਰੇ ਨਾਗ-ਪੰਛੀ ਆਦਿ ਸਨ। ਉਹ ਇਨ੍ਹਾਂ ਦੀ ਪੂਜਾ ਇਸੇ ਕਰਕੇ ਕਰਦੇ ਹਨ। ਪ੍ਰਾਚੀਨ ਸਮੇਂ ਵਿਚ ਪਿੱਪਲ, ਕਿੱਕਰ ਆਦਿ ਰੁੱਖਾਂ ਦੀ ਪੂਜਾ ਵੀ ਇਸੇ ਵਿਸ਼ਵਾਸ ਅਧੀਨ ਕੀਤੀ ਜਾਂਦੀ ਸੀ।

ਟੋਟੈਮਵਾਦ ਅਮਰੀਕਾ, ਆਸਟ੍ਰੇਲੀਆ, ਅਫ਼ਰੀਕਾ, ਭਾਰਤ ਦੇ ਨਿਊਗਿਨੀ ਆਦਿ ਕਈ ਦੇਸ਼ਾਂ ਵਿਚ ਪ੍ਰਚਲੱਤ ਹੈ। ਅਮਰੀਕਾ ਵਿਚ ਇਸ ਸਿਧਾਂਤ ਦਾ ਮੁੱਖੀ ਪੀਟਰ ਜੋਨਜ਼ ਸੀ ਜਿਸ ਅਨੁਸਾਰ ਕਬੀਲਿਆਂ ਤੇ ਫ਼ਿਰਕਿਆਂ ਵਿਚ ਵੰਡ ਉਨ੍ਹਾਂ ਦੇ ਵੱਡ-ਵਡੇਰਿਆਂ ਦੀ ਮਹਾਨ ਆਤਮਾ ਨੇ ਅਨੇਕਾਂ ਸਾਲ ਪਹਿਲਾਂ ਕੀਤੀ ਸੀ। ਇਸ ਲਈ ਉਹ ਸਾਰੇ ਇਕ ਦੂਜੇ ਦੇ ਸਬੰਧੀ ਹਨ ਅਤੇ ਜੰਗ ਤੇ ਬੀਮਾਰੀ ਆਦਿ ਵਿਚ ਇਕ ਦੂਜੇ ਦੀ ਸਹਾਇਤਾ ਕਰਨਾ ਉਨ੍ਹਾਂ ਦਾ ਫ਼ਰਜ਼ ਹੈ। ਹਰ ਇਕ ਕਬੀਲੇ ਦੀ ਪਛਾਣ ਵਿਸ਼ੇਸ਼ ਜਾਨਵਰਾਂ ਜਾਂ ਚੀਜ਼ਾਂ ਦੁਆਰਾ ਕੀਤੀ ਜਾਂਦੀ ਹੈ। ਮੋਹਾਕ ਕੌਮ ਦੇ ਸਿਰਫ਼ 3 ਕਬੀਲੇ ਹਨ ਜਿਨ੍ਹਾਂ ਦੇ ਚਿੰਨ੍ਹ ਹਨ ਕੱਛੂ, ਰਿੱਛ ਤੇ ਭੇੜੀਆ। ਉਸ ਸਮੇਂ ਦੇ ਦੱਖਣੀ ਆਸਟ੍ਰੇਲੀਆ ਦੇ ਗਵਰਨਰ ਸਰ ਜਾਰਜ ਗ੍ਰੇ ਅਨੁਸਾਰ ਆਸਟ੍ਰੇਲੀਆ ਦੇ ਕੋਬੋਂਗ ਕਬੀਲੇ ਅਤੇ ਅਮਰੀਕਾ ਦੇ ਟੋਟੈਮ ਵਿਚ ਇਕਸਾਰਤਾ ਹੈ ਜਿਵੇਂ ਫ਼ਿਰਕਾ ਕਿਸੇ ਜਾਨਵਰ, ਪੌਦੇ ਜਾਂ ਸੂਰਜ, ਬਾਰਸ਼ ਦੁਆਰਾ ਪਛਾਣਿਆ ਜਾਂਦਾ ਹੈ ਅਤੇ ਉਹ ਜਾਨਵਰ ਜਾਂ ਪੌਦਾ ਫ਼ਿਰਕੇ ਦਾ ਹੀ ਅੰਗ ਮੰਨਿਆ ਜਾਂਦਾ ਹੈ ਇਸ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਇਆ ਜਾਂਦਾ। ਇਕੋ ਫਿਰਕੇ ਦੇ ਲੋਕ ਆਪਸ ਵਿਚ ਵਿਆਹ ਵੀ ਨਹੀਂ ਕਰਵਾਉਂਦੇ । ਇਨ੍ਹਾਂ ਵਿਚ ਆਪਣੇ ਟੋਟੈਮ ਦਾ ਨਾਂ ਆਪਣੀਆਂ ਬਾਹਵਾਂ, ਛਾਤੀ ਤੇ ਪੱਟਾਂ ਉੱਤੇ ਲਿਖਵਾਉਣ ਦਾ ਰਿਵਾਜ਼ ਸੀ। ਆਸਟ੍ਰੇਲੀਆ ਦੇ ਟੋਟੈਮਵਾਦ ਦੇ ਚਿੰਨ੍ਹ ਬਿੱਲੀ, ਕਾਲੀ ਬੱਤਖ, ਟਾਈਗਰ, ਸੱਪ, ਕਾਂ ਆਦਿ ਹਨ।

ਅਫ਼ਰੀਕਾ ਵਿਚ ਟੋਟੈਮ ਦੇ ਚਿੰਨ੍ਹ ਚੀਤਾ, ਮੱਝ, ਕੁੱਤਾ, ਤੋਤਾ, ਕੇਲਾ, ਮੱਕੀ ਲਾਲ ਮਿੱਟੀ ਆਦਿ ਹਨ। ਕਬੀਲਿਆ ਦੇ ਸਰਦਾਰ ਰਹੁ-ਰੀਤਾਂ ਬਣਾਉਂਦੇ ਹਨ। ਕੁਟੰਬ ਦੇ ਸਾਰੇ ਲੋਕ ਸਰਦਾਰ ਦਾ ਹੁਕਮ ਮੰਨਦੇ ਹਨ। ਮੌਤ ਬਾਰੇ ਕਿਹਾ ਜਾਂਦਾ ਹੈ ਕਿ ਕਿਸੇ ਹੋਰ ਕਬੀਲੇ ਵਾਲੇ ਨੇ ਜਾਦੂ ਕੀਤਾ ਹੈ, ਇਸ ਲਈ ਉਸ ਤੋਂ ਬਦਲਾ ਲੈਣਾ ਚਾਹੀਦਾ ਹੈ।

ਭਾਰਤ ਵਿਚ ਗ਼ੈਰ-ਨਗਰੀਆਈ ਫ਼ਿਰਕਿਆਂ, ਵਿਸ਼ੇਸ਼ ਕਰਕੇ ਦਰਾਵੜ ਲੋਕਾਂ ਵਿਚ ਟੋਟੈਮਵਾਦ ਪਾਇਆ ਜਾਂਦਾ ਹੈ। ਛੋਟਾ ਨਾਗਪੁਰ ਦੇ ਓਰਾਓਂ ਇਲਾਕੇ ਵਿਚ ਇਨ੍ਹਾਂ ਲੋਕਾਂ ਦਾ ਮੁੱਢ ਸ਼ਿਕਾਰੀਆਂ ਅਤੇ ਚਰਾਗਾਹਾਂ ਵਾਲਿਆਂ ਤੋਂ ਬਝਿਆ, ਜਿਨ੍ਹਾਂ ਦੇ ਵਿਆਹ ਆਦਿ ਹੁਣ ਵੀ ਟੋਟੈਮਵਾਦ ਅਧੀਨ ਹੁੰਦੇ ਹਨ। ਇਹ ਕਲੈਨ ਜਾਨਵਰਾਂ ਤੇ ਰੁੱਖਾਂ ਦੇ ਨਾਵਾਂ ਦੇ ਆਧਾਰ ਤੇ ਵੰਡੇ ਹੋਏ ਹਨ। ਆਪਣੇ ਟੋਟੈਮ ਵਿਚ ਵਿਆਹ ਕਰਵਾਉਣਾ ਜਾਂ ਲਿੰਗ ਸਬੰਧ ਸਥਾਪਿਤ ਕਰਨਾ ਵਰਜਿਤ ਹੈ ਪਰ ਜੇ ਅਜਿਹਾ ਹੋ ਜਾਂਦਾ ਹੈ ਤਾਂ ਸਬੰਧਤ ਜੋੜਾ ਆਪਣੇ ਕਬੀਲੇ ਦੇ ਲੋਕਾਂ ਨੂੰ ਫੀਸਟ ਜਾਂ ਜੁਰਮਾਨਾ ਅਦਾ ਕਰਕੇ ਮਾਫ਼ੀ ਲੈ ਸਕਦਾ ਹੈ। ਪਤਨੀ ਨੂੰ ਆਪਣੇ ਕਬੀਲੇ ਦੇ ਨਾਲ ਨਾਲ ਪਤੀ ਦੇ ਕਬੀਲੇ ਦੀਆਂ ਵਿਵਰਜਿਤ ਗੱਲਾਂ ਦੀ ਵੀ ਪਾਲਣਾ ਕਰਨੀ ਪੈਂਦੀ ਹੈ। ਜਿਸ ਕਬੀਲੇ ਦਾ ਚਿੰਨ੍ਹ ਕੋਈ ਰੁੱਖ ਹੁੰਦਾ ਹੈ ਉਹ ਨਾ ਤਾਂ ਉਸ ਦੀ ਲੱਕੜ ਦੀ ਵਰਤੋਂ ਕਰਦੇ ਹਨ ਤੇ ਨਾ ਹੀ ਉਸ ਦੀ ਛਾਂ ਹੇਠ ਬੈਠਦੇ ਹਨ ਪਰ ਹੁਣ ਕੁਝ ਤਰਮੀਮਾਂ ਕਰ ਲਈਆਂ ਗਈਆਂ ਹਨ ਤੇ ਖ਼ੁਰਾਕ ਦੀਆਂ ਵਸਤਾਂ ਵਰਤ ਲਈਆਂ ਜਾਂਦੀਆਂ ਹਨ ਜਿਵੇਂ ਜਿਸ ਕਬੀਲੇ ਦਾ ਚਿੰਨ੍ਹ ਧਾਨ ਹੁੰਦਾ ਹੈ ਇਹ ਚੌਲ ਤਾਂ ਖਾ ਲੈਂਦੇ ਹਨ ਪਰ ਪਿੱਛ ਨਹੀਂ ਵਰਤਦੇ। ਲੂਣ ਕੁਟੰਬ ਦੇ ਲੋਕ ਕੇਵਲ ਕੱਚਾ ਲੂਣ ਨਹੀਂ ਵਰਤਦੇ। ਅੰਜੀਰ ਕੁੰਟਬ ਦੇ ਲੋਕ ਸਾਬਤ ਫਲ ਖਾ ਲੈਂਦੇ ਹਨ ਪਰ ਉਸ ਨੂੰ ਦੁਫਾੜ ਕਰਕੇ ਨਹੀਂ ਖਾਂਦੇ। ਕੁਝ ਕਬੀਲੇ ਆਪਣੇ ਚਿੰਨ੍ਹਾਂ ਨਾਲ ਮਿਲਦੀਆਂ -ਜੁਲਦੀਆਂ ਹੋਰ ਚੀਜਾਂ ਤੋਂ ਵੀ ਪਰਹੇਜ਼ ਕਰਦੇ ਹਨ ਜਿਵੇਂ ਸ਼ੇਰ ਕੁੰਟਬ ਵਾਲੇ ਬਘਿਆੜ ਤੇ ਗਾਲੜ੍ਹ ਦਾ ਮਾਸ ਵੀ ਨਹੀਂ ਖਾਂਦੇ ਤੇ ਮਾਘ ਦੇ ਮਹੀਨੇ ਵਿਆਹ ਨਹੀਂ ਕਰਦੇ ਕਿਉਂਕਿ ਮਾਘ ਸ਼ਬਦ ਬਾਘ (ਸ਼ੇਰ) ਨਾਲ ਮਿਲਦਾ ਜੁਲਦਾ ਹੈ।

ਭਾਰਤ ਵਿਚ ਓਰਾਓਂ ਕਬੀਲੇ ਵਿਚ ਹੁਣ ਟੋਟੈਮਵਾਦ ਖ਼ਤਮ ਹੁੰਦਾ ਜਾ ਰਿਹਾ ਹੈ। ਇਸੇ ਤਰ੍ਹਾਂ ਨਿਊਗਿਨੀ ਆਦਿ ਟਾਪੂਆਂ ਵਿਚ ਮਿਸ਼ਨਰੀਆਂ ਦੇ ਆਉਣ ਨਾਲ ਟੋਟੈਮਵਾਦ ਖਤਮ ਹੋ ਗਿਆ ਹੈ ਭਾਵੇਂ ਕਿਧਰੇ ਕਿਧਰੇ ਇਸ ਦੇ ਚਿੰਨ੍ਹ ਮੌਜੂਦ ਹਨ।

**ਟੋਟੋਨੀਕਾਪਾਨ** : ਡਿਪਾਰਟਮੈਂਟ : ਦੱਖਣ-ਪੱਛਮੀ ਗਵਾਟੇਮਾਲਾ ਦਾ ਡਿਪਾਰਟਮੈਂਟ ਹੈ ਜਿਸਨੇ ਕੇਂਦਰੀ ਉੱਚੀ ਪਠਾਰ ਦਾ 1,061 ਵ. ਕਿ. ਮੀ. ਦਾ ਖੇਤਰ ਮੱਲਿਆ ਹੋਇਆ ਹੈ। ਇਸ ਦੀ ਵਸੋਂ 2,36,033 (1982) ਹੈ। ਇਸੇ ਹੀ ਨਾਂ ਦਾ ਸ਼ਹਿਰ ਇਥੋਂ ਦੀ ਰਾਜਧਾਨੀ ਹੈ। ਇਥੇ ਮਾਯਾ ਇੰਡੀਅਨ ਲੋਕ ਵੱਸੇ ਹੋਏ ਹਨ ਜਿਹੜੇ ਪਠਾਰ ਉੱਤੇ 2,900 ਮੀ. ਤੱਕ ਉੱਚੇ ਖੇਤਰਾਂ ਉਪਰ ਮੱਕੀ, ਕਣਕ,

ਫਲੀਆਂ ਅਤੇ ਉਪਰ 3200 ਮੀ. ਤੀਕ ਆਲੂਆਂ ਦੀ ਕਾਸ਼ਤ ਕਰਦੇ ਹਨ। ਇਸ ਤੋਂ ਹੋਰ ਉੱਪਰ ਭੇਡਾਂ ਪਾਲੀਆਂ ਜਾਂਦੀਆਂ ਹਨ। ਡਿਪਾਰਟਮੈਂਟ ਦਾ ਦੱਖਣ-ਪੱਛਮੀ ਹਿੱਸਾ ਪੈਨ-ਅਮਰੀਕੀ ਸ਼ਾਹਰਾਹ ਨਾਲ ਜੁੜਿਆ ਹੋਇਆ ਹੈ ਜਦੋਂ ਕਿ ਬਾਕੀ ਖੇਤਰ ਦੇ ਪਿੰਡ ਵਿੰਗੇ-ਟੇਢੇ ਪਹਿਆਂ ਨਾਲ ਇਕ ਦੂਜੇ ਨਾਲ ਜੁੜੇ ਹੋਏ ਹਨ ਜਿਨ੍ਹਾਂ ਉਪਰ ਢੋ-ਢੁਆਈ ਦਾ ਕੰਮ ਖੱਚਰਾਂ ਕਰਦੀਆਂ ਹਨ। ਟੋਟੋਨੀਕਾਪਾਨ ਸ਼ਹਿਰ ਇਥੋਂ ਦੇ ਸਨੱਅਤੀ ਅਤੇ ਜ਼ਰਾਇਤੀ ਉਤਪਾਦਨਾਂ ਦੀ ਮੰਡੀ ਅਤੇ ਵੱਡਾ ਸ਼ਹਿਰ ਹੈ।

ਹ. ਪੁ.- ਐਨ. ਬ੍ਰਿ. ਮਾ. 10 : 63

**ਟੋਟੋਨੀਕਾਪਨ** : ਸ਼ਹਿਰ—ਦੱਖਣ-ਪੱਛਮੀ ਗਵਾਤੇਮਾਲਾ ਦੇ ਇਸੇ ਨਾਂ ਦੇ ਡਿਪਾਰਟਮੈਂਟ ਦਾ ਵੱਡਾ ਸ਼ਹਿਰ ਹੈ ਜਿਹੜਾ ਪੈਨ-ਅਮਰੀਕੀ ਸ਼ਾਹਰਾਹ ਉਪਰ ਕੈਟੱਜ਼ਾਲਟੈਨਾਂਗੋ ਤੋਂ 19 ਕਿ. ਮੀ. ਪੂਰਬ-ਉੱਤਰ-ਪੂਰਬ ਵਿਚ ਕੇਂਦਰੀ ਉੱਚੇ ਖੇਤਰਾਂ ਵਿਚ 2,500 ਮੀ. ਦੀ ਉਚਾਈ ਉੱਤੇ ਵਾਕਿਆ ਹੈ। ਸ਼ਹਿਰ ਦਾ ਪਿਛਵਾੜਾ ਜ਼ਰਾਇਤੀ ਹੈ ਜਿਥੇ ਮੱਕੀ ,, ਕਣਕ, ਫ਼ਲੀਆਂ, ਆਲੂਆਂ ਦੀ ਪੈਦਾਵਾਰ ਹੁੰਦੀ ਹੈ। ਇਹ ਸ਼ਹਿਰ ਆਪਣੇ ਪਿਛਵਾੜੇ ਦੀਆਂ ਜ਼ਰਾਇਤੀ ਉਪਜਾਂ ਦੀ ਮੰਡੀ ਅਤੇ ਉਦਯੋਗਕ ਕੇਂਦਰ ਦੇ ਤੌਰ ਤੇ ਉੱਨਤ ਹੈ। ਇਥੇ ਭਾਂਡੇ, ਊਨੀ ਕੱਪੜੇ, ਫ਼ਰਨੀਚਰ ਆਦਿ ਬਣਾਉਣ ਦੇ ਧੰਦੇ ਉੱਨਤ ਹਨ। ਇਥੇ ਇੰਡੀਅਨ ਲੋਕ ਵਸੇ ਹੋਏ ਹਨ। ਸੰਨ 1817 ਵਿਚ ਇਥੇ ਇੰਡੀਅਨਾਂ ਦੇ ਵਿਦਰੋਹ ਹੋਏ ਸਨ। ਸੰਨ 1902 ਵਿਚ ਇਥੇ ਭੂਚਾਲ ਵੀ ਆਇਆ ਸੀ ਜਿਸ ਨਾਲ ਇਹ ਅੱਧਾ ਤਬਾਹ ਹੋ ਗਿਆ।

ਆਬਾਦੀ – 61,991 (1981)

14°55′ ਉ. ਵਿਥ.; 91°22′ ਪੱ. ਲੰਬ.

ਹ. ਪੁ.—ਐਨ. ਅਮੈ. 26 : 717; ਐਨ. ਬ੍ਰਿ. ਮਾ. 10 : 63

**ਟੋਡਰ ਮੱਲ** : ਟੋਡਰ ਮੱਲ ਸਰਹਿੰਦ ਦਾ ਸ਼ਾਹੂਕਾਰ ਸੀ ਜਿਸ ਨੇ ਦੋ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਪਿੱਛੋਂ ਮਾਤਾ ਗੁਜਰੀ ਜੀ ਦੀ ਸੇਵਾ ਕੀਤੀ ਅਤੇ ਉਨ੍ਹਾਂ ਨੂੰ ਹੌਂਸਲਾ ਦਿੱਤਾ। ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਦਾ ਅੰਤਮ ਸੰਸਕਾਰ ਇਸੇ ਨੇ ਕੀਤਾ ਸੀ।

ਹ. ਪੁ.—ਮ. ਕੋ. : 552

**ਟੋਡਰ ਮੱਲ, ਰਾਜਾ** : ਇਹ ਮੁਗ਼ਲ ਬਾਦਸ਼ਾਹ ਅਕਬਰ ਦਾ ਇਕ ਪ੍ਰਮੁੱਖ ਦਰਬਾਰੀ ਅਤੇ ਉਸ ਦੇ ਨੌਂ ਰਤਨਾਂ ਵਿਚੋਂ ਇਕ ਸੀ। ਇਸ ਦਾ ਜਨਮ ਜ਼ਿਲ੍ਹਾ ਲਾਹੌਰ ਦੇ ਚੂਹਣੀਆਂ ਪਿੰਡ ਵਿਚ ਭਗਵਤੀਦਾਸ ਖੱਤਰੀ ਦੇ ਘਰ 1523 ਈ. ਨੂੰ ਹੋਇਆ। ਇਸ ਦੇ ਜਨਮ ਸਥਾਨ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਇਸ ਦਾ ਪਿਤਾ ਇਕ ਸਾਧਾਰਣ ਗਰੀਬ ਮਹਾਜਨ ਸੀ।

ਟੋਡਰ ਮੱਲ ਇਕ ਸੂਝਵਾਨ ਤੇ ਬੁੱਧੀਮਾਨ ਵਿਅਕਤੀ ਸੀ ਜਿਸ ਸਦਕੇ ਇਹ ਆਪਣੀ ਸਾਧਾਰਣ ਹੈਸੀਅਤ ਤੋਂ ਉਠ ਕੇ ਬਾਦਸ਼ਾਹ ਅਕਬਰ ਦੇ ਦੀਵਾਨ ਦੇ ਅਹੁਦੇ ਤੱਕ ਪਹੁੰਚ ਗਿਆ। ਅਕਬਰ ਬਾਦਸ਼ਾਹ ਤੋਂ ਪਹਿਲਾਂ ਇਹ ਸ਼ੇਰ ਸ਼ਾਹ ਸੂਰੀ ਦੇ ਰਾਜ ਵਿਚ ਕੰਮ ਕਰਦਾ ਸੀ। ਇਸ ਦੀ ਤੀਖਣ ਬੁੱਧੀ ਸਦਕਾ ਸਾਰੇ ਅਧਿਕਾਰੀ ਤੇ ਕਰਮਚਾਰੀ ਇਸ ਤੇ ਬਹੁਤ ਖ਼ੁਸ਼ ਸਨ। ਅਕਬਰ ਦੇ ਬਾਦਸ਼ਾਹ ਬਣਨ ਨਾਲ ਇਸਨੂੰ ਚਾਰ ਹਜ਼ਾਰੀ ਮਨਸਬਦਾਰ ਦਾ ਰੁਤਬਾ ਸੌਂਪਿਆ ਗਿਆ। ਇਸ ਦੀ ਸੂਝ ਬੂਝ ਨੂੰ ਦੇਖਦਿਆਂ ਜ਼ਮੀਨ ਦਾ ਬੰਦੋਬਸਤ ਤੇ ਮਾਲ ਦਾ ਮਹਿਕਮਾ ਵੀ ਅਕਬਰ ਨੇ ਟੋਡਰਮਲ ਨੂੰ ਸੌਂਪ ਦਿੱਤਾ। ਇਸ ਦੇ ਮਾਲ ਸਬੰਧੀ ਬਣਾਏ ਨਿਯਮ ਬਾਦਸ਼ਾਹ ਨੂੰ ਬਹੁਤ ਪਸੰਦ ਆਏ। ਅੱਜ ਵੀ ਭਾਰਤ ਵਿਚ ਮਾਲ ਦੇ ਮਹਿਕਮੇ ਦੇ ਜ਼ਿਆਦਾਤਰ ਨਿਯਮ ਟੋਡਰ ਮੱਲ ਦੇ ਨਿਯਮਾਂ ਉਪਰ ਹੀ ਆਧਾਰਿਤ ਹਨ। ਦਫ਼ਤਰਾਂ ਵਿਚ ਹਿੰਦੀ ਦੀ ਥਾਂ ਤੇ ਫ਼ਾਰਸੀ ਦੀ ਵਰਤੋਂ ਵੀ ਟੋਡਰ ਮੱਲ ਨੇ ਹੀ ਸ਼ੁਰੂ ਕੀਤੀ ਸੀ। ਉਪਰੋਕਤ ਗੁਣਾਂ ਤੋਂ ਇਲਾਵਾ 1574 ਈ. ਵਿਚ ਪਟਨਾ ਉਪਰ ਜਿੱਤ ਹਾਸਲ ਕਰਨ ਦੇ ਇਵਜ਼ ਵਿਚ ਇਸਨੂੰ ਬਾਦਸ਼ਾਹ ਵਲੋਂ ਬਹੁਤ ਮਾਣ ਮਿਲਿਆ। ਟੋਡਰ ਮਲ ਇਕ ਚੰਗਾ ਜਰਨੈਲ ਵੀ ਸੀ। ਇਸ ਗੱਲ ਦੀ ਪੁਸ਼ਟੀ ਬੰਗਾਲ ਦੀ ਮੁਹਿੰਮ ਵਿਚ ਕੀਤੀ ਅਗਵਾਈ ਕਰਦੀ ਹੈ। ਇਸ ਸਮੇਂ ਇਸ ਨੇ ਬੰਗਾਲ ਦੇ ਸੂਬੇਦਾਰ ਖਾਨਜਹਾਨ ਦੇ ਸਹਾਇਕ ਦੇ ਤੌਰ ਤੇ ਵੀਰਤਾ ਦਿਖਾਈ ਤੇ ਇਸ ਦੀ ਬਹਾਦਰੀ ਨੂੰ ਦੇਖ ਕੇ ਅਕਬਰ ਨੇ ਇਸ ਨੂੰ ਗੁਜਰਾਤ ਵੀ ਭੇਜਿਆ।

ਟੋਡਰ ਮੱਲ ਇਕ ਯੋਗ ਪ੍ਰਬੰਧਕ ਅਤੇ ਨਿਪੁੰਨ ਜਰਨੈਲ ਤੋਂ ਇਲਾਵਾ ਫ਼ਾਰਸੀ ਤੇ ਹਿੰਦੀ ਦਾ ਉਚਕੋਟੀ ਦਾ ਕਵੀ ਸੀ ਜਿਸ ਕਰਕੇ ਅਕਬਰ ਦੇ ਦਰਬਾਰ ਵਿਚ ਨੌਂ ਰਤਨਾਂ ਵਿਚੋਂ ਇਕ ਗਿਣਿਆ ਜਾਂਦਾ ਹੈ। ਇਸ ਦੀ ਕਵਿਤਾ ਦੀ ਵੰਨਗੀ ਹੇਠਾਂ ਦਿਤੀ ਗਈ ਹੈ:-

ਤਾਰ ਬਿਨ ਯੰਤਰ ਜੈਸੇ ਸਯਾਨੇ ਬਿਨ ਮੰਤਰ ਜੈਸੇ
ਪਤਿ ਬਿਨ ਨਾਰਿ ਜੈਸੇ ਪੁਤ੍ਰ ਬਿਨ ਘਰ ਹੈ,
ਟੋਡਰ ਸੁ ਕਾਵਿ ਤੈਸੇ ਮਨ ਮੇਂ ਵਿਚਾਰ ਦੇਖੋ
ਧਰਮ ਵਿਹੀਨ ਧਨ ਪਕ੍ਰਸੀ ਬਿਨ ਪਰ ਹੈ।

ਕਈ ਲੇਖਕਾਂ ਨੇ ਟੋਡਰ ਮੱਲ ਨੂੰ ਜਾਤ ਦਾ ਬਾਣੀਆ ਜਾਂ ਕਾਯਿਸਥ ਜਾਤ ਵਿਚੋਂ ਵੀ ਦਸਿਆ ਜਾਂਦਾ ਹੈ।

ਜੂਨ 1567 ਵਿਚ ਅਕਬਰ ਦੇ ਹੁਕਮ ਅਧੀਨ ਟੋਡਰ ਮੱਲ ਦੇ ਅਵਧ ਵਿਚ ਸਿਕੰਦਰ ਖ਼ਾਨ ਨੂੰ ਭਜਾ ਦਿੱਤਾ। ਰਾਜਪੂਤਾਨੇ ਤੇ ਗੁਜਰਾਤ ਵਿਚ ਕਾਮਯਾਬੀ ਨਾਲ ਕਬਜ਼ਾ ਕਰਨ ਲਈ ਬਾਦਸ਼ਾਹ ਅਕਬਰ ਨੇ ਟੋਡਰ ਮੱਲ ਤੇ ਕਾਸਿਮ ਖਾਨ ਦੀ ਦੇਖ-ਰੇਖ ਵਿਚ ਸਬਾਤਾਂ (ਜ਼ਮੀਨ ਵਲੇਂਵੇਦਾਰ ਰਸਤੇ) ਬਣਵਾਏ। ਅਫ਼ਗਾਨਾਂ ਨੂੰ ਭਾਰਤ ਤੋਂ ਬਾਹਰ ਧਕਣ ਲਈ ਭੇਜੀਆਂ ਕਾਮਯਾਬ ਮੁਹਿੰਮਾਂ ਵਿਚ ਟੋਡਰ ਮੱਲ ਵੀ ਸ਼ਾਮਲ ਸੀ। ਇਸਨੇ ਉੜੀਸਾ ਦੇ ਖਤਰਨਾਕ ਇਲਾਕੇ ਵਿਚ ਬਾਨਾਸੋਰ ਦੇ ਖੇਤਰ ਵਿਚ ਦਾਊਦ ਨਾਲ ਲੜਾਈ ਕੀਤੀ ਤੇ ਕਟਕ ਤੱਕ ਪਹੁੰਚਦਿਆਂ ਹੀ ਜਿੱਤ ਹਾਸਲ ਕੀਤੀ। ਅੰਤ ਨੂੰ ਦਾਊਦ ਨੇ ਸ਼ਾਂਤੀ ਸੰਧੀ ਬਾਰੇ ਅਰਜ਼ ਕੀਤੀ ਤੇ ਟੋਡਰ ਮੱਲ ਦੇ ਨਾ ਚਾਹੁੰਦਿਆਂ ਵੀ ਮੁਨੀਮ ਖਾਨੇ ਨੇ ਸੰਧੀ ਕਰ ਲਈ। ਸੰਨ 1589 ਵਿਚ ਟੋਡਰ ਮੱਲ ਨੇ ਬੁੱਢੀ ਅਵਸਥਾ ਕਾਰਨ ਆਪਣੇ ਅਖ਼ੀਰਲੇ ਦਿਨ ਗੰਗਾ ਦੇ ਕੰਢੇ ਸ਼ਾਂਤੀ ਪੂਰਬਕ ਭਗਤੀ ਵਿਚ ਬਿਤਾਉਣ ਲਈ ਅਕਬਰ ਕੋਲੋਂ ਨੌਕਰੀ ਤੋਂ ਛੁੱਟੀ ਲੈ ਲਈ ਸੀ ਪਰ ਕੁਝ ਹੀ ਦਿਨਾਂ ਪਿੱਛੋਂ ਬਾਦਸ਼ਾਹ ਨੇ ਇਸ ਦੀ ਥਾਂ ਪੂਰਤੀ ਨਾ ਹੁੰਦੀ ਦੇਖ ਮੁੜ ਬੁਲਾ ਲਿਆ ਪਰ ਇਸੇ ਵਰ੍ਹੇ ਵਿਚ ਕੁਝ ਮਹੀਨੇ ਪਿੱਛੋਂ ਲਾਹੌਰ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਹਿੰ. ਵਿ. ਕੋ. 5 : 180; ਮ. ਕੋ. : 552

**ਟੋਡਾ** : ਦੱਖਣੀ ਭਾਰਤ ਵਿਚ ਨੀਲਗਿਰੀ ਪਹਾੜਾਂ ਤੇ ਵੱਸਦਾ ਚਰਵਾਹਿਆਂ ਦਾ ਇਕ ਛੋਟਾ ਜਿਹਾ ਕਬੀਲਾ ਹੈ।1960 ਵੇਂ ਦਹਾਕੇ ਦੌਰਾਨ ਇਸ ਕਬੀਲੇ ਦੇ ਕੁੱਲ 800 ਮਨੁੱਖ ਸਨ। ਅੱਜਕੱਲ੍ਹ ਇਨ੍ਹਾਂ ਦੀ ਗਿਣਤੀ ਸਿਹਤ ਸਬੰਧੀ ਸਹੂਲਤਾਂ ਮੁਹੱਈਆ ਹੋਣ ਕਰਕੇ ਤੇਜ਼ੀ ਨਾਲ ਵੱਧ ਰਹੀ ਹੈ। ਇਹ ਲੋਕ ਦ੍ਰਾਵੜੀ ਬੋਲੀ ਬੋਲਦੇ ਹਨ। ਇਹ ਲੋਕ ਤਿੰਨ-ਤਿੰਨ ਤੋਂ ਸੱਤ-ਸੱਤ ਘਰਾਂ ਦੀਆਂ ਨਿੱਕੀਆਂ ਨਿੱਕੀਆਂ ਬਸਤੀਆਂ ਵਿਚ ਰਹਿੰਦੇ ਹਨ। ਇਨ੍ਹਾਂ ਦੇ ਘਰ ਘਾਹ-ਫੂਸ ਦੀਆਂ ਛੱਤਾਂ ਵਾਲੇ ਹੁੰਦੇ ਹਨ ਜਿਹੜੇ ਚਰਾਗਾਹਾਂ ਵਾਲੀਆਂ ਪਹਾੜੀ ਢਲਾਣਾਂ ਉਪਰ ਬਣੇ ਹੋਏ ਹਨ। ਟੋਡਾ ਲੋਕ ਡੇਅਰੀ ਉਤਪਾਦਨ ਦਾ ਵਪਾਰ ਕਰਦੇ ਹਨ। ਕਈ ਬੈਂਤ ਅਤੇ ਬਾਂਸ ਦੀਆਂ ਚੀਜ਼ਾਂ ਬਣਾਉਣ ਦਾ ਕੰਮ ਵੀ ਕਰਦੇ ਹਨ ਤੇ ਇਹ ਵਸਤਾਂ ਨੀਲਗਿਰੀ ਦੇ ਦੂਜੇ ਲੋਕਾਂ ਨੂੰ ਦੇ ਕੇ ਉਨ੍ਹਾਂ ਤੋਂ

ਆਪਣੀ ਲੋੜ ਦੀਆਂ ਵਸਤਾਂ ਕੱਪੜੇ-ਭਾਂਡੇ ਆਦਿ ਲੈ ਲੈਂਦੇ ਹਨ। ਇਹ ਲੋਕ ਮੱਝ ਨੂੰ ਧਾਰਮਿਕ ਪਸ਼ੂ ਸਮਝਦੇ ਹਨ। ਡੇਅਰੀ ਦੇ ਹਰ ਕਾਰਜ ਲਈ ਦੁਧ ਚੋਣ ਤੋਂ ਲੂਣ ਚਟਾਉਣ ਤੇ ਦੁੱਧ ਰਿੜਕਣ ਤੱਕ ਵਿਸ਼ੇਸ਼ ਰਸਮ-ਰਿਵਾਜ ਕਰਨੇ ਜ਼ਰੂਰੀ ਹਨ। ਦੋਧੀਆਂ ਦੇ ਪੁਰੋਹਤ ਸਥਾਪਨਾ ਕਰਨ, ਨਵੀਂ ਡੇਅਰੀ ਤਿਆਰ ਕਰਨ ਅਤੇ ਅੰਤਮ-ਸੰਸਕਾਰ ਵਾਲੀ ਜਗ੍ਹਾ ਤੇ ਮੁੜ ਘਾਹ-ਫੂਸ ਦੀ ਛੱਤ ਬਣਾਉਣ ਲਈ ਬਹੁਤ ਸਾਰੀਆ ਰਸਮਾਂ ਪ੍ਰਚੱਲਤ ਹਨ। ਕਈ ਵਾਰ ਕਵਿਤਾਵਾਂ ਆਦਿ ਵੀ ਗਾਈਆਂ ਜਾਂਦੀਆਂ ਹਨ।

ਇਸ ਕਬੀਲੇ ਵਿਚ ਬਹੁ-ਪਤੀ ਪ੍ਰਥਾ ਪ੍ਰਚੱਲਤ ਹੈ। ਇਕ ਟੱਬਰ ਦੇ ਸਾਰੇ ਲੜਕੇ ਇਕ ਪਤਨੀ ਹੀ ਰੱਖਦੇ ਹਨ। ਪਤਨੀ ਦੇ ਗਰਭਵਤੀ ਹੋਣ ਤੇ ਸਾਰੇ ਭਰਾਵਾਂ ਵਿਚੋਂ ਕੋਈ ਇਕ ਰਸਮੀ ਤੌਰ ਤੇ ਆਪਣੀ ਪਤਨੀ ਨੂੰ ਤੀਰ ਤੇ ਕਮਾਨ ਦਾ ਇਕ ਖਿਡੌਣਾ ਤੋਹਫੇ ਵਜੋਂ ਦਿੰਦਾ ਹੈ ਅਤੇ ਆਪਣੇ ਆਪ ਨੂੰ ਹੋਣੇ ਵਾਲੇ ਬੱਚੇ ਦਾ ਸਮਾਜਕ ਤੌਰ ਤੇ ਪਿਤਾ ਪ੍ਰਵਾਨ ਕਰਦਾ ਹੈ।

ਹੁਣ ਟੋਡਾ ਕਬੀਲੇ ਦੀ ਚਰਾਂਦਾਂ ਵਾਲੀ ਕੁੱਝ ਜ਼ਮੀਨ ਨੂੰ ਵਾਹੀਯੋਗ ਬਣਾਇਆ ਜਾ ਰਿਹਾ ਹੈ ਅਤੇ ਇਸ ਵਿਚੋਂ ਕਾਫੀ ਸਾਰੀ ਭੂਮੀ ਉਪਰ ਜੰਗਲ ਉਗਾਏ ਜਾ ਰਹੇ ਹਨ ਜਿਸ ਦੇ ਸਿੱਟੇ ਵਜੋਂ ਟੋਡਾ ਸਭਿਅਤਾ ਨੂੰ ਸਿੱਧਾ ਧੱਕਾ ਵੱਜਣਾ ਕਿਹਾ ਜਾ ਸਕਦਾ ਹੈ। ਇਨ੍ਹਾਂ ਵਿਚੋਂ ਕੁਝ ਕੁ ਵਿਅਕਤੀ 1961 ਈ. ਵਿਚ ਈਸਾਈ ਵੀ ਬਣ ਗਏ ਹਨ।

ਹ. ਪੁ.–ਐਨ. ਬ੍ਰਿ. ਮਾ. 11: 816

**ਟੋਡਾ** : ਜਾਪਾਨ ਦੀ ਸਾਈਤਾਮਾ ਪ੍ਰੀਫ਼ੈਕਚਰ ਦਾ ਸ਼ਹਿਰ ਹੈ ਜਿਹੜਾ ਆਹਾ-ਗਾਵਾ ਦਰਿਆ ਦੇ ਜਲੋਢ ਮਿੱਟੀ ਵਾਲੇ ਖੇਤਰ ਵਿਚ ਵਾਕਿਆ ਹੈ। ਟੋਕੂਗਾਵਾ ਸਮਿਆਂ (1603-1867) ਵਿਚ ਇਹ ਮਸ਼ਹੂਰ ਚੌਕੀ ਅਤੇ ਪੱਤਣ ਹੋਇਆ ਕਰਦਾ ਸੀ ਪਰ ਅੱਜਕੱਲ੍ਹ ਇਥੇ ਇਕ ਪੁਲ ਬਣਨ ਨਾਲ ਟੋਕੀਓ ਯੋਕੋਹਾਮਾ ਦਾ ਸੱਨਅਤੀ ਉਪਨਗਰ ਬਣ ਗਿਆ ਹੈ। ਇਥੋਂ ਦੀ ਟੋਡਾ ਪਾਰਕ ਦੇ ਕਿਸ਼ਤੀ ਦੌੜ ਕੋਰਸ ਵਿਚ ਟੋਕੀਓ ਉਲੰਪਿਕ (1964) ਕਿਸ਼ਤੀ ਦੌੜ ਮੁਕਾਬਲੇ ਹੋਏ ਸਨ।

ਆਬਾਦੀ – 78,435 (1980)

35°48′ ਉ. ਵਿਥ.; 139°41′ ਪੂ. ਲੰਬ.

ਹ. ਪੁ.–ਐਨ. ਬ੍ਰਿ. ਮਾ. 10 : 20

**ਟੋਡਾ** : ਟੋਡਾ ਭਾਰਤ ਦੇ ਹਰਿਆਣਾ ਰਾਜ ਵਿਚ ਜ਼ਿਲ੍ਹਾ ਅੰਬਾਲਾ, ਤਹਿਸੀਲ ਨਾਰਾਇਣਗੜ੍ਹ ਥਾਣਾ ਰਾਣੀ ਕੇ ਰਾਏਪੁਰ ਦਾ ਇਕ ਪਿੰਡ ਹੈ ਜੋ ਨਾਡਾ ਅਤੇ ਮਾਨਕਰਬਰਾ ਦੇ ਵਿਚਕਾਰ ਸਥਿਤ ਹੈ। ਇਥੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਆਨੰਦਪੁਰ ਨੂੰ ਜਾਂਦੇ ਹੋਏ ਠਹਿਰੇ ਸਨ।

ਹ. ਪੁ.–ਮ. ਕੋ. : 552-53

**ਟੋਡੀ** : ਇਹ ਕੇਂਦਰੀ ਇਟਲੀ ਦੇ ਅੰਬਰੀਆ ਖੇਤਰ ਦੇ ਪਰੁਜੀਆ ਪ੍ਰਾਂਤ ਦਾ ਇਕ ਬਿਸ਼ਪਤੰਤਰੀ ਸ਼ਹਿਰ ਹੈ ਜੋ ਪਰੂਜੀਆ ਦੇ ਦੱਖਣ ਵੱਲ ਟਾਈਬਰ ਦਰਿਆ ਤੋਂ ਪਰ੍ਹਾਂ ਇਕ ਪਹਾੜੀ ਉੱਤੇ ਸਥਿਤ ਹੈ। ਅੰਬਰੀਅਨ ਮੁੱਢ ਦਾ ਇਕ ਪੁਰਾਤਨ ਇਤਿਹਾਸਕ ਸ਼ਹਿਰ ਹੈ ਜੋ ਸ਼ੁਰੂ ਵਿਚ ਇਹ ਇਕ ਇਟਰੂਰੀਆਈ ਕਿਲੇ ਦੇ ਰੂਪ ਵਿਚ ਹੋਂਦ ਵਿਚ ਆਇਆ ਸੀ। ਬਾਅਦ ਵਿਚ ਇਹ ਰੋਮਨ ਟਿਊਡਰ ਅਧੀਨ ਆ ਗਿਆ। ਇਥੇ ਬਹੁਤ ਸਾਰੇ ਇਤਿਹਾਸਕ ਚਿੰਨ੍ਹ ਮਿਲਦੇ ਹਨ ਜਿਨ੍ਹਾਂ ਵਿਚੋਂ ਇਤਰੂਰੀਆਈ ਕਬਰਿਸਤਾਨ, ਰੋਮਨ ਐਂਫੀਥੀਏਟਰ (ਗੋਲ ਰੰਗਸ਼ਾਲਾ), ਥੀਏਟਰ ਅਤੇ ਪੁਰਾਤਨ ਅਤੇ ਮੱਧਕਾਲੀ ਸ਼ਹਿਰ ਦੀਆਂ ਦੀਵਾਰਾਂ ਆਦਿ ਵਰਨਣਯੋਗ ਹਨ। ਇਥੇ ਦਾ 13 ਵੀਂ ਸਦੀ ਦਾ ਬਣਿਆ 'The Palazzo del popolo' ਟੋਡੀਕਾਲ ਤੋਂ ਹੀ ਇਕ ਖ਼ੁਦਮੁਖ਼ਤਾਰ ਕਮਿਊਨ ਹੈ। ਇਸੇ ਤਰ੍ਹਾਂ ਹੀ 13 ਵੀਂ ਸਦੀ ਦੇ 'Palazzo del' ਅਤੇ 'Capitano' ਅਤੇ 'Palazzo dei Priari' ਹਨ। ਇਨ੍ਹਾਂ ਤੋਂ ਇੰਜ ਵੀ 13 ਵੀਂ ਅਤੇ 15 ਵੀਂ ਸਦੀਆਂ ਦੇ ਬਣੇ ਕੁਝ ਗਿਰਜੇ ਵੀ ਵਰਣਨਯੋਗ ਹਨ।

ਮੌਜੂਦਾ ਸ਼ਹਿਰ ਇਸ ਦੇ ਦੁਆਲੇ ਦੇ ਜ਼ਰਾਇਤੀ ਖੇਤਰ ਦਾ ਕੇਂਦਰ ਹੈ ਜਿਥੇ ਟੈਲੀਵਿਜ਼ਨ ਸੈਟ ਅਤੇ ਲੋਹੇ ਦੀ ਤਾਰਾਂ ਦੀਆਂ ਚੀਜ਼ਾਂ ਬਣਾਈਆ ਜਾਂਦੀਆਂ ਹਨ।

ਆਬਾਦੀ—17,058 (1981)

42°47′ ਉ. ਵਿਥ.; 12°24′ ਪੂ. ਲੰਬ.

ਹ. ਪੁ.–ਐਨ. ਬ੍ਰਿ. ਮਾ. 10 : 21

**ਟੋਡੀ** : ਇਹ ਟੋਡੀਠਾਟ ਦੀ ਇਕ ਸੰਪੂਰਨ ਰਾਗਿਣੀ ਹੈ। ਰਿਸ਼ਭ, ਗਾਂਧਾਰ, ਧੈਵਤ, ਕੋਮਲ, ਮਧਮ, ਤੀਵਰ ਅਤੇ ਬਾਕੀ ਸੁਰ ਸ਼ੁੱਧ ਹਨ। ਧੈਵਤ ਵਾਦੀ ਅਤੇ ਗਾਂਧਾਰ ਸੰਵਾਦੀ ਹੈ। ਇਸ ਦੇ ਗਾਉਣ ਦਾ ਵੇਲਾ ਦਿਨ ਦਾ ਦੂਜਾਂ ਪਹਿਰ ਹੈ।

ਆਰੋਹੀ - ਸ਼ ਰਾ ਗਾਂ ਮੀ ਪ ਧਾ ਨ ਸ਼

ਅਵਰੋਹੀ- ਸ ਨ ਧਾ ਪ ਮੀ ਗਾ ਰਾ ਸ਼

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਟੋਡੀਆ ਦਾ ਬਾਰ੍ਹਵਾਂ ਨੰਬਰ ਹੈ।

ਹ. ਪੁ.–ਮ. ਕੋ.

**ਟੋਨ (ਥੀਓਬਾਲਡ) ਵਾਲਫ** : ਇਹ ਆਇਰਲੈਂਡ ਦਾ ਇਕ ਪ੍ਰਸਿੱਧ ਰੀਪਬਲਿਕਨ ਨੇਤਾ ਹੋਇਆ ਹੈ ਜਿਹੜਾ ਉਸ ਬਾਗੀ ਦੇ ਤੌਰ ਤੇ ਪ੍ਰਸਿੱਧ ਹੈ ਜਿਸਨੇ ਆਇਰਲੈਂਡ ਵਿਚੋਂ ਅੰਗਰੇਜ਼ੀ ਹਕੂਮਤ ਨੂੰ ਖ਼ਤਮ ਕਰਨ ਦਾ ਯਤਨ ਕੀਤਾ। ਇਸਦਾ ਜਨਮ 20 ਜਨਵਰੀ, 1763 ਨੂੰ ਡਬਲਿਨ ਵਿਖੇ ਹੋਇਆ। ਇਸਦਾ ਪਿਤਾ ਇਕ ਬੱਘੀ ਬਣਾਉਣ ਵਾਲਾ ਕਾਰੀਗਰ ਸੀ। ਟੋਨ ਨੇ ਕਾਨੂੰਨੀ ਵਿਦਿਆ ਹਾਸਲ ਕੀਤੀ ਅਤੇ ਆਇਰਲੈਂਡ ਦੀ ਅਦਾਲਤ ਵਿਚ ਵਕਾਲਤ ਸ਼ੁਰੂ ਕੀਤੀ ਪਰ ਜਲਦੀ ਹੀ ਇਸਨੇ ਇਸਨੂੰ ਛੱਡ ਦਿੱਤਾ। ਅਕਤੂਬਰ, 1791 ਵਿਚ ਇਸਨੇ ਸੁਸਾਇਟੀ ਆਫ਼ ਯੂਨਾਈਟਿਡ ਆਇਰਿਸ਼ ਮੈਨ ਬਣਾਈ ਜੋ ਕਿ ਪ੍ਰਮੁੱਖ ਤੌਰ ਤੇ ਇਕ ਪ੍ਰੋਟੈਸਟੈਂਟ ਸੰਗਠਨ ਹੀ ਸੀ। ਇਸ ਸੁਸਾਇਟੀ ਨੇ ਸੰਸਦੀ ਸੁਧਾਰਾਂ ਲਈ ਬਹੁਤ ਕੰਮ ਕੀਤਾ। ਇਸਨੇ ਸਰਵ-ਵੋਟ-ਅਧਿਕਾਰ ਅਤੇ ਰੋਮਨ ਕੈਥੋਲਿਕਾਂ ਦੀ ਰਿਹਾਈ ਲਈ ਵੀ ਕੋਸ਼ਿਸ਼ ਕੀਤੀ।

ਸੰਨ 1792 ਵਿਚ ਡਬਲਿਨ ਵਿਖੇ ਟੋਨ ਨੇ ਚੁਣੇ ਹੋਏ ਨੁਮਾਇੰਦਿਆਂ ਦਾ ਇਕ ਕੈਥੋਲਿਕ ਸੰਮੇਲਨ ਬੁਲਾਇਆ। ਇਸ ਸੰਮੇਲਨ ਨੇ ਪਾਰਲੀਮੈਂਟ ਨੂੰ 1793 ਈ. ਵਿਚ ਕੈਥੋਲਿਕ ਰੀਲੀਫ਼ ਐਕਟ ਪਾਸ ਕਰਨ ਲਈ ਮਜਬੂਰ ਕੀਤਾ। ਟੋਨ ਆਪ ਵੀ ਪਾਦਰੀਪੁਣੇ ਦੇ ਵਿਰੁੱਧ ਸੀ ਅਤੇ ਇਸੇ ਲਈ ਇਸਨੇ ਆਇਰਲੈਂਡ ਦੀ ਰਾਜਨੀਤਕ ਆਜ਼ਾਦੀ ਨੂੰ ਪ੍ਰਾਪਤ ਕਰਨ ਲਈ ਧਾਰਮਿਕ ਮੱਤਾਂ ਦੇ ਵਿਰੁੱਧ ਬਗਾਵਤ ਕਰਾਉਣ ਦਾ ਪੱਖ ਪੂਰਿਆ।

ਅੰਗਰੇਜ਼ੀ ਰਾਜ ਨੂੰ ਖ਼ਤਮ ਕਰਨ ਲਈ ਇਸਨੇ ਅਤੇ ਇਸਦੇ ਮਿਤਰਾਂ ਨੇ ਫ਼ਰਾਂਸ ਤੋਂ ਅਮਲੇ ਦੀ ਸਹਾਇਤਾ ਪ੍ਰਾਪਤ ਕੀਤੀ ਪਰ ਇਸਦਾ ਇਹ ਮੁੱਢਲਾ ਯਤਨ ਅਸਫਲ ਰਿਹਾ। ਇਸ ਲਈ ਟੋਨ ਨੇ ਫ਼ਿਲਾਡੈਲਫ਼ੀਆ ਦੇ ਫ਼ਰਾਂਸੀਸੀ ਮੰਤਰੀਆਂ ਕੋਲੋਂ ਪੈਰਿਸ ਵਿਚ ਪਬਲਿਕ ਸੇਫ਼ਟੀ ਕਮੇਟੀ ਦੇ ਨਾਂ ਪੱਤਰ ਲਏ। ਸੰਨ 1796 ਵਿਚ ਟੋਨ ਪੈਰਿਸ ਪਹੁੰਚਿਆ ਅਤੇ ਉਥੇ ਇਸਨੇ ਫ਼ਰਾਂਸੀਸੀ ਅਧਿਕਾਰੀਆਂ ਨੂੰ

ਆਇਰਲੈਂਡ ਉੱਤੇ ਫ਼ਰਾਂਸੀਸੀ ਹਮਲੇ ਲਈ ਆਪਣੀ ਯੋਜਨਾ ਪੇਸ਼ ਕੀਤੀ ਜਿਹੜੀ ਉਨ੍ਹਾਂ ਨੂੰ ਬਹੁਤ ਪਸੰਦ ਆਈ ਅਤੇ ਇਕ ਕਾਬਲ ਫ਼ਰਾਂਸੀਸੀ ਜਰਨੈਲ ਦੀ ਕਮਾਂਡ ਹੇਠ ਅਤੇ ਟੋਨ ਨੂੰ ਉਸਦਾ ਸਹਾਇਕ ਬਣਾ ਕੇ ਆਇਰਲੈਂਡ ਉੱਤੇ ਹਮਲਾ ਕਰਵਾਇਆ ਪਰ ਇਕ ਸਮੁੰਦਰੀ ਤੂਫ਼ਾਨ ਕਾਰਨ ਟੋਨ ਅਸਫ਼ਲ ਰਿਹਾ। ਅਕਤੂਬਰ, 1797 ਵਿਚ ਇਸਨੇ ਦੁਬਾਰਾ ਆਪਣੀ ਯੋਜਨਾ ਪੇਸ਼ ਕੀਤੀ ਪਰ ਉਸ ਵੇਲੇ ਨੈਪੋਲੀਅਨ ਤਾਕਤ ਵਿਚ ਸੀ।

ਮਈ, 1798 ਵਿਚ ਆਇਰਲੈਂਡ ਵਿਚ ਬਗ਼ਾਵਤ ਹੋਈ। ਟੋਨ ਨੇ ਫਿਰ ਫ਼ਰਾਂਸੀਸੀ ਸਹਾਇਤਾ ਪ੍ਰਾਪਤ ਕੀਤੀ। ਸਤੰਬਰ ਵਿਚ ਟੋਨ ਨੂੰ ਫੜ ਲਿਆ ਗਿਆ। 10 ਸਤੰਬਰ ਨੂੰ ਇਸ ਉੱਤੇ ਡਬਲਿਨ ਵਿਚ ਮੁਕੱਦਮਾ ਚਲਾਇਆ ਗਿਆ। ਮੁਕੱਦਮੇ ਵਿਚੋਂ ਇਸ ਨੂੰ ਦੋਸ਼ੀ ਠਹਿਰਾਇਆ ਗਿਆ ਅਤੇ 12 ਨਵੰਬਰ ਨੂੰ ਇਸਨੂੰ ਫ਼ਾਂਸੀ ਦਾ ਹੁਕਮ ਸੁਣਾਇਆ ਗਿਆ। ਉਸ ਸਮੇਂ ਇਸ ਨੇ ਪਹਿਲਾਂ ਹੀ ਆਪਣੀ ਗਰਦਨ ਨੂੰ ਚਾਕੂ ਨਾਲ ਕੱਟ ਲਿਆ ਪਰ ਉਸ ਸਮੇਂ ਇਹ ਮਰਨ ਵਿਚ ਸਫ਼ਲ ਨਾ ਹੋਇਆ ਅਤੇ ਇਸਦੀ ਮੌਤ 19 ਨਵੰਬਰ, 1798 ਵਿਚ ਡਬਲਿਨ ਵਿਖੇ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 40

**ਟੋਨਵਰਗਰ** : ਇਹ ਆਜ਼ਾਦੀ ਤੋਂ ਪਹਿਲਾਂ ਭਾਰਤ ਦੀ ਗਵਾਲੀਅਰ ਰਿਆਸਤ ਦਾ ਇਕ ਜ਼ਿਲ੍ਹਾ ਸੀ। ਇਸ ਦਾ ਕੁੱਲ ਰਕਬਾ 4695 ਵ. ਕਿ. ਮੀ. ਸੀ। ਇਹ ਖੇਤਰ ਗਵਾਲੀਅਰ ਸ਼ਹਿਰ ਦੇ ਉੱਤਰ ਵਿਚ ਪਣੇ ਦੀ ਸਮਤਲ ਪੱਟੀ ਵਿਚ ਫੈਲਿਆ ਹੋਇਆ ਹੈ। ਇਸ ਵਿਚ ਸਿਕਰਵਾੜੀ ਦਾ ਇਲਾਕਾ ਵੀ ਸ਼ਾਮਲ ਹੈ। ਟੋਨਵਰਗਰ ਅਤੇ ਸਿਕਰਵਾੜੀ ਦੇ ਨਾਉਂ ਸਿਕਰਵਾੜ ਅਤੇ ਤਨਵਰ ਠਾਕੁਰ ਘਰਾਣਿਆਂ ਦੇ ਨਾਉਂ ਤੋਂ ਪਏ। ਇਹ ਕਬੀਲੇ ਜਾਂ ਘਰਾਣੇ ਮੁੱਖ ਰੂਪ ਵਿਚ ਇਸ ਇਲਾਕੇ ਦੇ ਵਸਨੀਕ ਹਨ। ਸਿਕਰਵਾੜ ਕਬੀਲਾ ਬਰਗੁੱਜਰ ਰਾਜਪੂਤਾਂ ਦੀ ਸ਼ਾਖਾ ਹੈ। ਮੁਸਲਮਾਨ ਸਲਤਨਤ ਸਮੇਂ ਦੇ ਇਕ ਬਾਦਸ਼ਾਹ ਨੇ ਅਲਵਰ ਦੇ ਰਾਜੇ ਈਸ਼ਵਰ ਦਾਸ ਤੋਂ ਉਸਦੀ ਲੜਕੀ ਦਾ ਰਿਸ਼ਤਾ ਮੰਗਿਆ ਪਰ ਉਸ ਨੇ ਇਸ ਤੋਂ ਜਵਾਬ ਦੇ ਦਿੱਤਾ ਜਿਸ ਤੇ ਬਾਦਸ਼ਾਹ ਨੇ ਨਰਾਜ਼ ਹੋ ਕੇ ਜਿੰਨੇ ਵੀ ਬਰਗੁੱਜਰ ਮਿਲੇ ਕਤਲ ਕਰਵਾ ਦਿੱਤੇ। ਕੁਝ ਕੁ ਬਰਗੁੱਜਰ ਲੁਕੇ ਛਿਪੇ ਬਚ ਵੀ ਗਏ। ਇਨ੍ਹਾਂ ਵਿਚੋਂ ਇਕ ਕਬੀਲੇ ਦੇ ਮੁਖੀ ਦਲਕੂ ਰਾਓ ਨੇ ਫਤਹਿਪੁਰ ਸੀਕਰੀ ਦੇ ਸ਼ੇਖਾਂ ਕੋਲ ਜਾ ਪਨਾਹ ਮੰਗੀ ਜਿਸ ਤੇ ਸ਼ੇਖਾਂ ਨੇ ਉਸਨੂੰ ਆਪਣੇ ਕਬੀਲੇ ਦਾ ਨਾਂ ਸੀਕਰੀ ਦੇ ਪਿੱਛੇ ਬਦਲਕੇ ਸਿਕਰਵਾੜ ਰੱਖਵਾ ਦਿੱਤਾ। 18 ਵੀਂ ਸਦੀ ਵਿਚ ਸਿਕਰਵਾੜੀ ਸਿੰਧੀਆ ਵਿਚ ਸ਼ਾਮਲ ਹੋ ਗਿਆ।

ਤਨਵਰ ਕਬੀਲਾ ਯਦੂਬੰਸ਼ੀਆਂ ਵਿਚੋਂ ਮੰਨਿਆ ਜਾਂਦਾ ਹੈ ਜਿਹੜੇ ਦਿੱਲੀ ਦੇ ਪੂਰਵਕਾਲੀ ਹਾਕਮ ਸਨ। ਇਨ੍ਹਾਂ ਨੇ 1398 ਤੋਂ 1518 ਈ. ਤੱਕ ਗਵਾਲੀਅਰ ਤੇ ਰਾਜ ਕੀਤਾ। ਇਸ ਜ਼ਿਲ੍ਹੇ ਵਿਚ ਸਿਰਫ ਇਕ ਸ਼ਹਿਰ ( ਜਿਸਨੂੰ ਗੋਹਾਦ ਕਿਹਾ ਜਾਂਦਾ ਸੀ) ਵਿਚ ਕੁੱਲ 704 ਪਿੰਡ ਸ਼ਾਮਲ ਸਨ। ਜ਼ਿਲ੍ਹੇ ਦਾ ਸਦਰ-ਮੁਕਾਮ ਜੋਰਾ ਸੀ। ਜ਼ਿਲ੍ਹਾ ਅੱਗੇ ਚਾਰ ਪਰਗਣਿਆਂ ਵਿਚ ਵੰਡਿਆ ਹੋਇਆ ਸੀ ਜਿਨ੍ਹਾਂ ਦੇ ਸਦਰ-ਮੁਕਾਮ ਅੰਬਾ, ਗੋਹਾਦ, ਜੋਰਾ ਅਤੇ ਨੂਰਾਬਾਦ ਸਨ।

ਹ. ਪੁ.—ਇੰਪ. ਗ. ਇੰਡ. 23 : 419

**ਟੋਨੀਜ ਫਰਡੀਨੈਂਡ ਜੂਲੀਅਸ** : ਇਹ ਜਰਮਨੀ ਦਾ ਇਕ ਪ੍ਰਸਿੱਧ ਸਮਾਜ-ਵਿਗਿਆਨੀ ਹੋਇਆ ਹੈ ਜਿਸ ਦੇ ਸਿਧਾਂਤ ਨੇ ਸਮਾਜ ਦੇ ਬੁਨਿਆਦੀ ਅਤੇ ਸਮਾਜਕ ਸਮਝੌਤੇ ਦੀਆਂ ਧਾਰਨਾਵਾਂ ਵਿਚ ਇਕਸੁਰਤਾ ਸਥਾਪਿਤ ਕੀਤੀ। ਇਸਦਾ ਜਨਮ 26 ਜੁਲਾਈ, 1855 ਵਿਚ ਉਲਡਨਸਵਰਟ ਸ਼ਲੈਸਵਿਗ ਵਿਖੇ ਹੋਇਆ। ਇਸ ਨੇ 1881 ਈ. ਵਿਚ ਕੀਲ ਯੂਨੀਵਰਸਿਟੀ ਵਿਚ ਅਧਿਆਪਕ ਦੇ ਤੌਰ ਤੇ ਕੰਮ ਸ਼ੁਰੂ ਕੀਤਾ ਅਤੇ ਇਹ ਆਪਣੀਆਂ ਕਿਤਾਬਾਂ ਜੈਮਨੀਚੈਫ ਅਤੇ ਗੈਸਲਸ ਚੈਫ ਕਾਰਣ ਬੜਾ ਪ੍ਰਸਿੱਧ ਹੋਇਆ। ਬਰਤਾਨੀਆ ਵਿਚ ਇਹ 17 ਵੀਂ ਸਦੀ ਦੇ ਦਾਰਸ਼ਨਿਕ ਟੈਮਸ ਹਾਬਸ ਦੀਆਂ ਲਿਖਤਾਂ ਦੇ ਅੰਗਰੇਜ਼ੀ ਐਡੀਸ਼ਨ ਲਿਖਣ ਕਾਰਨ ਬੜਾ ਪ੍ਰਸਿੱਧ ਹੋਇਆ।

ਇਸ ਦੇ ਸਮਾਜਕ ਵਿਗਿਆਨਕ ਸਿਧਾਂਤ ਵਿਚ ਇੱਛਾ ਦੀ ਧਾਰਨਾ ਪ੍ਰਮੁੱਖ ਸੀ। ਉਸਨੇ ਕੁਦਰਤੀ ਇੱਛਾ ਦੀ ਜਾਣ ਪਛਾਣ ਕਰਾਈ। ਜੈਮਨੀਚੈਫ ਵਿਚ ਉਸਨੇ ਇਸੇ ਕੁਦਰਤ ਦੀ ਇਸ ਧਾਰਨਾ ਨੂੰ ਸਪਸ਼ਟ ਕੀਤਾ ਹੈ ਜਿਸ ਨੂੰ ਇਕ ਇਕਮੁਠਤਾ ਦੀ ਸਰਬ ਸਾਂਝੀ ਭਾਵਨਾ ਅਤੇ ਰਵਾਇਤੀ ਨਿਯਮਾਂ ਰਾਹੀ ਬਰਕਰਾਰ ਰੱਖਿਆ ਗਿਆ ਹੈ ਅਤੇ ਜਿਹੜੀ ਸਮਾਜਕ ਏਕਤਾ ਦੇ ਬੁਨਿਆਦੀ ਸਿਧਾਂਤ ਵਿਚ ਢੁਕਵੀਂ ਬੈਠਦੀ ਹੈ। ਗੈਸਲਸਚੈਫ ਵਿਚ ਤਰਕਪੂਰਨ ਨਿਜੀ ਅਧਿਕਾਰ ਜਿਆਦਾ ਪ੍ਰਬਲ ਤੱਤ ਹੈ। ਆਮ ਜ਼ਿੰਦਗੀ ਵਿਚ ਸਮਾਜ ਵਿਚ ਇਹ ਦੋਨੋ ਹੀ ਤਰ੍ਹਾਂ ਦੇ ਤੱਤ ਪ੍ਰਧਾਨ ਹੁੰਦੇ ਹਨ ਕਿਉਂਕਿ ਮਨੁੱਖ ਦਾ ਰਵਈਆ ਨਾ ਤਾਂ ਪੂਰਣ ਤੌਰ ਤੇ ਸੁਭਾਵਕ ਅਤੇ ਨਾਂ ਹੀ ਪੂਰੀ ਤਰ੍ਹਾਂ ਤਰਕ ਪੂਰਣ ਹੈ।

ਟੋਨੀਜ਼ ਦਾ ਯਕੀਨ ਸੀ ਕਿ ਹਰ ਸਮਾਜਕ ਬੰਧਨ ਵਿਚ ਸਾਂਝੀ ਮਰਜ਼ੀ ਹੀ ਚਲਦੀ ਹੈ, ਉਸਦੇਂ ਸਿਧਾਂਤਾਂ ਦੇ ਮੁਤਾਬਕ ਹੀ ਸਮਾਜਕ ਇਕਾਈਆਂ ਚਲਦੀਆਂ ਹਨ। ਇਸੇ ਵਿਸ਼ੇ ਤੇ ਇਸਨੇ ਕੁਝ ਕਿਤਾਬਾਂ ਵੀ ਲਿਖੀਆਂ। 9 ਅਪ੍ਰੈਲ 1936 ਵਿਚ ਕੀਲ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 : 44

**ਟੋਨੇਗਾਵਾ** : ਜਾਪਾਨ ਦੇ ਪੂਰਬੀ ਹਾਂਸ਼ੂ ਦੀਪ ਦਾ ਦਰਿਆ ਹੈ ਜਿਹੜਾ ਕੈਂਟੋ ਖੰਡ ਦੇ ਉੱਤਰ-ਪੱਛਮੀ ਹਿੱਸੇ ਵਿਚੋਂ ਗੁਮਾ ਪ੍ਰੀਫ਼ੈਕਚਰ ਦੇ ਮਾਯਾਬਾਸ਼ੀ ਸ਼ਹਿਰ ਤੋਂ 56 ਕਿ. ਮੀ. ਉੱਤਰ ਵਿਚੋਂ ਨਿਕਲਦਾ ਹੈ। ਆਪਣੇ ਸ੍ਰੋਤ ਤੋਂ ਅੱਗੇ 320 ਕਿ. ਮੀ. ਵਗਦਾ ਹੋਇਆ ਦੱਖਣ ਅਤੇ ਦੱਖਣ-ਪੂਰਬ ਵਿਚ ਕੈਂਟ ਮੈਦਾਨੀ ਖੇਤਰ ਨੂੰ ਪਾਰ ਕਰ ਕੇ ਈਨਬੋ ਸ਼ਾਕੀ ਦੇ ਨੇੜੇ ਚੀਬਾ ਪ੍ਰੀਫ਼ੈਕਚਰ ਦੇ ਚੋਸ਼ੀ ਵਾਲੀ ਥਾਂ ਉੱਤੇ ਇਹ ਸ਼ਾਂਤ ਮਹਾਂਸਾਗਰ ਵਿਚ ਜਾ ਡਿਗਦਾ ਹੈ।

ਜਾਪਾਨ ਦਾ ਇਹ ਦਰਿਆ ਮਨੁੱਖੀ ਕੰਟ੍ਰੋਲ ਦਾ ਇਕ ਨਮੂਨਾ ਹੀ ਹੈ। ਇਸ ਦਾ ਨਾ ਤਾਂ ਕੁਦਰਤੀ ਵਹਿਣ ਰਹਿਣ ਦਿੱਤਾ ਹੈ ਅਤੇ ਨਾ ਹੀ ਕੁਦਰਤੀ ਵਹਾ ਛੱਡਿਆ ਹੈ। ਇੱਥੋਂ ਤੱਕ ਕਿ ਇਸਦਾ ਮੁਹਾਣਾ ਵੀ ਉਹ ਨਹੀਂ ਰਹਿਣ ਦਿੱਤਾ। ਇਸ ਉੱਤੇ ਅਨੇਕਾਂ ਹੀ ਥਾਵਾਂ ਉੱਤੇ ਬੰਨ੍ਹ ਮਾਰ ਕੇ ਇਸਦੇ ਪਾਣੀ ਨੂੰ ਲਾਹੇਵੰਦ ਬਣਾਇਆ ਗਿਆ ਹੈ। ਸੰਨ 1654 ਵਿਚ ਦਰਿਆ ਦਾ ਵਹਿਣ ਹੀ ਬਦਲ ਦਿੱਤਾ ਗਿਆ। ਪਹਿਲਾਂ ਇਹ ਟੋਕੀਓ ਦੀ ਖਾੜੀ ਵਿਚ ਡਿਗਦਾ ਸੀ ਫਿਰ ਸ਼ਾਂਤ ਮਹਾਂਸਾਗਰ ਵਿਚ ਡਿਗਦਾ ਕਰ ਲਿਆ ਗਿਆ।

ਸੰਨ 1950 ਤੋਂ ਪਿੱਛੋਂ ਇਸ ਦੇ ਹੈਡਵਾਟਰਜ਼ ਉੱਪਰ ਪਣ-ਬਿਜਲੀ ਅਤੇ ਟੋਕੀਓ ਮੈਟ੍ਰੋਪਾਲਿਟਨ ਖੇਤਰ ਲਈ ਪਾਣੀ ਦੀ ਸਹੂਲਤ ਕਰ ਲਈ ਗਈ ਹੈ। ਪੂਰੇ ਵਹਿਣ ਵਿਚ ਇਸਦਾ ਪਾਣੀ ਭੂਮੀ ਦੀ ਸਿੰਜਾਈ ਲਈ ਵਰਤਿਆ ਜਾਂਦਾ ਹੈ। ਇਸ ਦੇ ਮੈਦਾਨੀ ਖੇਤਰ ਵਿਚ ਰੇਲਾਂ ਅਤੇ ਸੜਕਾਂ ਦਾ ਵਿਕਾਸ ਹੋਣ ਨਾਲ ਇਸਦੇ ਕੰਢਿਆਂ ਉੱਪਰ ਵੱਸੇ ਬੰਦਰਗਾਹੀ ਸ਼ਹਿਰਾਂ ਦੀ ਮਹੱਤਤਾ ਪਹਿਲੋਂ ਨਾਲੋਂ ਘੱਟ ਗਈ ਹੈ। ਇਸ ਦਰਿਆ ਦੇ ਸਾਰੇ ਸਹਾਇਕ ਦਰਿਆਵਾਂ ਵਿਚ ਛੋਟੀਆਂ ਕਿਸ਼ਤੀਆਂ ਰਾਹੀਂ ਜਹਾਜ਼ਰਾਨੀ ਹੁੰਦੀ ਹੈ।

35°44′ ਉ. ਵਿਥ.; 140°51′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 40

**ਟੋਪਰਾਕਾਲਾ** : ਇਹ ਤੁਰਕੀ ਦੇ ਦੱਖਣ-ਪੂਰਬੀ ਹਿੱਸੇ ਵਿਚ ਆਧੁਨਿਕ ਵੈਨ ਸ਼ਹਿਰ ਦੇ ਨਜ਼ਦੀਕ ਇਕ ਪ੍ਰਾਚੀਨ ਕਾਲ ਦੀ ਯੁਰੇਰਸ਼ੀਆਈ ਗੜ੍ਹੀ ਹੈ। ਕਲਾ-ਉਸਾਰੀ ਪੱਖੋਂ ਇਸ ਗੜ੍ਹੀ ਦੀ ਬਹੁਤ ਹੀ ਵਿਸ਼ੇਸ਼ਤਾ ਹੈ। ਟੋਪਰਾਕਾਲਾ ਗੜ੍ਹੀ ਦੀਆਂ ਬਾਹਰਲੀਆਂ ਕੰਧਾਂ 8 ਵੀਂ ਸਦੀ ਈ. ਪੂ. ਦੌਰਾਨ ਉਸਾਰੀਆਂ ਗਈਆਂ ਸਨ। ਇਹ ਅੰਦਰਲੇ ਪਾਸੇ ਵੱਲ ਨੂੰ ਥੋੜ੍ਹੀਆਂ ਜਿਹੀਆਂ ਢਾਲਵੀਆਂ ਹਨ ਅਤੇ ਇਹ ਸਾਈਕਲੋਪੀ ਰਾਜਗੀਰੀ ਦੇ ਢੰਗ ਨਾਲ ਬਣੀਆਂ ਹੋਈਆਂ ਹਨ। ਸਭ ਤੋਂ ਪਹਿਲਾਂ ਬਰਤਾਨਵੀ ਅਤੇ ਜਰਮਨ ਟੀਮਾਂ ਨੇ ਇਸ ਸਥਾਨ ਦੀ ਖੋਜ ਕਰਨ ਉਪਰੰਤ ਦਸਿਆ ਕਿ ਇਥੋਂ ਦੀ ਉਸਾਰੀ ਕਲਾ ਪੁਰਾਤਨ ਯਰੇਰਟੂ ਕਿਸਮ ਦੀ ਉਚਕੋਟੀ ਦੀ ਹੈ। ਇਹ ਕਲਾ ਜ਼ਿਆਦਾਤਰ ਤਾਂਬੇ ਉਪਰ ਕੀਤੀ ਗਈ ਹੈ ਪਰ ਥੋੜ੍ਹੀ ਬਹੁਤ ਸੋਨੇ, ਚਾਂਦੀ ਤੇ ਹਾਥੀ ਦੰਦ ਉਪਰੀ ਵੀ ਮਿਲਦੀ ਹੈ। ਤਾਂਬੇ ਦੀਆਂ ਵਿਸ਼ੇਸ਼ ਕਲਾ-ਵਸਤਾਂ ਵਿਚੋਂ ਇਥੋਂ ਦੀ 136 ਸੈਂ. ਮੀ. ਉੱਚੀ ਸਮਾਦਾਨ, ਸਜਾਵਟੀ ਢਾਲਾਂ ਅਤੇ ਉਭਰਵੀਂ ਇਮਾਰਤੀ ਨਕਾਸ਼ੀ ਯੂਰੇਰਸ਼ੀਆਈ ਘਰੇਲੂ-ਉਸਾਰੀ-ਬਾਰੇ ਜਾਣਕਾਰੀ ਦਿੰਦੇ ਹਨ। ਇਸ ਤੋਂ ਬਿਨਾਂ ਖੁਦਾਈਆਂ ਤੋਂ ਕਾਲੇ ਪੱਥਰ (ਬਸਾਲਟ) ਦੇ ਫਰਸ਼ ਦਾ ਪਤਾ ਲਗਾ ਹੈ ਜਿਸ ਵਿਚ ਚੂਨਾ-ਪੱਥਰ ਅਤੇ ਸੰਗਮਰਮਰ ਜੜਿਆ ਹੋਇਆ ਹੈ। ਕਈ ਹੋਰ ਲਿਸ਼ਕਾਂ ਮਾਰਦੇ ਲਾਲ ਰੋਗਨਦਾਰ ਮਿੱਟੀ ਦੇ ਬਰਤਨ ਵੀ ਵਰਣਨ ਯੋਗ ਹਨ।

ਹ. ਪੁ.—ਐ. ਬ੍ਰਿ. ਮਾ. 11 : 849

**ਟੋਪੀਕਾ** : ਸੰਯੁਕਤ ਰਾਜ ਅਮਰੀਕਾ ਦੇ ਉੱਤਰੀ-ਪੂਰਬੀ ਕੈਨਜ਼ਾਸ ਰਾਜ ਦੀ ਰਾਜਧਾਨੀ ਤੇ ਤੀਜਾ ਵੱਡਾ ਸ਼ਹਿਰ, ਸੱਨਅਤੀ ਕੇਂਦਰ ਅਤੇ ਜ਼ਰਾਇਤੀ ਮੰਡੀ ਹੈ। ਇਹ ਵਿਚਾਤਾ ਸ਼ਹਿਰ ਤੋਂ 217 ਕਿ. ਮੀ. ਉੱਤਰ-ਪੂਰਬ ਵਿਚ ਕੈਨਜ਼ਾਸ ਦਰਿਆ ਦੇ ਕੰਢੇ ਸਥਿਤ ਹੈ। ਲੋਹਾ ਇਸਪਾਤ, ਫ਼ਾਰਮ ਮਸ਼ੀਨਰੀ, ਮੋਮੀ ਕਾਗਜ਼, ਮੀਟ ਪੈਕਿੰਗ, ਕਾਗਜ਼ ਛਪਾਈ, ਭੋਜਨ ਦੀਆਂ ਚੀਜ਼ਾਂ ਦੀ ਪ੍ਰਾਸੈਸਿੰਗ ਲਈ ਇਹ ਸ਼ਹਿਰ ਪ੍ਰਸਿੱਧ ਹੈ। ਅੱਜਕੱਲ੍ਹ ਇਹ ਸਾਂਸਕ੍ਰਿਤਕ ਅਤੇ ਵਿਦਿਅਕ ਕੇਂਦਰ ਵੀ ਹੈ। ਇਥੇ ਵਾਸ਼ਬਰਨ ਯੂਨੀਵਰਸਿਟੀ, ਮੁਲਵੇਨ ਆਰਟ ਸੈਂਟਰ, ਅਜਾਇਬ ਘਰ ਅਤੇ ਲਾਇਬਰੇਰੀ ਸਥਾਪਿਤ ਹਨ। ਮਾਨਸਿਕ ਰੋਗੀਆਂ ਦੇ ਇਲਾਜ ਦੀਆਂ ਸੰਸਥਾਵਾਂ ਦਾ ਵੱਡਾ ਕੇਂਦਰ ਹੈ ਅਤੇ ਮੈਨਿੰਗਰ ਫਾਉਂਡੇਸ਼ਨ ਦੀ ਮਸ਼ਹੂਰ ਸੰਸਥਾ ਵੀ ਇਥੇ ਹੀ ਹੈ। ਸ਼ਹਿਰ ਦੇ ਨੇੜੇ ਹੀ ਸ਼ਾਅਨੀ ਝੀਲ ਸੈਲਾਨੀਆਂ ਲਈ ਦਿਲਖਿੱਚ ਥਾਂ ਹੈ। ਇਸ ਦੇ 5 ਕਿ. ਮੀ. ਦੱਖਣ ਵੱਲ ਫੋਰਬਸ ਏਅਰ ਫ਼ੋਰਸ ਅੱਡਾ ਵੀ ਹੈ।

ਇਸ ਸ਼ਹਿਰ ਦੀ ਸਥਾਪਨਾ 1854 ਈ. ਵਿਚ ਸਾਈਰਸ ਕੇ ਹੋਲੀਡੇ ਦੇ ਇਥੇ ਆ ਕੇ ਵਸਣ ਨਾਲ ਹੋਈ ਸੀ। ਉਹ ਇਸ ਥਾਂ ਉੱਤੇ ਰੇਲਾਂ ਵਿਛਾਉਣ ਸਬੰਧੀ ਇਕ ਕੇਂਦਰ ਸਥਾਪਿਤ ਕਰਨ ਖ਼ਾਤਰ ਆਇਆ ਸੀ। ਪਿੱਛੋਂ ਇਸੇ ਹੀ ਸਾਲ ਨਿਊ ਇੰਗਲੈਂਡ ਤੋਂ ਗ਼ੁਲਾਮੀ ਦੀ ਪ੍ਰਥਾ ਦੇ ਵਿਰੋਧੀ ਵੀ ਇਥੇ ਆ ਗਏ। ਸੰਨ 1857 ਵਿਚ ਇਹ ਬਸਤੀ ਸ਼ਹਿਰ ਦਾ ਰੂਪ ਧਾਰ ਗਈ। ਸੰਨ 1861 ਵਿਚ ਕੈਨਜ਼ਾਸ ਦੇ ਸੰਘ ਵਿਚ ਸ਼ਾਮਲ ਹੋਣ ਵੇਲੇ ਇਸ ਥਾਂ ਨੂੰ ਰਾਜਧਾਨੀ ਬਣਾ ਲਿਆ ਗਿਆ। ਫਿਰ ਅਚਾਸਨ ਤੋਂ ਟੋਪੀਕਾ ਵੱਲ ਰੇਲ-ਮਾਰਗ ਬਣਨ ਨਾਲ ਸ਼ਹਿਰ ਦੀ ਉੱਨਤੀ ਦੇ ਰਸਤੇ ਖੁੱਲ੍ਹ ਗਏ। 1970 ਦੇ ਦਹਾਕੇ ਤੱਕ ਇਹ ਸਿਲਸਿਲਾ ਚਲਦਾ ਰਿਹਾ। ਸੰਨ 1951 ਵਿਚ ਹੜ੍ਹ ਅਤੇ 1966 ਵਿਚ ਤੂਫ਼ਾਨ ਆਉਣ ਕਾਰਨ ਸ਼ਹਿਰ ਨੂੰ ਬਹੁਤ ਨੁਕਸਾਨ ਪਹੁੰਚਿਆ। ਅੱਜਕੱਲ੍ਹ ਇਹ ਮੈਟਰੋਪੋਲਿਟਨ ਖੇਤਰ ਹੈ ਜਿਸ ਵਿਚ 17 ਮੰਜ਼ਲੀਆਂ ਦੋ ਇਮਾਰਤਾਂ ਅਤੇ ਹੋਰ ਕਈ ਦਫ਼ਤਰ ਆਦਿ ਬਣੇ ਹੋਏ ਹਨ।

ਆਬਾਦੀ—1,19,883 (1990)

39°03′ ਉ. ਵਿਥ.; 95°41′ ਪੱ. ਲੰਬ.

ਹ. ਪੁ.—ਐਨ. ਅਮੈ. 26:848 ; ਐਨ. ਬ੍ਰਿ. ਮਾ. 10 :47

**ਟੋਫ਼ੂਆ** : ਦੱਖਣ-ਪੱਛਮੀ ਸ਼ਾਂਤ ਮਹਾਂਸਾਗਰ ਵਿਚ ਟਾਂਗਾ ਦੇ ਹਾਪਾਈ ਟਾਪੂ-ਸਮੂਹ ਦਾ ਇਕ ਟਾਪੂ ਹੈ। ਸਾਰੇ ਸਮੂਹ ਵਿਚ ਇਹ 47 ਵ. ਕਿ. ਮੀ. ਖੇਤਰਫਲ ਵਾਲਾ ਸਭ ਤੋਂ ਵੱਡਾ ਟਾਪੂ ਹੈ। ਇਹ 8 ਕਿ. ਮੀ. ਲੰਬਾ ਅਤੇ 6.4 ਕਿ. ਮੀ. ਚੌੜਾ ਹੈ। ਇਸ ਟਾਪੂ ਉੱਪਰ 500 ਮੀ. ਉੱਚਾ ਕਿਰਿਆਸ਼ੀਲ ਜਵਾਲਾਮੁਖੀ ਹੈ। ਇਸ ਉਪਰ ਕ੍ਰੇਟਰ ਦੇ ਨਾਲ ਵੱਡੀ ਝੀਲ ਵੀ ਹੈ। ਇਸ ਟਾਪੂ ਉਤੇ ਵਸੋਂ ਘੱਟ ਹੀ ਹੈ। ਲਾਵੇ ਦੇ ਵਿਸਫ਼ੋਟ ਦੇ ਡਰ ਤੋਂ ਟਾਂਗਾ ਦੇ ਬਾਦਸ਼ਾਹ ਜਾਰਜ ਟਾਊਪੂ ਪਹਿਲੇ ਨੇ 1854 ਈ. ਵਿਚ ਇਥੋਂ ਦੇ ਵਸਨੀਕਾਂ ਨੂੰ ਟਾਪੂ ਉੱਤੋਂ ਬਾਹਰ ਚਲੇ ਜਾਣ ਦਾ ਆਦੇਸ਼ ਦੇ ਦਿੱਤਾ ਸੀ।

19°45′ ਦੱ. ਵਿਥ.; 175°05′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 ; 22

**ਟੋਬਰੁਕ** : ਉੱਤਰੀ ਅਫ਼ਰੀਕਾ ਦੇ ਲਿਬੀਆ ਦੇਸ਼ ਦੀ ਰੂਮ ਸਾਗਰ ਦੇ ਤੱਟ ਉਪਰ ਸਥਿਤ ਇਹ ਵੱਡੀ ਕੁਦਰਤੀ ਬੰਦਰਗਾਹ ਅਤੇ ਪ੍ਰਾਚੀਨ ਸ਼ਹਿਰ ਹੈ। ਇਹ ਸਿਕੰਦਰੀਆ (ਮਿਸਰ) ਸ਼ਹਿਰ ਤੋਂ 592 ਕਿ. ਮੀ. ਪੱਛਮ ਵਿਚ ਪ੍ਰਾਚੀਨ ਯੂਨਾਨੀ ਜ਼ਰਾਇਤੀ ਬਸਤੀ ਐਂਟੀਪਰਗਾਸ ਵਾਲੀ ਥਾਂ ਉੱਤੇ ਸਥਿਤ ਹੈ। ਰੋਮਨਾਂ ਵੇਲੇ ਸਿਰਾਨੇਆਕਾ ਸਰਹੱਦੀ ਖੇਤਰ ਦਾ ਇਹ ਕਿਲੇ ਵਾਲਾ ਸ਼ਹਿਰ ਹੁੰਦਾ ਸੀ। ਪਿੱਛੋਂ ਇਹ ਤਟ ਵੱਲ ਆਉਂਦੇ ਜਾਂਦੇ ਕਾਫ਼ਲਿਆਂ ਦਾ ਅੱਡਾ ਬਣ ਗਿਆ। ਸੰਨ 1911 ਵਿਚ ਇਸ ਉੱਤੇ, ਇਤਾਲਵੀਆਂ ਨੇ ਕਬਜ਼ਾ ਕਰ ਲਿਆ। ਦੂਜੇ ਮਹਾਂਯੁੱਧ ਦੌਰਾਨ ਸ਼ਹਿਰ ਭਾਰੀ ਤਬਾਹੀ ਅਤੇ ਕਈਆਂ ਤਾਕਤਾਂ ਹੇਠ ਆਉਣ ਪਿੱਛੋਂ 13 ਨਵੰਬਰ, 1942 ਨੂੰ ਬਰਤਾਨੀਆ ਹੇਠ ਆ ਗਿਆ। ਇਸ ਪਿੱਛੋਂ ਮੁੜ ਉਸਾਰਿਆ ਗਿਆ। ਇਥੇ ਹੀ ਲਿਬੀਆ ਦੇ ਬਾਦਸ਼ਾਹ ਇਦਰੀਸ ਦਾ ਮਹੱਲ ਬਣਾਇਆ ਗਿਆ। 1960 ਦੇ ਦਹਾਕੇ ਵਿਚ ਇਸ ਸ਼ਹਿਰ ਨੂੰ 515 ਕਿ. ਮੀ. ਦੱਖਣ ਵੱਲ ਦੇ ਸਾਰਿਰ ਤੇਲ ਦੇ ਖ਼ੇਤਰਾਂ ਨਾਲ ਪਾਈਪ ਲਾਈਨ ਨਾਲ ਜੋੜ ਕੇ ਯੂਰਪ ਵਲ ਤੇਲ ਨਿਰਯਾਤ ਲਈ ਬੰਦਰਗਾਹ ਲਣਾ ਲਿਆ ਗਿਆ। ਅੱਜਕੱਲ੍ਹ ਇਥੇ ਭੋਜਨ ਦੀਆਂ ਚੀਜ਼ਾਂ ਦੀ ਪ੍ਰਾਸੈਸਿੰਗ, ਆਟਾ ਪੀਹਣ, ਸ਼ਰਾਬ ਬਣਾਉਣ ਅਤੇ ਸਾਬਣ ਬਣਾਉਣ ਦੀਆਂ ਸੱਨਅਤਾਂ ਉੱਨਤ ਹਨ।

ਆਬਾਦੀ - 94,006 (1984)

32°05′ ਉ. ਵਿਥ.; 23°59′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 168; ਐਨ. ਅਮੈ. 26 : 665

**ਟੋਬਾ** : ਇਹ ਲੁਧਿਆਣੇ ਜ਼ਿਲ੍ਹੇ ਦੇ ਖੂਹ ਖੋਦਣ ਵਾਲੇ ਵਸਨੀਕ ਹਨ ਜਿਨ੍ਹਾਂ ਨੂੰ ਗੋਤਾਖੋਰ ਵੀ ਕਿਹਾ ਜਾਂਦਾ ਹੈ। ਇਹ ਉਨ੍ਹਾਂ ਵਿਚੋਂ ਹੀ ਇਕ ਗੋਤ ਹੈ। ਗੁਜਰਾਤ ਵਿਚ ਇਨ੍ਹਾਂ ਨੂੰ ਸੰਘ ਜਾਂ ਸਿੰਘ ਕਿਹਾ ਜਾਂਦਾ ਹੈ।

ਹ. ਪੁ.—ਗ. ਟ੍ਰਾ. ਕਾ. 3 : 471

**ਟੋਬਾ ਸੋਜੋ** : ਇਹ ਬੁੱਧ-ਮਤ ਦੇ ਤੈਂਦੋਈ ਫ਼ਿਰਕੇ ਦੇ ਹੈੱਡਕਵਾਰਟਰ ਐਨਰਾਈਆਕੂ- ਜੀ (Enryaku-Ji) ਵਿਖੇ 47 ਵਾਂ ਹੈੱਡ ਪੁਜਾਰੀ ਸੀ। ਇਹ ਟੋਬਾ ਦਾ ਸੰਤ (Abbot of Toba) ਵਜੋਂ ਪ੍ਰਸਿੱਧ ਸੀ। ਇਸ ਦਾ ਜਨਮ 1053 ਈ. ਵਿਚ ਜਾਪਾਨ ਵਿਚ ਹੋਇਆ। ਇਸ ਨੇ ਤਸਵੀਰਾਂ ਦੀਆਂ ਲੜੀਆਂ ਦੁਆਰਾ ਹਾਸ ਰਸ ਭਰਪੂਰ ਧਰਮ ਨਿਰਪੇਖ ਵਿਸ਼ਿਆਂ ਨੂੰ ਉਜਾਗਰ ਕੀਤਾ। ਇਸ ਸਬੰਧ ਵਿਚ ਇਸ ਦੀਆਂ 'Shigran engi' ਅਤੇ 'Choju-gige' ਵਿਸ਼ੇਸ਼ ਕਰਕੇ ਪ੍ਰਸਿੱਧ ਹਨ। ਪਹਿਲੀ ਕਿਸਮ ਦੀ ਲੜੀ ਵਿਚ ਇਸ ਨੇ ਮਨੁੱਖਾਂ ਦੇ ਗਰੁਪਾਂ ਨੂੰ ਵੱਖ ਵੱਖ ਸਰਗਰਮੀਆਂ ਵਿਚ ਸਫ਼ੈਦ ਕਾਗਜ਼ ਉੱਤੇ ਸਿਆਹੀ ਨਾਲ ਵੱਖ ਵੱਖ ਜਾਨਵਰਾਂ ਨੂੰ ਵੱਖ ਵੱਖ ਤਰ੍ਹਾਂ ਨਚਦੇ ਟਪਦੇ

ਅਤੇ ਟਪੂਸੀਆਂ ਮਾਰਦੇ ਦਿਖਾਇਆ ਹੈ। ਇਨ੍ਹਾਂ ਬਾਰੇ ਲੋਕਾਂ ਦਾ ਵਿਚਾਰ ਹੈ ਕਿ ਇਸ ਦੁਆਰਾ ਇਸ ਨੇ ਆਪਣੇ ਸਮੇਂ ਦੇ ਬੋਧੀ ਪੁਜਾਰੀਆਂ ਦਾ ਮਖੌਲ ਉਡਾਇਆ ਹੈ।

ਸੰਨ 1140 ਵਿਚ ਜਾਪਾਨ ਵਿਚ ਹੀ ਇਸ ਦੀ ਮੌਤ ਹੋਈ।

ਹ. ਪੁ.—ਐਨ. ਬ੍ਰਿ. ਮਾ. 10 : 18

**ਟੋਬਾ-ਕੱਕੜ ਪਰਬਤੀ ਲੜੀ** : ਪਾਕਿਸਤਾਨ ਦੇ ਝਾਬ ਅਤੇ ਕੋਇਟਾ ਜ਼ਿਲ੍ਹਿਆਂ ਵਿਚ ਫੈਲੀ ਪਰਬਤੀ ਲੜੀ ਹੈ ਜਿਹੜੀ ਬਲੋਚਿਸਤਾਨ ਅਤੇ ਅਫ਼ਗਾਨਿਸਤਾਨ ਵਿਚਲੀ ਹੱਦ ਵੀ ਬਣਾਉਂਦੀ ਹੈ। ਇਹ ਸਫ਼ੈਦ ਕੋਹ ਪਰਬਤਾਂ ਦੀ ਸ਼ਾਖਾ ਹੈ। ਇਸਦੀ ਉਚਾਈ ਦੱਖਣ-ਪੱਛਮ ਵੱਲ ਵਧਦੀ ਜਾਂਦੀ ਹੈ। ਗੋਮਲ ਨੇੜੇ ਇਸ ਦੀ ਉਚਾਈ 1,515 ਮੀ. (5000 ਫੁੱਟ) ਹੈ ਅਤੇ ਅੱਗੇ ਇਸੇ ਦੀਆਂ ਤਿੰਨ ਸਿਖਰਾਂ ਸਾਕਿਰ (3068 ਮੀ.), ਕੰਦ (3,269 ਮੀ.) ਅਤੇ ਨਿਗੰਦ (2,277 ਮੀ.) ਹਨ। ਇਨ੍ਹਾਂ ਤੋਂ ਅਗੇ ਪੱਛਮ ਵੱਲ ਇਸਦੀ ਉਚਾਈ ਘਟਣ ਲਗ ਜਾਂਦੀ ਹੈ। ਚਮਨ ਸ਼ਹਿਰ ਦੇ ਸਾਹਮਣੇ ਇਸ ਦੀ ਦਿਸ਼ਾ ਦੱਖਣ-ਪੱਛਮ ਵੱਲ ਹੋ ਜਾਂਦੀ ਹੈ। ਇਸ ਤੋਂ ਅੱਗੇ ਇਸਦਾ ਨਾਂ ਖਿਵਾਜ਼ਾ ਅਮਰਾਨ ਅਤੇ ਸਾਰਲਾਥ ਹੋ ਜ਼ਾਂਦਾ ਹੈ। 480 ਕਿ. ਮੀ. ਲੰਬੀ ਇਹ ਸ਼ਾਖਾ ਕੇਂਦਰੀ ਮਕਰਾਨ ਲੜੀ ਵਿਚ ਮਿਲ ਜਾਂਦੀ ਹੈ। ਗੋਮਲ ਅਤੇ ਕੰਦ ਸਿਖ਼ਰਾਂ ਵਿਚਲੇ ਖੇਤਰ ਨੂੰ ਕੱਕੜ ਖੁਰਾਸਾਨ ਕਿਹਾ ਜਾਂਦਾ ਹੈ ਅਤੇ ਇਸਦਾ ਜਲ-ਨਿਕਾਸ ਕੁੰਦਰ ਅਤੇ ਝਾਬ ਦਰਿਆਵਾਂ ਨਾਲ ਹੁੰਦਾ ਹੈ।

ਇਸ ਲੜੀ ਦਾ ਸਰਵੇਖਣ ਹਾਲੇ ਤ੍ਰੀਕ ਤਾਂ ਨਹੀਂ ਹੋਇਆ। ਇਸੇ ਕਰਕੇ ਇਸ ਦੀਆਂ ਚਟਾਨਾਂ ਦੀ ਬਣਤਰ ਵਗੈਰਾ ਬਾਰੇ ਪੂਰਾ ਪਤਾ ਨਹੀਂ ਹੈ। ਇਹ ਪਰਬਤੀ ਲੜੀ ਛੋਟੇ ਪੌਦਿਆਂ ਨਾਲ ਢੱਕੀ ਹੋਈ ਹੈ। ਇਮਾਰਤੀ ਲਕੜੀ ਦੇ ਜੰਗਲਾਂ ਦ੍ਰੀ ਇਸ ਉੱਤੇ ਘਾਟ ਹੈ।

ਇਸ ਲੜੀ ਵਿਚ ਗਵਾਜ਼ਾ ਅਤੇ ਖੋਜਕ ਦੋ ਦੱਰੇ ਹਨ।

30°22′ ਤੋਂ 32°4′ ਉ. ਵਿਥ.; 66°23′ ਤੋਂ 69°52′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 : 405

**ਟੋਬਾ ਗੋ** : ਇਸ ਨੂੰ ਟੋਬਾ ਦੂਜਾ ਵੀ ਕਹਿੰਦੇ ਹਨ ਅਤੇ ਇਸ ਦਾ ਪੂਰਾ ਨਾਉਂ ਗੋ ਟੋਬਾ ਟੀਨੋ ਸੀ। ਇਹ ਜਾਪਾਨ ਦਾ 82 ਵਾਂ ਬਾਦਸ਼ਾਹ ਹੋਇਆ ਹੈ। ਇਸ ਦਾ ਜਨਮ 6 ਅਗਸਤ, 1180 ਨੂੰ ਕਿਓਟੋ ਵਿਖੇ ਹੋਇਆ। ਇਸਨੇ ਬਾਦਸ਼ਾਹ ਦੀ ਤਾਕਤ ਮੁੜ ਸਥਾਪਿਤ ਕਰਨ ਦਾ ਯਤਨ ਕੀਤਾ ਜਿਸ ਨਾਲ ਜਾਪਾਨ ਦੀ ਅਦਾਲਤ ਪੂਰੀ ਹੀ ਇੰਪਰੀਅਲ ਹਾਊਸ ਦੇ ਅਧੀਨ ਹੋ ਗਈ। ਉਸ ਵੇਲੇ ਜਾਪਾਨ ਉੱਪਰ ਮੀਨਾਮੋਟੋ ਪਰਿਵਾਰ ਨੇ ਆਪਣੀ ਫ਼ੌਜੀ ਸਰਦਾਰੀ ਕਾਇਮ ਕੀਤੀ ਹੋਈ ਸੀ। ਉਸੇ ਪਰਿਵਾਰ ਨੇ ਟੋਬਾ ਨੂੰ ਤਖ਼ਤ ਤੇ ਬਿਠਾਇਆ। ਇਸਨੇ 15 ਸਾਲ ਰਾਜ ਕਰਨ ਮਗਰੋਂ ਤਖ਼ਤ ਆਪਣੇ ਲੜਕੇ ਲਈ ਛੱਡ ਦਿੱਤਾ ਤਾਂ ਕਿ ਭਵਿੱਖ ਵਿਚ ਇਕ ਮਜ਼ਬੂਤ ਸਰਕਾਰ ਚਲ ਸਕੇ। ਭਾਵੇਂ ਇਹ ਗੱਦੀ ਤੇ ਨਾ ਵੀ ਰਿਹਾ ਪਰ ਅਸਲੀ ਮਾਹਨਿਆਂ ਵਿਚ ਜਾਪਾਨੀ ਸ਼ਾਹੀ ਦਰਬਾਰ ਉੱਤੇ ਹਕੂਮਤ ਇਸਦੀ ਹੀ ਰਹੀ। ਮੀਨਾਮੋਟੋ ਪਰਿਵਾਰ ਦੇ ਮੁਖੀ ਯੋਰੀਟੋਮੋ ਜਿਹੜਾ ਬਾਦਸ਼ਾਹ ਨੇ ਫ਼ੌਜੀ ਡਿਕਟੇਟਰ ਥਾਪਿਆ ਹੋਇਆ ਸੀ, ਦੀ ਮੌਤ ਤੋਂ ਬਾਅਦ ਅਗਲੇ ਸਾਲਾਂ ਵਿਚ ਹੋਜੋ ਪਰਿਵਾਰ ਦੇ ਆਪਣੇ ਨੁਮਾਇੰਦਿਆਂ ਨੇ ਫ਼ੌਜੀ ਤਾਨਾਸ਼ਾਹੀ ਉੱਪਰ ਆਪਣਾ ਹੱਕ ਜਤਾਇਆ ਅਤੇ ਪਹਿਲੇ ਫ਼ੌਜੀ ਤਾਨਸ਼ਾਹਾਂ ਤੋਂ ਤਾਕਤ ਖੋਹ ਲਈ।

ਟੋਬਾ ਨੇ ਇਸ ਆਪਸੀ ਟੱਕਰ ਦਾ ਫ਼ਾਇਦਾ ਉਠਾ ਕੇ ਆਪਣੀ ਤਾਕਤ ਵਧਾ ਲਈ ਅਤੇ ਇਕ ਵਡੀ ਫ਼ੌਜ ਬਣਾ ਲਈ। ਸੰਨ 1219 ਵਿਚ ਅਖ਼ੀਰਲਾ ਮੀਨਾਮੋਟੋ ਵਾਰਸ ਵੀ ਮਰ ਗਿਆ ਅਤੇ ਹੋਜੋ ਯੋਸ਼ੀਟੋਕੀ ਦੀ ਤਾਕਤ ਕਾਇਮ ਹੋ ਗਈ। ਸੰਨ 1221 ਵਿਚ ਟੋਬਾ ਨੇ ਯੋਸ਼ੀਟੋਕੀ ਨੂੰ ਬਾਗ਼ੀ ਕਰਾਰ ਦਿੱਤਾ ਅਤੇ ਜਾਪਾਨ ਵਿਚ ਸਾਰੇ ਸਿਪਾਹੀ ਪਰਿਵਾਰਾਂ ਨੂੰ ਆਪਣੀ ਫ਼ੌਜ ਵਿਚ ਆ-ਕੇ-ਰਲ ਜਾਣ ਲਈ ਬੇਨਤੀ ਕੀਤੀ। ਹੋਜੋ ਇਸ ਗੱਲ ਤੋਂ ਸਚੇਤ ਹੋ ਗਿਆ ਅਤੇ ਇਸਨੇ ਇਸ ਵਿਦਰੋਹ ਨੂੰ ਇਕ ਦਮ ਦਬਾ ਦਿੱਤਾ। ਟੋਬਾ ਅਤੇ ਉਸਦੇ ਦੋ ਪੁੱਤਰਾਂ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ ਅਤੇ ਹੋਜੋ ਪਰਿਵਾਰ ਦਾ ਸ਼ਾਹੀ ਦਰਬਾਰ ਵਿਚ ਦਬਦਬਾ ਬਣ ਗਿਆ ਅਤੇ ਉਨ੍ਹਾਂ ਦੀ ਤਾਕਤ ਵੀ ਕਾਇਮ ਹੋ ਗਈ। ਸੰਨ 1239 ਵਿਚ ਜਾਪਾਨ ਵਿਚ ਹੀ ਟੋਬਾ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 :17

**ਟੋਬਾ ਝੀਲ** : ਉੱਤਰੀ ਕੇਂਦਰੀ ਸੁਮਾਟਰਾ (ਇੰਡੋ.) ਟਾਪੂ ਉੱਤੇ ਬਾਰੀਸਾਲ ਪਰਬਤਾਂ ਵਿਚਲੀ ਝੀਲ ਹੈ। ਇਹ ਸਮੁੰਦਰ ਤਲ ਤੋਂ 904 ਮੀ. ਦੀ ਉਚਾਈ ਉੱਤੇ ਬੁਝੇ ਹੋਏ ਜਵਾਲਾਮੁਖੀ ਦੇ ਕੇਂਦਰ ਵਿਚ ਲਗਭਗ 1300 ਵ. ਕਿ. ਮੀ. ਖੇਤਰ ਵਿਚ ਫੈਲੀ ਹੋਈ ਹੈ। ਝੀਲ ਦੀ ਲੰਬਾਈ 90 ਕਿ. ਮੀ. ਅਤੇ ਚੌੜਾਈ 30 ਕਿ. ਮੀ. ਹੈ। ਇਸ ਵਿਚ ਸਾਮਾਸਿਰ ਟਾਪੂ ਵੀ ਹੈ। ਝੀਲ ਦਾ ਜਲ-ਨਿਕਾਸ ਪੂਰਬੀ ਹਿੱਸੇ ਵਿਚੋਂ ਸੁੰਗਾਰੀ ਦਰਿਆ ਨਾਲ ਹੁੰਦਾ ਹੈ ਜਿਹੜਾ ਮਲੱਕਾ ਸਟ੍ਰੇਟ ਵਿਚ ਜਾ ਡਿਗਦਾ ਹੈ।

2°35′ ਉ. ਵਿਥ.; 98°50′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10

**ਟੋਬਾ ਟੇਕ ਸਿੰਘ** : ਇਹ ਅਣਵੰਡੇ ਪੰਜਾਬ ਦੇ ਲਾਇਲਪੁਰ ਜ਼ਿਲ੍ਹੇ ਦੀ ਇਕ ਤਹਿਸੀਲ ਸੀ ਜਿਹੜੀ 11,072 ਵ.ਕਿ. ਮੀ. (865 ਵ. ਮੀ.) ਦੇ ਰਕਬੇ ਵਿਚ ਫੈਲੀ ਹੋਈ ਸੀ ਹੈ। ਇਸ ਤਹਿਸੀਲ ਵਿਚ 342 ਪਿੰਡ ਸੀ। ਟੋਬਾ ਟੇਕ ਸਿੰਘ ਨਾਮੀ ਪਿੰਡ ਇਸ ਤਹਿਸੀਲ ਦਾ ਸਦਰ-ਮੁਕਾਮ ਸੀ। ਗੋਜਰਾ ਇਥੋਂ ਦੀ ਪ੍ਰਸਿੱਧ ਅਨਾਜ ਮੰਡੀ ਹੁੰਦੀ ਸੀ। ਗੋਜਰਾ ਉੱਤਰ-ਪੱਛਮੀ ਰੇਲ ਮਾਰਗ ਉੱਪਰ ਵਜ਼ੀਰਾਬਾਦ-ਖ਼ਾਨੇਵਾਲ ਸ਼ਾਖਾ ਉੱਪਰ ਵਾਕਿਆ ਹੈ। ਇਸ ਤਹਿਸੀਲ ਦੀ ਧਰਾਤਲ ਪੱਧਰਾ ਮੈਦਾਨ ਹੈ। ਚਨਾਬ ਨਹਿਰ ਇਸ ਖੇਤਰ ਦੀ ਸਿੰਜਾਈ ਕਰਦੀ ਹੈ। ਇਹ ਖੇਤਰ ਬਹੁਤ ਹੀ ਜ਼ਰਖੇਜ਼ ਹੈ ਜਿਸ ਕਰਕੇ ਇਸ ਦਾ ਚੱਪਾ ਚੱਪਾ ਭਾਗ ਵਾਹੀ ਹੇਠ ਆਇਆ ਹੋਇਆ ਹੈ।

30° 50 ਵਿਥ. ਤੋਂ 31° 23 ਉ. ਵਿਥ.; 72° 20 ਤੋਂ 72°54 ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 : 406

**ਟੋਮਬੋਰੋ ਰਾਜ** : ਇੰਡੋਨੇਸ਼ੀਆ ਦੇ ਲੈੱਸਰ ਸੁੰਡਾ ਟਾਪੂ-ਸਮੂਹ ਦੇ ਸੁਮਬਾਵਾ ਰਾਜ ਨੂੰ ਟੋਮਬੋਰੋ ਰਾਜ ਵੀ ਕਿਹਾ ਜਾਂਦਾ ਹੈ। ਇਸੇ ਕਾਰਨ ਸ਼ਾਇਦ ਇਸ ਖੇਤਰ ਦੇ ਪ੍ਰਸਿੱਧ ਜਵਾਲਾਮੁਖੀ ਪਹਾੜ ਦਾ ਨਾਂ ਵੀ ਟੋਮਬੋਰੋ ਪਿਆ ਹੋਵੇ। ਸੰਨ 1815 ਵਿਚ ਵਿਸਫ਼ੋਟ ਹੋਣ ਤੋਂ ਪਹਿਲਾਂ ਇਸ ਰਾਜ ਦੀ ਜਨ-ਸੰਖਿਆ 6000 ਦੇ ਲਗਭਗ ਸੀ। ਸੰਨ 1847 ਵਿਚ ਇਹ ਰਾਜ ਦੇ ਰੁਤਬੇ ਤੋਂ ਵਾਂਝਾ ਹੋ ਗਿਆ। ਸ਼ਾਇਦ ਇਹ ਦਰਜਾ ਵਿਨਾਸ਼ ਕਾਰਨ ਹੀ ਜਾਂਦਾ ਰਿਹਾ ਹੋਵੇ।

ਹ. ਪੁ.—ਡਿਸ. ਡਿਕ. ਇੰਡੀ. ਆਈ. ਐਂਡ ਕਾ. : 437

**ਟੋਮਾਇਕੀ** : ਸੈੱਲੀਬੀਜ਼ ਦੇ ਪੂਰਬੀ ਪ੍ਰਾਇਦੀਪ ਨੂੰ ਦੱਖਣੀ-ਪੂਰਬੀ ਪ੍ਰਾਇਦੀਪ ਨਾਲੋਂ ਵੱਖ ਕਰਨ ਵਾਲੀ ਇਹ ਇਕ ਬਹੁਤ ਵੱਡੀ ਖਾੜੀ ਹੈ। ਵੈਵੋਨੀ ਟਾਪੂ ਤੋਂ ਕੇਖ ਟੋਲਾਬੀ ਤਕ ਇਸ ਦੀ ਚੌੜਾਈ 290

ਕਿ. ਮੀ. (180 ਮੀ.) ਤੋਂ ਕਿਤੇ ਵੀ ਘੱਟ ਨਹੀਂ । ਤੱਟ ਕਾਫ਼ੀ ਉੱਚੇ-ਨੀਵੇਂ ਹੋਣ ਕਾਰਨ ਇਥੇ ਕਿਸੇ ਵੀ ਉਦਯੋਗ ਜਾਂ ਸੱਭਿਅਤਾ ਦੇ ਵਿਕਸਿਤ ਹੋਣ ਦਾ ਕੋਈ ਵੀ ਸਬੂਤ ਨਹੀਂ ਮਿਲਦਾ। ਇਸ ਖਾੜੀ ਦੇ ਨਾਂ ਅਤੇ ਸੈੱਲਾਬੀਜ਼ ਦੀਆਂ ਵੱਡੀਆਂ ਖਾੜੀਆਂ ਦੇ ਨਾਵਾਂ ਬਾਰੇ ਦੀਪ-ਸਮੂਹ ਦੇ ਸਥਾਨਕ ਵਸਨੀਕਾਂ ਨੂੰ ਕੋਈ ਵੀ ਗਿਆਨ ਨਹੀਂ ਹੈ। ਇਹ ਨਾਂ ਯੂਰਪੀ ਜਹਾਜ਼ਰਾਨਾਂ ਨੇ ਆਪਣੀ ਮਰਜ਼ੀ ਨਾਲ ਹੀ ਰੱਖ ਲਏ ਭਾਵੇਂ ਜਿਨ੍ਹਾਂ ਸ਼ਬਦਾਂ ਦੇ ਆਧਾਰ ਤੇ ਇਨ੍ਹਾਂ ਦੇ ਨਾਂ ਰੱਖੇ ਗਏ ਹਨ ਉਹ ਇਥੋਂ ਦੇ ਹੀ ਸਥਾਨਕ ਸ਼ਬਦ ਹਨ।

ਹ. ਪੁ.—ਡਿਸ. ਡਿ. ਇੰਡ. ਆਈ. ਐਂਡ. ਕੰਟ. : 437

**ਟੋਮਾਕੋਮਾਈ** : ਜਾਪਾਨ ਦੀ ਹੋਕਾਇਡੋ ਪ੍ਰੀਫ਼ੈਕਚਰ ਦਾ ਸ਼ਹਿਰ ਹੈ ਜਿਹੜਾ ਸਾਪੋਰੋ ਤੋਂ 19 ਕਿ. ਮੀ. ਦੱਖਣ-ਪੂਰਬ ਵਿਚ ਸਥਿਤ ਹੈ। ਮੁੱਢਲੀ 19 ਵੀਂ ਸਦੀ ਵਿਚ ਇਹ ਆਵਾਜਾਈ ਅਤੇ ਵਪਾਰ ਦਾ ਕੇਂਦਰ ਹੁੰਦਾ ਸੀ। ਇਥੇ 1910 ਈ. ਵਿਚ ਕਾਗਜ਼ ਦਾ ਕਾਰਖ਼ਾਨਾ ਸਥਾਪਿਤ ਕੀਤਾ ਗਿਆ। ਇਸ ਪਿਛੋਂ ਉਦਯੋਗਿਕ ਵਿਕਾਸ ਕਾਰਨ 1963 ਈ. ਵਿਚ ਇਥੇ ਕਈ ਉਦਯੋਗਿਕ ਅਤੇ ਵਪਾਰਕ ਅਦਾਰੇ ਸਥਾਪਿਤ ਕੀਤੇ ਗਏ ਪਰ ਫਿਰ ਵੀ 1980 ਤੱਕ ਇਹ ਓਜੀ ਕਾਰਜ਼ ਕੰਪਨੀ ਦਾ ਹੀ ਸ਼ਹਿਰ ਸੀ।

ਆਬਾਦੀ – 158,874 (1983)

42°38′ ਉ. ਵਿਥ.; 141°36′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 35

**ਟੋਮਾਰ** : ਕੇਂਦਰੀ ਪੁਰਤਗਾਲ ਵਿਚ ਸੈਂਟਾਰੈਮ ਪ੍ਰਾਂਤ ਵਿਚ ਰਾਜਧਾਨੀ ਲਿਸਬਨ ਦੇ ਉੱਤਰ-ਪੂਰਬ ਵੱਲ ਜ਼ੇਜ਼ਾਰਾ ਦਰਿਆ ਦੇ ਕੰਢੇ ਵਸਿਆ ਇਹ ਸ਼ਹਿਰ ਹੈ। ਇਹ ਸ਼ਹਿਰ ਆਲੇ-ਦੁਆਲੇ ਦੇ ਖੇਤਰ ਦਾ ਜੈਤੂਨ, ਸ਼ਰਾਬ, ਫ਼ਲ, ਸਬਜ਼ੀਆਂ ਦਾ ਵਪਾਰਕ ਕੇਂਦਰ ਹੈ।

ਸ਼ਹਿਰ ਵਿਚ 12 ਵੀਂ ਤੋਂ 17 ਵੀਂ ਸਦੀ ਵਿਚ ਪੁਰਤਗੇਜ਼ੀ ਢੰਗ ਨਾਲ ਇਮਾਰਤ ਉਸਾਰੀ ਹੋਈ ਸੀ ਜਿਸਦੀਆਂ ਕਈ ਯਾਦਗਾਰਾਂ ਅੱਜ ਵੀ ਵੇਖੀਆਂ ਜਾ ਸਕਦੀਆਂ ਹਨ। ਇਨ੍ਹਾਂ ਵਿਚ ਨਾਈਟਸ ਟੈਮਪਲਾਰ ਦਾ ਉਜੜਿਆ ਕਿਲਾ, 12 ਵੀਂ ਸਦੀ ਦਾ ਗਿਰਜਾ ਅਤੇ 1314 ਈ. ਵਿਚ ਕਾਇਮ ਹੋਏ ਈਸਾਈਆਂ ਦੇ ਵੱਖਰੇ ਮਤ ਦਾ ਕਿਲਾ, 16 ਵੀ ਸਦੀ ਦਾ ਮੂਰੀ ਅਤੇ ਗਾਥਿਕ ਢੰਗ ਨਾਲ ਬਣਾਇਆ ਕਿਲਾ ਅਤੇ ਹੈਨਰੀ ਜਹਾਜ਼ਰਾਨ ਦਾ ਮਹਿਲ ਜਿਸਨੂੰ 16 ਵੀਂ ਸਦੀ ਵਿਚ ਮੁੜ ਉਸਾਰਿਆ ਗਿਆ ਸੀ, ਆਦਿ ਸ਼ਾਮਲ ਹਨ।

ਆਬਾਦੀ – 14, 821 (1981)

39°36′ ਉ. ਵਿਥ.; 80°25′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 :35

**ਟੋਮੀਓਕਾ** : ਹਾਂਸ਼ੂ ਟਾਪੂ ਦੀ ਗੁਮਾ ਪ੍ਰੀਫ਼ੈਕਚਰ ਵਿਚ ਟਾਕਾਸਾਕੀ ਦੇ ਪੱਛਮ ਵਿਚ ਟਾਕਾਸਾਕੀ ਅਤੇ ਸ਼ਿਮੋਨਿਟਾ ਵਿਚਲੇ ਰੇਲ ਮਾਰਗ ਉੱਪਰ ਕਾਬੂਰਾ ਦਰਿਆ ਕੰਢੇ ਵਸਿਆ ਇਹ ਸ਼ਹਿਰ ਹੈ। ਸ਼ੁਰੂ ਤੋਂ ਹੀ ਇਹ ਕਾਕੂਸ ਫਲੀਆਂ ਅਤੇ ਕੱਚੀ ਰੇਸ਼ਮ ਦਾ ਵਪਾਰਕ ਕੇਂਦਰ ਹੋਇਆ ਕਰਦਾ ਸੀ। ਇਥੇ ਹੀ 1872 ਵਿਚ ਜਾਪਾਨ ਦੀ ਪਹਿਲੀ ਸਿਲਕ ਮਿੱਲ ਲਾਈ ਗਈ ਸੀ। ਅੱਜ ਵੀ ਖੁੰਭਾਂ ਅਤੇ ਕਾਕੂਨ ਦੀਆਂ ਫਲੀਆਂ ਲਈ ਇਹ ਮਸ਼ਹੂਰ ਹੈ। ਇਸ ਤੋਂ ਬਿਨਾਂ ਇਹ, ਬਿਜਲੀ ਦਾ ਸਾਮਾਨ, ਨਕਲੀ ਰੇਸ਼ਿਆਂ ਦੇ ਕੱਪੜੇ, ਰਬੜ ਦੀਆਂ ਵਸਤਾਂ ਬਣਾਉਣ ਦਾ ਕੇਂਦਰ ਵੀ ਹੈ। ਪੂਰੀ ਦਰਿਆਈ ਵਾਦੀ ਦਾ ਇਹ ਵਪਾਰਕ, ਪ੍ਰਸ਼ਾਸਕ ਅਤੇ ਸੰਸਕ੍ਰਿਤਕ ਕੇਂਦਰ ਵੀ ਹੈ।

ਆਬਾਦੀ – 48, 047 (1980)

36°15′ ਉ. ਵਿਥ.; 138°54′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 11 : 836

**ਟੋਮੀਸਲਾਫ** : ਇਹ ਦਸਵੀਂ ਸਦੀ ਦੇ ਆਜ਼ਾਦ ਰਾਜਕੁਮਾਰਾਂ ਵਿਚੋਂ ਸੀ ਜੋ ਬਾਅਦ ਵਿਚ ਕ੍ਰੋਏਸ਼ੀਆ ਦਾ ਪਹਿਲਾ ਰਾਜਾ ਬਣਿਆ। ਇਸਦੇ ਜਨਮ ਅਤੇ ਮੌਤ ਬਾਰੇ ਇਤਿਹਾਸ ਚੁਪ ਹੈ। ਜਦੋਂ ਇਸਨੇ ਐਡਰਿਆਟਿਕ ਸਾਗਰ ਤੇ ਡਾਲਮੇਸ਼ਨ ਤੱਟ ਦੇ ਇਲਾਕਿਆਂ ਨੂੰ ਆਪਣੇ ਰਾਜ ਦਾ ਹਿੱਸਾ ਬਣਾਇਆ ਤਾਂ 925 ਈਸਵੀ ਵਿਚ ਪੋਪ ਜਾਨ ਦਸਵੇਂ ਨੇ ਇਸਨੂੰ ਬਾਦਸ਼ਾਹ ਐਲਾਨ ਕਰ ਦਿੱਤਾ।

ਹ. ਪੁ.—ਐਨ. ਬ੍ਰਿ. ਮਾ. 10 : 37

**ਟੋਮੇਲੋਸੋ** : ਇਹ ਦੱਖਣ-ਕੇਂਦਰੀ ਸਪੇਨ ਦੇ ਨਿਊਕੈਸਟੀਲ ਖੇਤਰ ਵਿਚ ਸੀਉਦਾਦ ਰੀਅਲ ਪ੍ਰਾਂਤ ਦਾ ਇਕ ਸ਼ਹਿਰ ਹੈ ਜਿਹੜਾ ਸੀਉਦਾਦ ਰੀਅਲ ਨਾਮੀ ਸ਼ਹਿਰ ਦੇ ਉੱਤਰ-ਪੂਰਬੀ ਪਾਸੇ ਲਾ ਮਾਂਚਾ ਮੈਦਾਨ ਵਿਚ ਵਸਿਆ ਹੋਇਆ ਹੈ। ਇਹ ਸ਼ਹਿਰ ਖਰਬੂਜ਼ਾ ਦੀ ਫ਼ਸਲ ਅਤੇ ਸ਼ਰਾਬ ਬਣਾਉਣ ਲਈ ਮਸ਼ਹੂਰ ਹੈ। ਇਹ ਕੰਮ ਕਰਨ ਵਾਲੇ ਲੋਕ ਇਕ ਵਿਸ਼ੇਸ਼ ਕਬੀਲੇ ਨਾਲ ਸਬੰਧਤ ਹਨ। ਮਿਸਟੈਲਾ ਨਾਮੀ, ਇਕ ਮਿੱਠੀ ਕਿਸਮ ਦੀ ਸ਼ਰਾਬ ਟੋਮੇਲੋਸੋ ਦਾ ਵਿਸ਼ੇਸ਼ ਉਤਪਾਦਨ ਮੰਨਿਆ ਜਾਂਦਾ ਹੈ। ਇਸ ਤੋਂ ਬਿਨਾਂ ਇਥੇ ਸੀਮਿੰਟ ਅਤੇ ਚਮੜੇ ਦਾ ਸਾਮਾਨ ਬਣਾਉਣ ਦੇ ਉਦਯੋਗ ਵੀ ਵਿਕਸਤ ਹਨ।

ਟੋਮੇਲੋਸੋ ਦੀਆਂ ਸਥਾਨਕ ਔਰਤਾਂ ਕਿਸਾਨ ਮੂਰਾਂ ਦੇ ਸਮੇਂ ਨਾਲ ਮੇਲ ਖਾਂਦੇ ਲਬਾਦੇ ਪਹਿਨਦੀਆਂ ਹਨ। ਟੋਮੇਲੋਸੋ ਸ਼ਹਿਰ ਦੀ ਬੁਨਿਆਦ 16 ਵੀਂ ਸਦੀ ਦੌਰਾਨ ਰੱਖੀ ਗਈ ਸੀ ਅਤੇ ਇਸ ਦਾ ਨਾਂ ਇਥੇ ਸਭ ਤੋਂ ਵੱਧ ਬੀਜੀ ਜਾਂਦੀ ਟੋਮੀਲੋ ਫ਼ਸਲ ਦੇ ਨਾਂ ਤੇ ਟੋਮੇਲੋਸੋ ਰੱਖਿਆ ਗਿਆ। ਸੰਨ 1927 ਤੋਂ ਪਿਛੋਂ ਇਸ ਬਸਤੀ ਨੂੰ ਸ਼ਹਿਰ ਦਾ ਰੁਤਬਾ ਹਾਸਲ ਹੋਇਆ।

39°10′ ਉ. ਵਿਥ.; 3°01′ ਪੱ. ਲੰਬ

ਹ. ਪੁ.—ਐਨ. ਬ੍ਰਿ. ਮਾ. 10 :36

**ਟੋਯਾਮਾ : ਪ੍ਰੀਫ਼ੈਕਚਰ**—ਜਾਪਾਨ ਦੇ ਹਾਂਸ਼ੂ ਦੀਪ ਦੀ ਇਹ ਇਕ ਪ੍ਰੀਫ਼ੈਕਚਰ ਹੈ। ਇਸ ਦਾ ਸ਼ਦਰਮੁਕਾਮ ਵੀ ਇਸੇ ਨਾਂ ਦਾ ਸ਼ਹਿਰ ਹੈ। ਇਸ ਪ੍ਰੀਫ਼ੈਕਚਰ ਦਾ ਖੇਤਰਫ਼ਲ 4,252 ਵ. ਕਿ. ਮੀ. ਅਤੇ ਆਬਾਦੀ 1,112,000 (1983) ਹੈ। ਇਸ ਦਾ ਟੋਯਾਮਾ ਖਾੜੀ ਨਾਲ ਲਗਵਾਂ ਤੱਟ ਕਾਫ਼ੀ ਕਟਿਆ-ਵੱਢਿਆ ਹੋਇਆ ਹੈ। ਸੋ ਜਿਨਜ਼ੂ ਅਤੇ ਕੁਰੋਬੇ ਤੋਂ ਇਲਾਵਾ ਕਈ ਹੋਰ ਖਾੜੀ ਵਿਚ ਡਿੱਗਣ ਵਾਲੇ ਦਰਿਆ ਇਸ ਪ੍ਰੀਫ਼ੈਕਚਰ ਵਿਚੋਂ ਲੰਘਦੇ ਹਨ। ਪ੍ਰੀਫ਼ੈਕਚਰ ਦਾ ਸਮੁੰਦਰ ਨਾਲ ਲਗਵਾਂ ਖੇਤਰ ਮੈਦਾਨੀ ਹੈ ਅਤੇ ਅੰਦਰੂਨੀ ਖੇਤਰ ਪਰਬਤੀ ਹੈ ਜਿਥੇ ਟਾਟਾਯਾਮਾ ਪਹਾੜੀ ਸਿਖ਼ਰ 3,015 ਮੀ. ਉੱਚੀ ਹੈ। ਪਹਾੜਾਂ ਉਪਰਲੇ ਦਰਿਆ ਪਣ-ਬਿਜਲੀ ਲਈ ਲਾਹੇਵੰਦ ਹਨ। ਇਹ ਪਹਾੜ ਖਣਿਜਾਂ ਦੇ ਭੰਡਾਰ ਵੀ ਹਨ। ਇਸ ਦਾ ਮੈਦਾਨੀ ਖੇਤਰ ਚੌਲਾਂ ਦੀ ਪੈਦਾਵਾਰ ਲਈ ਮਹੱਤਵਪੂਰਨ ਹੈ। ਅੱਜਕੱਲ੍ਹ ਇਥੇ ਰਸਾਇਣ, ਮਸ਼ੀਨਰੀ, ਇਸਪਾਤ, ਕਾਗਜ਼ ਅਤੇ ਲੁਗਦੀ ਬਣਾਉਣ ਦੀਆਂ ਸੱਨਅਤਾਂ ਉੱਨਤ ਹਨ।

ਹ. ਪੁ.—ਐਨ. ਬ੍ਰਿ. ਮਾ. 10 :75; ਐਨ. ਅਮੇ. 26 : 888

**ਟੋਯਾਮਾ** : ਸ਼ਹਿਰ—ਹਾਂਸ਼ੂ ਦੀ ਟੋਯਾਮਾ ਪ੍ਰੀਫ਼ੈਕਚਰ ਦੀ ਰਾਜਧਾਨੀ ਅਤੇ ਟੋਯਾਮਾ ਖਾੜੀ ਉੱਤੇ ਸਥਿਤ ਇਕ ਬੰਦਰਗਾਹ ਹੈ।

ਇਹ ਨਗਾਇਆ ਸ਼ਹਿਰ ਤੋਂ 176 ਕਿ. ਮੀ. ਉੱਤਰ ਵਿਚ ਅਤੇ ਟੋਕੀਓ ਤੋਂ 200 ਕਿ. ਮੀ. ਉਤੱਰ ਪੱਛਮ ਵਿਚ ਸਥਿਤ ਹੈ। 17 ਵੀਂ ਸਦੀ ਤੋਂ ਹੀ ਇਹ ਸੂਤੀ ਅਤੇ ਨਾਈਲਨ ਦੇ ਕਪੜੇ, ਦਵਾਈਆਂ ਅਤੇ ਰਸਾਇਣ ਤਿਆਰ ਕਰਨ ਦਾ ਕੇਂਦਰ ਰਿਹਾ ਹੈ। 1949 ਈ. ਵਿਚ ਇਥੇ ਯੂਨੀਵਰਸਿਟੀ ਵੀ ਸਥਾਪਿਤ ਕੀਤੀ ਗਈ ਸੀ। ਇਸ ਸ਼ਹਿਰ ਨੂੰ 16 ਵੀਂ ਸਦੀ ਤੋਂ ਮਗਰੋਂ ਜਾਪਾਨੀ ਜਾਗੀਰਦਾਰਾਂ ਦੇ ਗੜ੍ਹ ਦੇ ਤੌਰ ਤੇ ਵੀ ਜਾਣਿਆ ਜਾਂਦਾ ਰਿਹਾ ਹੈ।

ਆਬਾਦੀ – 3, 21,000 (1990)

36°46′ ਉ. ਵਿਥ.; 137°10′ ਪੂ. ਲੰਬ.

ਹ. ਪੁ.—ਐਨ. ਅਮੈ. 26 : 888; ਐਨ. ਬ੍ਰਿ. ਮਾ. 10 :75

**ਟੋਯੋਹਾਸੀ** : ਹਾਂਸ਼ ਦੀਪ ਦੀ ਆਈਚੀ ਪ੍ਰੀਫ਼ੈਕਚਰ ਦਾ ਸ਼ਹਿਰ ਹੈ। ਇਹ ਈਸਾ ਖਾੜੀ ਦੇ ਪੂਰਬੀ ਜਲ-ਦੁਆਰ ਦੇ ਪੂਰਬੀ ਤੱਟ ਉੱਪਰ ਨਗਾਇਆ ਸ਼ਹਿਰ ਤੋਂ 60 ਕਿ. ਮੀ. ਦੱਖਣ-ਪੂਰਬ ਵਿਚ ਸਥਿਤ ਹੈ। ਇਸਦਾ ਪੁਰਾਣਾ ਨਾਂ ਯੋਸ਼ੀਦਾ ਸੀ। 16 ਵੀਂ ਸਦੀ ਦੇ ਟੋਕੂਗਾਵਾ ਸਮਿਆਂ ਵਿਚ ਪੁਰਾਣੇ ਸ਼ਹਿਰ ਵਾਲੀ ਥਾਂ ਤੇ ਲੜਾਈ ਵੀ ਹੋਈ। ਸਮੇਂ ਸਮੇਂ ਤੇ ਇਹ ਵੱਖ ਵੱਖ ਤਾਕਤਾਂ ਹੇਠ ਆਉਂਦਾ ਰਿਹਾ। 19ਵੀਂ ਸਦੀ ਵਿਚ ਇਹ ਰੇਸ਼ਮ ਬਣਾਉਣ ਦਾ ਉੱਘਾ ਕੇਂਦਰ ਸੀ ਪਰ ਦੂਜੇ ਮਹਾਂਯੁੱਧ ਪਿਛੋਂ ਰੇਸ਼ਮ ਦੀ ਮੰਗ ਘੱਟਣ ਕਾਰਨ ਸੂਤੀ ਅਤੇ ਨਾਈਲਨ ਕੱਪੜੇ ਵਗੈਰਾ ਬਣਾਉਣ ਦਾ ਕੇਂਦਰ ਬਣ ਗਿਆ।

ਆਬਾਦੀ—3,38,000 (1990)

34°46′ ਉ. ਵਿਥ.; 137°23′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 76

**ਟੋਯੋਟੋਮੀ ਹੀਡੇਯੋਸ਼ੀ** : ਇਸਨੂੰ ਹਸ਼ੀਬਾ ਚਿਕੂਜੈਲ ਨੋਕਾਮੀ ਵੀ ਕਹਿੰਦੇ ਹਨ। ਇਹ ਜਾਪਾਨ ਦਾ ਇਕ ਸਾਮੰਤਵਾਦੀ ਲਾਰਡ ਸੀ ਜਿਸਨੂੰ ਜਾਪਾਨ ਦੇ ਇਤਿਹਾਸ ਵਿਚ ਸਭ ਤੋਂ ਸਿਆਣਾ ਅਤੇ ਸਕੀਮੀ ਜਰਨੈਲ ਮੰਨਿਆ ਜਾਂਦਾ ਹੈ। ਇਸਨੇ 16 ਵੀਂ ਸਦੀ ਵਿਚ ਓਡਾਨੋਬੁਨਾਗਾ ਵਲੋਂ ਜਾਪਾਨ ਦੇ ਏਕੀਕਰਨ ਦਾ ਸ਼ੁਰੂ ਕੀਤਾ ਕੰਮ ਮੁਕੰਮਲ ਕੀਤਾ। ਇਸਨੇ ਬਚੇ ਹੋਏ ਸ਼ਕਤੀਸ਼ਾਲੀ ਜਾਗੀਰਦਾਰ ਬੈਰਨਾਂ ਨੂੰ ਹਰਾ ਕੇ ਇਹ ਕੰਮ ਪੂਰਾ ਕੀਤਾ। ਇਸਦਾ ਜਨਮ 6 ਫ਼ਰਵਰੀ, 1537 ਈ. ਵਿਚ ਓਵਾਰੀ ਪ੍ਰਾਂਤ ਵਿਚ ਨਾਕਾਮੁਰਾ (Nakamura) ਵਿਖੇ ਇਕ ਕਿਸਾਨ ਦੇ ਘਰ ਹੋਇਆ। ਥੋੜ੍ਹੀ ਉਮਰ ਵਿਚ ਹੀ ਇਹ ਮਹਾਨ ਜਾਪਾਨੀ ਨੇਤਾ ਓਡੇ ਨੋਬੂਨਾਗਾ ਦੀ ਪਿਆਦਾ ਫ਼ੌਜ ਵਿਚ ਭਰਤੀ ਹੋ ਗਿਆ। ਇਸਦੇ ਖ਼ੁਸ਼ ਮਿਜਾਜ਼, ਚੰਗੀਆਂ ਆਦਤਾਂ ਅਤੇ ਸਿਆਣਪ ਨੇ ਇਸਨੂੰ ਤਰੱਕੀ ਕਰਨ ਵਿਚ ਮਦਦ ਕੀਤੀ। ਜਦੋਂ ਨੋਬੂਨਾਗਾ ਦੇ 1568 ਈ. ਵਿਚ ਮੱਧ ਜਾਪਾਨ ਨੂੰ ਜਿੱਤਣ ਲਈ ਮੁਹਿਮ ਭੇਜੀ ਤਾਂ ਉਸ ਦੌਰਾਨ ਹਿਡੇਯੋਸ਼ੀ ਨੇ ਕਈ ਮਹੱਤਵਪੂਰਨ ਲੜਾਈਆਂ ਲੜੀਆਂ ਅਤੇ ਬਹੁਤ ਬਹਾਦਰੀ ਦਾ ਪ੍ਰਦਰਸ਼ਨ ਕੀਤਾ। ਸਤੰਬਰ, 1573 ਈ. ਵਿਚ ਇਹ ਦੋ ਸ਼ਕਤੀਸ਼ਾਲੀ ਸਾਮੰਤਾਂ ਨੂੰ ਪਿਛਾੜ ਕੇ ਆਪ ਨਾਗਾਹਾਮਾ ਦਾ ਲਾਰਡ ਬਣ ਗਿਆ ਅਤੇ ਇਸ ਨੇ ਹਾਸ਼ੀਬਾ-ਚਿਰੂਜੈਨ-ਨੋ ਕਾਮੀ ਨਾਮ ਧਾਰਨ ਕਰ ਲਿਆ।

ਨੋਬੋਨਾਗਾ ਦੇ ਹੁਕਮ ਨਾਲ 1577 ਈ. ਤੋਂ ਹਿਡੇਯੋਸ਼ੀ ਨੇ ਚੁਗ ਕੂ ਜ਼ਿਲ੍ਹੇ ਦੇ ਸਾਨ ਇਨ (San in) ਅਤੇ ਸੈਨ-ਯੋ (San-yo) ਨੂੰ ਦਬਾਇਆ ਅਤੇ ਇਸੇ ਦੌਰਾਨ ਬਿਚੂ ਪ੍ਰਾਂਤ ਨੂੰ ਵੀ ਹਰਾ ਦਿੱਤਾ। ਫੇਰ ਟ੍ਰਾਕਾਮਾਤਸੂ ਵਿਖੇ ਇਸ ਮੋਹਰੀ ਸਾਮੰਤ ਨੂੰ ਘੇਰੇ ਵਿਚ ਲੈ ਲਿਆ। 1582 ਈ. ਵਿਚ ਨੋਬੂਨਾਗਾ ਨੂੰ ਉਸਦੇ ਹੀ ਇਕ ਜਰਨੈਲ ਆਕੈਚੀ ਨੇ ਕਤਲ ਕਰ ਦਿੱਤਾ। ਇਸ ਲਈ ਹਿਡੈਯੋਸ਼ੀ ਨੇ ਝਟਪਟ ਮੱਰੀ ਨਾਲ ਸੁਲਾਹ ਕਰ ਲਈ ਅਤੇ ਬਦਲੇ ਦੀ ਭਾਵਨਾ ਨਾਲ ਆਕੈਚੀ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਨੋਬੂਨਾਗਾ ਦਾ ਵਾਰਸ ਗੱਦੀ ਤੇ ਬਿਠਾਉਣ ਲਈ ਪੁਰਾਣੇ ਵਫ਼ਾਦਾਰਾਂ ਦੀ ਇਕ ਬੈਠਕ ਵਿਚ ਹਿਡੈਯੋਸ਼ੀ ਨੇ ਨੋਬੂਨਾਗਾ ਦੇ ਪੋਤਰੇ ਨੂੰ ਗੱਦੀ ਤੇ ਬਿਠਾਉਣ ਦਾ ਪੱਖ ਲਿਆ ਜਦੋਂ ਕਿ ਦੂਜੇ ਦੋ ਸ਼ਕਤੀਸ਼ਾਲੀ ਸਾਮੰਤ ਨੋਬੂਨਾਗਾ ਦੇ ਤੀਜੇ ਪੁੱਤਰ ਨੂੰ ਗੱਦੀ ਤੇ ਬਿਠਾਉਣਾ ਚਾਹੁੰਦੇ ਸਨ। ਸੰਨ 1583 ਵਿਚ ਇਸਨੇ ਇਨ੍ਹਾਂ ਦੋਨਾਂ ਸਾਮੰਤਾਂ ਦੇ ਇਲਾਕਿਆਂ ਤੇ ਹਮਲਾ ਕੀਤਾ ਅਤੇ ਦੋਹਾਂ ਨੇ ਆਤਮ ਹਤਿਆ ਕਰ ਲਈ। ਬਹੁਤ ਸਾਰੇ ਸ਼ਕਤੀਸ਼ਾਲੀ ਸਾਮੰਤਾਂ ਨੂੰ ਹਰਾ ਕੇ ਅਤੇ ਆਪਣੇ ਅਧੀਨ ਕਰਕੇ ਹੀਡੈਯੋਸ਼ੀ ਨੇ ਓਸਾਕਾ ਵਿਖੇ ਇਕ ਕਿਲਾ ਬਣਾਇਆ ਅਤੇ ਨੋਬੂਨਾਗਾ ਦੇ ਜਾਪਾਨ ਨੂੰ ਸੰਗਠਤ ਕਰਨ ਲਈ ਜਾਪਾਨ ਦੇ ਅਲੱਗ ਅਲੱਗ ਹਿੱਸਿਆਂ ਨੂੰ ਜਿੱਤਣ ਲਗਾ। ਸੰਨ 1585 ਈ. ਵਿਚ ਹਿਡੈਯੋਸ਼ੀ ਨੂੰ ਬਾਦਸ਼ਾਹ ਦਾ ਪ੍ਰਮੁੱਖ ਸਲਾਹਕਾਰ ਬਣਾਇਆ ਗਿਆ ਅਤੇ ਬਾਅਦ ਵਿਚ ਇਹ ਮੁੱਖ ਮੰਤਰੀ ਬਣ ਗਿਆ। ਇਸ ਵੇਲੇ ਹੀ ਬਾਦਸ਼ਾਹ ਨੇ ਟੋਯਾਟਾਮੀ ਦਾ ਨਾਮ ਇਸਨੂੰ ਦਿੱਤਾ। ਸੰਨ 1582 ਤੋਂ 1590 ਵਿਚਕਾਰ ਇਸਨੇ ਲਗਾਤਾਰ ਕਈ ਲੜਾਈਆਂ ਕੀਤੀਆਂ ਅਤੇ ਆਖ਼ਰ ਨੂੰ ਜਾਪਾਨ ਨੂੰ ਆਪਣੇ ਅਧੀਨ ਕਰ ਲਿਆ। ਇਸ ਪਿੱਛੋਂ ਇਸਨੇ ਰਾਜਨੀਤਕ ਪੱਖੋਂ ਕਿਸਾਨਾਂ, ਵਪਾਰੀਆਂ ਅਤੇ ਪਾਦਰੀਆਂ ਦੇ ਹਥਿਆਰ ਚਲਾਉਣ ਤੇ ਰੋਕ ਲਗਾਈ ਅਤੇ ਫੇਰ ਇਸਨੇ ਜਾਪਾਨ ਵਿਚੋਂ ਬੇਮਤਲਬੇ ਗੜ੍ਹਾਂ ਦੀ ਗਿਣਤੀ ਘਟਾਈ। ਇਸਨੇ ਸਾਰੇ ਵਰਗ ਜਿਵੇਂ ਸਿਪਾਹੀ, ਕਿਸਾਨ, ਕਾਰੀਗਰ, ਵਪਾਰੀ ਆਦਿ ਨੂੰ ਆਪਣੇ ਕਿੱਤਿਆਂ ਤਕ ਹੀ ਵੱਖ-ਵੱਖ ਰਹਿਣ ਲਈ ਸਖ਼ਤ ਹਿਦਾਇਤ ਕੀਤੀ। ਆਵਾਜਾਈ ਦੇ ਸਾਧਨਾਂ ਨੂੰ ਉਤਸ਼ਾਹਿਤ ਕਰਨ ਲਈ ਇਸਨੇ ਸੜਕਾਂ ਉਪਰ ਚੌਕੀਆਂ ਨੂੰ ਹਟਾ ਦਿੱਤਾ। ਖਣਿਜ ਪਦਾਰਥਾਂ ਦਾ ਵਿਕਾਸ ਕੀਤਾ ਗਿਆ ਤਾਂ ਕਿ ਵਪਾਰ ਵਿਚ ਵਾਧਾ ਹੋ ਸਕੇ। ਇਸ ਦੇ ਕਾਲ ਦੀ ਵਿਸ਼ੇਸ਼ ਗੱਲ ਇਹ ਸੀ ਕਿ ਇਸ ਨੇ ਪਹਿਲੀ ਵੇਰ ਯੂਰਪੀਆਂ ਨਾਲ ਆਪਣੇ ਸਬੰਧ ਵਧਾਏ ਅਤੇ ਉਨ੍ਹਾਂ ਤੋਂ ਬਰੂਦੀ ਹਥਿਆਰ ਲੈਣੇ ਸ਼ੁਰੂ ਕੀਤੇ ਜਿਹੜੇ ਇਨ੍ਹਾਂ ਨੂੰ ਲੜਾਈਆਂ ਵਿਚ ਬੜੇ ਹੀ ਲਾਹੇਵੰਦ ਸਿੱਧ ਹੋਏ। ਫਿਰ ਇਸਨੇ ਦੋ ਵੇਰ 1592 ਅਤੇ 1597 ਈ. ਵਿਚ ਕੋਰੀਆ ਉਤੇ ਵੀ ਹਮਲੇ ਕੀਤੇ। ਇਸਦਾ ਪੂਰਾ ਨਿਸ਼ਾਨਾ ਚੀਨ, ਫਿਲਪਾਈਨਜ਼ ਅਤੇ ਹਿੰਦੁਸਤਾਨ ਨੂੰ ਫ਼ਤਹਿ ਕਰਨ ਦਾ ਸੀ ਪਰ ਇਹ ਗੱਲ ਪੂਰੀ ਨਾ ਹੋ ਸਕੀ। ਕੋਰੀਆ ਉੱਪਰ ਦੂਜਾ ਹਮਲਾ ਅਜੇ ਜਾਰੀ ਹੀ ਸੀ ਕਿ 18 ਅਗਸ਼ਤ, ਸੰਨ 1598 ਨੂੰ ਇਸਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 18 : 537; ਐਨ. ਅਮੈ. 26 : 889

**ਟੋਯੋਕਾਵਾ** (**Toyokawa**) : ਇਹ ਜਾਪਾਨ ਦੇ ਸਭ ਤੋਂ ਵੱਡੇ ਹਾਂਸ਼ੂ ਜਜ਼ੀਰੇ ਦੀ ਆਈ ਚੀ ਪ੍ਰੀਫ਼ੈਕਚਰ ਦਾ ਇਕ ਘੁੱਗ ਵਸਦਾ ਸ਼ਹਿਰ ਹੈ ਜਿਹੜਾ ਟੋਯੋਗਾਵਾ ਦਰਿਆ ਦੇ ਹੇਠਲੇ ਮਾਰਗ ਉੱਪਰ ਵਸਿਆ ਹੋਇਆ ਹੈ। ਇਹ ਸ਼ਹਿਰ ਸੰਨ 1603 ਤੋਂ 1867 ਦੌਰਾਨ, ਟੋਕੂਗਾਵਾ ਰਾਜ-ਕਾਲ ਵਿਚ ਟੋਕੈਡੋ ਮਹਾਂ-ਸਾਗਰ ਉੱਪਰ, ਟੋਯੋਗਾਵਾ ਇਨਾਰੀ ਮੰਦਰ ਦੇ ਇਰਦ ਗਿਰਦ ਪ੍ਰਫੁੱਲਤ ਹੋਇਆ। ਸੰਨ 1939 ਵਿਚ ਇਥੇ ਅਸਲੇ ਦੀ ਫੈਕਟਰੀ ਲੱਗ ਜਾਣ ਉਪਰੰਤ ਸ਼ਹਿਰ ਆਬਾਦੀ ਪੱਖੋਂ ਦਿਨ-ਦੁੱਗਣੀ ਰਾਤ ਚੌਗੁਣੀ ਤਰੱਕੀ ਕਰਨ ਲੱਗਾ। ਦੂਜੀ ਵੱਡੀ ਜੰਗ ਦੌਰਾਨ ਇਸ ਸ਼ਹਿਰ ਦੀ ਪ੍ਰਫੁੱਲਤਾ ਨੂੰ ਚੰਗਾ ਜ਼ਬਰਦਸਤ ਧੱਕਾ ਵੱਜਾ। ਸੰਨ 1957 ਵਿਚ ਇਥੇ ਪਹਿਲੀਆਂ ਫ਼ੌਜੀ ਫ਼ੈਕਟਰੀਆਂ ਆਦਿ ਨੂੰ ਸਾਧਾਰਣ ਉਦਯੋਗ-ਖੇਤਰ ਦਾ ਰੂਪ ਦਿਤਾ ਗਿਆ। ਹੁਣ ਇਥੇ ਮੋਟਰ-ਗੱਡੀਆਂ ਦੇ ਪੁਰਜ਼ੇ, ਅੱਖਾਂ ਦੀ ਡਾਕਟਰੀ ਦੇ ਔਜ਼ਾਰ, ਖਿਡੌਣੇ ਅਤੇ ਗੋਲੀਆਂ ਆਦਿ ਤਿਆਰ ਕਰਨ ਦੇ

ਉਦਯੋਗ ਸਥਾਪਿਤ ਹਨ। ਇਥੋਂ ਦੇ ਮੁਢਲੇ ਤੇ ਪ੍ਰਾਚੀਨ ਟੋਯੋਗਾਵਾ ਮੰਦਰ ਵਿਚ ਸਾਲ- ਭਰ ਦੌਰਾਨ ਕਈ ਤਿਉਹਾਰ ਧੂਮ-ਧਾਮ ਨਾਲ ਮਨਾਏ ਜਾਂਦੇ ਹਨ ਜਿਸ ਨਾਲ ਸ਼ਹਿਰ ਇਕ ਆਪਣੀ ਹੀ ਆਦਿ ਸਭਿਅਤਾ ਨੂੰ ਕਾਇਮ ਰੱਖਣ ਵਿਚ ਕਾਮਯਾਬ ਹੈ। ਇਹ-ਮੰਦਰ ਸਾਰੇ ਜਾਪਾਨ ਦੇ ਲੋਕਾਂ ਲਈ ਖਿੱਚ ਦਾ ਕਾਰਨ ਹੈ। ਇਥੇ ਨਾਗੋਯਾ ਯੂਨੀਵਰਸਿਟੀ ਵੱਲੋਂ ਵਾਯੂਮੰਡਲ-ਵਿਗਿਆਨ ਸਬੰਧੀ ਇਕ ਖੋਜ ਸੰਸਥਾ ਵੀ ਕਾਇਮ ਕੀਤੀ ਗਈ ਹੈ।

ਆਬਾਦੀ—1,05, 644 (1983)

34°49′ ਉ. ਵਿਥ. ; 137°24′ ਪ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 76

**ਟੋਯੋਨਾਕਾ** : ਹਾਂਸ਼ ਟਾਪੂ ਦੀ ਓਸਾਕਾ ਪ੍ਰੀਫ਼ੈਕਚਰ ਦਾ ਸ਼ਹਿਰ ਹੈ ਜਿਹੜਾ ਓਸਾਕਾ ਸੱਨਅਤੀ ਸ਼ਹਿਰ ਦੇ ਉੱਤਰ ਵਿਚ ਸਥਿਤ ਹੈ। ਇਹ ਚੌਲ ਉਤਪਾਦਨ ਖੇਤਰ ਵਿਚ ਵਸਾਇਆ ਗਿਆ ਸੀ ਪਰ 1910 ਵਿਚ ਓਸਾਕਾ ਵੱਲ ਰੇਲ ਪਟੜੀ ਬਣਨ ਮਗਰੋਂ ਇਹ ਇਸੇ ਵੱਡੇ ਸ਼ਹਿਰ ਦਾ ਰਿਹਾਇਸ਼ੀ ਉਪ ਨਗਰ ਬਣ ਗਿਆ। ਅੱਜਕੱਲ੍ਹ ਓਸਾਕਾ ਦਾ ਉੱਤਰ ਵੱਲ ਵਿਸਤਾਰ ਹੋਣ ਕਾਰਨ ਟੋਯੋਨਾਕਾ ਸੱਨਅਤੀ ਸ਼ਹਿਰ ਵੀ ਬਣ ਗਿਆ ਹੈ। ਇਥੇ ਵੱਡੀਆਂ ਸੱਨਅਤਾਂ ਲਗੀਆਂ ਹੋਈਆ ਹਨ ਅਤੇ ਮਸ਼ੀਨਰੀ, ਧਾਤ ਦੀਆਂ ਚੀਜ਼ਾਂ, ਬੁਣਾਈ ਦੀਆਂ ਚੀਜ਼ਾਂ ਅਤੇ ਪੈਟਰੋਲ ਸਾਫ਼ ਕਰਨ ਦਾ ਕੰਮ ਹੁੰਦਾ ਹੈ। ਓਸਾਕ ਹਵਾਈ ਅੱਡਾ ਵੀ ਟੋਯੋਨਾਕਾ ਸ਼ਹਿਰ ਵਿਚ ਪੈਂਦਾ ਹੈ।

ਆਬਾਦੀ - 4,10,000 (1990)

34°47′ ਉ. ਵਿਥ.; 135°28′ ਪੂ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 76

**ਟੋਰਗਾ, ਮਿਗੂਐਲ** : ਇਸ ਉੱਘੇ ਪੁਰਤਗਾਲੀ ਕਵੀ ਅਤੇ ਲੇਖਕ ਦਾ ਜਨਮ 12 ਅਗਸਤ, 1907 ਨੂੰ ਟ੍ਰਾਸੋਸਮਾਂਟੀਜ਼ (Trasosmontes) ਵਿਚ ਸਾਓ ਮਾਰਟਿਨੋ ਡ ਐਂਟਾ ਵਿਖੇ ਹੋਇਆ। ਬਚਪਨ ਵਿਚ ਕੁਝ ਸਮਾਂ ਇਕ ਧਰਮ ਵਿਦਿਆਲੇ ਵਿਚ ਰਹਿਣ ਉਪਰੰਤ ਸੰਨ 1919 ਵਿਚ ਇਹ ਬ੍ਰਾਜ਼ੀਲ ਚਲਾ ਗਿਆ। ਉਥੇ ਕੁਝ ਸਮਾਂ ਕਾੱਫ਼ੀ ਦੇ ਬਾਗ਼ਾਂ ਵਿਚ ਕੰਮ ਕਰਕੇ ਤੇ ਕੁਝ ਪੈਸਾ ਇਕੱਠਾ ਕਰਕੇ ਇਹ ਵਾਪਸ ਪੁਰਤਗਾਲ ਆ ਗਿਆ। ਇਸ ਨੇ ਕੁਇੰਬਰਾ ਵਿਖੇ ਡਾਕਟਰੀ ਦੀ ਪੜ੍ਹਾਈ ਕੀਤੀ। ਕਲਾ ਵਿਚ ਪੁਨਰ ਜਾਗ੍ਰਿਤੀ ਲਿਆਉਣ ਲਈ ਇਸ ਨੇ 'Presenca' ਅੰਦੋਲਨ ਵਿਚ ਹਿੱਸਾ ਲਿਆ ਪਰ ਸੰਨ 1931 ਵਿਚ ਇਸ ਤੋਂ ਅਲੱਗ ਹੋ ਗਿਆ।

ਟੋਰਗਾ ਦੀਆਂ ਲਿਖਤਾਂ ਵਿਚ ਆਮ ਪੁਰਤਗਾਲੀ ਲੋਕਾਂ ਦਾ ਪ੍ਰਭਾਵ ਸਪਸ਼ਟ ਤੌਰ ਤੇ ਨਜ਼ਰ ਆਉਂਦਾ ਹੈ। ਇਸ ਦੀਆਂ ਕਵਿਤਾਵਾਂ, ਨਾਟਕ ਤੇ ਯਾਤਰਾ ਦੀਆਂ 40 ਜਿਲਦਾਂ ਵਿਚ ਡਾਇਰੀ ਦੀਆਂ 12 ਜਿਲਦਾਂ, ਵੀ ਸ਼ਾਮਲ ਹਨ, ਜਿਨ੍ਹਾਂ ਵਿਚ ਪਿਛਲੇ 40 ਸਾਲਾਂ ਦੇ ਪੁਰਤਗਾਲੀ ਸਮਾਜ ਦੀ ਵਿਆਖਿਆ ਕੀਤੀ ਗਈ ਹੈ। ਵਧੀਆ ਭਾਸ਼ਾ ਕਾਰਨ ਇਸ ਦੀਆਂ ਪੁਸਤਕਾਂ ਨੂੰ ਬਹੁਤ ਸਲਾਹਿਆ ਜਾਂਦਾ ਹੈ।

ਹ. ਪੁ.—ਦੀ ਫੋਨਟਾਨਾ ਡਿਕਸ਼ਨਰੀ ਆਫ਼ ਮਾਡਰਨ ਥਿੰਕਰਜ਼ ,-- ਐਲਨ ਬੁਲੱਕ ਅਤੇ ਆਰ. ਬੀ. ਵੁਡਿੰਗਜ਼

**ਟੋਰੀ ਸ਼ੈਲੀ** : ਜਾਪਾਨ ਦੀ ਮੂਰਤੀ ਕਲਾ ਦੀ ਇਕ ਸ਼ੈਲੀ ਹੈ ਜੋ ਅਸ਼ੋਕ ਦੇ ਸਮੇਂ ਦੌਰਾਨ ਸ਼ੁਰੂ ਹੋ ਕੇ ਨਾਰਾ ਸਮੇਂ ਤੱਕ ਚਲੀ। ਇਹ ਸ਼ੈਲੀ ਉੱਤਰੀ ਚੀਨ ਦੀ ਵਾਈ ਸ਼ੈਲੀ ਤੋਂ ਸ਼ੁਰੂ ਹੋਈ। ਇਕ ਚੀਨੀ



623 ਈ. ਵਿਚ ਟੋਰੀ ਸ਼ੈਲੀ ਦਾ ਬਣਿਆ ਇਕ ਚਿੱਤਰ

ਬੁੱਤਘਾੜੇ ਦੇ ਨਾਂ ਤੇ ਇਸ ਨੂੰ ਟੋਰੀ ਨਾਂ ਦਿੱਤਾ ਗਿਆ। ਉਸ ਦੀ ਬਣਾਈ ਹੋਈ ਇਕੋ ਇਕ ਬੋਧੀ ਤ੍ਰਿਮੂਰਤੀ ਹੈ, ਜਿਸਨੂੰ ਸੰਨ 623 ਵਿਚ ਰਾਜਕੁਮਾਰ ਸ਼ੋਤੋਕੂ ਦੀ ਯਾਦ ਵਿਚ ਬਣਾਇਆ ਗਿਆ ਸੀ। ਅਸਲੀ ਟੋਰੀ ਸ਼ੈਲੀ ਦਾ ਕੰਮ ਉੱਤਰੀ ਵਾਈ ਮੂਰਤੀ ਕਲਾ ਦੀ ਯਾਦ ਦਿਵਾਉਂਦਾ ਹੈ।

ਹ. ਪੁ.—ਐਨ. ਬ੍ਰਿ. ਮਾ. 10 : 52

**ਟੋਰੀ ਪਾਰਟੀ** : ਬਰਤਾਨੀਆ ਦੀ ਉਹ ਮਹੱਤਵਪੂਰਨ ਅਤੇ ਪ੍ਰਸਿੱਧ ਰਾਜਨੀਤਕ ਪਾਰਟੀ ਜਿਸਨੂੰ ਅੱਜਕੱਲ੍ਹ ਕੰਜ਼ਰਵੇਟਿਵ ਪਾਰਟੀ ਦੇ ਨਾਉਂ ਨਾਲ ਜਾਣਿਆ ਜਾਂਦਾ ਹੈ। ਇੰਗਲੈਂਡ ਵਿਚ ਚਾਹੇ ਸਰਕਾਰੀ ਕੰਮਾਂ ਕਾਰਾਂ ਵਿਚ ਟੋਰੀ ਪਾਰਟੀ ਦਾ ਨਾਉਂ ਨਹੀਂ ਚਲਦਾ ਪਰ ਇਸ ਦੇ ਮੈਂਬਰਾਂ ਆਦਿ ਨੂੰ ਅਜੇ ਵੀ ਟੋਰੀ ਹੀ ਕਹਿੰਦੇ ਹਨ। ਟੋਰੀ ਪਾਰਟੀ 1680 ਈ. ਵਿਚ ਉਸ ਵੇਲੇ ਹੋਂਦ ਵਿਚ ਆਈ ਜਦੋਂ ਜੇਮਜ਼ ਡਿਊਕ ਆਫ਼ ਯਾਰਕ ਨੂੰ ਜਿਹੜਾ ਇਕ ਰੋਮਨ ਕੈਥੋਲਿਕ ਸੀ ਇਸੇ ਆਧਾਰ ਤੇ ਇੰਗਲੈਂਡ ਦੇ ਤਖ਼ਤ ਤੋਂ ਵਾਂਝਿਆਂ ਕਰਨ ਲਈ ਵਾਦ-ਵਿਵਾਦ ਚਲਿਆ। ਜਦੋਂ ਇਹ ਮਤਾ ਸੰਸਦ ਵਿਚ ਪੇਸ਼ ਕੀਤਾ ਗਿਆ ਤਾਂ ਵਿਰੋਧੀ ਪਾਰਟੀ ਨੂੰ ਟੋਰੀ ਨਾਮ ਮਿਲ ਗਿਆ। ਮੋਢੀ ਟੋਰੀ ਆਇਰਲੈਂਡ ਦੇ 16 ਵੀਂ ਜਾਂ 17 ਵੀਂ ਸਦੀ ਦੇ ਧਾੜਵੀ ਸਨ ਅਤੇ ਕਈ ਇਤਿਹਾਸਕਾਰ ਇਹ ਮੰਨਦੇ ਹਨ ਕਿ ਬਰਤਾਨੀਆ ਦੇ ਸਟੂਅਰਟ ਤਬਕੇ ਨੇ ਆਪਣੇ ਤਖ਼ਤ ਦੀ ਤਰਫ਼ਦਾਰੀ ਲਈ ਆਇਰਲੈਂਡ ਤੋਂ ਇਹ ਲੋਕ ਆਪਣੀ ਮਦਦ ਲਈ ਬੁਲਾਏ ਸਨ। ਟੋਰੀ ਪਾਰਟੀ ਕੁਝ ਦੇਰ ਤਾਕਤ ਵਿਚ ਰਹਿਣ ਮਗਰੋਂ 1688 ਦੀ ਕ੍ਰਾਂਤੀ ਤੋਂ ਬਾਅਦ ਰਾਜਨੀਤਕ ਤਾਕਤ ਗਵਾ ਬੈਠੀ ਅਤੇ ਲਗਭਗ 70 ਸਾਲਾਂ ਬਾਅਦ ਬਾਦਸ਼ਾਹ ਜਾਰਜ ਤੀਜੇ ਨੂੰ ਜਦੋਂ ਰਾਜ ਮਿਲਿਆ ਤਾਂ ਟੋਰੀ ਪਾਰਟੀ ਵੀ ਆਪਣੀ ਖੋਹੀ ਗਈ ਤਾਕਤ ਮੁੜ ਪ੍ਰਾਪਤ ਕਰਨ ਵਿਚ ਕਾਮਯਾਬ ਹੋ ਗਈ। ਕਈ ਨੀਤੀਆਂ ਵਿਚ ਟੋਰੀਆਂ

ਵਿਚ ਪਹਿਲਾਂ ਨਾਲੋਂ ਇਹ ਫਰਕ ਆ ਗਿਆ ਸੀ ਕਿ ਹੁਣ ਕਿਸੇ ਬਾਦਸ਼ਾਹ ਦੇ ਵਿਅਕਤਿੱਤਵ ਨਾਲੋਂ ਇੰਗਲੈਂਡ ਦੇ ਤਖ਼ਤ ਪ੍ਰਤਿ ਵਧੇਰੇ ਵਫ਼ਾਦਾਰੀ ਰੱਖਦੇ ਸਨ। ਧਾਰਮਿਕ ਮਾਮਲਿਆਂ ਬਾਰੇ ਭੀ ਇਨ੍ਹਾਂ ਦੀ ਦਿਲਚਸਪੀ ਘੱਟ ਗਈ ਸੀ ਅਤੇ ਧਾਰਮਿਕ ਮਾਮਲਿਆਂ ਨੂੰ ਇਹ ਰਾਜਨੀਤੀ ਤੋਂ ਵੱਖਰਾ ਰੱਖਣ ਲੱਗ ਪਏ। ਬਰਤਾਨਵੀ ਟੋਰੀਆਂ ਦੀ ਤਖ਼ਤ ਪ੍ਰਤਿ ਅਜਿਹੀ ਵਫ਼ਾਦਾਰੀ ਨੂੰ ਹੀ ਨਜ਼ਰ ਵਿਚ ਰੱਖਦਿਆ ਹੋਇਆਂ, ਅਮਰੀਕਾ ਵਿਚ ਕ੍ਰਾਂਤੀ ਵੇਲੇ ਉਥੋਂ ਦੇ ਵਫ਼ਾਦਾਰ ਤਬਕੇ ਨੂੰ ਵੀ ਅਮਰੀਕਨ ਟੋਰੀ ਆਖਿਆ ਜਾਣ ਲੱਗ ਪਿਆ। ਬਾਦਸ਼ਾਹ ਜਾਰਜ ਤੀਜੇ ਦੇ ਰਾਜ ਦੇ ਮੁੱਢਲੇ 20 ਸਾਲਾਂ ਵਿਚ ਟੋਰੀ ਉਸਦੇ ਪੂਰੇ ਸਮਰਥਕ ਰਹੇ। ਫ਼ਰਾਂਸ ਦੀ ਕ੍ਰਾਂਤੀ ਤੋਂ ਬਾਅਦ ਟੋਰੀ ਪਾਰਟੀ ਨੂੰ ਬਰਤਾਨੀਆ ਦੇ ਰਾਜਨੀਤਕ ਨਰਮ-ਪੰਥੀਆਂ ਦੀ ਹਮਾਇਤ ਪ੍ਰਾਪਤ ਹੋ ਗਈ। ਬਰਤਾਨੀਆ ਵਿਚ ਟੋਰੀ 1830 ਈ. ਤੱਕ ਤਾਕਤ ਵਿਚ ਰਹੇ। ਇਸ ਸਮੇਂ ਦੌਰਾਨ 1806-1807 ਈ. ਵਿਚ ਕੁਝ ਸਮੇਂ ਲਈ ਉਨ੍ਹਾਂ ਦੀ ਤਾਕਤ ਘਟੀ ਸੀ ਪਰ ਜਲਦੀ ਹੀ ਇਹ ਮੁੜ ਰਾਜਨੀਤਕ ਸ਼ਕਤੀ ਪ੍ਰਾਪਤ ਕਰ ਗਏ। 1832 ਈ. ਵਿਚ ਬਰਤਾਨੀਆ ਵਿਚ ਇਕ ਰੀਫ਼ਾਰਮ ਬਿਲ ਪਾਸ ਹੋਇਆ। ਉਸ ਤੋਂ ਮਗਰੋਂ ਆਉਣ ਵਾਲੀਆਂ ਚੋਣਾਂ ਵਿਚ ਟੋਰੀ ਪਾਰਟੀ ਦੀ ਭਾਰੀ ਹਾਰ ਹੋਈ। ਇਸੀ ਹਾਰ ਤੋਂ ਬਾਅਦ ਪਾਰਟੀ ਨੂੰ ਆਪਣਾ ਨਾਉਂ ਬਦਲਣ ਬਾਰੇ ਫ਼ੈਸਲਾ ਕਰਨਾ ਪਿਆ ਅਤੇ 1833 ਈ. ਤੋਂ ਬਾਅਦ ਇਸ ਪਾਰਟੀ ਦਾ ਨਾਉਂ ਕੰਜ਼ਰਵੇਟਿਵ ਪਾਰਟੀ ਪੈ ਗਿਆ।

ਹ. ਪੁ.—ਐਨ. ਅਮੈ. 26 : 870; ਐਨ. ਚੈਂਬ. 13 : 706

**ਟੋਰੀ ਫ਼ਤਹਿਪੁਰ** : ਇਹ ਭਾਰਤ ਦੀ ਆਜ਼ਾਦੀ ਤੋਂ ਪਹਿਲਾਂ ਮੱਧ ਭਾਰਤ ਵਿਚ ਇਕ ਛੋਟੀ ਜਿਹੀ ਸੰਨਦੀ ਰਿਆਸਤ ਸੀ। ਇਹ ਬੁੰਦੇਲ ਖੰਡ ਏਜੰਸੀ ਅਧੀਨ ਹਸ਼ਤ ਭਈਆ ਜਗੀਰਾਂ ਨਾਲ ਸਬੰਧਤ ਸੀ। ਇਸ ਰਿਆਸਤ ਦਾ ਕੁੱਲ-ਰਕਬਾ 92 ਵ. ਕਿ. ਮੀ. (36 ਵ. ਮੀ.) ਸੀ। ਇਸਦੇ ਪੱਛਮ ਵਿਚ ਧੁਰਵਾਈ ਦਾ ਇਲਾਕਾ ਸੀ ਅਤੇ ਬਾਕੀ ਸਾਰੇ ਪਾਸਿਓਂ ਜ਼ਿਲ੍ਹਾ ਝਾਂਸੀ ਇਸਦੀ ਹੱਦਬੰਦੀ ਕਰਦਾ ਸੀ। ਇਹ ਜਾਗੀਰ ਬੁੰਦੇਲੇ ਚੀਫ਼ ਦੀਵਾਨ ਰਾਏ ਸਿੰਘ ਨੇ ਆਪਣੇ ਸਭ ਤੋਂ ਵੱਡੇ ਲੜਕੇ ਨੂੰ ਦਿਤੀ ਜਿਸ ਦਾ ਨਾਂ ਦੀਵਾਨ ਹਿੰਦੂ ਸਿੰਘ ਸੀ। ਇਸਨੇ ਟੋਰੀ ਪਹਾੜ ਉੱਪਰ ਫ਼ਤਹਿਪੁਰ ਪਿੰਡ ਦੇ ਉਪਰਲੇ ਪਾਸੇ ਇਕ ਕਿਲਾ ਬਣਵਾਇਆ ਜਿਸ ਕਰਕੇ ਇਸ ਜਾਗੀਰ ਦਾ ਨਾਂ ਟੋਰੀ ਫ਼ਤਹਿਪੁਰ ਪਿਆ। ਬਰਤਾਨਵੀ ਹਕੂਮਤ ਕਾਇਮ ਹੋਣ ਉਪਰੰਤ ਸੰਨ 1823 ਵਿਚ ਉਸ ਸਮੇਂ ਦੇ ਦੀਵਾਨ ਹਰ ਪ੍ਰਸ਼ਾਦ ਦੇ ਨਾਂ ਇਹ ਸੰਨਦ ਲਿਖੀ ਗਈ ਜਿਸ ਵਿਚ 14 ਪਿੰਡਾਂ ਦੀ ਮਾਲਕੀ ਸ਼ਾਮਲ ਸੀ। ਇਸ ਤਰ੍ਹਾਂ ਇਸ ਜਾਗੀਰ ਉੱਪਰ ਦਾਦੇਲਾਹੀ ਢੰਗ ਨਾਲ ਅੱਗੇ ਅੱਗੇ ਦੀਵਾਨ ਬਣਦੇ ਗਏ।

ਇਸ ਜਾਗੀਰ ਦਾ ਮੁੱਖ ਸ਼ਹਿਰ ਟੋਰੀ ਫ਼ਤਹਿਪੁਰ ਹੀ ਸੀ। ਪਿਛੋਂ ਪ੍ਰਸ਼ਾਸਨ ਵਿਚ ਉੱਥਲ-ਪੁਥਲ ਨਾਲ ਇਹ ਜਾਗੀਰ ਵੀ ਖ਼ਤਮ ਕਰ ਦਿੱਤੀ ਗਈ।

ਹ. ਪੁ.—ਇੰਪ. ਗ. ਇੰਡ. 23 : 420

**ਟੋਰੇ, ਚਾਰਲਸ ਕਟਲਰ** : ਇਹ ਸੰਯੁਕਤ ਰਾਜ ਅਮਰੀਕਾ ਦਾ ਸਾਮੀ ਭਾਸ਼ਾ ਦਾ ਪ੍ਰਸਿੱਧ ਵਿਦਵਾਨ ਸੀ ਜਿਸ ਨੇ ਬਾਈਬਲ ਸਬੰਧੀ ਕਿੰਨੇ ਹੀ ਪ੍ਰਸ਼ਨਾਂ ਉੱਤੇ ਸੁਤੰਤਰ ਵਿਚਾਰ ਪ੍ਰਗਟ ਕੀਤੇ। ਇਸ ਦਾ ਜਨਮ 20 ਦਸੰਬਰ 1863 ਨੂੰ ਵਰਮਾਂਟ ਰਾਜ ਵਿਚ ਈਸਟ ਹਾਰਡਵਿਕ ਵਿਖੇ ਹੋਇਆ। ਵਿਦਿਆ ਪ੍ਰਾਪਤ ਕਰਨ ਮਗਰੋਂ 1892 ਤੋਂ 1900 ਤੱਕ ਇਹ ਐਂਡੋਵਰ ਵਿਚ ਅਤੇ 1900 ਤੋਂ 1932 ਤੱਕ ਯੇਲ ਵਿਚ ਸਾਮੀ ਭਾਸ਼ਾਵਾਂ ਦਾ ਅਧਿਆਪਕ ਲੱਗਾ ਰਿਹਾ। 1900-01 ਵਿਚ ਇਸ ਨੇ ਯੇਰਸ਼ਲਮ ਵਿਖੇ ਅਮੈਰੀਕਨ ਸਕੂਲ ਆੱਫ਼ ਆਰਕਿਆਲੋਜੀ ਕਾਇਮ ਕੀਤਾ ਅਤੇ ਉਸ ਦਾ ਪਹਿਲਾ ਡਾਇਰੈਕਟਰ ਨਿਯੁਕਤ ਹੋਇਆ। ਇਸਲਾਮ ਸਬੰਧੀ ਇਸ ਦੀਆਂ, 'ਦੀ ਮੁਹਮਡਨ ਕਨਕੁਐਸਟ ਆਫ਼ ਈਜਿਪਟ ਐਂਡ ਨੱਰਥ ਅਫ਼ਰੀਕਾ' (1901), 'ਦੀ ਜਿਊਇਸ਼ ਫ਼ਾਉਂਡੇਸ਼ਨ ਆਫ਼ ਇਸਲਾਮ' (1933) ਪੁਸਤਕਾਂ ਪ੍ਰਸਿੱਧ ਹਨ। ਏਜ਼ਰ ਅਤੇ ਨੇਹੇਮੀਆ ਦੀਆਂ ਪੁਸਤਕਾਂ ਦੀ ਪੜਚੋਲ ਵਜੋਂ ਇਸ ਨੇ 'ਦੀ ਕੰਪੋਜ਼ੀਸ਼ਨ ਐਂਡ ਹਿਸਟਾਰੀਕਲ ਵੈਲਯੂ ਆਫ਼ ਏਜ਼ਰ-ਨੇਹੇਮੀਆ' (1896) ਲਿਖੀ। ਸਿਊਡੋ-ਏਜ਼ੇਕੀਲ ਐਂਡ ਦੀ ਓਰਿਜਿਨਲ ਪ੍ਰੋਫੈਸੀ (1839) 'ਦੀ ਫੋਰ ਗੌਸਪੇਲਜ਼:ਏ ਨਿਊ ਟਰਾਂਸਲੇਸ਼ਨ' (1933) ਅਤੇ 'ਅਵਰ ਟਰਾਂਸਲੇਟਿਡ ਗੌਸਪੇਲਜ਼' (1936) ਟੋਰੇ ਦੀਆਂ ਹੋਰ ਪੁਸਤਕਾਂ ਹਨ।

12 ਨਵੰਬਰ 1956 ਨੂੰ ਸ਼ਿਕਾਗੋ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਐਨ. ਬ੍ਰਿ. ਮਾ. 10 ; 56

**ਟੋਰੋ** : ਡਿਸਟ੍ਰਿਕਟ—ਇਹ ਪੂਰਬੀ ਅਫ਼ਰੀਕਾ ਦੇ ਯੂਗਾਂਡਾ ਗਣਰਾਜ ਦਾ ਇਕ ਪ੍ਰਸ਼ਾਸਕੀ ਡਿਸਟ੍ਰਿਕਟ ਹੈ ਜਿਹੜਾ ਜ਼ੇਅਰ ਗਣਰਾਜ ਦੀ ਪੂਰਬੀ ਹੱਦ ਦੇ ਨਾਲ ਲਗਦੇ ਖੇਤਰ ਵਿਚ ਸਥਿਤ ਹੈ। ਫ਼ੋਰਟ ਪੋਰਟਲ ਇਸ ਡਿਸਟ੍ਰਿਕਟ ਦਾ ਸਦਰ-ਮੁਕਾਮ ਹੈ। ਇਸ ਡਿਸਟ੍ਰਿਕਟ ਦੀ ਧਰਾਤਲ ਭਿੰਨ-ਪ੍ਰਕਾਰ ਦੀ ਹੈ। ਦੱਖਣ-ਪੂਰਬੀ ਭਾਗ ਵਿਚ ਰੁਆਨ ਜ਼ੋਰੀ ਪਰਬਤ-ਲੜੀ ਦੇ ਉੱਚੇ ਉੱਚੇ ਪਹਾੜ ਹਨ ਜਿਨ੍ਹਾਂ ਵਿਚੋਂ ਸਭ ਤੋਂ ਉੱਚੀ ਸ਼ਿਖਰ ਮਾਊਂਟ ਮਾਰਗੇਰੀਟਾ (5109 ਮੀ.) ਹੈ। ਉੱਤਰੀ ਭਾਗ ਵਿਚ ਝੀਲ ਐਲਬਰਟ ਦਾ ਦੱਖਣੀ ਹਿੱਸਾ ਅਤੇ ਇਸਦੇ ਆਲੇ-ਦੁਆਲੇ ਦੀ ਦਲਦਲ ਵਾਲੀ ਭੂਮੀ ਹੈ। ਇਨ੍ਹਾਂ ਦਲਦਲਾਂ ਦੇ ਧੁਰ ਦੱਖਣ ਵਿਚ ਟੋਰੋ ਗੇਮ ਰਿਜ਼ਰਵ ਹੈ। ਟੋਰੋ ਖੇਤਰ ਦੇ ਪੂਰਬੀ ਹਿੱਸੇ ਵਿਚ ਜੰਗਲ ਹਨ। ਇਸ ਤੋਂ ਬਿਨਾਂ ਚਾਹ, ਕਾਫ਼ੀ, ਕੇਲਾ ਅਤੇ ਮੱਕੀ ਇਸ ਡਿਸਟ੍ਰਿਕਟ ਦੀਆਂ ਮੁੱਖ ਫਸਲਾਂ ਹਨ।

ਹ. ਪੁ.—ਐਨ. ਬ੍ਰਿ. ਮਾ. 10 : 53

**ਟੋਰੋ** : ਸ਼ਹਿਰ—ਉੱਤਰੀ-ਪੱਛਮੀ ਸਪੇਨ ਦੇ ਜ਼ਾਮੋਰਾ ਪ੍ਰਾਂਤ ਦਾ ਸ਼ਹਿਰ ਹੈ। ਇਹ ਵੈਲਾਡਾਲਿਡ ਤੋਂ 56 ਕਿ. ਮੀ. ਪੱਛਮ ਵਿਚ ਦਰਿਆ ਡੌਰਯੂ ਦੇ ਕੰਢੇ ਵਸਿਆ ਹੋਇਆ ਹੈ। ਇਸ ਸ਼ਹਿਰ ਵਿਚ ਵਧੀਆ ਪੁਲ ਬਣਿਆ ਹੋਇਆ ਹੈ। ਸ਼ਹਿਰ ਬਹੁਤ ਪੁਰਾਣਾ ਹੈ ਜਿਸ ਵਿਚ 12 ਵੀਂ ਸਦੀ ਦਾ ਗਿਰਜਾ ਅਤੇ 18 ਵੀਂ ਸਦੀ ਦਾ ਕੈਸਾ ਕਨਸਿਸਟੋਰੀਅਲ ਵਰਣਨਯੋਗ ਥਾਵਾਂ ਹਨ। ਸੰਨ 1371,1442 ਅਤੇ 1502 ਵਿਚ ਇਹ ਸ਼ਹਿਰ ਸਪੇਨੀ ਪਾਰਲੀਮੈਂਟ ਦੀ ਸੀਟ ਹੁੰਦਾ ਸੀ। ਪਾਰਲੀਮੈਂਟ ਵੱਲੋਂ ਬਣਾਏ ਜਾਂਦੇ ਕਈ ਕਾਨੂੰਨਾਂ ਦੇ ਸਬੰਧ ਵਿਚ ਇਹ ਸ਼ਹਿਰ ਕਾਫ਼ੀ ਪ੍ਰਸਿੱਧ ਵੀ ਹੋਇਆ। 1476 ਈ. ਵਿਚ ਇਸ ਸ਼ਹਿਰ ਵਾਲੀ ਥਾਂ ਉੱਤੇ ਐਰਾਗਾਨ ਦੇ ਫਰਡੀਨੈਂਡ ਨੇ ਲੜਾਈ ਵਿਚ ਪੁਰਤਗੇਜ਼ੀਆਂ ਨੂੰ ਹਰਾਇਆ ਸੀ।

ਅੱਜਕੱਲ੍ਹ ਇਹ ਇਕ ਚੰਗਾ ਜ਼ਰਾਇਤੀ ਅਤੇ ਵਪਾਰਕ ਕੇਂਦਰ ਹੈ।

ਆਬਾਦੀ—9,781 (1981)

41°31' ਉ. ਵਿਥ.; 5°24' ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 10 : 53

**ਟੋਰੋ** : ਕਬੀਲਾ—ਦੱਖਣ-ਪੱਛਮੀ ਯੂਗਾਂਡਾ ਵਿਚ ਐਡਵਰਡ ਅਤੇ ਐਲਬਰਟ ਝੀਲਾਂ ਵਿਚਲੇ ਖੇਤਰ ਵਿਚ ਰੂਵਨਜ਼ੋਰੀ ਪਰਬਤਾਂ ਦੇ ਪੂਰਬ ਵੱਲ ਟੋਰੋਲੈਂਡਜ਼ ਵਿਚ ਵੱਸਿਆ ਇਹ ਇਕ ਕਬੀਲਾ ਹੈ। ਇਸ ਨੂੰ ਬਾਟੂ ਵੀ ਮੰਨਿਆ ਜਾਂਦਾ ਹੈ।

ਬਾਂਟੂ ਭਾਸ਼ਾਈ ਪਰਿਵਾਰਾਂ ਦਾ ਇਹ ਕਬੀਲਾ ਨਯੋਰੋ ਕਬੀਲੇ ਵਿਚੋਂ ਹੀ ਹੈ। ਇਹ 19 ਵੀਂ ਸਦੀ ਵਿਚ ਵੱਖ ਹੋਏ ਨਯੋਰੋ ਸ਼ਹਿਜ਼ਾਦੇ ਦੇ ਬੰਸ ਵਿਚੋਂ ਹਨ। ਨਯੋਰੋ ਦੇ ਵੀ ਦੋ ਵੱਖਰੇ ਸਮੂਹ ਹੋਇਆ ਕਰਦੇ ਸਨ। ਇਸੇ ਤਰ੍ਹਾਂ ਟੋਲੇ ਦੇ ਵੀ ਦੋ ਵੱਖਰੇ ਗਰੁਪ ਈਰੀ ਅਤੇ ਹੀਮਾ ਸਨ। ਹੀਮਾ ਘੱਟ ਕਾਲੇ, ਸੁਬਕ, ਰਈਸ ਚਰਵਾਹੇ ਸਨ ਅਤੇ ਈਰੀ ਮੋਟੇ ਤਕੜੇ ਪੁਰਾਣੇ ਢੰਗਾਂ ਨਾਲ ਖੇਤੀ ਕਰਨ ਵਾਲੇ ਸਨ। ਅੱਜਕੱਲ੍ਹ ਇਹ ਵਖਰੇਵਾਂ ਨਹੀਂ ਰਿਹਾ। ਇਹ ਲੋਕ ਆਪੋ ਆਪਣੇ ਖੇਤਰਾਂ ਵਿਚ ਰਹਿੰਦੇ ਹਨ। ਇਨ੍ਹਾਂ ਉਪ-ਕਬੀਲਿਆਂ ਦੇ ਆਗੂ ਇਨ੍ਹਾਂ ਦੇ ਆਪਸੀ ਝਗੜੇ ਨਿਪਟਾਉਂਦੇ ਹਨ। ਇਨ੍ਹਾਂ ਵਿਚ ਪਹਿਲਾਂ ਬਹੁਪਤਨੀਵਾਦ ਦੀ ਪ੍ਰਥਾ ਪ੍ਰਚੱਲਤ ਹੁੰਦੀ ਸੀ। ਪਰ ਅੱਜਕੱਲ੍ਹ ਇਨ੍ਹਾਂ ਵਿਚ ਵੀ ਇਕ ਵਿਆਹ ਦਾ ਰਿਵਾਜ ਹੋ ਗਿਆ ਹੈ। ਇਨ੍ਹਾਂ ਦਾ ਪਰਿਵਾਰ ਪਿਤਾ ਪ੍ਰਧਾਨ ਹੁੰਦਾ ਹੈ। ਜਾਨਸ਼ੀਨੀ, ਵਿਰਾਸਤ ਆਦਿ ਪਿਤਾ ਤੋਂ ਪੁੱਤਰ ਨੂੰ ਮਿਲਦੀ ਹੈ ਪਰ ਕਬੀਲਿਆਂ ਦੇ ਮੁਖੀ ਵੀ ਪਿਤਾ ਸਮਾਨ ਹੀ ਮੰਨੇ ਜਾਂਦੇ ਹਨ। ਇਨ੍ਹਾਂ ਕਬੀਲਿਆਂ ਦੇ ਖੇਤੀਬਾੜੀ ਅਤੇ ਪਸ਼ੂ-ਪਾਲਣ ਦੇ ਧੰਦੇ ਮੁੱਢ ਤੋਂ ਹੀ ਜਿਉਂ ਦੇ ਤਿਉਂ ਚਲਦੇ ਆ ਰਹੇ ਹਨ। ਅੱਜ ਵੀ ਇਹ ਮੋਟੇ ਅਨਾਜ, ਕੇਲੇ, ਕਸਾਵਾ ਅਤੇ ਕਚਾਲੂ ਦੀ ਖੇਤੀ ਕਰਦੇ ਹਨ। ਇਹ ਮੱਛੀ ਦਾ ਵਪਾਰ ਵੀ ਕਰਦੇ ਹਨ। ਇਨ੍ਹਾਂ ਨੇ ਸਾਮੰਤਾਂ ਅਧੀਨ ਇਸ ਸਾਮਰਾਜ ਦੀ ਤਰੱਕੀ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ਸੀ ਤੇ ਯੂਗਾਂਡਾ ਦੇਸ਼ ਦੀ ਆਜ਼ਾਦੀ ਪਿਛੋਂ ਵੀ ਆਰਥਿਕ ਖੇਤਰਾਂ ਵਿਚ ਇਨ੍ਹਾਂ ਦਾ ਕਾਫ਼ੀ ਯੋਗਦਾਨ ਹੈ।

ਧਾਰਮਿਕ ਤੌਰ ਤੇ ਇਹ ਭੂਤਾਂ, ਪ੍ਰੇਤਾਂ ਜਾਨਵਰਾਂ ਦੀਆਂ ਆਤਮਾਵਾਂ ਨੂੰ ਰਿਝਾਉਣ ਵਿਚ ਰੁੱਚੀ ਰੱਖਦੇ ਹਨ। ਇਨ੍ਹਾਂ ਸੋਰਿਆਂ ਵਿਚੋਂ ਮਿਥਿਹਾਸਕ ਬਾਦਸ਼ਾਹ ਦੀ ਭੂਤ-ਆਤਮਾ ਇਨ੍ਹਾਂ ਲਈ ਸਰਵੋਤਮ ਰਹੀ ਹੈ ਪਰ ਅੱਜਕੱਲ੍ਹ ਅੱਗੇ ਨਾਲੋਂ ਜ਼ਿਆਦਾ ਟੋਰੋ ਈਸਾਈ ਹੋ ਗਏ ਹਨ।

ਹ. ਪੁ.—ਐਨ. ਬ੍ਰਿ. ਮਾ. 10 : 53

**ਟੋਲੈਂਡ, ਜਾੱਨ** : ਇਹ ਇਕ ਅੰਗਰੇਜ਼ ਖੁਲ੍ਹ-ਖਿਆਲੀਆ, ਫ਼ਿਲਾਸਫ਼ਰ ਅਤੇ ਰਾਜਨੀਤਕ ਲੇਖਕ ਸੀ। ਸਰਕਾਰੀ ਦਰਬਾਰ ਵਿਚ ਇਹ ਇਕ ਚਹੇਤਾ ਅਧਿਕਾਰੀ ਸਮਝਿਆ ਜਾਂਦਾ ਸੀ। ਇਸ ਦਾ ਜਨਮ 30 ਨਵੰਬਰ, 1670 ਨੂੰ ਬੰਡਨਡੈਰੀ (ਹੁਣ ਉੱਤਰੀ ਆਇਰਲੈਂਡ ਵਿਚ) ਦੇ ਨੇੜੇ ਹੋਇਆ। ਇਹ ਰੋਮਨ ਕੈਥੋਲਿਕ ਪਰਿਵਾਰ ਵਿਚ ਪੈਦਾ ਹੋਇਆ ਸੀ ਪਰ 20 ਸਾਲ ਦੀ ਉਮਰ ਤੋਂ ਪਹਿਲਾਂ ਹੀ ਇਸ ਨੇ ਐਂਗਲੀਕਨ ਧਰਮ ਅਖ਼ਤਿਆਰ ਕਰ ਲਿਆ ਸੀ। ਸੰਨ 1695 ਤੱਕ ਇਹ ਗਲਾਸਗੋ, ਐਡਿਨਬਰਗ ਅਤੇ ਆੱਕਸਫ਼ੋਰਡ ਵਰਗੀਆਂ ਉੱਘੀਆਂ ਯੂਨੀਵਰਸਿਟੀਆਂ ਵਿਚ ਪੜ੍ਹਦਾ ਰਿਹਾ। ਸੰਨ 1696 ਵਿਚ ਲਿਖੀ ਆਪਣੀ ਪ੍ਰਸਿੱਧ ਪੁਸਤਕ 'ਕ੍ਰਿਸਚੈਨਿਟੀ ਨੱਟ ਮਿਸਟੀਰੀਅਸ' ਵਿਚ ਟੋਲੈਂਡ ਨੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਇਹ ਜ਼ਰੂਰੀ ਨਹੀਂ ਕਿ ਬਾਈਬਲ ਵਿਚ ਦੱਸੇ ਸਾਰੇ ਸਿਧਾਂਤ ਵਿਸ਼ਵਾਸ ਰੱਖਣ ਕਰਕੇ ਹੀ ਸਮਝੇ ਜਾ ਸਕਦੇ ਹਨ, ਸਗੋਂ ਵਧੇਰੀਆਂ ਗੱਲਾਂ ਅਜਿਹੀਆਂ ਹਨ ਜੋ ਦਲੀਲ ਤੇ ਪੂਰੀਆਂ ਉਤਰਦੀਆਂ ਹਨ ਅਤੇ ਸਹਿਜੇ ਸਮਝ ਆਉਣ ਵਾਲੀਆਂ ਹਨ। ਇਸ ਗੱਲ ਨੇ ਬੇਸ਼ੁਮਾਰ ਲੋਕਾਂ ਨੂੰ ਇਸ ਦਾ ਵਿਰੋਧੀ ਬਣਾ ਦਿੱਤਾ। ਇਹ ਡਬਲਿਨ ਭੱਜ ਨਿਕਲਿਆ ਪਰ ਆਇਰਲੈਂਡ ਦੀ ਪਾਰਲੀਮੈਂਟ ਨੇ ਇਸ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਦਿੱਤਾ ਅਤੇ ਇਹ ਮੁੜ ਇੰਗਲੈਂਡ ਪਰਤ ਆਇਆ। ਸੰਨ 1698 ਵਿਚ ਲਿਖੀ ਇਸ ਦੀ ਪੁਸਤਕ 'ਲਾਈਫ਼ ਆਫ਼ ਮਿਲਟਨ' ਨੇ ਲੋਕਾਂ ਨੂੰ ਹੋਰ ਵੀ ਭੜਕਾ ਦਿੱਤਾ ਕਿਉਂ ਜੋ ਇਸ ਨੇ ਨਿਊ ਟੈਸਟਾਮੈਂਟ ਉੱਤੇ ਕਈ ਸ਼ੰਕੇ ਉਠਾਏ ਸਨ। ਸੰਨ 1701 ਵਿਚ ਇਸ ਨੇ ਆਪਣੀ ਪੁਸਤਕ ਐਂਗਲੀਆ ਲਿਬਰਾ ਵਿਚ ਬਰਤਾਨਵੀ ਤਖ਼ਤ ਉਤੇ ਹੈਨੋਵਰ ਖ਼ਾਨਦਾਨ ਦੇ ਹੱਕ ਦੀ ਹਮਾਇਤ ਕੀਤੀ। ਇਸ ਦੇ ਇਵਜ਼ਾਨੇ ਵੱਜੋਂ ਇਸ ਨੂੰ ਜਰਮਨੀ ਵਿਚ ਹੈਨੋਵਰ ਵਿਖੇ ਰਾਜਦੂਤ ਬਣਾਇਆ ਗਿਆ। ਮਗਰੋਂ ਦੀ ਲਿਖੀ ਰਚਨਾ ਵਿਚ ਇਸ ਨੇ 'ਕ੍ਰਿਸਚੈਨਿਟੀ ਨਾਟ ਮਿਸਟੀਰੀਅਸ' ਵਿਚ ਕੀਤੀ ਆਪਣੀ ਭੁੱਲ ਨੂੰ ਸਵੀਕਾਰ ਕੀਤਾ ਸੀ। ਇਸ ਦੀਆਂ ਹੋਰ ਪੁਸਤਕਾਂ ਵਿਚ 'ਲੈਟਰਜ਼ ਟੂ ਸੈਰੈਨਾ ਐਨ ਅਕਾਉਂਟਸ ਆਫ਼ ਦੀ ਪ੍ਰਸ਼ਾ ਐਂਡ ਹੈਨੋਵਰ (1705), ਓਰੀਜਿਨਸ ਜੁਡਾਇਸੀ (1709), ਨਾਜ਼ਾਨੀਨਸ (1718) ਟ੍ਰੈਟਾ ਡਾਈਆ (1720) ਅਤੇ ਪੈਂਥੀਸਟੀਕੋਨ (1720) ਸ਼ਾਮਲ ਹਨ।

ਟੋਲੈਂਡ ਦੀ ਮੌਤ 11 ਮਾਰਚ, 1722 ਨੂੰ ਲੰਡਨ ਨੇੜੇ ਪੁਟਨੀ ਵਿਖੇ ਹੋਈ।

ਹ. ਪੁ.- ਐਨ. ਬ੍ਰਿ. ਮਾ. 10 : 29

**ਟੋਲੈਨਟਿਨੋ ਦ ਅਲਮੀਡਾ, ਨਿਕੋਲਾਉ** : ਇਹ ਪੁਰਤਗਾਲ ਦਾ 18 ਵੀਂ ਸਦੀ ਦਾ ਉੱਘਾ ਵਿਅੰਗਾਤਮਕ ਕਵੀ ਸੀ। ਇਸ ਦਾ ਜਨਮ 10 ਸਤੰਬਰ 1740 ਨੂੰ ਲਿਜ਼ਬਨ ਵਿਖੇ ਹੋਇਆ। ਇਸ ਨੇ ਕਾਨੂੰਨ ਦੀ ਵਿਦਿਆ ਪੜ੍ਹਨੀ ਸ਼ੁਰੂ ਕੀਤੀ ਸੀ ਪਰ ਮਗਰੋਂ ਇਹ ਅਲੰਕਾਰ-ਸ਼ਾਸਤਰ ਦੀ ਸਿੱਖਿਆ ਦੇਣ ਲੱਗ ਪਿਆ। ਸੰਨ 1776 ਵਿਚ ਇਹ ਲਿਜ਼ਬਨ ਵਿਖੇ ਪ੍ਰੋਫ਼ੈਸਰ ਨਿਯੁੱਕਤ ਹੋਇਆ। ਝਟ ਹੀ ਪੜ੍ਹਾਉਣ ਦੇ ਪੇਸ਼ੇ ਤੋਂ ਇਸ ਦਾ ਜੀਅ ਉਕਤਾ ਗਿਆ ਅਤੇ ਇਹ ਕਿਸੇ ਉੱਚ ਸਰਕਾਰੀ ਅਹੁਦੇ ਦੀ ਇੱਛਾ ਕਰਨ ਲਗ ਪਿਆ। ਉਸ ਸਮੇਂ ਦੇ ਹੋਰ ਕਵੀਆਂ ਵਾਂਗ ਇਸ ਨੇ ਆਪਣੀਆਂ ਕਿੰਨੀਆਂ ਹੀ ਕਵਿਤਾਵਾਂ ਨਵੀਂ ਰਾਜਨੀਤਕ ਪੀੜ੍ਹੀ ਦੇ ਮੈਂਬਰਾਂ ਨੂੰ ਸਮਰਪਿਤ ਕੀਤੀਆਂ। ਅੰਤ ਵਿਚ ਇਸ ਨੂੰ ਸਕਤਰੇਤ ਵਿਖੇ ਅਧਿਕਾਰੀ ਦੀ ਪਦਵੀ ਪ੍ਰਾਪਤ ਹੋਈ ਅਤੇ 1790 ਵਿਚ ਸ਼ਾਹੀ ਘਰਾਣੇ ਦਾ ਨਾਈਟ ਬਣਾਇਆ ਗਿਆ। 1791 ਵਿਚ ਇਸ ਦੀਆਂ ਕ੍ਰਿਤਾਂ ਨੂੰ ਸਰਕਾਰ ਵਲੋਂ ਪ੍ਰਕਾਸ਼ਿਤ ਕੀਤਾ ਗਿਆ। ਆਪਣੀਆਂ ਲਿੱਖਤਾਂ ਵਿਚ ਇਸ ਨੇ ਸਮਾਜਕ ਪੱਖ ਅਤੇ ਲੇਖਕਾਂ ਦੀ ਸਥਿਤੀ ਨੂੰ ਉਜਾਗਰ ਕੀਤਾ ਹੈ। ਇਸ ਦੀਆਂ 'A Guerra' (ਦੀ ਵਾਰ) `Os Amantes' (ਦੀ ਲਵਰਜ਼) 'O Bilhar' (ਬਿਲਿਅਰਡਜ਼) ਅਤੇ 'Memorial a Sua Aeteza' ਮੈਮੋਰੀਅਲ ਟੂ ਹਿਜ਼ ਹਾਈਨੈੱਸ ਕਵਿਤਾਵਾਂ ਬਹੁਤ ਪ੍ਰਸਿੱਧ ਹਨ।

23 ਜੂਨ, 1811 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 10 : 31

**ਟੋਵਾਡਾ—ਕੋ** : ਜਾਪਾਨ ਦੇ ਹਾਂਸ਼ੂ ਟਾਪੂ ਦੀਆਂ ਆਊਮਾਰੀ ਅਤੇ ਆਈਚੀ ਨਾਂ ਦੀਆਂ ਪ੍ਰੀਫ਼ੈਕਚਰਾਂ ਦੀ ਸਰਹੱਦ ਉਤੇ ਇਹ ਇਕ ਝੀਲ ਹੈ ਜਿਹੜੀ ਕਿ ਆਊ ਲੜੀ ਦੇ ਉੱਤਰੀ ਸਿਰੇ ਤੇ ਸਥਿਤ ਹੈ। ਇਸ ਨੇ ਇਕ ਜਵਾਲਾਮੁਖੀ ਕ੍ਰੇਟਰ ਮੱਲਿਆ ਹੋਇਆ ਹੈ। ਇਸ ਦਾ ਘੇਰਾ 44 ਕਿ. ਮੀ. (27 ਮੀਲ) ਅਤੇ ਰਕਬਾ 59 ਵ. ਕਿ. ਮੀ. (23 ਵ. ਮੀਲ) ਹੈ। ਇਹ ਜਾਪਾਨ ਦੀਆਂ ਸਭ ਤੋਂ ਡੂੰਘੀਆਂ ਝੀਲਾਂ ਵਿਚੋਂ ਤੀਜੇ ਸਥਾਨ ਤੇ ਹੈ ਅਤੇ ਕੇਂਦਰ ਵਿਚ ਇਸ ਦੀ ਡੂੰਘਾਈ 334 ਮੀ. (1096 ਫੁੱਟ) ਤੱਕ ਚਲੀ ਜਾਂਦੀ ਹੈ। ਕਈ ਪਹਾੜੀ ਨਦੀਆਂ ਦਾ ਪਾਣੀ ਵੀ ਇਸ ਝੀਲ ਵਿਚ ਆ ਕੇ ਮਿਲਦਾ ਹੈ ਜਿਹੜਾ ਕਿ ਇਸ ਦਰਿਆ ਵਿਚ ਸ਼ਾਮਲ ਹੋ ਕੇ ਪੂਰਬ ਵੱਲ ਨੂੰ ਵਹਿੰਦਾ ਹੈ। ਇਹ ਝੀਲ ਟੋਵਾਡਾ ਹਾਚੀਮਾਨਤਾਈ ਨੈਸ਼ਨਲ ਪਾਰਕ ਦਾ ਕੇਂਦਰ ਵੀ ਹੈ। ਇਸ ਦੇ ਦੱਖਣ-ਪੱਛਮੀ ਕੰਢੇ ਉੱਪਰ ਵਾਈਨਾਈ ਨਾਂ ਦਾ ਸ਼ਹਿਰ ਵੱਸਿਆ ਹੋਇਆ ਹੈ ਜਿਥੇ ਟ੍ਰਾਊਟ ਮੱਛੀ ਦੀ ਹੈਚਰੀ ਹੈ। ਇਥੇ ਮੱਛੀਆਂ ਦੀ ਭਰਮਾਰ ਹੈ। ਇਹ ਇਕ ਹਰਮਨ ਪਿਆਰਾ ਮਨੋਰੰਜਨ ਕੇਂਦਰ ਵੀ ਹੈ।

ਹ. ਪੁ.- ਐਨ. ਬ੍ਰਿ. ਮਾ. 10 :71

**ਟੋਵੀ, ਸਰ ਡੋਨਾਲਡ ਫ੍ਰਾਂਸਿਸ** : ਇਸ ਪਿਆਨੋ-ਵਾਦਕ ਅਤੇ ਸੰਗੀਤਕਾਰ ਦਾ ਜਨਮ 17 ਜੁਲਾਈ, 1875 ਨੂੰ ਇੰਗਲੈਂਡ ਵਿਚ ਈਟਨ ਵਿਖੇ ਹੋਇਆ। ਇਸਨੇ ਪਿਆਨੋ ਅਤੇ ਸੁਰ-ਸੰਗੀਤ ਦੀ ਸਿਖਿਆ ਪ੍ਰਾਪਤ ਕੀਤੀ ਅਤੇ ਬਾਦ ਵਿਚ ਸੰਨ 1898 ਵਿਚ ਆੱਕਸਫ਼ੋਰਡ ਦੇ ਬੈਲੀਓਲ ਕਾਲਜ ਤੋਂ ਗ੍ਰੈਜੂਏਸ਼ਨ ਕੀਤੀ। ਸੰਨ



**ਟੋਵੀ ਸਰ ਡੋਨਾਲਡ ਫਰਾਂਸਿਸ**

1900 ਤੋਂ 1902 ਦੌਰਾਨ ਇਸਨੇ ਲੰਡਨ, ਬਰਲਿਨ ਅਤੇ ਵਿਐਨਾ ਵਿਖੇ ਗੀਤ ਗਾਉਣ ਦੇ ਕਈ ਪ੍ਰੋਗਰਾਮ ਦਿੱਤੇ, ਜਿਨ੍ਹਾਂ ਵਿਚੋਂ ਕਈ ਇਸ ਦੇ ਲਿਖੇ ਹੋਏ ਸਨ। ਸੰਨ 1903 ਵਿਚ ਇਸਨੇ ਲੰਡਨ ਵਿਖੇ ਆਪਣਾ ਪਿਆਨੋ-ਸੰਗੀਤ ਪੇਸ਼ ਕੀਤਾ ਅਤੇ ਸੰਨ 1906-1911 ਦੌਰਾਨ ਚੈਲਸੀ ਵਿਖੇ ਚੈਂਬਰ-ਸੰਗੀਤ ਸਮਾਰੋਹ ਆਯੋਜਿਤ ਕੀਤਾ। ਪਿਆਨੋ ਸੰਗੀਤ ਤੋਂ ਇਲਾਵਾ ਇਸਨੇ 'ਦੀ ਬ੍ਰਾਈਡ ਆਫ਼ ਡਾਇਉਨੀਸਸ' ਅਤੇ ਚੈਲੋ ਸੰਗੀਤ ਰਚਿਆ। ਸੰਨ 1914 ਵਿਚ ਇਸਨੂੰ ਐਡਨਬਰਗ ਯੂਨੀਵਰਸਿਟੀ ਵਿਖੇ ਸੰਗੀਤ ਦਾ ਰੀਈਡ (Reid) ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ ਅਤੇ ਇਹ ਆਪਣੀ ਮੌਤ ਤਕ ਇਸ ਅਹੁਦੇ ਤੇ ਰਿਹਾ। ਸੰਨ 1917 ਵਿਚ ਇਸਨੇ ਰੀਈਡ ਸਿੰਫਨੀ ਆਰਕੈਸਟਰਾ ਦੀ ਸਥਾਪਨਾ ਕੀਤੀ। ਸੰਨ 1935 ਵਿਚ ਇਸਨੂੰ ਨਾਈਟ ਦੀ ਉਪਾਧੀ ਮਿਲੀ। ਸੰਨ 1935-39 ਦੌਰਾਨ ਇਸਨੇ ਐਸੇਜ਼ ਇਨ ਮਿਊਜ਼ੀਕਲ ਅਨੈਲਿਸਿਸ ਨੂੰ ਛੇ ਜਿਲਦਾਂ ਵਿਚ ਪ੍ਰਕਾਸ਼ਿਤ ਕੀਤਾ। ਇਸ ਦੀਆਂ ਹੋਰ ਇਤਿਹਾਸਕ ਖੋਜਾਂ ਵਿਚ ਸੰਗੀਤ ਤੇ ਲੇਖ ਹਨ ਜੋ ਇਸਨੇ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਲਈ ਲਿਖੇ।

10 ਜੁਲਾਈ, 1940 ਨੂੰ ਐਡਨਬਰਗ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. ਮਾ. 10 :70 ; ਐਨ. ਅਮੈ. 26 : 722 ; ਚੈਂਬ. ਐਨ. 13 : 717

**ਟੌਂਸ** : **ਉੱਤਰੀ**—ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦੇ ਟੇਹਰੀ ਅਤੇ ਦੇਹਰਾਦੂਨ ਜ਼ਿਲ੍ਹਿਆਂ ਦੀ ਇਹ ਨਦੀ ਹੈ ਜਿਹੜੀ ਜਮਨਾ ਨਦੀ ਦੇ ਸ੍ਰੋਤ ਜਮਨੋਤਰੀ ਨੇੜਿਓਂ 3,874 ਮੀ. ਦੀ ਉਚਾਈ ਉੱਤੋਂ ਨਿਕਲਦੀ ਹੈ। ਇਹ ਆਪਣੇ ਸ੍ਰੋਤ ਵਾਲੀ ਥਾਂ ਤੇ ਸਿਰਫ 9 ਮੀ. ਚੌੜੀ ਅਤੇ ਪੇਤਲੀ ਜਿਹੀ ਹੈ। ਇਥੇ ਇਸਨੂੰ ਸਯੁਪਿਨ ਕਰਕੇ ਜਾਣਿਆ ਜਾਂਦਾ ਹੈ। ਫਿਰ ਇਹ ਪੱਛਮ ਦੀ ਦਿਸ਼ਾ ਵਿਚ ਕੋਈ 50 ਕਿ. ਮੀ. ਤਕ ਵਗਦੀ ਹੋਈ ਸਯੂਪਿਨ ਦੀ ਧਾਰਾ ਨਾਲ ਮਿਲ ਜਾਂਦੀ ਹੈ। ਦੋਨਾਂ ਦੀ ਮਿਲੀ ਜੁਲੀ ਧਾਰਾ ਨੂੰ ਟੌਂਸ ਕਹਿੰਦੇ ਹਨ। 30 ਕਿ. ਮੀ. ਵਹਿਣ ਪਿਛੋਂ ਇਹ ਦੇਹਰਾਦੂਨ ਅਤੇ ਸਿਰਮੌਰ ਖੇਤਰਾਂ ਨੂੰ ਪਾਰ ਕਰਦੀ ਹੈ। ਆਪਣੇ ਸ੍ਰੋਤ ਤੋਂ 160 ਕਿ. ਮੀ. ਦੂਰ ਵਹਿਣ ਪਿਛੋਂ ਡਾਕ ਪੱਥਰ ਦੇ ਸਥਾਨ ਨੇੜੇ ਇਹ ਜਮਨਾ ਨਦੀ ਨਾਲ ਮਿਲ ਜਾਂਦੀ ਹੈ। ਇਸ ਨਦੀ ਦੀ ਇਕ ਮੀਲ ਮਗਰ ਕੋਈ ਇਕ ਸੌ ਫੁਟ ਢਲਾਣ ਹੈ। ਇਸੇ ਕਰਕੇ ਇਹ ਸਿੰਜਾਈ ਅਤੇ ਜਹਾਜ਼ਰਾਨੀ ਲਈ ਯੋਗ ਨਹੀਂ ਹੈ।

31°5′ ਉ. ਵਿਥ. ; 78°31′ ਪੂ. ਲੰਬ.

ਹ. ਪੁ.–ਇੰਪ. ਗ. ਇੰਡ. 23 :419; ਹਿੰ. ਵਿ. ਕੋ. 5 : 178

**ਟੌਂਸ** : **ਦੱਖਣੀ**— ਦੱਖਣੀ ਕੇਂਦਰੀ ਭਾਰਤ ਦੀ 164 ਕਿ. ਮੀ. ਲੰਬੀ ਨਦੀ ਹੈ ਜਿਹੜੀ ਮੱਧ-ਪ੍ਰਦੇਸ਼ ਰਾਜ ਦੇ ਸਤਨਾ ਜ਼ਿਲ੍ਹੇ ਵਿਚ ਮੈਹਰ ਸ਼ਹਿਰ ਦੇ ਨੇੜਿਓਂ, ਕੈਮੂਰ ਪਹਾੜੀਆਂ ਵਿਚੋਂ 666 ਮੀ. ਦੀ ਉਚਾਈ ਤੋਂ ਨਿਕਲਦੀ ਹੈ। ਤਮਸਾਕੁੰਡ ਨਾਮੀ ਅਸਥਾਨ ਵਿਚੋਂ ਨਿਕਲਣ ਕਰਕੇ ਇਸ ਨੂੰ ਤਮਸਾ ਵੀ ਕਹਿੰਦੇ ਹਨ। ਸ੍ਰੋਤ ਤੋਂ ਅੱਗੇ ਉੱਤਰ ਪੂਰਬ ਦੀ ਦਿਸ਼ਾ ਵਿਚ ਵਗਦੀ ਹੋਈ 192 ਕਿ. ਮੀ. ਦੂਰ ਮੈਹਰ ਸ਼ਹਿਰ ਨੂੰ ਪਾਰ ਕਰਕੇ ਗੰਗਾ ਦੇ ਉਪਜਾਊ ਮੈਦਾਨ ਵਿਚ ਦਾਖ਼ਲ ਹੋ ਜਾਂਦੀ ਹੈ ਅਤੇ ਇਥੇ ਇਹ ਸਤਨਾ ਨਾਲ ਮਿਲ ਜਾਂਦੀ ਹੈ। ਫਿਰ ਅੱਗੇ ਇਹ 64 ਕਿ. ਮੀ. ਹੇਠਾਂ ਵੱਲ ਵਗਦੀ ਹੋਈ ਊਬੜ ਖਾਬੜ ਖੇਤਰ ਨੂੰ ਪਾਰ ਕਰਕੇ ਪਠਾਰ ਨੂੰ ਲੰਘ ਜਾਂਦੀ ਹੈ। ਇਸ਼ ਦੇ ਰਾਹ ਵਿਚ ਬਿਹਾਰ ਆਬਸ਼ਾਰ ਸਭ ਤੋਂ ਵੱਡਾ ਆਬਸ਼ਾਰ ਹੈ। ਇਸ ਪਿਛੋਂ ਇਹ ਉੱਤਰ-ਪ੍ਰਦੇਸ਼ ਦੇ ਉਪਜਾਊ ਪੱਧਰੇ ਮੈਦਾਨੀ ਖੇਤਰ ਵਿਚ ਆ ਜਾਂਦੀ ਹੈ ਜਿਥੇ ਉੱਤਰ ਪੂਰਬ ਦੀ ਦਿਸ਼ਾ ਵਿਚ 70 ਕਿ. ਮੀ. ਹੇਠਾਂ ਇਹ ਗੰਗਾ ਨਾਲ ਮਿਲ ਜਾਂਦੀ ਹੈ।

ਇਸ ਦੇ ਸੰਗਮ ਵਾਲੀ ਥਾਂ ਦੇ ਨੇੜੇ ਰੇਲ ਪੁੱਲ ਬਣਿਆ ਹੋਇਆ ਹੈ। ਬੇਲਨ ਇਸ ਦੀ ਸਹਾਇਕ ਨਦੀ ਹੈ। ਇਹ ਪੱਛਮ ਦੀ ਦਿਸ਼ਾ ਵਿਚ 152 ਕਿ. ਮੀ. (95 ਮੀਲ) ਵਗ ਕੇ ਅੱਗੇ ਅਲਾਹਾਬਾਦ ਅਤੇ ਰੀਣਾ ਨੂੰ ਪਾਰ ਕਰਨ ਉਪਰੰਤ ਅਲਾਹਾਬਾਦ ਸ਼ਹਿਰ ਨੇੜੇ ਟੌਂਸ ਨਾਲ ਮਿਲ ਜਾਂਦੀ ਹੈ।

24° ਉ. ਵਿਥ.; 80°9′ ਪੂ. ਲੰਬ.

ਹ. ਪੁ.–ਇੰਪ. ਗ. ਇੰਡ. 23 : 419

**ਟੌਂਸ** : **ਪੂਰਬੀ**—ਭਾਰਤ ਦੇ ਉੱਤਰ-ਪ੍ਰਦੇਸ਼ ਰਾਜ ਦੇ ਪੂਰਬੀ ਹਿੱਸੇ ਵਿਚ ਘਾਘਰਾ ਅਤੇ ਗੋਮਤੀ ਦਰਿਆਵਾਂ ਦੇ ਵਹਿਣਾਂ ਵਿਚਲੇ ਖੇਤਰ ਵਿਚ ਇਹ ਇਕ ਨਦੀ ਹੈ ਜਿਹੜੀ ਫ਼ੈਜ਼ਾਬਾਦ ਜਿਲ੍ਹੇ ਦੇ ਪੱਛਮੀ ਹਿੱਸੇ ਵਿਚੋਂ ਨਿਕਲਦੀ ਹੈ ਅਤੇ ਘਾਘਰਾ ਦੇ ਸਮਾਨਾਂਤਰ ਵਗਦੀ ਹੈ। ਇਸਨੂੰ ਛੋਟੀ ਸਰਯੂ ਵੀ ਕਿਹਾ ਜਾਂਦਾ ਹੈ। ਆਜ਼ਮਗੜ੍ਹ ਜ਼ਿਲ੍ਹੇ ਵਿਚ ਦਾਖ਼ਲ ਹੋਣ ਪਿਛੋਂ ਇਹ ਦੱਖਣ-ਪੂਰਬ ਦੀ ਦਿਸ਼ਾ ਵਿਚ ਵਗਦੀ ਹੈ। ਮਉ ਦੇ ਨੇੜੇ ਘਾਘਰਾ ਦੀ ਸ਼ਾਖਾ ਛੋਟੀ ਸਰਯੂ ਨਾਲ ਮਿਲ ਜਾਂਦੀ ਹੈ ਜਿਥੋਂ ਅਗੇ ਬਲੀਆ ਸ਼ਹਿਰ ਤੋਂ 3.2 ਕਿ. ਮੀ. ਪੱਛਮ ਵਿਚ ਗੰਗਾ ਨਾਲ ਮਿਲ ਜਾਂਦੀ ਹੈ।

ਹ. ਪੁ.–ਇੰਪ. ਗ. ਇੰਡ. 23 :418; ਹਿੰ. ਵਿ. ਕੋ. 5 :178

**ਟੌਂਸਾ ਬੈਰੇਜ** : ਪਾਕਿਸਤਾਨ ਦੇ ਡੇਰਾ ਗ਼ਾਜ਼ੀ ਖ਼ਾਂ ਜ਼ਿਲ੍ਹੇ ਦੀ ਟੌਂਸਾ ਤਹਿਸੀਲ ਵਿਚ ਸਿੰਧ ਦਰਿਆ ਉੱਪਰ 1.5 ਕਿ. ਮੀ. ਲੰਬਾ ਬੰਨ੍ਹ ਹੈ। ਇਹ ਬੰਨ੍ਹ ਜਿਨ੍ਹਾ ਪੁਲ ਤੋਂ 288 ਕਿ. ਮੀ. ਹੇਠਾਂ ਵਗਦੇ ਦਰਿਆ ਉਤੇ ਬਣਿਆ ਹੋਇਆ ਹੈ। ਇਸ ਬੰਨ੍ਹ ਨਾਲ ਦਰਿਆ ਦਾ ਪਾਣੀ ਦੋ ਪੁਰਾਣੀਆਂ ਅਤੇ ਦੋ ਨਵੀਆਂ ਨਹਿਰਾਂ ਜਿਹੜੀਆਂ ਅੱਜਕੱਲ੍ਹ ਮੁਜ਼ਫ਼ਰਗੜ੍ਹ ਅਤੇ ਡੇਰਾ ਗ਼ਾਜ਼ੀ ਖ਼ਾਂ ਦੀ ਭੂਮੀ ਨੂੰ ਸਿੰਜਦੀਆਂ ਹਨ,

ਵਿਚ ਭੇਜਿਆ ਜਾਂਦਾ ਹੈ। ਇਸ ਨਾਲ ਇਥੋਂ ਦੀ ਭੂਮੀ ਉਪਜਾਊ ਬਣਾਈ ਗਈ ਹੈ। ਇਥੇ 100,000 ਕਿਲੋਵਾਟ ਦੀ ਸਮਰਥਾ ਵਾਲਾ ਪਣ-ਬਿਜਲੀ ਪਲਾਂਟ ਵੀ ਹੈ।

ਹ. ਪੁ.- ਜਗ. ਪਾਕਿ : 56

**ਟੌਂਕ** : **ਜ਼ਿਲ੍ਹਾ**—ਭਾਰਤ ਦੇ ਰਾਜਸਥਾਨ ਰਾਜ ਦਾ ਇਕ ਜ਼ਿਲ੍ਹਾ ਹੈ ਜਿਸ ਦੇ ਉੱਤਰ ਵਿਚ ਜੈਪੁਰ, ਦੱਖਣ ਵਿਚ ਬੂੰਦੀ, ਪੂਰਬ ਵਿਚ ਸਵਾਇ ਮਾਧੋਪੁਰ, ਅਤੇ ਦੱਖਣ ਪੱਛਮ ਵਿਚ ਭੀਲਵਾੜਾ ਜ਼ਿਲ੍ਹਾ ਹਨ। ਇਸ ਜ਼ਿਲ੍ਹੇ ਦਾ ਪ੍ਰਸ਼ਾਸਕੀ ਕੇਂਦਰ ਵੀ ਇਸੇ ਨਾਂ ਦਾ ਸ਼ਹਿਰ ਹੈ। ਜ਼ਿਲ੍ਹੇ ਦਾ ਖੇਤਰਫਲ 7163 ਵ. ਕਿ. ਮੀ. ਅਤੇ ਆਬਾਦੀ 9,75,006 (1991) ਹੈ।

ਜ਼ਿਲ੍ਹੇ ਦੀ ਧਰਾਤਲ ਆਮ ਕਰਕੇ ਪੱਧਰੀ ਹੈ ਪਰ ਕਿਤੇ ਕਿਤੇ ਨੀਵੀਆਂ ਪਹਾੜੀਆਂ ਵੀ ਪਾਈਆਂ ਜਾਂਦੀਆਂ ਹਨ। ਬਨਾਸ ਅਤੇ ਇਸ ਦੀਆਂ ਸਹਾਇਕ ਨਦੀਆਂ ਇਸ ਦੀ ਜਲ-ਨਿਕਾਸੀ ਕਰਦੀਆਂ ਹਨ। ਜ਼ਿਲ੍ਹੇ ਦੀ ਜ਼ਮੀਨ ਰੇਤਲੀ ਕਾਲੀ ਜਲੌੜੀ ਅਤੇ ਉਪਜਾਊ ਹੈ। ਬਨਾਸ ਉਤੇ ਬੰਨ ਮਾਰ ਕੇ ਇਥੋਂ ਦੀ ਜ਼ਮੀਨ ਸਿੰਜੀ ਜਾਂਦੀ ਹੈ। ਕਣਕ, ਜੌਂ, ਮੱਕੀ ਅਤੇ ਗੰਨਾ ਜ਼ਿਲ੍ਹੇ ਦੀਆਂ ਖ਼ਾਸ ਪੈਦਾਵਾਰਾਂ ਹਨ। ਟੌਂਕ ਇਥੋਂ ਦਾ ਉਦਯੋਗਿਕ ਕੇਂਦਰ ਹੈ। ਇਹ ਪ੍ਰਾਚੀਨ ਸ਼ਹਿਰ ਟੌਂਕ ਰਿਆਸਤ ਦੀ ਰਾਜਧਾਨੀ ਹੋਇਆ ਕਰਦਾ ਸੀ। ਇਸੇ ਸ਼ਹਿਰ ਦੇ ਨਾਂ ਤੇ ਜ਼ਿਲ੍ਹੇ ਦਾ ਨਾਂ ਟੌਂਕ ਪ੍ਰਚਲੱਤ ਹੋਇਆ ਮੰਨਿਆ ਜਾਂਦਾ ਹੈ। ਸਥਾਨਕ ਪੁਰਾਲੇਖਾਂ ਅਨੁਸਾਰ ਇਹ ਜ਼ਿਲ੍ਹਾ ਟੌਂਡਾ ਜ਼ਿਲ੍ਹੇ ਵਿਚ ਸ਼ਾਮਲ ਹੁੰਦਾ ਸੀ ਜਿਹੜਾ 12 ਵੀਂ ਸਦੀ ਦੇ ਮੱਧ ਵਿਚ ਚੌਹਾਨ ਰਾਜਪੂਤ ਸਾਤੂ ਜੀ ਦੇ ਅਧੀਨ ਸੀ। ਬਾਦਸ਼ਾਹ ਅਕਬਰ ਵੇਲੇ ਇਹ ਜੈਪੁਰ ਦੇ ਰਾਜੇ ਮਾਨ ਸਿੰਘ ਦੇ ਮਾਤਹਿਤ ਰਿਹਾ ਜਿਸ ਪਿੱਛੋਂ 1642 ਵਿਚ ਰਾਇ ਸਿੰਘ ਸੀਸੋਦੀਆ ਅਧੀਨ ਆਇਆ। 1696 ਤੋਂ 1707 ਦੌਰਾਨ ਦੁਬਾਰਾ ਜੈਪੁਰ ਦੇ ਰਾਜੇ ਸਵਾਇ ਜੈ ਸਿੰਘ ਦੇ ਹੇਠ ਆ ਗਿਆ। ਇਸ ਪਿਛੋਂ ਜੈਪੁਰ, ਹੋਲਕਰ ਅਤੇ ਸਿੰਧੀਆ ਰਾਜੇ ਇਸ ਦੇ ਕਬਜ਼ੇ ਲਈ ਆਪੋ ਵਿਚ ਲੜਦੇ ਰਹੇ। ਅਖ਼ੀਰ 1804 ਵਿਚ ਬਰਤਾਨਵੀ ਫ਼ੌਜਾਂ ਨੇ ਇਸ ਉਤੇ ਕਬਜ਼ਾ ਕਰ ਲਿਆ। ਇਸ ਉਪਰੰਤ ਇਹ ਜੈਪੁਰ ਦੇ ਰਾਜੇ ਨੂੰ ਮਿਲਿਆ ਪਰ ਹੋਲਕਰਾਂ ਨਾਲ ਅਦਲ-ਬਦਲ ਪਿੱਛੋਂ 1806 ਵਿਚ ਅਮੀਰ ਖ਼ਾਂ ਅਧੀਨ ਆ ਗਿਆ ਜਿਸ ਤੋਂ 1817 ਵਿਚ ਅੰਗਰੇਜ਼ ਸੰਧੀ ਕਰਕੇ ਇਸ ਨੂੰ ਆਪਣੇ ਹੇਠ ਲੈ ਆਏ। 1947 ਵਿਚ ਭਾਰਤ ਆਜ਼ਾਦ ਹੋਣ ਉਪਰੰਤ ਇਹ ਰਾਜਸਥਾਨ ਰਾਜ ਵਿਚ ਸ਼ਾਮਲ ਕਰ ਦਿੱਤਾ ਗਿਆ।

ਹ. ਪੁ.—ਐਨ. ਬ੍ਰਿ. ਮਾ. 10 : 43; ਹਿੰ. ਵਿ. ਕੋ. 5 : 178 ; ਇੰਪ. ਗ. ਇੰਡ. 23 : 416

**ਟੌਂਕ** : **ਸ਼ਹਿਰ**—ਭਾਰਤ ਦੇ ਰਾਜਸਥਾਨ ਰਾਜ ਵਿਚ ਇਹ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਇਹ ਛੋਟੀਆਂ ਪਹਾੜੀਆਂ ਦੀਆਂ ਢਲਾਣਾਂ ਉਪਰ ਬਨਾਸ ਦਰਿਆ ਦੇ ਦੱਖਣ ਵੱਲ ਵਸਿਆ ਹੋਇਆ ਹੈ। ਇਹ ਸ਼ਹਿਰ ਕਿਸੇ ਰੇਲ ਮਾਰਗ ਉੱਪਰ ਤਾਂ ਨਹੀਂ ਪੈਂਦਾ ਪਰ ਸੜਕਾਂ ਰਾਹੀਂ ਜੈਪੁਰ ਅਤੇ ਹੋਰਨਾਂ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ। ਇਸੇ ਕਰਕੇ ਇਹ ਜ਼ਿਲ੍ਹੇ ਦੀ ਜ਼ਰਾਇਤੀ ਉਪਜਾਂ ਦੀ ਮੰਡੀ ਤੋਂ ਇਲਾਵਾ ਉੱਨ ਦੀ ਕਤਾਈ ਬੁਣਾਈ, ਚਮੜਾ ਕਮਾਉਣ ਅਤੇ ਘਰੇਲੂ ਦਸਤਕਾਰੀ ਦੇ ਇਲਾਵਾ ਉਦਯੋਗਕ ਕੇਂਦਰ ਵੀ ਹੈ ਪਰ ਸ਼ਹਿਰ ਹਾਲੇ ਤੀਕ ਜ਼ਿਆਦਾ ਉੱਨਤ ਨਹੀਂ ਹੋ ਸਕਿਆ। ਅੱਜਕੱਲ੍ਹ ਇਥੇ ਹਸਪਤਾਲ, ਸਰਕਾਰੀ ਕਾਲਜ ਅਤੇ ਕਈ ਬਾਗ਼ ਵਗੈਰਾ ਵੀ ਵੇਖੇ ਜਾ ਸਕਦੇ ਹਨ।

ਇਸ ਸ਼ਹਿਰ ਦੇ ਦੋ ਹਿੱਸੇ ਹਨ - ਪੁਰਾਣਾ ਅਤੇ ਨਵਾਂ। ਪੁਰਾਣਾ ਸ਼ਹਿਰ ਟੌਂਕ ਸ਼ਾਹੀ ਰਿਆਸਤ ਦੀ ਰਾਜਧਾਨੀ ਹੋਇਆ ਕਰਦਾ ਸੀ ਅਤੇ ਇਸ ਦੀ ਨੀਂਹ 1643 ਈ. ਵਿਚ ਭੋਲੇ ਬ੍ਰਾਹਮਣ ਨੇ ਰੱਖੀ ਸੀ। ਨਵਾਂ ਸ਼ਹਿਰ ਪੁਰਾਣੇ ਦੇ ਦੱਖਣ ਵੱਲ ਵੱਸਿਆ ਹੋਇਆ ਹੈ। ਦੱਖਣ ਵਿਚ ਹੀ ਭੂਮਗੜ੍ਹ ਕਿਲ੍ਹਾ ਹੈ। ਪੁਰਾਣੇ ਸ਼ਹਿਰ ਦੇ ਚਾਰੇ ਤਰਫ਼ ਦੀਵਾਰ ਬਣੀ ਹੋਈ ਹੈ। ਪੁਰਾਣਾ ਸ਼ਹਿਰ ਭੀੜੀਆਂ ਗਲੀਆਂ ਵਾਲਾ ਹੈ, ਨਵਾਂ ਸ਼ਹਿਰ ਕਾਫ਼ੀ ਖੁੱਲ੍ਹਾ ਡੁੱਲ੍ਹਾ ਹੈ। ਨੀਵੀਆਂ ਪਹਾੜੀਆਂ ਉਤੇ ਵੱਸਿਆ ਹੋਣ ਕਾਰਨ ਸ਼ਹਿਰ ਦਾ ਨਜ਼ਾਰਾ ਬੜਾ ਰਮਣੀਕ ਲਗਦਾ ਹੈ।

ਆਬਾਦੀ—1,96,936 (1991)

26°10′ ਉ. ਵਿਥ.; 75°48′ ਪੂ. ਲੰਬ.

ਹ. ਪੁ.—ਇੰਪ. ਗ. ਇੰਡ. 23 :417; ਹਿੰ. ਵਿ. ਕੋ. 5 :178 ; ਐਨ. ਬ੍ਰਿ. ਮਾ. 11 : 842

—0—





ਠੀਕਰੀਵਾਲਾ, ਸੇਵਾ ਸਿੰਘ

ਗੁਰਮੁਖੀ ਵਰਣਮਾਲਾ ਦਾ ਸਤਾਰ੍ਹਵਾਂ ਅੱਖਰ ਹੈ ਅਤੇ ਇਸ ਦਾ ਉੱਚਾਰਣ ਮੂਰਧਾ ਤੋਂ ਹੁੰਦਾ ਹੈ। ਇਸ ਅੱਖਰ ਦਾ ਵਿਕਾਸ, ਸਿੰਧੂ ਘਾਟੀ ਦੀ ਲਿਪੀ ਤੋਂ ਹੋਇਆ, ਜਿਸ ਦਾ ਇਹ ਸੁੰਦਰ ਅਤੇ ਪ੍ਰਾਚੀਨ ਰੂਪ ਹੈ। ਇਹ ਅੱਖਰ ਸ਼ਾਰਦਾ ਅਤੇ ਨਾਗਰੀ ਲਿਪੀਆਂ ਵਿਚ ਵੀ ਆਉਂਦਾ ਹੈ। ਸ਼ਾਰਦਾ ਦਾ 'ਠ' ਅੱਖਰ ਨਾਗਰੀ ਦੇ 'ਠ' ਅੱਖਰ ਨਾਲੋਂ ਵਧੇਰੇ ਪੁਰਾਣਾ ਹੈ। ਇਹ ਟਾਕਰੀ ਲਿਪੀ ਵਿਚ ਵੀ ਮਿਲਦਾ ਹੈ। ਇਹ ਅੱਖਰ ਬ੍ਰਹਮੀ ਲਿਪੀ ਵਿਚ ਵੀ ਆਉਂਦਾ ਹੈ।

ਇਸ ਅੱਖਰ ਦਾ ਉੱਚਾਰਣ ਕਰਨ ਲਈ ਜੀਭ ਦੀ ਵਰਤੋਂ ਵਧੇਰੇ ਕਰਨੀ ਪੈਂਦੀ ਹੈ ਅਤੇ ਜੀਭ ਨੂੰ ਤਾਲੂ ਦੇ ਨਾਲ ਲਾਉਣਾ ਪੈਂਦਾ ਹੈ।

ਹ. ਪੁ.—ਮ. ਕੋ.; ਹਿੰ. ਸ. ਕੋ.; ਗੁ. ਲਿ. ਜ. ਵਿ.; ਗੁਰਮੁਖੀ ਲਿਪੀ ਦਾ ਵਿਗਿਆਨਕ ਅਧਿਐਨ; ਪ੍ਰਾ. ਲਿ. ਮਾ.

| | | | |
|---|---|---|---|
| | ਅੱਜ ਦੀ ਗੁਰਮੁਖੀ | | ਠ |
| ਗੁਪਤ ਲਿਪੀ | ਅਲਾਹਾਬਾਦ | (375 ਈ.) | |
| | ਬਾਵਰ | (400–500 ਈ.) | |
| | ਮੰਦਸੋਰ | (532 ਈ.) | |
| ਕੁਟਿਲ ਲਿਪੀ | ਹੋਰਯੂਜੀ | (500–550 ਈ.) | |
| | ਹਰਸ਼ ਸਮੇਂ ਦੀ ਲਿਖਤ | (606–647 ਈ.) | |
| | ਮੇਰੂ ਵਰਮਾ ਚੰਬਾ | (800 ਈ.) | |
| | ਬਖਸ਼ਾਲੀ | (800 ਈ.) | |
| ਸ਼ਾਰਦਾ ਲਿਪੀ | ਸਰਾਹਾਂ | (10 ਵੀਂ ਸਦੀ) | |
| | ਸੁੰਗਲ | (11 ਵੀਂ ਸਦੀ) | |
| | ਕਲੈਤ (11ਵੀਂ ਸਦੀ) ਬੈਜਨਾਥ | (1204 ਈ.) | |
| | ਕੁੱਲੂ | (1559 ਈ.) | |
| | ਸ਼ਕੁੰਤਲਾ | ਖਰੜਾ (16 ਵੀਂ ਸਦੀ) | |
| | ਸ਼ਾਰਦਾ | (ਮੌਜੂਦਾ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | (1559–1574 ਈ.) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ). | |
| | ਸਾਖੀ ਵਲਾਇਤ ਵਾਲੀ | (17 ਵੀਂ ਸਦੀ) | |
| | ਦਸ਼ਮੇਸ਼ ਦਾ ਸ਼ਿਕਸਤਾ | (ਲਗਭਗ 18 ਵੀਂ ਸਦੀ) | |
| | ਪਾਦਰੀਆਂ ਵਾਲਾ ਟਾਈਪ | (1050 ਵੀਂ) | ਠ |

**ਠੱਗ** : ਇਹ ਸ਼ਬਦ ਸੰਸਕ੍ਰਿਤ ਦੇ 'ਸਥਰਾ' ਸ਼ਬਦ ਤੋਂ ਨਿਕਲਿਆ ਹੈ। ਇਹ ਉਹ ਲੁਟੇਰਾ ਹੈ, ਜੋ ਧੋਖੇ ਨਾਲ ਲੋਕਾਂ ਤੋਂ ਧਨ ਲੁਟਦਾ ਹੈ। ਇਹ ਪੇਸ਼ਾਵਰ ਲੁਟੇਰਿਆਂ ਦੇ ਇਕ ਸੰਗਠਤ ਦਲ ਦਾ ਮੈਂਬਰ ਹੁੰਦਾ ਹੈ। ਇਹ ਪੂਰੇ ਭਾਰਤ ਵਿਚ 300 ਸਾਲਾਂ ਤੋਂ ਵੀ ਵੱਧ ਸਮੇਂ ਤੋਂ ਗਰੋਹਾਂ ਵਿਚ ਘੁੰਮਦੇ ਹਨ। ਇਹ ਲੋਕ ਰਾਹਗੀਰਾਂ ਤੇ ਆਪਣਾ ਵਿਸ਼ਵਾਸ ਜਮਾਉਂਦੇ ਹਨ ਅਤੇ ਮੌਕਾ ਮਿਲਣ ਤੇ ਨਵੇਂ-ਨਵੇਂ ਢੰਗਾਂ ਨਾਲ ਉਨ੍ਹਾਂ ਨੂੰ ਲੁੱਟਦੇ ਹਨ।

ਇਸ ਤਰ੍ਹਾਂ ਦੇ ਗਰੋਹਾਂ ਨੂੰ ਖ਼ਤਮ ਕਰਨ ਲਈ ਕਈ ਤਰ੍ਹਾਂ ਦੇ ਕਦਮ ਚੁੱਕੇ ਗਏ। ਲਾਰਡ ਵਿਲੀਅਮ ਬੈਂਟਿਕ ਦੇ ਪ੍ਰਮੁੱਖ ਪ੍ਰਤਿਨਿਧੀ ਕੈਪਟਨ ਸਲੀਮੈਨ ਨੇ ਕਈ ਰਿਆਸਤਾਂ ਦੇ ਰਾਜਿਆਂ ਦੀ ਸਹਾਇਤਾ ਨਾਲ ਇਸ ਬੁਰਾਈ ਦਾ ਖ਼ਾਤਮਾ ਕਰਨ ਦਾ ਯਤਨ ਕੀਤਾ। ਸੰਨ 1831-38 ਦੌਰਾਨ ਲਗਭਗ 3,266 ਠੱਗਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ, ਜਿਨ੍ਹਾਂ ਵਿਚੋਂ 412 ਨੂੰ ਫ਼ਾਂਸੀ ਦੇ ਦਿੱਤੀ ਗਈ, 483 ਸਰਕਾਰੀ ਗਵਾਹ ਬਣ ਗਏ ਅਤੇ ਬਾਕੀਆਂ ਨੂੰ ਉਮਰ-ਕੈਦ ਦੀ ਸਜ਼ਾ ਦਿੱਤੀ ਗਈ।

ਹ. ਪੁ.—ਐਨ. ਬ੍ਰਿ. ਮਾ. 9 : 983; ਹਿੰ. ਸ. ਸਾ. 5 : 1908

**ਠੱਟਾ** : ਪਾਕਿਸਤਾਨ ਦੇ ਸਿੰਧ ਸੂਬੇ ਵਿਚ ਇਹ ਇਕ ਪੁਰਾਣਾ ਸ਼ਹਿਰ ਹੈ ਜਿਹੜਾ ਸਿੰਧ ਦਰਿਆ ਦੇ ਪੱਛਮੀ ਕੰਢੇ ਉਪਰ ਵਸਿਆ ਹੋਇਆ ਹੈ। ਕਿਸੇ ਵੇਲੇ ਇਹ ਸਿੰਧ ਦੇ ਮੌਜੂਦਾ ਰਾਜਧਾਨੀ ਸ਼ਹਿਰ

ਵਾਂਗ ਮਸ਼ਹੂਰ ਹੁੰਦਾ ਸੀ। ਇਸ ਤੋਂ ਇਲਾਵਾ ਇਹ ਇਸਲਾਮੀ ਕਲਾ ਦਾ ਵੀ ਇਕ ਵੱਡਾ ਕੇਂਦਰ ਸੀ। ਚੌਦਵੀਂ ਸਦੀ ਤੋਂ ਚਾਰ ਮੁਸਲਿਮ ਖ਼ਾਨਦਾਨਾਂ ਨੇ ਸਿੰਧ ਉਪਰ ਆਪਣਾ ਰਾਜ ਠੱਟਾ (ਰਾਜਧਾਨੀ ਸ਼ਹਿਰ) ਤੋਂ ਹੀ ਚਲਾਇਆ ਸੀ ਪਰ ਸੰਨ 1739 ਵਿਚ ਮੁਸਲਮਾਨ ਹਾਕਮਾਂ ਨੇ ਆਪਣੀ ਰਾਜਧਾਨੀ ਠੱਟਾ ਤੋਂ ਖ਼ੁਦਾਬਾਦ ਤਬਦੀਲ ਕਰ ਦਿੱਤੀ। ਇਸ ਤਬਦੀਲੀ ਨਾਲ ਠੱਟਾ ਦਾ ਪਤਨ ਆ ਗਿਆ।

ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਉਹੀ ਅਸਥਾਨ ਹੈ ਜਿਥੇ ਸਿਕੰਦਰ ਮਹਾਨ ਆਪਣੇ ਲੰਬੇ ਕੂਚ ਉਪਰੰਤ ਆਪਣੇ ਲਸ਼ਕਰਾਂ ਨਾਲ ਠਹਿਰਿਆ ਸੀ। ਉਸ ਦੇ ਬੇੜੇ ਦੇ ਐਡਮਿਰਲ ਨੀਆਰਕੁਸ ਨੇ ਵੀ ਇਥੋਂ ਹੀ ਫ਼ਾਰਸ ਦੀ ਖਾੜੀ ਵੱਲ ਨੂੰ ਵਾਪਸ ਸਮੁੰਦਰੀ ਸਫ਼ਰ ਕੀਤਾ ਸੀ। ਅੱਜ ਵੀ ਬਚੀਆਂ ਖੁਚੀਆਂ ਯਾਦਗਾਰਾਂ ਵਿਚੋਂ ਬਹੁਤੀਆਂ ਤਾਂ 16ਵੀਂ ਅਤੇ ਸਤਾਰ੍ਹਵੀਂ ਸਦੀ ਦੇ ਇਤਿਹਾਸ ਨਾਲ ਸਬੰਧਤ ਹਨ। ਇਹ ਸ਼ਹਿਰ ਵਿਸ਼ਵ-ਪ੍ਰਸਿੱਧ ਮੁਗ਼ਲ ਸ਼ਹਿਨਸ਼ਾਹ ਅਕਬਰ ਦਾ ਜਨਮ-ਅਸਥਾਨ ਹੈ। ਸ਼ਹਿਰ ਵਿਚ ਸ਼ਾਹ ਜਹਾਨ ਦੀ ਬਣਾਈ ਇਕ ਆਲੀਸ਼ਾਨ ਮਸਜਿਦ ਹੈ। ਸ਼ਹਿਰ ਦੇ ਬਾਜ਼ਾਰ ਹੱਥ-ਛਾਪੇ ਦੇ ਕੱਪੜਿਆਂ, ਕੱਚ ਦੀਆਂ ਚੂੜੀਆਂ ਅਤੇ ਸਿੰਧੀ ਕਸੀਦਾਕਾਰੀ ਲਈ ਬਹੁਤ ਪ੍ਰਸਿੱਧ ਹਨ।

ਹ. ਪੁ.–ਪਾਕਿਸਤਾਨ-ਏ ਟ੍ਰੈਵਲ ਸਰਵਾਈਵਲ ਕਿਟ–ਜੋ ਜ਼ ਰੋਲੀਓ ਸਾਨਦਿਆਗੋ

**ਠੱਟਾ** : ਇਹ ਭਾਰਤ ਦੇ ਪੰਜਾਬ ਰਾਜ ਵਿਚ ਜ਼ਿਲ੍ਹਾ ਫ਼ਿਰੋਜ਼ਪੁਰ, ਤਹਿਸੀਲ ਜ਼ੀਰਾ ਦਾ ਇਕ ਪਿੰਡ ਹੈ ਜਿਹੜਾ ਰੇਲਵੇ ਸਟੇਸ਼ਨ ਮੱਲਾਂਵਾਲੇ ਤੋਂ 15 ਕਿ. ਮੀ. ਦੱਖਣ ਵੱਲ ਵਾਕਿਆ ਹੈ। ਇਸ ਪਿੰਡ ਤੋਂ ਦੱਖਣ ਵੱਲ ਨੂੰ ਡੇਢ ਕੁ ਕਿ. ਮੀ. ਦੀ ਵਿੱਥ ਉੱਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ। ਇਥੇ ਹਰ ਮੱਸਿਆ ਨੂੰ ਮੇਲਾ ਲਗਦਾ ਹੈ।

ਕਰਾਚੀ ਦੇ ਜ਼ਿਲ੍ਹੇ ਸਿੰਧ (ਪਾਕਿਸਤਾਨ) ਵਿਚ ਵੀ ਇਸ ਨਾਂ ਦਾ ਇਕ ਨਗਰ ਹੈ। ਜ਼ਿਲ੍ਹਾ ਅੰਮ੍ਰਿਤਸਰ ਦੀ ਤਰਨਤਾਰਨ ਤਹਿਸੀਲ ਵਿਚ ਇਲਾਕਾ ਝਬਾਲ ਵਿਖੇ ਵੀ ਠੱਟਾ (ਠੱਠਾ) ਨਾਂ ਦਾ ਇਕ ਪਿੰਡ ਮੌਜੂਦ ਹੈ।

ਹ. ਪੁ.–ਮ੍ਰ. ਕੋ.

**ਠੱਠਾ** : ਭਾਰਤ ਦੇ ਪੰਜਾਬ ਰਾਜ ਦੇ ਸਰਹੱਦੀ ਜ਼ਿਲ੍ਹੇ ਅੰਮ੍ਰਿਤਸਰ ਦੀ ਤਹਿਸੀਲ ਤਰਨਤਾਰਨ ਦਾ ਇਹ ਇਕ ਇਤਿਹਾਸਕ ਪਿੰਡ ਹੈ। ਇਹ ਸਿਖ ਸੰਤ ਬਾਬਾ ਬੁੱਢਾ ਜੀ ਅਤੇ ਸੰਤ ਬਾਬਾ ਜੋਧ ਸਿੰਘ ਜੋ ਇਸੇ ਹੀ ਪਿੰਡ ਦੇ ਜੰਮ-ਪਲ ਸਨ ਦੀਆਂ ਪਵਿੱਤਰ ਯਾਦਾਂ ਨਾਲ ਸਬੰਧਤ ਹੈ। ਬਾਬਾ ਜੀ ਦੀ ਇਸ ਯਾਦ ਵਿਚ 21 ਅੱਸੂ ਨੂੰ ਤਿੰਨ ਦਿਨਾਂ ਲਈ ਬੜਾ ਭਾਰੀ ਮੇਲਾ ਲਗਦਾ ਹੈ। ਇਸ ਮੇਲੇ ਵਿੱਚ ਕੋਈ 50,000 ਦੇ ਲਗਭਗ ਸਿੱਖ ਅਤੇ ਹਿੰਦੂ ਸ਼ਰਧਾਲੂ ਆਉਂਦੇ ਹਨ। ਗੁਰਦੁਆਰਾ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਨਿਰੰਤਰ ਚਲਦਾ ਰਹਿੰਦਾ ਹੈ। ਬਾਬਾ ਜੋਧ ਸਿੰਘ ਦੀ ਯਾਦ ਨੂੰ ਸਦੀਵੀ ਬਣਾਉਣ ਲਈ ਇਥੇ ਇਕ ਗੁਰਦੁਆਰਾ ਬਣਿਆ ਹੋਇਆ ਹੈ। ਹਰ ਸਾਲ ਫੱਗਣ ਦੀ ਪੂਰਨਮਾਸ਼ੀ ਨੂੰ ਬਾਬਾ ਜੋਧ ਸਿੰਘ ਦੀ ਯਾਦ ਵਿਚ ਇਕ ਹੋਲਾ ਮੇਲਾ ਲਗਦਾ ਹੈ। ਇਥੇ ਇਕ ਸਰੋਵਰ ਵੀ ਬਣਿਆ ਹੋਇਆ ਹੈ। ਇਸ ਮੇਲੇ ਤੇ ਹੋਣ ਵਾਲੀਆਂ ਕੁਸ਼ਤੀਆਂ, ਕਬੱਡੀ, ਸਰਕਸ-ਸ਼ੋ ਅਤੇ ਕਵਾਲੀਆਂ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ।

ਹ. ਪੁ.–ਸੈਂਸਿਸ ਆਫ਼ ਇੰਡੀਆ - 1961; ਪੰਜਾਬ; ਡਿਸਟ੍ਰਿਕਟ ਸੈਂਸਿਸ ਹੈਂਡ ਬੁੱਕ, ਅੰਮ੍ਰਿਤਸਰ ਡਿਸਟ੍ਰਿਕਟ

**ਠੱਠਾ ਕਿਸ਼ਨ ਸਿੰਘ** : ਭਾਰਤ ਦੇ ਪੰਜਾਬ ਰਾਜ ਦੇ ਜ਼ਿਲ੍ਹਾ ਫ਼ਿਰੋਜ਼ਪੁਰ ਦਾ ਇਹ ਇਕ ਇਤਿਹਾਸਕ ਪਿੰਡ ਹੈ ਜਿਹੜਾ ਜ਼ੀਰਾ ਤੋਂ 8 ਕਿ. ਮੀ. ਦੇ ਫ਼ਾਸਲੇ ਉੱਤੇ ਇਕ ਪੱਕੀ ਸੜਕ ਉੱਤੇ ਵਸਿਆ ਹੋਇਆ ਹੈ। ਸਿੱਖਾਂ ਦੇ ਛੇਵੇਂ ਪਾਤਸ਼ਾਹ ਮਾਲਵੇ ਦੇ ਉੱਘੇ ਪਿੰਡ- ਡਰੋਲੀ ਭਾਈ ਨੂੰ ਜਾਂਦੇ ਹੋਏ ਇਸ ਥਾਂ ਬਿਰਾਜੇ ਸਨ। ਗੁਰੂ ਸਾਹਿਬ ਨੇ ਇਥੋਂ ਦੇ ਵਸਨੀਕਾਂ ਤੋਂ ਦੁੱਧ ਦੀ ਮੰਗ ਕੀਤੀ। ਅਗੋਂ ਨਗਰ ਵਾਸੀਆਂ ਨੇ ਆਪਣੇ ਘਰੋਂ ਦੁੱਧ ਲਿਆਉਣ ਦੀ ਥਾਂ ਇਕ ਔਸਰ ਝੋਟੀ ਦਾ ਦੁੱਧ ਚੋ ਲੈਣ ਵੱਲ ਸੰਕੇਤ ਕਰ ਦਿੱਤਾ। ਗੁਰੂ ਜੀ ਕੋਲ ਉਸ ਝੋਟੀ ਨੇ ਅਸੀਲ ਪਸ਼ੂਆਂ ਵਾਂਗ ਦੁੱਧ ਦੇ ਦਿੱਤਾ ਪਰ ਪਿੰਡ ਵਾਸੀਆਂ ਦੇ ਗੁਰੂ ਸਾਹਿਬ ਨੂੰ ਮਖੌਲ ਕਾਰਨ ਪਿੰਡ ਦਾ ਨਾਂ ਠੱਠਾ ਪੈ ਗਿਆ।

ਇਸ ਪਿੰਡ ਦੀ ਨੀਂਹ ਰੱਖਣ (ਮੋੜ੍ਹੀ ਗੱਡਣ) ਬਾਰੇ ਕਈ ਮਤ ਹਨ। ਇਕ ਮੱਤ ਅਨੁਸਾਰ ਘੁਮੰਡ ਸਿੰਘ ਅਤੇ ਮੀਹਾਂ ਸਿੰਘ ਚਾਹਲ ਨਾਂ ਦੇ ਦੋ ਭਰਾ ਮਹਾਰਾਜਾ ਫ਼ਰੀਦਕੋਟ ਦੇ ਅਹਿਲਕਾਰ ਸਨ। ਘੁਮੰਡ ਸਿੰਘ ਨੂੰ ਉਸ ਸਮੇਂ ਦੇ ਮਹਾਰਾਜਾ ਸਾਹਿਬ ਨੇ ਟਿੱਕਾ ਸਾਹਿਬ ਦੀ ਨਿਗਰਾਨੀ ਦਾ ਕੰਮ ਸੌਂਪਿਆ ਹੋਇਆ ਸੀ। ਇਕ ਦਿਨ ਟਿੱਕਾ ਸਾਹਿਬ ਨੇ ਕੋਈ ਸ਼ਰਾਰਤ ਕਰ ਦਿੱਤੀ ਜਿਸ ਤੇ ਘੁਮੰਡ ਸਿੰਘ ਨੇ ਉਸ ਨੂੰ ਬਹੁਤ ਝਾੜਿਆ। ਟਿੱਕਾ ਸਾਹਿਬ ਨੇ ਇਸ ਨੂੰ ਆਪਣੀ ਬਹੁਤ ਵੱਡੀ ਬੇਇੱਜ਼ਤੀ ਸਮਝਿਆ। ਸਮਾਂ ਪਾ ਕੇ ਜਦੋਂ ਟਿੱਕਾ ਸਾਹਿਬ ਫ਼ਰੀਦਕੋਟ ਦਾ ਮਹਾਰਾਜਾ ਬਣਿਆ ਤਾਂ ਉਸ ਨੇ ਘੁਮੰਡ ਸਿੰਘ ਨੂੰ ਆਪਣੀ ਰਿਆਸਤ ਵਿਚੋਂ ਨਿਕਲ ਜਾਣ ਦਾ ਹੁਕਮ ਦਿੱਤਾ। ਘੁਮੰਡ ਸਿੰਘ ਨੇ ਆਪਣੇ ਭਰਾ ਮੀਹਾਂ ਸਿੰਘ ਚਾਹਲ ਸਮੇਤ ਫ਼ਰੀਦਕੋਟ ਸਦਾ ਲਈ ਛੱਡ ਦਿੱਤਾ ਅਤੇ ਠੱਠਾ ਪਿੰਡ ਵਾਲੇ ਸਥਾਨ ਤੇ ਆ ਕੇ ਮੋੜ੍ਹੀ ਗੱਡ ਕੇ ਟਿਕ ਗਏ।

ਦੱਸਿਆ ਜਾਂਦਾ ਹੈ ਕਿ ਗੁਆਂਢੀ ਪਿੰਡ (ਲੌਹ ਕੇ) ਵਾਲੇ ਰਾਤ ਨੂੰ ਚੋਰੀ-ਛਿੱਪੇ ਆਉਂਦੇ ਅਤੇ ਘੁਮੰਡ ਸਿੰਘ ਹੋਰਾਂ ਦੀ ਗੱਡੀ ਮੋੜ੍ਹੀ ਪੁੱਟ ਜਾਂਦੇ। ਅਗਲੇ ਦਿਨ ਉਨ੍ਹਾਂ ਨੂੰ ਫਿਰ ਮੋੜ੍ਹੀ ਗੱਡਣੀ ਪੈਂਦੀ। ਤੰਗ ਆ ਕੇ ਘੁਮੰਡ ਸਿੰਘ ਮਹਾਰਾਜਾ ਫ਼ਰੀਦਕੋਟ ਦੇ ਦਰਬਾਰ ਵਿਚ ਪੁੱਜਾ ਅਤੇ ਆਪਣੀ ਵਿਥਿਆ ਸੁਣਾਈ। ਮਹਾਰਾਜਾ ਸਾਹਿਬ ਨੇ ਉਸ ਦੀ ਬੇਨਤੀ ਪਰਵਾਨ ਕਰ ਲਈ ਅਤੇ ਘੁਮੰਡ ਸਿੰਘ ਨਾਲ ਆਪਣੇ ਬੰਦੇ ਭੇਜੇ। ਜਦੋਂ ਘੁਮੰਡ ਸਿੰਘ ਇਨ੍ਹਾਂ ਬੰਦਿਆਂ ਨਾਲ ਵਾਪਸ ਟਿਕਾਣੇ ਪੁੱਜਾ ਤਾਂ 'ਲੌਹ ਕੇ' ਪਿੰਡ ਦੇ ਵਾਸੀ ਵੀ ਉਥੇ ਆ ਗਏ। ਉਨ੍ਹਾਂ ਨੇ ਕਿਹਾ ਕਿ ਅਸੀਂ ਤਾਂ ਘੁਮੰਡ ਸਿੰਘ ਹੋਰਾਂ ਨਾਲ ਐਵੇਂ ਠੱਠਾ ਹੀ ਕਰਦੇ ਸਾਂ। ਸਾਨੂੰ ਇਨ੍ਹਾਂ ਦੇ ਇਸ ਜਗ੍ਹਾ ਪੱਕੇ ਤੌਰ ਤੇ ਰਿਹਾਇਸ਼ ਕਰਨ ਸਬੰਧੀ ਕਿਸੇ ਕਿਸਮ ਦਾ ਵਿਰੋਧ ਨਹੀਂ। ਇਸ ਤਰ੍ਹਾਂ ਇਸ ਪਿੰਡ ਦਾ ਨਾਂ 'ਠੱਠਾ' ਪੈ ਗਿਆ।

ਪਿੰਡ ਦਾ ਕੁੱਲ ਰਕਬਾ ਲਗਭਗ 643.5 ਹੈਕ. (1600 ਏਕੜ) ਹੈ। ਪਿੰਡ ਵਾਸੀਆਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਫ਼ੋਕਲ ਪੁਆਇੰਟ ਬਣ ਜਾਣ ਕਾਰਨ ਇਹ ਖ਼ਾਦ-ਕੇਂਦਰ ਅਤੇ ਖ਼ਰੀਦ ਕੇਂਦਰ ਵੀ ਹੈ। ਇਸ ਤੋਂ ਇਲਾਵਾ ਇਥੇ ਬੈਂਕ ਸੇਵਾ ਅਤੇ ਡਿਸਪੈਂਸਰੀ ਦੀਆਂ ਸਹੂਲਤਾਂ ਵੀ ਉਪਲੱਬਧ ਹਨ।

ਮੋੜ੍ਹੀ ਗੱਡਣ ਵਾਲੀ ਥਾਂ ਉੱਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ। ਇਹ ਥਾਂ ਪਿੰਡ ਤੋਂ ਲਗਭਗ 1.5 ਕਿ. ਮੀ. ਦੱਖਣ ਵੱਲ ਹੈ। ਪਿੰਡ ਦੇ ਉੱਤਰ ਵੱਲ ਇਕ ਸੰਤ ਪੂਰਨਾ ਚੰਦ ਦੀ ਸਮਾਧ ਹੈ।

ਹ. ਪੁ.–ਪੰ. ਟ੍ਰਿ. 14.5.84; ਮ੍ਰ. ਕੋ.

**ਠੱਠੀ ਖਾਰਾ** : ਭਾਰਤ ਦੇ ਪੰਜਾਬ ਰਾਜ ਦੇ ਪਾਕਿਸਤਾਨ ਨਾਲ ਲਗਦੇ ਸਰਹੱਦੀ ਜ਼ਿਲ੍ਹੇ ਅੰਮ੍ਰਿਤਸਰ ਵਿਚ ਇਹ ਮਾਝੇ ਦੇ ਇਤਿਹਾਸਕ ਪਿੰਡਾਂ ਵਿਚੋਂ ਇਕ ਹੈ। ਇਥੋਂ ਦੇ ਪਾਵਨ ਗੁਰਧਾਮ,

ਗੁਰਦੁਆਰਾ ਮੰਜੀ ਸਾਹਿਬ ਅਤੇ ਗੁਰਦੁਆਰਾ ਦੁੱਖ-ਨਿਵਾਰਨ ਸਾਹਿਬ ਹਨ। ਗੁਰਦੁਆਰਾ ਮੰਜੀ ਸਾਹਿਬ ਉਹ ਪਵਿੱਤਰ ਥਾਂ ਹੈ ਜਿਥੇ ਸਿੱਖਾਂ ਦੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਰਬਾਰ ਸਾਹਿਬ ਤਰਨਤਾਰਨ ਦੀ ਸੇਵਾ ਕਰਵਾਉਣ ਸਮੇਂ ਇਥੇ ਆਇਆ ਕਰਦੇ ਸਨ ਅਤੇ ਮੰਜੀ ਉੱਤੇ ਵਿਸ਼ਰਾਮ ਕਰਿਆ ਕਰਦੇ ਸਨ। ਇਸ ਥਾਂ ਉੱਤੇ ਇਕ ਬਹੁਤ ਆਲੀਸ਼ਾਨ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ ਜਿਹੜਾ ਖਾਰਾ ਪਿੰਡ ਦੇ ਬਿਲਕੁਲ ਵਿਚਾਲੇ ਹੈ। ਦੂਸਰਾ ਗੁਰਧਾਮ ਉਹ ਸਥਾਨ ਹੈ ਜਿਥੇ ਚਿਰੋਕੇ ਵਿਛੜੇ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਉਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਮਿਲਾਪ ਹੋਇਆ ਅਤੇ ਇਸ ਮੌਕੇ ਤੇ ਗੁਰੂ ਜੀ ਨੇ 'ਦੁੱਖ ਦੂਰ ਹੋ ਗਿਆ' ਦਾ ਬਚਨ ਆਪਣੇ ਮੁੱਖ ਉਚਾਰਿਆ ਸੀ। ਗੁਰੂ ਜੀ ਨੇ ਇਥੇ ਇਹ ਵਰ ਦਿੱਤਾ ਸੀ ਕਿ ਜਿਹੜੀ ਔਰਤ ਵੀ ਇਥੋਂ ਦੇ ਸਰੋਵਰ ਵਿਚ ਇਸ਼ਨਾਨ ਕਰਿਆ ਕਰੇਗੀ ਉਸ ਨੂੰ ਪੁੱਤਰ ਦੀ ਦਾਤ ਮਿਲਿਆ ਕਰੇਗੀ ਅਤੇ ਨਾਲ ਹੀ ਅਠਰਾਹ ਦੀ ਬੀਮਰੀ ਵਾਲੀ ਔਰਤ ਦੀ ਕੁੱਖ ਵੀ ਹਰੀ ਹੋ ਜਾਇਆ ਕਰੇਗੀ। ਇਥੇ ਇਕ ਅੱਠ-ਗੁੱਠਾ ਖੂਹ ਵੀ ਹੈ ਜਿਥੇ ਅਠਰਾਹ ਦੀ ਬੀਮਾਰੀ ਵਾਲੀਆਂ ਔਰਤਾਂ ਇਸ਼ਨਾਨ ਕਰਕੇ ਸਿਹਤਮੰਦ ਬੱਚਿਆਂ ਨਾਲ ਝੋਲੀ ਭਰਦੀਆਂ ਹਨ। ਇਸੇ ਗੁਰਦੁਆਰਾ ਸਾਹਿਬ ਵਿਚ ਝੂਲਣਾ ਮਹਿਲ ਵੀ ਮੌਜੂਦ ਹੈ ਜਿਸ ਨੂੰ ਪੰਜਵੇਂ ਪਾਤਸ਼ਾਹ ਦੀ ਬਖਸ਼ਿਸ ਪ੍ਰਾਪਤ ਹੈ। ਇਹ ਮਹਿਲ ਮੂਲ ਮੰਤਰ ਦਾ ਪਾਠ ਕਰਨ ਨਾਲ ਝੂਲੇ ਵਾਂਗ ਝੂਲਣ ਲਗ ਪੈਂਦਾ ਹੈ।

ਪਿੰਡ ਖਾਰ ਵਿਚ ਗੁਲ ਸ਼ਾਹ ਵਲੀ ਨਾਂ ਦੇ ਇਕ ਪਹੁੰਚੇ ਸੂਫ਼ੀ ਫ਼ਕੀਰ ਦਾ ਰੋਜ਼ਾ ਹੈ। ਦੱਸਿਆ ਜਾਂਦਾ ਹੈ ਕਿ ਇਹ ਫ਼ਕੀਰ ਖਾਰਾ ਪਿੰਡ ਛੱਡ ਕੇ ਬਾਹਰ ਤਪੱਸਿਆ ਕਰਨ ਚਲਾ ਗਿਆ ਸੀ। 12 ਸਾਲਾਂ ਦੀ ਤਪੱਸਿਆ ਕਰਨ ਉਪਰੰਤ ਜਦੋਂ ਵਾਪਸ ਖਾਰੇ ਪੁੱਜਾ ਤਾਂ ਇਸ ਨੇ ਲੋਕਾਂ ਕੋਲੋਂ ਅੱਗ ਦੀ ਮੰਗ ਕੀਤੀ ਪਰ ਅੱਗੋਂ ਪਿੰਡ ਵਾਸੀਆਂ ਨੇ ਨਾਂਹ ਕਰ ਦਿੱਤੀ। ਇਸ ਤੇ ਫ਼ਕੀਰ ਨੇ ਆਪਣੇ ਚੇਲਿਆਂ ਨੂੰ ਆਪਣੀ 12 ਸਾਲ ਪਹਿਲਾਂ ਲੱਗੀ ਧੂਣੀ ਤੋਂ ਅੱਗ ਲਿਆਉਣ ਲਈ ਕਿਹਾ। ਚੇਲਿਆਂ ਨੂੰ ਧੂਣੀ ਧੁਖਦੀ ਹੀ ਮਿਲੀ। ਇਸ ਤੇ ਪਿੰਡ ਵਾਲੇ ਬਹੁਤ ਹੈਰਾਨ ਹੋ ਗਏ। ਦੱਸਿਆ ਜਾਂਦਾ ਹੈ ਕਿ ਸੂਫ਼ੀ ਫ਼ਕੀਰ ਨੇ ਪਿੰਡ ਵਾਲਿਆਂ ਨੂੰ 'ਖਾਰੇ' ਹੋਣ ਦਾ ਸਰਾਪ ਦੇ ਦਿੱਤਾ। ਇਸੇ ਸਰਾਪ ਕਾਰਨ ਹੀ ਇਸ ਪਿੰਡ ਦਾ ਨਾਂ ਖਾਰਾ ਪੈ ਗਿਆ। ਪਿੰਡ ਖਾਰੇ ਵਿਚੋਂ ਹੀ ਇਕ ਪੱਤੀ ਨੇ ਉਠ ਕੇ ਆਪਣੀ ਵੱਖਰੀ 'ਠੱਠੀ' ਵਸਾ ਲਈ ਜਿਸ ਤੋਂ ਇਹ ਪਿੰਡ 'ਠੱਠੀ ਖਾਰਾ' ਵਜੋਂ ਮਸ਼ਹੂਰ ਹੋ ਗਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਹਿਲੇ ਸ਼ਰਧਾਲੂ ਭਾਈ ਲੰਗਾਹਾ ਜੀ ਨੇ ਵੀ ਗੁਰੂ ਸਾਹਿਬ ਨਾਲ ਇਥੇ ਕਾਫ਼ੀ ਸਮਾਂ ਗੁਜ਼ਾਰਿਆ ਸੀ ਅਤੇ ਉਨ੍ਹਾਂ ਦੀ ਯਾਦ ਵਿਚ ਇਥੇ ਇਕ ਯਾਦਗਾਰ ਕਾਇਮ ਹੈ।

ਦੇਸ਼ ਨੂੰ ਆਜ਼ਾਦ ਕਰਵਾਉਣ ਵਿਚ ਵੀ ਇਥੋਂ ਦੇ ਦੋ ਸੁਤੰਤਰਤਾ ਸੰਗਰਾਮੀਆਂ ਸ. ਹਰਨਾਮ ਸਿੰਘ ਅਤੇ ਸ. ਆਤਮਾ ਸਿੰਘ ਦਾ ਨਾਂ ਵਿਸ਼ੇਸ਼ ਤੌਰ ਤੇ ਵਰਣਨਯੋਗ ਹੈ। ਇਨ੍ਹਾਂ ਦੋਹਾਂ ਦੇਸ਼ ਭਗਤਾਂ ਨੂੰ ਕਾਮਾਗਾਟਾ ਮਾਰੂ ਦੇ ਸਬੰਧ ਵਿਚ ਮਈ 1915 ਨੂੰ ਲਾਹੌਰ ਜੇਲ੍ਹ ਵਿਚ ਫ਼ਾਂਸੀ ਦੇ ਦਿੱਤੀ ਗਈ ਸੀ।

ਪਿੰਡ ਠੱਠੀ ਖਾਰੇ ਦਾ ਇਕ ਸਾਂਝਾ ਮਿਡਲ ਸਕੂਲ ਅਤੇ ਪਿੰਡ ਠੱਠੀ ਵਿਚ ਇਕ ਵੱਖਰਾ ਪ੍ਰਾਇਮਰੀ ਸਕੂਲ ਹੈ। ਇਕ ਸਹਿਕਾਰੀ ਸੁਸਾਇਟੀ ਵੀ ਹੈ ਜਿਹੜੀ ਨਾਲ ਦੇ ਪਿੰਡ ਦਬੁਰਜੀ ਵਾਲਿਆਂ ਦੀ ਸਾਂਝ ਨਾਲ ਚਲਾਈ ਜਾ ਰਹੀ ਹੈ।

ਹ. ਪੁ.—ਪੰ. ਟ੍ਰਿ. 22 ਸਤੰਬਰ, 1984

**ਠੱਡਾਰੀ** : ਸਿੰਧੀ ਔਰਤਾਂ ਦਾ ਇਹ ਇਕ ਪ੍ਰਸਿੱਧ ਤਿਉਹਾਰ ਹੈ। ਇਹ ਤਿਉਹਾਰ ਪਾਰਬਤੀ ਦੇ ਸਨਮਾਨ ਵਿਚ ਸੀਤਲਾ ਦੇਵੀ (ਚੇਚਕ ਦੀ ਦੇਵੀ) ਦੇ ਰੂਪ ਵਿਚ ਜੁਲਾਈ-ਅਗਸਤ (ਸਾਵਣ ਮਹੀਨੇ) ਦੌਰਾਨ ਮਨਾਇਆ ਜਾਂਦਾ ਹੈ।

ਇਸ ਤਿਉਹਾਰ ਤੋਂ ਇਕ ਦਿਨ ਪਹਿਲਾਂ ਔਰਤਾਂ ਮਿੱਠੀਆਂ ਰੋਟੀਆਂ ਅਤੇ ਦਹੀਂ ਤਿਆਰ ਕਰਕੇ ਲੱਛਮੀ ਦੇਵੀ ਨੂੰ ਚੜ੍ਹਾਵੇ ਵਜੋਂ ਭੇਟ ਕਰਦੀਆਂ ਹਨ। ਤਿਉਹਾਰ ਵਾਲੇ ਦਿਨ ਖਾਣਾ ਤਿਆਰ ਕਰਨ ਲਈ ਕਿਸੇ ਵੀ ਘਰ ਅੱਗ ਨਹੀਂ ਬਾਲੀ ਜਾਂਦੀ ਕਿਉਂਕਿ ਔਰਤਾਂ ਪਾਰਬਤੀ ਦੀ ਪੂਜਾ ਲਈ ਮੰਦਰਾਂ ਵਿਚ ਜਾਂਦੀਆਂ ਹਨ ਅਤੇ ਉਸ ਦੀ ਉੱਸਤਤ ਦੇ ਗੀਤ ਗਾਉਂਦੀਆਂ ਹਨ। ਵਿਆਹੀਆਂ ਔਰਤਾਂ ਆਪਣੇ ਪਰਿਵਾਰ ਦੇ ਜੀਆਂ ਨੂੰ ਮਿਲਣ ਅਤੇ ਉਨ੍ਹਾਂ ਦਾ ਅਸ਼ੀਰਵਾਦ ਪ੍ਰਾਪਤ ਕਰਨ ਲਈ ਆਪਣੇ ਪੇਕੇ-ਘਰ ਜਾਂਦੀਆਂ ਹਨ। ਕਈਆਂ ਦਾ ਇਹ ਵਿਸ਼ਵਾਸ ਹੈ ਕਿ ਜਿਹੜਾ ਵਿਅਕਤੀ ਇਸ ਦਿਨ ਜੂਆ ਖੇਡੇਗਾ, ਲੱਛਮੀ ਉਸੇ ਦੀ ਤਲੀ ਤੇ ਆਵੇਗੀ। ਇਸੇ ਪ੍ਰਭਾਵ ਹੇਠ ਕੁਝ ਅੰਧ ਵਿਸ਼ਵਾਸੀ ਔਰਤਾਂ ਇਸ ਤਿਉਹਾਰ ਦੇ ਮੌਕੇ ਤੇ ਜੂਆ ਵੀ ਖੇਡਦੀਆਂ ਹਨ।

ਹ. ਪੁ.—ਫ਼ੈਸਟੀਵਲਜ਼ ਆਫ਼ ਇੰਡੀਆ-ਬੀ. ਐਨ. ਸ਼ਰਮਾ

**ਠਾਕਰ ਸਿੰਘ** : ਅਣਵੰਡੇ ਭਾਰਤ ਦੇ ਪੰਜਾਬ ਰਾਜ ਦੇ ਜ਼ਿਲ੍ਹਾ ਸ਼ੇਖੂਪੁਰੇ ਦਾ ਇਹ ਇਕ ਸੁਤੰਤਰਤਾ ਸੰਗਰਾਮੀਆ ਸੀ। ਇਸ ਦਾ ਜਨਮ ਸ਼ੇਖੂਪੁਰਾ ਵਿਖੇ ਹੋਇਆ। ਇਸ ਨੇ ਸਿੱਖ ਇਤਿਹਾਸ ਦੇ ਪ੍ਰਸਿੱਧ ਮੋਰਚੇ—ਜੈਤੋ ਮੋਰਚੇ (1923-24) ਵਿਚ ਬੜੀ ਸਰਗਰਮੀ ਨਾਲ ਹਿੱਸਾ ਲਿਆ। ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਜੇਲ੍ਹ ਵਿਚ ਸੁੱਟ ਦਿੱਤਾ ਗਿਆ। ਇਸ ਦੇਸ਼ ਭਗਤ ਦੀ 10 ਮਾਰਚ, 1925 ਨੂੰ ਨਾਭਾ ਜੇਲ੍ਹ ਵਿਚ ਮੌਤ ਹੋ ਗਈ।

ਹ. ਪੁ.—ਹੂ. ਇੰਡੀ. ਮਾਰ. 1 : 359

**ਠਾਕਰ ਸਿੰਘ** : ਇਹ ਪੰਜਾਬ ਦਾ ਇਕ ਪ੍ਰਸਿੱਧ ਇਨਕਲਾਬੀ ਸੀ। ਇਸ ਦਾ ਜਨਮ ਪੰਜਾਬ ਰਾਜ ਵਿਚ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਹਰਖੋਵਾਲ ਵਿਖੇ, ਸਰਦਾਰ ਰਾਮ ਸਿੰਘ ਦੇ ਘਰ ਹੋਇਆ। ਇਹ ਅਮਰੀਕਾ ਵਿਚ ਸਥਾਪਤ ਕੀਤੀ ਗ਼ਦਰ ਪਾਰਟੀ ਦਾ ਇਕ ਸਿਰਕੱਢਵਾਂ ਮੈਂਬਰ ਸੀ। ਇਨਕਲਾਬੀ ਵਿਚਾਰਾਂ ਦੇ ਪ੍ਰਭਾਵ ਹੇਠ ਹੀ ਇਹ ਅਮਰੀਕਾ ਤੋਂ ਭਾਰਤ ਵਾਪਸ ਆ ਗਿਆ ਅਤੇ ਇਥੇ ਪੁੱਜ ਕੇ ਇਸ ਨੇ ਆਪਣੀਆਂ ਇਨਕਲਾਬੀ ਸਰਗਰਮੀਆਂ ਆਰੰਭ ਕਰ ਦਿੱਤੀਆਂ ਜਿਸ ਕਾਰਨ ਇਸ ਨੂੰ ਅੰਗਰੇਜ਼ੀ ਹਕੂਮਤ ਨੇ ਗ੍ਰਿਫ਼ਤਾਰ ਕਰ ਲਿਆ ਅਤੇ 6 ਮਹੀਨਿਆਂ ਦੀ ਕੈਦ ਦੀ ਸਜ਼ਾ ਦਿੱਤੀ। ਸੰਨ 1923-24 ਦੌਰਾਨ ਇਸਨੇ ਪ੍ਰਸਿੱਧ ਜੈਤੋ ਦੇ ਮੋਰਚੇ ਵਿਚ ਵੀ ਵੱਧ ਚੜ੍ਹ ਕੇ ਹਿੱਸਾ ਲਿਆ। ਇਸ ਨੂੰ ਦੂਸਰੀ ਵਾਰ ਫਿਰ ਗ੍ਰਿਫ਼ਤਾਰ ਕਰਕੇ ਨਾਭੇ ਜੇਲ੍ਹ ਵਿਚ ਸੁੱਟ ਦਿੱਤਾ ਗਿਆ। ਅੰਤ ਨੂੰ ਸੰਨ 1925 ਵਿਚ ਇਹ ਜੇਲ੍ਹ ਅੰਦਰ ਚੱਲ ਵਸਿਆ।

ਹ. ਪੁ.—ਹੂ. ਇੰਡੀ. ਮਾਰ. 1 : 359

**ਠਾਕੁਰ** : ਇਸ ਨਾਂ ਦੇ ਤਿੰਨ ਠਾਕੁਰ ਹਨ—ਅਸਨੀਵਾਲੇ ਪ੍ਰਾਚੀਨ ਠਾਕੁਰ, ਅਸਨੀਵਾਲੇ ਦੂਜੇ ਠਾਕੁਰ ਅਤੇ ਠਾਕੁਰ ਬੁੰਦੇਲਖੰਡੀ। ਇਨ੍ਹਾਂ ਤਿੰਨਾਂ ਨੂੰ 'ਠਾਕੁਰ ਤਿਕੜੀ' ਵੀ ਕਿਹਾ ਜਾਂਦਾ ਹੈ।

1. **ਅਸਨੀਵਾਲੇ ਪ੍ਰਾਚੀਨ ਠਾਕੁਰ**—ਇਸ ਦਾ ਸਮਾਂ ਰੀਤੀਕਾਲ ਦੇ ਸ਼ੁਰੂ ਵਿਚ ਸੰਨ 1700 ਦੇ ਲਗਭਗ ਦਾ ਹੈ। ਰੀਤੀ ਬੱਧ ਰਚਨਾਵਾਂ ਕਰਨ ਦੀ ਥਾਂ ਇਸ ਨੇ ਆਪਣੇ ਮਨ ਮੁਤਾਬਿਕ ਪ੍ਰਚੱਲਤ ਅਤੇ ਸਾਫ਼ ਭਾਸ਼ਾ ਵਿਚ ਕਬਿੱਤ ਸਵਈਏ ਲਿਖੇ। ਇਸ ਦੀਆਂ ਫੁਟਕਲ ਕਵਿਤਾਵਾਂ 'ਕਾਲੀਦਾਸ ਹਜ਼ਾਰਾ' ਆਦਿ ਕਾਵਿ-ਸੰਗ੍ਰਹਿ ਵਿਚ ਹਨ।

2. **ਅਸਨੀਵਾਲੇ ਦੂਜੇ ਠਾਕੁਰ**—ਰਾਮਨਰੇਸ਼ ਤ੍ਰਿਪਾਠੀ ਅਨੁਸਾਰ ਇਸ ਦਾ ਜਨਮ ਸੰਨ 1792 ਵਿਚ ਹੋਇਆ। ਸੰਨ 1861

ਵਿਚ ਇਸ ਨੇ 'ਸਤਸਈ ਬਰਨਾਰਥ' ਨਾਂ ਦੀ 'ਬਿਹਾਰੀ ਸਤਸਈ' ਦਾ ਇਕ ਟੀਕਾ (ਦੇਵਕੀ ਨੰਦਨ ਟੀਕਾ) ਬਣਾਇਆ। ਇਸ ਦੀ ਕਵਿਤਾ ਦਾ ਸਮਾਂ ਸੰਨ 1860 ਦੇ ਲਗਭਗ ਦਾ ਮੰਨਿਆ ਗਿਆ ਹੈ। ਇਸ ਦੀ ਕਵਿਤਾ ਭਾਵ, ਭਾਸ਼ਾ ਅਤੇ ਸਰਲਤਾ ਕਾਰਨ ਪ੍ਰਸਿੱਧ ਹੈ।

3. **ਠਾਕੁਰ ਬੁੰਦੇਲਖੰਡੀ**—ਇਸ ਦਾ ਜਨਮ ਸੰਨ 1823 ਵਿਚ ਮੱਧ ਪ੍ਰਦੇਸ਼ ਵਿਚ ਓਰਛਾ ਵਿਖੇ ਹੋਇਆ। ਇਸ ਦਾ ਪੂਰਾ ਨਾਂ ਠਾਕੁਰ ਦਾਸ ਸੀ। ਇਹ ਜੈਤਪੁਰ (ਬੁੰਦੇਲਖੰਡ) ਦਾ ਰਹਿਣ ਵਾਲਾ ਅਤੇ ਉਥੋਂ ਦੇ ਰਾਜਾ ਕੇਸਰੀ ਸਿੰਘ ਦਾ ਦਰਬਾਰੀ ਕਵੀ ਸੀ। ਕੇਸਰੀ ਸਿੰਘ ਦੇ ਪੁੱਤਰ ਪਾਰੀਛਤ ਅਤੇ ਬਾਂਦਾ ਦੇ ਹਿੰਮਤ ਬਹਾਦੁਰ ਗੋਸਾਈਂ ਨੇ ਵੀ ਇਸ ਨੂੰ ਆਪਣੇ ਦਰਬਾਰ ਵਿਚ ਉਚਿਤ ਸਥਾਨ ਦਿੱਤਾ।

ਸੰਨ 1880 ਦੇ ਲਗਭਗ ਇਸ ਦੀ ਮੌਤ ਹੋ ਗਈ। ਇਸ ਲਈ ਇਸ ਦੀ ਕਵਿਤਾ ਦਾ ਸਮਾਂ 1850 ਤੋਂ 1880 ਤੱਕ ਦਾ ਮੰਨਿਆ ਜਾਂਦਾ ਹੈ। ਲਾਲਾ ਭਗਵਾਨ ਦੀਨ ਜੀ ਨੇ ਇਸ ਦੀਆਂ ਕਵਿਤਾਵਾਂ ਦਾ ਇਕ ਸੰਗ੍ਰਹਿ 'ਠਾਕੁਰ-ਠਸਕ' ਦੇ ਨਾਂ ਹੇਠ ਕੱਢਿਆ। ਇਸ ਸੰਗ੍ਰਹਿ ਦੀ ਇਹ ਵਿਸ਼ੇਸ਼ਤਾ ਹੈ ਕਿ ਇਸ ਵਿਚ ਕਵੀ ਦੇ ਜੀਵਨ ਬਾਰੇ ਵੀ ਬਹੁਤ ਕੁਝ ਦਿੱਤਾ ਗਿਆ ਹੈ।

ਦਰਬਾਰੀ ਕਵੀ ਹੁੰਦੇ ਹੋਏ ਵੀ ਇਸ ਨੇ ਕਦੇ ਕਿਸੇ ਦੀ ਵਾਧੂ ਪ੍ਰਸੰਸਾ ਨਹੀਂ ਕੀਤੀ। ਇਹ ਸਾਫ਼, ਮਨਮੌਜੀ, ਨਿੱਡਰ, ਸਪਸ਼ਟਵਾਦੀ, ਸਵੈਮਾਨੀ, ਸੁੰਦਰਤਾ-ਪ੍ਰੇਮੀ, ਭਾਵੁਕ, ਦੂਰਦਰਸ਼ੀ, ਕੁਸ਼ਲ ਵਿਅਕਤੀ ਸੀ। ਇਸ ਦੀਆਂ ਕਵਿਤਾਵਾਂ ਬਣਾਵਟ, ਅਣ-ਲੋੜੀਂਦੇ ਸ਼ਬਦਾਂ ਅਤੇ ਕਲਪਨਾ ਤੋਂ ਦੂਰ ਹਨ। ਇਸ ਨੇ ਪ੍ਰਚੱਲਤ ਬ੍ਰਜ ਭਾਸ਼ਾ ਦੀ ਹੀ ਵਰਤੋਂ ਕੀਤੀ ਹੈ। ਇਸ ਨੇ ਅਖਾਉਤਾਂ ਨੂੰ ਬਹੁਤ ਸੁੰਦਰ ਢੰਗ ਨਾਲ ਵਰਤਿਆ ਹੈ। ਇਨ੍ਹਾਂ ਵਿਚੋਂ ਕੁਝ ਅਖਾਉਤਾਂ ਤਾਂ ਪ੍ਰਚੱਲਤ ਹਨ ਅਤੇ ਕੁਝ ਖ਼ਾਸ ਬੁੰਦੇਲਖੰਡ ਦੀਆਂ ਹਨ। ਇਸ ਦੀਆਂ ਕਵਿਤਾਵਾਂ ਤੇ ਖ਼ਾਸ ਤੌਰ ਤੇ ਸਵੈਯੇ ਬਹੁਤ ਪ੍ਰਸਿੱਧ ਹੋਏ।

ਹ. ਪੁ.—ਹਿੰ. ਵਿ. ਕੋ. 5 : 200; ਹਿੰ. ਸਾ. ਇਤਿ.—ਸ਼ੁਕਲ; ਹਿੰ. ਸਾ. ਕੋ.

**ਠਾਕੁਰ ਸਿੰਘ** : ਪੰਜਾਬ ਦੇ ਸਰਹੱਦੀ ਜ਼ਿਲ੍ਹੇ ਅੰਮ੍ਰਿਤਸਰ ਦਾ ਇਹ ਇਕ ਰਾਸ਼ਟਰਵਾਦੀ ਸੀ ਜਿਸ ਦਾ ਜਨਮ ਸੰਨ 1899 ਵਿਚ ਪਿੰਡ ਮਹਿਮਾਂ ਵਿਖੇ ਸਰਦਾਰ ਜੁਵੰਦ ਸਿੰਘ ਦੇ ਘਰ ਹੋਇਆ। ਇਸ ਨੇ ਦੇਸ਼ ਦੀ ਆਜ਼ਾਦੀ ਦੀ ਰਾਸ਼ਟਰਵਾਦੀ ਲਹਿਰ ਵਿਚ ਅਹਿਮ ਹਿੱਸਾ ਪਾਇਆ। ਇਹ ਜਲ੍ਹਿਆਂਵਾਲਾ ਬਾਗ਼ ਵਿਚ 13 ਅਪ੍ਰੈਲ, 1919 ਨੂੰ ਸੱਦੇ ਗਏ ਇੱਕਠ ਵਿਚ ਸ਼ਾਮਲ ਸੀ। ਜਰਨਲ ਡਾਇਰ ਦੇ ਹੁਕਮ ਤੇ ਇਸ ਇਕੱਠ ਉੱਤੇ ਅੰਨ੍ਹੇ-ਵਾਹ ਗੋਲੀਆਂ ਚਲਾਈਆਂ ਗਈਆਂ। ਗੋਲੀ ਲੱਗਣ ਨਾਲ ਇਸ ਦੀ ਉਥੇ ਹੀ ਮੌਤ ਹੋ ਗਈ।

ਹ. ਪੁ.—ਹੂ. ਇੰਡੀ. ਮਾਰ. 1 : 367

**ਠਾਕੁਰ ਸਿੰਘ (ਰਾਜਾ)** : ਇਹ ਕੁੱਲੂ ਦਾ ਇਕ ਰਾਜਾ ਸੀ ਜਿਸ ਨੇ ਸਿੱਖ ਰਾਜ-ਕਾਲ ਦੌਰਾਨ ਸੰਨ 1841 ਤੋਂ 1852 ਤੱਕ ਕੁੱਲੂ ਦੇ ਇਲਾਕੇ ਤੇ ਰਾਜ ਕੀਤਾ। ਇਹ ਮੀਆਂ ਜੱਗਰ ਸਿੰਘ ਦਾ ਚਚੇਰਾ ਭਰਾ ਸੀ ਅਤੇ ਉਹ ਕੁੱਲੂ ਦੇ ਰਾਜਾ ਅਜੀਤ ਸਿੰਘ ਦੇ ਚਾਚੇ ਦਾ ਪੁੱਤ ਭਰਾ ਲਗਦਾ ਸੀ। ਜੱਗਰ ਸਿੰਘ ਇਕ ਬਹੁਤ ਕਮਜ਼ੋਰ ਸ਼ਖ਼ਸੀਅਤ ਦਾ ਮਾਲਕ ਸੀ ਜਿਸ ਕਰਕੇ ਸਿੱਖ ਸਰਕਾਰ ਉਸ ਦੀ ਥਾਂ ਇਕ ਲਾਇਕ ਉੱਤਰਾਧਿਕਾਰੀ ਨੂੰ ਅੱਗੇ ਲਿਆਉਣਾ ਚਾਹੁੰਦੀ ਸੀ। ਨਤੀਜੇ ਵਜੋਂ ਸਰਕਾਰ ਨੇ ਉਸ ਦੇ ਨਬਾਲਗ ਪੁੱਤਰ ਰਣਬੀਰ ਸਿੰਘ ਨੂੰ ਰਾਜਾ ਨਾਮਜ਼ਦ ਕਰ ਦਿੱਤਾ ਪਰ ਥੋੜ੍ਹਾ ਚਿਰ ਪਿਛੋਂ ਉਸ ਦੀ ਮੌਤ ਹੋ ਗਈ ਜਿਸ ਤੇ ਸਿੱਖ ਸਰਕਾਰ ਨੂੰ ਮੁੜ ਠਾਕੁਰ ਸਿੰਘ ਦੀ ਹੀ ਚੋਣ ਕਰਨੀ ਪਈ। ਮਹਾਰਾਜਾ ਸ਼ੇਰ ਸਿੰਘ ਨੇ ਇਸ ਨੂੰ ਲਾਹੌਰ ਸਦਿਆ ਅਤੇ ਰਾਜੇ ਦੇ ਖ਼ਿਤਾਬ ਨਾਲ ਸਨਮਾਨਿਆ। ਇਸ ਨੂੰ ਵਜ਼ੀਰੀ ਰੂਪੀ ਨਾਂ ਦਾ ਵਿਸ਼ਾਲ ਇਲਾਕਾ ਜਗੀਰ ਵਜੋਂ ਦਿੱਤਾ ਗਿਆ। ਇਸ ਦੇ ਬਦਲੇ ਇਸ ਨੂੰ ਕੇਵਲ ਥੋੜ੍ਹੀ ਜਿਹੀ ਰਕਮ ਹੀ ਖ਼ਰਾਜ ਦੇ ਰੂਪ ਵਿਚ ਸਿੱਖ ਸਰਕਾਰ ਨੂੰ ਦੇਣੀ ਪੈਂਦੀ ਸੀ। ਇਹ ਵੀ ਬਹੁਤਾ ਲਾਇਕ ਸਾਬਤ ਨਾ ਹੋਇਆ। ਅਖ਼ੀਰ ਇਸ ਨੇ ਆਪ ਹੀ ਇੰਨੀ ਵੱਡੀ ਜ਼ਿੰਮੇਵਾਰੀ ਲੈਣ ਤੋਂ ਨਾਂਹ ਕਰ ਦਿੱਤੀ। ਸੰਨ 1846 ਵਿਚ, ਦੂਜੇ ਸਿੱਖ-ਯੁੱਧ ਦੇ ਅਖ਼ੀਰ ਵਿਚ ਆਲੇ-ਦੁਆਲੇ ਦੀਆਂ ਪਹਾੜੀ ਰਿਆਸਤਾਂ ਸਮੇਤ ਜਲੰਧਰ-ਦੁਆਬ ਅੰਗਰੇਜ਼ਾਂ ਅਧੀਨ ਚਲਾ ਗਿਆ ਅਤੇ ਕੁੱਲੂ ਜਿਸ ਵਿਚ ਲਾਹੌਲ ਅਤੇ ਸਪਿਤੀ ਸ਼ਾਮਲ ਸਨ ਨਵੇਂ ਜ਼ਿਲ੍ਹੇ ਕਾਂਗੜਾ ਦੀ ਤਹਿਸੀਲ ਬਣ ਗਿਆ। ਅੰਗਰੇਜ਼ੀ ਸਰਕਾਰ ਨੇ ਠਾਕੁਰ ਸਿੰਘ ਦਾ ਰਾਜੇ ਦਾ ਖ਼ਿਤਾਬ ਪੱਕਾ ਕਰ ਦਿੱਤਾ ਅਤੇ ਨਾਲ ਹੀ ਰੂਪੀ ਜਾਗੀਰ ਦੇ ਅੰਦਰੋਂ-ਅੰਦਰੀਂ ਸਰਵੋਤਮ ਅਧਿਕਾਰ ਵੀ ਸੌਂਪ ਦਿੱਤੇ। ਸੰਨ 1852 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਪੰਜਾਬ ਆਨ ਦੀ ਈਵ ਆਫ਼ ਫ਼ਸਟ ਸਿੱਖ ਵਾਰ-ਹ. ਰ. ਗੁਪਤਾ; ਇੰਪ. ਗ. ਇੰਡ. 16 : 17; ਚੀ. ਫੈ. ਨੋ. ਪੰ.—ਐਨ. ਐਚ. ਗ੍ਰਿਫਿਨ. ਜਿਲਦ 1

**ਠਾਕੁਰ ਹਰੀਦਾਸ** : ਇਹ ਇਕ ਮਹਾਤਮਾ ਪੁਰਖ ਹੋਇਆ ਹੈ। ਇਸ ਦਾ ਜਨਮ ਸੰਨ 1507 ਵਿਚ ਖੁਲਨਾ ਜ਼ਿਲ੍ਹੇ (ਹੁਣ ਬੰਗਲਾ ਦੇਸ਼) ਦੇ ਬੂੜਨ ਪਿੰਡ ਵਿਚ ਇਕ ਬ੍ਰਾਹਮਣ ਪਰਿਵਾਰ ਵਿਚ ਹੋਇਆ। ਛੇ ਮਹੀਨੇ ਦੀ ਉਮਰ ਵਿਚ ਹੀ ਇਸ ਦੇ ਪਿਤਾ ਦੀ ਮੌਤ ਹੋ ਗਈ ਅਤੇ ਇਸਦੀ ਮਾਂ ਸਤੀ ਹੋ ਗਈ ਜਿਸ ਕਾਰਣ ਇਸਨੂੰ ਇਸ ਦੇ ਇਕ ਮੁਸਲਮਾਨ ਰਿਸ਼ਤੇਦਾਰ ਨੇ ਪਾਲਿਆ। ਕੁਝ ਵੱਡਾ ਹੋਣ ਤੇ ਆਪਣੇ ਪਿਤਾ ਦਾ ਅੰਤਿਮ ਸੰਦੇਸ਼ ਸੁਣ ਕੇ ਇਸ ਨੇ ਨਾਮ ਜਪਣ ਦਾ ਵਰਤ ਲਿਆ ਅਤੇ ਇਕਾਂਤ ਵਿਚ ਚਲਾ ਗਿਆ। ਇਸ ਦੀ ਪ੍ਰਸਿੱਧੀ ਨੂੰ ਦੇਖਦੇ ਹੋਏ ਇਕ ਅਮੀਰ ਨੇ ਇਕ ਵੇਸ਼ਵਾ ਨੂੰ ਇਸ ਕੋਲ ਭੇਜਿਆ ਪਰ ਉਹ ਆਪ ਹੀ ਇਸ ਦੀ ਭਗਤ ਹੋ ਗਈ। ਇਥੋਂ ਇਹ ਕਿਸੇ ਹੋਰ ਜਗ੍ਹਾ ਚਲਾ ਗਿਆ। ਇਥੋਂ ਦੇ ਨਵਾਬ ਨੇ ਇਸ ਨੂੰ ਹਿੰਦੂ ਧਰਮ ਅਨੁਸਾਰ ਕੰਮ ਕਰਦੇ ਦੇਖ ਇਸ ਨੂੰ ਬੈਂਤ ਮਾਰ ਮਾਰ ਕੇ ਇਸਦੀ ਜਾਨ ਲੈਣ ਦਾ ਹੁਕਮ ਦਿੱਤਾ ਪਰ ਸਮਾਧੀ ਵਿਚ ਹੋਣ ਕਰਾਨ ਇਹ ਬਚ ਗਿਆ ਅਤੇ ਰਾਜਾ ਨੇ ਇਸ ਤੋਂ ਮਾਫ਼ੀ ਮੰਗੀ। ਇਥੋਂ ਇਹ ਫੁਲੀਆਂ, ਚਾਂਦਪੁਰ, ਸ਼ਾਂਤੀਪੁਰ, ਨਦੀਆਂ ਅਤੇ ਅੰਤ ਵਿਚ ਜਗਦੀਸ਼ਪੁਰੀ ਗਿਆ। ਇਸ ਨੇ ਤਿੰਨ ਲੱਖ ਵਾਰ ਨਾਮ ਜਪਣ ਦਾ ਵਰਤ ਲਿਆ ਸੀ ਅਤੇ ਇਸ ਨੂੰ ਅੰਤ ਤੱਕ ਪੂਰਾ ਕੀਤਾ।

ਸੰਨ 1582 ਵਿਚ ਇਸ ਨੇ ਸਰੀਰ ਤਿਆਗਿਆ। ਸਮੁੰਦਰ ਕੰਢੇ ਇਸ ਦਾ ਪੱਕਾ ਗੋਲ ਸਮਾਧੀ ਮੰਦਰ ਹੈ, ਜਿਸ ਦੇ ਖੂਹ ਦਾ ਪਾਣੀ ਠੰਡਾ ਹੈ।

ਹ. ਪੁ.- ਹਿੰ. ਵਿ. ਕੋ. 5 : 201

**ਠਾਕੁਰ ਕੇਸਰੀ ਸਿੰਘ ਬਰਹਟ** : ਭਾਰਤ ਦੇ ਇਸ ਪ੍ਰਸਿੱਧ ਰਾਸ਼ਟਰਵਾਦੀ ਨੇਤਾ ਦਾ ਜਨਮ ਉਦੇਪੁਰ ਰਿਆਸਤ (ਰਾਜਪੂਤਾਨਾ) ਦੇ ਇਕ ਰਾਜਪੂਤ ਨੇਤਾ, ਠਾਕੁਰ ਸਿੰਘ ਦੇ ਘਰ 1892 ਵਿਚ ਸ਼ਾਹਪੁਰਾ ਵਿਖੇ ਹੋਇਆ। ਇਸਦਾ ਪਿਤਾ ਬਹੁਤ ਖੁਲ੍ਹੇ ਵਿਚਾਰਾਂ ਅਤੇ ਦੇਸ਼-ਭਗਤੀ ਭਾਵਨਾ ਵਾਲਾ ਵਿਅਕਤੀ ਅਤੇ ਉਦੇਪੁਰ ਰਿਆਸਤ ਦੇ ਸ਼ਾਸਕ ਦੇ ਮੁੱਖ ਸਲਾਹਕਾਰਾਂ ਵਿਚੋਂ ਇਕ ਸੀ। ਇਸੇ ਪ੍ਰਭਾਵ ਅਧੀਨ ਬੰਗਾਲ ਦੀ ਵੰਡ ਉਪਰੰਤ ਸਾਰੇ ਹੀ ਬੰਗਾਲ ਵਿਚੋਂ ਹੀ ਇਨਕਲਾਬੀ ਲਹਿਰ ਉੱਠਣ ਦੇ ਫਲਸਰੂਪ ਰਾਜਸਥਾਨ ਵਿਚ ਇਕ ਇਨਕਲਾਬੀ ਜਥੇਬੰਦੀ ਹੋਂਦ ਵਿਚ ਆਈ। ਕੇਸਰੀ ਸਿੰਘ ਇਸਦੇ ਮੋਢੀਆਂ ਵਿਚੋਂ ਇਕ ਸੀ। ਇਸਨੇ ਆਪਣਾ ਰਾਸ਼ਟਰਵਾਦੀ ਜੀਵਨ ਆਪਣੇ ਹੋਰਨਾਂ ਸਾਥੀਆਂ ਵਾਂਗ ਇਕ ਸੁਧਾਰਕ ਵਜੋਂ ਸ਼ੁਰੂ ਕੀਤਾ

ਅਤੇ ਇਨਕਲਾਬੀ ਵਜੋਂ ਖਤਮ ਕੀਤਾ।

ਸੰਨ 1914 ਵਿਚ ਇਸ ਉੱਤੇ ਪਿਆਰਾ ਰਾਮ ਨਾਂ ਦੇ ਇਕ ਸਾਧੂ ਦੇ ਕਤਲ ਕੇਸ ਵਿਚ ਕੋਟਾ ਰਿਆਸਤ ਵਿਚ ਮੁਕੱਦਮਾ ਚਲਾਇਆ ਗਿਆ ਅਤੇ ਇਸਨੂੰ ਉਮਰ-ਕੈਦ ਹੋਈ। ਇਸਨੂੰ ਹਜ਼ਾਰੀ ਬਾਗ ਦੀ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਸੰਨ 1919 ਵਿਚ ਬਿਹਾਰ ਸਰਕਾਰ ਨੇ ਇਸਨੂੰ ਰਿਹਾਅ ਕਰ ਦਿੱਤਾ ਅਤੇ ਕੋਟਾ ਰਿਆਸਤ ਵਿਚ ਰਹਿਣ ਦੀ ਆਗਿਆ ਦੇ ਦਿੱਤੀ। ਇਸਨੇ ਜਮਨਾ ਲਾਲ ਬਜਾਜ ਦੀ ਮੱਦਦ ਨਾਲ ਸੰਨ 1919 ਵਿਚ ਵਾਰਧਾ ਤੋਂ ਰਾਜਸਥਾਨ ਕੇਸਰੀ ਨਾਂ ਦਾ ਇਕ ਹਫ਼ਤਾਵਾਰੀ ਅਖ਼ਬਾਰ ਕੱਢਿਆ। ਥੋੜ੍ਹਾ ਚਿਰ ਪਿਛੋਂ ਇਹ ਰਾਜਸਥਾਨ ਵਾਪਸ ਆ ਗਿਆ ਅਤੇ ਇਸਨੇ ਰਾਜਪੂਤਾਂ ਵਿਚ ਸਮਾਜਕ ਅਤੇ ਵਿਦਿਅਕ ਸੁਧਾਰ ਲਿਆਉਣ ਲਈ ਆਪਣੇ ਵਿਚਾਰਾਂ ਦਾ ਪ੍ਰਚਾਰ ਕੀਤਾ। ਇਸਦੇ ਵਿਚਾਰਾਂ ਨੇ ਰਾਜਪੂਤਾਂ (ਸਮੇਤ ਉਦੇਪੁਰ, ਕੋਟਾ, ਬੇਦੀ ਅਤੇ ਖਰਵਾ ਨਾਂ ਦੀਆਂ ਸ਼ਾਹੀ ਰਿਆਸਤਾਂ ਦੇ ਸ਼ਾਸਕਾਂ) ਨੂੰ ਪ੍ਰਭਾਵਤ ਕੀਤਾ। ਇਸ ਪ੍ਰਭਾਵ ਥੱਲੇ ਹੀ ਉਦੇਪੁਰ ਰਿਆਸਤ ਦਾ ਸ਼ਾਸਕ ਮਹਾਰਾਣਾ ਫ਼ਤਹਿ ਸਿੰਘ ਲਾਰਡ ਕਰਜ਼ਨ ਕੋਲ ਵਫ਼ਾਦਾਰੀ ਦੀ ਹਲਫ਼ ਲੈਣ ਲਈ ਨਾ ਗਿਆ ਅਤੇ ਨਾ ਹੀ ਉਹ ਐਡਵਰਡ ਸੱਤਵੇਂ ਦੀ ਤਾਜਪੋਸ਼ੀ ਦੇ ਜਸ਼ਨਾਂ ਵਿਚ ਸ਼ਾਮਲ ਹੋਇਆ ਸੀ।

ਇਹ ਇਕ ਦਾਰਸ਼ਨਿਕ ਅਤੇ ਬੁੱਧੀਵਾਦੀ ਸੀ। ਫ਼ਿਲਾਸਫ਼ੀ ਅਤੇ ਧਰਮ ਦਾ ਇਸ ਨੇ ਚੰਗਾ ਅਧਿਐਨ ਕੀਤਾ ਹੋਇਆ ਸੀ।

ਇਸਦੀ ਮੌਤ 14 ਅਗਸਤ, 1941 ਨੂੰ ਹੋਈ।

ਹ. ਪੁ.- ਡਿਕ. ਨੈ. ਬਾਇ. 4 : 337

**ਠਾਕੁਰਦਾਸ, ਪੁਰਸ਼ੋਤਮਦਾਸ (ਸਰ)** : ਉਦਯੋਗ, ਵਣਜ ਅਤੇ ਬੈਂਕਿੰਗ ਖੇਤਰ ਦੇ ਇਸ ਨਾਮਵਰ ਵਿਅਕਤੀ ਦਾ ਜਨਮ ਇਕ ਉੱਚੇ ਗੁਜਰਾਤੀ ਬਾਣੀਏ ਪਰਿਵਾਰ ਵਿਚ ਠਾਕੁਰਦਾਸ ਆਤਮਾਰਾਮ ਦੇ ਘਰ 30 ਮਈ, 1879 ਨੂੰ ਬੰਬਈ ਸ਼ਹਿਰ ਵਿਖੇ ਹੋਇਆ। ਆਪਣੇ ਜੀਵਨ ਵਿਚ ਇਸਨੇ ਕਪਾਹ ਅਤੇ ਤੇਲ ਦੇ ਬੀਜਾਂ ਨਾਲ ਸਬੰਧਤ ਆਪਣਾ ਪਰਿਵਾਰਕ ਵਪਾਰ ਦਾ ਕਿੱਤਾ ਹੀ ਅਪਣਾਇਆ ਅਤੇ ਇਸ ਦੇ ਨਾਲ ਨਾਲੇ ਸਬੰਧਤ ਅਦਾਰਿਆਂ ਦਾ ਸਰਗਰਮ ਮੈਂਬਰ ਵੀ ਰਿਹਾ।

28 ਸਾਲਾਂ ਦੀ ਉਮਰ ਵਿਚ ਇਹ ਬੰਬੇ ਇੰਡੀਅਨ ਮਰਚੈਂਟਸ ਚੈਂਬਰ ਐਂਡ ਬਿਊਰੋ (ਅਜੋਕੀ ਇੰਡੀਅਨ ਮਰਚੈਂਟਸ ਚੈਂਬਰ) ਦਾ ਵਾਈਸ ਪ੍ਰੈਜ਼ੀਡੈਂਟ ਬਣਿਆ ਅਤੇ ਸੱਤ ਸਾਲ ਇਸੇ ਅਹੁਦੇ ਤੇ ਰਿਹਾ। ਐਕਸਵਰਥ ਕਮੇਟੀ (1920) ਵਿਚ ਰੇਲਵੇ ਤੇ ਸਰਕਾਰੀ ਕੰਟਰੋਲ ਦੇ ਹੱਕ ਵਿਚ, ਰੀਟ੍ਰੈਂਚਮੈਂਟ ਕਮੇਟੀ ਵਿਚ ਬਰਤਾਨਵੀ ਅਤੇ ਭਾਰਤੀ ਸਿਪਾਹੀਆਂ ਵਿਚ ਕੀਤੇ ਜਾਂਦੇ ਵਿਤਕਰੇ ਸਬੰਧੀ ਅਤੇ ਰੌਇਲ ਕਮਿਸ਼ਨ (1925) ਵਿਚ ਅੰਗਰੇਜ਼ਾਂ ਦੇ ਸਿਆਸੀ-ਆਰਥਕ ਹਿੱਤਾਂ ਵਿਰੁੱਧ ਡਟ ਕੇ ਲੜਾਈ ਲੜੀ। ਰਾਜ ਸਭਾ ਦਾ ਇਕ ਨਾਮਜ਼ਦ ਮੈਂਬਰ ਹੁੰਦਿਆਂ ਵੀ ਇਸ ਨੇ ਵਪਾਰਕ ਹਿੱਤਾਂ ਦੀ ਡਟ ਕੇ ਰਾਖੀ ਕੀਤੀ ਜਿਸ ਕਾਰਨ ਉਦਯੋਗਿਕ, ਵਣਜ ਅਤੇ ਬੈਂਕਿੰਗ ਖੇਤਰਾਂ ਵਿਚ ਇਸ ਦੀ ਬਹੁਤ ਕਦਰ ਹੋ ਗਈ ਅਤੇ ਇਹ ਕਈ ਪ੍ਰਸਿੱਧ ਅਦਾਰਿਆਂ ਦਾ ਡਾਇਰੈਕਟਰ ਵੀ ਰਿਹਾ। ਇਸ ਤੋਂ ਪਿਛੋਂ ਇਸਨੂੰ ਕਈ ਸਰਕਾਰੀ ਸਨਮਾਨ ਮਿਲੇ। ਸੰਨ 1944 ਵਿਚ ਇਸਨੂੰ ਨਾਈਟ ਆਫ਼ ਦੀ ਬ੍ਰਿਟਿਸ਼ ਐਂਪਾਇਰ ਦੀ ਉਪਾਧੀ ਦਿੱਤੀ ਗਈ।

ਇਸਨੇ ਸਮਾਜ ਸੇਵਾ ਵਿਚ ਵੀ ਉੱਚ ਦਰਜੇ ਦਾ ਹਿੱਸਾ ਪਾਇਆ। ਸਿੱਖਿਆ ਆਦਿ ਮਾਨਵ-ਭਲਾਈ ਦੇ ਕੰਮਾਂ ਵਿਚ ਖੁੱਲ੍ਹੇ ਦਿਲ ਨਾਲ ਸਹਾਇਤਾ ਦਿੱਤੀ। ਧਾਰਮਕ ਵਿਅਕਤੀ ਦੇ ਨਾਤੇ ਇਸਨੇ ਆਪਣੇ ਮਨ ਭਾਉਂਦੇ ਪੂਜਾ ਦੇ ਸਥਾਨ (ਡਕੋਰ ਦਾ ਮੰਦਰ) ਦੇ ਦਰਵਾਜ਼ੇ ਹਰੀਜਨਾਂ ਲਈ ਖੋਲ੍ਹ ਦਿੱਤੇ। ਅਫ਼ਰੀਕਾ ਅਤੇ ਫਿਜ਼ੀ ਵਿਚ ਬਰਤਾਨਵੀ ਝੰਡੇ ਥੱਲੇ ਰਹਿ ਰਹੇ ਭਾਰਤੀ ਆਬਾਕਾਰਾਂ ਨਾਲ ਹੋ ਰਹੇ ਮਾੜੇ ਸਲੂਕ ਵਿਰੁੱਧ ਵੀ ਇਸਨੇ ਜਹਾਦ ਖੜਾ ਕੀਤਾ। ਇਸਦੀ ਅਣਥਕ ਮਿਹਨਤ ਸਦਕਾ ਹੀ ਐਬੋਲੇਸ਼ਨ ਆਫ਼ ਇਨਡੈਂਚਰ ਐਕਟ 1916 ਪਾਸ ਕੀਤਾ ਗਿਆ। ਇਸਦਾ ਕੋਈ ਤੀਹ ਸਾਲ ਤੋਂ ਵੱਧ ਸਮੇਂ ਲਈ ਇੰਪੀਰੀਅਲ ਇੰਡੀਅਨ ਸਿਟੀਜ਼ਨਸ਼ਿਪ ਐਸੋਸੀਏਸ਼ਨ ਨਾਲ ਸੰਪਰਕ ਰਿਹਾ। ਰਾਜ ਸਭਾ ਦਾ ਇਕ ਨਾਮਜ਼ਦ ਮੈਂਬਰ ਹੁੰਦਿਆਂ ਵੀ ਇਸ ਨੇ ਵਪਾਰਕ ਹਿਤਾਂ ਦੀ ਡਟਕੇ ਰਾਖੀ ਕੀਤੀ।

ਪੁਰਸ਼ੋਤਮਦਾਸ, ਠਾਕੁਰਦਾਸ ਇਕ ਨਿਡੱਰ ਅਤੇ ਖ਼ੁਦਦਾਰ ਵਿਅਕਤੀ ਸੀ ਇਸਨੇ ਕਦੇ ਵੀ ਕਿਸੇ ਕੋਲੋਂ ਰਿਆਇਤ ਦੀ ਮੰਗ ਨਹੀਂ ਸੀ ਕੀਤੀ। ਸਿਆਸੀ ਪੱਖੋਂ ਭਾਵੇ ਇਹ ਕਿਸੇ ਵੀ ਪਾਰਟੀ ਵਿਚ ਸ਼ਾਮਲ ਨਾ ਹੋਇਆ ਪਰ ਇਸਨੇ ਆਪਣੀ ਜਨਮ-ਭੂਮੀ ਅਤੇ ਆਪਣੇ ਦੇਸ਼ ਵਾਸੀਆਂ ਖ਼ਾਤਰ ਤਨੋਂ-ਮਨੋਂ ਵੱਡੀ ਸੇਵਾ ਕੀਤੀ।

ਹ. ਪੁ.- ਡਿਕ. ਨੈ. ਬਾ. 4 : 339

**ਠਾਕੁਰਦੁਆਰਾ** : ਇਹ ਉਹ ਧਰਮ ਅਸਥਾਨ ਹੁੰਦਾ ਹੈ, ਜਿਥੇ ਵਿਸ਼ਨੂੰ ਦੇ ਚੌਵੀ ਅਵਤਾਰਾਂ ਵਿਚੋਂ ਕਿਸੇ ਇਕ ਦੀ ਮੂਰਤੀ ਦੀ ਪੂਜਾ ਹੁੰਦੀ ਹੈ, ਭਾਵੇਂ ਇਹ ਰੰਗੀਨ ਕਾਗਜ਼ ਦੀ ਤਸਵੀਰ ਹੋਵੇ ਜਾਂ ਪੱਥਰ ਜਾਂ ਲੱਕੜ ਜਾਂ ਪਿੱਤਲ, ਤਾਂਬੇ ਆਦਿ ਧਾਤ ਦੀ ਘੜੀ ਹੋਈ ਮੂਰਤੀ ਹੋਵੇ, ਭਾਵੇਂ ਨਿਰੋਲ ਹੀ ਪਹਾੜੀ ਵੱਟਾ ਜਾਂ ਪੱਥਰ ਹੋਵੇ, ਜਿਸ ਨੂੰ ਸਾਲਿਗਰਾਮ ਕਿਹਾ ਜਾਂਦਾ ਹੈ। ਸ਼੍ਰੀ ਵਿਸ਼ਨੂੰ ਜੀ ਦੀ ਮੂਰਤੀ ਦੇ ਇਸਤ੍ਰੀਆਂ ਵਾਂਗੂ ਗਹਿਣੇ ਪਾ ਕੇ ਸਜਾਏ ਜਾਂਦੇ ਹਨ। ਹਿੰਦੂ ਲੋਕ ਇਨ੍ਹਾਂ ਅੱਗੇ ਪਦਾਰਥ ਚੜ੍ਹਾਉਂਦੇ ਹਨ ਅਤੇ ਭੋਗ ਲਗਵਾਉਂਦੇ ਹਨ। ਇਨ੍ਹਾਂ ਮੂਰਤੀਆਂ ਅੱਗੇ ਉਸਤਤ ਦੇ ਭਜਨ ਗਾ ਕੇ ਮਨਭਾਉਂਦੇ ਫਲ ਮਿਲਣ ਦੀ ਇੱਛਾ ਰੱਖੀ ਜਾਂਦੀ ਹੈ ਤੇ ਚੜ੍ਹਾਵੇ ਚੜ੍ਹਾਏ ਜਾਂਦੇ ਹਨ। ਵੈਸ਼ਨਵਮਤੀਏ ਕਹਾਉਣ ਵਾਲੇ ਹਿੰਦੂ ਲੋਕ ਇਨ੍ਹਾਂ ਨੂੰ ਸਾਖਿਅਤ ਰੱਬ ਮੰਨਦੇ ਹਨ ਅਤੇ ਅਪਾਰ ਸ਼ਰਧਾ ਨਾਲ ਪੂਜਾ ਕਰਦੇ ਹਨ।

ਹ. ਪੁ.- ਗੁਰਮਤਿ ਮਾਰਤੰਡ : 453

**ਠਾਟ** : ਇਹ ਸੁਰਾਂ ਦੀ ਇਕ ਸਥਿਤੀ ਅਤੇ ਸੱਤ ਸੁਰਾਂ ਦਾ ਆਪਣੀ ਆਪਣੀ ਥਾਂ ਤੇ ਠਹਿਰਨਾ ਹੈ। ਸੰਗੀਤ ਗ੍ਰੰਥਾਂ ਵਿਚ ਇਸ ਨੂੰ ਮੁਰਛਨਾਂ ਦਾ ਨਾਂ ਦਿੱਤਾ ਗਿਆ ਹੈ। ਤਿੰਨ ਸਪਤਕਾਂ ਹੋਣ ਕਰਕੇ ਕੁਲ ਇੱਕੀ ਮੁਰਛਨਾਂ ਹਨ।

ਰਾਗ ਵਿੱਦਿਆ ਦੇ ਪੰਡਤਾਂ ਨੇ ਦਸ ਰਾਗ ਕਲਪੇ ਹਨ, ਜਿਨ੍ਹਾਂ ਵਿਚੋਂ ਸਾਰੇ ਗਾਏ ਅਤੇ ਵਜਾਏ ਜਾਂਦੇ ਹਨ :-

**ੳ. ਕਲਿਆਣ ਠਾਟ** - ਇਸ ਰਾਗ ਵਿਚ ਮਧੱਮ ਤੋਂ ਬਿਨਾਂ ਸਾਰੇ ਸ਼ੁੱਧ ਸੁਰ ਹਨ ਜਿਵੇਂ - ਸ ਰ ਗ ਮੀ ਪ ਧ ਨ

**ਅ. ਕਮਾਚ ਠਾਟ** - ਇਸ ਵਿਚ ਸੁਰ ਸ਼ੁੱਧ ਅਤੇ ਨਿਸ਼ਾਦ ਕੋਮਲ ਹੈ, ਜਿਵੇਂ ਸ ਰ ਗ ਮ ਪ ਧ ਨਾ

**ੲ. ਬਿਲਾਵਲ ਠਾਟ** - ਇਸ ਵਿਚ ਸਾਰੇ ਸ਼ੁੱਧ ਸੁਰ ਹਨ, ਜਿਵੇਂ - ਸ ਰ ਗ ਮ ਪ ਧ ਨਾ

**ਸ. ਭੈਰਵ ਠਾਟ**- ਇਸ ਵਿਚ ਪੰਜ ਸ਼ੁੱਧ ਸੁਰ ਅਤੇ ਰਿਸਭ ਧੈਵਤ ਕੋਮਲ ਹਨ, ਜਿਵੇਂ - ਸ਼ ਰਾ ਗ ਮ ਪ ਧਾ ਨ

**ਹ. ਭੈਰਵੀ ਠਾਟ** - ਇਸ ਵਿਚ ਤਿੰਨ ਸ਼ੁੱਧ ਸੁਰ ਅਤੇ ਚਾਰ ਕੋਮਲ ਸੁਰ ਹਨ ਜਿਵੇਂ - ਸ ਰਾ ਗਾ ਮ ਪ ਧਾ ਨਾ

**ਕ. ਆਸਾਵਰੀ ਠਾਟ** - ਇਸ ਵਿਚ ਚਾਰ ਸ਼ੁੱਧ ਸੁਰ ਅਤੇ ਤਿੰਨ

ਕੋਮਲ ਸੁਰ ਹਨ, ਜਿਵੇਂ - ਸ ਰ ਗਾ ਮ ਪ ਧਾ ਨਾ

**ਖ. ਟੋਡੀ ਠਾਟ** - ਇਸ ਵਿਚ ਤਿੰਨ ਸ਼ੁੱਧ ਸੁਰ, ਤਿੰਨ ਕੋਮਲ ਅਤੇ ਇਕ ਤੀਬਰ ਸੁਰ ਹੈ, ਜਿਵੇਂ - ਸ ਰਾ ਗਾ ਮੀ ਪ ਧਾ ਨ

**ਗ. ਪੂਰਬੀ ਠਾਟ**- ਇਸ ਵਿਚ ਸ਼ੁੱਧ, ਦੋ ਕੋਮਲ ਅਤੇ ਇਕ ਤੀਬਰ ਸੁਰ ਹੈ, ਜਿਵੇਂ - ਸ ਰਾ ਗ ਮੀ ਪ ਧਾ ਨ

**ਘ. ਮਾਰਵਾ ਜਾਂ ਮਾਰੂ ਠਾਟ** - ਇਸ ਵਿਚ ਪੰਜ ਸੁਰ ਸ਼ੁੱਧ, ਇਕ ਕੋਮਲ ਅਤੇ ਇਕ ਤੀਬਰ ਹੈ, ਜਿਵੇਂ -

ਸ ਰਾ ਗ ਮੀ ਪ ਧ ਨ

**ਙ. ਕਾਫੀ ਠਾਟ** - ਇਸ ਵਿਚ ਪੰਜ ਸ਼ੁੱਧ ਅਤੇ ਦੋ ਕੋਮਲ ਸੁਰ ਹਨ, ਜਿਵੇਂ -

ਸ ਰ ਗਾ ਮ ਪ ਧ ਨਾ

ਹ. ਪੁ.- ਮ. ਕੋ.

**ਠਿਕਸੇ** : ਭਾਰਤ ਦੇ ਜੰਮੂ ਕਸ਼ਮੀਰ ਰਾਜ ਵਿਚ ਸਿੰਧ ਦਰਿਆ ਦੇ ਨਾਲ ਲਗਦਾ ਇਹ ਇਕ ਬਹੁਤ ਵੱਡਾ ਮੱਠ ਹੈ ਜਿਹੜਾ ਲੇਹ ਤੋਂ 17 ਕਿ.ਮੀ. (11 ਮੀਲ) ਦੀ ਦੂਰੀ ਉੱਤੇ ਪੈਂਦੀ ਇਕ ਪਹਾੜੀ ਦੀ ਤਿਕੋਣੀ ਟੀਸੀ ਉੱਤੇ ਬਣਿਆ ਹੋਇਆ ਹੈ। ਇਸ ਪਹਾੜੀ ਦੇ ਇਕ ਪਾਸੇ ਲਗਾਤਾਰ ਇਮਾਰਤਾਂ ਬਣੀਆਂ ਹੋਈਆਂ ਹਨ ਅਤੇ ਉਨ੍ਹਾਂ ਦੇ ਸਿਖ਼ਰ ਤੇ ਲਾਲ ਰੰਗ ਦੇ ਮੱਠ ਦੀ ਮੁੱਖ ਇਮਾਰਤ ਹੈ। ਇਸ ਮੱਠ ਦਾ ਨਵਾਂ ਬਣਿਆ ਪਾਸਾ ਤਾਂ ਵਿਸ਼ੇਸ਼ ਤੌਰ ਤੇ ਵਰਣਨਯੋਗ ਹੈ ਜਿਸ ਵਿਚ ਬੈਠੇ ਹੋਏ ਮੈਤ੍ਰਯ ਦਾ ਬਹੁਤ ਵੱਡਾ ਬੁੱਤ ਹੈ। ਹੋਰਨਾਂ ਮੱਠਾਂ ਦੇ ਵਾਂਗ ਇਸ ਮੱਠ ਦੇ ਵੱਡੇ ਪ੍ਰਾਰਥਨਾ ਹਾਲ ਵਿਚ ਕਈ ਸੌ ਆਇਤਕਾਰ ਪ੍ਰਾਰਥਨਾ ਪੁਸਤਕਾਂ ਹਨ। ਛਪੇ ਹੋਏ ਖੁੱਲ੍ਹੇ ਪ੍ਰਾਰਥਨਾ ਪੱਤਰ ਲੱਕੜ ਦੇ ਫ਼ਰਮਿਆਂ ਵਿਚ ਰੱਖੇ ਹੋਏ ਹਨ ਅਤੇ ਇਨ੍ਹਾਂ ਫਰਮਿਆਂ ਦੇ ਉਪਰ ਰੇਸ਼ਮ ਦਾ ਕੱਪੜਾ ਚਾੜ੍ਹਿਆ ਹੋਇਆ ਹੈ। ਧਾਰਮਿਕ ਠਾਂਕਾ ਚਿੱਤਰ ਸ਼ਤੀਰੀਆਂ ਨਾਲ ਲਟਕੇ ਹੋਏ ਹਨ ਅਤੇ ਵੱਡੇ ਵੱਡੇ ਭਾਂਡੇ ਜਿਨ੍ਹਾਂ ਵਿਚ ਸੁਰਾ-ਗਊ (Yak) ਦਾ ਪਿਘਲਿਆ ਹੋਇਆ ਘਿਉ ਅਤੇ ਪਾਣੀ ਪਿਆ ਹੁੰਦਾ ਹੈ, ਵੇਦੀਆਂ ਦੇ ਨਾਲ ਨਾਲ ਰੱਖੇ ਹੋਏ ਹਨ।

ਹ. ਪੁ.—ਇਨਸਾਈਟ ਗਾਈਡਜ਼ ਇੰਡੀਆ - ਸੰਪਾਦਕ ਸੈਮੂਅਲ ਇਜ਼ਰਾਈਲ ਅਤੇ ਬਿਕਰਮ ਗਰੇਵਾਲ।

**ਠੀਕਰੀਵਾਲਾ, ਸੇਵਾ ਸਿੰਘ** : ਪੰਜਾਬ (ਭਾਰਤ) ਦੇ ਇਸ ਧਾਰਮਿਕ ਆਗੂ, ਅਖ਼ਬਾਰ-ਨਵੀਸ ਅਤੇ ਸਮਾਜ ਸੁਧਾਰਕ ਦਾ ਜਨਮ ਸੰਨ 1822 ਵਿਚ ਸ਼ਰਦਾਰ ਦੇਵਾ ਸਿੰਘ ਦੇ ਘਰ ਪਿੰਡ ਠੀਕਰੀ ਵਾਲਾ ਜ਼ਿਲ੍ਹਾ ਸੰਗਰੂਰ ਵਿਖੇ ਹੋਇਆ। ਇਸਦਾ ਪਿਤਾ ਰਿਆਸਤ ਪਟਿਆਲਾ ਦੇ ਮਹਾਰਾਜਾ ਰਾਜਿੰਦਰ ਸਿੰਘ ਦਾ ਹਜ਼ੂਰੀ ਸੇਵਕ ਸੀ।

ਇਸਨੇ ਪਟਿਆਲਾ ਸ਼ਹਿਰ ਵਿਚ ਵਿੱਦਿਆ ਪ੍ਰਾਪਤ ਕੀਤੀ ਅਤੇ ਮਹਾਰਾਜਾ ਰਾਜਿੰਦਰ ਸਿੰਘ ਨੇ ਇਸ ਨੂੰ ਆਪਣੇ ਦਰਬਾਰ ਵਿਚ ਨੌਕਰੀ ਦੇ ਦਿੱਤੀ। ਮਹਾਰਾਜੇ ਦੀ ਮੌਤ ਪਿਛੋਂ ਮਹਾਰਾਜਾ ਭੂਪਿੰਦਰ ਸਿੰਘ ਦੇ ਰਾਜ-ਕਾਲ ਵਿਚ ਇਸਨੂੰ ਸਿਹਤ ਵਿਭਾਗ ਦਾ ਕੰਮ ਸੌਂਪ ਦਿੱਤਾ ਗਿਆ। ਪਿਛੋਂ ਇਸ ਨੂੰ ਬਰਨਾਲਾ ਵਿਖੇ ਪਲੇਗ ਦੀ ਰੋਕ-ਥਾਮ ਲਈ ਅਫ਼ਸਰ ਨਿਯੁਕਤ ਕਰ ਦਿਤਾ ਗਿਆ। ਇਸ ਸੇਵਾ ਦੌਰਾਨ ਇਸ ਨੇ ਬਹੁਤ ਮਿਹਨਤ ਕਰਕੇ ਸੈਂਕੜੇ ਜਾਨਾਂ ਬਚਾਈਆਂ।

ਸੇਵਾ ਸਿੰਘ ਇਕ ਧਾਰਮਿਕ ਵਿਅਕਤੀ ਸੀ ਪਰੰਤੂ ਕਿਸੇ ਵੀ ਗਲੋਂ ਸੰਗਦਿਲ ਜਾਂ ਤਅਸਬੀ ਨਹੀਂ ਸੀ। ਲੋਕਾਂ ਦੀ ਹੋਰ ਵਧੇਰੇ ਸੇਵਾ ਕਰਨ ਲਈ ਇਸਨੇ ਸਰਕਾਰੀ ਨੌਕਰੀ ਛੱਡ ਦਿੱਤੀ ਅਤੇ ਆਪਣੇ ਪਿੰਡ ਠੀਕਰੀ ਵਾਲਾ ਜਾ ਕੇ ਰਹਿਣ ਲੱਗਾ। ਇਥੇ ਇਸਨੇ ਸਿੰਘ ਸਭਾ ਲਹਿਰ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਇਸੇ ਅਰਸੇ ਦੌਰਾਨ ਇਸਨੇ ਸਮਾਜ ਵਿਚ ਸੁਧਾਰ ਕਰਨ ਦਾ ਬੀੜਾ ਵੀ ਚੁੱਕਿਆ। ਇਸਨੇ



ਸੇਵਾ ਸਿੰਘ ਠੀਕਰੀਵਾਲਾ

ਲੋਕਾਂ ਨੂੰ ਵਿਆਹ-ਸ਼ਾਦੀ ਦੇ ਖ਼ਰਚੇ ਘਟਾਉਣ ਅਤੇ ਸ਼ਰਾਬ ਅਤੇ ਹੋਰ ਨਸ਼ਿਆਂ ਦੀ ਵਰਤੋਂ ਨਾ ਕਰਨ ਲਈ ਪ੍ਰੇਰਿਆ। ਸਮਾਜ-ਸੁਧਾਰ ਦੇ ਵੇਗ ਸਮੇਂ ਇਸਨੇ ਆਪਣੇ ਬਜ਼ੁਰਗਾਂ ਦੇ ਵੇਲੇ ਤੋਂ ਗਹਿਣੇ ਚਲੀ ਆਉਂਦੀ ਜ਼ਮੀਨ ਦਾ ਥੋੜ੍ਹਾ ਜਿਹਾ ਇਵਜ਼ਾਨਾ ਵਸੂਲ ਕਰਨ ਉਪਰੰਤ ਮਾਲਕਾਂ ਨੂੰ ਵਾਪਸ ਕਰ ਦਿੱਤੀ। ਸੰਨ 1919 ਵਿਚ ਜਲ੍ਹਿਆਂ ਵਾਲਾ ਬਾਗ਼ ਦੇ ਸਾਕੇ ਨੇ ਇਸਦੇ ਮਨ ਨੂੰ ਬਹੁਤ ਠੇਸ ਪਹੁੰਚਾਈ। ਪਿਛੋਂ ਇਹ ਅਕਾਲੀ ਦਲ ਵਿਚ ਸ਼ਾਮਲ ਹੋ ਗਿਆ ਅਤੇ ਇਸਨੇ ਸਥਾਨਕ ਅਕਾਲੀ ਜੱਥੇ ਦੀ ਸਥਾਪਨਾ ਕੀਤੀ। ਇਸਨੂੰ ਅਕਾਲੀ ਦਲ ਦਾ ਮੀਤ-ਪ੍ਰਧਾਨ ਚੁਣ ਲਿਆ ਗਿਆ। ਉਸ ਦਿਨ ਤੋਂ ਮਗਰੋਂ ਇਸਨੇ ਹਮੇਸ਼ਾ ਕਾਲੀ ਪਗੜੀ ਅਤੇ ਖੱਦਰ ਦੇ ਕੱਪੜੇ ਪਾਉਣੇ ਸ਼ੁਰੂ ਕਰ ਦਿੱਤੇ। ਇਸਨੇ ਨਨਕਾਣਾ ਸਾਹਿਬ, ਗੁਰੂ ਕਾ ਬਾਗ਼, ਜੈਤੋਂ ਅਤੇ ਸੰਗਰੂਰ ਆਦਿ ਥਾਂਵਾਂ ਤੇ ਕਰਵਾਏ ਗਏ ਸਿੱਖ ਮੋਰਚਿਆਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ।

ਸੰਨ 1929 ਵਿਚ ਇਸਨੇ ਪਰਜਾ ਮੰਡਲ ਲਹਿਰ ਵਿਚ ਵੀ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ। ਨਾਭੇ ਦੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਜਦੋਂ ਅੰਗਰੇਜ਼ਾਂ ਨੇ ਗੱਦੀ ਤੋਂ ਲਾਹ ਦਿੱਤਾ ਅਤੇ ਉਥੇ ਅੰਗਰੇਜ਼ੀ ਰਾਜ ਲਾਗੂ ਕਰ ਦਿੱਤਾ ਤਾਂ ਸੇਵਾ ਸਿੰਘ ਨੇ ਪਿੰਡ ਠੀਕਰੀਵਾਲਾ ਵਿਖੇ ਇਕੱਠ ਕਰਕੇ ਅੰਗਰੇਜ਼ਾਂ ਦੀ ਨਿਖੇਧੀ ਕੀਤੀ ਅਤੇ ਮਹਾਰਾਜਾ ਰਿਪੁਦਮਨ ਸਿੰਘ ਨਾਲ ਹਮਦਰਦੀ ਦਾ ਸਬੂਤ ਦਿੱਤਾ, ਜਿਸ ਕਾਰਨ ਪਟਿਆਲੇ ਦਾ ਮਹਾਰਾਜਾ ਇਸ ਨਾਲ ਨਾਰਾਜ਼ ਹੋ ਗਿਆ। ਨਾਭਾ ਸ਼ਹਿਰ ਵਿਚ ਰੋਸ ਵਜੋਂ ਮੋਰਚਾ ਸ਼ੁਰੂ ਹੋ ਗਿਆ।

ਅੰਗਰੇਜ਼ਾਂ ਨੇ ਇਸ ਮੋਰਚੇ ਨੂੰ ਦਬਾਉਣ ਲਈ ਅਕਾਲੀ ਵਰਕਰਾਂ ਨੂੰ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਹੀ ਦਿਨਾਂ ਵਿਚ ਇਸਨੇ 'ਕੌਮੀ ਦਰਦ' ਨਾਂ ਦੇ ਅਖ਼ਬਾਰ ਦੀ ਸਥਾਪਨਾ ਕੀਤੀ।

ਸੰਨ 1923 ਵਿਚ ਸ. ਸੇਵਾ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਪਟਿਆਲਾ ਸ਼ਹਿਰ ਵਿਚ ਲਿਆਂਦਾ ਗਿਆ। ਪਿਛੋਂ ਮਹਾਰਾਜਾ ਭੂਪਿੰਦਰ ਸਿੰਘ ਦੇ ਹੁਕਮਾਂ ਅਨੁਸਾਰ ਇਸਨੂੰ ਲਾਹੌਰ ਦੇ ਕਿਲੇ ਵਿਚ ਹੋਰ ਸਾਥੀਆਂ ਸਮੇਤ ਨਜ਼ਰਬੰਦ ਕਰ ਦਿੱਤਾ ਅਤੇ ਬਾਅਦ ਵਿਚ ਮਲੇਰਕੋਟਲਾ ਰਾਜ, ਜੀਂਦ ਰਾਜ, ਅੰਗਰੇਜ਼ੀ ਸਰਕਾਰ ਵੱਲੋਂ ਕਲਕੱਤਾ ਵਿਖੇ ਅਤੇ ਕਈ ਵਾਰੀ ਪਟਿਆਲਾ ਰਾਜ ਵੱਲੋਂ ਗ੍ਰਿਫ਼ਤਾਰ ਕੀਤਾ ਗਿਆ। ਅੰਤਮ ਵਾਰ ਇਸਨੂੰ 24 ਅਗਸਤ, 1933 ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ 19 ਜਨਵਰੀ, 1934 ਵਿਚ ਜੇਲ੍ਹ ਅੰਦਰ ਹੀ ਇਸਦੀ ਮੌਤ ਹੋ ਗਈ। ਇਸਦਾ ਅੰਤਮ ਸੰਸਕਾਰ ਇਸਦੇ ਵਾਰਸਾਂ ਨੂੰ ਦੱਸੇ ਬਿਨਾਂ ਹੀ ਸਰਕਾਰ ਵੱਲੋਂ ਕਰ ਦਿੱਤਾ ਗਿਆ ਅਤੇ ਸੰਨ 1938 ਤੀਕ ਇਸ ਦੀਆਂ ਅਸਥੀਆਂ ਇਸਦੇ ਵਾਰਸਾਂ ਦੇ ਹਵਾਲੇ ਨਾ ਕੀਤੀਆਂ ਗਈਆਂ।

ਸ. ਸੇਵਾ ਸਿੰਘ ਦੀ ਯਾਦ ਵਿਚ ਪਟਿਆਲਾ ਵਿਖੇ ਇਸਦਾ ਇਕ ਬੁਤ ਅਤੇ ਇਸਦੇ ਪਿੰਡ ਠੀਕਰੀ ਵਾਲਾ ਵਿਖੇ ਇਕ ਹਾਈ ਸਕੂਲ ਕਾਇਮ ਕੀਤੇ ਗਏ। ਬਰਨਾਲਾ ਤੋਂ ਠੀਕਰੀ ਵਾਲਾ ਤੱਕ ਜਾਂਦੀ ਸੜਕ ਦਾ ਨਾਂ ਵੀ ਇਸਦੇ ਨਾਂ ਉੱਤੇ ਰੱਖਿਆ ਗਿਆ ਹੈ।

ਹ. ਪੁ.–ਡਿ. ਨੈ. ਬਾ. 4 : 347; ਪੰ. ਟ੍ਰਿ.- 19.1.85

**ਠੀਰਾ ਤਿਉਹਾਰ** : ਭਾਰਤ ਦੇ ਕੇਰਲਾ ਰਾਜ ਦਾ ਇਹ ਇਕ ਉੱਘਾ ਤਿਉਹਾਰ ਹੈ। ਕੇਰਲਾ ਰਾਜ ਵਿਚ ਮਾਹੀ ਦਾ ਇਹ ਤਿਉਹਾਰ ਚਾਰ ਥਾਵਾਂ ਤੇ ਮਨਾਇਆ ਜਾਂਦਾ ਹੈ। ਪਲੌਰ ਦੇ ਅਸਥਾਨ ਤੇ ਇਹ ਤਿਉਹਾਰ ਕੋਯਾਦਾਨ ਕੋਰਥੋ ਵਜੋਂ ਜਨਵਰੀ-ਫ਼ਰਵਰੀ (ਮਲਿਆਲਮੀ ਸਥਾਨ ਤੇ ਇਹ ਤਿਉਹਾਰ ਫ਼ਰਵਰੀ-ਮਾਰਚ (ਮਲਿਆਲਮੀ ਮਹੀਨਾ- ਕੁੰਭਮ) ਮਹੀਨੇ ਵਿਚ ਚਾਰ ਦਿਨਾਂ ਲਈ ਅਤੇ ਮਾਰਚ-ਅਪ੍ਰੈਲ ਮਹੀਨੇ (ਮਲਿਆਲਮੀ ਮਹੀਨੇ ਮੀਨਮ ਅਤੇ ਮੈਡਮ ਵਿਚ ਪਾਂਡੋ ਕੂਲਮ) ਵਜੋਂ ਦੋ ਦਿਨਾਂ ਲਈ ਮਨਾਇਆ ਜਾਂਦਾ ਹੈ। ਇਸੇ ਤਰ੍ਹਾਂ ਹੀ ਮਾਰਚ - ਅਪ੍ਰੈਲ ਮਹੀਨੇ ਵਿਚ ਇਹ ਤਿਉਹਾਰ ਪਾਂਡੋ ਕਾਵਾ ਵਜੋਂ ਦੋ ਦਿਨਾਂ ਲਈ ਮਨਾਇਆ ਜਾਂਦਾ ਹੈ। ਮੰਦਰਾਂ ਨੂੰ ਬਹੁਤ ਸੁਚੱਜੇ ਢੰਗ ਨਾਲ ਸਜਾਇਆ ਅਤੇ ਰੁਸ਼ਨਾਇਆ ਜਾਂਦਾ ਹੈ। ਕਈ ਹਿੰਦੂ ਦੇਵੀ- ਦੇਵਤਿਆਂ ਦੀ ਇਨ੍ਹਾਂ ਮੰਦਰਾਂ ਵਿਚ ਪੂਜਾ ਕੀਤੀ ਜਾਂਦੀ ਹੈ ਇਹ ਤਿਉਹਾਰ ਪਹਿਲੇ ਦਿਨ ਦੀ ਸ਼ਾਮ ਨੂੰ ਸ਼ੁਰੂ ਹੁੰਦਾ ਹੈ ਅਤੇ ਅਗਲੀ ਸ਼ਾਮ ਤੱਕ ਇਸ ਤਿਉਹਾਰ ਦੀ ਜਸ਼ਨ-ਮਨਾਈ ਚਲਦੀ ਰਹਿੰਦੀ ਹੈ। ਇਸ ਮੌਕੇ ਲਈ ਇਕ ਦੇਵੀ ਦੀ ਖ਼ਾਸ ਤੌਰ ਤੇ ਚੋਣ ਕੀਤੀ ਜਾਂਦੀ ਹੈ ਅਤੇ ਇਸਨੂੰ ਇਕ ਉਚੇ ਥੜ੍ਹੇ ਤੇ ਰੱਖ ਦਿੱਤਾ ਜਾਂਦਾ ਹੈ। ਸ਼ਰਧਾਲੂ ਲੋਕ ਵੱਖ ਵੱਖ ਕਿਸਮ ਦੇ ਸੰਗੀਤਮਈ ਸਾਜ਼ਾਂ ਦੇ ਨਾਲ ਇਸ ਦੇ ਆਲੇ ਦੁਆਲੇ ਰੰਗਾ-ਰੰਗ ਕਿਸਮ ਦੇ ਨਾਚ ਕਰਦੇ ਹਨ। ਦੇਵੀ-ਦੇਵਤਿਆਂ ਦਾ ਅਸ਼ੀਰਵਾਦ ਪ੍ਰਾਪਤ ਕਰਨ ਲਈ ਧਾਰਮਿਕ ਗੀਤ ਗਾਏ ਜਾਂਦੇ ਹਨ ਅਤੇ ਪਵਿੱਤਰ ਸ਼ਬਦ ਲੈਅ ਨਾਲ ਪੜ੍ਹੇ ਜਾਂਦੇ ਹਨ।

ਹ. ਪੁ.- ਫੈਸਟੀਵਲਜ਼ ਆਫ ਇੰਡੀਆ

— ਬੀ. ਐਨ. ਸ਼ਰਮਾ

**ਠੁਮਰੀ** : ਇਹ ਇੱਕ ਬਹੁਤ ਹੀ ਸੰਖੇਪ ਗੀਤ (ਸਥਾਈ- ਅੰਤਰਾ) ਹੈ ਜੋ ਕੁਝ ਵਿਸ਼ੇਸ਼ ਰਾਗਾਂ ਵਿਚ ਬੋਲਆਲਾਪ, ਬੋਲਬਹਿਲਾਵਾ, ਕਣ, ਖਟਕੇ, ਮੁਰਕੀ, ਮੀਂਡ ਅਤੇ ਕੰਨ ਦੀ ਸੂਖਮ ਤਾਨ ਤੇ ਗਰਾਰੀ ਸਹਿਤ, ਕਹਿਰਵਾ, ਤੀਨਤਾਲ, ਜਤਤਾਲ, ਪੰਜਾਬੀ ਜਾਂ ਦੀਪਚੰਦੀ ਤਾਲ਼ਾਂ ਵਿਚ ਗਾਇਆ ਜਾਂਦਾ ਹੈ। ਕੇਵਲ ਦੀਪਚੰਦੀ ਨੂੰ ਹੀ ਠੁਮਰੀ ਦਾ ਤਾਲ ਮੰਨਣਾ ਗਲਤ ਹੈ।

ਪ੍ਰੇਤਕ ਗ੍ਰੰਥਕਾਰ ਨੇ ਇਹ ਲਿਖਿਆ ਹੈ ਕਿ ਜਿਨ੍ਹਾਂ ਰਾਗਾਂ ਵਿਚ ਟੱਪਾ (ਪੰਜਾਬੀ ਗਾਇਕੀ) ਗਾਇਆ ਜਾਂਦਾ ਹੈ, ਲਗਭਗ ਉਨ੍ਹਾਂ ਹੀ ਰਾਗਾਂ ਵਿਚ ਠੁਮਰੀ ਗਾਈ ਜਾਂਦੀ ਹੈ। ਠੁਮਰੀ ਦਾ ਨਿਕਾਸ ਤੇ ਵਿਕਾਸ ਲਖਨਊ ਦੇ ਨਵਾਬੀ-ਦਰਬਾਰਾਂ ਵਿਚ ਹੋਇਆ। ਕਿਹਾ ਜਾਂਦਾ ਹੈ ਕਿ ਇਸ ਦੇ ਜਨਮਦਾਤਾ, ਗੁਲਾਮ ਨਬੀ, ਸ਼ੋਰੀਮੀਆਂ ਘਰਾਣੇ ਦੇ ਸੰਗੀਤਕਾਰ ਸਨ। ਠੁਮਰੀ ਵਧੇਰੇ ਕਰਕੇ ਪੰਜਾਬੀ ਤੀਨਤਾਲ ਵਿਚ ਗਾਈ ਜਾਂਦੀ ਹੈ। ਇਸ ਦੀ ਲੈ ਜ਼ਿਆਦਾ ਦਰੁੱਤ ਨਹੀਂ ਹੁੰਦੀ ।

ਉਪਰੋਕਤ ਵਿਚਾਰਾਂ ਤੋਂ ਸਪਸ਼ਟ ਹੈ ਕਿ ਟੱਪੇ ਤੋਂ ਬਾਅਦ ਠੁਮਰੀ ਹੋਂਦ ਵਿਚ ਆਈ ਜਾਂ 'ਟੱਪੇ' ਦਾ ਵਿਕਸਤ ਰੂਪ 'ਠੁਮਰੀ' ਹੋਇਆ। ਲਖਨਊ, ਬਨਾਰਸ ਅਤੇ ਪੰਜਾਬੀ ਅੰਗ ਦੀ ਠੁਮਰੀ ਆਧੁਨਿਕ ਕਾਲ ਵਿਚ ਪ੍ਰਸਿੱਧ ਹੈ। ਮਹਾਂਰਾਸ਼ਟਰ ਦੇ ਸੰਗੀਤਕਾਰ ਠੁਮਰੀ ਨੂੰ ਪਸੰਦ ਨਹੀਂ ਕਰਦੇ। ਧਰੁਪਦ ਅਤੇ ਖ਼ਿਆਲ ਦੇ ਘਰਾਣੇਦਾਰ ਗਾਇਕ ਠੁਮਰੀ ਨੂੰ ਚੌਥੇ ਦਰਜੇ ਦੀ ਗਾਇਨ ਸ਼ੈਲੀ ਮੰਨਦੇ ਹਨ, ਜਦੋਂ ਕਿ ਠੁਮਰੀ ਇਕ ਕਠਿਨ, ਸੂਖ਼ਮ, ਮਧੁਰ ਅਤੇ ਲੋਕ-ਪ੍ਰਿਅ ਸ਼ੈਲੀ ਹੈ। ਇਸ ਵਿਚ ਰਾਗ ਨਿਯਮਾਂ ਦਾ ਪਾਲਨ ਕੱਟੜਤਾ ਨਾਲ ਨਹੀਂ ਕੀਤਾ ਜਾਂਦਾ ਕਿਉਂਕਿ ਭਾਵ-ਰਸ ਅਤੇ ਸੁਹਜਮਈ ਪ੍ਰਗਟਾ ਹੀ ਇਸ ਦਾ ਪਰਮ ਉਦੇਸ਼ ਹੁੰਦਾ ਹੈ। ਠੁਮਰੀ ਵਿਚ ਸ਼ਾਸਤਰੀ ਸੰਗੀਤ ਅਤੇ ਲੋਕ ਸੰਗੀਤ ਦਾ ਮਿਸ਼ਰਣ ਹੁੰਦਾ ਹੈ, ਇਸੇ ਕਰਕੇ ਇਸ ਨੂੰ ਸਰਲ ਸ਼ਾਸਤਰੀ ਸੰਗੀਤ (ਲਾਈਟ- ਕਲਾਸੀਕਲ) ਕਿਹਾ ਜਾਂਦਾ ਹੈ। ਇਸ ਦਾ ਨਿਕਾਸ ਤੇ ਵਿਕਾਸ 19 ਵੀਂ ਸਦੀ ਵਿਚ ਹੋਇਆ।

ਭੈਰਵੀ, ਸਿੰਧੂ ਭੈਰਵੀ, ਖਮਾਜ, ਪੀਲੂ, ਤਿਲਕਕਾਮੋਦ, ਦੇਸ, ਬਰਵਾ, ਝਿੰਝੋਟੀ, ਤਿਲੰਗ, ਮਾਂਝ, ਮਾਂਡ, ਮਿਸ਼ਰ ਮਾਂਡ, ਕਾਫ਼ੀ, ਮਿਸ਼ਰਕਾਫ਼ੀ, ਬਿਹਾਗ, ਪਟਦੀਪ ਅਤੇ ਕੇਦਾਰ ਆਦਿ ਰਾਗਾਂ ਵਿਚ ਠੁਮਰੀ ਗਾਈ ਜਾਂਦੀ ਹੈ।

ਬੜੇ ਗੁਲਾਮ ਅਲੀ ਖਾਂ ਨੇ ਪੰਜਾਬ ਦੇ ਲੋਕ-ਸੰਗੀਤ ਦਾ ਸਭ ਤੋਂ ਵੱਧ ਲਾਭ ਉਠਾਇਆ ਅਤੇ ਪੰਜਾਬੀ ਠੁਮਰੀ ਨੂੰ ਅਨੋਖੇ ਢੰਗ ਨਾਲ ਗਾਇਆ। ਪੰਜਾਬੀ ਸੁਪ੍ਰਸਿੱਧ ਗਾਇਕ ਸ੍ਰੀ ਦਲੀਪਚੰਦਰ ਵੇਦੀ ਨੇ ਵੀ ਇਸ ਅੰਗ ਨੂੰ ਬਹੁਤ ਅੱਛੀ ਤਰ੍ਹਾਂ ਗਾਇਆ ਹੈ।

ਠੁਮਰੀ ਵਾਗੇਯਕਾਰ-ਕਾਲਿਕਾ ਬਿੰਦਾਦੀਨ ਮਹਾਰਾਜ, ਕਦਰਪੀਆਂ, ਲਲਨਪੀਆ, ਬੜੇ ਰਾਮਦਾਸ, ਪ੍ਰੇਮਪੀਆ, ਸੁੰਦਰਪੀਆ ਤੇ ਰਸਕਿਪੀਆ ਸੀ।

ਹੋਰ ਪ੍ਰਸਿੱਧ ਠੁਮਰੀ ਗਾਇਕ ਉਸਤਾਦ ਮੁਇਜ਼ੋਦੀਨ ਖਾਂ, ਉਸਤਾਦ ਅਬਦੁਲਕਰੀਮ ਖਾਂ, ਮੋਤੀਬਾਈ, ਰਸੂਲਨਬਾਈ, ਸਿੱਧੇਸ਼ਵਰੀ ਦੇਵੀ, ਗਿਰਜਾਬਾਈ, ਅਖ਼ਤਰੀਬਾਈ , ਹੀਰਾਬਾਈ, ਕੇਸਰਬਾਈ, ਮਾਣਿਕਵਰਮਾ, ਕਮਲ ਸਿੰਘ, ਏ. ਐਨ. ਬੋਸ ਅਤੇ ਗਿਰਿਜਾਬਾਬੂ ਘੋਸ਼ ਆਦਿ ਮੰਨੇ ਜਾਂਦੇ ਹਨ।

ਪ੍ਰੋ. ਦਰਸ਼ਨ ਸਿੰਘ ਨਰੂਲਾ

**ਠੇਕਾ** : ਇਹ ਢੋਲ, ਮ੍ਰਿਦੰਗ, ਜੋੜੀ ਆਦਿ ਸਾਜ਼ ਨਾਲ ਵਜਾਈ ਜਾਣ ਵਾਲੀ ਤਿੰਨ ਤਾਲ ਦੀ ਇਕ ਗਤੀ ਹੈ। ਇਸ ਦਾ ਬੋਲ ਇਸ ਤਰ੍ਹਾਂ ਹੈ :-

| | | | | | | | |
|---|---|---|---|---|---|---|---|
| ਧਾ | ਦੀ | ਗਾ | ਧਾ, | ਧਾ | ਦੀ | ਗ | ਤਾ, |
| ੧॥ | ੧ | ॥ | ੧, | ੧॥ | ੧ | ॥ | ॥੧ |
| ਤਾ | ਤੀ | ਗ | ਧਾ, | ਧਾ | ਦੀ | ਗ | ਧਾ |
| ੧॥ | ੧ | ॥ | ੧, | ੧ | ॥ | ੧ | ॥੧ |

ਹ. ਪੁ.- ਮ. ਕੋ. ; ਪੰ. ਸਾ. ਕੋ.

**ਠੇਠਰ ਖ਼ਾਨਦਾਨ** : ਪੰਜਾਬ ਦਾ ਇਹ ਇਕ ਪ੍ਰਸਿੱਧ ਸਿੱਖ ਖ਼ਾਨਦਾਨ ਹੈ। ਸਰਦਾਰ ਚੂਹੜ ਸਿੰਘ ਸਿੱਧੂ ਜੱਟ ਇਸ ਖ਼ਾਨਦਾਨ ਦਾ ਮੋਢੀ ਸੀ। ਉਹ ਲਾਹੌਰ ਦੇ ਨੇੜੇ ਦੇ ਪਿੰਡ ਠੇਠਰ ਦਾ ਮੁਖੀ ਸੀ ਅਤੇ ਉਸੇ ਪਿੰਡ ਦੇ ਨਾਂ ਪਿੱਛੇ ਹੀ ਇਸ ਖ਼ਾਨਦਾਨ ਦਾ ਨਾਂ ਪਿਆ। ਸਰਦਾਰ ਚੂਹੜ ਸਿੰਘ ਇਸ ਖ਼ਾਨਦਾਨ ਦਾ ਉਹ ਪਹਿਲਾ ਬੰਦਾ ਸੀ ਜਿਸਨੇ 1740 ਦੇ ਨੇੜੇ-ਤੇੜੇ ਸਿੱਖ ਧਰਮ ਅਪਣਾਇਆ। ਉਸ ਦਾ ਲੜਕਾ ਸ੍ਰ. ਪ੍ਰੇਮ ਸਿੰਘ ਸੀ। ਉਸਦੇ ਅਗਾਂਹ ਚਾਰ ਪੁੱਤਰ ਲੱਖਾ ਸਿੰਘ, ਸਮੀਰ ਸਿੰਘ ਅਮੀਰ ਸਿੰਘ ਅਤੇ ਸਾਹਿਬ ਸਿੰਘ ਸਨ। ਸਰਦਾਰ ਲੱਖਾ ਸਿੰਘ ਤਾਂ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ ਦੀਆਂ ਫ਼ੌਜਾਂ ਵਿਚ ਇਕ ਸਵਾਰ ਵਜੋਂ ਰਲ ਗਿਆ ਸੀ। ਉਸਨੂੰ ਉਨ੍ਹਾਂ ਕੋਲੋਂ ਰਣਜੀਤਗੜ੍ਹ ਦਾ ਇਲਾਕਾ ਜਾਗੀਰ ਵਜੋਂ ਮਿਲਿਆ ਅਤੇ ਗੁੱਜਰਾਂਵਾਲੇ ਜ਼ਿਲ੍ਹੇ ਦੇ ਚਾਰ ਪਿੰਡ ਵੀ ਦਿੱਤੇ ਗਏ। ਲੱਖਾ ਸਿੰਘ ਨੇ ਆਪਣੇ ਤਿੰਨ ਭਰਾਵਾਂ ਨਾਲ ਰਲ ਕੇ ਸਰਦਾਰ ਚੜ੍ਹਤ ਸਿੰਘ ਦੀ ਖ਼ਾਤਰ ਭੰਗੀ ਮਿਸਲ ਨਾਲ ਪੂਰੀ ਲੜਾਈ ਕੀਤੀ। ਸਰਦਾਰ ਚੜ੍ਹਤ ਸਿੰਘ ਦੀ ਮੌਤ ਉਪਰੰਤ ਵੀ ਲੱਖਾ ਸਿੰਘ ਸ਼ੁਕਰਚੱਕੀਆ ਮਿਸਲ ਪ੍ਰਤੀ ਵਫ਼ਾਦਾਰ ਰਿਹਾ। ਸ. ਸਮੀਰ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੀ ਚੱਠਿਆਂ ਨਾਲ ਹੋਈ ਲੜਾਈ ਸਮੇਂ ਬੜੇ ਜੌਹਰ ਵਿਖਾਏ ਅਤੇ ਆਪਣੀ ਬੰਦੂਕ ਨਾਲ ਚੱਠਿਆਂ ਦੇ ਸਰਦਾਰ ਨੂੰ ਵੀ ਮਾਰ ਦਿੱਤਾ। ਸੰਨ 1808 ਵਿਚ ਮਹਾਰਾਜਾ ਰਣਜੀਤ ਸਿੰਘ ਦੇ ਹੁਕਮਾਂ ਅਧੀਨ ਸਮੀਰ ਸਿੰਘ ਨੇ ਅੰਮ੍ਰਿਤਸਰ ਵਿਖੇ ਗੋਬਿੰਦ ਗੜ੍ਹ ਨਾਂ ਦਾ ਕਿਲਾ ਬਣਾਇਆ। ਸਮੀਰ ਸਿੰਘ ਨੂੰ ਕਿਲੇ ਦਾ ਥਾਣੇਦਾਰ ਨਿਯੁਕਤ ਕੀਤਾ ਗਿਆ ਅਤੇ ਉਹ ਕਈ ਸਾਲ ਇਸੇ ਅਹੁਦੇ ਤੇ ਟਿਕਿਆ ਰਿਹਾ। ਉਸਨੇ ਮਹਾਰਾਜਾ ਰਣਜੀਤ ਸਿੰਘ ਲਈ ਕਈ ਲੜਾਈਆਂ ਵਿਚ ਹਿੱਸਾ ਲਿਆ। ਕਸੂਰ ਦੇ ਪਠਾਣਾਂ ਵਿਰੁੱਧ ਕੋਟ ਬੁੱਢੇ ਖਾਂ ਦੇ ਸਥਾਨ ਤੇ ਹੋਈ ਲੜਾਈ ਵਿਚ ਉਹ ਇਕ ਪਠਾਣ ਬਰਛੇਬਾਜ਼ ਕੋਲੋਂ ਮਸਾਂ ਹੀ ਬਚਿਆ ਪਰ ਕਸੂਰ ਦੀ ਇਸੇ ਲੜਾਈ (1807) ਵਿਚ ਉਸਦਾ ਭਰਾ ਲੱਖਾ ਸਿੰਘ ਮਾਰਿਆ ਗਿਆ ਅਤੇ ਇਸੇ ਸਾਲ ਵਿਚ ਹੀ ਉਸਦੇ ਦੂਜੇ ਦੋ ਭਰਾ ਅਮੀਰ ਸਿੰਘ ਕਾਂਗੜਾ ਪਹਾੜੀਆਂ ਵਿਚ ਅਤੇ ਸਾਹਿਬ ਸਿੰਘ ਸੁਜਾਨਪੁਰ ਦੇ ਸਾਹਮਣੇ ਮਾਰਿਆ ਗਿਆ। ਸੰਨ 1816 ਵਿਚ ਸਮੀਰ ਸਿੰਘ ਨੂੰ ਨੂਰਪੁਰ ਦਾ ਥਾਣੇਦਾਰ ਲਾਇਆ ਗਿਆ। ਸੰਨ 1824 ਵਿਚ ਉਸਦੀ ਮੌਤ ਹੋ ਗਈ ਅਤੇ ਉਸਦਾ ਪੁੱਤਰ ਬਚਨ ਸਿੰਘ ਜਾਗੀਰ ਦਾ ਮਾਲਕ ਬਣਿਆ। ਬਚਨ ਸਿੰਘ ਨੇ ਪਿਸ਼ਾਵਰ, ਕਸ਼ਮੀਰ, ਟੀਰੀ ਅਤੇ ਕਈ ਹੋਰਨਾਂ ਥਾਵਾਂ ਤੇ ਬਹੁਤ ਮਾਅਰਕੇ ਦਾ ਕੰਮ ਕੀਤਾ। ਸੰਨ 1848 ਵਿਚ ਬਚਨ ਸਿੰਘ ਨੂੰ ਉਸਦੇ ਸਵਾਰਾਂ ਸਮੇਤ, ਸਰਦਾਰ ਲਾਲ ਸਿੰਘ ਕਾਲਿਆਂ ਵਾਲੇ ਦੀ ਕਮਾਨ ਹੇਠ ਮੁਲਤਾਨ ਭੇਜ ਦਿੱਤਾ ਗਿਆ ਪਰ ਉਸਨੇ ਬਾਗ਼ੀਆਂ ਦਾ ਸਾਥ ਦਿੱਤਾ ਅਤੇ ਰਾਮਨਗਰ ਅਤੇ ਗੁਜਰਾਤ ਵਿਖੇ ਅੰਗਰੇਜ਼ਾਂ ਵਿਰੁੱਧ ਲੜਾਈ ਲੜੀ। ਪੰਜਾਬ ਦੇ ਅੰਗਰੇਜ਼ੀ ਰਾਜ ਵਿਚ ਸ਼ਾਮਲ ਹੋ ਜਾਣ ਪਿਛੋਂ ਉਸਦੀ ਜਾਗੀਰ ਬਹਾਲ ਕਰ ਦਿੱਤੀ ਗਈ। ਉਹ ਅੱਧੇ ਠੇਠਰ ਪਿੰਡ ਦਾ ਮਾਲਕ ਸੀ। ਸੰਨ 1863 ਵਿਚ ਉਸਦਾ ਭਰਾ-ਕੇਸਰ ਸਿੰਘ ਮਰ ਗਿਆ ਅਤੇ 1867 ਵਿਚ ਉਸਦੀ ਵੀ ਮੌਤ ਹੋ ਗਈ।

ਬਚਨ ਸਿੰਘ ਦੀ ਮੌਤ ਉਪਰੰਤ ਇਸ ਖ਼ਾਨਦਾਨ ਦਾ ਸਭ ਤੋਂ ਪ੍ਰਸਿੱਧ ਵਿਅਕਤੀ ਸਰਦਾਰ ਇੰਦਰ ਸਿੰਘ ਸੀ। ਉਹ ਪੁਲਿਸ ਇਨਸਪੈਕਟਰ ਸੀ ਤੇ ਉਹ ਲਾਰੰਸ ਦੇ ਵੇਲੇ ਤੋਂ ਲੈ ਕੇ ਪ੍ਰਾਂਤ ਦੇ ਹਰੇਕ ਲੈਫ਼ਟੀਨੈਂਟ ਗਵਰਨਰ ਦਾ ਅਰਦਲੀ ਰਿਹਾ। ਰਿਟਾਇਰਮੈਂਟ ਵੇਲੇ ਉਸਨੂੰ ਲੈਫਟੀਨੈਂਟ ਗਵਰਨਰ ਦਾ ਆਨਰੇਰੀ ਅਟੈਸ਼ੇ ਬਣਾ ਦਿੱਤਾ ਗਿਆ। ਉਸਨੇ ਲੈਫਟੀਨੈਂਟ ਗਵਰਨਰਾਂ ਕੋਲੋਂ ਸਰਵੋਤਮ ਪ੍ਰਸ਼ੰਸਾ ਪੱਤਰ ਵੀ ਪ੍ਰਾਪਤ ਕੀਤੇ। ਇਹ ਗੱਲ ਵੀ ਇਥੇ ਵਿਸ਼ੇਸ਼ ਤੌਰ ਤੇ ਵਰਣਨਯੋਗ ਹੈ ਕਿ ਇੰਦਰ ਸਿੰਘ ਦਾ ਦਾਦਾ ਸਰਦਾਰ ਸਾਹਿਬ ਸਿੰਘ ਤਾਂ ਮਹਾਰਾਜਾ ਰਣਜੀਤ ਸਿੰਘ ਦਾ ਉਸ ਦੇ ਬਚਪਨ ਤੋਂ ਹੀ ਬੜਾ ਖ਼ਿਆਲ ਰੱਖਦਾ ਸੀ। ਉਸੇ ਨੇ ਹੀ ਮਹਾਰਾਜਾ ਰਣਜੀਤ ਸਿੰਘ ਨੂੰ ਤਲਵਾਰ ਚਲਾਉਣੀ ਅਤੇ ਘੋੜ-ਸਵਾਰੀ ਕਰਨੀ ਸਿਖਾਈ ਸੀ। ਉਹ ਮਹਾਰਾਜਾ ਸਾਹਿਬ ਦੀਆਂ ਸਾਰੀਆਂ ਹੀ ਆਰੰਭਿਕ ਚੜ੍ਹਾਈਆਂ ਵਿਚ ਮੌਜੂਦ ਸੀ। ਸਰਦਾਰ ਇੰਦਰ ਸਿੰਘ ਦਾ ਪਿਤਾ ਸਰਦਾਰ ਸ਼ੇਰ ਸਿੰਘ ਵੀ ਲਾਹੌਰ ਦਰਬਾਰ ਦਾ ਇਕ ਮਾਨਯੋਗ ਅਹਿਲਕਾਰ ਸੀ ਅਤੇ ਉਸਨੇ ਵੀ ਬਨੂ ਅਤੇ ਪਿਸ਼ਾਵਰ ਦੀਆਂ ਸਰਹੱਦਾਂ ਵੱਲ ਨੂੰ ਚੜ੍ਹਾਈ ਕਰਨ ਵਾਲੀਆਂ ਮੁਹਿੰਮਾਂ ਵਿਚ ਹਿੱਸਾ ਲਿਆ ਸੀ।

ਸੰਨ 1901 ਵਿਚ ਸਰਦਾਰ ਇੰਦਰ ਸਿੰਘ ਦੀ ਮੌਤ ਹੋ ਗਈ। ਇਸ ਤੋਂ ਪਿਛੋਂ ਉਸਦਾ ਵੱਡਾ ਪੁੱਤਰ ਤੇਜਾ ਸਿੰਘ ਉੱਤਰਾਧਿਕਾਰੀ ਬਣਿਆ। ਤੇਜਾ ਸਿੰਘ ਤੇ ਉਸਦੇ ਛੋਟੇ ਭਰਾ ਜਨਮੇਜਾ ਸਿੰਘ ਨੂੰ ਆਪਣੇ ਪਿਤਾ ਦੀ ਜਾਇਦਾਦ ਬਰਾਬਰ ਹਿੱਸਿਆਂ ਵਿਚ ਮਿਲ ਗਈ। ਇਸ ਸਾਰੀ ਜਾਇਦਾਦ ਵਿਚੋਂ 700 ਵਿੱਘੇ ਜ਼ਮੀਨ ਰੱਖ ਲੱਧੜ ਵਿਚ, 600 ਵਿੱਘੇ ਰਖ ਢਾਲਾ ਵਿਚ, 1860 ਵਿੱਘੇ ਪਿੰਡ ਠੇਠਰ ਵਿਚ ਅਤੇ 6 ਮੁੱਰਬੇ ਜ਼ਮੀਨ ਲਾਇਲਪੁਰ ਜ਼ਿਲ੍ਹੇ ਵਿਚ ਸ੍ਹੀ। ਸਰਦਾਰ ਤੇਜਾ ਸਿੰਘ ਨੇ ਰੱਖ ਲੱਧੜ ਅਤੇ ਰੱਖ ਢਾਲਾ ਵਿਚ ਆਉਂਦੀ ਜ਼ਮੀਨ ਦੇ ਮਾਲਕੀ-ਹੱਕ ਖ਼ਰੀਦ ਲਏ। ਸਰਦਾਰ ਤੇਜਾ ਸਿੰਘ ਕੋਲ ਆਪਣੇ ਅੱਧੇ ਹਿੱਸੇ ਤੋਂ ਇਲਾਵਾ 45 ਰੁਪਏ ਪ੍ਰਤੀ ਸਾਲ ਦੀ ਜਾਗੀਰ ਵੀ ਸੀ। ਉਹ ਪਹਿਲੇ ਦਰਜੇ ਦਾ ਪੁਲਿਸ ਇਨਸਪੈਕਟਰ ਅਤੇ ਇਕ ਪ੍ਰਾਂਤਕ ਦਰਬਾਰੀ ਸੀ। ਉਸ ਤੋਂ ਇਲਾਵਾ ਉਹ ਦਸ ਸਾਲ ਤੀਕ ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਦਾ ਏ. ਡੀ. ਸੀ ਰਿਹਾ। ਉਸ ਨੂੰ ਸਰਦਾਰ ਬਹਾਦਰ ਦਾ ਖ਼ਿਤਾਬ ਵੀ ਪ੍ਰਾਪਤ ਸੀ। ਸੰਨ 1913 ਵਿਚ ਉਹ ਸਰਕਾਰੀ ਨੌਕਰੀ ਤੋਂ ਰਿਟਾਇਰ ਹੋ ਗਿਆ ਅਤੇ ਸੰਨ 1929 ਵਿਚ ਉਸਦੀ ਮੌਤ ਹੋ ਗਈ।

ਸਰਦਾਰ ਤੇਜਾ ਸਿੰਘ ਦੇ ਪੰਜ ਪੁੱਤਰ ਸਨ। ਉਸਦਾ ਸਭ ਤੋਂ ਵੱਡਾ ਪੁੱਤਰ ਔਤਾਰ ਸਿੰਘ ਪ੍ਰਾਂਤਕ ਦਰਬਾਰੀ ਬਣਿਆ। ਸੰਨ 1905 ਵਿਚ ਉਸਨੂੰ 22 ਵੇਂ ਰਸਾਲੇ ਵਿਚ ਜਮਾਂਦਾਰ ਵਜੋਂ ਸਿੱਧਾ ਕਮਿਸ਼ਨ ਦਿੱਤਾ ਗਿਆ। ਸੰਨ 1915 ਵਿਚ ਉਸਨੂੰ ਰਸਾਲਦਾਰ ਬਣਾ ਦਿੱਤਾ ਗਿਆ। ਮਹਾਨ ਯੁੱਧ ਦੌਰਾਨ ਉਸਨੇ ਭਰਤੀ ਦੇ ਕੰਮ ਵਿਚ ਅੰਗਰੇਜ਼ਾਂ ਦੀ ਬਹੁਤ ਸੇਵਾ ਕੀਤੀ। ਸੰਨ 1916 ਵਿਚ ਉਹ ਮੈਸੋਪੋਟਾਮੀਅਨ ਐਕਸਪੀਡੀਸਨਰੀ ਫ਼ੋਰਸ ਵਿਚ ਸ਼ਾਮਲ ਹੋ ਗਿਆ ਅਤੇ 27 ਸਤੰਬਰ, 1917 ਦੀ ਲੜਾਈ ਦੌਰਾਨ ਵਿਖਾਈ ਬਹਾਦਰੀ ਦਾ ਸਨਮਾਨ ਕਰਦਿਆਂ ਉਸਨੂੰ ਇੰਡੀਅਨ ਆਰਡਰ ਆਫ਼ ਮੈਰਿਟ ਦਿੱਤਾ ਗਿਆ। ਸੰਨ 1919 ਵਿਚ ਉਸਨੂੰ ਕਿੰਗਜ਼ ਕਮਿਸ਼ਨ ਦਿੱਤਾ ਗਿਆ। ਰਣਭੂਮੀ ਵਿਚ ਕੀਤੀਆਂ ਸੇਵਾਵਾਂ ਬਦਲੇ ਉਸਨੂੰ ਮਿੰਟਗੁਮਰੀ ਜ਼ਿਲ੍ਹੇ ਵਿਚ ਦੋ ਮੁਰੱਬੇ ਜ਼ਮੀਨ ਦਿੱਤੀ ਗਈ। ਇਸ ਤੋਂ ਇਲਾਵਾ ਉਸਨੂੰ ਨੰਬਰਦਾਰੀ ਲਈ ਡੇਢ ਮੁਰੱਬਾ ਹੋਰ ਜ਼ਮੀਨ ਦਿੱਤੀ ਗਈ। ਸੰਨ 1924 ਦੇ ਅਕਾਲੀ ਮੋਰਚੇ ਦੌਰਾਨ ਉਸਨੇ ਜਲੰਧਰ ਬ੍ਰਿਗੇਡ ਦੇ ਕਮਾਂਡਰ ਦੀ ਬਹੁਤ ਸਹਾਇਤਾ ਕੀਤੀ। ਸੰਨ 1934 ਵਿਚ ਉਹ ਸਰਕਾਰੀ ਸੇਵਾ ਤੋਂ ਮੁਕਤ ਹੋ ਗਿਆ। ਸੰਨ 1931 ਵਿਚ ਉਸਦਾ ਪੁੱਤਰ ਗੁਰਪੂਰਨ ਸਿੰਘ 'ਇੰਡੀਅਨ ਰਿਜ਼ਰਵ ਆਫ਼ ਆਫ਼ੀਸਰਜ਼' ਵਿਚ ਸੈਕੰਡ ਲੈਫ਼ਟੀਨੈਂਟ ਵਜੋਂ ਭਰਤੀ ਹੋ ਗਿਆ ਸੀ। ਮਗਰੋਂ ਉਸਨੂੰ ਲੈਫ਼ਟੀਨੈਂਟ ਬਣਾ ਦਿੱਤਾ ਗਿਆ। ਸੰਨ 1933 ਵਿਚ ਇਹ ਪੁਲਿਸ ਇਨਸਪੈਕਟਰ ਦੇ ਅਹੁਦੇ ਤੇ ਨਿਯੁਕਤ ਹੋਇਆ।

ਸਰਦਾਰ ਔਤਾਰ ਸਿੰਘ ਦਾ ਛੋਟਾ ਭਰਾ ਕਰਨਲ ਰਘਬੀਰ ਸਿੰਘ ਵੀ ਇਸ ਖ਼ਾਨਦਾਨ ਦਾ ਨਾਮਵਰ ਵਿਅਕਤੀ ਸੀ। ਉਸਨੇ ਪਟਿਆਲਾ ਰਿਆਸਤ ਦੇ ਸੁਪਰਡੈਂਟ ਪੁਲਿਸ (1915) ਅਤੇ ਇਨਸਪੈਕਟਰ ਜਨਰਲ ਪੁਲਿਸ ਦੇ ਅਹੁਦਿਆਂ ਤੇ ਕੰਮ ਕੀਤਾ। ਰਿਟਾਇਰ ਹੋਣ ਉਪਰੰਤ ਇਹ ਉਪ-ਮਾਲ-ਮੰਤਰੀ ਵਜੋਂ ਸਿਆਸਤ

ਵਿਚ ਸ਼ਾਮਲ ਹੋ ਗਿਆ। ਦੇਸ਼ ਦੀ ਵੰਡ ਉਪਰੰਤ ਇਹ ਪੈਪਸੂ ਦਾ ਮੁੱਖ-ਮੰਤਰੀ ਵੀ ਰਿਹਾ।

ਸਰਦਾਰ ਤੇਜਾ ਸਿੰਘ ਦੇ ਛੋਟੇ ਭਰਾ ਜਨਮੇਜਾ ਸਿੰਘ ਨੂੰ 1886 ਵਿੱਚ 21 ਵੇ ਰਿਸਾਲੇ ਵਿਚ ਸਿੱਧਾ ਕਮਿਸ਼ਨ ਦਿੱਤਾ ਗਿਆ ਅਤੇ ਤਰੱਕੀ ਕਰਦਾ ਕਰਦਾ ਉਹ ਰਿਸਾਲਦਾਰ ਮੇਜਰ ਬਣ ਗਿਆ। ਸੰਨ 1888 ਵਿਚ ਉਸਨੇ ਜੋਬ ਵਾਦੀ ਵਿਚ ਸਰ ਰਾਬਰਟ ਸੈਂਡ ਮੈਨ ਦੀ ਆਗਵਾਈ ਹੇਠ ਆਪਣੀ ਰਜਮੈਂਟ ਦੇ ਇਕ ਰਿਸਾਲੇ ਦੀਆਂ ਸੇਵਾਵਾਂ ਪੇਸ਼ ਕੀਤੀਆਂ। ਸੰਨ 1897-98 ਵਿਚ ਟੋਚੀ ਫ਼ੀਲਡ ਫ਼ੋਰਸ ਵਿਚ ਸੇਵਾ ਕੀਤੀ। ਉਸਨੇ ਵਜ਼ੀਰੀਆ ਦੇ ਇਕ ਟੋਲੇ ਨੂੰ ਫੜਨ ਵਿਚ ਵੀ ਮੇਜਰ (ਮਗਰੋਂ ਮੇਜਰ ਜਨਰਲ) ਸਰ ਜੇਮਜ਼ ਵਿਲਕਾਕਸ ਦੀ ਬਹੁਤ ਮਦਦ ਕੀਤੀ। ਸੰਨ 1902 ਵਿਚ ਉਸਨੇ ਦਰਵੇਸ ਖੇਲ ਵਜ਼ੀਰੀਆ ਵਿਰੁੱਧ ਕੀਤੀ ਫ਼ੌਜੀ ਕਾਰਵਾਈ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਸੰਨ 1913 ਵਿਚ ਉਹ ਆਨਰੇਰੀ ਕਪਤਾਨ ਵਜੋਂ ਰਿਟਾਇਰ ਹੋਇਆ ਅਤੇ ਆਪਣੇ ਜੱਦੀ ਪਿੰਡ ਠੇਠਰ ਵਿਚ ਫੱਸਟ ਕਲਾਸ ਮੈਜਿਸਟ੍ਰੇਟ ਤੇ ਸਿਵਲ ਜੱਜ ਲਗ ਗਿਆ। ਸੰਨ 1930 ਵਿੱਚ ਉਸਨੂੰ ਪੰਜਾਬ ਵਿਧਾਨ ਸਭਾ ਲਈ ਨਾਮਜ਼ਦ ਕੀਤਾ ਗਿਆ। ਉਸ਼ਨੇ ਮਾਰਸ਼ਲ ਲਾਅ ਅਤੇ ਅਕਾਲੀ ਅੰਦੋਲਨ ਵੇਲੇ ਅੰਗਰੇਜ਼ਾਂ ਦੀ ਬਹੁਤ ਸਹਾਇਤਾ ਕੀਤੀ ਜਿਸ ਕਾਰਨ ਇਸਨੂੰ 2 ਮੁਰੱਬੇ ਜ਼ਮੀਨ ਫ਼ੌਜੀ ਗ੍ਰਾਂਟ ਵਜੋਂ ਅਤੇ 6 ਮੁਰੱਬੇ ਹੋਰ ਇਸਦੀਆਂ ਸਿਆਸੀ ਸੇਵਾਵਾਂ ਨੂੰ ਮੁੱਖ ਰੱਖ ਕੇ ਦਿੱਤੇ ਗਏ। ਉਸਦੇ ਤਿੰਨ ਪੁੱਤਰ, ਸੁਖਬੰਸ ਸਿੰਘ, ਕੁਲਵੰਤ ਸਿੰਘ ਤੇ ਭੁਪਿੰਦਰ ਸਿੰਘ ਅਤੇ ਚਾਰ ਲੜਕੀਆਂ ਸਨ।

ਸਰਦਾਰ ਇੰਦਰ ਸਿੰਘ ਦੇ ਵੱਡੇ ਭਰਾ ਰਜਿੰਦਰ ਸਿੰਘ ਨੇ ਵੀ ਗਦਰ ਦੌਰਾਨ ਅੰਗਰੇਜ਼ਾਂ ਦੀ ਲਖਨਊ ਵਿਖੇ ਅਤੇ ਐਬੇਸੀਨੀਆ ਵਿਚ, ਪਹਿਲੀ ਬਲੈਕ ਮਾਊਂਟੇਨ-ਚੜ੍ਹਾਈ ਅਤੇ ਅਫ਼ਗਾਨ ਯੁੱਧ ਵੇਲੇ ਬਹੁਤ ਸੇਵਾ ਕੀਤੀ। ਕਾਬਲ ਤੋਂ ਪਰਤਣ ਸਮੇਂ 1881 ਵਿਚ ਉਸਦੀ ਮੌਤ ਹੋ ਗਈ ਅਤੇ ਪਿਛੇ ਪੰਜ ਲੜਕੇ ਲਾਲ ਸਿੰਘ, ਖੁਸ਼ਹਾਲ ਸਿੰਘ, ਗਿਆਨ ਸਿੰਘ, ਅਨੂਪ ਸਿੰਘ ਅਤੇ ਸਰੂਪ ਸਿੰਘ ਛੱਡ ਗਿਆ। ਲਾਲ ਸਿੰਘ ਆਪਣੀ ਮੌਤ (1903) ਤੱਕ ਰਸਾਲਦਾਰ ਰਿਹਾ। ਖੁਸ਼ਹਾਲ ਸਿੰਘ ਤਾਂ 10ਵੇਂ ਬੰਗਾਲ ਲਾਂਸਰਜ਼ ਵਿਚ ਹੀ ਸੇਵਾ ਦੌਰਾਨ ਮਰ ਗਿਆ। ਇੰਦਰ ਸਿੰਘ ਦੇ ਛੋਟੇ ਭਰਾ ਦਲੀਪ ਸਿੰਘ ਨੇ ਰਿਸਾਲਦਾਰ ਮੇਜਰ ਵਜੋਂ ਸੇਵਾ ਕੀਤੀ। ਸਰਦਾਰ ਬਚਨ ਸਿੰਘ ਦੇ ਪੋਤਰੇ ਲਾਲ ਸਿੰਘ ਨੂੰ ਟਵੈਂਟੀਏਟਥ ਪੰਜਾਬੀਜ਼ ਵਿਚ ਜਮਾਂਦਾਰ ਵਜੋਂ ਸਿੱਧਾ ਕਮਿਸ਼ਨ ਮਿਲਿਆ ਅਤੇ ਥਰਟੀਅਥ ਪੰਜਾਬੀਜ਼ ਵਿਚ ਉਹ ਸੂਬੇਦਾਰ ਬਣਿਆ। ਸਰਦਾਰ ਅਮੀਰ ਸਿੰਘ ਦਾ ਪੜਪੋਤਰਾ ਬਿਸ਼ਨ ਸਿੰਘ ਗ਼ਦਰ ਦੌਰਾਨ ਲਖਨਊ ਵਿਖੇ ਅੰਗਰੇਜ਼ਾਂ ਖਾਤਰ ਲੜਿਆ ਅਤੇ ਪਿਛੋਂ ਫੇਨਜ ਹਾਰਸ ਨਾਲ ਰਲ ਕੇ ਚੀਨ ਵਿਚ ਮਾਅਰਕੇ ਦੀ ਸੇਵਾ ਕੀਤੀ। ਉਸਨੂੰ ਦੋ ਮੁਰੱਬੇ ਜ਼ਮੀਨ ਅਤੇ ਸਤ ਤਮਗੇ ਦਿੱਤੇ ਗਏ। ਉਸਦੇ ਪੁੱਤਰ ਪਿਸ਼ੌਰ ਸਿੰਘ ਨੂੰ 19 ਵੇਂ ਲਾਂਸਰੰਜ ਵਿਚ ਜਮਾਦਾਰ ਵਜੋਂ ਲੈ ਲਿਆ ਗਿਆ ਅਤੇ ਉਸਨੂੰ ਦੋ ਮੁਰੱਬੇ ਜ਼ਮੀਨ ਅਤੇ ਪੰਜ ਤਮਗੇ ਦਿਤੇ ਗਏ। ਅਗੋਂ ਉਸਦਾ ਪੁੱਤਰ-ਔਤਾਰ ਸਿੰਘ 19 ਵੇਂ ਕੇ. ਜੀ. ਓ. ਲਾਂਸਰਜ਼ ਵਿਚ ਰਸਾਲਦਾਰ ਸੀ ਰਸਾਲਦਾਰ ਲਛਮਣ ਸਿੰਘ ਦਾ ਪੁੱਤਰ ਸਰਦਾਰ ਗੁਰਬਖ਼ਸ਼ ਸਿੰਘ ਸੈਮ ਬ੍ਰਾਊਨਜ਼ ਦੇ ਰਿਸਾਲੇ ਵਿਚ ਰਸਾਲਦਾਰ ਸੀ। ਇਸ ਖ਼ਾਨਦਾਨ ਦੇ ਹੋਰ ਵੀ ਬਹੁਤ ਸਾਰੇ ਮੈਂਬਰਾਂ ਨੇ ਫ਼ੌਜ ਵਿਚ ਸੇਵਾ ਕੀਤੀ।

ਇਸ ਖ਼ਾਨਦਾਨ ਦੇ ਬਹੁਤੇ ਬੰਦੇ ਤਾਂ ਇਸ ਵੇਲੇ ਪਟਿਆਲੇ ਜ਼ਿਲ੍ਹੇ ਦੇ ਪੁਰਾਣੇ ਕਸਬੇ ਬਨੂੜ ਵਿਚ ਵਸਦੇ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਅਜੇ ਵੀ ਫ਼ੌਜ ਵਿਚ ਹਨ। ਥੋੜ੍ਹੇ ਜਿਹੇ ਪਰਿਵਾਰ ਖੇਤੀਬਾੜੀ ਵੀ ਕਰਦੇ ਹਨ।

ਹ. ਪੁ.- ਚੀ. ਫੈ. ਨੋ. ਪੰ. 1 : 330 - ਗ੍ਰਿਫ਼ਿਨ

—O—



ਡੈਲਾਸ



ਇਹ ਗੁਰਮੁਖੀ ਵਰਣ-ਮਾਲਾ (ਪੈਂਤੀ) ਦਾ ਅਠਾਰ੍ਹਵਾਂ ਅੱਖਰ ਹੈ। ਵਰਗੀਕਰਣ ਅਨੁਸਾਰ ਇਹ ਟਵਰਗ ਦਾ ਤੀਸਰਾ ਵਰਣ ਹੈ। ਇਸ ਦਾ ਉਚਾਰਣ ਜੀਭ ਦੇ ਤਾਲੂ ਨਾਲ ਸਪਰਸ਼ ਕਰਨ ਤੇ ਹੁੰਦਾ ਹੈ। ਲਹਿੰਦੀ ਪੰਜਾਬੀ ਅਤੇ ਸਿੰਧੀ ਵਿਚ ਇਹ 'ਦ' ਦੀ ਥਾਂ ਤੇ ਵੀ ਵਰਤਿਆ ਜਾਂਦਾ ਹੈ, ਜਿਵੇਂ 'ਦਰ' ਦੀ ਥਾਂ 'ਡਰ' 'ਦਾ' ਦੀ ਥਾਂ 'ਡਾ' ਦੁੱਧ ਦੀ ਥਾਂ ਡੁਧੁ ਆਦਿ ਸ਼ਬਦਾਂ ਵਿਚ। ਇਸ ਅੱਖਰ ਨੂੰ ਸਾਰੀਆਂ ਲਗਾਂ-ਮਾਤਰਾਂ ਲਗਦੀਆਂ ਹਨ। 'ਡ' ਨੂੰ ਮੌਜੂਦਾ ਗੁਰਮੁਖੀ ਵਾਲਾ ਰੂਪ ਧਾਰਨ ਕਰਨ ਤੱਕ ਕਈ ਪੜਾਵਾਂ ਵਿਚੋਂ ਲੰਘਣਾ ਪਿਆ ਹੈ। ਇਸ ਵਰਣ ਦਾ ਵਿਕਾਸ ਬ੍ਰਹਮੀ ਤੋਂ ਹੋਇਆ। ਜੋ ਵਿਕਸਿਤ ਹੋ ਕੇ ਵਰਤਮਾਨ ਪ੍ਰਚਲਤ ਰੂਪ ਵਿਚ 'ਡ' ਬਣਿਆ। ਇਸ ਦੀ ਰੂਪ ਰੇਖਾ ਇਸ ਤਰ੍ਹਾਂ ਹੈ :-

ਬ੍ਰਹਮੀ ਪਾਲੀ ਕੁਟਿਲ ਨਾਗਰੀ ਸ਼ਾਰਦਾ

ਟਾਕਰੀ ਲੰਡੇ ਗੁਰਮੁਖੀ ਦੇਵਨਾਗਰੀ

ਡ ड

ਗੁਰਮੁਖੀ ਲਿਪੀ ਵਿਚ 'ਡ' ਦੇ ਵਿਕਾਸ-ਪੜਾਵਾਂ ਦਾ ਵੇਰਵਾ ਨਾਲ ਦਿੱਤੀ ਪੱਟੀ ਵਿਚ ਦਿਖਾਇਆ ਗਿਆ ਹੈ।

ਹ. ਪੁ.- ਮ. ਕੋ. ; ਗੁਰਮੁਖੀ ਲਿਪੀ ਦਾ ਵਿਗਿਆਨਕ ਅਧਿਐਨ 43; ਹਿੰ. ਸ਼. ਸਾ.

**ਡਊਗਾਫ਼ਪਿਲਸ** : ਰੂਸ ਦੇ ਲਾਟਵੀਆ ਖੇਤਰ ਦਾ ਇਕ ਸ਼ਹਿਰ ਹੈ ਜਿਹੜਾ ਪੱਛਮੀ ਡਵੀਨਾ ਦਰਿਆ ਦੇ ਕੰਢੇ ਤੇ ਵਾਕਿਆ ਹੈ। ਸੰਨ 1274 ਵਿਚ ਜਰਮਨ ਲਿਵੋਨੀਆ ਦੇ ਸਰਕਾਰੀ ਆਦੇਸ਼ ਦੁਆਰਾ ਵਸਾਏ ਇਸ ਸ਼ਹਿਰ ਨੂੰ ਇਵਾਨ ਚੌਥੇ ਨੇ ਤਬਾਹ ਕਰ ਦਿੱਤਾ। ਸੰਨ 1582 ਵਿਚ ਪੋਲੈਂਡ ਦੇ ਬਾਦਸ਼ਾਹ ਸਟੀਫ਼ਨ ਬਾਥੋਰੀ ਨੇ ਇਸ ਨੂੰ ਮੁੜ ਆਬਾਦ ਕੀਤਾ ਅਤੇ ਛੇਤੀ ਹੀ ਇਹ ਇਕ ਉੱਘਾ ਰਾਜ ਪ੍ਰਬੰਧਕੀ ਸ਼ਹਿਰ ਬਣ ਗਿਆ। ਸੰਨ 1772 ਵਿਚ ਪੋਲੈਂਡ ਦੀ ਪਹਿਲੀ ਵੰਡ ਦੌਰਾਨ ਇਹ ਰੂਸ ਦੇ ਹਿੱਸੇ ਆਇਆ। ਸੰਨ 1812 ਵਿਚ ਇਹ ਕੁਝ ਚਿਰ ਫ਼ਰਾਂਸ ਅਧੀਨ ਵੀ ਰਿਹਾ। ਸੰਨ 1860 ਵਿਚ ਇਥੇ ਰੇਲ ਦੀ ਪਟੜੀ ਵਿਛਣ ਤੋਂ ਬਾਅਦ ਇਸ ਸ਼ਹਿਰ ਦਾ ਕਾਫ਼ੀ ਵਿਕਾਸ ਹੋਇਆ। ਸੰਨ 1893 ਤੀਕ ਇਸ ਨੂੰ ਡਯੂਨ ਬਰਗ ਨਾਉਂ ਨਾਲ ਜਾਣਿਆ

| | | | |
|---|---|---|---|
| | ਅੱਜ ਦੀ ਗੁਰਮੁਖੀ | | ਡ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| | ਹੋਰਯੁਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| ਸ਼ਾਰਦਾ ਲਿਪੀ | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| | ਸਰਾਹਾਂ | ( 10 ਵੀਂ ਸਦੀ ) | |
| | ਸੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਡ |

ਜਾਂਦਾ ਸੀ। ਫਿਰ ਇਸ ਦਾ ਨਾਂ ਡਵਿੰਟਸਕ ਪ੍ਰਚੱਲਤ ਹੋ ਗਿਆ। ਇਸ ਦਾ ਅਜੋਕਾ ਨਾਂ ਡੈਉਗਾਵਾ ਦਰਿਆ ਤੋਂ ਲਿਆ ਗਿਆ ਅਤੇ ਇਹ ਪਹਿਲੀ ਵੱਡੀ ਜੰਗ ਮਗਰੋਂ ਪ੍ਰਚੱਲਤ ਹੋਇਆ। ਦੋਹਾਂ ਵੱਡੀਆਂ ਜੰਗਾਂ ਦੌਰਾਨ ਹੀ ਇਥੇ ਘਮਸਾਨ ਦਾ ਯੁੱਧ ਹੋਇਆ। ਜਨਵਰੀ, 1920 ਵਿਚ ਲਾਟਵੀਅਨ ਅਤੇ ਪੋਲੈਂਡ ਦੀਆਂ ਫ਼ੌਜਾਂ ਨੇ ਰੂਸੀਆਂ ਨੂੰ ਇਥੋਂ ਬਾਹਰ ਕੱਢ ਦਿੱਤਾ ਅਤੇ ਇਹ ਲਾਟਵੀਆ ਦਾ ਡਿਸਟ੍ਰਿਕਟ ਟਾਊਨ ਬਣ ਗਿਆ। ਕੁਝ ਚਿਰ ਬਾਅਦ ਰੋਮਨ ਅਧਿਕਾਰ ਹੇਠ ਆਇਆ। ਜੁਲਾਈ, 1941 ਤੋਂ ਜੁਲਾਈ, 1944 ਦੌਰਾਨ ਇਸ ਉਪਰ ਰੂਸ ਨੇ ਮੁੜ ਕਬਜ਼ਾ ਕਰ ਲਿਆ।

ਹੁਣ ਇਥੇ ਕਈ ਉਦਯੋਗ ਧੰਦੇ ਵਿਕਸਿਤ ਹੋ ਚੁੱਕੇ ਹਨ। ਰੇਲਵੇ ਵਰਕਸ਼ਾਪਾਂ ਤੋਂ ਇਲਾਵਾ ਖਾਣ ਦੀਆਂ ਵਸਤਾਂ, ਕੱਪੜਾ, ਇਮਾਰਤੀ ਸਾਮਾਨ ਆਦਿ ਤਿਆਰ ਕੀਤਾ ਜਾਂਦਾ ਹੈ। ਸੰਨ 1963 ਵਿਚ ਇਥੇ ਬਣਾਵਟੀ ਰੇਸ਼ਾ ਬਣਾਉਣ ਦੀ ਮਿਲ ਲਾਈ ਗਈ ਹੈ। ਇਥੇ ਲੱਕੜੀ ਅਤੇ ਜ਼ਰਾਇਤੀ ਵਸਤਾਂ ਦਾ ਵਪਾਰ ਹੁੰਦਾ ਹੈ।

ਆਬਾਦੀ – 1,22,000 (1983 ਅੰਦ.)

55°53′ ਉ. ਵਿਥ.; 26°32′ ਪੂ. ਲੰਬ.

ਹ. ਪੁ. – ਐਨ. ਅਮੈ. 8 : 522; ਐਨ. ਬ੍ਰਿ. 7 : 90

**ਡਊਨਿੰਗ, ਸਰ ਜਾਰਜ** : ਇਹ ਇਕ ਅੰਗਰੇਜ਼ ਨੀਤੀਵਾਨ ਅਤੇ ਵਿੱਤੀ ਪ੍ਰਸਾਸ਼ਕ ਸੀ। ਇਸਦਾ ਜਨਮ 1623 ਈ. ਵਿਚ ਡਬਲਿਨ ਵਿਖੇ ਹੋਇਆ। ਹਾਲੈਂਡ ਵਿਖੇ ਰਾਜਦੂਤ ਹੁੰਦੇ ਹੋਏ ਇਸ ਦੀਆਂ ਸਰਗਰਮੀਆਂ ਦੇ ਫਲਸਰੂਪ ਅੰਗਰੇਜ਼ਾਂ ਤੇ ਡੱਚਾਂ ਵਿਚਕਾਰ ਦੋ ਯੁੱਧ ਹੋਏ। ਸਰਕਾਰੀ ਵਿੱਤ ਵਿਚ ਇਸ ਨੇ ਬਹੁਤ ਹੀ ਮਹੱਤਵਪੂਰਨ ਸੁਧਾਰ ਕੀਤੇ ਜਿਸ ਕਰਕੇ ਲੰਡਨ ਦੀ ਡਊਨਿੰਗ ਸਟਰੀਟ ਵਿਚ ਇਸ ਦਾ ਸਮਾਰਕ ਵੀ ਬਣਾਇਆ ਗਿਆ।

ਸਰ ਜਾਰਜ ਕੈਂਬ੍ਰਿਜ ਦੇ ਹਾਵਰਡ ਕਾਲਜ ਦੇ ਪਹਿਲੇ ਗ੍ਰੈਜੂਏਟਾਂ ਵਿਚੋਂ ਇਕ ਸੀ। ਬਰਤਾਨਵੀ ਖਾਨਾਜੰਗੀ ਦੌਰਾਨ ਇਹਨੇ ਸੰਸਦੀ ਚੋਣਾਂ ਵਿਚ ਕਾਫੀ ਮਹੱਤਵਪੂਰਨ ਭੂਮਿਕਾ ਨਿਭਾਈ। ਔਲਿਵਰ ਕਰਾਮਵੈਲ ਦੀ ਸਰਪ੍ਰਸਤੀ ਹੇਠ ਇਹ ਪਾਰਲੀਮੈਂਟ ਦਾ ਮੈਂਬਰ ਰਿਹਾ ਤੇ 1660 ਈ. ਵਿਚ ਇਸਨੇ ਸਟੂਅਰਟ ਬਾਦਸ਼ਾਹਤ ਦੀ ਪੁਨਰਸਥਾਪਤੀ ਵਿਚ ਮੱਦਦ ਕੀਤੀ। ਸੰਨ 1661 ਵਿਚ ਚਾਰਲਸ ਦੂਜੇ ਨੇ ਡਊਨਿੰਗ ਨੂੰ ਆਪਣੇ ਵਪਾਰਕ ਵਿਰੋਧੀ ਦੇਸ਼ ਹਾਲੈਂਡ ਵਿਖੇ ਸਫ਼ੀਰ ਨਿਯੁਕਤ ਕਰ ਦਿੱਤਾ। ਸੰਨ 1667 ਈ. ਵਿਚ ਇਸਨੇ ਬਤੌਰ ਸਕੱਤਰ ਖਜ਼ਾਨਾ ਕਮਿਸ਼ਨ ਲੇਖੇ ਦੇ ਨਵੇਂ ਢੰਗ ਲਾਗੂ ਕੀਤੇ। ਸੰਨ 1671 ਵਿਚ ਇਸਨੂੰ ਸੀਮਾ-ਕਰ ਕਮਿਸ਼ਨ ਦਾ ਮੁਖੀ ਨਿਯੁਕਤ ਕੀਤਾ ਗਿਆ ਤੇ ਇਕ ਵਾਰ ਫੇਰ ਜੰਗ ਭੜਕਾਉਣ ਲਈ ਹਾਲੈਂਡ ਭੇਜਿਆ ਗਿਆ। ਆਪਣੀ ਜਾਨ ਖਤਰੇ ਵਿਚ ਵੇਖਦਿਆਂ ਇਹ ਇੰਗਲੈਂਡ ਪਰਤ ਆਇਆ ਜਿਥੇ ਹੁਕਮ-ਅਦੂਲੀ ਦੇ ਦੋਸ਼ ਵਿਚ ਇਸਨੂੰ ਲੰਡਨ ਦੇ ਟਾਵਰ ਵਿਚ ਕਈ ਹਫ਼ਤਿਆਂ ਲਈ ਬੰਦ ਰਖਿਆ ਤੇ ਜੇਲ੍ਹ ਤੋਂ ਬਾਹਰ ਆ ਕੇ ਇਹ ਫਿਰ ਸੀਮਾ – ਕਰ ਵਿਭਾਗ ਵਿਚ ਹੀ ਅੰਤਲੇ ਸੁਆਸਾਂ ਤੱਕ ਬਾਦਸ਼ਾਹ ਦੀ ਨੌਕਰੀ ਕਰਦਾ ਰਿਹਾ।

ਜੁਲਾਈ 1648 ਵਿਚ ਕੈਂਬ੍ਰਿਜਸ਼ਿਰ ਵਿਖੇ ਇਸਦੀ ਮੌਤ ਹੋ ਗਈ।

ਹ. ਪੁ.– ਐਨ. ਬ੍ਰਿ. 7 : 617

**ਡਓਬਰੀ, ਗੈਬਾਰੀਐੱਲ ਆਗਸਟੇ** : ਫ਼ਰਾਂਸ ਦੇ ਇਸ ਭੂ-ਰਸਾਇਣ ਵਿਗਿਆਨੀ ਅਤੇ ਵੱਖ ਵੱਖ ਭੂ-ਵਿਗਿਆਨਕ ਘਟਨਾਵਾਂ ਦੇ ਅਧਿਐਨ ਲਈ ਪ੍ਰਯੋਗਿਕ ਢੰਗਾਂ ਦੀ ਵਰਤੋਂ ਕਰਨ ਵਾਲੇ ਮੋਢੀ ਦਾ ਜਨਮ 25 ਜੂਨ, 1814 ਨੂੰ ਮੈਟੱਸ ਵਿਚ ਹੋਇਆ। ਸੰਨ 1838 ਵਿਚ ਇਹ ਹਾਟਰਿਨ ਸੂਬੇ ਦਾ ਖੇਤਰੀ ਖਾਣ-ਖੁਦਾਈ ਇੰਜੀਨੀਅਰ ਬਣਿਆ ਜਿੱਥੇ ਇਸ ਨੇ ਖੇਤਰ ਦਾ ਭੂ-ਵਿਗਿਆਨਕ ਨਕਸ਼ਾ ਤਿਆਰ ਕਰਨ ਲਈ ਅੱਠ ਸਾਲ ਕੰਮ ਕੀਤਾ। ਸਟਰੈਸਬਰਗ ਯੂਨੀਵਰਸਿਟੀ ਵਿਖੇ ਇਹ ਭੂ-ਵਿਗਿਆਨ ਅਤੇ ਖਣਿਜ – ਵਿਗਿਆਨ ਦਾ ਪ੍ਰੋਫ਼ੈਸਰ ਵੀ ਰਿਹਾ।

ਇਸ ਦੀਆਂ ਮੁਢਲੀਆਂ ਖੋਜਾਂ ਖਣਿਜਾਂ ਦੇ ਸੰਸ਼ਲੇਸ਼ਣ, ਗਰਮ ਚਸ਼ਮਿਆਂ ਵਿਚ ਖਣਿਜਾਂ ਦੇ ਬਣਨ ਅਤੇ ਇਨ੍ਹਾਂ ਖੋਜਾਂ ਦੀ ਵਰਤੋਂ ਅਤੇ ਖਣਿਜ ਡਿਪਾਜ਼ਿਟਾਂ ਦੇ ਮੂਲ ਦਾ ਪਤਾ ਲਾਉਣ ਬਾਰੇ ਸਨ। ਇਸ ਦੀਆਂ ਖੋਜਾਂ ਰੋੜਿਆਂ, ਰੇਤ ਅਤੇ ਚਿਕੱੜ ਦੇ ਬਣਨ ਬਾਰੇ ਪ੍ਰਯੋਗਿਕ ਅਧਿਐਨ ਬਾਰੇ ਵੀ ਸਨ। ਇਸੇ ਨੇ ਚਟਾਨਾਂ ਦੀ ਬਣਤਰ ਖ਼ਾਸ ਕਰਕੇ ਉਨ੍ਹਾਂ ਦੇ ਜੋੜਾਂ ਦੀ ਬਣਤਰ ਅਤੇ ਭੂ-ਵਿਗਿਆਨਕ ਨੁਕਸਾਂ ਬਾਰੇ ਰੂਪਾਂਤਰਨ ਅਤੇ ਚਟਾਨਾਂ ਵਿਚ ਸ਼ਿਸਟਾਂ ਬਣਨ ਦਾ ਪ੍ਰਯੋਗਿਕ ਅਧਿਐਨ ਕੀਤਾ। ਇਹ 1867 ਤੋਂ 1886 ਤੱਕ ਖਾਣਾਂ ਦਾ ਇੰਸਪੈਕਟਰ ਜਨਰਲ ਅਤੇ ਮੌਤ ਤੱਕ ਉਸੇ ਦਫ਼ਤਰ ਦਾ ਆਨਰੇਰੀ ਡਾਇਰੈਕਟਰ ਰਿਹਾ। ਸੰਨ 1869 ਵਿਚ ਲੀਜਨ ਆਫ਼ ਆਨਰ ਦਾ ਕਮਾਂਡਰ ਚੁਣਿਆ ਗਿਆ। ਆਪਣੇ ਜੀਵਨ ਦੇ ਮਗਰਲੇ ਕਾਲ ਵਿਚ ਇਸ ਨੂੰ ਬੀਮਾਰੀ ਨੇ ਘੇਰ ਲਿਆ, ਇਸੇ ਸਮੇਂ ਦੌਰਾਨ ਇਸ ਨੇ ਵੱਡੀ ਮਾਤਰਾ ਵਿਚ ਉਲਕਾ-ਪਿੰਡ ਇਕੱਠੇ ਕੀਤੇ ਅਤੇ 1886 ਵਿਚ Meteorites et la constitution geologique du globe ਪੁਸਤਕ ਛਾਪੀ। ਇਸ ਪੁਸਤਕ ਵਿਚ ਇਸ ਨੇ ਉਲਕਾ-ਪਿੰਡਾਂ ਲਈ ਸ਼੍ਰੇਣੀ ਵੰਡ ਸਿਸਟਮ ਦਾ ਸੁਝਾਅ ਦਿੱਤਾ, ਉਲਕਾ-ਪਿੰਡਾਂ ਅਤੇ ਸਥੱਲੀ ਚਟਾਨਾਂ ਦੀ ਸਾਪੇਖੀ ਬਣਤਰ ਦੱਸੀ ਅਤੇ ਇਸ ਗੱਲ ਦੀ ਵਿਆਖਿਆ ਵੀ ਕੀਤੀ ਕਿ ਜਦੋਂ ਉਲਕਪਿੰਡ ਵਾਯੂਮੰਡਲ ਵਿਚੋਂ ਲੰਘਦੇ ਹਨ ਤਾਂ ਉਨ੍ਹਾਂ ਦੀ ਸ਼ਕਲ ਵਿਚ ਕੀ ਪਰਿਵਰਤਨ ਆਉਂਦਾ ਹੈ। ਇਸ ਨੇ ਆਪਣੀ ਪੁਸਤਕ Les Eaux Souterraines (1877, "ਭੂਮੀਗਤ ਪਾਣੀ") ਵਿਚ ਚੂਨਾ ਪੱਥਰ ਉੱਤੇ ਜ਼ਮੀਨ ਦੋਜ਼ ਪਾਣੀਆਂ ਦੀ ਕਿਰਿਆ ਦੀ ਵਿਆਖਿਆ ਕੀਤੀ ਅਤੇ ਇਸ ਦੀ ਸਰਵੋਤਮ ਪੁਸਤਕ Etudes synthetiques de geologie experimentale (1879, "ਪ੍ਰਯੋਗਿਕ ਭੂ-ਵਿਗਿਆਨ ਉੱਤੇ ਸੰਸ਼ਲੇਸ਼ਣ ਅਧਿਐਨ") ਤੋਂ ਪ੍ਰਯੋਗਿਕ ਭੂ-ਵਿਗਿਆਨ ਵਿਚ ਇਸ ਦੀ ਵਧੇਰੇ ਦਿਲਚਸਪੀ ਦਾ ਪਤਾ ਲਗਦਾ ਹੈ। ਡਓਬਰੀਆਈਟ ਅਤੇ ਡਓਬਰੀਲਾਈਟ ਖਣਿਜਾਂ ਦਾ ਨਾਂ ਇਸ ਦੇ ਮਾਨ ਵਜੋਂ ਪਿਆ ਸੀ।

29 ਮਈ, 1869 ਨੂੰ ਪੈਰਿਸ ਵਿਖੇ ਇਹ ਸਵਰਗਵਾਸ ਹੋ ਗਿਆ।

ਹ. ਪੁ.– ਐਨ. ਬ੍ਰਿ. 7 :89 ;ਐਨ. ਬ੍ਰਿ. ਮਾ. 3 : 391

**ਡਸਕਾ** : ਇਹ ਪਾਕਿਸਤਾਨ ਦੇ ਸਿਆਲਕੋਟ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਇਸੇ ਹੀ ਨਾਉਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ। ਕਿਹਾ ਜਾਂਦਾ ਹੈ ਕਿ ਡਸਕਾ ਅਤੇ ਕੋਟ ਡਸਕਾ ਪਿੰਡਾਂ ਦੇ ਨਾਂ ਇਨ੍ਹਾਂ ਦੀ ਸਿਆਲਕੋਟ, ਪਸਰੂਰ, ਗੁਜਰਾਂਵਾਲਾ ਅਤੇ ਵਜ਼ੀਰਾਬਾਦ ਤੋਂ 10 ਕੋਹ ਦੀ ਦੂਰੀ ਕਾਰਨ ਪਿਆ ਜਾਪਦਾ ਹੈ। 20 ਵੀਂ ਸਦੀ ਦੇ ਸ਼ੁਰੂ ਵਿਚ ਇਥੇ ਪਿੱਤਲ ਦੇ ਭਾਂਡੇ ਬਣਾਉਣ ਦਾ ਕੰਮ ਕਾਫ਼ੀ ਹੁੰਦਾ ਸੀ।

ਇਥੇ ਮਿਸ਼ਨ ਆਫ਼ ਦੀ ਐਸਟੈਬਲਿਸ਼ਡ ਚਰਚ ਆਫ਼ ਸਕਾਟਲੈਂਡ ਦੀ ਇਕ ਸ਼ਾਖ਼ਾ ਵੀ ਸੀ ਜਿਹੜੀ ਐਂਗਲੋ-ਵਰਨੈਕੂਲਰ ਮਿਡਲ ਸਕੂਲ ਵੀ ਚਲਾਉਂਦੀ ਸੀ ਅਤੇ ਅਧਿਆਪਕਾਂ ਨੂੰ ਸਿਖਲਾਈ ਦੇਣ ਲਈ ਇਕ ਸੰਸਥਾ ਵੀ ਚਲਾਉਂਦੀ ਸੀ। ਸੰਨ 1867 ਵਿਚ ਇਥੇ ਮਿਉਂਸਪਲ ਕਮੇਟੀ ਦੀ ਸਥਾਪਨਾ ਕੀਤੀ ਗਈ।

ਸਿੱਖ ਰਾਜ ਸਮੇਂ ਇਸ ਸ਼ਹਿਰ ਨੂੰ ਕਾਫ਼ੀ ਮਹੱਤਵਪੂਰਨ ਦਰਜਾ ਹਾਸਲ ਸੀ ਕਿਉਂਕਿ ਇਥੇ ਇਕ ਕਿਲਾ ਬਣਿਆ ਹੋਇਆ ਹੈ ਜਿਸ ਦੀ ਲੜਾਈਆਂ ਦੌਰਾਨ ਕਾਫ਼ੀ ਵਰਤੋਂ ਕੀਤੀ ਜਾਂਦੀ ਸੀ।

32°19′ ਉ. ਵਿਥ. ; 74° 21′ ਪੂ. ਲੰਬ.

ਹ. ਪੁ.- ਇੰਪ. ਗ. ਇੰਡ. 11 : 192; ਹਿੰ. ਪੰ. ਲਤੀਫ਼ : 388

**ਡਸ਼ਕੋਵਾ, ਯੇਕਾਟੈਰੀਨਾ ਰੋਮਾਨੋਵਨਾ ਵੋਰੋਨਟ-ਸੋਵਾ** : ਰੂਸ ਦੀ ਇਸ ਸਾਹਿਤਕਾਰ ਦਾ ਜਨਮ ਸੇਂਟ ਪੀਟਰਜ਼ਬਰਗ (ਹੁਣ ਲੈਨਿਨਗ੍ਰਾਦ) ਵਿਖੇ 28 ਮਾਰਚ, 1743-44 ਨੂੰ ਕਾਊਂਟ ਵੋਰੋਨਟਸੋਵਾ ਦੇ ਘਰ ਹੋਇਆ। ਪੰਦਰਾਂ ਸਾਲ ਦੀ ਉਮਰ ਵਿਚ ਇਸ ਦਾ ਵਿਆਹ ਪ੍ਰਿੰਸ ਮਿਖੇਲ ਇਵੱਨੋਵਿਚ ਡਸਕੋਵਾ ਨਾਲ ਹੋਇਆ। ਤਿੰਨ ਸਾਲਾਂ ਬਾਅਦ ਹੀ ਇਸ ਦੇ ਪਤੀ ਦੀ ਮੌਤ ਹੋ ਗਈ। ਇਸ ਉਪਰੰਤ ਇਸ ਨੇ ਮਾਸਕੋ ਯੂਨੀਵਰਸਿਟੀ ਵਿਚ ਵਿੱਦਿਆ ਪ੍ਰਾਪਤ ਕੀਤੀ ਅਤੇ 1962 ਵਿਚ ਇਸ ਨੇ ਕੈਥਰੀਨ ਦੂਜੀ ਨੂੰ ਤਖਤ ਉੱਤੇ ਬਿਠਾਉਣ ਵਿਚ ਬਹੁਤ ਸਹਾਇਤਾ ਕੀਤੀ।



ਡਸ਼ਕੋਵਾ

ਦਸੰਬਰ, 1769 ਵਿਚ ਇਹ ਤਿੰਨ ਸਾਲ ਲੰਮੇ ਦੌਰੇ ਤੇ ਯੂਰਪ ਚਲੀ ਗਈ। ਇਸ ਦੌਰੇ ਦੌਰਾਨ ਇਹ ਕਈ ਦੇਸ਼ਾਂ ਵਿਚ ਗਈ ਅਤੇ ਕਈ ਉਘੇ ਵਿਅਕਤੀਆਂ ਨੂੰ ਮਿਲੀ। ਸੰਨ 1782 ਵਿਚ ਕੈਥਰੀਨ ਨੇ ਇਸ ਨੂੰ 'ਪੀਟਰਜ਼ਬਰਗ ਅਕੈਡਮੀ ਆਫ਼ ਆਰਟਸ ਐਂਡ ਸਾਇੰਸ' ਦੀ ਡਾਇਰੈਕਟਰ ਅਤੇ ਮਗਰੋਂ ਰਸ਼ੀਅਨ ਅਕੈਡਮੀ ਦੀ ਪਹਿਲੀ ਪ੍ਰੈਜ਼ੀਡੈਂਟ ਬਣਾਇਆ। ਇਸ ਨੇ ਰੂਸੀ ਭਾਸ਼ਾ ਦੀ ਡਿਕਸ਼ਨਰੀ ਤਿਆਰ ਕਰਨ ਦੀ ਯੋਜਨਾ ਬਣਾਈ।

ਡਸ਼ਕੋਵਾ ਨੇ ਇਕ ਮਾਸਿਕ ਮੈਗਜ਼ੀਨ ਦਾ ਸੰਪਾਦਨ ਕੀਤਾ। ਇਸਨੇ ਕਈ ਨਾਟਕ ਲਿਖੇ, ਜਿਨ੍ਹਾਂ ਵਿਚੋਂ 'ਦੀ ਮੈਰਿਜ ਆਫ਼ ਫੈਬੀਅਨ' ਇਕ ਹੈ। 'ਦ ਮੈਮੋਰੀਜ਼ ਆਫ਼ ਦ ਪ੍ਰਿੰਸੈਸ ਦਸ਼ਕੋਵ' ਰਿਟਨਜ਼ ਬਾਈ ਹਰ ਸੈਲਫ 1840 ਵਿਚ ਲੰਡਨ ਵਿਚ ਪ੍ਰਕਾਸ਼ਤ ਹੋਈ।

16 ਜਨਵਰੀ, 1810 ਨੂੰ ਮਾਸਕੋ ਨੇੜੇ ਆਪਣੀ ਮਿਲਖ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. 7 : 87; ਐਨ. ਅਮੈ. 8 : 489

**ਡੱਕ (ਕੱਪੜਾ)** : ਆਮ ਵਰਤੇ ਜਾਣ ਵਾਲੇ ਸਣ ਤੋਂ ਤਿਆਰ ਕੀਤੇ ਗਏ ਮਜ਼ਬੂਤ ਤੇ ਸਿੱਧੀ-ਸਾਦੀ ਬੁਣਾਈ ਵਾਲੇ ਇਕ ਕੱਪੜੇ ਨੂੰ ਡੱਕ ਕਿਹਾ ਜਾਂਦਾ ਹੈ ਜਿਹੜਾ ਕਿ ਮਗਰੋਂ ਪਟਸਨ ਜਾਂ ਕਪਾਹ ਤੋਂ ਵੀ ਤਿਆਰ ਕੀਤਾ ਜਾਣ ਲੱਗਾ। ਇਹ ਸ਼ਬਦ ਮੋਟੇ ਲਿਨਨ ਦੇ ਕੱਪੜੇ ਲਈ ਵਰਤੇ ਜਾਣ ਵਾਲੇ ਪੁਰਤਗਾਲੀ ਸ਼ਬਦ 'doek' ਤੋਂ ਲਿਆ ਗਿਆ ਹੈ। ਡੱਕ ਕੈਨਵਸ ਅਤੇ ਬਾਦਬਾਨ ਦੇ ਕੱਪੜੇ ਨਾਲੋਂ ਹਲਕਾ ਹੁੰਦਾ ਹੈ, ਕਿਉਂਕਿ ਇਸ ਦਾ ਤਾਣਾ ਪੇਟਾ ਇਕਹਿਰਾ ਹੁੰਦਾ ਹੈ। ਇਹ ਕੱਪੜਾ ਅਨੇਕਾਂ ਗੁਣਾਂ, ਕਿਸਮਾਂ ਅਤੇ ਰੰਗਾਂ ਵਿਚ ਮਿਲਦਾ ਹੈ, ਇਸੇ ਲਈ ਇਸ ਦਾ ਉਪਯੋਗ ਅਨੇਕਾਂ ਕੰਮਾਂ ਲਈ ਕੀਤਾ ਜਾਂਦਾ ਹੈ ਜਿਵੇਂ ਕਿ ਤੰਬੂਆਂ ; ਗੱਡੀ ਦੇ ਡੱਬਿਆਂ ਅਤੇ ਮੋਟਰਾਂ ਦੀਆਂ ਛੱਤਾਂ , ਹਲਕੇ ਬਾਦਬਾਨਾਂ , ਪਟਿਆਂ , ਸਾਈਕਲਾਂ ਦੀਆਂ ਟਿਊਬਾਂ, ਡਾਕ ਦੇ ਥੈਲਿਆਂ , ਜੇਬਾਂ ਲਗਾਉਣ , ਵਸਤਰ ਅਤੇ ਪਜਾਮੇ ਤੇ ਪੈਂਟਾ ਆਦਿ ਬਣਾਉਣ ਲਈ। ਰੂਸੀ ਡੱਕ ਵਧੀਆ, ਚਿੱਟੀ ਲਿਨਨ ਕੈਨਵਸ ਹੁੰਦੀ ਹੈ।

ਹ. ਪੁ.- ਐਨ. ਬ੍ਰਿ. ਮਾ. 3 : 690

**ਡੰਕਨ** : ਦੱਖਣੀ ਕੇਂਦਰੀ ਓਕਲਾ-ਹੋਮਾ (ਸੰ. ਰ. ਅ.) ਦੀ ਸਟੀਫਨ ਕਾਉਂਟੀ ਦੀ ਰਾਜਧਾਨੀ ਹੈ ਜੋ ਓਕਲਾ-ਹੋਮਾ ਸ਼ਹਿਰ ਤੋਂ 137 ਕਿ. ਮੀ. ਦੱਖਣ-ਪੱਛਮ ਵਿਚ ਪੈਂਦਾ ਹੈ। ਇਸਦੀ ਸਥਾਪਨਾ 1892 ਈ. ਵਿਚ ਹਾਕ ਟਾਪੂ ਉੱਤੇ ਰੇਲ ਪਟੜੀ ਪਹੁੰਚਣ ਨਾਲ ਹੋਈ ਸੀ। ਇਸਦਾ ਨਾਂ ਫੋਰਟ ਸਿਲ ਦੇ ਇਕ ਵਪਾਰੀ ਦੇ ਨਾਂ ਤੇ ਡੰਕਨ ਪਿਆ। ਭਾਵੇਂ ਇਹ ਸ਼ਹਿਰ ਦੁੱਧ ਅਤੇ ਮਾਸ ਲਈ ਪਸ਼ੂ ਪਾਲਣ, ਮੁਰਗੀ ਪਾਲਣ ਅਤੇ ਖੇਤੀ ਬਾੜੀ ਦੇ ਕੰਮ ਲਈ ਉਨੱਤ ਇਲਾਕੇ ਵਿਚਕਾਰ ਸਥਿਤ ਹੈ ਪਰ ਇਸ ਸ਼ਹਿਰ ਦੇ ਆਸ ਪਾਸ ਤੇਲ ਦੀ ਭਾਲ ਤੋਂ ਪਿਛੋਂ ਇਥੋਂ ਦੀ ਆਰਥਿਕਤਾ ਲਈ ਤੇਲ ਕੱਢਣਾ ਅਤੇ ਤੇਲ ਸਾਫ਼ ਕਰਨਾ ਖੇਤੀਬਾੜੀ ਅਤੇ ਹੋਰਨਾਂ ਰੁਝੇਵਿਆਂ ਤੋਂ ਵੱਧ ਮਹੱਤਵਪੂਰਨ ਬਣ ਗਿਆ। ਇਸੇ ਕਰਕੇ ਅੱਜਕੱਲ੍ਹ ਇਥੇ ਪੈਟਰੋਲ ਸਾਫ਼ ਕਰਨ ਦਾ ਕੰਮ ਵਧੇਰੇ ਕੀਤਾ ਜਾਂਦਾ ਹੈ। ਸੰਨ 1900 ਦੇ ਨੇੜੇ ਇਹ ਇਕ ਪੂਰਾ ਵੱਡਾ ਸ਼ਹਿਰ ਬਣ ਚੁੱਕਾ ਸੀ ਅਤੇ 1920 ਈ. ਤੋਂ ਇਸਦਾ ਪ੍ਰਬੰਧ ਸਿਟੀ ਮੈਨੇਜਰ ਅਤੇ ਸਿਟੀ ਕੌਂਸਲ ਦੇ ਅਧੀਨ ਚਲਾ ਗਿਆ।

34°30′ ਉ. ਵਿਥ. ; 97°57′ ਪੱ. ਲੰਬ

ਹ. ਪੁ.- ਐਨ. ਬ੍ਰਿ. ਮਾ. 3 : 706; ਐਨ. ਅਮੈ. 8 : 472

**ਡੰਕਨ** : ਦੱਖਣ-ਪੱਛਮੀ ਬ੍ਰਿਟਿਸ਼ ਕੋਲੰਬੀਆ (ਕੈ.) ਦੇ ਦੱਖਣ-ਪੂਰਬੀ ਵੈਨਕੂਵਰ ਟਾਪੂ ਦਾ ਇਕ ਸ਼ਹਿਰ ਹੈ ਜਿਹੜਾ-ਵਿਕਟੋਰੀਆ ਤੋਂ 44 ਕਿ. ਮੀ. (28 ਮੀਲ) ਉੱਤਰ-ਪੱਛਮ ਵਿਚ ਵਾਕਿਆ ਹੈ। ਇਹ ਲੱਕੜੀ ਚੀਰਨ , ਡੇਅਰੀ, ਮੁਰਗੀ ਪਾਲਣ ਅਤੇ ਜ਼ਰਾਇਤੀ ਖੇਤਰ ਦਾ ਕੇਂਦਰ ਹੈ। ਇਸ ਸ਼ਹਿਰ ਦੀ ਸਥਾਪਨਾ 1862 ਈ. ਵਿਚ ਅੰਗਰੇਜ਼ਾਂ ਦੇ ਵਿਕਟੋਰੀਆ ਸ਼ਹਿਰ ਤੋਂ ਇਥੇ ਆ ਕੇ ਵਸਣ ਨਾਲ ਹੋਈ ਸੀ। ਸੰਨ 1912 ਵਿਚ ਇਸ ਨੂੰ ਸ਼ਹਿਰ ਦੇ ਤੌਰ ਤੇ ਨਿਗਮਤ ਕੀਤਾ ਗਿਆ।

48°47′ ਉ. ਵਿਥ. ; 123°42′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 3 : 706

**ਡੰਕਨ ਪਹਿਲਾ** : ਇਹ ਸਕਾਟਲੈਂਡ ਦਾ ਬਾਦਸ਼ਾਹ ਸੀ ਜਿਸਨੇ 1034 ਈ. ਤੋਂ 1040 ਈ. ਤੱਕ ਰਾਜ ਕੀਤਾ। ਡੰਕਨ ਮੈਲਕਾਮ ਦੂਜੇ ਦਾ ਪੋਤਾ ਸੀ। ਮੈਲਕਾਮ ਨੇ ਇਸਨੂੰ ਆਪਣੇ ਜੀਉਂਦੇ ਜੀ ਸਟਰਾਥ ਕਲਾਈਡ ਦਾ ਰਾਜਾ ਬਣਾ ਦਿੱਤਾ ਸੀ। ਇਸ ਇਲਾਕੇ ਨੂੰ ਬਾਅਦ ਵਿਚ ਸਕਾਟਲੈਂਡ ਵਿਚ ਹੀ ਮਿਲਾ ਦਿੱਤਾ ਗਿਆ। ਮੈਲਕਾਮ ਦੀ ਮੌਤ ਤੋਂ ਬਾਅਦ ਡੰਕਨ ਨੂੰ ਗੱਦੀ ਪ੍ਰਾਪਤੀ ਲਈ ਕਿਸੇ ਕਿਸਮ ਦੀ ਮੁਖ਼ਾਲਫ਼ਤ ਨਹੀਂ ਸਹਿਣੀ ਪਈ ਅਤੇ ਸ਼ਾਂਤੀ ਪੂਰਨ ਹਾਲਾਤ ਵਿਚ ਹੀ ਇਸਨੂੰ ਗੱਦੀ ਮਿਲ ਗਈ। ਗੱਦੀ ਤੇ ਬੈਠਣ ਤੋਂ

ਬਾਅਦ ਮਰੇ ਦੇ ਉਪ ਬਾਦਸ਼ਾਹ ਮੈਕਬੈਥ ਨੇ ਇਸ ਦੀ ਵਿਰੋਧਤਾ ਕੀਤੀ ਕਿਉਂਕਿ ਉਹ ਤਖ਼ਤ ਦਾ ਅਸਲੀ ਹੱਕਦਾਰ ਆਪਣੇ ਆਪ ਨੂੰ ਸਮਝਦਾ ਸੀ।

ਸੰਨ 1039 ਵਿਚ ਡੰਕਨ ਨੂੰ ਡਰਮ ਦੀ ਘੇਰਾਬੰਦੀ ਵੇਲੇ ਕਾਫ਼ੀ ਨੁਕਸਾਨ ਹੋਇਆ। ਇਸ ਦੇ ਚਚੇਰੇ ਭਰਾ ਥਾਰਫਿਨ ਜੋ ਕਿ ਆਰਕਨੀ ਦਾ ਅਰਲ ਸੀ, ਨੇ ਇਸਨੂੰ ਦੋ ਵਾਰੀ ਹਰਾਇਆ। ਥਾਰਫਿਨ ਨੇ ਸਕਾਟਲੈਂਡ ਵਿਚ ਨਾਰਵੇਈਆਂ ਦੀ ਸ਼ਕਤੀ ਨੂੰ ਸਿਖ਼ਰਾਂ ਤੇ ਪਹੁੰਚਾ ਦਿੱਤਾ ਅਤੇ ਇੰਜ ਉਹ ਤਖ਼ਤ ਤੇ ਆਪਣਾ ਹਕ ਬਣਾ ਰਿਹਾ ਸੀ ਪਰ ਅਗਲੇ ਹੀ ਸਾਲ-14 ਅਗਸਤ, 1040 ਨੂੰ ਮੈਕਬੈਥ ਨੇ ਐਲਜਮ ਦੇ ਨਜ਼ਦੀਕ ਡੰਕਨ ਨੂੰ ਮਾਰ ਦਿੱਤਾ ਪਰ ਬਾਅਦ ਵਿਚ ਡੰਕਨ ਦੇ ਵੱਡੇ ਲੜਕੇ ਨੇ ਮੈਕਬੈਥ ਨੂੰ ਕਤਲ ਕਰ ਦਿੱਤਾ ਅਤੇ ਮੈਲਕਾਮ ਤੀਜੇ ਦੇ ਤੌਰ ਤੇ ਰਾਜ ਕੀਤਾ।

ਹ. ਪੁ.- ਐਨ. ਬ੍ਰਿ. ਮਾ. 4 : 271; ਐਨ. ਅਮੈ. 9 : 471

**ਡੰਕਨ ਦੂਜਾ** : ਇਹ 1093-94 ਈ. ਵਿਚ ਸਕਾਟਲੈਂਡ ਦਾ ਬਾਦਸ਼ਾਹ ਸੀ। ਇਹ ਮੈਲਕਾਮ ਤੀਜੇ ਦਾ ਪੁੱਤਰ ਡੰਕਨ ਪਹਿਲੇ ਦਾ ਪੋਤਾ ਸੀ। ਆਪਣੇ ਪਿਤਾ ਦੀ ਇੰਗਲੈਂਡ ਦੇ ਵਿਲੀਅਮ ਪਹਿਲੇ ਵੱਲ ਵਿਖਾਈ ਵਫ਼ਾਦਾਰੀ ਦੇ ਸਦਕੇ ਇਹ ਕਈ ਸਾਲਾਂ ਤੱਕ ਅੰਗਰੇਜ਼ ਨਾਰਮਨਾਂ ਦਾ ਯਰਗਮਾਲ ਰਿਹਾ। ਅੰਗਰੇਜ਼ਾਂ ਅਤੇ ਨਾਰਮਨਾਂ ਦੀ ਮੱਦਦ ਨਾਲ 1094 ਈ. ਵਿਚ ਇਹ ਆਪਣੇ ਚਾਚੇ ਡਾੱਨਲਡ ਬੇਨ ਨੂੰ ਗੱਦੀ ਤੋਂ ਹਟਾ ਕੇ ਆਪ ਸਕਾਟਲੈਂਡ ਦਾ ਬਾਦਸ਼ਾਹ ਬਣ ਗਿਆ ਪਰ 1094 ਈ. ਵਿਚ ਡਾੱਨਲਡ ਦੀ ਸਾਜਿਸ਼ ਤੇ ਇਸਨੂੰ ਕਤਲ ਕਰ ਦਿੱਤਾ ਗਿਆ।

ਹ. ਪੁ.- ਐਨ. ਬ੍ਰਿ. ਮਾ. 4 : 271

**ਡਕਵੀਡ** : ਡਕਵੀਡ ਪੌਦਾ ਜੋ ਫੁਲ ਪੈਦਾ ਕਰਨ ਵਾਲੇ ਪੌਦਿਆਂ ਵਿਚੋਂ ਸਭ ਤੋਂ ਛੋਟਾ ਹੁੰਦਾ ਹੈ ਲੈਮਨਾ ਪ੍ਰਜਾਤੀ ਦੀਆਂ ਜਾਤੀਆਂ ਦੇ ਪੌਦਿਆਂ ਦਾ ਆਮ ਨਾਂ ਹੈ ਜੋ ਲੈਮਨੈਸੀ ਕੁਲ ਨਾਲ ਸਬੰਧਤ ਹਨ। ਇਹ ਆਮ ਤੌਰ ਤੇ ਤਾਜ਼ੇ ਪਾਣੀ ਅਤੇ ਖਾਈਆਂ ਦੇ ਉਪਰ ਹਰੇ ਰੰਗ ਦੀ ਤਹਿ ਪੈਦਾ ਕਰਦੇ ਹਨ। ਇਹ ਪੌਦੇ ਬਹੁਤ ਹੀ ਸਾਧਾਰਣ ਬਣਤਰ ਵਾਲੇ ਹੁੰਦੇ ਹਨ। ਇਹ ਆਮ ਤੌਰ ਤੇ ਇਕ ਪੱਤੇ ਦੇ ਬਣੇ ਹੁੰਦੇ ਹਨ ਜੋ ਹਰੇ ਰੰਗ ਦੀਆਂ ਗੋਲ ਬਣਤਰ ਵਾਲੀਆਂ ਸ਼ਾਖਾਵਾਂ ਪੈਦਾ ਕਰਦੇ ਹਨ। ਇਹ ਸ਼ਾਖ਼ਾਵਾਂ ਆਧਾਰ ਤੋਂ ਪੈਦਾ ਹੁੰਦੀਆਂ ਹਨ। ਥੱਲੇ ਵਾਲੀ ਸਤ੍ਹਾ ਤੋਂ ਇਨ੍ਹਾਂ ਦੀ ਜੜ੍ਹ ਹੇਠਾਂ ਵਲ ਪੈਦਾ ਹੁੰਦੀ ਹੈ।

ਹ. ਪੁ.- ਐਨ. ਬ੍ਰਿ. 7 :732

**ਡੰਕਾਉਰ** : ਭਾਰਤ ਦੇ ਉੱਤਰ ਪ੍ਰਦੇਸ਼ ਰਾਜ ਦੇ ਜ਼ਿਲ੍ਹਾ ਬੁਲੰਦ ਸ਼ਹਿਰ ਦੀ ਸਿੰਕਦਰਾਬਾਦ ਤਹਿਸੀਲ ਦਾ ਸ਼ਹਿਰ ਹੈ ਜਿਹੜਾ ਬੁਲੰਦ ਸ਼ਹਿਰ ਤੋਂ 32 ਕਿ. ਮੀ. ਪੱਛਮ ਵਿਚ ਜਮਨਾ ਨਦੀ ਦੇ ਪੁਰਾਣੇ ਉੱਚੇ ਕੰਢੇ ਤੇ ਸਥਿਤ ਹੈ। ਕਿਹਾ ਜਾਂਦਾ ਹੈ ਕਿ ਇਸ ਸ਼ਹਿਰ ਦੀ ਨੀਂਹ ਮਹਾਂਭਾਰਤ ਦੇ ਨਾਇਕ ਦ੍ਰੋਨਾ ਜਿਸ ਨੇ ਪਾਂਡਵਾਂ ਨੂੰ ਸ਼ਸ਼ਤਰ ਵਿਦਿਆ ਸਿਖ਼ਾਈ ਸੀ ਨੇ ਰੱਖੀ ਸੀ। ਇਥੋਂ ਦੇ ਪੁਰਾਣੇ ਮੰਦਰ ਦਾ ਨਾਂ ਇਸੇ ਦ੍ਰੋਨਾ ਦੇ ਨਾਂ ਤੇ 'ਦ੍ਰੋਨਾਚਾਰਜ' ਹੈ। ਇਥੇ ਘਿਉ, ਖੰਡ ਅਤੇ ਅਨਾਜ ਦੀ ਮੰਡੀ ਹੈ। ਇਹ ਸ਼ਹਿਰ ਉੱਚੇ ਜਿਹੇ ਖੇਤਰਾਂ ਉੱਤੇ ਆਬਾਦ ਹੈ।

ਆਬਾਦੀ - 9,531 (1991)

28°21′ ਉ. ਵਿਥ. ; 77°33′ ਪੂ. ਲੰਬ.

ਹ. ਪੁ.-ਇੰਪ. ਗ. ਇੰਡ. 11 : 148

**ਡਕਾਜ਼, ਈਲੀ** : ਫ਼ਰਾਂਸ ਦੀ ਪੁਨਰ-ਸਥਾਪਤੀ ਦੇ ਮੁੱਢਲੇ ਵਰ੍ਹਿਆਂ ਦਾ ਇਕ ਪ੍ਰਸਿੱਧ ਨਰਮ-ਖ਼ਿਆਲੀਆ ਰਾਜਨੀਤੀਵਾਨ ਸੀ ਜਿਹੜਾ ਲੂਈ ਅਠ੍ਹਾਰਵੇਂ ਦੇ ਸਮੇਂ ਪ੍ਰੀਮੀਅਰ (ਪ੍ਰਧਾਨ ਮੰਤਰੀ) ਵੀ ਰਿਹਾ। ਇਸਦਾ ਜਨਮ 28 ਸਤੰਬਰ, 1780 ਈ. ਨੂੰ ਸੇਂਟ ਮੈਰਿਨ ਡੂ ਲਯੇ ਵਿਖੇ ਹੋਇਆ। ਕਾਨੂੰਨੀ-ਵਿਦਿਆ ਹਾਸਲ ਕਰਨ ਉਪਰੰਤ 1806 ਈ. ਵਿਚ ਡਕਾਜ਼ ਈਲੀ ਸੇਨ (Seine) ਵਿਖੇ ਵਿਸ਼ੇਸ਼ ਅਦਾਲਤ ਵਿਚ ਜੱਜ ਦੇ ਪਦ ਤੇ ਨਿਯੁਕਤ ਹੋਇਆ। ਸੰਨ 1811 ਵਿਚ ਪੈਰਿਸ ਵਿਖੇ ਇਸਨੂੰ ਅਪੀਲ-ਜੱਜ ਦਾ ਅਹੁਦਾ ਮਿਲਿਆ। 1814 ਈ. ਵਿਚ ਨੈਪੋਲੀਅਨ ਦੇ ਤਿਆਗ-ਪੱਤਰ ਦੇਣ ਉਪਰੰਤ ਡਕਾਜ਼ ਨੇ ਆਪਣੇ ਆਪ ਨੂੰ ਲੂਈ 18ਵੇਂ ਦਾ ਹਿਮਾਇਤੀ ਘੋਸ਼ਿਤ ਕਰ ਦਿੱਤਾ ਅਤੇ ਆਪਣੇ 'ਹੰਡਰਡ ਡੇਜ਼' ਦੌਰਾਨ ਵੀ ਇਸ ਨੇ ਲੂਈ ਦਾ ਪੱਖ ਹੀ ਪੂਰਿਆ। ਪੁਲਿਸ ਵਿਭਾਗ ਦੇ ਵਜ਼ੀਰ ਹੋਣ ਦੇ ਨਾਤੇ ਸ਼ਾਹੀ ਸਰਦਾਰਾਂ ਦੀਆਂ ਗਤੀ ਵਿਧੀਆਂ ਨੂੰ ਰੋਕਣ ਕਾਰਨ ਕਈ ਸਰਦਾਰ ਤੇ ਆਮ ਲੋਕ ਇਸਦੇ ਵਿਰੋਧੀ ਬਣੇ। ਸੰਨ 1815 ਵਿਚ ਇਹ ਸੰਵਿਧਾਨਵਾਦੀਆਂ ਦਾ ਨੇਤਾ ਬਣਿਆਂ ਤੇ ਅਗਲੇ ਵਰ੍ਹੇ ਇਸਦੀ ਪਾਰਟੀ ਬਹੁ-ਸੰਮਤੀ ਨਾਲ ਸੱਤਾ ਵਿਚ ਆਈ।

ਸੰਨ 1818 ਵਿਚ ਗ੍ਰਹਿ ਮੰਤਰੀ ਦੇ ਰੂਪ ਵਿਚ ਡਕਾਜ਼ ਮੰਤਰੀ -ਮੰਡਲ ਦਾ ਕਰਤਾ ਧਰਤਾ ਸੀ। ਕੜੀ ਵਿਰੋਧਤਾ ਦੇ ਬਾਵਜੂਦ ਆਪਣੀ ਵਿਵੇਕ-ਬੁੱਧੀ ਤੇ ਰਾਜਨੀਤਿਕ ਦੂਰ ਦ੍ਰਿਸ਼ਟੀ ਸਦਕਾ ਇਸਦਾ ਮੰਤਰੀ ਮੰਡਲ ਸਫ਼ਲਤਾ ਨਾਲ ਵਿੱਤੀ ਪੁਨਰਗਠਨ, ਉਦਯੋਗ-ਸੁਰੱਖਿਆ, ਅਤੇ ਹੋਰ ਬਹੁਤ ਸਾਰੇ ਜਨਤਕ ਕਾਰਜ ਨਿਭਾਉਂਦਾ ਰਿਹਾ ਜਿਸ ਦੇ ਫ਼ਲਸਰੂਪ ਦੇਸ਼ ਦੀ ਆਰਥਿਕਤਾ ਹੋਰ ਵੀ ਖੁਸ਼ਹਾਲੀ ਵੱਲ ਵਧੀ। ਫ਼ਰਾਂਸ ਵਿਚ ਖੁਲ੍ਹ-ਖਿਆਲਵਾਦ ਦੀ ਵ੍ਰਿਧੀ ਸਦਕਾ ਵਿਕਾਸ ਨੇ ਬਾਕੀ ਯੂਰਪੀ ਤਾਕਤਾਂ ਨੂੰ ਚਕਿਤ ਕਰ ਦਿੱਤਾ।

ਇੰਤਹਾਪਸੰਦਾਂ ਵਲੋਂ ਬਾਰ ਬਾਰ ਹਮਲੇ ਅਤੇ ਬਦੇਸ਼ੀ ਧਮਕੀਆਂ ਨੇ ਲੂਈ 18ਵੇਂ ਨੂੰ ਚੋਣ-ਕਾਨੂੰਨ ਵਿਚ ਤਬਦੀਲੀ ਕਰਨ ਲਈ ਮਜਬੂਰ ਕਰ ਦਿੱਤਾ ਜਿਸ ਕਰਕੇ ਡੈਜ਼ੋਲ ਨੂੰ ਵੀ ਇਸ ਨਵੀਂ ਨੀਤੀ ਅਨੁਸਾਰ ਤਿਆਗ-ਪੱਤਰ ਦੇਣਾ ਪਿਆ ਤੇ ਇਸਦੇ ਫਲਸਰੂਪ 1819 ਈ. ਵਿਚ ਡਕਾਜ਼ ਨਵੇਂ ਮੰਤਰੀ-ਮੰਡਲ ਦਾ ਮੁਖੀ ਬਣਿਆ।

13 ਫ਼ਰਵਰੀ, 1820 ਈ. ਨੂੰ ਡਿਊ-ਡੀ-ਬੈਰੀ ਦੇ ਕਤਲ ਲਈ ਇੰਤਹਾਪਸੰਦਾਂ ਨੇ ਡਕਾਜ਼ ਨੂੰ ਦੋਸ਼ੀ ਠਹਿਰਾਇਆ ਜਿਸ ਕਰਕੇ ਇਸਨੇ ਆਪਣੇ ਪਦ ਤੋਂ ਤਿਆਗ-ਪੱਤਰ ਦੇ ਦਿੱਤਾ ਅਤੇ ਬਾਦਸ਼ਾਹ ਨੇ ਨਾ ਚਾਹੁੰਦਿਆਂ ਵੀ ਇਸਦਾ ਅਸਤੀਫ਼ਾ ਪ੍ਰਵਾਨ ਕਰ ਲਿਆ। ਪਿਛੋਂ ਡਕਾਜ਼ ਨੂੰ ਸਫ਼ੀਰ ਬਣਾ ਕੇ ਬਰਤਾਨੀਆ ਭੇਜਿਆ ਗਿਆ। ਐਵਾਰੋਨ ਵਿਖੇ ਇਸ ਨੇ ਕੋਲੇ ਤੇ ਲੋਹੇ ਦੀ ਇਕ ਸੁਸਾਇਟੀ ਸੰਗਠਿਤ ਕੀਤੀ ਤੇ 1829 ਈ. ਵਿਚ ਇਸ ਮੁੱਖ ਕੇਂਦਰ ਦਾ ਨਾਂ ਹੀ ਡਕਾਜ਼-ਵਿਲ ਪੈ ਗਿਆ। 24 ਅਕਤੂਬਰ, 1860 ਨੂੰ ਡਕਾਜ਼-ਵਿਲ ਵਿਖੇ ਹੀ ਇਸਦਾ ਦਿਹਾਂਤ ਹੋ ਗਿਆ।

ਹ. ਪੁ.- ਐਨ. ਬ੍ਰਿ. 7 : 155

**ਡਕਾਲੀਆ, ਐਡ** : ਇਹ ਮਿਸਰ ਦਾ ਇਕ ਮੁਹਾਫ਼ਜ਼ਾ ਹੈ ਜਿਹੜਾ ਨੀਲ ਦਰਿਆ ਦੇ ਡੈਲਟੇ ਤੋਂ ਲੈ ਕੇ ਉੱਤਰ ਪੂਰਬ ਵੱਲ ਰੂਮਸਾਗਰ ਤੱਕ ਫੈਲਿਆ ਹੋਇਆ ਹੈ। ਇਸ ਦੇ ਪੱਛਮ ਵੱਲ ਨੀਲ ਦੀ ਡੈਮਈਅਤ ਸ਼ਾਖ਼ਾ ਇਸ ਦੀ ਹੱਦ ਬਣਾਉਂਦੀ ਹੈ ਅਤੇ ਐਸ-ਸ਼ਾਕਰਾ ਮੁਹਾਫ਼ਜ਼ਾ ਪੂਰਬ ਤੇ ਦੱਖਣ ਵੱਲੋਂ ਇਸ ਦੇ ਨਾਲ ਲਗਦਾ ਹੈ। ਡਕਾਲੀਆ-ਐਡ ਕੁੱਲ 3420 ਵ. ਕਿ. ਮੀ. (1,336 ਵ. ਮੀ.) ਅਤੇ ਆਬਾਦੀ 38,28,000 (1990) ਹੈ। ਐਲ-ਮੈਨਸੂਰਾ ਇਸ ਦੀ ਰਾਜਧਾਨੀ ਹੈ। ਡਕਾਲੀਆ ਦਾ ਉਤਰੀ ਭਾਗ ਝੀਲ ਮੈਨਜ਼ਾਲਾ ਤੇ ਨਾਲ ਲਗਵੀਆਂ ਦਲਦਲਾਂ ਵਾਲਾ ਹੈ। ਇਸ ਤੋਂ ਬਿਨਾਂ ਬਾਕੀ ਦਾ ਮੱਧ ਡੈਲਟਾ ਭਾਗ ਬਹੁਤ ਹੀ ਉਪਜਾਊ ਹੈ। ਕੱਲਰ ਸੁਧਾਰ ਉਪਰੰਤ 1960 ਈ. ਦੇ ਦਹਾਕੇ ਤੋਂ ਇਥੇ ਚੌਲਾਂ ਦੀ ਫ਼ਸਲ ਹੀ ਮੁੱਖ ਰੂਪ ਵਿਚ

ਬੀਜੀ ਜਾਂਦੀ ਹੈ। ਮਿਸਰ ਵਿਚ ਡਕਾਲੀਆ, ਐਡ ਚੌਲਾਂ ਦੀ ਉਪਜ ਵਿਚ ਦੂਜੇ ਨੰਬਰ ਤੇ ਹੈ। ਇਸ ਦੀ ਵਾਹੀ ਵਾਲੀ ਭੋਂ ਵਿਚੋਂ 20% ਭੋਂ ਕਪਾਹ ਦੀ ਖੇਤੀ ਹੇਠ ਆਉਂਦੀ ਹੈ। ਕਣਕ, ਮੱਕੀ ਅਤੇ ਲੂਸਣ ਵੀ ਇਥੋਂ ਦੀਆਂ ਮੁੱਖ ਫਸਲਾਂ ਵਿਚੋਂ ਹਨ। ਮੁਹਾਫ਼ਜ਼ੇ ਦੀ ਵਸੋਂ ਦਾ 16% ਭਾਗ ਵਾਹੀਕਾਰਾਂ ਦਾ ਹੈ। ਮਨਸੂਰੀਯਾਹ ਅਤੇ ਬੁਹੀਯਾਹ ਨਹਿਰਾਂ ਇਸ ਖੇਤਰ ਦੀ ਸਿੰਜਾਈ ਦਾ ਮੁੱਖ ਵਸੀਲਾ ਹਨ। ਕਈ ਥਾਈਂ ਮੈਨਜ਼ਾਲਾ ਝੀਲ ਵਿਚੋਂ ਮੱਛੀਆਂ ਫੜਨ ਦਾ ਧੰਦਾ ਵੀ ਅਪਣਾਇਆ ਹੋਇਆ ਹੈ। ਰੂੰ ਵੇਲਣ, ਚੌਲ ਤੇ ਆਟਾ ਪੀਸਣ, ਤੇਲ ਕੱਢਣ ਅਤੇ ਟੈਕਸਟਾਈਲ ਵਰਗੇ ਖੇਤੀ ਨਾਲ ਸਬੰਧਤ ਉਦਯੋਗ ਵੀ ਇਸ ਖੇਤਰ ਦੀ ਆਰਥਿਕਤਾ ਵਿਚ ਹਿੱਸਾ ਪਾਉਂਦੇ ਹਨ। ਐਲ-ਮੈਨਸੂਰਾ, ਐਲ ਮੈਟਾਰੀਯਾਹ ਆਦਿ ਇਸ ਮੁਹਾਫ਼ਜ਼ੇ ਦੇ ਮੁੱਖ ਸ਼ਹਿਰ ਹਨ।

ਹ. ਪੁ.- ਐਨ. ਬ੍ਰਿ. 7 : 71

**ਡਕੈਤੀ** : ਡਾਕਾ ਮਾਰਨ ਜਾਂ ਡਾਕਾ ਪੈਣ ਦੀ ਘਟਨਾ ਨੂੰ ਡਕੈਤੀ ਕਿਹਾ ਜਾਂਦਾ ਹੈ। ਧਾੜਵੀ ਅਥਵਾ ਡਾਕੂ ਉਸ ਲੁਟੇਰੇ ਨੂੰ ਕਿਹਾ ਜਾਂਦਾ ਹੈ ਜਿਹੜਾ ਆਮ ਕਿਸਮ ਦੀਆਂ ਛੋਟੀਆਂ ਮੋਟੀਆਂ ਚੋਰੀਆਂ ਨਹੀਂ ਕਰਦਾ ਜਾਂ ਜੇਬਾਂ ਨਹੀਂ ਕੁਤਰਦਾ ਸਗੋਂ ਮੌਕੇ ਪਾ ਕੇ ਕਿਸੇ ਵਿਅਕਤੀ ਤੋਂ ਉਸ ਦੀ ਚੀਜ਼ ਜਬਰੀ ਖੋਹ ਲੈਂਦਾ ਹੈ। ਇਸ ਮੰਤਵ ਲਈ ਡਾਕੂ ਇਕੱਲੇ ਦੁਕੱਲੇ ਫਾਰਮ, ਰਾਜਸੀਕਾਰ ਜਾਂ ਟਰੱਕ ਡਰਾਈਵਰ ਆਦਿ ਦੀ ਤਾਕ ਵਿਚ ਰਹਿੰਦਾ ਹੈ। ਕਦੇ ਕਦੇ ਲੁਟ ਲੈਣ ਮਗਰੋਂ ਡਾਕੂ ਅਜਿਹੇ ਵਿਅਕਤੀ ਨੂੰ ਮੁਕਤੀ-ਧਨ ਲਈ ਬੰਦੀ ਬਣਾ ਰੱਖਦਾ ਹੈ ਨਹੀਂ ਤਾਂ ਆਮ ਕਰਕੇ ਕਤਲ ਕਰ ਦਿੰਦਾ ਹੈ ਤਾਂ ਜੋ ਕੋਈ ਸਬੂਤ ਹੀ ਨਾ ਰਹੇ।

ਬਹੁਤ ਸਾਰੇ ਡਾਕੂ ਕਿਸੇ ਖ਼ਾਸ ਕਿਸਮ ਦੇ ਵਿਅਕਤੀਆਂ ਤੋਂ, ਜਿਨ੍ਹਾਂ ਨੇ ਸਮਾਜ ਵਿਚ ਦੁਰਵਿਹਾਰ ਕੀਤਾ ਹੁੰਦਾ ਹੈ, ਬਦਲਾ ਲੈਣ ਲਈ ਡਕੈਤੀ ਨੂੰ ਕਿੱਤੇ ਵਜੋਂ ਅਪਣਾ ਲੈਂਦੇ ਹਨ ਅਤੇ ਸਮਾਜਕ ਤੌਰ ਤੇ ਉੱਘੇ ਹੋ ਜਾਂਦੇ ਹਨ। ਇਨ੍ਹਾਂ ਬਾਰੇ ਲੋਕ ਗੀਤਾਂ ਵਿਚ ਵਿਸ਼ੇਸ਼ ਤੌਰ ਤੇ ਵਰਣਨ ਮਿਲਦਾ ਹੈ। ਸ਼ੇਰ-ਵੁੱਡ, ਜੈਸੀ ਜੇਮਜ਼, ਨੇਦ ਕੈਲੀ ਅਤੇ ਰਾਬਿੱਨ ਹੁੱਡ ਆਦਿ ਅਜਿਹੇ ਡਾਕੂ ਹੋਏ ਹਨ। ਇਸੇ ਤਰ੍ਹਾਂ ਭਾਰਤ ਵਿਚ ਵੀ ਕਈ ਅਜਿਹੇ ਡਾਕੂ ਹੋਏ ਹਨ ਜਿਨ੍ਹਾਂ ਦੇ ਕਾਰਨਾਮਿਆਂ ਨੂੰ ਪੇਂਡੂਆਂ ਨੇ ਗੀਤਾਂ ਵਿਚ ਦਰਸਾਇਆ ਹੈ। ਇਟਲੀ ਵਿਚ ਉਥੋਂ ਦੀ ਪ੍ਰਸਿੱਧ ਕਵਿਤਾ ਦੇ ਪਾਤਰ ਡਾਕੂ ਹਨ। ਕਈ ਵਾਰ ਅਜਿਹੇ ਲੋਕ ਇਤਿਹਾਸਕ ਬਿੰਬ ਬਣ ਜਾਂਦੇ ਹਨ।

ਕਿਤੇ ਕਿਤੇ ਤਾਂ ਇਕ ਡਾਕੂ ਨੂੰ ਦੇਸ਼ ਭਗਤ ਤੋਂ ਵਖਰਿਆਉਣਾ ਮੁਸ਼ਕਿਲ ਹੋ ਜਾਂਦਾ ਹੈ। ਕਈ ਵਾਰ ਘਟੀਆ ਤੋਂ ਘਟੀਆ ਡਾਕੂਆਂ ਦੇ ਵੀ ਕੁਝ ਅਸੂਲ ਜਾਂ ਆਦਰਸ਼ ਹੁੰਦੇ ਹਨ। ਇਵੇਂ ਹੀ ਕਦੇ ਕਦੇ ਦੇਸ਼ ਭਗਤ ਵਿਅਕਤੀ ਆਪਣੇ ਦੇਸ਼ ਦੇ ਹਿਤ ਲਈ ਡਾਕੂਆਂ ਵਰਗੇ ਹਥ ਕੰਡੇ ਅਪਣਾਉਂਦੇ ਹਨ। ਸੰਨ 1901 ਵਿਚ ਤੁਰਕੀ ਦੇ ਵਿਰੁੱਧ ਲੜ ਰਹੇ ਬੁਲਗਾਰੀਆ ਦੇ ਇਕ ਫ਼ੌਜੀ ਦਸਤੇ ਨੇ ਸੰਯੁਕਤ ਰਾਜ ਅਮਰੀਕਾ ਦੇ ਮਿਸ਼ਨਰੀ ਐਲਨ ਮੈਰੀ ਸਟੋਨ ਨੂੰ ਇਸ ਕਰਕੇ ਬੰਦੀ ਬਣਾ ਲਿਆ ਸੀ ਤਾਂ ਜੋ 72,000 ਡਾਲਰ ਦੇ ਮੁਕਤੀ ਧਨ ਨਾਲ ਹੋਰ ਹਥਿਆਰ ਖਰੀਦੇ ਜਾ ਸਕਣ। ਕਈ ਵਾਰੀ ਡਕੈਤੀ ਰਾਸ਼ਟਰਵਾਦ ਦਾ ਰੂਪ ਵੀ ਅਖ਼ਤਿਆਰ ਕਰ ਲੈਂਦੀ ਹੈ। ਕੈਰਿਬੀਅਨ ਖੇਤਰ ਵਿਚ 1795 ਤੋਂ 1803 ਵਿਚਕਾਰ ਲੜੀ ਗਈ ਧਾੜਵੀਆਂ ਦੀ ਲੜਾਈ ਦਾ ਮੰਤਵ ਫ਼ਰਾਂਸ ਦੀ ਕ੍ਰਾਂਤੀ ਸਮੇਂ ਗ਼ੁਲਾਮਾਂ ਨੂੰ ਮੁਕਤ ਕਰਨ ਸਬੰਧੀ ਕੀਤੇ ਵਾਅਦੇ ਨੂੰ ਅਮਲੀ ਰੂਪ ਦਿਵਾਉਣਾ ਸੀ।

ਡਕੈਤੀ ਅਕਸਰ ਯੁੱਧ ਸਮੇਂ ਵਿਭਚਾਰੀ-ਵਿਹਾਰ ਅਤੇ ਗੰਭੀਰ ਆਰਥਿਕ, ਰਾਜਨੀਤਿਕ ਤੇ ਪ੍ਰਬੰਧਕੀ ਅਨਿਆਂ ਕਾਰਨ ਵਧਦੀ ਹੈ। ਉੱਤਰੀ ਸਪੇਨ ਵਿਚ ਡਕੈਤੀ ਉਸ ਸਮੇਂ ਬਹੁਤ ਵੱਧ ਗਈ ਸੀ, ਜਦੋਂ ਸਰਕਾਰ ਕਮਜ਼ੋਰ ਸੀ ਅਤੇ ਇਕ ਪਾਸੇ ਵਿਦੇਸ਼ੀ ਹੱਲੇ ਅਤੇ ਦੂਜੇ ਪਾਸੇ ਗ੍ਰਹਿ ਯੁੱਧ ਹੋ ਰਹੇ ਸਨ। 18 ਵੀਂ ਸਦੀ ਵਿਚ ਕੈਟਾਲੋਨੀਆ ਦੇ ਖੇਤਰ ਵਿਚ ਇਹ ਸਿਖ਼ਰ ਤੇ ਸੀ ਜਿਥੇ ਇਹ ਕਿਸਾਨਾਂ ਦੇ ਜਾਗੀਰਦਾਰਾਂ ਵਿਰੁੱਧ ਹੋਏ ਝਗੜਿਆਂ ਤੋਂ ਉਤਪੰਨ ਹੋਈ ਸੀ। ਡਕੈਤੀਆਂ ਵਧੇਰੇ ਕਰਕੇ ਯੂਰਪ ਤੇ ਅਮਰੀਕਾ ਤੱਕ ਹੀ ਸੀਮਤ ਨਹੀਂ ਸਨ ਸਗੋਂ ਮਗਰੋਂ ਜਿਹੇ ਜਾ ਕੇ ਅਫ਼ਰੀਕਾ ਅਤੇ ਏਸ਼ੀਆ ਵਿਚ ਇਨ੍ਹਾਂ ਦੀ ਬਹੁਤ ਭਰਮਾਰ ਹੋ ਗਈ। 20ਵੀਂ ਸਦੀ ਦੇ ਆਰੰਭ ਵਿਚ ਬਰਤਾਨੀਆ ਤੇ ਅਮਰੀਕਾ ਦੇ ਸ਼ਹਿਰੀਆਂ ਦੇ ਅਗਵਾ ਕਾਰਨ ਅਨੇਕਾਂ ਅੰਤਰ-ਰਾਸ਼ਟਰੀ ਘਟਨਾਵਾਂ ਵਾਪਰੀਆਂ।

ਡਾਕੂ ਨੂੰ ਨਾਗਰਿਕ ਸੈਨਾ ਜਾਂ ਆਮ ਲੋਕਾਂ ਦੁਆਰਾ ਮਰਵਾ ਦਿੱਤਾ ਜਾਂਦਾ ਹੈ। ਕਈ ਵਾਰ ਡਾਕੂ ਬੰਦੀ ਬਣਾਉਣ ਲਈ ਇਨਾਮ ਦੀ ਘੋਸ਼ਣਾ ਕੀਤੀ ਜਾਂਦੀ ਹੈ ਅਤੇ ਉਸ ਨੂੰ ਪ੍ਰਤਿਬੰਧਿਤ ਵਿਅਕਤੀ ਘੋਸ਼ਿਤ ਕੀਤਾ ਜਾਂਦਾ ਹੈ। ਉਸ ਨੂੰ ਕੋਈ ਕਾਨੂੰਨੀ ਸੁਰਖਿਆ ਪ੍ਰਦਾਨ ਨਹੀਂ ਕੀਤੀ ਜਾਂਦੀ। ਉਸ ਨੂੰ ਕੋਈ ਵੀ ਵਿਅਕਤੀ ਮਾਰ ਸਕਦਾ ਹੈ ਅਤੇ ਮਾਰਨ ਵਾਲੇ ਨੂੰ ਇਸ ਲਈ ਕੋਈ ਦੰਡ ਨਹੀਂ ਦਿੱਤਾ ਜਾਂਦਾ। ਇੰਗਲੈਂਡ ਦੇ ਆਮ ਕਾਨੂੰਨ ਅਤੇ ਸੰਯੁਕਤ ਰਾਜ ਦੇ ਸੰਵਿਧਾਨ ਅਨੁਸਾਰ ਕਿਸੇ ਵੀ ਵਿਅਕਤੀ ਨੂੰ ਨਿਆਇਕ ਵਿਧੀ ਤੋਂ ਬਿਨਾ ਪ੍ਰਤਿਬੰਧਿਤ ਵਿਅਕਤੀ ਘੋਸ਼ਿਤ ਨਹੀਂ ਕੀਤਾ ਜਾ ਸਕਦਾ।

ਹ. ਪੁ.- ਐਨ. ਬ੍ਰਿ. 3 : 80

**ਡਖਣਾ** : ਮੁਲਤਾਨ, ਸਾਹੀਵਾਲ (ਹੁਣ ਪਾਕਿਸਤਾਨ) ਦੇ ਇਲਾਕੇ ਦੀ ਬੋਲੀ ਵਿਚ ਕੀਤੀ ਗਈ ਰਚਨਾ ਨੂੰ ਗੁਰਬਾਣੀ ਵਿੱਚ 'ਡਖਣੇ' ਨਾਂ ਨਾਲ ਅੰਕਿਤ ਕੀਤਾ ਗਿਆ ਹੈ। ਇਸ ਬੋਲੀ ਵਿੱਚ 'ਦ' ਅੱਖਰ ਦੀ ਥਾਂ 'ਡ' ਵਰਤਿਆ ਗਿਆ ਹੈ। ਉਦਾਹਰਣ ਵਜੋਂ ਨਿਮਨ ਤੁਕਾਂ ਪ੍ਰਤੱਖ ਹਨ –

"ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ "

"ਹਭੇ ਭੁਖ ਉਲਾਹਿ ਅੰਮੁ ਨਾਨਕ ਨਦਰਿ ਨਿਹਾਲਿ

(ਵਾਰ ਮਾਰੂ 2) ਆਦਿ"

ਹ. ਪੁ.- ਮ. ਕੋ.

**ਡਗਸ਼ਈ** : ਇਹ ਭਾਰਤ ਦੇ ਹਿਮਾਚਲ ਪ੍ਰਦੇਸ਼ ਰਾਜ ਵਿਚ ਇਕ ਪਹਾੜੀ ਛਾਉਣੀ ਹੈ ਜਿਹੜੀ ਕਾਲਕਾ ਤੋਂ ਸ਼ਿਮਲਾ ਜਾਣ ਵਾਲੀ ਸੜਕ ਉਪਰ ਵਾਕਿਆ ਹੈ । ਇਸ ਦਾ ਪਹੁੰਚ ਮਾਰਗ ਧਰਮਪੁਰ ਦੇ ਨਜ਼ਦੀਕ ਤੋਂ ਸ਼ੁਰੂ ਹੁੰਦਾ ਹੈ। ਅਣਵੰਡੇ ਪੰਜਾਬ ਵਿਚ ਇਹ ਸ਼ਿਮਲੇ ਜ਼ਿਲ੍ਹੇ ਦਾ ਹਿੱਸਾ ਸੀ। ਅੰਗਰੇਜ਼ ਸਰਕਾਰ ਨੇ ਇਥੇ ਛਾਉਣੀ ਬਣਾਉਣ ਦੀ ਯੋਜਨਾ ਬਣਾ ਕੇ ਲੋੜੀਂਦੀ ਜ਼ਮੀਨ ਮਹਾਰਾਜਾ ਪਟਿਆਲਾ ਪਾਸੋਂ ਪ੍ਰਾਪਤ ਕੀਤੀ ਕਿਉਂਕਿ ਉਸ ਵੇਲੇ ਇਹ ਇਲਾਕਾ ਮਹਾਰਾਜਾ ਪਟਿਆਲਾ ਅਧੀਨ ਸੀ। ਸੰਨ 1847 ਵਿਚ ਇਸ ਛਾਉਣੀ ਦੀ ਸਥਾਪਨਾ ਕੀਤੀ ਗਈ। ਵੀਹਵੀਂ ਸਦੀ ਦੇ ਆਰੰਭ ਵਿਚ ਇਹ ਬਰਤਾਨਵੀ ਇਨਫ਼ੈਂਟਰੀ ਰੈਜਮੈਂਟ ਦਾ ਸਦਰ ਮੁਕਾਮ ਸੀ। ਗਰਮੀਆਂ ਦੇ ਮਹੀਨਿਆਂ ਵਿਚ ਅੰਬਾਲਾ ਛਾਉਣੀ ਤੋਂ ਬਰਤਾਨਵੀ ਇਨਫ਼ੈਂਟਰੀ ਦੀ ਟੁਕੜੀ ਵੀ ਇਥੇ ਠਹਿਰਾਈ ਜਾਂਦੀ ਸੀ।

ਇਥੋਂ ਦੇ ਸਿਹਤਅਫਜ਼ਾ ਪੌਣਪਾਣੀ ਕਰਕੇ ਇਥੇ ਇਕ ਆਰਮੀ ਪਬਲਿਕ ਸਕੂਲ ਵੀ ਸਥਾਪਤ ਕੀਤਾ ਗਿਆ ਹੈ ਜਿਸ ਵਿਚ ਵਧੇਰੇ ਕਰਕੇ ਸੈਨਿਕਾਂ ਦੇ ਬੱਚੇ ਵਿਦਿਆ ਪ੍ਰਾਪਤ ਕਰਦੇ ਹਨ। ਇਸ ਤੋਂ ਇਲਾਵਾ ਇਥੇ ਇਕ ਹੋਰ ਪਬਲਿਕ ਸਕੂਲ ਵੀ ਹੈ। ਇਥੇ ਇਕ ਮਿਲਟਰੀ ਫ਼ਾਰਮ ਵੀ ਹੈ ਜਿਥੋਂ ਆਲੇ ਦੁਆਲੇ ਦੀਆਂ ਛਾਉਣੀਆਂ ਨੂੰ ਦੁੱਧ ਅਤੇ ਦੁੱਧ ਤੋਂ ਬਣੇ ਪਦਾਰਥ ਭੇਜੇ ਜਾਂਦੇ ਹਨ। ਇਥੋਂ ਕਸੌਲੀ ਅਤੇ

ਕਈ ਹੋਰ ਕਸਬੇ ਤੇ ਰਾਤ ਨੂੰ ਸ਼ਿਮਲਾ ਆਦਿ ਪਹਾੜੀ ਸ਼ਹਿਰਾਂ ਦੀ ਰੌਸ਼ਨੀਆਂ ਬੜਾ ਦਿੱਲ ਖਿੱਚਵਾਂ ਨਜ਼ਾਰਾ ਪੇਸ਼ ਕਰਦੀਆਂ ਹਨ।

ਆਬਾਦੀ – 1, 769 (1981)

30°53′ ਉ. ਵਿਥ. ; 77°6′ ਪੂ. ਲੰਬ.

ਹ. ਪੁ.– ਇੰਪ. ਗ. ਇੰਡ. 11 : 122

**ਡਗਰੂ** : ਇਹ ਭਾਰਤ ਵਿਚ ਪੰਜਾਬ ਰਾਜ ਦੇ ਮੋਗਾ ਜ਼ਿਲ੍ਹੇ ਦਾ ਇਕ ਪਿੰਡ ਹੈ ਜੋ ਮੋਗੇ ਤੋਂ ਲਗਭਗ 12 ਕਿ. ਮੀ. ਦੀ ਦੂਰੀ ਤੇ ਵਾਕਿਆ ਹੈ। ਪਿੰਡ ਤੋਂ ਦੋ ਕਿ. ਮੀ. ਪੱਛਮ ਵੱਲ ਸ੍ਰੀ ਗੁਰੂ ਹਰਿਰਾਇ ਸਾਹਿਬ ਦਾ ਇਕ ਗੁਰਦੁਆਰਾ ਹੈ। ਡਰੌਲੀ ਵਿਖੇ ਗੁਰਦੁਆਰਾ ਬਣਾਉਣ ਲਈ ਗੁਰੂ ਸਾਹਿਬ ਇਥੇ ਆ ਕੇ ਠਹਿਰੇ ਸਨ। ਉਸ ਗੁਰਦੁਆਰੇ ਲਈ ਚੂਨਾ, ਮਿੱਟੀ ਆਦਿ ਡਗਰੂ ਤੋਂ ਹੀ ਜਾਂਦੇ ਰਹੇ ਸਨ। ਜਿਸ ਵਣ ਦੇ ਦਰਖ਼ਤ ਹੇਠ ਗੁਰੂ ਸਾਹਿਬ ਦੀਵਾਨ ਲਗਾਇਆ ਕਰਦੇ ਸਨ ਉਹ ਹੁਣ ਵੀ ਮੌਜੂਦ ਹੈ। ਉੱਥੇ ਛੋਟਾ ਜਿਹਾ ਦਰਬਾਰ ਸਾਹਿਬ ਬਣਿਆ ਹੋਇਆ ਹੈ। ਇਸ ਗੁਰਦੁਆਰੇ ਨੂੰ ਤੰਬੂ ਸਾਹਿਬ ਵੀ ਆਖਦੇ ਹਨ ਕਿਉਂਕਿ ਗੁਰੂ ਸਾਹਿਬ ਨੇ ਇਥੇ ਤੰਬੂ ਲਗਾਏ ਸਨ। ਗੁਰਦੁਆਰੇ ਦੇ ਨਾਂ ਕਾਫ਼ੀ ਜ਼ਮੀਨ ਹੈ।

ਆਬਾਦੀ—1,731 (1981)

ਹ. ਪੁ.– ਮ. ਕੋ. : 557 ; ਡਿ. ਸੈ. ਹੈਂ. ਬੁ. ਫਰੀਦਕੋਟ ਡਿਸ : 38

**ਡਗਲਸ** : ਇਹ ਸਕਾਟਲੈਂਡ ਦੀ ਲੈਨਾਰਕਸ਼ਿਰ ਕਾਉਂਟੀ ਦਾ ਇਕ ਸ਼ਹਿਰੀ ਖੇਤਰ ਹੈ ਜਿਹੜਾ ਲੈਨਾਰਕਸ਼ਿਰ ਦੇ ਦੱਖਣ-ਪੱਛਮ ਵਿਚ 15 ਕਿ. ਮੀ. ਦੀ ਵਿਥ ਤੇ ਸਮੁੰਦਰ ਕੰਢੇ ਸਥਿਤ ਹੈ। ਇਹ ਖੇਤਰ ਡਗਲਸ ਬੰਸ ਦਾ ਮੂਲ ਸਥਾਨ ਹੈ। ਇਸ ਖੇਤਰ ਵਿਚ ਸਰ ਵਾਲਟਰ ਸਕਾਟ ਦਾ ਕੈਸਲ ਡੈਂਜਰਸ ਨਾਮੀ ਪੁਰਾਣਾ ਕਿਲਾ ਖੰਡਰਾਂ ਦੇ ਰੂਪ ਵਿਚ ਹੁਣ ਵੀ ਮੌਜੂਦ ਹੈ। ਸੰਨ 1938 ਤੋਂ 1948 ਦੌਰਾਨ ਇਸ ਕੋਲੇ ਦੇ ਨਜ਼ਦੀਕ ਕੋਇਲੇ ਦੀ ਖੁਦਾਈ ਦੇ ਕੰਮ ਕਾਰਨ ਇਸ ਕਿਲੇ ਦਾ ਰਹਿੰਦਾ-ਖੂੰਹਦਾ ਭਾਗ ਵੀ ਨਸ਼ਟ ਹੋ ਗਿਆ ਹੈ। ਡਗਲਸ ਖੇਤਰ ਦੇ ਅਜੋਕੇ ਕਿਲੇ ਵਿਚ ਹੂਮ ਦੇ ਅਰਲ ਦਾ ਨਿਵਾਸ ਹੈ। ਡਗਲਸ ਦੇ ਦੱਖਣ ਪੂਰਬ ਵਿਚ 4 ਕਿ. ਮੀ. ਦੀ ਦੂਰੀ ਤੇ ਓਸ਼ਨਸਾਫ਼ ਪਹਾੜ ਹੈ ਜਿਥੇ 1689 ਈ. ਵਿਚ ਜੇਮਜ਼ ਐਂਗਸ ਨੇ ਕੈਮਰੋਨੀ ਲੋਕਾਂ ਦੀ 26 ਵੀਂ ਰੈਜਮੈਂਟ ਦੀ ਸਥਾਪਨਾ ਕੀਤੀ ਤੇ ਇਸ ਸਬੰਧੀ ਇਥੇ ਇਕ ਯਾਦਗਾਰ ਵੀ ਬਣੀ ਹੋਈ ਹੈ। ਸੰਨ 1712 ਵਿਚ ਸਾਲਮ ਲੀਗ ਅਤੇ ਰਾਸ਼ਟਰੀ ਸੰਘ ਪ੍ਰਤਿੱਗਿਆ ਨੂੰ ਸੁਰਜੀਤ ਕਰਨ ਲਈ ਲੋਕ ਫਿਰ ਇਕੱਠੇ ਹੋਏ ਸਨ। ਡਗਲਸ ਬੰਸ ਦੇ ਸਰਪ੍ਰਸਤ ਸੰਤ ਬ੍ਰਾਈਡ ਦੇ 12 ਵੀਂ ਸਦੀ ਦੇ ਬਣੇ ਗਿਰਜੇ ਦਾ ਸਿਰਫ਼ ਗਾਇਨਸਥਾਨ ਤੇ ਇਕ ਨੋਕਦਾਰ ਲੱਠ ਹੀ ਬਾਕੀ ਹਨ।

ਹ. ਪੁ.– ਐਨ. ਬ੍ਰਿ. 7 : 611

**ਡਗਲਸ** : ਇਹ ਬਰਤਾਨੀਆ ਦੇ ਉੱਤਰ-ਪੱਛਮ ਵੱਲ ਆਇਲ ਆਫ਼ ਮੈਨ ਨਾਮੀ ਜਜ਼ੀਰੇ ਦੀ ਰਾਜਧਾਨੀ ਅਤੇ ਬੰਦਰਗਾਹ ਹੈ ਜਿਹੜੀ ਜਜ਼ੀਰੇ ਦੇ ਪੂਰਬ ਵਿਚ ਰੇਤਲੀ ਖਾੜੀ ਦੇ ਕੰਢੇ ਤੇ ਸਥਿਤ ਹੈ। ਲਿਵਰਪੂਲ ਤੋਂ ਉੱਤਰ-ਪੱਛਮ ਵਿਚ ਇਹ 120 ਕਿ. ਮੀ. ਅਤੇ ਡਬਲਿਨ ਤੋਂ 144 ਕਿ. ਮੀ. ਦੇ ਫ਼ਾਸਲੇ ਤੇ ਉੱਤਰ-ਪੂਰਬੀ ਦਿਸ਼ਾ ਵਿਚ ਹੈ। ਇਸ ਦੇ ਆਲੇ-ਦੁਆਲੇ ਨੀਵੇਂ ਪਰਬਤਾਂ ਦਾ ਘੇਰਾ ਹੋਣ ਕਰਕੇ ਇਹ ਸਥਾਨ ਬਹੁਤ ਸੁੰਦਰ ਦ੍ਰਿਸ਼ ਪੇਸ਼ ਕਰਦਾ ਹੈ। ਡੂ (Dhoo) ਅਤੇ ਗਲਾਸ (glass) ਦਰਿਆਵਾਂ ਦੀ ਵਾਦੀ ਵਿਚ ਵਸਿਆ ਹੋਣ ਕਰਕੇ ਇਸਦਾ ਨਾਂ ਡਗਲਸ ਪਿਆ। ਸੋਲ੍ਹਵੀਂ ਸਦੀ ਦੌਰਾਨ ਇਹ ਇਕ ਨਿੱਕਾ ਜਿਹਾ ਮਛੇਰਿਆਂ ਦਾ ਪਿੰਡ ਸੀ। ਸਮੇਂ ਦੇ ਨਾਲ ਨਾਲ ਲੋਕਾਂ ਦੀ ਆਵਾਜਾਈ ਵਧਦੀ ਗਈ ਤੇ ਇਹ ਪਿੰਡ ਵਿਕਸਤ ਹੁੰਦਾ ਗਿਆ। ਵਿਸ਼ੇਸ਼ ਕਰਕੇ ਸਮਗਲਿੰਗ ਦੇ ਵਪਾਰ ਸਦਕਾ 18ਵੀਂ ਸਦੀ ਤੱਕ ਇਹ ਇਕ ਵਿਸ਼ਾਲ ਸ਼ਹਿਰ ਦਾ ਰੂਪ ਧਾਰਨ ਕਰ ਗਿਆ। ਸੰਨ 1850 ਦੇ ਕਰੀਬ ਇਹ ਸਮੁੰਦਰੀ ਸਾਹਿਲ ਉਪਰ ਇਕ ਵਧੀਆ ਸੈਰਗਾਹ ਦੇ ਰੂਪ ਵਿਚ ਜਾਣਿਆ ਜਾਣ ਲੱਗਾ।

ਡਗਲਸ ਬੰਦਰਗਾਹ ਸ਼ਹਿਰ ਦੇ ਉੱਤਰ ਵਿਚ ਦੋਹਾਂ ਦਰਿਆਵਾਂ ਦੇ ਮੁਹਾਣਿਆਂ ਉਪਰ ਹੈ। ਲਿਵਰਪੂਲ ਨੂੰ ਇਥੋਂ ਰੋਜ਼ ਜਹਾਜ਼ ਜਾਂਦੇ ਹਨ। ਡਗਲਸ ਤੋਂ ਲਿਵਰਪੂਲ, ਲੰਡਨ, ਮਾਨਚੈਸਟਰ ਤੇ ਬਲੈਕਪੂਲ ਤੱਕ ਹਵਾਈ ਸੇਵਾ ਵੀ ਮੁਹੱਈਆ ਕੀਤੀ ਗਈ ਹੈ। 'ਆਈਲ ਆਫ਼ ਮੈਨ ਸਟੀਮ ਪੈਕੇਟ' ਕੰਪਨੀ ਦੀ ਸਥਾਪਨਾ ਨਾਲ ਸ਼ਹਿਰ ਦੀ ਆਰਥਿਕਤਾ ਵਿਚ ਕਾਫ਼ੀ ਵਾਧਾ ਹੋਇਆ ਹੈ। ਮੁੱਖ ਰੂਪ ਵਿਚ ਇਥੋਂ ਦੀ ਆਰਥਿਕਤਾ ਸੈਲਾਨੀ ਉਦਯੋਗ ਤੇ ਹੀ ਨਿਰਭਰ ਕਰਦੀ ਕਹੀ ਜਾ ਸਕਦੀ ਹੈ। ਹਲਕੀ ਇੰਜੀਨੀਅਰੀ, ਉਣਾਈ ਤੇ ਕਾਲੀਨ-ਬੁਣਨ ਆਦਿ ਵਰਗੇ ਉਦਯੋਗ ਵੀ ਇਥੇ ਵਿਕਸਿਤ ਹਨ।

ਪ੍ਰਾਚੀਨ ਡਗਲਸ ਲੋਪ ਹੋ ਚੁਕਾ ਹੈ ਤੇ ਅਜੋਕਾ ਡਗਲਸ ਪੱਛਮ ਤੋਂ ਉੱਤਰੀ ਦਿਸ਼ਾ ਵਿਚ ਵਸਿਆ ਹੋਇਆ ਹੈ।

ਇਥੇ ਟਾਵਰ ਆਫ਼ ਰਿਫ਼ਿਊਜ (1872 ਈ.), ਕੈਂਸਲ ਮੋਨਾ (1804), ਦੀ ਮੈਨਕਸ ਨੈਸ਼ਨਲ ਅਜਾਇਬ ਘਰ ਤੇ ਨੋਬੇਲਜ਼ ਹਸਪਤਾਲ (1912 ਈ.) ਆਦਿ ਪੁਰਾਣੀਆਂ ਵੇਖਣ ਯੋਗ ਇਮਾਰਤਾਂ ਵਿਚੋਂ ਹਨ।

ਆਬਾਦੀ – 2,163 (1991)

54° 09′ ਉ. ਵਿੱਥ.; 4° 28′ ਪੱ. ਲੰਬ.

ਹ. ਪੁ. – ਐਨ. ਬ੍ਰਿ. 7 : 610

**ਡਗਲਸ, ਸਰ ਜੇਮਜ਼** : ਬ੍ਰਿਟਿਸ਼ ਕੋਲੰਬੀਆ ਦੇ ਵੈਨਕੂਵਰ ਟਾਪੂ ਦਾ ਗਵਰਨਰ ਅਤੇ ਕੈਨੇਡਾ ਦਾ ਵਪਾਰੀ ਸੀ। ਇਸ ਦਾ ਜਨਮ ਉਸ ਸਮੇਂ ਦੇ ਬ੍ਰਿਟਿਸ਼ ਕੋਲੰਬੀਆ ਦੇ ਡੈਮੇਰੈਰਾ (ਅੱਜਕੱਲ੍ਹ ਇਹ ਗਿਆਨਾ ਵਿਚ ਸ਼ਾਮਲ ਹੈ) ਵਿਖੇ 15 ਅਗਸਤ, 1803 ਨੂੰ ਹੋਇਆ। ਪੜ੍ਹਾਈ ਲਿਖਾਈ ਉਪਰੰਤ 1820 ਈ. ਵਿਚ ਇਹ ਨਾਰਥ ਵੈਸਟ ਕੰਪਨੀ ਰਾਹੀਂ ਫਰ ਟ੍ਰੇਡ (Fur Trade) ਕਲਰਕ ਦੀ ਹੈਸੀਅਤ ਵਿਚ ਕੈਨੇਡਾ ਪਹੁੰਚ ਗਿਆ। ਸੰਨ 1821 ਵਿਚ ਹਡਸਨਜ਼ ਬੇ-ਕੰਪਨੀ ਦਾ ਵਪਾਰੀ ਬਣਿਆ। ਸੰਨ 1834 ਵਿਚ ਆਪਣੀ ਨਿਪੁੰਨਤਾ ਸਦਕਾ ਡਗਲਸ ਇਸ ਕੰਪਨੀ ਵਿਚ ਮੁੱਖ ਵਪਾਰੀ ਦੇ ਅਹੁਦੇ ਤੇ ਪਹੁੰਚ ਗਿਆ। ਇਸ ਪਿਛੋਂ 1845 ਈ. ਵਿਚ ਇਹ ਕੰਪਨੀ ਦੇ ਮੈਨੇਜਿੰਗ ਬੋਰਡ ਦੇ ਸੀਨੀਅਰ ਮੈਂਬਰ ਦੇ ਤੌਰ ਤੇ ਇਸ ਨੇ ਰਾੱਕੀ ਪਰਬਤਾਂ ਦੇ ਪੱਛਮ ਵੱਲ ਕੰਪਨੀ ਦੀਆਂ ਸਰਗਰਮੀਆਂ ਦੀ ਜ਼ਿੰਮੇਵਾਰੀ ਸੰਭਾਲੀ। ਚਾਰ ਕੁ ਸਾਲਾਂ ਪਿਛੋਂ ਸੰ. ਰ. ਨਾਲ ਦੱਖਣ ਪੱਛਮੀ ਹੱਦਬੰਦੀ ਦੇ ਫ਼ੈਸਲੇ ਉਪਰੰਤ ਕੰਪਨੀ ਦਾ ਸਦਰ ਮੁਕਾਮ ਔਰਿਗਨ ਤੋਂ ਬਦਲ ਕੇ ਵੈਨਕੂਵਰ ਟਾਪੂ ਵਿਚ ਲਿਆਂਦਾ । ਸੰਨ 1851ਵਿਚ ਸਰ ਜੇਮਜ਼ ਡਗਲਸ ਵੈਨਕੂਵਰ ਦਾ ਗਵਰਨਰ ਬਣ ਬੈਠਾ। ਇਹ ਅਹੁਦਾ ਸੰਭਾਲਣ ਉਪਰੰਤ ਇਸ ਨੂੰ ਦੁਬਿਧਾ ਭਰਪੂਰ ਹਾਲਾਤ ਦਾ ਸਾਹਮਣਾ ਕਰਨਾ ਪਿਆ। ਸੰਨ 1858 ਦੌਰਾਨ ਇਸ ਨੇ ਆਪਣੇ ਵਪਾਰਕ ਹਿਤਾਂ ਦੀ ਰਾਖੀ ਕਰਦਿਆਂ ਹੋਇਆਂ ਬ੍ਰਿਟਿਸ਼ ਕੋਲੰਬੀਆ ਦੀ ਮੁੱਖ ਭੂਮੀ ਦੀ ਨੌਆਬਾਦੀ ਦੇ ਗਵਰਨਰ ਦੀ ਹੈਸੀਅਤ ਵਿਚ ਸੇਵਾ ਕੀਤੀ। ਸੋਨੇ ਦੇ ਚਾਹਵਾਨ ਅਮਰੀਕਾ ਦੇ ਹਾਵੀ ਹੋਣ ਦਾ ਡਰ ਹੁੰਦਿਆਂ ਵੀ ਇਸ ਨੇ ਇੰਜੀਨੀਅਰਾਂ, ਸਿਆਣੇ ਜੱਜਾਂ ਤੇ ਤਕੜੇ ਮੈਜਿਸਟ੍ਰੇਟਾਂ ਦੀ ਮਦਦ ਨਾਲ ਸੜਕਾਂ ਆਦਿ ਬਣਵਾਈਆਂ ਅਤੇ ਕਾਨੂੰਨ ਤੇ ਸਥਿਤੀ ਨੂੰ ਕਾਬੂ ਵਿਚ ਰਖਿਆ। ਗੋਲਡ ਕਾਲੋਨੀ ਪਹੁੰਚਣ ਲਈ ਇਸ ਨੇ ਕੋਲੰਬੀਆ ਦੀ ਬਜਾਇ ਫ੍ਰੇਜ਼ਰ ਦਰਿਆ ਦੀ ਵਰਤੋਂ ਕੀਤੀ।

ਸਰ ਜਾਰਜ ਡਗਲਸ ਜ਼ਿੰਦਗੀ ਵਿਚ ਹਰ ਕਦਮ ਤੇ ਸਫ਼ਲ ਰਿਹਾ। ਸੰਨ 1864 ਵਿਚ ਇਹ ਗਵਰਨਰੀ ਪਦ ਤੋਂ ਸੇਵਾ ਮੁਕਤ ਹੋਇਆ ਤੇ 2 ਅਗਸਤ, 1877 ਨੂੰ ਇਹ ਸੁਰਗਵਾਸ ਹੋ ਗਿਆ।

ਹ. ਪੁ.- ਐਨ. ਅਮੈ. 9 : 310; ਐਨ. ਬ੍ਰਿ. 7

**ਡਗਲਸ ਹਿਊਮ, ਸਰ ਅਲੈਗਜ਼ਾਂਦਰ ਫ਼੍ਰੈਡਰਿਕ** : ਇਹ ਬਰਤਾਨੀਆ ਦਾ ਪ੍ਰਧਾਨ ਮੰਤਰੀ ਸੀ ਜਿਹੜਾ 19 ਅਕਤੂਬਰ, 1963 ਤੋਂ 16 ਅਕਤੂਬਰ, 1964 ਤੱਕ ਇਕ ਵਰ੍ਹਾ ਇਸ ਅਹੁਦੇ ਤੇ ਰਿਹਾ। ਡਗਲਸ ਦਾ ਜਨਮ 2 ਜੁਲਾਈ, 1903 ਨੂੰ ਸਕਾਟਲੈਂਡ ਵਿਚ ਹਿਊਮ ਦੇ 13 ਵੇਂ ਅਰਲ ਦੇ ਘਰ ਹੋਇਆ। ਸੰਨ 1931 ਵਿਚ ਰੂੜ੍ਹੀਵਾਦੀ ਪਾਰਟੀ ਵਲੋਂ ਇਹ ਲਾਰਡ ਡਗਲਸ ਨਾਂ ਹੇਠ ਹਾਊਸ ਆਫ਼ ਕਾਮਨਜ਼ ਦਾ ਮੈਂਬਰ ਬਣਿਆ ਅਤੇ ਦੂਜੀ ਵੱਡੀ ਜੰਗ ਤੱਕ ਇਹ ਦੇਸ਼ ਅੰਦਰਲੀ ਵਰਗ-ਵੰਡ ਦੀ ਭਾਵਨਾ ਖਤਮ ਕਰਨ ਵੱਲ ਰੁੱਝਾ ਰਿਹਾ। ਸੰਨ 1937 ਵਿਚ ਨੈਵਲ ਚੈਂਬਰਲੇਨ ਦੇ ਪ੍ਰਧਾਨ ਬਣਨ ਉਪਰੰਤ ਇਸ ਨੂੰ ਪਾਰਲੀਮੈਂਟ ਦਾ ਨਿਜੀ ਸਕੱਤਰ ਬਣਾਇਆ ਗਿਆ। ਸੰਨ 1940 ਵਿਚ ਚੈਂਬਰਲੇਨ ਦੀ ਥਾਂ ਚਰਚਿਲ ਨੇ ਪ੍ਰਧਾਨ ਮੰਤਰੀ ਦਾ ਅਹੁਦਾ ਸੰਭਾਲਦਿਆਂ ਹੀ ਡਗਲਸ ਨੂੰ ਆਪਣੇ ਅਹੁਦੇ ਤੋਂ ਹਟਾ ਦਿਤਾ। ਸੰਨ 1945 ਵਿਚ ਇਹ ਹਾਊਸ ਆਫ਼ ਕਾਮਨਜ਼ ਦੀ ਚੋਣ ਲੜਿਆ ਪਰ ਸਫ਼ਲ ਨਾ ਹੋਇਆ ਅਤੇ ਇਸਨੂੰ ਬਦੇਸ਼ ਅਮਲੇ ਵਿਚ ਅਧੀਨ ਸਕੱਤਰ ਨਿਯੁਕਤ ਕੀਤਾ ਗਿਆ। ਸੰਨ 1950 ਵਿਚ ਹੋਣ ਵਾਲੀਆਂ ਹਾਊਸ ਆਫ਼ ਕਾਮਨਜ਼ ਦੀਆਂ ਚੋਣਾਂ ਵਿਚ ਇਹ ਸਫ਼ਲ ਹੋਇਆ ਅਤੇ ਅਗਲੇ ਵਰ੍ਹੇ ਆਪਣੇ ਪਿਤਾ ਦੀ ਮੌਤ ਉਪਰੰਤ ਇਹ ਹਿਊਮ ਦਾ 14 ਵਾਂ ਅਰਲ ਵੀ ਬਣਿਆ। ਇਸੇ ਸਾਲ ਕਾਫੀ ਜੱਦੋ ਜਹਿਦ ਉਪਰੰਤ ਡਗਲਸ ਨੂੰ ਸਟੇਟ ਮੰਤਰੀ ਬਣਾਇਆ ਗਿਆ। ਸੰਨ 1955 ਵਿਚ ਇਸ ਨੂੰ ਕਾਮਨ ਵੈਲਥ ਸਕੱਤਰ ਤੇ 1957 ਈ. ਵਿਚ ਹਾਊਸ ਆਫ ਲਾਰਡਜ਼ ਦਾ ਲੀਡਰ ਥਾਪਿਆਂ ਗਿਆ। ਸੰਨ 1960 ਵਿਚ ਪ੍ਰਧਾਨ ਮੰਤਰੀ ਮੈਕਮਿਲਨ ਨੇ ਡਗਲਸ ਨੂੰ ਬਦੇਸ਼ ਸਕੱਤਰ ਨਿਯੁਕਤ ਕਰ ਦਿਤਾ। ਇਸ ਅਹੁਦੇ ਤੇ ਇਹ ਨਿਪੁੰਨ ਅਤੇ ਫ਼ੈਸਲਾਕੁਨ ਵਿਅਕਤੀ ਸਿੱਧ ਹੋਇਆ। ਸੰਨ 1963 ਵਿਚ ਮੈਕਮਿਲਨ ਦੇ ਪ੍ਰਧਾਨ ਮੰਤਰੀ ਪੱਦ ਤੋਂ ਤਿਆਗ ਪੱਤਰ ਦੇ ਦੇਣ ਉਪਰੰਤ ਪਾਰਟੀ ਵਲੋਂ ਹਿਊਮ ਨੂੰ ਇਹ ਰੁਤਬਾ ਸੌਂਪਿਆ ਗਿਆ। ਇਸ ਸਮੇਂ ਇਸ ਨੇ ਮੌਕੇ ਅਨੁਸਾਰ ਆਪਣੀ ਅਮੀਰੀ ਤੇ ਸ਼ਾਨ-ਸ਼ੌਕਤ ਨੂੰ ਲਾਂਭੇ ਕਰ ਦਿਤਾ ਤੇ ਕੇਵਲ ਸਰ ਐਲਨ ਡਗਲਸ ਹਿਊਮ ਦੇ ਰੂਪ ਵਿਚ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਣ ਲਗਾ। ਇਸ ਨੇ ਵਪਾਰਕ ਕਾਰਜਾਂ ਨੂੰ ਸਿਆਣਪ ਨਾਲ ਚਲਾਇਆ।

ਸੰਨ 1964 ਵਿਚ ਰੂੜ੍ਹੀਵਾਦੀ ਪਾਰਟੀ ਦੇ ਹਾਰ ਜਾਣ ਤੇ ਵਿਰੋਧੀ ਧੜੇ ਦੇ ਲੀਡਰ ਦੇ ਤੌਰ ਤੇ ਵੀ ਇਸਨੂੰ ਜਨਤਾ ਵੱਲੋਂ ਪੂਰਾ ਸਤਿਕਾਰ ਹਾਸ਼ਲ ਹੋਇਆ। ਸੰਨ 1965 ਵਿਚ ਹਾਲਾਤ ਨੂੰ ਭਾਂਪਦਿਆਂ ਹਿਊਮ ਨੇ ਆਪਣੀ ਮੈਂਬਰਸ਼ਿਪ ਛੱਡ ਦਿੱਤੀ। ਸੰਨ 1970 ਵਿਚ ਪ੍ਰਧਾਨ ਮੰਤਰੀ ਐਡਵਰਡ ਹੀਥ ਨੇ ਇਸਨੂੰ ਬਦੇਸ਼ ਸਕੱਤਰ ਬਣਾ ਦਿੱਤਾ। ਆਪਣੇ ਰਾਜਨੀਤਕ ਜੀਵਨ ਦੌਰਾਨ ਇਸ ਨੇ ਵਿਉਂਤਬੱਧ ਪ੍ਰਣਾਲੀ ਦੀ ਥਾਂ ਨਿੱਜੀ ਵਿਸ਼ਵਾਸ ਨੂੰ ਤਰਜੀਹ ਦਿੱਤੀ।

ਸੰਨ 1974 ਵਿਚ ਇਸਨੂੰ ਉਮਰ ਭਰ ਲਈ ਪੀਅਰ ਦੀ ਪਦਵੀ ਨਾਲ ਸਨਮਾਨਿਆ ਗਿਆ। ਸੰਨ 1976 ਵਿਚ 'ਦੀ ਵੇ ਦੀ ਵਿੰਡ ਬਲੋਜ਼' ਨਾਉਂ ਹੇਠ ਇਸਦੀ ਸ੍ਵੈ—ਜੀਵਨੀ ਪ੍ਰਕਾਸ਼ਿਤ ਹੋਈ।

ਹ. ਪੁ. - ਐਨ. ਅਮੈ. 9 : 313

**ਡਗਲਸ, ਕਲਿਫਰਟ** : ਬਰਤਾਨੀਆ ਦੇ ਇਸ ਪ੍ਰਸਿੱਧ ਅਰਥ-ਸ਼ਾਸਤਰੀ ਦਾ ਜਨਮ 20 ਜਨਵਰੀ, 1879 ਨੂੰ ਚੈਸ਼ਿਰ ਵਿਚ ਸਟਾਕਪੋਰਟ ਵਿਖੇ ਹੋਇਆ। ਪਹਿਲਾਂ ਇਸ ਨੇ ਇੰਜੀਨੀਅਰ ਦੇ ਤੌਰ ਤੇ ਕੰਮ ਕਰਨਾ ਸ਼ੁਰੂ ਕੀਤਾ ਪਰ ਜਦੋਂ ਇਸ ਨੇ ਮਹਿਸੂਸ ਕੀਤਾ ਕਿ ਸਮਕਾਲੀ ਸਮਾਜ ਆਧੁਨਿਕ ਤਕਨੀਕਾਂ ਦਾ ਲਾਭ ਉਠਾਉਣ ਦੇ ਅਸਮਰੱਥ ਹੈ ਤਾਂ ਇਸ ਦੇ ਜੀਵਨ ਦਾ ਰੁਖ ਬਦਲ ਗਿਆ। ਸੰਨ 1919 ਵਿਚ ਅਲਫ੍ਰੈਡ ਰਿਚਰਡ ਆਰੇਜ (Alfre Richard Orage) ਦੀ ਸਮਾਜਵਾਦ ਤੇ ਪ੍ਰਕਾਸ਼ਿਤ ਪੁਸਤਕ ਦੀ ਨਿਊ ਏਜ ਨੇ ਇਸ ਦੇ ਦਸੇਂ ਸਿਧਾਂਤਾਂ ਦੀ ਹੀ ਵਿਆਖਿਆ ਕੀਤੀ ਹੈ। ਸੰਨ 1920 ਵਿਚ ਛਪੀ ਡਗਲਸ ਦੀ ਪਹਿਲੀ ਪੁਸਤਕ ਇਕਨਾਮਿਕ ਡੈਮੋਕਰੇਸੀ ਵੀ ਇਨ੍ਹਾਂ ਸਿਧਾਂਤਾਂ ਬਾਰੇ ਹੀ ਹੈ। ਸੰਨ 1920 ਦੇ ਆਰੰਭ ਵਿਚ ਆਮ ਲੋਕਾਂ ਨੇ ਇਸ ਦੇ ਵਿਚਾਰਾਂ ਨੂੰ ਪਸੰਦ ਕੀਤਾ । ਕੈਨੇਡਾ ਵਿਚ ਐਲਬਰਟਾ ਵਿਖੇ 1935 ਈ. ਵਿਚ ਇਸ ਨੇ ਸੋਸ਼ਲ ਕੈਡਟ ਪਾਰਟੀ ਦੀ ਸਥਾਪਨਾ ਕੀਤੀ ਅਤੇ 1971 ਈ. ਤਕ ਪ੍ਰਾਂਤ ਦੀ ਰਾਜਨੀਤੀ ਇਸੇ ਪਾਰਟੀ ਦੇ ਹੱਥ ਵਿਚ ਰਹੀ।

29 ਸਤੰਬਰ, 1952 ਵਿਚ ਡੰਡੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. - ਐਨ. ਬ੍ਰਿ. ਮਾ. 3 : 639

**ਡਗਲਸ ਖਾਨਦਾਨ** : ਇਹ ਸਕਾਟਲੈਂਡ ਦਾ ਇਕ ਅਮੀਰ ਘਰਾਣਾ ਹੋਇਆ ਹੈ। ਇਸ ਘਰਾਣੇ ਦਾ ਪਹਿਲਾ ਮੁਖੀ ਵਿਲੀਅਮ ਡੀ ਡਗਲਸ ਨੂੰ ਮੰਨਿਆ ਜਾਂਦਾ ਹੈ। ਇਸ ਦੇ ਆਰਚਬਾੱਲਡ ਅਤੇ ਮਾੱਰੀ 2 ਪੁੱਤਰ ਸਨ। ਆਰਚਬਾੱਲਡ ਦਾ ਲੜਕਾ ਵਿਲੀਅਮ ਇਤਿਹਾਸ ਵਿਚ ਲਾਂਗ ਲੈੱਗਾ ਦੇ ਨਾਉਂ ਨਾਲ ਵੀ ਜਾਣਿਆ ਜਾਂਦਾ ਹੈ। ਵਿਲੀਅਮ ਦਾ ਲੜਕਾ ਸਰ ਵਿਲੀਅਮ (1200-1272 ਈ.) ਜਿਸਨੂੰ ਲਾ-ਹਾਰਡੀ ਵੀ ਕਹਿੰਦੇ ਹਨ। ਇਸ ਖਾਨਦਾਨ ਦਾ ਪਹਿਲਾ ਸ਼ਖਸ ਸੀ ਜਿਸਨੂੰ ਰਸਮੀ ਤੌਰ ਤੇ ਲਾਰਡ ਆਫ਼ ਡਗਲਸ ਦੀ ਉਪਾਧੀ ਨਾਲ ਸਨਮਾਨਿਤ ਕੀਤਾ ਗਿਆ। ਸੰਨ 1298 ਵਿਚ ਟਾਵਰ ਆਫ਼ ਲੰਡਨ ਵਿਖੇ ਇਸਦੀ ਮੌਤ ਹੋ ਗਈ।

ਇਸਦਾ ਪੁੱਤਰ ਸਰ ਜੇਮਜ਼ (1286-1330 ਈ.) ਸੀ। ਇਸਨੇ ਅੰਗਰੇਜ਼ਾਂ ਦੇ ਵਿਰੁੱਧ ਕਈ ਲੜਾਈਆਂ ਲੜੀਆਂ ਅਤੇ ਸਫ਼ਲਤਾ ਵੀ ਪ੍ਰਾਪਤ ਕੀਤੀ। ਇਸੇ ਕਾਰਨ ਇਸਨੂੰ ਬਲੈਕ ਡਗਲਸ ਵਰਗਾ ਖਤਰਨਾਕ ਨਾਉਂ ਦਿੱਤਾ ਗਿਆ। ਇਸ ਦੇ ਸ਼ਾਨਦਾਰ ਕਾਰਨਾਮਿਆਂ ਸਦਕਾ ਹੀ ਰਾਬਰਟ ਬਰੂਸ ਨੇ ਇਸਨੂੰ ਸਨਮਾਨਿਤ ਕੀਤਾ। 25 ਅਗਸਤ, 1330 ਵਿਚ ਇਹ ਸਪੇਨ ਵਿਖੇ ਮੂਰਾਂ ਦੇ ਵਿਰੁੱਧ ਲੜਦਾ ਹੋਇਆ ਮਾਰਿਆ ਗਿਆ।

ਵਿਲੀਅਮ (1327-84 ਈ.) ਡਗਲਸ ਦਾ ਪਹਿਲਾ ਅਰਲ ਬਣਿਆ। ਇਹ ਸਰ ਆਰਚ ਬਾੱਲਡ ਦਾ ਦੂਜਾ ਪੁੱਤਰ ਸੀ। ਸੰਨ 1348 ਵਿਚ ਪੜ੍ਹਾਈ ਖਤਮ ਕਰਨ ਉਪਰੰਤ ਫ਼ਰਾਂਸ ਤੋਂ ਸਕਾਟਲੈਂਡ ਵਾਪਸ ਪਰਤਿਆ ਤਾਂ ਇਸ ਨੇ ਤਾਕਤ ਹਥਿਆਉਣ ਲਈ ਆਪਣੇ ਕਈ ਸਾਕ ਸਬੰਧੀਆਂ ਅਤੇ ਧਰਮ ਪਿਤਾ ਲਿਡੈਸੱਡੇਲ ਦੇ ਸਰਦਾਰ ਜੋ ਕਿ ਇਸਦਾ ਧਰਮ ਪਿਤਾ ਸੀ, ਨੂੰ ਵੀ ਮਾਰ ਦਿਤਾ। ਇੰਜ ਲਿਡੈਸੱਡੇਲ ਵਿਚ ਵੀ ਉਸਦਾ ਕਬਜ਼ਾ ਹੋ ਗਿਆ. ਇਸਨੇ ਮਾਰ ਦੀ ਸ਼ਹਿਜ਼ਾਦੀ ਮਾਰਗ੍ਰੇਟ ਨਾਲ ਵਿਆਹ ਕਰਵਾ ਲਿਆ। ਇੰਜ ਇਸ ਨੂੰ ਮਾਰ ਦੀ ਰਿਆਸਤ ਅਤੇ ਉਥੋਂ ਦੇ ਅਰਲ ਦੀ ਉਪਾਧੀ ਵੀ ਮਿਲ ਗਈ।

ਜੇਮਜ਼ (1358-1388 ਈ.) ਡਗਲਸ ਅਤੇ ਮਾਰ ਦਾ ਦੂਜਾ ਅਰਲ ਸੀ। ਇਸ ਨੇ 1388 ਈ. ਵਿਚ ਇੰਗਲੈਂਡ ਤੇ ਹਮਲਾ ਕੀਤਾ ਅਤੇ ਨਿਊਕੈਸਲ ਨੂੰ ਤਿੰਨ ਦਿਨ ਤਕ ਘੇਰਾ ਪਾਈ ਰੱਖਿਆ। ਇਸੇ ਦੌਰਾਨ ਇਸਨੇ ਸਰ ਹੈਨਰੀ ਪਰਸੀ ਦਾ ਤਿਕੋਣਾ ਫ਼ੌਜੀ ਝੰਡਾ ਕਬਜ਼ੇ ਵਿਚ ਕਰ ਲਿਆ। ਬਾਅਦ ਵਿਚ ਸਕਾਟਲੈਂਡ ਨੂੰ ਹੀ ਜਿੱਤ ਪ੍ਰਾਪਤ ਹੋਈ ਪਰ ਜੇਮਜ਼ ਮਾਰਿਆ ਗਿਆ।

ਇਸ ਤੋਂ ਬਾਅਦ ਇਸਦਾ ਨਾਜਾਇਜ਼ ਲੜਕਾ ਆਰਚਬਾੱਲਡ ਜਿਹੜਾ ਦੀ ਗਰਿਮ ਨਾਉਂ ਨਾਲ ਜਾਣਿਆ ਜਾਂਦਾ ਸੀ ਡਗਲਸ ਦਾ ਤੀਜਾ ਅਰਲ ਬਣਿਆ ਤੇ ਮਗਰੋਂ ਗਰਿਮ ਦਾ ਵੱਡਾ ਲੜਕਾ ਇਥੋਂ ਦਾ ਚੌਥਾ ਅਰਲ ਬਣਿਆ। ਇਸ ਨੇ ਬਾਦਸ਼ਾਹ ਰਾਬਰਟ ਤੀਜੇ ਦੀ ਲੜਕੀ ਮਾਰਗ੍ਰੇਟ ਨਾਲ ਸ਼ਾਦੀ ਕੀਤੀ। ਇਸ ਨੇ ਅੰਗਰੇਜ਼ਾਂ ਦੇ ਵਿਰੁਧ ਕਈ ਯੁੱਧ ਕੀਤੇ। ਸੰਨ 1403 ਵਿਚ ਹੈਨਰੀ ਚੌਥੇ ਦੇ ਵਿਰੁਧ ਸ਼ਰਿਊਜ਼ਬਰੀ ਦੀ ਲੜਾਈ ਵਿਚ ਬਾਦਸ਼ਾਹ ਨੇ ਇਸ ਨੂੰ ਕੈਦੀ ਬਣਾ ਲਿਆ। ਸੰਨ 1413 ਵਿਚ ਇਸ ਨੂੰ ਰਿਹਾਈ ਦੇ ਦਿਤੀ ਗਈ। ਫ਼ਰਾਂਸ ਦੇ ਬਾਦਸ਼ਾਹ ਚਾਰਲਸ ਸੱਤਵੇਂ ਨੇ ਇਸਨੂੰ ਫ਼ੌਜ ਦਾ ਲੈਫੇਟੀਨੈਂਟ ਜਰਨਲ ਬਣਾ ਦਿਤਾ ਅਤੇ ਨਾਲ ਹੀ ਟੂਰੇਨ ਦੀ ਪੀਅਰੇਜ਼ ਡੱਚੀ ਵੀ ਦੇ ਦਿਤੀ। ਆਰਚ ਬਾੱਲਡ (1390–1439 ਈ.) ਡਗਲਸ ਦਾ ਪੰਜਵਾਂ ਅਰਲ ਸੀ। ਇਸਨੂੰ ਟੂਰੇਨ ਤੋਂ ਮਿਲਣ ਵਾਲਾ ਮਾਲੀਆ ਮਿਲਣਾ ਬੰਦ ਹੋ ਗਿਆ। 20 ਜੂਨ, 1439 ਈ. ਵਿਚ ਇਸਦੀ ਮੌਤ ਤੋਂ ਬਾਅਦ ਇਸਦਾ ਵੱਡਾ ਲੜਕਾ ਵਿਲੀਅਮ ਛੇਵਾਂ ਅਰਲ ਬਣਿਆ।

ਜੇਮਜ਼ ਡਗਲਸ ਦਾ ਨੌਵਾਂ ਅਤੇ ਅੰਤਮ ਅਰਲ ਸੀ। ਇਸ ਦੇ ਭਰਾ ਨੂੰ ਕਤਲ ਕੀਤਾ ਗਿਆ ਸੀ ਅਤੇ ਇਹ ਬਦਲਾ ਲੈਣਾ ਚਾਹੁੰਦਾ ਸੀ ਪਰ ਇਸ ਦੇ ਸਾਥੀਆਂ ਨੇ ਇਸ ਨੂੰ ਧੋਖਾ ਦਿੱਤਾ। ਫਿਰ ਇਸਨੇ 40,000 ਸਾਥੀਆਂ ਸਮੇਤ ਬਾਦਸ਼ਾਹ ਦੀਆਂ ਫੌਜਾਂ ਉਤੇ ਹਮਲਾ ਕੀਤਾ ਪਰ ਉਥੇ ਵੀ ਹਾਰ ਗਿਆ ਅਤੇ ਇੰਗਲੈਂਡ ਭੱਜ ਗਿਆ। ਇਸਤੋਂ ਬਾਅਦ ਡਗਲਸ ਦੀ ਜਗੀਰ ਐਂਗਸ ਦੇ ਅਰਲ ਨੂੰ ਮਿਲ ਗਈ। ਮਈ 1491 ਈ. ਵਿਚ ਜੇਮਜ਼ ਦੀ ਮੌਤ ਹੋ ਗਈ।

ਹ. ਪੁ. ਐਨ. ਬ੍ਰਿ. ਮਾ. 7 : 606

**ਡਗਲਸ, ਗਾਵਿਨ** : ਸਕਾਟਲੈਂਡ ਦੇ ਇਸ ਕਵੀ ਦਾ ਜਨਮ ਸ਼ਾਇਦ 1475 ਈ. ਵਿਚ ਹੋਇਆ। ਉਪਲਬੱਧ ਚਾਰ ਕਿਰਤਾਂ ਤੋਂ ਇਸ ਦੀ ਵਿਦਵਤਾ ਅਤੇ ਵੱਖ ਵੱਖ ਕਿਸਮ ਦੇ ਛੰਦਾਂ ਬਾਰੇ ਪਤਾ ਲਗਦਾ ਹੈ। 'Conscience' Palige of Honour (1501) ਅਤੇ ਕਿੰਗ ਹਾਰਟ ਇਸ ਦੀਆਂ ਬਹੁਤ ਪ੍ਰਚਲਤ ਕਵਿਤਾਵਾਂ ਹਨ ਪਰ ਡਗਲਸ ਦੀ ਅਸਲ ਪ੍ਰਸਿੱਧੀ ਇਸ ਵਲੋਂ Aencid ਦੇ ਸਕਾਟ ਦੀ ਭਾਸ਼ਾ ਵਿਚੋਂ ਕੀਤੇ ਗਏ ਅਨੁਵਾਦ ਕਾਰਨ ਹੋਈ। ਇਸ ਪੁਸਤਕ ਦਾ ਨਾਂ XIII Bukes of the Eneados (ਲ. 1513 ਈ.) ਹੈ। ਫਲਾੱਡਨ ਦੀ ਜੰਗ (1513 ਈ.) ਪਿਛੋਂ ਇਸ ਨੇ ਸਾਹਿਤ ਨੂੰ ਛੱਡ ਕੇ ਰਾਜਨੀਤਕ ਸਰਗਰਮੀਆ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿਤਾ। ਸੰਨ 1514 ਵਿਚ ਜੇਮਜ਼ ਚੌਥੇ ਦੀ ਵਿਧਵਾ ਦਾ ਵਿਆਹ ਡਗਲਸ ਦੇ ਭਤੀਜੇ ਨਾਲ ਹੋ ਗਿਆ। ਇਸ ਨਾਲ ਡਗਲਸ ਦਾ ਸਬੰਧ ਸ਼ਾਹੀ ਖ਼ਾਨਦਾਨ ਨਾਲ ਜੁੜ ਗਿਆ।

ਸੰਨ 1521 ਵਿਚ ਇਸ ਨੂੰ ਆਪਣੇ ਰਾਜਨੀਤਕ ਦੁਸ਼ਮਣਾਂ ਤੋਂ ਡਰਦੇ ਹੋਏ ਸਕਾਟਲੈਂਡ ਛਡਕੇ ਇੰਗਲੈਂਡ ਜਾਣਾ ਪੈ ਗਿਆ। ਸਤੰਬਰ, 1522 ਵਿਚ ਲੰਡਨ ਵਿਖੇ ਪਲੇਗ ਨਾਲ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3 :640

**ਡਗਲਸ, ਜੇਮਜ਼** : ਸੰਯੁਕਤ ਰਾਜ ਦੇ ਦੱਖਣ ਪੱਛਮੀ ਖੇਤਰ ਦੇ ਉਦਯੋਗਿਕ ਵਿਕਾਸ ਵਿਚ ਵੱਡਾ ਯੋਗਦਾਨ ਪਾਉਣ ਵਾਲੇ ਇਸ ਖਾਨ ਖੁਦਾਈ ਇੰਜੀਨੀਅਰ, ਉਦਯੋਗਪਤੀ ਅਤੇ ਸਮਾਜ ਸੇਵਕ ਦਾ ਜਨਮ 4 ਨਵੰਬਰ, 1918 ਨੂੰ ਕੈਬੈੱਕ (Quebec) ਵਿਖੇ ਹੋਇਆ। ਇਸ ਨੇ ਕੁਇਨਜ਼ ਯੂਨੀਵਰਸਿਟੀ, ਕਿੰਗਸਟਨ (ਕੈਨੇਡਾ) ਵਿਖੇ ਵਿਦਿਆ ਹਾਸਲ ਕੀਤੀ ਜਿਥੇ ਮਗਰੋਂ ਇਹ ਚਾਂਸਲਰ ਬਣਿਆ ਅਤੇ ਸਕਾਟਲੈਂਡ ਵਿਚ ਇਸ ਨੇ ਮੈਡੀਸਨ ਤੇ ਧਾਰਮਿਕ ਵਿਦਿਆ ਹਾਸਲ ਕੀਤੀ।

ਟੀ. ਸਟੈਰੀ ਹੰਟ ਨਾਲ ਮਿਲਕੇ ਇਸ ਨੇ ਤਾਂਬਾ ਸੋਧਣ ਲਈ ਹੰਟ-ਡਗਲੈਸ ਵਿਧੀ ਦੀ ਖੋਜ ਕੀਤੀ। ਸੰਨ 1857 ਵਿਚ ਇਹ



ਡਗਲਸ

ਕੈਮੀਕਲ ਕਾਪਰ ਕੰਪਨੀ, ਟੀ ਨਿਕਸਵਿਲ, ਪਾ ਦਾ ਸੁਪਰਡੰਟ ਬਣ ਗਿਆ ਜਿਥੇ ਇਸ ਨੇ ਪਹਿਲੇ ਤਾਂਬਾ – ਇਲੈਕੱਟ੍ਰਾਲਿਟੀ ਸੋਧਕ ਪਲਾਂਟ ਦੀ ਸਥਾਪਨਾ ਕੀਤੀ। ਛੇ ਸਾਲ ਮਗਰੋਂ ਧਾਤ ਦੇ ਵਪਾਰੀ ਫੈਲਪਸ, ਡਾਜ਼ ਐਂਡ ਕੰਪਨੀ ਆਫ਼ ਨਿਊਯਾਰਕ ਨੇ ਇਸ ਨੂੰ ਐਰੀਜ਼ੋਨਾ ਦੀਆਂ ਤਾਂਬੇ ਦੀਆਂ ਖਾਣਾਂ ਦੇ ਨਿਰੀਖਣ ਲਈ ਨਿਯੁਕਤ ਕਰ ਲਿਆ। ਇਸ ਦੀ ਮਿਹਨਤ ਸਦਕਾ ਇਸ ਕੰਪਨੀ ਨੇ ਬ੍ਰਿਸਬੈਂ ਅਤਕੇ ਮੋਰੈਸੀ ਦੀਆਂ ਖਾਣਾਂ ਨਾਲ ਕਾਪਰ ਕੁਇਨ ਕਨਸਾਲੀਡੇਟਿਡ ਮਾਈਨਿੰਗ ਕੰਪਨੀ ਦਾ ਅਗਾਸ ਹੋਇਆ ਜਿਸ ਦਾ ਇਹ ਪ੍ਰੈਜ਼ੀਡੈਂਟ ਬਣਿਆ। ਮਗਰੋਂ ਇਹ ਕੰਪਨੀ ਨੇ ਹੋਰ ਖਾਣਾਂ ਵੀ ਆਪਣੇ ਅਧਿਕਾਰ ਵਿਚ ਲੈ ਲਈਆਂ ਅਤੇ ਐਲ ਪਾਸੋ (El Paso) ਤੇ ਦੱਖਣ ਪੱਛਮੀ ਰੇਲਵੇ ਲਾਈਨ ਦੀ ਉਸਾਰੀ ਕੀਤੀ, ਜਿਸ ਨਾਲ ਇਸ ਖੇਤਰ ਦਾ ਕਾਫੀ ਵਿਕਾਸ ਹੋਇਆ। ਇਸ ਨੇ ਰੇਡੀਅਮ ਧਾਤ ਦੀ ਖੁਦਾਈ ਨੂੰ ਉਤਸ਼ਾਹ ਦਿਤਾ ਅਤੇ 3 ਗ੍ਰਾ. ਤੋਂ ਵਧੇਰੇ ਰੇਡੀਅਮ, ਜਨਰਲ ਮੈਮੋਰੀਅਲ ਹਸਪਤਾਲ ਨਿਊਯਾਰਕ ਸਿਟੀ, ਨੂੰ ਭੇਟ ਕੀਤਾ ਤਾਂ ਜੋ ਕੈਂਸਰ ਸਬੰਧੀ ਖੋਜ ਨੂੰ ਤੇਜ ਕੀਤਾ ਜਾ ਸਕੇ। ਇਹ 1899 ਤੋਂ 1901ਈ. ਤੱਕ ਅਮਰੀਕਨ ਇੰਸਟੀਚਿਊਟ ਆਫ਼ ਮਾਈਨਿੰਗ ਇੰਜਨੀਅਰਜ਼ ਦਾ ਪ੍ਰੈਜ਼ੀਡੈਂਟ ਰਿਹਾ।

25 ਜੂਨ, 1918 ਨੂੰ ਨਿਊਯਾਰਕ ਸਿਟੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3 : 640

**ਡਗਲਸ, ਡੇਵਿਡ** : ਸਕਾਟਲੈਂਡ ਦੇ ਇਸ ਪ੍ਰਸਿੱਧ ਬਨਸਪਤੀ ਵਿਗਿਆਨੀ ਦਾ ਜਨਮ ਸਕਾਨ, ਪਰਥਸ਼ਿਰ ਵਿਖੇ 1798 ਨੂੰ ਹੋਇਆ ਜਿਸ ਦੇ ਨਾਂ ਤੋਂ ਲਕੜੀ ਵਾਲੇ ਦਰਖਤਾਂ ਦੀ ਇਕ ਕਿਸਮ ਦਾ ਨਾ ਡਗਲੈਸ ਫਰ ਪੈ ਗਿਆ। ਗਲਾਸਗੋ ਦੇ ਬਨਸਪਤੀ ਬਗੀਚੇ ਵਿਚ ਮਾਲੀ ਰਹਿਣ ਤੋਂ ਬਾਅਦ 1823 ਵਿਚ ਇਸਨੇ ਰਾਇਲ ਹਾਰਟੀਕਲਚਰਲ ਸੁਸਾਇਟੀ ਵਿਖੇ ਕੁਲੈਕਟਰ ਵਜੋਂ ਕੰਮ ਕੀਤਾ। ਸੰਨ 1875 ਵਿਚ ਇਹ ਬ੍ਰਿਟਿਸ਼ ਕੋਲੰਬੀਆ ਚਲਾ ਗਿਆ ਜਿਥੇ ਇਸਨੇ ਬਹੁਤ ਸਾਰੇ ਪੌਦਿਆਂ, ਰੁੱਖਾਂ, ਅਤੇ ਪੰਛੀਆਂ ਦੀ ਖੋਜ ਕੀਤੀ ਅਤੇ 1827 ਵਿਚ ਇਹ ਹਡਸਨ ਖਾੜੀ ਵਿਚ ਪਹੁੰਚ ਗਿਆ। ਸੰਨ 1830 ਤੋਂ 1834 ਤਕ ਇਹ ਕੈਲਿਫ਼ੋਰਨੀਆ ਅਤੇ ਫਰੇਜਰ ਦਰਿਆ ਖੇਤਰ

ਵਿਚ ਖੋਜ ਕਰਦਾ ਰਿਹਾ। ਇਸ ਦੀ ਮੌਤ ਸੈਂਡਵਿਚ (ਹਵਾਈ ਆਈਲੈਂਡਜ਼) ਵਿਚ 12 ਜੁਲਾਈ, 1834 ਨੂੰ ਹੋਈ।

ਇਸਨੇ ਆਪਣੇ ਜੀਵਨ ਕਿੱਤੇ ਦੌਰਾਨ ਇੰਗਲੈਂਡ ਵਿਚ 50 ਰੁੱਖ ਅਤੇ ਝਾੜੀਆਂ ਅਤੇ 100 ਦੇ ਕਰੀਬ ਬੂਟੀ-ਨੁਮਾ ਪੌਦੇ ਸ਼ਾਮਲ ਕੀਤੇ।

ਹ. ਪੁ.—ਐਨ. ਬ੍ਰਿ. 7 : 608

**ਡਗਲਸ, ਡੌਨਾਲਡ ਵਿਲਜ਼** : ਇਸ ਵਿਸ਼ਵ ਪ੍ਰਸਿੱਧ ਹਵਾਈ ਜਹਾਜ਼ਾਂ ਦੇ ਡਿਜ਼ਾਈਨਰ, ਡਗਲਸ ਏਅਰਕਰਾਫ਼ਟ ਕੰਪਨੀ ਦੇ ਸੰਸਥਾਪਕ ਅਤੇ ਡੀ.ਸੀ.-3 (ਟਕੋਟਾ ਸੀ- 47) ਢੋਅ-ਢੁਆਈ



ਡੌਨਾਲਡ ਵਿਲਜ਼ ਡਗਲਸ

ਵਾਲੇ ਹਵਾਈ ਜਹਾਜ਼ ਦੇ ਨਿਰਮਾਤਾ ਦਾ ਜਨਮ 6 ਅਪ੍ਰੈਲ, 1892 ਨੂੰ ਬਰੁੱਕਲਿਨ ਵਿਖੇ ਹੋਇਆ। ਇਸ ਨੇ ਦੀ ਮੈਸਾਚੂਸੈਟਸ ਇੰਸਟੀਚਿਊਟ ਆਫ਼ ਟੈਕਨਾਲੋਜੀ ਕੈਂਬਰਿਜ (1914-15 ਈ.) ਵਿਖੇ ਪਹਿਲੀ ਹਵਾਈ ਸੁਰੰਗ (Wind Tunnel) ਦੀ ਉਸਾਰੀ ਵਿਚ ਜਰੋਮ ਸੀ, ਹੰਸੋਕਰ (Jerome C. Hunsonkar) ਦੀ ਸਹਾਇਤਾ ਕੀਤੀ। ਸੰਨ 1920 ਵਿਚ ਆਪਣੇ ਅਦਾਰੇ ਦੀ ਸਥਾਪਨਾ ਤੋਂ ਪਹਿਲਾਂ ਇਹ ਗਲੈੱਨ ਐਲ. ਮਾਰਟਿਨ ਕੰਪਨੀ (Glenn L. Martin Company) ਦਾ ਮੁੱਖ ਇੰਜੀਨੀਅਰ ਸੀ। ਇਸ ਨੇ ਜਿਹੜੇ ਆਰੰਭ ਵਿਚ ਸਰਕਾਰੀ ਠੇਕੇ ਲਏ ਸਨ ਉਨ੍ਹਾਂ ਵਿਚੋਂ ਇਕ ਡਗਲਸ ਵਰਲਡ ਕਰੂਜ਼ਰ ਬਾਈਪਲੇਨ (Douglas World Cruiser Biplanes) ਦਾ ਠੇਕਾ ਸੀ। ਇਸ ਕੰਪਨੀ ਦੁਆਰਾ ਤਿਆਰ ਕੀਤੇ ਪਹਿਲੇ ਚਾਰ ਹਵਾਈ ਜਹਾਜ਼ਾਂ ਵਿਚੋਂ ਜਿਹੜੇ ਦੋ ਹਵਾਈ ਜਹਾਜ਼ ਪਹਿਲੀ ਵਾਰ ਧਰਤੀ ਦੁਆਲੇ ਚੱਕਰ ਲਗਾਉਣ ਲਈ 6 ਅਪ੍ਰੈਲ, 1924 ਨੂੰ ਭੇਜੇ ਗਏ ਸਨ ਉਹ ਇਹ ਚੱਕਰ ਪੂਰਾ ਕਰਨ ਉਪਰੰਤ 28 ਸਤੰਬਰ, 1924 ਨੂੰ ਵਾਪਸ ਪਰਤੇ ਸਨ। ਮਾਡਲ ਡੀ ਸੀ- 1 , ਵਪਾਰਕ ਢੋਅ-ਢੁਆਈ ਵਾਲੇ ਹਵਾਈ ਜਹਾਜ਼, ਜਿਨ੍ਹਾਂ ਨੇ 1931 ਈ. ਵਿਚ ਪਹਿਲੀ ਉਡਾਣ ਭਰੀ ਅਤੇ ਉਤਪਾਦਨ ਮਾਡਲ ਡੀ.ਸੀ. -2 (1935 ਈ.) ਤਿਆਰ ਕਰਨ ਮਗਰੋਂ ਇਸ ਕੰਪਨੀ ਨੇ ਇਕ ਵੱਡਾ ਅਤੇ ਵਧੇਰੇ ਸ਼ਕਤੀਸ਼ਾਲੀ ਜਹਾਜ਼ ਡੀ. ਸੀ. - 3 ਬਣਾਉਣ ਵਿਚ ਸਫ਼ਲਤਾ ਪ੍ਰਾਪਤ ਕੀਤੀ। ਚਾਰ ਇੰਜਣਾਂ ਵਾਲਾ ਡੀ. ਸੀ. - 4 (ਜਿਸਨੂੰ ਹਵਾਈ ਸੈਨਾ ਵਿਚ ਸੀ-54 ਅਤੇ ਸਮੁੰਦਰੀ ਸੈਨਾ ਵਿਚ ਆਰ. ਐਸ. ਡੀ.- 1 ਕਹਿੰਦੇ ਹਨ), ਡੀ. ਸੀ. -6 ਅਤੇ ਡੀ. ਸੀ.- 7 ਇਹ ਸਾਰੇ ਹਵਾਈ ਜਹਾਜ਼ ਵਪਾਰਕ ਤੌਰ ਤੇ ਇਕ ਵੱਡੀ ਸਫ਼ਲਤਾ ਰਹੇ।

ਦੂਜੇ ਵਿਸ਼ਵ-ਯੁੱਧ ਦੌਰਾਨ ਇਸ ਨੇ ਏ-20 ਤਬਾਹੀ ਕਰਨ ਵਾਲਾ, ਏ-26 ਦੁਸ਼ਮਣਾਂ ਦੇ ਹਲਕੇ ਉੱਤੇ ਬੰਬ ਸੁੱਟਣ ਵਾਲਾ ਅਤੇ ਐਸ. ਬੀ. ਡੀ. (ਨਿਡਰ) ਡਾਈਵ ਬੰਬਰ ਆਦਿ ਜੰਗੀ ਹਵਾਈ ਜਹਾਜ਼ ਬਣਾਏ। ਦੂਜੇ ਵਿਸ਼ਵ-ਯੁੱਧ ਤੋਂ ਬਾਅਦ ਇਸ ਦੁਆਰਾ ਬਣਾਏ ਜਹਾਜ਼ਾਂ ਵਿਚ ਡੀ. ਸੀ. - 8, ਡੀ. ਸੀ.-9 ਅਤੇ ਡੀ. ਸੀ.-10 ਜੈੱਟ ਢੋਅ-ਢੁਆਈ ਵਾਲੇ ਅਤੇ ਏ.-4 ਸਕਾਈ ਹਾੱਕ, ਹਮਲਾਵਰ ਬੰਬ ਸੁੱਟਣ ਵਾਲੇ ਅਤੇ ਜੰਗੂ ਜਹਾਜ਼ ਹਨ। ਸੰਨ 1957 ਵਿਚ ਇਸ ਨੇ ਡਗਲਸ ਏਅਰਕਰਾਫ਼ਟ ਦੇ ਪ੍ਰਧਾਨ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿਤਾ ਪ੍ਰੰਤੂ ਬੋਰਡ ਦਾ ਚੇਅਰਮੈਨ ਅਤੇ ਮੁੱਖ ਪ੍ਰਸ਼ਾਸਕ 1967 ਈ. ਤਕ ਬਣਿਆ ਰਿਹਾ ਜਦੋਂ ਇਹ ਕੰਪਨੀ ਮੈਡਾਨਲ ਡਗਲਸ ਕਾਰਪੋਰੇਸ਼ਨ ਦਾ ਇਕ ਸਹਾਇਕ ਅਕਾਰ ਬਣੀ ਸੀ।

ਹ. ਪੁ.- ਐਨ. ਬ੍ਰਿ. ਮਾ. 3 : 640

**ਡਗਲੈਸ ਫਰ** : ਇਹ ਉੱਤਰੀ ਅਮਰੀਕਾ ਦੇ ਸਭ ਤੋਂ ਪ੍ਰਸਿਧ ਲਕੜੀ ਵਾਲੇ ਰੁੱਖ ਹਨ ਜਿਨ੍ਹਾਂ ਦਾ ਵਿਗਿਆਨਕ ਨਾਂ ਸਿਊਡੋਸੂਗਾ ਟੈਕਸੀਫੋਲੀਆ (Pseidosga taxifolia) ਹੈ ਤੇ ਪਾਈਨੇਸੀ ਕੁੱਲ ਨਲ ਸਬੰਧਤ ਹਨ। ਇਸੇ ਨੂੰ ਲਾਲ ਫਰ, ਪੀਲਾ ਫਰ, ਡਗਲੈਸ ਸਪਰੂਸ, ਓਰੀਗਾਨ, ਪਿਊਗੈਟ ਸਾਊਂਡ ਪਾਈਨ ਅਤੇ ਨਕਲੀ ਹੈਮਲਾਕ ਵੀ ਕਿਹਾ ਜਾਂਦਾ ਹੈ। ਇਹ ਫਰ ਅਤੇ ਹੈਮਲਾਕ ਨਾਲ ਮਿਲਦਾ ਜੁਲਦਾ ਹੈ ਅਤੇ ਨੇੜੇ ਤੋਂ ਸਪਰੂਸ ਰੁੱਖਾਂ ਨਾਲ ਵੀ ਸਬੰਧਤ ਹੈ। ਇਹ ਕੇਂਦਰੀ ਬ੍ਰਿਟਿਸ਼ ਕੋਲੰਬੀਆ ਤੋਂ ਮਾਨਟਾਲ, ਡਗਲੈਸ ਫਰ ਦੀ ਇਕ ਸ਼ਾਖ ਦੱਖਣੀ ਕੈਲੀਫੋਰਨੀਆ, ਪੱਛਮੀ ਟੈਕਸਾਸ ਅਤੇ ਉੱਤਰੀ ਮੈਕਸੀਕੋ ਤਕ ਮਿਲਦਾ ਹੈ। ਇਸ ਤੋਂ ਇਲਾਵਾ ਇਹ ਦੱਖਣੀ ਡਕੋਟਾਂ ਵਿਚ ਵਿਰਲੇ ਵਿਰਲੇ ਥਾਈਂ ਵੀ ਮਿਲਦਾ ਹੈ। ਇਸ ਦਾ ਸਭ ਤੋਂ ਜ਼ਿਆਦਾ ਵਿਕਾਸ ਪੱਛਮੀ ਵਾਸ਼ਿੰਗਟਨ ਅਤੇ ਓਰੀਗਾਨ ਵਿਚ ਮਿਲਦਾ ਹੈ ਜਿਥੇ ਇਹ ਬਹੁਤ ਵੱਡੀ ਗਿਣਤੀ ਜਾਂ ਕੋਨੀਫਰ ਰੁੱਖਾਂ ਵਿਚ ਉਗਿਆ ਮਿਲਦਾ ਹੈ। ਵਾਸ਼ਿੰਗਟਨ ਓਰੀਗਾਨ ਅਤੇ ਕੈਲੀਫੋਰਨੀਆਂ ਵਿਚ ਇਨ੍ਹਾਂ ਰੁੱਖਾਂ ਦੀ ਉਚਾਈ 65 ਮੀ. ਦੇ ਲਗਭਗ ਘੇਰਾ 1.7 ਮੀਟਰ ਦੇ ਕਰੀਬ ਹੋ ਜਾਂਦਾ ਹੈ। ਸੰਯੁਕਤ ਰਾਜ ਅਮਰੀਕਾ ਵਿਚ ਇਸ ਰੁੱਖ ਤੋਂ ਮਿਲਦੀ ਲਕੜ ਕੁਲ ਲਕੜ ਦੀ ਪੈਦਾਵਾਰ ਦਾ ਇਕ ਅਹਿਮ ਹਿੱਸਾ ਹੈ। ਇਸੇ ਹੀ ਮੁਲਕ ਵਿਚ ਇਸ ਦੇ ਛੋਟੇ ਪੌਦਿਆਂ ਦਾ ਕਰਿਸਮਿਸ ਰੁੱਖਾਂ ਵਜੋਂ ਬਹੁਤ ਵਪਾਰ ਚਲਦਾ ਹੈ।

ਹ. ਪੁ.- ਐਨ. ਬ੍ਰਿ. 7 : 611

**ਡੱਚ-ਧਾਤ** : ਇਹ ਪਿੱਤਲ ਦੀ ਇਕ ਕਿਸਮ ਹੈ ਜਿਸ ਵਿਚ ਜਿਸਤ ਦੀ ਮਾਤਰਾ ਵਧੇਰੇ ਹੁੰਦੀ ਹੈ। ਇਸ ਕਿਸਮ ਇਸ ਮਿਸ਼ਰਿਤ ਧਾਤ ਦਾ ਰੰਗ ਸੋਨੇ ਵਰਗਾ ਪੀਲਾ ਹੋ ਜਾਂਦਾ ਹੈ। ਡੱਚ-ਧਾਤ ਵਿਚ ਤਾਂਬੇ ਅਤੇ ਜਿਸਤ ਦੇ ਅਨੁਪਾਤਾਂ ਦੀ ਰੇਂਜ 88 :12 ਤੋਂ 85 :15 ਤਕ ਹੁੰਦੀ ਹੈ ਅਤੇ ਜਿਸਤ ਦੀ ਮਾਤਰਾ ਹੋਰ ਵਧਣ ਨਾਲ ਰੰਗ ਹੋਰ ਜ਼ਿਆਦਾ ਪੀਲਾ ਹੁੰਦਾ ਜਾਂਦਾ ਹੈ। ਡੱਚ-ਧਾਤ ਦੀ ਵਰਤੋਂ ਕਾਂਸੀਕਰਨ ਵਿਚ ਅਤੇ ਵਧੇਰੇ ਖਿਚੀਣਯੋਗਤਾ ਕਾਰਨ ਸੋਨੇ ਵਰਗੇ ਝੂਠੇ ਵਰਕ ਬਣਾਉਣ ਲਈ ਕੀਤੀ ਜਾਂਦੀ ਹੈ। ਅਸਲ ਸੋਨਾ ਚੜ੍ਹਾਉਣ ਨਾਲੋਂ ਡੱਚ-ਧਾਤ ਚੜ੍ਹਾਉਣ ਉੱਤੇ ਤਿਹਾਈ ਖ਼ਰਚੇ ਨਾਲੋਂ ਵੀ ਘੱਟ ਖਰਚਾ ਆਉਂਦਾ ਹੈ ਪ੍ਰੰਤੂ ਜਦੋਂ ਤਕ ਕਿਸੇ ਲੈਕਰ ਨਾਲ ਲੇਪ ਨਾ ਕੀਤਾ ਜਾਵੇ ਤਾਂ ਇਸ ਤਰ੍ਹਾਂ ਚੜ੍ਹਾਏ ਹੋਏ ਵਰਕ ਦੀ ਆਬ ਬੜੀ ਤੇਜ਼ੀ ਨਾਲ ਜਾਂਦੀ ਰਹਿੰਦੀ ਹੈ।

ਹ. ਪੁ.- ਐਨ. ਬ੍ਰਿ. 7 : 798

**ਡੱਚ ਪੂਰਬੀ ਦੀਪ ਸਮੂਹ** : ਇਨ੍ਹਾਂ ਨੂੰ ਨੀਦਰਲੈਂਡ ਪੂਰਬੀ ਦੀਪ-ਸਮੂਹ ਵੀ ਕਿਹਾ ਜਾਂਦਾ ਹੈ। ਦਸੰਬਰ 1949 ਤੱਕ ਇਹ ਦੀਪ ਨੀਦਰਲੈਂਡ ਦੇ ਸਮੁੰਦਰੋਂ ਪਾਰਲੇ ਖੇਤਰਾਂ ਵਿਚ ਗਿਣੇ ਜਾਂਦੇ ਸਨ ਪਰ

ਹੁਣ ਇਹ ਇੰਡੋਨੇਸ਼ੀਆ ਗਣਰਾਜ ਦੇ ਤੌਰ ਤੇ ਜਾਣੇ ਜਾਂਦੇ ਹਨ। ਇਸ ਖੇਤਰ ਵਿਚ ਸੁਮਾਟਰਾ ਅਤੇ ਇਸ ਦੇ ਨਾਲ ਲਗਵੇਂ ਦੀਪ, ਸਾਬ੍ਹਾ ਅਤੇ ਸਾਰਾਵਾਕ ਤੇ ਬਰੂਨਾਈ ਖੇਤਰਾਂ ਨੂੰ ਛੱਡ ਕੇ ਬੋਰਨੀਓ, ਸਾਂਗੀ ਅਤੇ ਟਾਲੋਉਡ ਦੇ ਸੈਲੋਬੀਜ਼ ਟਾਪੂਆਂ ਸਮੇਤ ਅਤੇ ਸੈੱਲਾਬੀਜ਼ ਤੇ ਨਿਊਗਿਨੀ ਵਿਚਕਾਰਲੇ ਮਾਲਾਨਾਜ਼ ਅਤੇ ਜਾਵਾ ਦੇ ਪੂਰਬ ਵੱਲ ਲੈੱਸਰ ਸੁੰਡਾ ਦੀਪ-ਸਮੂਹ ਸ਼ਾਮਲ ਹਨ। ਲੈਸੱਰ ਸੁੰਡਾ ਦੀਪਾਂ ਦੇ ਪੁਰਤਗਾਲੀ ਅੱਧੇ ਟੀਮੋਰ ਅਤੇ ਪੁਰਤਗਾਲ ਦੇ ਘੇਰੇ ਵਿਚ ਆਉਂਦੇ ਇਹ ਟਾਪੂ ਵੇਕੂਸੀ ਉੱਤਰੀ ਸਾਹਿਲੀ ਖੇਤਰ ਵਿਚ ਸ਼ਾਮਲ ਨਹੀਂ ਸਨ। ਅਗਸਤ, 1962 ਨੂੰ ਨੀਦਰਲੈਂਡ ਨਿਊਗਿਨੀ ਵਾਲਾ ਖੇਤਰ ਵੀ ਅਜੋਕੇ ਇੰਡੋਨੇਸ਼ੀਆ ਨੂੰ ਸੌਂਪ ਦਿਤਾ ਗਿਆ।

ਦੂਜੇ ਸੰਸਾਰ ਯੁੱਧ ਦੌਰਾਨ ਨਿਊਗਿਨੀ ਦੇ ਦੱਖਣੀ ਭਾਗ ਤੋਂ ਇਲਾਵਾ ਬਾਕੀ ਸਾਰੇ ਦੇ ਸਾਰੇ ਡੱਚ ਪੂਰਬੀ ਦੀਪ ਜਾਪਾਨ ਦੇ ਕਬਜ਼ੇ ਹੇਠ ਆਏ। ਸੰਨ 1945-49 ਦੌਰਾਨ ਨੀਦਰਲੈਂਡ ਨੇ ਇਨ੍ਹਾਂ ਦੀਪਾਂ ਦਾ ਕੰਟਰੋਲ ਆਪਣੇ ਅਧੀਨ ਲੈਣ ਦੀਆਂ ਨਾਕਾਮਯਾਬ ਕੋਸ਼ਿਸ਼ਾਂ ਕੀਤੀਆਂ। ਇਹ ਸਮਾਂ ਇਸ ਦੀਪ-ਸਮੂਹ ਦਾ ਪਰਿਵਰਤਨ ਕਾਲ ਸੀ। ਸੰਨ 1949 ਵਿਚ ਇਹ ਦੀਪ ਇੰਡੋਨੇਸ਼ੀਆ ਗਣਰਾਜ ਦੇ ਰੂਪ ਵਿਚ ਆਜ਼ਾਦ ਹੋ ਗਏ।

ਹ. ਪੁ. - ਐਨ. ਬ੍ਰਿ. ਮਾ. 4: 299

**ਡੱਚ ਭਾਸ਼ਾ** : ਯੂਰਪ ਦੇ ਹਾਲੈਂਡ ਦੇਸ਼ ਦੀ ਭਾਸ਼ਾ ਡੱਚ ਭਾਸ਼ਾ ਕਹਾਉਂਦੀ ਹੈ। ਇਹ ਭਾਸ਼ਾ ਨੀਦਰਲੈਂਡ, ਬੈਲਜੀਅਮ ਦੇ ਅੱਧੇ ਉੱਤਰੀ ਭਾਗ, ਫ਼ਰਾਂਸ ਦੇ ਨਾਰਡ ਜ਼ਿਲ੍ਹੇ ਦੇ ਉਪਰਲੇ ਹਿੱਸੇ ਅਤੇ ਯੂਰਪ ਦੇ ਬਾਹਰ ਡੱਚ ਨਿਊਸਿਨੀ ਆਦਿ ਖੇਤਰਾਂ ਵਿਚ ਬੋਲੀ ਜਾਂਦੀ ਹੈ। ਅਮਰੀਕਾ ਅਤੇ ਕੈਨੇਡਾ ਵਿਖੇ ਰਹਿਣ ਵਾਲੇ ਡੱਚ ਨਾਗਰਿਕਾਂ ਦੀ ਵੀ ਇਹ ਮਾਤ ਭਾਸ਼ਾ ਹੈ। ਦੱਖਣੀ ਅਫ਼ਰੀਕੀ ਯੂਨੀਅਨ ਰਾਜ ਵਿਖੇ ਵਸਦੇ ਡੱਚ ਮੂਲ ਦੇ ਨਾਗਰਿਕਾਂ ਦੀ ਭਾਸ਼ਾ ਵੀ ਡੱਚ ਭਾਸ਼ਾ ਨਾਲ ਕਾਫ਼ੀ ਮਿਲਦੀ ਹੈ।

ਪਹਿਲਾਂ ਇਹ ਭਾਸ਼ਾ ਮੁੱਖ ਰੂਪ ਵਿਚ ਪੱਛਮੀ ਫਲੈਂਡਰਸ ਵਿਚ ਪ੍ਰਚਲਤ ਸੀ ਪਰ ਸੋਲ੍ਹਵੀਂ ਸਦੀ ਵਿਚ ਡੱਚ ਸੰਸਕ੍ਰਿਤੀ ਦੇ ਨਾਲ ਨਾਲ ਇਸ ਦਾ ਪ੍ਰਚਾਰ ਵੀ ਉੱਤਰ ਵੱਲ ਵਧਦਾ ਗਿਆ। ਸਪੇਨੀ ਰਾਜ ਤੋਂ ਖਲਾਸੀ ਹੋ ਜਾਣ ਅਤੇ ਹਾਲੈਂਡ ਦੀ ਹੋਰ ਉਨੱਤੀ ਹੋਣ ਨਾਲ ਡੱਚ ਭਾਸ਼ਾ ਦਾ ਵਿਕਾਸ ਤੇਜ਼ੀ ਨਾਲ ਹੋਇਆ। ਅੱਜ ਵੀ ਇਸ ਭਾਸ਼ਾ ਵਿਚ ਦੱਖਣੀ ਪ੍ਰਭਾਵ ਸਪੱਸ਼ਟ ਨਜ਼ਰ ਆਉਂਦਾ ਹੈ।

ਸੋਲ੍ਹਵੀਂ ਅਤੇ ਸਤਾਰ੍ਹਵੀਂ ਸਦੀ ਦੌਰਾਨ ਹਾਲੈਂਡ ਵਿਚ ਸ਼ਾਮਲ ਹੋਣ ਵਾਲੇ ਨਵੇਂ ਪ੍ਰਦੇਸ਼ਾਂ ਵਿਚ ਵੀ ਇਸ ਭਾਸ਼ਾ ਦਾ ਪ੍ਰਸਾਰ ਹੋਇਆ। ਇਥੇ ਕੁਝ ਸਥਾਨਕ ਬੋਲੀਆਂ ਵੀ ਪ੍ਰਚਲਤ ਹਨ। ਐਮਸਟਰਡਮ ਤੋਂ ਪੂਰਬ ਵੱਲ ਨੂੰ ਆਉਂਦੇ ਹੋਏ ਇਨ੍ਹਾਂ ਬੋਲੀਆਂ ਵਿਚ ਪੂਰਬੀ ਪ੍ਰਭਾਵ ਦੀ ਝਲਕ ਪੈਂਦੀ ਹੈ, ਜਿਸ ਨਾਲ ਨੇੜਲੇ ਜਰਮਨ ਖੇਤਰਾਂ ਦੀਆਂ ਆਮ ਜਰਮਨ ਬੋਲੀਆਂ ਨਾਲ ਇਸ ਦੀ ਸਮਾਨਤਾ ਸਪੱਸ਼ਟ ਹੁੰਦੀ ਹੈ।

ਹ. ਪੁ.- ਹਿੰ. ਵਿ. ਕੋ. 5 : 206

**ਡੱਚ ਯੁੱਧ** (1672-78) : ਇਹ ਲੜਾਈ ਫ਼ਰਾਂਸ ਦੇ ਬਾਦਸ਼ਾਹ ਲੂਈ ਚੌਦਵੇਂ ਦੀ ਦੂਜੀ ਜੇਤੂ ਲੜਾਈ ਸੀ। ਇਸ ਲੜਾਈ ਦਾ ਮੁੱਖ ਮੰਤਵ ਡੱਚ ਨੀਦਰਲੈਂਡ ਦੇ ਸੰਯੁਕਤ ਪ੍ਰਾਂਤਾਂ ਨੂੰ ਅਤੇ ਸਪੇਨੀ ਨੀਦਰਲੈਂਡ ਦੇ ਫ਼ਰਾਂਸੀਸੀ ਇਲਾਕਿਆਂ ਨੂੰ ਵੱਖ ਵੱਖ ਕਰਨਾ ਸੀ। ਮਈ, 1672 ਈ. ਵਿਚ ਫ਼ਰਾਂਸ, ਜਰਮਨੀ ਦੀਆਂ ਮਿੰਟਸਟਰ ਅਤੇ ਕਲੋਨ ਰਿਆਸਤਾਂ ਨੇ ਡੱਚ ਰੀਪਬਲਿਕ ਉੱਤੇ ਹਮਲਾਂ ਕਰ ਦਿੱਤਾ ਤੇ ਨਾਲ ਹੀ ਬਰਤਾਨੀਆ ਨੇ ਸਮੁੰਦਰ ਵੱਲੋਂ ਇਸ ਤੇ ਹਮਲਾ ਕਰ ਦਿਤਾ। ਸਿੱਟੇ ਵਜੋਂ ਇਨ੍ਹਾਂ ਤਿੰਨਾਂ ਤਾਕਤਾਂ ਦਾ ਸੱਤ ਡੱਚ ਪ੍ਰਾਂਤਾਂ ਤੇ ਕਬਜ਼ਾ ਹੋ ਗਿਆ। ਹੁਣ ਡੱਚਾਂ ਨੇ ਆਪਣੀ ਹਿਫ਼ਾਜ਼ਤ ਕਰਨ ਲਈ ਐਮਸਟਰਡਮ ਦੇ ਚਾਰੇ ਪਾਸੇ ਖਾਈਆਂ ਖੋਦ ਦਿਤੀਆਂ ਅਤੇ ਉਨ੍ਹਾਂ ਵਿਚ ਚੋਖਾ ਪਾਣੀ ਭਰ ਦਿੱਤਾ। ਡੱਚਾਂ ਦੀ ਫ਼ੌਜ ਆਰੰਜ ਦੇ ਵਿਲੀਅਮ ਤੀਜੇ ਦੀ ਕਮਾਨ ਹੇਠ ਇਕੱਠੀ ਹੋ ਗਈ। ਪਤਝੜ ਆਉਣ ਤਕ ਵਿਲੀਅਮ ਨੇ ਹਮਲਾਵਰਾਂ ਦਾ ਮੁਕਾਬਲਾ ਕਰਨ ਲਈ ਪੂਰੀ ਤਿਆਰੀ ਕਰ ਲਈ। ਬਹੁਤ ਸਾਰੀਆਂ ਸਮੁੰਦਰੀ ਲੜਾਈਆਂ ਹੋਈਆਂ ਜਿਨ੍ਹਾਂ ਵਿਚ ਨੌ ਸੈਨਾਪਤੀ ਐਮ. ਏ. ਡੀਰੀਊਟਰ ਦੀ ਕਮਾਂਡ ਅਧੀਨ ਡੱਚਾਂ ਨੇ ਹਮਲਾਵਰਾਂ ਨੂੰ ਬੁਰੀ ਤਰ੍ਹਾਂ ਹਰਾਇਆ। ਫ਼ਰਵਰੀ 1647 ਈ. ਵਿਚ ਬਰਤਾਨੀਆ ਨੇ ਡੱਚਾਂ ਨਾਲ ਵੈਸਟਮਿਨਿਸਟਰ ਦੀ ਸੰਧੀ ਕੀਤੀ। ਬਰਾਂਡਨਬਰਗ ਜੋ ਕਿ ਪਹਿਲੋਂ ਡੱਚਾਂ ਦੇ ਨਾਲ ਸੀ ਨੇ ਜੁਲਾਈ, 1673 ਈ. ਵਿਚ ਫ਼ਰਾਂਸ ਨਾਲ ਸੰਧੀ ਕਰ ਲਈ ਸੀ ਪਰ ਸਪੇਨ ਅਤੇ ਲਾਰੇਨ ਨੇ ਡੱਚਾਂ ਦਾ ਹੀ ਸਾਥ ਦਿੱਤਾ। ਫ਼ਰਾਂਸ ਨੂੰ ਰੀਪਬਲਿਕ ਵਿਚੋਂ ਬਾਹਰ ਕਰ ਦਿਤਾ ਗਿਆ ਅਤੇ ਮਿੰਟਸਟਰ ਅਤੇ ਕਲੋਨ ਨੂੰ ਲੜਾਈ ਨੂੰ ਤਿਆਗਣ ਲਈ ਮਜਬੂਰ ਕੀਤਾ ਗਿਆ।

ਸੰਨ 1674 ਤੋਂ 1678 ਤਕ ਫ਼ਰਾਂਸ ਨੇ ਸਵੀਡਨ ਦੀ ਮੱਦਦ ਨਾਲ ਰ੍ਹਾਈਨ ਦੇ ਕੰਢੇ ਤੇ ਸਪੇਨੀ ਨੀਦਰਲੈਂਡ ਵੱਲ ਵਧਣਾ ਸ਼ੁਰੂ ਕੀਤਾ ਅਤੇ ਜਿੱਤਦਾ ਚਲਾ ਗਿਆ। ਸੰਨ 1678-79 ਨੂੰ ਨਿਮਾਜਨ ਦੀ ਸੰਧੀ ਕੀਤੀ ਗਈ। ਇਸ ਨਾਲ ਫ਼ਰਾਂਸ ਦੀ ਸਪੇਨੀ ਨੀਦਰਲੈਂਡ ਵਿਚ ਤਾਕਤ ਵੱਧ ਗਈ ਅਤੇ ਡੱਚ ਰੀਪਬਲਿਕ ਨੂੰ ਵੀ ਖਤਮ ਨਾ ਕੀਤਾ ਗਿਆ।

ਹ. ਪੁ.- ਐਨ. ਬ੍ਰਿ. ਮਾ. 3 : 729

**ਡੱਚ ਵੈਸੱਟ ਇੰਡੀਆ ਕੰਪਨੀ** : ਇਹ ਇਕ ਡੱਚ ਵਪਾਰਕ ਕੰਪਨੀ ਸੀ ਜਿਸਦੀ ਸਥਾਪਨਾ 1621 ਈ. ਵਿੱਚ ਨੀਦਰਲੈਂਡ ਵੱਲੋਂ ਕੀਤੀ ਗਈ। ਇਸ ਕੰਪਨੀ ਦਾ ਮੁੱਖ ਉਦੇਸ਼ ਸਪੇਨ ਅਤੇ ਪੁਰਤਗਾਲ ਦੀਆਂ ਪੱਛਮੀ ਦੀਪ ਸਮੂਹ ਵਿਚਲੀਆਂ ਨੌ ਆਬਾਦੀਆਂ ਨੂੰ ਠੇਸ ਪਹੁੰਚਾ ਕੇ ਉਨ੍ਹਾਂ ਦੇ ਵਪਾਰ ਨੂੰ ਆਰਥਿਕ ਸੰਕਟ ਪੈਦਾ ਕਰਨਾ ਸੀ। ਸੰਨ 1630 ਤੇ 1650 ਦੇ ਦਹਾਕਿਆਂ ਦੌਰਾਨ ਇਹ ਕੰਪਨੀ ਪੁਰਤਗਾਲੀ ਨੌਆਬਾਦੀਆਂ ਵਿਰੁੱਧ ਕੀਤੀਆਂ ਕਾਰਵਾਈਆਂ ਵਿਚ ਪੂਰੀ ਤਰ੍ਹਾਂ ਕਾਮਯਾਬ ਰਹੀ ਤੇ ਡੱਚ ਕੰਪਨੀ ਦਾ ਬੋਲ-ਬਾਲਾ ਹੋਣ ਲੱਗਾ ਜਿਸ ਤੇ ਇਸ ਕੰਪਨੀ ਨੇ ਆਪਣੇ ਨਿਜੀ ਵਸੀਲਿਆਂ ਨੂੰ ਰੱਦ ਕਰ ਦਿਤਾ। ਇਸ ਦੇ ਨਤੀਜੇ ਵਜੋਂ ਕੰਪਨੀ ਦੀ ਤਾਕਤ ਛੇਤੀ ਹੀ ਘਟਣੀ ਸ਼ੁਰੂ ਹੋ ਗਈ ਅਤੇ 1794 ਈ. ਤੱਕ ਡੱਚ ਵੈਸੱਟ ਇੰਡੀਆ ਦਾ ਨਾਂ ਨਿਸ਼ਾਨ ਹੀ ਖਤਮ ਹੋ ਗਿਆ ਜਾਪਿਆ।

ਡੱਚ ਵੈੱਸਟ ਇੰਡੀਆ ਕੰਪਨੀ ਦਾ ਪ੍ਰਬੰਧ ਨੀਦਰਲੈਂਡ ਦੇ ਵੱਖ ਵੱਖ ਖੇਤਰਾਂ ਦੇ ਪ੍ਰਤਿਨਿਧਾਂ ਦੇ ਬਣੇ ਬੋਰਡ ਰਾਹੀਂ ਚਲਾਇਆ ਜਾਂਦਾ ਸੀ ਅਤੇ ਕੰਪਨੀ ਨੂੰ ਅਮਰੀਕਨ, ਅਫ਼ਰੀਕਨ ਤੇ ਇਨ੍ਹਾਂ ਵਿਚਕਾਰ ਆਉਂਦੇ ਖੇਤਰਾਂ ਵਿਚ ਵਪਾਰਕ ਤੌਰ ਤੇ ਏਕਾਧਿਕਾਰ ਪ੍ਰਾਪਤ ਸੀ। ਇਸ ਕੰਪਨੀ ਨੇ ਨੈਸ਼ਨਲ ਅਸੈਂਬਲੀ ਵੱਲੋਂ ਮਿਲੀ ਮਾਲੀ ਸਹਾਇਤਾ ਦੇ ਆਧਾਰ ਤੇ ਦੱਖਣੀ ਅਫ਼ਰੀਕਾ ਅਤੇ ਪੱਛਮੀ ਦੀਪ ਸਮੂਹ ਵਿਚ ਬਾਗ਼ ਬਗੀਚੇ ਲਗਾਉਣ ਲਈ ਗ਼ੁਲਾਮ ਭੇਜਣ ਵਾਸਤੇ ਪੱਛਮੀ ਅਫ਼ਰੀਕਾ ਦੀਆਂ ਸਾਹਿਲੀ ਬੰਦਰਗਾਹਾਂ ਉਪਰ ਕਬਜ਼ਾ ਕਰ ਲਿਆ। ਸਪੇਨ, ਪੁਰਤਗਾਲ ਅਤੇ ਇੰਗਲੈਂਡ ਅਧੀਨ ਵੱਧ ਤੋਂ ਵੱਧ ਸੁਰੱਖਿਆ ਵਾਲੇ ਖੇਤਰਾਂ ਵਿਚ ਵੀ ਕੰਪਨੀ ਆਪਣੇ ਵਪਾਰ ਵਿਚੋਂ ਖੁਲ੍ਹਾ ਧਨ ਪ੍ਰਾਪਤ ਕਰਨ ਤੋਂ ਅਸਮਰਥ ਸੀ।

ਸੰਨ 1628 ਵਿਚ ਕੰਪਨੀ ਸਪੇਨ ਦੇ ਇਕ ਬੇੜੇ ਦੇ ਕੁਝ ਮਾਲਦਾਰ ਲੋਰੈਨ ਡੱਚਾਂ ਵੱਲ ਹੋ ਗਏ। ਸੰਨ 1673 ਦੇ ਅੰਤ ਤਕ ਫ਼ਰਾਂਸ ਨੂੰ ਨੀਦਰਲੈਂਡ ਗਣਰਾਜ ਵਿਚੋਂ ਕੱਢ ਦਿਤਾ ਗਿਆ।

ਸੰਨ 1674 ਤੋਂ 1678 ਦੌਰਾਨ ਸਵੀਡਨ ਦੀ ਸਹਾਇਤਾ

ਨਾਲ ਫ਼ਰਾਂਸ ਨੇ ਹੌਲੀ ਹੌਲੀ ਦੱਖਣੀ ਨੀਦਰਲੈਂਡ ਦੇ ਖੇਤਰਾਂ ਤੇ ਰਾਈਨ ਦਰਿਆ ਦੇ ਨਾਲ ਵਧਣਾ ਸ਼ੁਰੂ ਕੀਤਾ ਪਰ ਫ਼ਰਾਂਸ ਹਾਰਦਾ ਗਿਆ ਤੇ ਅੰਤ ਨੂੰ 1678-79 ਈ. ਦੌਰਾਨ ਨਿਜੀਨਗੈਨ ਦੀ ਸੰਧੀ ਨਾਲ ਇਸ ਜੰਗ ਦਾ ਖ਼ਾਤਮਾ ਕੀਤਾ ਗਿਆ। ਇਸ ਅਨੁਸਾਰ ਡੱਚ ਗਣਰਾਜ ਜਿਉਂ ਦਾ ਤਿਉਂ ਰਿਹਾ ਅਤੇ ਫ਼ਰਾਂਸ ਨੇ ਸਪੇਨੀ ਨੀਦਰਲੈਂਡ ਖੇਤਰਾਂ ਤੇ ਕਬਜ਼ਾ ਕਰ ਲਿਆ।

ਹ. ਪੁ. - ਐਨ. ਬ੍ਰਿ. ਮਾ. 4 : 301; ਐਨ. ਅਮੈ. 9 : 499

**ਡਜ਼ਾਉਜ਼ੀਕਾਉ** : ਰੂਸ ਵਿਚ ਕੋਹਕਾਫ਼ ਪਰਬਤ ਦੀਆਂ ਢਲਾਨਾਂ ਉੱਤੇ ਟੈਰੇਕ ਦਰਿਆ ਦੇ ਦੋਨਾਂ ਪਾਸਿਆਂ ਉਪਰ ਵਸਿਆ ਇਹ ਇਕ ਸ਼ਹਿਰ ਹੈ ਜਿਸ ਦੀ ਸਥਾਪਨਾ 1784 ਈ. ਵਿਚ ਵਲਾਦੀ ਕੈਫਕੈਜ਼ ਨਾਂ ਦੇ ਸ਼ਹਿਰ ਦੇ ਤੌਰ ਤੇ ਹੋਈ ਸੀ। ਇਸਦਾ ਇਹ ਨਾਂ 1931 ਈ. ਤਕ ਪ੍ਰਚੱਲਤ ਰਿਹਾ ਤੇ ਪਿੱਛੋਂ 1944 ਤੋਂ 1954 ਈ. ਤੀਕ ਡਜ਼ਾਉਜ਼ੀਕਾਉ ਰਿਹਾ। ਫਿਰ ਇਹ ਨਾਂ ਵੀ ਬਦਲ ਕੇ ਆਰਜ਼ਾਨਾਕਿਡਜ਼ਾ ਕਰ ਦਿੱਤਾ ਗਿਆ। ਸਥਾਪਨਾ ਵੇਲੇ ਇਹ ਕੋਹਕਾਫ਼ ਪਰਬਤਾਂ ਵਿਚਲੇ ਜਾਰਜੀਅ ਮਿਲਿਟਰੀ ਹਾਈ-ਵੇ ਅਤੇ ਆਸੇਸ਼ੀਅਨ ਮਿਲਿਟਰੀ ਹਾਈ-ਵੇ ਲਈ ਕਿਲੇ ਵਾਲਾ ਸ਼ਹਿਰ ਹੁੰਦਾ ਸੀ ਪਰ ਪਿਛੋਂ ਇਹ ਟ੍ਰਾਂਸੇ ਕਾਕੇਸ਼ੀਅਨ ਰੇਲਵੇ ਸ਼ਾਖ਼ਾ ਲਾਈਨ ਦਾ ਵੀ ਆਖ਼ਰੀ ਸਟੇਸ਼ਨ ਬਣਾ ਦਿੱਤਾ ਗਿਆ। ਸੰਨ 1860 ਵਿਚ ਇਸਨੂੰ ਸ਼ਹਿਰੀ ਅਖ਼ਤਿਆਰ ਪ੍ਰਾਪਤ ਹੋਏ। ਇਸ ਪਿੱਛੋਂ ਰੇਲ ਲਾਈਨ ਬਣਨ ਮਗਰੋਂ ਇਹ ਸਨੱਅਤੀ ਕੇਂਦਰ ਦੇ ਤੌਰ ਤੇ ਉਨੱਤ ਹੋਇਆ। ਸ਼ਹਿਰ ਦੇ ਨੇੜੇ ਹੀ ਸਾਡੋਨ ਖਾਣ-ਖੁਦਾਈ ਕੇਂਦਰ ਹੈ ਜਿਥੋਂ ਤਾਂਬਾ, ਜਿਸਤ, ਚਾਂਦੀ ਕੱਢੀ ਜਾਂਦੀ ਹੈ। ਸ਼ਹਿਰ ਵਿਚ ਇਨ੍ਹਾਂ ਖਣਿਜਾਂ ਨਾਲ ਸਬੰਧਤ ਸੱਨਅਤਾਂ ਉੱਨਤ ਹਨ। ਅੱਜਕੱਲ੍ਹ ਇਥੇ ਬਿਜਲੀ ਦਾ ਸਮਾਨ, ਮੋਟਰਾਂ ਦੇ ਪੁਰਜ਼ੇ, ਭੋਜਨ ਦੀਆਂ ਚੀਜ਼ਾਂ ਦੀ ਪ੍ਰਾਸੈਸਿੰਗ ਵੀ ਹੁੰਦੀ ਹੈ। ਇਹ ਜ਼ਰਾਇਤ, ਡਾਕਟਰੀ, ਅਧਿਆਪਕ ਸਿਖਲਾਈ ਤੋਂ ਇਲਾਵਾ ਵਿਗਿਆਨ ਖੋਜ ਕੇਂਦਰ ਅਤੇ ਖਣਿਜਾਂ ਸਬੰਧੀ ਸੰਸਥਾਵਾਂ ਦਾ ਵੀ ਕੇਂਦਰ ਹੈ।

ਆਬਾਦੀ - 2,96,000 (1983)

ਹ. ਪੁ. - ਐਨ. ਬ੍ਰਿ. ਮਾ. 8 : 989

**ਡਡਲੀ, ਸਰ ਐਡਮੰਡ** : ਇੰਗਲੈਂਡ ਦੇ ਇਸ ਉੱਘੇ ਸਿਆਸਤਦਾਨ ਦਾ ਜਨਮ ਲਗਭਗ 1462 ਈ. ਵਿਚ ਹੋਇਆ। ਇਸ ਨੇ ਹੈਨਰੀ ਸੱਤਵੇਂ ਅਤੇ ਅੱਠਵੇਂ ਦੇ ਰਾਜਕਾਲ ਸਮੇਂ ਸਿਆਸਤ ਵਿਚ ਵੱਧ ਚੜ੍ਹ ਕੇ ਭਾਗ ਲਿਆ। ਆੱਕਸਫੋਰਡ ਯੂਨੀਵਰਸਿਟੀ ਵਿਚ ਦਾਖ਼ਲ ਹੋ ਕੇ ਗ੍ਰੇਜ਼ ਇਨ ਵਿਖੇ ਕਾਨੂੰਨ ਦਾ ਅਧਿਐਨ ਕੀਤਾ ਬਾਅਦ ਵਿੱਚ ਇਸ ਨੂੰ ਲੰਡਨ ਦਾ ਅਧੀਨ ਸ਼ੈਰਿਫ ਨਿਯੁਕਤ ਕੀਤਾ ਗਿਆ। ਹੈਨਰੀ ਸੱਤਵੇਂ ਦੇ ਸ਼ਾਸਨ ਸਮੇਂ ਉਸ ਦੀ ਕਠਪੁਤਲੀ ਬਣਕੇ ਪੂਰਨ ਤਾਨਾਸ਼ਾਹੀ ਰਾਜ ਕਾਇਮ ਕਰਨ ਲਈ ਹਰ ਤਰ੍ਹਾਂ ਨਾਲ ਅਨਿਆਪੂਰਨ ਕੰਮ ਕਰਨ ਅਤੇ ਸਿਆਸਤੀ ਦਾਅ ਪੇਚ ਲਾਉਣ ਵਿਚ ਉਸ ਦੀ ਮਦਦ ਕੀਤੀ। ਸੰਨ 1504 ਵਿਚ ਇਹ ਹਾਊਸ ਆੱਫ ਕਾਮਨਜ਼ ਦਾ ਸਪੀਕਰ ਬਣ ਗਿਆ ਪਰ ਹੈਨਰੀ ਅੱਠਵੇਂ ਦੀ ਤਖ਼ਤ ਨਸ਼ੀਨੀ ਤੋਂ ਬਾਅਦ ਇਸ ਨੂੰ ਮਹਾਂ ਦੇਸ਼ ਧਰੋਹ ਦੇ ਇਲਜ਼ਾਮ ਹੇਠ ਕੈਦ ਕਰ ਲਿਆ ਗਿਆ ਅਤੇ 18 ਅਗਸਤ, 1510 ਨੂੰ ਟਾਵਰ ਹਿਲ ਤੇ ਇਸ ਨੂੰ ਉਸਦੇ ਆਪਣੇ ਸਾਥੀ ਸਮੇਤ ਸੂਲੀ ਤੇ ਚੜ੍ਹਾ ਦਿਤਾ ਗਿਆ। ਸੰਪੂਰਨ ਰਾਜਤੰਤਰ ਦੀ ਸੁਰੱਖਿਆ ਸਬੰਧੀ ਲਿਖੀ ਪੁਸਤਕ 'ਦੀ ਟਰੀ ਆਫ਼ ਕਾਮਨਵੈਲਥ' ਇਸ ਦੀ ਮੌਤ ਉਪਰੰਤ 1859 ਵਿਚ ਮਾਨਚੈਸਟਰ ਵਿਖੇ ਪ੍ਰਕਾਸ਼ਿਤ ਕੀਤੀ ਗਈ।

ਹ. ਪੁ.- ਐਨ. ਅਮੈ. 9 : 382

**ਡਡਲੇ** : ਬਰੋ : ਇੰਗਲੈਂਡ ਦੇ ਪੱਛਮੀ ਮਿਡਲੈਂਡਜ਼ ਮੈਟਰੋਮਾਲਿਟਨ ਕਾਉਂਟੀ ਦੀ ਪੱਛਮੀ ਬਰੋ ਹੈ। ਇਸ ਬਰੋ ਦਾ ਖੇਤਰਫਲ 98 ਵ. ਕਿ. ਮੀ. ਅਤੇ ਆਬਾਦੀ 300,100 (1982) ਹੈ। ਇਸ ਬਰੋ ਵਿਚੋਂ ਸੈਜਲੇ-ਨਾਰਫੀਲਡ ਨਾਮੀ ਪਹਾੜ, ਆਰਪਾਰ ਲੰਘਦੇ ਹਨ। ਬਰੋ ਦਾ ਦੱਖਣੀ ਅਤੇ ਪੱਛਮੀ ਹਿੱਸਾ ਉਪਜਾਊ ਵਾਦੀਆਂ ਵਾਲਾ ਹੈ ਜਿਸ ਵਿਚ ਸੈਵਰਨ ਦੀ ਸਹਾਇਕ ਨਦੀ ਸਟਾਉਰ ਦੇ ਕੰਢੇ ਸਟਾਉਰਬਰਿਜ ਅਤੇ ਹਲਜ਼ਓਨ ਸ਼ਹਿਰ ਵਸੇ ਹੋਏ ਹਨ। ਇਸ ਬਰੋ ਵਿਚੋਂ ਪੁਰਾਣੇ ਸਮਿਆਂ ਤੋਂ ਹੀ ਖਣਿਜਾਂ ਦੀ ਖ਼ਾਣ ਖੁਦਾਈ ਹੁੰਦੀ ਹੈ। ਮੱਧ-ਕਾਲੀਨ ਸਮਿਆਂ ਤੋਂ ਹੀ ਕੋਲਾ ਅਤੇ ਲੋਹਾ ਇਥੋਂ ਦੇ ਪਹਾੜਾਂ ਵਿਚੋਂ ਕੱਢਿਆ ਜਾਂਦਾ ਰਿਹਾ ਹੈ ਪਰ 18 ਵੀਂ ਸਦੀ ਤਕ ਇਥੋਂ ਦਾ ਕੋਲਾ ਲੋਹਾ ਪਿਘਲਾਉਣ ਦੀਆਂ ਭੱਠੀਆਂ ਲਈ ਇਸਤੇਮਾਲ ਨਹੀਂ ਕੀਤਾ ਜਾਂਦਾ ਰਿਹਾ। ਸੰਨ 1700 ਦੇ ਮਗਰਲੇ ਸਾਲਾਂ ਵਿਚ ਇਥੇ ਨਹਿਰਾਂ ਦਾ ਜਾਲ ਵਿਛਣ ਕਾਰਨ ਸਨੱਅਤਾਂ ਦਾ ਵਿਕਾਸ ਹੋਇਆ। ਅੰਦਰੂਨੀ ਜਲ-ਮਾਰਗਾਂ ਦੀ ਸਹੂਲਤ ਆਵਾਜਾਈ ਲਈ ਅਤੇ ਖਣਿਜਾਂ ਦੀ ਖੁਦਾਈ ਲਈ ਵੀ ਲਾਹੇਵੰਦ ਰਹੀ। 19ਵੀਂ ਸਦੀ ਦੇ ਅੱਧ ਵਿਚ ਇਥੇ ਅਨੇਕਾਂ ਹੀ ਲੋਹਾ ਪਿਘਲਾਉਣ ਦੀਆਂ ਭੱਠੀਆਂ ਲਗੀਆਂ। 17 ਵੀਂ ਸਦੀ ਤੋਂ ਹੀ ਕਿੱਲ ਬਣਾਉਣਾ ਇਥੋਂ ਦੀ ਘਰੇਲੂ ਸਨੱਅਤ ਸੀ ਪਰ ਮਗਰੋਂ ਇਸ ਤੋਂ ਇਲਾਵਾ ਲੋਹੇ ਦੀਆਂ ਜੰਜੀਰਾਂ ਵਗੈਰਾ ਵੀ ਬਣਨ ਲੱਗੀਆਂ। ਅੱਜਕੱਲ੍ਹ ਇਹ ਧਾਤ ਅਤੇ ਵੱਡੀਆਂ ਇੰਜੀਨਅਰਿੰਗ ਸੱਨਅਤਾਂ ਦਾ ਕੇਂਦਰ ਹੈ। ਇਸ ਤੋਂ ਬਿਨਾਂ ਪਲਾਸਟਕ, ਕੱਪੜੇ, ਰਸਾਇਣ ਅਤੇ ਬਿਜਲੀ ਦਾ ਸਾਮਾਨ ਅਤੇ ਸ਼ੀਸ਼ੇ ਦੀਆਂ ਚੀਜ਼ਾਂ ਵੀ ਬਣਦੀਆਂ ਹਨ।

52°30′ ਉ. ਵਿਥ. ; 2°5′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 4 : 256

**ਡਡਲੇ, ਸਰ ਰਾਬਰਟ** : ਇਹ ਇਕ ਪ੍ਰਸਿੱਧ ਅੰਗਰੇਜ਼ ਮਲਾਹ ਅਤੇ ਇੰਜੀਨੀਅਰ ਸੀ। ਇਸਨੂੰ ਡਿਊਕ ਆਫ ਨਾਰਥੰਬਰਲੈਂਡ ਅਤੇ ਅਰਲ ਆਫ ਵੱਰਿਕ ਜਿਹੇ ਅਹੁਦੇ ਮਿਲੇ ਹੋਏ ਸਨ। ਇਹ ਅਰਲ ਆਫ ਲੈਸਟਰ ਦਾ ਨਾਜਾਇਜ਼ ਪੁੱਤਰ ਸੀ। ਇਸਦਾ ਜਨਮ 7 ਅਗਸਤ, 1574 ਨੂੰ ਸਰੀ (Surey) ਵਿਖੇ ਹੋਇਆ। ਸੰਨ 1590 ਵਿਚ ਪਿਤਾ ਦੇ ਮਰਨ ਤੋਂ ਬਾਦ ਇਸਨੂੰ ਉਸਦੀ ਜਾਇਦਾਦ ਮਿਲ ਗਈ।

ਸੰਨ 1594 ਵਿਚ ਡਡਲੇ ਨੇ ਗਿੰਨੀ ਦੀ ਖੋਜ ਕਰਨ ਲਈ ਟ੍ਰਿਨੀਦਾਦ ਵੱਲ ਯਾਤਰਾ ਸ਼ੁਰੂ ਕੀਤੀ। ਸੰਨ 1596 ਵਿਚ ਇਸਦੀ ਕੇਡਿਜ਼ ਵੱਲ ਯਾਤਰਾ ਕਰਨ ਤੇ ਇਸਨੂੰ ਨਾਈਟ ਦਾ ਅਹੁਦਾ ਮਿਲ ਗਿਆ। ਇਸ ਯਾਤਰਾ ਤੋਂ ਵਾਪਸ ਆਉਣ ਤੇ 1596 ਈ. ਵਿਚ ਐਲਸ ਲੀ ਨਾਲ ਇਸਨੇ ਦੂਜਾ ਵਿਆਹ ਕਰਵਾ ਲਿਆ ਅਤੇ ਇਸਤੋਂ ਬਾਅਦ ਹੀ ਇਸਨੇ ਆਪਣੇ ਪਿਤਾ ਦੇ ਅਹੁਦਿਆਂ ਨੂੰ ਵੀ ਆਪਣੇ ਨਾਂ ਨਾਲ ਜੋੜ ਲਿਆ। ਐਸੈਕਸ ਦੀ ਬਗ਼ਾਵਤ ਵਿਚ ਇਸਨੂੰ ਹੋਈ ਅਸਫਲਤਾ ਕਾਰਨ ਇਹ ਬਦੇਸ਼ ਜਾਣ ਲਈ ਮਜਬੂਰ ਹੋ ਗਿਆ। ਇਹ ਇਜਾਜ਼ਤ ਇਸਨੂੰ 1605 ਈ. ਵਿਚ ਮਿਲੀ। ਇਸ ਤਰ੍ਹਾਂ ਇਹ ਆਪਣੀ ਇਕ ਰਿਸ਼ਤੇਦਾਰ ਇਲਿਜਬਥ ਸਾਊਥਵੈਲ ਨਾਲ ਇਟਲੀ ਚਲਾ ਗਿਆ। ਅੰਗਰੇਜ਼ੀ ਸਰਕਾਰ ਨੇ 1607 ਈ. ਵਿਚ ਇਸ ਤੇ ਗੈਰ ਕਾਨੂੰਨੀ ਢੰਗ ਨਾਲ ਅਹੁਦੇ ਜੋੜਨ ਸਬੰਧੀ ਫੌਰਨ ਬਦੇਸ਼ੋਂ ਵਾਪਸ ਆਉਣ ਦਾ ਹੁਕਮ ਦਿੱਤਾ ਪਰ ਇਸਨੇ ਵਾਪਸ ਮੁੜਨ ਤੋਂ ਨਾਂਹ ਕਰ ਦਿੱਤੀ। ਨਤੀਜੇ ਵਜੋਂ ਇਸਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਗਈ। ਸੰਨ 1645 ਵਿਚ ਇਸਦੀ ਛਡੀ ਹੋਈ ਪਤਨੀ ਐਲਸ ਲੀ ਨੂੰ ਡਡਲੇ ਦੀ ਡਚੈੱਸ ਬਣਾ ਦਿੱਤਾ ਗਿਆ। ਇਟਲੀ ਵਿਚ ਡਡਲੇ ਡਿਊਕ ਆਫ਼ ਟਸਕਨੀ ਦੀ ਸੇਵਾ ਵਿਚ ਚਲਾ ਗਿਆ। ਇਥੇ ਇਸਨੂੰ

ਇਕ ਬੰਦਰਗਾਹ ਬਣਾਉਣ ਲਈ ਦਲਦਲ ਸੁਕਾਉਣ ਦਾ ਕੰਮ ਸੌਂਪਿਆ ਗਿਆ।

ਇਟਲੀ ਵਿਚ ਇਸਨੂੰ 1620 ਈ. ਵਿਚ ਬਾਦਸ਼ਾਹ ਫਰਡੀਨੈਂਡ ਦੂਜੇ ਨੇ ਨਾਰਟੰਬ੍ਰੀਆ ਦੇ ਡਿਊਕ ਅਤੇ ਵਾਰਬਿਕ ਦੇ ਕਾਊਂਟ੍ਹੇ ਦੇ ਖਿਤਾਬ ਦਿੱਤੇ।

ਇਸਦੀ ਸਮੁੰਦਰੀ ਜਹਾਜ਼ਾਂ ਨੂੰ ਬਣਾਉਣ ਅਤੇ ਨੇਵੀ ਦੇ ਸੰਗਠਨ ਅਤੇ ਅਨੁਸਾਸ਼ਨ ਉਤੇ ਲਿਖੀ ਕਿਤਾਬ Vele Arecano Ve mane ਇਸ ਦੀ ਸ਼ਾਹਕਾਰ ਰਚਨਾ ਹੈ।

6 ਸਤੰਬਰ, 1649 ਈ. ਨੂੰ ਫਲੋਰੈਂਸ ਦੇ ਨਜ਼ਦੀਕ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 7 : 733

**ਡੰਡੀ** : ਡਿਸਟ੍ਰਿਕਟ—ਪੂਰਬੀ ਸਕਾਟਲੈਂਡ ਖੰਡ ਦਾ ਡਿਸਟ੍ਰਿਕਟ ਹੈ ਜਿਸ ਦੀ ਸਥਾਪਨਾ 1975 ਈ. ਵਿਚ ਕੀਤੀ ਗਈ



**15 ਵੀਂ ਸਦੀ ਵਿਚ ਬਣੀ 180 ਫੁੱਟ ਉੱਚੀ ਡੰਡੀ ਦੀ ਇਤਿਹਾਸਕ ਮੀਨਾਰ**

ਸੀ। ਇਸ ਡਿਸਟ੍ਰਿਕਟ ਵਿਚ ਡੰਡੀ ਸ਼ਹਿਰ ਅਤੇ ਐਂਗਸ ਅਤੇ ਪਰਥ ਦੀਆਂ ਸਾਬਕਾ ਕਾਉਂਟੀਆਂ ਦੇ ਕੁਝ ਹਿੱਸੇ ਸ਼ਾਮਲ ਹਨ। ਇਸ ਡਿਸਟ੍ਰਿਕਟ ਦਾ ਵਿਸਥਾਰ ਟੇ ਖਾੜੀ ਦੇ ਅੰਤਰ ਦੁਆਰ ਦੇ ਉੱਤਰ ਵੱਲ ਹੈ। ਇਸ ਦਾ ਖੇਤਰਫਲ 233 ਵ. ਕਿ. ਮੀ. ਅਤੇ ਆਬਾਦੀ 1,83,339 (1982) ਹੈ।

ਹ. ਪੁ.- ਐਨ. ਬ੍ਰਿ. ਮਾ. 4 : 273

**ਡੱਡੂ** : ਅਨਿਊਰਾ ਵਰਗ ਦੇ, ਖ਼ਾਸ ਕਰਕੇ ਰੈਨਿਡੀ ਕੁਲ ਦੇ ਪੂਛ-ਰਹਿਤ ਜਲ-ਥਲੀ ਜੀਵਾਂ ਲਈ ਇਹ ਆਮ ਨਾਂ ਹੈ। ਇਸ ਕੁਲ ਵਿਚ ਲਗਭਗ 56 ਪ੍ਰਜਾਤੀਆਂ ਅਤੇ ਕੋਈ 800 ਤੋਂ ਵਧ ਜਾਤੀਆਂ ਸ਼ਾਮਲ ਕੀਤੀਆਂ ਗਈਆਂ ਹਨ। ਇਨ੍ਹਾਂ ਵਿਚੋਂ ਬਹੁਤੀਆਂ ਪੁਰਾਣੀ ਦੁਨੀਆ ਵਿਚ ਮਿਲਦੀਆਂ ਹਨ। ਇਸ ਕੁਲ ਦੀਆਂ ਨੌ ਉਪ-ਕੁਲਾਂ ਹਨ ਜਿਨ੍ਹਾਂ ਵਿਚੋਂ ਸਿਰਫ ਇਕੋ ਉਪ-ਕੁਲ ਰੈਨਿੱਨੀ ਨਵੀਂ ਦੁਨੀਆ ਵਿਚ ਮਿਲਦੀ ਹੈ। ਬਹੁਤੇ ਡੱਡੂ ਪਾਣੀ ਵਿਚ ਰਹਿੰਦੇ ਹਨ, ਕੁਝ ਕੁ ਧਰਤੀ ਤੇ ਖੁੱਡਾਂ ਵਿਚ ਜਾਂ ਦਰਖ਼ਤਾਂ ਤੇ ਵੀ ਮਿਲਦੇ ਹਨ।



ਡੱਡੂ

ਇਨ੍ਹਾਂ ਦੇ ਆਕਾਰ ਵਿਚ ਕੋਈ 2.5 ਸੈਂ. ਮੀ. ਤੋਂ 30 ਸੈਂ. ਮੀ. ਤਕ ਦੇ ਵਖਰੇਵੇਂ ਮਿਲਦੇ ਹਨ। ਇਹ ਪ੍ਰਾਣੀ ਆਮ ਤੌਰ ਤੇ ਪਤਲੇ ਜਿਹੇ ਹੁੰਦੇ ਹਨ ਅਤੇ ਇਨ੍ਹਾਂ ਦੀ ਚਮੜੀ ਪਧਰੀ, ਗਿੱਲੀ ਤੇ ਭੂਰੀ ਜਾਂ ਹਰੇ ਜਿਹੇ ਰੰਗ ਦੀ ਹੁੰਦੀ ਹੈ ਪਰ ਕਈ ਪ੍ਰਜਾਤੀਆਂ ਸ਼ੋਖ਼ ਰੰਗਾਂ ਵਾਲੀਆਂ ਵੀ ਹੁੰਦੀਆਂ ਹਨ। ਕਈ ਜਾਤੀਆਂ ਵਿੱਚ ਪਿਠ ਉਤੇ ਲੰਮੀਆਂ ਝਿਰੀਆਂ ਵਿਚ ਵਿਹੁ-ਗਲੈਂਡ ਵੀ ਹੁੰਦੇ ਹਨ। ਇਨ੍ਹਾਂ ਦੀਆਂ ਅੱਖਾਂ ਉਭਰਵੀਆਂ ਅਤੇ ਪਿਛਲੇ ਪੈਰ ਚੰਮ-ਝਿੱਲੀ ਵਾਲੇ ਹੁੰਦੇ ਹਨ। ਇਨ੍ਹਾਂ ਦੀਆਂ ਪਿਛਲੀਆਂ ਲੱਤਾਂ ਲੰਮੀਆਂ ਹੁੰਦੀਆਂ ਹਨ ਜਿਹੜੀਆਂ ਤੈਰਨ ਅਤੇ ਛਾਲਾਂ ਮਾਰਨ ਵਿਚ ਸਹਾਈ ਹੁੰਦੀਆਂ ਹਨ। ਕਈ ਸਥੱਲੀ ਕਿਸਮਾਂ ਵਿਚ ਜ਼ਮੀਨ ਪੁੱਟਣ ਲਈ ਪੈਰ ਦੇ ਬਾਹਰਲੇ ਪਾਸੇ ਇਕ ਸਖ਼ਤ ਉਭਾਰ ਜਿਹਾ (Tubercle) ਹੁੰਦਾ ਹੈ। ਕਈਆਂ ਵਿਚ ਉਂਗਲਾਂ ਦੇ ਸਿਰਿਆਂ ਤੇ, ਦਰਖ਼ਤਾਂ ਆਦਿ ਉਤੇ ਚੜ੍ਹਨ ਲਈ ਡਿਸਕਾਂ ਹੁੰਦੀਆਂ ਹਨ।

ਇਹ ਰਾਤਲ ਪ੍ਰਾਣੀ ਹਨ ਅਤੇ ਉਸ਼ਣ-ਖੰਡਾਂ ਵਿਚ ਇਹ ਤਕਰੀਬਨ ਸਾਰਾ ਸਾਲ ਚੁਸਤ-ਫੁਰਤੀਲੇ ਰਹਿੰਦੇ ਹਨ। ਉੱਤਰੀ ਹਿੱਸਿਆਂ ਵਿਚ ਇਹ ਸਰਦੀਆਂ ਵਿਚ ਸੀਤ-ਨਿਸ਼ਕ੍ਰਿਅਤਾ ਦੀ ਅਵਸਥਾ ਧਾਰਨ ਕਰ ਲੈਂਦੇ ਹਨ। ਬਾਲਗ਼ ਡੱਡੂਆਂ ਦਾ ਆਹਾਰ ਮੁੱਖ ਤੌਰ ਤੇ ਕੀੜੇ-ਮਕੌੜੇ ਹਨ। ਇਸ ਤੋਂ ਇਲਾਵਾ ਇਹ ਘੋਗੇ, ਕ੍ਰੇਫ਼ਿਸ਼ ਅਤੇ ਛੋਟੇ ਮੋਟੇ ਰੀੜ੍ਹਧਾਰੀ ਵੀ ਖਾ ਲੈਂਦੇ ਹਨ। ਟੈਡਪੋਲ ਅਵਸਥਾ ਵਿਚ ਇਹ ਮੁੱਖ ਤੌਰ ਤੇ ਬਨਸਪਤੀ ਆਹਾਰੀ ਹੁੰਦੇ ਹਨ।

ਮਾਦਾ ਡੱਡੂ (ਡੱਡ) ਨਰ ਤੋਂ ਵੱਡੀ ਹੁੰਦੀ ਹੈ। ਨਰ ਦੇ ਅੰਗੂਠਿਆਂ ਉਤੇ ਸਖ਼ਤ ਪੈਡ ਹੁੰਦੇ ਹਨ ਜਿਹੜੇ ਮਾਦਾ ਨੂੰ ਪਕੜਨ ਵਿਚ ਸਹਾਇਤਾ ਕਰਦੇ ਹਨ। ਕਈ ਜਾਤੀਆਂ ਵਿਚ ਨਰ ਦੀ ਗਰਦਨ ਜਾਂ ਗਲੇ ਉਤੇ ਸੁਰ-ਪੋਟਲੀਆਂ ਹੁੰਦੀਆਂ ਹਨ ਜਿਨ੍ਹਾਂ ਦੀ ਸਹਾਇਤਾ ਨਾਲ ਇਹ ਮੈਥੁਨ-ਆਵਾਜ਼ਾਂ ਕਢਦੇ ਹਨ।

ਰਾਨਾ ਪ੍ਰਜਾਤੀ ਵਿਚ ਪ੍ਰਜਣਨ ਪਾਣੀ ਦੇ ਅੰਦਰ ਹੁੰਦਾ ਹੈ। ਨਰ ਡੱਡੂ ਪਿਛੋਂ ਦੀ ਮਾਦਾ ਨੂੰ ਬਗਲਾਂ ਕੋਲੋਂ ਘੁੱਟ ਕੇ ਪਕੜ ਲੈਂਦਾ ਹੈ ਅਤੇ ਮਾਦਾ ਦੀ ਪਿਠ ਉਤੇ ਚੜ੍ਹਿਆ ਹੋਇਆ ਹੀ, ਜਿਉਂ ਹੀ ਮਾਦਾ ਅੰਡੇ ਦਿੰਦੀ ਹੈ ਸ਼ੁਕ੍ਰਾਣੂਆਂ ਰਾਹੀਂ ਉਨ੍ਹਾਂ ਦਾ ਨਿਸ਼ੇਚਨ ਕਰਦਾ ਰਹਿੰਦਾ ਹੈ। ਅੰਡੇ ਗੂੜ੍ਹੇ ਰੰਗ ਦੇ, ਜਿਲੈਟਿਨੀ ਮਾਦੇ ਵਿਚ ਕਈ ਸੈਂਕੜਿਆਂ ਤੋਂ 30,000 ਤਕ ਝੁੰਡਾਂ ਵਿਚ ਪਾਣੀ ਉੱਤੇ ਤੈਰਦੇ ਰਹਿੰਦੇ ਹਨ ਤੇ ਪਾਣੀ ਵਿਚਲੇ ਪੌਦਿਆਂ ਆਦਿ ਨਾਲ ਜੁੜ ਜਾਂਦੇ ਹਨ ਜਾਂ ਪਾਣੀ ਵਿਚ ਡੁੱਬ ਜਾਂਦੇ ਹਨ। ਇਨ੍ਹਾਂ ਵਿਚੋਂ ਕੁਝ ਦਿਨਾਂ ਵਿਚ ਪੂਛ ਵਾਲੇ ਟੈਡਪੋਲ ਲਾਰਵੇ ਨਿਕਲਦੇ ਹਨ। ਇਨ੍ਹਾਂ ਦੇ ਗਲਫੜੇ, ਖ਼ਾਸ ਤਰ੍ਹਾਂ ਦਾ ਮੂੰਹ ਤੇ ਲੰਮੀ ਆਂਦਰ ਹੁੰਦੀ ਹੈ ਦੋ ਮਹੀਨਿਆਂ ਤੋਂ ਲੈ ਕੇ ਤਿੰਨ ਸਾਲ ਤਕ

(ਜਾਤੀ ਅਤੇ ਵਾਤਾਵਰਣਕ ਹਾਲਤਾਂ ਅਨੁਸਾਰ) ਕਾਇਆ ਬਦਲੀ ਰਾਹੀਂ ਇਨ੍ਹਾਂ ਵਿਚੋਂ ਬਾਲਗ਼ ਡੱਡੂ ਬਣਦਾ ਹੈ ਜਿਸ ਵਿਚ ਗਲਫੜਿਆਂ ਦੀ ਥਾਂ ਫੇਫੜੇ ਬਣਦੇ ਹਨ, ਲੱਤਾਂ-ਬਾਹਾਂ ਨਿਕਲਦੀਆਂ ਹਨ, ਆਂਦਰ ਛੋਟੀ ਹੁੰਦੀ ਹੈ, ਪੂਛ ਖ਼ਤਮ ਹੋ ਜਾਂਦੀ ਹੈ ਅਤੇ ਮੂੰਹ ਡੱਡੂ ਵਰਗਾ ਬਣਦਾ ਹੈ।

ਜੀਵ-ਵਿਗਿਆਨ ਵਿਚ ਤਜਰਬੇ ਕਰਨ ਲਈ ਡੱਡੂਆਂ ਦੀ ਬਹੁਤ ਮਹੱਤਤਾ ਹੈ।

ਹ. ਪੁ.- ਐਨ. ਬ੍ਰਿ. 9 :951 ; ਐਨ. ਬ੍ਰਿ. ਮਾ. 4 :331

**ਡਡੂਆ** (Toad) : ਇਹ ਉਗੜ-ਦੁਗੜੀ ਚਮੜੀ ਵਾਲੇ ਪੂਛ-ਰਹਿਤ ਜਲ-ਥਲੀ ਜੀਵ ਹਨ ਜਿਨ੍ਹਾਂ ਨੂੰ ਕਈ ਕੁਲਾਂ ਵਿਚ ਰਖਿਆ ਜਾਂਦਾ ਹੈ, ਜਿਵੇਂ ਹਾਈਲਾਇਡੀ (Hylidae), ਪੈਲੋਬੇਟਿਡੀ (Pelobatidae) ਅਤੇ ਪਿਪਿੱਡੀ (Pipidae) ਆਦਿ। ਅਸਲੀ ਡਡੂਏ ਬਿਊਫੋਨਿਡੀ (Bufonidae) ਕੁਲ ਦੀ ਬਿਊਫੋ (Bufo) ਪ੍ਰਜਾਤੀ ਵਿਚ ਆਉਂਦੇ ਹਨ। ਇਨ੍ਹਾਂ ਦੀਆਂ ਤਕਰੀਬਨ 250 ਜਾਤੀਆਂ ਹਨ ਜਿਹੜੀਆਂ ਆਸਟ੍ਰੇਲੀਆ ਅਤੇ ਮੈਡਗਾਸਕਰ ਨੂੰ ਛਡਕੇ ਬਾਕੀ ਤਕਰੀਬਨ ਸਾਰੇ ਸੰਸਾਰ ਵਿਚ ਹੀ ਮਿਲ ਜਾਂਦੀਆਂ ਹਨ।



ਡਡੂਆ

ਅਮਰੀਕੀ ਡਡੂਆ (Bufo terrestris americanus) ਤਕਰੀਬਨ 2.23 ਸੈਂ. ਮੀ. ਲੰਮਾ, ਸਖ਼ਤ ਚਮੜੀ ਤੇ ਗਠੇ ਹੋਏ ਸਰੀਰ ਵਾਲਾ ਪ੍ਰਾਣੀ ਹੈ। ਪਿੱਠ ਦੀ ਚਮੜੀ ਚਟਾਖਾਂ ਵਾਲੀ, ਭੂਰੇ ਰੰਗ ਦੀ ਹੁੰਦੀ ਹੈ ਪਰ ਹੇਠਲੇ ਪਾਸੇ ਤੋਂ ਇਹ ਪਧਰੀ ਤੇ ਰੰਗਹੀਨ ਹੁੰਦੀ ਹੈ। ਨਰ ਪ੍ਰਾਣੀਆਂ ਦੇ ਗਲੇ ਦਾ ਰੰਗ ਗੂੜ੍ਹਾ ਹੁੰਦਾ ਹੈ। ਉਪਰਲੇ ਪਾਸੇ ਦੀ ਚਮੜੀ ਅਤੇ ਇਸ ਦੇ ਉਭਾਰਾਂ ਵਿਚ ਵਿਹੁ-ਗਲੈਂਡਜ਼ ਹੁੰਦੇ ਹਨ ਪਰ ਅੱਖਾਂ ਦੇ ਪਿਛੇ ਦੋ ਉਭਰਵੀਆਂ ਪੈਰੋਟਿਡ ਗਲੈਂਡਜ਼ ਵਿਚ ਇਹ ਵਿਹੁ-ਗਲੈਂਡਜ਼ ਬਹੁਤ ਜ਼ਿਆਦਾ ਸੰਗ੍ਰਹਿਤ ਹੁੰਦੀਆਂ ਹਨ। ਇਨ੍ਹਾਂ ਦੀਆਂ ਲੱਤਾਂ ਛੋਟੀਆਂ ਹੁੰਦੀਆਂ ਹਨ ਜਿਹੜੀਆਂ ਇਨ੍ਹਾਂ ਨੂੰ ਛੁਦਕਣ ਜਾਂ ਤੁਰਨ ਵਿਚ ਮਦਦ ਕਰਦੀਆਂ ਹਨ।

ਇਹ ਡਡੂਏ ਸਖ਼ਤ ਚਮੜੀ ਕਰਕੇ ਅਤੇ ਮੁੱਖ ਤੌਰ ਤੇ ਸਥੱਲੀ ਪ੍ਰਾਣੀ ਹਨ। ਆਮ ਤੌਰ ਤੇ ਇਹ ਰਾਤਲ ਪ੍ਰਾਣੀ ਹਨ ਅਤੇ ਸੀਮਿਤ ਜਿਹੇ ਆਹਾਰ ਖੇਤਰ ਵਿਚ ਹੀ ਰਹਿੰਦੇ ਹਨ, ਇਸੇ ਕਰਕੇ ਇਹ ਪੈੱਸਟ ਦੇ ਤੌਰ ਤੇ ਵਰਤੇ ਜਾ ਸਕਦੇ ਹਨ। ਇਨ੍ਹਾਂ ਦਾ ਅਹਾਰ ਸਭ ਤਰ੍ਹਾਂ ਦੇ ਕੀੜੇ-ਮਕੌੜੇ ਜਾਂ ਹੋਰ ਕੋਈ ਵੀ ਪ੍ਰਾਣੀ ਜਿਹੜਾ ਇਨ੍ਹਾਂ ਦੀ ਚਿਪਚਿਪੀ ਜੀਭ ਨਾਲ ਪਕੜਿਆ ਜਾ ਸਕੇ, ਹੁੰਦਾ ਹੈ। ਸਰਦੀਆਂ ਜਾਂ ਗਰਮ-ਖੁਸ਼ਕ ਦਿਨਾਂ ਤੋਂ ਬਿਨਾਂ (ਜਦੋਂ ਇਹ ਖੁੱਡਾਂ ਵਿਚ ਵੜ ਜਾਂਦੇ ਹਨ) ਬਾਕੀ ਸਮੇਂ ਇਹ ਚੁਸਤ ਰਹਿੰਦੇ ਹਨ।

ਜਣਨ ਖੜੇ ਜਾਂ ਹੌਲੀ ਹੌਲੀ ਵਗਦੇ ਪਾਣੀ ਵਿਚ ਹੁੰਦਾ ਹੈ। ਦੋ ਲੰਬੀਆਂ ਜੈਲੀ ਟਿਊਬਾਂ ਵਿਚ ਇਹ 600-30,000 ਤਕ, ਗੂੜ੍ਹੇ ਰੰਗ ਦੇ ਅੰਡੇ ਦਿੰਦੇ ਹਨ ਜਿਨ੍ਹਾਂ ਵਿਚੋਂ ਗੂੜ੍ਹੇ ਰੰਗ ਦੇ ਟੈਡਪੋਲ ਨਿਕਲਦੇ ਹਨ। ਇਨ੍ਹਾਂ ਤੋਂ 2-3 ਸਾਲਾਂ ਵਿਚ ਬਾਲਗ਼ ਬਣਦਾ ਹੈ।

ਇਨ੍ਹਾਂ ਦੀ ਜ਼ਹਿਰ ਤੋਂ ਕਈ ਦਵਾਈਆਂ ਵੀ ਬਣੇਦੀਆਂ ਹਨ।

ਹ. ਪੁ.- ਐਨ. ਬ੍ਰਿ. 22 : 262

**ਡਨਸਟਾਬਲ** : ਇਹ ਇੰਗਲੈਂਡ ਦੀ ਬੈਡੱਫੋਰਡਸ਼ਿਰ ਕਾਉਂਟੀ ਦੇ ਦੱਖਣੀ ਬੈਡੱਫੋਰਡਸ਼ਿਰ ਜ਼ਿਲ੍ਹੇ ਦੀ ਮੰਡੀ ਤੇ ਸ਼ਹਿਰ ਹੈ। ਇਹ ਇਤਿਹਾਸਕ ਸ਼ਹਿਰ ਚਿਲਟਰਨ ਪਹਾੜਾਂ ਦੀਆਂ ਉੱਤਰੀ ਢਲਾਣਾ ਉਪਰ (457 ਮੀ.) ਦੀ ਉਚਾਈ ਤੇ ਵਸਿਆ ਹੋਇਆ ਹੈ। ਇਨ੍ਹਾਂ ਢਲਾਣਾ ਨੂੰ ਡਨਸਟਾਬਲ ਢਲਾਣਾਂ ਵੀ ਕਿਹਾ ਜਾਂਦਾ ਹੈ। ਸੰਨ 1100 ਦੇ ਕਰੀਬ (ਹੈਨਰੀ ਪਹਿਲੇ ਰਾਜ-ਕਾਲ ਦੌਰਾਨ) ਡਨਸਟਾਬਲ ਵਿਖੇ ਸੇਂਟ ਕੈਥਰੀਨ ਦੇ ਜੀਵਨ ਸਬੰਧੀ ਇਕ ਕੌਤਕ ਵਰਤਿਆ ਜਿਸਦੇ ਫਲ-ਸਰੂਪ ਬਾਦਸ਼ਾਹ ਨੇ ਸੇਂਟ ਆਗਸਟਸ ਦਾ ਮੱਠ ਬਣਵਾਇਆ ਅਤੇ ਇਸ ਮੱਠ ਲਈ ਗ੍ਰਾਂਟ ਨਿਸ਼ਚਿਤ ਕੀਤੀ। ਇਸ ਕਰਕੇ ਇਸ ਸ਼ਹਿਰ ਨੇ ਇਕ ਸ਼ਾਹੀ ਬ੍ਰੋ ਦਾ ਰੁਤਬਾ ਹਾਸਲ ਕੀਤਾ।

ਡਨਸਟਾਬਲ ਤੋਂ ਮਿਲੇ ਲੇਖ-ਸੰਗ੍ਰਿਹਾਂ ਵਿਚ ਸ਼ਹਿਰ ਦੇ ਇਤਿਹਾਸ ਦੇ ਨਾਲ ਮੱਠ ਦਾ ਪੂਰਾ ਵਿਸਤਾਰ ਵੀ ਦਿੱਤਾ ਹੋਇਆ ਹੈ। ਸ਼ਹਿਰ ਦਾ ਮੁੱਖ ਭਾਗ ਰੋਮਨ ਵਾਟਲਿੰਗ ਸਟਰੀਟ ਦੇ ਨਾਲ ਨਾਲ ਵਸਿਆ ਹੋਇਆ ਹੈ ਜਿਹੜੀ ਲੰਬਾਈ ਵਿਚ ਤਕਰੀਬਨ ਡੇਢ ਕਿ. ਮੀ. ਤੱਕ ਜਾਂਦੀ ਹੈ। ਡਨਸਟਾਬਲ ਵਿਖੇ ਬਹੁਤ ਸਾਰੀਆਂ ਪੁਰਾਣੀਆਂ ਕੋਚਿੰਗ ਗੁਫਾਵਾਂ ਹਨ। ਇਥੋਂ ਮਿਲੀਆਂ ਕਈ ਪੂਰਵ ਇਤਿਹਾਸਕਾਲੀ ਯਾਦਗਾਰਾਂ ਇਸ ਬਾਰੇ ਕਿਸੇ ਰੋਮਾਨ-ਬ੍ਰਿਟਿਸ਼ ਪਿੰਡ ਦੀ ਹੋਂਦ ਦਾ ਸੰਕੇਤ ਦਿੰਦੀਆਂ ਹਨ। ਸ਼ਹਿਰ ਦੇ ਪੱਛਮ ਵਿਚ 3 ਕਿ. ਮੀ. ਦੇ ਫ਼ਾਸਲੇ ਤੱਕ 10 ਏਕੜ ਦਾ ਮੇਡਨ ਬੋਅਰ ਕੈਂਪ ਹੈ ਜਿਸ ਦੇ ਆਲੇ-ਦੁਆਲੇ ਗੋਲਾਈਦਾਰ ਮਿੱਟੀ ਦੀ ਦੀਵਾਰ ਬਣੀ ਹੋਈ ਹੈ। ਸੰਨ 1533 ਵਿਚ ਇਸ ਜਗ੍ਹਾ ਕੈਥਰੀਨ ਦੀ ਅਰਾਗਾੱਨ ਅਤੇ ਹੈਨਰੀ ਅੱਠਵੇਂ ਦੀ ਸ਼ਾਦੀ ਨੂੰ ਟਾਮਸ ਕਰੈਮਰ ਆਰਕਬਿਸ਼ਪ ਨੇ ਨਜਾਇਜ਼ ਕਰਾਰ ਦਿਤਾ।

ਪਹਿਲਾਂ ਪਹਿਲ ਇਥੇ ਤੀਲਿਆਂ ਦੀਆਂ ਅੰਗਰੇਜ਼ੀ ਟੋਪੀਆਂ (ਹੈਟਾਂ) ਦਾ ਉਦਯੋਗ ਕਾਫ਼ੀ ਉੱਨਤ ਸੀ ਪਰ ਹੁਣ ਇਥੇ ਹਲਕੀ ਇੰਜੀਨੀਅਰੀ ਅਤੇ ਮੋਟਰ-ਗੱਡੀਆਂ ਦਾ ਉਦਯੋਗ ਵਿਕਸਿਤ ਹੈ। ਇਕ ਸੀਮਿੰਟ ਦਾ ਕਾਰਖਾਨਾ ਵੀ ਸਥਾਪਤ ਹੋ ਚੁੱਕਾ ਹੈ। ਸੰਨ 1931 ਵਿਚ ਇਥੇ ਲੰਡਨ ਜ਼ੁਆਲੋਜੀਕਲ ਗਾਰਡਨਜ਼ ਦੀ ਇਕ ਵਿਪਸਨੇਡ ਜ਼ੂ ਦੀ ਸ਼ਾਖ਼ਾ ਵੀ ਖੋਲ੍ਹੀ ਗਈ ਸੀ। ਇਸਨੇ ਲਗਭਗ 200 ਹੈਕਟੇਅਰ ਦਾ ਰਕਬਾ ਮੱਲਿਆ ਹੋਇਆ ਹੈ। ਲੰਡਨ ਗਲਾਇਡਿੰਗ ਕਲੱਬ ਦਾ ਸਦਰ-ਮੁਕਾਮ ਵੀ ਡਨਸਟਾਬਲ ਦੇ ਨਜ਼ਦੀਕ ਹੀ ਸਥਿਤ ਹੈ।

ਆਬਾਦੀ – 30912 (1981)

51°33′ ਉ. ਵਿਥ. ; 0°32′ ਪੱ. ਲੰਬ.

ਹ. ਪੁ. – ਐਨ. ਬ੍ਰਿ. ਮਾ. 4 : 279

**ਡਨਗਾਰਵਨ** : ਆਇਰਲੈਂਡ ਦੀ ਵਾਟਰਫ਼ਰਡ ਕਾਉਂਟੀ ਦਾ ਮੰਡੀ ਸ਼ਹਿਰ, ਬੰਦਰਗਾਹ ਅਤੇ ਸਦਰ-ਮੁਕਾਮ ਹੈ। ਇਹ ਡਨਗਾਰਵਨ ਖਾੜੀ ਉਪਰ ਕਾਲੀਗਨ ਦਰਿਆ ਦੇ ਮੁਹਾਣੇ ਉਪਰ ਵਸਿਆ ਹੋਇਆ ਹੈ। ਇਸ ਸ਼ਹਿਰ ਦੀ ਸਥਾਪਨਾ ਸੈਂਟ ਗਾਰਵਨ ਨੇ ਸੱਤਵੀਂ ਸਦੀ ਵਿਚ ਇਥੇ ਇੱਕ ਮੱਠ ਬਣਾ ਕੇ ਕੀਤੀ ਸੀ। ਅੱਜਕੱਲ੍ਹ ਇਹ ਫਲਾਂ ਦੀ ਪੈਕਿੰਗ ਕਰਨ, ਚਮੜਾ ਰੰਗਣ, ਡੇਅਰੀ ਉਤਪਾਦਨ

ਅਤੇ ਸਲੇਸ਼ ਆਦਿ ਬਣਾਉਣ ਲਈ ਮਸ਼ਹੂਰ ਹੈ। ਸ਼ਹਿਰ ਦੀਆਂ ਵਰਣਨਯੋਗ ਥਾਵਾਂ ਵਿਚ ਬਾਦਸ਼ਾਹ ਜਾਨ ਦੁਆਰਾ 1200 ਈ. ਵਿਚ ਬਣੇ ਕਿਲੇ ਦੇ ਖੰਡਰ ਅਤੇ ਆਗਸਤੀਨੀ ਮੱਠ ਦੇ ਖੰਡਰ ਹਨ।

ਆਬਾਦੀ—6,631 (1981)

52°05′ ਉ. ਵਿਥ. 7°37′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 3 : 709

**ਡੱਨਜ਼ ਸਕਾਟਸ, ਜਾਨ** : ਇਸ ਉੱਘੇ ਧਰਮ ਸ਼ਾਸਤਰੀ ਅਤੇ ਦਾਰਸ਼ਨਿਕ ਦਾ ਜਨਮ ਲ. 1266 ਈ. ਵਿਚ ਸਕਾਟਲੈਂਡ ਵਿਚ ਡੱਨਜ਼ ਵਿਖੇ ਹੋਇਆ। ਇਸ ਦੇ ਜੀਵਨ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ। ਸੰਨ 1278 ਵਿਚ ਇਹ ਪਾਦਰੀਆਂ ਦੇ ਧਰਮ ਸੰਘ ਵਿਚ ਸ਼ਾਮਲ ਹੋਇਆ। ਇਸ ਨੇ ਆੱਕਸਫ਼ੋਰਡ ਦੇ ਫ਼ਰਾਂਸਿਸਕੀ ਸਕੂਲ ਵਿਖੇ ਸਿੱਖਿਆ ਪ੍ਰਾਪਤ ਕੀਤੀ ਅਤੇ ਬਾਅਦ ਵਿਚ ਇਥੇ ਹੀ ਪ੍ਰੋਫ਼ੈਸਰ ਲਗਿਆ। ਸੰਨ 1291 ਵਿਚ ਇਸ ਨੂੰ ਪਾਦਰੀ ਬਣਾਇਆ ਗਿਆ।



ਜਾਨ ਡੱਨਜ਼ ਸਕਾਟਸ

ਸੰਨ 1302 ਵਿਚ ਇਸ ਨੂੰ ਪੈਰਿਸ ਵਿਖੇ ਧਰਮ ਸ਼ਾਸਤਰ ਦਾ ਪ੍ਰੋਫ਼ੈਸਰ ਨਿਯੁਕਤ ਕੀਤਾ ਗਿਆ। ਪਰ 1303 ਈ. ਵਿਚ ਫਿਲਿਪ ਚੌਥੇ ਅਤੇ ਪੋਪ ਬੋਨੀਫੇਸ ਅਠਵੇਂ ਦੇ ਆਪਸੀ ਵਿਰੋਧ ਕਾਰਨ ਇਸ ਨੂੰ ਵਾਪਸ ਆਉਣਾ ਪਿਆ। ਸੰਨ 1304 ਵਿਚ ਇਹ ਮੁੜ ਤੋਂ ਪੈਰਿਸ ਚਲਾ ਗਿਆ ਅਤੇ ਤਿੰਨ ਸਾਲ ਮਗਰੋਂ ਯੂਨੀਵਰਸਿਟੀ ਨੇ ਇਸ ਨੂੰ ਡਾਕਟਰ ਦੀ ਡਿਗਰੀ ਪ੍ਰਦਾਨ ਕੀਤੀ ਅਤੇ ਇਸ ਨੂੰ ਧਰਮ ਸ਼ਾਸਤਰ ਸਬੰਧੀ ਸਕੂਲ ਦਾ ਰੀਜੈਂਟ ਨਿਯੁਕਤ ਕੀਤਾ ਗਿਆ। ਸੰਨ 1307 ਵਿਚ ਇਹ ਪੈਰਿਸ ਤੋਂ ਕੋਲੋਨ ਚਲਾ ਗਿਆ ਅਤੇ ਆਪਣੀ ਮੌਤ ਤਕ ਉਥੇ ਭਾਸ਼ਣ ਦਿੰਦਾ ਰਿਹਾ।

ਡਨਜ਼ ਅਧਿਆਤਮਵਾਦ ਦਾ ਬਾਨੀ ਸੀ। ਆਪਣੀ ਤਰਕ-ਪੂਰਣ ਜੁਗਤ ਅਤੇ ਹਾਜ਼ਰ-ਜਵਾਬੀ ਕਾਰਨ ਇਸ ਨੂੰ ਡਾਕਟਰ ਸਟਿਲਿਸ ਕਿਹਾ ਜਾਣ ਲੱਗਾ। ਇਸ ਅਨੁਸਾਰ ਧਰਮ ਬਾਰੇ ਪੂਰੀ ਜਾਣਕਾਰੀ ਸਿਰਫ਼ ਤਰਕ ਨਾਲ ਹੀ ਹਾਸਲ ਨਹੀਂ ਕੀਤੀ ਜਾ ਸਕਦੀ ਬਲਕਿ ਇਸ ਵਿਚ ਇਲਹਾਮ ਦਾ ਵੀ ਭਾਗ ਦਾ ਹੋਣਾ ਚਾਹੀਦਾ ਹੈ। ਆਪਣੇ ਵਿਚਾਰਾਂ ਦੀ ਗੰਭੀਰਤਾ ਅਤੇ ਤੇਜ਼-ਦਿਮਾਗ ਕਾਰਨ ਇਸ ਨੂੰ ਦਾਰਸ਼ਨਿਕਾਂ ਅਤੇ ਧਰਮ ਸ਼ਾਸਤਰੀਆਂ ਵਿਚ ਬਹੁਤ ਮੰਨਿਆ ਗਿਆ। ਯਥਾਰਥਕਤਾ ਬਾਰੇ ਸਰਵ ਵਿਆਪੀ ਸਬੰਧ ਨਿਸ਼ਚਿਤ ਕਰਨ ਲਈ ਇਸ ਨੇ Natura Cummunus ਦੇ ਸਿਧਾਂਤ ਦੀ ਵਿਆਖਿਆ ਇਕ ਨਵੇਕਲੇ ਦਸਤੂਰ ਵਜੋਂ ਕੀਤੀ। ਇਸ ਅਨੁਸਾਰ ਵਿਅਕਤੀ ਵਿਚ ਦੋ ਰੂਪ ਹੁੰਦੇ ਹਨ-ਦੇਹਧਾਰਿਤਾ ਅਤੇ ਰੂਹ। ਇਸ ਨੇ ਬੁੱਧੀ ਅਤੇ ਸੰਕਲਪ ਨੂੰ ਰੂਹ ਤੋਂ ਅੱਲਗ ਸ਼ਕਤੀ ਮੰਨਣ ਤੋਂ ਇਨਕਾਰ ਕੀਤਾ ਹੈ। ਇਸ ਨੇ ਰੂਹ ਅਤੇ ਇਸ ਦੀਆਂ ਸ਼ਕਤੀਆਂ ਅਤੇ ਇਨ੍ਹਾਂ ਸ਼ਕਤੀਆਂ ਨੂੰ ਆਪਣੇ ਆਪ ਵਿਚ ਇਕ ਬਾਹਰੀ ਭਿੰਨਤਾ ਹੀ ਮੰਨਿਆ ਹੈ।

Lectura Oxordensis ਵਿਚ ਵਿਚਾਰੇ ਗਏ ਇਸ ਦੇ ਪ੍ਰਸ਼ਨਾਂ ਨੇ ਧਰਮ ਸਿਖਿਆ ਦੇ ਸਾਰੇ ਖੇਤਰ ਨੂੰ ਕ੍ਰਮ-ਬੱਧ ਕਰ ਦਿਤਾ ਹੈ। ਇਸਨੇ ਬਾਈਬਲ ਅਤੇ ਅਰਸਤੂ ਬਾਰੇ ਵੀ ਪੜਚੋਲ ਕੀਤੀ। ਇਸ ਦੀ ਪ੍ਰਮਾਣਿਕ ਗ੍ਰੰਥ ਸੂਚੀ ਬਾਰੇ ਬਹੁਤ ਦੇਰ ਤਕ ਅਨਿਸ਼ਚਿਤਤਾ ਬਣੀ ਰਹੀ। ਕਿਉਂਕਿ ਇਸ ਦੀਆਂ ਕ੍ਰਿਤਾਂ, ਜਿਨ੍ਹਾਂ ਵਿਚ ਵਿਆਕਰਣ ਦੇ ਨਿਬੰਧ, ਅਧਿਆਤਮਵਾਦ, ਤਰਕ ਸ਼ਾਸਤਰ ਅਤੇ ਧਰਮ-ਸ਼ਾਸਤਰ ਸ਼ਾਮਲ ਹਨ, ਇਸ ਦੇ ਸ਼ਾਗਿਰਦਾਂ ਵਲੋਂ ਲਿਖੀਆਂ ਰਿਪੋਟਾਂ ਰਾਹੀਂ ਮਿਲੀਆਂ। ਇਸ ਦੀਆਂ ਸਾਰੀਆਂ ਕ੍ਰਿਤਾਂ ਨੂੰ ਲਯੂਕ ਵੈਡਿੰਗ ਨੇ ਲਾਈਅਨ ਵਿਖੇ 1639 ਈ. ਵਿਚ 13 ਜਿਲਦਾਂ ਵਿਚ ਪ੍ਰਕਾਸ਼ਿਤ ਕਰਵਾਇਆ ਅਤੇ ਐਲ. ਵਿਵੇਸ ਨੇ ਇਸ ਨੂੰ ਮੁੜ ਤੋਂ 1891-95 ਈ. ਵਿਚ ਪੈਰਿਸ ਵਿਖੇ 26 ਜਿਲਦਾਂ ਵਿਚ ਪ੍ਰਕਾਸ਼ਿਤ ਕਰਵਾਇਆ।

ਇਸ ਦੀਆਂ ਕ੍ਰਿਤਾਂ ਅਪੂਰਨ ਰੂਪ ਦੇ ਬਾਵਜੂਦ ਦੂਰ ਦੂਰ ਤਕ ਪਹੁੰਚੀਆਂ। ਅੱਜ ਵੀ ਇਹ ਹਜ਼ਾਰਾਂ ਖਰੜਿਆਂ ਵਿਚ ਮਿਲਦੀਆਂ ਹਨ ਅਤੇ 1472 ਈ. ਤੋਂ ਇਹ 30 ਤੋਂ ਵੀ ਵੱਧ ਜਿਲਦਾਂ ਵਿਚ ਛੱਪ ਚੁੱਕੀਆਂ ਹਨ। 16 ਵੀਂ ਤੋਂ 18 ਵੀਂ ਸਦੀ ਤਕ ਕਈਕੈਥੋਲਿਕ ਧਰਮ ਸ਼ਾਸਤਰੀਆਂ ਨੇ ਇਸ ਦਾ ਅਨੁਸਰਣ ਕੀਤਾ।

8 ਨਵੰਬਰ, 1308 ਨੂੰ ਕੋਲੋਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮੈਂ. 5 :1083; ਐਨ. ਅਮੈ. 9 :407 ; ਵ. ਯੂ. ਐਨ. 5 : 1628 ; ਐਨ. ਬ੍ਰਿ. : 765

**ਡਨਬਾਰ** : ਪੂਰਬੀ ਸਕਾਟਲੈਂਡ ਦੇ ਲੋਥੀਅਨ ਖੇਤਰ ਦੇ ਪੂਰਬੀ ਲੋਥੀਅਨ ਡਿਸਟ੍ਰਿਕਟ ਵਿਚ ਇਹ ਇਕ ਸ਼ਾਹੀ ਨਗਰ (1369) ਅਤੇ ਮੱਛੀ ਫੜਣ ਲਈ ਇਕ ਬੰਦਰਗਾਹ ਹੈ, ਜੋ ਫ਼ਿਰਥ ਆਫ਼ ਫੋਰਥ ਦੇ ਦੱਖਣੀ ਕੰਢੇ ਤੇ ਸਥਿਤ ਹੈ। ਲਗਭਗ 856 ਈ. ਵਿਚ ਇਥੇ ਡੋਨਵਾਰ ਕਿਲਾ ਬਣਾਇਆ ਗਿਆ ਜਿਹੜਾ ਕਿ ਬਰਤਾਨਵੀ ਹਮਲਿਆਂ ਵਿਰੁੱਧ ਇਕ ਅਹਿਮ ਗੜ੍ਹ ਵਜੋਂ ਕੰਮ ਦਿੰਦਾ ਸੀ ਅਤੇ ਇਸੇ ਕਿਲ੍ਹੇ ਕਾਰਣ ਹੀ ਸ਼ਹਿਰ ਦਾ ਵਿਕਾਸ ਹੋਇਆ। ਸੰਨ 1568 ਵਿਚ ਇਹ ਕਿਲਾ ਸਿਆਸੀ ਕਾਰਣਾਂ ਕਰਕੇ ਢਾਹ ਦਿੱਤਾ ਗਿਆ। ਸੰਨ 1620 ਵਿਚ ਇਥੇ ਬਣਾਇਆ ਗਿਆ ਟਾਊਨ ਹਾਊਸ ਅਜੇ ਵੀ ਵਰਤਿਆ ਜਾ ਰਿਹਾ ਹੈ।

ਸੈਰ-ਸਪਾਟੇ ਤੋਂ ਇਲਾਵਾ ਇਥੋਂ ਦੇ ਲੋਕਾਂ ਦੇ ਮੁੱਖ ਧੰਦੇ ਮੱਛੀ ਫੜਨਾ, ਖੇਤੀ ਬਾੜੀ ਕਰਨਾ ਬੀਅਰ ਅਤੇ ਮਾਨਟ ਤਿਆਰ ਕਰਨਾ ਹਨ। ਸ਼ਹਿਰ ਤੋਂ ਕੋਈ 5 ਕਿ. ਮੀ. ਦੂਰ ਦੱਖਣ ਪੂਰਬ ਵੱਲ ਅੰਗ੍ਰੇਜ਼ਾਂ ਅਤੇ ਸਕਾਟਾਂ ਵਿਚ 1650 ਈ. ਵਿਚ ਇਕ ਭਿਆਨਕ ਲੜਾਈ ਹੋਈ ਸੀ ਜਿਸ ਵਿਚ ਬਰਤਾਨਵੀ ਫ਼ੌਜਾਂ ਦੀ ਅਗਵਾਈ ਆਲੀਵਰ ਕਾਮਵੈਲ ਨੇ ਸਕਾਟਲੈਂਡ ਦੀਆਂ ਫ਼ੌਜਾਂ ਦੀ ਅਗਵਾਈ ਰਾਸ਼ਟਰੀ ਨੇਤਾ ਡੇਵਿਟ ਲੈਸਨੀ ਨੇ ਕੀਤੀ ਸੀ। ਇਸ ਲੜਾਈ ਵਿਚ ਸਕਾਟਲੈਂਡ ਦੇ 3000 ਹਜ਼ਾਰ ਸਿਪਾਹੀ ਮਾਰੇ ਗਏ ਸਨ ਅਤੇ 10,000 ਬੰਦੀ ਬਣਾਏ ਗਏ ਸਨ ਜਦੋਂ ਕਿ ਬਰਤਾਨੀਆ ਦੇ 20 ਤੋਂ ਵੀ ਘੱਟ ਸਿਪਾਹੀ ਮਰੇ ਸਨ।

ਆਬਾਦੀ - 6,386 (1981)

56°0′ ਉ. ਵਿਥ. ; 2°31′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 4 : 271

**ਡਨਬਾਰ, ਪਾਲ ਲਾਰੰਸ** : ਸੰਯੁਕਤ ਰਾਜ ਅਮਰੀਕਾ ਦੇ ਇਸ ਕਵੀ ਅਤੇ ਕਹਾਣੀਕਾਰ ਦਾ ਜਨਮ 27 ਜੂਨ, 1872 ਨੂੰ



ਪਾਲ ਲਾਰੰਸ ਡਨਬਾਰ

ਓਹਾਈਓ ਵਿਚ ਡੇਟਨ ਵਿਖੇ ਹੋਇਆ, ਜਿਸ ਨੇ ਆਪਣੀ ਵਧੇਰੀ ਰਚਨਾ ਹਬਸ਼ੀ ਉਪ-ਬੋਲੀ ਵਿਚ ਕੀਤੀ। ਇਹ ਡੇਟਨ ਹਾਈ ਸਕੂਲ ਵਿਚ ਪੜ੍ਹਿਆ । ਇਹ ਆਪਣੇ ਸਕੂਲ ਵਿਚ ਇਕੋ ਇਕ ਹਬਸ਼ੀ ਵਿਦਿਆਰਥੀ ਸੀ। ਇਹ ਆਪਣੇ ਸਕੂਲ ਵਿਚ ਐਡੀਟਰ ਵਜੋਂ ਪ੍ਰਸਿੱਧ ਸੀ। ਆਪਣੀ ਕਵਿਤਾ ਦੀ ਪਹਿਲੀ ਪੁਸਤਕ 'ਓਕ ਐਂਡ ਆਈਵੀ" ਇਸ ਨੇ 1893 ਈ. ਵਿਚ ਪ੍ਰਕਾਸ਼ਿਤ ਕੀਤੀ। ਪਿਛੋਂ ਇਸ ਨੇ ਆਪਣੀ ਦੂਜੀ ਪੁਸਤਕ ਮੇਜਰਜ਼ ਐਂਡ ਮਾਈਨਰਜ਼ 1895 ਈ. ਵਿਚ ਪ੍ਰਕਾਸ਼ਿਤ ਕੀਤੀ। ਸੰਨ 1897-98 ਵਿਚ ਇਸ ਨੂੰ ਵਾਸ਼ਿੰਗਟਨ ਵਿਚ ਲਾਇਬ੍ਰੇਰੀ ਆੱਫ਼ ਕਾਂਗਰਸ ਵਿਚ ਨੌਕਰ ਰਖ ਲਿਆ ਗਿਆ। ਇਸ ਨੇ ਕਹਾਣੀਆਂ ਦੇ ਚਾਰ ਸੰਗ੍ਰਹਿ ਪ੍ਰਕਾਸ਼ਿਤ ਕੀਤੇ।

ਇਸ ਦੇ ਪਹਿਲੇ ਤਿੰਨ ਨਾਵਲ, ਜਿਨ੍ਹਾਂ ਵਿਚ 'ਦੀ ਅਨ-ਕਾਲਡ' (1898) ਵੀ ਸ਼ਾਮਲ ਸੀ, ਗੋਰਿਆਂ ਬਾਰੇ ਲਿਖੇ ਸਨ। 1902 ਵਿਚ ਲਿਖਿਆ ਇਸ ਦਾ ਅੰਤਲਾ ਨਾਵਲ ਦੀ 'ਸਪੋਰਟ ਆੱਫ਼ ਦੀ ਗਾੱਡਜ਼' ਸਭ ਤੋਂ ਉਤਮ ਸਮਝਿਆ ਜਾਂਦਾ ਹੈ।

9 ਫ਼ਰਵਰੀ, 1906 ਨੂੰ ਡੇਟਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3 : 705

**ਡਨ, ਫਿਨਲੇ ਪੀਟਰ** : ਇਹ ਸੰਯੁਕਤ ਰਾਜ ਅਮਰੀਕਾ ਦਾ ਇਕ ਪੱਤਰਕਾਰ ਅਤੇ ਹਾਸਰਸੀ ਲਿਖਾਰੀ ਸੀ ਜਿਸ ਨੇ ਇਕ ਦਾਰਸ਼ਨਿਕ ਮਿਸਟਰ ਡੂਲੀ ਨਾਂ ਦੇ ਪਾਤਰ ਦੀ ਸਿਰਜਨਾ ਕੀਤੀ। ਇਸ ਦਾ ਜਨਮ 10 ਜੁਲਾਈ, 1867 ਨੂੰ ਸ਼ਿਕਾਗੋ ਵਿਚ ਹੋਇਆ।

ਇਸ ਦੇ ਮਾਪੇ ਆਇਰਲੈਂਡ ਤੋਂ ਆ ਕੇ ਵਸੇ ਸਨ। ਇਸ ਨੇ ਵਿਦਿਆ ਪਬਲਿਕ ਸਕੂਲ ਵਿਚ ਪ੍ਰਾਪਤ ਕੀਤੀ। 1884 ਵਿਚ ਇਸ ਨੇ ਸ਼ਿਕਾਗੋ ਦੀਆਂ ਭਿੰਨ ਭਿੰਨ ਪੱਤਰਕਾਵਾਂ ਲਈ ਵਿਸ਼ੇਸ਼ ਕਰਕੇ ਰਾਜਨੀਤਕ ਰਪੋਟਾਂ ਅਤੇ ਐਡੀਟੋਰੀਅਲ ਲਿਖਣ ਦਾ ਕੰਮ ਸ਼ੁਰੂ ਕੀਤਾ।

1892 ਵਿਚ ਇਸ ਨੇ ਆਇਰਲੈਂਡੀ ਉਪਬੋਲੀ ਵਿਚ ਪਹਿਲਾਂ ਸ਼ਿਕਾਗੋ ਈਵਨਿੰਗ ਪੋਸਟ ਅਤੇ ਫਿਰ ਸ਼ਿਕਾਗੋ ਜਰਨਲਾਂ ਲਈ ਰੇਖਾ ਚਿੱਤਰ ਲਿਖਣੇ ਸ਼ੁਰੂ ਕੀਤੇ। ਇਨ੍ਹਾਂ ਰੇਖਾ ਚਿਤਰਾਂ ਵਿਚ ਇਸਨੇ ਮਾਰਟਿਨ ਡੂਲੀ ਨਾਂ ਦਾ ਪਾਤਰ ਪ੍ਰਚਲਿਤ ਕੀਤਾ, ਜੋ ਕਿ ਮਗਰੋਂ ਜਾ ਕੇ ਬਹੁਤ ਹੀ ਮਹੱਤਵਪੂਰਨ ਹੋ ਗਿਆ।



ਫਿਨਲੇ ਪੀਟਰ ਡਨ

ਡਨ ਦੀਆਂ ਕਈ ਟਿਪਣੀਆਂ ਅਮਰੀਕਨ ਲੋਕਾਂ ਵਿਚ ਪਰੰਪਰਾਗਤ ਗਿਆਨ ਦਾ ਭਾਗ ਬਣ ਗਈਆਂ। ਇਸਨੇ ਆਪਣੀ ਉਪਬੋਲੀ ਵਿਚ 700 ਤੋਂ ਵੱਧ ਲੇਖ ਲਿਖੇ, ਜਿਨ੍ਹਾਂ ਦਾ ਲਗਭਗ ਇਕ ਤਿਹਾਈ 8 ਜਿਲਦਾਂ ਵਿਚ ਦੁਬਾਰਾ ਪ੍ਰਕਾਸ਼ਤ ਕੀਤਾ ਗਿਆ। ਇਹ ਮਿ. ਡੂਲੀ ਇਨ ਪੀਸ ਐਂਡ ਇਨ ਵਾਰ (1898) ਤੋਂ ਆਰੰਭ ਹੋ ਕੇ ਮਿ. ਡੂਲੀ ਐਨ, ਮੇਕਿੰਗ ਏ ਵਿੱਲ ਐਂਡ ਅਦਰ ਨੀਸੈਸਰੀ ਈਵਿਲਜ਼ (1919) ਤੇ ਆ ਕੇ ਸਮਾਪਤ ਹੁੰਦੇ ਹਨ। 24 ਅਪ੍ਰੈਲ, 1936 ਨੂੰ ਨਿਊਯਾਰਕ ਵਿਚ ਇਸਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 30 : 712

**ਡੈਨਰ, ਨਿਲਜ਼ ਕ੍ਰਿਸਟਾੱਫ਼ਰ** : ਇਹ ਸਵੀਡਨ ਦਾ ਇਕ ਖ਼ਗੋਲਵੇਤਾ ਸੀ ਜਿਸ ਨੇ ਸੂਰਜ ਦੇ ਘੁੰਮਣ-ਕਾਲ ਬਾਰੇ ਮਹੱਤਵਪੂਰਨ ਅਧਿਐਨ ਕੀਤਾ। ਇਸ ਦਾ ਜਨਮ 21 ਮਈ 1839 ਨੂੰ ਸਵੀਡਨ ਵਿਚ ਬਿਲੇਬਰਗ ਵਿਖੇ ਹੋਇਆ ਸੀ। ਸੰਨ 1864 ਤੋਂ 1888 ਤਕ ਲੰਡ (Lund) ਵਿਚ ਰਾਇਲ ਯੂਨੀਵਰਸਿਟੀ ਪ੍ਰੇਖਣਸ਼ਾਲਾ ਵਿਖੇ ਸੀਨੀਅਰ ਖਗੋਲਵੇਤਾ ਰਿਹਾ। ਸੰਨ 1867 ਵਿਚ ਇਸਨੇ ਯੁੱਗਮ ਤਾਰਿਆਂ ਦੇ ਨਿਰੀਖਣ ਸ਼ੁਰੂ ਕੀਤੇ ਅਤੇ ਉਨ੍ਹਾਂ ਦੇ ਨਤੀਜੇ ਇਸ਼ਨੇ Mesures Michrometriques d'Etoiles Double (1876) ਵਿਚ ਪ੍ਰਕਾਸ਼ਿਤ ਕੀਤੇ। ਇਹ ਤਾਰਾ ਸਪੈਕੱਟ੍ਰਸਕੋਪੀ ਅਧਿਐਨ ਦਾ ਵੀ ਮੋਢੀ ਸੀ।

ਸਵੀਡਨ ਵਿਚ ਅਪਸਾਲਾ ਯੂਨੀਵਰਸਿਟੀ ਵਿਕੇ ਖਗੋਲ ਦਾ ਪ੍ਰੋਫ਼ੈਸਰ ਅਤੇ 1888 ਵਿਚ ਅਪਸਾਲਾ ਪ੍ਰੇਖਣਸ਼ਾਲਾ ਦਾ ਡਾਇਰੈਕਟਰ ਬਣਨ ਤੋਂ ਛੇਤੀ ਬਾਅਦ ਡਨਰ ਨੇ ਸੂਰਜ ਦੇ ਘੁੰਮਣ ਦਾ ਅਧਿਐਨ ਕਰਨਾ ਸ਼ੁਰੂ ਕਰ ਦਿੱਤਾ। ਡਾਪਲਰ ਵਿਸਥਾਪਨ ਦੀ ਵਰਤੋਂ ਕਰਕੇ ਇਸਨੇ ਇਹ ਸਥਾਪਤ ਕੀਤਾ ਕਿ ਭੂਮੱਧ ਰੇਖਾ ਦੇ ਲਾਗੇ ਸੂਰਜ ਦਾ ਘੁੰਮਣ-ਕਾਲ ਲਗਭਗ 25.5 ਦਿਨ ਹੈ ਪ੍ਰੰਤੂ ਸੂਰਜੀ ਧ੍ਰੁਵਾਂ ਲਾਗੇ ਇਹ 38.5 ਦਿਨ ਤਕ ਹੈ।

ਹ. ਪੁ.- ਐਨ. ਬ੍ਰਿ. ਮਾ. 3 : 709

**ਡਨ ਲੈਅਰੀ** : ਆਇਰਲੈਂਡ ਵਿਚ ਡਬਲਿਨ ਖਾੜੀ ਉੱਤੇ ਡਬਲਿਨ ਤੋਂ 11 ਕਿ. ਮੀ. ਦੱਖਣ-ਪੂਰਬ ਵਿਚ ਇਹ ਇਕ ਬੰਦਰਗਾਹ ਹੈ। ਮੰਨਿਆ ਜਾਂਦਾ ਹੈ ਕਿ ਤਾਰਾ ਦੇ ਬਾਦਸ਼ਾਹ ਲੈਅਰੀ ਨੇ ਇਸ ਸ਼ਹਿਰ ਵਿਚ 5 ਵੀਂ ਸਦੀ ਵਿਚ ਕਿਲਾ ਬਣਾਵਾਇਆ ਸੀ। ਮੁੱਢ

ਵਿਚ ਇਸ ਦਾ ਨਾਂ ਕਿੰਗਸਟਰਊਨ ਸੀ ਤੇ ਇਹ ਮੱਛੀਆਂ ਫੜਨ ਵਾਲਿਆਂ ਦੀ ਬਸਤੀ ਸੀ ਜਿਹੜੀ 1816 ਈ. ਵਿਚ ਬੰਦਰਗਾਹ ਬਣਨ ਪਿਛੋਂ ਵੱਡੇ ਸ਼ਹਿਰ ਦਾ ਰੂਪ ਧਾਰ ਗਈ। ਅੱਜਕੱਲ੍ਹ ਇਹ ਹੋਲੀਹੈਡ ਵੱਲੋਂ ਆਉਂਦੀਆਂ ਕਾਰ-ਫੈਰੀਆਂ ਦਾ ਆਖ਼ਰੀ ਸਟੇਸ਼ਨ ਹੈ। ਇਹ ਦਰਾਮਦ ਦਾ ਕੇਂਦਰ ਹੈ ਅਤੇ ਯਾਟ-ਕਿਸ਼ਤੀ ਦੇ ਮਾਲਕਾਂ ਦਾ ਰਿਹਾਇਸ਼ੀ ਅਸਥਾਨ ਵੀ ਹੈ। ਇਥੇ ਹੋਟਲ ਅਤੇ ਰਹਿਣ ਲਈ ਬੋਰਡਿੰਗ ਹਾਊਸ ਵੀ ਬਣੇ ਹੋਏ ਹਨ।

ਆਬਾਦੀ – 54,496 (1981)

53°17′ ਉ. ਵਿਥ. ; 6°08′ ਪੱ. ਲੰਬ.

ਹ.ਪੁ.– ਐਨ. ਬ੍ਰਿ. ਮਾ. 3 : 711

**ਡਨਿਚ** : ਇੰਗਲੈਂਡ ਦੀ ਸਫ਼ਾਕ ਕਾਉਂਟੀ ਦੇ ਸਫ਼ਾਕ ਕੋਸਟਲ ਡਿਸਟ੍ਰਿਕਟ ਵਿਚ ਇਹ ਇਕ ਪੈਰਿਸ਼ ਹੈ ਜੋ ਉੱਤਰੀ ਸਾਗਰ ਦੇ ਤੱਟ ਉਤੇ ਸਥਿਤ ਹੈ। ਹੋ ਸਕਦਾ ਹੈ ਕਿ ਸਭ ਤੋਂ ਪਹਿਲਾਂ ਇਥੇ ਰੂਸੀ-ਬਰਤਾਨਵੀ ਲੋਕ ਹੀ ਆਬਾਦ ਹੋਏ ਹੋਣ। ਐਂਗਲੋ ਸੈਕਸਨ ਸਮੇਂ ਦੌਰਾਨ ਇਹ ਪੂਰਬੀ ਐਂਗਲੀਆ ਵਿਚ ਇਕ ਬਹੁਤ ਪ੍ਰਸਿੱਧ ਵਪਾਰਕ ਕੇਂਦਰ ਬਣ ਗਿਆ ਸੀ। ਸੱਤਵੀਂ ਸਦੀ ਦੇ ਆਰੰਭ ਵਿਚ ਜਦੋਂ ਸਾਈਜਬਰਟ (Sigebert) ਪੂਰਬੀ ਐਂਗਲੀਆ ਦਾ ਬਾਦਸ਼ਾਹ ਬਣਿਆ ਤਾਂ ਉਸ ਨੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ ਸੀ ਅਤੇ 650 ਤੋਂ ਪਹਿਲਾਂ ਇਥੇ ਬਿਸ਼ਪ ਦਾ ਅਧਿਕਾਰ ਖੇਤਰ ਵੀ ਸਥਾਪਤ ਹੋ ਚੁਕਾ ਸੀ। ਬਾਦਸ਼ਾਹ ਜੌਹਨ ਸਾਸਨ ਕਾਲ 1190–1216 ਈ. ਨੇ ਇਸ ਨੂੰ ਚਾਰਟਰ ਪ੍ਰਦਾਨ ਕੀਤਾ। ਇਥੇ ਇਕ ਬਹੁਤ ਵਧੀਆ ਬੰਦਰਗਾਹ ਵੀ ਬਣ ਚੁੱਕੀ ਸੀ ਪਰ ਕੰਢਿਆਂ ਦੇ ਖੁਰ ਜਾਣ ਕਾਰਣ ਇਹ ਬੰਦ ਹੋ ਗਈ। ਸੰਨ 1347 ਦੇ ਤੂਫ਼ਾਨ ਕਾਰਣ ਇਥੋਂ ਦੇ 400 ਤੋਂ ਵੀ ਜ਼ਿਆਦਾ ਘਰ ਰੁੜ੍ਹ ਗਏ ਸਨ ਅਤੇ 1570 ਈ. ਦੇ ਤੂਫ਼ਾਨ ਨਾਲ ਇਸ ਦੀ ਫਿਰ ਬਹੁਤ ਬਰਬਾਦੀ ਹੋਈ। ਆਬਾਦੀ ਘਟ ਹੋਣ ਦੇ ਬਾਵਜੂਦ ਇਥੇ 1832 ਈ. ਤਕ ਦੋ ਪਾਰਲੀਮੈਂਟ ਮੈਂਬਰ ਚੁਣੇ ਜਾਂਦੇ ਰਹੇ ਸਨ। ਇਥੋਂ ਦੀ ਕਾਰਪੋਰੇਸ਼ਨ 1886 ਈ. ਵਿਚ ਤੋੜ ਦਿਤੀ ਗਈ।

52°16′ ਉ. ਵਿਥ. ; 1°38′ ਪੂ. ਲੰਬ.

ਹ. ਪੁ.– ਐਨ. ਬ੍ਰਿ. ਮਾ. 4 : 280

**ਡੱਫੀ, ਸਰ ਚਾਰਲਸ ਗਾਵਾਨ** : ਇਹ ਇਕ ਪ੍ਰਸਿੱਧ ਆਇਰਿਸ਼-ਆਸਟ੍ਰੇਲੀਆਈ ਸਿਆਸਤਦਾਨ ਹੋਇਆ ਹੈ। ਇਸ ਦਾ ਜਨਮ 12 ਅਪ੍ਰੈਲ, 1816 ਨੂੰ ਆਇਰਲੈਂਡ ਵਿਚ ਮਾੱਨੇਗਨ ਵਿਖੇ ਹੋਇਆ।

ਆਇਰਲੈਂਡ ਦੀ ਆਜ਼ਾਦੀ ਲਈ ਸ਼ੁਰੂ ਹੋਏ ਕੌਮੀ ਅੰਦੋਲਨ ਵਿਚ ਇਸ ਨੇ ਵੱਧ ਚੜ੍ਹ ਕੇ ਹਿੱਸਾ ਲਿਆ ਅਤੇ ਹੌਲੀ ਹੌਲੀ ਇਸ ਅੰਦੋਲਨ ਦਾ ਇਕ ਸਰਗਰਮ ਨੇਤਾ ਬਣ ਗਿਆ। ਡਬਲਿਨ ਵਿਖੇ ਕਾਨੂੰਨੀ ਵਿਦਿਆ ਹਾਸਲ ਕੀਤੀ ਅਤੇ ਇਸੀ ਦੌਰਾਨ ਇਸ ਨੇ ਜਾਨ ਬਲੇਕ ਡਿਲਾੱਨ ਅਤੇ ਟਾਮਸ ਡੈਵਿਸ ਨਾਲ ਰਲ ਕੇ ਇਕ ਸਪਤਾਹਕ ਰਸਾਲਾ ਦੀ ਨੇਸ਼ਨ ਦਾ ਪ੍ਰਕਾਸ਼ਨ ਕਰਨਾ ਸ਼ੁਰੂ ਕੀਤਾ। ਇਸ ਵਸੀਲੇ ਰਾਹੀਂ ਇਸ ਨੇ ਆਪਣੇ ਕੌਮਾਂਤਰੀ ਵਿਚਾਰ ਅਤੇ ਉਦੇਸ਼ ਆਮ ਜਨਤਾ ਤਕ ਮੁਹੱਈਆ ਕਰਨ ਦਾ ਜਤਨ ਕੀਤਾ। ਲੋਕਾਂ ਵੱਲੋਂ ਇਸ ਰਸਾਲੇ ਨੂੰ ਭਰਵਾਂ ਹੁੰਗਾਰਾ ਮਿਲਿਆ।

ਆਪਣੇ ਦੂਜੇ ਸਾਥੀਆਂ ਨਾਲ ਇਹ ਵੀ ਕੌਮੀ ਸਮਾਗਮਾਂ ਵਿਚ ਭਾਗ ਲੈਂਦਾ ਸੀ। ਕਲਾਨਟਾਰਫ਼ ਵਿਖੇ ਹੋਣ ਵਾਲੀ ਇਕ ਅਜਿਹੀ ਹੀ ਮੀਟਿੰਗ ਵਿਚ ਇਸ ਨੂੰ ਕਈ ਦੂਜੇ ਮੈਂਬਰਾਂ ਸਮੇਤ ਗ੍ਰਿਫ਼ਤਾਰ ਕਰ ਲਿਆ ਗਿਆ। ਰਿਹਾਈ ਮਗਰੋਂ ਇਹ ਵਧੇਰੇ ਸਰਗਰਮ ਹੋਇਆ ਅਤੇ ਅੰਦੋਲਨ ਵਿਚ ਵਧੇਰੇ ਤੇਜ਼ੀ ਲਿਆਇਆ। ਸੰਨ 1845–47 ਦੌਰਾਨ ਆਇਰਲੈਂਡ ਵਿਚ ਕਾਲ ਪੈਣ ਸਮੇਂ ਲੋਕਾਂ ਨੂੰ ਸਰਕਾਰ ਕੋਲੋਂ ਆਰਥਿਕ ਸਹਾਇਤਾ ਆਦਿ ਦਿਵਾਉਣ ਲਈ ਇਸ ਨੇ ਸੰਗਠਨ ਸਥਾਪਤ ਕੀਤਾ। ਅਗਸਤ, 1848 ਵਿਚ ਡੱਫ਼ੀ ਨੂੰ ਮੁੜ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਇਸ ਦੇ ਰਸਾਲੇ ਤੇ ਵੀ ਪਾਬੰਦੀ ਲਗਾ ਦਿਤੀ। ਸੰਨ 1849 ਵਿਚ ਰਿਹਾਅ ਹੋਣ ਮਗਰੋਂ ਇਸ ਨੇ ਰਸਾਲਾ ਕੱਢਣਾ ਮੁੜ ਜਾਰੀ ਕੀਤਾ। ਹੁਣ ਇਸ ਨੇ ਆਪਣਾ ਧਿਆਨ ਅੰਦੋਲਨ ਨਾਲੋਂ ਵਧੇਰੇ ਭੂਮੀ ਸਬੰਧੀ ਸੁਧਾਰਾਂ ਵੱਲ ਕੇਂਦਰਿਤ ਕੀਤਾ। ਸੰਨ 1852 ਵਿਚ ਨਿਊ ਰੱਸ ਵਿਚ ਪਾਰਲੀਮੈਂਟ ਦਾ ਮੈਂਬਰ ਚੁਣਨ ਉਪਰੰਤ ਵੈਸਟ ਮਿਂਸਟਰ ਵਿਖੇ 50 ਆਇਰਿਸ਼ ਮੈਂਬਰਾਂ ਦਾ ਜ਼ੋਰਦਾਰ ਵਿਰੋਧੀ ਧੜਾ ਤਿਆਰ ਕੀਤਾ। ਇਸ ਪਾਰਟੀ ਨੇ ਸਰਕਾਰ ਨੂੰ ਆਇਰਿਸ਼ ਟੈਨੈਂਟ ਲੀਗ ਦੀਆਂ ਮੰਗਾਂ ਮੰਨਣ ਤੇ ਮਜਬੂਰ ਕੀਤਾ।

ਸੰਨ 1855 ਵਿਚ ਡੱਫ਼ੀ ਆਇਰਿਸ਼ ਰਾਜਨੀਤੀ ਤਿਆਗ ਕੇ ਆਸਟ੍ਰੇਲੀਆ ਆ ਗਿਆ। ਇਥੇ ਮੈਲਬਾੱਰਨ ਵਿਖੇ ਆਇਰਲੈਂਡ ਤੋਂ ਆਏ ਜਲਾਵਤਨੀਆਂ ਨੇ ਇਸ ਦਾ ਨਿੱਘਾ ਸੁਆਗਤ ਕੀਤਾ। ਇਥੇ ਹੀ ਇਸ ਨੇ ਵਕਾਲਤ ਕਰਨੀ ਸ਼ੁਰੂ ਕਰ ਦਿਤੀ। ਸੰਨ 1856 ਵਿਚ ਵਿਕਟੋਰੀਆ ਹਾਊਸ ਦੀ ਅਸੈਂਬਲੀ ਦਾ ਮੈਂਬਰ ਬਣਿਆ ਅਤੇ 1857 ਈ. ਵਿਚ ਲੈਂਡ ਐਂਡ ਵਰਕਸ ਦਾ ਮੰਤਰੀ ਚੁਣਿਆ ਗਿਆ। ਇਸ ਨੇ ਇਕ ਮਹੱਤਵਪੂਰਨ ਭੂਮੀ ਐਕਟ ਪਾਸ ਕਰਵਾਇਆ। ਸੰਨ 1871–72 ਵਿਚ ਵਿਕਟੋਰੀਆ ਦਾ ਪ੍ਰਧਾਨ ਮੰਤਰੀ ਬਣਿਆ। ਸੰਨ 1873 ਵਿਚ ਨਾਈਟ ਦੀ ਉਪਾਧੀ ਨਾਲ ਸਨਮਾਨਿਆ ਗਿਆ। ਸੰਨ 1877–80 ਦੌਰਾਨ ਵਿਕਟੋਰੀਆ ਅਸੈਂਬਲੀ ਦਾ ਸਪੀਕਰ ਬਣਿਆ। ਸੰਨ 1880 ਵਿਚ ਦੱਖਣੀ ਫ਼ਰਾਂਸ ਵੱਲ ਚਲਾ ਗਿਆ ਅਤੇ ਇਥੇ ਆ ਕੇ ਇਸ ਨੇ ਆਇਰਲੈਂਡ ਬਾਰੇ ਕਈ ਕਿਤਾਬਾਂ ਲਿਖੀਆਂ।

9 ਫ਼ਰਵਰੀ, 1903 ਵਿਚ ਨੀਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.– ਐਨ. ਬ੍ਰਿ. 7 : 729

**ਡਬਰਾੱਗਲੀ, ਪ੍ਰਿੰਸ ਲੂਈ ਵਿਕਟਰ** : ਇਲੈਕਟ੍ਰਾੱਨਾਂ ਦੇ ਤਰੰਗ ਸੁਭਾਅ ਦੀ ਖੋਜ ਕਰਨ ਲਈ 1929 ਦਾ ਭੌਤਿਕ-ਵਿਗਿਆਨ ਦਾ ਨੋਬਲ ਪੁਰਸਕਾਰ ਪ੍ਰਾਪਤ ਕਰਨ ਵਾਲੇ ਇਸ ਵਿਗਿਆਨੀ ਜਾ ਜਨਮ 15 ਅਗਸਤ, 1892 ਨੂੰ ਡੂਉਪ, ਸਾਈਨ-ਮਾਰਨ, ਫ਼ਰਾਂਸ ਵਿਖੇ ਹੋਇਆ। ਡਬਰਾੱਗਲੀ ਖ਼ਾਨਦਾਨ ਨੂੰ ਲੂਈਸ-14 ਨੇ ਸਰਦਾਰੀ ਬਖ਼ਸ਼ੀ ਸੀ ਅਤੇ ਇਸ ਖ਼ਾਨਦਾਨ ਨੇ ਫ਼ਰਾਂਸ ਦੀ ਬਾਦਸ਼ਾਹੀ ਲਈ ਫ਼ੌਜ ਵਿਚ ਅਤੇ ਖ਼ਾਸ ਏਲਚੀਆਂ ਵਜੋਂ ਸੇਵਾ ਕੀਤੀ। ਫ਼ਰਾਂਸੀਸੀ ਇਨਕਲਾਬ ਇਸ ਪਰਿਵਾਰ ਲਈ ਪਰਖ ਦੀ ਘੜੀ ਸੀ ਅਤੇ ਇਨ੍ਹਾਂ ਦੇ ਘੱਟੋ ਘੱਟ ਇਕ ਆਦਮੀ ਨੂੰ ਫਾਂਸੀ ਦੇ ਕੇ (ਸਰ ਕੱਟ ਕੇ) ਮਾਰ ਦਿਤਾ ਗਿਆ ਸੀ। 18ਵੀਂ ਸਦੀ ਵਿਚ ਇਨ੍ਹਾਂ ਦੇ ਪਰਿਵਾਰ ਨੂੰ ਫ਼ਰਾਂਸ ਦੇ ਬਹੁਤ ਉੱਘੇ ਪਰਿਵਾਰਾਂ ਵਿਚੋਂ ਗਿਣਿਆ ਜਾਣ ਲੱਗਾ। ਇਸ ਦਾ ਜਨਮ ਇਕ ਅਮੀਰ ਅਤੇ ਉੱਘੇ ਖ਼ਾਨਦਾਨ ਵਿਚ ਹੋਇਆ ਇਸ ਕਾਰਨ ਇਸ ਦਾ ਘਰੇਲੂ ਜੀਵਨ ਸ਼ਾਹੀ ਠਾਠ-ਬਾਠ ਵਾਲਾ ਸੀ ਜਿਸ ਦੇ ਫਲਸਰੂਪ ਇਸ ਨੇ ਅਨੇਕਾਂ ਸ਼ੌਕ ਪਾਲ ਲਏ ਸਨ। ਇਸ ਨੇ ਸਾਰਬੋਨੇ, ਪੈਰਿਸ ਵਿਖੇ ਇਤਿਹਾਸ ਦੀ ਪੜ੍ਹਾਈ ਕੀਤੀ ਅਤੇ ਪਹਿਲੇ ਸੰਸਾਰੀ ਯੁੱਧ ਤਕ ਇਸ ਦਾ ਵਿਗਿਆਨ ਵਲ ਕੋਈ ਰੁਝਾਨ ਨਹੀਂ ਸੀ। ਪਹਿਲੇ ਸੰਸਾਰ ਯੁੱਧ ਦੌਰਾਨ ਇਸ ਨੇ ਇਕ ਰੇਡੀਓ ਇੰਜੀਨੀਅਰ ਵਜੋਂ ਕੰਮ ਕੀਤਾ ਅਤੇ ਇਸ ਨੂੰ ਆਈਫ਼ਲ ਟਾਵਰ ਉਤੇ ਸਿਗਨਲ ਯੂਨਿਟ ਦੇ ਮੈਂਬਰ ਵਜੋਂ ਨਿਯੁਕਤ ਕੀਤਾ ਗਿਆ। ਇਸ ਦਾ ਰੁਝਾਨ ਸਿਧਾਂਤਕ ਭੌਤਿਕ-ਵਿਗਿਆਨ ਵਲ ਵਧੇਰੇ ਹੋ ਗਿਆ ਅਤੇ ਸਾਰੀਆਂ ਪਰਿਵਾਰ ਰੌ-ਰੀਤੀਆਂ ਦੀਆਂ ਹੱਦਾਂ ਪਾਰ ਕਰਕੇ ਇਹ ਸਾਰਬੋਨੇ ਵਿਖੇ 1924

ਵਿਚ ਡਾਕਟ੍ਰੇਟ ਕਰਨ ਲਈ ਦਾਖ਼ਲ ਹੋ ਗਿਆ। ਇਸ ਦਾ ਥੀਸਿਸ ਬਹੁਤ ਹੀ ਮਾਰਕੇ ਦਾ ਸੀ ਜਿਸ ਨੇ ਵਿਗਿਆਨਕ ਸੋਚ ਵਿਚ ਇਨਕਲਾਬ ਲੈ ਆਂਦਾ। ਇਸ ਨੇ ਸਾਰਬੋਨੇ ਵਿਖੇ ਨਵੇਂ ਸਥਾਪਤ ਹੋਏ ਹੈਨਰੀ ਪਾੱਇਨਕੇਅਰ ਇੰਸਟੀਚਿਊਟ ਵਿਚ 1928-1962 ਤਕ ਸਿਧਾਂਤਕ ਭੌਤਿਕ-ਵਿਗਿਆਨ ਦੇ ਪ੍ਰੋਫ਼ੈਸਰ ਵਜੋਂ ਪੜ੍ਹਾਉਣ ਦਾ ਕੰਮ ਕੀਤਾ।

19ਵੀਂ ਸਦੀ ਦੇ ਆਰੰਭ ਵਿਚ ਅਲਬਰਟ ਆਈਨਸਟਾਈਨ ਦੇ ਸਾਪੇਖਕਤਾ ਸਿਧਾਂਤ ਅਤੇ ਮੈਕਸ ਪਲਾਂਕ ਦੇ ਕੁਆਂਟਮ ਸਿਧਾਂਤ ਬਾਰੇ ਬਹੁਤ ਉਤੇਜਨਾ ਸੀ। ਸਾਪੇਖਕਤਾ ਸਿਧਾਂਤ ਨੇ ਭੌਤਿਕ-ਵਿਗਿਆਨੀਆਂ ਦੇ ਭੌਤਿਕੀ ਸੰਸਾਰ ਬਾਰੇ ਰਵਾਇਤੀ ਵਿਚਾਰ ਬਦਲ ਦਿਤੇ। ਆਈਨਸਟਾਈਨ ਦੇ ਸਾਪੇਖਕਤਾ ਸਿਧਾਂਤ ਤੋਂ ਇਸ ਤੱਥ ਦਾ ਪਤਾ ਲੱਗਾ ਕਿ ਪਦਾਰਥ ਆਪਣੇ ਆਪ ਵਿਚ ਇਕ ਤਰ੍ਹਾਂ ਦੀ ਊਰਜਾ ਹੈ। ਵਧੇਰੇ ਸਪੱਸ਼ਟਤਾ ਨਾਲ ਇਸ ਨੇ ਫ਼ੋਟੋਇਲੈੱਕਟ੍ਰਿਕ ਪ੍ਰਭਾਵ ਦੀ ਵਿਆਖਿਆ ਇਸ ਤੱਥ ਦੇ ਆਧਾਰ ਉਤੇ ਕੀਤੀ ਕਿ ਇਕ ਬਿਜਲੀ-ਚੁੰਬਕੀ ਵਿਕੀਰਨ (ਇਕ ਤਰੰਗ) ਕਣਾਂ (ਪ੍ਰੋਟਾੱਨਾਂ) ਦੀ ਤਰ੍ਹਾਂ ਵਿਵਹਾਰ (ਪੇਸ਼ ਆਉਣਾ) ਕਰ ਸਕਦੀ ਹੈ। ਮਗਰੋਂ 1923 ਵਿਚ ਆਰਥਰ ਕਾਂਪਟਨ ਨੇ ਇਸ ਦੀ ਪੁਸ਼ਟੀ ਵਜੋਂ ਐਕਸ-ਕਿਰਨਾਂ ਦੇ ਇਲੈਕਟ੍ਰਾੱਨਾਂ ਦੁਆਰਾ ਖਿੰਡਾਉ ਬਾਰੇ ਦੱਸਿਆ। ਇਸ ਉਤੇ 1924 ਵਿਚ ਆਈਨਸਟਾਈਨ ਦੀ ਖੋਜ ਦੇ ਕੰਮ ਨੇ ਬਹੁਤ ਪ੍ਰਭਾਵ ਪਾਇਆ ਅਤੇ ਇਸ ਨੇ ਉਸ ਦੇ ਉਲਟ ਦੱਸਿਆ ਕਿ ਜੇਕਰ ਤਰੰਗਾਂ, ਕਣਾਂ ਦੇ ਤੌਰ ਤੇ ਕੰਮ ਕਰ ਸਕਦੀਆਂ ਹਨ ਤਾਂ ਕਣ ਵੀ ਤਰੰਗਾਂ ਦੇ ਤੌਰ ਤੇ ਕੰਮ ਕਰ ਸਕਦੇ ਹਨ। ਇਸ ਨੇ ਸੁਝਾਉ ਪੇਸ਼ ਕੀਤਾ ਕਿ ਜੇਕਰ ਮਿਸਾਲ ਵਜੋਂ ਇਕ ਇਲੈੱਕਟ੍ਰਾੱਨ ਜਿਸ ਦੀ ਤਰੰਗ ਲੰਬਾਈ $h/p$ ਹੈ ਗਤੀ ਵਜੋਂ ਕੰਮ ਕਰ ਸਕਦਾ ਹੈ। (ਇਕ ਡਬਰਾੱਗਲੀ ਤਰੰਗ) ਜਿਥੇ $p$ ਇਲੈਕੱਟ੍ਰਾੱਨ ਦਾ ਸੰਵੇਗ ਅਤੇ $h$ ਪਲਾਂਕ ਦਾ ਸਥਿਰ ਅੰਕ ਹੈ। ਇਸ ਇਨਕਲਾਬੀ ਸਿਧਾਂਤ ਦੀ ਚਰਚਾ ਡਬਰਾੱਗਲੀ ਨੇ ਆਪਣੇ ਡਾਕਟ੍ਰੇਟ ਦੇ ਥੀਸਿਸ ਵਿਚ ਕੀਤੀ ਸੀ। ਇਸ ਦਾਅਵੇ ਦੀ ਪੁਸ਼ਟੀ ਸੁਤੰਤਰ ਤੌਰ ਤੇ ਪ੍ਰਯੋਗਾਂ ਦੀ ਸਹਾਇਤਾ ਨਾਲ ਜਾਰਜ ਟਾਮਨਸ ਅਤੇ ਕਲਿੰਟਨ ਜੇ. ਡੈਵੀਸਨ ਨੇ ਕੀਤੀ। ਕਣਾਂ ਦੇ ਤਰੰਗਮਈ ਵਿਵਹਾਰ ਦੀ ਵਰਤੋਂ ਇਰਵਿਨ ਸ਼ਰਾਡਿੰਜਰ ਨੇ ਆਪਣੇ ਤਰੰਗ ਮਕੈਨਿਕਸ ਸਿਧਾਂਤ ਲਈ ਕੀਤੀ। ਸਚਾਈ ਇਹ ਹੈ ਕਿ ਕਣ, ਤਰੰਗਾਂ ਦੇ ਤੌਰ ਤੇ ਕੰਮ ਕਰ ਸਕਦੇ ਹਨ ਅਤੇ ਇਸ ਦੇ ਉਲਟ ਤਰੰਗਾਂ, ਕਣਾਂ ਦੇ ਤੌਰ ਤੇ , ਇਸ ਨੂੰ ਤਰੰਗ ਕਣ ਦਵੈਤਤਾ ਕਰਕੇ ਜਾਣਿਆ ਜਾਂਦਾ ਹੈ। ਇਸ ਕਾਰਨ ਇਸ ਉਤੇ ਬਹੁਤ ਵਾਦ ਵਿਵਾਦ ਹੋਏ ਕਿ ਕਣਾਂ ਤੇ ਬਿਜਲ ਚੁੰਬਕੀ ਵਿਕੀਰਨਾਂ ਦਾ ਅਸਲ ਸੁਭਾਅ ਕਿਹੋ ਜਿਹਾ ਹੈ। ਬਰਾੱਗਲੀ ਨੇ ਹਮੇਸ਼ਾਂ ਇਹੋ ਵਿਚਾਰ ਰੱਖੇ ਕਿ ਇਨ੍ਹਾਂ ਦੇ ਸਹੀ ਵਿਵਹਾਰ ਬਾਰੇ ਕੁਆਂਟਮ ਮਕੈਨਿਕਸ ਰਾਹੀਂ ਹੀ ਜਾਣਿਆ ਜਾ ਸਕਦਾ ਹੈ, ਭਾਵ ਕਿਆਸਮਈ ਸੰਭਾਵਕਤਾ ਦੀ ਥਾਂ ਵਧੇਰੇ ਮੌਲਿਕ ਸਿਧਾਂਤਕ ਢੰਗ ਅਪਨਾਇਆ ਜਾਵੇ। ਉਸ ਦੇ ਵਿਚਾਰ ਅਸਲ ਤਰੰਗ ਰਾਹੀਂ ਖਲਾ ਵਿਚ ਊਰਜਾ ਦਾ ਸਮੇਟਨਾ ਅਤੇ ਊਰਜਾ ਨੂੰ "ਉਪ ਕੁਆਂਟਮ ਮਾਧਿਅਮ" ਰਾਹੀਂ ਬਦਲਣ ਦੇ ਕਣਾਂ ਦੇ ਸਿਧਾਂਤ ਉੱਤੇ ਅਧਾਰਿਤ ਹਨ।

19 ਮਾਰਚ, 1987 ਨੂੰ ਪੈਰਿਸ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਨੋ. ਲਾ. (1901-1987) : 189

**ਡਬਰਾਜਪੁਰ** : ਭਾਰਤ ਦੇ ਪੱਛਮੀ ਬੰਗਾਲ ਰਾਜ ਵਿਚ ਬੀਰਭੂਮ ਜ਼ਿਲ੍ਹੇ ਵਿਚ ਇਹ ਇਕ ਪਿੰਡ ਹੈ ਜਿਹੜਾ ਸੂਰੀ ਸ਼ਹਿਰ ਤੋਂ ਲ. 22 ਕਿ. ਮੀ. (14 ਮੀਲ) ਦੱਖਣ-ਪੱਛਮ ਵਿਚ ਸਥਿਤ ਹੈ। ਇਹ ਚਾਰ ਚੁਫੇਰਿਓਂ ਤਲਾਬਾਂ ਨਾਲ ਘਿਰਿਆ ਹੋਇਆ ਹੈ। ਤਲਾਬਾਂ ਦੇ ਕੰਢਿਆਂ ਉੱਤੇ ਤਾੜ, ਨਾਰੀਅਲ ਦੇ ਦਰਖ਼ਤ ਲਗੇ ਹੋਏ ਹਨ। ਇਸ ਪਿੰਡ ਦੇ ਦੱਖਣ ਵਿਚ ਗ੍ਰੇਨ੍ਹਾਈਟ ਦੀਆਂ ਵੱਡੀਆਂ ਵੱਡੀਆਂ ਰੰਗੀਨ ਚਟਾਨਾਂ ਹਨ। ਲ. 3 ਵ. ਕਿ. ਮੀ. ਵਿਚ ਪਰਤਦਾਰ ਚਟਾਨਾਂ ਮਿਲਦੀਆਂ ਹਨ। ਇਸ ਦੇ ਕੇਂਦਰ ਵਿਚ 20 ਮੀ. (66 ਫੁੱਟ) ਉਚਾਈ ਤੇ ਗ੍ਰੇਨਾਈਟ ਦੇ ਬਲਾਕ ਹਨ। ਚੋਟੀ ਤੋਂ ਦੇਸ਼ ਦੇ ਆਲੇ ਦੁਆਲੇ ਦਾ ਅਤੇ ਇਥੋਂ ਤੱਕ ਕਿ ਪਾਰਸਨਾਥ, ਰਾਜਮਹੱਲ ਅਤੇ ਪਾਨਚੇਤ ਦੀਆਂ ਪਹਾੜੀਆਂ ਤੱਕ ਦਾ ਵੀ ਨਜ਼ਾਰਾ ਵੇਖਿਆ ਜਾ ਸਕਦਾ ਹੈ। ਗ੍ਰੇਨ੍ਹਾਈਟ ਦੀਆਂ ਚਟਾਨਾਂ ਵਿਚੋਂ ਇਕ ਚਟਾਨ ਉੱਤੇ ਇਕ ਪੱਧਰੀ ਛੱਤ ਵਾਲਾ ਮੰਦਰ ਵੀ ਬਣਿਆ ਹੋਇਆ ਹੈ ਅਤੇ ਸਾਰੇ ਦੇ ਸਾਰੇ ਬਲਾਕ ਨੂੰ ਬ੍ਰਾਹਮਣ ਲੋਕ ਮਹਾਂਦੇਵ ਵਜੋਂ ਹੀ ਪੂਜਦੇ ਹਨ। ਇਹ ਪਿੰਡ ਵਪਾਰ ਦਾ ਪ੍ਰਮੁੱਖ ਕੇਂਦਰ ਹੈ। ਇਥੋਂ ਟਸਰ, ਸਿਲਕ, ਪਿੱਤਲ ਅਤੇ ਲੋਹੇ ਦੀਆਂ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ।

ਆਬਾਦੀ – 26,983 (1991)

23°48′ ਉ. ਵਿਥ. ; 87°24′ ਪੂ. ਲੰਬ.

ਹ. ਪੁ.–ਇੰਪ. ਗ. ਇੰਡ. 11 : 374

**ਡਬਲਿਨ** : ਕਾਉਂਟੀ—ਆਇਰਲੈਂਡ (ਬਰਤਾਨੀਆ) ਦੇ ਲੈਂਟੱਸਟਰ ਪ੍ਰਾਂਤ ਦੀ ਆਇਰਿਸ਼ ਸਾਗਰ ਨਾਲ ਲਗਵੀਂ ਇਹ ਕਾਉਂਟੀ ਹੈ। ਇਸ ਕਾਉਂਟੀ ਦਾ ਖੇਤਰਫਲ 980 ਵ. ਕਿ. ਮੀ. ਹੈ। ਡਬਲਿਨ ਸ਼ਹਿਰ ਅਤੇ ਡਨ ਲੇਅਰੀ ਬਰੋ ਨੂੰ ਛੱਡ ਕੇ ਇਹ ਦੇਸ਼ ਦੀਆਂ ਛੋਟੀਆਂ ਪਰ ਸੰਘਣੀ ਵਸੋਂ ਵਾਲੀਆਂ ਕਾਉਂਟੀਆਂ ਵਿਚੋਂ ਇਕ ਹੈ। ਡਨ ਲੇਅਰੀ ਡਬਲਿਨ ਕਾਉਂਟੀ ਦੀ ਵਖਰੀ ਬਰੋ ਹੈ। ਇਸ ਬਰੋ ਨੂੰ ਛੱਡ ਕੇ ਬਾਕੀ ਕਾਉਂਟੀ ਦੀ ਵਸੋਂ 4,77,282 (1982) ਸੀ। ਦੇਸ਼ ਦੀ ਰਾਜਧਾਨੀ ਡਬਲਿਨ ਵੀ ਇਸੇ ਕਾਉਂਟੀ ਵਿਚ ਹੈ ਜੋ ਕਈ ਪਾਸਿਓਂ ਆਉਂਦੀਆਂ ਰੇਲਾਂ ਦਾ ਜੰਕਸ਼ਨ ਹੈ। ਇਸ ਕਾਉਂਟੀ ਦੇ ਉੱਤਰ ਅਤੇ ਕੇਂਦਰ ਵਿਚ ਮੈਦਾਨ ਹਨ ਅਤੇ ਦੱਖਣ ਵੱਲ ਪਹਾੜ ਹਨ।

ਬਾਰ੍ਹਵੀਂ ਸਦੀ ਵਿਚ ਇਹ ਕਾਉਂਟੀ ਹੋਂਦ ਵਿਚ ਆ ਚੁੱਕੀ ਸੀ ਭਾਵੇਂ ਇਸ ਦੀਆਂ ਹੱਦਾਂ ਮੁਕੰਮਲ ਤੌਰ ਤੇ ਬਾਅਦ ਵਿਚ ਹੀ ਨਿਸ਼ਚਿਤ ਹੋ ਸਕੀਆਂ। ਇਸ ਡਬਲਿਨ ਕਾਉਂਟੀ ਵਾਲਾ ਖੇਤਰ ਆਇਰਲੈਂਡ ਵਿਚ ਅੰਗਰੇਜ਼ਾਂ ਦੇ ਇਲਾਕੇ ਦਾ ਇਕ ਹਿੱਸਾ ਸੀ। ਅੰਗਰੇਜ਼ਾਂ ਦੀਆਂ ਖਾਨਜੰਗਾਂ (1641 ਅਤੇ 1688 ਈ.) ਵੇਲੇ ਕਾਫੀ ਇਲਾਕਾ ਛੱਡਣਾ ਪਿਆ। ਇਸ ਵਿਚੋਂ 1914 ਅਤੇ 1922 ਦੀਆਂ ਲੜਾਈਆਂ ਵੀ ਇਸੇ ਕਾਉਂਟੀ ਵਿਚ ਡਬਲਿਨ ਸ਼ਹਿਰ ਦੇ ਨੇੜੇ ਹੀ ਹੋਈਆਂ। ਕਾਉਂਟੀ ਦੀਆਂ ਪ੍ਰਾਚੀਨ ਥਾਵਾਂ ਵਿਚ ਪੂਰਵ ਇਤਿਹਾਸਕ ਕਾਲ ਦੇ ਕਿਲੇ ਅਤੇ ਟਾਵਰ ਆਦਿ ਵਰਣਨਯੋਗ ਹਨ। ਡਬਲਿਨ ਸ਼ਹਿਰ ਤੋਂ ਇਲਾਵਾ ਬੈਲਬਰਿਗਨ ਅਤੇ ਸਵੋਰਡਸ ਇਥੋਂ ਦੇ ਵੱਡੇ ਅਤੇ ਸੰਨਅਤੀ ਸ਼ਹਿਰ ਹਨ। ਇਸ ਕਾਉਂਟੀ ਵਿਚ ਕਣਕ, ਆਲੂ ਅਤੇ ਜੌਂ ਦੀ ਪੈਦਾਵਾਰ ਵੀ ਹੁੰਦੀ ਹੈ।

ਹ. ਪੁ.–ਐਨ. ਬ੍ਰਿ. ਮਾ. 4 : 247

**ਡਬਲਿਨ** : ਸ਼ਹਿਰ—ਆਇਰਲੈਂਡ ਗਣਰਾਜ ਦੀ ਰਾਜਧਾਨੀ, ਦੇਸ਼ ਦਾ ਵੱਡਾ ਸ਼ਹਿਰ, ਬੰਦਰਗਾਹ, ਵਿਦਿਅਕ ਅਤੇ ਆਰਥਿਕ ਕੇਂਦਰ ਹੈ ਜਿਹੜਾ ਕਿ ਹੋਲੀਹੈੱਡ ਤੋਂ 110 ਕਿ. ਮੀ. ਪੱਛਮ ਵਿਚ ਲਿਫ਼ੀ ਦਰਿਆ ਦੇ ਕੰਢੇ ਵਸਿਆ ਹੋਇਆ ਹੈ। ਇਸ ਸ਼ਹਿਰ ਵਾਲੀ ਥਾਂ ਤੋਂ ਅੱਗੇ ਲਿਫ਼ੀ ਦਰਿਆ ਪੂਰਬ ਵੱਲ ਵਗਦਾ ਹੋਇਆ ਆਇਰਿਸ਼ ਸਾਗਰ ਦੀ ਡਬਲਿਨ ਖਾੜੀ ਵਿਚ ਜਾ ਡਿਗਦਾ ਹੈ। ਇਸ ਦੇ ਕੇਂਦਰੀ ਹਿੱਸੇ ਵਿਚ ਇਕ ਕਿਲਾ ਹੈ ਜਿਸ ਦੇ ਚਾਰੇ ਪਾਸੇ ਲ. ਸੱਤ-ਸੱਤ ਕਿ. ਮੀ. ਤੱਕ ਇਹ ਸ਼ਹਿਰ ਫੈਲਿਆ ਹੋਇਆ ਹੈ ਪਰ ਪਹਾੜਾਂ ਅਤੇ ਸਮੁੰਦਰ ਵਾਲੇ ਪਾਸੇ ਵੱਲ ਇਹ 25 ਕਿ. ਮੀ. ਦੂਰ ਤੱਕ ਵੀ

ਚਲਾ ਜਾਂਦਾ ਹੈ। ਇਸ ਦਾ ਉਪ-ਨਗਰ ਡਨਲੀਗੀ ਵੀ ਹੈ। ਇਸ ਤੋਂ ਇਲਾਵਾ ਇਸ ਵਿਚ ਬਲੈਕ ਰਾਕ, ਡੈਲਕੀ ਅਤੇ ਲੈਸਟਵਾਰਕ ਹੋਰ ਉਪਨਗਰ ਵੀ ਹਨ। ਡਬਲਿਨ ਵਿਚ ਕਈ ਭੂਗੋਲਿਕ ਵਖਰੇਵੇਂ ਪਾਏ ਜਾਂਦੇ ਹਨ। ਇੱਥੇ ਸਮੁੰਦਰ ਨਾਲ ਲਗਵੀਆਂ ਬੀਚਾਂ ਤੋਂ ਇਲਾਵਾ ਪਰਬਤ ਵੀ ਹਨ। ਪਰਬਤ ਅਤੇ ਬੀਚ ਸ਼ਹਿਰ ਨੂੰ ਕਾਫ਼ੀ ਦਿਲਕਸ਼ ਦ੍ਰਿਸ਼ ਪ੍ਰਦਾਨ ਕਰਦੇ ਹਨ। ਇੱਥੋਂ ਦਾ ਪੌਣਪਾਣੀ ਵੀ ਸੁਹਾਵਣਾ ਹੈ। ਡਬਲਿਨ ਦੇ ਆਲੇ ਦੁਆਲੇ ਉਪਜਾਊ ਜ਼ਰਾਇਤੀ ਖੇਤਰ ਹੈ ਪਰ ਇਹ ਸੱਨਅਤੀ ਕੇਂਦਰ ਹੈ। ਇਥੇ ਊਨੀ, ਸੂਤੀ, ਰੇਸ਼ਮੀ ਕਪੜੇ ਬਣਦੇ ਹਨ। ਅੱਜਕੱਲ੍ਹ ਵੱਡੀਆਂ ਸੱਨਅਤਾਂ ਵੀ ਖੁਲ੍ਹੀਆਂ ਹੋਈਆਂ ਹਨ। ਇਨ੍ਹਾਂ ਵਿਚ ਸ਼ਰਾਬ, ਜੁੱਤੀਆਂ, ਇੰਜੀਨੀਅਰਿੰਗ ਵਸਤਾਂ, ਮਸ਼ੀਨਾਂ ਦੇ ਪੁਰਜ਼ੇ ਅਤੇ ਹੋਰ ਚੀਜ਼ਾਂ ਆਦਿ ਬਣਦੀਆਂ ਹਨ। ਇੱਥੋਂ ਦੀ ਆਰਥਿਕਤਾ ਦਾ ਇਕ ਹੋਰ ਧੁਰਾ ਟੂਰਿਜ਼ਮ ਹੈ। ਸੈਲਾਨੀਆਂ ਤੋਂ ਵੀ ਕਾਫ਼ੀ ਆਮਦਨੀ ਹੁੰਦੀ ਹੈ। ਇਹ ਆਵਾਜਾਈ ਦਾ ਚੰਗਾ ਕੇਂਦਰ ਹੈ। ਮਹਾਨ ਬਰਤਾਨੀਆਂ ਵਲੋਂ ਆਉਂਦੇ ਸਮੁੰਦਰੀ ਜਹਾਜ਼ ਡਨਲਾਗੀ ਵਿਚ ਰੁਕਦੇ ਹਨ। ਡਹੁਲਵ ਤੋਂ 9 ਕਿ. ਮੀ. ਉੱਤਰ ਵੱਲ ਕਾੱਲਨਜ਼ਟਾਊਨ ਵਿਚ ਹਵਾਈ ਅੱਡਾ ਹੈ। ਇਹ ਰੇਲਾਂ ਦਾ ਜੰਕਸ਼ਨ ਵੀ ਹੈ। ਇੱਥੋਂ ਆਇਰਲੈਂਡ ਦੇ ਕਈ ਪਾਸਿਆਂ ਵੱਲ ਰੇਲਾਂ ਜਾਂਦੀਆਂ ਹਨ ਇਹ ਆਇਰਲੈਂਡ ਦਾ ਵਿੱਤੀ ਕੇਂਦਰ ਹੈ ਜਿਥੇ ਸਰਕਾਰ ਦੁਆਰਾ ਸਥਾਪਿਤ ਸੈਂਟਰਲ ਬੈਂਕ ਮੁਦ੍ਰਾ ਸਫ਼ੀਤੀ ਨੂੰ ਕੰਟਰੋਲ ਕਰਦਾ ਹੈ। ਇਹ ਵਿਦਿਆ ਅਤੇ ਸੰਸਕ੍ਰਿਤੀ ਦਾ ਵੀ ਕੇਂਦਰ ਹੈ। ਇਥੇ 1518 ਈ. ਦਾ ਸਥਾਪਿਤ ਟ੍ਰਿਨਿਟੀ ਕਾਲਜ ਹੈ ਜਿਹੜਾ ਪਿੱਛੋਂ ਯੂਨੀਵਰਸਿਟੀ ਵਿਚ ਬਦਲ ਦਿੱਤਾ ਗਿਆ। ਇਸ ਤੋਂ ਬਿਨਾਂ 5 ਮੈਡੀਕਲ ਕਾਲਜ ਅਤੇ ਉੱਚੀ ਤਕਨੀਕੀ ਸਿਖਿਆ ਦੇਣ ਵਾਲੇ 3 ਕਾਲਜ ਵੀ ਸਥਾਪਿਤ ਕੀਤੇ ਗਏ ਹਨ। ਹੋਰਨਾਂ ਸੰਸਥਾਵਾਂ ਵਿਚ ਰਾਇਲ ਡਬਲਿਨ ਸੁਸਾਇਟੀ ਨੈਸ਼ਨਲ ਲਾਇਬ੍ਰੇਰੀ, ਨੈਸ਼ਨਲ ਅਜਾਇਬ ਘਰ ਆਦਿ ਦੇ ਨਾਂ ਲਏ ਜਾ ਸਕਦੇ ਹਨ। ਇਹ ਸਾਹਿਤਕ ਸਰਗਰਮੀਆਂ ਤੇ ਕਈ ਸਾਹਿਤਕਾਰਾਂ ਦਾ ਜਨਮ ਸਥਾਨ ਵੀ ਹੈ। ਰਿਚਰਡ ਬ੍ਰਿੰਸੇਲੇ ਸ਼ੇਰੀਡਾਨ (1751-1816), ਔਸਕਰਾ ਵਾਈਲਡ (1854-1900), ਜਾਰਜ ਬਰਨਾਰਡ ਸ਼ਾਅ (1856-1950), ਜੇਮਜ਼ ਜੋਇਸ (1882-1941) ਵਰਗੇ ਸਾਹਿਤਕਾਰ ਡਬਲਿਨ ਨਾਲ ਹੀ ਸਬੰਧਤ ਹਨ। ਅੱਜਕੱਲ੍ਹ ਕਈ ਰੋਜ਼ਾਨਾ ਅਖ਼ਬਾਰ ਵੀ ਇਥੋਂ ਹੀ ਨਿਕਲਦੇ ਹਨ।



**ਡਬਲਿਨ ਯੂਰਪ ਦਾ ਸਭ ਤੋਂ ਖ਼ੂਬਸੂਰਤ ਫਾੱਨਿਕਸ ਪਾਰਕ ਜਿਸ ਵਿਚ ਆਇਰਲੈਂਡ ਦੇ ਪ੍ਰੈਜ਼ੀਡੈਂਟ ਦਾ ਰਿਹਾਇਸ਼ੀ ਮਹੱਲ ਵੀ ਹੈ।**

ਇਥੋਂ ਦੀਆਂ ਵੇਖਣਯੋਗ ਥਾਵਾਂ ਵਿਚ ਫਾੱਨਿਕਸ ਪਾਰਕ, ਯੂਰਪ ਦਾ ਸਭ ਤੋਂ ਵਧੀਆ ਪਾਰਕ ਹੈ ਜਿਸ ਵਿਚ ਸੰਸਾਰ ਦਾ ਸਭ ਤੋਂ ਪੁਰਾਣਾ ਚਿੜੀਆ-ਘਰ ਹੈ।

ਡਬਲਿਨ ਦੇ ਉੱਤਰ-ਪੱਛਮੀ ਹਿੱਸੇ ਵਿਚ ਬਨਸਪਤਿਕ ਬਾਗ ਵੀ ਹੈ। ਵਰਣਨਯੋਗ ਇਮਾਰਤਾਂ ਵਿਚ ਕਸਟਮ ਹਾਊਸ, ਐਬੇ ਥੀਏਟਰ, ਦੋ ਵੱਡੇ ਗਿਰਜੇ, ਸ਼ਹਿਰ ਤੋਂ ਬਾਹਰਵਾਰ ਬਣਿਆ ਸੇਂਟ ਪੇਟਰਿਕ ਗਿਰਜਾ ਅਤੇ ਕਈ ਹੋਰ ਗਿਰਜਾ ਘਰ ਸ਼ਾਮਲ ਹਨ।

ਇਸ ਸ਼ਹਿਰ ਦੀ ਸਥਾਪਨਾ ਡੈਨਮਾਰਕ ਤੋਂ ਆਏ ਡੇਨੀਆਂ ਨੇ ਕੀਤੀ ਸੀ। ਇਨ੍ਹਾਂ ਨੇ ਲਿਫ਼ੀ ਦਰਿਆ ਦੇ ਮੁਹਾਣੇ ਨੂੰ ਵਪਾਰ ਲਈ ਲਾਹੇਵੰਦ ਸਮਝਿਆ ਤੇ ਇਥੇ ਹੀ ਸ਼ਹਿਰ ਵਸਾ ਲਿਆ। ਇਥੋਂ ਦੇ ਮੁੱਢਲੇ ਬਾਸ਼ਿੰਦੇ ਆਇਰਲੈਂਡ ਦੇ ਮੂਲ ਹੀ ਸਨ। 5 ਵੀ. ਸਦੀ ਵਿਚ ਸੇਂਟ ਪੇਟਰਿਕ ਨੇ ਇਨ੍ਹਾਂ ਨੂੰ ਈਸਾਈ ਧਰਮ ਦੇ ਪੈਰੋਕਾਰ ਬਣਾ ਲਿਆ। ਸੰਨ 841 ਵਿਚ ਡੇਨੀਆਂ ਨੇ ਇਕ ਕਿਲਾ ਬਣਾਇਆ ਜਿਸ ਪਿੱਛੋਂ ਅਸਲੀ ਸ਼ਹਿਰ ਦੀ ਬੁਨਿਆਦ ਰੱਖੀ ਗਈ। ਨੌਵੀਂ ਸਦੀ ਵਿਚ ਨਾਰਵੇ ਦੇ ਲੋਕਾਂ ਦਾ ਇਥੇ ਬੋਲਬਾਲਾ ਸੀ। ਸਕੰਡੇਨੇਵੀਆ ਦਾ ਇਬਰ 871 ਈ. ਵਿਚ ਡਬਲਿਨ ਦਾ ਬਾਦਸ਼ਾਹ ਬਣ ਗਿਆ। ਡਬਲਿਨ ਦੇ ਦੱਖਣ ਵਾਲੇ ਪਾਸੇ ਲੈਂਸਟਰ ਇਕ ਹੋਰ ਛੋਟਾ ਜਿਹਾ ਸਾਮਰਾਜ ਸੀ। ਇਹ ਦੋਨੋਂ ਆਪੋ ਵਿਚ ਮਿਲ ਗਏ ਤੇ 1014 ਈ. ਵਿਚ ਆਇਰਲੈਂਡ ਅਤੇ ਮੰਟਸਰ (Muntser) ਦੇ ਬਾਦਸ਼ਾਹ ਬ੍ਰਾਇਅਨ ਬੋਰ (Brain Bore) ਨੇ ਇਨ੍ਹਾਂ ਨੂੰ ਡਬਲਿਨ ਦੇ ਉਪਨਗਰ ਦੀ ਲੜਾਈ ਵਿਚ ਹਰਾ ਦਿੱਤਾ। ਇਸ ਹਾਰ ਨੇ ਡੇਨੀਆਂ ਦੀ ਤਾਕਤ ਘਟਾ ਦਿੱਤੀ। ਇਹ ਲੋਕ ਇਥੋਂ ਦੀ ਜਨਤਾ ਨਾਲ ਹੀ ਮਿਲ ਗਏ। ਇਨ੍ਹਾਂ ਦੀ ਵੱਖਰੀ ਕੋਈ ਹੋਂਦ ਨਾ ਰਹੀ। ਸੰਨ 1170 ਵਿਚ ਲੈਂਸਟਰ ਦੇ ਬਾਦਸ਼ਾਹ ਨੇ ਵੇਲਜ਼ ਦੇ ਨਾਰਮਨ ਲੈਰਨਾ ਨੂੰ ਆਇਰਲੈਂਡ ਉੱਤੇ ਹਮਲਾ ਕਰਕੇ ਆਪਣੀ ਖੋਹੀ ਹੋਈ ਸੱਤਾ ਨੂੰ ਹਾਸਲ ਕਰਨ ਲਈ ਪ੍ਰੇਰਿਆ। ਨਾਰਮਨਾਂ ਨੇ ਹੈਨਰੀ ਦੂਜੇ ਲਈ ਡਬਲਿਨ ਹਾਸਲ ਕਰ ਲਿਆ। ਇਸ ਤੋਂ ਮਗਰੋਂ ਇਹ ਸ਼ਹਿਰ ਅੰਗਰੇਜ਼ ਸੱਤਾ ਦਾ ਕੇਂਦਰ ਬਣ ਗਿਆ। 13ਵੀਂ ਸਦੀ ਵਿਚ ਅੰਗਰੇਜ਼ਾਂ ਨੇ ਇਥੇ ਇਕ ਕਿਲਾ ਬਣਾਇਆ ਜਿਹੜਾ 700 ਸਾਲਾਂ ਲਈ ਅੰਗਰੇਜ਼ੀ ਫ਼ੌਜੀ ਤਾਕਤ ਦਾ ਧੁਰਾ ਰਿਹਾ। 17ਵੀਂ ਸਦੀ ਦੇ ਅਖੀਰਲੇ ਸਾਲਾਂ ਵਿਚ ਡਬਲਿਨ ਦਾ ਪਤਨ ਹੋਣਾ ਸ਼ੁਰੂ ਹੋ ਗਿਆ। ਸੰਨ 1640 ਅਤੇ 1690 ਦੇ ਸਾਲ ਧਰਮ ਯੁੱਧਾਂ ਵਾਲੇ ਸਨ ਪਰ ਪਿੱਛੋਂ 18ਵੀਂ ਸਦੀ ਫੇਰ ਜਾਗ੍ਰਤੀ ਲੈ ਆਈ। ਇਸ ਦੌਰਾਨ ਵਪਾਰ, ਸੱਨਅਤ, ਇਮਾਰਤ ਉਸਾਰੀ ਦਾ ਕੰਮ ਸਿਖਰ ਤੇ ਸੀ। ਨਵੇਂ ਸ਼ਹਿਰ ਦੀ ਉਸਾਰੀ ਹੋਈ, ਦੱਖਣ ਵੱਲ ਸ਼ਹਿਰ ਫੈਲਿਆ। ਇਹ ਪੁਨਰ ਜਾਗਰਤੀ ਦਾ ਸਮਾਂ ਸੀ। ਪਿਛਲੇ ਦੋ ਦਹਾਕਿਆਂ ਲਈ ਇਹ ਪਾਰਲੀਮੈਂਟ ਦੀ ਸੀਟ ਸੀ। ਸੰਨ 1800 ਦੇ ਐਕਟ ਨੇ ਆਇਰਲੈਂਡ ਦੀ ਪਾਰਲੀਮੈਂਟ ਭੰਗ ਕਰ ਦਿੱਤੀ। ਫਿਰ ਸ਼ਹਿਰ ਦੀ ਗਿਰਾਵਟ ਦੇ ਦਿਨ ਆ ਗਏ। 19ਵੀਂ ਸਦੀ ਦੇਸ਼ ਵਿਚ ਭੁਖਮਰੀ ਫੈਲ ਗਈ। ਹਜ਼ਾਰਾਂ ਕਿਸਾਨ ਬਰਲਿਨ ਆ ਗਏ। ਸ਼ਹਿਰ ਵਿਚ ਰਹਿਣ ਲਈ ਥਾਂ ਘੱਟ, ਵਿਅਕਤੀ ਜ਼ਿਆਦਾ, ਸਹੂਲਤਾਂ

ਦੀ ਥੁੜ, ਮੰਦਹਾਲੀ ਨੇ ਇਸ ਨੂੰ ਯੂਰਪ ਦੇ ਗੰਦੇ ਖੇਤਰਾਂ ਦਾ ਇਕ ਨਮੂਨਾ ਬਣਾ ਛੱਡਿਆ । 19ਵੀਂ ਸਦੀ ਵਿਚ ਫਿਰ ਲੋਕਾਂ ਦੀ ਹਾਲਤ ਕੁਝ ਬਿਹਤਰ ਹੋਈ। ਸੰਨ 1913 ਵਿਚ ਲੋਕਾਂ ਨੇ ਆਮ ਸਹੂਲਤਾਂ ਦੀ ਮੰਗ ਲਈ ਵਿਦਰੋਹ ਕੀਤੇ। ਇਥੇ ਖ਼ੂਨ ਖਰਾਬਾ ਹੋਇਆ। ਇਥੋਂ ਦੀ ਸਿਟੀਜ਼ਨਸ ਆਰਮੀ ਬਰਤਾਨੀਆ ਤੋਂ ਆਪਣੇ ਹੱਕਾਂ ਲਈ ਬਗਾਵਤ ਤੇ ਉਤਰ ਆਈ। ਵਿਦਰੋਹੀਆਂ ਨੇ ਵਿਦਰੋਹ ਦਾ ਇਕ ਹਫ਼ਤਾ ਜਿਸ ਨੂੰ ਈਸਟਰ ਵੀਕ ਕਰਕੇ ਜਾਣਿਆ ਜਾਂਦਾ ਹੈ, ਮਨਾਇਆ। ਇਸ ਦੇ ਅਖ਼ੀਰਲੇ ਦਿਨ ਵਿਦਰੋਹੀਆਂ ਦਾ ਜੋਸ਼ ਘਟਿਆ। ਬਰਤਾਨਵੀਆਂ ਨੇ ਇਨ੍ਹਾਂ ਦੇ ਕੁਝ ਨੇਤਾਵਾਂ ਨੂੰ ਫੜ ਕੇ ਮਾਰ ਛੱਡਿਆ ਜਿਸ ਤੋਂ ਬਰਤਾਨਵੀ ਸਰਕਾਰ ਦੇ ਇਹ ਲੋਕ ਪੱਕੇ ਵਿਰੋਧੀ ਬਣ ਗਏ। ਆਇਰਲੈਂਡ ਦੀ ਆਜ਼ਾਦੀ ਦੀ ਘੋਸ਼ਣਾ 21 ਜਨਵਰੀ, 1919 ਦੇ ਦਿਨ ਡਬਲਿਨ ਵਿਚ ਹੀ ਕੀਤੀ ਗਈ। ਇਨ੍ਹਾਂ ਮਹੱਤਵਪੂਰਨ ਰਾਜਸੀ ਇਤਿਹਾਸਕ ਘਟਨਾਵਾਂ ਤੋਂ ਇਲਾਵਾ ਇਥੇ ਹੋਰ ਵੀ ਕਈ ਘਟਨਾਵਾਂ ਵਾਪਰੀਆਂ।

ਆਬਾਦੀ – 4,77,675 (1991)

53°20′ ਉ. ਵਿਥ. ; 6°15′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 3: 684

**ਡੱਬਵਾਲੀ** : ਭਾਰਤ ਦੇ ਹਰਿਆਣਾ ਰਾਜ ਦੇ ਸਿਰਸਾ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ-ਮੁਕਾਮ ਹੈ ਜੋ ਬਠਿੰਡੇ ਤੋਂ 35 ਕਿ. ਮੀ. ਦੇ ਫ਼ਾਸਲੇ ਤੇ ਦਿੱਲੀ-ਹਿਸਾਰ ਸੁਲੇਮਾਨ ਦੀ ਸ਼ਾਹ ਰਾਹ ਉੱਤੇ ਸਥਿਤ ਹੈ। ਇਹ ਕਸਬਾ ਇਸੇ ਹੀ ਨਾਂ ਦੇ ਪਿੰਡ ਦੀ ਜ਼ਮੀਨ ਵਿਚ ਵਿਕਸਿਤ ਹੋਇਆ ਹੈ ਜਿਸ ਕਰਕੇ ਇਸ ਦਾ ਨਾਂ ਉਸੇ ਪਿੰਡ ਦੇ ਨਾਂ ਪਿੱਛੇ ਹੀ ਰੱਖਿਆ ਗਿਆ। ਆਮ ਕਰਕੇ ਇਹ ਕਸਬਾ ਮੰਡੀ ਡੱਬਵਾਲੀ ਕਰਕੇ ਹੀ ਪ੍ਰਸਿੱਧ ਹੈ। ਇਸ ਕਸਬੇ ਦੇ ਨਾਲ ਹੀ ਪੰਜਾਬ ਰਾਜ ਦੇ ਜ਼ਿਲ੍ਹਾ ਬਠਿੰਡੇ ਦੇ ਪਿੰਡ ਡੂਮਵਲੀ ਅਤੇ ਜ਼ਿਲ੍ਹੇ ਫ਼ਰੀਦਕੋਟ ਦੇ ਪਿੰਡ ਕਿਲਿਆਂਵਲੀ ਦੀਆਂ ਹੱਦਾਂ ਆ ਲਗਦੀਆਂ ਹਨ।

ਸੰਨ 1966 ਵਿਚ ਪੰਜਾਬ ਰਾਜ ਦੇ ਪੁਨਰਗਠਨ ਤੋਂ ਪਹਿਲਾਂ ਇਹ ਹਿਸਾਰ ਜ਼ਿਲ੍ਹੇ ਦੀ ਤਹਿਸੀਲ ਸਿਰਸਾ ਵਿਚ ਪੈਂਦਾ ਸੀ ਪਰ ਇਸ ਪੁਨਰ ਗਠਨ ਉਪਰੰਤ ਸਮੁੱਚਾ ਹਿਸਾਰ ਜ਼ਿਲ੍ਹਾ ਹਰਿਆਣਾ ਰਾਜ ਵਿਚ ਚਲਾ ਜਾਣ ਕਾਰਣ ਇਹ ਕਸਬਾ ਵੀ ਉਸ ਰਾਜ ਦਾ ਹਿੱਸਾ ਬਣ ਗਿਆ।

ਇਸ ਕਸਬੇ ਵਿਚ ਇਕ ਲੜਕੀਆਂ ਦਾ ਕਾਲਜ, ਹਾਈ ਸਕੂਲ, ਰਾਜਕੀਯ ਸੈਕੰਡਰੀ ਸਕੂਲ, ਸਿਵਲ ਹਸਪਤਾਲ, ਪਸ਼ੂਆਂ ਦਾ ਹਸਪਤਾਲ, ਡਾਕ-ਘਰ, ਟੈਲੀਫ਼ੂਨ ਐਕਸਚੇਂਜ, ਮਿਉਂਸਪਲ ਲਾਇਬ੍ਰੇਰੀ ਅਤੇ ਕਈ ਬੈਂਕ ਸਥਾਪਿਤ ਹਨ। ਕਸਬੇ ਦਾ ਪ੍ਰਬੰਧ ਮਿਉਂਸਪਲ ਕਮੇਟੀ ਚਲਾਉਂਦੀ ਹੈ। ਇਥੋਂ ਹਿਸਾਰ, ਦਿੱਲੀ, ਅੰਮ੍ਰਿਤਸਰ ਅਤੇ ਚੰਡੀਗੜ੍ਹ ਸ਼ਹਿਰਾਂ ਨੂੰ ਜਾਣ ਲਈ ਬੱਸ ਸੇਵਾ ਉਪਲਬਧ ਹੈ।

ਇਥੇ ਕਪਾਹ ਵੇਲਣ ਅਤੇ ਰੂੰ ਦੀਆਂ ਗੱਠਾਂ ਬਣਾਉਣ ਦੇ ਕਈ ਕਾਰਖ਼ਾਨੇ ਹਨ। ਇਸ ਤੋਂ ਇਲਾਵਾ ਇਥੇ ਟ੍ਰੈਕਟਰਾਂ ਲਈ ਲੋਹੇ ਦੀਆਂ ਟਰਾਲੀਆਂ ਬਣਾਉਣ ਦਾ ਕੰਮ ਕਾਫ਼ੀ ਹੁੰਦਾ ਹੈ। ਇਥੇ ਹਰ ਐਤਵਾਰ ਨੂੰ ਪਸ਼ੂਆਂ ਦੀ ਮੰਡੀ ਵੀ ਲਗਦੀ ਹੈ।

ਇਹ ਨਰਮੇ-ਕਪਾਹ, ਕਣਕ-ਛੋਲੇ, ਸਰੋਂ ਅਤੇ ਤਾਰਾਮੀਰੇ ਦੀ ਇਕ ਉੱਘੀ ਮੰਡੀ ਹੈ। ਇਸ ਮੰਡੀ ਨੂੰ ਵਿਕਸਿਤ ਕਰਨ ਵਿਚ ਇਸ ਦੇ ਗੁਆਂਢ ਵਿਚ ਹੀ ਪੈਂਦੇ ਪੰਜਾਬ ਰਾਜ ਦੇ ਪਿੰਡਾਂ ਦਾ ਵਿਸ਼ੇਸ਼ ਯੋਗਦਾਨ ਹੈ।

ਇਥੋਂ ਦੇ ਲੋਕਾਂ ਦੀ ਮਾਂ ਬੋਲੀ ਪੰਜਾਬੀ ਹੈ ਅਤੇ ਰੀਤ-ਰਿਵਾਜ ਪੱਖੋਂ ਇਹ ਪੰਜਾਬੀ ਸਭਿਆਚਾਰ ਨਾਲ ਜੁੜੇ ਹੋਏ ਹਨ।

ਇਸ ਕਸਬੇ ਦੇ ਨਾਲ ਲਗਦੇ ਪੰਜਾਬ ਰਾਜ ਦੇ ਪਿੰਡ ਕਿਲਿਆਂ ਵਾਲੀ ਦੀ ਜ਼ਮੀਨ ਵਿਚ ਆਧੁਨਿਕ ਰਿਹਾਇਸ਼ੀ ਮਕਾਨ ਬਣੇ ਹੋਏ ਹਨ। ਸ਼ਾਹ ਰਾਹ ਦੇ ਦੋਵੇਂ ਪਾਸਿਆਂ ਉੱਤੇ ਸੀਮਿੰਟ, ਲੋਹੇ ਦੇ ਗਾਰਡਰ ਅਤੇ ਸਰੀਏ, ਕਰਿਆਨੇ ਦੀਆਂ ਦੁਕਾਨਾਂ, ਪੈਟਰੋਲ ਪੰਪ ਅਤੇ ਹੋਟਲ ਹਨ। ਸੰਨ 1956 ਵਿਚ ਇਸੇ ਹੀ ਸੜਕ ਉਤੇ ਗੁਰੂ ਨਾਨਕ ਕਾਲਜ ਮੰਡੀ ਡਬਵਾਲੀ (ਅੱਜਕੱਲ੍ਹ ਗੁਰੂ ਨਾਨਕ ਕਾਲਜ, ਕਿਲਿਆਂਵਾਲੀ) ਸਥਾਪਿਤ ਕੀਤਾ ਗਿਆ ਸੀ। ਅੱਜਕੱਲ੍ਹ ਇਸ ਪਾਸੇ ਬੜੀ ਤੇਜ਼ੀ ਨਾਲ ਸ਼ਹਿਰੀ ਵਿਕਾਸ ਹੋ ਰਿਹਾ ਹੈ।

ਆਬਾਦੀ—36,197 (1991)

29°55′ ਉ. ਵਿਥ. ; 74°40′ ਪੂ. ਲੰਬ.

ਹ. ਪੁ.—ਪੰਜਾਬ-ਡਿਸਟ੍ਰਿਕਟ ਸੈਂਸਿਸ ਹੈਂਡ ਬੁੱਕ—ਹਿਸਾਰ ਡਿਸਟ੍ਰਿਕਟ

**ਡਬਿਊਕ** : ਸੰਯੁਕਤ ਰਾਜ ਅਮਰੀਕਾ ਦੇ ਉਤਰ-ਪੂਰਬੀ ਆਈਓਵਾ ਰਾਜ ਵਿਚ ਮਿਸਿਸਿਪੀ ਦਰਿਆ ਦੇ ਕੰਢੇ ਵਸਿਆ ਇਕ ਸ਼ਹਿਰ ਹੈ। ਵਿਸਕਾਨਸਨ ਅਤੇ ਆਈਓਵਾ ਰਾਜਾਂ ਦੀ ਹੱਦ ਜ਼ਰਾਇਤੀ ਖੇਤਰ ਵਿਚ ਇਹ ਸੱਨਅਤ ਦਾ ਗੜ੍ਹ ਹੈ। ਅੱਜਕੱਲ੍ਹ ਇਥੇ ਜ਼ਰਾਇਤੀ ਮਸ਼ੀਨਰੀ, ਮੀਟ ਦੀ ਪੈਕਿੰਗ, ਧਾਤ ਦੀਆਂ ਚੀਜ਼ਾਂ, ਲੱਕੜ ਦੀ ਚਰਾਈ ਆਦਿ ਦਾ ਕੰਮ ਕੀਤਾ ਜਾਂਦਾ ਹੈ।



ਆਈਓਵਾ ਵਿਚ ਡਬਿਊਕ ਵਿਖੇ ਜੂਲੀਅਨ ਡਬਿਊਕ ਦੀ ਯਾਦਗੋਰ

ਆਪਣੇ ਰਾਜ ਦਾ ਇਹ ਸਦਰਮੁਕਾਮ ਹੈ ਅਤੇ ਇਕ ਬਹੁਤ ਪੁਰਾਣਾ ਸ਼ਹਿਰ ਹੈ। ਇਸ ਜਗ੍ਹਾ ਉੱਤੇ ਜੂਲੀਅਨ ਡਬਿਊਕ ਨਾਂ ਦਾ

ਫ਼ਰਾਸੀਸੀ-ਕੈਨੇਡੀ ਵਪਾਰੀ 1788 ਈ. ਵਿਚ ਆਇਆ ਸੀ। ਉਸ ਨੇ ਇਥੇ ਵੱਸੇ ਇੰਡੀਅਨ ਕਬੀਲਿਆਂ ਤੋਂ ਸਿੱਕੇ ਦੀ ਖੁਦਾਈ ਦੀ ਪ੍ਰਵਾਨਗੀ ਵੀ ਲੈ ਲਈ ਸੀ। ਇਸ ਪਿੱਛੋਂ ਇਹ ਆਬਾਦ ਹੋਇਆ ਤੇ 1833 ਵਿਚ ਸਥਾਈ ਬਸਤੀ ਵਿਚ ਬਦਲ ਗਿਆ। ਸੰਨ 1834 ਵਿਚ ਡਬਿਊਕ ਕਾਉਂਟੀ ਬਣਨ ਵੇਲੇ ਇਹ ਵਿਸਕਾਨਸਨ ਖੇਤਰ ਵਿਚ ਸ਼ਾਮਲ ਸੀ। ਪਿੱਛੋਂ ਇਹ ਕਾਉਂਟੀ ਦੀ ਸੀਟ ਬਣਿਆ। ਸੰਨ 1833 ਈ. ਵਿਚ ਇਸ ਨੂੰ ਪੂਰੇ ਸ਼ਹਿਰ ਤੇ ਪਿੱਛੋਂ 1841 ਈ. ਵਿਚ ਸ਼ਹਿਰੀ ਅਖ਼ਤਿਆਰ ਮਿਲੇ।

ਇਸ ਸ਼ਹਿਰ ਵਿਚ ਕੈਥੋਲਿਕ ਲੂਥਰਨ, ਪ੍ਰੈਸਬੀਟਰੀ ਪਾਦਰੀਆਂ ਦੀ ਧਰਮ ਸ਼ਾਸਤਰ ਦੀ ਸਿਖਿਆ ਦੀਆਂ ਸੰਸਥਾਵਾਂ ਵੀ ਸਥਾਪਿਤ ਹਨ। ਇਥੇ 1852 ਈ. ਵਿਚ ਯੂਨੀਵਰਸਿਟੀ ਸਥਾਪਿਤ ਕੀਤੀ ਗਈ ਸੀ। ਰੋਮਨ ਕੈਥੋਲਿਕ ਸੰਸਥਾਵਾਂ ਵੀ ਸਥਾਪਿਤ ਕੀਤੀਆਂ ਗਈਆਂ ਹਨ। ਮੌਜੂਦਾ ਸ਼ਹਿਰ ਤੋਂ 19 ਕਿ. ਮੀ. ਦੱਖਣ-ਪੱਛਮ ਵਿਚ ਅਵਰ ਲੇਡੀ ਆਫ਼ ਨਿਊ ਮਲੇਰੀ ਮੱਠ ਵੀ ਇਥੋਂ ਦੀ ਵਰਣਨਯੋਗ ਥਾਂ ਹੈ।

ਆਬਾਦੀ – 57,546 (1990)

ਹ. ਪੁ.- ਐਨ. ਬ੍ਰਿ. ਮਾ. 4 : 250

**ਡਬੂਸੀ, ਏਕਿਲੀ ਕਲਾੱਡ** : ਫ਼ਰਾਂਸ ਦੇ ਇਸ ਸੰਗੀਤਕਾਰ ਦਾ ਜਨਮ 22 ਅਗਸਤ, 1862 ਨੂੰ ਸੇਂਟ-ਜਰਮੇਨ-ਐਨ. ਲਾਈ ਵਿਖੇ ਹੋਇਆ। ਇਸ ਨੇ ਵੀਹਵੀਂ ਸਦੀ ਦੇ ਪਹਿਲੇ ਸਾਲਾਂ ਦੌਰਾਨ ਸੰਗੀਤ ਸ਼ੈਲੀ ਅਤੇ ਸ਼ਬਦਾਵਲੀ ਵਿਚ ਬਹੁਤ ਇਨਕਲਾਬ ਲਿਆਂਦਾ।



**ਏਕਿਲੀ ਕਲਾੱਡ ਡੂਸੀ**

ਸੰਨ 1871 ਵਿਚ ਇਸ ਨੇ ਪਿਆਨੋ ਸਿਖਣੀ ਸ਼ੁਰੂ ਕੀਤੀ। ਸੰਨ 1872 ਵਿਚ ਇਸ ਨੇ ਪੈਰਿਸ ਦੇ ਸੰਗੀਤ ਵਿਦਿਆਲੇ ਵਿਚ ਦਾਖ਼ਲਾ ਲਿਆ ਅਤੇ ਸੰਨ 1884 ਤੱਕ ਇਥੇ ਰਿਹਾ। ਸੰਨ 1884 ਵਿਚ ਇਸ ਨੂੰ ਆਪਣੇ ਸੰਗੀਤ-ਨਾਟ 'L' Enfant' ਪ੍ਰਿਕਸ ਡੇ ਰੋਮ ਇਨਾਮ ਮਿਲਿਆ ਅਤੇ ਇਸ ਦੇ ਆਧਾਰ ਤੇ 1885 ਤੋਂ 1887 ਤਕ ਇਸ ਨੇ ਰੋਮ ਵਿਖੇ ਸਿਖਿਆ ਪ੍ਰਾਪਤ ਕੀਤੀ। ਫਿਰ ਇਹ ਪੈਰਿਸ ਵਾਪਿਸ ਆ ਗਿਆ। ਇਥੋਂ ਵਾਪਿਸ ਪਰਤ ਕੇ ਇਸ ਨੇ ਸੰਗੀਤਕਾਰ, ਸਿਖਿਅਕ, ਸਹਿਵਾਦਕ, ਸੰਗੀਤ-ਨਿਰਦੇਸ਼ਕ ਅਤੇ ਪੱਤਰਕਾਰ ਵਜੋਂ ਆਪਣਾ ਜੀਵਨ ਸ਼ੁਰੂ ਕੀਤਾ।

ਇਸ ਨੇ ਕਈ ਗਾਣਿਆਂ ਲਈ ਸੰਗੀਤ ਦਿੱਤਾ। ਇਸ ਦਾ ਸੰਗੀਤ-ਨਾਟ 'Pelleas et Melisande' (1902) ਇਕ ਬਹੁਤ ਵਧੀਆ ਕ੍ਰਿਤ ਸੀ। ਉਹ ਸੰਗੀਤਕ ਸ਼ੈਲੀ ਜਿਸ ਨੂੰ ਇਸ ਨੇ ਵਿਕਸਿਤ ਕੀਤਾ ਪੂਰੀ ਤਰ੍ਹਾਂ ਇਸ ਦੀ ਹੀ ਸੀ।

ਸੰਨ 1814 ਵਿਚ ਪਹਿਲੇ ਮਹਾਂ ਯੁੱਧ ਦੇ ਸ਼ੁਰੂ ਹੋਣ ਤਕ ਇਹ ਹੋਰਾਂ ਦੇਸ਼ਾਂ ਵਿਚ, ਖ਼ਾਸ ਕਰਕੇ ਇੰਗਲੈਂਡ ਵਿਚ ਹੀ ਰਿਹਾ। ਡਬੂਸੀ ਦੀ ਸੰਗੀਤ ਰਚਨਾ ਉੱਤੇ ਵਾਗਨਰ ਦਾ ਬੜਾ ਪ੍ਰਭਾਵ ਸੀ। ਇਸ ਨੇ ਕਈ ਗਾਣਿਆਂ ਅਤੇ ਆੱਰਕੈਸਟਰਾ ਲਈ ਵੀ ਸੰਗੀਤ ਦਿੱਤਾ।

25 ਆਰਚ, 1918 ਨੂੰ ਪੈਰਿਸ ਵਿਖੇ ਇਸ਼ ਦੀ ਮੌਤ ਹੋ ਗਈ।

ਹ. ਪੁ. - ਐਨ. ਬ੍ਰਿ. 7 : 152; ਐਨ. ਅਮੈ. 8 : 551; ਕੋਲ. ਐਨ. 6 : 129

**ਡਬੈੱਰਾਈਨਰ, ਜੋਹਾਨ ਵਾਲਫ਼ਰੈਂਗ** : ਇਸ ਰਸਾਇਣ ਵਿਗਿਆਨੀ ਦਾ ਜਨਮ 13 ਦਸੰਬਰ 1780 ਨੂੰ ਹੋਫ ਐਨ ਡਰ ਜ਼ਲੈ (ਹੁਣ ਪੱਛਮੀ ਜਰਮਨੀ ਵਿਚ) ਵਿਖੇ ਹੋਇਆ। ਕੁੱਝ ਵਿਸ਼ੇਸ਼ ਤੱਤਾਂ ਵਿਚਕਾਰ ਇਸ ਦੇ ਇਕਸਾਰਤਾ ਦੇ ਪ੍ਰੇਖਣ ਕਾਰਨ ਤੱਤਾਂ ਦੇ ਆਵਰਤੀ ਸਿਸਟਮ ਦੇ ਵਿਕਾਸ ਦਾ ਪੂਰਵ ਗਿਆਨ ਹੋਇਆ।

19 ਵੀਂ ਸਦੀ ਦੇ ਤੀਸਰੇ ਦਹਾਕੇ ਦੇ ਦੌਰਾਨ ਪਲੈਟਿਨਮ ਪਾਊਡਰ ਦੇ ਸੰਪੂਰਕ ਵਿਚ ਹਾਈਡੋਰਜਨ ਜਾਲਣ ਦੇ ਪ੍ਰੋਯਗਾਂ ਨਾਲ ਬਰਜ਼ੀਲੀਅਸ ਨੂੰ ਉਤਪ੍ਰੇਰਕ ਦੀ ਧਾਰਨਾ ਵਿਕਸਿਤ ਕਰਨ ਲਈ ਅਗਵਾਈ ਮਿਲੀ। ਦਹਾਕੇ ਦੇ ਅੰਤ ਵੱਲ ਡਬੈੱਰਾਈਨਰ ਨੇ ਪਤਾ ਲਾਇਆ ਕਿ ਬ੍ਰੋਮੀਨ (ਜਿਹੜਾ ਇਕ ਤਰਲ ਹੈ) ਦੇ ਗੁਣ ਕਲੋਰੀਨ ਗੈਸ ਅਤੇ ਠੋਸ ਆਇਓਡੀਨ ਦੇ ਵਿਚ ਵਿਚਾਲੇ ਹਨ। ਇਸ ਨੇ ਗੁਣਾਂ ਦੀ ਟਾਕਰੇ ਦੀ ਦਰਜੇਬੰਦੀ ਦੋ ਹੋਰ ਤਰਤੀਬਾਂ ਅਰਥਾਤ ਕੈਲਸੀਅਮ, ਸਟ੍ਰਾਂਸ਼ੀਅਮ, ਬੇਰੀਅਮ; ਅਤੇ ਗੰਧਕ, ਸੀਲੀਨੀਅਮ, ਟੈਲਿਊਰੀਅਮ ਵਿਚ ਦੱਸੀ। ਇਸ ਨੇ ਵਿਖਾਇਆ ਕਿ ਹਰ ਤਿੱਕੜੀ ਵਿਚ ਕੁਝ ਸਭ ਤੋਂ ਹਲਕੇ ਅਤੇ ਭਾਰੇ ਪ੍ਰਮਾਣਵੀ-ਭਾਰਾਂ ਦੀ ਔਸਤ ਲਗਭਗ ਵਿਚਕਰਾਲੇ ਤੱਤ ਦੇ ਪਰਮਾਣੂ-ਭਾਰ ਜਿੰਨੀ ਹੁੰਦੀ ਹੈ। ਇਹ ਆਪਣੀ ਉਪ-ਕਲਪਣਾ ਨੂੰ ਬਹੁਤੀਆਂ ਤਿੱਕੜੀਆਂ ਦੁਆਰਾ ਸਿੱਧ ਨਾ ਕਰ ਸਕਿਆ, ਇਸ ਲਈ ਇਸ ਦੀਆਂ ਇਹ ਖੋਜਾਂ ਇਸ ਦੇ ਸਮੇਂ ਦੌਰਾਨ ਮਹਿਜ਼ ਦਿਲਚਸਪ ਉਤਸੁਕਤਾਵਾਂ ਬਣੀਆਂ ਰਹੀਆਂ। ਇਸ ਨੇ ਫਰਫਿਊਰਲ ਕਾਰਬਨੀ ਯੋਗਿਕ ਦੀ ਖੋਜ ਕੀਤੀ ਅਤੇ ਕੈਲਸੀਅਮ ਤੇ ਮੈਗਨੀਸ਼ੀਅਮ ਦੇ ਨਿਖੇੜ ਨੂੰ ਵਿਕਸਿਤ ਕੀਤਾ।

ਅੰਤ ਵਿਚ 24 ਮਾਰਚ, 1849 ਨੂੰ ਯੇਨਾ (ਹੁਣ ਪੱਛਮੀ ਜਰਮਨੀ ਵਿਚ) ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3 : 593

**ਡਮ ਡਮ** : ਪੱਛਮੀ ਬੰਗਾਲ ਰਾਜਭਾਰਤ ਦੇ ਉੱਤਰੀ ਚੌਬੀਸ ਪਰਗਨਾ ਜ਼ਿਲ੍ਹੇ ਦਾ ਸੱਨਅਤੀ ਉਪ-ਨਗਰ ਹੈ। ਇਸ ਦਾ ਨਾਂ ਫ਼ਾਰਸੀ ਭਾਸ਼ਾ ਦੇ ਸ਼ਬਦ ਡਮ ਡਮਾ ਟੀਲਾ ਜਿਸ ਤੋਂ ਭਾਵ ਟਿੱਲਾ ਜਾਂ ਉੱਪਰ ਉਠੀ ਹੋਈ ਧਰਤੀ ਹੈ, ਤੋਂ ਪਿਆ। ਇਸ ਸ਼ਹਿਰ ਵਿਚ ਡਮ ਡਮ ਉੱਤਰੀ, ਡਮ ਡਮ ਦੱਖਣੀ, ਡਮ ਡਮ ਹਵਾਈ ਅੱਡੇ ਵਾਲਾ ਖੇਤਰ ਅਤੇ ਡਮ ਡਮ ਉਪ-ਨਗਰ ਸ਼ਾਮਲ ਕੀਤੇ ਗਏ ਹਨ। ਇਹ ਸਾਰੇ ਕਲਕੱਤਾ ਮਹਾਂਨਗਰ ਦਾ ਭਾਗ ਹਨ। ਡਮ ਡਮ ਉੱਤਰੀ ਵਿਚ ਹਾਲੇ ਵੀ ਪਿੰਡ ਹੀ ਹਨ। ਡਮ ਡਮ ਦੱਖਣੀ ਗਰੇਟਰ ਕਲਕੱਤਾ ਦੇ ਬਾਹਰਵਾਰ ਨਾਲ ਹੀ ਪੈਂਦਾ ਹੈ। ਇਨ੍ਹਾਂ ਚਾਰਾਂ ਵਿਚੋਂ ਪੁਰਾਣਾ ਡਮ ਡਮ ਉਹ ਹੈ ਜਿਹੜਾ 1783 ਈ. ਤੋਂ ਹੋਂਦ ਵਿਚ ਹੈ। ਇਹ ਹੀ ਬੰਗਾਲ ਦੇ ਤੋਪ-ਖ਼ਾਨੇ ਦਾ ਸਦਰ ਮੁਕਾਮ ਰਿਹਾ ਹੈ। ਇਥੇ ਅਸਲਾ ਬਣਾਉਣ ਦਾ ਕਾਰਖ਼ਾਨਾ ਹੈ। ਅੱਜਕੱਲ੍ਹ ਇਥੇ ਪਟਸਨ, ਚਮੜਾ ਕਮਾਉਣ, ਇਸਪਾਤ, ਸ਼ੀਸ਼ਾ ਅਤੇ ਇੰਜੀਨੀਅਰਿੰਗ ਵਸਤਾਂ ਤਿਆਰ ਕਰਨ ਦਾ ਕੰਮ ਹੁੰਦਾ ਹੈ। ਇਥੇ ਹਸਪਤਾਲ ਅਤੇ ਕਾਲਜ ਵੀ ਸਥਾਪਿਤ ਹਨ।

ਉੱਤਰੀ ਡਮ ਡਮ ਦੀ ਨਗਰਪਾਲਿਕਾ 1870 ਈ. ਤੋਂ ਕਾਇਮ ਹੈ। ਫਿਰ ਪਿਛੋਂ 1883 ਈ. ਵਿਚ ਕਾਦੀਹਾਟੀ ਨਗਰ-ਪਾਲਿਕਾ ਵੀ ਇਸ ਵਿਚ ਮਿਲਾ ਦਿੱਤੀ ਗਈ। ਦੱਖਣੀ ਡਮ ਡਮ ਨਗਰਪਾਲਿਕਾ ਵੀ 1870 ਈ. ਤੋਂ ਕਾਇਮ ਹੈ।

ਆਬਾਦੀ – ਡਮ ਡਮ 40, 961 ; ਉੱਤਰੀ ਡਮ ਡਮ 1,49,965; ਦੱਖਣੀ ਡਮ ਡਮ 2,32,811 ; ਡਮ-ਡਮ ਏਅਰੋ ਡਰੰਮ ਏਰੀਆ 5, 012 (1991)

22°38′ ਉ. ਵਿਥ. ; 88°25′ ਪੂ. ਲੰਬ.

ਹ. ਪੁ.– ਇੰਪ. ਗ. ਇੰਡ. 11 :376 ; ਐਨ. ਬ੍ਰਿ. ਮਾ. 4 : 267

**ਡਮਬਾਰਟਨ** : ਡਿਸਟ੍ਰਿਕਟ—ਦੱਖਣ-ਪੱਛਮੀ ਸਕਾਟ-ਲੈਂਡ ਵਿਚ ਸਟਰੈਥਕਲਾਈਡ ਖੇਤਰ ਵਿਚ ਇਹ ਇਕ ਡਿਸਟ੍ਰਿਕਟ ਹੈ। ਇਸ ਦੇ ਐਨ ਹੇਠ ਉੱਤਰ ਵੱਲ ਜਵਾਰ ਦਹਾਨਾ ਖਾੜੀ ਹੈ। ਇਸ ਦਾ ਕੁੱਲ ਰਕਬਾ 477 ਵ. ਕਿ. ਮੀ. (184 ਵ. ਮੀ) ਹੈ ਅਤੇ ਵਸੋਂ 79,035 (1975) ਹੈ। ਇਥੇ ਦਾ ਜਲ ਨਿਕਾਸ ਕਲਾਈਡ ਅਤੇ ਲੀਵਨ ਦਰਿਆਵਾਂ ਦੁਆਰਾ ਹੁੰਦਾ ਹੈ। ਇਹ ਕੁਦਰਤੀ ਨਜ਼ਾਰਿਆਂ ਕਰਕੇ ਹੀ ਮਸ਼ਹੂਰ ਹੈ। ਉੱਤਰੀ ਪਹਾੜੀ ਖੇਤਰ ਵਿਚ ਲ. 915 ਮੀ. (3,000 ਫੁੱਟ) ਦੀ ਉਚਾਈ ਉੱਤੇ ਕਈ ਟੀਸੀਆਂ ਹਨ ਅਤੇ ਇਸ ਦੀਆਂ ਝੀਲਾਂ ਦੇ ਨਾਲ ਨਾਲ ਕਈ ਆਰਾਮਗਾਹਾਂ ਹਨ। ਇਸ ਇਲਾਕੇ ਦੀ ਭੂਮੀ ਜ਼ਿਆਦਾ ਉਪਜਾਊ ਨਹੀਂ ਹੈ ਜਿਸ ਕਰਕੇ ਇਥੇ ਖੇਤੀ ਘੱਟ ਹੀ ਕੀਤੀ ਜਾਂਦੀ ਹੈ। ਇਥੇ ਸਮੁੰਦਰੀ ਜਹਾਜ਼ ਬਣਾਉਣ, ਸੂਤੀ ਕੱਪੜਿਆਂ ਨੂੰ ਰੰਗਣ ਅਤੇ ਛਾਪਣ ਅਤੇ ਕੋਲੇ ਅਤੇ ਲੋਹੇ ਦੀਆਂ ਖਾਣਾਂ ਨਾਲ ਸਬੰਧਤ ਉਦਯੋਗ ਸਥਾਪਿਤ ਹਨ।

ਹ. ਪੁ.- ਐਨ. ਅਮੈ. 9 :397 ; ਐਨ. ਬ੍ਰਿ. ਮਾ. 3 : 701

**ਡਮਬਾਰਟਨ** : ਸ਼ਹਿਰ—ਸਕਾਟਲੈਂਡ ਵਿਚ ਡਮਬਾਰਟਨ ਡਿਸਟ੍ਰਿਕਟ ਦਾ ਸਦਰ-ਮੁਕਾਮ ਅਤੇ ਇਕ ਵੱਡਾ ਉਦਯੋਗਿਕ ਸ਼ਹਿਰ ਹੈ ਜਿਹੜਾ ਗਲਾਸਗੋ ਸ਼ਹਿਰ ਤੋਂ ਉੱਤਰ-ਪੱਛਮ ਵਿਚ 22 ਕਿ. ਮੀ. (14 ਮੀਲ) ਦੂਰ ਕਲਾਈਡ ਅਤੇ ਲੀਵਨ ਦਰਿਆਵਾਂ ਦੇ ਸੰਗਮ ਵਾਲੀ ਥਾਂ ਤੇ ਸਥਿਤ ਹੈ। ਅੰਗਰੇਜ਼ ਲੋਕ ਇਸ ਨੂੰ ਐਲਕਲੂਇਥ ਕਹਿੰਦੇ ਸਨ ਅਤੇ ਇਹ ਸਟਰੈਥਕਲਾਈਡ ਨਾਂ ਦੇ ਇਕ ਪੁਰਾਣੇ ਰਾਜ ਦੀ ਰਾਜਧਾਨੀ ਸੀ ਅਤੇ ਥੀਆਡੋਸੀਆ ਰੋਮਨ ਸਮੁੰਦਰੀ ਅੱਡਾ ਵੀ ਇਥੇ ਹੁੰਦਾ ਸੀ।

ਬਾਦਸ਼ਾਹ ਅਲੈਗਜ਼ੈਂਡਰ ਦੂਜਾ ਜਿਸ ਨੇ ਇਸ ਨੂੰ 1222 ਈ. ਵਿਚ ਇਕ ਸ਼ਾਹੀ ਸ਼ਹਿਰ ਬਣਾ ਦਿਤਾ ਸੀ, ਦੇ ਅਧੀਨ ਹੋਣ ਤੋਂ ਪਹਿਲਾਂ ਇਹ ਲੈਨਕਸ ਦੇ ਇਕ ਪ੍ਰਾਚੀਨ ਅਰਲ ਇਲਾਕੇ ਦੀ ਰਾਜਧਾਨੀ ਹੁੰਦੀ ਸੀ। ਕਸਬੇ ਤੋਂ ਥੋੜ੍ਹੀ ਹੀ ਦੂਰ ਟਮਬਾਰਟਨ ਦੀ ਚਟਾਨ ਉੱਤੇ ਮਹਿਲ ਦੇ ਖੰਡਰ ਦਿਸਦੇ ਹਨ। ਇਹ ਉਹੀ ਮਹਿਲ ਸੀ ਜਿਥੇ ਵਿਲੀਅਮ ਵੈਲਸ ਨੂੰ 1305 ਈ. ਵਿਚ ਕੈਦ ਕੀਤਾ ਗਿਆ ਸੀ ਅਤੇ ਉਥੋਂ ਹੀ ਸਕਾਟਲੈਂਡ ਗਿਆ ਸੀ। ਸਮੁੰਦਰੀ ਜਹਾਜ਼ ਬਣਾਉਣ ਤੋਂ ਇਲਾਵਾ ਇਥੇ ਵਿਸਕੀ, ਹੌਜ਼ਰੀ ਦੀਆਂ ਚੀਜ਼ਾਂ ਅਤੇ ਹਵਾਈ ਜਹਾਜ਼ ਦਾ ਵੀ ਥੋੜ੍ਹਾ ਬਹੁਤ ਕੰਮ ਕੀਤਾ ਜਾਂਦਾ ਹੈ।

55°57′ ਉ. ਵਿਥ. ; 4°35′ ਪੱ. ਲੰਬ.

ਹ. ਪੁ.- ਐਨ. ਅਮੈ. 9 : 397 ; ਐਨ. ਬ੍ਰਿ. ਮਾ. 3 : 701

**ਡਮਫ੍ਰੀਸ** : ਦੱਖਣ-ਪੱਛਮੀ ਸਕਾਟਲੈਂਡ ਵਿਚ ਨਿਥਸਡੇਲ ਜ਼ਿਲ੍ਹੇ ਦਾ ਸਦਰ-ਮੁਕਾਮ ਹੈ। ਇਹ 1186 ਈ. ਵਿਚ ਸ਼ਾਹੀ ਚਾਰਟਰ ਪ੍ਰਾਪਤ ਸ਼ਹਿਰ ਵੀ ਸੀ। ਇਹ ਸ਼ਹਿਰ ਸਾਲਵੇ ਫਰਥ ਨਾਮੀ ਜਲ-ਦੁਆਰ ਤੋਂ 13 ਕਿ. ਮੀ. ਦੂਰ ਨਿਥ ਦਰਿਆ ਦੇ ਖੱਬੇ ਪਾਸੇ ਇੰਗਲੈਂਡ ਦੀ ਹੱਦ ਦੇ ਨੇੜੇ ਜਿਹੇ ਸਥਿਤ ਹੈ। ਅੱਜਕੱਲ੍ਹ ਇਹ ਉਦਯੋਗਿਕ ਅਤੇ ਵਪਾਰਿਕ ਸ਼ਹਿਰ ਹੈ ਅਤੇ ਡੱਬਾਬੰਦ ਦੁੱਧ, ਰਬੜ ਦੀਆਂ ਚੀਜ਼ਾਂ, ਪਲਾਸਟਿਕ, ਨਕਲੀ ਰੇਸ਼ੇ ਅਤੇ ਹੌਜ਼ਰੀ ਦਾ ਸਾਮਾਨ ਬਣਾਉਣ ਦਾ ਉੱਘਾ ਕੇਂਦਰ ਹੈ। ਸੰਨ 1395 ਵਿਚ ਡਫ੍ਰੀਸ ਸ਼ਹਿਰ ਦੇ ਤੌਰ ਤੇ ਨਿਗਮਤ ਹੋਇਆ। ਇਥੋਂ ਦਾ ਮਸ਼ਹੂਰ ਕਵੀ ਰਾਬਰਟ ਬਰਨਜ਼ 1791 ਈ. ਤੋਂ ਆਪਣੇ ਅੰਤਕਾਲ ਤੀਕ ਇਥੇ ਹੀ ਰਿਹਾ ਸੀ। ਇਸ ਦੀਆਂ ਅਸਥੀਆਂ ਨੂੰ ਵੀ 1815 ਈ. ਵਿਚ ਇਸ ਦੇ ਘਰ ਹੀ ਸੰਭਾਲ ਕੇ ਰੱਖਿਆ ਗਿਆ ਜਿਸ ਨੂੰ ਬਾਅਦ ਵਿਚ ਅਜਾਇਬ ਘਰ ਬਣਾ ਦਿੱਤਾ ਗਿਆ।

ਸ਼ਹਿਰ ਵਿਚੋਂ ਮੈਕਸਵੈੱਲਟਾਊਨ ਵੱਲ ਜਾਣ ਲਈ ਨਿਥ ਦਰਿਆ ਉਪਰ ਚਾਰ ਪੁੱਲ ਬਣੇ ਹੋਏ ਹਨ। ਸ਼ਹਿਰ ਦੀਆਂ ਹੋਰ ਵਰਣਨ ਯੋਗ ਥਾਵਾਂ ਵਿਚ 1707 ਈ. ਦਾ ਬਣਿਆ ਮਿਡ ਸਟੀਪਲ ਟਾਊਨ-ਹਾਲ ਅਤੇ ਗਿਰਜਾ ਹੈ। ਦਰਿਆ ਤੋਂ ਪਾਰ ਮੈਕਸਵੈੱਲਟਾਊਨ ਸ਼ਹਿਰ ਵਾਲੇ ਪਾਸੇ ਇਕ ਹੋਰ ਵੱਡਾ ਅਜਾਇਬ ਘਰ ਵੀ ਹੈ। ਸਰਹੱਦੀ ਸ਼ਹਿਰ ਹੋਣ ਕਰਕੇ ਜੰਗਾਂ ਵਿਚ ਇਹ ਕਈ ਵੇਰ ਤਬਾਹ ਹੋਇਆ ਅਤੇ ਮੁੜ ਵਸਿਆ।

ਆਬਾਦੀ – 30, 208 (1981)

55°04′ ਉ. ਵਿਥ. ; 3°37′ ਪੱ. ਲੰਬ.

ਹ. ਪੁ.- ਐਨ. ਅਮੈ. 9 : 468; ਐਨ. ਬ੍ਰਿ. ਮਾ. 4: 269

**ਡ ਮਵਾਵਰ, ਅਬਰਾਹਮ** : ਇਹ ਇਕ ਫ਼ਰਾਂਸੀਸੀ ਅੰਗਰੇਜ਼ ਗਣਿਤਵੇਤਾ ਸੀ ਜੋ ਵਿਸ਼ਲੇਸ਼ੀ ਤਿਕੋਣ ਮਿਤੀ ਅਤੇ ਸੰਭਾਵਿਕਤਾ ਸਿੱਧਾਂਤ ਦਾ ਮੋਢੀ ਸੀ । ਇਸ ਦਾ ਜਨਮ 26 ਮਈ 1667 ਨੂੰ ਫ਼ਰਾਂਸ ਵਿਚ ਵੀਟਰੀ ਵਿਖੇ ਹੋਇਆ ਸੀ। ਸੰਨ 1685 ਵਿਚ ਇਕ ਪ੍ਰੋਟੈਸਟੈਂਟ ਹੋਣ ਕਰਕੇ ਇਸ ਨੂੰ ਜੇਲ੍ਹ ਭੇਜਿਆ ਗਿਆ। ਜੇਲ੍ਹ ਤੋਂ ਰਿਹਾ ਹੋਣ ਉਪਰੰਤ ਇਹ ਇੰਗਲੈਂਡ ਦੌੜ ਗਿਆ। ਲੰਡਨ ਵਿਚ ਇਹ ਇਕ ਉਘੇ ਭੌਤਿਕ-ਵਿਗਿਆਨੀ ਸਰ ਇਜ਼ਾਕ ਨਿਊਟਨ ਅਤੇ ਖਗੋਲਵੇਤਾ ਐਡਮਡ ਹੈਲੇ ਦੇ ਸੰਪਰਕ ਵਿਚ ਆਇਆ। ਸੰਨ 1697 ਵਿਚ ਲੰਡਨ ਦੀ ਰਾਇਲ ਸੁਸਾਇਟੀ ਲਈ ਚੁਣਿਆ ਗਿਆ ਅਤੇ ਬਾਅਦ ਵਿਚ ਬਰਲਿਨ ਅਤੇ ਪੈਰਿਸ ਅਕਾਦਮੀਆਂ ਲਈ ਚੁਣਿਆ ਗਿਆ।

ਸੰਨ 1711 ਵਿਚ ਇਸ ਨੇ ਇਕ ਨਿਬੰਧ De mensura sortis ਲਿਖਿਆ ਜਿਸ ਨੂੰ "the Doctrine of Chances, or a Method of Calculating the Probabilities of events at play (1718) ਵਿਚ ਇਸਨੇ ਖੋਲ੍ਹਕੇ ਦਸਿਆ। ਇਸ ਦੀਆਂ ਬਾਅਦ ਦੀਆਂ ਕਿਰਤਾਂ ਵਿਚ Annuities upon lives (1725) ਅਤੇ Miscellanea analytica de seriebus et quadraturis (1730) ਸ਼ਾਮਲ ਹਨ। ਰਾਇਲ ਸੁਸਾਇਟੀ ਦੇ Philosophical Transactions ਵਿਚ ਇਸ ਦੇ ਕਈ ਖੋਜ ਪੱਤਰ ਪ੍ਰਕਾਸ਼ਿਤ ਹੋਏ।

ਡ ਮਵਾਵਰ ਤਿਕੋਣਮਿਤੀ ਵਿਚ ਮਿਸ਼ਰਿਤ ਸੰਖਿਆਵਾਂ ਵਰਤਣ ਵਾਲੇ ਪਹਿਲਿਆਂ ਵਿਚੋਂ ਇਕ ਸੀ। ਇਸ ਦੇ ਨਾਂ ਨਾਲ ਜੁੜੇ ਫਾਰਮੂਲੇ $(\cos x + i \sin x)^n = \cos nn + i \sin n x$ ਤਿਕੋਣਮਿਤੀ ਨੂੰ ਜੁਮੈਟਰੀ ਦੇ ਖੇਤਰ ਵਿਚੋਂ ਕਢਕੇ ਵਿਸ਼ਲੇਸ਼ਣ ਦੇ ਖੇਤਰ ਵਿਚ ਲੈ ਆਂਦਾ।

27 ਨਵੰਬਰ 1754 ਨੂੰ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3 : 460 ; ਐਨ. ਅਮੈ 8 : 670

**ਡਮਿਨੀਕਨ ਗਣਤੰਤਰ** : ਪੱਛਮੀ ਦੀਪ-ਸਮੂਹ ਦਾ ਇਕ ਆਜ਼ਾਦ ਦੇਸ਼ ਹੈ ਜਿਸ ਵਿਚ ਹਿਸਪਾਨਿਓਲਾ ਦੇ ਟਾਪੂ ਦਾ ਪੂਰਬੀ ਦੋ ਤਿਹਾਈ ਹਿੱਸਾ ਅਤੇ ਆਸ ਪਾਸ ਦੇ ਕਈ ਛੋਟੇ ਛੋਟੇ ਟਾਪੂ ਸ਼ਾਮਲ



ਸੰਨ 1496 ਵਿਚ ਸਥਾਪਿਤ ਹੋਏ ਦੇਸ਼ ਦੇ ਸਭ ਤੋਂ ਵੱਡੇ ਸ਼ਹਿਰ ਸੈਂਟਾ ਡਾਮਿੰਗੋ ਦੇ ਕੇਂਦਰ ਵਿਚ ਵਿਖਾਈ ਦੇ ਰਿਹਾ—ਸੰਸਦ ਭਵਨ

ਹਨ। ਇਹ ਸੰਯੁਕਤ ਰਾਜ ਅਮਰੀਕਾ ਦੇ ਫ਼ਲੋਰਿਡਾ ਰਾਜ ਤੋਂ 970 ਕਿ. ਮੀ. ਦੱਖਣ—ਪੂਰਬ ਵੱਲ, ਉੱਤਰ ਵਲੋਂ ਅੰਧ ਮਹਾਂਸਾਗਰ ਅਤੇ ਦੱਖਣ ਵਲੋਂ ਕੈਰਿਬੀਅਨ ਸਾਗਰ ਦੇ ਵਿਚਕਾਰ ਵਾਕਿਆ ਹੈ। ਇਸ ਦਾ ਕੁੱਲ ਰਕਬਾ 48,442 ਵ. ਕਿ. ਮੀ. ਅਤੇ ਆਬਾਦੀ



ਡਮਿਨੀਕਨ ਗਣਤੰਤਰ ਦੇ ਸੀਉਦਾ ਟਰੁਹੀਓ ਸ਼ਹਿਰ ਦੀ ਇਕ ਹਵਾਈ ਝਲਕ

7,310,000 (1991) ਹੈ। ਇਹ ਪੱਛਮੀ ਦੀਪ-ਸਮੂਹ ਦਾ ਕਿਊਬਾ ਤੋਂ ਬਾਅਦ ਦੂਜਾ ਵੱਡਾ ਦੇਸ਼ ਹੈ। ਇਸ ਦੀ ਰਾਜਧਾਨੀ ਸੈਂਟਾ ਡਾਮਿੰਗੋ ਹੈ। ਪੂਰਬ ਵਲੋਂ ਮੋਨਾ ਪੈਸੇਜ ਨਾਉਂਦੀ ਚੈਨਲ ਇਸ ਨੂੰ ਪੋਰਟੋ ਰੀਕੋ ਤੋਂ ਵੱਖ ਕਰਦੀ ਹੈ। ਪੱਛਮ ਵੱਲੋਂ ਇਸ ਦੀਆਂ ਹੱਦਾਂ ਹੇਤੀ ਨਾਲ ਲਗਦੀਆਂ ਹਨ।

## ਭੂ-ਆਕ੍ਰਿਤੀ ਵਿਗਿਆਨ :

**ਧਰਾਤਲ** – ਦੇਸ਼ ਦਾ ਧਰਾਤਲ ਆਮ ਕਰਕੇ ਪਹਾੜੀ ਹੈ ਜਿਸ ਵਿਚ ਪਰਬਤ ਲੜੀਆਂ ਉੱਤਰ-ਪੱਛਮ ਤੋਂ ਦੱਖਣ-ਪੂਰਬ ਵੱਲ ਫ਼ੈਲੀਆ ਹੋਈਆਂ ਹਨ। ਕਾਰਿਡੀਲਐਰਾ ਸੈਂਟਰਲ ਇਥੋਂ ਦੀ ਸਭ ਤੋਂ ਉੱਚੀ ਪਰਬਤ ਲੜੀ ਹੈ ਜਿਸ ਦੀ ਉੱਚਾਈ 1800 ਮੀ. (6000 ਫੁੱਟ) ਤੋਂ ਲੈ ਕੇ ਪੀਕੋ ਡੂਰੇਟ ਤੇ 3280 ਮੀ. (10,000 ਫੁੱਟ) ਤੀਕ ਪਹੁੰਚ ਜਾਂਦੀ ਹੈ। ਇਹ ਸਾਰੇ ਦੀਪ ਸਮੂਹ ਵਿਚ ਸਭ ਤੋਂ ਉੱਚੀ ਚੋਟੀ ਹੈ। ਉੱਤਰ-ਕੇਂਦਰੀ ਖੇਤਰ ਵਿਚ ਵਾਕਿਆ ਸੀਬੈਯੁ ਵਾਦੀ ਆਪਣੀ ਜ਼ਰਖੇਜ਼ ਮਿੱਟੀ ਕਾਰਨ ਕਾਫ਼ੀ ਮਹੱਤਵ-ਪੂਰਨ ਹੈ। ਦੇਸ਼ ਵਿਚ ਇਹ ਵਾਦੀ ਸਭ ਤੋਂ ਵੱਧ ਖੁਸ਼ਹਾਲ ਹੈ। ਇਥੇ ਚੌਲ, ਮੱਕੀ, ਫਲੀਆਂ, ਤਮਾਕੂ ਅਤੇ ਕਾਫ਼ੀ ਦੀ ਕਾਸ਼ਤ ਹੁੰਦੀ ਹੈ। ਦੇਸ਼ ਦਾ ਪੱਛਮੀ ਭਾਗ ਆਮ ਤੌਰ ਤੇ ਖੁਸ਼ਕ ਹੈ ਜਿਸ ਵਿਚ ਮਾਰੂਥਲੀ ਇਲਾਕਾ ਵੀ ਸ਼ਾਮਲ ਹੈ।

**ਜਲਪ੍ਰਵਾਹ** - ਉੱਤਰ ਵਿਚ ਯਾਕੀ ਡੈੱਲ ਨਾਰਟ, ਦੱਖਣ ਵਿਚ ਯਾਂਕੀ ਡੈੱਲ ਸੁਰ ਅਤੇ ਪੂਰਬ ਵਿਚ ਯੂਨਾ ਦਰਿਆਵਾਂ ਦੀ ਗਿਣਤੀ ਇਥੋਂ ਦੇ ਪ੍ਰਮੁੱਖ ਦਰਿਆਵਾਂ ਵਿਚ ਕੀਤੀ ਜਾਂਦੀ ਹੈ। ਇਹ ਦਰਿਆ ਸਿੰਜਾਈ ਲਈ ਪਾਣੀ ਮੁਹੱਈਆ ਕਰਨ ਦੇ ਨਾਲ ਨਾਲ ਪਣ-ਬਿਜਲੀ ਪੈਦਾ ਕਰਨ ਵਿਚ ਵੀ ਸਹਾਇਕ ਹਨ। 38 ਕਿ. ਮੀ. (23 ਮੀਲ) ਲੰਬੀ ਅਤੇ 18 ਕਿ. ਮੀ. (11 ਮੀਲ) ਚੌੜੀ ਐਨਰਾਕੀਯੋ ਸਾਲਟ ਝੀਲ ਜਿਹੜੀ ਸਮੁੰਦਰ ਤਲ ਤੋਂ 44 ਮੀ. (144 ਫੁੱਟ) ਨੀਵੀਂ ਹੈ, ਵੀ ਇਥੇ ਹੀ ਹੈ। ਇਹ ਸਥਾਨ ਦੀਪ-ਸਮੂਹ ਦਾ ਸਭ ਤੋਂ ਨੀਵਾਂ ਅਸਥਾਨ ਹੈ।

**ਜਲਵਾਯੂ**-ਇਥੋਂ ਦਾ ਜਲਵਾਯੂ ਦਰਮਿਆਨੀ ਕਿਸਮ ਦਾ ਤਪਤ-ਖੰਡੀ ਹੈ। ਇਥੋਂ ਦਾ ਸਾਲਾਨਾ ਔਸਤਨ ਤਾਪਮਾਨ 25° ਸੈਂ. (70° ਫਾ.) ਹੈ। ਕੇਂਦਰੀ ਪਹਾੜਾਂ ਅਤੇ ਤੱਟੀ ਮੈਦਾਨਾਂ ਤੇ ਇਹ ਤਾਪਮਾਨ 21° ਸੈਂ. ਤੋਂ 25° ਸੈ. ਦਰਮਿਆਨ ਰਹਿੰਦਾ ਹੈ। ਔਸਤ ਸਾਲਾਨਾ ਵਰਖਾ ਹੋਣ ਦੀ ਮਾਤਰਾ 1,346 ਮਿ. ਮੀ. (53 ਇੰਚ) ਦਰਮਿਆਨ ਹੈ। ਤਪਤ-ਖੰਡੀ ਹਨੇਰੀਆਂ ਅਤੇ ਤੂਫ਼ਾਨ ਇਥੇ ਆਮ ਆਉਂਦੇ ਹਨ। ਕੁੱਝ ਕੁ ਖੇਤਰਾਂ ਨੂੰ ਛੱਡ ਕੇ ਬਾਕੀ ਦੇਸ਼ ਵਿਚ ਵਰਖਾ ਕਾਫ਼ੀ ਹੁੰਦੀ ਹੈ। ਮਈ ਤੋਂ ਨਵੰਬਰ ਵਿਚਕਾਰ ਦੇ ਮਹੀਨੇ ਭਾਰੀ ਵਰਖਾ ਵਾਲੇ ਹੁੰਦੇ ਹਨ। ਜਨਵਰੀ ਸਾਲ ਦਾ ਸਭ ਤੋਂ ਠੰਢਾ ਮਹੀਨਾ ਹੈ।

**ਬਨਸਪਤੀ ਅਤੇ ਜੀਵ ਜੰਤੂ** – ਕੁਦਰਤੀ ਬਨਸਪਤੀ ਵਿਚ ਕਾਫ਼ੀ ਭਿੰਨਤਾ ਹੈ। ਕਲ ਡੀ ਸੈਕ ਵਰਗੇ ਖੁਸ਼ਕ ਇਲਾਕਿਆਂ ਵਿਚ ਕੈਕਟੀ ਅਤੇ ਕੁਚੇ ਵਰਗੇ ਪੌਦੇ ਉਗਦੇ ਹਨ। ਵਧੇਰੇ ਵਰਖਾ ਵਾਲੇ

ਖੇਤਰਾਂ ਵਿਚ ਸਵਾਨਾ ਕਿਸਮ ਦੀ ਬਨਸਪਤੀ ਅਤੇ ਸੰਘਣੇ ਜੰਗਲ ਪਾਏ ਜਾਂਦੇ ਹਨ। ਸਵਾਨਾ ਬਨਸਪਤੀ ਵਾਲੇ ਪੂਰਬੀ ਖੇਤਰਾਂ ਵਿਚ ਗੰਨੇ ਦੀ ਕਾਸ਼ਤ ਕੀਤੀ ਜਾਂਦੀ ਹੈ। ਪਹਾੜੀ ਢਲਾਣਾਂ ਉੱਤੇ ਮਹਾਗਨੀ, ਲਾੱਗਵੁੱਡ ਅਤੇ ਚੀਲ ਦੇ ਦਰੱਖਤ ਮਿਲਦੇ ਹਨ।

ਦੋ ਅਮੈਰਿਡੀਅਨ ਕਬੀਲੇ ਜਿਨ੍ਹਾਂ ਵਿਚ ਐਰਾਵਾਕ ਜਿਹੜੇ ਦੱਖਣੀ ਅਮਰੀਕਾ ਤੋਂ ਆਏ ਸਨ ਅਤੇ ਕੈਰਿਬ ਜਿਨ੍ਹਾਂ ਨੇ ਇਨ੍ਹਾਂ ਨੂੰ ਇਥੋਂ ਬਾਹਰ ਕੱਢਿਆ, ਨੂੰ ਇਥੋਂ ਦੇ ਮੂਲ ਵਸਨੀਕ ਮੰਨਿਆ ਜਾਂਦਾ ਹੈ।



**ਸੈਂਟਾ ਡਾਮਿੰਗੋ ਦੀ ਯੂਨੀਵਰਸਿਟੀ ਦੇ ਇਹਾਤੇ ਵਿਚ ਲੱਗਾ 'ਅਲਮਾ ਮਾਤਰ' ਦਾ ਬੁੱਤ।**

ਬਨਸਪਤੀ ਦੀ ਤਰ੍ਹਾਂ ਇਥੋਂ ਦੇ ਜੀਵ–ਜੰਤੂਆਂ ਵਿਚ ਬੜੀ ਭਿੰਨਤਾ ਹੈ। ਜੰਗਲਾਂ ਵਿਚ ਕੁਤਰਨ ਵਾਲੇ ਅਤੇ ਰੀਂਗਣ ਵਾਲੇ ਜਾਨਵਰਾਂ ਦੀਆਂ ਕਈ ਕਿਸਮਾਂ ਵੇਖਣ ਵਿਚ ਆਉਂਦੀਆਂ ਹਨ। ਉੱਚੇ ਪਹਾੜੀ ਇਲਾਕਿਆਂ ਵਿਚ ਜੰਗਲੀ ਸੂਰਾਂ ਦੇ ਝੁੰਡ ਮਿਲਦੇ ਹਨ। ਲਾਗੋ ਐਨਰਾਕੀਯੋ ਨਜ਼ਦੀਕ ਘੜਿਆਲ ਅਤੇ ਲਾਲ ਲਮਢੀਂਗ ਹੁੰਦੇ ਹਨ। ਆਸ-ਪਾਸ ਦੇ ਪਾਣੀਆਂ ਵਿਚ ਮੈਕਰਲ, ਮੱਲਟ ਅਤੇ ਰੋ ਮੱਛੀਆਂ ਮਿਲਦੀਆਂ ਹਨ।

## ਇਤਿਹਾਸ

ਕ੍ਰਿਸਟਾੱਫ਼ਰ ਕੋਲੰਬਸ ਨੇ ਐਸਪੇਨਿਓਲਾ ਟਾਪੂ ਦੀ ਖੋਜ 1492 ਈ. ਵਿਚ ਕੀਤੀ। ਸੰਨ 1493 ਦੇ ਅੰਤ ਵਿਚ ਕੋਲੰਬਸ ਦੇ ਸਾਥੀਆਂ ਨੇ ਐਸਪੇਨਿਓਲਾ ਦੇ ਉੱਤਰੀ ਤਟ ਤੇ ਇਸਾਬੈਲਾ ਵਿਖੇ ਆਪਣੀ ਪਹਿਲੀ ਨੌਆਬਾਦੀ ਦੀ ਸਥਾਪਨਾ ਕੀਤੀ ਜਿਸ ਨੂੰ ਇਥੋਂ ਦੇ ਮੂਲ ਨਿਵਾਸੀਆਂ ਨੇ ਨਸ਼ਟ ਕਰ ਦਿੱਤਾ। ਬਾਅਦ ਵਿਚ ਆਪਣੀ ਦੂਜੀ ਯਾਤਰਾ ਦੌਰਾਨ ਇਸ ਨੇ ਅੰਧ ਮਹਾਂਸਾਗਰ ਦੇ ਉੱਤਰੀ-ਤਟ ਤੇ ਇਕ ਨੌਆਬਾਦੀ ਸਥਾਪਿਤ ਕੀਤੀ ਪਰ ਇਹ ਵੀ ਜਲਦੀ ਹੀ ਵੀਰਾਨ ਹੋ ਗਈ ਅਤੇ ਇਸ ਦੀ ਥਾਂ ਤੇ ਕੈਰਿਬੀਅਨ ਤਟ ਤੇ ਇਸ ਦੀ ਸਥਾਪਨਾ ਹੋਈ। ਸੰਨ 1500 ਦੇ ਆਰੰਭ ਵਿਚ ਕ੍ਰਿਸਟਾੱਫ਼ਰ ਕਲੰਬਸ ਦੇ ਪੁੱਤਰ ਡੀਗੋ ਕਲੰਬਸ ਨੇ ਇਥੇ ਇਕ ਖ਼ੂਬਸੂਰਤ ਸ਼ਾਹੀ ਮਹਿਲ ਅਤੇ ਨਾਲ ਹੀ ਘਰਾਂ ਦੀ ਸਥਾਪਨਾ ਕਰਵਾਈ। ਸੈਂਟਾ ਡਾਮਿੰਗੋ ਲਗਭਗ 300 ਸਾਲ ਤੀਕ ਨੌਆਬਾਦੀ ਦਾ ਰਾਜ ਪ੍ਰਬੰਧਕੀ ਕੇਂਦਰ ਬਣਿਆ ਰਿਹਾ।

ਸੰਨ 1697 ਵਿਚ ਇਸ ਟਾਪੂ ਦੇ ਕੁਝ ਪੱਛਮੀ ਹਿੱਸੇ ਉੱਪਰ ਫ਼ਰਾਂਸੀਸੀਆਂ ਦਾ ਕਬਜ਼ਾ ਹੋ ਗਿਆ ਜਿਹੜਾ ਹੌਲੀ ਹੌਲੀ ਚੀਨੀ ਮੁਹੱਈਆ ਕਰਨ ਵਾਲੀ ਨੌਆਬਾਦੀ ਵਜੋਂ ਵਿਕਸਤ ਹੋਇਆ ਅਤੇ ਮਗਰੋਂ ਜਿਸ ਨੂੰ ਹੇਤੀ ਕਿਹਾ ਜਾਣ ਲਗਾ। ਸੰਨ 1795 ਵਿਚ ਸਾਰੇ ਹਿਸਪੇਨਿਓਲਾ ਟਾਪੂ ਤੇ ਹੀ ਫ਼ਰਾਂਸ ਦਾ ਕਬਜ਼ਾ ਹੋ ਗਿਆ। ਸੰਨ 1809 ਵਿਚ ਇਸ ਦਾ ਪੂਰਬੀ 2 /3 ਹਿੱਸਾ ਸਪੇਨ ਨੂੰ ਵਾਪਸ ਮਿਲ ਗਿਆ ਅਤੇ ਇਸ ਨੌਆਬਾਦੀ ਨੇ 1821ਈ. ਵਿਚ ਡਮਿਨੀਕਨ ਗਣਤੰਤਰ ਵਜੋਂ ਆਪਣੀ ਆਜ਼ਾਦੀ ਦਾ ਐਲਾਨ ਕੀਤਾ। ਕੁੱਝ ਹਫ਼ਤਿਆਂ ਦੇ ਅੰਦਰ ਅੰਦਰ ਹੇਤੀ ਫ਼ੌਜੀਆਂ ਨੇ ਇਸ ਉਪਰ ਹਮਲਾ ਕਰਕੇ ਕਬਜ਼ਾ ਕਰ ਲਿਆ ਅਤੇ 1844 ਈ. ਤੀਕ ਇਸ ਉਪਰ ਕਾਬਜ਼ ਰਹੇ। ਸੰਨ 1882-99 ਦੌਰਾਨ ਯੂਲੀਸਿਜ਼ ਹਿਊਰੀਊ ਅਧੀਨ ਇਥੇ ਕਈ ਸੁਧਾਰ ਕੀਤੇ ਗਏ ਜਿਨ੍ਹਾਂ ਨਾਲ ਇਥੋਂ ਦੇ ਆਰਥਿਕ ਵਿਕਾਸ ਵਿਚ ਕਾਫ਼ੀ ਤੇਜ਼ੀ ਆਈ। ਇਸ ਦੀ ਮੌਤ ਮਗਰੋਂ ਦੇਸ਼ ਵਿਚ ਹਾਲਤ ਵਿਗੜਨ ਨਾਲ ਇਥੇ 1216-24 ਈ. ਦੌਰਾਨ ਸੰਯੁਕਤ ਰਾਜ ਅਮਰੀਕਾ ਦਾ ਅਧਿਕਾਰ ਰਿਹਾ। ਸੰਨ 1930 ਵਿਚ ਰਾਫ਼ੇਲ ਟ੍ਰਹੀਲੋ ਤਾਕਤ ਵਿਚ ਆਇਆ ਅਤੇ ਇਥੇ ਆਪਣਾ ਰਾਜ ਕਾਇਮ ਕੀਤਾ। ਸੰਨ 1961 ਵਿਚ ਇਸ ਦਾ ਕਤਲ ਹੋ ਗਿਆ। ਸੰਨ 1963 ਵਿਚ ਹਵਾਨ ਬਾਸ਼ ਪ੍ਰਧਾਨ ਬਣਿਆ। ਸੰਨ 1965 ਵਿਚ ਇਥੇ ਬਗ਼ਾਵਤ ਹੋਣ ਨਾਲ ਸੰਯੁਕਤ ਰਾਜ ਅਮਰੀਕਾ ਨੇ ਮੁੜ ਆਪਣੇ ਪੱਖ ਦੇ ਬੰਦਿਆਂ ਨੂੰ ਉਤਸ਼ਾਹਤ ਕੀਤਾ। ਸੰਨ 1966 ਵਿਚ ਜੋਆਕਵਿਨ ਬਾਲਾਗਵੀਰ ਰਾਸ਼ਟਰਪਤੀ ਦੇ ਅਹੁਦੇ ਤੇ ਆਇਆ ਅਤੇ 1978 ਈ. ਤੀਕ ਇਸ ਅਹੁਦੇ ਤੇ ਰਿਹਾ। ਇਸ ਦੀ ਸਰਕਾਰ

ਨੇ ਅਮਰੀਕਾ ਪੱਖੀ ਨੀਤੀਆਂ ਅਖ਼ਤਿਆਰ ਕਰਕੇ ਉਸ ਨਾਲ ਕਾਫ਼ੀ ਨੇੜੇ ਦੇ ਸਬੰਧ ਕਾਇਮ ਕੀਤੇ ਸਨ। ਸੰਨ 1978 ਵਿਚ ਦੇਸ਼ ਦੀ ਵਾਗਡੋਰ ਪਹਿਲੀ ਵਾਰੀ ਸ਼ਾਂਤਮਈ ਮਾਹੌਲ ਵਿਚ ਵਿਰੋਧੀ ਪਾਰਟੀ ਦੇ ਹੱਥ ਆਈ।

## ਆਰਥਿਕਤਾ

ਡਮਿਨੀਕਨ ਗਣਤੰਤਰ ਦੀ ਆਰਥਿਕਤਾ ਵਿਚ ਸਰਕਾਰੀ ਅਤੇ ਗ਼ੈਰ ਸਰਕਾਰੀ ਅਦਾਰਿਆਂ ਦਾ ਬਰਾਬਰ ਦਾ ਯੋਗਦਾਨ ਹੈ।

**ਖਣਿਜ** - ਨਿੱਗਰ ਸੋਨਾ, ਬਾਕਸਾਈਟ ਅਤੇ ਲੋਹ-ਨਿਕਲ, ਜਿਪਸਮ, ਚਾਂਦੀ ਅਤੇ ਪਲੈਟੀਨਮ ਆਦਿ ਖਣਿਜਾਂ ਦਾ ਇਥੋਂ ਦੇ ਉਦਯੋਗਾਂ ਨੂੰ ਵਿਕਸਿਤ ਕਰਨ ਵਿਚ ਚੋਖਾ ਹੱਥ ਹੈ। ਪੈਟਰੋਲੀਅਮ ਦਾ ਵੀ ਨਿਰਯਾਤ ਕੀਤਾ ਜਾਂਦਾ ਹੈ। ਸੰਸਾਰ ਭਰ ਵਿਚੋਂ ਸਭ ਤੋਂ ਵੱਧ ਪੱਥਰ ਲੂਣ ਦੇ ਭੰਡਾਰ ਇਥੇ ਹਨ। ਇਸ ਤੋਂ ਬਿਨਾਂ ਸਲਫ਼ਰ, ਕੋਲਾ ਕਲੀ ਅਤੇ ਜ਼ਿੰਕ ਆਦਿ ਦੇ ਭੰਡਾਰ ਵੀ ਚੋਖੀ ਮਾਤਰਾ ਵਿਚ ਕੱਢੇ ਜਾਂਦੇ ਹਨ। ਇਥੋਂ ਦੀ ਕੁੱਲ ਆਮਦਨੀ ਦਾ 20 ਪ੍ਰਤੀਸ਼ਤ ਹਿੱਸਾ ਉਦਯੋਗਾਂ ਤੋਂ ਪ੍ਰਾਪਤ ਹੁੰਦਾ ਹੈ। ਚੀਨੀ ਸਾਫ਼ ਕਰਨ, ਸਿਗਰਟ, ਕੱਪੜਾ ਅਤੇ ਖਾਦ ਬਣਾਉਣ ਦੇ ਉਦਯੋਗ ਵਧੇਰੇ ਕਰਕੇ ਪ੍ਰਫੁੱਲਤ ਹਨ। ਇਨ੍ਹਾਂ ਤੋਂ ਇਲਾਵਾ ਕਈ ਕਿਸਮ ਦਾ ਸ਼ੀਸ਼ੇ ਦਾ ਸਾਮਾਨ, ਹਲਕੀਆਂ ਧਾਤਾਂ ਦਾ ਸਾਮਾਨ, ਲੱਕੜੀ ਦੀਆਂ ਚੀਜ਼ਾਂ, ਰੰਗ ਅਤੇ ਸੀਮਿੰਟ ਆਦਿ ਵੀ ਤਿਆਰ ਕੀਤਾ ਜਾਂਦਾ ਹੈ।

**ਖੇਤੀਬਾੜੀ** - ਖੇਤੀਬਾੜੀ ਇਥੇ ਗੁਜ਼ਾਰੇ ਜੋਗੀ ਹੀ ਕੀਤੀ ਜਾਂਦੀ ਹੈ। ਖਾਦ, ਕੀੜੇ ਮਾਰ ਦਵਾਈਆਂ ਆਦਿ ਦਾ ਪ੍ਰਯੋਗ ਸਿਰਫ਼ ਵੱਡੇ ਅਤੇ ਸਹਿਕਾਰੀ ਫ਼ਾਰਮਾਂ ਵਿਚ ਹੀ ਕੀਤਾ ਜਾਂਦਾ ਹੈ। ਸਾਰੇ ਦੇਸ਼ ਦੇ ਫ਼ਾਰਮਾਂ ਵਿਚੋਂ ਦਸਵਾਂ ਹਿੱਸਾ ਫ਼ਾਰਮ ਸਰਕਾਰੀ ਮਲਕੀਅਤ ਹਨ। ਚੌਲ ਅਤੇ ਮੱਕੀ ਇਥੋਂ ਦੀਆਂ ਮੁੱਖ ਫ਼ਸਲਾਂ ਹਨ ਪਰ ਇਹ ਲੋਕਾਂ ਦੀ ਮੰਗ ਪੂਰੀਆਂ ਨਹੀਂ ਕਰਦੀਆਂ। ਇਨ੍ਹਾਂ ਤੋਂ ਇਲਾਵਾ ਗੰਨਾ, ਤਮਾਕੂ, ਕਾਫ਼ੀ ਅਤੇ ਕੋਕੋ ਦੀ ਵੀ ਖੇਤੀ ਕੀਤੀ ਜਾਂਦੀ ਹੈ। ਵਿਗਿਆਨਕ ਢੰਗ ਨਾਲ ਕੇਲੇ ਅਤੇ ਤਮਾਕੂ (ਪੱਤੇਦਾਰ) ਦੀ ਕਾਸ਼ਤ ਨੇ ਕਾਫ਼ੀ ਤਰੱਕੀ ਕੀਤੀ ਹੈ।

**ਆਵਾਜਾਈ** - ਇਥੇ ਕਾਫ਼ੀ ਮਾਤਰਾ ਵਿਚ ਚੰਗੀਆਂ ਸੜਕਾਂ ਬਣੀਆਂ ਹੋਈਆਂ ਹਨ। ਆਧੁਨਿਕ ਕਿਸਮ ਦਾ ਇਕ ਸ਼ਾਹਰਾਹ ਸੈਂਟਾ ਡਾਮਿੰਗੋ ਅਤੇ ਸੈਨਟਿਆਗੋ ਨੂੰ ਆਪਸ ਵਿਚ ਜੋੜਦਾ ਹੈ। ਦੱਖਣੀ ਤਟ ਤੇ ਸੈਂਟਾ ਡਾਮਿੰਗੋ ਅਤੇ ਉੱਤਰੀ ਤਟ ਤੇ ਪਵੈਰਟੋ ਪਲਾਟਾ ਮੁੱਖ ਬੰਦਰਗਾਹਾਂ ਹਨ। ਸੈਂਟਾ ਡਾਮਿੰਗੋ ਨਜ਼ਦੀਕ ਇਕ ਹਵਾਈ ਅੱਡਾ ਹੈ ਜਿਥੋਂ ਸੰਯੁਕਤ ਰਾਜ ਅਮਰੀਕਾ, ਵੈਨਜ਼ੁਏਲਾ, ਕੋਲੰਬੀਆ ਅਤੇ ਨੇੜਲੇ ਕੈਰਿਬੀਆਈ ਟਾਪੂਆਂ ਲਈ ਸਿੱਧੀਆਂ ਉਡਾਨਾਂ ਜਾਂਦੀਆਂ ਹਨ।

**ਵਪਾਰ**—ਇਥੋਂ ਦਾ 60% ਵਪਾਰ ਸੰਯੁਕਤ ਰਾਜ ਅਮਰੀਕਾ ਨਾਲ ਹੁੰਦਾ ਹੈ। ਕੁਝ ਵਪਾਰ ਇੰਗਲੈਂਡ, ਵੈਨਜ਼ੁਏਲਾ ਅਤੇ ਨੀਦਰਲੈਂਡਜ਼ ਟਾਪੂਆਂ ਨਾਲ ਵੀ ਹੁੰਦਾ ਹੈ। ਚੀਨੀ ਸਭ ਤੋਂ ਵੱਧ ਨਿਰਯਾਤ ਕੀਤੀ ਜਾਂਦੀ ਹੈ। ਤਮਾਕੂ, ਕਾਫ਼ੀ ਅਤੇ ਕੋਕੋ ਵੀ ਬਾਹਰ ਭੇਜੇ ਜਾਂਦੇ ਹਨ। ਬਾਲਣ, ਖਾਧ ਪਦਾਰਥ ਅਤੇ ਹੋਰ ਵੀ ਰੋਜ਼ਾਨਾ ਵਰਤੋਂ ਦੀਆਂ ਚੀਜ਼ਾਂ ਆਯਾਤ ਹੁੰਦੀਆਂ ਹਨ।

**ਲੋਕ**—ਭਾਵੇਂ 1960 ਦੇ ਦਹਾਕੇ ਦੇ ਮੁਕਾਬਲੇ 1970 ਦੇ ਅੰਤ ਵਿਚ ਇਥੋਂ ਦੀ ਜਨਮ ਅਤੇ ਮੌਤ ਦਰ ਵਿਚ ਕਾਫ਼ੀ ਕਮੀ ਆਈ ਹੈ ਪਰ ਅਜੇ ਵੀ ਸਰਕਾਰ ਇਸ ਨੂੰ ਜ਼ਿਆਦਾ ਹੀ ਮੰਨਦੀ ਹੈ। ਇਥੇ ਦੀ ਲਗਭਗ ਅੱਧੀ ਆਬਾਦੀ 15 ਸਾਲ ਤੋਂ ਛੋਟੇ ਬੱਚਿਆਂ ਦੀ ਹੈ। ਸੰਨ 1968 ਤੋਂ ਸਰਕਾਰੀ ਪੱਧਰ ਤੇ ਪਰਿਵਾਰ ਨਿਯੋਜਨ ਦੇ ਪ੍ਰੋਗਰਾਮਾਂ ਨੂੰ ਲਾਗੂ ਕਰਨ ਵਿਚ ਕਾਫ਼ੀ ਤੇਜ਼ੀ ਆਈ ਹੈ। ਇਸ ਦੇ ਨਾਲ ਨਾਲ 1965 ਤੋਂ ਬਾਅਦ ਪਰਵਾਸ ਨੂੰ ਉਤਸ਼ਾਹਿਤ ਅਤੇ ਆਵਾਸ ਨੂੰ ਰੋਕਿਆ ਗਿਆ ਹੈ।

ਇਥੇ ਯੂਰਪੀ ਘੱਟ ਗਿਣਤੀ ਵਾਲੇ ਲੋਕਾਂ ਦੇ ਕਈ ਛੋਟੇ ਛੋਟੇ ਗਰੁੱਪ ਵਸੇ ਹੋਏ ਹਨ ਜਿਹੜੇ ਇਥੋਂ ਦੀ ਹੀ ਵਸੋਂ ਦਾ ਭਾਗ ਬਣ ਚੁਕੇ ਹਨ। ਯੂਰਪੀ ਅਤੇ ਹਬਸ਼ੀ ਲੋਕਾਂ ਦੇ ਆਪਸੀ ਵਿਆਹ ਹੋਣ ਨਾਲ ਮਿਲੇ ਜੁਲੇ ਲੋਕ ਵਧੇਰੇ ਹਨ।

**ਧਰਮ**—ਇਥੋਂ ਦੇ 95% ਲੋਕ ਰੋਮਨ ਕੈਥੋਲਿਕ ਹਨ ਪਰ ਇਸ ਦੇ ਨਾਲ ਨਾਲ ਇਨ੍ਹਾਂ ਲੋਕਾਂ ਉੱਪਰ ਈਸਾਈ ਮੱਤ ਦਾ ਪ੍ਰਭਾਵ ਸਪੇਨੀ ਅਮਰੀਕਾ ਦੇ ਦੂਜੇ ਹਿੱਸਿਆਂ ਦੇ ਮੁਕਾਬਲੇ ਬਹੁਤ ਘੱਟ ਹੈ। ਹੇਤੀ ਸਰਹੱਦ ਦੇ ਨਾਲ ਲਗਦੇ ਕੁਝ ਪੱਛੜੇ ਹੋਏ ਇਲਾਕਿਆਂ ਵਿਚ ਪ੍ਰਾਚੀਨ ਅਫ਼ਰੀਕਾ ਦੇ ਕਬੀਲਿਆਂ ਵਿਚ ਪ੍ਰਚੱਲਤ ਧਾਰਮਿਕ ਰਸਮ ਰਿਵਾਜ ਆਮ ਵੇਖਣ ਵਿਚ ਆਉਂਦੇ ਹਨ।

**ਬੋਲੀ**—ਆਮ ਲੋਕਾਂ ਦੀ ਭਾਸ਼ਾ ਸਪੇਨੀ ਹੈ। ਇਸ ਤੋਂ ਇਲਾਵਾ ਹੋਰ ਵੀ ਕਈ ਯੂਰਪੀ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ।

**ਰਸਮ ਰਿਵਾਜ**—ਲੋਕ ਕਲਾਵਾਂ ਅਤੇ ਰਵਾਇਤਾਂ ਇਥੋਂ ਦੀ ਸੰਸਕ੍ਰਿਤੀ ਦਾ ਮੂਲ ਆਧਾਰ ਹਨ। ਸਾਰੇ ਖੇਤਰਾਂ ਵਿਚ ਹਰ ਸਮਾਜਕ ਜਸ਼ਨ ਸੰਗੀਤ ਅਤੇ ਨਾਚ ਤੋਂ ਬਿਨਾਂ ਅਧੂਰਾ ਹੀ ਮੰਨਿਆ ਜਾਂਦਾ ਹੈ। ਸਾਹਿਤ ਸਭਾਵਾਂ ਬੜੇ ਸ਼ੌਕ ਨਾਲ ਸਥਾਪਿਤ ਕੀਤੀਆਂ ਹੋਈਆਂ ਹਨ। ਇਥੋਂ ਦੇ ਕਈ ਚਿੱਤਰਕਾਰ ਅੰਤਰਾਸ਼ਟਰੀ ਪੱਧਰ ਤੇ ਸਾਹਮਣੇ ਆ ਰਹੇ ਹਨ।

**ਸਿੱਖਿਆ**—ਸੰਨ 1538 ਵਿਚ ਸੈਂਟਾ ਡਾਮਿੰਗੋ ਵਿਖੇ ਸਪੇਨ ਨੇ ਪਹਿਲੀ ਯੂਨੀਵਰਸਿਟੀ ਦੀ ਸਥਾਪਨਾ ਕੀਤੀ। ਇਸ ਤੋਂ ਇਲਾਵਾ ਉੱਚ ਸਿੱਖਿਆ ਲਈ 5 ਹੋਰ ਯੂਨੀਵਰਸਿਟੀਆਂ ਹਨ ਜਿਥੇ 7 ਤੋਂ 14 ਸਾਲ ਤੱਕ ਦੇ ਬੱਚਿਆਂ ਲਈ ਪ੍ਰਾਇਮਰੀ ਵਿਦਿਆ ਲਾਜ਼ਮੀ ਅਤੇ ਮੁਫ਼ਤ ਦੇਣ ਦਾ ਪ੍ਰਬੰਧ ਹੈ। ਪ੍ਰਾਇਮਰੀ ਤੋਂ ਅਗੋਂ ਘੱਟ ਗਿਣਤੀ ਵਿਚ ਬੱਚੇ ਸਿੱਖਿਆ ਪ੍ਰਾਪਤ ਕਰਦੇ ਹਨ। ਸੈਕੰਡਰੀ ਅਤੇ ਵਿਵਸਾਇਕ ਸਿੱਖਿਆ ਲਈ ਵਿਸ਼ੇਸ਼ ਅਤੇ ਅਲੱਗ ਪ੍ਰਬੰਧ ਹਨ।

**ਸਿਹਤ**—ਸਿਹਤ ਸਬੰਧੀ ਸੇਵਾਵਾਂ ਵਿਚ ਕਾਫ਼ੀ ਕਮੀ ਹੈ, ਵਿਸ਼ੇਸ਼ ਕਰਕੇ ਪਿੰਡਾਂ ਵਿਚ ਰਹਿਣ ਵਾਲੇ ਲੋਕਾਂ ਨੂੰ ਇਸ ਸਹੂਲਤ ਦੀ ਬੜੀ ਘਾਟ ਹੈ। ਸਫ਼ਾਈ ਦੇ ਸਹੀ ਪ੍ਰਬੰਧਾਂ ਦੀ ਕਮੀ ਬਹੁਤ ਸਾਰੇ ਛੂਤ ਦੇ ਰੋਗਾਂ ਨੂੰ ਫੈਲਾਉਣ ਦਾ ਕਾਰਣ ਬਣਦੀ ਹੈ।

## ਰਾਜ ਪ੍ਰਬੰਧ

ਇਥੇ ਲੋਕਤੰਤਰੀ ਪ੍ਰਬੰਧਕੀ ਢਾਂਚਾ ਹੈ ਜਿਸ ਦਾ ਮੁੱਖੀ ਰਾਸ਼ਟਰਪਤੀ ਹੈ। ਇਸ ਦੀ ਚੋਣ ਹਰ ਚਾਰ ਸਾਲ ਲਈ ਕੀਤੀ ਜਾਂਦੀ ਹੈ। ਰਾਸ਼ਟਰਪਤੀ ਹੀ ਦੇਸ਼ ਦੀਆਂ ਹਥਿਆਰਬੰਦ ਫ਼ੌਜਾਂ ਦਾ ਮੁੱਖੀ (ਕਮਾਂਡਰ ਇਨ ਚੀਫ਼) ਹੈ। ਪ੍ਰਬੰਧਕੀ ਕੰਮਕਾਜ ਲਈ ਰਾਸ਼ਟਰਪਤੀ ਦੀ ਸਹਾਇਤਾ ਲਈ ਮੰਤਰੀ ਮੰਡਲ ਹੈ। ਦੋ ਸਦਨੀ ਨੈਸ਼ਨਲ ਕਾਂਗਰਸ ਕੋਲ ਵਿਧਾਨਿਕ ਅਖ਼ਤਿਆਰ ਹੁੰਦੇ ਹਨ। ਇਸ ਕਾਂਗਰਸ ਵਿਚ ਸੈਨੇਟ ਅਤੇ ਚੈਂਬਰ ਆਫ਼ ਰੀਪ੍ਰੀਜ਼ੈਂਟੇਟਿਵਜ਼ ਦੋ ਸਦਨ ਹਨ। ਇਨ੍ਹਾਂ ਦੇ ਮੈਂਬਰ ਚਾਰ ਸਾਲ ਲਈ ਚੁਣੇ ਜਾਂਦੇ ਹਨ। ਸੈਨੇਟ ਵਿਚ 27 ਮੈਂਬਰ ਹਨ ਅਤੇ ਹਰ ਮੈਂਬਰ ਇਕ ਪ੍ਰਾਂਤ ਅਤੇ ਨੈਸ਼ਨਲ ਡਿਸਟ੍ਰਿਕਟ ਦੀ ਨੁਮਾਇੰਦਗੀ ਕਰਦਾ ਹੈ। ਚੈਂਬਰ ਆਫ਼ ਡਿਪਟੀਜ਼ ਦੇ 91 ਮੈਂਬਰ ਹਨ ਜਿਹੜੇ ਵਸੋਂ ਦੇ ਆਧਾਰ ਤੇ ਚੁਣੇ ਜਾਂਦੇ ਹਨ। ਡਮਿਨੀਕਨ ਰੈਵੋਲੂਸ਼ਨਰੀ ਪਾਰਟੀ ਅਤੇ ਰੀਫ਼ਾਰਮਿਸਟ ਪਾਰਟੀ ਇਥੋਂ ਦੀਆਂ ਪ੍ਰਮੁੱਖ ਰਾਜਨੀਤਕ ਪਾਰਟੀਆਂ ਹਨ। ਨਿਆਂ ਵਿਭਾਗ ਪੂਰਨ ਰੂਪ ਵਿਚ ਆਜ਼ਾਦ ਹੈ ਅਤੇ ਸੁਪਰੀਮ ਕੋਰਟ ਸਭ ਤੋਂ ਉੱਚੀ ਕੋਰਟ ਹੈ।

**ਕ੍ਰੰਸੀ** - ਪੇਸੋ ਇਥੋਂ ਦੀ ਕਰੰਸੀ ਹੈ।

**ਮਾਪਤੋਲ** -ਮਾਪਤੋਲ ਲਈ ਇਥੇ ਮੀਟ੍ਰਿਕ ਪ੍ਰਣਾਲੀ ਅਪਣਾਈ ਜਾਂਦੀ ਹੈ।

**ਰਾਸ਼ਟਰੀ ਗੀਤ** (Quisqueyanos Valientes, alcemos) ਇਥੋਂ ਦਾ ਰਾਸ਼ਟਰੀ ਗੀਤ ਹੈ ਜਿਸਨੂੰ ਈ. ਪਰੂਡ ਹੋਮੀ (Homme) ਨੇ ਲਿਖਿਆ ਅਤੇ ਜੇ. ਰੇਜ ਨੇ ਇਸ ਦੀ ਧੁਨ ਤਿਆਰ ਕੀਤੀ।

**ਰਾਸ਼ਟਰੀ ਝੰਡਾ** - ਡਮਿਨੀਕਨ ਦਾ ਕੌਮੀ ਝੰਡਾ ਨੀਲੇ ਅਤੇ ਲਾਲ ਰੰਗ ਦਾ ਹੈ ਜਿਸ ਵਿਚ ਇਕ ਸਫ਼ੈਦ ਸਲੀਬ ਦਾ ਨਿਸ਼ਾਨ ਹੈ।

ਹ. ਪੁ.- ਐਨ. ਬ੍ਰਿ. ਮਾ. 6 : 167 ; ਐਨ. ਅਮੈ. 9 : 268, ਸਟੇ.ਯੀ. ਬੁ. 1988-89, 1992-93 : 433

**ਡਯਾਗਯੀਲਯੈਫ਼, ਸਰਜੀ ਪਾਵਲੋਵਿਚ** : ਰੂਸ ਦੇ ਇਸ ਬੈਲੇ ਨਿਰਦੇਸ਼ਕ ਅਤੇ ਕਲਾ ਆਲੋਚਕ ਦਾ ਜਨਮ 19 ਮਾਰਚ,



**ਸਰਜੀ ਪਾਵਲੋਵਿਚ ਡਯਾਗਯੀਲਯੈਫ਼**

1872 ਨੂੰ ਨਾੱਵਗੋਰਾੱਡ ਪ੍ਰਾਂਤ ਵਿਚ ਹੋਇਆ। ਸੇਂਟ ਪੀਟਰਜ਼ਬਰਗ ਯੂਨੀਵਰਸਿਟੀ ਵਿਖੇ ਇਸ ਨੇ ਕਾਨੂੰਨ ਦੀ ਸਿੱਖਿਆ ਪ੍ਰਾਪਤ ਕੀਤੀ। ਇਸ ਦੀ ਰੁਚੀ ਸੰਗੀਤ ਵੱਲ ਸੀ ਜਿਸ ਕਾਰਨ ਸੰਨ 1892 ਵਿਚ ਇਸ ਨੇ ਸੇਂਟ ਪੀਟਰਜ਼ਬਰਗ ਸੰਗੀਤ ਵਿਦਿਆਲੇ ਤੋਂ ਗ੍ਰੈਜੂਏਸ਼ਨ ਕੀਤੀ। ਇਸਨੇ ਕਿੰਨੀਆਂ ਹੀ ਕਲਾ ਪ੍ਰਦਰਸ਼ਨੀਆਂ ਲਗਾਈਆਂ। ਸੰਨ 1899 ਵਿਚ 'ਦੀ ਵਰਲਡ ਆਫ਼ ਆਰਟ' ਨਾਮੀ ਕਲਾ ਨਾਲ ਸਬੰਧਤ ਰਸਾਲਾ ਕੱਢਿਆ। ਜੋ ਸੰਨ 1904 ਤਕ ਛਪਦਾ ਰਿਹਾ। ਇਹ ਮਾਸਕੋ ਦੇ ਇਮਪੀਰੀਅਲ ਥੀਏਟਰ ਵਿਚ ਸ਼ਾਮਲ ਹੋਇਆ। ਸੰਨ 1909 ਵਿਚ ਇਸਨੇ ਪੈਰਿਸ ਵਿਖੇ ਇਕ ਨਵੀਂ ਕੰਪਨੀ ਬੈਲੇ ਰੂਬੀ ਦੀ ਸਥਾਪਨਾ ਕੀਤੀ। ਇਸ ਨੇ ਕਈ ਪ੍ਰਸਿੱਧ ਆਧੁਨਿਕ ਸੰਗੀਤਕਾਰਾਂ ਦੀਆਂ ਰਚਨਾਵਾਂ ਪੇਸ਼ ਕੀਤੀਆਂ। ਸੰਨ 1911 ਵਿਚ ਇਸ ਦੀ ਕੰਪਨੀ ਨੇ ਪਹਿਲੀ ਵਾਰ ਆਪਣਾ ਪ੍ਰੋਗਰਾਮ ਲੰਡਨ ਵਿਖੇ ਦਿਤਾ। ਪਹਿਲੇ ਵਿਸ਼ਵ ਯੁੱਧ ਤੋਂ ਬਾਅਦ ਇਸ ਨੇ ਪੈਰਿਸ ਅਤੇ ਲੰਡਨ ਵਿਖੇ ਵਧੇਰੇ ਪ੍ਰੋਗਰਾਮ ਦਿੱਤੇ। ਆਪਣੀ ਮੌਤ ਤਕ ਇਹ ਯੂਰਪ ਅਤੇ ਅਮਰੀਕਾ ਵਿਚ ਘੁੰਮਦਾ ਰਿਹਾ। 'ਦੀ ਫਾਇਰਬਰਡ' (1910), 'ਪੈਟ੍ਰੂਸ਼ੀਕਾ' (1911) ਅਤੇ 'ਦੀ ਰਾਈਟ ਆਫ਼ ਸਪਰਿੰਗ' (1913) ਇਸ ਦੇ ਤਿੰਨ ਬੈਲੇ ਸ਼ਾਹਕਾਰ ਹਨ।

19 ਅਗਸਤ, 1929 ਨੂੰ ਇਟਲੀ ਵਿਚ ਵੈਨਿੰਗ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 5 : 683 ; ਕੋਲ. ਐਨ. 6 : 248 ; ਐਨ. ਅਮੈ. 9 : 56

**ਡਯਾਜ ਦ ਲਾ ਪੇ-ਨਯਾ, ਨਾਰਸਿਸੇ ਵਰਜਿਲ** : ਇਸ ਭੂ-ਦ੍ਰਿਸ਼ ਚਿੱਤਰਕਾਰ ਅਤੇ ਲਿਥੋਗ੍ਰਾਫ਼ਰ ਦਾ ਜਨਮ 20 ਅਗਸਤ, 1808 ਨੂੰ ਫ਼ਰਾਂਸ ਵਿਚ ਬੋਰਦੋ ਵਿਖੇ ਹੋਇਆ। 10 ਸਾਲ ਦੀ ਉਮਰ ਵਿਚ ਇਹ ਯਤੀਮ ਹੋ ਗਿਆ ਅਤੇ ਇਸ ਨੂੰ ਇਕ ਪਾਦਰੀ ਨੇ ਸਿਖਿਆ ਦਿੱਤੀ। ਬਚਪਨ ਵਿਚ ਸੱਪ ਦੇ ਡੱਸਣ ਕਾਰਨ ਇਸ ਦੀ ਇਕ ਲੱਤ ਕੱਟਣੀ ਪਈ। 15 ਸਾਲ ਦੀ ਉਮਰ ਵਿਚ ਇਸ ਨੇ ਸੇਵਰੇ ਦੇ ਚੀਨੀ ਸਿੱਟੀ ਮਿੱਟੀ ਦੇ ਕਾਰਖਾਨੇ ਵਿਚ ਭਾਂਡਿਆਂ ਉਤੇ ਚਿਤਰਕਾਰੀ ਦਾ ਕੰਮ ਸ਼ੁਰੂ ਕੀਤਾ। ਕੁਝ ਸਮਾਂ ਇਸ ਨੇ ਪਰੰਪਰਾਵਾਦੀ ਚਿਤੱਰਕਾਰ ਅਲੈਕਸਾਂਦਰੇ ਕਾਬਨੈਲ ਤੋਂ ਸਿਖਿਆ ਪ੍ਰਾਪਤ ਕੀਤੀ।

ਸੰਨ 1840 ਦੇ ਲਗਭਗ ਇਸ ਨੇ ਬਾਰਬਿਜੋ ਪਿੰਡ ਦੇ ਲਾਗੇ ਦੇ ਜੰਗਲ ਫੋਨਤੇਨਬਲੂ ਵਿਚ ਜਾ ਕੇ ਭੂ-ਦ੍ਰਿਸ਼ ਚਿੱਤਰ ਬਣਾਉਣੇ ਸ਼ੁਰੂ ਕੀਤੇ। ਇਸ ਦੇ ਸ਼ੁਰੂ ਦੇ ਚਿੱਤਰਾਂ ਉਪਰ ਰੋਮਾਂਚਵਾਦ ਦਾ ਪ੍ਰਭਾਵ ਸਪਸ਼ਟ ਹੈ। ਸੰਨ 1831 ਵਿਚ ਇਹ ਥੀਓਡੋਰ ਰੂਸੋ ਨੂੰ ਮਿਲਿਆ ਅਤੇ ਸੰਨ 1841 ਵਿਚ ਬਾਰਬਿਜ਼ੋ ਗਰੁਪ ਵਿਚ ਸ਼ਾਮਲ ਹੋ ਗਿਆ। ਇਹ ਇਸ ਗਰੁਪ ਦਾ ਮਹੱਤਵਪੂਰਨ ਮੈਂਬਰ ਸੀ।

'ਫੇਅਰੀ ਵਿਦ ਪਰਲਜ', 'ਵੀਨਸ ਐਂਡ ਐਡੋਨਿਸ ਫ਼ੂਲਿਸ਼' ਗਰਲਜ਼ ਆਦਿ ਇਸ ਦੇ ਕੁੱਝ ਵਧੀਆ ਚਿੱਤਰ ਹਨ। ਨਿਊ ਯਾਰਕ ਦੇ ਮੈਟ੍ਰੋਪਾਲਿਟਨ ਮਿਊਜ਼ੀਅਮ ਵਿਖੇ ਇਸ ਦੇ ਕਈ ਚਿਤਰ ਹਨ। ਇਸ ਤੋਂ ਇਲਾਵਾ ਬਾਲਟੀਮੋਰ ਦੀ ਵਾਲਟਰਜ਼ ਆਰਟ ਗੈਲਰੀ ਅਤੇ ਸ਼ਿਕਾਗੋ ਆਰਟ ਇਨਸਟੀਚਿਊਟ ਵਿਖੇ ਵੀ ਇਸ ਦੇ ਕੁੱਝ ਚਿੱਤਰ ਹਨ।

18 ਨਵੰਬਰ, 1876 ਨੂੰ ਮੈਟਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. -ਐਨ. ਬ੍ਰਿ. ਮਾ. 3: 826 ; ਐਨ. ਅਮੈ. 9 : 75 ; ਕੋਲ. ਐਨ. 6 : 253 ; ਐਨ. ਬ੍ਰਿ. 7 : 371

**ਡਯਾਨ ਡ ਪਵਾਟੇ** : ਇਹ ਫ਼ਰਾਂਸ ਦੇ ਹੈਨਰੀ ਦੂਜੇ ਦੀ ਪ੍ਰੇਮਿਕਾ ਸੀ ਜਿਸ ਦਾ ਜਨਮ 3 ਸਤੰਬਰ, 1499 ਨੂੰ ਹੋਇਆ। ਸੰਨ 1515 ਵਿਚ ਇਸ ਦੀ ਸ਼ਾਦੀ ਨਾਰਮੰਡੀ ਦੇ ਲੂਈ ਡ ਬਰੀਜ਼ ਨਾਲ ਹੋਈ ਸੀ। ਇਸ ਨੇ ਸਭ ਤੋਂ ਪਹਿਲਾਂ ਦਰਬਾਰ ਵਿਚ ਫ਼ਰਾਂਸਿਸ ਪਹਿਲੇ ਦੀ ਮਾਂ ਦੀ ਨਿਜੀ ਟਹਿਲਣ ਵਜੋਂ ਪਰਵੇਸ਼ ਕੀਤਾ। ਸੰਨ 1531 ਵਿਚ ਇਸ ਦੇ ਪਤੀ ਦੀ ਮੌਤ ਹੋ ਜਾਣ ਕਾਰਨ ਸ਼ਹਿਜ਼ਾਦਾ ਹੈਨਰੀ ਜੋ ਉਮਰ ਵਿਚ ਇਸ ਨਾਲੋਂ 20 ਸਾਲ ਛੋਟਾ ਸੀ ਇਸ ਉਪਰ ਮੋਹਿਤ ਹੋ ਗਿਆ ਤੇ ਇਹ ਉਸ ਦੀ ਰਖੇਲ ਵਜੋਂ ਰਹਿਣ ਲਗੀ। ਹੈਨਰੀ ਦੂਜੇ ਦੇ ਬਾਦਸ਼ਾਹ ਬਣਨ ਤੇ ਉਸ ਦੇ ਸਾਰੇ ਸ਼ਾਸਨ ਕਾਲ ਵਿਚ ਇਹ ਦਰਬਾਰ ਵਿਚ ਰਾਣੀ ਵਜੋਂ ਹਕੂਮਤ ਕਰਦੀ ਰਹੀ ਜਦ ਕਿ ਅਸਲੀ ਰਾਣੀ ਕੈਥੀਰੀਨ ਡਾ ਮੈਡੀਸੀਸ ਅਣਗੌਲੀ ਜਿਹੀ ਹੀ ਰਹੀ। ਇਹ ਇਸ ਅਰਸੇ ਦੌਰਾਨ ਆਪਣੀ ਅਤੇ ਆਪਣੇ ਪਿਛਲੇ ਪਰਿਵਾਰ ਦੀ ਆਮਦਨ ਵਧਾਉਂਦੀ ਰਹੀ। ਸੰਨ 1548 ਵਿਚ ਹੈਨਰੀ ਨੇ ਉਸ ਨੂੰ

ਵੈਲਨਟਾਈਨਸ ਦੀ ਡੱਚੀ ਦੇ ਦਿਤੀ। ਸੰਨ 1559 ਵਿਚ ਬਾਦਸ਼ਾਹ ਹੈਨਰੀ ਦੂਜੇ ਦੀ ਮੌਤ ਹੋਣ ਤੇ ਰਾਣੀ ਕੈਥੀਰੀਨ ਨੇ ਇਸ ਨੂੰ ਉਹ ਹੀਰੇ



ਡਯਾਨ ਡ ਪਵਾਟੇ

ਜਵਾਹਰਾਤ ਜਿਹੜੇ ਬਾਦਸ਼ਾਹ ਨੇ ਉਸ ਨੂੰ ਦਿੱਤੇ ਸਨ ਵਾਪਸ ਕਰਨ ਅਤੇ ਸੈਹਨੋਨਸੋ ਦੀ ਬਾਜਏ ਸ਼ਾਮੋਨ ਦੀ ਹਵੇਲੀ ਲੈਣ ਲਈ ਮਜਬੂਰ ਕੀਤਾ। ਇਹ ਐਨੇਟ ਵਾਪਸ ਆ ਗਈ ਜਿਥੇ ਇਸ ਦੀ 22 ਅਪ੍ਰੈਲ 1566 ਨੂੰ ਮੌਤ ਹੋ ਗਈ।

ਇਸ ਦੀਆਂ ਹੈਨਰੀ ਦੂਜੇ ਨਾਲ ਪਿਆਰ ਬਾਰੇ ਕਈ ਗੱਲਾਂ ਪ੍ਰਚਲਤ ਸਨ। ਇਹ ਵੀ ਕਿਹਾ ਜਾਂਦਾ ਹੈ ਕਿ ਹੈਨਰੀ ਦੂਜੇ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਇਸ ਦੇ ਫ਼ਰਾਂਸਿਸ ਪਹਿਲੇ ਨਾਲ ਵੀ ਨਾਜਾਇਜ਼ ਸਬੰਧ ਸਨ ਭਾਵੇਂ ਇਸ ਵਿਚ ਕੋਈ ਠੋਸ ਸਚਾਈ ਨਹੀਂ ਹੈ। ਕਈ ਲੇਖਕ ਤਾਂ ਇਸ ਉਪਰ ਇਹ ਵੀ ਦੋਸ਼ ਲਾਉਂਦੇ ਹਨ ਕਿ ਇਹ ਹੈਨਰੀ ਦੂਜੇ ਦੇ ਮਰਨ ਮਗਰੋਂ ਵੀ ਜਾਦੂ ਦੀ ਮਦਦ ਨਾਲ ਉਸ ਨਾਲ ਪਿਆਰ ਕਰਦੀ ਰਹੀ ਪਰ ਇਹ ਸਾਰੇ ਮੰਨਦੇ ਹਨ ਕਿ ਇਹ ਬਹੁਤ ਖ਼ੂਬਸੂਰਤ ਤੇ ਜ਼ਿੰਦਾਦਿਲ ਔਰਤ ਸੀ।

ਹ. ਪੁ. - ਐਨ. ਬ੍ਰਿ. 7 : 365

**ਡਯੂ ਅਮਵਿਰੀ** : ਪ੍ਰਾਚੀਨ ਰੋਮ ਵਿਚ ਇਹ ਦੋ ਮੈਜਿਸਟਰੇਟਾਂ ਦੀ ਇਕ ਸਭਾ ਲਈ ਦਫ਼ਤਰੀ-ਪਦ ਹੁੰਦਾ ਸੀ। ਰੋਮ ਵਿਚ ਨਿਮਨ ਕਿਸਮਾਂ ਦੇ ਜੱਜ ਹੁੰਦੇ ਹਨ :- ਡਯੂਅਮਵਿਰੀ ਪਰ ਡਿਉਲਾੱਇਆਨਿਸ. ਉਹ ਜੱਜ ਸਨ, ਜਿਹੜੇ ਆਰੰਭਕ ਫ਼ੌਜਦਾਰੀ ਜ਼ਾਬਤੇ ਵਿਚ ਰਾਜ ਵਿਰੁਧ ਅਪਰਾਧ ਦੀ ਸਮਾਇਤ ਲਈ ਮੁੱਖ ਮੈਜਿਸਟਰੇਟ ਦੁਆਰਾ ਨਿਯੁਕਤ ਕੀਤੇ ਜਾਂਦੇ ਸਨ। ਡਯੂਅਮਵਿਰੀ ਸੈਕਰਿਸ ਫੇਸਿਉਂਡਿਸ - ਇਹ ਦੋ ਪਾਦਰੀ ਹੋਇਆ ਕਰਦੇ ਸਨ. ਜਿਨ੍ਹਾਂ ਪਾਸ ਦੇਵਬਾਣੀ ਸਬੰਧੀ ਪੁਸਤਕਾਂ ਅਤੇ ਉਨ੍ਹਾਂ ਸਬੰਧੀ ਯੂਨਾਨੀ ਢੰਗਾਂ ਅਨੁਸਾਰ ਪੂਜਾ ਸਬੰਧੀ ਮਾਮਲਿਆਂ ਦਾ ਚਾਰਜ ਹੁੰਦਾ ਸੀ। 367 ਈ. ਪੂ. ਵਿਚ ਇਨ੍ਹਾਂ ਦੀ ਗਿਣਤੀ ਵਧਾ ਕੇ 10 ਅਤੇ ਮਗਰੋਂ ਸੱਲਾ ਦੁਆਰਾ 15 ਕਰ ਦਿਤੀ ਗਈ ਸੀ। ਡਯੂਅਮਵਿਰੀ ਨਾਵਾਲੀਜ਼- ਉਹ ਅਫ਼ਸਰ ਹੁੰਦੇ ਸਨ, ਜਿਨ੍ਹਾਂ ਪਾਸ ਬੇੜੇ ਲੈਸ ਕਰਨ ਦਾ ਚਾਰਜ ਹੁੰਦਾ ਸੀ ਅਤੇ ਜਿਹੜੇ 311 ਈ. ਪੂ. ਤੋਂ ਲੋਕਾਂ ਦੁਆਰਾ ਚੁਣੇ ਜਾਂਦੇ ਸਨ ਪਰ ਸ਼ਾਇਦ 178 ਈ. ਪੂ. ਤੋਂ ਇਹ ਪਦ ਖਤਮ ਹੋ ਗਿਆ। ਡਯੂਅਮਵਿਰੀ ਈਦੀ ਲੋਕਾਂ ਡੀ ਅਤੇ ਡਯੂਅਮਵਿਰੀ ਈਦੀ ਡੈਡੀਕਾਂਡੀ ਦੋ ਅਜਿਹੀਆਂ ਸਭਾਵਾਂ ਸਨ, ਜੋ ਸਾਂਝੇ ਮੰਦਰਾਂ ਲਈ ਇਕੋ ਹੀ ਵਿਅਕਤੀ ਹੋਇਆ ਕਰਦਾ ਸੀ। ਇਨ੍ਹਾਂ ਵਿਚ ਇਕ ਸਭਾ ਨਿਰਮਾਣ ਸਬੰਧੀ ਮੁਆਇਦੇ ਕਰਦੀ ਸੀ ਅਤੇ ਦੂਸ਼ਰੀ ਭੇਟਾ ਅਥਵਾ ਸਮੱਪਰਨ ਦਾ ਕਾਰਜ ਕਰਦੀ ਸੀ। ਸ਼ਹਿਰ ਤੋਂ ਬਾਹਰ ਨਾਲੀਆਂ ਦੀ ਸਫ਼ਾਈ ਲਈ ``Duumviri nis extra Urban purgandis' ਨਾਂ ਦੀ ਇਕ ਛੋਟੀ ਮੈਜਿਸਟ੍ਰਟੀ ਹੁੰਦੀ ਸੀ ਜੋ ਆੱਗਸਟਸ ਦੇ ਸਮੇਂ ਨਿਉਰੇਟਰਜ਼ ਵਾਇਰਮ ਵਿਚ ਤਬਦੀਲ ਕੀਤੀ ਗਈ ਸੀ। ਕਾਲੋਨੀਆਂ ਤੇ ਨਗਰ ਪਾਲਿਕਾਵਾਂ ਵਿਚ ਦੋ ਮੁੱਖ ਮੈਜਿਸਟਰੇਟ ਦਾ ਪੱਦ Duumviri Iure dicundo ਹੋਇਆ ਕਰਦਾ ਸੀ। ਉਨ੍ਹਾਂ ਦੀ ਡਿਊਟੀ ਵਿਚ ਪ੍ਰਬੰਧਕੀ ਨਿਆਂ ਵਿਸ਼ੇਸ਼ ਤੌਰ ਤੇ ਸ਼ਾਮਲ ਹੁੰਦਾ ਸੀ। ਜਨ-ਗਣਨਾ ਅਤੇ ਹਰ ਪੰਜ ਸਾਲਾਂ ਮਗਰੋਂ ਇਨ੍ਹਾਂ ਸਬੰਧੀ ਕਾਗਜ਼-ਪੱਤਰਾਂ ਦੀ ਲੋੜੀਂਦੀ ਸੋਧ ਕਰਨ ਵਾਲੇ ਮੈਜਿਸਟ੍ਰੇਟਾਂ ਨੂੰ `Duumviri iure dicundo quinquennalls' ਕਿਹਾ ਜਾਂਦਾ ਸੀ।

ਹ. ਪੁ.—ਐਨ. ਬ੍ਰਿ. 7 : 804

**ਡਯੂਬਾਰਤਾ, ਗੀਯਾਮ ਡਾ ਸੈਲਸੱਟ** : ਫ਼ਰਾਂਸ ਦੇ ਇਸ ਕਵੀ ਦਾ ਜਨਮ 1544 ਈ. ਵਿਚ ਮਾਂਟਫੋਰਟ ਦੇ ਇਕ ਅਮੀਰ ਵਪਾਰੀ ਪਰਿਵਾਰ ਵਿਚ ਹੋਇਆ।

ਇਹ ਨਵਾਰੇ ਦੇ ਹੈਨਰੀ ਦਾ ਚਹੇਤਾ ਕਵੀ ਸੀ। ਉਸ ਨੇ ਇਸ ਨੂੰ ਸਕਾਟਲੈਂਡ ਤੇ ਇੰਗਲੈਂਡ ਵਿਚ ਰਾਜਦੂਤ ਦੇ ਨਾਲ ਵੀ ਭੇਜਿਆ ਸੀ।

ਇਸ ਨੇ ਆਪਣੀਆਂ ਲਿਖਤਾਂ ਵਿਚ ਧਰਮ ਦੇ ਯੁੱਧਾਂ ਦਾ ਜ਼ਿਕਰ ਕੀਤਾ ਹੈ। ਸੰਨ 1590 ਵਿਚ ਇਸ ਦੀ ਪੁਸਤਕ `Cautique de la Victoire adery'ਪ੍ਰਕਾਸ਼ਤ ਹੋਈ। ਧਾਰਮਿਕ ਵਿਸ਼ੇ ਨੂੰ ਮੁੱਖ ਰਖਕੇ ਇਕ ਮਹਾਂਕਾਵਿ ਲਿਖਣਾ ਚਾਹੁੰਦਾ ਸੀ।

ਇਸ ਦਾ ਪਹਿਲਾ ਮਹਾਂਕਾਵਿ Judith ਸੀ। Le Semaine ਅਤੇ La Seconde Seivaine (1584) ਇਸ ਦੀਆਂ ਚੰਗੀਆਂ ਕ੍ਰਿਤਾਂ ਵਿਚੋਂ ਸਨ। ਜੁਲਾਈ, 1590 ਵਿਚ ਕੋਂਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ. -ਐਨ. ਬ੍ਰਿ. 7 : 720

**ਯਡੂ ਬੀਲੇ, ਯੋਆਕਿਮ** : ਫ਼ਰਾਂਸ ਦੇ ਇਸ ਕਵੀ ਅਤੇ ਆਲੋਚਕ ਦਾ ਜਨਮ 1522 ਈ. ਵਿਚ ਐਂਜ਼ਰਜ਼ ਦੇ ਨੇੜੇ ਸਾਟੋਆੱਫ਼ ਲਾ ਤੁਰਮੀਲੀਏ (Chateau of LaTurmeliere) ਵਿਖੇ ਹੋਇਆ। ਇਸ ਦੇ ਮਾਤਾ-ਪਿਤਾ ਬਚਪਨ ਵਿਚ ਹੀ ਮਰ ਗਏ ਸਨ ਅਤੇ ਇਸ ਦੇ ਵੱਡੇ ਭਰਾ ਨੇ ਇਸ ਦੀ ਪਾਲਣਾ ਕੀਤੀ। ਕਿਸੇ ਤਰ੍ਹਾਂ ਇਹ 23 ਸਾਲ ਦੀ ਉਮਰ ਵਿਚ ਕਾਨੂੰਨ ਦੀ ਵਿਦਿਆ ਪ੍ਰਾਪਤ ਕਰਨ ਲਈ ਪੁਵਾਤੀਏ ਚਲਾ ਗਿਆ। ਉਥੇ ਇਹ ਪ੍ਰਸਿੱਧ ਲਾਤੀਨੀ ਕਵੀ ਜਾਂ ਸਾਲਮਨ ਮੈਕਰਿਨ ਨੂੰ ਮਿਲਿਆ। ਸੰਨ 1548 ਵਿਚ ਇਹ ਰੋਸਾਰ ਨੂੰ ਮਿਲਿਆ ਜੋ ਪਿਛੋਂ ਇਸ ਦਾ ਗੂੜ੍ਹਾ ਮਿੱਤਰ ਬਣ ਗਿਆ। ਉਸ ਨੇ ਇਸ ਦੀ ਕਵਿਤਾ ਉਤੇ ਬਹੁਤ ਪ੍ਰਭਾਵ ਪਾਇਆ। ਡਯੂ ਬੀਲੇ ਦਾ ਵਿਚਾਰ ਸੀ ਕਿ ਫਰਾਂਸੀਸੀ ਭਾਸ਼ਾ ਉਚ ਕਿਸਮ ਦੀ ਕਵਿਤਾ ਦੇ ਪੇਸ਼ ਕਰਨ ਲਈ ਯੋਗ ਨਹੀਂ ਸੀ। ਉਸ ਦਾ ਵਿਚਾਰ ਸੀ ਕਿ ਭਾਸ਼ਾ ਦਾ ਵਿਕਾਸ ਕਰਕੇ ਇਸ ਨੂੰ ਉਚ ਕੋਟੀ ਦੀ ਕਵਿਤਾ ਬਿਆਨ ਕਰਨ ਦੇ ਯੋਗ ਬਣਾਇਆ ਜਾ ਸਕਦਾ ਹੈ। ਇਸ ਕਾਰਜ ਲਈ ਲਾਤੀਨੀ ਅਤੇ ਯੂਨਾਨੀ ਭਾਸ਼ਾ ਵਿਚੋਂ ਸ਼ਬਦ ਅਪਣਾਉਣਾ ਬਹੁਤ ਜ਼ਰੂਰੀ ਸੀ।

ਸੰਨ 1540 ਦੇ ਨੇੜੇ ਇਹ ਸਖਤ ਬੀਮਾਰ ਹੋ ਗਿਆ ਤੇ ਲਗਭਗ 2 ਸਾਲ ਦੀ ਬੀਮਾਰੀ ਨੇ ਇਸ ਦੀ ਸੁਣਨ ਸ਼ਕਤੀ ਨੂੰ ਘਟਾ ਦਿਤਾ। ਸੰਨ 1549 ਵਿਚ ਇਸ ਨੇ Recueil de poesies ਪ੍ਰਕਾਸ਼ਤ ਕੀਤੀ। ਸੰਨ 1553 ਵਿਚ ਕਾਰਡੀਨਲ ਡਯੂ ਬੀਲੇ ਦਾ ਸਕੱਤਰ ਬਣਕੇ ਰੋਮ ਚਲਾ ਗਿਆ ਜਿਥੇ ਇਹ ਲਗਭਗ ਸਾਢੇ ਚਾਰ ਸਾਲ ਰਿਹਾ। ਇਥੇ ਇਸ ਨੇ ਆਪਣੀ ਪੁਸਤਕ Antiquites de Rome ਦੇ

47 ਸਾੱਨਿਟ ਲਿਖੇ। ਰੋਮ ਵਿਖੇ ਇਸ ਦਾ ਰਹਿਣਾ ਇਕ ਸਚਮੁਚ ਦੇ ਬਣਵਾਸ ਵਰਗਾ ਸੀ। ਰੋਮ ਛੱਡਣ ਤੋਂ ਕੁੱਝ ਚਿਰ ਰਹਿਲਾਂ ਇਸ ਦਾ ਰੋਮ ਨਿਵਾਸੀ ਇਕ ਇਸਤ੍ਰੀ ਫੱਾਸਟੀਨ ਨਾਲ ਪਿਆਰ ਹੋ ਗਿਆ। ਇਸ ਦੀਆਂ ਇਸ ਪਿਛੋਂ ਦੀਆਂ ਕਵਿਤਾਵਾਂ ਵਿਚ ਇਸ ਦਾ ਕਈ ਵਾਰ ਜ਼ਿਕਰ ਆਉਂਦਾ ਹੈ। ਅਗਸਤ, 1557 ਵਿਚ ਪੈਰਿਸ ਵਾਪਸ ਆ ਕੇ ਇਸ ਦੀ ਪ੍ਰਸਿੱਧ ਵਿਦਵਾਨ ਜਾਂ ਡ. ਮੋਹਲ ਲਾਲ ਮਿਤ੍ਰਤਾ ਹੋ ਗਈ। ਸੰਨ 1559 ਵਿਚ ਇਸ ਨੇ ਲਾਤੀਨੀ ਤੋਂ ਅਨੁਵਾਦਿਤ ਆਪਣੀ ਵਿਅੰਗਮਈ ਰਚਨਾ ਪ੍ਰਕਾਸ਼ਿਤ ਕੀਤੀ।

ਪਹਿਲੀ ਜਨਵਰੀ, 1560 ਨੂੰ ਪੈਰਿਸ ਵਿਚ ਇਸ ਦੀ ਮੌਤ ਹੋ ਗਈ।

ਹ. ਪੁ.–ਐਨ. ਬ੍ਰਿ. 7 : 721

**ਡਯੋਗੋ ਸਵਾਰੇਸ** : ਮੈਡਾਗਾਸਕਰ ਟਾਪੂ (ਮੈਲਾਗਾਸੀ ਗਣਰਾਜ) ਦੇ ਉੱਤਰੀ ਹਿੱਸੇ ਵਿਚ ਡਯੋਗੋ ਸਵਾਰੇਸ ਖਾੜੀ ਦੇ ਨਾਲ ਲਗਵਾਂ ਇਕ ਪ੍ਰਾਂਤ ਹੈ। ਇਸ ਪ੍ਰਾਂਤ ਨੂੰ ਆਂਟਸੀਰਨਨਾ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਦੇਸ਼ ਭਰ ਦੀ ਸਭ ਤੋਂ ਵੱਡੀ ਇਸ ਨਾਂ ਦੀ ਬੰਦਰਗਾਹ ਵੀ ਇਸੇ ਪ੍ਰਾਂਤ ਵਿਚ ਹੈ। ਪ੍ਰਾਂਤ ਦਾ ਖੇਤਰਫਲ 43,046 ਵ. ਕਿ. ਮੀ. ਅਤੇ ਆਬਾਦੀ 7,15,000 (1990) ਹੈ। ਪ੍ਰਾਂਤ ਦੇ ਮੱਧ ਵਿਚ ਸਾਰਾਟਾਨਆਨਾ ਪਰਬਤ ਹੈ ਜਿਸ ਦੀ ਮਾਰਮੋਕੋਟਰਾ ਸਭ ਤੋਂ ਉੱਚੀ ਚੋਟੀ (2,876 ਮੀ.) ਹੈ। ਪੂਰਬੀ ਅਤੇ ਪੱਛਮੀ ਤਟ ਦੇ ਨਾਲ ਨਾਲ ਨੀਵਾਂ ਮੈਦਾਨੀ ਖੇਤਰ ਹੈ ਜਿਥੇ ਵਸੋਂ ਬਹੁਤ ਸੰਘਣੀ ਹੈ। ਪ੍ਰਾਂਤ ਦੇ ਨੀਵੇਂ ਖੇਤਰਾਂ ਵਿਚ ਖੇਤੀ ਵੀ ਕੀਤੀ ਜਾਂਦੀ ਹੈ। ਇਥੇ ਚੌਲ, ਕਸਾਵਾ, ਮਿੱਠੇ ਆਲੂ, ਮੂੰਗਫਲੀ ਆਦਿ ਦੀ ਪੈਦਾਵਾਰ ਹੁੰਦੀ ਹੈ। ਦੱਖਣ-ਪੂਰਬੀ ਹਿੱਸੇ ਵਿਚ ਵਨੀਲਾ ਖ਼ੁਸ਼ਬੂਦਾਰ ਪੌਦੇ ਮਿਲਦੇ ਹਨ। ਇਸ ਪ੍ਰਾਂਤ ਵਿਚ ਅੰਕਾਗ ਗੁਫ਼ਾਵਾਂ ਵੇਖਣ ਯੋਗ ਹਨ।

ਹ. ਪੁ.–ਐਨ. ਬ੍ਰਿ. ਮਾ. 3 : 536

**ਡਯੈਰਜਿੰਸਕ** : ਪੱਛਮੀ ਰੂਸ ਦਾ ਓਕਾ ਦਰਿਆ ਦੇ ਵੋਲਗਾ ਨਾਲ ਮਿਲਣ ਵਾਲੀ ਥਾਂ ਤੋਂ ਥੋੜ੍ਹਾ ਉਤਾਂਹ ਗਾਰਕੀ ਮੈਟਰੋਪਾਲਿਟਨ ਖੇਤ੍ਰ ਦਾ ਉਪ-ਨਗਰ ਹੈ। ਇਹ ਦਰਿਆ ਦੇ ਨਾਲ ਨਾਲ 24 ਕਿ. ਮੀ. ਦੂਰ ਤੱਕ ਫੈਲਿਆ ਹੋਇਆ ਹੈ। 1930 ਵੇਂ ਦਹਾਕੇ ਵਿਚ ਇਸ ਸ਼ਹਿਰ ਵਾਲੀ ਥਾਂ ਨੂੰ ਰਸਾਇਣ ਦੇ ਕਾਰਖਾਨੇ ਲਾਉਣ ਲਈ ਚੁਣਿਆ ਗਿਆ ਸੀ। ਇਸ ਦੇ ਨੇੜੇ ਹੀ ਕੋਲਾ, ਐਪੇਟਾਈਟ ਅਤੇ ਕਾਰਖਾਨਿਆਂ ਲਈ ਹੋਰ ਕੱਚਾ ਮਾਲ ਵੀ ਉਪਲਬੱਧ ਸੀ। 1950ਵੇਂ ਅਤੇ 1960ਵੇਂ ਦੇ ਦਹਾਕਿਆਂ ਵਿਚ ਗੈਸ ਦੇ ਭੰਡਾਰਾਂ ਦਾ ਪਤਾ ਲਗਣ ਪਿੱਛੋਂ ਇਨ੍ਹਾਂ ਕਾਰਖਾਨਿਆਂ ਵਿਚ ਗੈਸ ਦੀ ਵਰਤੋਂ ਵਧੇਰੇ ਹੋਣ ਲੱਗ ਪਈ। ਸ਼ਹਿਰ ਤੋਂ ਪੂਰਬ ਵੱਲ ਗਾਰਕੀ ਪਣ-ਬਿਜਲੀ ਪਲਾਂਟ ਹੈ। ਇਨ੍ਹਾਂ ਸਾਧਨਾਂ ਕਰਕੇ ਹੀ ਅੱਜ ਇਹ ਰਸਾਇਣ, ਫ਼ਾਸਫ਼ੇਟ, ਨਾਈਟ੍ਰੋਜਨ ਖਾਦਾਂ ਅਤੇ ਨਾਈਲੋਨ ਵਰਗੇ ਕਪੜਿਆਂ ਲਈ ਲੋੜੀਂਦਾ ਮਾਲ ਬਣਾਉਣ ਵਜੋਂ ਮਸ਼ਹੂਰ ਹੈ।

ਇਸ ਸ਼ਹਿਰ ਦਾ ਮੌਜੂਦਾ ਨਾਂ ਸੋਵੀਅਤ ਨੇਤਾ ਫ਼ੈਲਿਕਸ ਡਯੈਰਜਿੰਸਕੀ ਦੇ ਨਾਂ ਤੇ ਪਿਆ।

ਆਬਾਦੀ – 2,86,700 (1991)

56°15′ ਉ. ਵਿਥ. ; 43°24′ ਪੂ. ਲੰਬ.

ਹ. ਪੁ.- ਐਨ. ਬ੍ਰਿ. ਮਾ. 4 : 311; ਐਨ. ਅਮੇ. 9: 517

**ਡਰਅਮ** : ਸ਼ਹਿਰ–ਇਹ ਇੰਗਲੈਂਡ ਦੀ ਡਰਅਮ ਕਾਉਂਟੀ ਦੇ ਇਸੇ ਨਾਂ ਦੇ ਜ਼ਿਲ੍ਹੇ ਦਾ ਪ੍ਰਸਾਸ਼ਕੀ ਸ਼ਹਿਰ ਹੈ ਜਿਹੜਾ ਨਿਊਕਾਸਲ ਸ਼ਹਿਰ ਦੇ ਦੱਖਣ ਵਿਚ 30 ਕਿ. ਮੀ. ਦੇ ਫ਼ਾਸਲੇ ਤੇ ਦਰਿਆ ਵੀਅਰ ਦੇ ਵਲਦਾਰ ਮਾਰਗ ਦੁਆਰਾ ਬਣੇ ਪ੍ਰਾਇਦੀਪ ਤੇ ਵਸਿਆ ਹੋਇਆ ਹੈ। ਸ਼ਹਿਰ ਬਹੁਤ ਸੁਰੱਖਿਅਤ ਥਾਂ ਤੇ ਸਥਿਤ ਹੈ। ਵਿਲੀਅਮ ਪਹਿਲਾ 'ਜੇਤੂ' ਨੇ ਮੱਧ ਕਾਲ ਦੌਰਾਨ ਇਥੇ ਗੜ੍ਹੀ ਸਥਾਪਿਤ ਕੀਤੀ ਤੇ ਸਕਾਟਲੈਂਡੀਆਂ ਦੇ ਹੱਲਿਆਂ ਤੋਂ ਬਚਣ ਲਈ ਫ਼ਸੀਲ ਵੀ ਬਣਵਾਈ। ਇਸ ਫ਼ਸੀਲ ਦਾ ਕਾਫ਼ੀ ਹਿੱਸਾ ਹੁਣ ਵੀ ਮੌਜੂਦ ਹੈ। ਫਿਰ ਡਰਅਮ ਦੇ ਬਿਸ਼ਪ ਸ਼ਹਿਜ਼ਾਦਿਆਂ ਨੇ ਇਸਨੂੰ ਆਪਣਾ ਪ੍ਰਸ਼ਾਸਕੀ ਕੇਂਦਰ ਬਣਾਇਆ। ਇਥੇ ਸੱਤਵੀਂ ਸਦੀ ਦੇ ਕਲੀਸੀਆਈ ਗਿਰਜੇ ਦੇ ਖੰਡਰ ਮਿਲੇ ਹਨ। ਬਿਸ਼ਪਾਂ ਨੇ ਇਸ ਸ਼ਹਿਰ ਨੂੰ ਸਿਖਿਆ ਕੇਂਦਰ ਬਣਾਉਣ ਵਿਚ ਵੱਧ ਚੜ੍ਹ ਕੇ ਹਿੱਸਾ ਪਾਇਆ।

ਇਥੋਂ ਦਾ ਅਜੋਕਾ ਡਰਅਮ ਸਕੂਲ 15 ਵੀਂ ਸਦੀ ਦੌਰਾਨ ਸਥਾਪਿਤ ਕੀਤਾ ਗਿਆ ਸੀ ਅਤੇ 1832 ਈ. ਵਿਚ ਸਥਾਪਿਤ ਹੋਣ ਵਾਲੀ ਯੂਨੀਵਰਸਿਟੀ ਵਿਚ ਵੀ ਇਥੋਂ ਦੇ ਬਿਸ਼ਪ ਨੇ ਪੂਰਾ ਸਹਿਯੋਗ ਦਿੱਤਾ। ਹੁਣ ਇਹ ਯੂਨੀਵਰਸਿਟੀ ਦਰਿਆ ਦੇ ਦੱਖਣ ਵੱਲ ਵਿਕਸਿਤ ਹੈ। ਗੁਲਬੈਂਕੀਅਨ ਮਿਊਜ਼ੀਅਮ ਆਫ਼ ਆੱਰੀਐਂਟਲ ਆਰਟ ਐਂਡ ਆਰਕਿਓਲੋਜੀ, ਯੂਨੀਵਰਸਿਟੀ ਦਾ ਆੱਰੀਐਂਟਲ ਸਕੂਲ ਇਥੋਂ ਦੀਆਂ ਵਰ੍ਣਨ ਯੋਗ ਸੰਸਥਾਵਾਂ ਹਨ।

ਆਧੁਨਿਕ ਡਰਅਮ ਸ਼ਹਿਰ, ਹੁਣ ਵੀ ਇਥੋਂ ਦੇ ਇਤਿਹਾਸ ਤੇ ਖੰਡਰਾਂ ਨੂੰ ਧਾਰਮਿਕ ਤੇ ਸਿਖਿਆ ਦੇ ਕੇਂਦਰ ਦੇ ਰੰਗ ਵਿਚ ਰੰਗਿਆ ਦਿਖਾਈ ਦਿੰਦਾ ਹੈ। ਇਥੇ ਛੋਟੇ ਛੋਟੇ ਕਾਲੀਨ ਤਿਆਰ ਕਰਨ ਦੇ ਕਾਰਖਾਨੇ ਅਤੇ ਛੋਟੇ-ਮੋਟੇ ਪੁਰਜ਼ੇ ਬਣਾਉਣ ਦੇ ਛੋਟੇ ਮੋਟੇ ਉਦਯੋਗ ਵਿਕਸਿਤ ਹਨ। ਇਹ ਸ਼ਹਿਰ ਉਦਯੋਗਿਕ ਕੇਂਦਰ ਪੱਖੋਂ ਊਣਾ ਹੈ। 19 ਵੀਂ ਸਦੀ ਵਿਚ ਇਥੇ ਕੋਲੇ ਦੀ ਖਾਣ-ਖੁਦਾਈ ਦਾ ਕੰਮ ਆਰੰਭਿਆ ਗਿਆ ਪਰ ਫਿਰ ਬੰਦ ਕਰਨਾ ਪਿਆ।

ਆਬਾਦੀ – 26,422 (1982)

54°47′ ਉ. ਵਿਥ. ; 1°34′ ਪੱ. ਲੰਬ.

ਹ. ਪੁ.- ਐਨ. ਬ੍ਰਿ. ਮਾ. 4 : 291

**ਡਰਅਮ** : ਇਹ ਸੰਯੁਕਤ ਰਾਜ ਅਮਰੀਕਾ ਵਿਚ ਉੱਤਰੀ ਕੇਂਦਰੀ ਉੱਤਰੀ ਕੈਰੋਲਾਈਨਾ ਦੀ ਇਸੇ ਨਾਂ ਦੀ ਕਾਉਂਟੀ ਦੀ ਰਾਜਧਾਨੀ ਹੈ ਜਿਹੜੀ 1750 ਈ. ਦੇ ਲਗਭਗ ਆਬਾਦ ਹੋਈ ਸੀ। ਪਹਿਲਾਂ ਇਸ ਦਾ ਨਾਂ ਇਸ ਦੀ ਜ਼ਮੀਨ ਦੇ ਮਾਲਕ ਵਿਲੀਅਮ ਪਰੈਟ



ਡਰਅਮ ਵਿਖੇ ਵੀਅਰ ਦਰਿਆ ਦੇ ਕੰਢੇ ਗਿਆਰ੍ਹਵੀਂ ਸਦੀ ਦਾ ਬਣਿਆ ਨਾਰਮਨ ਮੁੱਖ ਗਿਰਜਾ

ਦੇ ਨਾਂ ਤੇ ਪਰੈਟਸਬਰਗ ਰੱਖਿਆ ਗਿਆ ਸੀ ਪਰ ਜਦ ਉਸ ਨੇ ਉੱਤਰੀ ਕੈਰੋਲਾਈਨਾ ਰੇਲਵੇ ਸਟੇਸ਼ਨ ਲਈ ਥਾਂ ਦੇਣ ਤੋਂ ਇਨਕਾਰ ਕਰ ਦਿਤਾ ਤਾਂ ਬਰਟਲੈਟ ਡਰਅਮ ਨੇ ਇਸ ਸ਼ਹਿਰ ਤੋਂ ਲਗਭਗ 3 ਕਿਲੋਮੀਟਰ ਪੱਛਮ ਵੱਲ 4 ਏਕੜ ਜ਼ਮੀਨ ਇਸ ਮੰਤਵ ਲਈ ਦਾਨ ਵਜੋਂ ਦੇ ਦਿੱਤੀ। ਉਸ ਥਾਂ ਉਪਰ ਜਿਹੜਾ ਸ਼ਹਿਰ ਵਸਿਆ ਉਸ ਦਾ ਨਾਂ ਡਰਅਮ ਵਿਲ ਅਤੇ ਡਰਅਮ ਸਟੇਸ਼ਨ ਰੱਖਿਆ ਗਿਆ। ਤਮਾਕੂ ਦਾ ਕਾਰਖਾਨਾ ਲੱਗਣ ਨਾਲ 19 ਵੀਂ ਸਦੀ ਤੱਕ ਇਹ ਇਕ ਵਿਕਸਤ ਸ਼ਹਿਰ ਬਣ ਗਿਆ। ਸੰਨ 1874 ਵਿਚ ਡਿਊਕ ਪਰਿਵਾਰ ਵਲੋਂ ਇਥੇ ਆਪਣਾ ਉਦਯੋਗ ਚਾਲੂ ਕਰਨ ਮਗਰੋਂ ਇਥੋਂ ਦੇ ਉਦਯੋਗਾਂ ਵਿਚ ਹੋਰ ਵੀ ਵਾਧਾ ਹੋ ਗਿਆ। ਡਿਊਕ ਖਾਨਦਾਨ ਦੇ ਪਰਉਪਕਾਰ ਕਾਰਨ ਇਹ ਸ਼ਹਿਰ ਸਿਖਿਆ, ਸਿਹਤ ਅਤੇ ਖੋਜ ਦੇ ਖੇਤਰ ਵਿਚ ਬਹੁਤ ਉੱਨਤੀ ਕਰ ਗਿਆ। ਸੰਨ 1909 ਵਿਚ ਉੱਤਰੀ ਕੈਰੋਲਾਈਨਾ ਸੈਂਟਰਲ ਯੂਨੀਵਰਸਿਟੀ, 1924 ਵਿਚ ਡਿਊਕ ਯੂਨੀਵਰਸਿਟੀ, 1947 ਵਿਚ ਡਰਅਮ ਕਾਲਜ ਅਤੇ 1961 ਵਿਚ ਡਰਅਮ ਤਕਨੀਕੀ ਕਾਲਜ ਸਥਾਪਿਤ ਕੀਤੇ ਗਏ।

ਆਬਾਦੀ – 1,36,611 ; ਮੈ. ਖੇ. 53, 167 (1991)

35°59′ ਉ. ਵਿਥ. ; 78°54′ ਪੱ. ਲੰਬ.

ਹ. ਪੁ.—ਐਨ. ਬ੍ਰਿ. ਮਾ. 4 : 292

**ਡਰਐਮ ਰਿਪੋਟ** : ਇਹ ਬਰਤਾਨਵੀ ਸਰਕਾਰ ਦੁਆਰਾ ਕੈਨੇਡਾ ਵਿਚ ਨਿਯੁਕਤ ਹੋਏ ਗਵਰਨਰ ਜਨਰਲ ਲਾਰਡ ਡਰਐਮ ਵਲੋਂ ਉਥੋਂ ਦੀ ਤਤਕਾਲੀਨ ਸਥਿਤੀ ਉਪਰ ਸੰਨ 1839 ਵਿਚ ਤਿਆਰ ਕੀਤੀ ਇਕ ਰਿਪੋਰਟ ਸੀ। ਸੰਨ 1837 ਵਿਚ ਅਪਰ ਅਤੇ ਲੋਅਰ ਕੈਨੇਡਾ ਵਿਚ ਲਗਾਤਾਰ ਬਗਾਵਤਾਂ ਹੋ ਰਹੀਆਂ ਸਨ ਇਸ ਲਈ ਲਾਰਡ ਡਰਐਮ ਨੇ ਉਥੇ ਸਥਾਪਿਤ ਕੀਤੀ ਜਾਣ ਵਾਲੀ ਸਰਕਾਰ ਦੀ ਰੂਪ-ਰੇਖਾ ਬਾਰੇ ਆਪਣੇ ਵਿਚਾਰ ਦੱਸੇ ਅਤੇ 31 ਜਨਵਰੀ, 1839 ਨੂੰ ਬਰਤਾਨਵੀ ਉੱਤਰੀ ਅਮਰੀਕਾ ਦੇ ਮਸਲਿਆਂ ਬਾਰੇ ਆਪਣੀ ਰਿਪੋਟ ਸਰਕਾਰ ਨੂੰ ਪੇਸ਼ ਕੀਤੀ।

ਰਿਪੋਟ ਵਿਚ ਇਸ ਨੇ ਇਕ ਤਾਂ ਅਪਰ ਅਤੇ ਲੋਅਰ ਕੈਨੇਡਾ ਦੇ ਏਕੀਕਰਨ ਦੀ ਸਿਫ਼ਾਰਸ਼ ਕੀਤੀ ਅਤੇ ਦੂਜੇ ਬਰਤਾਨਵੀ ਨੌਆਬਾਦੀਆਂ ਨੂੰ ਇਕ ਸੁਲਝੀ ਹੋਈ ਸਰਕਾਰ ਦੁਆਰਾ ਆਪਣਾ ਰਾਜ ਪ੍ਰਬੰਧ ਆਪ ਚਲਾਉਣ ਦੀ ਹਮਾਇਤ ਕੀਤੀ। ਲਾਰਡ ਡਰਐਮ ਬੁਨਿਆਦੀ ਤੌਰ ਤੇ ਬਰਤਾਨਵੀ ਉੱਤਰੀ ਅਮਰੀਕੀ ਪ੍ਰਾਂਤਾਂ ਦੇ ਸੰਗਠਨ ਬਣਾਉਣ ਦਾ ਹਾਮੀ ਸੀ। ਇਨ੍ਹਾਂ ਇਲ੍ਹਾਕਿਆਂ ਵਿਚ ਆਪ ਕੰਮ ਕਰਨ ਮਗਰੋਂ ਇਸ ਨੂੰ ਇਸ ਗੱਲ ਦਾ ਯਕੀਨ ਹੋ ਚੁੱਕਾ ਸੀ ਕਿ ਨਾਵਾਸਕਾਸ਼ੀਆ ਨਿਊ ਬਰੁਨਜ਼ਵਿਕ ਅਤੇ ਪ੍ਰਿੰਸ ਐਡਵਰਡ ਟਾਪੂ ਆਦਿ ਸਥਾਨਾਂ ਨੂੰ ਜੋੜਨਾ ਅਤੇ ਅਪਰ ਤੇ ਲੋਅਰ ਕੈਨੇਡਾ ਦਾ ਏਕੀਕਰਨ ਹੀ ਇਕੋ ਇਕ ਰਾਹ ਸੀ ਜਿਹੜਾ ਫ਼ਰਾਂਸੀਸੀ ਕੈਨੇਡੀਆਂ ਦਾ ਅੰਗਰੇਜ਼ੀਕਰਨ ਕਰ ਸਕਦਾ ਸੀ। ਫ਼ਰਾਂਸੀਸੀ ਕੈਨੇਡੀਆਂ ਬਾਰੇ ਡਰਐਮ ਦੇ ਵਿਚਾਰ ਬਹੁਤ ਚੰਗੇ ਨਹੀਂ ਸਨ। ਇਹ ਉਨ੍ਹਾਂ ਨੂੰ ਪਛੜੇ ਹੋਏ ਮੰਨਦਾ ਸੀ ਜਿਨ੍ਹਾਂ ਦੀ ਜਾਗੀਰਦਾਰੀ ਵਿਚਾਰਧਾਰਾ ਸਿਰਫ਼ ਉਨ੍ਹਾਂ ਦੀ ਆਪਣੀ ਹੀ ਨਹੀਂ ਸਗੋਂ ਦੂਜੀਆਂ ਨੌਆਬਾਦੀਆਂ ਦੀ ਤਰੱਕੀ ਵਿਚ ਵੀ ਰੁਕਾਵਟਾਂ ਪੈਦਾ ਕਰ ਰਹੀ ਸੀ। ਇਸ ਲਈ ਜਦੋ ਤਕ ਇਹ ਆਪਣੀ ਭਾਸ਼ਾ, ਰਸਮ ਰਿਵਾਜ ਅਤੇ ਕਾਨੂੰਨ ਨਹੀਂ ਛੱਡ ਦਿੰਦੇ ਉਸ ਵਕਤ ਤਕ ਇਨ੍ਹਾਂ ਉਪਰ ਬਰਤਾਨਵੀ ਰਹੁ ਰੀਤਾਂ ਨੂੰ ਹਾਵੀ ਰਹਿਣਾ ਚਾਹੀਦਾ ਹੈ। ਡਰਐਮ ਦੀ ਇਹ ਸਿਫ਼ਾਰਸ਼ ਇਸ ਦੀ ਪੇਸ਼ ਕੀਤੀ ਰਿਪੋਟ ਵਿਚ ਇਕ ਧੱਬਾ ਮੰਨੀ ਜਾਂਦੀ ਹੈ। ਇਸ ਨੇ ਇਨ੍ਹਾਂ ਲੋਕਾਂ ਬਾਰੇ ਆਪਣੇ ਵਿਚਾਰ ਬੜੇ ਸੌੜੇ ਰੱਖੇ ਅਤੇ ਇਸ ਗੱਲ ਨੂੰ ਨਜ਼ਰੋਂ ਹੀ ਓਹਲੇ ਕਰ ਦਿੱਤਾ ਕਿ ਦੋ ਸਦੀਆਂ ਤੋਂ ਇਥੇ ਵੱਸੇ ਇਹ ਲੋਕ ਆਪਣੇ ਰਸਮ ਰਿਵਾਜ, ਭਾਸ਼ਾ ਆਦਿ ਛੱਡੇ ਬਿਨਾਂ ਵੀ ਮਹਾਰਾਣੀ ਵਿਕਟੋਰੀਆਂ ਪ੍ਰਤੀ ਵਧੇਰੇ ਵਫ਼ਾਦਾਰ ਰਹਿ ਸਕਦੇ ਸਨ।

ਇਸ ਦੀ ਜ਼ਿੰਮੇਵਾਰ ਸਰਕਾਰ ਸਥਾਪਿਤ ਕਰਨ ਦੀ ਸਿਫ਼ਾਰਸ਼ ਨੇ ਇਸ ਨੂੰ ਕਾਫ਼ੀ ਪ੍ਰਸੰਸਾ ਦਿਵਾਈ। ਅਜਿਹੀ ਸਰਕਾਰ ਤੋਂ ਇਸ ਦਾ ਭਾਵ ਸੀ ਕਿ ਹਰ ਬਸਤੀ ਦੀ ਆਪਣੀ ਕਾਰਜਕਾਰੀ ਕੌਂਸਲ ਹੋਵੇ ਜਿਸ ਦੇ ਮੈਂਬਰਾਂ ਅਸਤੀਫ਼ਾ ਦੇਣ, ਇਸ ਗੱਲ ਤੋਂ ਉਸ ਦਾ ਭਾਵ ਇਨ੍ਹਾਂ ਬਸਤੀਆਂ ਵਿਚ ਬਰਤਾਨਵੀ ਕਿਸਮ ਦੀ ਸਰਕਾਰ ਸਥਾਪਿਤ ਕਰਨਾ ਸੀ।

ਇਸ ਤੋਂ ਇਲਾਵਾ ਇਸ ਰਿਪੋਟ ਵਿਚ ਭੂਮੀ, ਵਿਦਿਅਕ ਆਦਿ ਮਾਮਲਿਆਂ ਸਬੰਧੀ ਵੀ ਵਿਚਾਰ ਪੇਸ਼ ਕੀਤੇ ਗਏ ਹਨ।

ਇਸ ਰਿਪੋਟ ਵਿਚ ਹਰ ਪੱਖ ਨੂੰ ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤਾ ਹੈ ਅਤੇ ਸਾਰੇ ਬਰਤਾਨਵੀ ਸਾਮਰਾਜ ਦੇ ਇਤਿਹਾਸ ਵਿਚ ਇਸ ਨੂੰ ਇਕ ਮਹੱਤਵਪੂਰਨ ਦਸਤਾਵੇਜ਼ ਮੰਨਿਆ ਗਿਆ ਹੈ। ਇਸੇ ਕਾਰਨ ਇਸ ਰਿਪੋਟ ਨੂੰ ਕਾਫ਼ੀ ਸਲਾਹਿਆ ਗਿਆ ਹੈ।

ਹ. ਪੁ.- ਐਨ. ਬ੍ਰਿ. 7 : 784

**ਡਰਸੈਵਰ (Deux-Sevres)** : ਪੱਛਮੀ ਫ਼ਰਾਂਸ ਦਾ ਇਕ ਅੰਤਰਵਰਤੀ ਡਿਪਾਰਟਮੈਂਟ (ਪ੍ਰਦੇਸ਼) ਹੈ। ਸੰਨ 1790 ਵਿਚ ਪਵਾਤੂ ਦਾ ਕਾਫ਼ੀ ਇਲਾਕਾ ਅਤੇ ਸੈਨਟੋਨਜ਼ ਅਤੇ ਓਨੀਸ ਦੇ ਕੁਝ ਇਲਾਕੇ ਸ਼ਾਮਲ ਕਰਕੇ ਇਸ ਦੀ ਸਥਾਪਨਾ ਹੋਈ। ਇਸ ਦਾ ਰਕਬਾ 2,318 ਵ. ਕਿ. ਮੀ. ਹੈ।

ਸੈਵਰ ਨੀਆਰਸੇ ਇਸ ਦੇ ਦੱਖਣੀ ਹਿੱਸੇ ਵਿਚੋਂ ਲੰਘਦਾ ਹੋਇਆ ਬਿਸਕੇ ਦੀ ਖਾੜੀ ਵੱਲ ਜਾਂਦਾ ਹੈ । ਸੈਵਰ ਨੀਆਰਸੇ ਅਤੇ ਤਵਾਤੇ ਦਰਿਆ ਇਸਦੇ ਉੱਤਰੀ ਹਿੱਸੇ ਦੀ ਜਲ ਨਿਕਾਸੀ ਕਰਦੇ ਹਨ। ਡਿਪਾਰਟਮੈਂਟ ਦਾ ਪੂਰਬੀ ਭਾਗ ਪਹਾੜੀ ਅਤੇ ਘੱਟ ਉਪਜਾਊ ਹੈ। ਇਸ ਵਿਚ ਬੀੜ ਅਤੇ ਛੋਟੇ ਮੋਟੇ ਜੰਗਲ ਹਨ। ਦੂਰ ਪੂਰਬ ਦਾ ਇਲਾਕਾ ਮੈਦਾਨੀ ਹੈ। ਇਸ ਇਲਾਕੇ ਵਿਚ ਖੇਤੀਬਾੜੀ ਕੀਤੀ ਜਾਂਦੀ ਹੈ।

ਇਥੇ ਸਰਦੀਆਂ ਵਿਚ ਸਰਦੀ ਘੱਟ ਪਰ ਗਰਮੀਆਂ ਵਿਚ ਗਰਮੀ ਬਹੁਤ ਜ਼ਿਆਦਾ ਪੈਂਦੀ ਹੈ। ਅੰਗੂਰ, ਕਣਕ, ਜੌਂ ਆਦਿ ਫ਼ਸਲਾਂ ਦੀ ਖੇਤੀ ਵੀ ਕੀਤੀ ਜਾਂਦੀ ਹੈ। ਲੋਕੀ ਪਸ਼ੂ ਪਾਲਣ ਦਾ ਧੰਦਾ ਵੀ ਕਰਦੇ ਹਨ। ਇਥੋਂ ਦੇ ਕੁਝ ਜ਼ਿਲ੍ਹਿਆਂ ਵਿਚ ਸਹਿਕਾਰੀ ਡੇਰੀ ਉਦਯੋਗ ਕਾਫ਼ੀ ਉੱਨਤ ਹੈ। ਨੀਆਰ ਇਥੋਂ ਦਾ ਸਭ ਤੋਂ ਵੱਡਾ ਸ਼ਹਿਰ ਹੈ ਅਤੇ ਇਹ ਹੀ ਇਸ ਦਾ ਸਦਰ ਮੁਕਾਮ ਹੈ।

46°40′ ਉ. ਵਿਥ. ; 0°15′ ਪੱ. ਲੰਬ.

ਹ. ਪੁ.- ਐਨ. ਬ੍ਰਿ. 7 : 323

**ਡਰਗ, ਲਾਕ** : ਆਇਰਲੈਂਡ ਦੀਆਂ ਦੋ ਝੀਲਾਂ ਨੂੰ ਡਰਗ, ਲਾਕ ਕਹਿੰਦੇ ਹਨ। ਇਨ੍ਹਾਂ ਵਿਚੋਂ ਇਕ ਡਾਨੀਮਾਲ ਕਾਉਂਟੀ ਦੇ ਦੱਖਣ-ਪੂਰਬੀ ਹਿੱਸੇ ਵਿਚ ਹੈ ਜਿਹੜੀ ਇਥੋਂ ਦੇ ਰੋਮਨ ਕੈਥੋਲਿਕਾਂ ਲਈ ਤੀਰਥ ਅਸਥਾਨ ਹੈ। ਇਸ ਦਾ ਜ਼ਿਕਰ ਥੈਕਰੇ ਦੀ ਇਰੀਗ਼ਸ਼ ਸਕੈੱਚ ਬੁੱਕ ਵਿਚ ਵੀ ਮਿਲਦਾ ਹੈ।

ਦੂਸਰੀ ਡਰਗ, ਲਾਕ ਟਿਪਾਰੈਅਰੀ ਗਾਲਵੇ ਅਤੇ ਕਲੇਅਰ ਦੀਆਂ ਕਾਉਂਟੀਆਂ ਵਿਚ ਪੈਂਦੀ ਹੈ। ਇਹ 96 ਵ. ਕਿ. ਮੀ. ਦੇ ਖੇਤਰ ਵਿਚ ਫੈਲੀ ਹੋਈ ਹੈ। ਇਸ ਦੀ ਚੌੜਾਈ 3.2 ਤੋਂ 9.6 ਕਿ. ਮੀ. ਹੈ ਅਤੇ ਵੱਧ ਤੋਂ ਵੱਧ ਡੂੰਘਾਈ 36 ਮੀ. ਹੈ। ਇਸ ਦੇ ਉੱਤਰ ਅਤੇ ਦੱਖਣ ਵੱਲ ਦੇ ਤਟ ਉਪਰ ਤਿੰਨ ਸ਼ਹਿਰ ਆਬਾਦ ਹਨ। ਇਸ ਝੀਲ

ਵਿਚ ਕਈ ਟਾਪੂ ਹਨ। ਝੀਲ ਦੇ ਦੱਖਣ ਵਾਲੇ ਪਾਸੇ ਇਕ ਤੰਗ ਜਿਹੀ ਘਾਟੀ ਵੀ ਹੈ ਜਿਸ ਉੱਤੇ ਆਇਰਲੈਂਡ ਦੀ ਪਹਿਲੀ ਆਧੁਨਿਕ ਪਣ-ਬਿਜਲੀ ਯੋਜਨਾ ਬਣੀ ਸੀ। ਦਰਿਆ ਸੈਨਨ ਝੀਲ ਨੂੰ ਉੱਤਰ ਤੋਂ ਦੱਖਣ ਵੱਲ ਪਾਰ ਕਰਦਾ ਹੈ।

ਹ. ਪੁ.- ਐਨ. ਬ੍ਰਿ. ਮਾ. 4 : 24

**ਡਰਗਾੱਮਿਸ਼ਸ਼ਕੀ, ਅਲੈਕਸਾਂਦਰ ਸਰਜੀ ਵਿਚ** : ਰੂਸ ਦੇ ਇਸ ਸੰਗੀਤਕਾਰ ਦਾ ਜਨਮ 14 ਫ਼ਰਵਰੀ , 1813 ਨੂੰ ਤੁਲੀ



ਐਲਕਸਾਂਦਰ ਡਰਗਾੱਮਿਸਸਕੀ

ਨੇੜੇ ਹੋਇਆ। ਇਸ ਨੇ ਗੀਤਾਂ, ਅਤੇ ਸੰਗੀਤ-ਨਾਟਾਂ ਨੂੰ ਸੰਗੀਤ ਦਿਤਾ। ਛੋਟੀ ਉਮਰ ਵਿਚ ਹੀ ਇਸ ਨੇ ਪਿਆਨੋ ਅਤੇ ਵਾਇਲਨ ਸਿੱਖਣੀ ਸ਼ੁਰੂ ਕੀਤੀ ਅਤੇ 11 ਸਾਲ ਦੀ ਉਮਰ ਵਿਚ ਸੰਗੀਤ ਰਚਨਾ ਕਰਨੀ ਸ਼ੁਰੂ ਕਰ ਦਿਤੀ। 'Esmeralda' (1839) ਇਸ ਦਾ ਪਹਿਲਾ ਸੰਗੀਤ ਨਾਟ ਸੀ ਜੋ 1847 ਵਿਚ ਪੇਸ਼ ਕੀਤਾ ਗਿਆ ਸੀ। ਇਸ ਤੋਂ ਬਾਅਦ ਇਸ ਨੇ ਦੋ ਸੰਗੀਤ ਨਾਟ ਦੀ ਟਰਾਈਅੰਫ ਆਫ਼ ਬੈਕਸ (1845) ਅਤੇ ਰੁਸਾਲਕਾ ਲਿਖੇ। ਆਪਣੇ ਗੀਤਾਂ ਵਿਚ ਇਸ ਨੇ ਰਸ ਅਤੇ ਵਿਅੰਗ ਦਾ ਅੱਲਗ ਢੰਗ ਨਾਲ ਵਿਕਾਸ ਕੀਤਾ ਹੈ। ਇਸ ਦੀਆਂ ਆਰਕੈਸਟਰਾ ਰਚਨਾਵਾਂ ਸੁਰ ਮੇਲ ਕਾਰਨ ਪ੍ਰਸਿੱਧ ਹਨ। ਇਨ੍ਹਾਂ ਵਿਚ ਫਿਨਿਸ਼ ਫੈਨਟਾਸ਼ੀਆ ਕੱਸੈਕ ਡਾਂਸ ਅਤੇ ਬਾਬਾ ਯਾਗਾ ਇਸ ਦੇ ਉਦਾਹਰਣ ਹਨ।

ਇਸ ਨੇ ਜੋੜੀਆਂ, ਚੋਬੋਲੀਆਂ ਅਤੇ ਗਾਇਕ ਮੰਡਲੀਆਂ ਲਈ ਵੀ ਗਾਣੇ ਲਿਖੇ। ਇਕ ਸੰਗੀਤਕਾਰ ਵਜੋਂ ਇਹ ਰੂਸ ਦੀ ਰਾਸ਼ਟਰਵਾਦੀ ਪ੍ਰਣਾਲੀ ਦਾ ਪੱਥ ਪ੍ਰਦਰਸ਼ਕ ਸੀ।

17 ਜਨਵਰੀ, 1869 ਨੂੰ ਸੈਂਟ ਪੀਟਰਜ਼ਬਰਗ (ਹੁਣ ਹੈਨਿਨਗ੍ਰਾਦ) ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3 : 378; ਐਨ. ਅਮੇ. 8: 474

**ਡਰਫੀ ਟਾਮਸ** : ਇੰਗਲੈਂਡ ਦੇ ਇਸ ਨਾਟਕਕਾਰ ਅਤੇ ਵਿਅੰਗਕਾਰ ਦਾ ਜਨਮ 1653 ਈ. ਵਿਚ ਡੈਵਨਸ਼ਿਰ ਵਿਚ ਐਕਸੀਟਰ ਵਿਖੇ ਹੋਇਆ।

ਇਸ ਨੇ ਕਈ ਗੀਤ ਲਿਖੇ ਜਿਨ੍ਹਾਂ ਵਿਚ ਵਿਅੰਗ ਭਰਿਆ ਹੋਇਆ ਸੀ। ਇਸ ਡਰਾਮੇ ਸਤਾਰ੍ਹਵੀਂ ਸਦੀ ਵਿਚ ਬਹੁਤ ਪ੍ਰਸਿੱਧ ਹੋਏ। ਇਸ ਨੂੰ ਚਾਰਲਸ ਦੂਜੇ ਅਤੇ ਜੇਮਜ਼ ਦੂਜੇ ਦੀ ਸਰਪ੍ਰਸਤੀ ਪ੍ਰਾਪਤ ਹੋਈ। ਵਿਲੀਅਮ ਅਤੇ ਮੈਰੀ ਦੇ ਗੱਦੀ ਤੇ ਬੈਠਣ ਉਪਰੰਤ ਇਸ ਨੇ ਆਪਣੀ ਧਾਰਮਿਕ ਅਤੇ ਰਾਜਨੀਤਿਕ ਵਫ਼ਾਦਾਰੀ ਬਦਲ ਲਈ।



ਟਾਮਸ ਡਰਫ਼ੀ

ਇਸ ਨੂੰ ਰਿਚਰਡ ਸਟੀਲ ਅਤੇ ਜੋਸ਼ਫ ਐਡੀਸ਼ਨ ਵਰਗੇ ਉੱਘੇ ਸਾਹਿਤਕਾਰਾਂ ਦਾ ਸਾਥ ਪ੍ਰਾਪਤ ਹੋਇਆ। ਇਸ ਨੇ 32 ਨਾਟਕ ਲਿਖੇ। ਇਸ ਦਾ ਪਹਿਲਾ ਨਾਟਕ ਮੈਡਮ ਫਿਕਲਾ, ਸੰਨ 1676 ਵਿਚ ਅਤੇ 1688 ਤਕ 11 ਹੋਰ ਨਾਟਕ ਪੇਸ਼ ਕੀਤੇ ਗਏ। ਇਸ ਦਾ ਅੰਤਮ ਨਾਟਕ 'ਦੀ ਮਾਡਰਨ ਪ੍ਰੋਫ਼ਿਟਸ' ਸੰਨ 1709 ਵਿਚ ਮੁਕੰਮਲ ਹੋਇਆ।

ਇਸ ਨੇ ਲਗਭਗ 500 ਗੀਤ ਵੀ ਲਿਖੇ। ਫ਼ਰਵਰੀ, 1723 ਵਿਚ ਲੰਡਨ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.- ਐਨ. ਬ੍ਰਿ. ਮਾ. 3 : 722

**ਡਰਬਨ** : ਇਹ ਦੱਖਣੀ ਅਫ਼ਰੀਕਾ ਦੇ ਨਟਾਲ ਗਣਰਾਜ ਦੀ ਪ੍ਰਸਿੱਧ ਬੰਦਰਗਾਹ ਅਤੇ ਤੀਜਾ ਵੱਡਾ ਸ਼ਹਿਰ ਹੈ ਜਿਹੜਾ ਹਿੰਦ ਮਹਾਂ ਸਾਗਰ ਵਿਚ ਐੱਮਗੇਨੀ (Umgeni) ਦਰਿਆ ਦੇ ਖੱਬੇ ਪਾਸੇ ਵਾਕਿਆ ਹੈ ਦੂਜੇ ਪਾਸਿਓਂ ਦਰਿਆ ਐੱਮੱਲਾਆਸ (Umlaas) ਲੰਘਦਾ ਹੈ। ਡਰਬਨ ਬੰਦਰਗਾਹ ਨੂੰ ਹਰਿਆਵਲੇ ਪਹਾੜਾਂ ਨੇ ਘੇਰਿਆ ਹੋਇਆ ਹੈ ਅਤੇ ਇਹੀ ਪਹਾੜ ਇਸ ਭੂ-ਖੰਡ ਨੂੰ ਸਮੁੰਦਰ ਨਾਲੋਂ ਵੱਖ ਕਰਦੇ ਹਨ। ਇਥੇ ਜਹਾਜ਼ - ਘਾਟ ਵਾਲੀਆਂ ਸਾਰੀਆਂ ਸਹੂਲਤਾਂ ਉਪਲੱਬਧ ਹਨ ਅਤੇ ਵੇਲ੍ਹ ਮੱਛੀ ਫੜਨ ਤੇ ਉਸ ਦਾ ਤੇਲ ਕੱਢਣ ਦਾ ਵਧੀਆ ਕੇਂਦਰ ਹੈ। ਸ਼ਹਿਰ ਦੀਆਂ ਬੀਚਾਂ ਉਪਰ ਲੋਕ ਮੱਛੀਆਂ ਫੜਨ ਅਤੇ ਸੈਰ ਕਰਨ ਲਈ ਆਉਂਦੇ ਹਨ।

ਡਰਬਨ ਸ਼ਹਿਰ ਦੀ ਬੁਨਿਆਦ 1824 ਈ. ਵਿਚ ਕੇਪ ਕਾਲੋਨੀ ਦੇ ਵਪਾਰੀਆਂ ਨੇ ਲੈਫ਼ਟੀਨੈਂਟ ਐੱਫ਼. ਜੀ. ਫ਼ੇਅਰਵੈੱਲ ਦੀ ਅਗਵਾਈ ਵਿਚ ਰੱਖੀ। ਇਸ ਸਮੇਂ ਇਹ ਸ਼ਹਿਰ ਇਕ ਨੌਆਬਾਦੀ ਦੇ ਰੂਪ ਵਿਚ ਬਾਦਸ਼ਾਹ ਜ਼ੁਲੂ ਨੇ ਇਸਨੂੰ ਵਪਾਰੀਆਂ ਨੂੰ ਸੌਂਪਿਆ ਅਤੇ ਇਥੇ ਇਕ ਕਿਲਾ ਵੀ ਉਸਾਰਿਆ ਜਿਸ ਨੂੰ ਹੁਣ ਅਜਾਇਬ ਘਰ ਦਾ ਰੂਪ ਦਿੱਤਾ ਹੋਇਆ ਹੈ। ਸੰਨ 1835 ਵਿਚ ਪੋਰਟ ਨਟਾਲ ਦੇ ਸਥਾਨ ਤੇ ਸ਼ਹਿਰ ਦੀ ਨੀਂਹ ਰੱਖੀ ਗਈ ਤੇ ਇਸ ਦਾ ਨਾਂ ਸਰ ਬੈਂਜਾਮਿਨ ਡਰਬਨ ਦੇ ਨਾਂ ਤੇ ਡਰਬਨ ਰੱਖਿਆ ਜਿਹੜਾ ਕੇਪ ਕਾਲੋਨੀ ਦਾ ਗਵਰਨਰ ਸੀ। ਸੰਨ 1854 ਵਿਚ ਡਰਬਨ ਨੇ ਬਔ ਦਾ ਰੂਪ ਧਾਰਨ ਕਰ ਲਿਆ ਤੇ 1935 ਈ. ਵਿਚ ਇਸ ਨੂੰ ਸ਼ਹਿਰ ਦਾ ਦਰਜਾ ਹਾਸਲ ਹੋਇਆ। ਹੁਣ ਇਹ ਸ਼ਹਿਰ ਸਮੁੰਦਰੀ ਤੱਟ ਦੇ ਨਾਲ ਨਾਲ 300 ਵ. ਕਿ. ਮੀ. ਦੇ ਰਕਬੇ ਉਪਰ ਫੈਲਿਆ ਹੋਇਆ ਹੈ। ਸੰਨ 1855 ਵਿਚ

ਡਰਬਨ ਦੁਨੀਆ ਦੀਆਂ ਮੁੱਖ ਵਪਾਰਕ ਬੰਦਰਗਾਹਾਂ ਵਿਚੋਂ ਗਿਣੀ ਗਈ।



ਲਿਫ਼ੇ ਦਰਿਆ ਦੇ ਦੱਖਣੀ ਕੰਢੇ ਦੇ ਨਾਲ ਬਣੇ ਜਹਾਜ਼ਾਂ ਦੇ ਵਿਚ ਦਿਖਾਈ ਦੇ ਰਿਹਾ ਕਸਟਮ

ਦੱਖਣੀ ਦਿਸ਼ਾ ਵੱਲ ਜਾਣ ਵਾਲੀ ਮੋਜ਼ਮਬੀਕ ਰੌ ਸਾਹਿਲ ਦੇ ਕੋਲੋਂ ਲੰਘਦੀ ਹੈ ਅਤੇ ਭੂ-ਮੱਧ ਰੇਖਾ ਤੋਂ 30° ਦੇ ਅੰਦਰ ਹੋਣ ਕਰਕੇ ਡਰਬਨ ਦਾ ਆਲਾ-ਦੁਆਲਾ ਉਪ-ਤਪਤ-ਮੰਡੀ ਖੇਤਰ ਵਿਚ ਪੈਂਦਾ ਹੈ। ਸਰਦੀਆਂ (ਮਈ ਤੋਂ ਅਗਸਤ ਤੱਕ) ਵਿਚ ਇਥੇ ਧੁੱਪ ਚਮਕਦੀ ਹੈ ਤੇ ਮੌਸਮ ਠੰਢਾ ਖੁਸ਼ਗਵਾਰ ਹੁੰਦਾ ਹੈ। ਗਰਮੀਆਂ ਗਰਮ ਤੇ ਨਮੀਦਾਰ ਹੁੰਦੀਆਂ ਹਨ। ਸ਼ਹਿਰ ਦਾ ਉੱਤਰ ਤੇ ਉੱਤਰ-ਪੱਛਮੀ ਭਾਗ ਬੰਦਰਗਾਹ ਲਈ ਮੁੱਖ ਵਪਾਰਕ ਖੇਤਰ ਹੈ। ਸਮੁੰਦਰੀ ਤਟ ਦੇ ਨਾਲ ਘਾਹ ਦੇ ਮੈਦਾਨ ਤੇ ਸੰਜੀਲੇ ਤੇ ਵੰਨ-ਸੁਵੰਨੇ ਫੁੱਲਾਂ ਵਾਲੇ ਬਾਗ ਹਨ ਜਿਸ ਕਰਕੇ ਦੱਖਣੀ ਅਫ਼ਰੀਕਾ ਦੇ ਵਾਸੀ ਡਰਬਨ ਨੂੰ ਬਾਗਾਂ ਦਾ ਸ਼ਹਿਰ ਵੀ ਕਹਿੰਦੇ ਹਨ ਅਤੇ ਇਹ ਸਥਾਨ ਸੈਲਾਨੀਆਂ ਲਈ ਵਿਸ਼ੇਸ਼ ਖਿੱਚ ਦਾ ਕਾਰਨ ਹੈ। ਬਾਗਾਂ ਤੋਂ, ਪਛਾਂਹ ਹਟਵੇਂ ਆਧੁਨਿਕ ਹੋਟਲਾਂ ਦੀਆਂ ਇਮਾਰਤਾਂ ਅਤੇ ਫਲੈਟ ਦਿਖਾਈ ਦਿੰਦੇ ਹਨ। ਵੈਸਟ ਸਟਰੀਟ, ਆਰਟ ਗੈਲਰੀ, ਸਿਟੀ ਹਾਲ ਅਤੇ ਅਜਾਇਬ ਘਰ ਇਥੋਂ ਦੀਆਂ ਪੁਰਾਣੀਆਂ ਵਰਣਨਯੋਗ ਯਾਦਗਾਰਾਂ ਹਨ। ਡਰਬਨ ਵਿਖੇ ਅਜੋਕੇ ਤਾਰਘਰ (ਜਿਹੜਾ ਪਹਿਲਾਂ ਟਾਊਨ ਹਾਲ ਸੀ) ਵਿਚ 1908-09 ਦੌਰਾਨ ਯੂਨੀਅਨ ਆਫ਼ ਸਾਊਥ ਅਫ਼ਰੀਕਾ ਦੀ ਸਥਾਪਨਾ ਲਈ ਨੈਸ਼ਨਲ ਇਕੱਤਰਤਾ ਕੀਤੀ ਗਈ ਸੀ। ਸੰਨ 1842 ਦਾ ਪੁਰਾਣਾ ਕਿਲਾ ਤੇ ਗ੍ਰੇਟਿਲ ਰੇਸ ਕੋਰਸ ਡਰਬਨ ਸ਼ਹਿਰ ਦੇ ਉੱਤਰ ਵੱਲ ਹਨ।

ਇਥੋਂ ਦੀ ਪ੍ਰਸਿੱਧ ਨਟਾਲ ਯੂਨੀਵਰਸਿਟੀ ਫ਼ੈਕਲਟੀ ਆਫ਼ ਮੈਡੀਸਨ ਵਿਚ ਵਿਸ਼ੇਸ਼ ਕਰਕੇ ਗ਼ੈਰ-ਗੋਰੇ ਵਿਦਿਆਰਥੀਆਂ ਨੂੰ ਹੀ



ਸਰਦੀਆਂ ਦੇ ਨਿੱਘੇ ਪੌਣਪਾਣੀ ਕਾਰਨ ਡਰਬਨ ਦੀਆਂ ਖ਼ੂਬਸੂਰਤ ਬੀਚਾਂ ਸੈਲਾਨੀਆਂ ਲਈ ਵੱਡੀ ਖਿੱਚ ਦਾ ਕੇਂਦਰ ਬਣ ਜਾਂਦੀਆਂ ਹਨ। ਬੀਚਾਂ ਦੇ ਉਪਰ ਹੀ ਸਵਿਮਿੰਗ ਪੂਲ, ਹੋਟਲ ਅਤੇ ਖੇ ਜੇ ਮੈਜਾਨ ਲੀ ਇਨ੍ਹਾਂ ਦੀ ਖਿੱਚ ਦਾ ਕਾਰਨ ਹਨ।



**18ਵੀਂ ਸਦੀ ਵਿਚ ਲਿਫ਼ੇ ਦਰਿਆ ਦੇ ਕੰਢੇ ਬਣੀ ਫੌਰ ਕੋਰਟ ਜਿਸ ਵਿਚ ਆਇਰਲੈਂਡ ਦੀ ਕਾਨੂੰਨੀ ਅਦਾਲਤ ਦਾ ਦਫ਼ਤਰ ਹੈ।**

ਸਿਖਿਆ ਦਿੱਤੀ ਜਾਂਦੀ ਹੈ। ਇਹ ਯੂਨਵਰਸਿਟੀ 1947 ਵਿਚ ਸਥਾਪਿਤ ਹੋਈ ਅਤੇ 1900 ਈ. ਵਿਚ ਯੂਨੀਵਰਸਿਟੀ ਕਾਲਜ ਚਾਲੂ ਕੀਤਾ ਗਿਆ।

ਇਥੇ ਸਮੁੰਦਰੀ ਜਹਾਜ਼ ਬਣਾਉਣ, ਤੇਲ-ਸਾਫ਼ ਕਰਨ, ਰਸਾਇਣ-ਪਦਾਰਥ ਅਤੇ ਖਾਦਾਂ ਬਣਾਉਣ ਦੇ ਉਦਯੋਗਾਂ ਤੋਂ ਇਲਾਵਾ ਭੋਜਨ ਉਤਪਾਦਨ, ਜੁੱਤੇ, ਕੱਪੜੇ ਆਦਿ ਉਦਯੋਗ ਵਿਕਸਿਤ ਹੋ ਚੁਕੇ ਹਨ। ਇਥੇ ਜ਼ਿਆਦਾਤਰ ਇੰਡੀਅਨ ਜਾਤੀ ਦੇ ਲੋਕ ਅਤੇ ਕੁਝ ਗੋਰੇ ਵੀ ਵਸਦੇ ਹਨ।

ਆਬਾਦੀ – 6,34,301 (1985)

29°52′ . ਉ. ਵਿਥ. ; 31°01′ ਪੂ. ਲੰਬ.

ਹ. ਪੁ.– ਐਨ. ਬ੍ਰਿ. 7 : 775; ਕੋਲ. ਐਨ. 6 : 428